# ਪੰਜਾਬੀ ਵਿਸ਼ਵ ਕੋਸ਼

ਗੱਸ ਫ਼ਿਲਿਪ ਹੈਨਰੀ ਤੋਂ ਚਿੜੀ



# ਪੰਜਾਬੀ ਵਿਸ਼ਵ ਕੋਸ਼

## ਜਿਲਦ ਨੌਵੀਂ

ਗੱਸ ਫ਼ਿਲਿਪ ਹੈਨਰੀ ਤੋਂ ਚਿੜੀ



ਭਾਸ਼ਾ ਵਿਭਾਗ ਪੰਜਾਬ

PUNJABI VISHAV KOSH—Vol. IX
—**Ajit Singh Kakar**
Director, Languages Deptt., Punjab

**ਪੰਜਾਬੀ ਵਿਸ਼ਵ ਕੋਸ਼—ਜਿਲਦ ਨੌਵੀਂ**
**—ਅਜੀਤ ਸਿੰਘ ਕੱਕੜ**
ਡਾਇਰੈੱਕਟਰ, ਭਾਸ਼ਾ ਵਿਭਾਗ, ਪੰਜਾਬ


ਸਾਲ : 1995
ਕਾਪੀਆਂ : 2000
ਕੀਮਤ : 110/- ਰੁਪਏ

ਪ੍ਰਕਾਸ਼ਕ : ਡਾਇਰੈੱਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਵੀਰ ਭੂਮੀ ਪ੍ਰਿੰਟਿੰਗ ਪ੍ਰੈੱਸ ਜਲੰਧਰ
ਰਾਹੀਂ : ਕੰਟਰੋਲਰ, ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ

# ਦੋ ਸ਼ਬਦ

ਆਧੁਨਿਕ ਯੁੱਗ ਵਿਚ ਜ਼ਿੰਦਗੀ ਦੀ ਵੰਨ-ਸੁਵੰਨਤਾ ਅਤੇ ਜਟਲਿਤਾ ਵਧ ਜਾਣ ਕਾਰਨ ਗਿਆਨ-ਵਿਗਿਆਨ ਦੇ ਦਿਸਹੱਦੇ ਇੰਨੇ ਵਿਸ਼ਾਲ ਹੋ ਗਏ ਹਨ ਕਿ ਇਕ ਸਾਧਾਰਣ ਮਨੁੱਖ ਵੀ ਜੀਵਨ ਨਾਲ ਸਬੰਧਤ ਸਾਰੇ ਵਿਸ਼ਿਆਂ ਬਾਰੇ ਘੱਟੋ-ਘੱਟ ਮੁਢਲੀ ਜਾਣਕਾਰੀ ਹਾਸਲ ਕਰਨ ਲਈ ਜਗਿਆਸਾ ਰੱਖਦਾ ਹੈ। ਵਿਸ਼ਵ ਕੋਸ਼ ਹੀ ਇਕੋ ਇੱਕ ਜ਼ਰੀਆ ਹੈ ਜਿਸ ਰਾਹੀਂ ਆਮ ਮਨੁੱਖ ਗਿਆਨ ਉਤੇ ਵੱਖ ਵੱਖ ਵਿਸ਼ਿਆਂ ਬਾਰੇ ਇੱਕ ਥਾਂ ਅਤੇ ਇਕ ਖਾਸ ਤਰਤੀਬ ਵਿਚ ਇਹ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।

ਵਿਕਸਿਤ ਦੇਸ਼ਾਂ ਵਿਚ ਅਤੇ ਵਿਕਸਿਤ ਭਾਸ਼ਾਵਾਂ ਵਿਚ ਮਨੁੱਖ ਦੀ ਇਸ ਲੋੜ ਨੂੰ ਚਿਰਾਂ ਤੋਂ ਪੂਰਾ ਕੀਤਾ ਜਾਂਦਾ ਆ ਰਿਹਾ ਹੈ। ਜਿਥੋਂ ਤੀਕ ਭਾਰਤੀ ਭਾਸ਼ਾਵਾਂ ਦਾ ਸਬੰਧ ਹੈ, ਇਨ੍ਹਾਂ ਵਿਚ ਵਿਦਵਾਨਾਂ ਨੇ ਵੱਖ ਵੱਖ ਵਿਸ਼ਿਆਂ ਬਾਰੇ ਵਿਸ਼ਾ-ਗ੍ਰੰਥਾਂ ਵਿਚ ਗਿਆਨ ਮੁਹੱਈਆ ਕਰਨ ਦੇ ਉਪਰਾਲੇ ਕੀਤੇ ਹਨ ਪਰ ਕਿਸੇ ਇਕ ਹਵਾਲਾ ਗ੍ਰੰਥ ਵਿਚ ਸਰਬਪੱਖੀ ਗਿਆਨ ਉਪਲਬਧ ਕਰਵਾਉਣ ਦੇ ਯਤਨ ਨਹੀਂ ਹੋ ਸਕੇ। ਆਜ਼ਾਦੀ ਪਿੱਛੋਂ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰਾਂ ਨੂੰ ਭਾਰਤੀ ਭਾਸ਼ਾਵਾਂ ਵਿਚ ਅਜਿਹੀਆਂ ਹਵਾਲਾ ਪੁਸਤਕਾਂ ਤਿਆਰ ਕਰਨ ਲਈ ਉਤਸ਼ਾਹ ਦਿੱਤਾ ਗਿਆ ਪਰ ਫਿਰ ਵੀ ਗਿਆਨ ਦੇ ਇਸ ਖੇਤਰ ਵਿਚ ਕੋਈ ਖਾਸ ਪ੍ਰਾਪਤੀ ਨਾ ਹੋਈ। ਅੱਜ ਦੇ ਮਿਆਰ ਅਨੁਸਾਰ ਉਹ ਭਾਸ਼ਾ ਹੀ ਵਿਕਸਿਤ ਮੰਨੀ ਜਾ ਸਕਦੀ ਹੈ ਜਿਸ ਵਿਚ ਵਿਸ਼ਵ ਕੋਸ਼ ਵਰਗੀ ਬੁਨਿਆਦੀ ਸਮੱਗਰੀ ਹੋਵੇ। ਪੰਜਾਬੀ ਪ੍ਰੇਮੀਆਂ ਲਈ ਇਹ ਬੜੀ ਖੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਪੰਜਾਬੀ ਉਨ੍ਹਾਂ ਦੋ ਚਾਰ ਉੱਨਤ ਭਾਰਤੀ ਭਾਸ਼ਾਵਾਂ ਵਿਚੋਂ ਇਕ ਹੈ ਜਿਨ੍ਹਾਂ ਵਿਚ ਵਿਸ਼ਵ ਕੋਸ਼ ਤਿਆਰ ਕੀਤੇ ਜਾ ਰਹੇ ਹਨ। ਭਾਸ਼ਾ ਵਿਭਾਗ, ਪੰਜਾਬ ਵੱਲੋਂ ਹੁਣ ਤੀਕ ਪੰਜਾਬੀ ਅਤੇ ਇਸ ਦੀਆਂ ਉਪ-ਭਾਸ਼ਾਵਾਂ ਵਿਚ ਦੋ-ਭਾਸ਼ੀ ਅਤੇ ਤ੍ਰੈ-ਭਾਸ਼ੀ ਕੋਸ਼ ਤਿਆਰ ਕੀਤੇ ਜਾ ਚੁੱਕੇ ਹਨ। ਇਸ ਤੋਂ ਇਲਾਵਾ ਵਿਭਾਗ ਸਚਿੱਤਰ ਪੰਜਾਬੀ ਬਾਲ ਕੋਸ਼ ਅਤੇ ਵਿਗਿਆਨ ਤੇ ਸਮਾਜਕ ਵਿਗਿਆਨ ਵਿਸ਼ਿਆਂ ਨਾਲ ਸਬੰਧਤ ਲਗਭਗ 30 ਵਿਸ਼ਿਆਂ ਦੀਆਂ ਸ਼ਬਦਾਵਲੀਆਂ ਤਿਆਰ ਕਰਕੇ ਪ੍ਰਕਾਸ਼ਿਤ ਕਰ ਚੁੱਕਿਆ ਹੈ। ਇਸ ਖੇਤਰ ਵਿਚ ਇਕੋ ਇਕ ਘਾਟ ਮਹਿਸੂਸ ਹੋ ਰਹੀ ਸੀ, ਪੰਜਾਬੀ ਵਿਸ਼ਵ ਕੋਸ਼ ਦੀ ਅਣਹੋਂਦ। ਵਿਭਾਗ ਲਈ ਅਤੇ ਪੰਜਾਬੀ ਪਾਠਕਾਂ ਲਈ ਇਹ ਬੜੀ ਮਾਣ ਦੀ ਗੱਲ ਹੈ ਕਿ ਵਿਭਾਗ ਵੱਲੋਂ ਇਸ ਖੇਤਰ ਵਿਚ ਵੀ ਵੱਡੀ ਮੱਲ ਮਾਰ ਲਈ ਗਈ ਹੈ। ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦੇ ਪੈਟਰਨ ਤੇ ਤਿਆਰ ਕੀਤੇ ਜਾ ਰਹੇ 25 ਜਿਲਦਾਂ ਵਿਚ ਪੰਜਾਬੀ ਵਿਸ਼ਵ ਕੋਸ਼ ਦੀਆਂ ਸੱਤ ਜਿਲਦਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ।

ਪੰਜਾਬੀ ਵਿਸ਼ਵ ਕੋਸ਼ ਨੂੰ ਮਿਆਰੀ ਬਣਾਉਣ ਲਈ ਹਰ ਸੰਭਵ ਯਤਨ ਕੀਤਾ ਗਿਆ ਹੈ ਪਰ ਇਸ ਤਰ੍ਹਾਂ ਦੇ ਬਹੁਤ ਵੱਡੇ ਪ੍ਰਾਜੈਕਟ ਵਿਚ ਕੁਝ ਤਰੁੱਟੀਆਂ ਦਾ ਰਹਿ ਜਾਣਾ ਸੁਭਾਵਕ ਹੈ। ਮੈਨੂੰ ਉਮੀਦ ਹੈ ਕਿ ਸੁਚੇਤ ਪਾਠਕ ਪਹਿਲੀਆਂ ਜਿਲਦਾਂ ਵਾਂਗ ਇਸ ਦਾ ਵੀ ਸਵਾਗਤ ਕਰਨਗੇ ਅਤੇ ਇਸ ਵਿਚ ਰਹਿ ਗਈਆਂ ਖ਼ਾਮੀਆਂ ਬਾਰੇ ਵਿਭਾਗ ਨੂੰ ਜਾਣੂੰ ਕਰਵਾਉਂਦੇ ਹੋਏ ਆਪਣੇ ਵੱਡਮੁੱਲੇ ਸੁਝਾਅ ਲਿਖ ਭੇਜਣ ਦੀ ਕਿਰਪਾ ਕਰਨਗੇ ਤਾਂ ਕਿ ਅਗਲੀਆਂ ਜਿਲਦਾਂ ਨੂੰ ਹੋਰ ਮਿਆਰੀ ਬਣਾਇਆ ਜਾ ਸਕੇ।

ਨੌਂਵੀਂ ਜਿਲਦ ਵਿਚ ਗੱਸ ਫ਼ਿਲਿਪ ਹੈਨਰੀ ਤੋਂ ਚਿੜੀ ਤੱਕ ਦੀਆਂ ਐਂਟਰੀਆਂ ਸ਼ਾਮਲ ਹਨ। ਇਸ ਦੇ ਮੁੱਢ ਵਿੱਚ 'ਵਿਸ਼ਵ ਕੋਸ਼ ਦੀ ਵਰਤੋਂ ਅਤੇ ਹਵਾਲਾ ਪੁਸਤਕਾਂ ਦੀ ਸ਼ਬਦ-ਸੰਖੇਪ ਸੂਚੀ' ਦਿੱਤੀ ਹੋਈ ਹੈ ਜਿਹੜੀ ਪਾਠਕਾਂ ਨੂੰ ਇਸ ਦਾ ਅਧਿਐਨ ਕਰਨ ਵਿਚ ਸਹਾਈ ਹੋਵੇਗੀ।

ਮੈਂ ਦਿਲੋਂ ਰਿਣੀ ਹਾਂ ਵਿਸ਼ਵ ਕੋਸ਼ ਭਾਗ ਦੇ ਸਮੂਹ ਅਮਲੇ ਦਾ ਜਿਸ ਨੇ ਸ. ਰਛਪਾਲ ਸਿੰਘ ਗਿੱਲ, ਮੁੱਖ ਸੰਪਾਦਕ ਦੀ ਦੇਖ-ਰੇਖ ਹੇਠਾਂ ਬੜੀ ਲਗਨ ਤੇ ਫ਼ਰਜ਼ ਸ਼ਨਾਸੀ ਨਾਲ ਇਸ ਅਹਿਮ ਯੱਗ ਦੀ ਸੰਪੂਰਨਤਾ ਵਿਚ ਆਪਣਾ ਨਿੱਗਰ ਯੋਗਦਾਨ ਪਾਇਆ ਹੈ।

**ਅਜੀਤ ਸਿੰਘ ਕੱਕੜ**

ਡਾਇਰੈਕਟਰ

ਭਾਸ਼ਾ ਵਿਭਾਗ, ਪੰਜਾਬ

ਮਾਰਚ, 1995

# ਪੰਜਾਬੀ ਵਿਸ਼ਵ ਕੋਸ਼ ਦੀ ਵਰਤੋਂ

ਪੰਜਾਬੀ ਵਿਸ਼ਵ ਕੋਸ਼ ਵਿਚ ਸਾਹਿਤ ਤੇ ਕਲਾ, ਸਮਾਜ ਵਿਗਿਆਨ ਅਤੇ ਵਿਗਿਆਨ ਨਾਲ ਸਬੰਧਤ ਵਿਸ਼ਿਆਂ ਦੀਆਂ ਐਂਟਰੀਆਂ ਨੂੰ ਦਿੱਤੀ ਗਈ ਤਰਤੀਬ ਦੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ ਤਾਂ ਜੋ ਪਾਠਕ ਨੂੰ ਲੋੜੀਂਦੀ ਐਂਟਰੀ ਲੱਭਣ ਵਿਚ ਆਸਾਨੀ ਰਹੇ।

1. ਐਂਟਰੀਆਂ ਦੀ ਤਰਤੀਬ ਉਨ੍ਹਾਂ ਦੇ ਨਾਵਾਂ ਅਨੁਸਾਰ ਰੱਖੀ ਗਈ ਹੈ ਨਾ ਕਿ ਵਿਸ਼ਿਆਂ ਅਨੁਸਾਰ ਅਤੇ ਇਹ ਤਰਤੀਬ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ, .......ਲ, ਵ, ੜ। ਇਸ ਤੋਂ ਅੱਗੇ ਇੱਕੋ ਹੀ ਅੱਖਰ ਨੂੰ ਲਗਾਂ-ਮਾਤਰਾਂ ਦੇ ਹਿਸਾਬ ਨਾਲ ਤਰਤੀਬਵਾਰ ਕੀਤਾ ਗਿਆ ਹੈ। ਉਨ੍ਹਾਂ ਵਿਚ ਮੁਕਤਾ (ਸ) ਸਭ ਤੋਂ ਪਹਿਲਾਂ ਅਤੇ ਕ੍ਰਮਵਾਰ ਕੰਨਾ (ਸਾ), ਸਿਹਾਰੀ (ਸਿ), ਬਿਹਾਰੀ (ਸੀ), ਔਂਕੜ (ਸੁ), ਦੁਲੈਂਕੜ (ਸੂ), ਲਾਂ (ਸੇ), ਦੁਲਾਂ (ਸੈ), ਹੋੜਾ (ਸੋ) ਅਤੇ ਕਨੌੜਾ (ਸੌ) ਰੱਖੇ ਗਏ ਹਨ।

ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ) ਅਤੇ ਅੱਧਕ (ਸੱ) ਆਦਿ ਨੂੰ ਕੋਈ ਵੱਖਰਾ ਕ੍ਰਮ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ (,) ਆਉਂਦਾ ਹੈ ਤਾਂ ਅੱਖਰ-ਕ੍ਰਮ ਵਿਚ ਉਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।

2. ਕਿਸੇ ਸ਼ਬਦ ਦੇ ਪੈਰ ਵਿਚ ਆਉਣ ਵਾਲੇ 'ਰ' ਅਤੇ 'ਵ' ਨੂੰ ਕ੍ਰਮ ਦੇਣ ਲੱਗਿਆਂ ਪੂਰਾ 'ਰ' ਅਤੇ 'ਵ' ਮੰਨਿਆ ਗਿਆ ਹੈ। ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਅਤੇ ਉਸ ਅੱਖਰ ਨੂੰ ਕੋਈ ਲਗ-ਮਾਤਰਾ ਲੱਗੀ ਹੋਈ ਹੈ ਤਾਂ ਅੱਖਰ-ਕ੍ਰਮ ਵਿਚ ਉਹ ਲਗ-ਮਾਤਰਾ 'ਰ' ਨੂੰ ਹੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ ਅੰਮ੍ਰਿਤ।

3. ਐਂਟਰੀ ਦਾ ਸਿਰਲੇਖ ਭਾਵੇਂ, ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੈ ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖਕੇ ਹੀ ਦਿੱਤੀ ਗਈ ਹੈ ਜਿਵੇਂ— **ੳ** :

**ਉਰਦੂ ਭਾਸ਼ਾ ਅਤੇ ਸਾਹਿਤ** :

**ਉੜੀਸਾ** :

4. ਭੂਗੋਲ ਨਾਲ ਸਬੰਧਤ ਇਕੋ ਨਾਂ ਦੀਆਂ ਇਕੋ ਹੀ ਥਾਂ ਤੇ ਕਈ ਕਈ ਐਂਟਰੀਆਂ ਦਰਜ ਹਨ। ਉਨ੍ਹਾਂ ਵਿਚੋਂ ਲੋੜੀਂਦੀ ਐਂਟਰੀ ਲੱਭਣ ਵਿਚ ਪਾਠਕ ਦੀ ਸਹੂਲਤ ਲਈ ਤਰਤੀਬ ਦੇਣ ਲੱਗਿਆਂ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ। ਅਜਿਹੀਆਂ ਐਂਟਰੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਰੱਖੀ ਗਈ ਹੈ :—

**ਕਪੂਰਥਲਾ** : ਰਿਆਸਤ—

**ਕਪੂਰਥਲਾ** : ਜ਼ਿਲ੍ਹਾ—

**ਕਪੂਰਥਲਾ** : ਸ਼ਹਿਰ—

ਇਸ ਤਰ੍ਹਾਂ ਪਾਠਕ ਨੂੰ ਕਪੂਰਥਲਾ ਰਿਆਸਤ, ਜ਼ਿਲ੍ਹਾ ਜਾਂ ਸ਼ਹਿਰ ਲੱਭਣ ਵਿਚ ਮੁਸ਼ਕਲ ਪੇਸ਼ ਨਹੀਂ ਆਵੇਗੀ। ਇਕੋ ਹੀ ਨਾਂ ਦੇ ਕਈ ਕਈ ਸ਼ਹਿਰਾਂ ਦੀ ਸੂਰਤ ਵਿਚ ਐਂਟਰੀ ਦਾ ਆਰੰਭਕ ਵਾਕ ਅਜਿਹੇ ਢੰਗ ਨਾਲ ਸ਼ੁਰੂ ਕੀਤਾ ਗਿਆ ਹੈ ਕਿ ਉਸ ਦਾ ਪਹਿਲਾ ਹੀ ਸ਼ਬਦ ਇਹ ਸਪਸ਼ਟ ਕਰ ਦੇਂਦਾ ਹੈ ਕਿ ਇਹ ਸ਼ਹਿਰ ਕਿਸ ਰਾਜ ਜਾਂ ਕਿਸ ਦੇਸ਼ ਨਾਲ ਸਬੰਧ ਰੱਖਦਾ ਹੈ। ਉਦਾਹਰਣ ਲਈ :—

**(ੳ) ਕਿੰਗਜ਼ਟਨ** : ਸੰਯੁਕਤ ਰਾਜ ਅਮਰੀਕਾ ਦਾ ਇਹ ਸ਼ਹਿਰ...........

**ਕਿੰਗਜ਼ਟਨ** : ਕੈਨੇਡਾ ਦਾ ਇਹ ਸ਼ਹਿਰ ............

**(ਅ) ਕੱਨਕਰਡ** : ਕੈਲਿਫ਼ੋਰਨੀਆ ਰਾਜ (ਸ. ਰ. ਅ.) ਦੀ ਕਾਂਟਰਾ ਕਾਸਟਾ ਕਾਊਂਟੀ ਦਾ ਇਕ ਸ਼ਹਿਰ ਹੈ ਜੋ...

**ਕੱਨਕਰਡ** : ਮੈਸਾਚੂਸੇਟਸ ਰਾਜ (ਸ. ਰ. ਅ.) ਦੀ ਡਿਲਸੈਕਸ ਕਾਊਂਟੀ ਦਾ ਇਕ ਸ਼ਹਿਰ ਹੈ ਜੋ.....

5. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਮੌਜੂਦਾ ਨਾਂ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਉਸ ਦੇ ਬਣਦੇ ਅੱਖਰ-ਕ੍ਰਮ ਅਨੁਸਾਰ ਦਿੱਤਾ ਜਾਵੇ, ਜਿਵੇਂ ਕਿ ਐਂਟਰੀ 'ਜ਼ਿਅਰ' ਦੇ ਨਾਂ ਹੇਠ ਪਵੇਗੀ ਇਸ ਤੇ ਪੁਰਾਣੇ ਨਾਂ ਕਾਂਗੋ ਦਾ ਹਵਾਲਾ ਵੀ ਦਿੱਤਾ ਗਿਆ ਹੈ ਅਤੇ ਉੱਥੇ ਲਿਖਿਆ ਹੋਵੇਗਾ—
**ਕਾਂਗੋ : 'ਵੇਖੋ, ਜ਼ੇਅਰ'**

6. ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ :—

**ਸ਼ਾਹ ਨਵਾਜ਼ ਖ਼ਾਂ (18ਵੀਂ ਸਦੀ) :**

**ਸ਼ਾਹ ਨਵਾਜ਼ ਖ਼ਾਂ (20ਵੀਂ ਸਦੀ) :**

ਇਕ ਹੀ ਨਾਂ ਦੇ ਰਾਜਿਆਂ ਆਦਿ ਜਿਨ੍ਹਾਂ ਦੀਆਂ ਕਈ ਕਈ ਐਂਟਰੀਆਂ ਹਨ ਜਿਵੇਂ ਜੇਮਜ਼ ਪਹਿਲਾ, ਦੂਜਾ, ਤੀਜਾ ਆਦਿ ਦੀ ਲੋੜੀਂਦੀ ਐਂਟਰੀ ਨੂੰ ਆਸਾਨੀ ਨਾਲ ਲੱਭਣ ਲਈ ਐਂਟਰੀ ਦੇ ਸਿਰਲੇਖ ਦੇ ਨਾਲ ਬ੍ਰੈਕਟ ਵਿਚ ਉਸਦਾ ਨੰਬਰ-ਕ੍ਰਮ ਦਿੱਤਾ ਗਿਆ ਹੈ ਅਤੇ ਹੋਰ ਭੀ ਸਪਸ਼ਟ ਕਰਨ ਲਈ ਇਸ ਨਾਲ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਸਬੰਧਤ ਦੇਸ਼ ਦਾ ਨਾਂ ਵੀ ਦਿੱਤਾ ਗਿਆ ਹੈ।

ਜਿਵੇਂ :— **ਜੇਮਜ਼ (ਪਹਿਲਾ-ਇੰਗਲੈਂਡ) :**

**ਜੇਮਜ਼ (ਪਹਿਲਾ-ਸਪੇਨ) :**

**ਜੇਮਜ਼ (ਪਹਿਲਾ-ਪੁਰਤਗਾਲ) :**

7. ਐਂਟਰੀਆਂ ਦੇ ਅਖ਼ੀਰ ਵਿੱਚ ਉਨ੍ਹਾਂ ਵਿਚ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਦਾ ਨਾਂ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ ਜਿਹੜਾ ਅੱਖਰ ਕ੍ਰਮ ਅਨੁਸਾਰ ਹੈ, ਇਸੇ ਤਰ੍ਹਾਂ ਐਂਟਰੀ ਵਿਚ ਵੀ ਸੰਖੇਪ-ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਪੂਰਾ ਨਾਂ ਪਾਠਕ ਆਰੰਭ ਵਿਚ ਦਿੱਤੀ ਗਈ 'ਸ਼ਬਦ-ਸੰਖੇਪ' ਸੂਚੀ ਵਿਚੋਂ ਵੇਖ ਸਕਦੇ ਹਨ।

ਪੰਜਾਬੀ ਵਿਸ਼ਵ ਕੋਸ਼ ਵਿਚ ਉਪਰੋਕਤ ਨਿਯਮ ਪਾਲਣ ਦਾ ਪੂਰਾ ਪੂਰਾ ਯਤਨ ਕੀਤਾ ਗਿਆ ਹੈ ਪਰ ਫਿਰ ਵੀ ਮੁਢਲੀਆਂ ਜਿਲਦਾਂ ਦੀ ਸਮੱਗਰੀ ਕਾਫ਼ੀ ਪਹਿਲਾਂ ਤਿਆਰ ਹੋਣ ਕਰਕੇ ਕਿਤੇ ਕਿਤੇ ਇਨ੍ਹਾਂ ਨਿਯਮਾਂ ਦੀ ਪਾਲਣਾ ਵਿਚ ਉਕਾਈ ਦੀ ਸੰਭਾਵਨਾ ਵੀ ਹੋ ਸਕਦੀ ਹੈ। ਪੰਜਾਬੀ ਵਿਸ਼ਵ ਕੋਸ਼ ਦੀਆਂ ਅਗਲੀਆਂ ਜਿਲਦਾਂ ਵਿਚ ਉਪਰੋਕਤ ਨਿਯਮਾਂ ਦੀ ਪੂਰੀ ਪਾਲਣਾ ਕੀਤੀ ਜਾਵੇਗੀ।

# ਸ਼ਬਦ-ਸੰਖੇਪ ਸੂਚੀ

## ਹਵਾਲਾ ਪੁਸਤਕਾਂ

| | |
|---|---|
| ਅ. ਹਿ. ਇੰਡ.—ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ—ਸਮਿਥ |
| ਅ. ਹਿ. ਇੰਡ.—ਘੋਸ਼ | ਅਰਲੀ ਹਿਸਟਰੀ ਆਫ਼ ਇੰਡੀਆ—ਘੋਸ਼ |
| ਅੰਡ. ਯੰ. ਚਾ. | ਅੰਡਰਸਟੈਂਡਿੰਗ ਦੀ ਯੰਗ ਚਾਈਲਡ—ਡਬਲਿਊ. ਈ. ਬਲਾਟ੍ਜ਼ |
| ਅ.ਫਿ.—ਰਾਜਮ | ਅਟਾਮਿਕ ਫ਼ਿਜ਼ਿਕਸ—ਜੇ. ਬੀ. ਰਾਜਮ |
| ਆੱਕ. ਕੰ. ਅਮੈ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਅਮੈਰੀਕਨ ਲਿਟਰੇਚਰ |
| ਆੱਕ. ਕੰ. ਆ. | ਆੱਕਸਫ਼ੋਰਡ ਕੰਪੈਨੀਅਨ ਟੂ ਆਰਟ |
| ਆੱਕ. ਕੰ. ਇੰਗ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਇੰਗਲਿਸ਼ ਲਿਟਰੇਚਰ |
| ਆੱ. ਕੈ.—ਸੋਨੀ | ਆੱਰਗੈਨਿਕ ਕੈਮਿਸਟਰੀ—ਪੀ. ਐੱਲ. ਸੋਨੀ |
| ੱ. ਕੈ.—ਫਿਨਾਰ | ਆੱਰਗੈਨਿਕ ਕੈਮਿਸਟਰੀ—ਆਈ. ਐੱਨ. ਫ਼ਿਨਾਰ |
| ੋਰੀਸਨ-ਬਾਇਡ | ਆੱਰਗੈਨਿਕ ਕੈਮਿਸਟਰੀ—ਮੋਰੀਸ਼ਨ ਅਤੇ ਬਾਇਡ |
| | ਦਾ ਐਡਵਾਂਸਡ ਸਟਡੀ ਇਨ ਦੀ ਹਿਟਸਰੀ ਆਫ਼ ਦੀ ਪੰਜਾਬ–ਜੀ. ਐਸ. ਛਾਬੜਾ |
| | ਐਡਵਾਂਸ ਹਿਸਟਰੀ ਆਫ਼ ਇੰਡੀਆ—ਆਰ. ਸੀ. ਮਜ਼ੂਮਦਾਰ |
| | ਐਨਸਾਈਕਲੋਪੀਡੀਆ ਆਫ਼ ਉਰਦੂ |
| | ਐਨਸਾਈਕਲੋਪੀਡੀਆ ਆਫ਼ ਅਮੈਰੀਕਾਨਾ |
| | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਇੰਡ. | ਐਨਸਾਈਕਲੋਪੀਡੀਆ ਇੰਡੀਕਾ |
| ਐਨ. ਸਾਈ. | ਐਨਸਾਈਕਲੋਪੀਡੀਆ ਆਫ਼ ਸਾਈਕਾਲੋਜੀ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ |
| ਐਨ. ਬ੍ਰਿ. ਮਾ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮਾਈਕ੍ਰੋਪੀਡੀਆ |
| ਐਨ. ਬ੍ਰਿ. ਮੈ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮੈਕਰੋਪੀਡੀਆ |
| ਐਨ. ਰਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ–ਵਰਜਿਲੀਅਸ |
| ਐਨ. ਰਿ. ਐਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਮ ਫ੍ਰੀ. ਫਾ. ਪੰ. | ਐਮੀਨੈਂਟ ਫ੍ਰੀਡਮ ਫ਼ਾਈਟਰਜ਼ ਆਫ਼ ਪੰਜਾਬ–ਫ਼ੌਜਾ ਸਿੰਘ |
| ਐਵ. ਐਨ. | ਐਵਰੀਮੈਨਜ਼ ਐਨਸਾਈਕਲੋਪੀਡੀਆ |
| ਇੰ. ਐਨ. ਸੋ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਸੋਸ਼ਲ ਸਾਇੰਸਜ਼ |

| | |
|---|---|
| ਇੰ. ਐਨ. ਕੈ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਕੈਮੀਕਲ ਸਾਇੰਸ |
| ਇ. ਬਾ. | ਇਕਨਾਮਿਕ ਬਾੱਟਨੀ—ਐੱਫ਼. ਹਿੱਲ. |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ—ਓ. ਐੱਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ, ਏ ਰਿਜਿਨਲ ਜੀਓਗ੍ਰਾਫ਼ੀ—ਆਰ. ਐੱਲ. ਸਿੰਘ |
| ਇਨ. | ਇਨਸੈਕਟਸ—ਐੱਮ. ਐੱਸ. ਮੈਨੀ |
| ਇਨ. ਪੈ. ਕ੍ਰਾ. | ਇਨਸੈੱਕਟ—ਪੈਸਟਸ ਆਫ਼ ਕ੍ਰਾਪਸ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਏ. ਇੰਡ. | ਏਨਸ਼ੀਐਂਟ ਇੰਡੀਆ—ਰ. ਕ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਸ. ਇੰਡ. | ਸਨੇਕਸ ਆਫ਼ ਇੰਡੀਆ—ਪੀ. ਜੇ. ਦੇਵਰਸ |
| ਸ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਯੀ. ਬੁ. | ਸਟੇਟਸਮੈਨ ਯੀਅਰ ਬੁੱਕ |
| ਸ਼ਾ. ਐਨ. ਇਸ. | ਸ਼ਾਰਟਰ ਐਨਸਾਈਕਲੋਪੀਡੀਆ ਆਫ਼ ਇਸਲਾਮ |
| ਸਾ. ਟੂ. | ਸਾਇੰਸ ਟੂਡੇ |
| ਸਾ. ਰਿ. | ਸਾਇੰਸ ਰਿਪੋਰਟਰ |
| ਸਿ. ਸ਼੍ਰਾ. ਵੈ. ਪਾਕਿ. | ਸਿੱਖ ਸ਼੍ਰਾਈਨਜ਼ ਇਨ ਵੈੱਸਟ ਪਾਕਿਸਤਾਨ—ਖ਼ਾਨ ਮੁਹੰਮਦ ਵਲੀਉੱਲਾ ਖ਼ਾਂ |
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਈ ਯੂਰਪੀਅਨ ਆਰਟਿਸਟਸ |
| ਸਿ. ਮਿ. | ਸਿੱਖ ਮਿਸਲਾਂ—ਸੋਹਣ ਸਿੰਘ ਸੀਤਲ |
| ਹਿ. ਏ. ਇੰਡ. | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ—ਡਾ. ਤ੍ਰਿਪਾਠੀ |
| ਹਿੰ. ਸ਼. ਸਾ | ਹਿੰਦੀ ਸ਼ਬਦ ਸਾਗਰ |
| ਹਿ. ਸੰ. ਲਿਟ. | ਏ ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ—ਏ. ਬੀ. ਕੀਥ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ—ਰਾਮ [illegible] |
| ਹਿੰ. ਸਿ. ਕੋ. | ਹਿੰਦੀ ਸਾਹਿਤ ਕੋਸ਼ |
| ਹਿ. ਸਿ.—ਕਨਿੰਘਮ | ਹਿਸਟਰੀ ਆਫ਼ ਸਿੱਖਸ-ਕਨਿੰਘ[illegible] |
| ਹਿ. ਸਿ.—ਖ਼ੁਸ਼ਵੰਤ ਸਿੰਘ | ਹਿਸਟਰੀ ਆਫ਼ ਸਿੱਖਸ—ਖ਼ੁਸ਼[illegible] |
| ਹਿ. ਸਿ.—ਗੁਪਤਾ | ਹਿਸਟਰੀ ਆਫ਼ ਸਿੱਖਸ-ਹਰੀ [illegible] |
| ਹਿੰ. ਕਾ. ਸੈਂ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ. ਗੁ. | ਹਿਸਟਰੀ ਆਫ਼ ਗੁਪਤਾਜ਼ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ—ਮੁਹੰਮਦ ਲਤੀਫ਼ |
| ਹਿ. ਪ. | ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਹਿ. ਫ੍ਰੀ. ਮੂ. ਇੰਡ | ਹਿਸਟਰੀ ਆਫ਼ ਫ੍ਰੀਡਮ ਮੂਵਮੈਂਟ ਇੰਨ ਇੰਡੀਆ—ਮਜੂਮਦਾਰ |
| ਹਿੰ. ਮਿ. ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ. ਮੈ. ਇੰਡ. | ਹਿਸਟਰੀ ਆਫ਼ ਮੈਡਿਈਵਲ ਇੰਡੀਆ—ਈਸ਼ਵਰੀ ਪ੍ਰਸਾਦ |
| ਹਿੰ. ਵ. | ਹਿੰਦੂ ਵਰਲਡ |
| ਹਿੰ. ਵਿ. ਕੋ. | ਹਿੰਦੀ ਵਿਸ਼ਵ ਕੋਸ਼ |
| ਹੂ. ਇੰਡੀ. ਮਾਰ. | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ. ਇੰਡੀ. ਰਾਈ. | ਹੂ-ਜ਼ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ. ਐ. | ਹੈਂਡਬੁੱਕ ਆਫ਼ ਐਗਰੀਕਲਚਰ—ਆਈ. ਸੀ. ਏ. ਆਰ. |

| | |
|---|---|
| ਹੈ. ਫਿਜ਼ਿ. ਬਾ. ਕੈ. | ਹੈਂਡਬੁੱਕ ਆਫ਼ ਫਿਜ਼ਿਆਲੋਜੀ ਐਂਡ ਬਾਇਓ-ਕੈਮਿਸਟਰੀ |
| ਹੈ. ਵ. ਐ. | ਹੈਮੰਡ ਵਰਲਡ ਐਟਲਸ |
| ਕ. ਐਨ. ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕ. ਸ. ਸਾਈ. | ਕਨਟੈਂਪਰੇਰੀ ਸਕੂਲਜ਼ ਆਫ਼ ਸਾਈਕਾਲੋਜੀ—ਰਾਬਰਟ ਵੁੱਡਵਰਥ |
| ਕੰ. ਹਿ. ਇੰਡ | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ—ਨੀਲ ਕਾਂਤ ਸ਼ਾਸ਼ਤਰੀ |
| ਕਾ. ਇੰਡ. | ਕਾਸਟਸ ਇਨ ਇੰਡੀਆ |
| ਕਾ. ਟ੍ਰੀ. | ਕਾਮਨ ਟ੍ਰੀਜ਼—ਡਾ. ਐੱਚ. ਸੰਤਾਪੂ |
| ਕਾ. ਬ. | ਕਾਮਨ ਬਰਡਜ਼—ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ. ਹਿ. ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੈਂ. ਹਿ. ਇੰਡ | ਕੈਂਬਰਿਜ ਹਿਸਟਰੀ ਆਫ਼ ਇੰਡੀਆ—ਵੁਲਜ਼ਲੇ ਹੇਗ |
| ਕੋਲ. ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ. ਇੰਡ. ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ. ਇੰ. ਮੈ. ਪ. | ਗਲੋਸਰੀ ਆਫ਼ ਇੰਡੀਅਨ ਮੈਡੀਸਨਲ ਪਲਾਂਟਸ |
| ਗ. ਟ੍ਰਾ. ਕਾ. | ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿਨਸ |
| ਗ੍ਰੇ. ਮੈ. ਸਾ. | ਗ੍ਰੇਟ ਮੈਨ ਆਫ਼ ਸਾਇੰਸ—ਫ਼ਿਲਿਪ ਲੇਨਾਰਟ |
| ਗਾ.ਫ. | ਗਾਰਡਨ ਫ਼ਲਾਵਰਜ਼—ਵਿਸ਼ਨੂੰ ਸਰੂਪ |
| ਗੁ. ਅੰ. | ਗੁਪਤਾ ਅੰਪਾਇਰ—ਆਰ. ਕੇ. ਮੁਖਰਜੀ |
| ਗੁ. ਨਾ. ਸ਼. ਰ. | ਗੁਰੂ ਨਾਨਕ ਸ਼ਬਦ ਰਤਨਾਕਰ—ਡਾ. ਕਾਲਾ ਸਿੰਘ ਬੇਦੀ |
| ਗੁ. ਨਾ. ਪ੍ਰ | ਗੁਰੂ ਨਾਨਕ ਪ੍ਰਕਾਸ਼—ਭਾਈ ਸੰਤੋਖ ਸਿੰਘ |
| ਗੁ. ਪ੍ਰ. ਸੂ. ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ—ਭਾਈ ਸੰਤੋਖ ਸਿੰਘ |
| ਗੁ. ਪਾ. 6ਵੀਂ | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ. ਮਾ. | ਗੁਰਮਤਿ ਮਾਰਤੰਡ |
| ਗੁ. ਲਿ. ਜ. ਵਿ. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ—ਜੀ. ਬੀ. ਸਿੰਘ |
| ਗੂ. ਮੈ. ਡਿ. | ਗੂਲਡ ਮੈਡੀਕਲ ਡਿਕਸ਼ਨਰੀ |
| ਚੀ. ਫੈ. ਨੋ. ਪੰ. | ਚੀਫ਼ਸ ਐਂਡ ਫ਼ੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ—ਐੱਲ. ਐੱਚ. ਗ੍ਰਿਫ਼ਿਨ |
| ਚੈਂਬ. ਐਨ. | ਚੈਂਬਰਜ਼ ਐਨਸਾਈਕਲੋਪੀਡੀਆ |
| ਚੋ. ਇੰਡ. ਡ੍ਰ. ਇੰਡ. | ਚੋਪੜਾਜ਼ ਇੰਡਿਜਿਨਸ ਡ੍ਰਗਜ਼ ਆਫ਼ ਇੰਡੀਆ |
| ਜਗ. ਡਿ. | ਦੀ ਜੀਓਗ੍ਰਾਫ਼ੀਕਲ ਡਿਕਸ਼ਨਰੀ—ਐੱਨ. ਐੱਲ. ਡੇ |
| ਜਗ. ਡਿ. ਏ. ਐਂਡ. ਮੈ. ਇੰਡ. | ਜੀਓਗ੍ਰਾਫ਼ੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਮੈਡਿਈਵਲ ਇੰਡੀਆ |
| ਜਗ. ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ (ਤੀਜੀ ਐਡੀਸ਼ਨ)—ਕਾਜ਼ੀ ਅਹਿਮਦ |
| ਜੀ. ਐਨ. ਐਨ. | ਜੀ-ਮੈਕਸ ਐਨੀਮਲ ਲਾਈਫ਼ ਐਨਸਾਈਕਲੋਪੀਡੀਆ |
| ਟਾ. ਇੰਡ. ਡਾ. | ਦੀ ਟਾਈਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਯੀਅਰਜ਼ |
| ਟ੍ਰਾੱ. ਬ. | ਟ੍ਰਾੱਪੀਕਲ ਬਰਡਜ਼—ਕਲਾਈਵ ਰੂਟਸ |
| ਟੈ. ਬੁ. ਕੈ.-ਗਰੋਵਰ | ਏ ਟੈੱਕਸਟ ਬੁੱਕ ਆਫ਼ ਕੈਮਿਸਟਰੀ-ਗਰੋਵਰ |
| ਟੈ. ਬੁ. ਫਿ. ਕੈ. | ਟੈੱਕਸਟ ਬੁੱਕ ਆਫ਼ ਫ਼ਿਜ਼ੀਕਲ ਕੈਮਿਸਟਰੀ—ਨਿਰੰਜਨ ਸਿੰਘ, ਜੋਗਿੰਦਰ ਸਿੰਘ |
| ਟੈ. ਬੁ. ਮੈ. | ਟੈੱਕਸਟ ਬੁੱਕ ਆਫ਼ ਮੈਡੀਸਨ—ਸੰਪਾਦਕ : ਡਬਲਿਊ. ਐੱਨ. ਮਾਨ |
| ਡਿ. ਐਜੂ. | ਡਿਕਸ਼ਨਰੀ ਆਫ਼ ਐਜੂਕੇਸ਼ਨ—ਸੰਪਾਦਕ : ਕਾਰਟਰ ਵੀ. ਗੁੱਡ |

| | |
|---|---|
| ਡਿ. ਇਸ. | ਏ ਡਿਕਸ਼ਨਰੀ ਆਫ਼ ਇਸਲਾਮ |
| ਡਿ. ਸਾਈ. | ਏ ਡਿਕਸ਼ਨਰੀ ਆਫ਼ ਸਾਈਕਾਲੋਜੀ—ਜੇਮਜ਼ ਡ੍ਰੇਵਰ |
| ਡਿ. ਸਾ. ਬਾ. | ਡਿਕਸ਼ਨਰੀ ਆਫ਼ ਸਾਇੰਟਿਫਿਕ ਬਾਇਓਗ੍ਰਾਫ਼ੀ—ਚਾਰਲਸ, ਸੀ. ਜੀ. |
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਜਗ. | ਏ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ |
| ਡਿ. ਨੈ. ਬਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਪੁ. ਸਾ. | ਡਿਕਸ਼ਨਰੀ ਆਫ਼ ਪੁਲੀਟੀਕਲ ਸਾਇੰਸ—ਜੋਸਫ਼ ਡੱਨਰ |
| ਤਵਾ. ਗੁ. ਖ਼ਾ. | ਤਵਾਰੀਖ਼ ਗੁਰੂ ਖ਼ਾਲਸਾ—ਗਿਆਨੀ ਗਿਆਨ ਸਿੰਘ |
| ਤਾ. ਅ. ਉਰ.—ਇ. ਹੁਸੈਨ | ਤਾਰੀਖ਼ਿ ਅਦਬਿ ਉਰਦੂ—ਇਜਾਜ਼ ਹੁਸੈਨ |
| ਤਾ. ਅ. ਉਰ.—ਸਕਸੈਨਾ | ਤਾਰੀਖ਼ਿ ਅਦਬਿ ਉਰਦੂ—ਸਕਸੈਨਾ |
| ਦੇਹਲੀ—ਹਿ. ਐਂਡ ਪਲੇ. ਇੰਟ. | ਦੇਹਲੀ—ਹਿਸਟਰੀ ਐਂਡ ਪਲੇਸਿਜ਼ ਆਫ਼ ਇੰਟਰੈਸਟ—ਡਾ. ਪ੍ਰਭਾ ਚੋਪੜਾ |
| ਨਿ. ਕ. ਯੂ. ਬਾ. | ਨਿਊ ਕਨਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ |
| ਨਿ. ਡਿ. ਸਾਈ. | ਏ ਨਿਊ ਡਿਕਸ਼ਨਰੀ ਆਫ਼ ਸਾਈਕਾਲੋਜੀ—ਫ਼ਿਲਿਪ ਲਾਰੈਂਸ ਹੈਰੀਮੈਨ |
| ਨਿ. ਯੂ. ਐਨ. | ਨਿਊ ਯੂਨੀਵਰਸਲ ਐਨਸਾਈਕਲੋਪੀਡੀਆ |
| ਨਿ. ਲਾ. ਐਨ. ਮਾਈ. | ਨਿਊ ਲਾਰਾਊਸ ਐਨਸਾਈਕਲੋਪੀਡੀਆ ਆਫ਼ ਮਾਈਥਾਲੋਜੀ |
| ਨਿ. ਵ. ਐਨ. | ਦੀ ਨਿਊ ਵਰਲਡ ਐਨਸਾਈਕਲੋਪੀਡੀਆ |
| ਪੰ. ਸਨ. ਸਾ. | ਪੰਜਾਬ ਦੇ ਸਨਮਾਨਿਤ ਸਾਹਿਤਕਾਰ—ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.—ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ.—ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.—ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ—ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ.—ਪੰਜਾਬ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.—ਪੰਜਾਬੀ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ.—ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.—ਰਸ | ਪੰਜਾਬੀ ਸਾਹਿਤ ਦਾ ਇਤਿਹਾਸ—ਨਿਹਾਲ ਸਿੰਘ ਰਸ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼—ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਹੀ. | ਪੰਜਾਬ ਦੇ ਹੀਰੇ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ—ਇੱਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |
| ਪ. ਡਿਜ਼ੀ. | ਪਲਾਂਟ ਡਿਜ਼ੀਜ਼ਿਜ਼—ਆਰ. ਐੱਸ. ਮਾਥੁਰ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼—ਗਿ. ਗਿਆਨ ਸਿੰਘ |
| ਪ. ਫ਼ਿਜ਼ਿ. | ਪਲਾਂਟ ਫਿਜ਼ਿਆੱਲੋਜੀ—ਐੱਸ. ਐਂਡਰਸਨ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਜੀਨ ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ |
| ਪੰ. ਲਿ. ਸਾ. | ਪ੍ਰਾਚੀਨ ਲਿਪੀ ਮਾਲਾ—ਪੰਡਤ-ਗੌਰੀ ਸ਼ੰਕਰ ਓਝਾ |
| ਪ੍ਰਿੰ. ਇਨ. ਮੈ. | ਪ੍ਰਿੰਸੀਪਲਜ਼ ਆਫ਼ ਇਟਰਨਲ ਮੈਡੀਸਨ—ਹੈਰੀਸਨ |
| ਪ੍ਰਿ. ਫ਼. ਵੈ. | ਪ੍ਰਿਜ਼ਰਵੇਸ਼ਨ ਆਫ਼ ਫ਼ਰੂਟਸ ਐਂਡ ਵੈਜੀਟੇਬਲਜ਼—ਆਈ. ਸੀ. ਏ. ਆਰ. |

| | |
|---|---|
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼—ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼—ਵਣਜਾਰਾ ਬੇਦੀ |
| ਪਾ. ਹੈਂ. ਇੰ. ਬ. | ਪਾਪੂਲਰ ਹੈਂਡ-ਬੁੱਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਂਟਿੰਗਜ਼ ਆਫ਼ ਦੀ ਸਿੱਖਸ—ਡਬਲਿਊ. ਆਰਚਰ |
| ਫ. ਐ. | ਫਰੰਟੀਅਰ ਆਫ਼ ਐਸਟ੍ਰਾਨੋਮੀ—ਫਰੈਂਡ ਹਾਇਲ |
| ਫ਼ੰ. ਇ. ਇੰਜ. | ਫ਼ੰਡਾਮੈਂਟਲਜ਼ ਆਫ਼ ਇਰੀਗੇਸ਼ਨ ਇੰਜੀਨੀਅਰਿੰਗ—ਭਾਰਤ ਸਿੰਘ |
| ਫ. ਸ਼੍ਰ. ਇੰ. | ਫ਼ਲਾਵਰਿੰਗ ਸ਼੍ਰੱਬਜ਼ ਇਨ ਇੰਡੀਆ—ਐੱਸ. ਐੱਲ. ਜਿੰਦਲ |
| ਫ਼. ਕ. ਇੰ. | ਫ਼ਰੂਟ ਕਲਚਰ ਇਨ ਇੰਡੀਆ—ਸ਼ਾਮ ਸਿੰਘ |
| ਫ. ਟ੍ਰੀ. ਸ਼੍ਰੀ. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼੍ਰੱਬਜ਼ ਇਨ ਇੰਡੀਆ |
| ਫਾ. ਮੁ. ਐਂਪ. | ਫਾਲ ਆਫ਼ ਦੀ ਮੁਗ਼ਲ ਐਂਪਾਇਰ—ਜਾਦੂ ਨਾਥ ਸਰਕਾਰ |
| ਫ਼ੈ. ਮੈ. ਡਿ. | ਫ਼ੈਮਿਲੀ ਮੈਡੀਕੁਲ ਡਿਕਸ਼ਨਰੀ—ਡਾ. ਤ੍ਰਿਪਾਠੀ |
| ਫ਼ੋ. ਸਿ. ਇੰਡ. | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ—ਸਿਡਨੀ ਟਾਇ |
| ਬ੍ਰਿ. ਰੂ. ਇੰ. ਆਫ਼ | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ—ਵੀ. ਡੀ. ਮਹਾਜਨ |
| ਬ੍ਰਿ.ਯੀ.ਬੁ. | ਲਿਟੈਨਿਕਾ, ਯੀਅਰ ਬੁੱਕ |
| ਬਾ. ਕੈ. | ਬਾਇਓ—ਕੈਮਿਸਟਰੀ—ਕਲਾਈਨਰ ਅਤੇ ਆੱਰਟਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼—ਸਲੀਮ ਅਲੀ |
| ਬੁ. ਪਾ. ਸਾ. | ਦੀ ਬੁੱਕ ਆਫ਼ ਪਾਪੂਲਰ ਸਾਇੰਸ |
| ਬੇ. ਨੀ. ਵ. | ਬੇਸਿਕ ਨੀਡਲ ਵਰਕ—ਵਾਈਨ ਫ਼ਰੀਡ ਐਂਡ ਬੁੱਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ—ਬਲਵੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ—ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼ |
| ਮਾ. ਮੈ. ਕੌ. | ਮਾਡਰਨ ਮੈਡੀਕਲ ਕੌਂਸਲਰ |
| ਮੁ. ਐਂਪਾ. | ਦੀ ਮੁਗ਼ਲ ਐਂਪਾਇਰ—ਡਾ. ਅਸ਼ਿਰਬਾਦੀ ਲਾਲ ਸ੍ਰੀਵਾਸਤਵਾ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈਕ. ਐਨ. ਸਾ. ਟ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਸਾਇੰਸ ਐਂਡ ਟੈਕਨਾਲੋਜੀ |
| ਮੈਕ. ਐਨ. ਵ. ਬਾ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਵਰਲਡ ਬਾਇਓਗ੍ਰਾਫ਼ੀਜ |
| ਮੈਕ. ਮਾ. ਮੈ. ਸਾ. | ਮੈਕਗ੍ਰਾਅ-ਹਿੱਲ ਮਾਡਰਨ ਮੈੱਨ ਆਫ਼ ਸਾਇੰਸ |
| ਮੈਥ. ਡਿ. | ਮੈਥੇਮੈਟਿਕਸ ਡਿਕਸ਼ਨਰੀ—ਜੇਮਜ਼ ਐਂਡ ਜੇਮਜ਼ |
| ਮੈ. ਪ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈੱਨ ਆਫ਼ ਮੈਥੇਮੈਟਿਕਸ—ਈ. ਟੀ. ਬੈੱਲ |
| ਯੂਨੀ. ਐਨ. | ਯੂਨੀਵਰਸਲ ਐਨਸਾਈਕਲੋਪੀਡੀਆ |
| ਰ. ਸਿੰ. | ਰਣਜੀਤ ਸਿੰਘ—ਸਰ ਲੈਪਲ ਗ੍ਰਿਫ਼ਿਨ |
| ਰਾ. ਸਿੱ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ—ਸੋਹਨ ਸਿੰਘ ਸੀਤਲ |
| ਰਾ. ਫਾ. ਮੁ. ਐਂਪ. | ਰਾਈਜ਼ ਐਂਡ ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ-ਆਰ.ਪੀ. ਤ੍ਰਿਪਾਠੀ |
| ਲਾ. ਐਨ. ਵਰ. | ਲਾਰੌਂਸ ਐਨਸਾਈਕਲੋਪੀਡੀਆ ਆਫ਼ ਵਰਲਡ—ਪਾਲ ਹੈਮਲਿਨ |
| ਲਾਂ. ਡਿ. ਜਗ. | ਲਾਂਗਮੈਨ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ—ਸਰ ਡਡਲੇ ਸਟੈਂਪ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ—ਗ੍ਰੀਅਰਸਨ |
| ਲਿਟ. ਹਿ. ਐਰੈ. | ਏ ਲਿਟਰੇਰੀ ਹਿਸਟਰੀ ਆਫ਼ ਦੀ ਐਰੈਬਜ—ਨਿਕਲਸਨ |

| | |
|---|---|
| ਲਿਟ ਹਿ. ਪਰ. | ਏ ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ—ਬ੍ਰਾਊਨ |
| ਵ. ਹੂ. ਸਾ. | ਵਰਲਡ ਹੂ-ਜ਼ ਹੂ ਇਨ ਸਾਇੰਸ |
| ਵ. ਟੈ. | ਵਰਕਸ਼ਾਪ ਟੈਕਨਾੱਲੋਜੀ—ਡਬਲਿਊ. ਏ. ਚੈਪਮੈਨ |
| ਵ. ਯੂ. ਐਨ. | ਵਰਲਡ ਯੂਨੀਵਰਸਿਟੀ ਐਨਸਾਈਕਲੋਪੀਡੀਆ |
| ਵਾ. ਨਾਂ. ਸ. ਐਨ. | ਵਾਨ ਨਾਂਸ਼ਟਰਾਂਡ ਸਾਇੰਟਿਫ਼ਿਕ ਐਨਸਾਈਕਲੋਪੀਡੀਆ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |

| ਮਹਾਂਦੀਪ | | ਮਹਾਂਸਾਗਰ | |
|---|---|---|---|
| ਉ. ਅਮ. | ਉੱਤਰੀ ਅਮਰੀਕਾ | ਉ. ਅੰਧ. ਮਹਾਂ. | ਉੱਤਰੀ ਅੰਧ ਮਹਾਂਸਾਗਰ |
| ਅੰਟਾ. | ਅੰਟਾਰਕਟਿਕਾ | ਆਰ. ਮਹਾਂ. | ਆਰਕਟਿਕ ਮਹਾਂਸਾਗਰ |
| ਅਫ. | ਅਫ਼ਰੀਕਾ | ਸ਼ਾਂ. ਮਹਾਂ. | ਸ਼ਾਂਤ ਮਹਾਂਸਾਗਰ |
| ਆਸ. | ਆਸਟ੍ਰੇਲੀਆ | ਹਿੰ. ਮਹਾਂ. | ਹਿੰਦ ਮਹਾਂਸਾਗਰ |
| ਏ. | ਏਸ਼ੀਆ | ਦੱ. ਅਮ. | ਦੱਖਣੀ ਅਮਰੀਕਾ |
| ਯੂ. | ਯੂਰਪ | ਦੱ. ਅੰਧ. ਮਹਾਂ. | ਦੱਖਣੀ ਅੰਧ ਮਹਾਂਸਾਗਰ |

## ਸਾਗਰ

| | | | |
|---|---|---|---|
| ਅ. ਸਾ. | ਅਰਬ ਸਾਗਰ | ਖਾ. ਬੰ. | ਖਾੜੀ ਬੰਗਾਲ |
| ਐਡ. ਸਾ. | ਐਡਰਿਆਟਿਕ ਸਾਗਰ | ਜਾ. ਸਾ. | ਜਾਪਾਨ ਸਾਗਰ |
| ਇੰ. ਚੈ. | ਇੰਗਲਿਸ਼ ਚੈਨਲ | ਦੱ. ਚੀ. ਸਾ. | ਦੱਖਣੀ ਚੀਨ ਸਾਗਰ |
| ਏ. ਸਾ. | ਏਜੀਅਨ ਸਾਗਰ | ਪੀ. ਸਾ. | ਪੀਲਾ ਸਾਗਰ |
| ਸ. ਸਾ. | ਸਫ਼ੈਦ ਸਾਗਰ | ਪੂ. ਚੀ. ਸਾ. | ਪੂਰਬੀ ਚੀਨ ਸਾਗਰ |
| ਕਾ. ਸਾ. | ਕਾਲਾ ਸਾਗਰ | ਬਾ. ਸਾ. | ਬਾਲਟਿਕ ਸਾਗਰ |
| ਕੈਸ. ਸਾ. | ਕੈਸਪੀਅਨ ਸਾਗਰ | ਬੇ. ਸਾ. | ਬੇਰਿੰਗ ਸਾਗਰ |
| ਕੈਰਿ. ਸਾ. | ਕੈਰਿਬੀਅਨ ਸਾਗਰ | ਰੂ. ਸਾ. | ਰੂਮ ਸਾਗਰ |
| ਖਾ. ਫ਼ਾ | ਖਾੜੀ ਫ਼ਾਰਸ | ਲਾ. ਸਾ. | ਲਾਲ ਸਾਗਰ |

## ਦੇਸ਼

| | | | |
|---|---|---|---|
| ਉਜ਼. | ਉਜ਼ਬੇਕਿਸਤਾਨ | ਇੰਡੋ. | ਇੰਡੋਨੇਸ਼ੀਆ |
| ਉ. ਕੋ. | ਉੱਤਰੀ ਕੋਰੀਆ | ਇਥੋ. | ਇਥੋਪੀਆ |
| ਅਫ਼ਗ. | ਅਫ਼ਗਾਨਿਸਤਾਨ | ਇਰ. | ਇਰਾਕ |
| ਅਰ. | ਅਰਜਨਟੀਨਾ | ਈਰ | ਈਰਾਨ |
| ਅਲ. | ਅਲਜੀਰੀਆ | ਸ. ਅ. | ਸਾਊਦੀ ਅਰਬ |
| ਆਸ. | ਆਸਟ੍ਰੇਲੀਆ | ਸ. ਅ. ਐਮੀ | ਸੰਯੁਕਤ ਅਰਬ ਅਮੀਰਾਤ |
| ਆਰ. | ਆਰਮੀਨੀਆ | ਸਕ. | ਸਕੰਡੇਨਵੀਆ |
| ਐਸ. | ਐਸਤੋਨੀਆ | ਸਪੇ. | ਸਪੇਨ |
| ਐਜ਼. | ਐਜ਼ਰਬਾਈਜ਼ਾਨ | ਸ. ਰ. ਅ. | ਸੰਯੁਕਤ ਰਾਜ ਅਮਰੀਕਾ |
| ਇੰਗ. | ਇੰਗਲੈਂਡ | ਸਵਿ. | ਸਵਿਟਜ਼ਰਲੈਂਡ |
| ਇਜ਼. | ਇਜ਼ਰਾਈਲ | ਸੀ. ਆਈ. ਐੱਸ. | ਕਾਮਨਵੈਲਥ ਆਫ਼ ਇੰਡੀਪੈਂਡੈਂਟ ਸਟੇਟਸ |
| ਇਟ. | ਇਟਲੀ | ਸੂ. | ਸੂਡਾਨ |

| | | | |
|---|---|---|---|
| ਹੰਗ. | ਹੰਗਰੀ | ਪਾਕਿ. | ਪਾਕਿਸਤਾਨ |
| ਹਾ. | ਹਾਲੈਂਡ | ਪੁਰ. | ਪੁਰਤਗਾਲ |
| | | ਪੂ. ਦੀ. ਸ. | ਪੂਰਬੀ ਦੀਪ-ਸਮੂਹ |
| ਕ. | ਕਤਾਰ | (ਈ. ਇੰਡੀ.) | (ਈਸਟ ਇੰਡੀਜ਼) |
| ਕਜ਼ਾ. | ਕਜ਼ਾਕਿਸਤਾਨ | ਪੋ. | ਪੋਲੈਂਡ |
| ਕਿਰ. | ਕਿਰਗੀਜ਼ੀਆਂ | ਫ਼ਰਾਂ. | ਫ਼ਰਾਂਸ |
| ਕੀ. | ਕੀਨੀਆ | ਫ਼ਿਲ. | ਫ਼ਿਲਪੀਨ |
| ਕੁ. | ਕੁਵੈਤ | ਬੰ. ਦੇਸ਼ | ਬੰਗਲਾ ਦੇਸ਼ |
| ਕੇ. ਅਮ. | ਕੇਂਦਰੀ ਅਮਰੀਕਾ | ਬ੍ਰਾ. | ਬ੍ਰਾਜ਼ੀਲ |
| ਕੈ. | ਕੈਨੇਡਾ | ਬੁਲ. | ਬੁਲਗਾਰੀਆ |
| ਕੋਲੰ. | ਕੋਲੰਬੀਆ | ਬੈਲ. | ਬੈਲਜੀਅਮ |
| ਗ੍ਰੀ. | ਗ੍ਰੀਨਲੈਂਡ | ਬੈਲੋ. | ਬੈਲੋਰਸ਼ੀਆ |
| ਚੀ. | ਚੀਨ | ਭਾ. | ਭਾਰਤ |
| ਚੈਕੋ. | ਚੈਕੋਸਲੋਵਾਕੀਆ | ਮੰਗੋ. | ਮੰਗੋਲੀਆ |
| ਜਾ. | ਜਾਪਾਨ | ਮਲਾ. | ਮਲਾਇਆ |
| ਜਾਰ. | ਜਾਰਡਨ | ਮਾਲ. | ਮਾਲਡੇਵੀਆ |
| ਤਨ. | ਤਨਜ਼ਾਨੀਆ | ਮਿ. | ਮਿਸਰ |
| ਤਾਜ਼ਿ. | ਤਾਜ਼ਿਕਸਤਾਨ | ਮੈਕ. | ਮੈਕਸੀਕੋ |
| ਤੁਰ. | ਤੁਰਕੀ | ਯ. ਅ. ਗ. | ਯਮਨ ਅਰਬ ਗਣਰਾਜ |
| ਤੁਰਕ. | ਤੁਰਕਮਾਨਿਸਤਾਨ | ਯ. ਲੋ. ਗ. | ਯਮਨ ਲੋਕਰਾਜੀ ਗਣਰਾਜ |
| ਥਾਈ. | ਥਾਈਲੈਂਡ | ਯੂਕ. | ਯੂਕਰੇਨ |
| ਦੱ. ਅਫ਼. | ਦੱਖਣੀ ਅਫ਼ਰੀਕਾ | ਯੂਗੋ. | ਯੂਗੋਸਲਾਵੀਆ |
| ਦੱ. ਕੋ. | ਦੱਖਣੀ ਕੋਰੀਆ | ਯੂਨ. | ਯੂਨਾਨ |
| ਨਾਈ. | ਨਾਈਜੀਰੀਆ | ਰੂ. | ਰੂਸ |
| ਨਿ. ਜ਼ੀ. | ਨਿਊਜ਼ੀਲੈਂਡ | ਰੋਮਾ. | ਰੋਮਾਨੀਆ |
| ਨੀ. ਲੈਂ. | ਨੀਦਰਲੈਂਡਜ਼ | ਲਿਥੂ. | ਲਿਥੂਏਨੀਆ |
| ਜਰ. | ਜਰਮਨੀ | ਲੈਟ. | ਲੈਟਵੀਆ |
| ਪੱ.ਦੀ.ਸ. | ਪੱਛਮੀ ਦੀਪ ਸਮੂਹ | ਲੈਬ | ਲੈਬਨਾਨ |
| (ਵੈ. ਇੰਡੀ.) | (ਵੈੱਸਟ ਇੰਡੀਜ਼) | ਵੀਅ. | ਵੀਅਤਨਾਮ |

**ਭਾਰਤ ਦੇ ਰਾਜ ਅਤੇ ਸੰਘੀ ਖੇਤਰ**

| | | | |
|---|---|---|---|
| ਉ. ਪ੍ਰ. | ਉੱਤਰ ਪ੍ਰਦੇਸ਼ | ਤਾਮ. | ਤਾਮਿਲਨਾਡੂ |
| ਉੜੀ. | ਉੜੀਸਾ | ਤ੍ਰਿ. | ਤ੍ਰਿਪੁਰਾ |
| ਅਰੁ. | ਅਰੁਨਾਚਲ ਪ੍ਰਦੇਸ਼ | ਨਾਗਾ. | ਨਾਗਾਲੈਂਡ |
| ਅਸਾ. | ਅਸਾਮ | ਪ. | ਪੰਜਾਬ |
| ਆਂ. ਪ੍ਰ. | ਆਂਧਰਾ ਪ੍ਰਦੇਸ਼ | ਪੱ. ਬੰ. | ਪੱਛਮੀ ਬੰਗਾਲ |
| ਸਿੱਕ. | ਸਿੱਕਮ | ਬਿਹਾ. | ਬਿਹਾਰ |

| | | | |
|---|---|---|---|
| ਹਰਿ. | ਹਰਿਆਣਾ. | ਮਹਾ. | ਮਹਾਰਾਸ਼ਟਰ |
| ਹਿ. ਪ੍ਰ. | ਹਿਮਾਚਲ ਪ੍ਰਦੇਸ਼ | ਮਨੀ. | ਮਨੀਪੁਰ |
| ਕਰ. | ਕਰਨਾਟਕ | ਮ. ਪ੍ਰ. | ਮੱਧ ਪ੍ਰਦੇਸ਼ |
| ਕੇਰ. | ਕੇਰਲਾ | ਮਿਜ਼ੋ. | ਮਿਜ਼ੋਰਮ |
| ਗੁਜ. | ਗੁਜਰਾਤ | ਮੇਘਾ. | ਮੇਘਾਲਿਆ |
| ਗੋ. | ਗੋਆ | ਰਾਜ. | ਰਾਜਸਥਾਨ |
| ਜ. ਕ. | ਜੰਮੂ ਕਸ਼ਮੀਰ | | |
| ਅੰਡੇ. ਨਿਕੋ. | ਅੰਡੇਮਾਨ ਅਤੇ ਨਿਕੋਬਾਰ ਦੀਪ-ਸਮੂਹ | ਦਾ. ਨ. ਹ. | ਦਾਦਰਾ ਅਤੇ ਨਗਰ ਹਵੇਲੀ |
| ਚੰਡੀ. | ਚੰਡੀਗੜ੍ਹ | ਪਾਂਡੀ. | ਪਾਂਡੀਚਰੀ |
| ਦ.ਦ. | ਦਮਨ. ਦਿਉ | ਲਕ. ਮਿਨੀ. | ਲਕਸ਼ਦੀਪ-ਮਿਨੀਕਾੱਇ |

## ਆਮ ਸ਼ਬਦ

| | | | |
|---|---|---|---|
| ਅੰ. ਅੰਕ. | ਅੰਤਮ ਅੰਕੜੇ | ਜ. | ਜਨਮ |
| ਅੰਦਾ. | ਅੰਦਾਜ਼ਨ | ਤਾ. ਮਰ. | ਤਾਜ਼ਾ ਮਰਦਮ-ਸ਼ੁਮਾਰੀ |
| ਅਨੁ. | ਅਨੁਵਾਦ | ਨਿ. ਖੇ. | ਨਿਰਪੱਖ ਖੇਤਰ |
| ਆ. ਅੰਕ. | ਆਰਜ਼ੀ ਅੰਕੜੇ | ਬਿ. | ਬਿਕਰਮੀ |
| ਈ. | ਈਸਵੀ | ਮਿਉਂ. | ਮਿਉਂਸਪਲਟੀ |
| ਈ. ਪੂ. | ਈਸਵੀ ਪੂਰਵ | ਮੌ. | ਮੌਤ |
| ਸ਼. ਖੇ. | ਸ਼ਹਿਰੀ ਖੇਤਰ | ਰਾ. ਕਾ. | ਰਾਜ-ਕਾਲ |
| ਹ. ਪੁ. | ਹਵਾਲਾ ਪੁਸਤਕ | ਲ. | ਲਗਭਗ |

## ਅੰਕੜੇ

| | | | |
|---|---|---|---|
| ਉ. ਵਿਥ. | ਉੱਤਰੀ ਵਿਥਕਾਰ | ਪੱ. ਲੰਬ. | ਪੱਛਮੀ ਲੰਬਕਾਰ |
| ਏਕ. | ਏਕੜ | ਪੂ. ਲੰਬ. | ਪੂਰਬੀ ਲੰਬਕਾਰ |
| ਸੈ. | ਸੈਲਸੀਅਸ | ਫ਼ਾ. | ਫ਼ਾਰਨਹੀਟ |
| ਸੈਂ. | ਸੈਂਟੀਗ੍ਰੇਡ | ਮਿ. ਮੀ. | ਮਿਲੀ ਮੀਟਰ |
| ਸੈ. ਮੀ. | ਸੈਂਟੀਮੀਟਰ | ਮਿਲੀ. | ਮਿਲੀਅਨ |
| ਹੈਕ. | ਹੈਕਟੇਅਰ | ਮੀ. | ਮੀਟਰ |
| ਕਿ. ਗ੍ਰਾ. | ਕਿਲੋਗ੍ਰਾਮ | ਮੀ$^2$ | ਵਰਗ ਮੀਟਰ |
| ਕਿ. ਮੀ. | ਕਿਲੋਮੀਟਰ | ਮੀ$^3$ | ਕਿਊਬਿਕ ਮੀਟਰ (ਘਣ ਮੀਟਰ) |
| ਕੈ. | ਕੈੱਲਵਿਨ | ਮੈ. ਖੇ. | ਮੈਟਰੋਪਾਲਿਟਨ ਖੇਤਰ |
| ਗ੍ਰਾ. | ਗ੍ਰਾਮ | ਵ. ਕਿ. ਮੀ. | ਵਰਗ ਕਿਲੋਮੀਟਰ |
| ਦੱ. ਵਿੱਥ. | ਦੱਖਣੀ ਵਿਥਕਾਰ | ਵ. ਮੀ. | ਵਰਗ ਮੀਲ |

**ਗਾੱਸ, ਫ਼ਿਲਿਪ ਹੈਨਰੀ** : ਇਸ ਪ੍ਰਕਿਰਤੀ-ਵਿਗਿਆਨੀ ਦਾ ਜਨਮ 6 ਅਪ੍ਰੈਲ, 1810 ਨੂੰ ਇੰਗਲੈਂਡ ਵਿਚ ਵੂਸਟਰ ਵਿਖੇ ਹੋਇਆ। ਇਹ ਸੰਸਥਾਨਕ ਜਲ-ਜੀਵਸ਼ਾਲਾ ਦਾ ਮੋਢੀ ਸੀ ਅਤੇ ਇਸ ਨੇ ਬਰਤਾਨਵੀ ਸਮੁੰਦਰੀ ਪ੍ਰਾਣੀਆਂ ਦੀ ਪਹਿਲੀ ਵਿਵਰਣਾਤਮਕ ਸੂਚੀ ਤਿਆਰ ਕੀਤੀ। ਇਸ ਨੇ ਪਹਿਲੀ ਸਫ਼ਲ ਜਲ-ਜੀਵਸ਼ਾਲਾ ਬਣਾਈ ਜਿਸ ਵਿਚ ਸਮੁੰਦਰੀ ਪ੍ਰਾਣੀਆਂ ਨੂੰ ਬਹੁਤ ਲੰਮੇ ਅਰਸੇ ਤੱਕ ਰੱਖਿਆ ਜਾ ਸਕਦਾ ਸੀ ਜਿਸ ਦਾ ਵਰਣਨ ਇਸਨੇ 'ਦੀ ਐਕੁਏਰੀਅਮ' (1854) ਵਿਚ ਕੀਤਾ ਹੈ। ਇਸ ਦੀਆਂ ਪ੍ਰਸਿੱਧ ਲਿਖਤਾਂ, 'ਮੈਨੂਅਲ ਆਫ਼ ਮੈਰੀਨ ਜ਼ੂਆਲੋਜੀ' (2 ਜਿਲਦਾਂ, 1855-56); 'ਐਕਟੀਨੋਲੋਜੀਆ ਬ੍ਰਿਟੈਨਿਕਾ' (1856-60), 'ਇੰਟਰੋਡਕਸ਼ਨ ਟੂ ਜ਼ੂਆਲੋਜੀ' (1843), 'ਈਵਨਿੰਗਜ਼ ਐਟ ਦੀ ਮਾਈਕ੍ਰੋਸਕੋਪ' (1859), 'ਏ ਯੀਅਰ ਐਟ ਦੀ ਸ਼ੋਰ' (1865), ਆਦਿ ਹਨ। ਇਸ ਦੀ ਇਕ ਲਿਖਤ 'ਲਾਈਫ਼ ਐਂਡ ਓਮਫੈਲੋਸ' ਹੈ, ਜਿਸ ਨੂੰ ਪ੍ਰਕਾਸ਼ਿਤ ਕਰਵਾਉਣ ਨਾਲ (1857 ਵਿਚ) ਸਾਇੰਸਦਾਨਾਂ ਵਿਚ ਕੁਝ ਖਲਬਲੀ ਫੈਲ ਗਈ ਸੀ ਕਿਉਂਕਿ ਇਹ ਵਿਕਾਸ ਦੇ ਸਿੱਧਾਂਤਾਂ ਦੇ ਉਲਟ ਸੀ।

23 ਅਗਸਤ, 1888 ਨੂੰ ਸੇਂਟ ਮੇਰੀ ਚਰਚ, ਡੇਵਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 643

**ਗਾੱਸਲਿਕੀ, ਵਾਵਰਜਨੀਕ** : ਪੋਲੈਂਡ ਦਾ ਰੋਮਨ ਕੈਥੋਲਿਕ ਬਿਸ਼ਪ ਅਤੇ ਮਸ਼ਹੂਰ ਨੀਤੀਵਾਨ ਸੀ। ਇਹ ਜ਼ਿਆਦਾ ਕਰਕੇ ਆਪਣੇ ਲਾਤੀਨੀ ਨਾਂ ਗ੍ਰਿਮੇਲੀਅਸ ਗਾੱਸਲਿਸੀਅਸ ਨਾਲ ਜਾਣਿਆ ਜਾਂਦਾ ਸੀ। ਇਸਦਾ ਜਨਮ 1530 ਦੇ ਲਗਭਗ ਪੋਲੈਂਡ ਵਿਚ ਪਲਾਤਸਕ (Plock) ਦੇ ਨਜ਼ਦੀਕ ਹੋਇਆ। ਗਾੱਸਲਿਸੀਅਸ ਦੀਆਂ ਰਾਜਨੀਤਕ ਲਿਖਤਾਂ ਕੈਥੋਲਿਕ ਉਦਾਰਵਾਦ ਦਾ ਆਰੰਭ ਮੰਨੀਆਂ ਜਾਂਦੀਆਂ ਹਨ। ਕਰਾੱਕਯੂ ਅਤੇ ਪਾਜਵਾ ਵਿਖੇ ਵਿੱਦਿਆ ਪ੍ਰਾਪਤ ਕਰਨ ਉਪਰੰਤ ਚਰਚ ਵਿਚ ਪ੍ਰਵੇਸ਼ ਕੀਤਾ। ਸੰਨ 1569 ਵਿਚ ਇਹ ਰਾਇਲ ਚਾਂਸਲਰੀ ਵਿਚ ਦਾਖ਼ਲ ਹੋਇਆ ਅਤੇ ਪੋਲੈਂਡ ਦੇ ਸਿਜਿਯਮੰਡ ਦੂਜਾ ਆਗਸਤਸ ਅਤੇ ਸਟੀਵਨ ਬੈਟੋਰਿ ਨਾਮੀ ਦੋਹਾਂ ਰਾਜਿਆਂ ਕੋਲ ਨੌਕਰੀ ਕੀਤੀ। ਸੰਨ 1586 ਤੋਂ 1601 ਤੱਕ ਕਈ ਵੇਰ ਵੱਖ-ਵੱਖ ਥਾਵਾਂ ਤੇ ਇਸਨੂੰ ਬਿਸ਼ਪ ਦੇ ਤੌਰ ਤੇ ਨਿਯੁਕਤ ਕੀਤਾ ਗਿਆ। ਨਿੱਜੀ ਵਿਅਕਤਿਤਵ ਸਦਕਾ ਇਹ ਕਰਾੱਕਯੂ ਵਿਖੇ ਯਸੂਹੀਆਂ ਨੂੰ ਸਕੂਲ ਸਥਾਪਿਤ ਕਰਨ ਤੋਂ ਰੋਕਣ ਵਿਚ ਕਾਮਯਾਬ ਹੋਇਆ।

ਗਾੱਸਲਿਕੀ ਨੇ ਪੂਰਨ ਸਮਰਾਟ ਰਾਜ ਅਤੇ ਲੋਕ-ਪਰਮ ਸੱਤਾ ਦੋਹਾਂ ਦੇ ਖ਼ਿਲਾਫ਼ ਆਵਾਜ਼ ਉਠਾਈ ਅਤੇ ਬਾਦਸ਼ਾਹ ਅਤੇ ਜਨਤਾ ਵਿਚਕਾਰ ਸੈਨੇਟ ਦੀ ਹੋਂਦ ਦੇ ਲਾਜ਼ਮੀ ਹੋਣ ਸਬੰਧੀ ਉਪਦੇਸ਼ ਦਿੱਤਾ। ਉਸਨੇ ਦੱਸਿਆ ਕਿ ਇਹ ਬਾਦਸ਼ਾਹ ਨੂੰ ਕਾਬੂ ਵਿਚ ਰੱਖਦਿਆਂ ਹੋਇਆਂ ਜਨਤਾ ਦੀ ਪ੍ਰਤਿਨਿਧਤਾ ਕਰਨ ਦੇ ਸਮਰੱਥ ਹੁੰਦੀ ਹੈ। ਗਾੱਸਲਿਕੀ ਜਬਰ ਵਿਰੁੱਧ ਬਗ਼ਾਵਤ ਕਰਨ ਵਾਲੇ ਸਭ ਤੋਂ ਪਹਿਲੇ ਰਾਜਨੀਤਿਕ ਸਿੱਧਾਂਤਵਾਦੀਆਂ ਵਿਚੋਂ ਇਕ ਸੀ।

ਗਾੱਸਲਿਕੀ ਵਾਵਰਜਨੀਕ ਦੀਆਂ ਮੁੱਖ ਲਿਖਤਾਂ ਵਿਚੋਂ 'ਏ ਕਾਉਂਸਲਰ ਇਗਜ਼ੈਕਟਲੀ ਪੋਰਟਰੇਟਿਡ' 1568 ਵਿਚ ਪ੍ਰਕਾਸ਼ਿਤ ਹੋਈ ਪਰ ਸਰਕਾਰ ਨੇ ਇਸ ਉਪਰ ਬੰਦਸ਼ ਲਗਾ ਦਿੱਤੀ ਅਤੇ 1607 ਵਿਚ ਏ ਕਾਮਨਵੈਲਥ ਆਫ਼ ਗੁੱਡ ਕਾਉਂਸਲ ਪੁਸਤਕ ਅੰਗਰੇਜ਼ੀ ਵਿਚ ਪ੍ਰਕਾਸ਼ਿਤ ਹੋਈ।

31 ਅਕਤੂਬਰ, 1607 ਨੂੰ ਸੀਏਜ਼ਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 642

**ਗਾੱਸੈਕ, ਫਰਾਂਸਵਾਂ ਜੋਜ਼ੈਫ** : ਇਹ ਫ਼ਰਾਂਸ ਦੇ 18ਵੀਂ ਸਦੀ ਦੇ ਉਨ੍ਹਾਂ ਮੁੱਖ ਸੰਗੀਤਕਾਰਾਂ ਵਿਚੋਂ ਇਕ ਸੀ, ਜਿਨ੍ਹਾਂ ਦੀਆਂ ਸਿੰਫ਼ਨੀਆਂ ਅਤੇ ਚੈਂਬਰ ਕ੍ਰਿਤਾਂ ਨੇ ਫ਼ਰਾਂਸ ਵਿਚ ਸਨਾਤਨੀ ਕਾਲ ਦੀਆਂ ਆੱਰਕੈਸਟਰੱਈ ਕਿਸਮਾਂ ਲਈ ਰਾਹ ਸਾਫ਼ ਕੀਤਾ। ਇਸ ਦਾ ਜਨਮ 17 ਜਨਵਰੀ, 1734 ਨੂੰ ਬੈਲਜੀਅਮ ਵਿਚ ਵਰਜਨੀਜ ਵਿਖੇ ਹੋਇਆ। ਸੰਨ 1751 ਵਿਚ ਇਹ ਪੈਰਿਸ ਚਲਾ ਗਿਆ ਅਤੇ 1754 ਵਿਚ 'La Ponpliniere' ਦੇ ਆੱਰਕੈਸਟਰੇ ਦਾ ਡਾਇਰੈਕਟਰ ਬਣ ਗਿਆ। ਸੰਨ 1754 ਵਿਚ ਇਸਨੇ ਆਪਣੀਆਂ ਤੀਹਾਂ ਸਿੰਫ਼ਨੀਆਂ ਵਿਚੋਂ ਪਹਿਲੀ ਸਿੰਫ਼ਨੀ ਪੇਸ਼ ਕੀਤੀ। ਇਸ ਦੀਆਂ ਚੈਂਬਰ ਕ੍ਰਿਤਾਂ ਵਿਚ ਟ੍ਰਾਇਉ ਸੋਨਾਟਾ ਅਤੇ ਸਟ੍ਰਿੰਗ ਕਵਾਰਟੈਟਸ ਸ਼ਾਮਲ ਹਨ। ਮਗਰੋਂ ਇਸ ਨੇ ਓਪੇਰੇ ਵੀ ਰਚੇ। ਸੰਨ 1789 ਦੀ ਫ਼ਰਾਂਸੀਸੀ ਕ੍ਰਾਂਤੀ ਮਗਰੋਂ ਕ੍ਰਾਂਤੀ ਦੀ ਖ਼ੁਸ਼ੀ ਮਨਾਉਣ ਵਜੋਂ ਬੇਸ਼ੁਮਾਰ ਗੀਤ ਅਤੇ ਭਜਨ ਰਚੇ। ਸੰਨ 1773 ਵਿਚ ਇਹ 'Concert Spiritual' ਦਾ ਡਾਇਰੈਕਟਰ ਅਤੇ 1795 ਵਿਚ 'Paris Conservatoire' ਦਾ ਇਨਸਪੈਕਟਰ ਅਤੇ ਅਧਿਆਪਕ ਨਿਯੁਕਤ ਹੋਇਆ।

ਗਾੱਸੈਕ ਨੇ ਸਹਿਗਾਨ ਅਤੇ ਆੱਰਕੈਸਟਰਾ ਦੇ ਖੇਤਰਾਂ ਵਿਚ ਨਵੇਂ ਨਵੇਂ ਤਜਰਬੇ ਕੀਤੇ। ਆਪਣੀ 'Te Deum' ਦੀ ਘੁੰਮਕਾਰ

ਵਿਚ ਇਸ ਨੇ 1,200 ਗਾਇਕ ਅਤੇ 300 ਸਾਜ਼ ਵਰਤੋਂ ਵਿਚ ਲਿਆਂਦੇ। ਇਸ ਦੀਆਂ ਸੰਗੀਤ ਰਚਨਾਵਾਂ 'La Nativite' ਅਤੇ ਹੋਰ ਸਹਿਗਾਨ ਸ਼ਾਮਲ ਹਨ। ਗਾੱਸੈਕ ਆਪਣੇ ਸਮੇਂ ਦੇ ਫ਼ਰਾਂਸ ਦੇ ਸਭ ਤੋਂ ਉੱਘੇ ਸੰਗੀਤਕਾਰਾਂ ਵਿਚੋਂ ਇਕ ਸੀ।

ਇਸ ਦੀ ਮੌਤ 16 ਫਰਵਰੀ, 1829 ਨੂੰ ਪੈਰਿਸ ਦੇ ਨੇੜੇ ਪਾਸੀ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 643

**ਗਾਂਗੁਲੀ, ਪ੍ਰਭਾਤ** : ਭਾਰਤ ਦੇ ਇਸ ਨ੍ਰਿਤ ਲੇਖਕ ਦਾ ਜਨਮ 15 ਅਗਸਤ, 1913 ਨੂੰ ਵਾਰਾਨਸੀ (ਉੱਤਰ ਪ੍ਰਦੇਸ਼) ਵਿਖੇ ਹੋਇਆ। ਇਸਨੇ ਅਲਮੋੜਾ ਵਿਖੇ ਉਦੇ ਸ਼ੰਕਰ ਦੇ ਕਲਚਰ ਸੈਂਟਰ ਵਿਖੇ ਨਾਚ ਅਤੇ ਨ੍ਰਿਤ-ਲੇਖਣ ਦੀ ਸਿੱਖਿਆ ਪ੍ਰਾਪਤ ਕੀਤੀ। ਇਹ ਕਈ ਸੰਸਥਾਵਾਂ ਅਤੇ ਕੇਂਦਰਾਂ ਦਾ ਮੈਂਬਰ ਅਤੇ ਨ੍ਰਿਤ ਲੇਖਕ ਰਿਹਾ ਹੈ।

ਸੰਨ 1968 ਦੀਆਂ ਮੈਕਸੀਕੋ ਓਲਿੰਪਿਕਸ ਸਮੇਂ ਇਸਨੇ ਮਾਂਟ੍ਰੀਅਲ ਫੈਸਟੀਵਲ ਵਿਚ ਮੈਰਿਟ ਸਰਟੀਫਿਕੇਟ ਪ੍ਰਾਪਤ ਕੀਤਾ। ਸੰਨ 1979 ਵਿਚ ਇਸਨੇ ਰਚਨਾਤਮਕ ਸੰਗੀਤ ਲਈ ਸੰਗੀਤ ਨਾਟਕ ਅਕਾਦਮੀ ਐਵਾਰਡ ਪ੍ਰਾਪਤ ਕੀਤਾ।

**ਗਾੱਗ** : ਬਾਈਬਲ ਵਿਚ ਆਏ ਜ਼ਿਕਰ ਅਨੁਸਾਰ ਗਾੱਗ ਸ਼ੈਤਾਨ ਦੇ ਪ੍ਰਭਾਵ ਹੇਠ ਇਕ ਵਿਰੋਧੀ ਸ਼ਕਤੀ ਸੀ ਜਿਸ ਦੇ ਨਾਲ ਇਕ ਹੋਰ ਅਜਿਹੀ ਤਾਕਤ ਮੈਗਾਗ ਵੀ ਸ਼ਾਮਲ ਹੋ ਗਈ ਪਰੰਤੂ ਬਾਈਬਲ ਵਿਚਲੇ ਇਕ ਹੋਰ ਉਲੇਖ ਅਨੁਸਾਰ ਮੈਗਾੱਗ ਇਕ ਭੂਗੋਲਿਕ ਸਥਾਨ ਹੈ ਜਿਥੇ ਗਾੱਗ ਉਤਪੰਨ ਹੋਇਆ ਸੀ।



ਗਾੱਗ

ਗਿਲਡਹਾਲ, ਲੰਡਨ ਵਿਖੇ ਪਏ ਦੋ ਲਕੜੀ ਦੇ ਵਿਸ਼ਾਲ ਬੁੱਤ ਇਕ ਹੋਰ ਕਹਾਣੀ ਪੇਸ਼ ਕਰਦੇ ਹਨ। ਇਹ ਬਰਤਾਨੀਆਂ ਦੇ ਪੌਰਾਣਿਕ ਮੋਢੀ ਟਰੋਜਨ ਵੱਲੋਂ ਤਬਾਹ ਕੀਤੀ ਰਾਖਸ਼ ਜਾਤੀ ਦੇ ਜੀਉਂਦੇ-ਜਾਗਦੇ ਪ੍ਰਤੀਨਿਧ ਮੰਨੇ ਜਾਂਦੇ ਹਨ। ਇਹ ਹੈਨਰੀ ਪੰਜਵੇਂ ਦੇ ਸਮੇਂ ਤੋਂ ਲੰਡਨ ਵਿਚ ਸ਼ਾਹੀ ਮਹਿਲ ਦੇ ਦਰਵਾਜ਼ੇ ਤੇ ਦਰਬਾਨਾਂ ਵਜੋਂ ਖੜ੍ਹੇ ਕਰਨ ਲਈ ਲਿਆਂਦੇ ਗਏ। ਪਹਿਲੇ ਬੁੱਤ 1666 ਦੀ ਵੱਡੀ ਅੱਗ ਵਿਚ ਸੜ ਗਏ ਸਨ। ਸੰਨ 1708 ਵਿਚ ਨਵੇਂ ਬਣਾਏ ਗਏ ਤਾਂ ਉਹ 1940 ਵਿਚ ਹਵਾਈ ਹਮਲੇ ਵਿਚ ਤਬਾਹ ਹੋ ਗਏ। ਮੌਜੂਦਾ ਬੁੱਤ 1953 ਵਿਚ ਰੱਖੇ ਗਏ ਸਨ।

ਮੱਧਕਾਲੀਨ ਇਤਿਹਾਸਕਾਰ ਮਾੱਨੱਮਥ ਦੇ ਜੈਫ਼ਰੀ ਅਨੁਸਾਰ ਦੈਂਤਾਂ ਦਾ ਮੁਖੀ ਗਾੱਗਮੈਗਾਗ ਜਾਂ 'Goemagot' ਪੱਛਮੀ ਇੰਗਲੈਂਡ ਵਿਚ ਰਹਿੰਦਾ ਸੀ ਜਿਸਨੂੰ ਬਰੂਟਸ ਦੇ ਸਾਥੀ ਨੇ ਕਤਲ ਕੀਤਾ ਸੀ।

ਹ. ਪੁ.—ਐਨ. ਬ੍ਰਿ. ਮਾ. 4 : 601

**ਗਾਂਗੋਰਾ ਈ ਆਰਗੋਟੇ, ਲੂਈ ਡ** : ਸਪੇਨ ਦੇ ਆਪਣੇ ਯੁੱਗ ਦੇ ਇਸ ਪ੍ਰਭਾਵਸ਼ਾਲੀ ਸਰੋਦੀ ਕਵੀ ਦਾ ਜਨਮ 11 ਜੁਲਾਈ, 1561 ਨੂੰ ਕਾਰਡੋਬਾ ਵਿਖੇ ਹੋਇਆ। ਇਸ ਨੇ ਸੈਲਾਮੈਂਕਾ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਛੇਤੀ ਹੀ ਪ੍ਰਸਿੱਧ ਹੋ ਗਿਆ। ਇਸ ਨੇ ਧਾਰਮਕ ਸਿੱਖਿਆ ਪ੍ਰਾਪਤ ਕੀਤੀ ਪਰ ਇਹ 55 ਸਾਲ ਦੀ ਉਮਰ ਵਿਚ ਮੈਡਰਿਡ ਵਿਖੇ ਸ਼ਾਹੀ ਦਰਬਾਰ ਦਾ ਪਾਦਰੀ ਬਣਿਆ। ਇਸਨੇ ਆਪਣਾ ਵਧੇਰੇ ਸਮਾਂ ਮੈਡਰਿਡ ਵਿਖੇ ਬਿਤਾ-ਇਆ। ਇਸ ਦੀਆਂ ਸ਼ੁਰੂ ਦੀਆਂ ਲਿਖਤਾਂ ਵਿਚ ਕਈ ਤਰ੍ਹਾਂ ਦੇ ਵਿਸ਼ਿਆਂ ਉਪਰ ਸਾੱਨਿਟ, ਸਰੋਦੀ ਕਵਿਤਾਵਾਂ, ਵਾਰਾਂ, ਸੰਗੀਤਕ ਕਵਿਤਾਵਾਂ ਅਤੇ ਗਿਟਾਰ ਲਈ ਗੀਤ ਸ਼ਾਮਲ ਹਨ। ਇਸ ਦੀਆਂ ਬਾਅਦ ਦੀਆਂ ਰਚਨਾਵਾਂ ਵਿਚ ਲਮੇਰੀਆਂ ਕਵਿਤਾਵਾਂ ਸ਼ਾਮਲ ਹਨ।



ਲੂਈ ਡ ਗਾਂਗੋਰਾ ਈ ਆਰਗੋਟੇ

ਇਸ ਦੀ ਕਵਿਤਾਵਾਂ ਦੀ ਪਹਿਲੀ ਜਿਲਦ ਇਸ ਦੀ ਮੌਤ ਵਾਲੇ ਸਾਲ ਵਿਚ ਛਪੀ ਹਾਲਾਂਕਿ ਹੱਥ ਲਿਖਤ ਖਰੜੇ ਤੇ ਤੌਰ ਤੇ ਇਸ ਨੂੰ ਕਈ ਵਾਰ ਪੜ੍ਹਿਆ ਜਾ ਚੁੱਕਾ ਸੀ। ਇਸ ਦੀ ਜਟਿਲ ਸ਼ੈਲੀ ਦਾ ਕਈਆਂ ਨੇ ਬੜਾ ਵਿਰੋਧ ਕੀਤਾ। ਇਹ ਸਪੇਨ ਵਿਚ ਬਹੁਤ ਘੁੰਮਿਆ ਜਿਸ ਨਾਲ ਇਸਨੂੰ ਆਪਣੀਆਂ ਕਵਿਤਾਵਾਂ ਲਈ ਵਿਸ਼ੇ ਮਿਲੇ ਅਤੇ ਨਾਲ ਹੀ ਇਸ ਦਾ ਸਪੇਨ ਦੇ ਉੱਚ ਵਰਗ ਦੇ ਲੋਕਾਂ ਨਾਲ ਸੰਪਰਕ ਬਣਿਆ। ਇਸ ਦੀਆਂ ਹਾਸਰਸੀ ਅਤੇ ਵਿਅਗੰਮਈ ਸੰਗੀਤਕ ਕਵਿਤਾਵਾਂ ਦਾ ਸਪੇਨ ਦੇ ਆਲੋਚਕਾਂ ਨੇ ਸਵਾਗਤ ਕੀਤਾ ਹੈ।

ਆਪਣੇ ਅਖ਼ੀਰਲੇ ਸਾਲਾਂ ਦੌਰਾਨ ਇਸਨੂੰ ਪੈਸੇ ਦੀ ਤੰਗੀ ਹੋਈ ਅਤੇ ਇਹ ਬੀਮਾਰ ਰਹਿਣ ਲੱਗਾ। 23 ਮਈ, 1627 ਨੂੰ ਕਾਰਡੋਬਾ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 625; ਚੈਂਬ. ਐਨ. 6 : 433; ਐਨ. ਅਮੈ. 13 : 46; ਕੋਲੀ. ਐਨ. 8 : 574

**ਗਾੱਗੋਲ, ਨਿਕੋਲਾਈ-ਵਾਸਿਲਵਿਚ** : ਇਸ ਰੂਸੀ ਹਾਸ-ਵਿਅੰਗ ਲੇਖਕ, ਕਹਾਣੀਕਾਰ, ਨਾਵਲਕਾਰ ਤੇ ਨਾਟਕਕਾਰ ਅਤੇ 'Mertryedushi' (Dead Souls) ਨਾਂ ਦੇ ਨਾਵਲ ਦੇ ਲੇਖਕ ਦਾ ਜਨਮ 31 ਮਾਰਚ, 1809 ਨੂੰ ਯੂਕਰੇਨੀਆ ਦੇ ਸੋਰੋਚਿਨਸਕ ਕਸਬੇ ਵਿਚ ਇਕ ਸਾਧਾਰਨ ਯੂਕਰੇਨੀ ਜਾਗੀਰਦਾਰ ਦੇ ਘਰ ਹੋਇਆ। ਇਸ ਨੇ ਮੁੱਢਲੀ ਵਿੱਦਿਆ ਪੋਲਟਾਵਾ ਤੇ ਨੇਜ਼ਹਿਨ ਤੋਂ ਪ੍ਰਾਪਤ ਕੀਤੀ।

ਉਦੋਂ ਹੀ ਇਹ ਇਕ ਨਿਪੁੰਨ ਐਕਟਰ ਅਤੇ ਸਕੂਲ ਦੇ ਵੱਖ ਵੱਖ ਮੈਗਜ਼ੀਨਾਂ ਲਈ ਲਿਖਣ ਵਾਲੇ ਸਰਵਪੱਖੀ ਲੇਖਕ ਦੇ ਰੂਪ ਵਿਚ



ਨਿਕੋਲਾਈ-ਵਾਸਿਲਵਿਚ ਗਾੱਗੋਲ

ਪ੍ਰਸਿੱਧ ਹੋ ਗਿਆ ਸੀ। ਸਾਹਿਤ ਪ੍ਰਸਿੱਧੀ ਪ੍ਰਾਪਤ ਕਰਨ ਲਈ ਦਸੰਬਰ, 1828 ਵਿਚ ਇਹ ਸੇਂਟ ਪੀਟਰਸਬਰਗ ਚਲਿਆ ਗਿਆ ਤੇ 1829 ਵਿਚ ਇਕ ਲੰਮੀ ਕਵਿਤਾ 'Hans Kuechelgarten' ਆਪਣੇ ਖ਼ਰਚ ਤੇ ਪ੍ਰਕਾਸ਼ਿਤ ਕੀਤੀ ਪਰ ਪੱਤਰਾਂ ਵਿਚ ਹੋਈ ਆਲੋਚਨਾ ਨੇ ਇਸ ਦਾ ਮਨ ਦੁਖੀ ਕਰ ਦਿੱਤਾ ਤੇ ਇਸ ਨੇ ਸਾਰੀਆਂ ਕਿਤਾਬਾਂ ਅਗਨੀ ਭੇਟ ਕਰ ਦਿੱਤੀਆਂ। ਇਸ ਨੂੰ ਐਕਟਰ ਦੀ ਸਰਕਾਰੀ ਨੌਕਰੀ ਨਾ ਮਿਲ ਸਕੀ ਤੇ ਇਹ ਅਮਰੀਕਾ ਜਾਣ ਲਈ ਚੱਲ ਪਿਆ ਪਰ ਸਵੀਡਨ ਤੋਂ ਹੀ ਵਾਪਸ ਸੇਂਟ ਪੀਟਰਸਬਰਗ ਪੁੱਜ ਗਿਆ। ਅਖ਼ੀਰ ਸਰਕਾਰੀ ਨੌਕਰੀ ਕਰ ਲਈ। ਵਿਹਲੇ ਸਮੇਂ ਵਿਚ ਇਸ ਨੇ ਯੂਕਰੇਨੀ ਕਥਾਵਾਂ ਦੀ ਪਹਿਲੀ ਜਿਲਦ 'Vechera nakhutore bliz Dikanki' ਸਤੰਬਰ, 1831 ਵਿਚ ਤੇ ਦੂਜੀ ਜਿਲਦ 1832 ਵਿਚ ਪ੍ਰਕਾਸ਼ਿਤ ਕਰਵਾਈ। ਇਸ ਨਾਲ ਇਹ ਸਾਰੇ ਰੂਸ ਵਿਚ ਪ੍ਰਸਿੱਧ ਹੋ ਗਿਆ। ਇਨ੍ਹਾਂ ਕਹਾਣੀਆਂ ਨੂੰ ਰੂਸੀ ਸਾਹਿਤ ਵਿਚ ਯੂਕਰੇਨੀ ਲੋਕ-ਜੀਵਨ ਨੂੰ ਚਿਤਰਨ ਬਾਰੇ ਸਭ ਤੋਂ ਵੱਧ ਕਾਲਪਨਿਕ ਰਚਨਾ ਮੰਨ ਕੇ ਸਤਿਕਾਰਿਆ ਜਾਂਦਾ ਹੈ।

ਮਈ, 1831 ਵਿਚ ਗਾੱਗੋਲ ਦੀ ਵਾਕਫ਼ੀਅਤ ਅਲੈੱਕਸਾਂਦਰ ਪੁਸ਼ਕਿਨ ਨਾਲ ਹੋਈ ਜਿਸ ਨੇ ਇਸ ਨੂੰ ਇਸ ਦੇ ਨਾਟਕ Revizer-1836 (The Government Inspector) ਅਤੇ ਨਾਵਲ 'Mertvye dushi' ਦੇ ਵਿਸ਼ੇ ਦਿੱਤੇ।

ਕੁਝ ਸਮੇਂ ਲਈ ਵਿੱਦਿਆ ਵੱਲ ਇਸ ਦੀ ਵਿਸ਼ੇਸ਼ ਰੁਚੀ ਹੋ ਗਈ ਅਤੇ ਇਤਿਹਾਸ ਇਸ ਦਾ ਮਨ-ਭਾਉਂਦਾ ਵਿਸ਼ਾ ਸੀ। ਸਰਕਾਰੀ ਨੌਕਰੀ ਛੱਡ ਕੇ ਇਸ ਨੇ ਸੇਂਟ ਪੀਟਰਸਬਰਗ ਦੇ ਇਕ ਰਿਹਾਇਸ਼ੀ ਸਕੂਲ ਵਿਚ ਨੌਕਰੀ ਕਰ ਲਈ। ਫਿਰ 1834 ਵਿਚ ਇਹ ਸੇਂਟ ਪੀਟਰਸਬਰਗ ਯੂਨੀਵਰਸਿਟੀ ਵਿਚ ਮੱਧਕਾਲੀ ਇਤਿਹਾਸ ਪੜ੍ਹਾਉਣ ਲਈ ਰੀਡਰ ਲੱਗ ਗਿਆ ਪਰ ਇਥੇ ਇਕ ਸਾਲ ਹੀ ਰਿਹਾ। 1835 ਦੇ ਆਰੰਭ ਵਿਚ ਇਸਨੇ ਦੋ ਜਿਲਦਾਂ ਵਿਚ ਨਿਬੰਧਾਂ ਤੇ ਕਹਾਣੀਆਂ ਦੇ ਸੰਗ੍ਰਹਿ 'Arabeski' ਤੇ 'Mirgorod' ਪ੍ਰਕਾਸ਼ਿਤ ਕੀਤੇ। 1833 ਵਿਚ ਇਸ ਨੇ ਹਾਸਰਸੀ ਕਹਾਣੀਆਂ ਤੇ ਇਤਿਹਾਸਕ ਨਾਵਲ 'Taras Bulba' ਪ੍ਰਕਾਸ਼ਿਤ ਕੀਤਾ।

ਗਾੱਗੋਲ ਨੇ ਆਪਣਾ ਸ਼ਾਹਕਾਰ 'The Government Inspector' 4 ਦਸੰਬਰ 1835 ਨੂੰ ਸੰਪੂਰਨ ਕੀਤਾ ਜਿਹੜਾ 19 ਅਪ੍ਰੈਲ, 1836 ਨੂੰ ਬਾਦਸ਼ਾਹ ਨਿਕੋਲਸ ਪਹਿਲੇ ਦੀ ਹਾਜ਼ਰੀ ਵਿਚ ਖੇਡਿਆ ਗਿਆ। ਇਸ ਦੀ ਬੜੀ ਕਰੜੀ ਆਲੋਚਨਾ ਹੋਈ। ਇਸ ਦੇ ਹੱਕ ਵਿਚ ਗਾੱਗੋਲ ਨੇ ਵਾਰਤਾਲਾਪੀ ਢੰਗ ਵਿਚ 'Teatralny Razezd' ਆਪਣੀਆਂ ਸੰਪੂਰਨ ਰਚਨਾਵਾਂ ਨਾਲ 1842 ਵਿਚ ਪ੍ਰਕਾਸ਼ਿਤ ਕੀਤੀ। ਇਸ ਤੋਂ ਇਲਾਵਾ ਗਾੱਗੋਲ ਨੇ 'Zhenit' ba' (1835), 'Igroki' (1832) ਚਾਰ ਨਾਟਕੀ ਦ੍ਰਿਸ਼ 'Utro delovogo Cheloveka,' 'Tyazhba LakeisKaya' ਤੇ 'Otryvsk' (1831-32) ਤੇ 'Alfred, The Great' ਲਿਖੇ।

'The Government Inspector' ਦੀ ਕਰੜੀ ਆਲੋਚਨਾ ਕਾਰਨ ਗਾੱਗੋਲ ਨੇ ਅਨੁਭਵ ਕੀਤਾ ਕਿ ਰੂਸ ਵਿਚ ਰਹਿ ਕੇ 'ਡੈੱਡ ਸੋਲਜ਼' ਨਹੀਂ ਲਿਖਿਆ ਜਾ ਸਕਦਾ। 18 ਜੂਨ, 1836 ਨੂੰ ਇਹ ਸੇਂਟ ਪੀਟਰਸਬਰਗ ਤੋਂ ਚਲ ਪਿਆ। 12 ਸਾਲ ਇਹ ਬਾਹਰ ਰਿਹਾ ਤੇ ਬਹੁਤਾ ਕਰਕੇ ਰੋਮ ਵਿਚ ਹੀ ਰਿਹਾ। ਰੋਮ ਦੇ ਜੀਵਨ ਬਾਰੇ 1842 ਵਿਚ ਇਸ ਨੇ 'Rim' ਨਾਂ ਦਾ ਨਾਵਲ ਲਿਖਿਆ। ਇਥੇ ਇਸ ਨੇ 'ਡੈੱਡ ਸੋਲਜ਼' ਦਾ ਪਹਿਲਾ ਹਿੱਸਾ ਲਿਖਿਆ ਤੇ ਨਾਲ ਹੀ ਆਪਣੀ ਪ੍ਰਸਿੱਧ ਕਹਾਣੀ, 'Shinel' ਪੂਰੀ ਕੀਤੀ ਤੇ 'ਤਰਸ ਬੁਲਬਾ' ਅਤੇ 'ਦੀ ਪੋਰਟ੍ਰੇਟ' ਨੂੰ ਮੁੜ ਚੰਗੀ ਤਰ੍ਹਾਂ ਸੋਧਿਆ। ਇਸ ਨੇ 'ਡੈੱਡ ਸੋਲਜ਼' ਦਾ ਪਹਿਲਾ ਭਾਗ 1834 ਤੋਂ 1842 ਤੱਕ ਤੇ ਦੂਸਰਾ 1842 ਤੋਂ 1852 ਤੱਕ ਪੂਰਾ ਕੀਤਾ। ਤੀਸਰਾ ਭਾਗ ਇਹ ਕਦੇ ਵੀ ਲਿਖ ਨਾ ਸਕਿਆ। 1847 ਵਿਚ ਇਸ ਨੇ 'Vybrannye mesta iz perepiski's-druzyami' ਪ੍ਰਕਾਸ਼ਿਤ ਕੀਤੀ।

ਆਪਣੇ ਆਖ਼ਰੀ ਦਿਨਾਂ ਵਿਚ ਇਹ ਇਕ ਧਾਰਮਿਕ ਜਨੂੰਨੀ ਦੇ ਪ੍ਰਭਾਵ ਅਧੀਨ ਆ ਗਿਆ ਤੇ ਉਸ ਦੇ ਆਖਣ ਤੇ 'Dead Souls' ਦਾ ਦੂਜਾ ਹਿੱਸਾ 24 ਫ਼ਰਵਰੀ, 1852 ਨੂੰ ਜਲਾ ਦਿੱਤਾ ਅਤੇ ਆਪ ਮੰਜਾ ਮੱਲ ਕੇ ਪੈ ਗਿਆ। ਇਸ ਨੇ ਖਾਣਾ ਪੀਣਾ ਛੱਡ ਦਿੱਤਾ ਤੇ ਅਖ਼ੀਰ ਅਥਾਹ ਪੀੜ ਵਿਚ 4 ਮਾਰਚ, 1852 ਨੂੰ ਮਰ ਗਿਆ। ਤੁਰਮੈਨਸੈਫ਼ ਅਤੇ ਦਸਤੋਵਸਕੀ ਵਰਗੇ ਰੂਸ ਦੇ ਵੱਡੇ ਲਿਖਾਰੀਆਂ ਨੇ ਗਾੱਗੋਲ ਦੀ ਬਹੁਤ ਸ਼ਲਾਘਾ ਕੀਤੀ ਹੈ।

ਹ. ਪੁ.—ਐਨ. ਬ੍ਰਿ. 10 : 531

**ਗਾਜ਼ਨੋਲਡ, ਬਾਰਟੋਲੋਮੀਊ** : ਇਕ ਅੰਗਰੇਜ਼ ਜਹਾਜ਼-ਰਾਨ ਸੀ ਜਿਸ ਦਾ ਜਨਮ ਇੰਗਲੈਂਡ ਵਿਚ ਸਫ਼ਕ ਵਿਖੇ ਹੋਇਆ। ਇਸ ਬਾਰੇ ਕੁਝ ਜਾਣਕਾਰੀ ਇਸ ਦੀ ਲਿਖੀ ਵਸੀਅਤ ਤੋਂ ਮਿਲੀ ਪਰ ਪੂਰੀ ਜਾਣਕਾਰੀ 1602 ਵਿਚ ਇਸ ਦੀ ਅਮਰੀਕਾ ਵਾਲੀ ਯਾਤਰਾ ਵੇਲੇ ਹੋਈ। 26 ਮਾਰਚ, 1602 ਨੂੰ ਇਹ 31 ਸਾਥੀਆਂ ਨੂੰ ਨਾਲ ਲੈ ਕੇ 'ਕਾਨਰਡ' ਨਾਮੀ ਜਹਾਜ਼ ਰਾਹੀਂ ਇੰਗਲੈਂਡ ਦੇ ਫ਼ੈਲਮਾਊਥ ਸ਼ਹਿਰ ਤੋਂ ਅਮਰੀਕਾ ਲਈ ਰਵਾਨਾ ਹੋਇਆ। ਪੂਰੇ 7 ਹਫ਼ਤਿਆਂ ਦੀ ਸਮੁੰਦਰੀ ਯਾਤਰਾ ਕਰਨ ਤੋਂ ਮਗਰੋਂ ਮੈਸਾਚੂਸੈੱਟਸ ਦੀ ਖਾੜੀ ਦੇ ਕੰਢੇ ਤੇ ਪਹੁੰਚਿਆ ਫਿਰ ਦੱਖਣ ਵੱਲ ਨੂੰ ਮੁੜ ਕੇ ਕੇਪਕਾਡ ਪੁੱਜਿਆ ਅਤੇ ਇਸਨੇ ਉਸਦਾ ਇਹ ਨਾਂ ਰਖਿਆ ਜੋ ਹੁਣ ਤੱਕ ਪ੍ਰਚਲਿਤ ਹੈ। ਇਸੇ ਹੀ ਭੂ-ਭਾਗ ਦੇ ਦੁਆਲੇ ਘੁੰਮਦਾ ਹੋਇਆ ਇਕੋ ਟਾਪੂ ਤੇ ਰੁਕ ਗਿਆ ਜਿਸ ਨੂੰ ਅੱਜ ਕਲ੍ਹ 'Nomian's Land' ਆਖਦੇ ਹਨ। ਉਸ ਵੇਲੇ ਇਸ ਨੇ ਉਸ ਟਾਪੂ ਨੂੰ ਮਾਰਥਾ ਵਿਨਯਾਰਡ ਦਾ ਨਾਂ ਦਿੱਤਾ। ਫ਼ਿਰ ਇਹ ਬਜ਼ਰਡਜ਼ਾ ਖਾੜੀ ਦੇ ਸਿਰੇ ਤੇ ਪਹੁੰਚਿਆ ਤੇ ਉਥੇ ਇਕ ਟਾਪੂ ਉੱਤੇ ਆਰਜ਼ੀ ਜਿਹੀ ਰਿਹਾਇਸ਼ ਦਾ ਬੰਦੋਬਸਤ ਕੀਤਾ ਤੇ ਉਸ ਨੂੰ ਇਸ ਨੇ ਇਲਿਜ਼ਾਬੱਥ ਦਾ ਨਾਂ ਦਿੱਤਾ।

ਜੁਲਾਈ, 1602 ਵਿਚ ਗਾਜ਼ਨੋਲਡ ਵਾਪਸ ਇੰਗਲੈਂਡ ਪਰਤ ਆਇਆ। ਇਥੇ ਆ ਕੇ ਇਸ ਨੇ ਅਮਰੀਕਾ ਦੇ ਵਰਜੀਨੀਆ ਵੱਲ ਜਾਣ ਲਈ ਧਿਆਨ ਦਿੱਤਾ ਤੇ ਬਹੁਤ ਕੋਸ਼ਿਸ਼ਾਂ ਤੋਂ ਬਾਅਦ ਉਸ ਨੂੰ ਵਸਾਉਣ ਲਈ ਇਕ ਕੰਪਨੀ ਸਥਾਪਤ ਕਰਨ ਵਿਚ ਸਫ਼ਲ ਹੋ ਗਿਆ। 20 ਦਸੰਬਰ, 1606 ਨੂੰ ਕ੍ਰਿਸਟਾੱਫਰ ਨਿਊਪੋਰਟ ਦੀ ਅਗਵਾਈ ਹੇਠ

ਜਿਸ ਵਿਚ ਪ੍ਰਸਿੱਧ ਕੈਪਟਨ ਜਾਨ ਸਮਿੱਥ ਵੀ ਸ਼ਾਮਲ ਸੀ, ਇਸ ਨੇ ਵਾਈਸ ਐਡਮਿਰਲ ਦੇ ਤੌਰ ਤੇ 'ਗੁੱਡਸਪੀਡ' (Goodspeed) ਰਾਹੀਂ ਆਪਣੀ ਯਾਤਰਾ ਸ਼ੁਰੂ ਕੀਤੀ। ਇਥੋਂ ਇਹ ਜੇਮਜ਼ ਦਰਿਆ ਤੇ ਮੁਹਾਣੇ ਤੱਕ ਪਹੁੰਚ ਗਏ ਅਤੇ ਮੁਹਾਣੇ ਤੋਂ 48 ਕਿ. ਮੀ. ਦੂਰ 14 ਮਈ, 1607 ਨੂੰ ਜੇਮਜ਼ਟਾਊਨ ਬਸਤੀ ਦੀ ਨੀਂਹ ਰੱਖੀ।

ਗਾਜ਼ਨੋਲਡ ਇਸ ਬਸਤੀ ਦੀ ਸਿਹਤ ਲਈ ਅਯੋਗ ਥਾਂ ਹੋਣ ਕਰਕੇ ਰਹਿਣ ਲਈ ਸਹਿਮਤ ਨਾ ਹੋਇਆ ਪਰ ਐਡਵਰਡ ਮੇਰੀਆ ਵਿੰਗਫ਼ੀਲਡ ਨੇ ਇਥੇ ਹੀ ਰਹਿਣ ਦਾ ਆਦੇਸ਼ ਦਿੱਤਾ। ਨਤੀਜੇ ਵਜੋਂ ਅਗਸਤ ਦੇ ਮਹੀਨੇ ਵਿਚ ਮਲੇਰੀਆ ਫੈਲਣ ਤੇ ਗਾਜ਼ਨੋਲਡ ਅਤੇ ਬਹੁਤ ਸਾਰੇ ਸਾਥੀ ਮਰ ਗਏ। ਗਾਜ਼ਨੋਲਡ ਦੇ ਸਤਿਕਾਰ ਵਜੋਂ ਮੈਸਾਚੁ. ਸੈਟੱਸ ਟਾਊਨਸ਼ਿਪ ਜਿਸ ਵਿਚ ਇਲਿਜ਼ਾਬੱਥ ਟਾਪੂ ਸ਼ਾਮਲ ਹਨ, ਦਾ ਨਾਂ ਇਸੇ ਦੇ ਨਾਂ ਤੇ ਰੱਖ ਦਿੱਤਾ ਗਿਆ।

ਹ. ਪੁ.—ਐਨ. ਅਮੈ. 13 : 70

**ਗਾਜਰ** : ਇਹ ਜੜ੍ਹ ਵਾਲੀਆਂ ਸਬਜ਼ੀਆਂ ਦੀ ਇਕ ਪ੍ਰਸਿੱਧ ਫ਼ਸਲ ਹੈ, ਜਿਹੜੀ ਤਕਰੀਬਨ ਸਾਰੇ ਭਾਰਤਵਰਸ਼ ਵਿਚ ਹੀ ਬੀਜੀ ਜਾਂਦੀ ਹੈ। ਇਸ ਨੂੰ ਲੋਕ ਕੱਚੀ ਵੀ ਖਾਂਦੇ ਹਨ ਅਤੇ ਸਬਜ਼ੀ ਵਜੋਂ ਵੀ ਵਰਤਦੇ ਹਨ। ਇਹ ਪਸ਼ੂਆਂ ਨੂੰ ਵਿਸ਼ੇਸ਼ ਕਰਕੇ ਘੋੜਿਆਂ ਨੂੰ ਇਕ ਪੌਸ਼ਟਿਕ ਖ਼ੁਰਾਕ ਵਜੋਂ ਚਾਰੀ ਜਾਂਦੀ ਹੈ। ਇਸ ਨੂੰ ਹੋਰ ਸਬਜ਼ੀਆਂ 'ਚ ਵੀ ਪਾਇਆ ਜਾਂਦਾ ਹੈ। ਗਾਜਰ ਦਾ ਅਚਾਰ ਵੀ ਪੈਂਦਾ ਹੈ ਤੇ ਇਸ ਤੋਂ ਇਕ ਤਰ੍ਹਾਂ ਦੀ ਮਠਿਆਈ, ਗਜਰੇਲਾ ਵੀ ਤਿਆਰ ਕੀਤਾ ਜਾਂਦਾ ਹੈ। ਕਾਲੀਆਂ ਗਾਜਰਾਂ ਦੀ ਕਾਂਜੀ ਪਾਈ ਜਾਂਦੀ ਹੈ ਜੋ ਹਾਜ਼ਮੇ ਨੂੰ ਠੀਕ ਕਰਨ ਅਤੇ ਭੁੱਖ ਵਧਾਉਣ ਲਈ ਬਹੁਤ ਗੁਣਕਾਰੀ ਹੈ। ਸੰਤਰੀ ਰੰਗ ਦੀਆਂ ਗਾਜਰਾਂ 'ਚ ਕੈਰੋਟੀਨ ਜੋ ਵਿਟਾਮਿਨ ਏ ਦਾ ਸੋਮਾ ਹੈ, ਬਹੁਤ ਜ਼ਿਆਦਾ ਮਾਤਰਾ 'ਚ ਹੁੰਦਾ ਹੈ। ਇਸ ਤੋਂ ਬਿਨਾਂ ਥਾਇਆਮੀਨ ਤੇ ਰਾਈਬੋਫਲੇਵਿਨ ਵੀ ਕਾਫ਼ੀ ਹੁੰਦੀ ਹੈ। ਇਸ ਕਿਸਮ ਦੀਆਂ ਗਾਜਰਾਂ ਦੇ ਅਹਾਰਕ ਗੁਣਾਂ ਦਾ ਵੇਰਵਾ ਇਸ ਪਰਕਾਰ ਹੈ :

ਪ੍ਰਤਿ 100 ਗ੍ਰਾ. ਖਾਣ-ਯੋਗ ਭਾਰ

| | | | |
|---|---|---|---|
| ਨਮੀ | 86 ਗ੍ਰਾ. | ਲੋਹਾ | 2.2 ਮਿ. ਗ੍ਰਾ. |
| ਪ੍ਰੋਟੀਨ | 0.9 ,, | ਸੋਡੀਅਮ | 35.6 ,, ,, |
| ਚਰਬੀ | 0.2 ,, | ਪੋਟਾਸ਼ੀਅਮ | 108 ,, ,, |
| ਖਣਿਜ | 1.1 ,, | ਤਾਂਬਾ | 0.13 ,, ,, |
| ਰੇਸ਼ੇ | 1.2 ,, | ਗੰਧਕ | 27 ,, ,, |
| ਹੋਰ ਕਾਰਬੋਹਾਈਡ੍ਰੇਟ | 10.6 ,, | ਵਿਟਾਮਿਨ-ਏ | 3,150 ਪ੍ਰਤੀ ਇਕਾਈ |
| ਕਲੋਰੀਆਂ | 47 ,, | ਥਾਇਆਮੀਨ | 0.04 ਮਿ. ਗ੍ਰਾ. |
| ਕੈਲਸ਼ੀਅਮ | 80 ਮਿ. ਗ੍ਰਾ. | ਰਾਈਬੋਫਲੇਵਿਨ | 0.02 ,, ,, |
| ਮੈਗਨੀਸ਼ੀਅਮ | 14 ,, ,, | | |
| ਔਗਜ਼ੈਲਿਕ ਐਸਿਡ | 5 ,, ,, | ਨਿਕੋਟੀਨਿਕ ਐਸਿਡ | 0.06 ,, ,, |
| ਫ਼ਾੱਸਫ਼ੋਰਸ | 30 ,, ,, | ਵਿਟਾਮਿਨ-ਸੀ | 3 ,, ,, |

ਏਸ਼ਿਆਈ ਕਿਸਮਾਂ 'ਚ ਐਂਥੋਸਾਇਆਨੀਨ ਰੰਗ ਵਧੇਰੇ ਤੇ ਕੈਰੋਟੀਨ ਘੱਟ ਹੁੰਦੀ ਹੈ। ਇਹ ਘਟ ਤਾਕਤਬਖਸ਼ ਹੁੰਦੀਆਂ ਹਨ। ਗਾਜਰ ਦੇ ਹਰੇ ਪੱਤੇ ਤਾਕਤਬਖਸ਼ ਹੁੰਦੇ ਹਨ। ਇਨ੍ਹਾਂ ਵਿਚ ਪ੍ਰੋਟੀਨ, ਖਣਿਜ ਤੇ ਵਿਟਾਮਿਨ ਕਾਫ਼ੀ ਮਾਤਰਾ 'ਚ ਹੁੰਦੇ ਹਨ। ਇਹ ਕਿਸਮ ਇਕ-ਸਾਲੀ ਹੈ ਜਦੋਂ ਕਿ ਯੂਰਪੀ ਕਿਸਮ ਦੋ-ਸਾਲੀ।

ਗਾਜਰ ਦਾ ਮੂਲ ਸਥਾਨ ਏਸ਼ੀਆ 'ਚ ਮੰਨਿਆ ਗਿਆ ਹੈ। ਇਸ ਦੀ ਖੇਤੀ ਪਹਿਲਾਂ ਪਹਿਲ ਪੰਜਾਬ ਦੀਆਂ ਪਹਾੜੀਆਂ ਤੇ ਕਸ਼ਮੀਰ 'ਚ ਸ਼ੁਰੂ ਹੋਈ ਤੇ ਇਥੋਂ ਇਹ ਸਾਰੇ ਏਸ਼ੀਆ, ਯੂਰਪ ਤੇ ਰੂਮ ਸਾਗਰ ਦੇ ਆਲੇ-ਦੁਆਲੇ ਦੇ ਉੱਤਰੀ ਅਫ਼ਰੀਕਾ 'ਚ ਫੈਲੀ। ਇਸ ਦਾ ਸਬੰਧ ਅੰਬੈਲੀਫਰੀ ਕੁਲ, ਡੌਕਸ ਪ੍ਰਜਾਤੀ ਤੇ ਕੈਰੋਟਾ ਜਾਤੀ ਨਾਲ ਹੈ।

ਯੂਰਪੀ ਤੇ ਏਸ਼ਿਆਈ ਕਿਸਮਾਂ ਦੇ ਸੁਮੇਲ ਤੋਂ ਵਿਕਸਿਤ ਕੀਤੀ ਗਈ ਇਕ ਦੋਗਲੀ ਕਿਸਮ ਪੂਸਾ ਕੇਸਰ ਹੈ ਪਰ ਇਸ ਵਿਚ ਏਸ਼ਿਆਈ ਕਿਸਮਾਂ ਵਾਲੇ ਗੁਣ ਵਧੇਰੇ ਮਹੱਤਵਪੂਰਨ ਹਨ। ਯੂਰਪੀ ਕਿਸਮਾਂ ਵਿਚ ਹਾਫਲੌਂਗ ਨੈਨਟੈਸ ਤੇ ਕੈਰਲੋਸ ਦੀਆਂ ਗਾਜਰਾਂ ਸੁਹਣੀਆਂ ਸੰਤਰੀ ਰੰਗ ਦੀਆਂ ਬਿਲਕੁਲ ਵੇਲਣੇਹਾਰ ਤੇ ਖਾਣ ਵਿਚ ਮਿੱਠੀਆਂ ਹੁੰਦੀਆਂ ਹਨ। ਇਨ੍ਹਾਂ ਦੇ ਗੁੱਦੇ ਦਾ ਰੰਗ ਵੀ ਬਾਹਰਲੀ ਛਿਲ ਵਰਗਾ ਹੀ ਹੁੰਦਾ ਹੈ। ਇਕ ਹੋਰ ਕਿਸਮ ਚੈਨਟੈਨੀ ਦਾ ਰੰਗ ਸੁਹਣਾ, ਆਕਰਸ਼ਕ ਤੇ ਲਾਲੀ-ਮਾਇਲ ਸੰਤਰੀ ਹੁੰਦਾ ਹੈ।

**ਪੌਣ-ਪਾਣੀ**—ਗਾਜਰ ਠੰਢੀ ਰੁੱਤ ਦੀ ਫ਼ਸਲ ਹੈ ਭਾਵੇਂ ਕੁਝ ਏਸ਼ਿਆਈ ਕਿਸਮਾਂ ਕਾਫ਼ੀ ਗਰਮੀ ਵੀ ਸਹਿ ਲੈਂਦੀਆਂ ਹਨ। ਤਾਪਮਾਨ ਦਾ ਗਾਜਰਾਂ ਦੇ ਵਾਧੇ ਅਤੇ ਰੰਗ ਤੇ ਬਹੁਤ ਅਸਰ ਪੈਂਦਾ ਹੈ। 10° ਤੋਂ 15° ਸੈਂ. ਤੇ ਗਾਜਰਾਂ ਦਾ ਰੰਗ ਚੰਗਾ ਨਹੀਂ ਬਣਦਾ। 15° ਤੋਂ 20° ਸੈਂ. 'ਚ ਉਗਾਈਆਂ ਜਾਣ ਵਾਲੀਆਂ ਗਾਜਰਾਂ ਦਾ ਰੰਗ ਬਹੁਤ ਹੀ ਵਧੀਆ ਹੁੰਦਾ ਹੈ। 20° ਤੋਂ 25° ਸੈਂ. ਤੇ ਰੰਗ ਘੱਟ ਚਮਕੀਲਾ ਹੋ ਜਾਂਦਾ ਹੈ। ਤਾਪਮਾਨ ਜਿੰਨਾ ਜ਼ਿਆਦਾ ਹੋਵੇਗਾ, ਗਾਜਰਾਂ ਉਨੀਆਂ ਹੀ ਛੋਟੀਆਂ ਰਹਿ ਜਾਣਗੀਆਂ।

**ਭੂਮੀ ਤੇ ਰਸਾਇਣੀ ਖਾਦਾਂ**—ਗਾਜਰਾਂ ਦੇ ਵਧੀਆ ਵਾਧੇ ਲਈ ਡੂੰਘੀ, ਪੋਲੀ ਮੈਰਾ ਜ਼ਮੀਨ ਬਹੁਤ ਹੀ ਉੱਤਮ ਹੈ। ਬਹੁਤੀਆਂ ਖਾਰੀਆਂ ਜ਼ਮੀਨਾਂ 'ਚ ਗਾਜਰਾਂ ਚੰਗੀਆਂ ਨਹੀਂ ਹੁੰਦੀਆਂ। ਸਭ ਤੋਂ ਚੰਗਾ ਝਾੜ ਲਗਭਗ 6.5 ਪੀ. ਐੱਚ. (pH.) ਤੇ ਮਿਲਦਾ ਹੈ। ਗਾਜਰ ਨੂੰ ਖਾਦਾਂ ਦੀ ਬਹੁਤ ਲੋੜ ਹੁੰਦੀ ਹੈ, ਖ਼ਾਸ ਕਰਕੇ ਪੋਟਾਸ਼ ਦੀ। ਇਹ ਅਨੁਮਾਨ ਲਾਇਆ ਗਿਆ ਹੈ ਕਿ ਗਾਜਰਾਂ ਦੀ 275 ਕੁਇੰਟਲ ਫ਼ੀ ਹੈਕਟੇਅਰ ਝਾੜ ਦੇਣ ਵਾਲੀ ਫ਼ਸਲ, ਜ਼ਮੀਨ 'ਚੋਂ 125 ਕਿਲੋ ਪੋਟਾਸ਼ੀਅਮ, 40 ਕਿਲੋ ਨਾਈਟਰੋਜਨ ਤੇ 22.5 ਕਿਲੋ ਫ਼ਾਸਫ਼ੋਰਸ ਖਾਰਜ ਕਰਦੀ ਹੈ। ਗਾਜਰਾਂ ਦੇ ਖੇਤ 'ਚ ਤਾਜ਼ਾ ਕੱਚਾ ਗੋਹਾ ਨਹੀਂ ਪਾਉਣਾ ਚਾਹੀਦਾ। ਇਸ ਨਾਲ ਗਾਜਰਾਂ ਨੂੰ ਦੁਸਾਂਘੜ (ਸ਼ਾਖ਼ਾਂ) ਫੁੱਟ ਪੈਂਦੀਆਂ ਹਨ। ਗੋਹੇ-ਕੂੜੇ ਦੀ ਚੰਗੀ ਤਰ੍ਹਾਂ ਗਲੀ-ਸੜੀ ਖਾਦ ਲਗਭਗ 30 ਟਨ ਫ਼ੀ ਹੈਕਟੇਅਰ ਦੇ ਹਿਸਾਬ ਪਾਉਣੀ ਚਾਹੀਦੀ ਹੈ।

**ਬਿਜਾਈ ਦਾ ਸਮਾਂ ਤੇ ਬੀਜ-ਮਾਤਰਾ**—ਮੈਦਾਨਾਂ 'ਚ ਗਾਜਰ ਦੀ ਬਿਜਾਈ ਅੱਧ ਅਗਸਤ ਤੋਂ ਲੈ ਕੇ ਦਸੰਬਰ ਦੇ ਸ਼ੁਰੂ ਤੱਕ ਕੀਤੀ ਜਾਂਦੀ ਹੈ। ਏਸ਼ਿਆਈ ਕਿਸਮਾਂ ਦੀ ਬਿਜਾਈ ਕਾਫ਼ੀ ਗਰਮੀ 'ਚ ਹੀ ਕਰਨੀ ਸ਼ੁਰੂ ਕਰ ਦਿੱਤੀ ਜਾਂਦੀ ਹੈ ਤੇ ਸਤੰਬਰ ਦੇ ਅੰਤ ਜਾਂ ਅਕਤੂਬਰ ਦੇ ਸ਼ੁਰੂ ਤੱਕ ਜਾਰੀ ਰਹਿੰਦੀ ਹੈ। ਯੂਰਪੀ ਕਿਸਮਾਂ ਦੀ ਬਿਜਾਈ ਇਨ੍ਹਾਂ ਤੋਂ ਪਿਛੋਂ ਕਰਨੀ ਚਾਹੀਦੀ ਹੈ। ਪਹਾੜਾਂ 'ਚ ਗਾਜਰ ਦੀ ਬਿਜਾਈ ਮਾਰਚ ਤੋਂ ਜੁਲਾਈ ਤੱਕ ਕੀਤੀ ਜਾਂਦੀ ਹੈ। ਬਿਜਾਈ ਵੱਟਾਂ ਤੇ ਜਾਂ ਪੱਧਰੀਆਂ ਕਿਆਰੀਆਂ ਵਿਚ ਕੀਤੀ ਜਾਂਦੀ ਹੈ। ਬੀਜ ਲਗਭਗ 1.5 ਸੈਂ. ਮੀ. ਡੂੰਘਾ ਬੀਜਿਆ ਜਾਂਦਾ ਹੈ। ਇਕ ਹੈਕਟੇਅਰ ਜ਼ਮੀਨ ਦੀ ਬਿਜਾਈ ਲਈ 5-6 ਕਿਲੋ ਬੀਜ ਕਾਫ਼ੀ ਹੁੰਦਾ ਹੈ। ਇਹ ਬੀਜ ਬੀਜਣ ਤੋਂ ਹਫ਼ਤਾ ਕੁ ਬਾਅਦ ਫੁੱਟ ਪੈਂਦੇ ਹਨ।

**ਸਾਂਭ ਸਿਕਰ**—ਜੇਕਰ ਬਿਜਾਈ ਸੰਘਣੀ ਕੀਤੀ ਗਈ ਹੋਵੇ ਤਾਂ ਫ਼ਸਲ ਨੂੰ ਵਿਰਲੀ ਕਰ ਦੇਣਾ ਚਾਹੀਦਾ ਹੈ ਤਾਂ ਜੋ ਗਾਜਰਾਂ ਨੂੰ ਚੰਗੇ ਵਾਧੇ ਲਈ ਖੁੱਲ੍ਹੀ ਥਾਂ ਮਿਲ ਸਕੇ। ਪੌਦੇ ਸ਼ੁਰੂ ਸ਼ੁਰੂ ਵਿਚ ਬਹੁਤ ਹੌਲੀ ਹੌਲੀ ਵਧਦੇ ਹਨ ਅਤੇ ਘਾਹ ਫੂਸ ਤੇ ਨਦੀਨ ਆਦਿ ਨਾਲ ਇਨ੍ਹਾਂ ਨੂੰ

ਨੁਕਸਾਨ ਪਹੁੰਚਦਾ ਹੈ। ਕਦੇ-ਕਦੇ ਜ਼ਮੀਨ ਦੀ ਗੋਡੀ ਕਰਦੇ ਰਹਿਣਾ ਚਾਹੀਦਾ ਹੈ ਤਾਂ ਜੋ ਮਿੱਟੀ ਪੋਲੀ ਹੋ ਜਾਏ ਤੇ ਉਸ ਵਿਚੋਂ ਹਵਾ ਖੁੱਲ੍ਹੀ ਗੁਜ਼ਰ ਸਕੇ। ਇਕ ਹੈਕਟੇਅਰ ਫ਼ਸਲ ਤੇ ਛਿੜਕਾ ਕਰਨ ਲਈ ਸਟੈਂਡਰਡ ਘੋਲ (ਜੋ ਪੈਟਰੋਲੀਅਮ ਤੋਂ ਤਿਆਰ ਕੀਤਾ ਜਾਂਦਾ ਹੈ) 125 ਤੋਂ 250 ਗੈਲਨ ਤੱਕ ਕਾਫ਼ੀ ਹੁੰਦਾ ਹੈ। ਪੱਤੇ ਕੁਮਲਾਉਣ ਤੋਂ ਪਹਿਲਾਂ-ਪਹਿਲਾਂ ਗਾਜਰਾਂ ਨੂੰ ਪਾਣੀ ਲਗਾ ਦੇਣਾ ਚਾਹੀਦਾ ਹੈ।

**ਪੁਟਾਈ**—ਜੇ ਗਾਜਰਾਂ ਅਗੇਤੀਆਂ ਮੰਡੀ ਵਿਚ ਲੈ ਜਾਣੀਆਂ ਹੋਣ ਤਾਂ ਪੂਰੇ ਤੌਰ ਤੇ ਵਧਣ ਤੋਂ ਪਹਿਲਾਂ ਹੀ ਪੁੱਟ ਲਈਆਂ ਜਾਂਦੀਆਂ ਹਨ। ਗਾਜਰਾਂ ਦੀ ਪੁਟਾਈ ਸਮੇਂ ਜ਼ਮੀਨ ਕਾਫ਼ੀ ਗਿੱਲੀ ਹੋਣੀ ਚਾਹੀਦੀ ਹੈ। ਪੁਟਾਈ ਖੁਰਪੇ ਜਾਂ ਕਹੀ ਨਾਲ ਕੀਤੀ ਜਾਂਦੀ ਹੈ। ਮੰਡੀ ਵਿਚ ਭੇਜਣ ਤੋਂ ਪਹਿਲਾਂ ਗਾਜਰਾਂ ਉਤਲੇ ਵਾਲ ਤੇ ਜਾਲਾ ਜਿਹਾ ਲਾਹ ਦਿੱਤਾ ਜਾਂਦਾ ਹੈ ਤੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਧੋ ਲਿਆ ਜਾਂਦਾ ਹੈ।

**ਕੀੜੇ ਤੇ ਰੋਗ**—ਭਾਰਤ ਵਿਚ ਗਾਜਰਾਂ ਦੀ ਫ਼ਸਲ ਨੂੰ ਬਹੁਤ ਖ਼ਤਰਨਾਕ ਕੀੜੇ ਨਹੀਂ ਲਗਦੇ। ਵਧੇਰੇ ਭਿਆਨਕ ਕੀੜਿਆਂ 'ਚੋਂ ਗਾਜਰ ਦੀ ਸੁੰਡੀ, ਛੇ ਧੱਬਿਆਂ ਵਾਲਾ ਪੱਤਾ-ਟਿੱਡਾ ਅਤੇ ਗਾਜਰ ਦੀ ਕੁੰਗੀ-ਮੱਖੀ ਵਧੇਰੇ ਪ੍ਰਮੁੱਖ ਹਨ। ਗਾਜਰ ਦਾ ਭੂਰਾਪਣ ਇਕ ਵਿਸ਼ਾਣੂ ਰੋਗ ਹੈ। ਇਹ ਛੇ ਧੱਬਿਆਂ ਵਾਲੇ ਪੱਤਾ-ਟਿੱਡੇ ਦੁਆਰਾ ਫੈਲਦਾ ਹੈ। ਕੀਟਾਣੂ ਨਰਮ ਸਾੜਾ ਕਦੇ-ਕਦੇ ਬਹੁਤ ਮਾਰੂ ਹੁੰਦਾ ਹੈ। ਇਸ ਨੂੰ ਰੋਕਣ ਲਈ ਲੰਮੇ ਫ਼ਸਲ ਚੱਕਰ ਅਪਨਾਉਣੇ ਚਾਹੀਦੇ ਹਨ ਤੇ ਬੀਜ ਨੂੰ ਕਿਸੇ ਪਾਰਾ-ਯੁਕਤ ਦਵਾਈ ਨਾਲ ਸੋਧਣਾ ਚਾਹੀਦਾ ਹੈ। ਗਾਜਰ ਦੇ ਹੋਰ ਰੋਗ ਹਨ—ਪੱਤਾ-ਧੱਬੇ ਤੇ ਝੁਲਸਣ, ਜਿਨ੍ਹਾਂ ਉੱਤੇ ਤਾਂਬੇ ਜਾਂ ਕਾਰਬੇਮੇਟ ਦੇ ਛਿੜਕਾਅ ਨਾਲ ਕਾਬੂ ਪਾਇਆ ਜਾ ਸਕਦਾ ਹੈ।

ਹ. ਪੁ.—ਸਬਜ਼ੀਆਂ— ਚੌਧਰੀ : 101

**ਗਾਂਜਾ** (ਰਾਜ) : ਪੱਛਮੀ ਅਫ਼ਰੀਕੀ ਦੇਸ਼ ਘਾਨ੍ਹਾ ਵਿਚ ਬਲੈਕ ਅਤੇ ਵੋਲਟਾ ਦਰਿਆਵਾਂ ਦੇ ਸੰਗਮ ਤੋਂ ਥੋੜ੍ਹਾ ਉੱਪਰ ਵੱਲ ਵਾਕਿਆ ਇਕ ਚੀਫ਼ਡਮ (ਰਾਜ) ਹੈ। ਇਹ ਮੁੱਢ ਤੋਂ ਹੀ ਦੇਸ਼ ਦਾ ਕਾਫੀ ਮਸ਼ਹੂਰ ਵਪਾਰਕ ਖੇਤਰ ਰਿਹਾ ਹੈ। ਇਸ ਰਾਜ ਦੀ ਸਥਾਪਨਾ 1550 ਤੋਂ 1575 ਦੌਰਾਨ ਹੋਈ ਸੀ। ਸੰਨ 1549 ਤੋਂ 1552 ਈ. ਵਿਚਕਾਰ ਸੋਂਗਾਈ ਰਾਜ ਦੇ ਸ਼ਾਸਕ, ਆਸਕਿਆ ਦੇਉਦ ਦੀ ਅਗਵਾਈ ਹੇਠ ਮੈਨਡਿੰਗੋ ਘੋੜ-ਸਵਾਰੀ ਦਾ ਰਸਾਲਾ ਜੈਨੇ ਵੱਲੋਂ ਇਸ ਖੇਤਰ ਵਿਚ ਦਾਖਲ ਹੋਇਆ ਤੇ ਉਨ੍ਹਾਂ ਨੇ ਇਥੋਂ ਟੋਗੋ, ਘਾਨ੍ਹਾ ਅਤੇ ਆਇਵਰੀ ਕੋਸਟ ਤੇ ਰਹਿ ਰਹੇ ਲੋਕਾਂ ਨੂੰ ਭਜਾ ਦਿੱਤਾ ਪਰ ਇਹ ਸੈਨਾ ਅੱਗੇ ਅਕਾਨ-ਖੇਤਰ ਵਿਚ ਘਣੇ ਜੰਗਲਾਂ ਕਾਰਨ ਬਹੁਤੀ ਅੱਗੇ ਨਾ ਜਾ ਸਕੀ ਤੇ ਜੰਗਲਾਂ ਦੇ ਉੱਤਰੀ ਹਿੱਸਿਆਂ ਦੇ ਨਾਲ ਨਾਲ ਰਹਿਣ ਲੱਗ ਪਈ। ਇੰਞ ਇਨ੍ਹਾਂ ਖੇਤਰਾਂ ਵਿਚ ਹੀ ਗਾਂਜਾ ਰਾਜ ਦੀ ਸਥਾਪਨਾ ਹੋ ਗਈ। 17ਵੀਂ ਸਦੀ ਵਿਚ ਇਥੇ ਆਏ ਡਯੂਲਾ ਵਪਾਰੀਆਂ ਕਰਕੇ ਇਹ ਬਹੁਤ ਖ਼ੁਸ਼ਹਾਲ ਰਾਜ ਬਣ ਗਿਆ। ਇਥੋਂ ਦੀ ਵਪਾਰਕ ਉੱਨਤੀ ਕਾਰਨ 1620 ਈ. ਵਿਚ ਮਾਂਡੇ ਕਬੀਲੇ ਦੇ ਚੀਫ਼ ਜਕਪਾ ਨੇ ਇਨ੍ਹਾਂ ਤੇ ਹਮਲਾ ਕਰ ਦਿੱਤਾ ਤੇ ਆਪਣਾ ਕਬਜ਼ਾ ਜਮਾ ਲਿਆ। ਇਸ ਨੇ ਰਾਜ ਦੀਆਂ ਹੱਦਾਂ ਵੀ ਵਧਾ ਲਈਆਂ। ਓਪੋਕੂ ਵੇਅਰ ਰਾਜੇ ਨੇ 1720 ਤੋਂ 1750 ਦਰਮਿਆਨ ਇਸ ਰਾਜ ਨੂੰ ਅਸੈਂਟੀ ਰਾਜ ਵਿਚ ਸ਼ਾਮਲ ਕਰ ਲਿਆ।

ਗਾਂਜਾ ਵਿਚ ਸ਼ਾਹੀ ਘਰਾਣੇ ਦੇ ਲੋਕ ਅਤੇ ਸਾਧਾਰਨ ਲੋਕ ਰਹਿੰਦੇ ਹਨ। ਇਨ੍ਹਾਂ ਦੇ ਰੀਤੀ-ਰਿਵਾਜ ਅਤੇ ਭਾਸ਼ਾ ਦੋਵੇਂ ਅੱਡ ਅੱਡ ਹਨ। ਸ਼ਾਹੀ ਘਰਾਣੇ ਦੇ ਲੋਕ ਮਾਂਡੇ ਹਮਲਾਵਰਾਂ ਵਿਚੋਂ ਹਨ ਤੇ ਇਨ੍ਹਾਂ ਨਾਲ ਕੁਝ ਮੁਸਲਮਾਨ ਅਤੇ ਆਮ ਲੋਕ ਜਿਨ੍ਹਾਂ ਨੂੰ ਇਹ ਗ਼ੁਲਾਮ ਬਣਾ ਕੇ ਰੱਖਦੇ ਸਨ, ਵੀ ਇਨ੍ਹਾਂ ਨਾਲ ਆਏ ਸਨ। ਸਾਧਾਰਨ ਲੋਕ ਗੁਰ ਅਤੇ ਗਵਾਰ ਭਾਸ਼ਾਵਾਂ ਬੋਲਦੇ ਹਨ। ਸ਼ਾਸਕ ਅਤੇ ਮੁਸਲਮਾਨ ਗਵਾਰਾਂ ਦੀ ਉਪ-ਭਾਸ਼ਾ ਗਬਾਨਯੀਦੋ ਬੋਲਦੇ ਹਨ। ਐਪਰ ਇਹ ਸਭ ਭਾਸ਼ਾਵਾਂ ਕਾਂਗੋ, ਨਾਈਜਰ ਭਾਸ਼ਾਵਾਂ ਵਿਚੋਂ ਹੀ ਹਨ।

ਇਥੋਂ ਦੀ ਜ਼ਮੀਨ ਬਹੁਤ ਹੀ ਘੱਟ ਉਪਜਾਊ ਹੈ ਜਿਸ ਕਰਕੇ ਇਥੇ ਵੱਸੋਂ ਬੜੀ ਵਿਰਲੀ ਹੈ। ਇਥੇ 300 ਆਦਮੀਆਂ ਦੀ ਗਿਣਤੀ ਵਾਲੇ 15-20 ਕਿ. ਮੀ. ਦੀ ਵਿੱਥ ਤੇ ਪਿੰਡ ਵੱਸੇ ਹੋਏ ਹਨ। ਸਾਲਾਗਾ ਵਰਗੇ ਕਈ ਹੋਰ ਵੱਡੇ ਸ਼ਹਿਰ ਵੀ ਇਥੇ ਮੌਜੂਦ ਹਨ। ਇਥੇ ਆਮ ਕਰਕੇ ਬ੍ਰਦਲਵੀਂ ਖੇਤੀ ਹੀ ਕੀਤੀ ਜਾਂਦੀ ਹੈ। ਰਤਾਲੂ (Yam) ਕਸਾਵਾ, ਮੱਕੀ, ਸਰ੍ਹੋਂ ਅਤੇ ਅਨਾਜੀ ਫ਼ਸਲਾਂ ਦੀ ਇਥੇ ਕਾਸ਼ਤ ਕੀਤੀ ਜਾਂਦੀ ਹੈ।

ਰਾਜ ਪ੍ਰਬੰਧ ਪੱਖੋਂ ਗਾਂਜਾ ਚੀਫ਼ਡਮ ਕਈ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਤੇ ਇਨ੍ਹਾਂ ਦਾ ਪ੍ਰਸ਼ਾਸਨ ਚੀਫ਼ ਹੀ ਚਲਾਉਂਦਾ ਹੈ ਤੇ ਇਨ੍ਹਾਂ ਦੀ ਸਲਾਹ ਲਈ ਇਕ ਸੰਮਤੀ ਵੀ ਕਾਇਮ ਹੁੰਦੀ ਹੈ। ਇਹ ਸਾਰੇ ਚੀਫ਼ ਆਪਣੇ ਆਪ ਨੂੰ ਜਕਪਾ ਦੇ ਬੰਸ ਵਿਚੋਂ ਦਸਦੇ ਹਨ। ਇਨ੍ਹਾਂ ਦੇ ਸਭ ਦੇ ਸਰਵੋਤਮ ਚੀਫ਼ ਨੂੰ ਯਗਬਮਵਾਰਾ (Yagbumbara) ਕਹਿੰਦੇ ਹਨ ਅਤੇ ਇਹ ਚੀਫ਼ਡਮ ਦੀਆਂ ਪੰਜ ਡਿਵੀਜ਼ਨਾਂ ਦੇ ਚੀਫ਼ਾਂ ਵਿਚੋਂ ਚੁਣਿਆ ਜਾਂਦਾ ਹੈ।

ਇਥੇ ਦੀਆਂ ਸਭ ਰਸਮਾਂ ਮੁਸਲਮਾਨਾਂ ਵਾਲੀਆਂ ਹਨ ਪਰ ਰਸਮੋਂ-ਰਿਵਾਜਾਂ ਨੂੰ ਮੁਕੰਮਲ ਤਾਂ ਹੀ ਸਮਝਿਆ ਜਾਂਦਾ ਹੈ ਜੇਕਰ ਇਨ੍ਹਾਂ ਵਿਚ ਮੁਸਲਮਾਨ ਅਤੇ ਚੀਫ਼ ਦੋਵੇਂ ਹੀ ਭਾਗ ਲੈਣ। ਇਥੋਂ ਦੇ ਬਹੁਤੇ ਮੁਸਲਮਾਨ ਕਾਜ਼ੀ ਜਾਂ ਮੌਲਵੀ ਜਕਪਾ ਦੇ ਵੇਲੇ ਉਸ ਨਾਲ ਆਏ ਮੌਲਵੀਆਂ ਦੇ ਬੰਸ ਵਿਚੋਂ ਹੀ ਮੰਨੇ ਜਾਂਦੇ ਹਨ। ਇਥੋਂ ਦੀ ਵੱਸੋਂ ਵਿਚ ਚੀਫ਼ਾਂ ਅਤੇ ਇਨ੍ਹਾਂ ਨਾਲ ਸਬੰਧਤ ਮੌਲਵੀਆਂ ਤੋਂ ਇਲਾਵਾ ਵਪਾਰੀ ਵਰਗ ਅਤੇ ਆਮ ਲੋਕ ਹਨ। ਇਹ ਆਮ-ਲੋਕ ਹਮਲਾਵਰਾਂ ਦੇ ਨਾਲ ਆਏ ਗ਼ੁਲਾਮ, ਬਾਹਰਲੇ ਮੁਲਕਾਂ ਤੋਂ ਆ ਕੇ ਵੱਸੇ ਲੋਕ ਅਤੇ ਮਜ਼ਦੂਰ ਆਦਿ ਹਨ। ਇਹ ਲੋਕ ਲੜਾਈ ਦੇ ਦੌਰਾਨ ਆਪਣੀਆ ਸੇਵਾਵਾਂ ਦਿੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 625

**ਗਾਂਜਾ** : ਇਹ ਇਕ ਨਸ਼ੀਲਾ ਪਦਾਰਥ ਹੈ ਜਿਹੜਾ ਕਿ ਮੋਰੇਸੀ ਕੁਲ ਦੇ ਪੌਦੇ ਕੈਨਾਬਿਸ ਸੈਟਾਈਵਾ (ਭੰਗ ਜਾਂ ਸੁੱਖੇ ਦਾ ਪੌਦਾ) ਤੋਂ ਪ੍ਰਾਪਤ ਹੁੰਦਾ ਹੈ। ਇਹ ਮੱਧ ਏਸ਼ੀਆ ਵਿਚ ਸ਼ੁਰੂ ਹੋਇਆ। ਭਾਰਤ ਵਿਚ ਇਸ ਦੀ ਬੀਜਾਈ ਵਰਖਾ ਰੁੱਤ ਵਿਚ ਕੀਤੀ ਜਾਂਦੀ ਹੈ। ਇਹ ਪੌਦਾ ਆਮ ਕਰਕੇ ਇਕ-ਲਿੰਗੀ ਅਤੇ ਜ਼ਿਆਦਾ ਤਰ 1.25 ਮੀ. ਤੋਂ ਲੈ ਕੇ 2.50 ਮੀ. ਉੱਚਾ ਹੁੰਦਾ ਹੈ। ਇਸ ਦਾ ਫਲ ਲਾਟੂ ਵਰਗਾ ਗੋਲ ਹੁੰਦਾ ਹੈ। ਕੈਨਾਬਿਸ ਦੇ ਪੌਦੇ ਤੋਂ ਗਾਂਜਾ, ਚਰਸ, ਡਾਕਟਰੀ ਇਲਾਜ ਵਾਲੇ ਤਰਲ, ਫਲ ਅਤੇ ਉਦਯੋਗ ਵਿਚ ਵਰਤੇ ਜਾਣ ਵਾਲੇ ਪਦਾਰਥ ਪ੍ਰਾਪਤ ਕੀਤੇ ਜਾ ਸਕਦੇ ਹਨ।

ਮਾਦਾ ਪੌਦਿਆਂ ਦੀਆਂ ਫੁੱਲਦਾਰ ਅਤੇ ਫ਼ਲਦਾਰ ਸ਼ਾਖ਼ਾਵਾਂ ਨੂੰ ਸੁਕਾ ਕੇ ਅਤੇ ਦਬਾ ਕੇ ਪੇਪੜੀਆਂ ਦੇ ਰੂਪ ਵਿਚ ਤਿਆਰ ਕੀਤਾ ਜਾਂਦਾ ਹੈ। ਕੇਵਲ ਅਜਿਹੇ ਪੌਦਿਆਂ ਜਿਨ੍ਹਾਂ ਵਿਚ ਬਰੋਜ਼ਾ (resin) ਨਾ ਕੱਢਿਆ ਹੋਵੇ ਗਾਂਜਾ ਤਿਆਰ ਕੀਤਾ ਜਾਂਦਾ ਹੈ। ਇਸ ਦੀ ਖੇਤੀ ਗਰਮ ਦੇਸ਼ਾਂ ਵਿਚ ਭੁਰਭੁਰੀ, ਚਿਕਣੀ ਅਤੇ ਰੇਤਲੀ ਮਿੱਟੀ ਵਿਚ, ਬਰਸਾਤ ਵਿਚ ਹੁੰਦੀ ਹੈ। ਜੂਨ-ਜੁਲਾਈ ਵਿਚ ਇਸ ਨੂੰ ਬੀਜਿਆ ਜਾਂਦਾ ਹੈ ਅਤੇ ਦਸੰਬਰ-ਜਨਵਰੀ ਵਿਚ ਜਦੋਂ ਹੇਠਲੀਆਂ ਪੱਤੀਆਂ ਡਿਗ ਜਾਂਦੀਆਂ ਹਨ ਅਤੇ ਟਾਹਣੀਆਂ ਪੀਲੀਆਂ ਹੋਣ ਲਗਦੀਆਂ ਹਨ ਤਾਂ ਇਸ ਦੀ ਕਟਾਈ ਕੀਤੀ ਜਾਂਦੀ ਹੈ। ਕਾਰਖ਼ਾਨਿਆਂ ਵਿਚ ਇਸ ਦੀਆਂ ਫੁੱਲਾਂ ਵਾਲੀਆਂ ਟਾਹਣੀਆਂ ਨੂੰ ਚੰਗੀ ਤਰ੍ਹਾਂ ਸੁਕਾਇਆ ਅਤੇ ਦਬਾਇਆ ਜਾਂਦਾ ਹੈ। ਫਿਰ ਗਾਂਜੇ ਨੂੰ ਗੋਲਾਕਾਰ ਬਣਾ ਕੇ ਦਬਾ

ਹੇਠ ਕੁਝ ਸਮਾਂ ਰੱਖਣ ਨਾਲ ਇਸ ਵਿਚ ਕੁਝ ਰਸਾਇਣਿਕ ਤਬਦੀਲੀਆਂ ਆ ਜਾਂਦੀਆਂ ਹਨ। ਇਨ੍ਹਾਂ ਨਾਲ ਇਹ ਜ਼ਿਆਦਾ ਚੰਗਾ ਬਣ ਜਾਂਦਾ ਹੈ। ਚੰਗੀ ਕਿਸਮ ਦੇ ਗਾਂਜੇ ਵਿਚ 15% ਤੋਂ 25% ਬਰੋਜ਼ਾ ਅਤੇ 15% ਸੁਆਹ ਨਿਕਲਦੀ ਹੈ। ਕਾਰਖ਼ਾਨਿਆਂ ਵਿਚੋਂ ਨਿਕਲਣ ਤੋਂ ਮਗਰੋਂ ਪੇਪੜੀਆਂ ਵਿਚ ਹਲਕੀ ਗੰਧ, ਹਰਿਆਲੀ ਜਾਂ ਭੂਰਾ ਰੰਗ ਮਿਲੀ ਹਰਿਆਲੀ ਹੁੰਦੀ ਹੈ। ਇਸ ਦਾ ਬਰੋਜ਼ਾ ਸੁੱਕ ਕੇ ਸਖ਼ਤ ਅਤੇ ਭੁਰਭੁਰਾ ਹੋ ਜਾਂਦਾ ਹੈ (ਚਰਸ ਵੀ ਵੇਖੋ)

ਹੰ. ਪੁ.—ਹਿੰ. ਵਿ. ਕੋ. 3 : 404

**ਗ਼ਾਜ਼ੀ-ਉੱਦ-ਦੀਨ ਹੈਦਰ** : ਇਹ ਅਵਧ ਦੇ ਨਵਾਬ ਵਜ਼ੀਰ ਸਆਦਤ ਅਲੀ ਖ਼ਾਂ ਦਾ ਵੱਡਾ ਪੁੱਤਰ ਸੀ। ਇਸ ਦਾ ਜਨਮ 1766 ਈ. ਵਿਚ ਹੋਇਆ। ਇਹ 1814 ਈ. ਵਿਚ ਅੰਗਰੇਜ਼ੀ ਸਰਕਾਰ ਦੀ ਸਹਾਇਤਾ ਨਾਲ ਅਵਧ ਦੀ ਗੱਦੀ ਤੇ ਬੈਠਿਆ। ਇਸ ਨੇ ਰਿਫ਼ਤਉੱਦੌਲਾ ਰਫ਼ੀਉਲਮੁਲਕ ਦੀ ਉਪਾਧੀ ਧਾਰਨ ਕੀਤੀ। ਅੰਗਰੇਜ਼ੀ ਸਰਕਾਰ ਦੀ ਸ਼ਹਿ ਤੇ ਇਸ ਨੇ 1819 ਵਿਚ ਮੁਗ਼ਲ ਹਕੂਮਤ ਦੀ ਅਧੀਨਗੀ ਖ਼ਤਮ ਕਰਕੇ ਆਪਣੇ ਆਪ ਨੂੰ ਅਵਧ ਦਾ ਸੁਤੰਤਰ ਸ਼ਾਸਕ ਘੋਸ਼ਿਤ ਕਰ ਦਿੱਤਾ। ਹੁਣ ਇਸ ਨੇ ਅਬੂ ਜ਼ਫ਼ਰ ਮੁਇਜ-ਉੱਦ-ਦੀਨ ਸ਼ਾਹੇ ਜ਼ਮਾਂ ਦੀ ਉਪਾਧੀ ਧਾਰਨ ਕਰ ਲਈ। ਇਸ ਦੀ ਸੁਤੰਤਰਤਾ ਨਾਂ-ਮਾਤਰ ਸੀ ਕਿਉਂਕਿ ਇਹ ਹੁਣ ਵੀ ਆਪਣੀ ਅੰਦਰੂਨੀ ਅਤੇ ਬਾਹਰਲੀ ਨੀਤੀ ਦੇ ਸਬੰਧ ਵਿਚ ਅੰਗਰੇਜ਼ਾਂ ਦੇ ਅਧੀਨ ਹੀ ਰਿਹਾ।

ਇਸ ਨੂੰ ਕੋਈ ਪ੍ਰਸ਼ਾਸਕੀ ਤਜਰਬਾ ਪ੍ਰਾਪਤ ਨਹੀਂ ਸੀ ਕਿਉਂਕਿ ਇਹ 22 ਵਰ੍ਹੇ ਆਪਣੇ ਪਿਤਾ ਤੋਂ ਦੂਰ ਰਿਹਾ। ਇਹ ਬਹੁਤ ਚੰਗਾ ਸ਼ਾਸਕ ਸਿੱਧ ਨਾ ਹੋਇਆ। ਹਮੇਸ਼ਾ ਸ਼ਰਾਬ ਪੀ ਰੱਖਦਾ ਸੀ ਅਤੇ ਸੁਭਾਅ ਵੱਲੋਂ ਐਸ਼-ਪ੍ਰੱਸਤ ਸੀ। ਇਸ ਦੇ ਮਹਿਲ ਵਿਚ ਕਈ ਪ੍ਰਕਾਰ ਦੀਆਂ ਸਾਜ਼ਸ਼ਾਂ ਹੁੰਦੀਆਂ ਰਹਿੰਦੀਆਂ ਸਨ। ਇਨ੍ਹਾਂ ਵਿਚ ਇਸ ਦੀ ਪਹਿਲੀ ਪਤਨੀ ਬਾਦਸ਼ਾਹ ਬੇਗਮ ਦਾ ਵੀ ਹੱਥ ਹੁੰਦਾ ਸੀ। ਗ਼ਾਜ਼ੀ-ਉੱਦ-ਦੀਨ ਨੇ ਆਪਣੇ ਇਕਲੌਤੇ ਪੁੱਤਰ ਅਤੇ ਉੱਤਰਾਧਿਕਾਰੀ ਨਸੀਰ-ਉੱਦ-ਦੀਨ ਹੈਦਰ ਨੂੰ ਮਹਿਲ ਦੀ ਚਾਰ-ਦੀਵਾਰੀ ਵਿਚ ਕੈਦ ਕਰ ਰੱਖਿਆ ਸੀ।

ਚਰਿੱਤਰ ਉੱਚਾ ਨਾ ਹੁੰਦਿਆਂ ਹੋਇਆਂ ਵੀ ਇਹ ਕਾਫ਼ੀ ਵਿਦਵਾਨ ਸੀ। ਫ਼ਾਰਸੀ, ਅਰਬੀ ਅਤੇ ਉਰਦੂ ਭਾਸ਼ਾਵਾਂ ਉਪਰ ਇਸ ਨੂੰ ਅਬੂਰ ਹਾਸਲ ਸੀ। ਇਹ ਖ਼ੁਦ ਵੀ ਕਵੀ ਸੀ। ਰਾਮਾਇਣ, ਜੋਤਿਸ਼ ਆਦਿ ਵਿਚ ਇਸ ਦੀ ਦਿਲਚਸਪੀ ਬਹੁਤ ਜ਼ਿਆਦਾ ਸੀ। ਇਸ ਦੇ ਦਰਬਾਰ ਵਿਚ ਮੀਰ ਤਕੀਮੀਰ, ਮੁਸਹਫ਼ੀ ਨਾਸਿਖ ਆਤਿਸ਼, ਨਸੀਮ ਅਤੇ ਇਨਸ਼ਾ ਜਿਹੇ ਗਜ਼ਲ-ਗੋ ਮੌਜੂਦ ਸਨ। ਦਬੀਰ ਅਤੇ ਅਨੀਸ ਵਰਗੇ ਮਰਸੀਆ ਲਿਖਣ ਦੇ ਮਾਹਿਰ ਵੀ ਇਸ ਦੇ ਦਰਬਾਰ ਦੀ ਸ਼ੋਭਾ ਸਨ।

ਹਿੰਦੂਆਂ ਸਿੱਖਾਂ ਨਾਲ ਇਹ ਬਹੁਤ ਚੰਗਾ ਵਿਵਹਾਰ ਕਰਦਾ ਸੀ। ਇਸ ਗੱਲ ਦਾ ਪਤਾ ਸਾਨੂੰ ਇਸ ਤੱਥ ਤੋਂ ਲਗਦਾ ਹੈ ਕਿ ਰਾਜਾ ਬਖ਼ਤਾਵਰ ਸਿੰਘ ਨੂੰ ਇਸ ਨੇ ਆਪਣਾ ਦੀਵਾਨ ਅਤੇ ਰਾਜਾ ਗਲਜ਼ਾਰੀ ਮੱਲ ਨੂੰ ਇਸ ਨੇ ਆਪਣਾ ਖਜ਼ਾਨਾ ਮੰਤਰੀ ਨਿਯੁਕਤ ਕੀਤਾ ਹੋਇਆ ਸੀ।

ਅੰਗਰੇਜ਼ਾਂ ਦੇ ਦਖ਼ਲ ਦੇਣ ਕਾਰਨ ਇਹ ਆਪਣੀਆਂ ਤਿੰਨ ਮੁੱਖ ਸਮੱਸਿਆਵਾਂ ਹੱਲ ਨਾ ਕਰ ਸਕਿਆ। ਪਹਿਲੀ, ਇਹ ਲਗਾਤਾਰ ਹੋਣ ਵਾਲੀਆਂ ਸਾਜ਼ਸ਼ਾਂ ਨੂੰ ਠੱਲ ਨਾ ਪਾ ਸਕਿਆ। ਦੂਜੀ, ਬਾਗ਼ੀ ਜ਼ਿਮੀਦਾਰਾਂ ਉਪਰ ਆਪਣਾ ਕਾਬੂ ਨਾ ਰੱਖ ਸਕਿਆ। ਤੀਜੀ, ਇਹ ਅੰਗਰੇਜ਼ਾਂ ਦੇ ਸਿੱਧੇ ਅਸਿਧੇ ਦਖ਼ਲ ਤੋਂ ਬਚਣ ਦੀਆਂ ਕੋਸ਼ਿਸ਼ਾਂ ਵਿਚ ਅਸਫ਼ਲ ਰਿਹਾ। ਅੰਗਰੇਜ਼ ਇਸ ਉਪਰ ਪੂਰੀ ਤਰਾਂ ਹਾਵੀ ਹੋ ਗਏ ਸਨ। ਇਥੋਂ ਤਕ ਕਿ ਅੰਗਰੇਜ਼ ਗਵਰਨਰ ਜਨਰਲ ਨੇ ਇਸ ਤੋਂ ਤਿੰਨ ਕਰੋੜ ਪੰਜਾਹ ਲੱਖ ਰੁਪਏ ਕਰਜ਼ੇ ਵਜੋਂ ਜ਼ਬਰਦਸਤੀ ਵਸੂਲ ਕੀਤੇ। ਇਸ ਦੀ ਮੌਤ 1827 ਵਿਚ ਹੋਈ।

ਹੰ. ਪੁ.—ਹਿੰ. ਵਿ. ਕੋ. 3 : 416

**ਗ਼ਾਜ਼ੀ-ਉੱਦ-ਦੀਨ ਖ਼ਾਂ ਬਹਾਦੁਰ ਫ਼ੀਰੋਜ਼ ਜੰਗ (ਅਮੀਰ-ਉਲ-ਉਮਰਾ)** : ਇਸ ਦਾ ਅਸਲੀ ਨਾਂ ਪੀਰ ਮੁਹੰਮਦ ਸ਼ਾਹ ਸੀ। ਇਸਦਾ ਪਿਤਾ ਨਿਜ਼ਾਮ-ਉਲ-ਮੁਲਕ ਆਸਫਜ਼ਾਹ ਸੀ। ਬਚਪਨ ਤੋਂ ਹੀ ਇਹ ਮੁਹੰਮਦ ਸ਼ਾਹ ਦੇ ਦਰਬਾਰ ਵਿਚ ਰਿਹਾ। ਸੰਨ 1742 ਵਿਚ ਖ਼ਾਨ ਦੌਰਾ ਦੀ ਮੌਤ ਤੋਂ ਬਾਅਦ ਇਸਦੇ ਪਿਤਾ ਨੂੰ ਦੱਖਣ ਦਾ ਮੀਰ ਬਖਸ਼ੀ ਨਿਯੁਕਤ ਕੀਤਾ ਗਿਆ। ਇਹ ਆਪਣੇ ਪਿਤਾ ਦਾ ਸਾਰਾ ਕੰਮ ਉਸਦੀ ਤਰਫ਼ੋਂ ਕਰਦਾ ਰਿਹਾ। ਆਪਣੇ ਪਿਤਾ ਦੀ ਮੌਤ ਤੋਂ ਬਾਅਦ ਇਸ ਨੂੰ ਅਮੀਰ-ਉਲ-ਉਮਰਾ ਦੀ ਉਪਾਧੀ ਦਿੱਤੀ ਗਈ। ਨਾਲ ਹੀ ਇਸਨੂੰ ਮੀਰ ਬਖਸ਼ੀ ਵੀ ਬਣਾ ਦਿੱਤਾ ਗਿਆ।

ਨਾਸਿਰ ਜੰਗ ਦੀ ਮੌਤ ਤੋਂ ਬਾਅਦ ਗਾਜ਼ੀ-ਉੱਦ-ਦੀਨ ਨੇ ਹੋਲਕਰ-ਦੂਜੇ ਤੋਂ ਦੱਖਣ ਦੀ ਸੂਬੇਦਾਰੀ ਪ੍ਰਾਪਤ ਕਰਨ ਵਿਚ ਸਹਾਇਤਾ ਮੰਗੀ। ਮੁਹੰਮਦ ਸ਼ਾਹ ਨੇ ਇਸ ਨੂੰ ਨਿਜ਼ਾਮ-ਉਲ-ਮੁਲਕ ਦੀ ਉਪਾਧੀ ਦੇ ਕੇ ਦੱਖਣ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਹੁਣ ਇਹ ਬਰਹਾਨਪੁਰ ਅਤੇ ਉਥੋਂ ਹੋ ਕੇ ਅੱਗੇ ਔਰੰਗਾਬਾਦ ਪਹੁੰਚਿਆ।

ਇਸ ਦੀ ਮੌਤ 1752 ਵਿਚ ਜ਼ਹਿਰੀਲਾ ਭੋਜਨ ਖਾਣ ਨਾਲ ਹੋਈ।

ਹੰ. ਪੁ.—ਹਿੰ. ਵਿ. ਕੋ. 3 : 416

**ਗ਼ਾਜ਼ੀਆਬਾਦ** : ਪੱਛਮੀ ਉੱਤਰ ਪ੍ਰਦੇਸ਼ ਦੇ ਮੇਰਠ ਮੰਡਲ ਵਿਚ ਇਕ ਸ਼ਹਿਰ ਹੈ। ਇਹ ਕਲਕੱਤੇ ਤੋਂ ਪਿਸ਼ਾਵਰ ਤਕ ਜਾਂਦੀ ਜੀ. ਟੀ. ਰੋਡ ਤੇ ਪੈਂਦਾ ਹੈ ਅਤੇ ਰੇਲਾਂ ਦਾ ਜੰਕਸ਼ਨ ਹੈ। ਦਿੱਲੀ ਦੇ ਨੇੜੇ ਹੋਣ ਕਰਕੇ ਦਿੱਲੀ ਵਿਚ ਕੰਮ ਕਰਨ ਵਾਲੇ ਕਾਫ਼ੀ ਲੋਕ ਗਾਜ਼ੀਆਬਾਦ ਵਿਖੇ ਹੀ ਰਹਿੰਦੇ ਹਨ। ਇਸੇ ਲਈ ਇਹ ਸ਼ਹਿਰ ਪ੍ਰਵਾਸੀ ਨਗਰ ਵਜੋਂ ਉੱਨਤ ਹੋ ਰਿਹਾ ਹੈ। ਦਿੱਲੀ ਨਾਲ ਰੇਲਾਂ ਅਤੇ ਸੜਕਾਂ ਰਾਹੀਂ ਜੁੜੇ ਹੋਣ ਕਾਰਨ ਰੋਜ਼ਾਨਾ ਆਵਾਜਾਈ ਵੀ ਬਹੁਤ ਹੁੰਦੀ ਹੈ।

ਇਹ ਸ਼ਹਿਰ ਆਸਫ਼ਜ਼ਾਹ ਦੇ ਲੜਕੇ ਗ਼ਾਜ਼ੀ-ਉੱਦ-ਦੀਨ ਨੇ 1740 ਈ. ਵਿਚ ਵਸਾਇਆ ਸੀ ਅਤੇ ਆਪਣੇ ਨਾਂ ਉਪਰ ਇਸਦਾ ਨਾਂ ਰੱਖਿਆ। ਇਥੇ ਬਾਦਸ਼ਾਹ ਨੇ ਇਕ ਵੱਡੀ ਸਰਾਂ ਵੀ ਬਣਵਾਈ ਸੀ। ਹੌਲੀ ਹੌਲੀ ਇਸ ਦਾ ਨਾਂ ਗਾਜ਼ੀਆਬਾਦ ਪੈ ਗਿਆ। ਸੰਨ 1857 ਦੇ ਆਜ਼ਾਦੀ ਅੰਦੋਲਨ ਦੇ ਦੌਰਾਨ ਇਹ ਸ਼ਹਿਰ ਇਸ ਅੰਦੋਲਨ ਵਿਚ ਹਿੱਸਾ ਲੈਣ ਵਾਲਿਆਂ ਦਾ ਗੜ੍ਹ ਵੀ ਬਣ ਗਿਆ ਸੀ। ਇਹ ਕਾਫ਼ੀ ਉਪਜਾਊ ਇਲਾਕੇ ਵਿਚ ਸਥਿਤ ਹੈ ਅਤੇ 19ਵੀਂ ਸਦੀ ਵਿਚ ਰੇਲ-ਮਾਰਗਾਂ ਵਿਚ ਵਾਧਾ ਹੋਣ ਕਰਕੇ ਇਥੋਂ ਦੀ ਜ਼ਰਾਇਤੀ ਉਪਜਾਂ ਵਿਚ ਬਹੁਤ ਵਾਧਾ ਹੋਇਆ ਅਤੇ ਕਈ ਉਦਯੋਗ ਵੀ ਸਥਾਪਿਤ ਹੋਏ ਹਨ। ਇਸਦੇ ਕੇਂਦਰੀ ਖੇਤਰ ਵਿਚ ਦੋ ਵੱਡੀਆਂ ਮੰਡੀਆਂ ਵੀ ਬਣਾਈਆਂ ਗਈਆਂ ਹਨ। ਅੱਜਕਲ੍ਹ ਇਥੇ ਹੀ ਦੋ ਹੋਰ ਮੰਡੀਆਂ ਰਾਈਟਗੰਜ ਤੇ ਵੇਅਰਗੰਜ ਜ਼ਰਾਇਤੀ ਉਪਜਾਂ ਦੇ ਵਪਾਰ ਲਈ ਬਣਾਈਆਂ ਗਈਆਂ ਹਨ। ਸੰਨ 1868 ਤੋਂ ਇਥੇ ਮਿਉਂਸਪਲਟੀ ਕਾਇਮ ਹੈ। ਅੱਜਕਲ੍ਹ ਇਹ ਉਦਯੋਗਿਕ ਕੇਂਦਰ, ਰੇਲਵੇ ਜੰਕਸ਼ਨ ਅਤੇ ਦਿੱਲੀ ਵਿਚ ਕੰਮ ਕਰਨ ਵਾਲਿਆਂ ਦੇ ਵੱਸੋਂ ਦੇ ਕੇਂਦਰ ਦੇ ਤੌਰ ਤੇ ਉੱਨਤ ਹੋ ਰਿਹਾ ਹੈ।

ਆਬਾਦੀ : 511, 759 (1991)

28° 40′ ਉ. ਵਿਥ. 77° 20′ ਪੂ. ਲੰਬ.

ਹੰ. ਪੁ.—ਹਿੰ. ਵਿ. ਕੋ. ਐਕ. ਡਿ. ਮਾ. 5 : 236

**ਗ਼ਾਜ਼ੀਪੁਰ** : ਉੱਤਰ ਪ੍ਰਦੇਸ਼ ਦੇ ਪੂਰਬ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਤੇ ਗੰਗਾ ਦੇ ਖੱਬੇ ਕੰਢੇ ਵੱਸਿਆ ਹੈ। ਇਥੇ ਰਾਜ ਮਹੱਲ, ਕਿਲ੍ਹਾ, ਮੰਦਰ ਆਦਿ ਇਤਿਹਾਸਕ ਥਾਵਾਂ ਮੌਜੂਦ ਹਨ। ਇਥੇ ਅਫ਼ੀਮ ਦਾ ਇਕ ਕਾਰਖ਼ਾਨਾ ਹੈ। ਖ਼ੁਸ਼ਬੂਦਾਰ ਤੇਲ ਅਤੇ ਅਰਕ ਆਦਿ ਇਥੇ ਤਿਆਰ ਕੀਤੇ ਜਾਂਦੇ ਹਨ। 19ਵੀਂ ਸਦੀ ਵਿਚ ਰੇਲ ਮਾਰਗਾਂ ਦੇ ਉੱਨਤ ਹੋਣ ਤੋਂ ਪਹਿਲਾਂ ਇਥੋਂ ਦਾ ਸਾਰਾ ਵਪਾਰ ਗੰਗਾ ਨਦੀ ਰਾਹੀਂ ਹੀ ਹੁੰਦਾ ਸੀ। ਇਸੇ ਕਰਕੇ ਇਹ ਉੱਤਰੀ ਭਾਰਤ ਦਾ ਇਕ ਮਸ਼ਹੂਰ ਵਪਾਰਕ ਸ਼ਹਿਰ ਵੀ ਰਿਹਾ ਹੈ।

ਆਬਾਦੀ : 76547 (1991)

25° 35′ ਉ. ਵਿਥ.; 83° 36′ ਪੂ. ਲੰਬ.

**ਗ਼ਾਜੋ** : ਇਹ ਉੱਤਰੀ ਸੁਮਾਟਰਾ ਦੇ ਇੰਡੋਨੇਸ਼ੀਅਨ ਲੋਕਾਂ ਦੀ ਇਕ ਜਾਤੀ ਹੈ ਜਿਸਨੂੰ 'ਗਾਯੋ' ਵੀ ਕਿਹਾ ਜਾਂਦਾ ਹੈ। ਗਾਜੋ ਅਤੇ ਆਲਾਸ ਲੋਕ ਬਾਟਾਕ ਪ੍ਰਦੇਸ਼ ਤੋਂ ਆ ਕੇ ਐਕਿਨੀਜ਼ ਦੇ ਨਜ਼ਦੀਕ ਉੱਚ-ਪ੍ਰਦੇਸ਼ ਵਿਚ ਵਸੇ ਸਨ। ਇਥੇ ਆ ਕੇ ਇਹ ਲੋਕ ਭਾਵੇਂ ਆਪਣੇ ਆਪ ਵਿਚ ਦੂਜਿਆਂ ਨਾਲੋਂ ਨਵੇਕਲੇ ਹੀ ਰਹੇ ਪਰ ਫੇਰ ਵੀ ਇਨ੍ਹਾਂ ਦੇ ਆਪਸੀ ਸਬੰਧਾਂ ਵਿਚ ਕੁਝ ਥੋੜ੍ਹਾ ਬਹੁਤਾ ਫ਼ਰਕ ਆ ਗਿਆ ਸੀ। ਭਾਰਤੀ ਪ੍ਰਭਾਵ ਹੇਠ ਇਨ੍ਹਾਂ ਵਿਚ ਕਬਾਇਲੀ ਸਰਦਾਰੀ ਅਤੇ ਸ਼੍ਰੇਣੀਬੱਧ ਭਾਈਚਾਰੇ ਦੀਆਂ ਰਵਾਇਤਾਂ ਆ ਗਈਆਂ ਸਨ। ਮੈਨਾਕਾਬਾਉ ਦੀ ਸਰਦਾਰੀ ਦੇ ਸਮੇਂ ਦੌਰਾਨ ਇਨ੍ਹਾਂ ਨੇ ਇਸਲਾਮ ਨੂੰ ਕਬੂਲ ਕਰ ਲਿਆ ਸੀ ਪਰ ਇਸ ਧਰਮ ਦੀ ਮਰਿਯਾਦਾ ਅਤੇ ਨਸੀਹਤਾਂ ਬਾਰੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸੀ ਆਈ। ਮਸਜਿਦਾਂ ਦੀ ਗਿਣਤੀ ਵੀ ਕਾਫ਼ੀ ਥੋੜ੍ਹੀ ਸੀ। ਸੰਨ 1960 ਦੇ ਲਗਭਗ ਵੀ ਇਨ੍ਹਾਂ ਵਿਚੋਂ ਬਹੁਤ ਘੱਟ ਗਿਣਤੀ ਦੇ ਲੋਕ ਇਸਲਾਮ ਧਰਮ ਦੀਆਂ ਰਹੁ-ਰੀਤਾਂ ਦੀ ਪਾਲਣਾ ਕਰਦੇ ਦਿਖਾਈ ਦਿੰਦੇ ਸਨ।

17ਵੀਂ ਸਦੀ ਦੌਰਾਨ ਐਕਿਨੀਜ਼ ਲੋਕਾਂ ਨੇ ਜ਼ਿਲ੍ਹਾ ਹਾਕਮਾਂ ਦੀ ਸਥਾਪਨਾ ਕਰਕੇ, ਹਕੂਮਤ ਦੀ ਸਮੁੱਚੀ ਬਣਤਰ ਨੂੰ ਤਕੜਿਆਂ ਕਰਨ ਦਾ ਯਤਨ ਕੀਤਾ ਪਰ ਇਹ ਕਾਢ ਕੁਝ ਚਿਰ ਪਿਛੋਂ ਹੀ ਅਸਰਹੀਣ ਜਾਪਣ ਲੱਗ ਪਈ ਅਤੇ 'ਆਦਾਤ' ਜਾਂ ਰਸਮੀ ਕਾਇਦੇ ਕਾਨੂੰਨ ਦਾ ਬੋਲਬਾਲਾ ਹੋ ਗਿਆ।

ਗ਼ਾਜੋ ਲੋਕਾਂ ਦੇ ਪਿੰਡ ਭਾਈਚਾਰੇ ਦੇ ਪਿੰਡ ਹਨ। ਇਕ ਕਬੀਲੇ ਦੇ ਕਾਫ਼ੀ ਸਾਰੇ ਘਰਾਂ ਦਾ ਇਕ ਪਿੰਡ ਬਣ ਜਾਂਦਾ ਹੈ। ਹਰ ਇਕ ਘਰ ਵਿਚ ਮਰਦ ਦੇ ਕਬੀਲੇ ਦੇ ਕਈ ਪਰਿਵਾਰ ਰਹਿੰਦੇ ਹਨ ਅਤੇ ਹਰੇਕ ਘਰ ਵਿਚ ਮਰਦਾਂ ਲਈ ਇਕ ਦਲਾਨ ਅਤੇ ਔਰਤਾਂ ਲਈ ਇਕ ਜ਼ਨਾਨਖ਼ਾਨਾ ਵੱਖਰੇ ਵੱਖਰੇ ਬਣੇ ਹੁੰਦੇ ਹਨ ਅਤੇ ਇਸ ਤੋਂ ਇਲਾਵਾ ਬਾਕੀ ਦੀ ਸਾਂਝੀ ਥਾਂ ਨੂੰ ਅਲੱਗ ਅਲੱਗ ਪਰਿਵਾਰਾਂ ਲਈ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਇਕ ਗ਼ਾਜੋ ਕੁਨਬੇ ਜਾਂ ਪਰਿਵਾਰ ਵਿਚ ਮਾਤਾ-ਪਿਤਾ, ਬੱਚੇ ਅਤੇ ਸ਼ਾਦੀ-ਸ਼ੁਦਾ ਲੜਕੇ ਸ਼ਾਮਲ ਹੁੰਦੇ ਹਨ। ਸਿਧਾਂਤਕ ਤੌਰ ਤੇ ਤਾਂ ਕਬੀਲੇ ਦੇ ਆਦਮੀ ਸਾਰੇ ਆਪਸ ਵਿਚ ਸਕੇ-ਸਬੰਧੀ ਹੀ ਹੁੰਦੇ ਹਨ ਪਰ ਮੁਤਬੰਨਾਪਣ ਆਦਿ ਕੁਝ ਕੁ ਰਵਾਇਤਾਂ ਕਾਰਨ ਵਿਵਾਹਕ ਜ਼ਿੰਦਗੀ ਵਿਚ ਕੁਝ ਤਬਦੀਲੀਆਂ ਆ ਗਈਆਂ ਹਨ। ਦੁਲਹਨ ਲਈ ਇਕ ਖ਼ਾਸ ਕੀਮਤ ਅਦਾ ਕੀਤੀ ਜਾਂਦੀ ਹੈ ਅਤੇ ਜਿਸਦੀ ਅਦਾਇਗੀ ਤੋਂ ਬਾਅਦ ਉਹ ਖ਼ੁਦ ਅਤੇ ਉਸਦੇ ਬੱਚੇ, ਉਸਦੇ ਪਤੀ ਦੇ ਕਬੀਲੇ ਨਾਲ ਸਬੰਧਤ ਸਮਝੇ ਜਾਂਦੇ ਹਨ। ਬਹੁ-ਇਸਤਰੀ ਵਿਆਹ ਦੀ ਇਜਾਜ਼ਤ ਹੈ ਪਰ ਇਹ ਗੱਲ ਬਹੁਤੀ ਪ੍ਰਚਲਤ ਨਹੀਂ।

ਜਿਸਮਾਨੀ ਬਣਤਰ ਪੱਖੋਂ ਗ਼ਾਜੋ ਆਲਾਸ ਆਦਿ ਮਲੇਈਆ ਵਾਂਗ ਹਨ ਪਰ ਇਨ੍ਹਾਂ ਵਿਚੋਂ ਕਈਆਂ ਵਿਚ ਹਬਸ਼ੀਆਂ ਅਤੇ ਮਲੇਈਆ ਦੇ ਅੰਤਰਮਿਸ਼ਰਣ ਦੀ ਝਲਕ ਦਿਖਾਈ ਦਿੰਦੀ ਹੈ।

ਹ. ਪੁ.—ਐਨ. ਬ੍ਰਿ. 9 : 1076

**ਗਾੱਟਸ਼ਾਲਕ, ਲੂਇਸ ਮੋਰੇ** : ਸੰਯੁਕਤ ਰਾਜ ਅਮਰੀਕਾ ਦੇ ਇਸ ਅੰਤਰਰਾਸ਼ਟਰੀ ਪ੍ਰਸਿੱਧੀ ਵਾਲੇ ਆਰਗਨਵਾਦਕ ਦਾ ਜਨਮ 8 ਮਈ, 1829 ਨੂੰ ਨਿਊ ਆਰਲੀਐਨਜ਼ ਵਿਖੇ ਹੋਇਆ। ਇਸ ਦਾ ਪਿਤਾ ਐਂਗਲੋ ਜਰਮਨ ਸੀ ਅਤੇ ਮਾਂ ਇਕ ਅਮੀਰ ਕ੍ਰੀਓਲ ਸੀ। ਇਸ ਨੇ ਬਚਪਨ ਤੋਂ ਹੀ ਕਈ ਸਾਜ਼ ਵਜਾਉਣੇ ਸਿਖ ਲਏ ਸਨ। ਤੇਰ੍ਹਾਂ ਸਾਲ ਦੀ ਉਮਰ ਵਿਚ ਇਸ ਨੂੰ ਪੈਰਿਸ ਵਿਖੇ ਸੰਗੀਤ ਦੀ ਸਿਖਲਾਈ ਲਈ ਭੇਜਿਆ ਗਿਆ ਜਿਥੇ ਇਹ ਅਮੀਰ ਘਰਾਣਿਆਂ ਵਿਚ ਬਹੁਤ ਹਰਮਨ ਪਿਆਰਾ ਹੋ ਗਿਆ। ਸਾਰੇ ਯੂਰਪ ਵਿਚ ਵੱਖ ਵੱਖ ਸੰਗੀਤ ਪ੍ਰੋਗਰਾਮਾਂ ਵਿਚ ਨਾਮਣਾ ਖੱਟਣ ਪਿਛੋਂ ਸੰਨ 1853 ਵਿਚ ਇਸਨੇ ਨਿਊਯਾਰਕ ਵਿਚ ਆਪਣਾ ਨਾਂ ਪੈਦਾ ਕੀਤਾ। ਇਸ ਨੇ ਸਾਰੇ ਸੰਯੁਕਤ ਰਾਜ ਅਤੇ ਵੈੱਸਟ ਇੰਡੀਜ਼ ਦਾ ਦੌਰਾ ਕੀਤਾ। ਮਗਰੋਂ ਕਈ ਸਾਲਾਂ ਲਈ ਇਸਨੇ ਕੈਰਿਬੀਅਨ ਖੇਤਰ ਦਾ ਵੀ ਚੱਕਰ ਕੱਟਿਆ।

ਸੰਨ 1865 ਵਿਚ ਗਾੱਟਸ਼ਾਲਕ ਨੇ ਦੱਖਣੀ ਅਮਰੀਕਾ ਦਾ ਦੌਰਾ ਸ਼ੁਰੂ ਕੀਤਾ। ਇਸੇ ਦੌਰੇ ਦੌਰਾਨ ਆਪਣੀਆਂ ਕ੍ਰਿਤਾਂ ਦੀ ਪੇਸ਼ਕਾਰੀ ਕਰਦੇ ਸਮੇਂ 18 ਦਸੰਬਰ, 1869 ਨੂੰ ਰੀਓ ਡੀ ਜੇਨੇਰੋ ਵਿਖੇ ਇਸਦੀ ਮੌਤ ਹੋ ਗਈ।

ਇਸ ਦੀਆਂ ਸੰਗੀਤ ਰਚਨਾਵਾਂ ਵਿਚ 'Gran Tarantella' ਅਤੇ 'La Bamboula' ਸ਼ਾਮਲ ਹਨ। ਇਸਦਾ ਸੰਗੀਤ ਵੀਹਵੀਂ ਸਦੀ ਦੇ ਮੱਧ ਵਿਚ ਮੁੜ ਸੁਰਜੀਤ ਹੋਇਆ।

ਹ. ਪੁ.—ਐਨ. ਬ੍ਰਿ. ਮਾ. 4 : 649; ਐਨ. ਅਮੈ. 13 : 87

**ਗਾੱਟਸੀ, ਕਾਰਲੋ** (**Gozzi, Carlo**) : ਇਹ ਇਟਲੀ ਦਾ ਕਵੀ, ਗਦਕਾਰ ਅਤੇ ਨਾਟਕਕਾਰ ਸੀ। ਇਸ ਦੇ ਨਾਟਕ ਇਟਲੀ ਅਤੇ ਬਾਕੀ ਯੂਰਪ ਵਿਚ ਬਹੁਤ ਸਲਾਹੇ ਜਾਂਦੇ ਸਨ ਅਤੇ ਇਹ ਮਗਰੋਂ ਦੀਆਂ ਬੇਸ਼ੁਮਾਰ ਥੀਏਟਰੀ ਅਤੇ ਸੰਗੀਤਕ ਕ੍ਰਿਤਾਂ ਦੇ ਆਧਾਰ ਬਣੇ। ਇਸ ਦਾ ਜਨਮ 13 ਦਸੰਬਰ, 1720 ਨੂੰ ਵੀਨਸ ਵਿਖੇ ਹੋਇਆ। ਜਵਾਨੀ ਵਿਚ ਇਹ ਫ਼ੌਜ ਵਿਚ ਭਰਤੀ ਹੋ ਗਿਆ। 1744 ਵਿਚ ਵੀਨਸ ਪਰਤਣ ਤੇ ਇਹ ਵਿਅੰਗ ਅਤੇ ਫੁਟਕਲ ਗਦ ਰਚਨਾ ਕਰਨ ਲੱਗ ਪਿਆ ਅਤੇ 'A ecademia dei Granelleschi' ਗਰੁਪ ਦਾ ਮੈਂਬਰ ਬਣ ਗਿਆ। ਇਸ ਗਰੁਪ ਨੇ ਇਟਲੀ ਦੇ ਸਾਹਿਤ ਨੂੰ ਵਿਦੇਸ਼ੀ ਪ੍ਰਭਾਵਾਂ ਤੋਂ ਬਚਾਈ ਰੱਖਣ ਦਾ ਪੱਕਾ ਇਰਾਦਾ ਕੀਤਾ ਹੋਇਆ ਸੀ। 1761 ਤੋਂ 1765 ਤੱਕ ਕਾਰਲੋ ਨੇ 10 ਬੇਮਿਸਾਲ ਨਾਟਕ ਪੇਸ਼ ਕੀਤੇ। 'L'amore delle tre melarance, 'Turandot' ਅਤੇ 'La donna serpente' ਅਤੇ 'L'augelline' ਆਦਿ ਇਸ ਦੇ ਬਹੁਤ ਸਫਲ ਨਾਟਕ ਸਨ। ਇਸ ਨੇ ਪ੍ਰਸਿੱਧ ਪੂਰਬੀ ਕਥਾਵਾਂ ਨੂੰ ਨਾਟਕ ਰੂਪ ਵਿਚ ਪੇਸ਼ ਕੀਤਾ। ਇਹ ਨਾਟਕ ਦੇ ਮਰ ਰਹੇ 'Commedia dell arte' ਰੂਪ ਨੂੰ ਮੁੜ ਜੀਵਤ ਕਰਨਾ ਲੋਚਦਾ ਸੀ। 'Memorie inutiti' (1797), 'Opere' (1772–74), ਜੋ ਇਕ ਸੰਗੀਤ ਨਾਟਕ ਹੈ ਤੇ 8 ਜਿਲਦਾਂ ਵਿਚ ਹੈ ਅਤੇ 14 ਜਿਲਦਾਂ ਵਿਚ 'Opere edite e inditrd' ਇਸ ਦੀਆਂ ਹੋਰ ਰਚਨਾਵਾਂ ਹਨ। ਇਸ ਦੀ ਮੌਤ 4 ਅਪ੍ਰੈਲ, 1806 ਨੂੰ ਵੀਨਸ ਵਿਖੇ ਹੋਈ।



ਕਾਰਲੋ ਗਾੱਟਸੀ

ਹ. ਪੁ.—ਐਨ. ਬ੍ਰਿ. ਮਾ. 4 : 657

**ਗਾੱਟਸੀ, ਗਾਸਪਾਰੋ** : ਇਹ ਇਟਲੀ ਦਾ ਕਵੀ, ਨਿਬੰਧਕਾਰ, ਪੱਤਰਕਾਰ ਅਤੇ ਪੜਚੋਲਕਾਰ ਸੀ ਅਤੇ ਪ੍ਰਸਿੱਧ

ਨਾਟਕਕਾਰ ਗਾੱਟਸੀ ਕਾਰਲੋ ਦਾ ਵੱਡਾ ਭਰਾ ਸ਼ੀ। ਇਸ ਦਾ ਜਨਮ ਵੀਨਸ ਵਿਚ 4 ਦਸੰਬਰ, 1713 ਈ. ਨੂੰ ਹੋਇਆ। ਇਸ ਨੇ ਐਡੀਸਨ ਅਤੇ ਸਟੀਲ ਵਾਂਗ ਰਸਾਲਿਆਂ ਵਿਚ ਛਾਪੀਆਂ ਆਪਣੀਆਂ ਲਿਖਤਾਂ ਨੂੰ ਨਿਰੋਲ ਇਟਲੀ ਦੀ ਸ਼ੈਲੀ ਵਿਚ 'La Gazzette Veneta' ਤੇ 'L'Osservatore' ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾਂ। 'Lettere famigliari' (1755), 'Difesa di Dante' (1758) ਇਸ ਦੀਆਂ ਹੋਰ ਪ੍ਰਸਿੱਧ ਪੁਸਤਕਾਂ ਹਨ। ਇਸ ਦੀਆਂ ਕੁਲ ਕ੍ਰਿਤਾਂ 'Opere' ਨਾਂ ਹੇਠ 1794 ਈ. ਵਿਚ 12 ਜਿਲਦਾਂ ਵਿਚ ਅਤੇ 1818-20 ਵਿਚ 16 ਜਿਲਦਾਂ ਵਿਚ ਛਪੀਆਂ।

ਇਸ ਦਾ ਦੇਹਾਂਤ 27 ਦਸੰਬਰ, 1786 ਨੂੰ ਪੈਡਯੂਆ ਵਿਖੇ ਹੋਇਆ।

ਹ. ਪੁ.—ਐਨ. ਬ੍ਰਿ. 10 : 647; ਐਨ. ਬ੍ਰਿ. ਮਾ. 4 : 657

**ਗਾਟਸੋ (Gozo)** : ਇਹ ਭੂ-ਮੱਧ ਸਾਗਰ ਵਿਚ ਸਥਿਤ ਮਾਲਟਾ ਦੀਪਾਂ ਦਾ ਦੂਜਾ ਵੱਡਾ ਦੀਪ ਹੈ। ਮਾਲਟਾ ਤੋਂ ਉੱਤਰ-ਪੱਛਮ ਵਿਚ 5 ਕਿ. ਮੀ. ਦੂਰ 14.4 ਕਿ. ਮੀ. ਲੰਬਾ ਤੇ 7.2 ਕਿ. ਮੀ. ਚੌੜਾ ਦੀਪ ਹੈ। ਇਸ ਦਾ ਕੁਲ ਖੇਤਰਫਲ 67 ਵ. ਕਿ. ਮੀ. ਹੈ। ਦੀਪ ਦੇ ਮੱਧ ਵਿਚ ਇਥੋਂ ਦਾ ਇਕ ਮਸ਼ਹੂਰ ਵਿਕਟੋਰੀਆ ਸ਼ਹਿਰ ਵੀ ਹੈ ਜੋ ਜ਼ਰਾਇਤੀ ਖੇਤਰ ਦੇ ਵਿਚਕਾਰ ਇਕ ਸਿੱਧੀ ਢਲਾਣ ਵਾਲੀ ਪਹਾੜੀ ਤੇ ਵਾਕਿਆ ਹੈ। ਵਿਕਟੋਰੀਆ ਦੇ ਪੂਰਬ ਵਿਚ ਮੈਗਾਲਿਥਕ ਗਗਾਨਤਿਜਾ ਮੰਦਰਾਂ ਦੇ ਖੰਡਰਾਤ ਵੀ ਮੌਜੂਦ ਹਨ। ਮਾਲਟਾ ਦੀਪ ਨਾਲੋਂ ਵੀ ਇਹ ਕਿਤੇ ਜ਼ਿਆਦਾ ਉਪਜਾਊ ਭੂਮੀ ਵਾਲਾ ਖੇਤਰ ਹੈ। ਇਥੇ ਫ਼ਲ, ਸਬਜ਼ੀਆਂ ਅਤੇ ਅੰਗੂਰਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਇਥੇ ਪਸ਼ੂ ਪਾਲਣ ਅਤੇ ਮੱਛੀਆਂ ਫੜਨ ਦਾ ਧੰਦਾ ਵੀ ਪ੍ਰਚਲਤ ਹੈ। ਯੂਨਾਨ ਦੀ ਪੁਰਾਣਿਕ ਕਥਾ ਅਨੁਸਾਰ ਇਹ 'Ogy'gia' ਦਾ ਇਕ ਦੀਪ ਰਿਹਾ ਜਿੱਥੇ ਇਥੋਂ ਦੀ ਇਕ ਜਲਪਰੀ, Calypso ਨੇ ਓਡੇਸ਼ੀਅਸ ਨੂੰ ਪ੍ਰਸੰਨ ਕੀਤਾ।

ਆਬਾਦੀ — 21,773 (1983 ਅੰਦਾ.)

36° 03' ਉ. ਵਿਥ.; 14° 15' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 465

**ਗਾੱਟਸੋਲੀ, ਬੈਨੋਟਸ (Gozzoli, Benozza)** : ਇਹ ਇਟਲੀ ਦਾ ਮੁਢਲੇ ਪੁਨਰਜਾਗ੍ਰਤੀ ਕਾਲ ਦਾ ਇਕ ਉੱਘਾ ਚਿੱਤਰਕਾਰ ਸੀ। ਇਸ ਦਾ ਜਨਮ ਫਲੋਰੈਂਸ ਵਿਖੇ 1420 ਈ. ਵਿਚ ਹੋਇਆ। ਫਲੋਰੈਂਸ ਵਿਚ ਪਲਾਟਜ਼ੋ ਮੈਡਿਸੀ (ਰਿਕਾਰਡੀ ਗਿਰਜੇ ਦੇ ਕੰਧ-ਚਿੱਤਰ) ਇਸ ਦੀ ਸਭ ਤੋਂ ਵੱਧ ਸੁੰਦਰ ਕਿਰਤ ਹੈ। 1444 ਵਿਚ ਇਸਨੇ ਦੋ ਹੋਰ ਚਿੱਤਰਕਾਰਾਂ ਨਾਲ ਮਿਲਕੇ ਫਲੋਰੈਂਸ ਦੇ ਬਪਤਿਸਮਾ-ਗਿਰਜੇ ਦੇ ਕਾਂਸੀ ਦੇ ਬਣੇ ਹੋਏ ਤੀਜੇ ਦਰਵਾਜ਼ੇ ਤੇ ਚਿੱਤਰਕਾਰੀ ਕੀਤੀ ਅਤੇ 1447 ਵਿਚ ਇਸ ਨੇ ਰੋਮ ਦੇ ਫਰਾ ਐਂਜੈਲਿਕੋ ਦੇ ਸਹਾਇਕ ਦੇ ਤੌਰ ਤੇ ਵੈਟੀਕਨ ਵਿਖੇ ਪੋਪ ਨਿਕੋਲਸ ਪੰਜਵੇਂ ਦੇ ਗਿਰਜੇ ਦੀਆਂ ਕੰਧਾਂ ਤੇ ਚਿੱਤਰਕਾਰੀ ਕੀਤੀ। ਇਸ ਦੌਂ ਬਾਅਦ ਇਸ ਨੇ ਹੋਰ ਕਈ ਥਾਵਾਂ ਤੇ ਚਿੱਤਰਕਾਰੀ ਦਾ ਕੰਮ ਕੀਤਾ।

1458 ਵਿਚ ਇਹ ਰੋਮ ਤੋਂ ਮੁੜ ਕੇ ਫਲੋਰੈਂਸ ਆ ਗਿਆ। 1463 ਵਿਚ ਇਸ ਨੇ ਸੇਂਟ ਆੱਗਸਟਿਨ ਦੇ ਜੀਵਨ ਸਬੰਧੀ 17 ਚਿੱਤਰ ਬਣਾਏ ਅਤੇ 1464 ਵਿਚ ਸੇਂਟ ਸੀਬੈਸਟੀਅਨ ਸਬੰਧੀ ਇਕ ਕੰਧ-ਚਿੱਤਰ ਬਣਾਇਆ।

1469 ਤੋਂ 1485 ਤਕ ਇਸ ਨੇ ਪੀਸਾ ਦੇ ਕੰਪੋਸੈਂਟੋ ਲਈ ਓਲਡ ਟੈਸਟਾਮੈਂਟ ਵਿਚੋਂ 25 ਕੰਧ-ਚਿੱਤਰਾਂ ਦੀ ਲੜੀ ਬਣਾ ਕੇ ਆਪਣਾ ਸਭ ਤੋਂ ਮਹਾਨ ਕੰਮ ਨੇਪਰੇ ਚਾੜ੍ਹਿਆ। ਇਸ ਮਹਾਨ ਚਿੱਤਰਕਾਰ ਨੇ ਆਪਣੀ ਮਦਦ ਲਈ ਕਈ ਸਹਾਇਕ ਰੱਖੇ ਹੋਏ ਸਨ। ਇਸ ਲਈ ਇਸ ਦੇ ਕਈ ਚਿੱਤਰਾਂ ਵਿਚ ਇਸ ਦੀ ਕਲਾ ਦੀ ਝਲਕ ਨਹੀਂ ਪੈਂਦੀ।

ਇਸ ਦਾ ਦੇਹਾਂਤ 4 ਅਕਤੂਬਰ, 1497 ਨੂੰ ਫਲੋਰੈਂਸ ਵਿਖੇ ਹੋਇਆ।

ਹ. ਪੁ.—ਐਨ. ਬ੍ਰਿ. ਮਾ. 4 : 657; ਐਨ. ਬ੍ਰਿ. 10 : 64

**ਗਾਟਲੈਂਡ** : ਇਹ ਦੀਪ ਬਾਲਟਿਕ ਸਾਗਰ ਵਿਚ ਸਵੀਡਨ ਤੱਟ ਤੋਂ 80 ਕਿ. ਮੀ. ਦੂਰ ਅਤੇ ਸਟਾੱਕਹੋਮ ਤੋਂ 160 ਕਿ. ਮੀ. ਦੱਖਣ-ਦੱਖਣ-ਪੂਰਬ ਵਿਚ ਸਥਿਤ ਹੈ। ਇਹ 100 ਕਿ. ਮੀ. ਲੰਬਾ ਤੇ 44 ਕਿ. ਮੀ. ਚੌੜਾ ਹੈ ਜਿਸ ਦਾ ਕੁੱਲ ਰਕਬਾ 3140 ਵ. ਕਿ. ਮੀ. ਹੈ। ਇਹ ਦੀਪ ਸਵੀਡਨ ਦੀ ਹੀ ਮਲਕੀਅਤ ਰਿਹਾ ਹੈ ਅਤੇ ਅੱਜਕਲ੍ਹ ਵੀ ਸਵੀਡਨ ਦੇ ਗਾਟਲੈਂਡ ਪ੍ਰਾਂਤ ਦੀ ਇਆਨ ਕਾਉਂਟੀ ਵਿਚ ਸ਼ਾਮਲ ਹੈ। ਭੂ-ਵਿਗਿਆਨ ਪੱਖੋਂ ਇਹ ਚੂਨੇ ਦੀਆਂ ਚਟਾਨਾਂ ਦਾ ਬਣਿਆ ਹੋਇਆ ਹੈ। ਖਾਸ ਕਰਕੇ ਤੱਟ ਦੇ ਨਾਲ ਨਾਲ ਇਸ ਦੀਆਂ ਖਾੜੀਆਂ ਵੀ ਇਨ੍ਹਾਂ ਹੀ ਚਟਾਨਾਂ ਦੀਆਂ ਬਣੀਆਂ ਹੋਈਆਂ ਹਨ। ਦੀਪ ਦਾ ਅੰਦਰਲਾ ਭਾਗ ਉਗੜਾ-ਦੁਗੜਾ ਅਤੇ ਸੀਲੂਰੀਅਨ ਚੂਨੇ ਦੀਆਂ ਚਟਾਨਾਂ ਵਾਲਾ ਹੈ। ਇਥੋਂ ਦੀ ਚੀਕਣੀ ਮਿੱਟੀ ਵਾਲੇ ਖੇਤਰਾਂ ਵਿਚ ਜਿਲ੍ਹੌਣ ਜਾਂ ਸੇਮਵਾਲੀ ਜ਼ਮੀਨ ਮਿਲਦੀ ਹੈ। ਦੀਪ ਦੇ ਪੱਛਮ ਵਿਚ ਸਿੱਧੀ ਢਾਲ ਵਾਲੇ ਟਿੱਲਿਆਂ ਦੀਆਂ ਢਲਾਨਾਂ ਤੇ ਕੋਨੀਫਰ ਬਨਸਪਤੀ ਮਿਲਦੀ ਹੈ। ਵਿਜ਼ਬੀ ਇਸਦਾ ਪ੍ਰਬੰਧਕੀ ਕੇਂਦਰ ਹੈ।

ਇਹ ਦੀਪ ਪੁਰਾਣੇ ਸਮਿਆਂ ਤੋਂ ਹੀ ਵਪਾਰਕ ਪੱਖੋਂ ਕਾਫ਼ੀ ਮਸ਼ਹੂਰ ਰਿਹਾ ਹੈ। ਇਥੋਂ ਦੇ ਨਿਵਾਸੀਆਂ ਨੇ ਬਾਲਟਿਕ ਸਾਗਰ ਦੇ ਦੱਖਣੀ ਅਤੇ ਪੂਰਬੀ ਕੰਢਿਆਂ ਤੇ ਵੱਸੇ ਲੋਕਾਂ ਨਾਲ ਕਾਫ਼ੀ ਵਪਾਰ ਕੀਤਾ ਹੈ। ਇਥੋਂ ਦੀ ਖੁਦਾਈ ਵਿਚ ਕਾਂਸੀ ਯੁੱਗ ਦੇ ਸਿੱਕੇ ਮਿਲੇ ਹਨ। ਇਹ ਵੱਖ ਵੱਖ ਸਮਿਆਂ ਤੋਂ ਰੋਮਨ, ਇਸਲਾਮਕ ਅਤੇ ਬਾਜ਼ਨਤੀਨੀ ਸ਼ਾਸਕਾਂ ਦੇ ਨਾਲ ਸਬੰਧਤ ਰਿਹਾ। 12ਵੀਂ ਸਦੀ ਵਿਚ ਇਥੋਂ ਦੇ ਵਪਾਰੀ ਜਿਨ੍ਹਾਂ ਨੇ ਖੁਦਮੁਖ਼ਤਾਰ ਜ਼ਿਮੀਂਦਾਰਾ ਸਮਾਜ ਦੀ ਸਥਾਪਨਾ ਕੀਤੀ ਸੀ, ਆਪਣੇ ਵਪਾਰ ਦੀ ਥਾਂ ਨੋਵਗੋਰੋਦ ਨੂੰ ਬਣਾ ਲਿਆ ਅਤੇ ਰੂਸ ਤੋਂ ਪੱਛਮੀ ਯੂਰਪ ਵਲ ਜਾਣ ਵਾਲੇ ਸਾਰੇ ਵਪਾਰਕ ਮਾਰਗਾਂ ਤੇ ਆਪਣਾ ਕੰਟਰੋਲ ਕਰ ਲਿਆ। ਇਨ੍ਹਾਂ ਦੀ ਇਸ ਯੋਜਨਾ ਤੇ ਵਪਾਰਕ ਵਾਧੇ ਨੇ ਜਰਮਨ ਦੇ ਵਪਾਰੀਆਂ ਦਾ ਧਿਆਨ ਵੀ ਇਧਰ ਖਿਚ ਲਿਆ ਅਤੇ ਜਰਮਨੀ ਵਪਾਰੀ ਵਰਗ ਦੇ ਕੁਝ ਮੈਂਬਰ ਇਥੋਂ ਦੇ ਇਕ ਸ਼ਹਿਰ ਵਿਜ਼ਬੀ ਵਿਖੇ ਵੱਸੇ ਹੋਏ ਸਨ ਅਤੇ ਇਸੇ ਕਰਕੇ ਇਸ ਸ਼ਹਿਰ ਨੂੰ ਹੈਨਸੀਆਟਕ ਲੀਗ ਦਾ ਮੈਂਬਰ ਬਣਾ ਲਿਆ ਗਿਆ। ਮਾਲੀ ਹਾਲਤ ਬਹੁਤ ਵਧੀਆ ਹੋਣ ਕਰਕੇ ਇਥੋਂ ਦੀ ਕਲਾ ਨੇ ਵੀ ਖ਼ੂਬ ਤਰੱਕੀ ਕੀਤੀ। ਇਸ ਕਲਾ ਦਾ ਸਬੂਤ ਗਿਰਜਾ ਘਰਾਂ ਤੋਂ ਮਿਲਦਾ ਹੈ।

ਸੰਨ 900 ਤੋਂ ਇਹ ਸਵੀਡਨ ਦੇ ਹੀ ਮਾਤਹਿਤ ਰਿਹਾ ਹੈ। ਸੰਨ 1361 ਵਿਚ ਡੈਨਮਾਰਕ ਦੇ ਰਾਜੇ ਵਾਲਡੇਮਾਰ ਚੌਥੇ ਅਤਰਦਾਗ ਨੇ ਲੜਾਈ ਕਰਕੇ ਦੀਪ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਇਸੇ ਕਰਕੇ ਇਸ ਨੂੰ ਆਪਣੇ ਵਪਾਰਕ ਮਾਰਗ ਵੀ ਬਦਲਣੇ ਪਏ। ਇਸ ਤੋਂ ਤਿੰਨ ਸਦੀਆਂ ਮਗਰੋਂ ਇਹ ਹੈਨਸੀਆਟਕ, ਡੈਨਮਾਰਕ ਗ਼ੈਰਸਰਕਾਰੀ ਹਥਿਆਰਬੰਦ ਜਹਾਜ਼ੀ ਬੇੜਿਆਂ ਅਤੇ ਟਿਊਟਾਨੀ ਰਾਜਿਆਂ ਤੋਂ ਹੀ ਸ਼ਾਸਿਤ ਹੁੰਦਾ ਰਿਹਾ। ਸੰਨ 1645 ਵਿਚ ਇਹ ਦੁਬਾਰਾ ਸਵੀਡਨ ਕੋਲ ਹੀ ਆ ਗਿਆ। ਇਸ ਦੇ ਅਧੀਨ ਆਉਣ ਮਗਰੋਂ ਵਿਗੜੀ ਹਾਲਤ ਕਾਫ਼ੀ ਸੁਧਰ ਗਈ ਅਤੇ 19ਵੀਂ ਸਦੀ ਵਿਚ ਸੁਰੱਖਿਆ ਲਈ ਇਸ ਦੀ ਜ਼ਬਰਦਸਤ ਕਿਲਾਬੰਦੀ ਵੀ ਕਰ ਦਿੱਤੀ ਗਈ।

ਇਥੋਂ ਦੀ ਆਰਥਿਕਤਾ ਵਿਚ ਜ਼ਰਾਇਤੀ ਫ਼ਸਲਾਂ ਅਤੇ ਫਲ ਮੁੱਖ ਹਨ। ਅਨਾਜ, ਚਕੰਦਰ ਅਤੇ ਫੁੱਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਉੱਤਰੀ ਦੀਪ ਫ਼ਾਰ ਉਤੇ ਭੇਡਾਂ ਪਾਲੀਆਂ ਜਾਂਦੀਆਂ ਹਨ। ਇਥੋਂ ਦੇ ਲੋਕਾਂ ਦੀ ਬੋਲੀ ਵਾਈਕਿੰਗ ਸਵੀਡੀ ਹੈ।

ਆਬਾਦੀ—55,987 (1984 ਅੰਦਾ.)

ਹ. ਪੁ.—ਐਨ. ਬ੍ਰਿ. ਮਾ. 4 : 647

**ਗਾਡਫ਼ਰੇ** : ਈਸਾ ਦੀ ਪਵਿੱਤਰ ਸਮਾਧ ਦੇ ਇਸ ਰੱਖਿਅਕ, (ਡਿਫੈਂਡਰ ਆਫ਼ ਦੀ ਹੋਲੀ ਸਪਲਕਰ) ਹੇਠਲੇ ਲੋਰੇਨ ਦੇ ਡਿਊਕ, ਪਹਿਲੇ ਧਰਮ-ਯੁੱਧ ਦੇ ਨੇਤਾ ਅਤੇ ਯੋਰੋਸ਼ਲਮ ਦੇ ਇਸ ਪਹਿਲੇ ਰਾਜੇ ਦਾ ਜਨਮ ਸੰਨ 1058 ਵਿਚ ਹੋਇਆ। ਇਹ ਬੋਲੋਨ ਦੇ ਕਾਊਂਟ ਯੂਸਟੇਸ ਦੂਜੇ ਦਾ ਦੂਜਾ ਪੁੱਤਰ ਸੀ। ਹੈਨਰੀ ਚੌਥੇ, (ਪਵਿੱਤਰ ਰੋਮਨ ਸਮਰਾਟ) ਦੀ ਸਹਾਇਤਾ ਕਰਨ ਕਾਰਨ, ਸੰਨ 1089 ਵਿਚ ਇਸਨੂੰ ਹੇਠਲੇ ਲੋਰੇਨ ਦਾ ਡਿਊਕ ਬਣਾਇਆ ਗਿਆ। ਆਪਣੇ ਭਰਾ ਯੂਸਟੇਸ ਅਤੇ ਬਾਲਡਵਿਨ ਨਾਲ ਸੰਨ 1099 ਵਿਚ ਇਹ ਪਹਿਲੇ ਵਿਸ਼ਵ ਯੁੱਧ ਵਿਚ ਸ਼ਾਮਲ ਹੋਇਆ। ਯੋਰੋਸ਼ਲਮ ਦੀ ਨਾਕਾਬੰਦੀ ਦੇ ਦੌਰਾਨ ਇਸੇ ਸਾਲ ਇਸਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ। ਇਹ ਇਕ ਬਹੁਤ ਵੱਡਾ ਯੋਧਾ ਸੀ। ਇਹ ਆਪਣੇ ਭਗਤੀ ਭਾਵ ਕਾਰਨ ਵੀ ਪ੍ਰਸਿੱਧ ਸੀ। 18 ਜੁਲਾਈ 1100 ਈ. ਨੂੰ ਯੋਰੋਸ਼ਲਮ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਕੋਲ. ਐਨ. 8 : 540.

**ਗਾੱਡਰਡ, ਕੈਲਵਿਨ ਹੁੱਕ** : ਇਹ ਸੰਯੁਕਤ ਰਾਜ ਅਮਰੀਕਾ ਦਾ ਫ਼ੌਜੀ ਅਧਿਕਾਰੀ, ਮਿਲਟਰੀ ਇਤਿਹਾਸਕਾਰ ਅਤੇ ਅਪਰਾਧ-ਵਿਗਿਆਨੀ ਸੀ। ਇਸ ਨੂੰ ਅਪਰਾਧ ਦੀ ਵਿਗਿਆਨਕ ਤਫਤੀਸ਼ ਸਬੰਧੀ ਸਭ ਤੋਂ ਮੂਹਰੇ ਹੋ ਕੇ ਕੀਤੇ ਕੰਮ ਅਤੇ ਅਗਨ-ਸ਼ਸਤਰਾਂ ਦੇ ਇਤਿਹਾਸ ਬਾਰੇ ਲਿਖੇ ਲੇਖਾਂ ਕਰਕੇ ਯਾਦ ਕੀਤਾ ਜਾਂਦਾ ਹੈ। ਇਸ ਦਾ ਜਨਮ 30 ਅਕਤੂਬਰ, 1891 ਨੂੰ ਬਾਲਟੀਮੋਰ ਵਿਖੇ ਹੋਇਆ। ਸੰਨ 1915 ਵਿਚ ਇਸ ਨੇ ਜਾਨ ਹਾਪਕਿਨਜ਼ ਯੂਨੀ-ਵਰਸਿਟੀ ਦੇ ਸਕੂਲ ਆਫ਼ ਮੈਡੀਸਨ ਤੋਂ ਗ੍ਰੈਜੂਏਟ ਦੀ ਡਿਗਰੀ ਹਾਸਲ ਕੀਤੀ ਅਤੇ ਪਹਿਲੀ ਵੱਡੀ ਜੰਗ ਦੌਰਾਨ ਇਹ ਸੰਯੁਕਤ ਰਾਜ ਵੱਲੋਂ ਫ਼ੌਜ ਦੇ ਮੈਡੀਕਲ ਦਸਤੇ ਵਿਚ ਨੌਕਰ ਹੋਇਆ ਤੇ 1918 ਵਿਚ ਇਹ ਮੇਜਰ ਬਣ ਗਿਆ। ਦੂਜੀ ਵੱਡੀ ਜੰਗ ਵਿਚ ਇਹ ਤੋਪਖ਼ਾਨੇ ਵਿਚ ਰਿਹਾ ਤੇ ਕੋਰੀਆ ਦੀ ਜੰਗ ਵੇਲੇ ਇਸਨੇ ਮਿਲਟਰੀ ਪੁਲਿਸ ਵਿਚ ਕੰਮ ਕੀਤਾ। ਸੰਨ 1950 ਵਿਚ ਇਹ ਕਰਨਲ ਦੇ ਰੁਤਬੇ ਤਕ ਪਹੁੰਚ ਗਿਆ।

ਗਾੱਡਰਡ ਨੂੰ ਸ਼ੁਰੂ ਤੋਂ ਹੀ ਤੋਪਾਂ-ਬੰਦੂਕਾਂ ਵਿਚ ਬਹੁਤ ਦਿਲਚਸਪੀ ਅਤੇ ਡਾਕਟਰੀ ਸਬੰਧੀ ਪੂਰਾ ਇਲਮ ਹੋਣ ਕਾਰਨ 1920 ਦੇ ਦਹਾਕੇ ਦੇ ਬਹੁਤ ਸਾਰੇ ਮਹੱਤਵਪੂਰਨ ਕੇਸਾਂ ਵਿਚ ਮਾਹਿਰ ਗਵਾਹ ਦੇ ਯੋਗ ਸਮਝਿਆ ਗਿਆ। ਇਸੇ ਕਰਕੇ 1930 ਦੇ ਦਹਾਕੇ ਵਿਚ ਗਾੱਡਰਡ ਨੇ ਸ਼ਿਕਾਗੋ ਵਿਖੇ ਇਕ ਵਿਗਿਆਨਕ ਅਪਰਾਧ ਖੋਜਸ਼ਾਲਾ ਸਥਾਪਤ ਕੀਤੀ ਜਿਥੇ ਇਸਨੇ ਕਿਸੇ ਚਲਾਈ ਗਈ ਗੋਲੀ ਤੋਂ ਉਸ ਦੇ ਨਾਲ ਸਬੰਧਤ ਹਥਿਆਰ ਨੂੰ ਪਛਾਣਨ ਲਈ ਵਰਤੇ ਜਾਣ ਵਾਲੇ ਔਜ਼ਾਰਾਂ ਤੇ ਤਕਨੀਕਾਂ ਨੂੰ ਹੋਰ ਵਿਕਸਿਤ ਕੀਤਾ। ਇਸ ਤੋਂ ਪਹਿਲਾਂ ਇਸ ਨੇ ਮਿਲਟਰੀ ਤੇ ਵਿਗਿਆਨਕ ਰਸਾਲਿਆਂ ਲਈ ਅਨੇਕਾਂ ਹੀ ਗੁਣਭਰਪੂਰ ਲੇਖ ਲਿਖੇ।

22 ਫ਼ਰਵਰੀ, 1955 ਨੂੰ ਵਾਸ਼ਿੰਗਟਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 513.

**ਗਾੱਡਰਡ, ਰੱਬਰਟ ਹਚਿੰਨਜ਼** : ਆਮ ਕਰਕੇ ਰੱਕਟ ਵਿਗਿਆਨ ਦੇ ਪਿਤਾਮੇ ਦੇ ਤੌਰ ਤੇ ਜਾਣੇ ਜਾਣ ਵਾਲੇ ਇਸ ਵਿਗਿਆਨੀ ਦਾ ਜਨਮ 5 ਅਕਤੂਬਰ, 1882 ਨੂੰ ਵੂੱਸਟਰ, ਮੈਸਾਚੂ. ਸੈਟੱਸ ਵਿਖੇ ਹੋਇਆ। ਇਸ ਨੇ ਕਲਾਰਕ ਯੂਨੀਵਰਸਿਟੀ ਵੂੱਸਟਰ, ਮੈਸਾਚੂਸੈਟੱਸ ਤੋਂ ਡਾਕਟਰੇਟ ਦੀ ਡਿਗਰੀ ਹਾਸਲ ਕੀਤੀ। ਸੰਨ 1919 ਵਿਚ ਇਸ ਨੇ ਅਨੋਖੀ ਕ੍ਰਿਤ 'ਏ ਮੈਥਡ ਆਫ਼ ਰੀਚਿੰਗ ਐਕਸਟ੍ਰੀਮ ਆੱਲਟੀਚਿਊਡਜ਼' ਛਪਵਾਈ। ਗਾੱਡਰਡ ਕਲਾਰਕ ਯੂਨੀਵਰਸਿਟੀ ਵਿਖੇ ਭੌਤਿਕ ਵਿਗਿਆਨ ਪੜ੍ਹਾਉਂਦਾ ਅਤੇ ਰੱਕਟਾਂ ਸਬੰਧੀ ਤਜਰਬੇ ਕਰਦਾ ਸੀ। ਸੰਨ 1925 ਅਤੇ 1926 ਵਿਚ ਇਸ ਨੇ ਦ੍ਰਵ-ਚਲਿਤ ਰੱਕਟਾਂ ਸਬੰਧੀ ਸਫ਼ਲ ਟੈੱਸਟ ਕੀਤੇ। ਸੰਨ 1935 ਵਿਚ ਧੁਨੀ ਦੀ ਗਤੀ ਨਾਲੋਂ ਵਧ ਗਤੀ ਵਾਲੇ ਦ੍ਰਵ ਈਂਧਨ ਰੱਕਟ ਬਣਾਉਣ ਵਾਲਾ ਇਹ ਪਹਿਲਾ ਵਿਅਕਤੀ ਸੀ।

ਹ. ਪੁ—ਐਨ. ਬ੍ਰਿ. ਮਾ. 4 : 593

**ਗਾੱਡਰਡ, ਰੈਨਰ ਗਾੱਡਰਡ** : ਇਹ ਇੰਗਲੈਂਡ ਦਾ ਲਾਰਡ ਚੀਫ਼ ਜਸਟਿਸ ਸੀ ਜਿਸ ਨੇ ਦੂਜੇ ਵਿਸ਼ਵ ਯੁੱਧ ਪਿਛੋਂ ਵਧ ਰਹੇ ਜੁਰਮਾਂ ਦੀ ਰੋਕਥਾਮ ਲਈ ਮਹੱਤਵਪੂਰਨ ਕੰਮ ਕੀਤਾ। ਇਸ ਦਾ ਜਨਮ ਲੰਡਨ ਵਿਖੇ 10 ਅਪ੍ਰੈਲ, 1877 ਨੂੰ ਹੋਇਆ। ਇਸਨੇ ਮਾਰਲਬਰੋ ਕਾਲਜ ਅਤੇ ਟ੍ਰਿਨਿਟੀ ਕਾਲਜ, ਆਕਸਫ਼ੋਰਡ ਤੋਂ ਸਿਖਿਆ ਪ੍ਰਾਪਤ ਕੀਤੀ।



ਰੈਨਰ ਗਾੱਡਰਡ

1917 ਵਿਚ ਇਸਨੇ ਇੰਨਰ ਟੈਂਪਲ ਅਦਾਲਤ ਵਿਖੇ ਵਕਾਲਤ ਸ਼ੁਰੂ ਕੀਤੀ। 1925 ਤੋਂ 1928 ਤੱਕ ਇਹ ਬਾਥ ਦਾ ਅਤੇ 1928 ਤੋਂ 1932 ਤਕ ਇਹ ਪਾੱਲੀਮਥ ਦਾ ਰਿਕਾਰਡਰ ਰਿਹਾ। 1932 ਵਿਚ ਇਸਨੂੰ ਹਾਈ ਕੋਰਟ ਦਾ ਜੱਜ ਬਣਾ ਦਿੱਤਾ ਗਿਆ। 1938 ਵਿਚ ਇਸਨੂੰ ਅਪੀਲਾਂ ਦਾ ਲਾਰਡ ਜਸਟਿਸ ਬਣਾ ਦਿੱਤਾ ਗਿਆ। ਇਸਨੂੰ 1944 ਵਿਚ ਜ਼ਿੰਦਗੀ ਭਰ ਲਈ ਪੀਅਰ ਅਤੇ 1946 ਵਿਚ ਲਾਰਡ ਚੀਫ਼ ਜਸਟਿਸ ਬਣਾਇਆ ਗਿਆ। 1950 ਵਿਚ ਇਹ ਰਿਟਾਇਰ ਹੋ ਗਿਆ। 29 ਮਈ 1971 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 513; ਐਨ. ਬ੍ਰਿ. ਮਾ. 4 : 593.

**ਗਾੱਡਵਿਟ** : ਇਹ ਕੈਰਾ ਡ੍ਰਾਇਫਾੱਰਮੀਜ਼ ਵਰਗ, ਸਕੋਲੋ-ਪੈਸਿਡੀ ਕੁਲ ਅਤੇ ਲਾਈਮੋਸਾ ਪ੍ਰਜਾਤੀ ਦਾ ਇਕ ਵੱਡਾ, ਲੰਮੀ ਚੁੰਝ ਵਾਲਾ ਤੱਟੀ ਪੰਛੀ ਹੈ। ਇਸ ਪੰਛੀ ਦਾ ਇਹ ਨਾਂ ਇਸ ਦੀ ਸੀਟੀ ਵਰਗੀ ਆਵਾਜ਼ ਕਰਕੇ ਪਿਆ ਹੈ।

ਟਰਿਗੰਨੀ ਉਪ-ਕੁਲ ਦੀਆਂ ਤਿੰਨ-ਚਾਰ ਜਾਤੀਆਂ ਦਾ ਰੰਗ ਗਰਮੀਆਂ ਵਿਚ ਲਾਲ-ਭੂਰਾ ਤੇ ਸਰਦੀਆਂ ਵਿਚ ਸਲੇਟੀ ਵਰਗਾ ਹੋ

ਜਾਂਦਾ ਹੈ। ਇਹ ਉੱਤਰੀ ਅਰਧ ਗੋਲੇ ਵਿਚ ਆਲ੍ਹਣੇ ਬਣਾਉਂਦੀਆਂ ਤੇ ਦੂਰ ਦੱਖਣ ਵਲ ਪ੍ਰਵਾਸ ਕਰਦੀਆਂ ਹਨ।

ਕਾਲੇ ਪੂੰਛੇ ਵਾਲਾ ਗਾੱਡਵਿਟ (Limosa), ਜਿਹੜਾ ਨੀਦਰ-ਲੈਂਡਜ਼ ਆੱਰਨਿਥਾੱਲੋਜੀਕਲ ਯੂਨੀਅਨ ਦਾ ਪ੍ਰਤੀਕ ਹੈ, ਤਕਰੀਬਨ 40 ਸੈਂ. ਮੀ. ਲੰਮਾ (ਚੁੰਝ ਸਮੇਤ) ਹੁੰਦਾ ਹੈ। ਇਸ ਦੇ ਚਿੱਟੇ ਪੂੰਛੇ ਉਤੇ ਕਾਲੇ ਰੰਗ ਦੀਆਂ ਪੱਟੀਆਂ ਹੁੰਦੀਆਂ ਹਨ, ਚੁੰਝ ਲੰਮੀ ਤੇ ਸਿੱਧੀ ਹੁੰਦੀ ਹੈ। ਮਾਦਾ ਪੰਛੀ ਆਈਸਲੈਂਡ ਅਤੇ ਯੂਰੇਸ਼ੀਆ ਦੇ ਪਾਰ ਦੇ ਤਰ ਮੈਦਾਨਾਂ ਵਿਚ ਅੰਡੇ ਦਿੰਦੀ ਹੈ।



ਕਾਲੇ ਪੂੰਛੇ ਵਾਲਾ ਗਾਡਵਿਟ

ਉੱਤਰੀ ਅਮਰੀਕਾ ਵਿਚ ਇਕ ਛੋਟੀ ਜਿਹੀ ਕਿਸਮ, ਹਡਸੋਨੀਅਨ ਗਾੱਡਵਿਟ *(L. haemastica)* ਜ਼ਿਆਦਾ ਸ਼ਿਕਾਰ ਕੀਤੇ ਜਾਣ ਕਰਕੇ ਬਹੁਤ ਘਟ ਗਈ ਹੈ। ਉੱਤਰੀ ਅਮਰੀਕਾ ਦੀ ਇਕ ਹੋਰ ਕਿਸਮ, ਅਬਰੀਦਾਰ ਗਾੱਡਵਿਟ (L. fedoa) ਆਮ ਮਿਲਦੀ ਹੈ। ਇਸ ਦੀ ਚੁੰਝ ਥੋੜ੍ਹੀ ਜਿਹੀ ਉਪਰ ਵਲ ਮੁੜੀ ਹੋਈ ਅਤੇ ਹੇਠਲੇ ਖੰਭਾਂ ਦਾ ਰੰਗ ਪਿਆਜ਼ੀ ਜਿਹਾ ਭੂਰਾ ਹੁੰਦਾ ਹੈ।

ਇਕ ਛੋਟੀ ਕਿਸਮ ਦਾ ਧਾਰੀਆਂ ਵਾਲੇ ਪੂੰਛੇ ਵਾਲਾ ਗਾੱਡਵਿਟ *(L. lapponica)* ਹੈ। ਇਹ ਯੂਰੇਸ਼ੀਆ ਅਤੇ ਅਲਾਸਕਾ ਦੇ ਟੁੰਡਰਾ ਵਿਚ ਮਿਲਦਾ ਹੈ। ਅਲਾਸਕਨ ਨਸਲ ਜਿਸ ਨੂੰ ਕਈ ਵਾਰ ਪੈਸਿਫ਼ਿਕ ਗਾੱਡਵਿਟ ਵੀ ਕਹਿੰਦੇ ਹਨ, ਏਸ਼ੀਆ ਦੇ ਤੱਟ ਤੋਂ ਆਸਟ੍ਰੇਲੀਆ ਤਕ ਪ੍ਰਵਾਸ ਕਰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 598

**ਗਾਡਵਿਨ, ਮੇਰੀ ਵੁਲਸਟਨਕਰਾਫ਼ਟ** : ਇਹ ਅੰਗਰੇਜ਼ੀ ਦੀ ਲੇਖਕਾ ਸੀ ਜਿਸ ਨੇ ਇਸਤਰੀਆਂ ਲਈ ਪੁਰਖਾਂ ਦੇ ਬਰਾਬਰ ਦੇ ਅਧਿਕਾਰਾਂ ਲਈ ਵਕਾਲਤ ਕੀਤੀ। ਇਸ ਦਾ ਜਨਮ 27 ਅਪ੍ਰੈਲ, 1759 ਨੂੰ ਲੰਡਨ ਵਿਖੇ ਹੋਇਆ। ਇਸ ਦਾ ਪਿਤਾ ਬਹੁਤ ਫ਼ਜ਼ੂਲ ਖਰਚ ਕਰਨ ਵਾਲਾ ਸੀ ਜਿਸ ਕਾਰਨ ਬਚਪਨ ਵਿਚ ਹੀ ਇਸ ਨੂੰ ਰੋਜ਼ੀ ਕਮਾਉਣ ਲਈ ਕੰਮ ਕਰਨਾ ਪਿਆ। ਇਸ ਨੇ ਜੇਮਜ਼ ਜਾਨਸਨ ਨਾਂ ਦੇ ਪਬਲਿਸ਼ਰ ਲਈ ਰੀਡਰ ਤੇ ਅਨੁਵਾਦ ਦਾ ਕੰਮ ਕੀਤਾ। 1792 ਵਿਚ ਇਹ ਪੈਰਿਸ ਗਈ ਜਿਥੇ ਇਕ ਅਮਰੀਕਨ ਨਾਲ ਵਿਆਹ ਕਰਵਾਇਆ। ਫਿਰ ਨਾਰਵੇ ਵੀ ਗਈ। 1795 ਦੇ ਅੰਤ ਵਿਚ ਇਹ ਲੰਡਨ ਵਾਪਸ ਆ ਗਈ ਅਤੇ ਡਾ. ਜਾਨਸਨ ਲਈ ਕੰਮ ਕਰਨ ਲਗੀ। 29 ਮਾਰਚ, 1797 ਨੂੰ ਇਸ ਨੇ ਵਿਲੀਅਮ ਗਾਡਵਿਨ ਨਾਲ ਵਿਆਹ ਕਰ ਲਿਆ ਤੇ ਬੱਚੀ ਨੂੰ ਜਨਮ ਦਿਤਾ। ਦਸ ਦਿਨਾਂ ਮਗਰੋਂ 10 ਸਤੰਬਰ, 1797 ਨੂੰ ਇਸ ਦੀ ਮੌਤ ਹੋ ਗਈ। ਇਸ ਦੀਆਂ ਪ੍ਰਸਿੱਧ ਰਚਨਾਵਾਂ 'ਲੈਟਰਜ਼ ਰਿਟਨ ਡਿਊਰਿੰਗ ਏ ਸ਼ਾਰੱਟ ਰੈਜ਼ੀਡੈਂਸ ਇਨ ਸਵੀਡਨ ਨਾਰਵੇ ਐਂਡ ਡੈਨਮਾਰਕ' (1796), 'ਮੇਰੀ' (1788), 'ਉਰਿਜਿਨਲ ਸਟੋਰੀਜ਼ ਫਰਾੱਮ ਰੀਅਲ ਲਾਈਫ਼' (1791), 'ਲੈਸਨਜ਼ ਫਾਰ ਲਿਟਲ ਫੈਨੀ,' 'ਵਿੰਡੀਕੇਸ਼ਨ ਆਫ਼ ਦਾ ਰਾਈਟਸ ਆਫ਼ ਵਿਮਨ' (1792) ਆਦਿ ਹਨ।

ਹ. ਪੁ.—ਐਨ. ਬ੍ਰਿ. 10 : 518

**ਗਾਂਡੀਵ** : ਇਹ ਗੰਢਾਂ ਵਾਲਾ ਇਕ ਧਨੁਖ ਸੀ। ਇਸ ਸਬੰਧੀ ਮਹਾਂਭਾਰਤ ਵਿਚ ਜ਼ਿਕਰ ਹੈ ਕਿ ਇਹ ਧਨੁਖ ਬ੍ਰਹਮਾ ਨੇ ਬਣਾਕੇ ਚੰਦ੍ਰਮਾ ਨੂੰ ਦਿੱਤਾ ਸੀ। ਇਹੋ ਧਨੁਖ ਚੰਦਰਮਾ ਤੋਂ ਵਰੁਣ ਨੂੰ ਮਿਲਿਆ। ਜਦ ਅਰਜਨ ਨੇ ਖਾਂਡਵਬਣ ਦਾਹ ਸਮੇਂ ਅਗਨੀ ਦੀ ਸਹਾਇਤਾ ਕਰਨ ਦੀ ਪ੍ਰਤਿਗਿਆ ਕੀਤੀ ਤਾਂ ਅਗਨੀ ਨੇ ਵਰੁਣ ਤੋਂ ਇਹ ਧਨੁਖ ਲੈ ਕੇ ਅਰਜਨ ਨੂੰ ਦੇ ਦਿੱਤਾ। ਅਰਜਨ ਦੀ ਇਹ ਪ੍ਰਤਿਗਿਆ ਸੀ ਕਿ ਜੋ ਗਾਂਡੀਵ ਦੀ ਨਿੰਦਿਆ ਕਰੇਗਾ ਉਸ ਨੂੰ ਉਹ ਮਾਰੇਗਾ। ਇਸੇ ਗਾਂਡੀਵ ਦੀ ਅਰਜਨ ਨੇ ਮਹਾਂਭਾਰਤ ਦੇ ਯੁੱਧ ਵਿਚ ਵਰਤੋਂ ਕੀਤੀ ਅਤੇ ਜਿੱਤ ਪ੍ਰਾਪਤ ਕੀਤੀ। ਜਿਸ ਧਨੁਖ ਉੱਤੇ ਰੋਦੇ (ਅੰਤੜੀ ਦੀ ਤੰਦ) ਦੇ ਬੰਦ ਹੋਣ ਉਸਨੂੰ ਵੀ ਗਾਂਡੀਵ ਕਿਹਾ ਜਾਂਦਾ ਹੈ।

ਹ. ਪੁ.—ਮ. ਕੋ. 404

**ਗਾੱਥ** : ਜਰਮਨੀ ਦੇ ਇਹ ਲੋਕ ਮੂਲ ਰੂਪ ਵਿਚ ਦੱਖਣੀ ਸਵੀਡਨ ਤੋਂ ਆਂ ਕੇ ਵਿਸਟੂਲਾ ਬੇਸਿਨ ਵਿਚ ਅਤੇ ਬਾਅਦ ਵਿਚ ਤੀਜੀ ਸਦੀ ਈਸਵੀ ਦੇ ਸ਼ੁਰੂ ਵਿਚ ਹੇਠਲੇ ਡੈਨਿਊਬ ਬੇਸਿਨ ਵਿਚ ਆ ਕੇ ਵਸ ਗਏ। ਗੈਲੀਨਸ ਦੇ ਰਾਜ ਦੇ ਦੌਰਾਨ ਇਨ੍ਹਾਂ ਨੇ ਰੋਮ ਦੇ ਬਲਕਾਨ ਪ੍ਰਾਂਤ ਤੇ ਚੜ੍ਹਾਈ ਕਰ ਦਿੱਤੀ। ਇਥੋਂ ਤੀਕ ਕਿ ਇਨ੍ਹਾਂ ਨੇ ਏਥਨਜ਼ ਨੂੰ ਘੇਰਾ ਪਾ ਲਿਆ। ਅਖ਼ੀਰ ਵਿਚ ਇਨ੍ਹਾਂ ਨੂੰ ਸਾਮਰਾਜ ਵਿਚ ਏਕਤਾ ਸਥਾਪਤ ਹੋਣ ਤੇ ਡੈਨਿਊਬ ਦੇ ਹੇਠਲੇ ਭਾਗ ਵਿਚੋਂ ਕੱਢ ਦਿੱਤਾ ਗਿਆ। ਅਖ਼ੀਰ ਵਿਚ ਲਗਭਗ ਸੌ ਵਰ੍ਹੇ ਤੋਂ ਬਾਅਦ ਇਨ੍ਹਾਂ ਨੂੰ ਡੈਨਿਊਬ ਪਾਰ ਕਰਕੇ ਰੋਮ ਦੇ ਇਲਾਕੇ ਵਿਚ ਆਬਾਦ ਹੋਣ ਦੀ ਆਗਿਆ ਮਿਲ ਗਈ। ਇਹ ਇਥੇ 376 ਈ. ਵਿਚ ਆਬਾਦ ਹੋ ਗਏ।

ਰੋਮਨਾਂ ਨੇ ਇਨ੍ਹਾਂ ਨਾਲ ਚੰਗਾ ਸਲੂਕ ਨਾ ਕੀਤਾ। ਨਤੀਜੇ ਵਜੋਂ ਇਨ੍ਹਾਂ ਨੇ ਬਗ਼ਾਵਤ ਕਰ ਦਿੱਤੀ ਅਤੇ ਰੋਮਨਾਂ ਨੂੰ 378 ਈ. ਵਿਚ ਐਂਡਰੀਆਨੋਪਲ ਦੇ ਸਥਾਨ ਤੇ ਬੁਰੀ ਤਰ੍ਹਾਂ ਹਰਾ ਦਿੱਤਾ। ਥੀਓਡੋਸੀਅਸ ਅਧੀਨ ਰੋਮਨਾਂ ਨੇ ਗਾੱਥਾਂ ਨੂੰ ਪ੍ਰੇਮ ਪਿਆਰ ਨਾਲ ਰੱਖਿਆ ਪਰ ਉਸਦੀ ਮੌਤ ਤੋਂ ਬਾਅਦ ਇਹ ਫਿਰ ਬਾਗ਼ੀ ਹੋ ਗਏ। ਇਹ ਪੱਛਮ ਵੱਲ ਨੂੰ ਵਧੇ ਅਤੇ ਐਲਾਰਿਕ ਦੀ ਅਗਵਾਈ ਹੇਠ 410 ਈ. ਵਿਚ ਰੋਮ ਦੀ ਲੁੱਟ ਮਾਰ ਕੀਤੀ।

ਗਾਲ ਰਾਹੀਂ ਹੁੰਦੇ ਹੋਏ ਇਹ ਸਪੇਨ ਪਹੁੰਚ ਗਏ। ਇਥੇ ਇਨ੍ਹਾਂ ਨੇ ਆਪਣੀ ਹਕੂਮਤ ਸਥਾਪਤ ਕਰ ਲਈ ਜੋ ਤਿੰਨ ਸੌ ਵਰ੍ਹੇ ਚੱਲੀ। ਸਪੇਨ ਪਹੁੰਚਣ ਵਾਲੇ ਗਾੱਥਾਂ ਨੂੰ ਪੱਛਮੀ ਗਾਥ ਜਾਂ ਵਿਸੀਗਾਥ ਕਿਹਾ

ਜਾਂਦਾ ਹੈ। ਸੰਨ 376 ਵਿਚ ਡੈਨਿਊਬ ਪਾਰ ਕਰਕੇ ਨਾ ਜਾਣ ਵਾਲੇ ਇਨ੍ਹਾਂ ਦੇ ਸਾਕ ਸਬੰਧੀਆਂ ਨੂੰ ਪੂਰਬੀ ਗਾਥ ਜਾਂ ਆਸਟਰੋ-ਗਾਥ ਕਿਹਾ ਜਾਂਦਾ ਹੈ। ਇਨ੍ਹਾਂ ਉਪਰ ਹੂਨਾਂ ਨੇ ਜਿੱਤ ਪ੍ਰਾਪਤ ਕਰ ਲਈ ਸੀ। ਇਨ੍ਹਾਂ ਪੰਜਵੀਂ ਸਦੀ ਦੇ ਮੱਧ ਤੋਂ ਬਾਅਦ ਚੰਗੀ ਪੁਜ਼ੀਸ਼ਨ ਪ੍ਰਾਪਤ ਕਰ ਲਈ ਸੀ। ਇਹ ਕੁਸਤੁਨਤੁਨੀਆ ਵਿਖੇ ਰੋਮਨ ਸਮਰਾਟ ਅਧੀਨ ਨੌਕਰੀ ਕਰਦੇ ਰਹੇ ਅਤੇ ਇਨ੍ਹਾਂ ਨੂੰ 490 ਈ. ਦੇ ਲਗਭਗ, ਆਪਣੇ ਨੇਤਾ ਥੀਉਡਾਰਿਕ ਅਧੀਨ, ਇਟਲੀ ਨੂੰ ਮੁੜ ਜਿੱਤਣ ਲਈ ਭੇਜਿਆ ਗਿਆ। ਇਨ੍ਹਾਂ ਨੇ ਇਟਲੀ ਨੇ ਵਿਖੇ ਆਪਣੀ ਸੁਤੰਤਰ ਹਕੂਮਤ ਸਥਾਪਿਤ ਕਰ ਲਈ ਜੋ ਛੇਵੀਂ ਸਦੀ ਦੇ ਮੱਧ ਵਿਚ ਬਾਜ਼ਤੀਨੀਆਂ ਨੇ ਤਬਾਹ ਕਰ ਦਿੱਤੀ।

ਪੱਛਮੀ ਗਾੱਥਾਂ ਨੇ ਸਪੇਨ ਤੇ ਰੋਮਨ ਸਭਿਆਚਾਰ ਨੂੰ ਅਪਣਾ ਲਿਆ ਭਾਵੇਂ ਇਹ ਮੂਲ ਰੂਪ ਵਿਚ ਆਰੀਅਨ ਸਨ, ਇਨ੍ਹਾਂ ਨੇ 576 ਈ. ਦੇ ਲਗਭਗ ਪੁਰਾਤਨ ਈਸਾਈ ਧਰਮ ਨੂੰ ਅਪਣਾ ਲਿਆ। ਇਨ੍ਹਾਂ ਦੀ ਸਪੇਨੀ ਹਕੂਮਤ 711 ਈ. ਤੱਕ ਕਾਇਮ ਰਹੀ। ਇਹ ਮੂਰਾਂ ਦੁਆਰਾ ਖ਼ਤਮ ਕਰ ਦਿੱਤੀ ਗਈ।

ਹ. ਪੁ.—ਕੋਲ. ਐਨ. 8 : 604

**ਗਾਥਾ** : ਵੈਦਿਕ ਸਾਹਿਤ ਦੇ ਇਸ ਮਹੱਤਵਪੂਰਨ ਸ਼ਬਦ ਨੂੰ ਰਿਗਵੇਦ ਦੀ ਸੰਘਤਾ ਵਿਚ ਸਿਰਫ਼ ਗੀਤ ਜਾਂ ਮੰਤਰ ਦੇ ਅਰਥ ਵਿਚ ਵਰਤਿਆ ਗਿਆ ਹੈ। ਗੈ (ਗਾਣਾ) ਧਾਤੂ ਤੋਂ ਉਤਪੰਨ ਹੋਣ ਕਾਰਨ 'ਗੀਤ' ਹੀ ਇਸ ਦਾ ਪ੍ਰਾਚੀਨਤਮ ਅਰਥ ਪ੍ਰਤੀਤ ਹੁੰਦਾ ਹੈ। 'ਗਾਥਾਨੀ' ਸ਼ਬਦ ਕਿਸੇ ਗੀਤ ਦਾ ਅਭਿਨਯ ਕਰਨ ਵਾਲੇ ਵਿਅਕਤੀ ਲਈ ਵਰਤਿਆ ਜਾਂਦਾ ਹੈ। 'ਰਿਜੁਗਾਥ' ਸ਼ਬਦ ਮੰਤਰਾਂ ਨੂੰ ਸ਼ੁੱਧ ਰੂਪ ਵਿਚ ਗਾਉਣ ਵਾਲੇ ਲਈ ਅਤੇ 'ਗਾਥਿਨ' ਸ਼ਬਦ ਗਾਇਕ ਲਈ ਵਰਤਿਆ ਜਾਂਦਾ ਹੈ।

ਬ੍ਰਾਹਮਣ ਸਾਹਿਤ ਦੇ ਅਧਿਐਨ ਤੋਂ ਇਸ ਦੀਆਂ ਵਿਸ਼ੇਸ਼ਤਾਵਾਂ ਅਤੇ ਸਰੂਪ ਬਾਰੇ ਪਤਾ ਚਲਦਾ ਹੈ। ਐਤਰੇਯ ਬ੍ਰਾਹਮਣ ਅਨੁਸਾਰ ਮੰਤਰਾਂ ਦੀਆਂ ਅਲੱਗ-ਅਲੱਗ ਸ਼੍ਰੇਣੀਆਂ ਵਿਚ 'ਗਾਥਾ' ਦਾ ਸਬੰਧ ਮਨੁੱਖ ਨਾਲ ਹੈ ਜਦ ਕਿ 'ਰਿਚ' ਦਾ ਸਬੰਧ ਦੈਵੀ ਸ਼ਕਤੀਆਂ ਨਾਲ ਹੈ। ਵਰਣਿਤ ਵਿਸ਼ਿਆਂ ਅਨੁਸਾਰ ਚਾਹੇ ਗਾਥਾਵਾਂ ਧਰਮ ਨਾਲ ਸਬੰਧਤ ਵਿਸ਼ਿਆਂ ਨੂੰ ਪਰਗਟ ਕਰਨ ਕਾਰਨ ਧਾਰਮਕ ਹੀ ਹਨ ਪਰ ਵੇਦਾਂ ਦੇ ਸੰਸਕਾਰ-ਸਾਹਿਤ ਵਿਚ ਇਨ੍ਹਾਂ ਨੂੰ ਰਿਚ, ਯਜੁਸ਼ ਅਤੇ ਸਾਮਨ ਦੀ ਤੁਲਨਾ ਵ੍ਰਿਚ ਅਵੈਦਿਕ ਕਿਹਾ ਗਿਆ ਹੈ ਅਤੇ ਇਸ ਯੁੱਗ ਵਿਚ ਇਨ੍ਹਾਂ ਨੂੰ ਮੰਤਰ ਨਹੀਂ ਮੰਨਿਆ ਜਾਂਦਾ। ਗ੍ਰਿਹਸੂਤਰਾਂ ਵਿਚ ਕਿੰਨੀਆਂ ਹੀ ਗਾਥਾਵਾਂ ਦਿੱਤੀਆਂ ਗਈਆਂ ਹਨ, ਜਿਨ੍ਹਾਂ ਨੂੰ ਵਿਆਹ ਦੇ ਸ਼ੁਭ ਸਮੇਂ ਵੀਣਾ ਤੇ ਗਾਇਆ ਜਾਂਦਾ ਹੈ। ਐਤਰੇਯ ਬ੍ਰਾਹਮਣ ਅਤੇ ਸ਼ਤਪਥ ਬ੍ਰਾਹਮਣ ਵਿਚ ਦਾਨ ਦੇਣ ਵਾਲੇ ਕਈ ਪ੍ਰਸਿਧ ਰਾਜਿਆਂ ਦੀ ਪ੍ਰਸ਼ੰਸਾ ਵਿਚ ਕਈ ਗਾਥਾਵਾਂ ਉਪਲਬਧ ਹਨ।

'ਗਾਥਾ' ਦੀ ਭਾਸ਼ਾ ਵੈਦਿਕ ਮੰਤਰਾਂ ਦੀ ਭਾਸ਼ਾ ਤੋਂ ਅਲੱਗ ਹੈ। ਇਸ ਵਿਚ ਵੇਦਾਂ ਵਾਲੇ ਮੁਸ਼ਕਿਲ ਵਿਆਕਰਣ ਰੂਪ ਨਹੀਂ ਹਨ ਅਤੇ ਪਦਾਂ ਨੂੰ ਆਸਾਨ ਕਰਕੇ ਸਪੱਸ਼ਟ ਰੂਪ ਵਿਚ ਪੇਸ਼ ਕੀਤਾ ਗਿਆ ਹੈ।

ਜੈਨ ਅਤੇ ਬੁੱਧ ਧਰਮ ਵਿਚ ਵੀ ਮਹਾਂਵੀਰ ਅਤੇ ਗੌਤਮ ਬੁੱਧ ਦੇ ਉਪਦੇਸ਼ਾਂ ਦੇ ਨਿਚੋੜ ਦੱਸਣ ਵਾਲੇ ਪਦ 'ਗਾਥਾ' ਨਾਂ ਨਾਲ ਪ੍ਰਸਿੱਧ ਹਨ। ਜੈਨ ਗਾਥਾਵਾਂ ਅਰਧ ਮਾਗਧੀ ਵਿਚ ਅਤੇ ਬੁੱਧ ਗਾਥਾਵਾਂ ਪਾਲੀ ਭਾਸ਼ਾ ਵਿਚ ਹਨ। ਗੌਤਮ ਬੁੱਧ ਦੀਆਂ ਉਪਦੇਸ਼ਮਈ ਗਾਥਾਵਾਂ ਨੂੰ 'ਧਮਪਦ' ਵਿਚ ਸੰਗ੍ਰਹਿ ਕੀਤਾ ਗਿਆ ਹੈ ਅਤੇ ਜਾਤਕਾਂ ਦੀ ਕਥਾ ਦਾ ਸਾਰ ਪੇਸ਼ ਕਰਨ ਵਾਲੀਆਂ ਗਾਥਾਵਾਂ ਤਕਰੀਬਨ ਹਰ ਜਾਤਕ ਦੇ ਅਖੀਰ ਵਿਚ ਉਪਲਬਧ ਹਨ। ਸੰਸਕ੍ਰਿਤ ਦੀ 'ਆਰੀਆ' ਦੀ ਤਰ੍ਹਾਂ ਪਾਲੀ ਅਤੇ ਪ੍ਰਾਕ੍ਰਿਤ ਵਿਚ 'ਗਾਥਾ' ਇਕ ਵਿਸ਼ੇਸ਼ ਛੰਦ ਦਾ ਸੂਚਕ ਹੈ।

**ਗਾਥਾ (ਅਵੇਸਤਾ)**-ਅਵੇਸਤਾ ਦੀ ਗਾਥਾ ਅਤੇ ਵੈਦਿਕ ਗਾਥਾ ਦਾ ਇਕੋ ਹੀ ਭਾਵ ਹੈ ਅਰਥਾਤ ਗਾਇਆ ਜਾਣ ਵਾਲਾ ਮੰਤਰ ਜਾਂ ਗੀਤ। ਇਨ੍ਹਾਂ ਦੀ ਸੰਖਿਆ ਪੰਜ ਹੈ ਅਤੇ ਇਨ੍ਹਾਂ ਵਿਚ 17 ਮੰਤਰ ਸ਼ਾਮਲ ਹਨ। ਇਨ੍ਹਾਂ ਦਾ ਪੰਜਾਂ ਛੰਦਾਂ ਅਨੁਸਾਰ ਵਰਗੀਕਰਨ ਕੀਤਾ ਗਿਆ ਹੈ ਅਤੇ ਇਹ ਆਪਣੇ ਆਦਿ ਅੱਖਰਾਂ ਅਨੁਸਾਰ ਅਲੱਗ ਅਲੱਗ ਨਾਵਾਂ ਨਾਲ ਪ੍ਰਸਿੱਧ ਹਨ। 'ਗਾਥਾ' ਅਵੇਸਤਾ ਦਾ ਸਭ ਤੋਂ ਪ੍ਰਾਚੀਨ ਅੰਸ਼ ਹੈ। ਗਾਥਾ ਦੀ ਭਾਸ਼ਾ ਅਵੇਸਤਾ ਦੇ ਬਾਕੀ ਭਾਗਾਂ ਦੀ ਭਾਸ਼ਾ ਨਾਲੋਂ ਵਾਕ ਬਣਤਰ, ਸ਼ੈਲੀ ਅਤੇ ਛੰਦ ਪੱਖੋਂ ਅਲੱਗ ਹੈ। ਵਿਦਵਾਨਾਂ ਨੇ ਅਵੇਸਤਾ ਦੀ ਭਾਸ਼ਾ ਨੂੰ ਦੋ ਭਾਗਾਂ ਵਿਚ ਵੰਡਿਆ ਹੈ :—

1. ਗਾਥਾ ਅਵੇਸਤਨ ਅਤੇ 2. ਅਰਵਾਚੀਨ ਅਵੇਸਤਨ।

ਗਾਥਾ ਅਵੇਸਤਨ ਵਿਚ ਪ੍ਰਾਚੀਨਤਮ ਭਾਸ਼ਾ ਦਾ ਪਰਿਚੈ ਇਨ੍ਹਾਂ ਗਾਥਾਵਾਂ ਦੇ ਚਿੰਤਨ ਨਾਲ ਮਿਲਦਾ ਹੈ ਜੋ ਆਪਣੀ ਵਿਆਕਰਣਕ ਰੂਪ-ਸੰਪਤੀ ਨੂੰ ਸੰਭਾਲੀ ਬੈਠੀਆਂ ਹਨ ਅਤੇ ਇਸ ਤਰ੍ਹਾਂ ਇਹ ਵੈਦਿਕ ਸੰਸਕ੍ਰਿਤ ਨਾਲ ਮਿਲਦੀਆਂ ਜੁਲਦੀਆਂ ਹਨ। ਅਰਵਾਚੀਨ ਅਵੇਸਤਨ ਮੱਧ ਕਾਲ ਵਿਚ ਵਿਕਸਿਤ ਹੋਣ ਵਾਲੀ ਭਾਸ਼ਾ ਹੈ ਜਿਸਨੂੰ ਆਮ ਤੌਰ ਤੇ ਸੰਸਕ੍ਰਿਤ ਭਾਸ਼ਾ ਦੇ ਸਮਾਨ ਨਹੀਂ ਕਿਹਾ ਜਾ ਸਕਦਾ। ਗਾਥਾ ਦੀ ਸ਼ੈਲੀ ਰੌਚਕ ਹੈ। ਇਨ੍ਹਾਂ ਗਾਥਾਵਾਂ ਵਿਚ ਜ਼ਰਤੁਸ਼ਤਰ ਨੇ ਅਨੇਕਾਂ ਦੇਵੀ ਦੇਵਤਿਆਂ ਦੀ ਨਿੰਦਾ ਕੀਤੀ ਹੈ ਅਤੇ ਪਾਰਸੀ ਲੋਕਾਂ ਨੂੰ ਸਰਬ-ਸ਼ਕਤੀਮਾਨ ਪਰਮਾਤਮਾ (ਜਿਸ ਨੂੰ ਉਹ 'ਅਹੁਰਮਜ਼ਦ' ਕਹਿੰਦਾ ਹੈ) ਦੇ ਆਦੇਸ਼ਾਂ ਉਪਰ ਚੱਲਣ ਲਈ ਕਿਹਾ ਹੈ। ਜ਼ਰਤੁਸ਼ਤਰ ਪੱਕਾ ਇਕ-ਈਸ਼ਵਰਵਾਦੀ ਸੀ ਅਤੇ ਗਾਥਾ ਵਿਚ ਸਪੱਸ਼ਟ ਰੂਪ ਵਿਚ ਕਿਹਾ ਹੈ ਕਿ ਭਗਵਾਨ ਤੋਂ ਇਲਾਵਾ ਮੇਰਾ ਹੋਰ ਕੋਈ ਰਖਵਾਲਾ ਨਹੀਂ ਹੈ। ਜ਼ਰਤੁਸ਼ਤਰ ਨੇ ਈਰਾਨੀਆਂ ਨੂੰ 'ਅਹੁਰਮਜ਼ਦ' ਦੇ ਛੇ ਸਦਗੁਣਾਂ ਉੱਪਰ ਚੱਲਣ ਲਈ ਉਪਦੇਸ਼ ਦਿੱਤਾ ਅਤੇ 'ਅੱਗ' ਨੂੰ ਭਗਵਾਨ ਦਾ ਭੌਤਕ ਰੂਪ ਮੰਨ ਕੇ ਉਸ ਦੀ ਰੱਖਿਆ ਕਰਨ ਲਈ ਕਿਹਾ।

ਇਨ੍ਹਾਂ ਗਾਥਾਵਾਂ ਵਿਚ ਚਿਤਰਿਆ ਗਿਆ ਆਦਰਸ਼ ਅਦਵੈਤਵਾਦ ਤੋਂ ਅਲੱਗ ਕਿਸਮ ਦਾ ਨਹੀਂ ਹੈ। ਭਾਰਤ ਵਿਚ ਅਦਵੈਤਵਾਦ ਦੇ ਅੰਦੋਲਨ ਤੋਂ ਪਹਿਲਾਂ ਹੀ ਜ਼ਰਤੁਸ਼ਤਰ ਉਸ ਲੀਹ ਤੇ ਚੱਲ ਪਿਆ ਸੀ।

ਹ. ਪੁ.—ਹਿੰ. ਵਿ. ਕੋ.

**ਗਾੱਥੀ ਉਸਾਰੀ ਕਲਾ** : ਤਿੱਖੇ ਗੁੰਬਜਾਂ ਅਤੇ ਨੋਕਦਾਰ ਡਾਟਾਂ ਵਾਲੀਆਂ ਇਮਾਰਤਾਂ ਗਾੱਥੀ ਉਸਾਰੀ ਕਲਾ ਦਾ ਨਮੂਨਾ ਹਨ। ਇਸ ਦਾ ਵਿਕਾਸ ਮੱਧਕਾਲੀਨ ਨਮੂਨਿਆਂ ਖ਼ਾਸ ਕਰਕੇ ਯੂਰਪ ਵਿਚ 800 ਤੋਂ 1200 ਈ. ਤਕ ਪਾਈ ਜਾਣ ਵਾਲੀ ਅਖੌਤੀ ਪ੍ਰਾਚੀਨ ਰੋਮ ਦੀ ਸ਼ਿਲਪ-ਕਲਾ ਰੋਮੈਨੇਸੱਕ ਤੋਂ ਹੋਇਆ ਸੀ। ਪੱਛਮੀ ਯੂਰਪ ਵਿਚ 12ਵੀਂ ਸਦੀ ਦੇ ਅਖ਼ੀਰ ਤੋਂ 15ਵੀਂ ਸਦੀ ਤੱਕ ਪਾਈ ਜਾਣ ਵਾਲੀ ਸ਼ਿਲਪ-ਕਲਾ ਨੂੰ ਹੀ ਗਾੱਥੀ ਉਸਾਰੀ ਕਲਾ ਦਾ ਨਮੂਨਾ ਮੰਨਿਆ ਜਾਂਦਾ ਹੈ ਪਰੰਤੂ ਇਟਲੀ ਵਿਚ 15ਵੀਂ ਸਦੀ ਵਿਚ ਇਸ ਦਾ ਆਰੰਭ ਹੋਇਆ ਜਿਹੜੀ ਕਿ ਬਰਬਰਿਕ ਨਾਲ ਬਿਲਕੁਲ ਰਲਦੀ-ਮਿਲਦੀ ਸੀ। ਰੋਮ ਦੀ ਸ਼ਿਲਪ-ਕਲਾ ਦੀਆਂ ਗੋਲਾਕਾਰ ਡਾਟਾਂ ਦੇ ਨੋਕਦਾਰ ਡਾਟਾਂ ਵਿਚ ਤੇ ਮੋਟੀਆਂ ਕੰਧਾਂ ਦਾ ਤਿੱਖੀਆਂ ਕੰਧਾਂ ਵਿਚ ਬਦਲ ਜਾਣਾ ਅਤੇ ਗੁੰਝਲਦਾਰ ਗੁੰਬਜਾਂ ਦੀ ਉਸਾਰੀ ਨਾਲ 1150 ਈ. ਦੇ ਲਗਭਗ ਗਾੱਥੀ ਉਸਾਰੀ ਕਲਾ ਦਾ ਆਰੰਭ ਹੋਇਆ। ਥੰਮ੍ਹਲੇ ਬਣਾਉਣਾ ਅਤੇ ਗਿਰਜੇ-ਘਰਾਂ ਦੀਆਂ ਇਮਾਰਤਾਂ ਨੂੰ ਤਰਾਸ਼ ਕੇ ਸਜਾਉਣਾ ਆਮ ਹੋ ਗਿਆ ਸੀ। ਖੜ੍ਹੇ ਦਾਅ ਪ੍ਰਵਿਰਤੀ ਪ੍ਰਬਲ ਸੀ। ਇਸ ਦਾ ਸਮੁੱਚਾ ਵਿਕਾਸ ਫ਼ਰਾਂਸ ਅਤੇ ਅਗਲੀ ਸਦੀ ਵਿਚ

ਇੰਗਲੈਂਡ, ਬੈਲਜੀਅਮ, ਨੀਦਰਲੈਂਡ, ਜਰਮਨੀ, ਸਪੇਨ ਅਤੇ ਇਟਲੀ ਵਿਚ ਹੋਇਆ ਜਿਸ ਉੱਤੇ ਹਰ ਇਕ ਦੇਸ਼ ਦੇ ਸਥਾਨਕ ਰੀਤੀ ਰਿਵਾਜਾਂ ਦਾ ਪ੍ਰਭਾਵ ਵੀ ਰਲਿਆ ਹੋਇਆ ਸੀ।

**ਗਾੱਥੀ ਕਾਲ ਵਿਚ ਆਮ ਹਾਲਤ**—ਗਾੱਥੀ ਕਾਲ ਦੀ ਭਵਨ-ਉਸਾਰੀ ਦੀ ਕਿਸਮ ਉਥੋਂ ਦੇ ਲੋਕਾਂ ਦੇ ਅਨੁਭਵ ਵਿਸ਼ਵਾਸ ਅਤੇ ਗਤੀਵਿਧੀਆਂ ਵਿਚੋਂ ਉਪਜਦੀ ਹੈ। ਕਿਸੇ ਵੀ ਮੱਧ ਕਾਲੀਨ ਸ਼ਹਿਰ ਵਿਚ ਜਦੋਂ ਕੋਈ ਯਾਤਰੀ ਦਾਖ਼ਲ ਹੁੰਦਾ ਹੈ ਤਾਂ ਸਭ ਤੋਂ ਪਹਿਲਾਂ ਉਸ ਨੂੰ ਗਿਰਜਾ-ਘਰਾਂ ਦੀਆਂ ਉਚੀਆਂ ਸ਼ਲਾਖ਼ਾਂ, ਫਿਰ ਇਸ ਦੀ ਕਿਲੇ ਬੰਦੀ ਅਤੇ ਸ਼ਹਿਰੀ ਇਮਾਰਤਾਂ, ਘਰ, ਮਾਰਕਿਟ ਅਤੇ ਦੁਕਾਨਾਂ ਆਦਿ ਵਿਖਾਈ ਦਿੰਦੀਆਂ ਹਨ। ਸੰਰਚਨਾ ਦੇ ਵਿਕਾਸ ਦੇ ਨਾਲ ਨਾਲ ਸੁੰਦਰਤਾ ਦਾ ਵੀ ਵਿਸ਼ੇਸ਼ ਧਿਆਨ ਰੱਖਿਆ ਜਾਂਦਾ ਸੀ।

**ਉਪਲਬਧ ਇਮਾਰਤੀ ਸਾਮਾਨ**—ਹਰ ਇਲਾਕੇ ਵਿਚ ਉਪਲਬਧ ਇਮਾਰਤੀ ਸਮਾਨ ਵੱਖੋ ਵੱਖਰਾ ਸੀ। ਮੱਧ-ਕਾਲ ਸਮੇਂ ਯੂਰਪ ਵਿਚ ਜੰਗਲਾਂ ਦੀ ਬਹੁਤਾਤ ਕਾਰਨ ਲੱਕੜੀ ਕਾਫ਼ੀ ਮਾਤਰਾ ਵਿਚ ਉਪਲਬਧ ਸੀ। ਪੱਥਰਾਂ ਅਤੇ ਚੂਨੇ ਦੇ ਪੱਥਰਾਂ ਦੇ ਬੇਅੰਤ ਭੰਡਾਰ ਸਨ। ਮੱਧ-ਕਾਲੀਨ ਭਵਨ ਉਸਾਰੀ ਦੀਆਂ ਲੱਕੜੀ ਵਾਲੀਆਂ ਢਾਲਵੀਆਂ ਛੱਤਾਂ ਅਤੇ ਖੁਰਦਰੇ ਜਿਹੇ ਮਿਨਾਰ ਦੀ ਥਾਂ ਪੱਥਰ ਅਤੇ ਗਾਰੇ ਵਾਲੀ ਭਵਨ ਉਸਾਰੀ ਨੇ ਲੈ ਲਈ ਸੀ। ਅਜਿਹਾ ਕਰਨ ਲਈ ਭਵਨ ਨਿਰਮਾਤਾ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਦੇ ਸਨ ਕਿ ਇਮਾਰਤਾਂ ਉਪਰ ਬਾਰਸ਼, ਬਰਫ਼, ਅਤੇ ਜਲਵਾਯੂ ਦੀਆਂ ਹੋਰ ਕਰੋਪੀਆਂ ਦਾ ਅਸਰ ਘਟਾਇਆ ਜਾ ਸਕੇ।

**ਸੰਰਚਨਾ ਅਤੇ ਥਾਂ ਦੀ ਧਾਰਨਾ**—ਪ੍ਰਾਚੀਨ ਰੋਮ ਦੇ ਗਿਰਜਾ ਘਰ ਵੱਡੀਆਂ ਵੱਡੀਆਂ ਦੀਵਾਰਾਂ ਨਾਲ ਘਿਰੇ ਹੁੰਦੇ ਸਨ ਜਿਨ੍ਹਾਂ ਵਿਚ ਬਹੁਤ ਛੋਟੀਆਂ ਛੋਟੀਆਂ ਖਿੜਕੀਆਂ ਰੱਖੀਆਂ ਹੁੰਦੀਆਂ ਸਨ ਪਰ ਗਾੱਥੀ ਕਾਲ ਸਮੇਂ ਦੇ ਗਿਰਜਾ-ਘਰ ਲੰਬਾਤਮਕ ਥੰਮ੍ਹਲਿਆਂ ਤੇ ਡਾਟਾਂ ਵਾਲੀਆਂ ਦੀਵਾਰਾਂ ਨਾਲ ਘਿਰੇ ਹੁੰਦੇ ਸਨ ਜਿਨ੍ਹਾਂ ਉਤੇ ਰੰਗਦਾਰ ਸ਼ੀਸ਼ੇ ਲੱਗੇ ਹੁੰਦੇ ਸਨ। ਪ੍ਰਾਚੀਨ ਰੋਮ-ਕਾਲ ਦੇ ਗਿਰਜਾ-ਘਰ ਨਵੇਕਲੀ ਖਾਲੀ ਸੁਰੰਗ ਵਰਗੇ ਹੁੰਦੇ ਸਨ ਪਰ ਗਾੱਥੀ ਗਿਰਜਾ-ਘਰ ਲੰਬੇ ਲੰਬੇ ਦਰਖ਼ਤਾਂ ਨਾਲ ਘਿਰੇ ਹੋਏ ਅਤੇ ਰੰਗ-ਬਰੰਗੀ ਰੌਸ਼ਨੀ ਦੇਣ ਵਾਲੇ ਹੁੰਦੇ ਸਨ। ਇਸ ਤਰ੍ਹਾਂ ਪ੍ਰਾਚੀਨ ਰੋਮਨਾਂ ਦੀ ਸ਼ਿਲਪ-ਕਲਾ ਅਤੇ ਗਾੱਥੀ ਉਸਾਰੀ ਕਲਾ ਇਕ ਦੂਜੇ ਤੋਂ ਤਿੰਨ ਤਰ੍ਹਾਂ ਨਾਲ ਵੱਖਰੀ ਸੀ। ਅਰਧ ਚੱਕਰੀ ਡਾਟਾਂ ਦੀ ਥਾਂ ਨੋਕਦਾਰ ਡਾਟਾਂ; ਨਿਰੰਤਰ ਦੀਵਾਰ ਦੀ ਥਾਂ ਪਤਲੇ ਤੇ ਦੂਰ ਦੂਰ ਥੰਮ੍ਹਲਿਆਂ ਉਤੇ ਭਾਰ ਨੂੰ ਚੁੱਕੀ ਰੱਖਣਾ; ਵੱਡੇ ਵੱਡੇ ਥੰਮ੍ਹਲਿਆਂ ਦੀ ਥਾਂ ਪਤਲੀਆ ਥੰਮ੍ਹੀਆਂ ਨੂੰ ਬਾਹਰੀ ਦਾਬ ਅਤੇ ਸ਼ਤੀਰੀਆਂ ਦਾ ਭਾਰ ਚੁੱਕਣ ਲਈ ਇਸਤੇਮਾਲ ਕਰਨਾ।

ਦੂਰ ਦੂਰ ਬਣੇ ਪਤਲੇ ਥੰਮ੍ਹਲਿਆਂ ਉਤੇ ਸਮੁੱਚੇ ਭਾਰ ਦਾ ਚੁੱਕਣਾ ਅਤੇ ਬਾਹਰੀ ਦਾਬ ਨੂੰ ਸਹਾਰਨਾ, ਤਕਨੀਕ ਦੇ ਵਿਕਾਸ ਦਾ ਸੂਚਕ ਹੈ ਕਿਉਂਕਿ ਅਜਿਹਾ ਕਰਨ ਨਾਲ ਪਤਲੇ ਥੰਮ੍ਹਲਿਆਂ ਵਿਚਕਾਰਲੀ ਥਾਂ ਵਿਚ ਇੱਟਾਂ ਆਦਿ ਦੀ ਦੀਵਾਰ ਕਰਨ ਦੀ ਬਜਾਇ ਸ਼ੀਸ਼ੇ ਦੀ ਵਰਤੋਂ ਕੀਤੀ ਜਾਣ ਲਗ ਗਈ ਸੀ। ਤੀਸਰਾ ਜ਼ਰੂਰੀ ਪਹਿਲੂ ਡਾਟਾਂ ਹਨ ਜਿਹੜੀਆਂ ਲਾਜ਼ਮੀ ਤੌਰ ਤੇ ਮਜ਼ਬੂਤ ਹੁੰਦੀਆਂ ਹਨ।

ਬਿਲਡਿੰਗ ਵਿਚ ਉਸ ਦੇ ਕੁਝ ਕੁ ਵਿਸ਼ੇਸ਼ ਭਾਗਾਂ ਉਤੇ ਮੌਸਮ ਆਦਿ ਦੇ ਪ੍ਰਭਾਵਾਂ ਪ੍ਰਤੀ ਸਮਾਯੋਜਨ ਕਰਨ ਦਾ ਗੁਣ ਹੋਣਾ ਜ਼ਰੂਰੀ ਹੈ। ਇੱਟਾਂ ਨਾਲ ਬਣੀਆਂ ਡਾਟਾਂ ਉਤੇ ਲੱਕੜੀ ਦੀ ਛੱਤ ਬਣਾਈ ਜਾਂਦੀ ਹੈ। ਜਿਸ ਨੂੰ ਆਮ ਕਰਕੇ ਸਲੇਟਾਂ ਜਾਂ ਚਾਦਰਾਂ ਨਾਲ ਢਕਿਆ ਜਾਂਦਾ ਸੀ। ਛੱਤ ਦੀ ਮੋਟਾਈ ਉਸ ਇਲਾਕੇ ਵਿਚ ਪੈਣ ਵਾਲੀ ਬਰਫ਼ ਦੀ ਔਸਤਨ ਮਾਤਰਾ, ਹਵਾ ਅਤੇ ਕੁਦਰਤੀ ਪਦਾਰਥਾਂ ਦੀ ਹੋਂਦ ਉੱਤੇ ਨਿਰਭਰ ਕਰਦੀ ਹੈ। ਡਾਟਾਂ, ਦੀਵਾਰਾਂ ਅਤੇ ਖਿੜਕੀਆਂ ਦੀ ਬਣਤਰ ਇਸ ਤਰ੍ਹਾਂ ਬਣਾਈ ਜਾਂਦੀ ਸੀ ਕਿ ਇਨ੍ਹਾਂ ਉਤੇ ਪਾਣੀ ਨਾ ਪਵੇ।

**ਸਜਾਵਟੀ ਤੱਤ**—ਸਿਰਫ਼ ਉਸਾਰੀ ਸਬੰਧੀ ਔਕੜਾਂ ਦਾ ਹਲ ਕਰਨਾ ਹੀ ਗਾੱਥੀ ਉਸਾਰੀ-ਕਲਾ ਦਾ ਨਿਸ਼ਾਨਾ ਨਹੀਂ ਸੀ। ਗਾੱਥੀ ਉਸਾਰੀ ਕਲਾ ਵਿਚ ਸਜਾਵਟ ਸੰਰਚਨਾ ਦਾ ਹੀ ਇਕ ਅੰਗ ਬਣ ਗਿਆ। ਡਾਟਾਂ ਤੇ ਗੁੰਬਜ਼ਾਂ ਨੂੰ ਵੇਲ ਬੂਟਿਆਂ ਨਾਲ ਸਜਾਇਆ ਜਾਂਦਾ ਸੀ। ਪਤਨਾਲਿਆਂ ਉਤੇ ਸੁੰਦਰ ਬੂਟੇ ਅਤੇ ਜਾਨਵਰਾਂ ਦੇ ਰਲੇ ਮਿਲੇ ਚਿੱਤਰ ਉਕਰੇ ਹੁੰਦੇ ਸਨ। ਦਰਵਾਜ਼ਿਆਂ ਦੀਆਂ ਅੰਦਰਲੀਆਂ ਦਹਿਲੀਜ਼ਾਂ ਦੁਆਲੇ ਸਾਧੂ, ਸੰਤਾਂ, ਦੇਵੀ-ਦੇਵਤਿਆਂ ਆਦਿ ਦੀਆਂ ਤਸਵੀਰਾਂ ਬਣਾਈਆਂ ਹੁੰਦੀਆਂ ਸਨ ਜਦੋਂ ਕਿ ਉਪਰਲੀਆਂ ਡਾਟਾਂ ਉਤੇ ਸ਼ਾਹੀ ਖ਼ਾਨਦਾਨ ਜਾਂ ਕਿਸੇ ਹੋਰ ਮਹੱਤਵਪੂਰਨ ਵਿਸ਼ੇ ਸਬੰਧੀ ਰੰਗਦਾਰ ਚਿੱਤਰ ਉਕਰੇ ਹੁੰਦੇ ਸਨ। ਇਸ ਤਰ੍ਹਾਂ ਬੁੱਤ-ਤਰਾਸ਼ੀ, ਚਿੱਤਰਕਾਰੀ ਜਾਂ ਹੋਰ ਅਜਿਹੀਆਂ ਕੋਮਲ ਕਲਾਵਾਂ ਨੇ ਜੀਵਨ ਦੇ ਸਹੀ ਮਾਰਗ ਦਰਸ਼ਨ ਲਈ ਜ਼ਰੂਰੀ ਹਦਾਇਤਾਂ, ਬੁਰੇ ਅਤੇ ਚੰਗੇ ਕੰਮਾਂ ਦੇ ਫ਼ਲਾਂ ਬਾਰੇ ਸੁਚੇਤ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ।



ਗਾੱਥੀ ਉਸਾਰੀ-ਕਲਾ

ਖਿੜਕੀਆਂ ਦੀ ਸੰਰਚਨਾ ਵਿਚ ਵੀ ਅਜਿਹੀ ਸਜਾਵਟ ਵੇਖਣ ਵਿਚ ਆਮ ਮਿਲਦੀ ਹੈ। ਦੋ ਜਾਂ ਤਿੰਨ ਛੋਟੀਆਂ ਛੋਟੀਆਂ ਖਿੜਕੀਆਂ ਨੂੰ ਇਕੱਠਾ ਕਰਕੇ ਇਕੋ ਹੀ ਢਾਂਚੇ ਵਿਚ ਬਣਾਉਣਾ ਸ਼ੁਰੂ ਹੋ ਗਿਆ। ਹੌਲੀ ਹੌਲੀ ਇਨ੍ਹਾਂ ਵਿਚਲੀ ਚਿਣਾਈ ਦੀ ਮੋਟਾਈ ਇੰਨੀ ਘਟ ਗਈ ਕਿ ਇਸ ਨੇ ਤਰਾਸ਼ੇ ਹੋਏ ਇਕ ਪਤਲੇ ਪੱਥਰ ਦੀ ਸ਼ਕਲ ਲੈ ਲਈ। ਆਕਾਰ ਵਿਚ ਹੋਰ ਕਟੌਤੀ ਹੁੰਦੀ ਗਈ ਅਤੇ ਅੰਤ ਵਿਚ ਇਸ ਨੇ ਛੜਾਂ ਦੀ ਸ਼ਕਲ ਅਖ਼ਤਿਆਰ ਕਰ ਲਈ। ਸ਼ੁਰੂ ਸ਼ੁਰੂ ਵਿਚ ਇਹ ਨਮੂਨੇ

ਬਹੁਤ ਸਾਧਾਰਨ ਤੇ ਸਾਦਾ ਹੁੰਦੇ ਸਨ ਜਿਹੜੇ ਕਿ ਮਗਰੋਂ ਪੇਚੀਦਾ ਨਮੂਨਿਆਂ ਵਿਚ ਬਦਲ ਗਏ।

ਇਨ੍ਹਾਂ ਖਿੜਕੀਆਂ ਦੇ ਛੋਟੇ-ਛੋਟੇ ਰੰਗਦਾਰ ਸ਼ੀਸ਼ਿਆਂ ਨੂੰ H (ਐਚ) ਆਕਾਰ ਦੇ ਸਿੱਕੇ ਦੇ ਫਰੇਮਾਂ ਵਿਚ ਮੜ੍ਹ ਕੇ ਨਮੀਰੋਧਕ ਬਣਾਇਆ ਜਾਂਦਾ ਸੀ। ਸਿੱਕਾ ਹਵਾ ਦਾ ਵਧੇਰੇ ਦਬਾਅ ਨਹੀਂ ਸਹਾਰ ਸਕਦਾ, ਇਸ ਲਈ ਲੋਹੇ ਦੇ ਫਰੇਮ ਜਾਂ ਲੋਹੇ ਦੀਆਂ ਪੱਤੀਆਂ ਵਿਚ ਵੀ ਸ਼ੀਸ਼ੇ ਦੇ ਟੁਕੜਿਆਂ ਨੂੰ ਮੜ੍ਹਿਆ ਜਾਂਦਾ ਸੀ।

ਫ਼ਰਾਂਸ

**ਗਿਰਜਾਘਰ**—ਗਿਰਜਾ ਘਰਾਂ ਨੇ ਗਾੱਥੀ ਕਾਲ ਦੀ ਉਸਾਰੀ ਕਲਾ ਵਿਚ ਪ੍ਰਭਾਵਸ਼ਾਲੀ ਯੋਗਦਾਨ ਪਾਇਆ ਹੈ। ਸੰਨਿਆਸੀ ਜੀਵਨ ਅਤੇ ਗਿਰਜਾ ਘਰਾਂ ਦੀ ਉਸਾਰੀ ਕਲਾ ਦੇ ਆਪਸੀ ਸਬੰਧ ਦਾ ਸੇਂਟ-ਡੇਨਿਸ ਦੇ ਮਹਾਨ ਮਹੰਤ ਸਗਰ ਦੇ ਕੰਮ ਤੋਂ ਪਤਾ ਲਗਦਾ ਹੈ। ਇਸ ਗਲ ਵਿਚ ਵਿਸ਼ਵਾਸ ਰਖਦੇ ਹੋਏ ਕਿ ਕਲਾ ਦਾ ਮਨੁੱਖੀ ਭਾਵਨਾਵਾਂ ਅਤੇ ਭਗਤੀ ਉਤੇ ਡੂੰਘਾ ਪ੍ਰਭਾਵ ਪੈਂਦਾ ਹੈ। ਇਸ ਨੇ ਸੰਨਿਆਸੀਆਂ ਲਈ ਗਿਰਜਾ ਘਰਾਂ ਦੀ ਮੁੜ ਉਸਾਰੀ ਕੀਤੀ। ਪੈਰਿਸ ਦੇ ਨੇੜੇ ਆਪਣੀ ਕਿਸਮ ਦੇ ਬਣੇ ਇਸ ਗਿਰਜਾ ਘਰ ਨੂੰ ਬਣਾਉਣ ਲਈ ਦੇਸ਼ ਦੇ ਵੱਖ ਵੱਖ ਭਾਗਾਂ ਤੋਂ ਕਾਮੇ ਆਏ, ਇਹ ਗਿਰਜਾ ਘਰ 1144 ਵਿਚ ਮੁਕੰਮਲ ਹੋਇਆ।



**ਕੇਥੀਡ੍ਰਲ ਅਫਨਾਟਰ ਡੇਸ**

ਅਗਲੀ ਸਦੀ ਵਿਚ ਹੀ ਮਹੰਤਾਂ ਦੀ ਥਾਂ ਵੱਡੇ ਪਾਦਰੀਆਂ ਨੇ ਭਵਨ ਉਸਾਰੀ ਕਲਾ ਦੇ ਖੋਜੀਆਂ ਦਾ ਸਥਾਨ ਲੈ ਲਿਆ। ਇਸ ਸਦੀ ਵਿਚ ਭਵਨ ਉਸਾਰੀ ਦਾ ਕੰਮ ਬਹੁਤ ਜ਼ਿਆਦਾ ਹੋਇਆ ਜਿਸ ਦਾ ਸਬੂਤ ਵੱਡੇ ਆਕਾਰ ਵਾਲੇ ਬਣੇ ਲਗਭਗ 600 ਗਿਰਜਾ ਘਰਾਂ ਤੋਂ ਮਿਲਦਾ ਹੈ। ਸ਼ਹਿਰੀ ਆਬਾਦੀ ਵੱਧ ਜਾਣ ਕਰਕੇ ਗਿਰਜਾ ਘਰ ਭਗਤਾਂ ਦੀਆਂ ਲੋੜਾਂ ਦੀ ਪੂਰਤੀ ਨਹੀਂ ਕਰ ਸਕਦੇ ਸਨ।

ਸਾਂਨਸ ਵਿਖੇ ਪਹਿਲੇ ਵੱਡੇ ਗਾੱਥੀ ਗਿਰਜਾ ਘਰ (1168) ਵਿਚ ਛੇ-ਚੌਖਟਿਆਂ ਵਾਲੇ ਥੰਮ੍ਹਲੇ, ਵਧਵੀਆਂ ਡਾਟਾਂ ਅਤੇ ਉਕਰੇ ਹੋਏ ਕਾਲਮ ਬਣਾਏ ਗਏ ਸਨ। ਗਾੱਥੀ ਦੇ ਹੋਰ ਮੁਢਲੇ ਗਿਰਜਾ ਘਰਾਂ ਵਿਚ ਛੇ-ਚੌਖਟਿਆਂ ਵਰਗੇ ਹੋਰ ਸਾਰੇ ਵੱਡੇ ਗਿਰਜਾ ਘਰਾਂ ਵਾਲੇ ਤੱਤ ਮੌਜੂਦ ਸਨ ਜਿਵੇਂ ਥੰਮਲਿਆਂ ਵਾਲੀਆਂ ਗੈਲਰੀਆਂ, ਗੋਲ ਥੰਮ੍ਹਲੇ ਜਿਨ੍ਹਾਂ ਉਤੇ ਵੱਡੇ ਸ਼ਤੀਰ ਟਿਕਾਉਣਾ ਅਤੇ ਛੋਟੇ ਛੋਟੇ ਆਕਾਰ ਦੀਆਂ ਖਿੜਕੀਆਂ ਆਦਿ। ਇਸ ਸਭ ਕੁਝ ਤੋਂ ਸਪੱਸ਼ਟ ਹੈ ਕਿ ਪ੍ਰਾਚੀਨ ਰੋਮਨ ਕਾਲ ਦੇ ਹਨੇਰੇ ਅਤੇ ਭਾਰੀ ਚਿਣਾਈ ਵਾਲੇ ਗਿਰਜਾ ਘਰਾਂ ਦੀ ਥਾਂ ਘੱਟ ਚਿਣਾਈ ਵਾਲੇ ਅਤੇ ਰੌਸ਼ਨੀ ਵਾਲੇ ਗਿਰਜਾ ਘਰਾਂ ਨੇ ਲੈ ਲਈ ਸੀ।

ਪਹਿਲੇ ਸੰਸਾਰ ਯੁੱਧ ਸਮੇਂ ਰੀਅਮਜ਼ ਗਿਰਜਾ ਘਰ ਬੁਰੀ ਤਰ੍ਹਾਂ ਤਬਾਹ ਹੋ ਗਿਆ ਸੀ। ਇਹ ਤਾਜਪੋਸ਼ੀ ਅਤੇ ਸੈਲਾਨੀ ਗਿਰਜਾ ਘਰ ਪੈਰਾਂ ਤੋਂ ਲੈਕੇ ਚੋਟੀ ਤੱਕ ਚਿਤਰਕਾਰੀ ਨਾਲ ਸਜਾਇਆ ਹੋਇਆ ਸੀ। ਇਸ ਦੇ ਪੱਛਮੀ ਪਾਸੇ ਡਾਟਾਂ ਦੇ ਪੱਥਰਾਂ ਉਤੇ ਉਕਰਾਈ ਦੀ ਥਾਂ ਖਿੜਕੀਆਂ ਹਨ।

ਅਮੀਨਜ਼ ਗਿਰਜਾ ਘਰ ਦਾ ਅੰਦਰਲਾ ਪਾਸਾ ਬਹੁਤ ਸ਼ਾਨਦਾਰ ਹੈ ਜਿਸ ਦੇ ਥੰਮ੍ਹਲਿਆਂ ਦੀਆਂ 14 ਮੰਜ਼ਿਲਾਂ ਹਨ ਅਤੇ ਇਸ ਦਾ ਮੂੰਹ-ਮੱਥਾ ਚਿਤਰਕਲਾ, ਉਕਰਾਈ, ਸੋਨੇ ਦੀ ਜੜਤ ਅਤੇ ਗਾਥੀ ਚਿਤਰਤਰਾਸ਼ੀ ਦੇ ਨਮੂਨਿਆਂ ਨਾਲ ਭਰਪੂਰ ਹੈ। ਲੀਸੈਨਜ਼ ਇਕ ਅਨੋਖਾ ਹੀ ਗਿਰਜਾ ਘਰ ਹੈ ਜਿਸ ਦੀ ਸੈਰਗਾਹ ਦੇ ਚਾਰੇ ਪਾਸੇ ਬਹੁ-ਭੁਜੇ ਪ੍ਰਾਰਥਨਾਘਰ ਹਨ। ਬੀਯੂਵਾਈਸ ਗਿਰਜਾ ਘਰ ਯੋਜਨਾ-ਬੰਦੀ, ਮਾਅਰਕੇ ਦੀ ਭਵਨ ਉਸਾਰੀ ਕਲਾ ਅਤੇ ਵੱਡੇ ਗਿਰਜਾ ਘਰਾਂ ਦੀ ਉੱਚਕੋਟੀ ਦੀ ਮਿਸਾਲ ਹੈ। ਅਨੇਕਾਂ ਵਾਰੀ ਤਬਾਹੀ ਹੋਣ ਦੇ ਬਾਵਜੂਦ ਇਹ ਗਿਰਜਾ ਘਰ ਇਕ ਮਹਾਨ ਪੁਰਾਤਨ ਇਤਿਹਾਸਕ ਇਮਾਰਤ ਤੇ ਪ੍ਰਾਚੀਨੀ ਭਵਨ ਨਿਰਮਾਤਾਵਾਂ ਦੇ ਹੌਂਸਲੇ ਅਤੇ ਵਿਸ਼ਵਾਸ ਦਾ ਸਬੂਤ ਹੈ।

14ਵੀਂ ਸਦੀ ਫ਼ਰਾਂਸ ਲਈ ਲੜਾਈਆਂ ਅਤੇ ਤਬਾਹੀਆਂ ਦੀ ਸਦੀ ਸੀ। ਪੰਦਰਵੀਂ ਸਦੀ ਵਿਚ ਫ਼ਰਾਂਸ ਵਿਚ ਭਵਨ-ਉਸਾਰੀ ਕਲਾ ਵਿਚ ਆਈਆਂ ਤਬਦੀਲੀਆਂ ਦਾ ਅੰਦਾਜ਼ਾ ਲਗਾਉਣ ਲਈ ਇਹ ਨਹੀਂ ਭੁਲਣਾ ਚਾਹੀਦਾ ਕਿ ਇਸ ਸਦੀ ਵਿਚ ਇਥੇ ਅੰਗਰੇਜ਼ਾਂ ਦਾ ਰਾਜ ਸੀ। ਚੌਦਵੀਂ ਸਦੀ ਦੇ ਆਰੰਭ ਤੋਂ ਲੈ ਕੇ ਦੀਵਾਰਾਂ ਉਤੇ ਅੰਦਰ-ਬਾਹਰ ਮੀਨਾਕਾਰੀ ਕਰਨਾ ਅੰਗਰੇਜ਼ ਗਾੱਥੀ ਉਸਾਰੀ ਕਲਾ ਵਿਚ



**ਗਾੱਥੀ ਉਸਾਰੀ-ਕਲਾ**

ਆਮ ਸੀ, ਅਜਿਹਾ ਸ਼ਾਇਦ ਫ਼ਰਾਂਸ ਉਤੇ ਅੰਗਰੇਜ਼ਾਂ ਦੇ ਪ੍ਰਭਾਵ ਕਕਰਨ ਹੋਇਆ ਸੀ। ਪੰਦਰਵੀਂ ਸਦੀ ਦੇ ਫ਼ਰਾਂਸੀਸੀ ਸਟਾਈਲ ਨੂੰ ਫਲੈਮਬੋਐਂਟ ਕਿਹਾ ਜਾਂਦਾ ਹੈ। ਇਸ ਕਾਲ ਦੀਆਂ ਫ਼ਰਾਂਸੀਸੀ ਡਾਟਾਂ ਉਲਟੇ ਦਿਲ ਆਕਾਰ ਦੀਆਂ ਸਨ ਜਿਨ੍ਹਾਂ ਨੂੰ ਔਗੀ ਡਾਟਾਂ ਕਿਹਾ ਜਾਂਦਾ ਹੈ। ਪੰਦਰਵੀਂ ਸਦੀ ਦੇ ਗਿਰਜਾ ਘਰਾਂ ਅੰਦਰ ਪ੍ਰਕਾਸ਼ ਦਾ ਬਹੁਤ ਚੰਗਾ ਪ੍ਰਬੰਧ ਸੀ ਕਿਉਂਕਿ ਖਿੜਕੀਆਂ ਦੀ ਉਚਾਈ ਵੱਧ ਰਖਣ ਕਰਕੇ ਅਤੇ ਚਾਰੇ ਪਾਸੇ ਗੈਲਰੀਆਂ ਬਣਾਉਣ ਨਾਲ ਪ੍ਰਕਾਸ਼ ਦੇ ਰਸਤੇ ਵਿਚਲੀਆਂ ਰੁਕਾਵਟਾਂ ਦੂਰ ਹੋ ਗਈਆਂ ਸਨ।

**ਕਿਲੇ ਹਵੇਲੀਆਂ ਅਤੇ ਘਰ**—ਗਾੱਥੀ ਭਵਨ ਉਸਾਰੀ ਕਲਾ ਵਿਚ ਰਿਹਾਇਸ਼ੀ ਘਰਾਂ ਦੀ ਉਸਾਰੀ ਸਬੰਧੀ, ਪੁਰਾਣੇ ਕਿਲੇ ਜਿਹੜੇ

ਲੋਕਾਂ ਦੀ ਸੁਰੱਖਿਆ ਅਤੇ ਰਿਹਾਇਸ਼ ਦਾ ਮਸਲਾ ਹੱਲ ਕਰਦੇ ਸਨ, ਇਨ੍ਹਾਂ ਦੋਵੇਂ ਤਰ੍ਹਾਂ ਦੀ ਭਵਨ ਉਸਾਰੀ ਉਤੇ ਮੂਲ ਧਾਰਮਿਕ ਭਵਨ ਉਸਾਰੀ ਕਲਾ ਦਾ ਪ੍ਰਭਾਵ ਹੈ।

ਪਹਿਲੇ ਸੰਸਾਰ ਯੁੱਧ ਸਮੇਂ ਤਬਾਹ ਹੋਣ ਵਾਲੀ ਕਾਉਸੀ ਦੀ ਹਵੇਲੀ ਕਿਲੇ ਦੇ ਅੰਦਰ ਰਹਿਣ ਅਤੇ ਜਗੀਰਦਾਰੀ ਦੀ ਸੂਚਕ ਸੀ। ਚੌਦ੍ਹਵੀਂ ਸਦੀ ਵਿਚ ਬਰੂਦ, ਬੰਦੂਕਾਂ ਅਤੇ ਐਸ਼-ਪ੍ਰਸਤੀ ਦੀ ਲਾਲਸਾ ਵੱਧ ਜਾਣ ਕਰਕੇ ਕਿਲਿਆਂ ਦੇ ਡੀਜ਼ਾਈਨ ਵਿਚ ਵੀ ਅੰਤਰ ਆ ਗਿਆ ਸੀ। ਖਿੜਕੀਆਂ ਉਤੇ ਧੁੰਦਲੇ ਸ਼ੀਸ਼ੇ ਦੀ ਵਰਤੋਂ ਅਤੇ ਪੌੜੀਆਂ, ਚੰਦੋਇਆਂ ਤੇ ਦਰਵਾਜ਼ਿਆਂ ਉਤੇ ਚਿੱਤਰ ਉਕਰਾਈ ਆਮ ਹੋ ਗਈ ਅਤੇ ਲਗਭਗ ਇਮਾਰਤ ਦੇ ਹਰ ਭਾਗ ਉਤੇ ਚਿੱਤਰ-ਤਰਾਸ਼ੀ ਹੋਣ ਲਗ ਪਈ ਸੀ। ਪੋਈਟਰਜ਼ ਵਿਖੇ 1386 ਵਿਚ ਉਸਾਰੀ ਗਈਡਕ-ਡੇ-ਬੇਰੀ ਇਮਾਰਤ ਇਸ ਕਲਾ ਦੀ ਇਕ ਉਦਾਹਰਣ ਹੈ।

ਲੱਕੜ ਅਤੇ ਗਾਰਾ ਉਸ ਸਮੇਂ ਦੇ ਦੋ ਮੁੱਖ ਇਮਾਰਤੀ ਪਦਾਰਥ ਸਨ ਪਰ ਕਈ ਇਲਾਕਿਆਂ ਵਿਚ ਪੱਥਰ ਅਤੇ ਇੱਟਾਂ ਦਾ ਵੀ ਪ੍ਰਯੋਗ ਕੀਤਾ ਜਾਂਦਾ ਸੀ। ਲੱਕੜ ਅਤੇ ਗਾਰੇ ਵਾਲੇ ਘਰਾਂ ਵਿਚ ਮਜ਼ਬੂਤ ਜੋੜਾਂ ਵਾਲੇ ਮੋਟੇ ਮੋਟੇ ਲੱਕੜ ਦੇ ਫਰੇਮ ਬੜੇ ਧਿਆਨ ਨਾਲ ਤਿਆਰ ਕਰਕੇ ਫਿਟ ਕੀਤੇ ਹੁੰਦੇ ਸਨ। ਇਹ ਫਰੇਮ ਬਾਹਰੋਂ ਦਿਸਦੇ ਹੁੰਦੇ ਸਨ ਅਤੇ ਬੜੇ ਸੋਹਣੇ ਲਗਦੇ ਸਨ। ਖਿੜਕੀਆਂ ਉਤੇ ਗਿਰਜਾ ਘਰਾਂ ਵਾਲੀ ਸਾਧਾਰਨ ਜਿਹੀ ਕਿਸਮ ਦੀ ਸਜਾਵਟ ਕੀਤੀ ਹੁੰਦੀ ਸੀ।

**ਸ਼ਹਿਰੀ ਸਰਕਾਰੀ ਭਵਨ ਉਸਾਰੀ**—ਗਿਰਜਾ-ਘਰਾਂ, ਕਿਲਿਆਂ ਅਤੇ ਮਕਾਨਾਂ ਦੀ ਗਾੱਥੀ ਭਵਨ ਉਸਾਰੀ ਦੇ ਨਾਲ ਨਾਲ ਟਾਊਨ ਹਾਲ, ਘੰਟਾ-ਘਰ, ਹਸਪਤਾਲ, ਸਕੂਲ ਅਤੇ ਹੋਰ ਪਬਲਿਕ ਭਵਨ ਵੀ ਪ੍ਰਾਚੀਨ ਜੀਵਨ ਦੀਆਂ ਲੋੜਾਂ ਅਨੁਸਾਰ ਉਸਾਰੇ ਜਾਂਦੇ ਸਨ। ਜੈਕਿਊਜ਼ ਕੋਯੂਰ ਵਰਗੇ ਵਿਹੜੇ ਅਤੇ ਸਜਾਵਟ ਦੇ ਢੰਗਾਂ ਦੀ ਉਸੇ ਸ਼ਹਿਰ ਵਿਚ ਹੂ-ਬ-ਹੂ ਨਕਲ ਮੇਸਨ ਡੇ ਸ਼ਾਕਨ (Maisondes E'chevins) ਵਿਚ ਕੀਤੀ ਗਈ ਸੀ। ਇਸ ਵਿਚ ਮੀਟਿੰਗ ਹਾਲ ਕਾਫ਼ੀ ਵੱਡਾ ਸੀ, ਇਥੋਂ ਤਕ ਕਿ ਕਈ ਥਾਵਾਂ ਤੇ ਇਹ ਮੀਟਿੰਗ ਹਾਲ 16 ਮੀ. × 41 ਮੀ. ਅਕਾਰ ਦੇ ਬਣਾਏ ਗਏ ਸਨ।

ਨਗਰਪਾਲਿਕਾ ਦੀ ਆਜ਼ਾਦੀ ਦਾ ਵਿਸ਼ੇਸ਼ ਚਿੰਨ੍ਹ ਘੰਟਾ ਘਰ ਸੀ। ਇਸ ਵਿਚ ਅਨੇਕਾਂ ਘੜੀਆਂ ਲਗੀਆਂ ਹੁੰਦੀਆਂ ਸਨ ਜਿਨ੍ਹਾਂ ਵਿਚ ਘਰ ਦੇ ਦਰਵਾਜ਼ੇ ਬੰਦ ਕਰਨ ਅਤੇ ਖੋਲ੍ਹਣ ਲਈ ਵੱਖਰੀਆਂ ਘੰਟੀਆਂ ਵੀ ਸ਼ਾਮਲ ਸਨ। ਅਜਿਹਾ ਹੀ ਇਕ ਘੰਟਾ ਘਰ ਮੋਲਿਨਜ਼ ਵਿਖੇ ਵੇਖਿਆ ਜਾ ਸਕਦਾ ਹੈ ਜਿਸ ਵਿਚ ਹਰ ਇਕ ਘੰਟੇ ਬਾਅਦ ਘੰਟੀ ਵਜਣ ਦਾ ਮੈਕਨੀਕਲ ਢੰਗ ਵਰਤਿਆ ਗਿਆ ਹੈ।

ਪ੍ਰਾਚੀਨ ਕਾਲ ਵਿਚ ਉਸਾਰੇ ਗਏ ਹਸਪਤਾਲ ਗਾੱਥੀ ਕਾਲ ਦੇ ਹਨ। ਇਨ੍ਹਾਂ ਦਾ ਨਿਰਮਾਣ ਗਿਰਜਾ ਘਰਾਂ ਅਤੇ ਜਗੀਰਦਾਰਾਂ ਨੇ ਕਰਵਾਇਆ ਸੀ ਪ੍ਰੰਤੂ ਇਨ੍ਹਾਂ ਦਾ ਪ੍ਰਬੰਧ ਆਮ ਕਰਕੇ ਗਿਰਜਾ ਘਰਾਂ ਦੁਆਰਾ ਹੀ ਕੀਤਾ ਜਾਂਦਾ ਸੀ। ਉਸ ਸਮੇਂ ਦੇ ਹਸਪਤਾਲ ਸਰਵ-ਪੱਖੀ ਹੁੰਦੇ ਸਨ ਜਦੋਂ ਕਿ ਅਜੋਕੇ ਹਸਪਤਾਲ ਕੇਵਲ ਇਲਾਜ ਹੀ ਕਰਦੇ ਹਨ। ਉਸ ਵੇਲੇ ਧਾਰਮਿਕ ਯਾਤਰੀਆਂ ਅਤੇ ਬਜ਼ੁਰਗਾਂ ਦੀ ਰਿਹਾਇਸ਼ ਦਾ ਪ੍ਰਬੰਧ, ਖ਼ੁਰਾਕ, ਬੇਘਰਿਆਂ ਨੂੰ ਘਰ ਆਦਿ ਹਸਪਤਾਲਾਂ ਦੁਆਰਾ ਹੀ ਮੁਹੱਈਆ ਕੀਤੇ ਜਾਂਦੇ ਸਨ। ਕੋੜ੍ਹੀਆਂ ਲਈ ਪਿੰਗਲਵਾੜੇ ਹਸਪਤਾਲਾਂ ਦੀ ਮੁੱਖ ਵਿਸ਼ੇਸ਼ਤਾ ਸੀ। ਇਨ੍ਹਾਂ ਕੋੜ੍ਹੀਆਂ ਦੇ ਰਹਿਣ ਲਈ ਛੋਟੇ ਛੋਟੇ ਵੱਖਰੇ ਕਮਰੇ ਹੁੰਦੇ ਸਨ ਪਰ ਜਿਨ੍ਹਾਂ ਦਾ ਇਲਾਜ ਹੋ ਜਾਂਦਾ ਸੀ ਉਨ੍ਹਾਂ ਨੂੰ ਵੱਖਰੇ ਕਮਰਿਆਂ ਵਿਚ ਰੱਖਿਆ ਜਾਂਦਾ ਸੀ। ਕਿਹਾ ਜਾਂਦਾ ਹੈ ਕਿ 1270 ਈ. ਵਿਚ ਫ਼ਰਾਂਸ ਵਿਚ 800 ਦੇ ਲਗਭਗ ਪਿੰਗਲਵਾੜੇ ਸਨ ਪ੍ਰੰਤੂ ਪੰਦਰ੍ਹਵੀਂ ਸਦੀ ਵਿਚ ਇਨ੍ਹਾਂ ਦੀ ਲੋੜ ਇੰਨੀ ਘੱਟ ਗਈ ਕਿ ਇਨ੍ਹਾਂ ਲਈ ਮੁਕੱਰਰ ਕੀਤੀ ਗਈ ਰਕਮ ਦੂਜੇ ਕੰਮਾਂ ਉਤੇ ਖ਼ਰਚ ਕੀਤੀ ਗਈ।

ਫ਼ਰਾਂਸ ਵਿਚ ਯੂਨੀਵਰਸਿਟੀਆਂ ਦੀਆਂ ਇਮਾਰਤਾਂ ਬਿਨਾਂ ਕਿਸੇ ਬਹੁਤੀ ਸਜਾਵਟ ਤੋਂ ਸਾਧਾਰਨ ਬਣਤਰ ਵਾਲੀਆਂ ਹੁੰਦੀਆਂ ਸਨ। ਇਕੱਲੇ ਪੈਰਿਸ ਵਿਚ ਹੀ 1360 ਵਿਚ 60 ਦੇ ਲਗਭਗ ਕਾਲਜ ਸਨ। ਇਥੋਂ ਤਕ ਕਿ ਪੰਦਰ੍ਹਵੀਂ ਸਦੀ ਦੇ ਸਕੂਲ ਆਫ਼ ਮੈਡੀਸਨ, ਪੈਰਿਸ ਯੂਨੀਵਰਸਿਟੀ ਦੀ ਇਕੋ ਇਕ ਇਮਾਰਤ ਜਿਹੜੀ ਅੱਜ ਮੌਜੂਦ ਹੈ, ਦਾ ਭੋਜਨ ਘਰ ਅਤਿ ਪ੍ਰਾਚੀਨ ਸਮਿਆਂ ਦੇ ਭੋਜਨ ਘਰਾਂ ਵਰਗਾ ਹੀ ਹੈ। ਮਾਰਕਿਟ ਹਾਲ, ਟਾਊਨ ਹਾਲ, ਪ੍ਰਾਰਥਨਾ ਘਰ, ਟਾਊਨ ਚਰਚ ਅਤੇ ਪੁਲ ਆਦਿ ਗਾੱਥੀ ਕਾਲ ਦੀ ਉਸਾਰੀ ਦੇ ਨਮੂਨੇ ਹਨ। ਇਨ੍ਹਾਂ ਦੀ ਬਣਤਰ ਅਤੇ ਸਜਾਵਟ ਦੇ ਢੰਗ ਆਦਿ ਗਾਥੀ ਕਾਲ ਦੀਆਂ ਇਮਾਰਤਾਂ ਨਾਲ ਰਲਦੇ ਮਿਲਦੇ ਹਨ।

### ਇੰਗਲੈਂਡ

ਗਾੱਥੀ ਕਾਲ ਸਮੇਂ 10, 000 ਤੋਂ ਵੱਧ ਗਿਰਜਾ ਘਰ ਉਸਾਰੇ ਗਏ। ਇਨ੍ਹਾਂ ਵਿਚ ਅਜਿਹੇ ਗਿਰਜਾ ਘਰਾਂ ਦੀ ਗਿਣਤੀ ਜ਼ਿਆਦਾ ਸੀ ਜਿਨ੍ਹਾਂ ਵਿਚ ਪਾਦਰੀਆਂ ਅਤੇ ਉਨ੍ਹਾਂ ਦੇ ਪਰਿਵਾਰ ਦੀ ਰਿਹਾਇਸ਼ ਦਾ ਪ੍ਰਬੰਧ ਵੀ ਹੁੰਦਾ ਸੀ। ਨਿਮਨਲਿਖਤ ਤੱਥਾਂ ਦੇ ਆਧਾਰ ਉਤੇ ਅੰਗਰੇਜ਼ੀ ਗਿਰਜਾ ਘਰਾਂ ਅਤੇ ਫ਼ਰਾਂਸੀਸੀ ਗਿਰਜਾ ਘਰਾਂ ਨੂੰ ਇਕ ਦੂਜੇ ਤੋਂ ਵੱਖਰਾ ਦਰਸਾ ਸਕਦੇ ਹਾਂ। ਫ਼ਰਾਂਸ ਦੇ ਗਿਰਜਾ ਘਰਾਂ ਨਾਲੋਂ ਇੰਗਲੈਂਡ ਦੇ ਗਾੱਥੀ ਕਾਲ ਦੇ ਗਿਰਜਾ ਘਰ ਪ੍ਰਾਚੀਨ ਰੋਮਨ ਕਾਲ ਦੇ ਗਿਰਜਾਂ ਘਰਾਂ ਵਰਗੇ ਹਨ, ਉਨ੍ਹਾਂ ਵਰਗੀਆਂ ਹੀ ਮੋਟੀਆਂ ਮੋਟੀਆਂ ਉੱਚੀਆਂ ਦੀਵਾਰਾਂ ਤੇ ਬੁਰਜੀਆਂ ਹਨ। ਇਨ੍ਹਾਂ ਦੇ ਬੁਰਜ ਛੋਟੇ ਛੋਟੇ ਹਨ। ਅੰਦਰਲੀ ਥਾਂ ਥੰਮ੍ਹਲਿਆਂ ਦੁਆਰਾ ਵਧੇਰੇ ਘਿਰੀ ਹੋਈ ਹੈ। ਬੇਸ਼ਕ ਇਹ ਪ੍ਰਾਚੀਨ ਕਾਲ ਦੀ ਕਲਾ ਦਾ ਇਕ ਅਦਭੁੱਤ ਨਮੂਨਾ ਪੇਸ਼ ਕਰਦੇ ਹਨ ਪਰ ਫ਼ਰਾਂਸ ਦੇ ਗਿਰਜਾ ਘਰਾਂ ਵਰਗੀ ਸ਼ਾਨੋਸ਼ੌਕਤ ਦੀ ਝਲਕ ਨਹੀਂ ਦਿੰਦੇ। ਇਨ੍ਹਾਂ ਦੀ ਲੰਬਾਈ, ਚੌੜਾਈ ਨਾਲੋਂ ਕਿਤੇ ਵੱਧ ਰੱਖੀ ਗਈ ਹੈ। ਜੇਕਰ ਦੂਰੋਂ ਦੇਖੇ ਜਾਣ ਤਾਂ ਅੰਗਰੇਜ਼ੀ ਗਿਰਜਾ ਘਰ ਵਧੇਰੇ ਸੁਚੱਜੇ ਲਗਦੇ ਹਨ ਕਿਉਂਕਿ ਫ਼ਰਾਂਸ ਦੇ ਗਿਰਜਾ ਘਰਾਂ ਦੇ ਮੁੱਖ-ਦੁਆਰ ਦੂਜੀਆਂ ਇਮਾਰਤਾਂ ਨਾਲ ਘਿਰੇ ਹੁੰਦੇ ਹਨ। ਈਸਾ-ਮਸੀਹ ਦੇ ਕਰਾੱਸ ਵਾਲਾ ਮੀਨਾਰ ਅੰਗਰੇਜ਼ੀ ਗਿਰਜਾ ਘਰਾਂ ਵਿਚ ਪ੍ਰਮੁੱਖ ਵਿਖਾਈ ਦਿੰਦਾ ਹੈ ਕਿਉਂਕਿ ਇਸ ਉਚੇ ਮੀਨਾਰ ਦੇ ਨਾਲ ਨਾਲ ਬਾਕੀ ਦੀਆਂ ਇਮਾਰਤਾਂ ਬਣੀਆਂ ਹੁੰਦੀਆਂ ਹਨ। ਪੱਛਮੀ ਪਾਸੇ ਵਾਲੇ ਵੱਡੇ ਦੁਆਰ ਉਤੇ ਛੋਟੇ ਛੋਟੇ ਮੀਨਾਰ ਅਤੇ ਛੋਟੇ ਛੋਟੇ ਦਰਵਾਜ਼ੇ ਰਖੇ ਹੁੰਦੇ ਸਨ। ਇਨ੍ਹਾਂ ਦੀਆਂ ਛੱਤਾਂ ਡਾਟਾਂ ਦੀ ਥਾਂ ਲੱਕੜੀ ਦੇ ਥੰਮ੍ਹਲਿਆਂ ਵਾਲੀਆਂ ਬਣਾਈਆਂ ਜਾਂਦੀਆਂ ਸਨ। ਇੰਗਲੈਂਡ ਦੀਆਂ ਇਹ ਲੱਕੜ ਦੀਆਂ ਛੱਤਾਂ ਜਿਹੜੀਆਂ ਅੰਗਰੇਜ਼ੀ ਕਾਲ ਦੇ ਉਚਤਮ ਨਮੂਨਿਆਂ ਵਿਚੋਂ ਇਕ ਹਨ, ਆਮ ਕਰਕੇ ਰੰਗੀਆਂ ਜਾਂ ਮੜ੍ਹੀਆਂ ਹੁੰਦੀਆਂ ਸਨ।

**ਕਿਲੇ, ਮਹਿਲ ਅਤੇ ਘਰ**—ਇੰਗਲੈਂਡ ਵਿਚ ਵੀ ਫ਼ਰਾਂਸ ਦੀ ਤਰ੍ਹਾਂ ਹੀ ਕਿਲੇ ਸੁਰੱਖਿਆ ਤੇ ਰਹਿਣ ਲਈ ਵਰਤੇ ਜਾਂਦੇ ਸਨ। ਸਹੂਲਤਾਂ ਦੀ ਬਜਾਇ ਸੁਰੱਖਿਆ ਨੂੰ ਪਹਿਲ ਦਿੱਤੀ ਜਾਂਦੀ ਰਹੀ ਹੈ। ਕਿਲੇ ਦਾ ਅੰਦਰਲਾ ਭਾਗ ਵਰਗਾਕਾਰ ਜਾਂ ਮੀਨਾਰ ਰੂਪੀ ਹੁੰਦਾ ਸੀ ਜਿਸ ਦੀਆਂ ਦੀਵਾਰਾਂ ਦੀ ਮੋਟਾਈ ਲਗਭਗ 3 ਮੀ. ਤੋਂ 3.5 ਮੀ. ਤਕ ਰੱਖੀ ਜਾਂਦੀ ਸੀ। ਇਹ ਮੀਨਾਰ ਕਿਲੇ ਦੇ ਵਿਹੜੇ ਦੀ ਦੀਵਾਰ ਜਾਂ ਵਿਹੜੇ ਵਿਚਕਾਰ ਖੜ੍ਹਾ ਹੁੰਦਾ ਹੈ; ਜਿਸ ਦੇ ਚਾਰੇ ਪਾਸੇ ਗੇਟ, ਘਰ ਅਤੇ ਬੁਰਜ ਬਣੇ ਹੁੰਦੇ ਸਨ; ਇਸ ਸੁਰੱਖਿਆ ਦੀਵਾਰ ਦੇ ਨਾਲ ਹੋਰ ਕਈ ਛੋਟੀਆਂ ਛੋਟੀਆਂ ਇਮਾਰਤਾਂ ਵੀ ਉਸਾਰੀਆਂ ਜਾਂਦੀਆਂ ਸਨ। ਡਾਵਰ ਕੈਸਲਜ਼ ਜਿਹੜਾ 1180 ਈ. ਵਿਚ ਉਸਾਰਿਆ ਗਿਆ ਸੀ ਇਸੇ ਕਿਸਮ ਦਾ ਹੈ ਅਤੇ ਸਮੁੱਚੇ ਇੰਗਲੈਂਡ ਅਤੇ ਵੇਲਜ਼ ਵਿਚ ਇਸ ਵੇਲੇ ਅਜਿਹੇ 1, 000 ਦੇ ਲਗਭਗ ਕਿਲੇ ਮੌਜੂਦ ਹਨ।



ਗਾੱਥੀ ਉਸਾਰੀ ਕਲਾ

ਜਗੀਰਦਾਰਾਂ ਦੇ ਕਿਲੇਬੰਦ ਕੀਤੇ ਹੋਏ ਮਕਾਨ ਕਿਲਿਆਂ ਨਾਲੋਂ ਵੱਖਰੇ ਸਨ ਕਿਉਂਕਿ ਉਨ੍ਹਾਂ ਵਿਚ ਸੁਰੱਖਿਆ ਦੀਵਾਰਾਂ ਨਹੀਂ ਹੁੰਦੀਆਂ ਸਨ ਸਗੋਂ ਹੋਰ ਵਿੰਗੀਆਂ ਟੇਢੀਆਂ ਦੀਵਾਰਾਂ ਬਣੀਆਂ ਹੁੰਦੀਆਂ ਸਨ। ਇੰਗਲੈਂਡ ਵਿਚ ਮੁਢਲੇ ਗਾੱਥੀ ਕਾਲ ਦੇ ਸ਼ਹਿਰੀ ਮਕਾਨ ਵੀ ਫਰਾਂਸ ਵਰਗੇ ਹੀ ਹੁੰਦੇ ਸਨ ਜਿਨ੍ਹਾਂ ਦੀ ਸਭ ਤੋਂ ਹੇਠਲੀ ਮੰਜ਼ਲ ਨੂੰ ਸਟੋਰ ਜਾਂ ਦੁਕਾਨ ਦੇ ਤੌਰ ਤੇ ਅਤੇ ਉਪਰਲੀਆਂ ਮੰਜ਼ਲਾਂ ਰਿਹਾਇਸ਼ ਲਈ ਵਰਤੀਆਂ ਜਾਂਦੀਆਂ ਸਨ। ਸੰਨ 1150 ਵਿਚ ਲਿੰਕਨ ਵਿਖੇ ਉਸਾਰਿਆ ਅਜਿਹਾ ਇਕ ਮਹਾਨ ਜਿਊਜ਼ ਹਾਊਸ ਅੱਜ ਵੀ ਮੌਜੂਦ ਹੈ ਜਿਸ ਦੇ ਰਿਹਾਇਸ਼ੀ ਕਮਰਿਆਂ ਵਿਚ ਅੱਗ-ਬਾਲਣ ਲਈ ਥਾਂ ਅਤੇ ਧੂੰਏਂ ਲਈ ਚਿਮਨੀਆਂ ਰੱਖੀਆਂ ਹੋਈਆਂ ਹਨ।

ਤੇਰ੍ਹਵੀਂ ਸਦੀ ਵਿਚ ਲੋਕਾਂ ਦਾ ਝੁਕਾਅ ਐਸ਼-ਪ੍ਰਸਤੀ ਵੱਲ ਬਹੁਤਾ ਵਧ ਗਿਆ। ਇਸ ਦੀ ਸਭ ਤੋਂ ਢੁਕਵੀਂ ਉਦਾਹਰਣ ਸਫ਼ੋਕ ਦੇ ਲਿਟਲ ਵੈਨਹੈਮ ਹਾਲ ਦੀ ਹੈ ਜਿਹੜੀ ਕਿ ਇੰਗਲੈਂਡ ਦੀ ਤੇਰ੍ਹਵੀਂ ਸਦੀ ਦੀਆਂ ਇੱਟਾਂ ਨਾਲ ਉਸਾਰੀ ਹੋਈ ਰਿਹਾਇਸ਼ੀ ਇਮਾਰਤ ਹੈ। ਇਸ L- (ਐੱਲ) ਆਕਾਰ ਦੀ ਇਮਾਰਤ ਦੀ ਹੇਠਲੀ ਮੰਜ਼ਿਲ ਥੰਮ੍ਹਲਿਆਂ ਅਤੇ ਡਾਟਾਂ ਨਾਲ ਉਸਾਰੀ ਹੋਈ ਹੈ ਜਿਸ ਦੇ ਹਾਲ ਤੇ ਪ੍ਰਾਰਥਨਾ ਘਰ ਦੀ ਛੱਤ ਲੱਕੜ ਦੀ ਹੈ।

ਚੌਧਵੀਂ ਸਦੀ ਵਿਚ ਕਿਲਿਆਂ ਦੀ ਥਾਂ ਜਗੀਰਦਾਰਾਂ ਦੇ ਮਕਾਨਾਂ ਵੱਲ ਧਿਆਨ ਹੋ ਗਿਆ। ਗਾੱਥੀ ਅੰਗਰੇਜ਼ ਕਾਲ ਦੀ ਜਗੀਰਦਾਰੀ ਮਕਾਨਾਂ ਦੀ ਪ੍ਰਮੁੱਖ ਉਦਾਹਰਨ ਕੈਂਟ ਦੇ 1341 ਵਿਚ ਉਸਾਰੇ ਗਏ ਪੈਨਸ਼ਰਟ ਪਲੇਸ ਦੀ ਹੈ ਜਿਸ ਨੂੰ ਅਮੀਰ ਵਪਾਰੀ ਸਰ ਜਾੱਨ ਪਾਊਲਟੇਨਈ ਨੇ ਬਣਵਾਇਆ ਸੀ, ਹੋਰ ਅਗਲੀਆਂ ਤਿੰਨ ਸਦੀਆਂ ਤੱਕ ਹਰ ਛੋਟੇ ਵੱਡੇ ਮਕਾਨਾਂ ਦੀ ਉਸਾਰੀ ਪੈਨਸ਼ਰਟ ਦੇ ਨਕਸ਼ੇ ਵਾਂਗ ਹੀ ਹੁੰਦੀ ਰਹੀ ਜਿਸ ਦਾ ਸਬੂਤ ਕਾਮਪਟਨ ਵਿਨੀਯੇਟਸ ਵਾਰਵਿਕਸ਼ਿਰ ਤੋਂ ਮਿਲਦਾ ਹੈ ਜਿਨ੍ਹਾਂ ਨੂੰ 1520 ਵਿਚ ਸਰ ਵਿਲੀਅਮ ਕਾਮਪਟਨ ਨੇ ਬਣਵਾਇਆ ਸੀ।

**ਨਗਰ ਅਤੇ ਪਬਲਿਕ ਭਵਨ ਉਸਾਰੀ**—ਬੇਸ਼ਕ ਇੰਗਲੈਂਡ ਵਿਚ ਅਜਿਹੇ ਟਾਊਨ ਹਾਲ ਅਤੇ ਘੰਟਾ ਘਰ ਨਹੀਂ ਹਨ ਜਿਹੋ ਜਿਹੇ ਫ਼ਰਾਂਸ ਵਿਚ ਹਨ ਪ੍ਰੰਤੂ ਮਾਰਕਿਟ ਹਾਲ, ਮਾਰਕਿਟ ਚੌਂਕ, ਹਸਪਤਾਲ, ਸਕੂਲ ਅਤੇ ਕਾਲਜ ਆਦਿ ਆਮ ਕਰਕੇ ਫ਼ਰਾਂਸ ਵਰਗੀ ਗਾਥੀ ਉਸਾਰੀ ਵਾਲੇ ਹੀ ਹਨ। ਆਕਸਫੋਰਡ ਅਤੇ ਕੈਂਬਰਿਜ ਦੀਆਂ ਇਮਾਰਤਾਂ ਤੋਂ ਜਿਹੜੀਆਂ ਕਿ 1167 ਅਤੇ 1207 ਵਿਚ ਉਸਾਰੀਆਂ ਗਈਆਂ ਸਨ ਅੰਗਰੇਜ਼ ਗਾੱਥੀ ਉਸਾਰੀ ਦੇ ਇਤਿਹਾਸ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ।

## ਬੈਲਜੀਅਮ ਅਤੇ ਨੀਦਰਲੈਂਡਜ਼

ਛੋਟੇ ਦੇਸ਼ਾਂ ਵਿਚ ਗਾੱਥੀ ਉਸਾਰੀ ਕਲਾ ਉਤੇ ਵਪਾਰਕ ਉਨਤੀ ਦਾ ਬਹੁਤ ਪ੍ਰਭਾਵ ਪਿਆ। ਇਹ ਗਿਰਜਾ ਘਰ ਗਾੱਥੀ ਉਸਾਰੀ ਕਲਾ ਅਨੁਸਾਰ ਹੀ ਬਣਾਏ ਗਏ। ਡੱਚ ਦੇ ਗਿਰਜਾ ਘਰ ਜ਼ਿਆਦਾਤਰ ਜਰਮਨੀ ਦੇ ਗਿਰਜਾ ਘਰਾਂ ਨਾਲ ਮਿਲਦੇ ਹਨ ਪ੍ਰੰਤੂ ਉਥੋਂ ਦੀਆਂ ਸਥਾਨਕ ਇੱਟਾਂ ਦੀ ਵਰਤੋਂ ਹੋਣ ਕਰਕੇ ਵਧੇਰੇ ਸੁੰਦਰ ਅਤੇ ਕਲਾਤਮਕ ਲਗਦੇ ਹਨ।

ਟਾਊਨ ਹਾਲ, ਘੰਟਾ ਘਰ ਅਤੇ ਨਗਰ ਭਵਨ ਆਦਿ ਦੀ ਉਸਾਰੀ ਇਨ੍ਹਾਂ ਦੇਸ਼ਾਂ ਦੀ ਵੱਡਮੁਲੀ ਪ੍ਰਾਪਤੀ ਲਗਦੀ ਹੈ। ਡਾਟਾਂ ਬਣਾਉਣਾ ਇਨ੍ਹਾਂ ਇਮਾਰਤਾਂ ਦੀ ਮੁੱਖ ਵਿਸ਼ੇਸ਼ਤਾ ਹੈ। ਵਿਚਕਾਰਲੀ ਥਾਂ ਨੂੰ ਸਜਾਵਟੀ ਖਿੜਕੀਆਂ, ਚੰਦੋਇਆ ਵਾਲੇ ਆਲੇ ਅਤੇ ਬੁੱਤਾਂ ਨਾਲ ਪੁਰ ਕੀਤਾ ਹੁੰਦਾ ਸੀ। ਟਾਊਨ ਹਾਲ ਵਿਚ ਆਮ ਕਰਕੇ ਮੁੱਖ ਦੁਆਰ, ਵੱਡਾ ਹਾਲ, ਦਫਤਰ ਅਤੇ ਕਾਨੂੰਨੀ ਚੈਂਬਰ ਬਣਾਇਆ ਹੁੰਦਾ ਸੀ। ਮੀਨਾਰਾਂ ਵਿਚ ਅਕਸਰ ਸਮਾਂ ਦਸਣ ਲਈ ਘੰਟੇ ਜਾਂ ਕਲਾਕ ਹੁੰਦੇ ਸਨ ਜਿਹੜੇ ਹਰੇ ਘੰਟੇ ਬਾਅਦ ਜਾਂ ਅੱਗ ਜਾਂ ਹੋਰ ਖ਼ਤਰਿਆਂ ਬਾਰੇ ਪਬਲਿਕ ਨੂੰ ਸੂਚਿਤ ਕਰਦੇ ਸਨ।

## ਜਰਮਨੀ

ਗਾੱਥੀ ਭਵਨ ਉਸਾਰੀ ਕਲਾ ਬਹੁਤ ਸਮੇਂ ਮਗਰੋਂ ਜਰਮਨੀ ਵਿਚ ਪ੍ਰਚਲਤ ਹੋਈ। ਇਸ ਉਤੇ ਮੁੱਖ ਪ੍ਰਭਾਵ ਫਰਾਂਸ ਤੋਂ ਪਿਆ। ਮੈਡਬਰਗ ਦਾ ਗਿਰਜਾ ਘਰ 1209 ਵਿਚ ਅਤੇ ਕਲੋਨ ਦਾ ਗਿਰਜਾ

ਘਰ 1248 ਵਿਚ ਬਣਨਾ ਸ਼ੁਰੂ ਹੋਇਆ। ਜਰਮਨੀ ਵਿਚ ਅਨੇਕ ਰਾਜਾਂ ਦੀ ਹੋਂਦ ਕਰਕੇ ਇਥੇ ਅਨੇਕਾਂ ਹੋਰ ਭਵਨ ਉਸਾਰੀ ਕਲਾ ਦੇ ਚਿੰਨ੍ਹ ਮਿਲਦੇ ਹਨ। ਜਰਮਨੀ ਦੇ ਮੀਨਾਰਾਂ ਵਿਚ ਨੋਕਦਾਰ ਪੱਥਰਾਂ ਨਾਲ ਝਾਲਰਾਂ ਬਣਾਈਆਂ ਜਾਂਦੀਆ ਸਨ। ਚੌਦ੍ਹਵੀਂ ਸਦੀ ਦੇ ਮੀਨਾਰ ਫਰੇਬਰਗ ਦੀ ਉਚਾਈ 117.3 ਮੀ. ਹੈ। ਕਲੋਨ ਤੇ ਉਲਮ ਦੀ ਕ੍ਰਮਵਾਰ ਉਚਾਈ 157 ਮੀ. ਤੇ 161 ਮੀ. ਹੈ ਜਿਨ੍ਹਾਂ ਦਾ ਨਿਰਮਾਣ ਉਨ੍ਹੀਵੀਂ ਸਦੀ ਵਿਚ ਹੋਇਆ। ਇਸ ਉਸਾਰੀ ਦਾ ਆਧਾਰ ਪੰਦਰ੍ਹਵੀਂ ਸਦੀ ਦੀ ਭਵਨ ਉਸਾਰੀ ਕਲਾ ਹੈ। ਜਰਮਨੀ ਦੇ ਗਾੱਥੀ ਉਸਾਰੀ ਕਲਾ ਦੇ ਕਿਲੇ ਸੁਰੱਖਿਆ ਦੇ ਪੱਖੋਂ ਉਸਾਰੇ ਗਏ। ਬੇਸ਼ਕ ਇਨ੍ਹਾਂ ਦੀ ਯੋਜਨਾ-ਬੰਦੀ ਉਚ ਪਾਏ ਦੀ ਹੈ ਪ੍ਰੰਤੂ ਫਿਰ ਵੀ ਇਸ ਵਿਚ ਅਨੇਕਾਂ ਤਰੁੱਟੀਆਂ ਹਨ। ਜਰਮਨੀ ਦੇ ਟਾਊਨ ਹਾਲ ਕਈ ਮੰਜ਼ਲੇ ਅਤੇ ਉਚੀਆਂ ਛੱਤਾਂ ਵਾਲੇ ਸਨ। ਇਨ੍ਹਾਂ ਛੱਤਾਂ ਦੀਆਂ ਕਈ ਵਾਰੀ ਦੋ ਜਾਂ ਤਿੰਨ ਮੰਜ਼ਲਾਂ ਵਾਧੂ ਰਖੀਆਂ ਜਾਂਦੀਆਂ ਸਨ ਜਿਨ੍ਹਾਂ ਦੇ ਸਿਰੇ ਗਲੀਆਂ ਦੇ ਸਮਾਨਾਂਤਰ ਜਾਂ ਲੰਬਾਤਮਕ ਰਖੇ ਜਾਂਦੇ ਸਨ। ਪੱਥਰ, ਲੱਕੜ ਅਤੇ ਗਾਰਾ ਮੁੱਖ ਇਮਾਰਤੀ ਸਾਮਾਨ ਸਨ ਪਰ ਉੱਤਰੀ ਜਰਮਨੀ ਵਿਚ ਇੱਟਾਂ ਦਾ ਵੀ ਇਸਤੇਮਾਲ ਕੀਤਾ ਜਾਂਦਾ ਸੀ। ਜਰਮਨੀ ਦੇ ਪ੍ਰਾਚੀਨ ਸ਼ਹਿਰਾਂ ਤੇ ਗਾੱਥੀ ਸ਼ਹਿਰਾਂ ਵਿਚ ਆਪਸੀ ਸੁਮੇਲ ਆਮ ਵੇਖਿਆ ਜਾ ਸਕਦਾ ਹੈ। ਦੂਜੇ ਸੰਸਾਰ ਯੁਧ ਤੋਂ ਪਹਿਲਾਂ ਨੂਰੰਨਬਰਗ ਅਤੇ ਰੋਥਨਬਰਗ ਇਸ ਪ੍ਰਕਾਰ ਦੇ ਪ੍ਰਮੁੱਖ ਸ਼ਹਿਰ ਸਨ।

## ਸਪੇਨ

ਸਪੇਨ ਦੀ ਗਾੱਥੀ ਉਸਾਰੀ ਕਲਾ ਉਤੇ ਵੀ ਫ਼ਰਾਂਸੀਸੀ ਪ੍ਰਭਾਵ ਹੋਣ ਦੀ ਝਲਕ ਪੈਂਦੀ ਹੈ। ਪੋਬਲਟ ਅਤੇ ਹਿਊਰੇਟਾ ਵਰਗੇ ਮੱਠ ਫ਼ਰਾਂਸੀਸੀ ਕਿਸਮ ਦੇ ਮੱਠਾਂ ਦਾ ਮੂਲ ਆਧਾਰ ਹਨ ਜਿਨ੍ਹਾਂ ਨੇ ਗਾੱਥੀ ਉਸਾਰੀ ਕਲਾ ਦੇ ਸਿੱਧਾਤਾਂ ਦਾ ਆਰੰਭ ਕੀਤਾ। ਫਿਰ ਵੀ ਸਪੇਨ ਨੇ ਫ਼ਰਾਂਸੀਸੀਆਂ ਦੇ ਦੂਜੇ ਹਮਲੇ ਤੱਕ ਮੋਟੀਆਂ ਮੋਟੀਆਂ ਕੰਧਾਂ ਅਤੇ ਛੋਟੀਆਂ ਛੋਟੀਆਂ ਖਿੜਕੀਆਂ ਬਣਾਉਣਾ ਜਾਰੀ ਰੱਖਿਆ ਅਤੇ ਸਿੱਟੇ ਵਜੋਂ ਤੇਰ੍ਹਵੀਂ ਸਦੀ ਵਿਚ ਗਿਰਜਾ ਘਰਾਂ ਦੀ ਉਸਾਰੀ ਸ਼ੁਰੂ ਹੋਈ।

ਕੈਟਾਲੋਨੀਆਂ ਦੇ ਗਾੱਥੀ ਗਿਰਜਾ ਘਰਾਂ ਨੂੰ ਬਣਾਉਣ ਲਈ ਫਰਾਂਸ ਨੇ ਪ੍ਰੇਰਿਆ ਅਤੇ ਵੱਖ ਵੱਖ ਫ਼ਰਾਂਸੀਸੀ ਵਸੀਲਿਆਂ ਦਾ ਉਪਯੋਗ ਕੀਤਾ। ਅੰਦਰੂਨੀ ਫ਼ਰਾਂਸੀਸੀ ਡਾਟਾਂ ਦਾ ਉਪਯੋਗ ਫ਼ਰਾਂਸ ਦੇ ਅਲਬੀ ਵਿਖੇ ਬਣੇ ਗਿਰਜਾ ਘਰਾਂ ਦੀ ਤਰ੍ਹਾਂ ਕੀਤਾ ਗਿਆ। ਖਿੜਕੀਆਂ ਲੰਮੀਆਂ ਅਤੇ ਘੱਟ ਚੌੜੀਆਂ ਰੱਖੀਆਂ ਜਾਂਦੀਆਂ ਸਨ ਜਿਸ ਕਰਕੇ ਗਿਰਜਾ ਘਰਾਂ ਦੇ ਅੰਦਰ ਹਨੇਰਾ ਜਿਹਾ ਰਹਿੰਦਾ ਸੀ। ਬਾਰਸੀਲੋਨਾ ਦੇ 1298 ਦੇ ਬਣੇ ਗਿਰਜਾ ਘਰ ਮੁਢਲੀ ਗਾਥੀ ਉਸਾਰੀ ਦਾ ਪ੍ਰਮੁੱਖ ਨਮੂਨਾ ਹੈ। ਪੰਦਰ੍ਹਵੀਂ ਸਦੀ ਵਿਚ ਸਪੇਨ ਉਤੇ ਹੋਰ ਕਈ ਬਾਹਰੀ ਪ੍ਰਭਾਵ ਪਏ।

## ਇਟਲੀ

ਫ਼ਰਾਂਸ ਦੇ ਮੱਠਾਂ ਦੇ ਪੁਜਾਰੀਆਂ ਨੇ ਇਟਲੀ ਵਿਚ ਗਾੱਥੀ ਉਸਾਰੀ ਕਲਾ ਦਾ ਮੁੱਢ ਬੰਨ੍ਹਿਆ। ਜਰਮਨੀ ਦੀ ਸਭਿਅਤਾ ਅਤੇ ਵਾਤਾਵਰਨ ਨੇ ਨਵੇਂ ਢੰਗ ਨੂੰ ਵਧੇਰੇ ਵਧਣ-ਫੁਲਣ ਨਹੀਂ ਦਿੱਤਾ। ਗਾੱਥੀ ਉਸਾਰੀ ਕਲਾ ਨੂੰ ਵਧੇਰੇ ਕਰਕੇ ਸਜਾਵਟ ਲਈ ਹੀ ਇਸਤੇਮਾਲ ਕੀਤਾ ਜਾਂਦਾ ਸੀ। ਇਟਲੀ ਦੀ ਗਾੱਥੀ ਉਸਾਰੀ ਕਲਾ ਦੀ ਇਕ ਹੋਰ ਵਿਸ਼ੇਸ਼ਤਾ ਚਾਰੇ ਪਾਸੇ ਮੀਨਾਰਾਂ ਦਾ ਨਾ ਹੋਣਾ ਹੈ।

ਇਟਲੀ ਦੇ ਜਗੀਰਦਾਰਾਂ ਦੇ ਕੁਝ ਕੁ ਕਿੱਲੇ-ਬੰਦ ਮਕਾਨ ਅੱਜ ਵੀ ਵੇਖੇ ਜਾ ਸਕਦੇ ਹਨ। ਬੇਸ਼ਕ ਸ਼ਹਿਰਾਂ ਵਿਚ ਜਿਥੇ ਲੋਕ ਇਨ੍ਹਾਂ ਜਗੀਰਦਾਰਾਂ ਤੋਂ ਭੈਭੀਤ ਸਨ, ਅਜਿਹੇ ਮੀਨਾਰ ਰੂਪੀ ਕਿਲੇ ਬਣਾਉਣ ਦੀ ਮਨਾਹੀ ਦੇ ਕਾਨੂੰਨ ਬਣਾ ਦਿੱਤੇ ਅਤੇ ਕੁਝ ਕੁ ਕਿਲੇ ਜਿਹੜੇ ਉਸਾਰੇ ਜਾ ਚੁੱਕੇ ਸਨ, ਤਬਾਹ ਕਰ ਦਿੱਤੇ ਗਏ।

ਹ. ਪੁ.—ਕੋਲ. ਐਨ. 8 : 595 ਵ. ਯੂ. ਐਨ. 7 : 2, 174



ਗਾਥਿਕ ਉਸਾਰੀ ਕਲਾ

**ਗਾੱਥੀ ਕਲਾ** : ਇਹ ਮੱਧ ਕਾਲ ਦੇ ਦੌਰਾਨ ਪੱਛਮੀ ਅਤੇ ਕੇਂਦਰੀ ਯੂਰਪ ਵਿਚ ਵਧੀਆਂ-ਫੁੱਲੀਆਂ ਦੋ ਵੱਡੀਆਂ ਅੰਤਰ-ਰਾਸ਼ਟਰੀ ਕਲਾ ਲਹਿਰਾਂ ਵਿਚੋਂ ਇਕ ਸੀ। ਇਹ ਬਹੁਤ ਹੀ ਭਿੰਨ, ਜਟਿਲ, ਉਤਪਾਦਿਕ ਅਤੇ ਇਤਿਹਾਸਕ ਤੌਰ ਤੇ ਉੱਘੀ ਲਹਿਰ ਸੀ, ਜਿਹੜੀ 12ਵੀਂ ਸਦੀ ਦੇ ਅੱਧ ਤੋਂ 15ਵੀਂ ਸਦੀ ਦੇ ਅੰਤ ਤੱਕ, ਅਤੇ ਕਈ ਖੇਤਰਾਂ ਵਿਚ 16ਵੀਂ ਸਦੀ ਤੱਕ ਚਲਦੀ ਰਹੀ। ਗਾੱਥੀ ਕਲਾ ਸਭ ਤੋਂ ਪਹਿਲੀ ਅੰਤਰ-ਰਾਸ਼ਟਰੀ ਲਹਿਰ ਰੋਮੈਨੈਸਕ ਕਲਾ ਵਿਚ ਸਥਾਪਿਤ ਇਮਾਰਤੀ, ਬੁੱਤਕਾਰੀ ਅਤੇ ਚਿੱਤਰੀ ਰੂਪਾਂ ਵਿਚੋਂ ਉਤਪੰਨ ਹੋਈ ਸੀ ਪਰ ਇਹ ਰੋਮੈਨੈਸਕ ਕਲਾ ਤੋਂ ਇਕ ਪੱਖੋਂ ਬਿਲਕੁਲ ਭਿੰਨ ਸੀ, ਕਿਉਂਕਿ ਇਸ ਨੂੰ ਸੂਹਜਵਾਦੀ ਅਤੇ ਦਾਰਸ਼ਨਿਕ ਸੇਧ ਦਿੱਤੀ ਜਾਂਦੀ ਸੀ। ਗਾੱਥੀ ਕਲਾ ਵਿਚ ਚਰਚ ਵੱਲੋਂ ਨਿੱਜੀ, ਰਹੱਸਵਾਦੀ ਸੇਧ ਉਤੇ ਜ਼ੋਰ ਦਿੱਤਾ ਜਾਂਦਾ ਸੀ ਜਿਸ ਕਾਰਨ ਵਿਅਕਤੀਗਤ ਸੁਹਜਸੁਆਦ ਉਤੇ ਆਧਾਰਿਤ ਕਈ ਨਵੀਆਂ ਨਵੀਆਂ ਸ਼ੈਲੀਆਂ ਦਾ ਵਿਕਾਸ ਹੋਇਆ।



ਗਾੱਥੀ ਕਲਾ

ਗਾੱਥੀ ਉਸਾਰੀ ਕਲਾ ਵਿਚ ਨੋਕੀਲੀਆਂ ਡਾਟਦਾਰ ਛੱਤਾਂ ਹੁੰਦੀਆਂ ਸਨ, ਸਾਰਾ ਭਾਰ ਥੰਮ੍ਹਿਲਿਆਂ ਤੇ ਪੈਂਦਾ ਸੀ ਅਤੇ ਦੀਵਾਰਾਂ ਸਿਰਫ਼ ਪੈਨਲਾਂ ਦਾ ਹੀ ਕੰਮ ਕਰਦੀਆਂ ਸਨ ਅਤੇ ਮਗਰੋਂ ਜਾ ਕੇ ਕਈ ਵਾਰੀ ਇਨ੍ਹਾਂ ਦੀ ਥਾਂ ਤੇ ਸ਼ੀਸ਼ੇ ਦੇ ਪਰਦੇ ਜਾਂ ਕਟਾਅ-ਦਾਰ ਪੱਥਰ ਲਗਾਏ ਜਾਣ ਲੱਗ ਪਏ। ਗਾੱਥੀ ਇਮਰਾਤੀ ਕਲਾ ਵਿਚ ਦੋ ਵੱਡੇ ਝੁਕਾਅ ਸਨ। ਪਹਿਲੇ ਵਿਚ, ਜਿਹੜਾ 13ਵੀਂ ਸਦੀ ਦੇ ਅੱਧ ਤੱਕ ਵਧੇਰੇ ਕਰਕੇ ਫ਼ਰਾਂਸ ਵਿਚ ਪ੍ਰਚਲਿਤ ਰਿਹਾ, ਬਹੁਤ ਹੀ ਜ਼ਿਆਦਾ ਉਚਾਈ ਰੱਖੀ ਜਾਂਦੀ ਸੀ। ਦੂਜਾ ਝੁਕਾਅ ਜਿਹੜਾ ਮਗਰੋਂ ਆਇਆ ਸੀ, ਸਜਾਵਟ ਜਾਂ ਸਮੁੱਚੇ ਪ੍ਰਭਾਵ ਉੱਤੇ ਜ਼ੋਰ ਦਿੰਦਾ ਸੀ।

ਗਾੱਥੀ ਬੁੱਤਕਾਰੀ ਦਾ ਵਿਕਾਸ ਵੀ ਇਮਾਰਤੀ ਵਿਕਾਸ ਦੀਆਂ ਲੀਹਾਂ ਅਨੁਸਾਰ ਹੀ ਸਾਦਗੀ ਅਤੇ ਸਪਸ਼ਟਤਾ ਤੋਂ ਵਧੇਰੇ ਸ਼ੋਖੀ ਤੇ ਸਜਾਵਟ ਦੇ ਖੇਤਰ ਵਿਚ ਹੋਇਆ। ਗਾੱਥੀ ਬੁੱਤਕਾਰੀ ਅਤੇ ਗਾਥੀ ਚਿੱਤਰਕਾਰੀ ਦੇ ਵਿਸ਼ੇ ਉਸ ਸਮੇਂ ਦੇ ਰਹੱਸਵਾਦ ਤੋਂ ਲਏ ਜਾਂਦੇ ਸਨ ਜਿਨ੍ਹਾਂ ਵਿਚ ਵਧੇਰੇ ਕਰਕੇ ਈਸਾ ਮਸੀਹ ਦੇ ਬਚਪਨ, ਦੁਖੜਿਆਂ ਅਤੇ ਵਲਵਲਿਆਂ ਨੂੰ ਰੂਪਮਾਨ ਕਰਨ ਉੱਤੇ ਜ਼ੋਰ ਦਿੱਤਾ ਜਾਂਦਾ ਸੀ।

ਪਰ ਬੱਝਵੇਂ ਰੂਪ ਵਿਚ ਗਾੱਥੀ ਚਿੱਤਰਕਾਰੀ ਦਾ ਮੁੱਢ 13ਵੀਂ ਸਦੀ ਦੇ ਅੱਧ ਤੋਂ ਮਗਰੋਂ ਹੀ ਬੱਝਿਆ, ਜਦੋਂ ਅਚਾਨਕ ਹੀ ਇਹ ਇਕ ਜਟਿਲਤਾ ਅਤੇ ਵੱਖਰੇ ਵੱਖਰੇ ਮਾਧਿਅਮਾਂ ਵਿਚ ਉਭਰਿਆ। ਉੱਤਰੀ ਯੂਰਪ ਵਿਚ ਰੋਸ਼ਨਮਈ ਸ਼ੀਸ਼ਾ ਵਰਤਿਆ ਜਾਂਦਾ ਸੀ ਅਤੇ ਸਜਾਵਟੀ ਚਿੱਤਰਕਾਰੀ ਕੀਤੀ ਜਾਂਦੀ ਸੀ ਅਤੇ ਇਟਲੀ ਵਿਚ ਮੁਹਰਾਕਸ਼ੀ ਚਿੱਤਰਕਾਰੀ ਕੀਤੀ ਜਾਂਦੀ ਸੀ। ਗਾੱਥੀ ਬੁੱਤਕਾਰੀ ਵਾਂਗ ਗਾਥੀ ਚਿੱਤਰਕਾਰੀ ਵਿਚ ਵੀ ਪ੍ਰਕਿਰਤੀਵਾਦ ਵੱਲ ਹੰਭਲਾ ਮਾਰਿਆ ਜਾ ਰਿਹਾ ਸੀ ਇਥੋਂ ਤੀਕ ਕਿ 15ਵੀਂ ਸਦੀ ਦੀ ਫ਼ਲੈਂਡਰਜ਼ ਦੀ ਚਿੱਤਰਕਾਰੀ ਲਗਭਗ ਫ਼ੋਟੋਗ੍ਰਾਫ਼ੀ ਵਾਂਗ ਅਸਲਵਾਦ ਦੇ ਬਿਲਕੁਲ ਨੇੜੇ ਪਹੁੰਚ ਗਈ। ਮਗਰੋਂ ਦੀ ਗਾੱਥੀ ਚਿੱਤਰਕਾਰੀ ਵਿਚ ਇਕ ਪਾਸੇ ਗ਼ੈਰਮਾਮੂਲੀ ਅਸਲਵਾਦ ਤੇ ਹੱਦ ਦਰਜੇ ਦੀ ਸਜਾਵਟ ਦੇ ਰਲਾ ਦੇ ਨਾਲ ਨਾਲ ਬਣਾਵਟੀਪਨ ਦੀ ਦਰਬਾਰੀ ਸ਼ਾਨ ਸ਼ਾਮਲ ਹੁੰਦੀ ਸੀ। ਪਰ ਦੂਜੇ ਪਾਸੇ ਗਾੱਥੀ ਚਿੱਤਰਕਾਰੀ ਵਿਚ ਇਟਲੀ ਅਤੇ ਫ਼ਲੈਂਡਰਜ਼ ਦੇ ਮਹਾਨ ਕਲਾਕਾਰਾਂ ਦੀਆਂ ਉੱਚੇ ਦਰਜੇ ਦੀਆਂ ਯਾਦਗਾਰੀ ਕ੍ਰਿਤਾਂ ਵੀ ਹੋਂਦ ਵਿਚ ਆਈਆਂ।

15ਵੀਂ ਅਤੇ 16ਵੀਂ ਸਦੀ ਦੀ ਪੁਨਰ-ਜਾਗ੍ਰਤੀ ਨੇ ਗਾੱਥੀ ਕਾਲ ਦਾ ਅੰਤ ਕਰ ਦਿੱਤਾ। ਉੱਤਰੀ ਯੂਰਪ ਵਿਚ ਕੁਝ ਸਮਾਂ ਮਗਰੋਂ ਤੱਕ ਵੀ ਗਾੱਥੀ ਇਮਾਰਤੀ ਕਲਾ ਦੇ ਸਜਾਵਟੀ ਰੂਪ ਵਿਚ ਚਲਦੇ ਰਹੇ। 19ਵੀਂ ਸਦੀ ਦੇ ਅੱਧ ਵਿਚ ਬਰਤਾਨੀਆ ਅਤੇ ਸੰਯੁਕਤ ਰਾਜ ਅਮਰੀਕਾ ਵਿਚ ਦੁਬਾਰਾ ਫਿਰ ਮੁਕੰਮਲ ਰੂਪ ਵਿਚ ਗਾੱਥੀ ਉਸਾਰੀ ਹੋਣ ਲੱਗ ਪਈ ਸੀ।

ਹ. ਪੁ. — ਐਨ. ਬ੍ਰਿ. ਮਾ. 4 : 645



ਸਿਐਨਾ (ਇਟਲੀ) ਵਿਚ ਗਿਰਜੇ ਦਾ ਮੱਥਾ

**ਗਾੱਥੀ ਭਾਸ਼ਾ** : ਇਹ ਜਰਮਨੀ ਦੀਆਂ ਭਾਸ਼ਾਵਾਂ ਵਿਚੋਂ ਮਿਲਦੀ ਪੁਰਾਤਨ ਦੱਖਣੀ ਭਾਸ਼ਾ ਹੈ ਜਿਸ ਬਾਰੇ ਭਰੋਸੇਯੋਗ ਸੂਚਨਾ ਪ੍ਰਾਪਤ ਹੈ। ਇਹ ਗੱਥ ਲੋਕਾਂ ਵਲੋਂ ਬੋਲੀ ਜਾਂਦੀ ਸੀ ਜਿਹੜੇ ਪਹਿਲਾਂ ਸਿਕੈਂਡੇਨੇਵੀਆਂ ਵਿਚ ਰਹਿੰਦੇ ਸਨ ਅਤੇ ਫਿਰ ਪੂਰਬੀ ਦੱਖਣੀ ਯੂਰਪ ਵੱਲ ਪਰਵਾਸ ਕਰ ਗਏ ਸਨ। ਗਾੱਥੀ ਭਾਸ਼ਾ ਬਾਰੇ ਵਧੇਰੇ ਜਾਣਕਾਰੀ ਬਾਈਬਲ ਦੇ ਬਚੇ ਅਨੁਵਾਦ ਤੋਂ ਮਿਲੀ ਹੈ ਜਿਹੜਾ ਚੌਥੀ ਸਦੀ ਵਿਚ ਉਲਫਿਲਾਸ ਨਾਂ ਦੇ ਪਾਦਰੀ ਵਲੋਂ ਹੇਠਲੇ ਡੈਨਿਊਬ ਦੇ ਨਾਲ ਨਾਲ ਵਸੇ ਵਿਜ਼ੀਗਾੱਥੀ ਕਬੀਲਿਆਂ ਲਈ ਕੀਤਾ ਗਿਆ ਸੀ। ਉੱਤਰੀ ਇਟਲੀ ਵਿਚ ਮਿਲਦੀਆਂ ਹੱਥ ਲਿਖਤਾਂ ਮੂਲ ਨਹੀਂ ਹਨ ਸਗੋਂ ਕਾਫ਼ੀ ਬਾਅਦ ਦੀਆਂ ਨਕਲਾਂ ਹਨ ਜੋ ਆਸਟ੍ਰੋਗਾੱਥਿਕ ਰਾਜ ਕਾਲ (493-555) ਦੀਆਂ ਭਾਸਦੀਆਂ ਹਨ। ਇਸ ਤੋਂ ਇਲਾਵਾ ਖਰੜਿਆਂ ਵਿਚ ਨਵੀਂ ਅਤੇ ਪੁਰਾਣੀ ਬਾਈਬਲ ਦੇ ਕੁਝ ਹਿੱਸੇ, ਬਾਈਬਲ ਨਾਲ ਅਸਬੰਧਤ ਕੁਝ ਪਾਠ ਜਿਵੇਂ ਬਾਰਾਮਾਹ, ਦੋ ਇਕਰਾਰਨਾਮੇ ਤੇ 10ਵੀਂ ਸਦੀ ਦੀ ਜ਼ਾਲਟਸਬਰੁਕ ਵਾਲੀ ਹੱਥ ਲਿਖਤ ਵੀ ਸ਼ਾਮਲ ਹਨ ਜਿਨ੍ਹਾਂ ਤੋਂ ਗਾੱਥੀ ਵਰਨਮਾਲਾ ਅਤੇ ਕੁਝ ਗਾਥੀ ਸ਼ਬਦ ਪ੍ਰਾਪਤ ਹੋਏ ਹਨ।

6ਵੀਂ ਸਦੀ ਵਿਚ ਆਸਟ੍ਰੋਗਾੱਥਾ ਦਾ ਇਟਲੀ ਵਿਚ ਰਾਜ ਖ਼ਤਮ ਹੋਣ ਨਾਲ ਇਹ ਭਾਸ਼ਾ ਵੀ ਮਰ ਗਈ। ਸਪੇਨ ਵਿਚ ਇਹ ਭਾਸ਼ਾ ਸ਼ਾਇਦ 711 ਈ. ਵਿਚ ਅਰਬਾਂ ਦੇ ਹਮਲੇ ਤੱਕ ਵਰਤੀ ਜਾਂਦੀ ਰਹੀ ਹੋਵੇ। ਇਟਲੀ ਅਤੇ ਸਪੇਨ ਦੇ ਟਾਕਰੇ ਤੇ ਗਾਥੀ ਭਾਸ਼ਾ ਕ੍ਰੀਮੀਆ ਵਿਚ ਬਹੁਤ ਦੇਰ ਤਕ ਚਲਦੀ ਰਹੀ। ਸੰਨ 1560-62 ਵਿਚ ਆਸਟ੍ਰੀਆ ਵਲੋਂ ਕੁਸਤੁਨਤੁਨੀਆਂ ਵਿਚ ਲੱਗੇ ਇਕ ਰਾਜਦੂਤ ਨੇ ਕ੍ਰੀਮੀਆ ਦੇ ਗਾੱਥਾ ਕੋਲੋਂ ਕਿੰਨੇ ਹੀ ਸ਼ਬਦ ਅਤੇ ਮੁਹਾਵਰੇ ਇਕੱਤਰ ਕੀਤੇ।

ਆਖਿਆ ਜਾਂਦਾ ਹੈ ਕਿ ਗਾੱਥੀ ਵਰਣਮਾਲਾ ਜਿਸ ਦੇ 27 ਚਿੰਨ੍ਹ ਸਨ, ਓਲਫਿਲਸ ਨੇ ਬਣਾਈ ਸੀ। ਇਨ੍ਹਾਂ ਵਿਚੋਂ 2 ਵਰਣ ਸੰਖਿਆ ਵਾਚਕ ਹਨ ਤੇ ਬਾਕੀ 25 ਸੰਖਿਆ ਤੇ ਵਰਣ ਦੋਹਾਂ ਲਈ ਵਰਤੇ ਜਾਂਦੇ ਸਨ। ਇਨ੍ਹਾਂ ਹਿੰਦਸਿਆਂ ਦੀ ਸ਼ਕਲ ਯੂਨਾਨੀ ਤੇ ਆਧਾਰਿਤ ਸੀ ਤੇ ਕੁਝ ਵਰਣ ਲਾਤੀਨੀ ਤੋਂ ਅਪਣਾਏ ਗਏ ਸਨ। ਇਸ ਦੇ ਵਿਅੰਜਨਾਂ ਦੀ ਉਚਾਰਨ ਸੰਰਚਨਾ ਬੜੀ ਸਪੱਸ਼ਟ ਹੈ। ਇਸ ਵਰਣਮਾਲਾ ਵਿਚ ਪੰਜ ਸੁਰ ਹਨ।

ਗਾੱਥੀ ਭਾਸ਼ਾ ਇਸ ਗੱਲੋਂ ਵੀ ਮਹੱਤਤਾ ਰੱਖਦੀ ਹੈ ਕਿ ਇਹ ਜਰਮਨੀ ਦੀਆਂ ਬਾਕੀ ਭਾਸ਼ਾਵਾਂ ਤੋਂ 3-4 ਸਦੀਆਂ ਪਹਿਲੋਂ ਹੋਂਦ ਵਿਚ ਆਈ।

ਹ. ਪੁ. — ਐਨ. ਬ੍ਰਿ. 10 : 606; ਐਨ. ਬ੍ਰਿ. ਮਾ. 4 : 646

**ਗਾਦੀ, ਤਾਦੀਉ** : ਇਹ ਫ਼ਲੋਰੈਂਸ ਦੇ ਉਸਤਾਦ ਚਿੱਤਰਕਾਰ ਜੋਟੋ (Giotto) ਦਾ ਸ਼ਾਗਿਰਦ ਅਤੇ ਹੂ-ਬ-ਹੂ ਉਸ ਦੇ ਪਦ-ਚਿੰਨ੍ਹਾਂ ਉਤੇ ਚਲਣ ਵਾਲਾ ਚਿੱਤਰਕਾਰ ਸੀ। ਜੋਟੋ ਦੀ ਮੌਤ ਮਗਰੋਂ ਤਿੰਨ ਦਹਾਕਿਆਂ ਤੱਕ ਇਹ ਫ਼ਲੋਰੈਂਸ ਦਾ ਸਭ ਤੋਂ ਉੱਘਾ ਚਿੱਤਰਕਾਰ ਜਾਣਿਆ ਜਾਂਦਾ ਰਿਹਾ। ਇਸ ਦੀ ਸਭ ਤੋਂ ਪਹਿਲੀ ਕ੍ਰਿਤ (1334 ਈ.) ਵਿਚ ਮਾਂ ਮੈਰੀ, ਬੱਚੇ ਈਸਾ ਮਸੀਹ ਅਤੇ ਸੰਤਾਂ ਸਮੇਤ ਬੈਠੀ ਦਿਖਾਈ ਗਈ ਹੈ। ਜਾਪਦਾ ਹੈ ਕਿ 1328 ਤੋਂ ਇਸ ਨੇ ਜੋਟੋ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ ਅਤੇ ਆਪਣੇ ਹੁਨਰ ਦਾ ਕਮਾਲ ਦਿਖਾਉਣ ਲੱਗ ਪਿਆ। ਭਾਵੇਂ ਇਸ ਦੀਆਂ ਮੁਹਰਾਕਸ਼ੀਆਂ (Frescoes) ਆਪਣੇ ਉਸਤਾਦ ਵਰਗੀਆਂ ਪ੍ਰਭਾਵਸ਼ਾਲੀ ਨਹੀਂ ਸਨ ਪਰ ਰੌਸ਼ਨੀ ਵਾਲੇ ਇਸ ਦੇ ਨਵੇਂ ਤਜਰਬੇ ਕਮਾਲ ਦੇ ਸਨ, ਜਿਵੇਂ ਕਿ 'Annunciation to the Shepherds' ਤੋਂ ਸਪੱਸ਼ਟ ਹੈ।

ਸੰਨ 1341-42 ਵਿਚ ਇਸ ਨੇ ਫ਼ਲੋਰੈਂਸ ਤੋਂ ਬਾਹਰ ਪਿਸਾ ਆਦਿ ਥਾਵਾਂ ਤੇ ਕੰਮ ਕੀਤਾ। ਸੰਨ 1332, 1338 ਅਤੇ ਫਿਰ 1340 ਵਿਚ ਇਸ ਨੇ ਸਟੇਸ਼ਨ ਕ੍ਰੌਸ ਦੇ ਗਿਰਜੇ ਨੂੰ ਵੱਖ ਵੱਖ ਤਰ੍ਹਾਂ ਸਜਾਇਆ। ਕਈ ਹੋਰ ਚਰਚਾਂ ਲਈ ਵੀ ਇਸ ਨੇ ਖ਼ੂਬਸੂਰਤ ਕ੍ਰਿਤਾਂ ਤਿਆਰ ਕੀਤੀਆਂ। 'Madonna in Glory' (1355) ਉਨ੍ਹਾਂ ਵਿਚੋਂ ਇਕ ਹੈ। ਆਪਣੇ ਜੀਵਨ ਦੇ ਅੰਤ ਤੱਕ ਇਹ ਬਹੁਤ ਪ੍ਰਸਿੱਧ ਹੋ ਗਿਆ ਸੀ ਅਤੇ 1359 ਤੋਂ 1366 ਦੇ ਵਿਚਕਾਰ ਇਸ ਨੂੰ ਫ਼ਲੋਰੈਂਸ ਦੇ ਚਰਚ ਦੀ ਉਸਾਰੀ ਦੀ ਨਿਗਰਾਨੀ ਲਈ ਲਗਾਇਆ ਗਿਆ ਸੀ।

ਇਸ ਦੀ ਮੌਤ ਬਾਰੇ ਪੱਕਾ ਪਤਾ ਨਹੀਂ ਪਰ ਦਸਤਾਵੇਜ਼ਾਂ ਵਿਚ 1366 ਤੱਕ ਇਸ ਦਾ ਜ਼ਿਕਰ ਆਉਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 374.

**ਗਾਦੇ, ਨਾਈਐਲਜ਼ ਵਿਲਹੇਲਮ** : ਡੈਨਮਾਰਕ ਦੇ ਇਸ ਸੰਗੀਤਕਾਰ ਦਾ ਜਨਮ 22 ਫ਼ਰਵਰੀ, 1817 ਨੂੰ ਕੋਪਨਹੇਗਨ ਵਿਖੇ ਹੋਇਆ। ਇਸ ਨੇ ਵਾਇਲਨ ਵਜਾਉਣਾ ਅਤੇ ਸੰਗੀਤ ਰਚਨਾ ਕਰਨੀ ਸਿੱਖੀ। ਨਾਲ ਹੀ ਇਸ ਨੇ ਕਵਿਤਾ ਅਤੇ ਲੋਕ-ਸੰਗੀਤ ਦਾ ਅਧਿਐਨ ਕੀਤਾ।

ਮਗਰੋਂ ਇਹ ਸ਼ਾਹੀ ਵਜ਼ੀਫ਼ੇ ਤੇ ਵਿੱਦਿਆ ਪ੍ਰਾਪਤ ਕਰਨ ਲਈ ਬਦੇਸ਼ ਗਿਆ। ਸੰਨ 1844 ਤੋਂ 1848 ਤੱਕ ਇਹ ਲਾਈਪਸਿਕ ਵਿਖੇ ਸੰਗੀਤ ਡਾਇਰੈਕਟਰ ਲੱਗਾ ਰਿਹਾ। ਇਸਦੇ ਮਿੱਤਰਾਂ ਮੈਨੱਡੈਲ-ਸੋਨ ਅਤੇ ਸ਼ੂਮੈਨ ਨੇ ਇਸਦੇ ਸੰਗੀਤ ਦਾ ਅਸਰ ਕਬੂਲਿਆ। ਮੈਨੱਡੈਲਸੋਨ ਨੇ 1843 ਵਿਚ ਲਾਈਪਸਿਕ ਵਿਖੇ ਇਸ ਦੀ ਪਹਿਲੀ ਸਿੰਫ਼ਨੀ ਦਾ ਸੰਚਾਲਨ ਕੀਤਾ। ਸੰਨ 1866 ਵਿਚ ਗਾਦੇ ਨਵੀਂ ਕੋਪਨਹੇਗੈਨ ਕਨਜ਼ਰਵੇਟਰੀ ਦਾ ਡਾਇਰੈਕਟਰ ਬਣ ਗਿਆ। ਇਸ ਦੀਆਂ ਸੰਗੀਤ ਰਚਨਾਵਾਂ ਵਿਚ 'ਈਕੋਜ਼ ਫਰਾਮ ਓਸ਼ੀਅਨ' ਅਤੇ 'ਇਨ ਦੀ ਹਾਈਲੈਂਡਜ਼' ਸ਼ਾਮਲ ਹਨ।

**ਨਾਈਐਲਜ਼ ਵਿਲਹੇਲਮ ਗਾਦੇ**

21 ਦਸੰਬਰ, 1890 ਨੂੰ ਕੋਪਨਹੇਗਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. ਮਾ. 4 : 374; ਐਨ. ਅਮੈ. 12 : 216; ਐਨ. ਬ੍ਰਿ. 9 : 1070.

**ਗਾਂਧਾਰੀ** : ਇਹ ਰਾਜਕੁਮਾਰੀ ਗੰਧਾਰ ਦੇ ਰਾਜਾ ਸੁਬਲ ਦੀ ਪੁੱਤਰੀ ਸੀ ਅਤੇ ਕੌਰਵ ਵੰਸ਼ ਦੇ ਧ੍ਰਿਤਰਾਸ਼ਟਰ ਦੀ ਪਤਨੀ ਅਤੇ ਸੌ ਪੁੱਤਰਾਂ ਦੀ ਮਾਂ ਸੀ। ਇਸ ਦਾ ਪਤੀ ਅੰਨ੍ਹਾ ਸੀ। ਇਸ ਨੇ ਸਾਰੀ ਉਮਰ ਆਪਣੀਆਂ ਅੱਖਾਂ ਉੱਤੇ ਪੱਟੀ ਬੰਨ੍ਹ ਕੇ ਇਹ ਸਿੱਧ ਕੀਤਾ ਕਿ ਜੇ ਪਤੀ ਨੇਤਰਾਂ ਦੇ ਅਨੰਦ ਤੋਂ ਵਾਂਝਾ ਹੈ ਤਾਂ ਪਤਨੀ ਭੀ ਇਸ ਆਨੰਦ ਦੀ ਹੱਕਦਾਰ ਨਹੀਂ। ਇਸ ਕਰਮ ਨਾਲ ਉਹ ਸੱਚੀ ਸੁੱਚੀ ਪਤੀਬਰਤਾ ਧਰਮ ਦੀ ਪਾਲਣ ਕਰਨ ਵਾਲੀ ਇਸਤਰੀ ਸਾਬਤ ਹੋਈ। ਇਹ ਦੋਵੇਂ ਪਤੀ-ਪਤਨੀ ਜੰਗਲ ਦੀ ਅੱਗ ਵਿਚ ਸੜ ਗਏ ਸਨ। ਇਸ ਨੂੰ ਆਪਣੇ ਪਿਤਾ ਦੇ ਨਾਂ ਦੇ ਆਧਾਰ ਤੇ ਸੌਬਲੀ ਜਾਂ ਸੌਬਲੇਈ ਕਹਿੰਦੇ ਹਨ। ਦੱਸਿਆ ਜਾਂਦਾ ਹੈ ਕਿ ਇਸ ਨੇ ਵਿਆਸ ਰਿਸ਼ੀ ਦੇ ਵਰ ਨਾਲ ਹੀ ਸੌ ਪੁੱਤਰ ਲਏ। ਵਿਆਸ ਰਿਸ਼ੀ ਨੇ ਇਸ ਦੀ ਨਿਮਰ ਪ੍ਰਾਹੁਣਾਚਾਰੀ ਤੇ ਪ੍ਰਸੰਨ ਹੋ ਕੇ ਇਸ ਨੂੰ ਵਰ ਮੰਗਣ ਲਈ ਕਿਹਾ। ਗਾਂਧਾਰੀ ਨੇ ਸੌ ਪੁੱਤਰ ਮੰਗੇ ਇਹ ਦੋ ਸਾਲ ਗਰਭਵਤੀ ਰਹੀ। ਅਖੀਰ ਇਕ ਲੋਥੜੇ ਨੂੰ ਜਨਮ ਦਿੱਤਾ। ਵਿਆਸ ਨੇ ਇਸ ਬੇਡੌਲ ਆਸ ਪਿੰਡ ਨੂੰ 101 ਟੁਕੜਿਆਂ ਵਿਚ ਵੰਡ ਕੇ ਅੱਡ ਅੱਡ ਘੜਿਆਂ ਵਿਚ ਪਾ ਦਿੱਤਾ। ਉਚਿਤ ਸਮੇਂ ਤੇ ਦੁਰਯੋਧਨ ਦਾ ਜਨਮ ਹੋਇਆ ਪ੍ਰੰਤੂ ਜਨਮ ਵੇਲੇ ਕਈ ਬਦਸ਼ਗਨ ਹੋਏ। ਧ੍ਰਿਤਰਾਸ਼ਟਰ ਨੇ ਉਸ ਨੂੰ ਕੁਸ਼ਗਨਾ ਸਮਝ ਕੇ ਛਡਣਾ ਚਾਹਿਆ, ਭਾਵੇਂ ਉਹ ਛੱਡ ਨਾ ਸਕਿਆ। ਇਕ ਮਹੀਨੇ ਬਾਅਦ 99 ਪੁੱਤਰ ਅਤੇ ਇਕ ਪੁੱਤਰੀ ਦੁਸ਼ਾਲਾ ਨੇ ਜਨਮ ਲਿਆ। ਦੁਸ਼ਾਲਾ ਸਿੰਧੂ ਦੇ ਰਾਜਾ ਜੈਦਰਥ ਨਾਲ ਵਿਆਹੀ ਗਈ ਸੀ।

ਹ. ਪੁ.— ਮ. ਕੋ. 405; ਹਿ. ਮ. ਕੋ. 228.

**ਗਾਂਧੀ, ਇੰਦਰਾ** : ਵੇਖੋ, ਇੰਦਰਾ ਗਾਂਧੀ

**ਗਾਂਧੀ-ਇਰਵਿਨ ਸਮਝੌਤਾ** : ਇਹ ਸਮਝੌਤਾ 'ਇੰਡੀਅਨ ਨੈਸ਼ਨਲ ਕਾਂਗਰਸ' ਦੇ ਪ੍ਰਤਿਨਿਧ ਮਹਾਤਮਾ ਗਾਂਧੀ ਅਤੇ ਬਰਤਾਨੀਆ ਸਰਕਾਰ ਵਲੋਂ ਨਿਯੁਕਤ ਕੀਤੇ ਭਾਰਤ ਦੇ ਵਾਇਸਰਾਏ, ਲਾਰਡ ਇਰਵਿਨ ਵਿਚਕਾਰ 4 ਮਾਰਚ, 1931 ਨੂੰ ਹੋਇਆ ਸੀ।

**ਸੰਖੇਪ ਇਤਿਹਾਸ**—ਸੰਨ 1929 ਵਿਚ ਕਾਂਗਰਸ ਨੇ ਆਪਣਾ ਸੁਤੰਤਰਤਾ ਸਬੰਧੀ ਪ੍ਰਸਤਾਵ ਪਾਸ ਕੀਤਾ ਅਤੇ 26 ਜਨਵਰੀ, 1930 ਨੂੰ ਸੁਤੰਤਰਤਾ ਦਿਵਸ ਮਨਾਉਣ ਦਾ ਐਲਾਨ ਕਰ ਦਿੱਤਾ ਗਿਆ। ਇਸ ਪ੍ਰਸਤਾਵ ਵਿਚ ਇਹ ਕਿਹਾ ਗਿਆ ਕਿ ਭਾਰਤ ਦੀ ਆਰਥਕ, ਸਭਿਆਚਾਰਕ ਅਤੇ ਅਧਿਆਤਮਕ ਮੰਦਹਾਲੀ ਅੰਗਰੇਜ਼ਾਂ ਕਰਕੇ ਹੋਈ

ਹੈ, ਇਸ ਲਈ ਭਾਰਤ ਨੂੰ ਅੰਗਰੇਜ਼ਾਂ ਨਾਲੋਂ ਆਪਣੇ ਸਬੰਧ ਤੋੜ ਲੈਣੇ ਚਾਹੀਦੇ ਹਨ ਤੇ ਭਾਰਤ ਨੂੰ ਪੂਰਨ ਸਵਰਾਜ ਮਿਲਣਾ ਚਾਹੀਦਾ ਹੈ। ਇਸ ਤੋਂ ਬਾਅਦ ਮਹਾਤਮਾ ਗਾਂਧੀ ਨੇ ਸਿਵਲ ਨਾਫ਼ੁਰਮਾਨੀ ਅੰਦੋਲਨ ਚਾਲੂ ਕਰ ਦਿੱਤਾ। 12 ਮਾਰਚ, 1930 ਨੂੰ ਗਾਂਧੀ ਨੇ ਆਪਣੀ ਪ੍ਰਸਿੱਧ 'ਡਾਂਡੀ ਯਾਤਰਾ' ਸ਼ੁਰੂ ਕੀਤੀ। ਇਸ ਦੀ ਪ੍ਰਤਿਕ੍ਰਿਆ ਵਜੋਂ ਸਰਕਾਰ ਨੇ ਹਜ਼ਾਰਾਂ ਦੇਸ਼ ਭਗਤਾਂ ਨੂੰ ਜੇਲ੍ਹ ਵਿਚ ਭੇਜ ਕੇ ਇਸ ਅੰਦੋਲਨ ਨੂੰ ਖ਼ਤਮ ਕਰਨਾ ਚਾਹਿਆ। ਮਈ, 1930 ਵਿਚ ਵਾਇਸਰਾਏ ਨੇ ਐਲਾਨ ਕੀਤਾ ਕਿ ਭਾਰਤ ਦੀ ਵਿਧਾਨਕ ਸਮੱਸਿਆ ਤੇ ਵਿਚਾਰ ਕਰਨ ਲਈ ਅਕਤੂਬਰ ਵਿਚ ਇਕ ਗੋਲਮੇਜ਼ ਕਾਨਫਰੰਸ ਹੋ ਰਹੀ ਹੈ ਪਰ ਕਾਂਗਰਸ ਨੇ ਇਸ ਕਾਨਫਰੰਸ ਵਿਚ ਭਾਗ ਲੈਣ ਤੋਂ ਇਨਕਾਰ ਕਰ ਦਿੱਤਾ। ਐਪਰ, ਕਾਨਫਰੰਸ ਤੋਂ ਬਾਅਦ ਜਾਇਕਰ ਅਤੇ ਸਪਰੂ ਦੇ ਦਖ਼ਲ ਦੇਣ ਤੇ ਪਹਿਲੀ ਗੋਲਮੇਜ਼ ਕਾਨਫਰੰਸ 12 ਨਵੰਬਰ, 1930 ਤੇ 2 ਜਨਵਰੀ, 1931 ਤੋਂ ਬਾਅਦ ਇੰਗਲੈਂਡ ਦੇ ਪ੍ਰਧਾਨਮੰਤਰੀ ਦੀ ਸਲਾਹ ਨਾਲ ਲਾਰਡ ਇਰਵਿਨ ਨੇ 25 ਜਨਵਰੀ 1931 ਨੂੰ ਕਰਨ ਦਾ ਐਲਾਨ ਕੀਤਾ। ਇਸ ਐਲਾਨ ਅਨੁਸਾਰ, ਕਾਂਗਰਸ ਨੂੰ ਗੱਲਬਾਤ ਲਈ ਬੁਲਾਉਣ ਦਾ ਫੈਸਲਾ ਕੀਤਾ ਗਿਆ। ਇਸ ਮੰਤਵ ਲਈ ਮਹਾਤਮਾ ਗਾਂਧੀ ਅਤੇ ਕਾਂਗਰਸ ਕਾਰਜਕਾਰੀ ਕਮੇਟੀ ਦੇ 16 ਮੈਂਬਰਾਂ ਨੂੰ ਬਿਨਾਂ ਸ਼ਰਤ ਜੇਲ੍ਹ ਵਿਚੋਂ ਰਿਹਾ ਕਰ ਦਿੱਤਾ ਗਿਆ। ਮਹਾਤਮਾ ਗਾਂਧੀ ਦੋ ਵਾਰ ਲਾਰਡ ਇਰਵਿਨ ਨੂੰ ਮਿਲੇ ਤੇ ਦੋਹਾਂ ਵਿਚਕਾਰ 5 ਮਾਰਚ 1931 ਨੂੰ ਸਮਝੌਤਾ ਹੋਇਆ ਜਿਸ ਨੂੰ 'ਗਾਂਧੀ-ਇਰਵਿਨ ਸਮਝੌਤਾ' ਕਿਹਾ ਜਾਣ ਲੱਗਾ। ਇਸ ਸਮਝੌਤੇ ਅਨੁਸਾਰ ਇਹ ਨਿਸਚਿਤ ਹੋਇਆ ਕਿ ਕਾਂਗਰਸ ਆਪਣਾ ਸਿਵਲ ਨਾਫ਼ੁਰਮਾਨੀ ਅੰਦੋਲਨ ਖ਼ਤਮ ਕਰ ਦੇਵੇਗੀ ਤੇ ਸਰਕਾਰ ਇਸ ਅੰਦੋਲਨ ਵਿਰੋਧੀ ਆਪਣੀਆਂ ਕਾਰਵਾਈਆਂ ਖ਼ਤਮ ਕਰ ਦੇਵੇਗੀ। ਇਸ ਤੋਂ ਇਲਾਵਾ ਕਾਂਗਰਸ ਨੇ ਗੋਲਮੇਜ਼ ਕਾਨਫਰੰਸ ਵਿਚ ਭਾਗ ਲੈਣਾ ਸਵੀਕਾਰ ਕਰ ਲਿਆ।

**ਸਮਝੌਤੇ ਦੀਆਂ ਮੁੱਖ ਸ਼ਰਤਾਂ**

1. ਸਿਵਲ ਨਾਫ਼ੁਰਮਾਨੀ ਅੰਦੋਲਨ—ਅਰਥਾਤ ਕਾਨੂੰਨ ਦੀ ਉਲੰਘਣਾ ਕਰਨਾ, ਭੂਮੀ ਕਰ ਅਤੇ ਹੋਰ ਕਰ ਨਾ ਦੇਣਾ, ਇਸ ਸਬੰਧ ਵਿਚ ਸਮਾਚਾਰ ਪੱਤਰ ਛਾਪਣਾ, ਸੈਨਿਕ, ਸਾਧਾਰਨ ਅਤੇ ਸਰਕਾਰੀ ਕਰਮਚਾਰੀਆਂ ਨੂੰ ਸਰਕਾਰ ਵਿਰੁੱਧ ਭੜਕਾਉਣਾ ਆਦਿ ਤੁਰੰਤ ਬੰਦ ਕੀਤਾ ਜਾਵੇਗਾ। ਨਤੀਜੇ ਵਜੋਂ ਸਰਕਾਰ ਸਿਵਲ ਨਾਫ਼ੁਰਮਾਨੀ ਅੰਦੋਲਨ ਦੇ ਸਬੰਧ ਵਿਚ ਬਣਾਏ ਗਏ ਕਾਨੂੰਨਾਂ ਨੂੰ ਖ਼ਤਮ ਕਰ ਦੇਵੇਗੀ।

2. ਸਿਵਲ ਨਾਫ਼ੁਰਮਾਨੀ ਅੰਦੋਲਨ ਦੇ ਸਬੰਧ ਵਿਚ ਗ੍ਰਿਫ਼ਤਾਰ ਕੀਤੇ ਗਏ ਲੋਕਾਂ ਨੂੰ ਰਿਹਾ ਕਰ ਦਿੱਤਾ ਜਾਵੇਗਾ।

3. ਇਸ ਅੰਦੋਲਨ ਸਮੇਂ ਬਹੁਤ ਸਾਰੇ ਲੋਕਾਂ ਨੇ ਆਪਣੀਆਂ ਅਸਾਮੀਆਂ ਤੋਂ ਤਿਆਗ-ਪੱਤਰ ਦੇ ਦਿੱਤੇ ਸਨ, ਉਨ੍ਹਾਂ ਨੂੰ ਮੁੜ ਕੇ ਨੌਕਰੀਆਂ ਤੇ ਲਗਾਉਣਾ ਸਰਕਾਰ ਲਈ ਜ਼ਰੂਰੀ ਨਹੀਂ ਸੀ, ਜੇਕਰ ਉਨ੍ਹਾਂ ਦੀਆਂ ਅਸਾਮੀਆਂ ਪੱਕੇ ਤੌਰ ਤੇ ਭਰੀਆਂ ਜਾ ਚੁਕੀਆਂ ਹੋਣ ਪਰ ਜੇਕਰ ਅਜਿਹੇ ਕਰਮਚਾਰੀਆਂ ਨੇ ਫਿਰ ਤੋਂ ਇਹ ਨੌਕਰੀਆਂ ਲੈਣ ਲਈ ਸਰਕਾਰ ਨੂੰ ਬਿਨੈ ਪੱਤਰ ਦਿੱਤੇ ਹੋਣ ਤਾਂ ਸਥਾਨਕ ਸਰਕਾਰ ਉਨ੍ਹਾਂ ਨੂੰ ਫਿਰ ਤੋਂ ਨਿਯੁਕਤ ਕਰਨ ਦਾ ਪੂਰਾ ਪੂਰਾ ਯਤਨ ਕਰੇਗੀ।

4. ਜਿਨ੍ਹਾਂ ਲੋਕਾਂ ਤੇ ਕਾਨੂੰਨ ਦੀ ਉਲੰਘਣਾ ਕਰਨ ਦੇ ਮੁਕੱਦਮੇ ਚਲਦੇ ਹੋਣ, ਉਨ੍ਹਾਂ ਨੂੰ ਇਸ ਦੋਸ਼ ਤੋਂ ਮੁਕਤ ਕਰ ਦਿੱਤਾ ਜਾਵੇਗਾ ਅਤੇ ਸਤਿਆਗ੍ਰਹਿ ਅੰਦੋਲਨ ਦੇ ਸਬੰਧ ਵਿਚ ਕੀਤੇ ਗਏ ਜੁਰਮਾਨੇ ਵੀ ਮਾਫ਼ ਕਰ ਦਿੱਤੇ ਜਾਣਗੇ। ਅੰਦੋਲਨ ਦੇ ਸਬੰਧ ਵਿਚ ਲੋਕਾਂ ਦੀ ਜ਼ਬਤ ਕੀਤੀ ਸੰਪਤੀ ਵੀ ਜੇਕਰ ਉਦੋਂ ਤੀਕ ਵੇਚੀ ਨਾ ਗਈ ਹੋਵੇ, ਵਾਪਸ ਕਰ ਦਿੱਤੀ ਜਾਵੇਗੀ।

5. ਸਿਵਲ ਨਾਫ਼ੁਰਮਾਨੀ ਅੰਦੋਲਨ ਦੇ ਸਬੰਧ ਵਿਚ ਨਿਯੁਕਤ ਕੀਤੀ ਵਾਧੂ ਪੁਲਿਸ ਜਿਸਦਾ ਖਰਚਾ ਸਥਾਨਕ ਲੋਕਾਂ ਨੂੰ ਉਠਾਉਣਾ ਪੈਂਦਾ ਸੀ, ਸਥਾਨਕ ਸਰਕਾਰ ਦੀ ਮਰਜ਼ੀ ਨਾਲ ਵਾਪਸ ਬੁਲਾ ਲਈ ਜਾਵੇਗੀ।

6. ਮਹਾਤਮਾ ਗਾਂਧੀ ਭਾਰਤੀ ਪੁਲਿਸ ਦੇ ਸਬੰਧ ਵਿਚ ਸਰਵਜਨਕ ਛਾਣਬੀਣ ਤੇ ਜ਼ੋਰ ਨਹੀਂ ਦੇਣਗੇ।

7. ਜਿਥੋਂ ਤਕ ਬਦੇਸ਼ੀ ਵਸਤੂਆਂ ਦੇ ਬਾਈਕਾਟ ਦਾ ਸੁਆਲ ਹੈ, ਜੇਕਰ ਇਹ ਰਾਜਨੀਤਕ ਆਧਾਰ ਤੇ ਕੇਵਲ ਅੰਗਰੇਜ਼ੀ ਵਸਤੂਆਂ ਅਤੇ ਸ਼ਰਾਬ-ਨੋਸ਼ੀ ਆਦਿ ਦੇ ਵਿਰੁੱਧ ਸੀ ਤਾਂ ਇਸਨੂੰ ਵਾਪਸ ਲੈਣਾ ਹੋਵੇਗਾ। ਬਦੇਸ਼ੀ ਵਸਤੂਆਂ ਦੀ ਥਾਂ ਤੇ ਭਾਰਤੀ ਵਸਤੂਆਂ ਦੀ ਵਰਤੋਂ ਦੀ ਮੰਗ ਕਰਨ ਦੇ ਸਬੰਧ ਵਿਚ ਧਰਨਾ ਨਹੀਂ ਮਾਰਿਆ ਜਾਵੇਗਾ। ਜੇਕਰ ਧਰਨਾ ਮਾਰਿਆ ਵੀ ਜਾਵੇਗਾ ਤਾਂ ਇਸ ਗੱਲ ਦਾ ਧਿਆਨ ਰੱਖਿਆ ਜਾਵੇਗਾ ਕਿ ਕਿਸੇ ਉੱਤੇ ਅਣਉੱਚਿਤ ਦਬਾਅ ਨਾ ਪਾਇਆ ਜਾਵੇ ਤੇ ਬਦੇਸ਼ੀ ਵਸਤੂਆਂ ਦੇ ਵਿਰੁੱਧ ਮੁਜ਼ਾਹਰੇ ਆਦਿ ਨਹੀਂ ਕੀਤੇ ਜਾਣਗੇ ਨਾ ਹੀ ਜਨਤਾ ਦੇ ਸਾਧਾਰਨ ਕੰਮਾਂ ਵਿਚ ਵਿਘਨ ਹੀ ਪਾਇਆ ਜਾਵੇਗਾ ਤੇ ਨਾ ਹੀ ਕਾਨੂੰਨ ਦੀ ਉਲੰਘਣਾ ਕੀਤੀ ਜਾਵੇਗੀ।

8. ਨਮਕ-ਕਰ ਸਮਾਪਤ ਨਹੀਂ ਕੀਤਾ ਜਾਵੇਗਾ ਤੇ ਨਾ ਹੀ ਨਮਕ-ਕਾਨੂੰਨ ਹਟਾਇਆ ਜਾਵੇਗਾ।

9. ਦੇਸ਼ ਲਈ ਨਵਾਂ ਸ਼ਾਸਨ-ਵਿਧਾਨ ਬਣਾਉਣ ਲਈ ਕਾਂਗਰਸ ਦੂਸਰੀ ਗੋਲਮੇਜ਼ ਕਾਨਫਰੰਸ ਵਿਚ ਆਪਣੇ ਪ੍ਰਤਿਨਿਧ ਭੇਜੇਗੀ।

10. ਇਸ ਸਮਝੌਤੇ ਵਿਚ ਇਹ ਵੀ ਸਪੱਸ਼ਟ ਕਰ ਦਿੱਤਾ ਗਿਆ ਸੀ ਕਿ ਜੇਕਰ ਕਾਂਗਰਸ ਨੇ ਸਮਝੌਤੇ ਦੀਆਂ ਸਾਰੀਆਂ ਸ਼ਰਤਾਂ ਦਾ ਠੀਕ ਤਰ੍ਹਾਂ ਪਾਲਣ ਨਾ ਕੀਤਾ ਤਾਂ ਸਰਕਾਰ ਜੋ ਉੱਚਿਤ ਸਮਝੇਗੀ ਕਰੇਗੀ।

ਇਸ ਸਮਝੌਤੇ ਦੇ ਫਲ-ਸਰੂਪ ਸਿਵਲ ਨਾਫ਼ੁਰਮਾਨੀ ਅੰਦੋਲਨ ਖ਼ਤਮ ਕਰ ਦਿੱਤਾ ਗਿਆ। ਇਸ ਸਬੰਧ ਵਿਚ ਕੈਦ ਕੀਤੇ ਲੋਕਾਂ ਨੂੰ ਛੱਡ ਦਿੱਤਾ ਗਿਆ। ਇਸ ਬਾਰੇ ਵੱਖ ਵੱਖ ਰਾਵਾਂ ਹਨ। ਮਹਾਤਮਾ ਗਾਂਧੀ ਦਾ ਕਹਿਣਾ ਹੈ ਕਿ ਇਹ ਸਮਝੌਤਾ ਦੋਹਾਂ ਧਿਰਾਂ ਦੀ ਜਿੱਤ ਸੀ। ਬਹੁਤ ਸਾਰੇ ਭਾਰਤੀਆਂ ਦਾ ਇਹ ਕਹਿਣਾ ਹੈ ਕਿ ਇਹ ਸਮਝੌਤਾ ਕਾਂਗਰਸ ਦੀ ਜਿੱਤ ਸੀ ਕਿਉਂਕਿ ਉਹ ਸਰਕਾਰ ਤੋਂ ਆਪਣੀਆਂ ਮੰਗਾਂ ਮਨਵਾਉਣ ਵਿਚ ਸਫ਼ਲ ਹੋ ਗਈ। ਉਸ ਨੇ ਲੋਕਾਂ ਨੂੰ ਵੀ ਉਨ੍ਹਾਂ ਉਪਰ ਹੋਣ ਵਾਲੇ ਤਸ਼ੱਦਦ ਤੋਂ ਬਚਾ ਲਿਆ।

ਦੂਜੇ ਪਾਸੇ ਕੁਝ ਲੋਕਾਂ ਦਾ ਖ਼ਿਆਲ ਹੈ ਕਿ ਇਸ ਸਮਝੌਤੇ ਤੋਂ ਭਾਰਤ ਨੂੰ ਕੋਈ ਵੀ ਪ੍ਰਾਪਤੀ ਨਹੀਂ ਹੋਈ। ਨਮਕ-ਕਰ ਉਂਜ ਦਾ ਉਂਜ ਹੀ ਰਿਹਾ ਅਤੇ ਇਸ ਤੋਂ ਇਲਾਵਾ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੂੰ ਫਾਂਸੀ ਲੱਗਣਾ ਪਿਆ। ਇਸ ਸਮਝੌਤੇ ਤੋਂ ਬਾਅਦ ਜਦੋਂ ਮਹਾਤਮਾ ਗਾਂਧੀ ਕਾਂਗਰਸ ਦੇ ਕਰਾਚੀ ਸੈਸ਼ਨ (1931) ਵਿਚ ਗਏ ਤਾਂ ਲੋਕਾਂ ਨੇ ਇਸ ਸਮਝੌਤੇ ਦਾ ਸਖ਼ਤ ਵਿਰੋਧ ਕੀਤਾ, ਕਾਂਗਰਸ ਨੇ ਵੀ ਬਹੁਤ ਮੁਸ਼ਕਲ ਨਾਲ ਇਸ ਸਮਝੌਤੇ ਨੂੰ ਸਵੀਕਾਰ ਕੀਤਾ।

ਹ. ਪੁ.—ਹਿੰ. ਵਿ. ਕੋ. 3 : 408; ਬ੍ਰਿ. ਰੂ. ਇੰ. ਆਫ਼—ਵੀ. ਡੀ. ਮਹਾਜਨ

**ਗਾਂਧੀ, ਕਸਤੂਰਬਾ** : ਇਹ ਭਾਰਤ ਦੇ ਰਾਸ਼ਟਰਵਾਦੀ ਨੇਤਾ ਮਹਾਤਮਾ ਗਾਂਧੀ ਦੀ ਪਤਨੀ ਸੀ। ਇਸ ਦਾ ਜਨਮ ਪੋਰਬੰਦਰ ਵਿਖੇ 1869 ਵਿਚ ਇਕ ਖਾਂਦੇ-ਪੀਂਦੇ ਵਪਾਰੀ ਪਰਵਾਰ ਵਿਚ ਹੋਇਆ। 13 ਸਾਲ ਦੀ ਉਮਰ ਵਿਚ ਮੋਹਨ ਦਾਸ ਕਰਮਚੰਦ ਗਾਂਧੀ

ਨਾਲ ਵਿਆਹ ਹੋਇਆ। ਉਸ ਸਮੇਂ ਇਹ ਬਿਲਕੁਲ ਅਨਪੜ੍ਹ ਸੀ। ਬਾਅਦ ਵਿਚ ਗਾਂਧੀ ਜੀ ਨੇ ਪੜ੍ਹਨਾ ਲਿਖਣਾ ਸਿਖਾਇਆ। ਗਾਂਧੀ ਜੀ ਦਾ ਭਾਰਤ ਅਤੇ ਦੱਖਣੀ ਅਫ਼ਰੀਕਾ ਵਿਚ ਹਰ ਸਮੇਂ ਇਸ ਨੇ ਪੂਰਾ-ਪੂਰਾ ਸਾਥ ਦਿੱਤਾ। ਗਾਂਧੀ ਜੀ ਨੇ ਇਸ ਦੀ ਸਲਾਹ ਨਾਲ ਹੀ 1901 ਵਿਚ ਬ੍ਰਹਮਚਾਰੀ ਜੀਵਨ ਬਿਤਾਉਣ ਦਾ ਪ੍ਰਣ ਕੀਤਾ ਸੀ। ਇਹ ਹਰ ਰੋਜ਼ ਗੀਤਾ ਅਤੇ ਰਾਮਾਇਣ ਦਾ ਪਾਠ ਕਰਦੀ ਸੀ ਤੇ ਜੀਵਨ ਦੇ ਅੰਤਲੇ ਸਮੇਂ ਤਕ ਚਰਖ਼ਾ ਕਤਦੀ ਰਹੀ। ਸੰਨ 1897 ਵਿਚ ਗਾਂਧੀ ਜੀ ਕੋਲ ਅਫ਼ਰੀਕਾ ਪਹੁੰਚਣ ਤੋਂ ਬਾਅਦ ਇਸ ਦਾ ਲੋਕ-ਜੀਵਨ ਸ਼ੁਰੂ ਹੁੰਦਾ ਹੈ। ਦੱਖਣੀ ਅਫ਼ਰੀਕਾ ਵਿਚ ਇਹ ਔਰਤਾਂ ਵੱਲੋਂ ਕੀਤੇ ਗਏ ਸਤਿਆਗ੍ਰਹਿ ਦੀ ਨੇਤਾ ਸੀ। ਇਥੇ ਇਸ ਨੂੰ ਕੈਦ ਕਰ ਲਿਆ ਗਿਆ। 1915 ਵਿਚ ਭਾਰਤ ਵਾਪਸ ਆਉਣ ਤੋਂ ਬਾਅਦ ਵੀ ਇਹ ਕਈ ਵਾਰੀ ਜੇਲ੍ਹ ਗਈ। ਸੰਨ 1918 ਵਿਚ ਕਰ ਨਾ ਦੇਣ ਦੇ ਅੰਦੋਲਨ ਦੇ ਸਬੰਧ ਵਿਚ, 1920 ਵਿਚ ਬਦੇਸ਼ੀ ਕੱਪੜੇ ਦੇ ਬਾਈਕਾਟ ਅਤੇ ਸ਼ਰਾਬ ਦੀਆਂ ਦੁਕਾਨਾਂ ਦੇ ਵਿਰੋਧ ਕਾਰਨ, 1932 ਅਤੇ 1939 ਵਿਚ ਰਾਜਕੋਟ ਸਤਿਆਗ੍ਰਹਿ ਕਰਕੇ ਇਹ ਜੇਲ੍ਹ ਗਈ।


**ਕਸਤੂਰਬਾ ਗਾਂਧੀ**

22 ਫ਼ਰਵਰੀ, 1944 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ. –ਡਿ. ਨੈ. ਬਾ. 2 : 14

**ਗਾਂਧੀ, ਮੋਹਨਦਾਸ ਕਰਮਚੰਦ** : ਭਾਰਤ ਦੇ ਇਸ ਰਾਸ਼ਟਰਵਾਦੀ ਨੇਤਾ ਦਾ ਜਨਮ ਗੁਜਰਾਤ ਵਿਚ ਪੋਰਬੰਦਰ ਵਿਖੇ 2 ਅਕਤੂਬਰ, 1869 ਨੂੰ ਹੋਇਆ। ਇਨ੍ਹਾਂ ਦਾ ਪਿਤਾ ਕਰਮਚੰਦ ਉਤਮਚੰਦ ਪੋਰਬੰਦਰ ਰਿਆਸਤ ਦਾ ਪ੍ਰਧਾਨ ਮੰਤਰੀ ਸੀ। ਇਨ੍ਹਾਂ ਦੀ ਮਾਂ ਦਾ ਨਾਂ ਪੁਤਲੀਬਾਈ ਸੀ, ਇਹ ਵਰਣ ਤੋਂ ਵੈਸ਼ ਸਨ। ਪਰਵਾਰ ਦੀਆਂ ਧਾਰਮਿਕ ਰੁਚੀਆਂ ਦਾ ਗਾਂਧੀ ਜੀ ਦੇ ਜੀਵਨ ਤੇ ਬਹੁਤ ਪ੍ਰਭਾਵ ਪਿਆ। ਸੰਨ 1881 ਵਿਚ ਕਸਤੂਰਬਾ ਨਾਲ ਇਨ੍ਹਾਂ ਦਾ ਵਿਆਹ ਹੋਇਆ। ਸੰਨ 1881 ਤੋਂ 1887 ਤਕ ਸਕੂਲ ਵਿਚ ਸਿੱਖਿਆ ਪ੍ਰਾਪਤ ਕਰਨ ਉਪਰੰਤ 1888 ਵਿਚ ਇਹ ਵਕਾਲਤ ਪਾਸ ਕਰਨ ਲਈ ਇੰਗਲੈਂਡ ਚਲੇ ਗਏ। ਇਥੋਂ 1891 ਵਿਚ ਵਾਪਸ ਆ ਕੇ ਭਾਰਤ ਵਿਚ ਵਕਾਲਤ ਕਰਨ ਲੱਗੇ। ਗਾਂਧੀ ਜੀ ਭਗਵਤ ਗੀਤਾ ਪੜ੍ਹਦੇ ਰਹਿੰਦੇ ਸਨ। ਇਸਦਾ ਉਨ੍ਹਾਂ ਦੇ ਜੀਵਨ ਉਪਰ ਡੂੰਘਾ ਅਸਰ ਪਿਆ ਅਤੇ ਉਹ ਅਧਿਆਤਮਕ ਤੌਰ ਤੇ ਕਾਫ਼ੀ ਉੱਚੇ ਉਠ ਗਏ।


**ਮੋਹਨਦਾਸ ਕਰਮਚੰਦ ਗਾਂਧੀ**

ਸੰਨ 1893 ਵਿਚ ਇਹ ਭਾਰਤ ਦੀ ਇਕ ਵਪਾਰਕ ਕੰਪਨੀ ਦੇ ਵਕੀਲ ਵਜੋਂ ਦੱਖਣੀ ਅਫ਼ਰੀਕਾ ਗਏ। ਇਥੋਂ ਦੇ ਰੰਗ ਨਸਲ ਦੇ ਵਿਤਕਰਿਆਂ ਨੇ ਅਤੇ ਟਾਲਸਟਾਏ ਤੇ ਰਸਕਿਨ ਦੀਆਂ ਲਿਖਤਾਂ ਨੇ ਗਾਂਧੀ ਜੀ ਉਪਰ ਕਾਫ਼ੀ ਪ੍ਰਭਾਵ ਪਾਇਆ। ਇਸ ਲਈ ਅਗਲੇ 20 ਸਾਲ ਇਹ ਆਪਣੇ ਹਮਵਤਨਾਂ ਨੂੰ ਅਤੇ ਏਸ਼ੀਆਈ ਆਵਾਸੀਆਂ ਨੂੰ ਬਰਾਬਰ ਦੇ ਹੱਕ ਦਿਵਾਉਣ ਲਈ ਕੰਮ ਕਰਦੇ ਰਹੇ। ਇਸ ਦੌਰਾਨ ਇਨ੍ਹਾਂ ਨੇ ਕਈ ਸਤਿਆਗ੍ਰਹਿ ਕੀਤੇ ਤੇ ਕਈ ਵਾਰੀ ਜੇਲ੍ਹ ਗਏ। ਸੰਨ 1915 ਵਿਚ ਇਹ ਇੰਗਲੈਂਡ ਹੁੰਦੇ ਹੋਏ ਭਾਰਤ ਵਾਪਸ ਆ ਗਏ। ਇਥੇ ਇਨ੍ਹਾਂ ਨੇ ਅਹਿਮਦਾ-ਬਾਦ ਵਿਚ ਇਕ ਆਸ਼ਰਮ ਖੋਲ੍ਹਿਆ। ਸੰਨ 1917-18 ਵਿਚ ਗਾਂਧੀ ਜੀ ਨੇ ਬਿਹਾਰ ਅਤੇ ਗੁਜਰਾਤ ਦੇ ਕਿਸਾਨ ਅੰਦੋਲਨਾਂ ਵਿਚ ਭਾਗ ਲਿਆ ਅਤੇ ਅਹਿਮਦਾਬਾਦ ਵਿਚ ਕਿਰਤੀਆਂ ਦੇ ਝਗੜੇ ਵੀ ਨਿਪਟਾਏ।

ਪਹਿਲੇ ਸੰਸਾਰ ਯੁੱਧ ਤੋਂ ਬਾਅਦ ਭਾਰਤ ਵਿਚ 'ਰੌਲਟ ਬਿੱਲ' ਪਾਸ ਕੀਤੇ ਜਾਣ ਦੀ ਤਜਵੀਜ਼ ਸੀ। ਗਾਂਧੀ ਜੀ ਨੇ 1919 ਵਿਚ ਇਕ ਸਤਿਆਗ੍ਰਹਿ ਸਭਾ ਬਣਾ ਕੇ ਸ਼ਾਂਤੀਪੂਰਵਕ ਇਸਦਾ ਵਿਰੋਧ ਕੀਤਾ। ਇਸੇ ਸਮੇਂ ਯੁੱਧ ਤੋਂ ਬਾਅਦ ਇਸਲਾਮੀ ਦੇਸ਼ਾਂ ਵਿਚ ਖ਼ਿਲਾਫ਼ਤ ਪ੍ਰਤੀ ਅੰਗਰੇਜ਼ਾਂ ਦੀ ਨੀਤੀ ਦੇ ਰੋਸ ਵਜੋਂ 1919 ਵਿਚ ਆਲ ਇੰਡੀਆ ਖ਼ਿਲਾਫ਼ਤ ਕਾਨਫਰੰਸ ਹੋਈ ਜਿਸ ਵਿਚ ਗਾਂਧੀ ਜੀ ਨੇ ਅਹਿੰਸਾਮਈ ਨਾ ਮਿਲਵਰਤਨ ਅੰਦੋਲਨ ਅਪਨਾਏ ਜਾਣ ਦਾ ਸੁਝਾਅ ਦਿੱਤਾ। ਗਾਂਧੀ ਜੀ ਨੇ ਸਰਕਾਰ ਦੀਆਂ ਵਧੀਕੀਆਂ ਨੂੰ ਇੰਡੀਅਨ ਨੈਸ਼ਨਲ ਕਾਂਗਰਸ ਸਾਹਮਣੇ ਰੱਖਿਆ ਅਤੇ ਇਨ੍ਹਾਂ ਵਧੀਕੀਆਂ ਨੂੰ ਦੂਰ ਕਰਨ ਲਈ ਸਰਕਾਰ ਤੇ ਦਬਾਉ ਪਾਏ ਜਾਣ ਤੇ ਜ਼ੋਰ ਦਿੱਤਾ। ਨਤੀਜੇ ਵਜੋਂ 1920 ਵਿਚ ਨਾ ਮਿਲਵਰਤਨ ਅੰਦੋਲਨ ਗਾਂਧੀ ਜੀ ਦੀ ਅਗਵਾਈ ਹੇਠ ਸ਼ੁਰੂ ਕੀਤਾ ਗਿਆ। ਦੇਸ਼ ਵਾਸੀਆਂ ਨੂੰ ਸਰਕਾਰੀ ਸੰਸਥਾਵਾਂ, ਸਕੂਲਾਂ ਅਤੇ ਦਫ਼ਤਰਾਂ ਆਦਿ ਦਾ ਬਾਈਕਾਟ ਕਰਨ, ਸਰਕਾਰੀ ਅਹੁਦੇ ਅਤੇ ਖ਼ਿਤਾਬ ਤਿਆਗਣ ਅਤੇ ਅੰਗਰੇਜ਼ੀ ਕਪੜਾ ਨਾ ਵਰਤਣ ਲਈ ਕਿਹਾ ਗਿਆ। ਇਸ ਦੇ ਨਾਲ ਹੀ ਕਰ ਦੇਣ ਦੀ ਵੀ ਮਨਾਹੀ ਕੀਤੀ ਗਈ ਅਤੇ ਦੇਸ਼ ਵਿਚ ਉਸਾਰੂ ਕੰਮਾਂ ਦੇ ਪ੍ਰੋਗਰਾਮ ਵੀ ਬਣਾਏ ਗਏ।

ਕਾਂਗਰਸ ਦੇ ਨਾਗਪੁਰ ਸੈਸ਼ਨ ਤੋਂ ਬਾਅਦ ਮਹਾਤਮਾ ਗਾਂਧੀ ਇੰਡੀਅਨ ਨੈਸ਼ਨਲ ਕਾਂਗਰਸ ਦਾ ਸਰਵ-ਪਰਵਾਨਿਤ ਨੇਤਾ ਬਣ ਗਏ ਤੇ ਅੰਤ ਤਕ ਰਹੇ। ਇਸ ਤੋਂ ਬਾਅਦ ਇਨ੍ਹਾਂ ਨੇ ਨਵੇਂ ਸਿਰਿਉਂ ਕਾਂਗਰਸ ਦਾ ਸੰਵਿਧਾਨ ਬਣਾਇਆ ਅਤੇ ਭਾਸ਼ਾ ਦੇ ਆਧਾਰ ਤੇ ਦੇਸ਼ ਨੂੰ 21 ਕਾਂਗਰਸ ਰਾਜਾਂ ਵਿਚ ਵੰਡਿਆ।

10 ਮਾਰਚ, 1922 ਨੂੰ ਗਾਂਧੀ ਜੀ ਨੂੰ ਗ੍ਰਿਫ਼ਤਾਰ ਕਰਕੇ 6 ਸਾਲਾਂ ਲਈ ਜੇਲ੍ਹ ਭੇਜ ਦਿੱਤਾ ਗਿਆ ਪਰ ਸਿਹਤ ਖ਼ਰਾਬ ਹੋਣ ਕਰਕੇ ਸਮੇਂ ਤੋਂ ਪਹਿਲਾਂ ਹੀ ਰਿਹਾ ਕਰ ਦਿੱਤਾ। ਗ੍ਰਿਫ਼ਤਾਰ ਕੀਤੇ ਜਾਣ ਤੋਂ ਪਹਿਲਾਂ ਗਾਂਧੀ ਜੀ ਨਾ ਮਿਲਵਰਤਨ ਅੰਦੋਲਨ ਨੂੰ ਫ਼ਰਵਰੀ, 1922 ਵਿਚ ਹੀ ਮੁਲਤਵੀ ਕਰ ਚੁੱਕੇ ਸਨ। ਸੰਨ 1924-29 ਦੌਰਾਨ ਇਨ੍ਹਾਂ ਨੇ ਕਈ ਉਸਾਰੂ ਪ੍ਰੋਗਰਾਮ ਬਣਾਏ ਤੇ ਕਈ ਸਥਾਨਕ ਸਤਿਆਗ੍ਰਹਿ ਅੰਦੋਲਨ ਸ਼ੁਰੂ ਕੀਤੇ। 'ਸਾਈਮਨ ਕਮਿਸ਼ਨ' ਦੀ ਵਿਰੋਧਤਾ ਭਾਰਤ ਦੀਆਂ ਸਾਰੀਆਂ ਪਾਰਟੀਆਂ ਨੇ ਕੀਤੀ ਸੀ। ਉਨ੍ਹਾਂ ਨੇ ਇਸ ਸਾਂਝੀ ਕਨਵੈਨਸ਼ਨ ਵਿਚ ਇਕ ਸੰਵਿਧਾਨ ਬਣਾਇਆ ਅਤੇ ਕਾਂਗਰਸ ਦੇ ਕਲਕੱਤਾ ਸੈਸ਼ਨ (1928) ਵਿਚ ਬਰਤਾਨਵੀ ਸਰਕਾਰ ਨੂੰ 31 ਦਸੰਬਰ, 1929 ਤਕ ਇਹ ਸੰਵਿਧਾਨ ਹਿੰਦੁਸਤਾਨ ਉਪਰ ਲਾਗੂ ਕਰਨ ਸਬੰਧੀ ਅੰਤਮ ਚਿਤਾਵਨੀ ਦਿੱਤੀ। ਸਰਕਾਰ ਵੱਲੋਂ ਸਮੇਂ ਸਿਰ ਕੋਈ ਜਵਾਬ ਨਾ ਮਿਲਣ ਤੇ ਪਹਿਲੀ ਜਨਵਰੀ, 1930 ਨੂੰ ਕਾਂਗਰਸ ਨੇ ਸਿਵਲ ਨਾਫ਼ੁਰਮਾਨੀ ਅੰਦੋਲਨ ਸ਼ੁਰੂ ਕਰ ਦਿੱਤਾ। ਮਹਾਤਮਾ ਗਾਂਧੀ ਇਸ ਅੰਦੋਲਨ ਦੇ ਆਗੂ ਸਨ। ਗਾਂਧੀ ਜੀ ਨੇ ਸਭ ਤੋਂ ਪਹਿਲਾਂ ਲੂਣ ਸਬੰਧੀ ਕਾਨੂੰਨ ਨੂੰ ਨਾ ਮੰਨਣ ਦਾ ਆਦੇਸ਼ ਦਿੱਤਾ। ਸਿੱਟੇ ਵਜੋਂ ਮਈ, 1930 ਨੂੰ ਗਾਂਧੀ ਜੀ ਨੂੰ ਗ੍ਰਿਫ਼ਤਾਰ ਕਰਕੇ ਸਰਾਕਰ ਨੇ ਇਸ ਅੰਦੋਲਨ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਪਰ ਆਪਣੀ ਅਸਫ਼ਲਤਾ ਵੇਖਦੇ ਹੋਏ 26 ਜਨਵਰੀ 1931 ਨੂੰ ਗਾਂਧੀ ਜੀ ਨੂੰ ਰਿਹਾ ਕਰ ਦਿੱਤਾ।

5 ਮਾਰਚ, 1931 ਨੂੰ ਲਾਰਡ ਇਰਵਿਨ ਅਤੇ ਗਾਂਧੀ ਜੀ ਵਿਚਕਾਰ ਸਮਝੌਤਾ ਹੋਣ ਤੇ ਗਾਂਧੀ ਜੀ ਨੇ ਸਿਵਲ ਨਾਫ਼ੁਰਮਾਨੀ ਅੰਦੋਲਨ ਬੰਦ ਕਰ ਦਿੱਤਾ। ਗਾਂਧੀ ਜੀ ਨੂੰ ਕਾਂਗਰਸ ਪਾਰਟੀ ਦੇ ਨੁਮਾਇੰਦੇ ਵਜੋਂ ਦੂਸਰੀ ਗੋਲਮੇਜ਼ ਕਾਨਫਰੰਸ ਵਿਚ ਭਾਗ ਲੈਣ ਲਈ ਲੰਡਨ ਜਾਣ ਲਈ ਪ੍ਰੇਰਿਆ ਗਿਆ ਪਰ 28 ਦਸੰਬਰ, 1931 ਨੂੰ ਵਾਪਸ ਆ ਕੇ ਗਾਂਧੀ ਜੀ ਨੇ ਜਦੋਂ ਵੇਖਿਆ ਕਿ ਸਰਕਾਰ ਨੇ ਸਮਝੌਤੇ ਦੀਆਂ ਸ਼ਰਤਾਂ ਤੋੜ ਦਿੱਤੀਆਂ ਹਨ ਤਾਂ ਜਨਵਰੀ, 1932 ਨੂੰ ਸਿਵਲ ਨਾਫ਼ੁਰਮਾਨੀ ਅੰਦੋਲਨ ਫਿਰ ਤੋਂ ਚਾਲੂ ਕਰ ਦਿੱਤਾ। ਇਸ ਤੇ ਸ਼ਰਕਾਰ ਨੇ ਗਾਂਧੀ ਅਤੇ ਕਾਂਗਰਸ ਦੇ ਹੋਰ ਨੇਤਾਵਾਂ ਨੂੰ ਕੈਦ ਕਰਕੇ ਕਾਂਗਰਸ ਪਾਰਟੀ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿੱਤਾ। ਇਸ ਸਮੇਂ ਸਰਕਾਰ ਨੇ ਸੰਪਰਦਾਇਕ ਐਵਾਰਡ ਦਾ ਐਲਾਨ ਕੀਤਾ, ਜਿਸ ਨਾਲ ਹਿੰਦੂਆਂ ਨੂੰ ਆਪਸ ਵਿਚ ਪਾੜਨ ਦੀ ਕੋਸ਼ਿਸ਼ ਕੀਤੀ ਗਈ। ਗਾਂਧੀ ਜੀ ਨੇ ਜੇਲ੍ਹ ਵਿਚੋਂ ਹੀ ਇਸਦਾ ਸਖ਼ਤ ਵਿਰੋਧ ਕੀਤਾ ਤੇ 20 ਸਤੰਬਰ, 1932 ਨੂੰ 'ਮਰਨ ਵਰਤ' ਆਰੰਭ ਕਰ ਦਿੱਤਾ। ਇਸ ਤੇ ਦੇਸ਼ ਦੇ ਹਿੰਦੂ ਨੇਤਾਵਾਂ ਨੇ 25 ਸਤੰਬਰ, 1932 ਨੂੰ ਹਰੀਜਨਾਂ ਦੀ ਸੰਮਤੀ ਪ੍ਰਾਪਤ ਕਰਨ ਉਪਰੰਤ ਸਰਕਾਰ ਨਾਲ ਇਕ ਸਮਝੌਤਾ ਕਰ ਲਿਆ ਜਿਸ ਨੂੰ ਪੂਨਾ ਪੈਕਟ ਕਿਹਾ ਜਾਂਦਾ ਹੈ। ਇਸ ਅਨੁਸਾਰ ਪਛੜੀਆਂ ਜਾਤੀਆਂ ਲਈ ਚੋਣ ਖੇਤਰਾਂ ਵਿਚ ਸੀਟਾਂ ਰਾਖਵੀਆਂ ਰੱਖੀਆਂ ਗਈਆਂ ਅਤੇ ਚੋਣ ਖੇਤਰ ਸਾਂਝਾ ਰੱਖਿਆਂ ਗਿਆ। ਇਸ ਪਿਛੋਂ ਗਾਂਧੀ ਜੀ ਨੇ ਛੂਤ ਛਾਤ ਨੂੰ ਸਮਾਪਤ ਕਰਨ ਵਲ ਬਹੁਤਾ ਧਿਆਨ ਦਿੱਤਾ ਤੇ ਜੇਲ੍ਹ ਵਿਚੋਂ ਹੀ 8 ਮਈ, 1933 ਨੂੰ ਹਰੀਜਨਾਂ ਲਈ 21 ਦਿਨਾਂ ਦਾ ਵਰਤ ਰੱਖਣ ਦੀ ਧਮਕੀ ਦਿੱਤੀ। ਗਾਂਧੀ ਜੀ ਨੂੰ ਸਰਕਾਰ ਨੇ ਤੁਰੰਤ ਰਿਹਾ ਕਰ ਦਿੱਤਾ। 17 ਸਤੰਬਰ, 1934 ਨੂੰ ਇਨ੍ਹਾਂ ਨੇ ਕਾਂਗਰਸ ਨਾਲੋਂ ਆਪਣੇ ਰਸਮੀ ਸਬੰਧ ਤੋੜ ਲਏ।

ਸੰਨ 1934 ਤੋਂ ਬਾਅਦ ਇਹ ਵਾਰਧਾ ਦੇ ਨੇੜੇ ਸੇਵਾਗਰਾਮ ਆਸ਼ਰਮ ਵਿਚ ਰਹਿਣ ਲੱਗੇ ਤੇ ਇਥੋਂ ਇਨ੍ਹਾਂ ਨੇ ਲੋਕ ਭਲਾਈ ਦੇ ਕੰਮ ਕਰਨੇ ਸ਼ੁਰੂ ਕੀਤੇ ਜਿਨ੍ਹਾਂ ਵਿਚੋਂ ਮੁਢਲੀ ਸਿੱਖਿਆ ਦਾ ਪ੍ਰਚਾਰ ਵੀ ਇਕ ਸੀ। ਕਾਂਗਰਸ ਵਿਚ ਨਾ ਹੁੰਦਿਆਂ ਵੀ ਇਨ੍ਹਾਂ ਨੇ ਸੁਭਾਸ਼ ਚੰਦਰ ਬੋਸ ਦਾ ਵਿਰੋਧ ਕੀਤਾ ਪਰ ਉਹ ਫਿਰ ਵੀ 1939 ਵਿਚ ਦੂਜੀ ਵਾਰ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ। ਗਾਂਧੀ ਜੀ ਦੇ ਵਿਰੋਧ ਕਰਨ ਕਰਕੇ ਕੁਝ ਮਹੀਨਿਆਂ ਦੇ ਅੰਦਰ ਸੁਭਾਸ਼ ਚੰਦਰ ਬੋਸ ਨੂੰ ਹੀ ਤਿਆਗ-ਪੱਤਰ ਦੇਣਾ ਪਿਆ ਅਤੇ ਉਸ ਨੂੰ ਕਾਂਗਰਸ ਪਾਰਟੀ ਵਿਚੋਂ ਕੱਢ ਦਿੱਤਾ ਗਿਆ। ਦੂਜਾ ਸੰਸਾਰ ਯੁੱਧ ਹੋਣ ਵਾਲਾ ਸੀ। ਸੁਭਾਸ਼ ਚੰਦਰ ਬੋਸ ਇਸ ਮੌਕੇ ਦਾ ਭਾਰਤ ਦੀ ਆਜ਼ਾਦੀ ਲਈ ਲਾਭ ਉਠਾਉਣਾ ਚਾਹੁੰਦਾ ਸੀ ਪਰ ਗਾਂਧੀ ਜੀ ਬਰਤਾਨੀਆਂ ਦੀ ਇਸ ਮੁਸ਼ਕਲ ਤੋਂ ਨਾਜ਼ਾਇਜ਼ ਫਾਇਦਾ ਨਹੀਂ ਉਠਾਉਣਾ ਚਾਹੁੰਦੇ ਸਨ। ਦੂਜੇ ਸੰਸਾਰ ਯੁੱਧ ਵਿਚ ਜਦੋਂ ਭਾਰਤ ਨੂੰ ਇਸ ਦੀ ਮਰਜ਼ੀ ਤੋਂ ਬਿਨਾਂ ਹੀ ਯੁੱਧ ਵਿਚ ਸ਼ਾਮਲ ਕਰ ਲਿਆ ਗਿਆ ਤਾਂ ਰੋਸ ਵਜੋਂ ਪਹਿਲਾਂ ਤਾਂ ਸਾਰੇ ਰਾਜਾਂ ਵਿਚੋਂ ਕਾਂਗਰਸ ਮੰਤਰੀ ਮੰਡਲਾਂ ਨੇ ਅਸਤੀਫ਼ੇ ਦਿੱਤੇ ਤੇ ਫਿਰ ਗਾਂਧੀ ਜੀ ਨੇ 1941 ਵਿਚ ਵਿਅਕਤੀਗਤ ਸਤਿਆਗ੍ਰਹਿ ਸ਼ੁਰੂ ਕਰ ਦਿੱਤਾ। ਇਸ ਸਮੇਂ ਦੇਸ਼ ਦੇ ਬਹੁਤ ਸਾਰੇ ਲੋਕ ਗਾਂਧੀ ਜੀ ਤੇ ਕਾਂਗਰਸ ਦੀਆਂ ਨੀਤੀਆਂ ਨਾਲ ਸਹਿਮਤ ਨਹੀਂ ਸਨ। ਸੰਨ 1942 ਵਿਚ ਕ੍ਰਿਪਸ ਮਿਸ਼ਨ ਦੇ ਅਸਫ਼ਲ ਹੋਣ ਤੋਂ ਬਾਅਦ ਭਾਰਤ ਦੀ ਰਾਜਨੀਤਕ ਨੀਤੀ ਵਿਚ ਇਕ ਨਵਾਂ ਮੋੜ ਆਇਆ। ਗਾਂਧੀ ਜੀ ਨੇ ਇਹ ਮਹਿਸੂਸ ਕੀਤਾ ਕਿ ਇਸ ਸਮੇਂ ਹਿੰਦੁਸਤਾਨੀਆਂ ਨੂੰ ਕੋਈ ਨਾ ਕੋਈ ਕਦਮ ਉਠਾਉਣਾ ਚਾਹੀਦਾ ਹੈ। ਗਾਂਧੀ ਜੀ ਨੇ ਕਾਂਗਰਸ ਨੂੰ ਅਖੀਰਲੀ ਵਾਰੀ ਸ਼ਾਂਤੀਪੂਰਵਕ ਢੰਗ ਨਾਲ ਆਜ਼ਾਦੀ ਲਈ ਹੰਭਲਾ ਮਾਰਨ ਲਈ ਕਿਹਾ। ਕਾਂਗਰਸ ਦੀ ਕਾਰਜੀ ਕਮੇਟੀ ਨੇ 'ਭਾਰਤ ਛੱਡੋ' ਦਾ ਮਤਾ ਪਾਸ ਕੀਤਾ ਜਿਸ ਤੇ ਕਾਂਗਰਸ ਨੇਤਾਵਾਂ ਨੂੰ ਕੈਦ ਕਰ ਲਿਆ ਗਿਆ। ਇਸ ਦੌਰਾਨ ਹੀ ਗਾਂਧੀ ਜੀ ਦੀ ਪਤਨੀ ਕਸਤੂਰਬਾ ਦਾ ਦੇਹਾਂਤ ਹੋ ਗਿਆ। ਸੰਨ 1944 ਵਿਚ ਗਾਂਧੀ ਜੀ ਜੇਲ੍ਹ ਤੋਂ ਰਿਹਾ ਹੋਏ ਪਰ ਇਸ ਤੋਂ ਬਾਅਦ ਕਾਂਗਰਸ ਉੱਤੇ ਇਨ੍ਹਾਂ ਦਾ ਪ੍ਰਭਾਵ ਘਟ ਗਿਆ। ਸੰਨ 1945 ਵਿਚ ਇੰਗਲੈਂਡ ਵਿਖੇ ਲੇਬਰ ਪਾਰਟੀ ਦੇ ਤਾਕਤ ਵਿਚ ਆਉਣ ਤੋਂ ਬਾਅਦ ਲੇਬਰ ਪਾਰਟੀ ਦੇ ਨੇਤਾਵਾਂ ਨੇ ਭਾਰਤ ਨਾਲ ਰਾਜਨੀਤਕ ਸਮਝੌਤਾ ਕਰਨਾ ਚਾਹਿਆ। ਉਸ ਸਮੇਂ ਗਾਂਧੀ ਜੀ ਦੀ ਥਾਂ ਮੌਲਾਨਾ ਆਜ਼ਾਦ, ਨਹਿਰੂ ਅਤੇ ਪਟੇਲ ਕਾਂਗਰਸ ਦੇ ਮੁੱਖ ਬੁਲਾਰੇ ਸਨ ਫਿਰ ਵੀ 1946 ਵਿਚ ਜਦੋਂ ਕੈਬਨਿਟ ਮਿਸ਼ਨ ਨੇ ਭਾਰਤ ਦਾ ਦੌਰਾ ਕੀਤਾ ਤਾਂ ਗਾਂਧੀ ਜੀ ਨੇ ਅਪ੍ਰਤੱਖ ਤੌਰ ਤੇ ਬੜਾ ਅਹਿਮ ਰੋਲ ਅਦਾ ਕੀਤਾ। ਇਨ੍ਹਾਂ ਨੇ ਭਾਰਤ ਦੀ ਵੰਡ ਦਾ ਸਖ਼ਤ ਵਿਰੋਧ ਕੀਤਾ। ਇਨ੍ਹਾਂ ਨੇ ਬੰਗਾਲ ਦਾ ਪੈਦਲ ਦੌਰਾ ਕਰਕੇ ਲੋਕਾਂ ਨੂੰ ਹਿੰਦੂ-ਮੁਸਲਿਮ ਏਕਤਾ ਲਈ ਪ੍ਰੇਰਿਆ। ਇਨ੍ਹਾਂ ਦੀ ਇਸ ਸਫ਼ਲਤਾ ਤੇ ਕੱਟੜ ਹਿੰਦੂ ਇਨ੍ਹਾਂ ਨੂੰ ਸਖ਼ਤ ਨਫ਼ਰਤ ਕਰਨ ਲੱਗੇ। ਅਖੀਰ 30 ਜਨਵਰੀ, 1948 ਨੂੰ ਜਦੋਂ ਇਹ ਦਿੱਲੀ ਵਿਖੇ ਪ੍ਰਾਰਥਨਾ ਸਭਾ ਵਿਚ ਜਾ ਰਹੇ ਸਨ, ਤਾਂ ਨਥੂ ਰਾਮ ਗੌਡਸੇ ਨੇ ਇਨ੍ਹਾਂ ਨੂੰ ਗੋਲੀ ਨਾਲ ਮਾਰ ਦਿੱਤਾ।

ਗਾਂਧੀ ਜੀ ਸੱਚ ਅਤੇ ਅਹਿੰਸਾ ਦੇ ਪੁਜਾਰੀ ਸਨ। ਉਨ੍ਹਾਂ ਨੇ ਕਈ ਸਥਾਨਾਂ ਤੇ ਇਹ ਲਿਖਿਆ ਕਿ ਭਾਰਤ ਦੀ ਸੁਤੰਤਰਤਾ ਦਾ ਸੰਘਰਸ਼, ਸੱਚ ਅਤੇ ਅਹਿੰਸਾ ਦੀ ਅਜ਼ਮਾਇਸ਼ ਲਈ ਉਨ੍ਹਾਂ ਦੇ ਜੀਵਨ ਦਾ ਇਕ ਤਜਰਬਾ ਹੈ। ਉਹ ਇਕ ਆਦਰਸ਼ਵਾਦੀ ਸਨ ਪਰ ਉਨ੍ਹਾਂ ਦੀ ਖ਼ੂਬੀ ਇਹ ਸੀ ਕਿ ਉਨ੍ਹਾਂ ਨੇ ਆਪਣੇ ਆਦਰਸ਼ਾਂ ਨੂੰ ਵਿਵਹਾਰਕ ਰੂਪ ਦੇਣ ਦਾ ਯਤਨ ਕੀਤਾ।

ਗਾਂਧੀ ਜੀ ਭਾਰਤੀ ਰਾਸ਼ਟਰੀਅਤਾ ਦੇ ਪ੍ਰਤੀਕ ਸਨ। ਉਨ੍ਹਾਂ ਅਨੁਸਾਰ, ਰਾਸ਼ਟਰੀਅਤਾ ਤੋਂ ਭਾਵ ਇਹ ਹੈ ਕਿ ਹਰੇਕ ਦੇਸ਼ ਨੂੰ ਸਮੁੱਚੀ ਮਨੁੱਖਤਾ ਦੀ ਭਲਾਈ ਲਈ ਆਪਣੇ ਸਾਧਨਾਂ ਦੀ ਵਰਤੋਂ ਦਾ ਹੱਕ ਪ੍ਰਾਪਤ ਹੋਵੇ।

ਗਾਂਧੀ ਜੀ ਆਪਣੇ ਆਪ ਨੂੰ ਸਨਾਤਨੀ ਹਿੰਦੂ ਕਹਿੰਦੇ ਸਨ ਪਰ ਉਹ ਹਰੇਕ ਧਰਮ ਦਾ ਆਦਰ ਕਰਦੇ ਸਨ। ਉਨ੍ਹਾਂ ਧਾਰਮਿਕ ਮਾਮਲਿਆਂ ਵਿਚ ਸਹਿਣਸ਼ੀਲਤਾ ਨੂੰ ਰਾਜਨੀਤੀ ਦੇ ਖੇਤਰ ਵਿਚ ਲਿਆਂਦਾ ਅਤੇ ਧਰਮ ਤੋਂ ਕੋਰੀ ਰਾਜਨੀਤੀ ਨੂੰ ਨਿੰਦਿਆ।

ਉਹ ਸਮਾਜ ਸੁਧਾਰਕ ਸਨ। ਉਨ੍ਹਾਂ ਨੇ ਜਿੱਥੇ ਹੋਰ ਬਹੁਤ ਸਾਰੇ ਸਮਾਜਿਕ ਸੁਧਾਰ ਵਲ ਧਿਆਨ ਦਿੱਤਾ ਉਥੇ ਹਰੀਜਨਾਂ ਦੀ ਭਲਾਈ ਉਪਰ ਵੀ ਹਮੇਸ਼ਾ ਜ਼ੋਰ ਦਿੱਤਾ।

ਉਨ੍ਹਾਂ ਨੇ ਸ੍ਵੈ-ਜੀਵਨੀ ਵੀ ਲਿਖੀ ਹੈ ਜਿਸ ਦਾ ਨਾਂ 'The Story of My Experiements With Truth' ਹੈ।

ਭਾਰਤ ਵਿਚ, ਉਨ੍ਹਾਂ ਨੂੰ ਸਤਿਕਾਰ ਵਜੋਂ, ਬਾਪੂ ਗਾਂਧੀ ਵੀ ਕਿਹਾ ਜਾਂਦਾ ਹੈ।

ਹ. ਪੁ.–ਡਿ. ਨੈ. ਬਾ. 2 : 15; ਹਿੰ. ਵਿ. ਕੋ. 3 : 409

**ਗਾਨਸਾਲੇਸ ਦੇ ਕਲਾਵੀਹੋ ਰੁਆਏ** : ਸਪੇਨ ਦੇ ਇਸ ਨੀਤੀਵਾਨ ਅਤੇ ਯਾਤਰੀ ਦਾ ਜਨਮ ਮੈਡਰਿਡ ਵਿਖੇ ਹੋਇਆ। ਇਹ ਕਾਸਟੀਲ ਅਤੇ ਲੀਉਨ ਦੇ ਰਾਜਾ ਹੈਨਰੀ ਤੀਜੇ ਦੇ ਰਾਜ ਭਵਨ ਦਾ ਮੁੱਖ ਪ੍ਰਬੰਧਕ ਸੀ। ਬਾਦਸ਼ਾਹ ਤੈਮੂਰ ਦੇ ਦਰਬਾਰ ਵਿਚ ਇਹ ਬਾਦਸ਼ਾਹ ਹੈਨਰੀ ਤੀਜੇ ਦੇ ਦੂਜੇ ਦੂਤਾਵਾਸ ਦਾ ਇਕ ਮੈਂਬਰ ਸੀ। 22 ਮਈ, 1403 ਨੂੰ ਇਹ ਸੇਂਟ ਮੇਰੀ ਪੋਰਟ ਤੋਂ ਸਮੁੰਦਰੀ ਜਹਾਜ਼ ਵਿਚ ਬੈਠਿਆ ਅਤੇ ਸ਼ਾਮਸਾਗਰ ਦੇ ਦੱਖਣੀ ਤੱਟ ਤੋਂ ਹੁੰਦਾ ਟ੍ਰੈਬੀਜ਼ਾਂਡ ਪੁਜਿਆ। ਇਥੇ ਤੈਮੂਰ ਨੇ ਇਸ ਦਾ ਅਤੇ ਇਸ ਦੇ ਹੋਰ ਸਾਥੀਆਂ ਦਾ ਨਿੱਘਾ ਸੁਆਗਤ ਕੀਤਾ। ਇਹ ਬਹੁਤ ਮੁਸ਼ਕਲਾਂ ਨਾਲ ਵਾਪਸ ਮੁੜਿਆ ਅਤੇ ਪਹਿਲੀ ਮਾਰਚ, 1406 ਨੂੰ ਸਪੇਨ ਪਹੁੰਚਿਆ।

ਇਸ ਦੁਆਰਾ ਲਿਖੀ ਗਈ ਇਕ ਪੁਸਤਕ ਵਿਚ ਤੈਮੂਰ ਦੇ

ਦਰਬਾਰ ਦਾ ਹਾਲ ਲਿਖਿਆ ਹੈ। ਇਸ ਵਿਚਲੇ ਵੇਰਵੇ ਯੂਰਪ ਦੇ ਕਿਸੇ ਵਿਅਕਤੀ ਦੇ ਨਿਰੀਖਣ ਉਪਰ ਆਧਾਰਤ ਹਨ।

ਇਸ ਦੀ ਮੌਤ ਮੈਡਰਿਡ ਵਿਖੇ 2 ਅਪ੍ਰੈਲ 1412 ਨੂੰ ਹੋਈ।

ਹ. ਪੁ. —ਐਨ. ਬ੍ਰਿ. 10 : 572; ਐਨ. ਐਮ. 13 : 55

**ਗਾਨਸੂ (Gansu)** : ਇਹ ਉੱਤਰੀ ਪੱਛਮੀ ਚੀਨ ਦਾ ਇਕ ਪ੍ਰਾਂਤ ਹੈ ਜਿਸ ਦੇ ਉੱਤਰ ਵੱਲ ਮੰਗੋਲੀਆ, ਦੱਖਣ ਵੱਲ ਚੀਨ ਦੇ ਚਿੰਘਾਈ ਅਤੇ ਸਚਵਾਨ, ਪੂਰਬ ਵੱਲ ਨਿੰਗਸ਼ੀਆਂ ਹਵੀ ਖ਼ੁਦਮੁਖ਼ਤਾਰ ਇਲਾਕਾ, ਸ਼ੈਸੀ ਅਤੇ ਅੰਦਰੂਨੀ ਮੰਗੋਲੀਆਂ ਖ਼ੁਦਮੁਖ਼ਤਾਰ ਇਲਾਕਾ ਅਤੇ ਪੱਛਮ ਵੱਲ ਸਿੰਕਿਆਂਗ ਉਈਗਰ ਖ਼ੁਦਮੁਖ਼ਤਾਰ ਖੇਤਰ ਹੈ। ਪ੍ਰਾਂਤ ਦਾ ਕੁਲ ਰਕਬਾ 366,500 ਵ. ਕਿ. ਮੀ. ਅਤੇ ਆਬਾਦੀ 22,371,141 (1990) ਹੈ। ਪ੍ਰਾਂਤ ਦੇ ਪੂਰਬ ਵੱਲ ਲਾਂਜੋ (Lanchow) ਨਾਂ ਦਾ ਸ਼ਹਿਰ ਇਸ ਦੀ ਰਾਜਧਾਨੀ ਹੈ।

**ਧਰਾਤਲ**—ਇਹ ਸਾਰਾ ਪ੍ਰਾਂਤ ਹੀ ਇਕ ਪਠਾਰ ਹੈ ਜਿਸਦੀ ਔਸਤਨ ਉਚਾਈ ਲਗਭਗ 1,372 ਮੀ. ਹੈ। ਪ੍ਰਾਂਤ ਦਾ ਉੱਤਰ ਪੱਛਮੀ ਹਿੱਸਾ ਗੋਬੀ ਰੇਗਿਸਤਾਨ ਦੇ ਨਾਲ ਲਗਦਾ ਹੈ। ਇਸ ਦਾ ਜਲ ਨਿਕਾਸ ਸ਼ੁਲੇ ਦਰਿਆ ਦੁਆਰਾ ਹੁੰਦਾ ਹੈ। ਪ੍ਰਾਂਤ ਦਾ ਦੱਖਣੀ ਪੂਰਬੀ ਹਿੱਸਾ, ਵਿਸ਼ੇਸ਼ ਕਰਕੇ ਹਵਾਂਗਹੋ ਜਾਂ ਪੀਲੇ ਦਰਿਆ ਦੇ ਪੂਰਬ ਵੱਲ ਦਾ ਇਲਾਕਾ ਆਪਣੇ ਆਪ ਵਿਚ ਹੀ ਇਕ ਉਪ-ਖੇਤਰ ਹੈ। ਹਵਾਂਗਹੋ ਅਤੇ ਇਸ ਦੇ ਸਹਾਇਕ ਦਰਿਆ ਤਾਓ ਅਤੇ ਵਾਈ ਇਸ ਇਲਾਕੇ ਦੀ ਸਿੰਜਾਈ ਕਰਦੇ ਹਨ।

ਇਥੇ ਸਾਰਾ ਸਾਲ ਥੋੜ੍ਹੀ-ਬਹੁਤੀ ਅਤੇ ਅਚਨਚੇਤੀ ਵਰਖਾ ਹੁੰਦੀ ਰਹਿੰਦੀ ਹੈ। ਗਰਮੀਆਂ ਵਿਚ ਵੱਧ ਤੋਂ ਵੱਧ ਤਾਪਮਾਨ 37.6° ਸੈਂ. ਅਤੇ ਸਰਦੀਆਂ ਵਿਚ ਘਟ ਤੋਂ ਘਟ ਤਾਪਮਾਨ 8° ਸੈਂ. ਹੈ।

**ਬਨਸਪਤੀ ਅਤੇ ਜੀਵ-ਜੰਤੂ**—ਭਾਵੇਂ ਪਹਾੜੀ ਇਲਾਕੇ ਵਿਚ ਬਨਸਪਤੀ ਘਟ ਮਿਲਦੀ ਹੈ ਫਿਰ ਵੀ ਗਾਨਸੂ ਦੇ ਪੂਰਬੀ ਹਿੱਸੇ ਵਿਚਲੀਆਂ ਲਿਊ ਪਾਨਸ਼ਾਨ ਅਤੇ ਹੋਲਾਨ ਸ਼ਾਨ ਨਾਮੀ ਉੱਚੀਆਂ ਪਹਾੜੀਆਂ ਉੱਤੇ ਪੁਰਾਣੇ ਜੰਗਲ ਮਿਲਦੇ ਹਨ। ਗਾਨਸੂ ਲਾਂਘੇ ਦੇ ਆਧਾਰ ਉੱਤੇ ਸੜਕਾਂ ਅਤੇ ਖਾਈਆਂ ਦੇ ਨਾਲ ਨਾਲ ਬੈਂਤ ਅਤੇ ਪਾੱਪਲਰ ਦੇ ਦਰਖ਼ਤ ਉੱਗਦੇ ਹਨ।

ਮਾਰਮਟ, ਹਿਰਨ ਅਤੇ ਲੂੰਬੜ ਇਥੋਂ ਦੇ ਜੰਗਲੀ ਜਾਨਵਰ ਹਨ। ਭੇਡਾਂ, ਬੱਕਰੀਆਂ ਅਤੇ ਹੋਰ ਇਥੋਂ ਦੇ ਸਥਾਨਕ ਪਸ਼ੂ ਹਨ। ਗਾਨਸੂ ਲਾਂਘੇ ਵਿਚ ਲਗਭਗ 40,000 ਬੈਕਟਰੀਅਨ (Bactrian) (ਦੋ ਬੰਨਾਂ ਵਾਲੇ) ਉਠ ਪਾਲੇ ਜਾਂਦੇ ਹਨ।

**ਇਤਿਹਾਸ**—ਗਾਨਸੂ ਇਕ ਪ੍ਰਾਚੀਨ ਰਣਭੂਮੀ ਹੁੰਦਾ ਸੀ ਜਿਥੇ ਲਗਭਗ ਤੀਜੀ ਸਦੀ ਈ. ਪੂ. ਵਿਚ ਚੀਨ ਦੇ ਆਰੰਭਿਕ ਬਾਦਸ਼ਾਹਾਂ ਨੇ ਤਾਤਾਰ ਕਬੀਲਿਆਂ ਨੂੰ ਹਰਾਇਆ ਸੀ। ਚੀਨੀਆਂ ਦੇ ਇਸ ਪ੍ਰਾਂਤ ਵਿਚ ਸਥਾਪਤ ਹੋਣ ਤੋਂ ਮਗਰੋਂ ਹਾਨ ਖ਼ਾਨਦਾਨ (226 ਈ. ਪੂ.—220 ਈ.) ਦੌਰਾਨ ਇਸ ਦਾ ਨਾਂ ਲਿਆਂਗਜੋ ਰਾਜ ਤਾਂਗ, ਖ਼ਾਨਦਾਨ (618 ਈ.—970 ਈ.) ਵਿਚ ਲੰਗਯੂ ਤਾਓ ਅਤੇ ਸੁੰਗ ਖ਼ਾਨਦਾਨ (960 ਈ.—1279 ਈ.) ਵਿਚ ਸ਼ੈਂਸੀ ਅਤੇ ਚਿੰਗ ਫੈਂਗ 'ਰਸਤਾ' ਹੁੰਦਾ ਸੀ। ਮੰਗੋਲ ਖ਼ਾਨਦਾਨ (1279 ਈ.—1368 ਈ.) ਦੌਰਾਨ ਗਾਨਸੂ ਨੂੰ ਸਿਧਾ ਹੀ ਕੇਂਦਰੀ ਸਰਕਾਰ ਦੇ ਪ੍ਰਬੰਧ ਅਧੀਨ ਇਕ ਪ੍ਰਾਂਤ ਬਣਾ ਦਿੱਤਾ ਗਿਆ। ਅਜੋਕੇ ਸਮਿਆਂ ਵਿਚ ਤਾਈਪਿੰਗ ਵਿਦਰੋਹ (1850-1864) ਅਤੇ ਮੁਸਲਿਮ ਬਗ਼ਾਵਤ (1861-1878) ਨੇ ਇਸ ਪ੍ਰਾਂਤ ਨੂੰ ਬੁਰੀ ਤਰ੍ਹਾਂ ਬਰਬਾਦ ਕੀਤਾ। ਚੀਨ ਗਣਰਾਜ (1911-49) ਦੌਰਾਨ ਗਾਨਸੂ ਚੀਨ ਦਾ ਇਕ ਪ੍ਰਾਂਤ ਹੁੰਦਾ ਸੀ। ਜਦੋਂ ਸਿੰਕਿਆਂਗ, ਚਿੰਘਾਈ ਅਤੇ ਨਿੰਗਸ਼ਿਆ ਨਾਂ ਦੇ ਆਜ਼ਾਦ ਪ੍ਰਾਂਤ ਹੋਂਦ ਵਿਚ ਆ ਗਏ ਤਾਂ ਗਾਨਸੂ ਪ੍ਰਾਂਤ ਦਾ ਇਲਾਕਾ ਕਾਫ਼ੀ ਘਟ ਗਿਆ। ਸੰਨ 1937 ਵਿਚ ਯੂ. ਮੈਨ ਦੇ ਤੇਲ ਖੇਤਰ ਦੇ ਲੱਭਣ ਨਾਲ ਇਸ ਖੇਤਰ ਦਾ ਆਰਥਿਕ ਭਵਿੱਖ ਹੋਰ ਚਮਕਣ ਲਗ ਪਿਆ। ਚੀਨੀ ਫ਼ੌਜ ਦੇ ਦੱਖਣੀ ਪੂਰਬੀ ਚੀਨ ਤੋਂ ਸ਼ੈਂਸ਼ੀ ਵੱਲ ਨੂੰ ਮੁੜਨ ਉਪਰੰਤ 1935 ਤੋਂ ਬਾਅਦ ਕਮਿਊਨਿਸਟਾਂ ਦਾ ਪ੍ਰਭਾਵ ਵਧਣਾ ਸ਼ੁਰੂ ਹੋਇਆ ਅਤੇ ਵੀਹਵੀਂ ਸਦੀ ਦੇ ਚੌਥੇ ਦਹਾਕੇ ਦੇ ਅਖੀਰ ਵਿਚ ਕਮਿਊਨਿਸਟਾਂ ਦੇ ਪ੍ਰਭਾਵ ਅਧੀਨ ਬਣੀ ਸ਼ੈਂਸੀ-ਗਾਨਸੂ ਨਿੰਗਸ਼ਿਆ ਸਰਹੱਦੀ ਸਰਕਾਰ ਸਥਾਪਤ ਹੋਈ। ਸੰਨ 1949 ਵਿਚ ਪੀਕਿੰਗ ਵਿਚ ਲੋਕ ਗਣਰਾਜ ਦੇ ਸਥਾਪਤ ਹੋਣ ਉਪਰੰਤ ਵੀ ਗਾਨਸੂ ਇਕ ਪ੍ਰਾਂਤ ਵਜੋਂ ਚਲਦਾ ਆ ਰਿਹਾ ਹੈ।

**ਖਣਿਜ ਪਦਾਰਥ**—ਗਾਨਸੂ ਪ੍ਰਾਂਤ ਕੀਮਤੀ ਖਣਿਜ ਪਦਾਰਥਾਂ ਨਾਲ ਭਰਿਆ ਪਿਆ ਹੈ। ਗਾਨਸੂ ਦੇ ਉੱਤਰੀ-ਪੱਛਮੀ ਹਿੱਸੇ ਵਿਚ ਯੂ. ਮੈਨ ਦਾ ਪ੍ਰਸਿੱਧ ਤੇਲ ਖੇਤਰ ਹੈ। ਇਸ ਤੋਂ ਇਲਾਵਾ ਤੇਲ ਦੇ ਨਵੇਂ ਭੰਡਾਰ ਅਤੇ ਕੋਲੇ ਦੇ ਭੰਡਾਰ ਵੀ ਮਿਲੇ ਹਨ। ਪੱਛਮੀ ਗਾਨਸੂ ਵਿਚਲੇ ਨਾਨ ਸ਼ਾਨ ਦੇ ਖੇਤਰ ਵਿਚ ਲੋਹੇ ਦੀ ਕੱਚੀ ਧਾਤ ਦੇ ਭੰਡਾਰ ਮਿਲੇ ਹਨ।

**ਖੇਤੀਬਾੜੀ**—ਇਥੋਂ ਦੀ ਦੇਹਾਤੀ ਆਬਾਦੀ ਦਾ ਮੁੱਖ ਕਿੱਤਾ ਪਸ਼ੂ ਪਾਲਣ ਹੈ। ਪ੍ਰਾਂਤ ਦੇ ਕੁਲ ਰਕਬੇ ਦਾ ਕੇਵਲ 7 ਪ੍ਰਤੀਸ਼ਤ ਰਕਬਾ ਕਾਸ਼ਤ ਅਧੀਨ ਹੈ ਅਤੇ ਇਸ ਰਕਬੇ ਵਿਚੋਂ ਵਧੇਰੇ ਜ਼ਮੀਨ ਦੱਖਣ-ਪੂਰਬੀ ਹਿੱਸੇ ਵਿਚ ਹੈ ਜਿਥੇ ਅਣਗਿਣਤ ਨਹਿਰਾਂ ਹਜ਼ਾਰਾਂ ਏਕੜਾਂ ਨੂੰ ਸਿੰਜਦੀਆਂ ਹਨ। ਉੱਤਰ-ਪੱਛਮ ਵਿਚ ਗਾਨਸੂ ਲਾਂਘੇ ਦੇ ਸਿੰਜੇ ਹੋਏ ਨਖ਼ਲਿਸਤਾਨਾਂ ਵਿਚ ਕਪਾਹ ਤੇ ਕਣਕ ਦੀ ਫ਼ਸਲ ਉਗਾਈ ਜਾਂਦੀ ਹੈ। ਲਾਂਜੋ ਅਤੇ ਆਸ ਪਾਸ ਦੇ ਖੇਤਰ ਵਿਚ ਫਲ ਉਗਾਏ ਜਾਂਦੇ ਹਨ।

**ਉਦਯੋਗ**—ਲਾਂਜੋ ਵੱਡੇ ਉਦਯੋਗਾਂ ਦਾ ਕੇਂਦਰ ਹੈ ਅਤੇ ਪੈਟਰੋਲੀਅਮ ਦੇ ਉਤਪਾਦਨ ਲਈ ਇਸ ਸ਼ਹਿਰ ਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਇਸ ਵੇਲੇ ਇਸ ਸ਼ਹਿਰ ਵਿਚ ਕਈ ਦਰਜਨ ਵੱਡੇ ਵੱਡੇ ਆਧੁਨਿਕ ਉਦਯੋਗਿਕ ਅਦਾਰੇ ਸਥਾਪਤ ਹੋ ਚੁਕੇ ਹਨ। ਇਥੇ ਰੇਗਿਸਤਾਨੀ ਇਲਾਕਿਆਂ ਵਿਚ ਅੰਤਰ ਦਹਿਣ ਇੰਜਣ ਨਾਲ ਚਲਣ ਵਾਲੀਆਂ ਰੇਲ ਗੱਡੀਆਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਸੰਨ 1960 ਤੋਂ ਲਾਂਜੋ ਨੂੰ ਇਕ ਪ੍ਰਮਾਣੂ ਉਦਯੋਗ ਦੇ ਕੇਂਦਰ ਵਜੋਂ ਵਿਕਸਿਤ ਕਰਨ ਦੇ ਉਪਰਾਲੇ ਕੀਤੇ ਗਏ ਹਨ।

**ਆਵਾਜਾਈ ਦੇ ਸਾਧਨ**—ਸੰਨ 1945 ਵਿਚ ਚੀਨ ਦੀ ਮੁੱਖ ਪੂਰਬੀ ਪੱਛਮੀ ਰੇਲਵੇ ਲਾਈਨ ਲੂੰਗਹਾਈ ਰੇਲ ਰਾਹ ਇਸ ਪ੍ਰਾਂਤ ਵਿਚ ਪਹੁੰਚੀ ਸੀ। ਅੱਜਕਲ੍ਹ ਬਹੁਤੀ ਆਵਾਜਾਈ ਰੇਲਾਂ ਰਾਹੀਂ ਹੁੰਦੀ ਹੈ। ਇਸ ਤੋਂ ਇਲਾਵਾ ਸੜਕਾਂ ਰਾਹੀਂ ਵੀ ਆਵਾਜਾਈ ਹੁੰਦੀ ਹੈ।

**ਸਰਕਾਰ**—ਪ੍ਰਾਂਤਿਕ ਸਰਕਾਰ ਦਾ ਸਦਰ ਮੁਕਾਮ ਲਾਂਜੋ ਵਿਚ ਹੈ। ਲਾਂਜੋ ਅਤੇ ਚਿਆ ਯੂ ਕੁਆਨ ਦੋ ਅਜਿਹੀਆਂ ਨਗਰਪਾਲਿਕਾ ਹਨ ਜਿਨ੍ਹਾਂ ਦਾ ਪ੍ਰਬੰਧ ਸਿੱਧਾ ਹੀ ਪ੍ਰਾਂਤਿਕ ਸਰਕਾਰ ਅਧੀਨ ਹੈ। ਮਧਵਰਤੀ ਪ੍ਰਸ਼ਾਸਕੀ ਮੰਡਲਾਂ ਵਿਚ 8 ਵਿਸ਼ੇਸ਼ ਜ਼ਿਲ੍ਹੇ ਅਤੇ 2 ਖ਼ੁਦਮੁਖ਼ਤਾਰ ਵਾਰਤ ਜਾਂ ਜ਼ਿਲ੍ਹੇ ਸ਼ਾਮਲ ਹਨ।

ਸੰਨ 1970 ਦੀ ਪ੍ਰਸ਼ਾਸਕੀ ਤਬਦੀਲੀਆਂ ਤੋਂ ਪਹਿਲਾਂ, ਪ੍ਰਬੰਧ ਦੇ ਤੀਜੇ ਪੱਧਰ ਤੇ ਸਾਰਾ ਪ੍ਰਾਂਤ 66 ਕਾਊਂਟੀਆਂ, 6 ਖ਼ੁਦਮੁਖ਼ਤਾਰ ਕਾਊਂਟੀਆਂ, 2 ਬੈਨਰਾਂ (Chi) ਅਤੇ 3 ਨਗਰਪਾਲਿਕਾ ਦੇ ਗਰੁੱਪ ਵਿਚ ਇਕੱਠਾ ਕੀਤਾ ਹੋਇਆ ਸੀ।

**ਸਿੱਖਿਆ**—ਉੱਤਰੀ ਚੀਨ ਦੇ ਹੋਰਨਾਂ ਹਿੱਸਿਆਂ ਦੇ ਮੁਕਾਬਲੇ ਤੇ ਗਾਨਸੂ ਪ੍ਰਾਂਤ ਵਿਚ ਸਿੱਖਿਆ ਦਾ ਪੱਧਰ ਬਹੁਤ ਨੀਵਾਂ ਹੈ। ਸੰਨ 1946 ਵਿਚ ਸਾਰੇ ਪ੍ਰਾਂਤ ਵਿਚ ਲਗਭਗ 200 ਸੈਕੰਡਰੀ ਸਕੂਲ, 800 ਪ੍ਰਾਇਮਰੀ ਸਕੂਲ ਅਤੇ 6,500 ਜੂਨੀਅਰ ਪ੍ਰਾਇਮਰੀ ਸਕੂਲ

ਸਨ। ਸੰਨ 1950 ਤੋਂ ਪ੍ਰਾਂਤ ਵਿਚ ਕੋਈ 10 ਤੋਂ ਵੱਧ ਯੂਨੀਵਰਸਿਟੀਆਂ ਅਤੇ ਕਾਲਜ ਸਨ ਅਤੇ ਇਨ੍ਹਾਂ ਵਿਚੋਂ ਵਧੇਰੇ ਸੰਸਥਾਵਾਂ ਲਾਂਜੋ ਵਿਚ ਹੀ ਸਥਾਪਤ ਸਨ। ਰੇਲਵੇ ਦੇ ਕੰਮ ਕਾਰ, ਪੈਟਰੋਲੀਅਮ ਉਦਯੋਗ, ਪਸ਼ੂ ਪਾਲਣ ਅਤੇ ਪਸ਼ੂਆਂ ਦੀਆਂ ਦਵਾਈਆਂ ਦੀ ਸਿਖਲਾਈ ਲਈ ਲਾਂਜੋ ਵਿਚ ਵਿਸ਼ੇਸ਼ ਕਾਲਜ ਸਥਾਪਤ ਕੀਤੇ ਹੋਏ ਹਨ।

**ਸਿਹਤ ਤੇ ਸਫ਼ਾਈ**—ਸਿਹਤ ਤੇ ਸਫ਼ਾਈ ਵਿਚ ਇਹ ਪ੍ਰਾਂਤ ਬਹੁਤ ਪੱਛੜਿਆ ਹੋਇਆ ਹੈ। ਇਥੇ ਆਧੁਨਿਕ ਡਾਕਟਰਾਂ ਤੇ ਨਰਸਾਂ ਦੀ ਬਹੁਤ ਘਾਟ ਹੈ।

**ਸਭਿਆਚਾਰਕ ਜੀਵਨ**—ਗਾਨਸੂ ਪ੍ਰਾਂਤ ਵਿਚ ਕਈ ਨਸਲਾਂ, ਰਿਵਾਜਾਂ ਅਤੇ ਸਭਿਆਚਾਰਾਂ ਦਾ ਇਕ ਰੰਗੀਨ ਮੇਲ ਹੈ। ਇਥੋਂ ਦੇ ਲੋਕ ਧਾਰਮਕ ਰੀਤੀ ਰਿਵਾਜਾਂ ਦੀ ਪਾਲਣਾ ਕਰਦੇ ਹਨ। ਵਿਸ਼ੇਸ਼ ਕਰਕੇ ਇਥੋਂ ਦੇ ਲੋਕ ਆਪਣੇ ਵਡੇਰਿਆਂ ਦੀ ਪੂਜਾ ਕਰਦੇ ਹਨ ਅਤੇ 'ਨਵਾਂ ਸਾਲ' ਡਰੈਗਨ ਬੋਟ ਅਤੇ ਚੰਨ ਤਿਉਹਾਰ ਨੂੰ ਬੜੀ ਧੂਮ ਧਾਮ ਨਾਲ ਮਨਾਉਂਦੇ ਹਨ। ਜਨਮ, ਸ਼ਾਦੀ, ਅੰਤਮ ਸੰਸਕਾਰ ਅਤੇ ਦੱਫਨਾਉਣ ਸਬੰਧੀ ਵੀ ਇਥੇ ਕਈ ਰਿਵਾਜ ਪ੍ਰਚਲਤ ਹਨ। ਪ੍ਰਾਂਤ ਦੇ ਮੁਸਲਮਾਨ ਲੋਕ ਆਪਣੇ ਧਰਮ ਵਿਚ ਪੱਕੇ ਹਨ ਅਤੇ ਉਹ ਰਮਜ਼ਾਨ ਦਾ ਵਰਤ ਰੱਖਦੇ ਹਨ। ਇਥੋਂ ਦੇ ਮੁਸਲਮਾਨ ਮੱਕੇ ਦਾ ਹੱਜ ਕਰਨ ਵੀ ਜਾਂਦੇ ਹਨ। ਕਾਫ਼ੀ ਸਮੇਂ ਤੋਂ ਗਾਨਸੂ ਦਾ ਪੱਛਮੀ ਹਿੱਸਾ ਪ੍ਰਾਚੀਨ ਅਤੇ ਸਨਾਤਨੀ ਕਲਾਤਮਕ ਵਸਤਾਂ ਦਾ ਇਕ ਉੱਘਾ ਖੇਤਰ ਰਿਹਾ ਹੈ। ਤੁਨਹਵਾਂਗ ਵਿਚਲੀਆਂ ਪੱਧਰ ਦੀਆਂ ਗੁਫਾਵਾਂ ਵਿਚ ਤਾਂਗੋ, ਖ਼ਾਨਦਾਨ ਦੇ ਵੇਲੇ ਦੇ ਧਾਰਮਿਕ ਚਿੱਤਰ ਮਿਲਦੇ ਹਨ। ਪੱਛਮੀ ਗਾਨਸੂ ਵਿਚ, ਵੂ-ਵਾਈ ਸ਼ਹਿਰ ਵਿਚ, ਹਾਨ ਸਲਤਨਤ ਦੇ ਪੁਰਾਣੇ ਸਰਹੱਦੀ ਕਿਲਿਆਂ ਵਾਲੀਆਂ ਥਾਵਾਂ ਤੇ ਬਾਂਸ ਦੀਆਂ ਫੱਟੀਆਂ ਉੱਤੇ ਅਣਗਿਣਤ ਲਿਖਤਾਂ ਮਿਲਦੀਆਂ ਹਨ।

ਪ੍ਰਸਾਰ ਮਾਧਿਅਮ ਉੱਤੇ ਸਰਕਾਰ ਦਾ ਹੀ ਕੰਟ੍ਰੋਲ ਹੈ। 'ਲਾਂਜੋ ਡੇਲੀ' ਪ੍ਰਾਂਤਿਕ ਪਾਰਟੀ ਦਾ ਇਕ ਪ੍ਰਭਾਵਸ਼ਾਲੀ ਅਖ਼ਬਾਰ ਹੈ। ਲਾਂਜੋ ਵਿਚ ਇਕ ਰੇਡੀਓ ਸਟੇਸ਼ਨ ਵੀ ਸਥਾਪਤ ਹੈ।

ਹ. ਪੁ.—ਐਨ. ਬ੍ਰਿ. ਮੈ. 10 : 387 ; ਕੋਲ. ਐਨ. 11 : 133

**ਗਾੱਨਕੂਰ ਭਰਾ** **(Goncourt)** : ਇਹ ਦੋਵੇਂ ਭਰਾ 19ਵੀਂ ਸਦੀ ਦੇ ਪ੍ਰਸਿੱਧ ਫ਼ਰਾਂਸੀਸੀ ਲੇਖਕ ਸਨ ਜਿਨ੍ਹਾਂ ਨੇ ਕਲਾ-ਆਲੋਚਕ, ਇਤਿਹਾਸਕ ਨਾਵਲਕਾਰ ਤੇ ਡਾਇਰੀ ਲੇਖਕ ਦੇ ਰੂਪ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ। ਐਡਮੰਡ ਲੁਈ ਆਂਟਵਾਨ ਹਊਟ ਡੇ ਗਾੱਨਕੂਰ ਦਾ ਜਨਮ ਨੈਨਸੀ ਵਿਖੇ 26 ਮਈ, 1822 ਨੂੰ ਹੋਇਆ ਤੇ ਇਸਦੀ 16 ਜੁਲਾਈ, 1896 ਨੂੰ ਸ਼ੈਂਪਰਸੇ (Champrosay) ਵਿਖੇ ਮੌਤ ਹੋ ਗਈ। ਜਿਊਲਜ਼ ਐਲਫਰਡ ਹਊਟ ਡੇ ਗਾੱਨਕੂਰ ਪੈਰਿਸ ਵਿਖੇ 17 ਦਸੰਬਰ, 1830 ਨੂੰ ਜਨਮਿਆ ਤੇ ਇਥੇ ਹੀ 20 ਜੂਨ, 1870 ਨੂੰ ਇਸਦੀ ਮੌਤ ਹੋ ਗਈ। ਇਨ੍ਹਾਂ ਦੋਹਾਂ ਭਰਾਵਾਂ ਨੇ ਆਪਣੀ ਮਾਂ ਦੀ ਮੌਤ, ਜੋ 1848 ਨੂੰ ਹੋਈ, ਮਗਰੋਂ ਕਲਾ ਸਾਹਿਤ ਤੇ ਇਤਿਹਾਸ ਲਈ ਆਪਣਾ ਜੀਵਨ ਸਮਰਪਿਤ ਕਰ ਦਿੱਤਾ। ਇਹ ਦੋਵੇਂ ਸਾਰੀ ਉਮਰ ਕੁਆਰੇ ਰਹੇ ਜਿਸਦਾ ਕਾਰਨ ਆਪਣੇ ਕਿੱਤੇ ਨਾਲ ਵਫ਼ਾ ਸੀ ਪਰ ਕੁਝ ਲੋਕਾਂ ਦਾ ਵਿਚਾਰ ਹੈ ਕਿ ਐਡਮੰਡ ਸ਼ਾਇਦ ਨਾਮਰਦ ਹੋਵੇ। ਜਿਊਲਜ਼ ਸੁਜ਼ਾਕ ਰੋਗ ਕਾਰਨ ਮਰਿਆ ਸੀ। ਦੋਹਾਂ ਭਰਾਵਾਂ ਦੇ ਨਾਵਲਾਂ ਦੇ ਮੁੱਖ ਵਿਸ਼ੇ ਨਾਰੀ ਵਿਰੋਧੀ ਹਨ।



- ਗਾੱਨਕੂਰ ਭਰਾ ਐਡਮੰਡ ਤੇ ਜੂਲਜ਼

ਕਲਾ-ਆਲੋਚਕ ਦੇ ਰੂਪ ਵਿਚ ਇਨ੍ਹਾਂ ਦੀ ਸਭ ਤੋਂ ਪ੍ਰਸਿੱਧ ਰਚਨਾ 'L' Art du dixhnitieme Siecle' (1859–75) ਹੈ। ਜਿਸ ਵਿਚ ਅਠ੍ਹਾਰਵੀਂ ਸਦੀ ਦੇ ਫ਼ਰਾਂਸੀਸੀ ਕਲਾਕਾਰਾਂ ਦਾ ਠੀਕ ਮੁਲਾਂਕਣ ਕੀਤਾ ਗਿਆ ਪਰ ਇਨ੍ਹਾਂ ਨੇ ਸਮਕਾਲੀ ਕਲਾਕਾਰਾਂ ਦਾ ਠੀਕ ਮੁਲਾਂਕਣ ਨਹੀਂ ਕੀਤਾ ਤੇ ਫ਼ਰਾਂਸੀਸੀ ਨਾਲੋਂ ਜਾਪਾਨੀ ਕਲਾ ਨੂੰ ਜ਼ਿਆਦਾ ਮਹੱਤਵ ਦਿੱਤਾ।

'Histoire de la Societe francaise pendant la Revolution' (1854) 'Portroits intimes du dix huiteime siecle' (1857–58) ਅਤੇ 'La Famme an dix huitime siecle' (1862) ਇਨ੍ਹਾਂ ਦੀਆਂ ਇਤਿਹਾਸਕ ਰਚਨਾਵਾਂ ਹਨ। ਇਨ੍ਹਾਂ ਨੇ ਆਪਣੇ ਨਾਵਲ 18ਵੀਂ ਤੇ 19ਵੀਂ ਸਦੀ ਦੇ ਸਮਾਜ ਨੂੰ ਪਿੱਠ-ਭੂਮੀ ਬਣਾ ਕੇ ਲਿਖੇ ਹਨ ਜਿਨ੍ਹਾਂ ਵਿਚ ਉਸ ਸਮੇਂ ਦੇ ਸਮਾਜ ਨੂੰ ਕਲਾਤਮਕ ਢੰਗ ਨਾਲ ਪੇਸ਼ ਕੀਤਾ ਗਿਆ ਹੈ।

ਹ. ਪੁ. —ਐਨ. ਬ੍ਰਿ. 10 : 567

**ਗਾਨਜ਼ਾਲੇਜ, ਮੈਨੁਅਲ** : ਵੇਖੋ, ਗੋਲਾਸਲੇਜ਼

**ਗਾਨਡਰ** : ਪ੍ਰਾਂਤ—ਅਫ਼ਰੀਕਾ ਮਹਾਂਦੀਪ ਵਿਚ ਉੱਤਰ-ਪੱਛਮੀ ਇਥੋਪੀਆ ਦਾ ਇਕ ਪ੍ਰਾਂਤ ਹੈ। ਪ੍ਰਾਂਤ ਦਾ ਕੁਲ ਖੇਤਰਫਲ ਲਗਭਗ 74,200 ਵ. ਕਿ. ਮੀ. (23,946 ਵ. ਮੀਲ) ਅਤੇ ਆਬਾਦੀ 1,977,742 (1992) ਹੈ। ਇਸ ਦੇ ਉੱਤਰ ਵੱਲ ਟਾਕਾਜ਼ੇ ਦਰਿਆ ਅਤੇ ਦੱਖਣ ਵੱਲ ਨੀਲ ਦਰਿਆ ਇਸ ਦੀ ਸਰਹੱਦ ਬਣਾਉਂਦੇ ਹਨ। ਟਾਨਾ ਝੀਲ ਜਿਸ ਵਿਚੋਂ ਨੀਲ ਦਰਿਆ ਨਿਕਲਦਾ ਹੈ, ਦਾ ਕੁੱਝ ਹਿੱਸਾ ਗਾਨਡਰ ਵਿਚ ਹੈ। ਇਥੋਂ ਦਾ ਸਿਮਯੇਨ ਪਹਾੜ ਦੀ 4,550 ਮੀ. ਉੱਚੀ ਰਾਸਡਾਸ਼ਾਨ ਨਾਂ ਦੀ ਚੋਟੀ ਇਥੋਪੀਆ ਵਿਚ ਸਭ ਤੋਂ ਉੱਚੀ ਹੈ। ਪ੍ਰਾਂਤ ਦੇ ਲਗਭਗ 220 ਵ. ਕਿ ਮੀ. (88 ਵ. ਮੀਲ) ਖੇਤਰ ਵਿਚ ਸਿਮਯੇਨ ਰਾਸ਼ਟਰੀ ਪਾਰਕ ਬਣਾਇਆ ਗਿਆ ਹੈ। ਗਾਨਡਰ ਨਾਂ ਦਾ ਹੀ ਇਤਿਹਾਸਕ ਸ਼ਹਿਰ ਪ੍ਰਾਂਤ ਦੀ ਰਾਜਧਾਨੀ ਹੈ। ਇਥੋਂ ਦੇ ਉਪਜਾਊ ਖੇਤਰ ਵਿਚ ਕਾਹਵਾ, ਤੇਲੀ-ਬੀਜ, ਫ਼ਲੀਆਂ ਅਤੇ ਅਨਾਜ ਦੀ ਪੈਦਾਵਾਰ ਹੁੰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 5 : 357

**ਗਾਨਡਰ** : ਸ਼ਹਿਰ—ਉੱਤਰੀ ਪੱਛਮੀ ਇਥੋਪੀਆ ਦੇ ਇਸੇ ਨਾਂ ਦੇ ਪ੍ਰਾਂਤ (ਸਾਬਕਾ ਬੈਗੇਮਦੀਰ ਅਤੇ ਸੀਮੈਂਨ ਪ੍ਰਾਂਤ) ਦੀ ਰਾਜਧਾਨੀ ਹੈ। ਇਹ ਸੜਕਾਂ ਰਾਹੀਂ ਗਵਾਂਢੀ ਦੇਸ਼ ਸੂਡਾਨ ਨਾਲ ਜੁੜਿਆ ਹੋਇਆ ਹੈ ਅਤੇ ਇਥੇ ਇਕ ਹਵਾਈ ਅੱਡਾ ਵੀ ਹੈ। ਇਹ ਸਮੁੰਦਰ ਤਲ ਤੋਂ ਕੋਈ 2,300 ਮੀਟਰ ਉਚਾਈ ਤੇ ਝੀਲ ਟਾਨਾ ਤੋਂ 33 ਕਿ. ਮੀ. ਉੱਤਰ ਵੱਲ ਇਕ ਲਾਵੇ ਦੇ ਪਹਾੜ ਤੇ ਵਾਕਿਆ ਹੈ। ਇਹ 1630 ਤੋਂ ਲੈ ਕੇ 1860 ਤਕ ਇਥੋਪੀਆ ਦੀ ਰਾਜਧਾਨੀ ਰਿਹਾ ਹੈ। ਇਸੇ ਕਰਕੇ ਇਥੇ ਕਈ ਸ਼ਾਹੀ ਮਹੱਲ, ਗਿਰਜਾਘਰਾਂ ਅਤੇ ਕਈ ਹੋਰ ਪ੍ਰਾਚੀਨ ਇਮਾਰਤਾਂ ਦੇ ਥੇਹ ਮੌਜੂਦ ਹਨ। ਬਣਤਰ ਪੱਖੋਂ ਇਨ੍ਹਾਂ

ਇਮਾਰਤਾਂ ਵਿਚ ਲਕੜੀ ਅਤੇ ਪੱਥਰ ਦੋਹਾਂ ਦਾ ਹੀ ਪ੍ਰਯੋਗ ਕੀਤਾ ਗਿਆ ਜਾਪਦਾ ਹੈ। 1750-1890 ਵਿਚਕਾਰ ਹੋਈਆਂ ਖਾਨਾ-ਜੰਗੀਆਂ ਕਰਕੇ ਭਾਰੀ ਤਬਾਹੀ ਹੋਈ ਪਰ 1899 ਵਿਚ ਸੁਡਾਨ ਤੇ ਬਰਤਾਨੀਆਂ ਦੀ ਸੰਧੀ ਨਾਲ ਇਸ ਸ਼ਹਿਰ ਦੇ ਵਪਾਰਕ ਸਬੰਧ ਨੀਲ ਨਦੀ ਦੇ ਖੇਤਰਾਂ ਨਾਲ ਫਿਰ ਤੋਂ ਕਾਇਮ ਕਰ ਲਏ ਗਏ ਜਿਸ ਨਾਲ ਸ਼ਹਿਰ ਦੀ ਮਹੱਤਤਾ ਵਿਚ ਵਾਧਾ ਹੋਇਆ। ਇਸ ਪਿਛੋਂ 1936 ਵਿਚ ਬਰਤਾਨੀਆਂ ਅਤੇ ਸੁਡਾਨ ਨੇ ਇਤਾਲਵੀ ਕਬਜ਼ਾ ਖਤਮ ਕਰਕੇ ਆਪਣਾ ਕਬਜ਼ਾ ਕਰ ਲਿਆ ਅਤੇ ਇਵੇਂ ਹੀ ਇਥੋਂ 27 ਨਵੰਬਰ, 1941 ਨੂੰ ਸੁਡਾਨੀ ਅਤੇ ਇਥੋਪੀਆ ਫ਼ੌਜਾਂ ਨੂੰ ਵੀ ਕੱਢ ਦਿੱਤਾ ਗਿਆ। ਇਥੋਂ ਦੀਆਂ ਮਸ਼ਹੂਰ ਥਾਂਵਾਂ ਵਿਚ ਇਥੋਪੀਅਨ ਕੌਪਟਿਕ ਚਰਚ ਅਤੇ 17ਵੀਂ ਸਦੀ ਦਾ ਬਣਿਆ ਡੇਬਰੇ ਬਰਹਨ ਸੀਲੈਸ਼ਾਈ ਗਿਰਜਾ ਹੈ। ਇਥੋਂ ਦੇ ਨਿਵਾਸੀਆਂ ਵਿਚ ਈਸਾਈ ਬਹੁਤੇ ਹਨ ਐਪਰ ਆਸਪਾਸ ਦੇ ਖੇਤਰਾਂ ਵਿਚ ਮੁਸਲਮਾਨ ਅਤੇ ਫਲਾਸ਼ (ਇਥੋਪੀਅਨ ਯਹੂਦੀ) ਵੀ ਰਹਿੰਦੇ ਹਨ। ਇਥੋਂ ਦੀ ਆਰਥਿਕਤਾ ਵਿਚ ਬਹੁਤ ਹਿੱਸਾ ਜ਼ਰਾਇਤੀ ਉਪਜਾਂ ਦਾ ਹੈ। ਇਥੇ ਅਨਾਜੀ ਫਸਲਾਂ, ਅਲਸੀ ਅਤੇ ਪਸ਼ੂਆਂ ਦਾ ਵਪਾਰ ਵੀ ਹੁੰਦਾ ਹੈ। ਜ਼ਰਾਇਤੀ ਉਪਜਾਂ ਤੋਂ ਇਲਾਵਾ ਇਥੇ ਛੋਟੇ ਉਦਯੋਗ-ਧੰਦੇ ਵੀ ਸਥਾਪਤ ਕੀਤੇ ਗਏ ਹਨ ਜਿਨ੍ਹਾਂ ਵਿਚ ਚਮੜਾ ਤਿਆਰ ਕਰਨ, ਗਹਿਣੇ ਬਣਾਉਣ, ਤਾਂਬੇ ਦੀਆਂ ਚੀਜ਼ਾਂ ਤਿਆਰ ਕਰਨ, ਆਦਿ ਦਾ ਕੰਮ ਹੁੰਦਾ ਹੈ। ਇਥੇ ਇਕ ਹਸਪਤਾਲ ਤੇ ਮੈਡੀਕਲ ਕਾਲਜ ਹੈ ਜਿਥੇ ਪਿੰਡਾਂ ਵਿਚ ਡਾਕਟਰੀ ਸਹੂਲਤਾਂ ਦੇਣ ਲਈ ਸਿਖਲਾਈ ਵੀ ਦਿੱਤੀ ਜਾਂਦੀ ਹੈ।

ਆਬਾਦੀ— 95,000 (1988)

12° 40' ਉ. ਵਿਥ; 37° 30' ਪੂ. ਲੰਬ.

ਹ. ਪੁ. —ਐਨ. ਬ੍ਰਿ. ਮਾ. 4 : 623

**ਗਾਬਟ, ਚਾਰਲਸ ਐਲਬਰਟ** : ਸਵਿਟਜ਼ਰਲੈਂਡ ਦੇ ਇਸ ਉੱਘੇ ਸਮਾਜ-ਸੇਵਕ ਅਤੇ ਅੰਤਰ-ਰਾਸ਼ਟਰੀ ਸ਼ਾਂਤੀ ਲਈ ਦਿਨ ਰਾਤ ਕੰਮ ਕਰਨ ਵਾਲੇ ਅਣਥੱਕ ਕਾਮੇ ਦਾ ਜਨਮ 21 ਮਈ, 1843 ਨੂੰ ਬਰਨੀਜ਼ ਯੁੱਗ ਵਿਚ ਟ੍ਰੈਮਲਨ ਵਿਖੇ ਹੋਇਆ। ਬਾਜ਼ੈਲ, ਹਾਈਡੇਲਬਰਗ ਅਤੇ ਪੈਰਿਸ ਵਿਚ ਪੜ੍ਹਨ ਤੋਂ ਪਿਛੋਂ ਇਸਨੇ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਬਰਨ ਵਿਖੇ ਵਕਾਲਤ ਕਰਨੀ ਸ਼ੁਰੂ ਕਰ ਦਿੱਤੀ। ਸੰਨ 1882 ਵਿਚ ਇਸਨੂੰ ਕੈਨਟਣੀ ਕੌਂਸਲ ਲਈ ਚੁਣਿਆ ਗਿਆ। ਸੰਨ 1886 ਅਤੇ 1887 ਵਿਚ ਇਸਨੇ ਬਰਨ ਦੀ ਗੌਰਮਿੰਟ ਬੋਰਡ ਦੀ ਪ੍ਰਧਾਨਗੀ ਕੀਤੀ। ਸੰਨ 1890 ਵਿਚ ਇਹ ਸਵਿਸ ਫ਼ੈਡਰਲ ਕੌਂਸਲ ਦਾ ਮੈਂਬਰ ਬਣਿਆ। ਇਸਨੇ 1892 ਵਿਚ ਬਰਨ ਵਿਖੇ ਹੋਏ ਅੰਤਰ ਸੰਸਦੀ ਸੰਘ ਦੀ ਚੌਥੀ ਕਾਨਫਰੰਸ ਦੀ ਪ੍ਰਧਾਨਗੀ ਕੀਤੀ। ਸੰਨ 1902 ਵਿਚ ਇਸਨੂੰ ਆਪਣੇ ਇਕ ਦੇਸ਼ਵਾਸੀ ਦੇ ਨਾਲ ਹੀ 'ਨੋਬਲ ਪੀਸ ਪ੍ਰਾਈਜ਼' ਮਿਲਿਆ। ਚੌਥੀ ਕਾਨਫਰੰਸ ਦੇ ਪ੍ਰਧਾਨ ਦੀ ਹੈਸੀਅਤ ਵਿਚ ਇਸਨੇ ਅੰਤਰ ਸੰਸਦੀ ਸੰਘ ਦਾ ਇਕ ਸਥਾਈ ਬਿਊਰੋ ਸਥਾਪਤ ਕੀਤਾ ਅਤੇ ਵੀਹ ਸਾਲਾਂ ਤੋਂ ਵੱਧ ਸਮਾਂ ਇਸ ਬਿਊਰੋ ਦੇ ਲੇਖੇ ਲਾ ਦਿੱਤਾ। ਅੰਤਰ ਰਾਸ਼ਟਰੀ ਮਾਮਲਿਆਂ ਅਤੇ ਇਤਿਹਾਸ ਉੱਤੇ ਇਸਨੇ ਕਈ ਪੁਸਤਕਾਂ ਲਿਖੀਆਂ

16 ਮਾਰਚ, 1914 ਨੂੰ ਬਰਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 510

**ਗਾਬਾੱਨ ਗਣਰਾਜ** : ਇਹ ਦੇਸ਼ ਸੰਨ 1960 ਤੋਂ ਸੁਤੰਤਰ ਦੇਸ਼ ਵਜੋਂ ਹੋਂਦ ਵਿਚ ਆਇਆ। ਇਸ ਤੋਂ ਪਹਿਲਾਂ ਇਹ ਫ਼ਰਾਂਸੀਸੀ ਭੂ-ਮੱਧ ਰੇਖੀ ਅਫ਼ਰੀਕਾ ਦੇ ਚਾਰ ਇਲਾਕਿਆਂ ਵਿਚ ਵੰਡਿਆ ਹੋਇਆ ਸੀ। ਲਗਭਗ ਸਾਰੇ ਦਾ ਸਾਰਾ ਦੇਸ਼ ਦਰਿਆਵਾਂ ਦੇ ਬੇਸਿਨਾਂ-ਵਿਚ ਵੱਸਿਆ ਹੋਇਆ ਹੈ। ਇਸ ਦੇ ਉੱਤਰ ਵਿਚ ਸਪੇਨੀ ਗਿੱਨੀ ਅਤੇ ਕੈਮਰੂਨ ਦੇ ਗਣਰਾਜ ਅਤੇ ਪੂਰਬ-ਦੱਖਣ ਵਿਚ ਜ਼ੇਅਰ ਗਣਰਾਜ ਹੈ। ਦੇਸ਼ ਦਾ ਕੁਲ ਖੇਤਰਫ਼ਲ 267,667 ਵ. ਕਿ. ਮੀ. ਹੈ ਅਤੇ ਆਬਾਦੀ ਲਗਭਗ 1,253,000 (1992) ਹੈ। ਲਿਬਰਵਿਲ ਇਥੋਂ ਦੀ ਰਾਜਧਾਨੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਦੇਸ਼ ਦਾ ਸਾਹਿਲੀ ਮੈਦਾਨ ਦੱਖਣ ਵਿਚ ਤੰਗ ਹੈ ਜਿਹੜਾ ਰੇਤ-ਪੱਥਰ ਦਾ ਬਣਿਆ ਹੋਇਆ ਹੈ। ਇਥੋਂ ਦੀ ਮਿੱਟੀ ਚੀਕਣੀ ਹੈ। ਉੱਤਰ ਵੱਲ ਜਾਂਦੇ ਹੋਏ ਇਹ ਮੈਦਾਨ ਚੌੜਾ ਹੁੰਦਾ ਜਾਂਦਾ ਹੈ ਅਤੇ ਉਥੇ ਚਾਕ, ਚੂਨਾ-ਪੱਥਰ ਅਤੇ ਕ੍ਰਿਟੇਸ਼ਸ਼ ਰੇਤ-ਪੱਥਰ ਮਿਲਦੇ ਹਨ। ਦੇਸ਼ ਦੀ ਅੰਦਰਲੀ ਧਰਾਤਲ ਉੱਚੀ ਨੀਂਵੀ ਹੈ। ਉੱਤਰ ਵਿਚ ਵੋਲੀਉ ਅਤੇ (N'tern) ਦਰਿਆਵਾਂ ਦੀਆਂ ਵਾਦੀਆਂ ਨੂੰ ਰਵੇਦਾਰ ਪਹਾੜੀਆਂ ਨੇ ਘੇਰ ਰੱਖਿਆ ਹੈ। ਦੱਖਣ ਵਿਚ ਗ੍ਰੇਨਾਈਟ ਦੇ ਪਹਾੜ ਹਨ।

**ਜਲਵਾਯੂ**—ਗਾਬਾਨ ਦੀ ਜਲਵਾਯੂ ਭੂ-ਮੱਧ ਰੇਖੀ ਕਿਸਮ ਦੀ ਹੈ। ਸਾਲਾਨਾ ਤਾਪਮਾਨ ਅੰਤਰ ਬਹੁਤ ਘੱਟ ਹੈ। ਵਰਖਾ ਸਾਰਾ ਸਾਲ ਬਹੁਤ ਹੁੰਦੀ ਹੈ। ਠੰਢੀਆਂ 'ਬੈਂਗਵੇਲਾ' ਰੌਆਂ ਕਾਰਨ ਸਾਹਿਲ ਦਾ ਤਾਪਮਾਨ ਘੱਟ ਜਾਂਦਾ ਹੈ ਅਤੇ ਇਸ ਦੇ ਨਾਲ ਵਰਖਾ ਵੀ ਘਟ ਜਾਂਦੀ ਹੈ। ਲਗਭਗ ਸਾਰਾ ਦੇਸ਼ ਬਰਸਾਤੀ ਜੰਗਲਾਂ ਨਾਲ ਢੱਕਿਆ ਰਹਿੰਦਾ ਹੈ। ਇਨ੍ਹਾਂ ਜੰਗਲਾਂ ਵਿਚ 3,000 ਤੋਂ ਵੱਧ ਕਿਸਮਾਂ ਦੇ ਦਰਖ਼ਤ ਮਿਲਦੇ ਹਨ। ਇਥੋਂ ਦੇ ਜਾਨਵਰਾਂ ਵਿਚ ਹਾਥੀ, ਕਈ ਕਿਸਮ ਦੇ ਬਾਂਦਰ, ਵੱਡੇ ਲੰਗੂਰ, ਜੰਗਲੀ ਮੱਝਾਂ, ਰੋਝ ਅਤੇ ਦਰਿਆਈ ਘੋੜੇ ਮਿਲਦੇ ਹਨ।

ਇਤਿਹਾਸ—ਦੇਸ਼ ਦੀ ਖੁਦਾਈ ਵਿਚ ਮਿਲੇ ਕੁਝ ਛੋਟੇ ਛੋਟੇ ਪੂਰਵ-ਪੱਥਰ ਅਤੇ ਉੱਤਰ ਪੱਥਰਕਾਲੀਨ ਹਥਿਆਰ ਇਸਦੀ ਸਭਿਅਤਾ ਨੂੰ ਪ੍ਰਾਚੀਨ ਸਮੇਂ ਨਾਲ ਜੋੜਦੇ ਹਨ। 1472 ਈ. ਵਿਚ ਪੁਰਤਗੇਜ਼ੀ ਮਲਾਹਾਂ ਨੇ ਇਸ ਮੁਹਾਣੇ ਦੀ ਖੋਜ ਕੀਤੀ ਸੀ ਅਤੇ ਇਸ ਨੂੰ 'ਗਾਬਾਉ' ਦਾ ਨਾਂ ਦਿੱਤਾ। ਪਿਛੋਂ ਕਈ ਖੋਜੀ ਇਸ ਥਾਂ ਤੇ ਆਉਂਦੇ ਰਹੇ। ਸਤਾਰ੍ਹਵੀਂ ਸਦੀ ਵਿਚ ਡੱਚ ਲੋਕ ਇਥੇ ਆ ਕੇ ਵਸ ਗਏ। ਇਸ ਮਗਰੋਂ ਅੰਗਰੇਜ਼ ਅਤੇ ਫ਼ਰਾਂਸੀਸੀ ਵੀ ਇਥੇ ਆਉਣੇ ਸ਼ੁਰੂ ਹੋ ਗਏ। ਇਥੋਂ ਦਾ ਬਹੁਤਾ ਵਪਾਰ ਪੁਰਤਗੇਜ਼ੀਆਂ ਦੇ ਹੱਥ ਵਿਚ ਹੀ ਰਿਹਾ। ਗੁਲਾਮਾਂ ਦਾ ਵਪਾਰ ਜੋ ਕਿ 1815 ਵਿਚ ਬੰਦ ਹੋ ਗਿਆ ਸੀ, ਚੋਰੀ ਛਿਪੇ 1880 ਤੱਕ ਚਲਦਾ ਰਿਹਾ। ਸੰਨ 1843 ਵਿਚ 'ਕਿੰਗ' ਲੂਇਸ ਨੇ ਗਾਬਾਨ ਮੁਹਾਨੇ ਦੇ ਖੱਬੇ ਕੰਢੇ ਤੇ ਇਕ ਕਿਲਾ ਉਸਾਰਿਆ। ਸੰਨ 1842-44 ਦੌਰਾਨ ਰਫਿਊਜ਼ੀ ਗੁਲਾਮਾਂ ਦੀ ਨਵ-ਆਬਾਦੀ ਸਥਾਪਤ ਕੀਤੀ ਗਈ। ਸੰਨ 1848 ਵਿਚ ਫਰਾਂਸੀਸੀ ਕਿਲੇ ਸਮੇਤ ਇਸ ਨਵੀ ਆਬਾਦੀ ਦਾ ਨਾਂ ਲਿਬਰਵਿਲ ਰਖਿਆ ਗਿਆ। ਸੰਨ 1855 ਵਿਚ ਨੈਸ਼ਨਲ ਅਕੈਡਮੀ ਆਫ਼ ਸਾਇੰਸਿਜ਼ ਫ਼ਿਲਾਡੈਲਫ਼ੀਆ ਦੁਆਰਾ ਫ਼ਰਾਂਸੀਸੀ ਮੂਲ ਦੇ ਇਕ ਅਮਰੀਕੀ ਪਾਲ ਬੀ. ਡੂ. ਚੈਲੂ ਨੂੰ ਇਸ ਦੇ ਡੈਲਟੇ ਅਤੇ ਗਾਬਾਨ ਮੁਹਾਣੇ ਦੀ ਹੋਰ ਖੋਜ ਕਰਨ ਦਾ ਕੰਮ ਸੌਂਪਿਆ ਗਿਆ।

ਸੰਨ 1940 ਵਿਚ ਦੂਜੇ ਵਿਸ਼ਵ ਯੁੱਧ ਦੌਰਾਨ ਸੁਤੰਤਰ ਫ਼ਰਾਂਸੀਸੀ ਫ਼ੌਜਾਂ ਨੇ ਗਾਬਾਨ ਦਾ ਇਲਾਕਾ ਵਿਚੀ ਸਰਕਾਰ ਤੋਂ ਆਪਣੇ ਕਬਜ਼ੇ ਵਿਚ ਲੈ ਲਿਆ। ਸੰਨ 1946 ਨੂੰ ਗਾਬਾਨ ਫ਼ਰਾਂਸ ਦਾ ਸਮੁੰਦਰੋਂ ਪਾਰ ਇਲਾਕਾ ਬਣ ਗਿਆ। ਸੰਨ 1958 ਵਿਚ ਗਾਬਾਨ ਫ਼ਰਾਂਸ ਸਰਕਾਰ ਦਾ ਹੀ ਇਕ ਖੁਦਮੁਖ਼ਤਾਰ ਗਣਰਾਜ ਬਣ ਗਿਆ। ਅੰਤ 17 ਅਗਸਤ, 1960 ਨੂੰ ਇਹ ਦੇਸ਼ ਸੁਤੰਤਰ ਹੋ ਗਿਆ।

ਆਰਥਿਕਤਾ—ਇਥੋਂ ਦੀ ਵਧੇਰੇ ਆਬਾਦੀ ਥੋੜ੍ਹੀ ਬਹੁਤ ਖੇਤੀਬਾੜੀ ਕਰਕੇ ਗੁਜ਼ਾਰਾ ਕਰਦੀ ਹੈ। ਇਥੇ ਨਾਰੀਅਲ ਅਤੇ ਰਬੜ ਦੀ ਫ਼ਸਲ ਬਹੁਤ ਹੁੰਦੀ ਹੈ। ਤੱਟਵਰਤੀ ਖੰਡ ਦੇ ਲੋਕ ਮੱਛੀਆਂ ਫੜਨ ਦਾ ਕੰਮ ਕਰਦੇ ਹਨ। ਸੋਨਾ, ਹੀਰੇ, ਪਹਾੜੀ-ਨਮਕ, ਪੋਟਾਸ਼, ਪੈਟਰੋਲ, ਯੂਰੇਨੀਅਮ ਇਥੋਂ ਦੇ ਮੁੱਖ ਖਣਿਜ ਪਦਾਰਥ ਹਨ।



**ਜੈਂਟਿਲ ਬੰਦਰਗਾਹ ਦੀ ਬੀਚ ਉਪਰ ਮੱਛੀ ਸਾਫ਼ ਕਰਦੀਆਂ ਗਾਬਾੱਨੀ ਔਰਤਾਂ**

**ਉਦਯੋਗ**—ਖਜੂਰ ਦਾ ਤੇਲ ਕੱਢਣਾ, ਵਨੀਰ-ਵੁਡ ਅਤੇ ਪਲਾਈਵੁਡ ਤਿਆਰ ਕਰਨਾ, ਰਬੜ ਤਿਆਰ ਕਰਨਾ ਅਤੇ ਪੈਟਰੋਲ ਪਦਾਰਥ ਤਿਆਰ ਕਰਨਾ ਇਥੋਂ ਦੇ ਮੁੱਖ ਉਦਯੋਗਾਂ ਵਿਚ ਸ਼ਾਮਲ ਹਨ। ਲਿਬਰਵਿਲ ਅਤੇ ਪੋਰਟ ਜੈਨਟਿਲ ਮੁੱਖ ਉਦਯੋਗਿਕ ਕੇਂਦਰ ਹਨ।

**ਨਿਰਯਾਤ ਅਤੇ ਆਯਾਤ**—ਗਾਊਂਡਵੁਡ, ਪਲਾਈਵੁਡ, ਮੈਂਗਨੀਜ਼ ਦੀ ਕੱਚੀ ਧਾਤ, ਯੂਰੇਨੀਅਮ ਦੀ ਕੱਚੀ ਧਾਤ ਅਤੇ ਪੈਟਰੋਲੀਅਮ ਇਥੋਂ ਫ਼ਰਾਂਸ, ਨੀਦਰਲੈਂਡ, ਪੱਛਮੀ ਜਰਮਨੀ, ਅਮਰੀਕਾ ਅਤੇ ਸੈਨੇਗਾਲ ਨੂੰ ਭੇਜੇ ਜਾਂਦੇ ਹਨ। ਫ਼ਰਾਂਸ, ਅਮਰੀਕਾ, ਪੱਛਮੀ ਜਰਮਨੀ, ਇੰਗਲੈਂਡ, ਨੀਦਰਲੈਂਡਜ਼ ਅਤੇ ਬੈਲਜੀਅਮ ਆਦਿ ਦੇਸ਼ਾਂ ਤੋਂ ਮੋਟਰ ਗੱਡੀਆਂ, ਹਵਾਈ ਜਹਾਜ਼ ਅਤੇ ਉਨ੍ਹਾਂ ਦੇ ਪੁਰਜ਼ੇ, ਸਮੁੰਦਰੀ ਜਹਾਜ਼ ਅਤੇ ਅਜਿਹੇ ਹੋਰ ਆਵਾਜਾਈ ਦੇ ਸਾਧਨ, ਤਿਆਰ-ਖ਼ੁਰਾਕ, ਸ਼ਰਾਬ, ਖਣਿਜ ਉਤਪਾਦਨ, ਨਕਲੀ ਲਾਖ, ਜਿਉਂਦੇ ਜਾਨਵਰ ਅਤੇ ਜਾਨਵਰਾਂ ਦੇ ਉਤਪਾਦਨ ਆਦਿ ਦੇਸ਼ ਵਿਚ ਮੰਗਵਾਏ ਜਾਂਦੇ ਹਨ।

**ਆਵਾਜਾਈ ਦੇ ਸਾਧਨ**—ਦੇਸ਼ ਵਿਚ ਰੇਲਾਂ ਬਿਲਕੁਲ ਨਹੀਂ ਹਨ ਸੜਕਾਂ ਵੀ ਬਹੁਤ ਘੱਟ (ਕੇਵਲ 6, 047 ਕਿ. ਮੀ.—1971) ਹਨ ਪਰੰਤੂ ਰਾਜਧਾਨੀ ਲਿਬਰਵਿਲ ਅਤੇ ਪੋਰਟ ਜੈਨਟਿਲ ਹਵਾਈ ਮਾਰਗ ਦੁਆਰਾ ਪੈਰਿਸ ਅਤੇ ਪੱਛਮੀ ਅਫ਼ਰੀਕਾ ਦੇ ਮੁੱਖ ਕੇਂਦਰਾਂ ਅਤੇ ਦੇਸ਼ ਦੇ ਮੁੱਖ ਸ਼ਹਿਰਾਂ ਨਾਲ ਜੁੜੇ ਹੋਏ ਹਨ। ਸਿੱਟੇ ਵਜੋਂ ਪੋਰਟ ਜੈਨਟਿਲ ਦਾ ਸ਼ਹਿਰ ਇਕ ਮਹੱਤਵਪੂਰਨ ਬੰਦਰਗਾਹ ਅਤੇ ਉਦਯੋਗਿਕ ਕੇਂਦਰ ਵਜੋਂ ਵਿਕਸਿਤ ਹੋ ਗਿਆ ਹੈ।

**ਲੋਕ**—ਇਥੋਂ ਦੇ ਲੋਕ ਛੋਟੇ ਕੱਦ ਦੇ ਹਨ ਅਤੇ ਜੰਗਲਾਂ ਵਿਚ ਛੋਟੇ ਛੋਟੇ ਸਮੂਹਾਂ ਵਿਚ ਰਹਿੰਦੇ ਹਨ। ਇਹ ਲੋਕ ਸ਼ਿਕਾਰ ਕਰਦੇ ਹਨ। ਉੱਤਰ-ਪੂਰਬ ਵਿਚ ਬਾਕੋਟਾ ਕਬੀਲੇ ਮਿਲਦੇ ਹਨ। ਦੇਸ਼ ਦੇ ਮੱਧ ਵਿਚ ਕਾਂਡਾ ਕਬੀਲੇ ਮਿਲਦੇ ਹਨ। ਇਥੋਂ ਦੇ ਲੋਕ ਹੌਲੀ ਹੌਲੀ ਈਸਾਈ ਮੱਤ ਦੇ ਪ੍ਰਭਾਵ ਥੱਲੇ ਆਉਂਦੇ ਜਾ ਰਹੇ ਹਨ। ਆਮ ਤੌਰ ਤੇ ਇਨ੍ਹਾਂ ਦੀ ਜ਼ਮੀਨ ਦੀ ਮਾਲਕੀ ਸਾਂਝੀ ਹੁੰਦੀ ਹੈ ਅਤੇ ਇਸ ਦਾ ਪ੍ਰਬੰਧ ਕਬੀਲੇ ਦਾ ਸਰਦਾਰ ਕਰਦਾ ਹੈ।

**ਭਾਸ਼ਾ**—ਉੱਤਰ ਵਿਚ ਫ਼ੈਂਗ ਭਾਸ਼ਾ ਅਤੇ ਹੋਰ ਥਾਂਵਾਂ ਤੇ ਬਾਂਟੂ ਉਪ-ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਫਰਾਂਸੀਸੀ ਨੂੰ ਗਣਰਾਜ ਦੀ ਸਰਕਾਰੀ ਭਾਸ਼ਾ ਵਜੋਂ ਅਪਣਾਇਆ ਗਿਆ ਹੈ ਅਤੇ ਇਹ ਹੀ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਹੈ।

ਰਾਜ ਪ੍ਰਬੰਧ—15 ਫਰਵਰੀ, 1967 ਵਿਚ ਤਿਆਰ ਕੀਤੇ ਸੰਵਿਧਾਨ ਅਨੁਸਾਰ ਗਾਬਾਨ ਨੂੰ ਰਾਸ਼ਟਰਪਤੀ ਅਧੀਨ ਇਕ ਗਣਤੰਤਰ ਦਾ ਰੂਪ ਦੇ ਦਿੱਤਾ ਗਿਆ ਹੈ। ਰਾਸ਼ਟਰਪਤੀ ਦੀ ਚੋਣ ਸੱਤ ਸਾਲ ਲਈ ਹੁੰਦੀ ਹੈ ਅਤੇ ਇਹ ਚੋਣ ਸਰਬ ਵੋਟ ਅਧਿਕਾਰ ਦੇ ਆਧਾਰ ਤੇ ਕੀਤੀ ਜਾਂਦੀ ਹੈ। ਦੇਸ਼ ਵਿਚ 47 ਮੈਂਬਰਾਂ ਦੀ ਇਕ ਨੈਸ਼ਨਲ ਅਸੈਂਬਲੀ ਵੀ ਹੈ ਜੋ ਕਾਨੂੰਨਸਾਜ਼ੀ ਜ਼ਿੰਮੇਵਾਰ ਹੈ। ਨਿਆਂ ਤੇ ਕਾਨੂੰਨ ਲਾਗੂ ਕਰਨ ਲਈ ਇਕ ਸੁਤੰਤਰ ਸੁਪਰੀਮ ਕੋਰਟ ਹੈ। ਦੇਸ਼ ਵਿਚ 1968 ਤੋਂ ਕੇਵਲ ਇਕ ਰਾਜਨੀਤਿਕ ਪਾਰਟੀ, ਡੈਮੋਕ੍ਰੇਟਿਕ ਪਾਰਟੀ, ਆਫ਼ ਗਾਬਾਨ, ਹੀ ਕਾਨੂੰਨੀ ਮੰਨੀ ਜਾਂਦੀ ਹੈ। ਰਾਸ਼ਟਰਪਤੀ ਦੇਸ਼ ਦਾ ਮੁੱਖੀ ਹੈ ਅਤੇ ਸੁਰੱਖਿਆ, ਯੋਜਨਾ, ਵਿਕਾਸ ਅਤੇ ਖਾਣਾਂ ਦੇ ਮਹਿਕਮਿਆਂ ਦਾ ਇੰਚਾਰਜ ਹੈ। ਇਸ ਤਰ੍ਹਾਂ ਇਕ ਮਨੁੱਖ ਵਿਚ ਸਤਾ ਦਾ ਕੇਂਦਰੀਕਰਣ ਹੁੰਦਾ ਜਾ ਰਿਹਾ ਹੈ।

ਪ੍ਰਬੰਧ ਪੱਖੋਂ ਗਾਬਾਨ ਨੂੰ 9 ਖੰਡਾਂ ਵਿਚ ਵੰਡਿਆ ਗਿਆ ਅਤੇ ਹਰ ਖੰਡ ਵਿਚ ਕਈ ਜ਼ਿਲ੍ਹੇ ਹੁੰਦੇ ਹਨ। ਇਕ ਪ੍ਰੀਫੈਕਟ ਹਰ ਖੰਡ ਦਾ ਇੰਚਾਰਜ ਹੁੰਦਾ ਹੈ ਅਤੇ ਸਬ-ਪ੍ਰੀਫੈਕਟ ਹਰ ਜ਼ਿਲ੍ਹੇ ਦਾ ਇੰਚਾਰਜ ਹੁੰਦਾ ਹੈ।



ਗਾਬੱਨ ਦੀ ਪ੍ਰਮੁੱਖ ਬਰਾਮਦ, ਜੰਗਲੀ ਲੱਕੜੀ ਦੀਆਂ ਗੇਲੀਆਂ ਬਣਾਉਣ ਦਾ ਦ੍ਰਿਸ਼

ਨਿਆਂ ਪ੍ਰਣਾਲੀ ਵਿਚ ਸਭ ਤੋਂ ਹੇਠਾਂ ਰਿਵਾਜੀ ਨਿਆਂ ਕੋਰਟ ਹੁੰਦੀ ਹੈ ਅਤੇ ਉਸਦੇ ਉਪਰ ਫ਼ੌਜਦਾਰੀ ਅਦਾਲਤ ਅਤੇ ਸਭ ਤੋਂ ਉਪਰ ਸੁਪਰੀਮ ਕੋਰਟ ਹੈ।

ਹ. ਪੁ.—ਐਨ. ਬ੍ਰਿ. ਮੈ. 7: 818

**ਗਾਬੱਰੀਓ, ਏਮਾਈਲ** : ਇਹ ਫ਼ਰਾਂਸੀਸੀ ਨਾਵਲਕਾਰ 'Roman Policier' (ਜਾਸੂਸੀ ਨਾਵਲ) ਦਾ ਜਨਮਦਾਤਾ ਸੀ ਜਿਸ ਨੂੰ ਫ਼ਰਾਂਸ ਦਾ ਐਡਗਰ ਐਲਨ ਪੋ ਆਖਿਆ ਜਾਂਦਾ ਹੈ। ਇਹ 9 ਨਵੰਬਰ, 1832 ਨੂੰ ਫ਼ਰਾਂਸ ਵਿਚ ਸਾਜਾਨ ਵਿਖੇ ਜਨਮਿਆ। ਸਪੱਸ਼ਟ ਕਲਪਨਾ ਤੇ ਯਥਾਰਥ ਵਾਲੇ ਇਸਨੇ 21 ਲੰਬੇ ਨਾਵਲ ਲਿਖੇ ਜਿਨ੍ਹਾਂ ਦਾ ਵਿਸ਼ਾ ਆਮ ਕਰਕੇ ਜਾਸੂਸੀ ਸੀ।

ਇਸਨੇ 'Affaire Lerouge' (1866) ਜਾਸੂਸੀ ਨਾਵਲ ਲਿਖ ਕੇ ਪ੍ਰਸਿੱਧੀ ਪ੍ਰਾਪਤ ਕੀਤੀ। 'Le crime d' Orcival' (1867) ' La vie infernale' (1870) 'L' Argent des outres' (1874) ਆਦਿ ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ ਹਨ।

ਇਸ ਦੀ ਮੌਤ ਪੈਰਿਸ ਵਿਖੇ 1 ਅਕਤੂਬਰ, 1873 ਨੂੰ ਹੋਈ।

ਹ. ਪੁ.—ਐਨ. ਬ੍ਰਿ. 9 : 1068

**ਗਾਬੀਨੀਅਸ, ਐਲਸ** : ਰੋਮ ਦਾ ਇਹ ਰਾਜਨੀਤੀਵਾਨ, ਬਾਦਸ਼ਾਹ ਪੌਂਪੀਅਸ ਦਾ ਇਕ ਵੱਡਾ ਹਿਮਾਇਤੀ ਸੀ। ਸਿੱਸਰੋ ਨੇ ਇਸਦੀ ਨਿੱਜੀ ਅਤੇ ਰਾਜਨੀਤਕ ਖੇਤਰਾਂ ਵਿਚ ਬਹੁਤ ਆਲੋਚਨਾ ਕੀਤੀ ਸੀ। ਸੰਨ 67 ਈ. ਪੂ. ਵਿਚ ਇਸਨੇ 'ਲੈਕਸ ਗਾਬੀਨੀਆ' ਦਾ ਮਤਾ ਪੇਸ਼ ਕੀਤਾ ਜਿਸ ਵਿਚ ਪਾਂਪੀਅਸ ਨੂੰ ਭੂ-ਮੱਧ ਸਾਗਰੀ ਡਾਕੂਆਂ ਵਿਰੁੱਧ ਜੰਗ ਕਰਨ ਲਈ ਬਹੁਤ ਅਧਿਕਾਰ ਦਿੱਤੇ ਗਏ ਸਨ। ਗਾਬੀਨੀਅਸ ਨੇ ਬਦੇਸ਼ੀ ਰਾਜਦੂਤਾਂ ਨੂੰ ਕਰਜ਼ੇ ਦੇਣ ਦੀ ਸਿਫਾਰਸ਼ ਕੀਤੀ ਅਤੇ ਕੌਂਸਲਾਂ ਦੁਆਰਾ ਫਰਵਰੀ ਦੇ ਮਹੀਨੇ ਵਿਚ ਖਾਸ ਖਾਸ ਦਿਨਾਂ ਨੂੰ ਬਦੇਸ਼ੀ ਦੂਤਾਂ ਦੀ ਸੁਣਵਾਈ ਕਰਨ ਦੀ ਹਦਾਇਤ ਕੀਤੀ।

ਗਾਬੀਨੀਅਸ ਨੇ 66-63 ਈ. ਪੂ. ਦੌਰਾਨ ਪੂਰਬ ਵਿਚ ਪਾਂਪੀਅਸ ਦੇ ਦੂਤ ਵਜੋਂ ਸੇਵਾ ਕੀਤੀ ਅਤੇ 58 ਈ. ਪੂ. ਵਿਚ ਕਾਂਸਲ ਵਜੋਂ ਸੇਵਾ ਕਰਦੇ ਹੋਏ ਇਸਨੇ ਸਿਸਰੋ ਦੇ ਦੇਸ਼ ਨਿਕਾਲੇ ਵਿਚ ਕਲਾੱਡੀਅਸ ਦੀ ਸਹਾਇਤਾ ਕੀਤੀ।

57-54 ਈ. ਪੂ. ਦੌਰਾਨ ਸੀਰੀਆ ਦੇ ਪ੍ਰੋਕਾਂਸਲ ਵਜੋਂ ਸੇਵਾ ਦੌਰਾਨ ਇਸਨੇ ਯੋਰੋਸ਼ਲਮ ਵਿਖੇ ਹਿਰਕੇਨਸ ਨੂੰ ਉੱਚ-ਪਾਦਰੀ ਵਜੋਂ ਬਹਾਲ ਕੀਤਾ। ਇਸਨੇ ਕਈ ਬਗ਼ਾਵਤਾਂ ਨੂੰ ਦਬਾਇਆ ਅਤੇ ਪ੍ਰਬੰਧਕੀ ਸੁਧਾਰ ਕੀਤੇ। ਇਸਨੇ ਕਈ ਸ਼ਹਿਰਾਂ ਦੀ ਮੁੜ ਉਸਾਰੀ ਕੀਤੀ। ਪਾਂਪੀਅਸ ਨੇ ਸੈਨੇਟ ਦੀ ਰਜ਼ਾਮੰਦੀ ਬਿਨਾਂ ਇਸਨੂੰ ਮਿਸਰ ਵਿਚ ਟਾਲਮੀ ਬਾਰ੍ਹਵੇਂ ਨੂੰ ਉਸਦਾ ਇਲਾਕਾ ਵਾਪਸ ਦੁਆਉਣ ਲਈ ਭੇਜਿਆ। ਇਸਦੀ ਗ਼ੈਰਹਾਜ਼ਰੀ ਵਿਚ ਸੀਰੀਆ ਅਤੇ ਫ਼ਲਸਤੀਨ ਵਿਚ ਬਹੁਤ ਬਦ-ਅਮਨੀ ਫੈਲ ਗਈ ਜਿਸਨੂੰ ਇਸਨੇ ਬਹੁਤ ਮੁਸ਼ਕਲ ਨਾਲ ਦਬਾਇਆ। ਰੋਮ ਵਾਪਸ ਆ ਕੇ ਇਸ ਉੱਤੇ ਰਾਜਧ੍ਰੋਹ ਦਾ ਦੋਸ਼ ਲਾਇਆ ਗਿਆ ਜਿਸਤੋਂ ਇਹ ਮੁਕਤ ਹੋ ਗਿਆ ਪ੍ਰੰਤੂ ਲੁੱਟ ਦੇ ਦੋਸ਼ ਕਾਰਨ ਇਸਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। 49 ਈ. ਪੂ. ਵਿਚ ਸੀਜ਼ਰ ਨੇ ਇਸ ਨੂੰ ਵਾਪਸ ਬੁਲਾ ਲਿਆ।

48-47 ਈ. ਪੂ. ਵਿਚ ਲੜਾਈ ਦੌਰਾਨ ਸਾਲੋਨ ਦੇ ਸਥਾਨ ਤੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. 9 : 1066

**ਗੱਬੀਨੋ, ਜੋਜ਼ੈਫ਼—ਆਰਥਸ, ਕੌਂਟਡ** : ਫ਼ਰਾਂਸ ਦੇ ਇਸ ਪ੍ਰਸਿੱਧ ਵਿਦਵਾਨ ਤੇ ਨੀਤੀਵਾਨ ਦਾ ਜਨਮ 14 ਜੁਲਾਈ, 1816 ਨੂੰ ਪੈਰਿਸ ਦੇ ਨੇੜੇ ਵੀਲ ਡ ਆਵਰੇ (Ville-d Avray) ਵਿਖੇ ਹੋਇਆ। ਇਕ ਪ੍ਰਾਈਵੇਟ ਟਿਊਟਰ ਤੋਂ ਪੜ੍ਹ ਕੇ ਇਸ ਨੇ ਸਵਿਟਜ਼ਰਲੈਂਡ ਤੋਂ ਕਾਲਜ ਦੀ ਵਿਦਿਆ ਪ੍ਰਾਪਤ ਕੀਤੀ। ਇਸ ਨੇ ਯੂਰਪੀ ਭਾਸ਼ਾਵਾਂ ਦਾ ਅਧਿਐਨ ਕੀਤਾ ਅਤੇ ਮਿਲਟਰੀ ਅਕੈਡਮੀ ਵਿਚ ਦਾਖ਼ਲਾ ਲੈਣੋਂ ਅਸਮਰੱਥ ਰਹਿਣ ਮਗਰੋਂ ਪੈਰਿਸ ਵਿਚ ਰਹਿਣ ਲੱਗਾ ਜਿਥੇ ਇਹ ਛੋਟੀਆਂ ਛੋਟੀਆਂ ਪਦਵੀਆਂ ਤੇ ਕੰਮ ਕਰਦਾ ਰਿਹਾ ਅਤੇ ਨਾਲ ਹੀ ਅਮੀਰਾਂ ਦੀਆਂ ਸਾਹਿਤਿਕ ਸਭਾਵਾਂ ਵਿੱਚ ਜਾਣ ਲੱਗ ਪਿਆ। ਫਿਰ ਇਸ ਨੇ ਨੀਤੀਵਾਨ ਵਜੋਂ ਜੀਵਨ ਸ਼ੁਰੂ ਕੀਤਾ ਜਿਸ ਦੇ ਸਿਲਸਿਲੇ ਵਿਚ ਇਸ ਨੂੰ ਬਰਨ, ਹੈਨੋਵਰ, ਤਹਿਰਾਨ ਆਦਿ ਭੇਜਿਆ ਗਿਆ। ਇਸ ਦੀ ਮੌਤ 13 ਅਕਤੂਬਰ, 1882 ਨੂੰ ਟਿਊਰਿਨ ਵਿਖੇ ਹੋਈ।

ਆਪਣੀ ਸਰਕਾਰੀ ਡਿਊਟੀ ਦੇ ਨਾਲ ਨਾਲ ਗੱਬੀਨੋ ਆਪਣਾ ਸਾਹਿਤਿਕ ਜੀਵਨ ਵੀ ਤੋਰਦਾ ਰਿਹਾ। 'Essai Sur l'inegalite des races humains' (ਚਾਰ ਜਿਲਦਾਂ), 'Pleiades' (1874) 'ਹਿਸਤੋਇਰ ਡੈਸ ਪਰਸੀਜ਼' (ਦੋ ਜਿਲਦਾਂ) – 1869, 'ਸੁਵਿਨਿਰਜ਼ ਡੈ ਵੋਏਜ' (1872) ਅਤੇ 'ਲਾ ਰੇਨਾਇਸੈਂਸ' (1877) ਇਸ ਦੀਆ ਪ੍ਰਸਿੱਧ ਰਚਨਾਵਾਂ ਵਿਚੋਂ ਹਨ।

ਹ. ਪੁ.—ਐਨ. ਬ੍ਰਿ. 155

**ਗਾਂਬੇਤਾ ਲਿਓ** : ਫ਼ਰਾਂਸ ਦੇ ਇਸ ਪ੍ਰਸਿੱਧ ਸਿਆਸਤਦਾਨ ਦਾ ਜਨਮ 2 ਅਪ੍ਰੈਲ, 1838 ਨੂੰ ਕੇਹੋਰਰਾ ਵਿਖੇ ਹੋਇਆ। ਜਵਾਨੀ ਵਿਚ ਇਕ ਹਾਦਸੇ ਕਾਰਨ ਇਸਦੀ ਖੱਬੀ ਅੱਖ ਖਰਾਬ ਹੋ ਗਈ। ਮਈ 1869 ਵਿਚ ਇਹ ਵਿਧਾਨ ਸਭਾ ਲਈ ਚੁਣਿਆ ਗਿਆ। ਪਹਿਲਾਂ ਇਸਨੇ ਜਰਮਨੀ ਨਾਲ ਲੜਾਈ ਕਰਨ ਤੋਂ ਦੇਸ਼ ਨੂੰ ਰੋਕੀ ਰੱਖਿਆ ਪਰ ਜਦੋਂ ਇਸ ਦੇ ਵੱਸ ਤੋਂ ਗੱਲ ਬਾਹਰ ਹੋ ਗਈ ਤਾਂ ਇਸਨੇ ਵੀ ਆਪਣੀ ਸਾਰੀ ਤਾਕਤ ਆਪਣੇ ਦੇਸ਼ ਦੀ ਰੱਖਿਆ ਲਈ ਲਾ ਦਿੱਤੀ। ਜਦੋਂ ਦੁਸ਼ਮਣਾਂ ਨੇ ਪੈਰਿਸ ਉੱਤੇ ਕਬਜ਼ਾ ਕਰ ਲਿਆ ਤਾਂ ਇਸਨੇ ਰਾਜਕੁਮਾਰ ਬਿਸਮਾਰਕ ਦੀਆਂ ਸ਼ਰਤਾਂ ਮੰਨ ਕੇ ਆਤਮ ਸਮਰਪਣ ਕਰ ਦਿੱਤਾ। ਇਸਨੂੰ ਮੁੜ ਤੋਂ ਵਿਧਾਨ ਸਭਾ ਲਈ ਚੁਣਿਆ ਗਿਆ ਪਰ ਕਿਸੇ ਖਾਸ ਵਿਸ਼ੇ ਤੇ ਮਤ-ਭੇਦ ਹੋ ਜਾਣ ਕਾਰਨ ਵਿਧਾਨਸਭਾ ਤੋਂ ਅਸਤੀਫ਼ਾ ਦੇ ਕੇ ਇਹ ਸਪੇਨ ਚਲਾ ਗਿਆ। ਫ਼ਰਾਂਸ ਵਾਪਸ ਆ ਕੇ ਇਸਨੇ ਆਪਣੇ ਦੇਸ਼ ਵਿਚ ਗਣਤੰਤਰਵਾਦੀ ਸਰਕਾਰ ਦੀ ਸਥਾਪਨਾ ਲਈ ਆਪਣੇ ਅਖ਼ਬਾਰ, 'La Francoise' ਰਾਹੀਂ ਬਹੁਤ ਯੋਗਦਾਨ ਪਾਇਆ। 'ਲਾ. ਗ੍ਰਾਂ ਮਿਨਿਸਤਰ' ਨਾਂ ਦਾ ਮੰਤਰੀ ਮੰਡਲ ਸੰਗਠਿਤ ਕਰਨ ਤੇ ਲੋਕਾਂ ਨੇ ਇਸਤੇਂ ਕਈ ਦੋਸ਼ ਲਾਏ ਜਿਸ ਕਾਰਨ 25 ਜਨਵਰੀ, 1882 ਨੂੰ ਇਸਨੇ ਮੰਤਰੀ ਮੰਡਲ ਨੂੰ ਬਰਖਾਸਤ ਕਰ ਦਿੱਤਾ। 27 ਨਵੰਬਰ, 1882 ਨੂੰ ਇਸਦੇ ਹੱਥ ਤੇ ਰਿਵਾਲਵਰ ਦੀ ਗੋਲੀ ਲੱਗੀ ਅਤੇ 31 ਦਸੰਬਰ ਨੂੰ ਮੌਤ ਹੋ ਗਈ।

ਹ. ਪੁ.—ਹਿੰ. ਵਿ. ਕੋ. 3 : 416

**ਗਾਬੈਲੈਂਟਸ, ਹਾਂਸ ਕੱਨਨ ਫਾਨ ਡੇਰ (Gabelentz, Hans conon von Der)** : ਇਹ ਜਰਮਨੀ ਦਾ ਭਾਸ਼ਾ ਵਿਗਿਆਨੀ ਤੇ ਕੁਲ-ਵਿਗਿਆਨੀ ਸੀ ਜਿਹੜਾ ਬੇਸ਼ੁਮਾਰ ਭਾਸ਼ਾਵਾਂ, ਵਿਸ਼ੇਸ਼ ਕਰਕੇ ਮਲਾਇਓ-ਪਾਲੀਨੀਸ਼ੀਅਨ ਤੇ ਮੰਗੋਲੀ ਭਾਸ਼ਾਵਾਂ ਦੇ ਅਧਿਐਨ ਕਾਰਨ ਪ੍ਰਸਿੱਧ ਹੈ। ਇਸ ਦਾ ਜਨਮ 13 ਅਕਤੂਬਰ, 1807 ਨੂੰ ਆਲਟੈਨਬੁਰਕ (ਜਿਹੜਾ ਪੂਰਬੀ ਜਰਮਨੀ ਵਿਚ ਸੀ ਹੁਣ ਜਰਮਨੀ ਵਿਚ ਹੈ) ਵਿਖੇ ਹੋਇਆ। ਲਾਈਪਸਿਕ ਤੇ ਗਟਿੰਗਨ ਤੋਂ ਵਿਦਿਆ ਪ੍ਰਾਪਤ ਕਰਕੇ ਇਹ ਕਈ ਥਾਂਈ ਸਰਕਾਰੀ ਅਧਿਕਾਰੀ ਰਿਹਾ। ਇਸ ਦੀ ਮੌਤ 3 ਸਤੰਬਰ ਫਿਨੋ-ਉਗਰੀਆ 1874 ਨੂੰ ਲੈਮਨਿਟਜ਼ (Lemnitz) ਵਿਖੇ ਹੋਈ।

ਆਖਿਆ ਜਾਂਦਾ ਹੈ ਕਿ ਇਸ ਨੇ ਅੱਸੀ ਭਾਸ਼ਾਵਾਂ ਸਿੱਖੀਆਂ ਜਿਨ੍ਹਾਂ ਵਿਚੋਂ ਇਹ 30 ਚੰਗੀ ਤਰ੍ਹਾਂ ਬੋਲ ਸਕਦਾ ਸੀ। ਯੂਨੀਵਰਸਿਟੀ ਦੀ ਪੜ੍ਹਾਈ ਖ਼ਤਮ ਕਰਨ ਮਗਰੋਂ ਇਸ ਨੇ ਚੀਨੀ ਅਤੇ ਫ਼ਿੱਨੋ ਉਗਿਕ (Finno-Ugric) ਭਾਸ਼ਾਵਾਂ ਦਾ ਅਧਿਐਨ ਕੀਤਾ। ਸੰਨ 1832 ਵਿਚ ਇਸ ਨੇ 'Elements de la grammaire mondchone' ਪੁਸਤਕ ਪ੍ਰਕਾਸ਼ਿਤ ਕਰਵਾਈ। ਇਸ ਨੇ ਸਵਾਹਿਲੀ ਤੇ ਫਾਰਮੂਸੀ ਆਦਿ ਭਾਸ਼ਾਵਾਂ ਸਬੰਧੀ ਲੇਖ ਵੀ ਛਪਵਾਏ।

'Grundziige der syrjanischen Grammatik', (1841), 'Beitrage zur Spracherikuncde' (1852), ' Die melanesischen Sprachen....." (1850–73) ਆਦਿ ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ ਹਨ।

ਹ. ਪੁ.—ਐਨ. ਬ੍ਰਿ. 9 : 1065; ਐਨ. ਬ੍ਰਿ. ਮਾ. 4: 369

**ਗਾਮਪਰਜ਼, ਸੈਮੂਅਲ** : ਸੰਯੁਕਤ ਰਾਜ ਦੇ ਇਸ ਉੱਘੇ ਮਜ਼ਦੂਰ ਨੇਤਾ ਦਾ ਜਨਮ 27 ਜਨਵਰੀ, 1850 ਨੂੰ ਲੰਡਨ ਵਿਖੇ ਹੋਇਆ। ਸੰਨ 1863 ਵਿਚ ਆਪਣੀ ਜਨਮ ਭੂਮੀ ਛੱਡਕੇ ਇਹ ਨਿਊਯਾਰਕ ਚਲਾ ਗਿਆ ਅਤੇ ਸੰਨ 1872 ਵਿਚ ਇਸਨੇ ਇਥੋਂ ਦੀ ਨਾਗਰਿਕਤਾ ਪ੍ਰਾਪਤ ਕਰ ਲਈ। ਮਜ਼ਦੂਰ ਨੇਤਾ ਦੇ ਤੌਰ ਤੇ ਇਸਨੇ ਪੁਰਾਤਨਵਾਦ ਲਈ ਸੰਸਾਰ ਭਰ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ। ਉਸ ਸਮੇਂ ਜਦੋਂ ਸੰਯੁਕਤ ਰਾਜ ਸਰਕਾਰ ਮਜ਼ਦੂਰ ਸੰਘ ਦੇ ਬਹੁਤ ਵਿਰੁੱਧ ਸੀ, ਇਸਨੇ ਸਵੈਇੱਛਾਵਾਦ ਦੇ ਅਸੂਲਾਂ ਨੂੰ ਵਿਕਸਿਤ ਕੀਤਾ। ਜਿਨ੍ਹਾਂ ਅਸੂਲਾਂ ਨੇ ਆਰਥਕ ਕਾਰਵਾਈਆਂ ਜਿਵੇਂ ਹੜਤਾਲਾਂ ਅਤੇ ਬਾਈਕਾਟਾਂ ਰਾਹੀਂ ਯੂਨੀਅਨਾਂ ਨੂੰ ਦਬਾਉ ਦੇ ਤਰੀਕੇ ਨੂੰ ਅਮਲ ਵਿਚ ਲਿਆਉਣ ਤੇ ਜ਼ੋਰ ਦਿੱਤਾ। ਸੰਨ 1886 ਵਿਚ ਇਸਨੇ ਸਿਗਾਰ ਬਣਾਉਣ ਵਾਲਿਆਂ ਦੇ ਰਾਸ਼ਟਰੀ ਸੰਗਠਨ ਦੀ ਅਗਵਾਈ ਕੀਤੀ ਅਤੇ ਅਮਰੀਕਨ ਫੈਡਰੇਸ਼ਨ ਆਫ਼ ਲੇਬਰ ਦੀ ਸਥਾਪਨਾ ਕੀਤੀ ਅਤੇ ਸੰਨ 1895 ਨੂੰ ਛੱਡ ਕੇ ਸੰਨ 1924 ਤਕ ਇਸ ਦਾ ਪ੍ਰਧਾਨ ਰਿਹਾ। ਸੰਘਵਾਦ ਨੂੰ ਮਹੱਤਵਪੂਰਨ ਬਣਾਉਣ ਵਿਚ ਇਸਨੇ ਉੱਘਾ ਹਿੱਸਾ ਲਿਆ। ਸ਼ਰਮੈਨ ਐਂਟੀਟੱਸਟ ਐਕਟ, 1914, ਐਡਮਸਨ ਐਕਟ 1916 ਵਿਚ ਕਲੇਟਨ ਤਰਮੀਮਾਂ ਪਾਸ ਕੀਤੀਆਂ ਗਈਆਂ ਅਤੇ ਕਿਰਤ ਦੇ ਇਕ ਕੈਬਨਿਟ ਵਜ਼ੀਰ ਦੀ ਆਸਾਮੀ ਵੀ ਪੈਦਾ ਕੀਤੀ ਗਈ। 13 ਦਸੰਬਰ, 1924 ਨੂੰ ਸੈਨ ਐਨਟੋਨੀਓ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 565

**ਗਾਮਪਰਜ਼, ਥੀਓਡੋਰ** : ਇਸ ਦਾਰਸ਼ਨਿਕ ਅਤੇ ਕਲਾਸਕੀ ਵਿਦਵਾਨ ਦਾ ਜਨਮ 29 ਮਾਰਚ, 1832 ਨੂੰ ਚੈਕੋਸਲਵਾਕੀਆ ਦੇ ਬਰਨੋ ਸ਼ਹਿਰ ਵਿਖੇ ਹੋਇਆ। ਸੰਨ 1873 ਤੋਂ ਸੰਨ 1901 ਤਕ ਇਹ ਵਿਆਨਾ ਵਿਖੇ ਕਲਾਸਕੀ ਭਾਸ਼ਾ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਸੰਨ 1882 ਵਿਚ ਇਸਨੂੰ ਸਾਇੰਸ ਅਕੈਡਮੀ ਦਾ ਮੈਂਬਰ ਚੁਣਿਆ ਗਿਆ।

ਇਹ ਆਪਣੀ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਪੁਸਤਕ 'Griechische Denker: eine Geshichteder autiken Philosophic' (1893–1902) ਕਾਰਨ ਬਹੁਤ ਪ੍ਰਸਿੱਧ ਹੋਇਆ।

29 ਅਗਸਤ, 1912 ਨੂੰ ਬਾਡਨ ਬਾਈ ਵੈੱਨ (Baden bei wein), ਆਸਟ੍ਰੀਆ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.— ਐਨ. ਬ੍ਰਿ. ਮਾ. 4 : 621

**ਗਾੱਮਬਰਟ, ਨਿਕੋਲਾਸ** : ਇਹ ਪੁਨਰਜਾਗ੍ਰਿਤੀ ਕਾਲ ਦੇ ਉੱਘੇ ਸੰਗੀਤਕਾਰਾਂ ਵਿਚੋਂ ਇਕ ਸੀ। ਇਸ ਦਾ ਜਨਮ ਦੱਖਣੀ ਫ਼ਲੈਂਡਰਜ਼ (ਬੈਲਜੀਅਮ) ਵਿਚ 1490 ਦੇ ਲਗਭਗ ਹੋਇਆ। ਇਕ ਗੀਤਕਾਰ ਅਤੇ ਜਾਰਜ ਪੰਜਵੇਂ ਦੇ ਗਿਰਜੇ ਦੀ ਗਾਇਕ ਟੋਲੀ ਦੇ ਲੀਡਰ ਵਜੋਂ ਇਹ ਬਹੁਤ ਘੁੰਮਿਆ ਫਿਰਿਆ। ਮਗਰੋਂ ਇਸ ਨੇ ਕੂਰਟਰੇ ਅਤੇ ਟੂਰਨੇ ਦੇ ਗਿਰਜਿਆਂ ਵਿਚ ਪਦਵੀਆਂ ਗ੍ਰਹਿਣ ਕੀਤੀਆਂ। ਜਾੱਸਕਵਿਨ ਦੇ ਟਾਕਰੇ ਤੇ ਇਸਦੀਆਂ ਸੰਗੀਤ ਰਚਨਾਵਾਂ ਬਹੁਤ ਸਰਲ ਅਤੇ ਘਟ ਨਾਟਕੀ ਹੁੰਦੀਆਂ ਸਨ। ਆਪਣੇ ਸਾਥੀਆਂ ਵਿਚ ਇਹ ਨਵੀਆਂ ਕਾਢਾਂ ਵਾਲਾ ਸਮਝਿਆ ਜਾਂਦਾ ਸੀ। ਆਪਣੀਆਂ ਯਾਤਰਾਵਾਂ ਦੇ ਦੌਰਾਨ ਇਹ ਫ਼ਰਾਂਸੀਸੀ-ਨੀਦਰਲੈਂਡੀ ਸ਼ੈਲੀ ਫੈਲਾਉਣ ਵਿਚ ਬੜਾ ਪ੍ਰਭਾਵਸ਼ਾਲੀ ਸਿੱਧ ਹੋਇਆ। ਇਹੋ ਸ਼ੈਲੀ ਪੁਨਰਜਾਗ੍ਰਿਤੀ ਕਾਲ ਦੀ ਅੰਤਰਰਾਸ਼ਟਰੀ ਸੰਗੀਤ ਸ਼ੈਲੀ ਬਣੀ। ਇਸ ਦੀਆਂ ਸੰਗੀਤ ਕ੍ਰਿਤਾਂ ਵਿਚ ਲਗਭਗ 160 ਮੋਟੈਟ, 60 ਚੈਨਸਨ, 10 ਮਾਸ ਅਤੇ 8 ਮੈਗਨੀਫਿਕੇਟ ਸ਼ਾਮਲ ਹਨ।

ਇਸਦੀ ਮੌਤ ਲਗਭਗ 1556 ਈ. ਵਿਚ ਟੂਰਨੇ (ਜੋ ਹੁਣ ਬੈਲਜੀਅਮ ਵਿਚ ਹੈ) ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 619

**ਗਾਮਲੈਂ, ਮਾਰਿਸ ਗਸਤੇਵ** : ਫ਼ਰਾਂਸ ਦੇ ਇਸ ਫ਼ੌਜੀ ਅਫ਼ਸਰ ਦਾ ਜਨਮ 20 ਸਤੰਬਰ, 1872 ਨੂੰ ਪੈਰਿਸ ਵਿਖੇ ਹੋਇਆ। ਸੰਨ 1893 ਵਿਚ ਸੇਂਟ ਸਿਰ ਵਿਖੇ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕਰਨ ਉਪਰੰਤ ਇਸਨੇ ਪਹਿਲੇ ਵਿਸ਼ਵ ਯੁੱਧ ਵਿਚ ਪਹਿਲਾਂ ਜਨਰਲ ਜੋਜ਼ਫ਼ ਜਾਫਰੇ ਦੇ ਅਮਲੇ ਵਿਚ ਅਤੇ ਪਿਛੋਂ ਡਿਵੀਜ਼ਨ-ਕਮਾਂਡਰ ਵਜੋਂ ਸੇਵਾ ਕੀਤੀ। ਜੰਗ ਉਪਰੰਤ ਇਹ ਬ੍ਰਾਜ਼ੀਲ ਵਿਚ ਇਕ ਮਿਲਟਰੀ-ਮਿਸ਼ਨ ਲੈ ਕੇ ਗਿਆ। ਸੰਨ 1925 ਵਿਚ ਇਸਨੂੰ ਲੈਵੈਂਟ ਵਿਖੇ ਫ਼ਰਾਂਸੀਸੀ ਫ਼ੌਜਾਂ ਦਾ ਕਮਾਂਡਰ ਨਿਯੁਕਤ ਕਰ ਦਿੱਤਾ ਗਿਆ।

ਸੰਨ 1931 ਵਿਚ ਇਸਨੂੰ ਫ਼ੌਜ ਦਾ ਚੀਫ਼-ਆਫ-ਸਟਾਫ ਬਣਾ ਦਿਤਾ ਗਿਆ ਅਤੇ ਸੰਨ 1935 ਵਿਚ ਇਹ ਫ਼ੌਜ ਦਾ ਇਨਸਪੈਕਟਰ ਜਨਰਲ ਬਣ ਗਿਆ। ਸੰਨ 1938 ਵਿਚ ਇਸਨੂੰ ਰਾਸ਼ਟਰੀ ਫ਼ੌਜ ਦਾ ਚੀਫ਼-ਆਫ-ਸਟਾਫ ਲੈ ਲਿਆ ਗਿਆ।

ਦੂਜੇ ਵਿਸ਼ਵ ਯੁੱਧ ਵਿਚ ਗਾਮਲੈਂ ਨੇ ਪੱਛਮੀ ਮੋਰਚੇ ਤੇ ਇਤਹਾਦੀ ਫ਼ੌਜਾਂ ਦੀ ਕਮਾਂਡ ਕੀਤੀ। ਮਈ, 1940 ਵਿਚ ਜਰਮਨੀ ਦੇ ਹਮਲੇ ਸਮੇਂ ਇਸਦੀ ਫ਼ੌਜ ਹਾਰ ਗਈ ਅਤੇ ਇਸ ਨੂੰ ਇਸ ਪਦ ਤੋਂ ਮੁਕਤ ਕਰਕੇ ਹਿਰਾਸਤ ਵਿਚ ਲੈ ਲਿਆ ਗਿਆ ਅਤੇ ਇਸ ਹਾਰ ਦੀ ਜਵਾਬਦੇਹੀ ਲਈ ਇਸ ਉੱਤੇ ਮੁਕੱਦਮਾ ਚਲਾਇਆ ਗਿਆ। ਪਿੱਛੋਂ ਸੰਨ 1943 ਤੋਂ ਮਈ 1945 ਤੱਕ ਇਸਨੂੰ ਜਰਮਨੀ ਵਿਚ ਕੈਦ ਵਿਚ ਰੱਖਿਆ ਗਿਆ।

18 ਅਪ੍ਰੈਲ, 1958 ਨੂੰ ਪੈਰਿਸ ਵਿਚ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 118

**ਗਾਮਾ (ਗ਼ੁਲਾਮ ਹੁਸੈਨ-ਰੁਸਤਮਿ-ਜ਼ਮਾਂ)** : ਭਾਰਤ ਦੇ ਇਸ ਨਾਮੀ ਪਹਿਲਵਾਨ ਦਾ ਜਨਮ 1882 ਵਿਚ ਉਸ ਵੇਲੇ ਦੀ ਇਕ ਛੋਟੀ ਜਿਹੀ ਰਿਆਸਤ ਦੱਤੀਆ ਵਿਚ ਉਥੋਂ ਦੇ ਸ਼ਾਹੀ ਪਹਿਲਵਾਨ ਅਜ਼ੀਜ਼ ਦੇ ਘਰ ਹੋਇਆ। ਚਾਰ ਸਾਲ ਦੀ ਉਮਰ ਵਿਚ ਆਪਣੇ ਪਿਤਾ ਦੀ ਮੌਤ ਉਪਰੰਤ ਗਾਮੇ ਨੂੰ ਇਸਦੇ ਮਾਮੇ ਈਦਾ ਪਹਿਲਵਾਨ ਕੋਲ ਭੇਜ ਦਿੱਤਾ ਗਿਆ। ਬਚਪਨ ਆਪਣੇ ਮਾਮੇ ਕੋਲ ਬਿਤਾਕੇ, ਇਹ ਭਾਈ ਮਾਧੋ ਸਿੰਘ ਪਹਿਲਵਾਨ ਦਾ ਚੇਲਾ ਬਣ ਗਿਆ। ਉਥੇ ਹੀ ਉਸਦੇ ਕੋਲੋਂ ਇਸਨੇ ਕੁਸ਼ਤੀ ਦੀ ਵਿਦਿਆ ਵਿਚ ਨਿਪੁੰਨਤਾ ਪ੍ਰਾਪਤ ਕੀਤੀ।



ਗ਼ੁਲਾਮ ਹੁਸੈਨ, ਗਾਮਾ

**ਪਹਿਲਵਾਨ ਦੀਆਂ ਪ੍ਰਸਿੱਧ ਕੁਸ਼ਤੀਆਂ**— ਗਾਮੇ ਦੀ ਪਹਿਲੀ ਕੁਸ਼ਤੀ ਰਹੀਮ ਸੁਲਤਾਨੀ ਵਾਲੇ ਨਾਲ ਦੱਤੀਆ ਵਿਚ ਹੀ ਹੋਈ ਜਿਹੜੀ ਬਰਾਬਰ ਰਹੀ। ਇਸਦੀ ਅਗਲੀ ਕੁਸ਼ਤੀ ਖ਼ਲੀਫਾ ਗ਼ੁਲਾਮ ਮੁਹੀਉੱਦੀਨ ਆਫਤਾਬਿ-ਹਿੰਦ ਨਾਲ 1906 ਵਿਚ ਲਾਹੌਰ ਵਿਖੇ ਹੋਈ। ਇਹ ਕੁਸ਼ਤੀ ਵੀ ਬਰਾਬਰ ਹੀ ਰਹੀ।

ਰਹੀਮ ਨਾਲ ਇਸ ਦੀ ਦੂਜੀ ਕੁਸ਼ਤੀ ਇੰਦੌਰ ਵਿਚ ਹੋਈ। ਤਿੰਨ ਘੰਟੇ ਪਿਛੋਂ ਵੀ ਹਾਰ-ਜਿੱਤ ਦਾ ਫੈਸਲਾ ਨਾ ਹੋ ਸਕਿਆ। ਕੁਝ ਮਹੀਨੇ ਪਿਛੋਂ ਦੋਵੇਂ ਪਹਿਲਵਾਨ ਤੀਜੀ ਵਾਰ ਲਾਹੌਰ ਵਿਚ ਟਕਰਾਏ ਪਰੰਤੂ ਕੁਸ਼ਤੀ ਬਰਾਬਰ ਹੀ ਰਹੀ।

**ਗਾਮੇ ਦੀ ਲੰਡਨ ਫੇਰੀ**—1910 ਈ. ਵਿਚ ਗਾਮਾ ਅਹਿਮਦ ਬਖ਼ਸ਼ ਨੂੰ ਨਾਲ ਲੈ ਕੇ ਲੰਡਨ ਗਿਆ। ਇਨ੍ਹਾਂ ਦੋਹਾਂ ਨੂੰ ਜ਼ੋਹਨ ਬੁੱਲ ਵਰਲਡ ਰੈਸਲਿੰਗ ਚੈਂਪੀਅਨਸ਼ਿਪ ਦੇ ਪ੍ਰਬੰਧਕਾਂ ਦੇ ਸੱਦੇ ਤੇ ਭਾਰਤ ਦੇ ਪ੍ਰਤਿਨਿਧਾਂ ਵਜੋਂ ਭੇਜਿਆ ਗਿਆ ਸੀ ਅਤੇ ਇਨ੍ਹਾਂ ਦੋਹਾਂ ਦੇ ਖ਼ਰਚ ਦੀ ਜ਼ਿੰਮੇਵਾਰੀ ਬੰਗਾਲ ਦੇ ਇਕ ਲੱਖਪਤੀ ਸ਼ਰਤ ਕੁਮਾਰ ਮਿੱਤਰਾ ਨੇ ਲਈ ਸੀ। ਭਾਰਤੀ ਪਹਿਲਵਾਨਾਂ ਦਾ ਕੱਦ ਛੋਟਾ ਅਤੇ ਭਾਰ ਘਟ ਹੋਣ ਕਰਕੇ ਇਨ੍ਹਾਂ ਦਾ ਨਾਂ ਮੁਕਾਬਲੇ ਲਈ ਦਰਜ ਨਾ ਕੀਤਾ ਗਿਆ। ਇਸ ਤੇ ਗਾਮੇ ਨੂੰ ਬਹੁਤ ਗੁੱਸਾ ਆਇਆ। ਉੱਥੇ ਮੁਕਾਬਲਿਆਂ ਵਿਚ ਸ਼ਾਮਲ ਹੋਣ ਲਈ ਆਏ ਪਹਿਲਵਾਨਾਂ ਦੀ ਗਿਣਤੀ ਲਗਭਗ 450 ਸੀ। ਆਪਣੀ ਤਾਕਤ ਤੇ ਵਿਸ਼ਵਾਸ ਕਰਦਿਆਂ ਗਾਮੇ ਨੇ ਨਿਮਨਲਿਖਤ ਖੁਲ੍ਹੇ ਐਲਾਨ ਕੀਤੇ :—

1. ਜੋ ਪਹਿਲਵਾਨ ਮੇਰੇ ਨਾਲ 5 ਮਿੰਟ ਅਖਾੜੇ ਵਿਚ ਟਿਕ ਸਕੇਗਾ ਅਤੇ ਨਾ ਢਹੇਗਾ ਮੈਂ ਉਸਨੂੰ 5 ਪੌਂਡ ਇਨਾਮ ਵਜੋਂ ਦਿਆਂਗਾ।

2. ਮੈਂ ਇੰਗਲੈਂਡ ਦੇ ਵੀਹ ਪਹਿਲਵਾਨ ਇਕੋ ਲੰਗੋਟੇ, ਇਕ ਘੰਟੇ ਵਿਚ ਢਾਹ ਸਕਦਾ ਹਾਂ।

ਗਾਮੇ ਦੇ ਚੈਲੰਜ ਪਰਵਾਨ ਕਰਦਿਆਂ ਪਹਿਲੇ ਦਿਨ ਤਿੰਨ ਪਹਿਲਵਾਨ ਇਸਦਾ ਮੁਕਾਬਲਾ ਕਰਨ ਲਈ ਤਿਆਰ ਹੋਏ। ਗਾਮੇ ਨੇ ਉਨ੍ਹਾਂ ਸਾਰਿਆਂ ਨੂੰ ਦੋ-ਦੋ, ਤਿੰਨ-ਤਿੰਨ ਮਿੰਟਾਂ ਵਿਚ ਚਿਤ ਕਰ ਦਿੱਤਾ।

ਦੂਜੇ ਦਿਨ ਗਾਮੇ ਨਾਲ ਕੁਸ਼ਤੀ ਕਰਨ ਲਈ 12 ਪਹਿਲਵਾਨ ਤਿਆਰ ਹੋਏ। ਉਨ੍ਹਾਂ ਸਾਰਿਆਂ ਨੂੰ ਗਾਮੇ ਨੇ ਇਕੋ ਲੰਗੋਟੇ ਵਿਚ ਢਾਹ ਲਿਆ। ਗਾਮੇ ਦੀ ਇਹ ਬਹਾਦਰੀ ਵੇਖ ਕੇ ਟੂਰਨਾਮੈਂਟ ਕਮੇਟੀ ਨੇ ਇਸਦਾ ਨਾਂ ਮੁਕਾਬਲੇ ਵਾਲੇ ਪਹਿਲਵਾਨਾਂ ਦੀ ਲਿਸਟ ਵਿਚ ਦਰਜ ਕਰ ਲਿਆ ਅਤੇ ਇਸਦਾ ਮੁਕਾਬਲਾ ਸੰਸਾਰ ਦੇ ਪ੍ਰਸਿੱਧ ਪਹਿਲਵਾਨ ਜਬਿਸਕੋ ਨਾਲ ਰੱਖ ਦਿੱਤਾ। ਗਾਮੇ ਅਤੇ ਜਬਿਸਕੋ ਵਿਚਕਾਰ ਇਹ ਕੁਸ਼ਤੀ 12 ਸਤੰਬਰ, 1910 ਨੂੰ ਸ਼ੈਂਪਹਰਡਜ਼ ਬੁਸ਼ ਸਟੇਡੀਅਮ ਵਿਚ ਹੋਈ ਜਿਹੜੀ ਕਿ ਪੂਰੇ ਤਿੰਨ ਘੰਟੇ ਚਲਦੀ ਰਹੀ ਪਰੰਤੂ ਪਹਿਲੇ ਦਿਨ

ਹਾਰ-ਜਿੱਤ ਦਾ ਫ਼ੈਸਲਾ ਨਾ ਹੋ ਸਕਿਆ। ਇਸ ਵਿਚ ਗਾਮੇ ਦਾ ਪਾਸਾ ਭਾਰੀ ਰਿਹਾ। ਜਬਿਸਕੋ ਅਖਾੜੇ ਦੀ ਨੁੱਕਰ ਵਿਚ ਪਿਆ ਸਾਰਾ ਸਮਾਂ ਬਚਾਉ ਨੀਤੀ ਵਰਤਦਾ ਰਿਹਾ। ਗਾਮਾ ਜਬਿਸਕੋ ਦੀ ਪਿੱਠ ਤੇ ਸਵਾਰ ਉਸਨੂੰ ਉੱਠਣ ਲਈ ਥਾਪੜੇ ਦਿੰਦਾ ਰਿਹਾ। ਅੰਤ ਇਹ ਕੁਸ਼ਤੀ ਦੂਜੇ ਦਿਨ ਤੇ ਪਾ ਦਿੱਤੀ ਗਈ। ਅਗਲੇ ਦਿਨ ਜਬਿਸਕੋ ਅਖਾੜੇ ਵਿਚ ਹੀ ਨਾ ਪਹੁੰਚਿਆ ਅਤੇ ਗਾਮੇ ਨੂੰ ਵਿਸ਼ਵ ਵਿਜੇਤਾ ਦੀ ਪੇਟੀ ਪਹਿਨਾ ਦਿੱਤੀ ਗਈ। ਇਹ ਪੇਟੀ ਗਾਮੇ ਦੇ ਘਰਾਣੇ ਕੋਲ ਅੱਜ ਵੀ ਮੌਜੂਦ ਹੈ। ਉਥੇ ਹੀ ਇਸਨੂੰ ਰੁਸਤਮਿ ਜ਼ਮਾਂ ਕਰਾਰ ਦਿੱਤਾ ਗਿਆ। ਇਸ ਤਰ੍ਹਾਂ ਗਾਮੇ ਨੇ ਆਪਣੇ ਜ਼ੋਰ ਦਾ ਸਿੱਕਾ ਸਾਰੇ ਯੂਰਪ ਵਿਚ ਜਮਾ ਦਿੱਤਾ।

**ਗਾਮੇ ਦੀ ਰਹੀਮ ਨਾਲ ਆਖਰੀ ਟੱਕਰ**—ਇੰਗਲੈਂਡ ਤੋਂ ਵਾਪਸ ਆ ਕੇ ਗਾਮੇ ਨੂੰ ਆਪਣੇ ਪਹਿਲੇ ਵਿਰੋਧੀ ਨਾਲ ਟਾਕਰੇ ਲਈ ਤਿਆਰ ਹੋਣਾ ਪਿਆ। ਰਹੀਮ ਨਾਲ ਇਸਦੀ ਆਖਰੀ ਟੱਕਰ ਅਲ੍ਹਾਹਾਬਾਦ ਵਿਚ 1910 ਵਿਚ ਹੋਈ। ਇਹ ਇੱਕ ਬਹੁਤ ਦਿਲਚਸਪ ਤੇ ਚਿਰਾਂ ਤੋਂ ਉਡੀਕੀ ਜਾ ਰਹੀ ਟੱਕਰ ਸੀ। ਰਹੀਮ ਇਕ ਮਸਤ ਹਾਥੀ ਵਾਂਗ ਸੰਧੂਰ ਲਗਾਕੇ ਅਖਾੜੇ ਵਿਚ ਆ ਡੱਟਿਆ। ਥੋੜ੍ਹੇ ਚਿਰ ਵਿਚ ਗਾਮਾ ਵੀ ਤਿਆਰ ਹੋਕੇ ਚੁਪ-ਚੁਪੀਤੇ ਅਖਾੜੇ ਵਿਚ ਆ ਪਹੁੰਚਿਆ। ਆਖ਼ਿਰ ਦੋਵੇਂ ਪਹਿਲਵਾਨ ਸਾਨ੍ਹਾਂ ਵਾਂਗ ਇਕ ਦੂਜੇ ਤੇ ਟੁੱਟ ਪਏ ਅਤੇ ਬਹੁਤ ਜ਼ਬਰਦਸਤ ਕੁਸ਼ਤੀ ਸ਼ੁਰੂ ਹੋਈ। ਦੋਵੇਂ ਪਹਿਲਵਾਨ ਇਕ ਦੂਜੇ ਤੇ ਮਾਰੂ ਦਾਅ ਵਰਤਦੇ ਰਹੇ ਪਰੰਤੂ ਕੋਈ ਵੀ ਦੂਜੇ ਤੇ ਕਾਬੂ ਪਾਉਣ ਵਿਚ ਸਫ਼ਲ ਨਾ ਹੋਇਆ। ਅੰਤ ਵਿਚ ਗਾਮੇ ਨੇ ਰਹੀਮ ਨੂੰ ਦੁਹੱਥੜ ਮਾਰੀ ਅਤੇ ਉਸਦੀ ਹੱਸ ਟੁੱਟ ਗਈ। ਰਹੀਮ ਕੁਰਲਾਉਂਦਾ ਹੋਇਆ ਅਖਾੜੇ ਵਿਚੋਂ ਬਾਹਰ ਆ ਗਿਆ। ਇਸ ਤਰ੍ਹਾਂ ਇਹ ਕੁਸ਼ਤੀ ਅਧੂਰੀ ਹੀ ਸਮਾਪਤ ਹੋ ਗਈ। ਇਨਾਮੀ ਗੁਰਜ ਗਾਮੇ ਨੂੰ ਦੇ ਦਿੱਤੀ ਗਈ ਅਤੇ ਇਸਨੂੰ ਰੁਸਤਮਿ-ਹਿੰਦ ਦਾ ਖ਼ਿਤਾਬ ਵੀ ਦਿੱਤਾ ਗਿਆ।

**ਪਹਿਲਵਾਨ ਦੀਆਂ ਹੋਰ ਜਿੱਤਾਂ**—ਗਾਮੇ ਦੀਆਂ ਪੰਡਤ ਵਿੱਦੋ ਪਹਿਲਵਾਨ ਸਿਤਾਰਾ-ਇ-ਹਿੰਦ ਨਾਲ ਦੋ ਕੁਸ਼ਤੀਆ ਹੋਈਆਂ। ਇਨ੍ਹਾਂ ਦੀ ਇਕ ਕੁਸ਼ਤੀ ਬਰਾਬਰ ਰਹੀ ਪਰੰਤੂ ਦੂਜੀ ਕੁਸ਼ਤੀ ਗਾਮੇ ਪਹਿਲਵਾਨ ਨੇ ਜਿੱਤ ਲਈ।

ਪਹਿਲਵਾਨ ਦੀ ਇਕ ਕੁਸ਼ਤੀ ਹਸਨ ਬਖਸ਼ ਮੁਲਤਾਨੀ ਨਾਲ ਵੀ ਹੋਈ ਜਿਸ ਵਿਚ ਹਸਨ ਬਖਸ਼ ਹਾਰ ਗਿਆ।

ਸੰਨ 1928 ਵਿਚ ਇਸਦੀ ਇਕ ਹੋਰ ਕੁਸ਼ਤੀ ਜਬਿਸਕੋ ਨਾਲ ਪਟਿਆਲੇ ਵਿਚ ਹੋਈ। ਉਨ੍ਹਾਂ ਦਿਨਾਂ ਵਿਚ ਇਹ ਮਹਾਰਾਜਾ ਪਟਿਆਲਾ ਕੋਲ ਸ਼ਾਹੀ ਪਹਿਲਵਾਨ ਵਜੋਂ ਪਟਿਆਲੇ ਰਹਿੰਦਾ ਸੀ। ਮਹਾਰਾਜਾ ਨੇ ਇਸਨੂੰ 7 ਮੁਰੱਬੇ ਜ਼ਮੀਨ ਅਤੇ 250 ਰੁਪਏ ਮਹੀਨਾ ਪੈਨਸ਼ਨ ਇਸਦੇ ਨਿਰਬਾਹ ਲਈ ਦੇ ਰਖੀ ਸੀ। ਇਹ ਕੁਸ਼ਤੀ 28 ਜਨਵਰੀ, 1928 ਨੂੰ ਹੋਈ। ਇਹ ਕੁਸ਼ਤੀ ਤਾਂ ਇਕ ਕਿਸਮ ਦਾ ਭਾਰਤ ਅਤੇ ਅਮਰੀਕਾ ਵਿਚਕਾਰ ਯੁੱਧ ਸੀ। ਕੁਸ਼ਤੀ ਵੇਖਣ ਲਈ ਲੋਕੀ ਦੇਸ਼ ਦੇ ਕੋਨੇ ਕੋਨੇ ਤੋਂ ਆਏ ਸਨ। ਇਸ ਕੁਸ਼ਤੀ ਵਿਚ ਗਾਮੇ ਨੇ ਜਬਿਸਕੋ ਨੂੰ ਕੇਵਲ ਢਾਈ ਸਕਿੰਟਾਂ ਵਿਚ ਹੀ ਚਿਤ ਕਰ ਦਿੱਤਾ ਸੀ। ਕਿਹਾ ਜਾਂਦਾ ਹੈ ਕਿ ਜਬਿਸਕੋ ਨੇ ਉਸ ਸਮੇਂ ਪੱਤਰਕਾਰਾਂ ਨੂੰ ਕਿਹਾ ਸੀ ਕਿ ਗਾਮਾ ਬਿਜਲੀ ਦੀ ਤਰ੍ਹਾਂ ਹੈ। ਮਹਾਰਾਜਾ ਪਟਿਆਲਾ ਨੇ ਇਸ ਜਿੱਤ ਦੀ ਖ਼ੁਸ਼ੀ ਵਿਚ ਇਕ ਸ਼ਾਨਦਾਰ ਦਾਅਵਤ ਕੀਤੀ ਅਤੇ ਦੋਹਾਂ ਪਹਿਲਵਾਨਾਂ ਦੀਆਂ ਇਨਾਮਾਂ ਨਾਲ ਝੋਲੀਆਂ ਭਰ ਦਿੱਤੀਆਂ।

ਇਸ ਉਪਰੰਤ ਇਸਦੀ ਇਕ ਕੁਸ਼ਤੀ ਸਵੀਡਨ ਦੇ ਪਹਿਲਵਾਨ ਪੀਟਰਸਨ ਨਾਲ ਪਟਿਆਲੇ ਵਿਖੇ ਹੋਈ। ਇਹ ਕੁਸ਼ਤੀ 24 ਫਰਵਰੀ, 1929 ਨੂੰ ਹੋਈ। ਕਹਿੰਦੇ ਹਨ ਇਸ ਕੁਸ਼ਤੀ ਤੋਂ ਪਹਿਲਾਂ ਪੀਟਰਸਨ ਨੇ ਆਪਣੇ ਸਰੀਰ ਨੂੰ ਤਿਲਕਵਾਂ ਬਣਾਉਣ ਲਈ ਵੈਸਲੀਨ ਦੀਆਂ ਤਿੰਨ ਸ਼ੀਸ਼ੀਆਂ ਲਗਾ ਦਿੱਤੀਆਂ ਸਨ। ਗਾਮੇ ਨੇ ਇਸ ਗੱਲ ਦੀ ਕੋਈ ਪਰਵਾਹ ਨਾ ਕੀਤੀ। ਅਖਾੜੇ ਵਿਚ ਆਉਣ ਸਾਰ ਗਾਮੇ ਨੇ ਪੀਟਰਸਨ ਦੇ ਸੱਜੇ ਗੁੱਟ ਉਤੇ ਥੋੜ੍ਹੀ ਜਿਹੀ ਮਿੱਟੀ ਪਾ ਕੇ ਉਸ ਦੇ ਗੁੱਟ ਨੂੰ ਝਪਟ ਮਾਰ ਕੇ ਫੜ ਲਿਆ ਅਤੇ ਇਕ ਮਿੰਟ ਚਾਲੀ ਸਕਿੰਟ ਭੰਬੀਰੀ ਵਾਂਗ ਘੁੰਮਾਉਂਦਾ ਰਿਹਾ ਜਦ ਤਕ ਉਹ ਪਿੱਠ ਭਾਰ ਚਿੱਤ ਨਾ ਹੋ ਗਿਆ।

**ਗਾਮੇ ਦਾ ਪਰਿਵਾਰ**—ਗਾਮੇ ਨੇ ਗ਼ੁਲਾਮ ਦੀ ਧੀ ਨਵਾਬ ਬੇਗ਼ਮ ਅਤੇ ਉਸਦੇ ਮਰਨ ਉਪਰੰਤ ਉਸਦੀ ਛੋਟੀ ਭੈਣ ਵਜ਼ੀਰ ਬੇਗ਼ਮ ਨਾਲ ਵਿਆਹ ਕੀਤਾ। ਦੂਜੀ ਪਤਨੀ ਦੀ ਕੁਖੋਂ ਇਸਦੇ ਪੰਜ ਪੁੱਤਰ ਅਤੇ ਚਾਰ ਧੀਆਂ ਪੈਦਾ ਹੋਈਆਂ। ਇਸ ਦਾ ਇਕ ਹੋਰ ਪੁੱਤਰ ਜੰਮਣ ਤੋਂ ਕੁਝ ਦਿਨ ਪਿਛੋਂ ਹੀ ਮਰ ਗਿਆ। ਪ੍ਰਮਾਤਮਾ ਨੇ ਇਸ ਦੀ ਖੁਸ਼ੀ ਨੂੰ ਹੌਲੀ ਹੌਲੀ ਖੋਹਣਾ ਸ਼ੁਰੂ ਕਰ ਦਿੱਤਾ ਅਤੇ ਇਸ ਦੇ ਪੰਜੇ ਪੁੱਤਰ ਇਕ ਇਕ ਕਰਕੇ ਮਰ ਗਏ। ਪੁੱਤਰਾਂ ਦੇ ਦੁੱਖ ਨੇ ਗਾਮੇ ਦਾ ਲੱਕ ਤੋੜ ਦਿੱਤਾ ਅਤੇ ਇਹ ਮੋਹਣੀ ਰੋਡ (ਲਾਹੌਰ) ਵਾਲੇ ਮਕਾਨ ਨੂੰ ਛੱਡ ਕੇ ਬਾਹਰ ਰਾਵੀ ਦੇ ਕੰਢੇ ਰਹਿਣ ਲੱਗ ਪਿਆ। ਹੁਣ ਗਾਮਾ ਬਿਲਕੁਲ ਬੇਆਸਰਾ ਹੋ ਚੁੱਕਾ ਸੀ।

**ਗਾਮੇ ਦੀ ਖ਼ੁਰਾਕ**—ਗਾਮੇ ਦੀ ਰੋਜ਼ ਦੀ ਖ਼ੁਰਾਕ ਵਿਚ 18 ਸੇਰ ਦੁੱਧ, 3 ਪਾਅ ਘਿਓ, ਅੱਧਾ ਸੇਰ ਮੱਖਣ, ਸਾਢੇ ਤਿੰਨ ਪਾਅ ਬਦਾਮਾਂ ਦੀਆਂ ਗਿਰੀਆਂ, 12 ਸੇਰ ਮਾਸ ਦੀ ਯੱਖਨੀ ਅਤੇ ਪੰਜ-ਛੇ ਸੇਰ ਫ਼ਲ ਸ਼ਾਮਲ ਹੁੰਦੇ ਸਨ।

ਇਹ ਪੰਜ ਹਜ਼ਾਰ ਡੰਡ ਬੈਠਕਾਂ ਰੋਜ਼ ਕਢਦਾ ਸੀ ਅਤੇ ਢਾਈ ਢਾਈ ਮਣ ਭਾਰੇ ਚਾਰ ਆਦਮੀ ਚੁੱਕ ਕੇ ਕੁਝ ਕਦਮ ਚਲ ਸਕਦਾ ਸੀ। ਇਸ ਦੇ ਅਖ਼ਾੜੇ ਵਾਲੀ ਕਹੀ ਦਾ ਭਾਰ 11 ਸੇਰ ਸੀ।

**ਗਾਮੇ ਦੇ ਅੰਤਿਮ ਦਿਨ ਅਤੇ ਮੌਤ**—ਸੰਨ 1953 ਵਿਚ ਗਾਮੇ ਨੂੰ ਇਕ ਰਾਤ ਇਕ ਸੱਪ ਨੇ ਡਸ ਲਿਆ। ਇਹ ਬਚ ਗਿਆ ਪਰੰਤੂ ਦਮੇ ਅਤੇ ਦਿਲ ਦੀ ਬੀਮਾਰੀ ਨੇ ਇਸਨੂੰ ਘੇਰ ਲਿਆ। ਗਾਮਾ, ਪੂਰੇ ਛੇ ਸਾਲ ਬੀਮਾਰ ਰਿਹਾ। ਇਸ ਕੋਲ ਆਪਣਾ ਇਲਾਜ ਕਰਵਾਉਣ ਲਈ ਇਕ ਪੈਸਾ ਵੀ ਨਹੀਂ ਸੀ। ਇਸਨੇ ਇਲਾਜ ਕਰਵਾਉਣ ਲਈ ਆਪਣੇ ਕਈ ਤਮਗ਼ੇ ਅਤੇ ਗੁਰਜਾਂ ਵੇਚ ਦਿੱਤੀਆਂ। ਪਿਛੋਂ ਭਾਰਤ ਦੇ ਸੇਠ ਜੀ. ਡੀ. ਬਿਰਲਾ ਨੇ ਇਸਨੂੰ 5 ਹਜ਼ਾਰ ਰੁਪਏ ਭੇਜੇ। ਉਸਨੇ ਇਸਨੂੰ ਦੋ ਸਾਲ ਲਈ 300 ਰੁਪਏ ਮਹੀਨਾ ਵੀ ਦੇਣਾ ਸ਼ੁਰੂ ਕਰ ਦਿੱਤਾ। ਪਿਛੋਂ ਪਾਕਿਸਤਾਨ ਸਰਕਾਰ ਨੇ ਵੀ ਇਸਦੀ ਕੁਝ ਸਹਾਇਤਾ ਕੀਤੀ। 23 ਮਈ, 1960 ਨੂੰ ਗਾਮੇ ਦੀ ਮੌਤ ਹੋ ਗਈ।

ਹ. ਪ੍ਰ.—ਭਾ. ਪਹਿ.

**ਗਾਮਾ ਕੱਲੂ ਵਾਲਾ (ਰੁਸਤਮਿ-ਹਿੰਦ)** : ਇਹ ਭਾਰਤ ਦਾ ਪ੍ਰਸਿੱਧ ਪਹਿਲਵਾਨ ਸੀ ਜਿਸਨੂੰ ਛੋਟਾ ਗਾਮਾ ਵੀ ਕਹਿੰਦੇ ਸਨ। ਇਹ ਕੱਲੂ ਪਹਿਲਵਾਨ ਦਾ ਪੁੱਤਰ ਸੀ ਜਿਸ ਕਰਕੇ ਇਸ ਦਾ ਨਾਂ ਹੀ ਗਾਮਾ ਕੱਲੂ ਵਾਲਾ ਪੈ ਗਿਆ। ਇਸਦਾ ਜਨਮ 1896 ਵਿਚ ਅੰਮ੍ਰਿਤਸਰ ਵਿਖੇ ਹੋਇਆ। ਇਸਦਾ ਉਸਤਾਦ ਤਾਂ ਭਾਵੇਂ ਰਹੀਮ ਗੁੱਜਰਾਂਵਾਲਾ ਸੀ ਪਰ ਗਾਮੇ ਨੂੰ ਅਸਲ ਵਿਚ ਪਹਿਲਵਾਨ ਬਣਾਉਣ ਦਾ ਸਿਹਰਾ ਗੁੱਤਾ ਸਿੰਘ ਦੇ ਸਿਰ ਆਉਂਦਾ ਹੈ। ਗਾਮੇ ਦਾ ਕੱਦ ਛੇ ਫੁੱਟ, ਛਾਤੀ ਦਾ ਘੇਰਾ 148 ਸੈਂ. ਮੀ. ਦੇ ਕਰੀਬ ਅਤੇ ਭਾਰ 300 ਪੌਂਡ ਸੀ। ਇਸਦੀ ਖ਼ੁਰਾਕ ਬਾਰੇ ਇਹ ਗੱਲ ਮਸ਼ਹੂਰ ਹੈ ਕਿ ਛੋਟਾ ਗਾਮਾ ਦੋ ਬੱਕਰੇ ਆਸਾਨੀ ਨਾਲ ਖਾ ਸਕਦਾ ਸੀ। ਇਸਦੀ ਰੋਜ਼ਾਨਾ ਖ਼ੁਰਾਕ ਆਪਣੇ ਸਮਕਾਲੀ ਪਹਿਲਵਾਨਾਂ ਨਾਲੋਂ ਸਭ ਤੋਂ ਵੱਧ ਸੀ। ਇਹ ਹਰ ਰੋਜ਼ ਇਕ ਮੁਰਗਾ, ਦੋ ਸੇਰ ਗੋਸ਼ਤ ਦੀ ਯੱਖਨੀ, ਅੱਧ ਸੇਰ ਬਦਾਮ, ਅੱਧ ਸੇਰ ਘਿਓ ਤੇ ਪੰਜ ਸੇਰ ਦੁੱਧ ਪੀਂਦਾ ਸੀ।

ਇਸਨੇ ਆਪਣੇ ਜੀਵਨ ਦਾ ਜ਼ਿਆਦਾ ਸਮਾਂ ਜੂਨਾਗੜ੍ਹ



ਗਾਮਾ ਕੱਲੂ ਵਾਲਾ

ਰਿਆਸਤ ਦੇ ਨਵਾਬ ਮੁਹਾਬਤ ਖ਼ਾਂ ਕੋਲ ਬਸਰ ਕੀਤਾ ਪਰ ਥੋੜ੍ਹਾ ਥੋੜ੍ਹਾ ਸਮਾਂ ਰਿਆਸਤ ਮੁਰਸ਼ਦਾਬਾਦ, ਕੋਹਲਪੁਰ ਤੇ ਰਿਆਸਤ ਰਾਧਨਪੁਰ ਵਿਚ ਵੀ ਰਿਹਾ। ਇਸ ਕੋਲ ਦਸ ਗੁਰਜਾਂ ਸਨ।

ਸੰਨ 1926 ਵਿਚ ਕੋਹਲਪੁਰ ਦੇ ਖਾਸ ਬਾਗ ਮੈਦਾਨ ਵਿਚ ਗੂੰਗੇ ਪਹਿਲਵਾਨ ਨਾਲ ਹੋਈ ਇਸਦੀ ਸਭ ਤੋਂ ਵੱਧ ਮਹੱਤਵਪੂਰਨ ਕੁਸ਼ਤੀ ਸੀ। ਜਿਸ ਵਿਚ ਗਾਮੇ ਦੀ ਪਹਿਲਵਾਨੀ ਦੀ ਧਾਂਕ ਜੰਮੀ, ਇਸ ਦੌਰਾਨ ਇਸਨੇ ਗੂੰਗੇ ਨੂੰ ਇਸ ਤਰ੍ਹਾਂ ਆਪਣੇ ਹੇਠ ਕਾਬੂ ਕੀਤਾ ਕਿ ਉਸ ਨੂੰ ਹਿਲਣਾ ਵੀ ਔਖਾ ਹੋ ਗਿਆ ਤੇ ਉਸ ਨੇ ਹਾਰ ਮੰਨ ਲਈ ਪਰ ਗਾਮੇ ਨੇ ਉਸਨੂੰ ਨਾ ਛੱਡਿਆ। ਉਸਦੇ ਚਾਰ ਵਾਰੀ ਹਾਰ ਮੰਨਣ ਦੇ ਬਾਵਜੂਦ ਧਰਤੀ ਤੇ ਦੱਬੀ ਰੱਖਿਆ। ਇਥੋਂ ਤਕ ਕਿ ਗੂੰਗੇ ਪਹਿਲਵਾਨ ਦੇ ਪਿਤਾ ਦੇ ਕਹਿਣ ਤੇ ਵੀ ਇਹ ਤਿੰਨ ਘੰਟੇ ਉਸ ਨਾਲ ਜਦੋਜਹਿਦ ਕਰਦਾ ਰਿਹਾ। ਕੁਝ ਚਿਰ ਪਿਛੋਂ ਹੇਠਾਂ ਪਏ ਗੂੰਗੇ ਨੇ ਆਪਣਾ ਐਸਾ ਦਾਅ ਚਲਾਇਆ ਕਿ ਗਾਮੇ ਨੂੰ ਸਿੱਧਾ ਧਰਤੀ ਤੇ ਮਾਰਿਆ ਤੇ ਸਾਰੀ ਕੁਸ਼ਤੀ ਦੀ ਵਾਹਵਾ ਭਾਰੀ ਹਾਰ ਵਿਚ ਬਦਲ ਗਈ ਪਰ ਗਾਮੇ ਦਾ ਨਾਂ ਕਾਫ਼ੀ ਮਸ਼ਹੂਰ ਹੋ ਗਿਆ।

ਗਾਮੇ ਕੱਲੂ ਵਾਲੇ ਨੇ ਆਪਣੇ ਜੀਵਨ ਵਿਚ ਸਭ ਤੋਂ ਵੱਡੀ ਕੁਸ਼ਤੀ 1929 ਵਿੱਚ ਕਲਕੱਤਾ ਵਿਚ ਬਾਬੂ ਗੋਬਰ ਪਹਿਲਵਾਨ ਨਾਲ ਲੜੀ ਤੇ ਜਿੱਤ ਹਾਸਲ ਕੀਤੀ। ਇਸ ਜਿੱਤ ਦੇ ਇਵਜ਼ ਵਿਚ ਬੰਗਾਲ ਦੇ ਗਵਰਨਰ ਨੇ ਇਸ ਨੂੰ ਇਕ ਸੋਨੇ ਦਾ ਤਮਗ਼ਾ ਦਿੱਤਾ ਜਿਹੜਾ 20 ਤੋਲੇ ਦਾ ਸੀ ਅਤੇ ਇਸ ਨੂੰ ਰੁਸਤਮਿ-ਹਿੰਦ ਦਾ ਖ਼ਿਤਾਬ ਵੀ ਪ੍ਰਦਾਨ ਕੀਤਾ ਗਿਆ। ਇਹ ਕੁਸ਼ਤੀ ਪੰਡਤ ਜਵਾਹਰ ਲਾਲ ਨਹਿਰੂ ਨੇ ਵੀ ਵੇਖੀ ਅਤੇ ਜਿੱਤਣ ਉਪਰੰਤ ਉਸ ਨੇ ਗਾਮੇ ਨੂੰ ਦੂਰੋਂ ਹੀ ਜੱਫ਼ੀ ਪਾ ਲਈ ਤੇ ਪਿਆਰ ਕੀਤਾ। ਇਹ ਗਾਮੇ ਦੀ ਬਹੁਤ ਵੱਡੀ ਜਿੱਤ ਸੀ ਕਿਉਂਕਿ ਬਾਬੂ ਗੋਬਰ ਪਹਿਲਵਾਨ ਨੇ 1921 ਵਿਚ ਸਾਨ ਫ੍ਰਾਂਸਿਸਕੋ ਵਿਖੇ ਦੁਨੀਆ ਦੇ ਮਸ਼ਹੂਰ ਪਹਿਲਵਾਨ ਅਲ ਸੰਟਾਲ ਨੂੰ ਹਰਾ ਕੇ ਜਗਤ ਜੇਤੂ ਦਾ ਖ਼ਿਤਾਬ ਹਾਸਲ ਕੀਤਾ ਹੋਇਆ ਸੀ ਪਰ ਗਾਮੇ ਨੇ ਉਸਨੂੰ ਸੱਤ ਮਿੰਟਾਂ ਵਿਚ ਹੀ ਹੇਠਾਂ ਸੁੱਟ ਲਿਆ। ਇਸ ਤੋਂ ਬਾਅਦ ਇਸਨੇ ਹਸਨ ਬਖਸ਼ ਮੁਲਤਾਨੀ, ਮਾਝਾ ਬਲਾਕੀ ਵਾਲਾ, ਚਰਾਗ਼ ਗੁੱਜਰ, ਹੈਦਰ ਅੰਮ੍ਰਿਤਸਰੀ, ਹਾਤੂ ਖ਼ਾਂ ਮੁਲਤਾਨੀ, ਦੇਬਾ ਸਿੰਘ ਤੇ ਭਵਾਨੀ ਸਿੰਘ ਦਿੱਲੀ ਵਾਲੇ ਨਾਲ ਕੁਸ਼ਤੀਆਂ ਵਿਚ ਜਿੱਤ ਹਾਸਲ ਕੀਤੀ।

ਗਾਮੇ ਕੱਲੂ ਵਾਲੇ ਨੇ ਸਭ ਤੋਂ ਅਖੀਰਲੀ ਕੁਸ਼ਤੀ ਬੁਲ੍ਹੜ ਪਹਿਲਵਾਨ ਨਾਲ 1929 ਵਿਚ ਲੜੀ। ਇਸ ਵਾਰੀ ਵੀ ਇਸਨੇ ਪੰਜਾਂ ਮਿੰਟਾਂ ਵਿਚ ਬੁਲ੍ਹੜ ਪਹਿਲਵਾਨ ਨੂੰ ਚਿਤ ਕਰ ਦਿੱਤਾ।

ਗਾਮੇ ਦੇ ਮਸ਼ਹੂਰ ਸ਼ਗਿਰਦਾਂ ਵਿਚੋਂ ਹਰਨਾਮ ਸਿੰਘ ਵਰਾਣੀਆਂ, ਸਤਾਰਾ-ਇ-ਹਿੰਦ ਅਤੇ ਕੱਲੂ ਪਹਿਲਵਾਨ ਦਾ ਭਰਾ ਆਜ਼ਮ, ਸ਼ੇਰਿ-ਪਾਕਿਸਤਾਨ ਵਰਣਨਯੋਗ ਹਨ। ਇਨ੍ਹਾਂ ਤੋਂ ਬਿਨਾਂ ਗਾਮੇ ਦੇ ਆਪਣੇ ਪੁੱਤਰ ਯਾਸੀਨ ਤੇ ਅਮੀਨ ਪਾਕਿਸਤਾਨ ਦੇ ਉੱਘੇ ਪਹਿਲਵਾਨਾਂ ਵਿਚ ਗਿਣੇ ਜਾਂਦੇ ਹਨ। ਦੇਸ਼ ਦੀ ਵੰਡ ਸਮੇਂ ਇਹ ਪਾਕਿਸਤਾਨ ਚਲਾ ਗਿਆ ਅਤੇ ਲਾਹੌਰ ਰਹਿਣ ਲੱਗ ਪਿਆ। ਆਮ ਪਹਿਲਵਾਨਾਂ ਵਾਂਗ ਬੁਢਾਪਾ ਇਸਨੇ ਮਾੜਾ ਹੀ ਕੱਟਿਆ।

ਹ. ਪੁ.—ਭਾ. ਪਹਿ. : 114

**ਗਾਮਾ, ਵਾਸਕੋਡੀ** : ਪੁਰਤਗਾਲ ਦੇ ਇਸ ਪ੍ਰਸਿੱਧ ਜਹਾਜ਼ਰਾਨ ਦਾ ਜਨਮ 1460 ਈ. ਵਿਚ ਸੀਨਸ ਵਿਖੇ ਹੋਇਆ। ਪੁਰਤਗਾਲ ਦੇ ਸ਼ਾਹੀ ਖ਼ਾਨਦਾਨ ਨਾਲ ਸਬੰਧ ਰੱਖਣ ਵਾਲਾ ਇਹ ਜਹਾਜ਼ਰਾਨ ਇਕ ਚੰਗਾ ਯੋਧਾ ਵੀ ਸੀ ਅਤੇ ਇਸ ਨੇ ਜਹਾਜ਼ਰਾਨੀ ਵਿਚ ਸਿਖਲਾਈ ਪ੍ਰਾਪਤ ਕੀਤੀ। ਇਸਨੇ ਕੇਪ ਆਫ਼ ਗੁਡਹੋਪ ਦੇ ਰਸਤੇ ਹੁੰਦੇ ਹੋਏ ਭਾਰਤ ਆਉਣ ਵਾਲੇ ਬੇੜੇ ਦੀ ਅਗਵਾਈ ਕੀਤੀ ਅਤੇ ਯੂਰਪ ਅਤੇ ਏਸ਼ੀਆ ਦਾ ਇਕ ਨਵਾਂ ਸਮੁੰਦਰੀ ਵਪਾਰਕ ਮਾਰਗ ਲੱਭਿਆ।



ਵਾਸਕੋਡੀ ਗਾਮਾ

ਇਸ ਤੋਂ ਪਹਿਲਾਂ ਪੁਰਤਗਾਲ ਦਾ ਇਕ ਹੋਰ ਜਹਾਜ਼ਰਾਨ ਬਾਰਥੋਲੋਮਿਓ ਡਿਆਸ 1488 ਈ. ਵਿਚ ਅਫ਼ਰੀਕਾ ਮਹਾਂਦੀਪ ਦੀ ਦੱਖਣੀ ਤੱਟ ਰੇਖਾ ਤੇ ਗ੍ਰੇਟ ਫ਼ਿਸ਼ਰ ਦਰਿਆ ਤਕ ਪਹੁੰਚਣ ਵਿਚ ਸਫ਼ਲ ਹੋਇਆ।

ਪਿਛੋਂ ਜਾਨ ਦੂਜਾ ਪੂਰੀ ਤਿਆਰੀ ਦੇ ਬਾਵਜੂਦ ਕਈ ਮੁਸ਼ਕਲਾਂ ਕਾਰਨ ਹਿੰਦ ਮਹਾਂਸਾਗਰ ਤਕ ਨਾ ਪਹੁੰਚ ਸਕਿਆ। ਇਸ ਤੋਂ ਪਿਛੋਂ ਮੈਨੁਅਲ ਪਹਿਲੇ ਦੇ ਰਾਜ ਕਾਲ ਦੌਰਾਨ ਪਹਿਲੀਆਂ ਯੋਜਨਾਵਾਂ ਤੇ ਅਮਲ ਕੀਤਾ ਗਿਆ ਅਤੇ ਵਾਸਕੋਡੀ ਗਾਮਾ ਨੂੰ ਇਸ ਕੰਮ ਦੀ ਪੂਰਤੀ ਲਈ ਆਦੇਸ਼ ਦਿੱਤਾ ਗਿਆ। ਇਸ ਦਾ ਜਹਾਜ਼ੀ ਬੇੜਾ ਜਿਸ ਵਿਚ ਸਾਨ ਗੈਬਰਿਅਲ, ਸਾਨ ਰੈਫੀਅਲ ਅਤੇ ਬੇਰੀਓ ਨਾਂ ਦੇ ਤਿੰਨ ਵਿਸ਼ੇਸ਼ ਜਹਾਜ਼ ਸਨ ਤੇ ਭੋਜਨ ਸਾਮਗਰੀ ਲਈ ਇਕ ਚੌਥਾ ਜਹਾਜ਼ ਸ਼ਾਮਲ ਸੀ, ਜੁਲਾਈ, 1497 ਨੂੰ ਲਿਜ਼ਬਨ ਤੋਂ ਰਵਾਨਾ ਹੋਇਆ। 27 ਜੁਲਾਈ ਤੋਂ 3 ਅਗਸਤ ਤਕ ਸਾਨਟੀ ਆਗੋ ਦੀਪ ਤੇ ਠਹਿਰਨ ਮਗਰੋਂ ਇਸਨੇ ਅੰਧ ਮਹਾਂਸਾਗਰ ਵਿਚ ਤੇਜ਼ ਰਫ਼ਤਾਰ ਫੜੀ। ਅੰਤ 4 ਨਵੰਬਰ ਨੂੰ ਇਨ੍ਹਾਂ ਨੂੰ ਧਰਤੀ ਨਜ਼ਰ ਆਈ ਅਤੇ ਤਿੰਨ ਦਿਨਾਂ ਮਗਰੋਂ ਕੇਪ ਆਫ਼ ਗੁੱਡ ਹੋਪ ਤੋਂ 160 ਕਿ. ਮੀ. ਦੂਰ ਸੇਂਟ ਹੈਲੀਨਾ ਖਾੜੀ ਤੇ ਪਹੁੰਚੇ। 22 ਨਵੰਬਰ ਨੂੰ ਕੇਪ ਆਫ਼ ਗੁੱਡ ਹੋਪ ਵਿਖਾਈ ਦਿੱਤੀ ਅਤੇ 25 ਦਸੰਬਰ ਨੂੰ ਇਸ ਬੇੜੇ ਨੇ ਧਰਤੀ ਨੂੰ ਜਾ ਛੂਹਿਆ। ਇਸ ਥਾਂ ਨੂੰ ਇਨ੍ਹਾਂ ਨੇ ਟੇਰਾ ਨੇਟਾਲਿਸ ਦਾ ਨਾਂ ਦਿੱਤਾ। ਵਾਸਕੋਡੀ ਗਾਮਾ ਦਾ ਜਹਾਜ਼ ਅਕਸਰ ਸਮੁੰਦਰੀ ਤੱਟ ਦੇ ਨਾਲ ਨਾਲ ਨਵੀਆਂ ਥਾਵਾਂ ਦੀ ਭਾਲ ਵਿਚ ਰਹਿੰਦਾ। ਹੁਣ ਇਹ ਜਹਾਜ਼ੀ ਬੇੜਾ 14 ਅਪ੍ਰੈਲ ਨੂੰ ਮਲਿੰਡੀ ਪਹੁੰਚ ਕੇ ਭਾਰਤ ਲਈ ਚਲ ਪਿਆ ਅਤੇ 24 ਅਪ੍ਰੈਲ ਤੋਂ 19 ਮਈ ਤੱਕ 25 ਦਿਨ ਹਿੰਦ ਮਹਾਂਸਾਗਰ ਦੀ ਯਾਤਰਾ ਕਰਨ ਤੋਂ ਬਾਅਦ ਕਾਲੀਕਟ ਪਹੁੰਚ ਗਿਆ। ਮੋਜ਼ੰਬੀਕ ਅਤੇ ਮੋਂਬਾਸਾ ਤੱਟ ਵਰਗੀਆਂ ਥਾਵਾਂ ਤੇ ਉੱਥੇ ਦੇ ਲੋਕਾਂ ਨੇ ਇਸ ਉਤੇ ਕਈ ਵਾਰ ਕੀਤੇ ਪਰ ਵਾਸਕੋਡੀ ਗਾਮਾ ਦੀ ਜੰਗੀ ਸੂਝ—ਬੂਝ ਕਾਰਨ ਬੇੜੇ ਦਾ ਕੋਈ ਨੁਕਸਾਨ ਨਾ ਹੋਇਆ। ਮਲਿੰਡੀ ਦੇ ਸਥਾਨ ਤੇ ਇਨ੍ਹਾਂ ਦਾ ਬਹੁਤ ਸੁਆਗਤ ਹੋਇਆ। ਇਥੋਂ ਇਨ੍ਹਾਂ ਨੇ ਇਕ ਅਰਬ ਮਲਾਹ ਵੀ ਨਾਲ ਲਿਆ। ਇਹ ਮਲਾਹ ਅਹਿਮਦ ਬਮ-ਮਾਦਜਿਦ ਸੀ ਜਿਹੜਾ 15ਵੀਂ ਸਦੀ ਵਿਚ ਪੂਰਬ ਦਾ ਜਹਾਜ਼ਰਾਨ ਸੀ। ਵਾਸਕੋਡੀ ਗਾਮਾ ਨੇ ਲਿਜ਼ਬਨ ਵਾਪਸ ਪਰਤਣ ਦੀ ਤਿਆਰੀ ਕੀਤੀ ਪਰ ਹਿੰਦ ਮਹਾਂਸਾਗਰ ਵਿਚ ਜਹਾਜ਼ਰਾਨੀ ਲਈ ਮੌਸਮ ਠੀਕ ਨਾ ਹੋਣ ਕਾਰਨ ਬਹੁਤ ਔਕੜਾਂ ਦਾ ਸਾਹਮਣਾ ਕਰਨਾ ਪਿਆ। ਵਾਪਸੀ ਤੇ ਫਿਰ ਇਹ ਮਲਿੰਡੀ ਅਤੇ ਕਈ ਹੋਰ ਥਾਵਾਂ ਜਿਵੇਂ ਕਿ ਜਿੰਜੀਬਾਰ ਆਦਿ ਜਿਥੇ ਇਹ ਜਾਂਦੀ ਵਾਰ ਨਹੀਂ ਰੁਕਿਆ ਸੀ, ਠਹਿਰਿਆ। ਇਸਨੇ ਪੂਰੇ 2 ਸਾਲ, 2 ਦਿਨ ਸਮੁੰਦਰੀ ਯਾਤਰਾ ਵਿਚ ਗੁਜ਼ਾਰੇ ਅਤੇ ਸੰਨ 1499 ਵਿਚ ਆਪਣੇ ਦੇਸ਼ ਦੀ ਰਾਜਧਾਨੀ ਲਿਜ਼ਬਨ ਪੁੱਜ ਗਿਆ। ਇਸ ਯਾਤਰਾ ਨਾਲ ਪੁਰਤਗਾਲ ਦੀ ਸ਼ੋਹਰਤ ਵਿਚ ਵਾਧਾ ਹੋਇਆ ਅਤੇ ਏਸ਼ੀਆਈ ਮੁਲਕਾਂ ਨਾਲ ਇਸ ਦੇ ਵਪਾਰਕ ਸਬੰਧ ਵੀ ਕਾਇਮ ਹੋਏ। ਸੰਨ 1502 ਅਤੇ 1503 ਵਿਚ ਪੁਰਤਗਾਲ ਵੱਲੋਂ ਭੇਜੇ ਗਏ ਚੌਥੇ ਜਹਾਜ਼ੀ ਬੇੜੇ ਨਾਲ ਇਹ ਭਾਰਤ ਦੁਬਾਰਾ ਆਇਆ ਅਤੇ ਅਪ੍ਰੈਲ, 1524 ਵਿਚ ਭਾਰਤ ਦਾ ਵਾਇਸਰਾਇ ਬਣਿਆ ਅਤੇ ਮੌਤ ਤਕ ਇਥੇ ਹੀ ਰਿਹਾ। 24 ਦਸੰਬਰ, 1524 ਨੂੰ ਕੋਚੀਨ (ਭਾਰਤ) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਅਮੈ. 12 : 259

**ਗਾਮੂੰ ਬਾਲੀ ਵਾਲਾ (ਰੁਸਤਮਿ-ਹਿੰਦ)** : ਭਾਰਤ ਦੇ ਇਸ ਪਹਿਲਵਾਨ ਦਾ ਜਨਮ 7 ਫਰਵਰੀ, 1862 ਨੂੰ ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਚ ਪਿੰਡ ਬਾਰਾਂ ਵਿਖੇ ਬਾਲੀ ਪਹਿਲਵਾਨ ਦੇ ਘਰ ਹੋਇਆ।

ਜਵਾਨ ਹੁੰਦੇ ਹੀ ਬਹਾਵਲਪੁਰ ਦੇ ਨਵਾਬ ਨੇ ਇਸਨੂੰ ਆਪਣੇ ਕੋਲ ਨੌਕਰ ਰੱਖ ਲਿਆ। ਇਸ ਤੋਂ ਇਲਾਵਾ ਜੰਮੂ, ਕਸ਼ਮੀਰ ਅਤੇ ਇੰਦੌਰ ਦੇ ਮਹਾਰਾਜਿਆਂ ਕੋਲੋਂ ਵੀ ਇਸਨੂੰ ਕੁਝ ਪੈਸੇ ਹਰ ਮਹੀਨੇ ਮਿਲਦੇ ਸਨ। ਕਈ ਰਾਜਿਆਂ ਨੇ ਇਸਦੇ ਪੁੱਤਰ ਗੁੰਗੇ ਪਹਿਲਵਾਨ ਨੂੰ ਆਪਣੇ ਕੋਲ ਰੱਖਣ ਦੀ ਪੇਸ਼ਕਸ਼ ਕੀਤੀ ਸੀ ਪਰੰਤੂ ਇਸਨੇ ਆਪਣੇ ਪੁੱਤਰ ਨੂੰ ਕਿਸੇ ਕੋਲ ਨੌਕਰ ਨਾ ਰਹਿਣ ਦਿੱਤਾ।

ਕਾਲੇ ਪਰਤਾਪੇ ਨਾਲ ਹੋਈ ਕੁਸ਼ਤੀ ਵਿਚ ਇਸਦੀ ਜਿੱਤ ਤੋਂ ਖ਼ੁਸ਼ ਹੋ ਕੇ ਬੂਟੇ ਪਹਿਲਵਾਨ ਨੇ ਇਸਨੂੰ ਆਪਣਾ ਸ਼ਾਗਿਰਦ ਬਣਾ ਲਿਆ। ਕਾਲੇ ਪਰਤਾਪੇ ਤੋਂ ਇਲਾਵਾ ਇਸਨੇ ਕੱਲੂ ਪਹਿਲਵਾਨ ਸਿਤਾਰਾ-ਇ-ਹਿੰਦ ਨਾਲ ਵੀ ਤਿੰਨ ਕੁਸ਼ਤੀਆਂ ਲੜੀਆਂ। ਰਹੀਮ ਸੁਲਤਾਨੀ ਵਾਲੇ ਨਾਲ ਵੀ ਇਸਦੀ ਕੁਸ਼ਤੀ ਹੋਈ। ਇਸਨੇ ਦੋ ਤਿੰਨ ਕੁਸ਼ਤੀਆਂ ਪੰਡਤ ਵਿਦੋ ਪਹਿਲਵਾਨ ਸਿਤਾਰਾ-ਇ-ਹਿੰਦ ਨਾਲ ਲੜੀਆਂ।

ਗਾਮੂੰ ਪਹਿਲਵਾਨ ਦੇ ਸਰੀਰ ਦੀ ਖਾਸ ਕਰਕੇ ਪੱਟਾਂ ਦੀ ਬਣਤਰ ਬਹੁਤ ਸੁਹਣੀ ਸੀ ਅਤੇ ਇਹ ਉਨ੍ਹਾਂ ਉੱਤੇ ਚਮੜੇ ਦੇ ਵਧਰੇ ਚੜ੍ਹਾਕੇ ਰੱਖਦਾ ਸੀ। ਇਹ ਇਕ ਹਫ਼ਤੇ ਵਿਚ ਲਗਭਗ ਸਵਾ ਲੱਖ ਡੰਡ ਬੈਠਕਾਂ ਕੱਢਦਾ ਸੀ।

ਆਪਣੇ ਪੁੱਤਰ ਗੁੰਗੇ ਦੀ ਜਵਾਨੀ (1944) ਵਿਚ ਹੋਈ ਮੌਤ ਦੇ ਗਮ ਵਿਚ ਇਸਨੂੰ ਦਿਸਣਾ ਹੱਟ ਗਿਆ ਤੇ ਕੁਝ ਚਿਰ ਪਿਛੋਂ ਇਸਦੀ ਮੌਤ ਹੋ ਗਈ।

ਹ. ਪੁ.— ਭਾ. ਪਹਿ.

**ਗਾਯੇਗਾੱਸ, (ਗਾੱਲਯੋਗੋ) ਫ਼ਰੀਅਰਾ ਰਾਮੁਲੋ** : ਇਹ ਪ੍ਰਸਿੱਧ ਨਾਵਲਕਾਰ ਤੇ ਸਿੱਖਿਆ ਸ਼ਾਸਤਰੀ ਸੀ ਅਤੇ ਇਕ ਸਾਲ ਲਈ ਵੈਨਜ਼ੁਏਲਾ ਦਾ ਪ੍ਰਧਾਨ ਵੀ ਰਿਹਾ ਸੀ। ਇਸ ਦਾ ਜਨਮ 2 ਅਗਸਤ, 1884 ਨੂੰ ਕਾਮਕਾਸ ਵਿਖੇ ਹੋਇਆ। ਇਸ ਨੇ ਆਪਣੇ ਸਾਹਿਤਕ ਜੀਵਨ 'La alborada' ਦੇ ਸਹਿ-ਸੰਪਾਦਕ ਦੇ ਰੂਪ ਵਿਚ ਆਰੰਭ ਕੀਤਾ ਜਿਸ ਵਿਚ ਇਸ ਨੇ ਆਪਣੇ ਰਾਜਨੀਤਕ ਤੇ ਸਮਾਜਕ ਨਿਬੰਧ ਪ੍ਰਕਾਸ਼ਿਤ ਕੀਤੇ। ਇਸ ਦੀਆਂ ਪਹਿਲੀਆਂ ਕਹਾਣੀਆਂ 'dl Cogo ilustrado' (1910) ਵਿਚ ਪ੍ਰਕਾਸ਼ਿਤ ਹੋਈਆਂ। 1915 ਵਿਚ ਇਸਨੇ ਨਾਟਕ ਤੇ ਕੁਝ ਹੱਥ ਅਜ਼ਮਾਈ ਕੀਤੀ ਪਰ ਬਾਅਦ ਵਿਚ ਫਿਰ ਕਹਾਣੀਆਂ ਲਿਖਣੀਆਂ ਜਾਰੀ ਰਖੀਆਂ ਤੇ 1920 ਤਕ ਲਿਖਦਾ ਰਿਹਾ ਜਿਸ ਸਮੇਂ ਕਿ ਇਸ ਦਾ ਨਾਵਲ 'El Ultimo Solar' ਪ੍ਰਕਾਸ਼ਿਤ ਹੋਇਆ। 1925 ਵਿਚ ਇਸਦਾ ਦੂਸਰਾ ਨਾਵਲ 'La trepadora' ਪ੍ਰਕਾਸ਼ਿਤ ਹੋਇਆ। 1929 ਵਿਚ 'Dona Barbara' ਦੇ ਪ੍ਰਕਾਸ਼ਨ ਨਾਲ ਇਹ ਦੱਖਣੀ ਅਮਰੀਕਾ ਦੇ ਉੱਤਮ ਨਾਵਲਕਾਰਾਂ ਵਿਚ ਗਿਣਿਆ ਜਾਣ ਲੱਗ ਪਿਆ ਅਤੇ ਜਗਤ ਪ੍ਰਸਿੱਧ ਹੋ ਗਿਆ। ਇਸ ਮਗਰੋਂ ਇਸ ਦੇ ਦੋ ਪ੍ਰਸਿੱਧ ਨਾਵਲ 'Cantaclaro' (1934) ਤੇ 'Canaima' (1935) ਪ੍ਰਕਾਸ਼ਿਤ ਹੋਏ।


**ਗਾਯੇਗਾੱਸ, ਫਰੀਅਰਾ ਰਾਮੁਲੋ**

1936 ਮਗਰੋਂ ਇਹ ਰਾਜਸੀ ਖੇਤਰ ਵਿਚ ਸਰਗਰਮ ਹਿੱਸਾ ਲੈਣ ਲੱਗ ਪਿਆ। ਪਹਿਲਾਂ ਇਹ ਸਿੱਖਿਆ ਮੰਤਰੀ ਅਤੇ ਅਖੀਰ 1947 ਵਿਚ ਪ੍ਰਧਾਨ ਬਣਿਆ। ਨਵੰਬਰ, 1948 ਵਿਚ ਫ਼ੌਜੀ ਰਾਜ-ਪਲਟਾ ਆਉਣ ਨਾਲ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਇਸਦਾ ਇਤਿਹਾਸਕ ਨਾਵਲ 'Pobre negro' (1937) ਅਤੇ ਬਾਅਦ

ਵਿਚ ਤਿੰਨ ਨਾਵਲ 'El forastero' (1943), 'Sobre la misma tierra' (1943) ਅਤੇ 'La brizna de paja en el viento' (1952) ਪ੍ਰਕਾਸ਼ਿਤ ਹੋਏ।

ਹ. ਪੁ.—ਐਨ. ਬ੍ਰਿ. 9 : 1099.

**ਗਾਰ** : ਗਾਰ ਲੈਪਿਸਾਸਟੀਅਡੀ ਕੁਲ ਦੀ ਲੈਪਿਸਾਸਟੀਅਸ ਪ੍ਰਜਾਤੀ ਦੀਆਂ ਅਨੇਕ ਵੱਡੀਆਂ ਉੱਤਰੀ ਜਾਂ ਮੱਧ ਅਮਰੀਕੀ ਮੱਛੀਆਂ ਵਿਚੋਂ ਕਿਸੇ ਨੂੰ ਵੀ ਕਿਹਾ ਜਾਂਦਾ ਹੈ । ਇਹ ਮੱਛੀਆਂ ਮੁੱਖ ਤੌਰ ਤੇ ਅਲੂਣੇ ਪਾਣੀਆਂ ਵਿਚ ਮਿਲਦੀਆਂ ਹਨ ਭਾਵੇਂ ਅੱਠ ਕੁ ਜਾਤੀਆਂ ਖਾਰੇ ਜਾਂ ਲੂਣੇ ਪਾਣੀ ਵਿਚ ਚਲੀਆਂ ਗਈਆਂ ਹਨ। ਇਹ ਆਮ ਤੌਰ ਤੇ ਖਲੋਤੇ ਪਾਣੀ ਦੀ ਤਹਿ ਤੇ ਧੁੱਪ ਸੇਕਦੀਆਂ ਅਤੇ ਹਵਾ ਵਿਚ ਸਾਹ ਲੈਂਦੀਆਂ ਦਿਸਦੀਆਂ ਹਨ। ਇਨ੍ਹਾਂ ਦੀ ਜਬਾੜੇ ਅਤੇ ਚਿਹਰੇ ਨਾਲ ਮਿਲਕੇ ਤਿੱਖੇ ਦੰਦਾਂ ਵਾਲੀ ਚੁੰਝ ਬਣੀ ਹੁੰਦੀ ਹੈ ਅਤੇ ਇਨ੍ਹਾਂ ਦੇ ਸਰੀਰ ਉਤੇ ਗੈਨਾੱਇਡ ਸਕੇਲ ਹੁੰਦੇ ਹਨ। ਈਓਸੀਨ ਪੀਰੀਅਡ ਦੌਰਾਨ ਇਹ ਮੱਛੀਆਂ ਯੂਰਪ ਅਤੇ ਉੱਤਰੀ ਅਮਰੀਕਾ ਵਿਚ ਮਿਲਦੀਆਂ ਹਨ। ਇਨ੍ਹਾਂ ਦੀ ਉਤਰਜੀਵਿਤਾ ਦਾ ਇਕ ਕਾਰਨ ਇਨ੍ਹਾਂ ਦੇ ਵੱਡੇ, ਜ਼ਰਦੀ ਨਾਲ ਭਰੇ ਹਰੇ ਜਿਹੇ ਆਂਡਿਆਂ ਦਾ ਜ਼ਹਿਰੀਲਾਪਣ ਹੈ। ਆਂਡੇ ਬਸੰਤ ਰੁੱਤੇ ਪੇਤਲੇ ਪਾਣੀਆਂ ਵਿਚ ਦਿੱਤੇ ਜਾਂਦੇ ਹਨ; ਬੱਚੇ ਬੜੀ ਤੇਜ਼ੀ ਨਾਲ ਵਧਦੇ ਹਨ, ਸ਼ੁਰੂ ਵਿਚ ਇਹ ਮਿਨੋ (ਇਕ ਛੋਟੀ ਮੱਛੀ) ਤੇ ਆਹਾਰ ਕਰਦੇ ਹਨ ਅਤੇ ਜਲਦੀ ਹੀ ਇਹ ਇੰਨੇ ਜ਼ਿਆਦਾ ਸ਼ਿਕਾਰਖੋਰ ਬਣ ਜਾਂਦੇ ਹਨ ਕਿ ਇਨ੍ਹਾਂ ਦੀ ਗਿਣਤੀ ਘਟਾਉਣ ਲਈ ਅਕਸਰ ਕੰਟ੍ਰੋਲ ਦੇ ਸਾਧਨ ਅਪਣਾਉਣੇ ਪੈਂਦੇ ਹਨ,



ਤਿੱਖੇ ਨੱਕ ਵਾਲੀ ਗਾਰ

ਇਨ੍ਹਾਂ ਦੇ ਸੂਈਆਂ ਵਰਗੇ ਦੰਦਾਂ ਦੀਆਂ ਲੰਮੀਆਂ ਕਤਾਰਾਂ ਸ਼ਿਕਾਰ ਨੂੰ ਫੜਨ ਵਿਚ ਸਹਾਇਤਾ ਕਰਦੀਆਂ ਹਨ। ਐਲੀਗੇਟਰ ਗਾਰ *(Lepisosteus spatula)* ਦੀ ਚੁੰਝ ਚੌੜੀ ਅਤੇ ਛੋਟੀ; ਲੰਮੇ ਨੱਕ ਵਾਲੀ ਗਾਰ ਜਾਂ ਬਿਲਫ਼ਿਸ਼ (*L. osseus*) ਵਿਚ ਇਹ ਬਹੁਤ ਲੰਮੀ ਅਤੇ ਚਿਮਟੀ ਵਰਗੀ ਹੁੰਦੀ ਹੈ। ਦੱਖਣੀ ਅਮਰੀਕਾ ਦੀ ਐਲੀਗੇਟਰ ਗਾਰ ਤਕਰੀਬਨ 3 ਮੀਟਰ ਲੰਮੀ ਹੁੰਦੀ ਹੈ। ਇਹ ਅਲੂਣੇ ਪਾਣੀ ਦੀਆਂ ਸਭ ਤੋਂ ਵੱਡੀਆਂ ਗਾਰ ਮੱਛੀਆਂ ਵਿਚੋਂ ਇਕ ਹੈ। ਗਾਰ ਮੱਛੀਆਂ ਖਾਣਯੋਗ ਹਨ।

ਯੂਰਪ ਵਿਚ ਗਾਰ ਨਾਂ, ਗਾਰਫ਼ਿਸ਼ ਦੀਆਂ ਕਈ ਕਿਸਮਾਂ ਅਤੇ ਗਾਰਪਾਈਕਾ ਆਦਿ ਬੈਲੋਨਿਡੀ ਕੁਲ ਦੀਆਂ ਨੀਡਲਫਿਸ਼ ਲਈ ਵਰਤੇ ਜਾਂਦੇ ਹਨ। ਆਸਟ੍ਰੇਲੀਆ ਵਿਚ ਇਹ ਨਾਂ ਹਾਫ਼ਬੀਕ ਲਈ ਵਰਤਿਆ ਜਾਂਦਾ ਹੈ।

ਹ. ਪੁ.—ਐਨ ਬ੍ਰਿ. ਮਾ. 4 : 410.

**ਗਾਰਸਟ, ਸਰ ਜਾਨ ਐਲਡਨ** : ਇੰਗਲੈਂਡ ਦੇ ਇਸ ਰਾਜਨੀਤੀਵਾਨ ਦਾ ਜਨਮ 24 ਮਈ, 1835 ਨੂੰ ਪ੍ਰੈਸਟਨ ਵਿਖੇ ਹੋਇਆ। ਇਸਨੇ ਜਾਨ ਕਾਲਜ ਕੈਂਬਰਿਜ ਵਿਖੇ ਵਿਦਿਆ ਪ੍ਰਾਪਤ ਕੀਤੀ। ਪਿਛੋਂ ਇਹ ਸੰਨ 1859 ਵਿਚ ਨਿਊਜ਼ੀਲੈਂਡ ਦੀ ਸਮੁੰਦਰ ਯਾਤਰਾ ਤੇ ਚਲ ਪਿਆ। ਸਫਰ ਦੌਰਾਨ ਹੀ ਇਸਨੇ ਇਕ ਮੁਸਾਫ਼ਰ ਇਸਤਰੀ ਨਾਲ ਵਿਆਹ ਕਰਵਾ ਲਿਆ ਅਤੇ ਕੁਝ ਚਿਰ ਪਿਛੋਂ ਪਤਨੀ ਸਮੇਤ ਇੰਗਲੈਂਡ ਪਰਤ ਆਇਆ।

ਸੰਨ 1865 ਵਿਚ ਇਸਨੇ ਵਕਾਲਤ ਸ਼ੁਰੂ ਕੀਤੀ। ਅਗਲੇ ਸਾਲ ਇਹ ਕੈਂਬਰਿਜ ਦੇ ਮੈਂਬਰ ਵਜੋਂ ਪਾਰਲੀਮੈਂਟ ਵਿਚ ਸ਼ਾਮਲ ਹੋ ਗਿਆ।

ਸੰਨ 1874 ਦੀਆਂ ਆਮ ਚੋਣਾਂ ਤੋਂ ਪਹਿਲਾਂ ਇਸਨੇ ਪੰਜ ਸਾਲ ਇੰਗਲੈਂਡ ਅਤੇ ਵੇਲਜ਼ ਦਾ ਦੌਰਾ ਕੀਤਾ। ਇਸਦੀ ਸਖ਼ਤ ਮਿਹਨਤ ਅਤੇ ਸੰਘਰਸ਼ ਕਾਰਨ ਹੀ ਡਿਜ਼ੇਰਲੀ ਦੀ ਕਨਜ਼ਰਵੇਟਿਵ ਪਾਰਟੀ ਨੂੰ ਜਿੱਤ ਪ੍ਰਾਪਤ ਹੋਈ। ਸੰਨ 1875 ਵਿਚ ਪਾਰਲੀਮੈਂਟ ਦਾ ਮੈਂਬਰ ਚੁਣ ਲਿਆ ਗਿਆ ਤੇ ਮਹਾਰਾਣੀ ਦਾ ਸਲਾਹਕਾਰ ਨਿਯੁਕਤ ਹੋ ਗਿਆ। ਸੰਨ 1880 ਵਿਚ ਇਹ ਲਾਰਡ ਚਰਚਲ ਦੀ ਨਵੀਂ ਪਾਰਲੀਮੈਂਟ ਦਾ ਮੈਂਬਰ ਲੈ ਲਿਆ ਗਿਆ ਅਤੇ ਤੁਰੰਤ ਹੀ ਇਸਨੂੰ ਸਲਿਸਿਟਰ ਜਨਰਲ ਦਾ ਪੱਦ ਸੰਭਾਲ ਦਿੱਤਾ ਗਿਆ। ਪਿਛੋਂ ਲਾਰਡ ਸਾਲਿਸਬਰੀ ਦੀ ਸਰਕਾਰ ਵਿਚ ਨਾਈਟਹੁੱਡ ਦਾ ਸਨਮਾਨ ਦਿੱਤਾ ਗਿਆ। ਇਹ 1892 ਤੋਂ 1906 ਤੱਕ ਕੈਂਬਰਿਜ ਯੂਨੀਵਰਸਿਟੀ ਦਾ ਮੈਂਬਰ ਰਿਹਾ।

4 ਅਪਰੈਲ, 1916 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 590

**ਗਾਰਸ਼ਾਓ, ਪੈਦਰੂ ਆਨੋਟੀਨੀਓ ਕੋਰਿਆ** : ਇਹ ਨਵ-ਕਲਾਸਕੀ ਪੁਰਤਗਾਲੀ ਕਵੀਆਂ ਵਿਚੋਂ ਇਕ ਪ੍ਰਸਿੱਧ ਕਵੀ ਸੀ ਜੋ 29 ਅਪ੍ਰੈਲ, 1724 ਨੂੰ ਲਿਜ਼ਬਨ ਵਿਖੇ ਪੈਦਾ ਹੋਇਆ। ਇਸਨੇ ਕਾਨੂੰਨ ਦਾ ਅਧਿਐਨ ਕੀਤਾ। ਸੰਨ 1751 ਵਿਚ ਇਸ ਦੀ ਸ਼ਾਦੀ ਅਮੀਰ ਘਰ ਵਿਚ ਹੋਈ ਪਰ ਇਕ ਅਦਾਲਤੀ ਮੁਕੱਦਮੇ ਨੇ ਇਸ ਨੂੰ ਗ਼ਰੀਬ ਕਰ ਦਿੱਤਾ। 1760-62 ਦੇ ਦੌਰਾਨ ਇਸ ਨੇ ਲਿਜ਼ਬਨ ਗਜ਼ਟ ਦਾ ਸੰਪਾਦਨ ਕੀਤਾ। 1756 ਵਿਚ ਇਹ ਸਾਹਿਤਕ ਸੰਸਥਾ 'ਆਰਕੇਡੀਆ ਲੂਸੀਟਾਨਾ' ਦਾ ਮੈਂਬਰ ਬਣਿਆ। ਪਤਾ ਨਹੀਂ ਕਿਹੜੇ ਕਾਰਨਾਂ ਕਰਕੇ 1771 ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਮੁਕੱਦਮਾ ਕੋਈ ਨਾ ਚਲਾਇਆ ਗਿਆ। 10 ਨਵੰਬਰ, 1772 ਨੂੰ ਲਿਜ਼ਬਨ ਵਿਚ ਆਪਣੀ ਰਿਹਾਈ ਵਾਲੇ ਦਿਨ ਇਸਦੀ ਮੌਤ ਹੋ ਗਈ।

ਹੋਰੇਸ ਨੂੰ ਆਪਣਾ ਨਮੂਨਾ ਮਿਥ ਕੇ ਅਤੇ ਰੂਪ ਤੇ ਅਭਿਵਿਅਕਤੀ ਦੀ ਸਨਾਤਨੀ ਸਾਦਗੀ ਨੂੰ ਅਪਣਾ ਕੇ ਇਸ ਨੇ ਕਵਿਤਾ ਲਿਖੀ। 'Teatro Novo' (1766) ਤੇ 'Assembleia on Partida' ਨਾਮੀ ਦੋ ਛੰਦ-ਬੱਧ ਸੁਖਾਂਤ ਵੀ ਲਿਖੇ।

ਹ. ਪੁ.—ਐਨ. ਬ੍ਰਿ.

**ਗਾਰਸਾਂ ਦ ਤਾਸੀ** : ਇਸਦਾ ਪੂਰਾ ਨਾਂ ਗਾਰਸਾਂ ਦ ਤਾਸੀ ਜੋਜ਼ੈਫ਼ ਹੈਲਿਓਦੋਰ ਸੀ। ਇਸਨੇ ਪੂਰਬੀ ਭਾਸ਼ਾਵਾਂ ਦਾ ਡੂੰਘਾ ਅਧਿਐਨ ਕੀਤਾ। ਇਸ ਦਾ ਜਨਮ 25 ਜਨਵਰੀ, 1794 ਨੂੰ ਹੋਇਆ ਤੇ ਇਸ ਨੇ ਬੈਰੋ ਸਿਲਵੇਤ੍ਰ ਦ ਸੈਸੀ ਤੋਂ ਪੂਰਬੀ ਭਾਸ਼ਾਵਾਂ ਦੀ ਸਿਖਿਆ ਪ੍ਰਾਪਤ ਕੀਤੀ। 1822 ਵਿਚ ਸਥਾਪਿਤ ਹੋਈ 'ਸੋਸਏਤਾ ਏਸੀਆਤੀਕ' ਦੇ ਸਕੱਤਰ ਦੇ ਰੂਪ ਵਿਚ ਤਾਸੀ ਨੇ ਉਸੇ ਸਾਲ ਪੂਰਬੀ ਸਾਹਿਤ ਬਾਰੇ ਆਪਣੀ ਇਕ ਰਚਨਾ ਪ੍ਰਕਾਸ਼ਿਤ ਕੀਤੀ। ਸੰਨ 1828 ਵਿਚ ਉਹ ਪੂਰਬੀ ਭਾਸ਼ਾਵਾਂ ਦੇ ਅਧਿਐਨ ਲਈ ਸਥਾਪਿਤ ਇਕ ਵਿਸ਼ੇਸ਼ ਸਕੂਲ ਵਿਚ ਹਿੰਦੁਸਤਾਨੀ ਦਾ ਸਭ ਤੋਂ ਪਹਿਲਾਂ ਅਧਿਆਪਕ ਨਿਯੁਕਤ ਹੋਇਆ। ਇਸ ਤੋਂ ਇਲਾਵਾ ਇਹ ਪੈਰਿਸ ਦੇ ਫ਼ਰਾਂਸੀਸੀ ਇਨਸਟੀਚਿਊਟ ਲੰਡਨ, ਕਲਕੱਤਾ, ਮਦਰਾਸ ਤੇ ਬੰਬਈ ਦੀਆਂ ਏਸ਼ੀਆਈ ਸੋਸਾਇਟੀਆਂ, ਸੇਂਟ ਪੀਟਰਸਬਰਗ ਦੀ ਇਮਪੀਰੀਅਲ ਅਕੈਡਮੀ ਆਫ਼ ਸਾਇੰਸਿਜ਼, ਮਿਊਨਿਕ, ਲਿਜ਼ਬਨ ਤੇ ਚਿਊਰਿਨ ਦੀਆਂ ਰਾਇਲ ਅਕੈਡਮੀਆਂ, ਨਾਰਵੇ ਉਪਸਾਲਾ ਤੇ ਕੋਪਨਹੇਗਨ ਦੀਆਂ ਰਾਇਲ ਸੋਸਾਈਟੀਆਂ, ਅਮਰੀਕਾ ਦੇ ਆੱਰੀਐਂਟਲ ਇਨਸਟੀਚਿਊਟ ਤੇ ਲਾਹੌਰ ਦੇ 'ਅੰਜਮੁਨ' ਤੇ ਅਲੀਗੜ੍ਹ ਇਨਸਟੀਚਿਊਟ ਦਾ ਮੈਂਬਰ ਸੀ।

ਤਾਸੀ ਦੀ ਪੁਸਤਕ 'ਵਿਸਤਵਾਰ ਦ ਲਾ ਲਤੂਰਰੇਤਯੂਰ ਐਦੁਈ ਐ ਐਂਡ ਐਦੂਸਤਾਨੀ' ਪਹਿਲਾਂ ਦੋ ਤੇ ਫਿਰ ਤਿੰਨ ਜਿਲਦਾਂ ਵਿਚ ਪ੍ਰਕਾਸ਼ਿਤ ਹੋਈ। ਇਸ ਤੋਂ ਇਲਾਵਾਂ 'ਲੇ ਓਤਯੂਰ ਐਦੂਸਤਾਨੀ ਓਲਯੂਰ ਊਵਰਜ਼', 'ਲ ਲਾਂਗ ਏ ਲ ਲਿਤਰੇਤਯੂਰ ਐਦੂਸਤਾਨੀ ਦ' 1850 ਅਤੇ 1869', 'ਦਿਸਕੂਰ ਦ ਉਵਰਵਯੂਰ ਦ ਕੁਰਾ ਦ' ਐਦੂਸਤਾਨੀ (1874), 'ਲ ਲਾਂਗ ਏ ਲ ਲਿਤਰੇਤਯੂਰ ਐਦੂਸਤਾਨੀ-ਰੈਵਿਊ ਐਨੁਐਲ-1870-76' 'ਲਾਂਗ ਐਦੂਸਤਾਨੀ ਮੇਮਵਾਰ ਸੂਰਲ ਰੈਨੀਜਿਓ ਮੁਸਲਮਾਨ ਦਾ ਲਿੰਦ, 'ਲ ਪੋਇਜ਼ੀ-ਫ਼ਿਲੋਸੋਫੀਕ ਐ ਰੈਲੀਜਯੂਜ਼ ਸ਼ੋ ਲੇ ਪੇਰਸਾ', 'ਰੇਹਤੋਰੀਕ ਦੈ ਨੈਸੀਓਂ ਮੁਸਲਮਾਨ', 'ਇਸਲਾਮ ਦ ਪ੍ਰੇਲ ਕੋਰਾਨ', ਆਦਿ ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਇਸ ਦੇ ਇਤਿਹਾਸ ਗ੍ਰੰਥਾਂ ਤੋਂ ਪਤਾ ਲਗਦਾ ਹੈ ਕਿ ਇਸ ਨੇ ਭਾਰਤ ਦੇ ਲੋਕ ਪ੍ਰਸਿੱਧ ਉਤਸਵਾਂ ਦਾ ਵੇਰਵਾ ਵੀ ਪੇਸ਼ ਕੀਤਾ ਸੀ। ਇਸ ਨੇ 'ਮਹਾਂਭਾਰਤ' ਦਾ ਇਕ ਸੰਸਕਰਣ ਵੀ ਛਪਵਾਇਆ ਸੀ। ਇਸ ਨੂੰ ਹਿੰਦੀ ਤੇ ਹਿੰਦੁਸਤਾਨ ਦੀਆਂ ਭਾਸ਼ਾਵਾਂ, ਭਾਰਤੀ-ਇਤਿਹਾਸਕ ਤੇ ਧਾਰਮਿਕ ਜੀਵਨ ਅਤੇ ਕਾਵਿ ਸ਼ਾਸਤਰ ਦਾ ਕਾਫ਼ੀ ਗਿਆਨ ਸੀ।

ਇਸ ਨੇ ਫ਼ਾਰਸੀ, ਅਰਬੀ, ਹਿੰਦੁਸਤਾਨੀ ਤੇ ਤੁਰਕੀ ਭਾਸ਼ਾਵਾਂ ਦੀਆਂ ਰੂਪਕ ਰਚਨਾਵਾਂ ਕਵਿਤਾਵਾਂ ਤੇ ਲੋਕ ਪ੍ਰਿਯ ਗੀਤਾਂ ਦਾ ਸੰਗ੍ਰਹਿ ਕੀਤਾ। ਇਸ ਦੇ ਬਹੁਤ ਸਾਰੇ ਭਾਸ਼ਣ ਪ੍ਰਕਾਸ਼ਿਤ ਹੋਏ ਹਨ ਜਿਨ੍ਹਾਂ ਦਾ ਉਰਦੂ ਅਨੁਵਾਦ 'ਖੁਤਬਾਤ ਤਾਸੀ' ਨਾਂ ਅਧੀਨ ਉਪਲਬਧ ਹੈ।

ਇਸ ਦੀ ਮੌਤ 3 ਸਤੰਬਰ, 1878 ਨੂੰ ਪੈਰਿਸ ਵਿਚ ਹੋਈ।

ਹ. ਪੁ—ਹਿੰ. ਵਿ. ਕੋ. 3 : 424; ਹਿੰ. ਸਾ. ਕੋ. 2 : 118

**ਗਾਰਸੀਆ, ਕਾਰਲੋਜ਼** : ਫ਼ਿਲਪੀਨ ਗਣਰਾਜ ਦੇ ਇਸ ਚੌਥੇ ਪ੍ਰਧਾਨ ਦਾ ਜਨਮ 4 ਨਵੰਬਰ, 1896 ਨੂੰ ਵੀਸਾਯੈਨ ਦੀਪ ਵਿਚ ਤਾਲੀਬਾਨ ਵਿਖੇ ਹੋਇਆ। ਸਿਆਸੀ ਜੀਵਨ ਸ਼ੁਰੂ ਕਰਨ ਤੋਂ ਪਹਿਲਾਂ ਇਹ ਇਕ ਸਕੂਲ ਅਧਿਆਪਕ ਸੀ। ਸੰਨ 1932 ਵਿਚ ਇਹ ਬੋਹਾਲ ਪ੍ਰਾਂਤ ਦਾ ਗਵਰਨਰ ਬਣਿਆ। ਸੰਨ 1941 ਵਿਚ ਇਸ ਨੂੰ ਸੈਨੇਟ ਦਾ ਮੈਂਬਰ ਚੁਣਿਆ ਗਿਆ ਅਤੇ ਦੂਜੇ ਵਿਸ਼ਵ ਯੁੱਧ ਦੌਰਾਨ ਇਹ ਗੁਰੀਲਾ ਫ਼ੌਜਾਂ ਜਿਹੜੀਆਂ ਜਾਪਾਨੀ ਕਬਜ਼ੇ ਦੀ ਵਿਰੋਧਤਾ ਕਰਦੀਆਂ ਸਨ, ਦਾ ਮੈਂਬਰ ਰਿਹਾ। ਸੰਨ 1945 ਵਿਚ ਇਹ ਸਾਨ ਫ਼੍ਰਾਂਸਿਸਕੋ ਵਿਖੇ ਹੋਈ ਸੰਯੁਕਤ ਰਾਸ਼ਟਰੀ ਕਾਨਫ਼ਰੰਸ ਵਿਚ ਸ਼ਾਮਲ ਹੋਇਆ। ਨੈਸ਼ਨਲਿਸਟ ਪਾਰਟੀ ਦਾ ਮੈਂਬਰ ਹੋਣ ਕਾਰਨ ਸੰਨ 1946 ਵਿਚ ਇਹ ਘੱਟ ਗਿਣਤੀ ਦੀ ਵਿਧਾਨ ਸਭਾ ਦਾ ਨੇਤਾ ਅਤੇ 1953 ਵਿਚ ਉਪ-ਪ੍ਰਧਾਨ ਅਤੇ ਬਦੇਸ਼ ਮੰਤਰੀ ਬਣਿਆ। ਸੰਨ 1957 ਵਿਚ ਪ੍ਰੈਜ਼ੀਡੈਂਟ ਮੈਗਸੈਸੇ ਦੀ ਮੌਤ ਤੋਂ ਬਾਅਦ ਇਹ ਪ੍ਰਧਾਨ ਬਣਿਆ। ਇਸ ਤੋਂ ਪਿਛੋਂ ਇਹ ਉਸੇ ਸਾਲ ਹੀ ਫਿਰ ਦੂਜੀ ਵਾਰ ਦੇਸ਼ ਦਾ ਪੂਰੇ ਚਾਰ ਸਾਲਾਂ ਲਈ ਪ੍ਰਧਾਨ ਬਣਿਆ। ਕਰਜ਼ਿਆਂ ਦੇ ਸਬੰਧ ਵਿਚ ਵਾਰਤਾਲਾਪ ਕਰਨ ਲਈ ਇਹ ਸੰਨ 1958 ਵਿਚ ਸੰਯੁਕਤ ਰਾਜ ਗਿਆ ਅਤੇ ਨਾਲ ਹੀ ਜਾਪਾਨ ਦਾ ਸਰਕਾਰੀ ਦੌਰਾ ਵੀ ਕੀਤਾ।

14 ਜੂਨ, 1971 ਨੂੰ ਕੇਜ਼ੋਨ ਸ਼ਹਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਕੋਲ. ਐਨ. 8 : 276.

**ਗਾਰਸੀਆ, ਮੋਰੀਨੋ, ਜਬਰੀਲ** : ਇਕਵੇਡਾਰ ਦੇ ਇਸ ਤਾਨਾਸ਼ਾਹ ਹੁਕਮਰਾਨ ਦਾ ਜਨਮ 24 ਦਸੰਬਰ, 1821 ਨੂੰ ਗਵਾਯਾਕੀਲ ਵਿਖੇ ਹੋਇਆ। ਇਸਨੇ ਕੀਟੋ ਯੂਨੀਵਰਸਿਟੀ ਅਤੇ ਯੂਰਪ ਵਿਚ ਵਿਦਿਆ ਪ੍ਰਾਪਤ ਕੀਤੀ। ਰਾਜਨੀਤਕ ਸਿਧਾਂਤਾਂ ਅਤੇ ਵਿਗਿਆਨ ਵਿਚ ਜਾਣਕਾਰੀ ਪ੍ਰਾਪਤ ਕਰਕੇ ਇਹ ਛੋਟੀ ਜਿਹੀ ਉਮਰ ਵਿਚ ਸਮਝ ਗਿਆ ਕਿ ਇਕਵੇਡਾਰ ਦੀ ਤਬਾਹਕੁਨ ਰਾਜਨੀਤੀ, ਅਸਥਿਰਤਾ ਅਤੇ ਆਰਥਕ ਕਮਜ਼ੋਰੀ ਦਾ ਇਲਾਜ ਯੂਰਪ ਦੇ ਉਦਾਰਚਿਤ ਸਿਧਾਂਤਾਂ ਦੀ ਵਰਤੋਂ ਨਾਲ ਨਹੀਂ ਸਗੋਂ ਕਿਸੇ ਤਾਕਤਵਰ ਨੇਤਾ ਦੁਆਰਾ ਨੈਤਿਕ ਅਸੂਲਾਂ ਦੀ ਵਰਤੋਂ ਨਾਲ ਕੀਤਾ ਜਾ ਸਕਦਾ ਹੈ।

ਹਵਾਨ ਯੌਸ਼ ਫਲੋਰੇਸ ਦੀ ਸਹਾਇਤਾ ਨਾਲ ਇਸਨੇ 1860 ਈ. ਵਿਚ ਦੇਸ਼ ਤੇ ਕਬਜ਼ਾ ਕਰ ਲਿਆ। ਇਹ 1861 ਤੋਂ 1865 ਤੱਕ ਅਤੇ 1869 ਤੋਂ 1875 ਤਕ ਦੇਸ਼ ਦਾ ਰਾਸ਼ਟਰਪਤੀ ਰਿਹਾ। ਇਸ ਸਮੇਂ ਦੌਰਾਨ ਇਸਨੇ ਆਪਣੀ ਸਿਆਣਪ ਅਤੇ ਦ੍ਰਿੜ੍ਹ ਇਰਾਦੇ ਨਾਲ ਇਕਵੇਡਾਰ ਦੇ ਰਾਜ ਪ੍ਰਬੰਧ ਨੂੰ ਆਪਣੇ ਵਿਚਾਰਾਂ ਅਨੁਸਾਰ ਢਾਲਣ ਦੀ ਸਫ਼ਲ ਕੋਸ਼ਿਸ਼ ਕੀਤੀ। ਇਸਨੇ ਰਾਜ ਪ੍ਰਬੰਧ ਨੂੰ ਕੇਂਦਰਿਤ ਕੀਤਾ, ਰਿਸ਼ਵਤ ਖੋਰੀ ਨੂੰ ਘੱਟ ਕੀਤਾ, ਦੇਸ਼ ਵਿਚ ਸ਼ਾਂਤੀ ਸਥਾਪਤ ਕੀਤੀ, ਦੇਸ਼ ਦੀ ਆਰਥਿਕਤਾ ਨੂੰ ਮਜ਼ਬੂਤ ਕੀਤਾ ਅਤੇ ਸਿਖਿਆ ਨੂੰ ਰੋਮਨ ਕੈਥੋਲਿਕ ਚਰਚ ਅਧੀਨ ਕੀਤਾ।

ਇਸਨੇ ਵੈਟੀਕਨ ਨਾਲ 1863 ਈ. ਵਿਚ ਇਕ ਵਿਸ਼ਾਲ ਅਹਿਦਨਾਮਾ ਕੀਤਾ ਅਤੇ ਇਕਵੇਡਾਰ ਨੂੰ ਸਰਕਾਰੀ ਤੌਰ ਤੇ 'ਸੇਕਰਡ ਹਾਰਟ' ਨੂੰ ਸਮਰਪਿਤ ਕੀਤਾ।

6 ਅਗਸਤ, 1875 ਨੂੰ ਕੁਝ ਨੌਜਵਾਨ ਲਿਬਰਲਾਂ ਨੇ ਇਸ ਨੂੰ ਕਤਲ ਕਰ ਦਿੱਤਾ।

ਹ. ਪੁ.—ਐਨ. ਬ੍ਰਿ. 9 : 1138

**ਗਾਰਸ਼ੀਆ ਲਾਰਕਾ, ਫੈਡਰੀਕੋ** : ਇਹ ਅਜੋਕੇ ਸਪੇਨੀ ਸਾਹਿਤ ਦਾ ਬਹੁਤ ਉੱਘਾ ਕਵੀ ਅਤੇ ਨਾਟਕਕਾਰ ਹੋਇਆ ਹੈ। ਇਸ ਦਾ ਜਨਮ 5 ਜੂਨ, 1898 ਨੂੰ ਫਵੇਲਟੇ ਵੈਕਵੈਰੋਸ ਵਿਖੇ ਹੋਇਆ। ਜਵਾਨੀ ਵਿਚ ਗਰਾਨਾਦਾ ਵਿਖੇ ਇਸ ਨੇ ਸਪੇਨ ਦੇ ਕਲਾਸੀਕਲ ਸਾਹਿਤ ਅਤੇ ਸੰਗੀਤ ਦਾ ਅਧਿਐਨ ਕੀਤਾ। ਮੈਡਰਿਡ ਯੂਨੀਵਰ-ਸਿਟੀ ਵਿਚ ਪੜ੍ਹਨ ਸਮੇਂ ਹੀ ਇਸ ਨੇ ਇਕ ਕਵੀ ਵਜੋਂ ਨਾਂ ਪੈਦਾ ਕਰ ਲਿਆ ਸੀ। ਸਾਹਿਤ ਵੱਲ ਇਸ ਦੀ ਰੁਚੀ ਦਾ ਪਤਾ ਇਸ ਦੀ ਲਿਖੀ ਛੋਟੀ ਜਿਹੀ ਪੁਸਤਕ 'Impressiones y Paisajes' ਤੋਂ ਲਗਦਾ ਹੈ। ਇਸ ਦਾ ਪਹਿਲਾ ਕਾਵਿ ਸੰਗ੍ਰਹਿ 'Libro de Poemas' 1921 ਵਿਚ ਪ੍ਰਕਾਸ਼ਿਤ ਹੋਇਆ। ਸ਼ੁਰੂ ਤੋਂ ਹੀ ਇਸ ਨੇ ਬੱਚਿਆਂ ਬਾਰੇ ਉਚ ਕੋਟੀ ਤੇ ਗੀਤ ਲਿਖੇ। ਮਗਰਲੇ ਸਾਲਾਂ ਵਿਚ ਇਸ ਨੇ ਆਪਣਾ 'La Barraca' ਨਾਂ ਦਾ ਫਿਰਤੂ ਥੀਏਟਰ ਕਾਇਮ ਕੀਤਾ ਜਿਸ ਨਾਲ ਇਹ ਸਪੇਨ ਦੇ ਵੱਖ ਵੱਖ ਪਿੰਡਾਂ ਅਤੇ ਕਸਬਿਆਂ ਵਿਚ ਘੁੰਮਦਾ ਰਿਹਾ।



ਫ਼ੈਡਰੀਕੋ ਗਾਰਸ਼ੀਆ ਲਾਰਕਾ

ਸੰਨ 1922 ਵਿਚ ਇਸ ਨੇ ਫਾਲਾ ਤੇ ਇੰਗਨੇਥੀਓ ਜ਼ੂਲੋਅਗਾ ਨਾਲ ਰਲ ਕੇ ਲੋਕ ਸੰਗੀਤ ਤੇ ਕਲਾ ਬਾਰੇ 'Fiesta de Conte Jondo' ਪੁਸਤਕ ਪ੍ਰਕਾਸ਼ਿਤ ਕੀਤੀ। ਆਪਣੇ ਅੰਦਰ ਕਵਿਤਾ ਅਤੇ ਸੰਗੀਤ ਵਿਚਕਾਰ ਹੋ ਰਹੇ ਸੰਘਰਸ਼ ਬਾਰੇ ਇਸ ਨੇ ਆਪਣੀ ਸ਼ਾਹਕਾਰ 'Primer romancero gitano' (1928) ਪੇਸ਼ ਕੀਤਾ ਜਿਸ ਨਾਲ

ਇਹ ਸਪੇਨ ਅਤੇ ਦੱਖਣੀ ਅਮਰੀਕਾ ਵਿਚ ਬਹੁਤ ਪ੍ਰਸਿੱਧ ਹੋ ਗਿਆ। ਸੰਨ 1931 ਵਿਚ ਇਸ ਨੇ 'Poema de Conte jondo' ਪ੍ਰਕਾਸ਼ਿਤ ਕੀਤੀ। ਇਸ ਪੁਸਤਕ ਵਿਚ ਇਸ ਨੇ ਟੱਪਰੀਵਾਸਾਂ ਦੀਆਂ ਖ਼ੂਨੀ ਲੜਾਈਆਂ ਬਾਰੇ ਵਿਚਾਰ ਕਰਦਿਆਂ ਮੌਤ ਦੇ ਵਿਸ਼ੇ ਨੂੰ ਲਗਾਤਾਰ ਪਿੱਠ ਭੂਮੀ ਵਿਚ ਰੱਖਿਆ। ਇਸਨੇ ਆਪਣੇ ਮਿੱਤਰ ਦੀ ਮੌਤ ਤੇ ਇਕ ਸ਼ੋਕ ਗੀਤ ਲਿਖਿਆ ਜਿਸ ਨੂੰ ਆਧੁਨਿਕ ਸਪੇਨੀ ਸਾਹਿਤ ਵਿਚ ਸਭ ਤੋਂ ਉਤਮ ਸ਼ੋਕ-ਗੀਤ ਮੰਨਿਆ ਗਿਆ ਹੈ।

ਸੰਨ 1829 ਵਿਚ ਇਹ ਅਮਰੀਕਾ ਗਿਆ। ਹੁਣ ਇਸਦੀ ਜ਼ਿੰਦਗੀ ਨੇ ਇਕ ਅਹਿਮ ਮੋੜ ਲਿਆ ਅਤੇ ਇਹ ਰੰਗਮੰਚ ਦੀ ਥਾਂ ਮੁੜ ਕਵਿਤਾ ਵੱਲ ਪ੍ਰੇਰਿਤ ਹੋਇਆ। ਇਸਦੇ ਸਿੱਟੇ ਵਜੋਂ 'Poeta en Hneva York' ਪੁਸਤਕ ਹੋਂਦ ਵਿਚ ਆਈ। ਅਮਰੀਕਾ ਤੋਂ ਸਪੇਨ ਵਾਪਸ ਆ ਕੇ ਇਸ ਨੇ ਟੱਪਰੀਵਾਸਾਂ ਸਬੰਧੀ 'Bodas de sangre' (1933) ਤੇ 'Yerma' (1934) ਨਾਂ ਦੇ ਦੋ ਵਧੀਆ ਨਾਟਕ ਲਿਖੇ। ਜਦੋਂ ਸਪੇਨੀ ਖ਼ਾਨਾ-ਜੰਗੀ ਸ਼ੁਰੂ ਹੋਈ ਤਾਂ ਇਹ 'La Casa de Bernarda Alba' (1936) ਲਿਖ ਰਿਹਾ ਸੀ। ਗਰਾਨਾਦਾ ਵਿਖੇ ਇਸ ਦੇ ਮਿੱਤਰਾਂ ਨੇ ਇਸ ਨੂੰ ਪਨਾਹ ਦਿੱਤੀ ਹੋਈ ਸੀ ਪਰ ਕੁਝ ਜਨੂੰਨੀ ਉਨ੍ਹਾਂ ਦੀ ਗੈਰ-ਹਾਜ਼ਰੀ ਇਸ ਨੂੰ ਘਰੋਂ ਫੜ ਕੇ ਲੈ ਗਏ ਤੇ 19 ਅਗਸਤ, 1936 ਦੀ ਰਾਤ ਨੂੰ ਕਤਲ ਕਰ ਦਿੱਤਾ।

ਹ. ਪੁ.–ਐਨ. ਬ੍ਰਿ. 9 : 1137; ਐਨ. ਬ੍ਰਿ. ਮੈ. 7 : 882

**ਗਾਰਸੀਲਾਸੋ, ਦੇਲਾ ਵੇਗਾ** : ਸਪੇਨੀ ਸਾਹਿਤ ਦੇ ਸੁਨਹਿਰੀ ਯੁੱਗ ਦੇ ਇਸ ਪਹਿਲੇ ਉੱਘੇ ਕਵੀ ਅਤੇ ਸੈਨਿਕ ਦਾ ਜਨਮ ਸੰਨ 1501 ਵਿਚ ਤੋਲੀਦੋ ਵਿਖੇ ਹੋਇਆ। ਇਸਨੇ ਸੰਗੀਤ, ਸਾਹਿਤ ਅਤੇ ਯੁੱਧ ਦੀ ਸਿੱਖਿਆ ਪ੍ਰਾਪਤ ਕੀਤੀ। ਛੋਟੀ ਉਮਰ ਵਿਚ ਹੀ ਇਹ ਚਾਰਲਸ ਪੰਜਵੇਂ ਦੀ ਸੇਵਾ ਵਿਚ ਆ ਗਿਆ ਅਤੇ ਕਈ ਯੁੱਧਾਂ ਵਿਚ ਬੀਰਤਾ ਦਿਖਾਈ। ਸੰਨ 1532 ਵਿਚ ਆਪਣੇ ਇਕ ਰਿਸ਼ਤੇਦਾਰ ਦੇ ਗੁਪਤ ਵਿਆਹ ਵਿਚ ਸਹਿਯੋਗ ਦੇਣ ਦੇ ਕਾਰਨ ਬਾਦਸ਼ਾਹ ਨੇ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਉਸ ਸਮੇਂ ਵਿਚ ਹੀ ਨੇਪਲਜ਼ ਵਿਖੇ ਇਸ ਨੇ ਉੱਤਮ ਕਵਿਤਾਵਾਂ ਲਿਖੀਆਂ। ਮਗਰੋਂ ਦੱਖਣੀ ਫ਼ਰਾਂਸ ਵਿਚ ਕਿਲੇਬੰਦੀ ਕਰਦੇ ਹੋਏ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਅਤੇ ਕੁਝ ਦਿਨਾਂ ਮਗਰੋਂ 14 ਅਕਤੂਬਰ, 1536 ਨੂੰ ਨਾਈਸ ਵਿਖੇ ਇਸ ਦੀ ਮੌਤ ਹੋ ਗਈ।

ਗਾਰਲੀਲਾਸੋ ਦੇ ਰਾਹੀਂ ਹੀ ਸਪੇਨੀ ਕਵਿਤਾ ਵਿਚ ਇਤਾਲਵੀ ਪ੍ਰਭਾਵ ਪ੍ਰਗਟ ਹੋਇਆ। ਇਸ ਨੇ ਕੇਵਲ ਖ਼ੁਦ ਹੀ ਇਤਾਲਵੀ ਛੰਦਾਂ ਦੀ ਵਰਤੋਂ ਨਹੀਂ ਕੀਤੀ ਸਗੋਂ ਆਪਣੇ ਮਿੱਤਰ ਬੋਸਕਨ ਨੂੰ ਵੀ ਇਸ ਪਾਸੇ ਵੱਲ ਪ੍ਰੇਰਿਆ। ਇਸ ਦੀਆਂ ਰਚਨਾਵਾਂ ਵਿਚ 38 ਸਾੱਨੈਟ, ਤਿੰਨ ਟੱਪੇ, ਦੋ ਮਰਸੀਏ, ਇਕ ਕਾਵਿ-ਪੱਤਰ ਅਤੇ ਅੱਠ ਗੀਤ ਸ਼ਾਮਲ ਹਨ। ਇਸ ਦਾ ਇਕ ਪੁਰਤਗਾਲੀ ਇਸਤਰੀ ਨਾਲ ਪ੍ਰੇਮ ਸੀ ਪਰ ਉਸ ਨੇ ਸ਼ਾਦੀ ਕਿਸੇ ਹੋਰ ਵਿਅਕਤੀ ਨਾਲ ਕਰ ਲਈ। ਇਸੇ ਲਈ ਇਸ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਨਿਰਾਸ਼ ਪ੍ਰੇਮ ਬਾਰੇ ਹਨ।

ਇਸ ਦੀ ਮੌਤ ਤੋਂ ਬਾਅਦ ਬੋਸਕਨ ਦੀ ਵਿਧਵਾ ਪਤਨੀ ਨੇ ਆਪਣੇ ਪਤੀ ਦੀਆਂ ਕਵਿਤਾਵਾਂ ਨਾਲ ਇਸ ਦੀਆਂ ਕਵਿਤਾਵਾਂ ਵੀ ਸੰਨ 1543 ਵਿਚ ਪ੍ਰਕਾਸ਼ਿਤ ਕਰਵਾਈਆਂ।

ਹ. ਪੁ.–ਐਨ. ਬ੍ਰਿ. 10 : 377; ਹਿੰ. ਵਿ. ਕੋ. 3 : 424

**ਗਾਰਗਨ** : ਇਹ ਪ੍ਰੇਤ ਜਾਂ ਪ੍ਰੇਤਾਂ ਦਾ ਨਾਂ ਹੈ। ਹੋਮਰ ਅਨੁਸਾਰ ਇਹ ਨਰਕ ਦੇ ਡਰਾਉਣੇ ਪ੍ਰੇਤਾਂ ਵਿਚੋਂ ਇਕ ਸੀ ਪ੍ਰੰਤੂ ਹੈਸਿਆਡ ਤਿੰਨ ਗਾਰਗਨਾਂ ਦਾ ਜ਼ਿਕਰ ਕਰਦਾ ਹੈ। ਇਨ੍ਹਾਂ ਪ੍ਰੇਤਾਂ ਦੀਆਂ ਮੀਢੀਆਂ ਵਿਚ ਸੱਪ ਗੁੰਦੇ ਹੁੰਦੇ ਸਨ ਅਤੇ ਇਨ੍ਹਾਂ ਦੇ ਹੱਥ ਪਿਤਲ ਦੇ ਹੁੰਦੇ ਸਨ। ਇਨ੍ਹਾਂ ਦੇ ਸਰੀਰ ਤਕੜੀ ਮੋਟੀ ਚਮੜੀ ਵਾਲੇ ਅਤੇ ਪਿੱਤਲ ਚੜ੍ਹੇ ਦੰਦ ਜੰਗਲੀ ਸੂਰਾਂ ਦੀਆਂ ਹੁੱਡਾਂ ਵਰਗੇ ਲੰਬੇ ਹੁੰਦੇ ਸਨ। ਜੋ ਵਿਅਕਤੀ ਇਨ੍ਹਾਂ ਪ੍ਰੇਤਾਂ ਵੱਲ ਤਕਦੇ ਸਨ ਉਹ ਪਥਰਾ ਜਾਂਦੇ ਸਨ। ਕੁਝ ਲੇਖਕਾਂ ਅਨੁਸਾਰ ਪਰਸੀਅਸ ਜਦੋਂ ਇਨ੍ਹਾਂ ਨੂੰ ਜਿੱਤਣ ਗਿਆ ਤਾਂ ਉਸ ਕੋਲ ਹਰਮੀਜ਼ ਵੱਲੋਂ ਦਿੱਤਾ ਦਾਤੀ ਵਰਗਾ ਹਥਿਆਰ, ਐਥੀਨਾ ਵੱਲੋਂ ਮੂੰਹ ਵੇਖਣ ਵਾਲਾ ਸ਼ੀਸਾ ਅਤੇ ਪਲੂਟੋ ਦੀ ਉੱਡਣ ਵਾਲੀ ਜੁੱਤੀ ਅਤੇ ਟੋਪੀ ਸੀ। ਇਹ ਵਸਤਾਂ ਪਾਸ ਹੋਣ ਕਰਕੇ ਉਸ ਨੂੰ ਕੋਈ ਨਹੀਂ ਸੀ ਵੇਖ ਸਕਦਾ ਪਰ ਉਹ ਸਭ ਨੂੰ ਵੇਖ ਸਕਦਾ ਸੀ। ਇਨ੍ਹਾਂ ਹਥਿਆਰਾਂ ਨਾਲ ਪਰਸੀਅਸ ਨੇ ਸੌਖੀ ਫਤਹਿ ਪ੍ਰਾਪਤ ਕਰ ਲਈ। ਗਾਰਗਨ ਮੈਡੂਸਾ ਦਾ ਸਿਰ ਉਸ ਦੇ ਹੱਥਾਂ ਵਿਚ ਆ ਗਿਆ ਅਤੇ ਇਹ ਉਸਨੇ ਐਥੀਨਾ ਨੂੰ ਦੇ ਦਿੱਤਾ ਜਿਸ ਨੇ ਉਸ ਨੂੰ ਆਪਣੀ ਢਾਲ ਉਪਰ ਰੱਖ ਲਿਆ। ਅਜਿਹੇ ਰੂਪ ਵਿਚ ਇਸ ਨੂੰ ਵੇਖਣ ਵਾਲੇ ਸਭ ਪੱਥਰ ਬਣ ਜਾਂਦੇ ਸਨ। ਹੈਸਿਆਡ ਅਨੁਸਾਰ ਇਨ੍ਹਾਂ ਦੀ ਰਿਹਾਇਸ਼ ਪੱਛਮ ਵੱਲ ਸਾਗਰ ਤੋਂ ਪਰ੍ਹੇ ਸੀ।

ਹ. ਪੁ.–ਐਨ. ਅਮੈ. 13 : 65

**ਗਾਰਗਾਨੀ** : ਇਹ ਐਨੱਸਰੀਫ਼ਾੱਰਮੀਜ਼ ਵਰਗੀ ਅਨੈਡਡੀ ਕੁਲ ਦੀ ਇਕ ਪਰਵਾਸੀ (ਪੰਛੀ) ਜਾਤੀ ਦਾ ਆਮ ਨਾਂ ਹੈ। ਇਸ ਪੰਛੀ ਦਾ ਪ੍ਰਾਣੀ ਵਿਗਿਆਨਕ ਨਾਂ ਐਨੱਸ ਕੁਅਰਕਿਡਿਉਲਾ (Anas querquedula) ਹੈ। ਇਹ ਸਭ ਤੋਂ ਛੋਟੀਆਂ ਬਤਖ਼ਾਂ ਵਿਚੋਂ ਇਕ ਹੈ। ਇਹ ਪੰਛੀ ਇੰਗਲੈਂਡ ਵਿਚ ਗਰਮੀਆਂ ਦੀ ਰੁੱਤ ਵਿਚ ਆਉਂਦੇ ਹਨ ਜਿਸ ਕਰਕੇ ਉਥੇ ਇਨ੍ਹਾਂ ਨੂੰ ਗਰਮੀਆਂ ਦੀ ਮੁਰਗ਼ਾਬੀ (ਸਮਰ ਟੀਲ) ਕਿਹਾ ਜਾਂਦਾ ਹੈ।

ਆਇਰਲੈਂਡ ਅਤੇ ਸਕਾਟਲੈਂਡ ਵਿਚ ਇਹ ਪੰਛੀ ਬਹੁਤ ਘੱਟ ਮਿਲਦਾ ਹੈ ਅਤੇ ਨਾਰਵੇ ਅਤੇ ਸਵੀਡਨ ਵਿਚ ਇਹ ਕਦੀਂ ਕਦਾਈਂ ਹੀ ਦਿਸਦਾ ਹੈ। ਯੂਰਪ ਵਿਚ ਇਹ ਆਮ ਨਹੀਂ ਮਿਲਦਾ ਪਰ ਏਸ਼ੀਆ ਵਿਚ ਦੂਰ ਪੂਰਬ ਵਲ ਮਿਲਦਾ ਹੈ। ਇਹ ਸਰਦੀ ਦੀ ਰੁੱਤੇ ਬਹੁਤ ਵੱਡੀ ਗਿਣਤੀ ਵਿਚ ਭਾਰਤ ਆਉਂਦੇ ਹਨ। ਇਹ ਕੈਨੇਡਾ ਅਤੇ ਅਮਰੀਕਾ ਦੇ ਨੀਲੇ ਖੰਭਾਂ ਵਾਲੀ ਮੁਰਗ਼ਾਬੀ ਜਾਂ ਗਰਮੀਆਂ ਦੀ ਮੁਰਗਾਬੀ (A. discors) ਨਾਲ ਸਬੰਧਤ ਹੈ।

ਇਸ ਦਾ ਨਰ ਯੂਰਪੀ ਮੁਰਗ਼ਾਬੀ (A. Crecca) ਤੋਂ ਥੋੜ੍ਹਾ ਜਿਹਾ ਵੱਡਾ ਹੁੰਦਾ ਹੈ। ਇਸਦੀ ਦਾੜ੍ਹੀ ਦਾ ਰੰਗ ਭੂਰਾ ਜਿਹਾ ਹੁੰਦਾ ਹੈ ਅਤੇ ਇਸ ਦੀਆਂ ਅੱਖਾਂ ਦੇ ਪਿਛੇ ਇਕ ਚਿੱਟੀ ਧਾਰੀ ਹੁੰਦੀ ਹੈ। ਇਸ ਦੀ ਮਾਦਾ, ਮਾਦਾ ਮੁਰਗ਼ਾਬੀ ਵਰਗੀ ਹੀ ਹੁੰਦੀ ਹੈ। ਸਿਰਫ਼ ਉਸ ਦੇ ਖੰਭਾਂ ਤੇ ਚਟਾਖ਼ ਨਹੀਂ ਹੁੰਦੇ। ਇਹ ਆਮ ਤੌਰ ਤੇ ਸਰਕੰਡੇ ਦੇ ਬਣੇ ਆਲ੍ਹਣਿਆਂ ਵਿਚ ਰਹਿੰਦੇ ਹਨ।

ਹ. ਪੁ.–ਐਨ. ਬ੍ਰਿ. ਮਾ. 4 : 418; ਐਨ. ਬ੍ਰਿ. 9 : 1144

**ਗਾਰਗੀ** : ਇਹ ਗਰਗ ਗੋਤ ਦੀ ਕੰਨਿਆ ਸੀ ਅਤੇ ਬੜੀ ਵੱਡੀ ਵਿਦਵਾਨ ਸੀ। ਇਹ ਮੈਤ੍ਰੇਯੀ ਦੀ ਭੂਆ ਸੀ। ਇਸ ਨੇ ਸਾਰੀ ਉਮਰ ਬ੍ਰਹਮਚਾਰੀ ਵਜੋਂ ਬਿਤਾਈ। ਇਸ ਦੀ ਕਥਾ ਬ੍ਰਿਹਦਾਰਣਯਕ ਉਪਨਿਸ਼ਦ ਵਿਚ ਆਈ ਹੈ। ਇਸ ਦੀ ਵਿਦਵਤਾ ਦਾ ਪਤਾ ਰਾਜਾ ਜਨਕ ਦੇ ਦਰਬਾਰ ਵਿਚ ਇਸ ਵਲੋਂ ਯਾਗਯਵਲਕਯ ਤੋਂ ਪੁੱਛੇ ਗਏ ਪ੍ਰਸ਼ਨਾਂ ਤੋਂ ਲਗਦਾ ਹੈ। ਯਾਗਯਵਲਕਯ ਨੇ ਕਿਹਾ ਕਿ ਸਾਰੀ ਸ੍ਰਿਸ਼ਟੀ ਜਲ ਵਿਚ ਓਤਪ੍ਰੋਤ ਹੈ ਤਾਂ ਗਾਰਗੀ ਨੇ ਪੁੱਛਿਆ ਕਿ ਜਲ ਕਿਸ ਵਿਚ ਓਤਪ੍ਰੋਤ ਹੈ? ਆਕਾਸ਼ ਵਿਚ, ਆਕਾਸ਼ ਕਿਸ ਵਿਚ ਓਤਪ੍ਰੋਤ ਹੈ? ਇਸ ਤਰ੍ਹਾਂ ਦੇ ਪ੍ਰਸ਼ਨਾਂ ਦੀ ਪਰੰਪਰਾ ਵਿਚ ਯਾਗਯਵਲਕਯ ਨੇ ਕਿਹਾ ਕਿ ਸਭ ਬ੍ਰਹਮ ਵਿਚ ਓਤਪ੍ਰੋਤ ਹੈ ਤਾਂ ਗਾਰਗੀ ਨੇ ਪੁੱਛਿਆ ਕਿ ਬ੍ਰਹਮ ਕਿਸ ਵਿਚ ਓਤਪ੍ਰੋਤ ਹੈ? ਜਦੋਂ ਯਾਗਯਵਲਕਯ ਨੇ ਕਿਹਾ ਕਿ ਉਹ ਪ੍ਰਸ਼ਨਾਂ ਦੀ ਸੀਮਾ ਪਾਰ ਕਰ ਰਹੀ ਹੈ ਤਾਂ ਗਾਰਗੀ ਨੇ ਕਿਹਾ ਕਿ ਜੇਕਰ

ਉਹ ਉਸ ਦੇ ਪ੍ਰਸ਼ਨਾਂ ਦਾ ਉੱਤਰ ਦੇ ਦੇਵੇ ਤਾਂ ਉਹ ਸਭ ਤੋਂ ਵੱਡਾ ਬ੍ਰਹਮ ਗਿਆਨੀ ਮੰਨਿਆ ਜਾਵੇਗਾ।

ਗਾਰਗੀ ਨੇ ਜਿਹੜੇ ਪ੍ਰਸ਼ਨ ਪੁੱਛੇ, ਉਹ ਬੜੇ ਕਠਿਨ ਸਨ। ਬ੍ਰਹਮ ਨਿਰਵਚਨ ਅਤੇ ਨਿਰਗੁਣ ਮੰਨਿਆ ਗਿਆ ਹੈ। ਗਾਰਗੀ ਨੇ ਯਾਗਯਵਲਕਯ ਤੋਂ ਪੁੱਛਿਆ ਕਿ ਉਹ ਅੱਖਰ ਤੱਤ ਬ੍ਰਹਮ ਕੀ ਹੈ ਜਿਸ ਵਿਚ ਆਕਾਸ਼ ਆਦਿ ਸਾਰੀ ਸ੍ਰਿਸ਼ਟੀ ਸਮਾਈ ਹੋਈ ਹੈ? ਜੇਕਰ ਯਾਗਯਵਲਕਯ ਇਸ ਪ੍ਰਸ਼ਨ ਦਾ ਉੱਤਰ ਦਿੰਦਾ ਹੋਇਆ ਅੱਖਰ ਤੱਤ ਦਾ ਵਰਣਨ ਕਰੇ ਤਾਂ ਅਵਾਚਯ ਦਾ ਵਰਣਨ ਕਰਨ ਦਾ ਦੋਸ਼ ਹੁੰਦਾ ਹੈ ਅਤੇ ਜੇਕਰ ਵਰਣਨ ਹੀ ਨਾ ਕਰੇ ਤਾਂ ਗਾਰਗੀ ਦੇ ਪ੍ਰਸ਼ਨ ਦਾ ਉੱਤਰ ਨਾ ਦੇ ਸਕਣ ਦੇ ਕਾਰਨ, ਉਸ ਦੀ ਹਾਰ ਹੁੰਦੀ ਹੈ। ਇਸ ਘਟਨਾ ਤੋਂ ਪਤਾ ਲਗਦਾ ਹੈ ਕਿ ਗਾਰਗੀ ਤਰਕਸ਼ੀਲ ਸੀ। ਉਸ ਦੇ ਪ੍ਰਸ਼ਨ ਦੇ ਉੱਤਰ ਵਿਚ ਯਾਗਯਵਲਕਯ ਨੇ ਆਪਣੇ ਦਰਸ਼ਨ ਦੀ ਰਚਨਾ ਕੀਤੀ।

ਹਰੀਵੰਸ਼ ਪੁਰਾਣ ਵਿਚ ਦੁਰਗਾ ਨੂੰ ਵੀ ਗਾਰਗੀ ਕਿਹਾ ਗਿਆ ਹੈ।

ਹ. ਪੁ.—ਮ. ਕੋ.; ਹਿੰ. ਵਿ. ਕੋ. 3 : 423

**ਗਾਰਗੀ, ਬਲਵੰਤ** : ਇਹ ਪੰਜਾਬੀ ਦਾ ਉੱਘਾ ਸਾਹਿਤਕਾਰ ਅਤੇ ਨਾਟਕਕਾਰ ਹੈ। ਇਸ ਦਾ ਜਨਮ ਬਠਿੰਡੇ ਵਿਚ ਸ਼੍ਰੀ ਸ਼ਿਵ ਦਿਆਲ ਦੇ ਘਰ 1916 ਵਿਚ ਹੋਇਆ। ਇਸ ਨੇ ਐਫ਼. ਸੀ. ਕਾਲਜ ਲਾਹੌਰ ਤੋਂ ਅੰਗ੍ਰੇਜ਼ੀ ਅਤੇ ਰਾਜਸੀ ਵਿਗਿਆਨ ਦੀ ਐਮ. ਏ. ਕੀਤੀ। ਸ੍ਰੀ ਰਾਬਿੰਦਰ ਨਾਥ ਟੈਗੋਰ ਦੀ ਪ੍ਰੇਰਨਾ ਨਾਲ ਇਸ ਨੇ ਪੰਜਾਬੀ ਵਿਚ ਲਿਖਣਾ ਸ਼ੁਰੂ ਕੀਤਾ।


ਬਲਵੰਤ ਗਾਰਗੀ

ਬਲਵੰਤ ਗਾਰਗੀ ਜਮਾਂਦਰੂ ਨਾਟਕੀ ਰੁਚੀਆਂ ਦਾ ਮਾਲਕ ਹੈ। ਇਹ ਆਪਣੇ ਪਹਿਲੇ ਨਾਟਕ 'ਲੋਹਾ ਕੁਟ' (1944) ਨਾਲ ਹੀ ਪੰਜਾਬੀ ਨਾਟਕਕਾਰਾਂ ਦੀ ਪਹਿਲੀ ਕਤਾਰ ਵਿਚ ਆ ਖਲੋਤਾ ਸੀ। ਇਸ ਨੂੰ ਪੱਛਮ ਦੀ ਨਾਟਕੀ ਪਰੰਪਰਾ ਦੀ ਪੂਰਨ ਸੋਝੀ ਹੋਣ ਕਰਕੇ ਅਤੇ ਵਿਸ਼ਾਲ ਅਧਿਐਨ ਕਰਨ ਕਰਕੇ ਇਸ ਦੇ ਨਾਟਕ ਕਲਾ ਦੇ ਪੱਖ ਤੋਂ ਬਿਲਕੁਲ ਨਿਪੁੰਨ ਹੁੰਦੇ ਹਨ। ਪੇਂਡੂ ਹੋਣ ਕਰਕੇ ਇਸ ਨੂੰ ਪੇਂਡੂ ਜੀਵਨ ਦੀਆਂ ਸਮੱਸਿਆਵਾਂ ਦੀ ਨਿੱਜੀ ਵਾਕਫ਼ੀ ਹੈ। ਇਹ ਪੇਂਡੂ ਜੀਵਨ ਦੇ ਮਸਲਿਆਂ ਨੂੰ ਆਪਣੇ ਨਾਟਕਾਂ ਦਾ ਵਿਸ਼ਾ ਬਣਾਉਂਦਾ ਹੈ ਤੇ ਉਨ੍ਹਾਂ ਦੇ ਜੀਵਨ ਦੀ ਹਰ ਪੱਖ ਤੋਂ ਆਲੋਚਨਾ ਤੇ ਵਿਆਖਿਆ ਕਰਦਾ ਹੈ। ਢੁਕਵੀਂ, ਖੁਲ੍ਹੀ-ਡੁਲ੍ਹੀ ਤੇ ਸੁਭਾਵਕ ਪੇਂਡੂ ਵਾਰਤਾਲਾਪ ਦਾ ਇਹ ਉਸਤਾਦ ਹੈ ਪਰ ਗਾਰਗੀ ਦੀ ਕਲਾ ਦੀ ਸਭ ਤੋਂ ਵੱਡੀ ਖ਼ੂਬੀ ਇਸ ਦੇ ਨਾਟਕੀ ਵਿਸ਼ਿਆਂ ਦੇ ਸਫਲਤਾ ਪੂਰਬਕ ਨਾਟਕੀ ਨਿਭਾ ਕਰਕੇ ਹੈ। ਵਿਅਕਤੀਗਤ ਰੋਮਾਂਸਵਾਦ ਤੇ ਚਿੰਨ੍ਹਵਾਦ ਇਸ ਦੇ ਨਾਟਕਾਂ ਦਾ ਵਿਸ਼ੇਸ਼ ਲੱਛਣ ਹੈ। ਘੁੱਗੀ, ਸੈਲ ਪੱਥਰ, ਕੇਸਰੋ, ਕਣਕ ਦੀ ਬੱਲੀ, ਨਵਾਂ ਮੁੱਢ ਆਦਿ ਇਸ ਦੇ ਪੂਰੇ ਨਾਟਕ ਹਨ। ਕੁਆਰੀ ਟੀਸੀ, ਬੇਬੇ, ਗਿਰਝਾਂ, ਪੱਤਣ ਦੀ ਬੇੜੀ, ਡਾਕਟਰ ਪਲਟਾ, ਪੈਂਤੜੇਬਾਜ਼, ਚਾਕੂ ਆਦਿ ਇਸ ਦੇ ਸਫ਼ਲ ਇਕਾਂਗੀ ਹਨ।

ਬਲਵੰਤ ਗਾਰਗੀ ਨੇ ਇਕ ਨਾਵਲ 'ਕੱਕਾ ਰੇਤਾ' ਵੀ ਲਿਖਿਆ। ਡੁੱਲ੍ਹੇ ਬੇਰ ਅਤੇ ਕਾਲਾ ਅੰਬ ਆਦਿ ਇਸ ਦੇ ਬੜੇ ਪ੍ਰਸਿੱਧ ਕਹਾਣੀ ਸੰਗ੍ਰਹਿ ਹਨ। ਵਾਰਤਕ ਵਿਚ ਇਸ ਨੇ ਰੰਗ ਮੰਚ, ਪੱਛਮ ਦੇ ਨਾਟ-ਰੂਪ, ਨਿੰਮ ਦੇ ਪੱਤੇ, ਧੂਣੀ ਦੀ ਅੱਗ, ਆਦਿ ਪੁਸਤਕਾਂ ਲਿਖੀਆਂ। ਅਮਰੀਕਾ ਆਦਿ ਦੀ ਯਾਤਰਾ ਮਗਰੋਂ ਇਸਨੇ ਪਾਤਾਲ ਦੀ ਧਰਤੀ ਨਾਂ ਦਾ ਸਫ਼ਰਨਾਮਾ ਲਿਖਿਆ। ਰਜ਼ੀਆ ਸੁਲਤਾਨਾ ਇਸ ਦਾ ਉੱਘਾ ਨਾਟਕ ਹੈ। ਗਾਰਗੀ ਨੂੰ ਅੰਗ੍ਰੇਜ਼ੀ ਉੱਤੇ ਵੀ ਕਮਾਨ ਹਾਸਲ ਹੈ। ਇਸ ਦੀ 'Naked Triangle' ਪੁਸਤਕ ਬਹੁਤ ਪ੍ਰਸਿੱਧ ਹੋਈ ਅਤੇ ਬੜੀ ਚਰਚਾ ਦਾ ਵਿਸ਼ਾ ਬਣੀ ਜਿਸ ਦਾ ਪੰਜਾਬੀ ਅਨੁਵਾਦ ਇਸ ਨੇ 'ਨੰਗੀ ਧੁੱਪ' ਨਾਂ ਹੇਠ ਕੀਤਾ।

ਗਾਰਗੀ ਦੀ ਬੋਲੀ ਅਤਿਅੰਤ ਠੇਠ, ਸਿਆਣਪ ਤੇ ਵਿਅੰਗ ਭਰਪੂਰ ਹੈ। ਇਸ ਨੇ ਸਾਰੀ ਦੁਨੀਆਂ ਵਿਚ ਪੰਜਾਬ ਦਾ ਨਾਂ ਉੱਚਾ ਕੀਤਾ ਹੈ। ਇਸਦਾ ਸਥਾਨ ਪੰਜਾਬੀ ਦੇ ਮਹਾਨ ਨਾਟਕਕਾਰਾਂ ਵਿਚ ਹੈ।

ਹ. ਪੁ.—ਪੰ. ਲਿ. ਕੋ. 119 ; ਪੰ. ਸਾ. ਇ. 2 : 416

**ਗਾੱਰਗੈਸ, ਵਿਲੀਅਮ ਕਰਾਫ਼ਰਡ** : ਅਰੋਗਤਾ-ਪ੍ਰਬੰਧਕ ਅਤੇ ਅਮਰੀਕੀ ਫ਼ੌਜ ਦੇ ਇਸ ਸਰਜਨ ਜਰਨੈਲ ਦਾ ਜਨਮ 3 ਅਕਤੂਬਰ, 1854 ਨੂੰ ਮੋਬੀਲ ਵਿਖੇ ਹੋਇਆ। ਇਸ ਦੁਆਰਾ ਪੀਲੀਆ ਤਾਪ ਅਤੇ ਮਲੇਰੀਏ (1904) ਦੀ ਰੋਕ ਥਾਮ ਲਈ ਕੀਤੇ ਯਤਨਾਂ ਕਾਰਨ ਹੀ ਪਨਾਮਾ ਨਹਿਰ ਬਣਨ ਵਿਚ ਸਹਾਇਤਾ ਮਿਲੀ। ਸੰਨ 1880 ਵਿਚ ਇਹ ਆਰਮੀ ਮੈਡੀਕਲ ਕੋਰ ਵਿਚ ਭਰਤੀ ਹੋਇਆ ਅਤੇ ਸਪੇਨੀ-ਅਮਰੀਕੀ ਜੰਗ (1898-1902) ਵੇਲੇ ਅਤੇ ਉਸ ਤੋਂ ਪਿੱਛੋਂ ਹਾਵਾਨਾ ਵਿਚ ਇਹ ਸਫ਼ਾਈ ਪ੍ਰਬੰਧ ਦਾ ਇੰਚਾਰਜ ਰਿਹਾ। ਸੰਨ 1908 ਵਿਚ ਇਹ ਅਮੈਰੀਕਨ ਮੈਡੀਕਲ ਐਸੋਸੀਏਸ਼ਨ ਦਾ ਪ੍ਰਧਾਨ ਚੁਣਿਆ ਗਿਆ ਅਤੇ 1918 ਵਿਚ ਇਹ ਫ਼ੌਜ ਵਿਚੋਂ ਰਿਟਾਇਰ ਹੋ ਗਿਆ। ਜੁਲਾਈ 3, 1920 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਇਸ ਦੀ ਯਾਦਗਾਰ ਵਿਚ ਗਾੱਰਗੈਸ ਮੈਮੋਰੀਅਲ ਇੰਸਟੀਚਿਊਟ ਆਫ਼ ਟ੍ਰਾਪਿਕਲ ਐਂਡ ਪਰਿਵੈਂਟਿਵ ਮੈਡੀਸਨ, ਵਾਸ਼ਿੰਗਟਨ, ਡੀ. ਸੀ. ਅਤੇ ਗਾੱਰਗੈਸ ਮੈਮੋਰੀਅਲ ਲਬਾਰਟਰੀ ਆਫ਼ ਟਰਾਪਿਕਲ ਰਿਸਰਚ, ਪਾਨਾਮਾ ਸਥਾਪਤ ਕੀਤੇ ਗਏ ਸਨ।

ਹ. ਪੁ.—ਐਨ ਬ੍ਰਿ. ਮਾ. 4 : 636 : ਐਨ. ਬ੍ਰਿ 10 : 530

**ਗਾੱਰਚਾਕਾੱਫ਼, ਆਲੈਕਸਾਂਦਰ ਮੀਖਾਈਲੋਵਿਚ, ਪ੍ਰਿੰਸ** : ਇਸ ਰੂਸੀ ਨੀਤੀਵਾਨ ਅਤੇ ਵਿਦੇਸ਼ ਮੰਤਰੀ ਦਾ ਜਨਮ 15 ਜੁਲਾਈ, 1798 ਨੂੰ ਸੇਂਟ ਪੀਟਰਸਬਰਗ (ਮੌਜੂਦਾ ਲੈਨਿਨਗ੍ਰਾਦ) ਵਿਖੇ ਹੋਇਆ। ਇਹ ਪ੍ਰਿੰਸ ਚਰਨੀਗਾੱਫ ਦੇ ਵੰਸ਼ ਵਿਚੋਂ ਸੀ ਅਤੇ ਕ੍ਰੀਮੀਆ ਦੀ ਲੜਾਈ ਦੇ ਜਰਨੈਲ ਦਮਿਤਰੀ ਵਿਚ ਗਾੱਰਚਾਕਾੱਫ਼ ਦਾ ਚਚੇਰਾ ਭਰਾ ਸੀ। ਯੂਰਪੀਨ ਮਾਹੌਲ ਵਿਚ ਪਰਵਰਿਸ਼ ਪਾਉਣ ਅਤੇ ਵਿਦਿਆ ਪ੍ਰਾਪਤ ਕਰਨ ਮਗਰੋਂ 1817 ਵਿਚ ਇਹ ਡਿਪਲੋਮੈਟ ਵਜੋਂ ਨੌਕਰੀ ਕਰਨ ਲੱਗ ਪਿਆ। ਸੰਨ 1822 ਤੋਂ ਮਗਰੋਂ ਇਹ ਪੱਛਮੀ ਯੂਰਪ ਵਿਚ ਲੰਡਨ, ਪੈਰਿਸ, ਬਰਲਿਨ ਅਤੇ ਵੀਐਨਾ ਆਦਿ ਵਿਚ ਰਾਜਦੂਤ ਨਿਯੁਕਤ ਹੋਇਆ ਅਤੇ ਚੰਗਾ ਨਾਮਣਾ ਖੱਟਿਆ।

ਕ੍ਰੀਮੀਆ ਦੀ ਲੜਾਈ ਮਗਰੋਂ ਅਪਰੈਲ, 1856 ਵਿਚ ਇਹ ਬਦੇਸ਼ ਮੰਤਰੀ ਬਣਿਆ। ਇਸ ਨੇ ਰੂਸ ਨੂੰ ਇਕ ਵੱਡੀ ਤਾਕਤ ਬਣਾਉਣ ਅਤੇ ਫ਼ਰਾਂਸ ਤੇ ਪ੍ਰਸ਼ਆ ਨਾਲ ਚੰਗੇ ਸਬੰਧ ਕਾਇਮ ਕਰਨ ਲਈ ਉਪਰਾਲੇ ਕੀਤੇ। ਸੰਨ 1866 ਵਿਚ ਜ਼ਾਰ ਅਲੈਗਜ਼ੈਂਡਰ ਦੂਜੇ ਨੇ ਇਨਾਮ ਵਜੋਂ ਇਸ ਨੂੰ ਚਾਂਸਲਰ ਬਣਾਇਆ। ਆਪਣੇ ਸਮੇਂ ਇਹ ਯੂਰਪ ਦਾ ਸਭ ਤੋਂ ਵੱਧ ਸ਼ਕਤੀਸ਼ਾਲੀ ਵਜ਼ੀਰ ਸੀ ਪਰ ਇਸ ਦੀਆਂ

ਪ੍ਰਾਪਤੀਆਂ ਦੇ ਬਾਵਜੂਦ 1870ਵੇਂ ਦਹਾਕੇ ਵਿਚ ਇਸ ਦੀ ਬਦੇਸ਼ੀ ਨੀਤੀ ਦਾ ਸਿਤਾਰਾ ਘਟਣ ਲੱਗ ਪਿਆ। ਜਰਮਨੀ ਦੇ ਚਾਂਸਲਰ ਬਿਸਮਾਰਕ ਦੀ ਇਸ ਨਾਲ ਨਿੱਜੀ ਦੁਸ਼ਮਣੀ ਸੀ। ਆਪਣੀਆਂ ਕਈ ਅਸਫਲਤਾਵਾਂ ਦੇ ਬਾਵਜੂਦ ਇਹ 1882 ਤੱਕ ਬਦੇਸ਼ ਮੰਤਰੀ ਅਤੇ ਚਾਂਸਲਰ ਦੇ ਅਹੁਦੇ ਤੇ ਕਾਇਮ ਰਿਹਾ। 11 ਮਾਰਚ, 1883 ਨੂੰ ਬਾਡੈੱਨ-ਬਾਡੈੱਨ ਵਿਖੇ ਇਸ ਦੀ ਮੌਤ ਹੋ ਗਈ।



ਗਾੱਰਚਾਕਾਫ਼ ਆਲੈਕਸਾਂਦਰ ਮਿਖਾਈਲੋਵਿਚ

ਹ. ਪੁ.—ਐਨ. ਬ੍ਰਿ. 10 : 578 ; ਐਨ. ਬ੍ਰਿ. ਮਾ. 4 : 633

**ਗਾੱਰਚਾਕਾਫ਼, ਮਿਖਾਈਲ ਦਮਿਤਰੀਵਿਚ, ਪ੍ਰਿੰਸ :** ਇਹ ਇਕ ਰੂਸੀ ਫ਼ੌਜੀ ਅਫ਼ਸਰ ਅਤੇ ਨੀਤੀਵਾਨ ਸੀ ਜਿਸ ਨੇ ਕ੍ਰੀਮੀਆ ਦੀ ਲੜਾਈ ਸਮੇਂ (1853-56) ਅਹਿਮ ਰੋਲ ਅਦਾ ਕੀਤਾ ਅਤੇ ਫਿਰ 1861 ਤੱਕ ਪੋਲੈਂਡ ਵਿਚ ਰੂਸੀ ਵਾਇਸਰਾਏ ਵਜੋਂ ਸੇਵਾ ਕੀਤੀ। ਇਸ ਨੇ ਰੂਸ ਦੀ ਈਰਾਨ ਵਿਰੁਧ ਮੁਹਿੰਮ (1810) ਅਤੇ ਨੈਪੋਲੀਅਨ ਦੇ ਰੂਸ ਵਿਰੁੱਧ ਹਮਲੇ (1812-14) ਸਮੇਂ ਚੰਗਾ ਤਜਰਬਾ ਹਾਸਲ ਕੀਤਾ। ਸੰਨ 1830 ਵਿਚ ਜਨਰਲ ਅਫਸਰ ਬਣਨ ਮਗਰੋਂ ਇਸ ਨੇ ਕਈ ਲੜਾਈਆਂ ਵਿਚ ਬੜਾ ਨਾਮਣਾ ਖੱਟਿਆ। ਸੰਨ 1846 ਵਿਚ ਇਹ ਵਾਰਸਾ ਦਾ ਫ਼ੌਜੀ ਗਵਰਨਰ ਅਤੇ ਫਿਰ ਰੂਸੀ ਫ਼ੌਜ ਦਾ ਚੀਫ਼ ਆਫ਼ ਸਟਾਫ਼ ਬਣਿਆ। ਸੰਨ 1855 ਵਿਚ ਗਾੱਰਚਾਕਾਫ਼ ਨੂੰ ਕ੍ਰੀਮੀਆ ਵਿਚ ਰੂਸੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ ਬਣਾਇਆ ਗਿਆ। 30 ਮਾਰਚ, 1856 ਨੂੰ ਕ੍ਰੀਮੀਆ ਦੀ ਲੜਾਈ ਖ਼ਤਮ ਹੋਣ ਮਗਰੋਂ ਇਹ ਪੋਲੈਂਡ ਦਾ ਗਵਰਨਰ ਜਨਰਲ ਬਣਿਆ ਅਤੇ ਆਪਣੀ ਮੌਤ (30 ਮਈ, 1861) ਤੱਕ ਇਸ ਪਦਵੀ ਤੇ ਰਿਹਾ।

ਗਾੱਰਚਾਕਾਫ਼ ਮਿਖਾਈਲ ਦਮਿਤਰੀਵਿਚ

ਹ. ਪੁ.—ਐਨ. ਬ੍ਰਿ. 10 : 578 ; ਐਨ. ਬ੍ਰਿ. ਮਾ. 4 : 633

**ਗਾਰਟਜ਼ ਜਾਰਜ ਹਾਈਨਰਿਕ :** ਜਰਮਨੀ ਦੇ ਇਸ ਰਾਜਨੀਤੀਵਾਨ ਦਾ ਜਨਮ 1668 ਵਿਚ ਫ੍ਰੈਂਕਨ ਵਿਖੇ ਜਰਮਨੀ ਵਿਚ ਹੋਇਆ। ਇਹ 1698 ਤੋਂ ਹੋਲਸਟਾਈਨ-ਗੋਟਾੱਪਰ ਦੇ ਡਿਊਕਾਂ ਦੀ ਸੇਵਾ ਵਿਚ ਆ ਗਿਆ। ਇਸ ਨੇ 1713 ਵਿਚ ਸ਼ਲੇਸਵਿਗ ਅਤੇ ਹੋਲਸਟਾਈਨ ਦੇ ਰਾਜਾਂ ਨੂੰ ਡੈਨਮਾਰਕ ਵਿਚ ਮਿਲਾਏ ਜਾਣ ਤੋਂ ਬਚਾਇਆ। ਸਵੀਡਨ ਦੇ ਚਾਰਲਸ ਬਾਰ੍ਹਵੇਂ ਦੇ ਬੇ-ਔਲਾਦ ਹੋਣ ਕਰਕੇ ਇਸ ਨੇ ਰਾਜਗੱਦੀ ਲਈ ਹੋਲਸਟਾਈਨ-ਗੋਟਾੱਰਪ ਦੇ ਚਾਰਲਸ ਫ੍ਰੀਡਰਿਕ ਦੀ ਹਿਮਾਇਤ ਕੀਤੀ। ਇਸ ਦੌਰਾਨ 1714 ਈ. ਵਿਚ ਇਸ ਦੀ ਮੁਲਾਕਾਤ ਚਾਰਲਸ ਨਾਲ ਹੋਈ ਅਤੇ ਇਹ ਵਿੱਤ ਸਲਾਹਕਾਰ ਵਜੋਂ ਉਸ ਦੀ ਸੇਵਾ ਵਿਚ ਹਾਜ਼ਰ ਹੋ ਗਿਆ। ਇਸ ਨੇ ਜੈਕਬਾਈਨਾਂ, ਪ੍ਰਸ਼ਆ ਅਤੇ ਰੂਸੀਆਂ ਵਿਚਕਾਰ ਅੰਤਰ-ਰਾਜਨੀਤਕ ਮਿਸ਼ਨਾਂ ਵਜੋਂ ਵੀ ਕੰਮ ਕੀਤਾ।

ਸੰਨ 1717 ਵਿਚ ਇੰਗਲੈਂਡ ਦੇ ਜਾਰਜ ਪਹਿਲੇ ਦੁਆਰਾ ਬੇਨਤੀ ਕੀਤੇ ਜਾਣ ਤੇ ਡੱਚਾਂ ਨੇ ਇਸ ਨੂੰ ਥੋੜ੍ਹੀ ਦੇਰ ਕੈਦ ਵੀ ਕੀਤਾ। ਸੰਨ 1718 ਵਿਚ ਗਮਰਟਜ਼ ਨੇ ਏਲੈਂਡ ਕਾਂਗਰਸ ਵਿਚ ਸਵੀਡਨ ਦੀ ਪ੍ਰਤੀਨਿਧਤਾ ਕੀਤੀ ਜਿਸ ਦੌਰਾਨ ਇਹ ਚਾਰਲਸ ਬਾਰ੍ਹਵੇਂ ਨਾਲ ਗਲਬਾਤ ਕਰਨ ਲਈ ਸਟਾਕਹੋਮ ਗਿਆ ਪ੍ਰੰਤੂ ਉਸ ਸਮੇਂ ਚਾਰਲਸ ਬਾਰ੍ਹਵੇਂ ਦੀ ਮੌਤ ਹੋ ਚੁੱਕੀ ਸੀ। ਹੈਸਕੈਸਲ ਦੇ ਫ੍ਰੀਡਰਿਕ ਦੇ ਹੁਕਮ ਤੇ ਇਸ ਨੂੰ ਕੈਦ ਕਰ ਲਿਆ ਗਿਆ ਕਿਉਂਕਿ ਉਸ ਨੂੰ ਡਰ ਸੀ ਕਿ ਗਾਰਟਜ਼ ਰਾਜਗੱਦੀ ਲਈ ਹੋਲਸਟਾਈਨ-ਗੋਟਾੱਰਪ ਦੇ ਚਾਰਲਸ ਫ੍ਰੀਡਰਿਕ ਦੀ ਹਿਮਾਇਤ ਕਰੇਗਾ।

ਦੋਸ਼ੀ ਸਾਬਤ ਹੋ ਜਾਣ ਤੇ ਇਸ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 14 : 641

**ਗਾਰਟਨ, ਸੈਮੂਅਲ :** ਇਹ ਨਿਊ ਇੰਗਲੈਂਡ ਵਿਚ ਵਾਰਵਿਕ ਦੀ ਸਥਾਪਨਾ ਕਰਨ ਵਾਲਾ ਪਹਿਲਾ ਜੋਸ਼ੀਲਾ ਧਾਰਮਕ ਵਿਅਕਤੀ ਸੀ। ਇਸ ਦਾ ਜਨਮ 1592 ਦੇ ਲਗਭਗ ਮਾਨਚੈਸਟਰ ਦੇ ਨੇੜੇ ਗਾਰਟਨ ਵਿਖੇ ਹੋਇਆ। ਇਸ ਨੇ ਗਾਰਟਨੀ ਨਾਂ ਦੇ ਇਕ ਨਵੇਂ ਧਾਰਮਕ ਮੱਤ ਦੀ ਸਥਾਪਨਾ ਕੀਤੀ। ਇਸ ਮੱਤ ਵਾਲੇ ਲੋਕਾਂ ਦਾ ਵਿਸ਼ਵਾਸ ਸੀ ਕਿ ਹਜ਼ਰਤ ਈਸਾ ਮਾਨਵੀ ਅਤੇ ਰੂਹਾਨੀ ਦੋਹਾਂ ਰੂਪਾਂ ਵਿਚ ਵਿਚਰਦਾ ਹੈ ਅਤੇ ਨਰਕ ਤੇ ਸਵਰਗ ਦੋਵੇਂ ਮਨਘੜਤ ਗੱਲਾਂ ਹਨ।

ਇਹ 1637 ਤੱਕ ਲੰਡਨ ਵਿਚ ਕੱਪੜੇ ਦਾ ਵਪਾਰ ਕਰਦਾ ਸੀ ਫਿਰ ਇਹ ਨਿਊ ਇੰਗਲੈਂਡ ਵਿਚ ਚਲਾ ਗਿਆ ਅਤੇ ਬੋਸਟਨ ਜਾ ਕੇ ਵੱਸ ਗਿਆ। ਛੇਤੀ ਹੀ ਕਾਫ਼ਰ ਹੋਣ ਦਾ ਦੋਸ਼ ਲਾ ਕੇ ਇਸ ਨੂੰ ਉਥੋਂ ਕੱਢ ਦਿੱਤਾ ਗਿਆ। ਫਿਰ ਇਹ ਪਲਾਈਮਾਊਥ ਚਲਾ ਗਿਆ ਜਿੱਥੇ ਖੁਲ੍ਹ-ਖ਼ਿਆਲੀਆ ਹੋਣ ਦਾ ਦੋਸ਼ ਲਾ ਕੇ ਇਸ ਨੂੰ ਦੇਸ਼ ਛੱਡਣ ਤੇ ਮਜਬੂਰ ਕਰ ਦਿੱਤਾ ਗਿਆ। ਉਥੋਂ ਇਹ ਕੁੱਝ ਕੁ ਸ਼ਰਧਾਲੂਆਂ ਨਾਲ ਇਕ ਨਵੇਂ ਆਬਾਦ ਹੋਏ ਆਕਵਿਡਨੈਕ ਟਾਪੂ ਵਿਚ ਚਲਾ ਗਿਆ। ਉਥੇ ਵੀ ਇਸ ਦਾ ਇਹੋ ਹਾਲ ਰਿਹਾ ਅਤੇ 1641 ਵਿਚ ਇਸ ਨੇ ਰਾਜ਼ਰ ਵਿਲੀਅਮ ਕੋਲ ਪ੍ਰਾਵੀਡੈਂਸ ਵਿਚ ਸ਼ਰਨ ਲਈ। ਇਥੇ ਇਹ ਸਰਹੱਦ ਦੇ ਮਾਮਲੇ ਦੇ ਝਗੜੇ ਵਿਚ ਉਲਝ ਗਿਆ। ਜਦੋਂ ਇਸ ਨੂੰ ਬੋਸਟਨ ਵਿਚ ਹਾਜ਼ਰ ਹੋਣ ਲਈ ਕਿਹਾ ਗਿਆ ਤਾਂ ਇਸ ਨੇ ਇਨਕਾਰ ਕਰ ਦਿੱਤਾ। ਫਿਰ ਇਸ ਨੇ ਸ਼ਾਵੋਮੈਂਟ ਵਿਚ ਜਾ ਕੇ ਭੌਂ ਖਰੀਦ ਲਈ। ਇਸ ਜ਼ਮੀਨ ਦਾ ਝਗੜਾ ਖੜ੍ਹਾ ਹੋਣ ਤੇ ਪੁਲਿਸ ਨੇ ਗਾਰਟਨ ਨੂੰ ਗ੍ਰਿਫ਼ਤਾਰ ਕਰ ਕੇ ਬੋਸਟਨ ਅਦਾਲਤ ਵਿਚ ਪੇਸ਼ ਕੀਤਾ ਅਤੇ ਇਸ ਨੂੰ ਸਖ਼ਤ ਕੈਦ ਦੀ ਸਜ਼ਾ ਹੋਈ। ਸੰਨ 1644 ਵਿਚ ਇਸ ਨੂੰ ਉਥੋਂ ਕੱਢ ਦਿੱਤਾ ਗਿਆ। ਫਿਰ ਇਹ ਇੰਗਲੈਂਡ ਚਲਾ ਗਿਆ ਜਿਥੇ ਇਸ ਦਾ ਜ਼ਮੀਨ ਦੀ ਮਾਲਕੀ ਤੇ ਹੱਕ ਸਵੀਕਾਰ ਕਰ ਲਿਆ ਗਿਆ। ਇਹ 1648 ਵਿਚ ਸ਼ਾਵੋਮੈਂਟ ਮੁੜ ਆਇਆ ਅਤੇ ਉਸ ਥਾਂ ਦਾ ਨਾਂ ਇਸ ਨੇ ਵਾਰਵਿਕ ਰੱਖ ਕੇ ਬਾਕੀ ਉਮਰ ਉੱਥੇ ਹੀ ਗੁਜ਼ਾਰੀ ਅਤੇ ਲਗਭਗ 1592 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.— ਐਨ. ਅਮੇ. 13 : 68

**ਗਾੱਰਟਰ, ਹੈਰਮਾਨ** : ਇਹ ਨੀਦਰਲੈਂਡਜ਼ ਦਾ ਪ੍ਰਸਿੱਧ ਕਵੀ ਤੇ ਸਮਾਜਵਾਦੀ ਸਿਆਸਤਦਾਨ ਸੀ ਜੋ 26 ਨਵੰਬਰ, 1864 ਨੂੰ ਵਰਮਰਵੀਰ ਵਿਖੇ, ਸਾਈਮਨ ਗਾਰਟਰ ਪੱਤਰਕਾਰ ਦੇ ਘਰ ਪੈਦਾ ਹੋਇਆ। ਇਸ ਨੇ ਕਲਾਸੀਕਲ ਭਾਸ਼ਾਵਾਂ ਦਾ ਅਧਿਐਨ ਕੀਤਾ। ਸੰਨ 1889 ਵਿਚ ਇਸ ਨੇ ਗੀਤਾਤਮਕ ਪ੍ਰਵਿਰਤੀ ਵਾਲਾ ਮਹਾਂਕਾਵਿ 'Mei' ਪ੍ਰਕਾਸ਼ਿਤ ਕੀਤਾ ਜਿਸ ਵਿਚ ਸਰੀਰਕ ਸੁੰਦਰਤਾ ਦੀ ਅਸਥਿਰਤਾ ਨੂੰ ਦੁਨਿਆਵੀ ਜੀਵ 'ਮੇ' ਤੇ ਅੰਨ੍ਹੇ ਦੇਵਤਾ ਬਾਲਡਰ ਦੇ ਮਿਥ ਰਾਹੀਂ ਦਰਸਾਇਆ ਗਿਆ ਹੈ ਜਿਨ੍ਹਾਂ ਦਾ ਆਪਸੀ ਮਿਲਾਪ ਅਸੰਭਵ ਹੈ। ਇਸ ਨੇ ਸੁੰਦਰਤਾ ਦੀ ਛਿਨ-ਭੰਗਰੀ ਪ੍ਰਕਿਰਤੀ ਨੂੰ ਨਿਰਾਸ਼ਤਾ ਤੇ ਉਦਾਸੀ ਨਾਲ ਬਿਆਨ ਕੀਤਾ ਹੈ। ਇਸ ਮਗਰੋਂ ਇਸ ਨੇ ਸਪਿਨੋਜ਼ਾ ਦੀ ਵਿਚਾਰਧਾਰਾ ਤੇ ਆਧਾਰਿਤ ਕਵਿਤਾਵਾਂ ਅਤੇ 1890 ਵਿਚ 'Verzeni' ਨਾਂ ਦੀ ਪੁਸਤਕ ਪ੍ਰਕਾਸ਼ਿਤ ਕਰਵਾਈ। ਸੰਨ 1896 ਵਿਚ ਇਹ ਸਮਾਜਵਾਦੀ ਬਣ ਗਿਆ ਜਿਸ ਕਾਰਨ ਇਸ ਨੇ ਰਾਜਨੀਤਕ ਕਵਿਤਾ ਲਿਖੀ। ਕੁਝ ਸਮੇਂ ਲਈ ਇਹ ਕਮਿਊਨਿਸਟ ਰਿਹਾ ਪਰ ਬਾਅਦ ਵਿਚ ਲੈਨਿਨ ਨਾਲ ਝਗੜੇ ਕਾਰਨ ਇਹ ਇਕੱਲਾ ਰਹਿ ਕੇ ਸੰਘਰਸ਼ ਕਰਦਾ ਰਿਹਾ। ਕਵਿਤਾ ਤੋਂ ਇਲਾਵਾ ਇਸ ਨੇ ਇਤਿਹਾਸਕ ਸਾਹਿਤਕ ਰੀਵਿਊ ਤੇ ਹੋਰ ਮਾਰਕਸਵਾਦੀ ਨਿਬੰਧ ਲਿਖੇ। 15 ਸਤੰਬਰ, 1927 ਨੂੰ ਬ੍ਰੱਸਲਜ਼ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 590

**ਗਾਰਡ** : ਦੱਖਣੀ ਫ਼ਰਾਂਸ ਦਾ ਇਕ ਡਿਪਾਰਟਮੈਂਟ ਅਤੇ ਲੈਂਗਡਾੱਕ ਦੇ ਪ੍ਰਾਚੀਨ ਪ੍ਰਾਂਤ ਦਾ ਹਿੱਸਾ ਹੈ। ਇਸ ਦੇ ਉੱਤਰ ਵਿਚ ਆਰਦੇਸ਼ ਅਤੇ ਲਾਜੇਅਰ, ਪੱਛਮ ਵਿਚ ਆਵੇਰਾਨ, ਦੱਖਣ-ਪੱਛਮ ਵਿਚ ਏਰੋ ਅਤੇ ਪੂਰਬ ਵਿਚ ਵਾਕਲੂਜ਼ ਦੇ ਇਲਾਕੇ ਹਨ। ਇਸ ਦਾ ਕੁਲ ਖੇਤਰਫਲ 5, 848 ਵ. ਕਿ. ਮੀ. ਅਤੇ ਆਬਾਦੀ 530,478 (1982) ਹੈ।

ਇਹ ਡਿਪਾਰਟਮੈਂਟ ਤਿੰਨ ਸਪੱਸ਼ਟ ਖੰਡਾਂ ਵਿਚ ਵੰਡਿਆ ਹੋਇਆ ਹੈ — 1. ਮੈਸੀਫ਼ ਸੈਂਟਰਲ ਦੀ ਪੂਰਬੀ ਹੱਦ ਦੇ ਨਾਲ ਦਾ ਉੱਤਰ-ਪੱਛਮੀ ਖੰਡ ਜਿਹੜਾ ਬਹੁਤ ਸਿੱਲ੍ਹਾ ਇਲਾਕਾ ਹੈ ਅਤੇ ਜਿੱਥੇ ਜੰਗਲਾਂ ਨਾਲ ਢਕੀਆਂ ਸਾਵੈਨ ਪਹਾੜੀਆਂ ਦੀ ਉਚਾਈ, 1, 567 ਮੀ. ਤਕ ਪਹੁੰਚ ਜਾਂਦੀ ਹੈ। 2. ਦੱਖਣ-ਪੱਛਮੀ ਖੰਡ ਜਿੱਥੇ ਜੈਤੂਨ ਅਤੇ ਅੰਗੂਰ ਬਹੁਤ ਹੁੰਦੇ ਹਨ। 3. ਦੱਖਣੀ ਖੰਡ ਜਿਥੇ ਗਰਮੀਆਂ ਵਿਚ ਬਹੁਤ ਗਰਮੀ ਅਤੇ ਮੌਸਮ ਖ਼ੁਸ਼ਕ ਰਹਿੰਦਾ ਹੈ। ਇਸ ਖੰਡ ਵਿਚ ਸਭ ਤੋਂ ਚੰਗੀ ਕਾਸ਼ਤਯੋਗ ਭੂਮੀ ਮਿਲਦੀ ਹੈ। ਏਰੋ ਦਰਿਆ ਗਾਰਡ ਦੇ ਉੱਤਰ-ਪੱਛਮੀ ਇਲਾਕੇ ਵਿਚੋਂ ਦੀ ਵਗਦਾ ਹੈ ਅਤੇ ਆਰਦੇਸ਼ ਦਰਿਆ ਇਸ ਦੀ ਉੱਤਰ-ਪੱਛਮੀ ਹੱਦ ਨੂੰ ਨਿਸਚਿਤ ਕਰਦਾ ਹੈ।

ਪੰਜਵੀਂ ਸਦੀ ਵਿਚ ਵਿਜ਼ਗਾੱਥਾਂ ਦੁਆਰਾ ਜਿੱਤੇ ਜਾਣ ਅਤੇ ਅੱਠਵੀਂ ਸਦੀ ਵਿਚ ਸਾਰਸਨਾਂ ਦੁਆਰਾ ਤਬਾਹ ਕੀਤੇ ਜਾਣ ਤੋਂ ਪਹਿਲਾਂ ਰੋਮਨ ਸਭਿਅਤਾ ਨੇ ਇਸ ਖੰਡ ਦੀ ਆਰਥਕ ਖੁਸ਼ਹਾਲੀ ਅਤੇ ਯਾਦਗਾਰੀ ਇਮਾਰਤਾਂ ਵਿਚ ਬਹੁਤ ਵਾਧਾ ਕੀਤਾ। ਲੂਈ ਨੌਵੇਂ ਨੇ ਸਥਾਨਕ ਭਿਕਸ਼ੂਆਂ ਤੋਂ ਕੁਝ ਭੂਮੀ ਲੈ ਕੇ 13ਵੀਂ ਸਦੀ ਵਿਚ ਏਗੂਇਸਮੋਰਸ ਦਾ ਕਿਲੇਬੰਦ ਬੰਦਰਗਾਹੀ ਸ਼ਹਿਰ ਵਸਾਇਆ। ਇਥੋਂ ਹੀ ਉਹ ਅਪਣੀਆਂ ਦੋ ਮੁਹਿੰਮਾਂ ਤੇ ਰਵਾਨਾ ਹੋਇਆ ਸੀ।

ਇਸ ਡਿਪਾਰਟਮੈਂਟ ਵਿਚ ਬਹੁਤ ਚੰਗੀ ਸ਼ਰਾਬ ਬਣਾਈ ਜਾਂਦੀ ਹੈ। ਇਥੋਂ ਭੇਡਾਂ ਦਾ ਦੁੱਧ ਨਾਲ ਦੇ ਆਵੇਰਾਨ ਡਿਪਾਰਟਮੈਂਟ ਦੀਆਂ ਪਨੀਰ ਫੈਕਟਰੀਆਂ ਵਿਚ ਭੇਜਿਆ ਜਾਂਦਾ ਹੈ। ਇਥੇ ਸਟੀਲ, ਐਲੂਮੀਨੀਅਮ, ਕੱਪੜਾ ਅਤੇ ਬਿਜਲੀ ਦਾ ਸਾਮਾਨ ਤਿਆਰ ਕਰਨ ਦੇ ਕਈ ਕਾਰਖ਼ਾਨੇ ਹਨ। ਗਾਰਡ ਦਰਿਆ ਉਤੇ ਸਥਿਤ ਏਲੈਸ ਦਾ ਸਥਾਨ ਇਕ ਸੈਰ-ਸਪਾਟਾ ਕੇਂਦਰ ਹੈ।

ਫ਼ਰਾਂਸ ਦਾ ਸਭ ਤੋਂ ਪੁਰਾਣਾ ਐਟਮੀ ਸ਼ਕਤੀ ਦਾ ਸਟੇਸ਼ਨ (ਮਾਰਕੂਲ ਵਿਖੇ) ਇਸੇ ਡਿਪਾਰਟਮੈਂਟ ਵਿਚ ਹੈ।

ਹ. ਪੁ.—ਐਨ. ਬ੍ਰਿ. 9 : 1138; ਐਨ. ਬ੍ਰਿ. ਮਾ. 4 : 413

**ਗਾਰਡਨ, ਆਰੋਂ ਡੇਵਿਡ** : ਇਹ ਪਹਿਲੀ ਫ਼ਲਸਤੀਨੀ ਯਹੂਦੀ ਲੇਬਰ ਪਾਰਟੀ 'Hapoel Hatzair' ਦਾ ਇਕ ਪ੍ਰਸਿੱਧ ਰਹੱਸਵਾਦੀ ਅਤੇ ਆਦਰਸ਼ਵਾਦੀ ਆਗੂ ਸੀ ਜਿਸ ਨੇ ਹੋਰ ਆਗੂਆਂ ਨੂੰ ਵੀ 1909 ਵਿਚ ਦੇਗਾਨੀਆ ਨਾਂ ਦੀ ਸਮੂਹਿਕ ਸਮੁਦਾਇ ਕਾਇਮ ਕਰਨ ਲਈ ਤਿਆਰ ਕੀਤਾ। ਇਸ ਦਾ ਜਨਮ 10 ਜੂਨ, 1856 ਨੂੰ ਰੂਸ ਦੇ ਯੂਕਰੇਨ ਰਾਜ ਵਿਚ ਟ੍ਰਾਇਆਨੋਫ ਵਿਖੇ ਹੋਇਆ।

ਵੀਹ ਸਾਲ ਲਈ ਇਕ ਅਮੀਰ ਰੂਸੀ ਯਹੂਦੀ ਪਾਸ ਇਕ ਅਦਨਾ ਜਿਹੇ ਕਰਮਚਾਰੀ ਵਜੋਂ ਕੰਮ ਕਰਨ ਮਗਰੋਂ 1904 ਵਿਚ ਇਹ ਫ਼ਲਸਤੀਨ ਚਲਾ ਗਿਆ। ਉਥੇ ਇਕ ਲਾਇਬ੍ਰੇਰੀਅਨ ਦੀ ਨੌਕਰੀ ਠੁਕਰਾ ਕੇ ਇਕ ਖੇਤ-ਮਜ਼ਦੂਰ ਵਜੋਂ ਕੰਮ ਕਰਨ ਲੱਗਾ ਜਿਸ ਨਾਲ ਇਹ ਸਿੱਧ ਕਰਨਾ ਚਾਹੁੰਦਾ ਸੀ ਕਿ ਯਹੂਦੀਆਂ ਨੂੰ ਬਦੇਸ਼ੀਆਂ ਦੀ ਗੁਲਾਮੀ ਛੱਡ ਕੇ ਆਪਣੀ ਜਨਮ-ਭੂਮੀ ਵਿਚ ਰਹਿ ਕੇ ਆਪਣੀ ਧਰਤੀ ਉਤੇ ਕੰਮ ਕਰਨਾ ਚਾਹੀਦਾ ਹੈ।

ਪਹਿਲੇ ਸੰਸਾਰ ਯੁੱਧ ਮਗਰੋਂ ਇਸ ਨੇ ਸਾਧੂਆਂ ਵਾਲਾ ਜੀਵਨ ਬਿਤਾਇਆ ਅਤੇ ਹੋਰ ਆਗੂ ਵੀ ਇਸ ਦੇ ਕਦਮਾਂ ਉਤੇ ਚੱਲਣ ਲੱਗੇ। ਇਹ ਸਵੇਰੇ ਜਲਦੀ ਉੱਠਦਾ ਹੁੰਦਾ ਸੀ ਅਤੇ ਆਪਣੀ ਫ਼ਿਲਾਸਫੀ ਸਬੰਧੀ ਲੇਖ ਲਿਖਦਾ ਹੁੰਦਾ ਸੀ। ਸੰਨ 1920 ਵਿਚ ਇਹ ਆਪਣੀ ਪਾਰਟੀ ਦੀ ਕਾਨਫਰੰਸ ਵਿਚ ਭਾਗ ਲੈਣ ਲਈ ਪ੍ਰਾਗ ਗਿਆ ਅਤੇ ਦੋ ਸਾਲ ਮਗਰੋਂ 22 ਫਰਵਰੀ, 1922 ਨੂੰ ਦੇਗਾਨੀਆ (ਇਸਰਾਈਲ) ਵਿਖੇ ਕੈਂਸਰ ਨਾਲ ਇਸ ਦੀ ਮੌਤ ਹੋ ਗਈ। ਗਾੱਰਡਨ ਦੀ ਇਬਰਾਨੀ ਰਚਨਾ ਪੰਜ ਜਿਲਦਾਂ ਵਿਚ ਹੈ। ਸੰਨ 1938 ਵਿਚ ਇਸ ਦੇ ਕੁਝ ਭਾਗ ਦਾ ਅੰਗ੍ਰੇਜ਼ੀ ਵਿਚ ਅਨੁਵਾਦ 'Selected Essays' ਨਾਂ ਨਾਲ ਛਾਪਿਆ ਗਿਆ।

ਹ. ਪੁ.—ਐਨ. ਬ੍ਰਿ. 10 : 580 ; ਐਨ. ਬ੍ਰਿ. ਮਾ. 4 : 634

**ਗਾੱਰਡਨ, ਐਡਮ ਲਿਨਜ਼ੇ** : ਇਹ ਆਸਟ੍ਰੇਲੀਆ ਦਾ ਕਵੀ ਸੀ। ਇਸ ਦਾ ਜਨਮ ਆਜ਼ੋਰਜ਼ ਵਿਚ ਫਾਈਆਲ ਵਿਖੇ 19 ਅਕਤੂਬਰ, 1833 ਨੂੰ ਹੋਇਆ। ਇਸ ਨੇ ਇੰਗਲੈਂਡ ਦੀ ਮਿਲਟਰੀ ਅਕੈਡਮੀ ਵੂਲਿਚ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1853 ਵਿਚ ਇਸ ਨੂੰ ਘੋੜ ਸਵਾਰ ਪੁਲਿਸ ਵਿਚ ਕਮਿਸ਼ਨ ਦੇ ਕੇ ਆਸਟ੍ਰੇਲੀਆ ਭੇਜਿਆ ਗਿਆ ਪਰ ਛੇਤੀ ਹੀ ਇਸ ਨੇ ਇਹ ਨੌਕਰੀ ਛੱਡ ਕੇ ਘੋੜਿਆਂ ਨੂੰ ਸਿਧਾਉਣ ਦਾ ਆਪਣਾ ਆਜ਼ਾਦ ਧੰਦਾ ਚਾਲੂ ਕਰ ਲਿਆ। ਇਸ ਨੂੰ ਸਾਰੀ ਉਮਰ ਘੋੜਿਆਂ ਦਾ ਚਾਅ ਰਿਹਾ ਜਿਵੇਂ ਕਿ ਇਸ ਦੀਆਂ ਦੋ ਪ੍ਰਸਿੱਧ ਕਵਿਤਾਵਾਂ 'ਹਾਉ ਵੀ ਬੀਟ ਦੀ ਫੇਵਰਿਟ' ਅਤੇ 'ਦੀ ਸਿਕ ਸਟਾਕ ਰਾਈਡਰ' ਤੋਂ ਪਤਾ ਲਗਦਾ ਹੈ। ਸੰਨ 1865 ਵਿਚ ਇਹ ਆਸਟ੍ਰੇਲੀਆ ਦੇ ਸੰਸਦ ਦਾ ਮੈਂਬਰ ਬਣ ਗਿਆ ਪਰੰਤੂ ਆਪਣੀ ਗੈਰ-ਜ਼ਿੰਮੇਵਾਰਨਾ ਸ਼ਖ਼ਸੀਅਤ ਕਰਕੇ ਇਹ ਰਾਜਨੀਤੀ ਵਿਚ ਸਫਲ ਨਾ ਹੋ ਸਕਿਆ। ਸੰਨ 1867 ਵਿਚ ਇਹ ਵਿਕਟੋਰੀਆ ਚਲਾ ਗਿਆ ਅਤੇ ਕਵਿਤਾ ਦੀਆਂ ਦੋ ਪੁਸਤਕਾਂ 'ਸੀ ਸਪ੍ਰੇ ਐਂਡ ਸਮੋਕ ਡਰਿਫਟ' ਅਤੇ 'ਅਸ਼ਟਾਰੈਥ' ਪ੍ਰਕਾਸ਼ਿਤ ਕਰਵਾਈਆਂ। ਸੰਨ 1870 ਵਿਚ ਇਸ ਨੇ 'ਬੁਸ਼ ਬੈਲਡਜ਼ ਐਂਡ ਗੈਲਪਿੰਗ ਰਾਈਮਜ਼' ਨਾਂ ਦੀ ਕਵਿਤਾ ਦੀ ਪੁਸਤਕ ਛਪਵਾਈ। ਇਸੇ ਸਾਲ ਇਸ ਉਤੇ ਗਰੀਬੀ ਅਤੇ ਨਿਰਾਸ਼ਾ ਦੇ ਬੱਦਲ ਛਾ ਗਏ ਅਤੇ 24 ਜੂਨ, 1870 ਨੂੰ ਇਸ ਨੇ ਨਿਊ ਬ੍ਰਾਈਟਨ ਵਿਖੇ 37 ਸਾਲ ਦੀ ਉਮਰ ਵਿਚ ਹੀ ਆਤਮ-ਹੱਤਿਆ ਕਰ ਲਈ।

ਹ. ਪੁ.— ਐਵ. ਐਨ. 6 : 73 ; ਐਨ. ਬ੍ਰਿ. ਮਾ. 4 : 634

**ਗਾਰਡਨ ਸਿਟੀ** : ਸੰਯੁਕਤ ਰਾਜ ਅਮਰੀਕਾ ਵਿਚ ਨਿਊਯਾਰਕ ਸ਼ਹਿਰ ਤੋਂ 29 ਕਿ. ਮੀ. ਪੂਰਬ ਵੱਲ ਪੱਛਮੀ ਲਾਂਗ ਆਈਲੈਂਡ ਉੱਤੇ ਨੈਸੋ ਕਾਊਂਟੀ ਦਾ ਇਕ ਪਿੰਡ ਹੈ। ਇਹ ਸੰਯੁਕਤ ਰਾਜ ਦੀਆਂ ਉਨ੍ਹਾਂ ਕੁਝ ਕੁ ਕਮਿਊਨਿਟੀਆਂ ਵਿਚੋਂ ਹੈ ਜਿਨ੍ਹਾਂ ਦੀ ਸਥਾਪਨਾ ਇਕ ਵਿਸ਼ੇਸ਼ ਵਿਉਂਤ ਤੇ ਕੀਤੀ ਗਈ ਸੀ।

ਸੰਨ 1869 ਵਿਚ ਅਲੈਗਜ਼ੈਂਡਰ ਟੀ, ਸਟੂਅਰਟ ਨੇ ਇਕ 'ਗਾਰਡਨ ਸਿਟੀ' ਵਸਾਉਣ ਦੇ ਇਰਾਦੇ ਨਾਲ ਹੈਮਸਟੇਡ ਮੈਦਾਨ ਵਿਚ 7,000 ਏਕੜ ਤੋਂ ਵੱਧ ਥਾਂ ਖਰੀਦੀ ਸੀ। ਸਟੂਅਰਟ ਦਾ ਮਨੋਰਥ, ਉੱਥੇ ਪਾਰਕ ਅਤੇ 80 ਫੁਟ ਚੌੜੀਆਂ ਗਲੀਆਂ, ਜਿਨ੍ਹਾਂ ਵਿਚ ਦੋਵੇਂ ਪਾਸੇ ਦਰਖ਼ਤ ਲੱਗੇ ਹੋਣ, ਬਣਾਉਣਾ ਸੀ। ਉਸ ਦੇ ਜਾਂ-ਨਸ਼ੀਨਾਂ ਨੇ ਇਕ 'ਗਾਰਡਨ ਸਿਟੀ ਕੰਪਨੀ' ਸਥਾਪਤ ਕੀਤੀ ਜਿਹੜੀ 1919 ਵਿਚ ਇਸ ਪਿੰਡ ਦੇ ਸੁਤੰਤਰ ਹੋਣ ਤਕ ਇਸ ਦੀ ਦੇਖ ਭਾਲ ਦਾ ਸਾਰਾ ਕੰਮ ਸੰਭਾਲਦੀ ਰਹੀ।

ਗਾਰਡਨ ਸਿਟੀ ਆਪਣੇ ਖ਼ੂਬਸੂਰਤ ਰਿਹਾਇਸ਼ੀ ਖੇਤਰਾਂ ਅਤੇ ਇਕ ਸੁੰਦਰ ਗਿਰਜੇ ਕਰਕੇ ਪ੍ਰਸਿੱਧ ਹੈ। ਪ੍ਰਕਾਸ਼ਨ ਅਤੇ ਛਪਾਈ ਇਸ ਪਿੰਡ ਦੇ ਮੁੱਖ ਉਦਯੋਗਾਂ ਵਿਚੋਂ ਹਨ। ਇਥੋਂ ਦਾ ਐਡਲਫੀ-ਕਾਲਜ ਜੋ 1896 ਵਿਚ ਬਰੁੱਕਲਿਨ ਵਿਚ ਸਥਾਪਤ ਕੀਤਾ ਗਿਆ ਸੀ ਅਤੇ ਪਿੱਛੋਂ 1929 ਵਿਚ ਗਾਰਡਨ ਸਿਟੀ ਵਿਚ ਲਿਆਂਦਾ ਗਿਆ ਸੀ, ਲਾਂਗ ਆਈਲੈਂਡ ਦੇ ਡਿਗਰੀ ਕਾਲਜਾਂ ਵਿਚੋਂ ਸਭ ਤੋਂ ਪੁਰਾਣਾ ਹੈ। ਇਥੋਂ ਦੇ ਹੀ ਰੂਜ਼ਵੈਲਟ ਹਵਾਈ ਅੱਡੇ ਤੋਂ ਚਾਰਲਸ ਏ. ਲਿਨਬਰਗ ਨੇ 1927 ਵਿਚ ਐਟਲਾਂਟਿਕ ਪਾਰ ਕਰਨ ਲਈ ਆਪਣੀ ਉਡਾਨ ਸ਼ੁਰੂ ਕੀਤੀ ਸੀ। ਪਿੱਛੋਂ 1951 ਵਿਚ ਇਹ ਹਵਾਈ ਅੱਡਾ ਬੰਦ ਕਰ ਕੇ ਇਥੇ ਇਕ ਬਹੁਤ ਵੱਡਾ ਬਾਜ਼ਾਰ ਸਥਾਪਤ ਕਰ ਦਿੱਤਾ ਗਿਆ।

ਆਬਾਦੀ—22,927 (1982)

40° 43' ਉ. ਵਿਥ. ; 73° 37' ਪੱ. ਲੰਬ.

ਹ. ਪੁ.– ਐਨ. ਬ੍ਰਿ. 9 : 1139

**ਗੱਰਡਨ, ਚਾਰਲਸ ਜਾਰਜ** : ਬਰਤਾਨੀਆ ਦੇ ਇਸ ਜਰਨੈਲ ਦਾ ਜਨਮ 28 ਜਨਵਰੀ, 1833 ਨੂੰ ਲੰਡਨ ਦੇ ਨੇੜੇ ਵੂਲਿਜ਼ ਦੇ ਸਥਾਨ ਤੇ ਹੋਇਆ। ਇਸ ਦਾ ਪਿਤਾ ਰਸਾਲਾ ਫ਼ੌਜ ਵਿਚ ਇਕ ਅਧਿਕਾਰੀ ਸੀ।

ਸੰਨ 1852 ਵਿਚ ਇਹ ਰਾਇਲ ਇੰਜੀਨੀਅਰ ਵਿਚ ਸੈਕਿੰਡ ਲੈਫਟੀਨੈਂਟ ਵਜੋਂ ਭਰਤੀ ਹੋ ਗਿਆ। ਰੂਸ ਵਿਰੁੱਧ ਕ੍ਰੀਮੀਆ ਦੀ ਜੰਗ (1853-56) ਵਿਚ ਸੈਵੇਸਟੋਪੱਲ ਦੇ ਨੇੜੇ ਮੋਰਚਿਆਂ ਉੱਤੇ ਕਬਜ਼ਾ ਕਰਨ ਵਿਚ ਇਸ ਨੇ ਕਮਾਲ ਦੀ ਬਹਾਦਰੀ ਵਿਖਾਕੇ ਬਹੁਤ ਨਾਂ ਖੱਟਿਆ। ਸੰਨ 1859 ਵਿਚ ਇਸ ਨੂੰ ਕਪਤਾਨ ਦਾ ਅਹੁਦਾ ਦੇ ਦਿਤਾ ਗਿਆ, ਅਗਲੇ ਸਾਲ ਇਸ ਨੇ ਚੀਨ ਨਾਲ ਲੜ ਰਹੀਆਂ ਬਰਤਾਨਵੀ ਫ਼ੌਜਾਂ ਵਿਚ ਸ਼ਾਮਲ ਹੋਣ ਦੀ ਪੇਸ਼ਕਸ਼ ਕੀਤੀ। ਪੀਕਿੰਗ ਉੱਤੇ ਕਬਜ਼ਾ ਕਰਨ ਵੇਲੇ ਇਹ ਉੱਥੇ ਮੌਜੂਦ ਸੀ। ਇਸ ਨੇ ਬਾਦਸ਼ਾਹ ਦਾ 'ਸਮਰ-ਪੈਲੇਸ' ਆਪਣੀ ਨਿਗਰਾਨੀ ਵਿਚ ਤਬਾਹ ਕਰਵਾਇਆ।



ਚਾਰਲਸ ਜਾਰਜ ਗੱਰਡਨ

ਮਈ, 1862 ਵਿਚ ਗੱਰਡਨ ਦੀ ਇੰਜੀਨੀਅਰ ਕੋਰ ਨੂੰ ਯੂਰਪ ਦੇ ਤਜਾਰਤੀ ਕੇਂਦਰ, ਸ਼ੰਘਾਈ ਦੀ ਫ਼ਸੀਲ ਮਜ਼ਬੂਤ ਕਰਨ ਦਾ ਕੰਮ ਸੌਂਪਿਆ ਗਿਆ। ਇਕ ਸਾਲ ਪਿੱਛੋਂ ਇਹ 3,500 ਆਦਮੀਆਂ ਦੀ ਕਿਸਾਨ ਫ਼ੌਜ ਜਿਸ ਨੂੰ 'ਐਵਰ ਵਿਕਟੋਰੀਅਸ ਆਰਮੀ' ਕਿਹਾ ਜਾਂਦਾ ਸੀ, ਦਾ ਕਮਾਂਡਰ ਨਿਯੁਕਤ ਕਰ ਦਿੱਤਾ ਗਿਆ। ਇਹ ਫ਼ੌਜ ਸ਼ਹਿਰ ਦੀ ਸੁਰੱਖਿਆ ਲਈ ਤਿਆਰ ਕੀਤੀ ਗਈ ਸੀ। ਜਨਵਰੀ, 1865 ਵਿਚ ਇਹ ਇੰਗਲੈਂਡ ਵਾਪਸ ਆ ਗਿਆ। ਇਥੇ ਇਹ 'ਚੀਨੀ ਗੱਰਡਨ' ਦੇ ਨਾਂ ਨਾਲ ਪ੍ਰਸਿੱਧ ਹੋ ਗਿਆ।

ਅਗਲੇ ਪੰਜ ਸਾਲ ਇਹ ਗਰੇਵਜ਼ੇਂਡ, ਕੈਂਟ ਵਿਖੇ ਰਾਇਲ ਇੰਜੀਨੀਅਰਾਂ ਦਾ ਕਮਾਂਡਰ ਰਿਹਾ। ਇਥੇ ਇਸ ਨੇ ਆਪਣਾ ਵਾਧੂ ਸਮਾਂ ਗਰੀਬ ਨੌਜੁਆਨਾਂ ਵਿਚਕਾਰ ਲੋਕ-ਹਿਤ ਕਾਰਜਾਂ ਵਿਚ ਬਿਤਾਇਆ।

ਸੰਨ 1873 ਵਿਚ ਮਿਸਰ ਦੇ ਇਸਮਾਈਲ ਪਾਸ਼ਾ ਨੇ ਇਸ ਨੂੰ ਸੂਡਾਨ ਵਿਚ ਇਕਵੇਟੋਰੀਆ ਪ੍ਰਾਂਤ ਦਾ ਗਵਰਨਰ ਬਣਾ ਦਿੱਤਾ। ਇਸ ਸੇਵਾ ਦੌਰਾਨ ਇਸ ਨੇ ਅਪ੍ਰੈਲ, 1874 ਤੋਂ ਦਸੰਬਰ, 1876 ਤਕ 'ਅਪਰ ਨੀਲ' ਦਾ ਦੌਰਾ ਕੀਤਾ ਅਤੇ ਖੇਤਰ ਦੀ ਰੱਖਿਆ ਲਈ ਥਾਂ-ਥਾਂ ਤੇ ਕੇਂਦਰ ਕਾਇਮ ਕੀਤੇ।

ਪਿੱਛੋਂ ਇਸ ਨੂੰ ਸੂਡਾਨ ਦਾ ਗਵਰਨਰ ਜਨਰਲ ਬਣਾ ਦਿੱਤਾ ਗਿਆ। ਸੰਨ 1880 ਵਿਚ ਸਿਹਤ ਖਰਾਬ ਹੋਣ ਕਾਰਨ ਇਹ ਇੰਗਲੈਂਡ ਵਾਪਸ ਆ ਗਿਆ। ਕੁਝ ਚਿਰ ਇੰਗਲੈਂਡ ਰਹਿਣ ਉਪਰੰਤ ਇਸ ਨੂੰ ਭਾਰਤ, ਚੀਨ, ਕੇਪ ਕਾਲੋਨੀ, ਦੱਖਣੀ ਅਫ਼ਰੀਕਾ ਆਦਿ ਕਈ ਦੇਸ਼ਾਂ ਵਿਚ ਭੇਜਿਆ ਗਿਆ।

ਸੰਨ 1884 ਵਿਚ ਬਰਤਾਨਵੀ ਸਰਕਾਰ ਨੇ ਇਸ ਨੂੰ ਖ਼ਰਤੂਮ ਵਿਚ ਮੁਹੰਮਦ ਅਹਿਮਦ ਦੇ ਬਾਗ਼ੀ ਸਾਥੀਆਂ ਨੂੰ ਦਬਾਉਣ ਲਈ ਭੇਜਿਆ। ਉਥੇ ਇਸ ਨੇ ਬਾਗ਼ੀਆਂ ਨੂੰ ਦਬਾਉਣ ਦੀ ਹਰ ਸੰਭਵ ਕੋਸ਼ਿਸ਼ ਕੀਤੀ। 26 ਜਨਵਰੀ, 1885 ਨੂੰ ਕੁਝ ਬਾਗ਼ੀਆਂ ਨੇ ਇਸ ਨੂੰ ਘੇਰ ਕੇ ਮੌਤ ਦੇ ਘਾਟ ਉਤਾਰ ਦਿੱਤਾ। ਮਰਨ ਉਪਰੰਤ ਇਸ ਨੂੰ 'ਖ਼ਰਤੂਮ ਦਾ ਗੱਰਡਨ' ਕਿਹਾ ਜਾਣ ਲੱਗਾ।

ਹ. ਪੁ.—ਐਨ. ਬ੍ਰਿ. 10 : 580

**ਗਾਰਡਨ, ਜਾਨ ਬ੍ਰਾਊਨ** : ਸੰਯੁਕਤ ਰਾਜ ਦੇ ਇਸ ਉੱਘੇ ਕੱਨਫੈਡਰੇਟ ਫ਼ੌਜੀ ਅਫ਼ਸਰ ਅਤੇ ਸਿਆਸੀ ਨੇਤਾ ਦਾ ਜਨਮ 6 ਫਰਵਰੀ, 1832 ਨੂੰ ਜਾਰਜੀਆ ਰਾਜ ਦੀ ਅਪਸਨ ਕਾਊਂਟੀ ਵਿਖੇ ਹੋਇਆ। ਇਸ ਨੇ ਜਾਰਜੀਆ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਮਗਰੋਂ ਐਟਲਾਂਟਾ ਵਿਖੇ ਵਕਾਲਤ ਕੀਤੀ। ਘਰੇਲੂ ਯੁੱਧ ਸ਼ੁਰੂ ਹੋਣ ਤੇ ਇਹ ਵਲੰਟੀਅਰਾਂ ਦਾ ਕੈਪਟਨ ਬਣ ਕੇ ਕੱਨਫੈਡਰੇਟ ਫ਼ੌਜ ਵਿਚ ਸ਼ਾਮਲ ਹੋ ਗਿਆ ਤੇ ਬਾਅਦ ਵਿਚ ਹੌਲੀ ਹੌਲੀ ਮੇਜਰ ਜਨਰਲ ਦੇ ਅਹੁਦੇ ਤੀਕ ਪਹੁੰਚ ਗਿਆ। ਇਸ ਨੇ ਕਈ ਵੱਡੀਆਂ ਵੱਡੀਆਂ ਲੜਾਈਆਂ ਵਿਚ ਹਿੱਸਾ ਲਿਆ ਅਤੇ ਯੁੱਧ ਦੇ ਦੌਰਾਨ ਇਹ ਅੱਠ ਵਾਰ ਜ਼ਖ਼ਮੀ ਹੋਇਆ। ਘਰੇਲੂ ਯੁੱਧ ਤੋਂ ਬਾਅਦ ਇਹ ਅਟੈਲਾਂਟਾ ਵਿਖੇ ਰਹਿਣ ਲਗ ਪਿਆ। ਸੰਨ 1868 ਅਤੇ 1872 ਵਿਚ ਇਹ ਡੈਮੋਕ੍ਰੇਟਿਕ ਨੈਸ਼ਨਲ ਕਾਨਵੈਨਸ਼ਨਾਂ ਦਾ ਸਰਗਰਮ ਮੈਂਬਰ ਰਿਹਾ। ਸੰਨ 1873 ਤੋਂ 1880 ਤਕ ਇਹ ਸੰਯੁਕਤ ਰਾਜ ਦੀ ਸੈਨੇਟ ਦਾ ਮੈਂਬਰ ਰਿਹਾ। ਸੰਨ 1880 ਵਿਚ ਇਸ ਨੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਮੁੜ 1891 ਤੋਂ 1897 ਤਕ ਸੈਨੇਟ ਦਾ ਮੈਂਬਰ ਰਿਹਾ। ਸੰਨ 1886 ਤੋਂ 1890 ਤਕ ਇਹ ਜਾਰਜੀਆ ਦਾ ਗਵਰਨਰ ਵੀ ਰਿਹਾ ਅਤੇ 1890 ਤੋਂ ਯੂਨਾਈਟਿਡ ਕੱਨਫੈਡਰੇਟ ਵੈਟਰਨਜ਼ ਦਾ ਕਮਾਂਡਰ-ਇਨ-ਚੀਫ ਰਿਹਾ। ਸੰਨ 1903 ਵਿਚ ਇਸ ਨੇ 'ਰੈਮਿਨਿਸੈਂਟ ਆਫ਼ ਦ ਸਿਵਲ ਵਾਰ' ਨਾਮੀ ਪੁਸਤਕ ਲਿਖੀ।

ਇਸ ਦੀ ਮੌਤ 5 ਜਨਵਰੀ, 1904 ਨੂੰ ਫਲੋਰਿਡਾ ਰਾਜ ਵਿਚ ਮਿਆਮੀ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 582

**ਗਾਰਡਨ, ਮੇਰੀ** : ਸਕਾਟਲੈਂਡ ਦੀ ਇਸ ਉੱਘੀ ਅਦਾਕਾਰਾ ਅਤੇ ਗਾਇਕਾ ਦਾ ਜਨਮ 20 ਫ਼ਰਵਰੀ, 1877 ਨੂੰ ਐਬਰਡੀਨ (ਸਕਾਟਲੈਂਡ) ਵਿਖੇ ਹੋਇਆ। ਇਹ ਅਮਰੀਕੀ ਓਪੇਰੇ ਦੀ ਇਕ ਉੱਘੀ ਹਸਤੀ ਸੀ। ਬਚਪਨ ਵਿਚ ਇਸ ਨੇ ਸ਼ਿਕਾਗੋ ਵਿਖੇ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ। ਮਗਰੋਂ ਇਸਨੂੰ ਪ੍ਰਸਿੱਧ ਉਸਤਾਦ ਮੈਥੀਲਦੀ ਮਾਰਕੇਸੀ ਤੋਂ ਸਿੱਖਿਆ ਪ੍ਰਾਪਤ ਕਰਨ ਲਈ ਪੈਰਿਸ ਭੇਜ ਦਿੱਤਾ ਗਿਆ। ਸੰਨ 1900 ਵਿਚ ਪੈਰਿਸ ਵਿਖੇ ਪੇਸ਼ ਕੀਤੇ ਓਪੇਰੇ ਲੁਈ ਵਿਚ ਆਪਣੀ ਪਹਿਲੀ ਪੇਸ਼ਕਾਰੀ ਨਾਲ ਹੀ ਇਸਨੇ ਕਾਫ਼ੀ ਪ੍ਰਸਿੱਧੀ ਪ੍ਰਾਪਤ ਕੀਤੀ।



ਮੇਰੀ ਗਾਰਡਨ

ਸੰਨ 1910 ਤੋਂ ਇਸਨੇ ਸ਼ਿਕਾਗੋ-ਓਪੇਰੇ ਲਈ ਕੰਮ ਕਰਨਾ ਸ਼ੁਰੂ ਕੀਤਾ। ਸੰਨ 1921-22 ਵਿਚ ਇਹ ਸ਼ਿਕਾਗੋ-ਓਪੇਰਾ-ਐਸੋਸੀਏਸ਼ਨ ਦੀ ਡਾਇਰੈਕਟਰ ਬਣੀ। ਸੰਨ 1930 ਵਿਚ ਇਹ ਸਟੇਜ ਤੋਂ ਅਲੱਗ ਹੋ ਗਈ ਪਰ 1955 ਤੱਕ ਸੰਗੀਤ ਦੇ ਖੇਤਰਾਂ ਵਿਚ ਸਰਗਰਮ ਰਹੀ।

ਸੰਨ 1902 ਵਿਚ ਦੇਬੂਸੀ ਨੇ ਇਸਨੂੰ ਆਪਣੇ ਓਪੇਰੇ ਵਿਚ ਮੈਲੀਸਾਂਦੇ ਦੇ ਰੋਲ ਲਈ ਚੁਣਿਆ। ਇਸ ਰੋਲ ਤੋਂ ਇਲਾਵਾ ਇਸਨੂੰ ਥੇਸ ਸੈਲੋਮ ਕਾਰਮੈਨ ਅਤੇ ਫਾਈਓਰਾ ਦੇ ਰੋਲਾਂ ਵਿਚ ਬਹੁਤ ਪ੍ਰਸਿੱਧੀ ਮਿਲੀ। ਸੰਨ 1951 ਵਿਚ ਇਸਨੇ ਆਪਣੀ ਸਵੈ-ਜੀਵਨੀ 'ਮੇਰੀ ਗਾਰਡਨ ਸਟੋਰੀ' ਪ੍ਰਕਾਸ਼ਿਤ ਕਰਵਾਈ।

3 ਜਨਵਰੀ, 1967 ਨੂੰ ਐਬਰਡੀਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 414 ; ਕੋਲ. ਐਨ. 8 : 278

**ਗਾਰਡਨਰ, ਅਰਲ ਸਟੈਨਲੀ** : ਇਹ ਸੰ. ਕਾ. ਅ. ਦਾ ਲੇਖਕ ਅਤੇ ਵਕੀਲ ਸੀ ਜਿਸ ਨੇ ਲਗਭਗ 100 ਜਾਸੂਸੀ ਨਾਵਲ ਲਿਖੇ ਜਿਨ੍ਹਾਂ ਵਿਚੋਂ ਹਰ ਇਕ ਦੀਆਂ 1,000,000 ਤੋਂ ਵੱਧ ਕਾਪੀਆਂ ਵਿਕੀਆਂ। ਇਸ ਦੀਆਂ ਸਭ ਤੋਂ ਪ੍ਰਸਿੱਧ ਪੁਸਤਕਾਂ ਪੈਰੀ ਮੇਸਨ ਨਾਂ ਦੇ ਵਕੀਲ-ਜਾਸੂਸ ਦੁਆਲੇ ਘੁੰਮਦੀਆਂ ਹਨ।

ਗਾਰਡਨਰ ਦਾ ਜਨਮ ਮੈਸਾਚੂਸੈੱਟਸ ਰਾਜ ਦੇ ਮਾਲਡੈੱਨ ਸ਼ਹਿਰ ਵਿਖੇ 17 ਜੁਲਾਈ, 1889 ਨੂੰ ਹੋਇਆ। ਇਸਨੇ ਕਾਨੂੰਨ ਦੀ ਸਿੱਖਿਆ ਪ੍ਰਾਪਤ ਕਰਕੇ 1911 ਵਿਚ ਕੈਲਿਫ਼ੋਰਨੀਆ ਵਿਖੇ ਵਕਾਲਤ ਸ਼ੁਰੂ ਕੀਤੀ ਅਤੇ ਗ਼ਰੀਬਾਂ ਤੇ ਮਜ਼ਲੂਮਾਂ ਦੇ ਕੇਸ ਲੜਨ ਲੱਗਾ। ਇਸਦੀ ਰੁਚੀ ਸਾਰੀ ਜ਼ਿੰਦਗੀ ਬੇਸਹਾਰਾ ਅਤੇ ਬੇਗੁਨਾਹਾ ਦੋਸ਼ੀਆਂ ਦੇ ਕੇਸਾਂ ਵਿਚ ਹੀ ਸੀ ਜਿਸਦੇ ਫਲ-ਸਰੂਪ ਇਸਨੇ ਸੰਨ 1940ਵੇਂ ਦਹਾਕੇ ਦੌਰਾਨ 'ਦੀ ਕੋਰਟ ਆਫ਼ ਲਾਸਟ ਰਿਜ਼ਾਰਟ' ਸੰਸਥਾ ਕਾਇਮ ਕੀਤੀ ਇਸ ਦਾ ਮੰਤਵ ਸਿਰਫ ਬੇਕਸੂਰੇ ਕੈਦੀਆਂ ਦੀ ਮੱਦਦ ਕਰਨਾ ਸੀ। ਇਸ ਨੇ ਲਗਭਗ 22 ਸਾਲ ਵਕਾਲਤ ਕੀਤੀ। ਸੰਨ 1921 ਵਿਚ ਇਸ ਨੇ ਲਿਖਣਾ ਸ਼ੁਰੂ ਕੀਤਾ। ਇਹ ਅਦਾਲਤੀ ਕਮਰੇ ਦੇ ਨਜ਼ਾਰਿਆਂ ਨੂੰ ਬੜੇ ਕਮਾਲ ਦੇ ਢੰਗ ਨਾਲ ਬਿਆਨ ਕਰਦਾ ਸੀ। ਸੰਨ 1932 ਤੱਕ ਇਹ ਵਕਾਲਤ ਦੇ ਨਾਲ ਨਾਲ ਹਫ਼ਤੇ ਵਿਚ ਸਿਰਫ਼ ਦੋ ਹੀ ਦਿਨ ਲਿਖਣ ਦਾ ਕੰਮ ਕਰਦਾ ਸੀ ਅਤੇ ਲਗਭਗ 200,000 ਸ਼ਬਦ ਪ੍ਰਤੀ ਮਹੀਨਾ ਲਿਖ ਲੈਂਦਾ ਸੀ। 'ਦੀ ਕੇਸ ਆਫ ਦੀ ਵੈਲਵਟ ਕਲਾਜ਼' (1933) ਅਤੇ 'ਦੀ ਕੇਸ ਆਫ਼ ਦੀ ਸਲਕੀ ਗਰੱਲ' (1933) ਨਾਂ ਦੇ ਪੈਰੀ ਮੇਸਨ ਵਾਲੇ ਨਾਵਲਾਂ ਦੀ ਸਫ਼ਲਤਾ ਪਿਛੋਂ ਇਸ ਨੇ ਵਕਾਲਤ ਛੱਡ ਦਿੱਤੀ ਅਤੇ ਇਸ ਤੋਂ ਮਗਰੋਂ ਇਸ ਨੇ 80 ਹੋਰ ਪੈਰੀ ਮੇਸਨ ਨਾਵਲ ਲਿਖੇ ਜਿਨ੍ਹਾਂ ਵਿਚ ਵਧੇਰਿਆਂ ਦੇ ਨਾਂ ਅਨੁਪ੍ਰਾਸੀ ਢੰਗ ਦੇ ਹਨ, ਜਿਵੇਂ 'ਦੀ ਕੇਸ ਆਫ਼ ਦੀ ਡੁਪਲੀਕੇਟ ਡਾੱਟਰ' (1960) ਅਤੇ 'ਦੀ ਕੇਸ ਆਫ਼ ਆਮੋਰਸ ਆਂਟ' (1963) ਹਨ।



ਅਰਲ ਸਟੈਨਲੀ ਗਾਰਡਨਰ

ਇਸ ਦੀ ਦੂਜੀ ਲੜੀ ਦੀਆਂ ਪੁਸਤਕਾਂ ਇਕ ਨੇਕ ਡਿਸਟ੍ਰਿਕਟ ਅਟਾਰਨੀ ਦੇ ਦੁਆਲੇ ਘੁੰਮਦੀਆਂ ਹਨ ਜਿਵੇਂ 'ਦੀ ਡੀ. ਏ. ਕਾਲਜ਼ ਇਟ ਮਰਡਰ,' (1937) ਅਤੇ 'ਦੀ ਡੀ. ਏ. ਗੋਜ਼ ਟੂ ਟਰੱਾਇਲ,' (1940)। ਇਕ ਤੀਜੀ ਲੜੀ ਦੀਆਂ ਪੁਸਤਕਾਂ ਇਸ ਨੇ ਏ. ਏ. ਫ਼ੇਅਰ ਦੇ ਫ਼ਰਜ਼ੀ ਨਾਂ ਅਧੀਨ ਲਿਖੀਆਂ ਜੋ ਬਰਥ ਕੂਲ ਨਾਂ ਦੇ ਇਕ ਮੋਟੇ, ਲਾਲਚੀ ਅਤੇ ਦਰਮਿਆਨੀ ਉਮਰ ਦੇ ਪ੍ਰਾਈਵੇਟ ਜਾਸੂਸ ਅਤੇ ਡੋਨਾਲਡ ਲੈਮ ਨਾਂ ਦੇ ਵਕੀਲ ਦੁਆਲੇ ਘੁੰਮਦੀਆਂ ਹਨ।

ਗਾਰਡਨਰ ਆਪਣੇ ਆਪ ਨੂੰ 'ਗਲਪ ਸਾਹਿਤ ਦਾ ਕਾਰਖ਼ਾਨਾ' ਕਿਹਾ ਕਰਦਾ ਸੀ ਪ੍ਰੰਤੂ ਇਸ ਦੀਆਂ 15 ਕਿਰਤਾਂ ਗਲਪ ਦੇ ਘੇਰੇ ਵਿਚ ਨਹੀਂ ਆਉਂਦੀਆਂ ਜਿਵੇਂ ਕਿ 'ਹੋਵਰਿੰਗ ਓਵਰ ਬਾਜਾ', (1961), 'ਹੰਟਿੰਗ ਲਾਸਟ ਮਾਈਨਜ਼ ਬਾਈ ਹੈਲੀਕਾਪਟਰ' (1965) ਅਤੇ 'ਮੈਕਸੀਕੋਜ਼ ਮੈਜਿਕ ਸੁਕੇਅਰ' (1968)। ਇਨ੍ਹਾਂ ਪੁਸਤਕਾਂ ਵਿਚ ਇਸਦੇ ਸ਼ਿਕਾਰ ਅਤੇ ਯਾਤਰਾ ਸਬੰਧੀ ਤਜਰਬੇ ਦਰਸਾਏ ਗਏ ਹਨ। ਇਵੇਂ ਹੀ ਇਸ ਦੀ ਪੁਸਤਕ 'ਦੀ ਕੋਰਟ ਆਫ਼ ਲਾਸਟ ਰੇਜ਼ਾਰਟ' (1952), ਫ਼ੌਜਦਾਰੀ ਕਾਨੂੰਨ ਅਤੇ ਦੰਡ-ਵਿੱਦਿਆ ਸਬੰਧੀ ਵਿਸਤ੍ਰਿਤ ਪੁਸਤਕ ਹੈ। ਕੁਝ ਪੜਚੋਲੀਆਂ ਨੇ ਇਸ ਦੇ ਪਲਾਟਾਂ, ਲਿਖਣ ਢੰਗ ਅਤੇ ਕਾਨੂੰਨ ਦੀ ਜਾਣਕਾਰੀ ਸਬੰਧੀ ਇਸ ਦੀ ਸਰਾਹਨਾ ਕੀਤੀ ਹੈ ਅਤੇ ਕਈਆਂ ਨੇ ਇਸ ਦੇ ਨਾਵਲਾਂ ਨੂੰ ਨੈਤਿਕਤਾ ਦੇ ਪੱਖੋਂ ਬਿਲਕੁਲ ਸਾਧਾਰਣ ਅਤੇ ਕਲਾ ਦੇ ਪੱਖੋਂ ਲਗਭਗ ਭੋਰੇ ਦਸਿਆ ਹੈ ਪਰ ਇਸ ਦਾ ਮੁੱਖ ਮਨੋਰਥ ਲੋਕਾਂ ਦਾ ਦਿਲ-ਪਰਚਾਵਾ ਕਰਨਾ ਸੀ ਅਤੇ ਇਸ ਦੇ 140 ਨਾਵਲਾਂ ਦਾ ਹਰਮਨ ਪਿਆਰੇ ਹੋਣਾ ਇਸ ਦੀ ਸਫ਼ਲਤਾ ਦਾ ਪੱਕਾ ਸਬੂਤ ਹੈ। ਇਸ ਦੀ ਮੌਤ ਕੈਲਿਫ਼ੋਰਨੀਆ ਵਿਚ ਟੈਮੀਕੁਲਾ ਵਿਖੇ 11 ਮਾਰਚ, 1970 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 416

**ਗਾਰਡਨਰ, ਸਟੀਫ਼ਨ** : ਇਸ ਅੰਗਰੇਜ਼ ਪਾਦਰੀ ਅਤੇ


ਸਟੀਫਨ ਗਾਰਡਨਰ

ਨੀਤੀਵਾਨ ਦਾ ਜਨਮ 1482 ਦੇ ਲਗਭਗ ਹੋਇਆ। ਇਹ ਈਸਾਈ ਧਰਮ-ਅੰਦੋਲਨ ਦਾ ਉੱਘਾ ਪ੍ਰਚਾਰਕ ਸੀ। ਇਸ ਨੇ ਬਾਦਸ਼ਾਹ ਹੈਨਰੀ ਅੱਠਵੇਂ (ਰਾਜਕਾਲ 1509 ਤੋਂ 1547) ਦੀਆਂ ਚਰਚ ਵਿਰੋਧੀ ਨੀਤੀਆਂ ਦੀ ਹਿਮਾਇਤ ਕੀਤੀ ਅਤੇ ਪ੍ਰੋਟੈਸਟੈਂਟ ਸਿਧਾਂਤ ਨੂੰ ਰੱਦ ਕੀਤਾ ਪਰ ਅੰਤ ਵਿਚ ਮਹਾਰਾਣੀ ਮੇਰੀ ਪਹਿਲੀ (ਰਾਜਕਾਲ 1553-58) ਦੇ ਕੱਟੜ ਰੋਮਨ ਕੈਥੋਲਿਕਵਾਦ ਦੀ ਹਿਮਾਇਤ ਕੀਤੀ।

ਇਹ ਇਕ ਸਧਾਰਨ ਕੱਪੜਾ ਬੁਣਨ ਵਾਲੇ ਵਿਅਕਤੀ ਦਾ ਪੁੱਤਰ ਸੀ। ਇਸ ਨੇ ਕੈਂਬ੍ਰਿਜ ਯੂਨੀਵਰਸਿਟੀ ਤੋਂ 1520-21 ਵਿਚ ਸਿਵਲ ਅਤੇ ਧਾਰਮਕ ਕਾਨੂੰਨ ਵਿਚ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ। ਆਪਣੇ ਰੁਝੇਵਿਆਂ ਭਰੇ ਜੀਵਨ ਵਿਚ ਇਸ ਨੇ ਟ੍ਰਿਨਟੀ ਦੇ ਅਧਿਆਪਕ ਵਜੋਂ ਕੈਂਬ੍ਰਿਜ ਯੂਨੀਵਰਸਿਟੀ ਨਾਲ ਆਪਣਾ ਸੰਪਰਕ ਬਣਾਈ ਰੱਖਿਆ। ਇਹ 1525 ਵਿਚ ਹੈਨਰੀ ਅੱਠਵੇਂ ਦੇ ਮੁੱਖ-ਮੰਤਰੀ, ਕਾਰਡੀਨਲ ਵੁਲਜ਼ੇ ਦਾ ਸਕੱਤਰ ਬਣਿਆ। ਸੰਨ 1528-29 ਵਿਚ ਇਸ ਨੂੰ ਪੋਪ ਕਲੇਮੈਂਟ ਸੱਤਵੇਂ ਕੋਲ ਹੈਨਰੀ ਐਰਾਗਾਨ ਦੀ ਕੈਥਰੀਨ ਦੀ ਸ਼ਾਦੀ ਨੂੰ ਮਨਸੂਖ਼ ਕਰਨ ਵਾਸਤੇ ਗੱਲਬਾਤ ਕਰਨ ਲਈ ਭੇਜਿਆ ਗਿਆ। ਇਹ ਅਜਿਹਾ ਗੰਭੀਰ ਮਸਲਾ ਸੀ ਜਿਸ ਨੇ ਹੈਨਰੀ ਨੂੰ ਰੋਮ ਨਾਲੋਂ ਵੱਖ ਕਰ ਦੇਣਾ ਸੀ ਅਤੇ ਉਸਨੇ ਆਪਣੇ ਆਪ ਨੂੰ ਇੰਗਲਿਸ਼ ਚਰਚ ਦਾ ਮੁਖੀ ਘੋਸ਼ਿਤ ਕਰ ਦੇਣਾ ਸੀ। ਇਸ ਨੂੰ 1529 ਵਿਚ ਹੈਨਰੀ ਦਾ ਪ੍ਰਿੰਸੀਪਲ ਸੈਕਟਰੀ ਅਤੇ 1531 ਵਿਚ ਵਿਨਚੈਸਟਰ ਦਾ ਬਿਸ਼ਪ ਬਣਾ ਦਿੱਤਾ ਗਿਆ। ਪਰ ਗਾਰਡਨਰ ਬਾਦਸ਼ਾਹ ਦਾ ਭਰੋਸਾ ਨਾ ਜਿੱਤ ਸਕਿਆ। ਦੋ ਵਰ੍ਹੇ ਪਿਛੋਂ ਹੈਨਰੀ ਦੇ ਮੁੱਖ ਸਲਾਹਕਾਰ ਟਾਮਸ ਕਰਾਮਵੈੱਲ ਨੇ ਇਸ ਨੂੰ ਸਕੱਤਰ ਦੇ ਪਦ ਤੋਂ ਹਟਾ ਦਿੱਤਾ। ਸੰਨ 1535 ਵਿਚ ਆਪਣੀ ਇਕ ਰਚਨਾ ਛਪਵਾ ਕੇ ਬਾਦਸ਼ਾਹ ਦੀ ਕੁਝ ਹਿਮਾਇਤ ਦੁਬਾਰਾ ਹਾਸਲ ਕੀਤੀ। ਇਸ ਨੇ 1539 ਵਿਚ ਛੇ ਅਨੁਛੇਦਾਂ ਦੇ ਐਕਟ ਰਾਹੀਂ ਸਾਰੇ ਅੰਗ੍ਰੇਜ਼ਾਂ ਨੂੰ ਰੋਮਨ ਕੈਥੋਲਿਕ ਸਿਧਾਂਤਾਂ ਦੀ ਪਾਲਣਾ ਕਰਵਾਉਣ ਸਬੰਧੀ ਕੰਜ਼ਰਵੇਟਿਵ ਪ੍ਰਤਿਕ੍ਰਿਆ ਦੀ ਅਗਵਾਈ ਕੀਤੀ। ਇਹ 1540 ਵਿਚ ਕਰਾਮਵੈਲ ਦੇ ਪਤਨ ਲਈ ਵੀ ਜ਼ਿਮੇਵਾਰ ਸੀ ਅਤੇ ਆਪ ਉਸ ਦੀ ਥਾਂ ਕੈਂਬ੍ਰਿਜ ਦਾ ਚਾਂਸਲਰ ਬਣਿਆ। ਇਸ ਤੋਂ ਪਿਛੋਂ ਹੈਨਰੀ ਨੇ ਇਸ ਨੂੰ ਆਪਣੀ ਸ਼ਾਹੀ ਕੌਂਸਲ ਵਿਚ ਰੱਖਿਆ ਤਾਂ ਜੋ ਕੁਝ ਹੋਰ ਸਲਾਹਕਾਰਾਂ ਦੀਆਂ ਪ੍ਰੋਟੈਸਟੈਂਟ ਮੱਤ ਪੱਖੀ ਸਰਗਰਮੀਆਂ ਦਾ ਵਿਰੋਧ ਕੀਤਾ ਜਾ ਸਕੇ। ਐਡਵਰਡ ਛੇਵੇਂ (ਰਾਜਕਾਲ 1547-53) ਦੇ ਹਕੂਮਤ ਸੰਭਾਲਣ ਮਗਰੋਂ ਪ੍ਰੋਟੈਸਟੈਂਟ ਮੱਤ ਤੇਜ਼ੀ ਨਾਲ ਵਧਿਆ ਫੁਲਿਆ। ਕਰੈਨਮਰ ਦੇ ਸੁਧਾਰਵਾਦੀ ਫ਼ੁਰਮਾਨਾਂ ਨੂੰ ਲਾਗੂ ਕਰਨ ਤੋਂ ਇਨਕਾਰ ਕਰਨ ਬਦਲੇ ਇਸ ਨੂੰ ਜੇਲ੍ਹ ਭੇਜ ਦਿੱਤਾ ਗਿਆ। ਭਾਵੇਂ ਇਸ ਨੂੰ ਜਨਵਰੀ, 1548 ਵਿਚ ਛੱਡ ਦਿੱਤਾ ਗਿਆ ਪਰ ਉਸੇ ਸਾਲ ਜੂਨ ਵਿਚ ਲੰਡਨ ਦੇ ਟਾਵਰ ਵਿਚ ਬੰਦੀ ਬਣਾ ਦਿੱਤਾ ਗਿਆ ਅਤੇ ਐਡਵਰਡ ਦੀ ਮੌਤ (1553) ਤਕ ਇਹ ਉਥੇ ਹੀ ਰਿਹਾ। ਸੰਨ 1550 ਵਿਚ ਇਸ ਨੂੰ ਬਿਸ਼ਪ ਪਦ ਤੋਂ ਵੀ ਹਟਾ ਦਿੱਤਾ ਗਿਆ ਸੀ।

ਕੈਥੋਲਿਕ ਮੇਰੀ ਪਹਿਲੀ ਦੇ ਗੱਦੀ ਤੇ ਬੈਠਣ ਤੋਂ ਪਿਛੋਂ ਇਸ ਨੂੰ ਅਗਸਤ, 1553 ਵਿਚ ਦੁਬਾਰਾ ਲਾਰਡ ਚਾਂਸਲਰ ਬਣਾ ਦਿੱਤਾ ਗਿਆ। ਭਾਵੇਂ ਇਸ ਨੇ ਇਹ ਪਦਵੀ ਦੁਬਾਰਾ ਪ੍ਰਾਪਤ ਕਰ ਲਈ ਪਰ ਇਹ ਔਖਾ ਹੀ ਰਿਹਾ। ਇਸ ਨੇ 1554 ਵਿਚ ਆਰੰਭ ਹੋਏ ਪ੍ਰੋਟੈਸਟੈਂਟਾਂ ਵਿਰੁਧ ਸਖ਼ਤ ਅਤਿਆਚਾਰਾਂ ਦੀ ਪ੍ਰਵਾਨਗੀ ਦੇ ਦਿੱਤੀ ਪਰ ਕਰੈਨਮਾਰ ਨੂੰ ਇਹ ਬਚਾਅ ਨਾ ਸਕਿਆ। ਇਸ ਨੇ ਆਪਣੀ ਕਾਨੂੰਨੀ ਅਤੇ ਪ੍ਰਸ਼ਾਸਕੀ ਯੋਗਤਾ ਸਦਕਾ ਪ੍ਰਸਿੱਧੀ ਪ੍ਰਾਪਤ ਕੀਤੀ। ਇਹ ਤਕੜਾ ਪਾਦਰੀ ਸੀ ਪਰ ਮਹਾਨ ਰੂਹਾਨੀ ਆਗੂ ਨਹੀਂ ਸੀ। ਇਸ ਦੀ ਮੌਤ 12 ਨਵੰਬਰ, 1555 ਨੂੰ ਲੰਡਨ ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 416

**ਗਾਰਡਨਰ, ਸੈਮੁਅਲ ਰੱਸਨ** : ਇੰਗਲੈਂਡ ਦੇ ਇਸ ਇਤਿਹਾਸਕਾਰ ਦਾ ਜਨਮ 4 ਮਾਰਚ, 1829 ਨੂੰ ਐਲਰੋਸਫੋਰਡ, ਹੈਂਪਸ਼ਿਰ ਦੇ ਨੇੜੇ ਹੋਇਆ। ਇਸਨੇ ਵਿੰਨਚੈਸਟਰ ਅਤੇ ਕ੍ਰਾਈਸਟ ਕਾਲਜ ਆਕਸਫੋਰਡ ਵਿਚ ਵਿਦਿਆ ਪ੍ਰਾਪਤ ਕੀਤੀ। ਕੁਝ ਸਾਲ ਇਹ ਇਰਵਿੰਗਾਈਟ ਚਰਚ ਦਾ ਮੈਂਬਰ ਰਿਹਾ। ਸੰਨ 1871 ਤੋਂ 1885 ਤਕ ਇਸ ਨੇ ਕਿੰਗ ਕਾਲਜ, ਲੰਡਨ ਵਿਖੇ ਪੜ੍ਹਾਇਆ ਅਤੇ ਉਥੇ 1876 ਵਿਚ ਆਧੁਨਿਕ ਇਤਿਹਾਸ ਦਾ ਪ੍ਰੋਫੈਸਰ ਬਣ ਗਿਆ। ਸੰਨ 1884 ਵਿਚ ਇਸ ਨੂੰ ਆਲ ਸੋਲਜ਼ ਕਾਲਜ, ਆਕਸਫੋਰਡ ਅਤੇ 1892 ਈ. ਵਿਚ ਮਰਟਨ ਕਾਲਜ ਦਾ ਫੈਲੋ ਚੁਣ ਲਿਆ ਗਿਆ ਪਰੰਤੂ 1894 ਵਿਚ ਇਸ ਨੇ ਪ੍ਰੋਫੈਸਰ ਦਾ ਪੱਦ ਛੱਡ ਦਿੱਤਾ ।

ਇਸਨੇ ਅੰਗਰੇਜ਼ੀ ਖ਼ਾਨਾਜੰਗੀ ਦਾ ਅਧਿਐਨ ਕਰਨ ਵਿਚ ਆਪਣਾ ਪੂਰਾ ਜੀਵਨ ਲਾ ਦਿੱਤਾ। ਇਸ ਨੇ ਇਤਿਹਾਸ ਦੀਆਂ ਹੱਥ-ਲਿਖਤਾਂ ਦੀ ਖੋਜ ਕੀਤੀ। ਪਹਿਲਾਂ ਪਹਿਲ ਇਸ ਦੇ ਢੰਗ, ਤਰੀਕੇ ਅਤੇ ਨਿਰਣੇ ਬਾਰੇ ਆਲੋਚਕਾਂ ਨੇ ਵਾਦ-ਵਿਵਾਦ ਕੀਤਾ ਪਰੰਤੂ ਉੱਨ੍ਹੀਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਇਸ ਨੂੰ ਸਤਾਰ੍ਹਵੀਂ ਸਦੀ ਦੇ ਅੰਗਰੇਜ਼ੀ ਇਤਿਹਾਸ ਦਾ ਇਕ ਬੇਜੋੜ ਇਤਿਹਾਸਕਾਰ ਮੰਨਿਆ ਜਾਣ ਲਗ ਪਿਆ। ਸਮਾਜਕ ਅਤੇ ਆਰਥਕ ਘਟਨਾਵਾਂ ਦੇ ਬਿਰਤਾਂਤ ਨੂੰ ਪੇਸ਼ ਕਰਨ ਦੀ ਮੁਹਾਰਤ ਇਸ ਇਤਿਹਾਸਕਾਰ ਦੀ ਵਿਸ਼ੇਸ਼ਤਾ ਸੀ। ਖ਼ਾਨਾਜੰਗੀ ਦੇ ਕਾਰਨਾਂ ਦਾ ਵਿਸ਼ਲੇਸ਼ਣ ਕਰਦੇ ਹੋਏ ਇਸ ਨੇ ਵਿਅਕਤੀਗਤ ਮੰਤਵਾਂ ਦੇ ਨਾਲ ਨਾਲ ਰਾਜਨੀਤਕ ਵਿਵਹਾਰ ਪਿੱਛੇ ਲੁੱਕੇ ਪਦਾਰਥਕ ਕਾਰਨਾਂ ਦੀ ਡੂੰਘਾਈ ਵਿਚ ਵੀ ਜਾਣ ਦੀ ਕੋਸ਼ਿਸ਼ ਕੀਤੀ। ਸੰਨ 1891 ਤੋਂ ਇਹ 'ਇੰਗਲਿਸ਼ ਹਿਸਟਾਰੀਕਲ ਰਿਵਿਊ' ਦਾ ਸੰਪਾਦਕ ਰਿਹਾ। ਸੰਨ 1902 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1141

**ਗਾਰਡਨਰ, ਪਰਸੀ** : ਇਹ ਇਕ ਅੰਗਰੇਜ਼ ਕਲਾਸਕੀ ਪੁਰਾਤਤਵ ਵਿਗਿਆਨੀ ਸੀ ਜਿਸ ਨੇ ਸਿੱਕਿਆਂ ਤੇ ਤਮਗ਼ਿਆ ਤੋਂ ਉਨ੍ਹਾਂ ਦੇ ਸਬੰਧਤ ਸਮੇਂ ਦੇ ਇਤਿਹਾਸ ਬਾਰੇ ਖੋਜ ਕਰਨ ਦੇ ਤਰੀਕਿਆਂ ਦੀ ਖੋਜ ਸਬੰਧੀ 1883 ਵਿਚ 'ਦੀ ਟਾਈਪਸ ਆਫ਼ ਗ੍ਰੀਕ ਕੱਇਨਜ਼' ਪੁਸਤਕ ਲਿਖੀ। ਇਸ ਪੁਸਤਕ ਦੀ ਮਹੱਤਤਾ ਹੀ ਗਾਰਡਨਰ ਦੀ ਪ੍ਰਸਿੱਧੀ ਦਾ ਕਾਰਨ ਸੀ। ਗਾਰਡਨਰ ਦਾ ਜਨਮ 24 ਨਵੰਬਰ, 1846 ਵਿਚ ਲੰਡਨ ਵਿਖੇ ਹੋਇਆ। ਕ੍ਰਾਈਸਟ ਕਾਲਜ ਕੈਂਬ੍ਰਿਜ ਤੋਂ ਇਸ ਨੇ ਸਿੱਖਿਆ ਪ੍ਰਾਪਤ ਕੀਤੀ ਤੇ 1871 ਤੋਂ 1887 ਤਕ ਇਹ ਲੰਡਨ ਦੇ ਬ੍ਰਿਟਿਸ਼ ਮਿਊਜ਼ੀਅਮ ਵਿਚ ਸਿੱਕਿਆਂ ਤੇ ਤਮਗ਼ਿਆਂ ਦੇ ਵਿਭਾਗ ਵਿਚ ਕੰਮ ਕਰਦਾ ਰਿਹਾ। ਦੂਜੇ ਪਾਸੇ 1880 ਤੋਂ 1897 ਤਕ ਕੈਂਬ੍ਰਿਜ ਵਿਖੇ ਪੁਰਾਤਤਵ ਵਿਗਿਆਨ ਦਾ ਪ੍ਰੋਫੈਸਰ ਵੀ ਰਿਹਾ। ਸੰਨ 1887 ਤੋਂ 1925 ਤਕ ਆਕਸਫੋਰਡ ਯੂਨੀਵਰਸਿਟੀ ਵਿਚ ਇਸੇ ਅਹੁਦੇ ਤੇ ਰਿਹਾ। ਸੰਨ 1880 ਤੋਂ 1896 ਦੇ ਵਰ੍ਹਿਆਂ ਦੌਰਾਨ ਗਾਰਡਨਰ ਪ੍ਰੋਫੈਸਰ ਹੋਣ ਦੇ ਨਾਲ ਨਾਲ ਜਰਨਲ ਆਫ਼ ਹੈਲੈਨਿਕ ਸਟੱਡੀਜ਼ ਦੇ ਪਹਿਲੇ ਸੰਪਾਦਕ ਦੇ ਤੌਰ ਤੇ ਵੀ ਕੰਮ ਕਰਦਾ ਰਿਹਾ। ਸਾਮੋਸ ਐਂਡ

ਸਾਮੀਅਨ ਕਾਇਨਜ (1882) ਅਤੇ ਨਿਊ ਚੈਪਟਰਜ਼ ਇਨ ਗ੍ਰੀਕ ਆਰਟ (1926) ਇਸ ਦੀਆਂ ਹੋਰ ਪ੍ਰਸਿੱਧ ਪੁਸਤਕਾਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 417

**ਗਾਰਡਨ ਰੀਚ** : ਇਹ ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਦੱਖਣੀ ਚੌਬੀਸ ਪਰਗਨਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਹ ਕਲੱਕਤੇ ਦੇ ਬਿਲਕੁਲ ਹੇਠਾਂ ਵਲ ਹੁੱਗਲੀ ਦਰਿਆ ਦੇ ਪੂਰਬੀ ਕੰਢੇ ਤੇ ਸਥਿਤ ਹੈ ਅਤੇ ਕਲਕੱਤੇ ਦਾ ਇਕ ਕਿਸਮ ਦਾ ਉਦਯੋਗਿਕ ਉਪ-ਨਗਰ ਹੈ। ਇਸ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਕਲਕੱਤੇ ਤੇ ਫਿਰ ਕਬਜ਼ਾ ਕਰਨ ਦੌਰਾਨ ਕਲਾਈਵ ਨੇ 1756 ਈ. ਵਿਚ ਇਥੋਂ ਦੇ ਕਿਲੇ ਉਤੇ ਕਬਜ਼ਾ ਕਰ ਲਿਆ ਸੀ। ਇਹ ਥਾਂ ਅਜੇ ਵੀ ਇਥੇ ਵੇਖੀ ਜਾ ਸਕਦੀ ਹੈ। ਪਹਿਲਾਂ ਇਹ ਯੂਰਪੀ ਲੋਕਾਂ ਦੀ ਮਨਪਸੰਦ ਥਾਂ ਸੀ ਅਤੇ ਉਨ੍ਹਾਂ ਨੇ 1768 ਤੋਂ ਲੈ ਕੇ 1780 ਵਿਚਕਾਰ ਇਥੇ ਬਹੁਤ ਆਲੀਸ਼ਾਨ ਮਕਾਨ ਬਣਾਏ ਸਨ। ਅਵਧ ਦੇ ਪਹਿਲੇ ਬਾਦਸ਼ਾਹ ਦਾ ਰਿਹਾਇਸ਼ੀ ਅਸਥਾਨ ਵੀ ਇਥੇ ਹੀ ਹੁੰਦਾ ਸੀ। ਗਾਰਡਨ ਰੀਚ ਹੁਣ ਕਲਕੱਤੇ ਦਾ ਇਕ ਮੁੱਖ ਉਦਯੋਗਿਕ ਉਪ-ਨਗਰ ਹੈ। ਇਥੇ ਪਟਸਨ ਅਤੇ ਕਪਾਹ ਦੇ ਕਾਰਖਾਨੇ ਸਥਾਪਿਤ ਹਨ।

ਆਬਾਦੀ–191,107 (1981)

22° 33' ਉ. ਵਿਥ, 88° 19' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 160

**ਗਾਰਡਾ ਝੀਲ** : ਇਹ ਇਤਾਲਵੀ ਲੰਬਾਰਡ ਝੀਲਾਂ ਵਿਚੋਂ ਧੁਰ ਪੂਰਬ ਵੱਲ ਦੀ ਇਕ ਵੱਡੀ ਝੀਲ ਹੈ। ਇਸ ਦਾ ਖੇਤਰਫਲ 370 ਵ. ਕਿ. ਮੀ. (143 ਵ. ਮੀ.) ਲੰਬਾਈ 52 ਕਿ. ਮੀ. (32 ਮੀਲ) ਵੱਧ ਤੋਂ ਵੱਧ ਚੌੜਾਈ ਲਗਭਗ 18 ਕਿ. ਮੀ. (10 ਮੀਲ) ਅਤੇ ਸਮੁੰਦਰੀ ਤਲ ਤੋਂ ਇਸ ਦੀ ਸਤ੍ਹਾ ਦੀ ਉਚਾਈ 64 ਮੀ. (213 ਫੁੱਟ) ਹੈ। ਖੇਤਰਫਲ ਪਖੋਂ ਐਲਪਾਈਨ ਖੇਤਰ ਵਿਚਲੀਆਂ ਜਨੀਵਾ ਅਤੇ ਕਾਨਸਟੈਨਸ ਝੀਲਾਂ ਇਸ ਨਾਲੋਂ ਵੱਡੀਆਂ ਹਨ। ਇਹ ਝੀਲ ਵੈਰੋਨਾ ਬਰੇਸ਼ੀਆ ਅਤੇ ਟਰੈਂਟੋ ਪ੍ਰਾਂਤਾਂ ਵਿਚਕਾਰ ਵੰਡੀ ਹੋਈ ਹੈ। ਇਸ ਦਾ ਉਪਰਲਾ ਉੱਤਰੀ ਸਿਰਾ ਤੰਗ ਹੈ ਪਰ ਗਾਰਡਾ (ਪੂਰਬ) ਅਤੇ ਸਾਲੋ ਦੇ ਵਿਚਕਾਰ ਇਹ ਝੀਲ ਹੌਲੀ ਹੌਲੀ ਇਕ ਗੋਲ ਬੇਸਿਨ ਦਾ ਰੂਪ ਧਾਰ ਲੈਂਦੀ ਹੈ। ਝੀਲ ਦੇ ਇਸ ਆਕਾਰ ਕਾਰਨ ਅਚਨਚੇਤੀ ਤੇਜ਼ ਹਵਾਵਾਂ ਚਲਣੀਆਂ ਸ਼ੁਰੂ ਹੋ ਜਾਂਦੀਆਂ ਹਨ। ਝੀਲ ਦਾ ਪੱਛਮੀ ਕੰਢਾ ਜਿਹੜਾ ਗਾਰਗਨਾਨੋ ਤੋਂ ਸਾਲੋ ਤਕ ਫੈਲਿਆ ਹੋਇਆ ਹੈ, ਇਲਾਕੇ ਦਾ ਸੱਭ ਤੋਂ ਵੱਧ ਗਰਮ ਹਿੱਸਾ ਹੈ। ਇਹ ਰੋਮਨ ਕਵੀ ਕਾਟੂਲਸ ਦੀ ਮਨਪਸੰਦ ਰਿਹਾਇਸ਼ੀ ਥਾਂ ਹੁੰਦੀ ਸੀ। ਅੰਤਰੀਪ ਉੱਤੇ ਬਣੇ ਇਕ ਰੋਮਨ ਬੰਗਲੇ ਦੇ ਵੱਡੇ ਵੱਡੇ ਖੰਡਰਾਤ ਸਾਮਰਾਜੀ ਕਾਲ ਦੀ ਯਾਦ ਦਿਵਾਉਂਦੇ ਹਨ। ਇਥੇ ਲੰਬਾਰਡ ਕਾਲ ਦੀਆਂ ਕੁਝ ਨਿਸ਼ਾਨੀਆਂ ਅਤੇ ਸਕਾਲੀਗਰਾ ਦਾ ਇਕ ਵਧੀਆ ਕਿਲਾ ਅਜੇ ਵੀ ਮੌਜੂਦ ਹੈ।

ਵਰਜਿਲ, ਹੋਰੇਸ ਅਤੇ ਕਾਟੂਲਸ ਜਿਹੇ ਸਨਾਤਨੀ ਲੇਖਕਾਂ ਨੇ ਇਸ ਨੂੰ ਲਾਕਸਬਨੇਕਸ ਦਾ ਨਾਂ ਦਿੱਤਾ ਸੀ ਪਰ ਨੌਵੀਂ ਸਦੀ ਵਿਚ ਜਦੋਂ ਸ਼ਹਿਨਸ਼ਾਹ ਸ਼ਾਰਲੀਮੈਨ ਨੇ ਗਾਰਡਾ ਦੇ ਛੋਟੇ ਜਿਹੇ ਸ਼ਹਿਰ ਨੂੰ ਕਾਊਂਟੀ ਵਿਚ ਬਦਲ ਦਿੱਤਾ ਸੀ ਤਾਂ ਇਸ ਝੀਲ ਦਾ ਨਾਂ ਵੀ ਬਦਲ ਦਿੱਤਾ ਗਿਆ ਅਤੇ ਇਹ ਝੀਲ ਉਸੇ ਕਾਉਂਟੀ ਅਧੀਨ ਚਲੀ ਗਈ। ਸੰਨ 1919 ਤੀਕ ਇਸ ਝੀਲ ਦੇ ਉੱਤਰੀ ਸਿਰੇ ਉੱਤੇ ਆਸਟ੍ਰੀਆਂ ਦਾ ਕਬਜ਼ਾ ਹੁੰਦਾ ਸੀ। ਇਸਦੇ ਦੱਖਣੀ ਅਤੇ ਪੱਛਮੀ ਕੰਢਿਆਂ ਉੱਤੇ ਨਿੰਬੂ ਜਾਤੀ ਦੇ ਫਲ, ਜ਼ੈਤੂਨ, ਦਾਖ, ਲਾਰਲ, ਕਨੇਰ, ਸਰੂ ਅਤੇ ਖਜੂਰ ਆਦਿ ਦੇ ਦਰਖਤ ਹੁੰਦੇ ਹਨ। ਝੀਲ ਵਿਚੋਂ ਈਲ ਕਾਰਪ ਅਤੇ ਟ੍ਰਾਊਟ ਮੱਛੀ ਫੜੀ ਜਾਂਦੀ ਹੈ। ਝੀਲ ਦੇ ਕੰਢੇ ਉੱਤੇ ਸਥਿਤ ਮੁੱਖ ਸ਼ਹਿਰਾਂ ਵਿਚਕਾਰ ਛੋਟੇ ਛੋਟੇ ਸਟੀਮਰ ਚਲਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 413

**ਗਾਰਡੀਅਮ** : ਤੁਰਕੀ ਦੇ ਅੰਕਾਰਾ ਨਾਮੀ ਪ੍ਰਾਂਤ ਵਿਚ ਸਾਕਰਾਯਾ ਦਰਿਆ ਦੇ ਕੰਢਿਆਂ ਦੇ ਨਾਲ ਨਾਲ ਵਸਿਆ ਇਹ ਇਕ ਪ੍ਰਾਚੀਨ ਅਨਾਤੋਲੀ ਸ਼ਹਿਰ ਸੀ। ਇਸ ਦੇ ਖੰਡਰਾਤ ਤੋਂ ਪ੍ਰਾਚੀਨ ਫ੍ਰਿਜੀਆ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਹੋਈ ਹੈ। ਸੰਨ 1950 ਤੋਂ ਬਾਅਦ ਦੀਆਂ ਅਮਰੀਕੀ ਖੋਜਾਂ ਤੋਂ ਪ੍ਰਾਚੀਨ ਕਾਂਸ਼ੀ ਯੁਗ ਅਤੇ ਹਿੱਤੀ ਜਾਤੀ ਦੀਆਂ ਬਸਤੀਆਂ ਬਾਰੇ ਪਤਾ ਲੱਗਾ ਹੈ। 9ਵੀਂ ਅਤੇ 8ਵੀਂ ਈ. ਪੂ. ਵੇਲੇ ਇਹ ਫ੍ਰਿਜੀਆ ਦੀ ਇਕ ਪ੍ਰਸਿੱਧ ਰਾਜਧਾਨੀ ਹੁੰਦੀ ਸੀ। ਲੋਕ ਕਥਾ ਅਨੁਸਾਰ ਇਸ ਪ੍ਰਾਚੀਨ ਰਾਜਧਾਨੀ ਦੀ ਨੀਂਹ ਗਾਰਡੀਅਮ ਨਾਂ ਦੇ ਇਕ ਕਿਸਾਨ ਨੇ ਰੱਖੀ ਸੀ। ਰੋਮਨ ਸਾਮਰਾਜ ਵੇਲੇ ਇਸ ਥਾਂ ਤੇ ਇਕ ਛੋਟਾ ਜਿਹਾ ਪਿੰਡ ਹੀ ਰਹਿ ਗਿਆ ਸੀ।

ਹ. ਪੁ.—ਐਨ. ਬ੍ਰਿ. ਮਾ. 4 : 634

**ਗਾਰਡੀਏਨ** : ਇਹ ਇਕ ਰੋਮਨ ਸ਼ਹਿਨਸ਼ਾਹ ਸੀ ਜਿਸ ਨੂੰ ਗਾਰਡੀਏਨ ਪਹਿਲਾ ਕਿਹਾ ਜਾਂਦਾ ਹੈ। ਇਸ ਦਾ ਜਨਮ ਲਗਭਗ 157 ਈ. ਵਿਚ ਹੋਇਆ। ਇਸ ਦਾ ਰਾਜ-ਕਾਲ ਕੇਵਲ ਤਿੰਨ ਹਫ਼ਤਿਆਂ (ਮਾਰਚ-ਅਪ੍ਰੈਲ 238 ਈ.) ਦਾ ਹੀ ਸੀ। ਇਸ ਬਜ਼ੁਰਗ ਸੈਨੇਟਰ ਦੀ ਸਾਹਿਤ ਵਿਚ ਬਹੁਤ ਰੁਚੀ ਸੀ। ਯੂਨਾਨੀ ਲੇਖਕ ਫਲੇਵੀਅਸ ਫਿਲਾਸਟ੍ਰਾਟੂਸ ਨੇ ਆਪਣੀ ਪੁਸਤਕ 'ਲਾਇਵਜ਼ ਆਫ ਦੀ ਸੱਫਿਸਟਸ' ਗਾਰਡੀਏਨ ਨੂੰ ਹੀ ਸਮਰਪਣ ਕੀਤੀ ਸੀ। ਸੰਨ 238 ਦੇ ਸ਼ੁਰੂ ਵਿਚ ਜਦੋਂ ਗਾਰਡੀਏਨ ਅਫਰੀਕਾ ਵਿਚ ਸੀ ਤਾਂ ਸ਼ਹਿਨਸ਼ਾਹ ਮੈਕਸੀਮਿਨਸ ਨੇ ਟੈਕਸ ਉਗਰਾਹੁਣ ਲਈ ਇਕ ਟੈਕਸ ਕੁਲੈਕਟਰ ਨੂੰ ਅਫ਼ਰੀਕਾ ਭੇਜਿਆ। ਕੁਝ ਅਮੀਰ ਨੌਜਵਾਨ ਜ਼ਿਮੀਂਦਾਰਾਂ ਨੇ ਟੈਕਸ ਦੇਣ ਤੋਂ ਨਾਂਹ ਕਰ ਦਿੱਤੀ ਅਤੇ ਟੈਕਸ ਕੁਲੈਕਟਰ ਨੂੰ ਮਾਰ ਦਿੱਤਾ। ਵਿਦਰੋਹੀਆਂ ਨੇ ਗਾਰਡੀਏਨ ਨੂੰ ਸ਼ਹਿਨਸ਼ਾਹ ਘੋਸ਼ਿਤ ਕਰ ਦਿੱਤਾ ਅਤੇ ਸੈਨੇਟ ਨੇ ਉਸ ਨੂੰ ਉਸੇ ਵਕਤ ਮਾਨਤਾ ਦੇ ਦਿੱਤੀ। ਲੜਾਈ ਦੇ ਮੈਦਾਨ ਵਿਚ ਆਪਣੇ ਪੁੱਤਰ ਦੀ ਮੌਤ ਦੀ ਖਬਰ ਸੁਣਦਿਆਂ ਹੀ ਇਸ ਨੇ 238 ਈ. ਵਿਚ ਆਤਮ-ਹੱਤਿਆ ਕਰ ਲਈ।

ਹ. ਪੁ.—ਐਨ. ਬ੍ਰਿ. ਮਾ. 4 : 633

**ਗਾਰਦ ਅਤੇ ਅੰਗ-ਰੱਖਿਅਕ** : ਪ੍ਰਾਚੀਨ ਸਮੇਂ ਤੋਂ ਰਾਜੇ ਮਹਾਰਾਜੇ ਆਪਣੀ ਸੁਰੱਖਿਆ ਲਈ ਵਿਸ਼ੇਸ਼ ਫ਼ੌਜੀ ਦਸਤੇ ਰੱਖਿਆ ਕਰਦੇ ਸਨ। ਜੇਕਰ ਇਹ ਦਸਤੇ ਕੇਵਲ ਮਾਲ ਅਤੇ ਸਥਾਨ ਦੀ ਰੱਖਿਆ ਲਈ ਹੁੰਦੇ ਤਾਂ ਇਨ੍ਹਾਂ ਨੂੰ ਗਾਰਦ ਕਿਹਾ ਜਾਂਦਾ ਸੀ ਅਤੇ ਜੇਕਰ ਇਹ ਦਸਤੇ ਉਨ੍ਹਾਂ ਦੀ ਨਿਜੀ ਰੱਖਿਆ ਲਈ ਵਰਤੇ ਜਾਂਦੇ ਤਾਂ ਇਨ੍ਹਾਂ ਨੂੰ ਅੰਗ-ਰੱਖਿਅਕ ਕਿਹਾ ਜਾਂਦਾ। ਇਨ੍ਹਾਂ ਦਸਤਿਆਂ ਦਾ ਇਤਿਹਾਸ 27 ਈ. ਪੂ. ਨਾਲ ਜਾ ਜੁੜਦਾ ਹੈ ਜਦੋਂ ਅਗਸਤਸ ਸੀਜ਼ਰ ਨੇ ਅਜਿਹਾ ਹੀ ਇਕ ਦਸਤਾ ਕਾਇਮ ਕੀਤਾ ਸੀ। ਪਿਛੋਂ ਪ੍ਰਾਚੀਨ ਐਂਗਲੋ-ਸੈਕਸਨ ਬਾਦਸ਼ਾਹਾਂ ਨੇ ਵੀ ਅਜਿਹੇ ਹੀ ਕੁਝ ਦਸਤੇ ਕਾਇਮ ਕੀਤੇ ਸਨ।

**ਪ੍ਰਾਚੀਨ ਅੰਗ-ਰਖਿਅਕ**—ਸੌ-ਸਾਲਾ ਜੰਗ ਵਿਚ, ਫ਼ਰਾਂਸ ਦੇ ਬਾਦਸ਼ਾਹ ਦੀ ਸੁਰੱਖਿਆ ਲਈ 1418 ਵਿਚ ਸਕਾਟਲੈਂਡ ਦੇ ਤੀਰਅੰਦਾਜ਼ਾਂ ਦਾ ਇਕ ਅਜਿਹਾ ਹੀ ਦਸਤਾ ਕਾਇਮ ਕੀਤਾ ਗਿਆ। ਚਾਰਲਸ ਸਤਵੇਂ ਦੇ ਸਮੇਂ 1440 ਵਿਚ ਇਸ ਦਸਤੇ ਦਾ ਦਰਜਾ ਹੋਰ ਵਧਾ ਦਿੱਤਾ ਗਿਆ। ਲੂਈ ਗਿਆਰ੍ਹਵੇਂ ਨੇ 1479 ਵਿਚ ਦੂਜਾ, ਲੂਈ ਬਾਰ੍ਹਵੇਂ ਨੇ 1514 ਵਿੱਚ ਤੀਜਾ ਅਤੇ ਫ਼ਰਾਂਸਿਸ ਪਹਿਲੇ ਨੇ 1545 ਵਿਚ ਚੌਥਾ ਦਸਤਾ ਕਾਇਮ ਕੀਤਾ। ਇਸੇ ਤਰ੍ਹਾਂ ਦੂਜੇ ਦੇਸ਼ਾਂ ਵਿਚ ਵੀ ਰਾਜਿਆਂ, ਮਹਾਰਾਜਿਆਂ ਨੇ ਆਪਣੇ ਨਿਜੀ ਅੰਗ-ਰੱਖਿਅਕ ਕਾਇਮ ਰਖੇ ਹੋਏ ਸਨ।

ਹੁਣ ਤਾਂ ਲਗਭਗ ਹਰ ਦੇਸ਼ ਦੇ ਮੁਖੀ ਦੀ ਸੁਰੱਖਿਆ ਲਈ,

ਭਾਵੇਂ ਉਹ ਰਾਜਾ ਮਹਾਰਾਜਾ ਹੋਵੇ ਤੇ ਭਾਵੇਂ ਵੋਟਾਂ ਦੁਆਰਾ ਚੁਣਿਆ ਹੋਇਆ ਦੇਸ਼ ਮੁਖੀ, ਵਿਸ਼ੇਸ਼ ਅੰਗ-ਰੱਖਿਅਕ ਦਸਤਾ ਹੁੰਦਾ ਹੈ ਜਿਸ ਵਿਚ ਦੇਸ਼ ਦੇ ਚੋਣਵੇਂ ਸੈਨਿਕ ਜਾਂ ਸਿਧੇ ਤੌਰ ਤੇ ਭਰਤੀ ਕੀਤੇ ਵਿਅਕਤੀ ਹੁੰਦੇ ਹਨ। ਇਹ ਬਾਵਰਦੀ ਅਤੇ ਬਿਨਾਂ ਵਰਦੀ ਵੀ ਹੁੰਦੇ ਹਨ। ਇਹ ਅੰਗ-ਰੱਖਿਅਕ ਮੁਖੀ ਦੇ ਨਾਲ ਨਾਲ ਹਰ ਥਾਂ ਜਾਂਦੇ ਹਨ ਤੇ ਉਸਦੇ ਸਭ ਤੋਂ ਵੱਧ ਵਿਸ਼ਵਾਸਪਾਤਰਾਂ ਵਿਚੋਂ ਹੁੰਦੇ ਹਨ।

**ਘੋੜ ਸਵਾਰ ਗਾਰਦ**—ਇੰਗਲੈਂਡ ਦੀ ਮਹਾਨ ਕ੍ਰਾਂਤੀ ਸਮੇਂ ਚਾਰਲਸ ਪਹਿਲੇ ਦੀ ਗਾਰਦ ਵਿਚ ਚਾਰ ਰਸਾਲਾ ਕੰਪਨੀਆਂ ਸਨ। ਪਾਰਲੀਮੈਂਟ ਨੇ ਵੀ ਅੰਗ-ਰੱਖਿਅਕਾਂ ਦਾ ਇਕ ਦਸਤਾ ਕਾਇਮ ਕਰ ਰਖਿਆ ਸੀ ਜਿਸਦਾ ਮੁਆਇਨਾ ਅਪ੍ਰੈਲ, 1656 ਵਿਚ ਆਲੀਵਰ ਕ੍ਰਾਮਵੈਲ ਨੇ ਕੀਤਾ ਸੀ।

ਚਾਰਲਸ ਦੂਜੇ ਦੇ ਦੇਸ਼ ਨਿਕਾਲੇ ਸਮੇਂ 80 ਘੋੜ ਸਵਾਰ ਲਾਰਡ ਗੇਰਾਡ ਦੀ ਅਗਵਾਈ ਵਿਚ ਉਸਦੀ ਸੇਵਾ ਵਿਚ ਰਹੇ। ਸੰਨ 1660 ਵਿਚ ਮੁੜ ਗੱਦੀ ਤੇ ਬੈਠਣ ਸਮੇਂ ਚਾਰਲਸ ਦੂਜੇ ਨੇ ਇਨ੍ਹਾਂ ਹੀ ਗਾਰਦਾਂ ਤੋਂ ਆਪਣੀ ਪਹਿਲੀ ਫ਼ੌਜ ਤਿਆਰ ਕੀਤੀ।

**ਪਿਆਦਾ ਗਾਰਦ**—ਸੰਨ 1656 ਵਿਚ ਆਪਣੇ ਦੇਸ਼ ਨਿਕਾਲੇ ਦੌਰਾਨ ਹਾਲੈਂਡ ਵਿਚ ਚਾਰਲਸ ਦੂਜੇ ਨੇ ਇਕ ਛੋਟੀ ਜਿਹੀ ਪਿਆਦਾ ਗਾਰਦ ਟੁਕੜੀ ਤਿਆਰ ਕੀਤੀ ਜਿਹੜੀ ਪਿਛੋਂ ਮੁੜ ਗੱਦੀ ਤੇ ਬੈਠਣ ਸਮੇਂ ਨਿਯਮਤ ਫ਼ੌਜ ਵਿਚ ਮਿਲਾ ਦਿੱਤੀ ਗਈ। ਇਸੇ ਤਰ੍ਹਾਂ ਦੂਜੇ ਬਾਦਸ਼ਾਹਾਂ ਨੇ ਵੀ ਆਪਣੀ ਸੁਰੱਖਿਆ ਲਈ ਗਾਰਦਾਂ ਕਾਇਮ ਕਰ ਰਖੀਆਂ ਸਨ। ਕੈਨੇਡਾ ਦੇ ਗਵਰਨਰ ਜਨਰਲ ਦੀ ਗਾਰਦ, ਇੰਗਲੈਂਡ ਦੀਆਂ ਗਾਰਦਾਂ ਨਾਲ ਮਿਲਦੀ ਜੁਲਦੀ ਹੈ।

ਅੱਜਕਲ੍ਹ ਲਗਭਗ ਹਰ ਦੇਸ਼ ਵਿਚ ਗਾਰਦ ਅਤੇ ਅੰਗ-ਰੱਖਿਅਕ ਕਿਸੇ ਨਾ ਕਿਸੇ ਨਾਂ ਹੇਠਾਂ ਕਾਇਮ ਹਨ।

ਹੁ. ਪੁ.—ਐਨ. ਬ੍ਰਿ. 10 : 936

**ਗਾਰਨਰ, ਜਾਨ ਨਾਂਸ** : ਸੰਯੁਕਤ ਰਾਜ ਅਮਰੀਕਾ ਦੇ ਇਸ ਉਪ-ਪ੍ਰਧਾਨ ਦਾ ਜਨਮ 22 ਨਵੰਬਰ, 1868 ਨੂੰ ਟੈਕਸਾਸ ਰਾਜ ਦੀ ਰੈੱਡ ਰਿਵਰ ਕਾਊਂਟੀ ਵਿਚ ਹੋਇਆ। ਸੰਨ 1898 ਤੋਂ 1902 ਤੀਕ ਇਹ ਦੋ ਵਾਰ ਰਾਜ ਵਿਧਾਨ ਮੰਡਲ ਦਾ ਮੈਂਬਰ ਬਣਿਆ ਅਤੇ ਸੰਨ 1903 ਤੋਂ 1933 ਤੀਕ ਇਹ ਸੰਯੁਕਤ ਰਾਜ ਦੇ ਪ੍ਰਤਿਨਿਧ ਸਦਨ ਦਾ ਮੈਂਬਰ ਰਿਹਾ। ਇਸਨੇ ਆਮਦਨ ਅਨੁਸਾਰ ਟੈਕਸ ਲਾਉਣ ਅਤੇ ਫੈਡਰਲ ਰੀਜ਼ਰਵ ਪ੍ਰਣਾਲੀ ਦਾ ਸਮਰਥਨ ਕੀਤਾ। ਇਸੇ ਕਰਕੇ ਇਹ 1917 ਤੀਕ ਕਾਂਗਰਸ ਦਾ ਪ੍ਰਭਾਵਸ਼ਾਲੀ ਸਿਆਸਤਦਾਨ ਮੰਨਿਆ ਜਾਣ ਲਗਾ। ਡੈਮੋਕ੍ਰੇਟਿਕ ਵਿੱਪ੍ਹ ਅਤੇ ਸਦਨੀ ਪਾਰਟੀ ਨੇਤਾ ਦੇ ਰੂਪ ਵਿਚ ਕੰਮ ਕਰਨ ਤੋਂ ਬਾਅਦ 1931 ਵਿਚ ਇਸਨੂੰ ਹਾਊਸ ਦਾ ਸਪੀਕਰ ਚੁਣ ਲਿਆ ਗਿਆ। ਸੰਨ 1932 ਦੀ ਡੈਮੋਕ੍ਰੇਟਿਕ ਨੈਸ਼ਨਲ ਕਨਵੈਨਸ਼ਨ ਵਿਚ ਇਹ ਡੈਮੋਕ੍ਰੇਟਿਕ ਪਾਰਟੀ ਵਲੋਂ ਪ੍ਰਧਾਨ ਦੀ ਚੋਣ ਲਈ ਨਾਮਜ਼ੱਦ ਕੀਤਾ ਗਿਆ ਪਰ ਇਸਨੇ ਆਪਣੇ ਹਿਮਾਇਤੀਆਂ ਨੂੰ ਰੂਜ਼ਵੈਲਟ ਦੀ ਮਦਦ ਕਰਨ ਲਈ ਆਖਿਆ। ਫਿਰ ਗਾਰਨਰ ਉਪ-ਪ੍ਰਧਾਨ ਲਈ ਨਾਮਜ਼ਦ ਕੀਤਾ ਗਿਆ ਅਤੇ ਚੁਣ ਲਿਆ ਗਿਆ। ਚਾਰ ਸਾਲ ਪਿਛੋਂ ਇਹ ਪ੍ਰਧਾਨ ਰੂਜ਼ਵੈਲਟ ਦੇ ਨਾਲ ਹੀ ਮੁੜ ਉਪ-ਪ੍ਰਧਾਨ ਚੁਣਿਆ ਗਿਆ ਪਰ ਸੁਪਰੀਮ ਕੋਰਟ ਵਿਚ ਜਦੋਂ ਵਾਧਾ ਕਰਨ ਦੀ ਕੋਸ਼ਿਸ਼ ਕੀਤੀ ਗਈ ਤਾਂ 1937 ਵਿਚ ਇਸਨੇ ਰਾਜ-ਪ੍ਰਬੰਧ ਨਾਲੋਂ ਸੰਪਰਕ ਤੋੜ ਲਿਆ।

7 ਨਵੰਬਰ, 1967 ਨੂੰ ਯੁਵੈਲਦੀ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 420

**ਗਾਰਨੀਊ, ਫ੍ਰਾਂਸਵਾ ਜ਼ੇਵੀਅਰ** : ਇਸ ਉੱਚ ਕੋਟੀ ਦੇ ਫ਼ਰਾਂਸੀਸੀ-ਕੈਨੇਡੀ ਇਤਿਹਾਸਕਾਰ ਦਾ ਜਨਮ 15 ਜੂਨ, 1809 ਨੂੰ ਕਿਊਬੈੱਕ ਵਿਖੇ ਹੋਇਆ। ਇਸਨੂੰ ਕੈਨੇਡਾ ਦੇ ਇਤਿਹਾਸ ਦਾ ਪਿਤਾਮਾ ਕਿਹਾ ਜਾਂਦਾ ਹੈ। 14 ਸਾਲ ਦੀ ਉਮਰ ਵਿਚ ਸਕੂਲ ਛੱਡਕੇ ਇਹ ਕਚਹਿਰੀ ਦੇ ਦਫ਼ਤਰ ਵਿਚ ਨੌਕਰੀ ਕਰਨ ਲਗ ਪਿਆ। ਸੰਨ 1830 ਵਿਚ ਇਹ ਨੋਟਰੀ ਬਣ ਗਿਆ। ਸੰਨ 1831 ਤੋਂ 1833 ਤਕ ਇਹ ਲੰਡਨ ਵਿਚ ਡੀ. ਬੀ. ਵਿਗਰ ਨਾਂ ਦੇ ਇਕ ਸਿਆਸੀ ਡੈਲੀਗੇਟ ਦਾ ਸਕੱਤਰ ਰਿਹਾ। ਕਿਊਬੈੱਕ ਵਾਪਸ ਆਉਣ ਤੇ ਕਵਿਤਾਵਾਂ ਲਿਖਣ ਲਗ ਪਿਆ ਅਤੇ ਥੋੜ੍ਹੇ ਜਿਹੇ ਸਮੇਂ ਲਈ ਇਸਨੇ ਦੋ ਰਸਾਲੇ ਪ੍ਰਕਾਸ਼ਿਤ ਕੀਤੇ। ਸੰਨ 1837 ਵਿਚ ਇਹ ਬੈਂਕ ਦਾ ਖਜ਼ਾਨਚੀ ਬਣਿਆ। ਸਥਾਨਕ ਸਿਆਸਤ ਵਿਚ ਸਰਗਰਮ ਰਹਿਣ ਕਾਰਨ 1843 ਵਿਚ ਇਸਨੂੰ ਵਿਧਾਨ ਸਭਾ ਵਿਚ ਅਨੁਵਾਦਕ ਨਿਯੁਕਤ ਕੀਤਾ ਗਿਆ। ਸੰਨ 1844 ਤੋਂ 1864 ਤੀਕ ਇਹ ਕਿਊਬੈੱਕ ਦਾ ਸਿਟੀਕਲਰਕ ਰਿਹਾ।

ਇਸ ਦੀ ਸਭ ਤੋਂ ਪ੍ਰਸਿੱਧ ਪੁਸਤਕ 'ਕੈਨੇਡਾ ਦਾ ਇਤਿਹਾਸ' ਹੈ ਜਿਸ ਵਿਚ ਕਿਊਬੈੱਕ ਦੀਆਂ ਆਰੰਭਕ ਸਿਆਸੀ ਅਤੇ ਫ਼ੌਜੀ ਘਟਨਾਵਾਂ ਦਾ ਵਰਣਨ ਕੀਤਾ ਗਿਆ ਹੈ।

ਇਸਦੀ ਮੌਤ 3 ਫਰਵਰੀ, 1866 ਨੂੰ ਕਿਊਬੈੱਕ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 420

**ਗਾਰਨੀਏ, (ਜ਼ਹਾਨ-ਲੂਈਸ ਚਾਰਲਸ)** : ਪੈਰਿਸ ਓਪੇਰਾ ਹਾਊਸ ਦੇ ਡਿਜ਼ਾਈਨਰ ਵਜੋਂ ਪ੍ਰਸਿੱਧੀ ਹਾਸਲ ਕਰਨ ਵਾਲੇ ਇਸ ਭਵਨ ਨਿਰਮਾਤਾ ਦਾ ਜਨਮ 6 ਨਵੰਬਰ, 1825 ਨੂੰ ਪੈਰਿਸ ਵਿਖੇ ਹੋਇਆ। ਇਸ ਨੂੰ 1842 ਵਿਚ 'Ecole des Beause-Arts' ਵਿਖੇ ਦਾਖ਼ਲ ਕਰਵਾ ਦਿੱਤਾ ਗਿਆ ਅਤੇ 1848 ਵਿਚ ਇਟਲੀ ਵਿਖੇ 'Grand Prix de Rome' ਨਾਲ ਸਨਮਾਨਿਆ ਗਿਆ। ਸੰਨ 1860 ਵਿਚ ਜਦੋਂ ਨਵੇਂ ਪੈਰਿਸ ਓਪੇਰਾ ਹਾਊਸ ਦਾ ਨਮੂਨਾ ਤਿਆਰ ਕਰਵਾਉਣ ਦੇ ਮੁਕਾਬਲੇ ਕਰਵਾਏ ਗਏ ਤਾਂ ਇਸਦਾ ਬਣਾਇਆ ਨਮੂਨਾ ਅਵਲ ਰਿਹਾ। ਸੰਨ 1861 ਵਿਚ ਇਸ ਨੇ ਇਸ ਉਚ ਪੱਧਰੇ ਤੇ ਵੱਡੇ ਕੰਮ ਨੂੰ ਸ਼ੁਰੂ ਕਰਕੇ (1870 ਦੀ ਲੜਾਈ ਕਾਰਨ ਕੰਮ ਰੋਕਣਾ ਪਿਆ) 1875 ਵਿਚ ਨੇਪਰੇ ਚਾੜ੍ਹਿਆ। ਇਹ ਉੱਨ੍ਹੀਵੀਂ ਸ਼ਤਾਬਦੀ ਦੀ ਸੱਭ ਤੋਂ ਪ੍ਰਸਿੱਧ ਇਮਾਰਤ ਹੈ। ਇਸ ਇਮਾਰਤ ਦੀ ਸਭ ਤੋਂ ਵੱਡੀ ਖ਼ੂਬੀ ਇਹ ਸੀ ਕਿ ਦਫ਼ਤਰੀ ਹਿੱਸੇ ਬਾਕੀ ਸਾਰੇ ਹਿੱਸਿਆਂ ਨਾਲੋਂ ਬੜੇ ਸੁਚੱਜੇ ਅਤੇ ਅਨਿਖੜਵੇਂ ਢੰਗ ਨਾਲ ਜੁੜੇ ਹੋਏ ਹਨ। ਅੰਦਰੂਨੀ ਸਫ਼ਾਈ ਲਈ ਉਪਲਭਧ ਢੰਗ ਗਾਰਨੀਏ ਦੀ ਸੂਝ-ਬੂਝ ਦਾ ਇਕ ਵਡਮੁਲਾ ਨਮੂਨਾ ਹੈ। ਇਸ ਇਮਾਰਤ ਦਾ ਮੂੰਹ-ਮੱਥਾ ਸ਼ਾਹੀ ਨਾਚ ਅਤੇ ਟਪਦੇ ਬੁੱਤਾਂ ਦਾ ਪ੍ਰਤੀਕ ਹੈ ਜਿਹੜਾ ਜੀਨ ਬਾਪਟਿਸਟੇ ਕਾਰਪੀਯੁਐਕਸ ਨੇ ਬਣਾਇਆ ਹੈ। ਗਾਰਨੀਏ ਨੇ 1878 ਵਿਚ ਛੋਟਾ ਥੀਏਟਰ ਕੈਸੀਨੋ ਆਫ਼ ਮੌਂਟੇ ਕਾਰਲੋ ਤਿਆਰ ਕਰਕੇ ਰੀਜ਼ਾਰਟ ਭਵਨ ਕਲਾ ਨੂੰ ਬਹੁਤ ਪ੍ਰਭਾਵਿਤ ਕੀਤਾ। ਸੰਨ 1872-73 ਵਿਚ ਵਿਟਲ ਵਿਖੇ ਬਣੇ ਇਸ਼ਨਾਨ ਘਰ ਅਤੇ ਕ੍ਰੇਸੀਨੋ, ਬਾਰਡੀਘੇਰਾ ਵਿੱਖੇ ਬਣੇ ਘਰਾਂ ਦੇ ਨਮੂਨੇ ਇਸ ਦੁਆਰਾ ਬਣਾਈਆਂ ਗਈਆਂ ਇਮਾਰਤਾਂ ਦੇ ਪ੍ਰਮੁੱਖ ਨਮੂਨੇ ਹਨ। ਇਸ ਦੀਆਂ ਕੁਝ ਖਾਸ ਇਮਾਰਤਾਂ ਵਿਚੋਂ ਨਾਈਸ ਵਿਖੇ ਨਿਰੀਖਣਸ਼ਾਲਾ, ਅਪਾਰਟਮੈਂਟ ਹਾਊਸ ਅਤੇ ਪੈਰਿਸ ਦਾ ਹੋਟਲ 'Hotel du cercle de la librire' ਆਦਿ ਹਨ।

ਸੰਨ 1889 ਦੀ ਪੈਰਿਸ ਦੀ ਆਲੋਚਨਾ ਸਮੇਂ 'Des Hatitatious Humaines' ਦੇ ਹੱਕ ਵਿਚ ਸਪਸ਼ਟੀਕਰਨ ਜਿੱਤ ਲਿਆ, ਜਿਹੜਾ ਕਿ ਮਗਰੋਂ ਇਸ ਦੀ ਕਿਤਾਬ ਦਾ ਵਿਸ਼ਾ 'Habitatiou humaine' ਰੱਖਿਆ ਗਿਆ।

ਸੰਨ 1871 ਵਿਚ 'Le Theatre' ਅਤੇ ਸੰਨ 1876-81 ਵਿਚ 'Le Nouvel Operade Paris' ਇਸਨੇ ਪ੍ਰਸਿੱਧ ਕਿਰਤਾਂ ਛਪਵਾਈਆਂ।

3 ਅਗਸਤ, 1898 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 422

**ਗਾਰਨੀਏ, ਟੋਨੀ** : ਵੀਹਵੀਂ ਸਦੀ ਦੇ ਇਸ ਮੋਢੀ ਫਰਾਂਸੀਸੀ ਭਵਨ-ਨਿਰਮਾਤਾ ਦਾ ਜਨਮ 1869 ਨੂੰ ਲੀਓਨਜ਼ ਵਿਖੇ ਹੋਇਆ। ਇਕ ਉਦਯੋਗਿਕ ਸ਼ਹਿਰ ਦੇ ਸਰਬਪੱਖੀ ਨਮੂਨੇ '*Cite Industrielle*' ਲਈ ਇਹ ਬਹੁਤ ਪ੍ਰਸਿੱਧ ਹੈ। ਅਗਸਤੇ ਪਰੈਟ ਅਤੇ ਇਸ ਨੇ ਪ੍ਰਬਲਿਤ ਕੰਕਰੀਟ ਦਾ ਉਪਯੋਗ ਕਰਨ ਦੀ ਤਜਵੀਜ਼ ਸਭ ਤੋਂ ਪਹਿਲਾਂ ਦਿੱਤੀ। ਇਸ ਨੇ ਆਪਣੀ "*Prix de Rome grant*" (1898-1904 ਛੱਪੀ 1917) ਵਿਚ ਸਮੁੱਚੇ ਉਦਯੋਗਿਕ ਸ਼ਹਿਰ ਦੀ ਵਿਉਂਤਬੰਦੀ ਕੀਤੀ ਹੈ ਜਿਸ ਵਿਚ ਨਵੀਆਂ ਧਾਰਨਾਵਾਂ ਦੇ ਆਧਾਰ ਤੇ ਪੂਰਬ ਤੋਂ ਪੱਛਮ ਤਕ ਤੰਗ ਪਲਾਟਾਂ ਵਿਚ ਵੰਡ, ਇਮਾਰਤਾਂ ਦੇ ਵਿਚਕਾਰ ਖੁਲ੍ਹੀ ਥਾਂ ਛਡਣਾ, ਪੈਦਲ ਯਾਤਰੀਆਂ ਲਈ ਉਚੇ ਫ਼ੁੱਟ-ਪਾਥ, ਘਰ ਦੀਆਂ ਛੱਤਾਂ ਉਤੇ ਬਾਗਬਾਨੀ ਆਦਿ ਹਰ ਇਕ ਪਹਿਲੂ ਨੂੰ ਲਿਆ ਗਿਆ ਹੈ। ਇਸ ਯੋਜਨਾ ਦਾ ਮੂਲ ਆਧਾਰ ਪ੍ਰਬਲਿਤ ਕੰਕਰੀਟ ਨੂੰ ਮੰਨਿਆ ਗਿਆ ਹੈ।

ਸੰਨ 1905 ਵਿਚ ਇਸ ਨੂੰ ਲੀਓਨਜ਼ ਦਾ ਭਵਨ ਨਿਰਮਾਤਾ ਨਿਯੁਕਤ ਕੀਤਾ ਗਿਆ ਅਤੇ ਸੰਨ 1919 ਤਕ ਇਹ ਇਸੇ ਅਹੁਦੇ ਉਤੇ ਲਗਾ ਰਿਹਾ। ਇਸ ਦੀ "*cite Industrielle*" ਦੇ ਆਧਾਰ ਤੇ ਲੀਓਨਜ਼ ਵਿਖੇ ਜਿਹੜਾ ਮਹੱਤਵਪੂਰਨ ਕੰਮ ਹੋਇਆ ਉਹ ਪਸ਼ੂਆਂ ਦੇ ਵਾੜੇ (1908-24) ਬਣਾਉਣਾ ਸੀ। ਇਸ ਦੇ ਹੋਰ ਪ੍ਰਮੁੱਖ ਕੰਮ, ਸਟੇਡੀਅਮ (1913-18), *The Grange Blanche Hospital* ਜਿਸ ਦੇ 22 ਮੰਡਪ ਜਾਂ ਪੈਵਿਲੀਅਨ ਹਨ (1911-1927); ਦੀ ਵਾਰ ਮੈਮੋਰੀਅਲ (1924) ਅਤੇ ਸੰਯੁਕਤ ਰਾਜ ਦੇ ਮਕਾਨ ਉਸਾਰੀ ਪ੍ਰੋਜੇਕਟ "*Les Etats unis*" 1920-35 ਆਦਿ ਹਨ।

1948 ਵਿਚ ਲਾ ਬੇਡਿਊਲੇ, ਫ਼ਰਾਂਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 422

**ਗਾਰਨੀਯੇ ਪਾਜ਼ੇਸ ਲੂਈ ਆਨਟਵਾਨ** : ਇਹ ਫਰਾਂਸ ਦਾ ਇਕ ਰਿਪਬਲੀਕਨ ਨੇਤਾ ਸੀ। ਇਸਦਾ ਜਨਮ 16 ਫਰਵਰੀ, 1803 ਨੂੰ ਮਾਰਸੇਲਜ਼ ਵਿਖੇ ਹੋਇਆ। ਇਸ ਨੇ ਆਪਣੇ ਮਤਰੇਏ ਭਰਾ ਏਟਯਐਨ ਨਾਲ ਮਿਲਕੇ ਚਾਰਲਸ ਦਸਵੇਂ ਦੇ ਵਿਰੁੱਧ ਸੰਨ 1830 ਦੇ ਇਨਕਲਾਬ ਵਿਚ ਬੜੀ ਸਰਗਰਮੀ ਨਾਲ ਹਿੱਸਾ ਲਿਆ। ਸੰਨ 1831 ਤੋਂ 1841 ਤੀਕ ਏਟਯਐਨ ਡਿਪਟੀਆਂ ਦੇ ਮੈਂਬਰ ਵਿਚ ਵਿਰੋਧੀ ਪਾਰਟੀ ਦਾ ਲੀਡਰ ਰਿਹਾ। ਇਸ ਨੂੰ ਜੁਲਾਈ, 1842 ਵਿਚ ਯੂਰੀ ਲਈ ਚੁਣ ਲਿਆ ਗਿਆ। ਫਰਵਰੀ, 1848 ਦੇ ਇਨਕਲਾਬ ਤੋਂ ਬਾਅਦ ਇਹ ਦੂਜਾ ਗਣਰਾਜ ਬਣਾਉਣ ਲਈ ਅਸਥਾਈ ਸਰਕਾਰ ਦਾ ਮੈਂਬਰ ਬਣਿਆ। 5 ਮਾਰਚ ਨੂੰ ਇਸ ਨੂੰ ਵਿੱਤ-ਮੰਤਰੀ ਨਿਯੁਕਤ ਕੀਤਾ ਗਿਆ। ਆਰਥਕ ਸੰਕਟ ਨੂੰ ਸੁਲਝਾਉਣ ਲਈ ਇਸ ਦੁਆਰਾ ਵਾਧੂ ਕਰ ਲਗਾਏ ਜਾਣ ਦੇ ਨਤੀਜੇ ਵਜੋਂ ਇਸ ਦੀ ਪ੍ਰਸਿੱਧੀ ਨੂੰ ਇਕ ਚੰਗੀ ਸੱਟ ਲੱਗੀ ਅਤੇ ਇਸ ਦੇ ਸਿਆਸੀ ਜੀਵਨ ਤੇ ਬਹੁਤ ਮਾੜਾ ਪ੍ਰਭਾਵ ਪਿਆ। ਸੰਨ 1864 ਵਿਚ ਆਪਣੀ ਚੋਣ ਜਿੱਤਣ ਤੋਂ ਬਾਅਦ ਇਹ ਦੂਜੀ ਸਾਮਰਾਜੀ ਸਰਕਾਰ (1852-70) ਵੇਲੇ Corps legislatif ਵਿਚ ਰਿਪਬਲੀਕਨ ਵਿਰੋਧੀ ਪਾਰਟੀ ਦਾ ਲੀਡਰ ਸੀ ਅਤੇ ਪਰੂਸ਼ੀਆ ਨਾਲ ਯੁੱਧ ਕਰਨ ਦੀ ਇਸ ਨੇ ਵਿਰੋਧਤਾ ਕੀਤੀ। ਸਤੰਬਰ, 1870 ਵਿਚ ਸਾਮਰਾਜੀ ਸਰਕਾਰ ਦੇ ਪਤਨ ਤੋਂ ਬਾਅਦ ਇਹ ਅਸਥਾਈ ਸਰਕਾਰ ਵਿਚ ਰਿਹਾ। ਸੰਨ 1871 ਵਿਚ ਇਹ ਨਵੀਂ ਰਾਸ਼ਟਰੀ ਸਭਾ ਲਈ ਹੋਈਆਂ ਚੋਣਾਂ ਵਿਚ ਅਸਫਲ ਰਿਹਾ।

31 ਅਕਤੂਬਰ, 1878 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1150

**ਗਾਰਨੀਯੇ, ਫ਼ਰਾਂਸਿਸ** : ਇਹ ਫ਼ਰਾਂਸੀਸੀ ਸਮੁੰਦਰੀ ਫ਼ੌਜ ਦਾ ਅਫ਼ਸਰ ਸੀ ਜਿਸ ਨੇ ਮੈਕੋਂਗ ਦਰਿਆ ਅਤੇ ਉਸ ਦੇ ਵਹਿਣ ਦੀ ਖੋਜ ਕੀਤੀ। ਇਹ 25 ਜੁਲਾਈ, 1839 ਨੂੰ ਸੇਂਟ-ਏਟਾਈਐਨ ਵਿਖੇ ਪੈਦਾ ਹੋਇਆ। ਫ਼ਰਾਂਸ ਵਲੋਂ ਕੋਚੀਨ ਚੀਨ (ਦੱਖਣੀ ਵੀਅਤਨਾਮ) ਨੂੰ ਜਿੱਤਣ ਵਿਚ ਭਾਗ ਲੈਣ ਮਗਰੋਂ 1862 ਵਿਚ ਇਸ ਨੂੰ ਸਾਈਗਾਨ ਦਾ ਗਵਰਨਰ ਲਗਾਇਆ ਗਿਆ। ਸੰਨ 1866 ਵਿਚ ਇਸ ਦੀ ਸਲਾਹ ਤੇ ਮੈਕੋਂਗ ਦੀ ਖੋਜ ਲਈ ਇਕ ਮਿਸ਼ਨ ਭੇਜਿਆ ਗਿਆ। ਜੂਨ, 1868 ਵਿਚ ਯੰਗਸੀ ਦਰਿਆ ਦੇ ਰਸਤੇ ਇਸ ਨੇ ਪਾਰਟੀ ਨੂੰ ਵਾਪਸ ਕੰਢੇ ਤੇ ਸਾਈਗਾਨ ਪਹੁੰਚਾਉਣ ਵਿਚ ਅਗਵਾਈ ਕੀਤੀ। ਆਪਣੀ 'Voy age d' exploration en Indo-China' (1866-68) ਨਾਂ ਦੀ ਪੁਸਤਕ ਵਿਚ ਇਸ ਨੇ ਇਸ ਮੁਹਿੰਮ ਦਾ ਹਾਲ ਲਿਖਿਆ। ਸੰਨ 1870-71 ਵਿਚ ਇਸ ਨੇ ਪੈਰਿਸ ਦੀ ਸੁਰੱਖਿਆ ਲਈ ਕੰਮ ਕੀਤਾ। ਸੰਨ 1872 ਵਿਚ ਇਹ ਵਾਪਸ ਚੀਨ ਆ ਗਿਆ ਜਿਥੇ ਇਸ ਨੇ ਅੱਪਰ ਯੰਗਸੀ ਦਰਿਆ ਦੀ ਖੋਜ ਕੀਤੀ। 21 ਦਸੰਬਰ, 1873 ਨੂੰ ਇਹ ਟੋਨਕਿਨ ਦੀ ਲੜਾਈ ਵਿਚ ਹੈਨੋਈ ਵਿਖੇ ਮਾਰਿਆ ਗਿਆ।

ਹ. ਪੁ.—ਐਨ. ਬ੍ਰਿ. 9 : 1149 ; ਐਨ. ਬ੍ਰਿ. ਮਾ. 4 : 422

**ਗਾਰਨੈੱਟ** : ਇਹ ਸਮਾਨ ਰਵੇਦਾਰ ਬਣਤਰਾਂ ਵਾਲੇ ਵਿਸ਼ੇਸ਼ ਸਿਲੀਕੇਟ ਖਣਿਜਾਂ ਲਈ ਵਰਤਿਆ ਜਾਣ ਵਾਲਾ ਆਮ ਨਾਂ ਹੈ। ਇਸ ਦਾ ਇਹ ਨਾਂ ਲਾਤੀਨੀ "Granatum" ਪ੍ਰੌਮਗ੍ਰੇਨਟ (ਅਨਾਰ ਦਾ ਫਲ ਜਾਂ ਬੂਟਾ) ਤੋਂ ਪਿਆ। ਇਸ ਨੂੰ ਲਾਲ ਮਣੀ ਵੀ ਕਿਹਾ ਜਾਂਦਾ ਹੈ। ਗਾਰਨੈੱਟ ਵਿਸ਼ੇਸ਼ ਕਰਕੇ ਰੂਪਾਂਤਰਿਤ ਚਟਾਨਾਂ ਵਿਚ ਪ੍ਰੰਤੂ ਕਦੇ ਕਦੇ ਕੁਝ ਅਗਨੀ ਚਟਾਨਾਂ ਵਿਚ ਵੀ ਮਿਲਦੇ ਹਨ। ਇਨ੍ਹਾਂ ਦਾ ਰੰਗ ਕਾਲਾ ਜਾਂ ਲਾਲ ਭਾਹ ਮਾਰਦਾ ਹੁੰਦਾ ਹੈ ਪ੍ਰੰਤੂ ਕਦੇ ਕਦੇ ਇਹ ਰੰਗਹੀਨ ਵੀ ਹੁੰਦੇ ਹਨ। ਵਪਾਰਕ ਤੌਰ ਤੇ ਇਨ੍ਹਾਂ ਦੀ ਵਰਤੋਂ ਦਰਮਿਆਨੀ ਕੀਮਤ ਦੀਆਂ ਮਣੀਆਂ, ਘੜੀਆਂ ਵਿਚਲੇ ਨਗਾਂ ਅਤੇ ਰਗੜਾਈ ਕਰਨ ਵਾਲੇ ਪਦਾਰਥਾਂ ਵਿਚ ਕੀਤੀ ਜਾਂਦੀ ਹੈ।

**ਮਣੀ ਦੇ ਤੌਰ ਤੇ ਲਾਭ**—ਮਣੀ ਦੇ ਰੂਪ ਵਿਚ ਗਾਰਨੈੱਟਾਂ ਦੀ ਵਰਤੋਂ ਪੁਰਾਤਨ ਮਿਸਰ ਤੋਂ ਸ਼ੁਰੂ ਹੋਈ ਮੰਨੀ ਜਾਂਦੀ ਹੈ। ਚੈਕੋਸਲੋਵਾਕੀਆ ਵਿਚ 19ਵੀਂ ਸਦੀ ਦੇ ਮਗਰਲੇ ਭਾਗ ਵਿਚ ਗਹਿਣਿਆਂ ਲਈ ਗਾਰਨੈੱਟ ਤਿਆਰ ਕਰਨ ਲਈ ਬਹੁਤ ਲੋਕਾਂ ਨੂੰ ਨੌਕਰੀ ਮਿਲੀ। ਇਸ ਦੀ ਵਰਤੋਂ ਗਜਰੇ ਅਤੇ ਬ੍ਰੋਚਾਂ ਵਿਚ ਪ੍ਰਚਲਿਤ ਸੀ। ਦੂਸਰੀਆਂ ਮਣੀਆਂ ਵਾਂਗ ਗਾਰਨੈੱਟਾਂ ਦਾ ਪਹਿਨਣਾ ਰਹੱਸਪੂਰਨ ਹੈ ਅਰਥਾਤ ਇਹ ਮੰਨਿਆ ਜਾਂਦਾ ਹੈ ਕਿ ਇਸ ਦੇ ਪਹਿਨਣ ਨਾਲ ਯਾਤਰਾ ਦੌਰਾਨ ਦੁਰਘਟਨਾ ਨਹੀਂ ਹੁੰਦੀ। ਪੁਰਾਤਨ ਤੋਪਾਂ ਆਦਿ ਵਿਚ ਇਸ ਦੀ ਵਰਤੋਂ ਗੋਲੀਆਂ ਦੇ ਤੌਰ ਤੇ ਕੀਤੀ ਜਾਂਦੀ ਸੀ।

**ਉਦਯੋਗਿਕ ਲਾਭ**—ਗਾਰਨੈੱਟਾਂ ਦੀ ਕਠੋਰਤਾ ਅਤੇ ਤੇਜ਼ ਫ਼ਰੈਕਚਰ ਕਾਰਨ ਇਨ੍ਹਾਂ ਦਾ ਅਪਵਰਤਣ-ਅੰਕ ਕਾਫ਼ੀ ਉੱਚਾ ਵੀ ਹੋ ਸਕਦਾ ਹੈ। ਕਈ ਗਾਰਨੈੱਟ ਪਿਘਲਣ ਤੇ ਜਾਂ ਪਹਿਲਾਂ ਹੀ ਅਪਘਟਿਤ ਹੋ ਜਾਂਦੇ ਹਨ ਅਤੇ ਜੰਮਣ ਨਾਲ ਪਾਇਰਾਕਸੀਨ, ਐਨੋਰਥਾਈਟ, ਸਪਿਨਲ ਅਤੇ ਦੂਸਰੇ ਖਣਿਜ ਬਣਦੇ ਹਨ। ਗਰਾਸੂਲੇਰਾਈਟ, ਸਪੈੱਸਾਰਟਾਈਟ ਅਤੇ ਐਲਮੈਨਡਾਈਟ ; ਊਵਾਰੋਵਾਈਟ ਨਾਲੋਂ ਬਹੁਤ ਨੀਵੇਂ ਤਾਪਮਾਨ ਉੱਤੇ ਫ਼ਿਊਜ਼ ਹੁੰਦੇ ਹਨ। ਫ਼ੈਰੀਫੈਰਸ ਕਿਸਮਾਂ ਠੰਡਾ ਹੋਣ ਤੇ ਚੁੰਬਕੀ ਬਣਦੀਆਂ ਹਨ।

ਹ. ਪੁ.—ਐਨ. ਬ੍ਰਿ. 9 : 1147

**ਗਾਰਨੈੱਟ, ਹੈਨਰੀ** : ਗੰਨ-ਪਾਊਡਰ ਸਾਜ਼ਿਸ਼ ਵਿਚ ਫੜਿਆ ਜਾਣ ਵਾਲਾ ਇਕ ਅੰਗਰੇਜ਼ ਯਸੂਹੀ ਸੀ। ਇਸ ਦਾ ਜਨਮ 1555 ਵਿਚ ਇੰਗਲੈਂਡ ਵਿਚ ਡਰਬੀਸ਼ਿਰ ਵਿਖੇ ਇਕ ਸਕੂਲ ਮਾਸਟਰ ਦੇ ਘਰ ਹੋਇਆ। ਵਿਨਚੈਸਟਰ ਤੋਂ ਵਿਦਿਆ ਪ੍ਰਾਪਤ ਕਰਨ ਉਪਰੰਤ ਇਸ ਨੇ ਲੰਡਨ ਵਿਖੇ ਕਾਨੂੰਨ ਦਾ ਇਮਤਿਹਾਨ ਪਾਸ ਕੀਤਾ। ਆਰੰਭ ਵਿਚ ਭਾਵੇਂ ਇਸ ਨੂੰ ਧਾਰਮਿਕ ਸਿਖਿਆ ਐਂਗਲੀਕੀ ਵਿਸ਼ਵਾਸ ਅਨੁਸਾਰ ਮਿਲੀ ਪਰ 20 ਸਾਲ ਦੀ ਉਮਰ ਵਿਚ ਜਾ ਕੇ ਇਸ ਦਾ ਵਿਸ਼ਵਾਸ ਰੋਮਨ ਕੈਥੋਲਿਕ ਧਾਰਾ ਵੱਲ ਬਦਲ ਗਿਆ ਜਿਸ ਦੇ ਫਲਸਰੂਪ ਗਾਰਨੈੱਟ 1575 ਵਿਚ ਇੰਗਲੈਂਡ ਛੱਡ ਕੇ ਇਟਲੀ ਚਲਾ ਗਿਆ। ਉਥੇ ਇਹ ਜੀਸਸ ਸੋਸਾਇਟੀ ਦਾ ਮੈਂਬਰ ਬਣ ਗਿਆ ਅਤੇ ਰੋਮਨ ਕਾਲਜ ਵਿਚ ਆਪਣੀ ਪੜ੍ਹਾਈ ਸ਼ੁਰੂ ਕਰ ਦਿੱਤੀ ਅਤੇ ਨਿਪੁੰਨਤਾ ਨਾਲ ਸਿਖਿਆ ਪ੍ਰਾਪਤ ਕਰਨ ਉਪਰੰਤ ਇਸਨੂੰ ਉਸੇ ਵਿਭਾਗ ਵਿਚ ਪ੍ਰੋਫੈਸਰ ਦੇ ਅਹੁਦੇ ਤੇ ਨਿਯੁਕਤ ਕੀਤਾ ਗਿਆ।



ਹੈਨਰੀ ਗਾਰਨੈੱਟ

ਸੰਨ 1586 ਵਿਚ ਇਹ ਗਾਰਨੈੱਟ ਕੈਥੋਲਿਕ ਮਿਸ਼ਨਰੀ ਦੀ ਹੈਸੀਅਤ ਵਿਚ ਇੰਗਲੈਂਡ ਪਰਤ ਆਇਆ ਅਤੇ 1587 ਵਿਚ ਇਸ ਨੂੰ ਉਸੇ ਅੰਗਰੇਜ਼ੀ ਪ੍ਰਾਂਤ ਵਿਚ ਯਹੂਦੀਆਂ ਦਾ ਪ੍ਰਮੁੱਖ ਨਿਯੁਕਤ ਕਰ ਦਿਤਾ ਗਿਆ ਜਿਥੇ ਇਹ 1606 ਤਕ ਪੂਰੀ ਲਗਨ ਅਤੇ ਹੌਸਲੇ ਨਾਲ ਪ੍ਰਬੰਧ ਕਰਦਾ ਰਿਹਾ ਅਤੇ ਕੈਥੋਲਿਕਵਾਦ ਦਾ ਪ੍ਰਚਾਰ ਕਰਦਾ ਰਿਹਾ।

ਸੰਨ 1605 ਵਿਚ 'ਗੰਨ-ਪਾਊਡਰ ਸਾਜ਼ਿਸ਼' ਕੇਸ ਵਿਚ ਨਾਂ ਆ ਜਾਣ ਨਾਲ ਹੀ ਹੈਨਰੀ ਗਾਰਨੈੱਟ ਢਹਿੰਦੀਆਂ ਕਲਾਂ ਵਿਚ ਆਉਣਾ ਸ਼ੁਰੂ ਹੋ ਗਿਆ। ਇਸ ਦੀ ਸ਼ਮੂਲੀਅਤ ਹੁਣ ਤੱਕ ਵੀ ਬਹਿਸ ਦਾ ਵਿਸ਼ਾ ਬਣਿਆ ਹੋਇਆ ਹੈ। ਇਕ ਪਾਸੇ ਤਾਂ ਇਹ ਗੱਲ ਪੱਕੀ ਹੈ ਕਿ ਇਹ ਇਸ ਸਾਜ਼ਿਸ਼ ਦਾ ਸਰਗਰਮ ਮੈਂਬਰ ਨਹੀਂ ਸੀ ਅਤੇ ਦੂਜੇ ਪਾਸੇ ਇਹ ਵੀ ਪੂਰੀ ਸਚਾਈ ਹੈ ਕਿ ਇਸ ਨੂੰ ਇਸ ਸਾਜ਼ਿਸ਼ ਬਾਰੇ ਪਹਿਲਾਂ ਜਾਣਕਾਰੀ ਸੀ ਅਤੇ ਉਸ ਨੂੰ ਦਬਾਉਣ ਜਾਂ ਰੋਕਣ ਲਈ ਇਸ ਨੇ ਕਿਸੇ ਤਰ੍ਹਾਂ ਦਾ ਵੀ ਕੋਈ ਠੋਸ ਕਦਮ ਨਾ ਚੁੱਕਿਆ। ਗ੍ਰਿਫ਼ਤਾਰ ਹੋ ਜਾਣ ਉਪਰੰਤ ਇਸ ਨੇ ਆਪਣੇ ਬਿਆਨਾਂ ਵਿਚ ਸਾਜ਼ਸ਼ੀਆਂ ਨੂੰ ਕਈ ਮੌਕਿਆਂ ਤੇ ਇਕੱਠਿਆਂ ਦੇਖੇ ਜਾਣ ਸਬੰਧੀ ਇਕਬਾਲ ਕੀਤਾ ਅਤੇ ਇਸ ਨੇ ਇਹ ਵੀ ਦਸਿਆ ਕਿ ਸਾਜ਼ਿਸ਼ ਦੇ ਲੀਡਰ ਰਾਬਰਟ ਕੇਸਸਬਾਈ ਨੇ ਇਸ ਕੋਲੋਂ ਕੈਥੋਲਿਕਵਾਦ ਦੀ ਕੋਈ ਯੋਜਨਾ ਬਣਾਉਣ ਬਾਰੇ ਪੁੱਛਿਆ ਸੀ ਅਤੇ ਕਿਹਾ ਸੀ ਕਿ ਕਸੂਰਵਾਰਾਂ ਨਾਲ ਬੇਕਸੂਰ ਵੀ ਲਪੇਟੇ ਜਾਣਗੇ। ਇਸ ਉੱਤੇ ਗਾਰਨੈੱਟ ਨੇ ਹਾਂ ਵਿਚ ਜਵਾਬ ਦਿੱਤਾ। ਗਾਰਨੈੱਟ ਨੇ ਇਹ ਸਭ ਕੁਝ ਦਸਦਿਆਂ ਇਸ ਗੱਲ ਦਾ ਦਾਅਵਾ ਕੀਤਾ ਕਿ ਉਹ ਉਸ ਸਮੇਂ ਉਸ ਸਵਾਲ ਦੇ ਪ੍ਰਯੋਗ ਨੂੰ ਨਹੀਂ ਸੀ ਸਮਝ ਸਕਿਆ। ਕੁਝ ਚਿਰ ਬਾਅਦ ਉਸ ਨੂੰ ਸਾਰੀ ਵਿਉਂਤ ਦੀ ਸਮਝ ਆ ਗਈ ਸੀ ਪਰ ਕਿਉਂਕਿ ਇਹ ਸੂਚਨਾ ਉਸ ਨੂੰ ਇਕਬਾਲ ਕਰਨ ਤੋਂ ਪਿਛੋਂ ਪ੍ਰਾਪਤ ਹੋਈ ਇਸ ਲਈ ਉਹ ਇਸ ਨੂੰ ਜ਼ਾਹਿਰ ਨਾ ਕਰਨ ਵਿਚ ਅਸਮਰੱਥ ਰਿਹਾ।

'ਗੰਨ-ਪਾਊਡਰ ਸਾਜ਼ਿਸ਼' ਦੀ ਮਿਤੀ ਨਿਸ਼ਚਿਤ ਕਰਨ ਤੋਂ ਪਹਿਲਾਂ ਹੀ ਗਾਰਨੈੱਟ ਦੀਆਂ ਕਾਰਵਾਈਆਂ ਕੁਝ ਸ਼ੱਕਮਈ ਸਮਝੀਆਂ ਗਈਆਂ ਸਨ। ਸਤੰਬਰ, 1605 ਵਿਚ ਉਹ ਕੁਝ ਕੁ ਸਾਜ਼ਸ਼ੀਆਂ ਨਾਲ ਕਿਸੇ ਤੀਰਥ ਯਾਤਰਾ ਤੇ ਗਿਆ ਤੇ ਉਥੇ ਉਨ੍ਹਾਂ ਦੇ ਕਹਿਣ ਤੇ ਕੈਥੋਲਿਕ ਮਤ ਦੇ ਨਾਂ ਤੇ ਪਾਰਲੀਮੈਂਟ ਦੇ ਆਰੰਭ ਹੋਣ ਸਮੇਂ ਕਿਸੇ ਸ਼ੁਭ ਕਾਮਯਾਬੀ ਲਈ ਪ੍ਰਾਥਨਾ ਕੀਤੀ। ਵਾਪਸ ਆਉਂਦਿਆਂ ਹੀ ਇਸ ਦੇ ਕੱਟਨ ਪਹੁੰਚਣ ਤੇ ਜਿਥੇ ਉਨ੍ਹਾਂ ਸਾਜ਼ਸ਼ੀਆਂ ਨੇ ਪਾਰਲੀਮੈਂਟ ਦੀ ਬਿਲਡਿੰਗ ਤਬਾਹ ਕਰਨ ਪਿੱਛੋਂ ਇਕੱਠੇ ਹੋਣ ਦਾ ਮਤਾ ਪਕਾਇਆ ਹੋਇਆ ਸੀ, ਇਹ ਸ਼ੱਕ ਹੋਰ ਵੀ ਪੱਕਾ ਹੋ ਗਿਆ। ਸਾਜ਼ਿਸ਼ ਦਾ ਅਤੇ ਸਾਜ਼ਸ਼ੀਆਂ ਦੇ ਫੜੇ ਜਾਣ ਦਾ ਪਤਾ ਲਗਦਿਆਂ ਹੀ ਗਾਰਨੈੱਟ ਨੇ ਆਪਣੇ ਆਪ ਨੂੰ ਬੇਕਸੂਰ ਸਾਬਤ ਕਰਨ ਬਾਰੇ ਸਰਕਾਰ ਨੂੰ ਇਕ ਚਿੱਠੀ ਲਿਖੀ ਅਤੇ ਆਪ ਭਗੌੜਾ ਹੋ ਗਿਆ। ਜਨਵਰੀ, 1606 ਨੂੰ ਕਿਸੇ ਸਾਜ਼ਸ਼ੀ ਦੁਆਰਾ ਗਾਰਨੈੱਟ ਦਾ ਨਾਂ ਲਏ ਜਾਣ ਤੇ ਉਹ ਆਪਣੇ ਆਪ ਹੀ ਇਕ ਖੋਜ ਪਾਰਟੀ ਅੱਗੇ ਪੇਸ਼ ਹੋ ਗਿਆ।

ਗਾਰਨੈੱਟ ਆਖਰ ਤੱਕ 'ਗੰਨ ਪਾਊਡਰ ਸਾਜ਼ਸ਼' ਦੇ ਪੂਰਵ ਗਿਆਤ ਸਬੰਧੀ ਮੁਨਕਰ ਰਿਹਾ। ਮਾਰਚ ਵਿਚ ਇਸ ਨੇ ਸਾਜ਼ਸ਼ੀਆਂ ਨਾਲ ਆਪਣੇ ਸਬੰਧਾਂ ਦਾ ਇਕਬਾਲ ਤਾਂ ਕਰ ਲਿਆ ਪਰ ਸਫ਼ਾਈ ਪੇਸ਼ ਕਰਦਿਆਂ ਇਸ ਨੇ ਇਸ ਗੱਲ ਦਾ ਦਾਅਵਾ ਕੀਤਾ ਕਿ ਉਸ ਨੇ ਇਸ ਸਾਜ਼ਿਸ਼ ਨੂੰ ਕਦੇ ਵੀ ਪ੍ਰਵਾਨਗੀ ਨਹੀਂ ਦਿੱਤੀ ਸੀ।

ਅੰਤ 3 ਮਈ, 1606 ਨੂੰ ਗਾਰਨੈੱਟ ਨੂੰ ਫਾਂਸੀ ਦੇ ਦਿੱਤੀ ਗਈ।

ਹ. ਪੁ.—ਐਨ. ਬ੍ਰਿ. 9 : 1148

**ਗਾਰਨੈੱਟ, ਰਿਚਰਡ** : ਇਹ ਇਕ ਅੰਗ੍ਰੇਜ਼ ਲੇਖਕ ਤੇ ਲਾਇਬ੍ਰੇਰੀਅਨ ਸੀ ਅਤੇ ਗਾਰਨੈੱਟ ਪਰਿਵਾਰ ਦਾ ਮੁਖੀ ਸੀ। ਇਸ ਦਾ ਜਨਮ 27 ਫਰਵਰੀ, 1835 ਨੂੰ ਸਟੈਫਰਡਸ਼ਿਰ ਵਿਚ ਲਿਚਫ਼ੀਲਡ ਵਿਖੇ ਹੋਇਆ। 15 ਸਾਲ ਦੀ ਉਮਰ ਤੋਂ ਲੈ ਕੇ 1899 ਵਿਚ ਆਪਣੇ ਰਿਟਾਇਰ ਹੋਣ ਤੱਕ ਇਹ ਬ੍ਰਿਟਿਸ਼ ਮਿਊਜ਼ੀਅਮ ਵਿਚ ਵੱਖ ਵੱਖ ਪਦਵੀਆਂ ਤੇ ਕੰਮ ਕਰਦਾ ਰਿਹਾ ਅਤੇ ਅੰਤ ਵੇਲੇ ਰੀਡਿੰਗ ਰੂਮ ਦਾ ਸੁਪਰਡੈਂਟ ਸੀ। ਇਸ ਦੀਆਂ ਕੋਸ਼ਿਸ਼ਾਂ ਦੁਆਰਾ 25 ਸਾਲ ਦੀ ਤਿਆਰੀ ਮਗਰੋਂ 1905 ਵਿਚ ਬ੍ਰਿਟਿਸ਼ ਮਿਊਜ਼ੀਅਮ ਦੀ ਜਨਰਲ ਕੈਟਾਲਾਗ ਪ੍ਰਕਾਸ਼ਿਤ ਹੋਈ। ਇਸ ਨੇ ਮਿਲਟਨ, ਕਾਰਲਾਈਲ, ਐਮਰਸਨ, ਐਡਵਰਡ ਗਿੱਬੱਨ ਵੇਕਫੀਲਡ ਤੇ ਕੱਲਰਿਜ ਦੀਆਂ ਸੰਖੇਪ ਜੀਵਨੀਆਂ ਲਿਖੀਆਂ ਤੇ ਸਾਹਿਤ ਦੇ ਇਤਿਹਾਸ ਲਿਖੇ। ਗਲਪ ਦੇ ਖੇਤਰ ਵਿਚ ਇਸ ਨੇ ਇਕ ਲੋਕ ਕਥਾਵਾਂ ਦੀ ਪੁਸਤਕ 'ਦੀ ਟਵਾਈਲਾਈਟ ਆਫ਼ ਦੀ ਗਾਡਜ਼ ਐਂਡ ਅਦਰ ਟੇਲਜ਼' (1888) ਪ੍ਰਕਾਸ਼ਿਤ ਕੀਤੀ। ਆਪਣੀ ਵਿਸਤ੍ਰਿਤ ਵਿਦਵਤਾ ਕਰਕੇ ਬ੍ਰਿਟਿਸ਼ ਮਿਊਜ਼ੀਅਮ ਵਿਚ ਇਹ ਪਾਠਕਾਂ ਅਤੇ ਖੋਜੀਆਂ ਵਿਚ ਪੀੜ੍ਹੀਆਂ ਤੱਕ ਜਾਣਿਆ ਜਾਂਦਾ ਰਿਹਾ।

13 ਅਪ੍ਰੈਲ, 1906 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1149 ; ਐਨ. ਬ੍ਰਿ. ਮਾ. 4 : 422

**ਗਾਰਨੋ-ਅਲਟਾਈ ਖ਼ੁਦਮੁਖ਼ਤਾਰ ਔਬਲਸਤ** : ਰੂਸੀ ਸੋਵੀਅਤ ਸੰਘੀ ਸਮਾਜਵਾਦੀ ਗਣਰਾਜ (ਸਾਬਕਾ) ਦੇ ਦੱਖਣੀ ਸਾਇਬੇਰੀਆਈ ਖੰਡ ਵਿਚ ਅਲਟਾਈ ਕਰਾਇ ਦਾ ਪ੍ਰਬੰਧਕੀ ਖੇਤਰ ਹੈ। ਇਥੋਂ ਦਾ ਕੁੱਲ ਰਕਬਾ 92,600 ਵ. ਕਿ. ਮੀ. (35, 750 ਵ. ਮੀਲ) ਅਤੇ ਵਸੋਂ 196,000 (1991) ਹੈ। ਗਾਰਨੋ-ਅਲਟਿਸਕ ਔਬਲਸਤ ਦਾ ਪ੍ਰਬੰਧਕੀ ਕੇਂਦਰ ਹੈ। ਸੰਨ 1948 ਤੀਕ ਇਸ ਨੂੰ ਆਇਰਟ ਖ਼ੁਦਮੁਖ਼ਤਾਰ ਆਟਾਨੋਮਸ ਔਬਲਸਤ ਕਿਹਾ ਜਾਂਦਾ ਸੀ। ਸੰਨ 1991 ਵਿਚ ਇਸਨੂੰ ਗਣਰਾਜ ਦਾ ਦਰਜਾ ਦਿਤਾ ਗਿਆ। ਅਤੇ 1992 ਵਿਚ ਇਸ ਦਾ ਨਾਂ ਅਲਟਾਈ ਗਣਰਾਜ ਰਖਿਆ ਗਿਆ। ਇਸ ਖੇਤਰ ਵਿਚ ਉੱਗੜ-ਦੁੱਗੜ ਚੋਟੀਆਂ, ਡੂੰਘੀਆਂ ਝੀਲਾਂ ਅਤੇ ਜੰਗਲ ਹਨ।

ਵਧੇਰੇ ਇਲਾਕਾ ਐਲਟਾਈ ਪਹਾੜ ਨੇ ਮੱਲਿਆ ਹੋਇਆ ਹੈ। ਇਥੋਂ ਦੇ ਲੋਕਾਂ ਦਾ ਮੁੱਖ ਪੇਸ਼ਾ ਪਸ਼ੂ-ਧਨ ਹੈ। ਇਥੋਂ ਦੇ ਉਦਯੋਗ ਮੁੱਖ ਤੌਰ ਤੇ ਸੋਨਾ, ਪਾਰਾ ਅਤੇ ਮੈਗਨੀਜ਼ ਦੀਆਂ ਖਾਣਾਂ ਉੱਤੇ ਆਧਾਰਿਤ ਹਨ। ਇਲਾਕੇ ਦੀ ਆਵਾਜਾਈ ਕੋਯਾ ਸ਼ਾਹਰਾਹ ਦੇ ਰਸਤਿਉਂ ਹੁੰਦੀ ਹੈ। ਇਲਾਕਾ ਬਹੁਤ ਸੁੰਦਰ ਹੈ ਜਿਸ ਕਰਕੇ ਇਸ ਨੂੰ ਸੋਵੀਅਤ ਸਵਿਟਜ਼ਰਲੈਂਡ ਕਿਹਾ ਜਾਂਦਾ ਹੈ। ਇਥੇ ਅੱਧੀ ਤੋਂ ਵਧੇਰੇ ਵਸੋਂ ਰੂਸੀਆਂ ਦੀ ਹੈ।

ਹ. ਪੁ.—ਕੋਲ. ਐਨ. 8 : 588 ; ਐਨ. ਬ੍ਰਿ. 10 : 589

**ਗਾਰਫੀਲਡ, ਜੇਮਜ਼** : ਸੰਯੁਕਤ ਰਾਜ ਅਮਰੀਕਾ ਦੇ ਇਸ ਵੀਹਵੇਂ ਪ੍ਰਧਾਨ ਪ੍ਰੈਜ਼ੀਡੈਂਟ ਦਾ ਜਨਮ 19 ਨਵੰਬਰ, 1831 ਨੂੰ ਉਹਾਈਓ ਰਾਜ ਦੀ ਕਾਈਆਰੋਗਾ ਕਾਊਂਟੀ ਵਿਚ ਆਰੈਂਜ ਦੇ ਨਜ਼ਦੀਕ ਹੋਇਆ। ਸੰਨ 1833 ਵਿਚ ਇਸ ਦੇ ਪਿਤਾ ਦੀ ਮੌਤ ਹੋ ਗਈ। ਇਸ ਦੀ ਮਾਂ ਨੇ ਬੜੀ ਹਿੰਮਤ ਨਾਲ ਆਪਣੇ ਪਰਿਵਾਰ ਦੀ ਦੇਖ-ਭਾਲ ਕੀਤੀ ਅਤੇ ਬੱਚਿਆਂ ਨੂੰ ਸਿੱਖਿਆ ਪ੍ਰਾਪਤ ਕਰਨ ਲਈ ਨਜ਼ਦੀਕ ਦੇ ਸਕੂਲਾਂ ਵਿਚ ਭੇਜਿਆ। ਸੰਨ 1856 ਵਿਚ ਇਸ ਨੇ ਵਿਲੀਅਮਜ਼ ਕਾਲਜ ਤੋਂ ਬੀ. ਏ. ਪਾਸ ਕੀਤੀ। ਇਸ ਤੋਂ ਬਾਅਦ ਇਹ ਅਕਾਦਮੀ ਦਾ ਟੀਚਰ ਅਤੇ ਪਿੱਛੋਂ ਪ੍ਰਿੰਸੀਪਲ ਬਣਿਆ। ਕੁਝ ਸਮੇਂ ਲਈ ਇਹ ਗਿਰਜੇ ਦਾ ਪ੍ਰਚਾਰਕ ਵੀ ਰਿਹਾ। ਇਹ ਆਜ਼ਾਦ ਅਸੂਲਾਂ ਦਾ ਸਮਰਥਕ ਸੀ। ਛੇਤੀ ਹੀ ਇਹ ਨਵੇਂ ਸਿਰਿਉਂ ਸੰਗਠਿਤ ਕੀਤੀ ਰਿਪਬਲੀਕਨ ਪਾਰਟੀ ਦਾ ਹਿਮਾਇਤੀ ਬਣ ਗਿਆ। ਇਸ ਦਾ ਸਿਆਸੀ ਜੀਵਨ ਸੰਨ 1859 ਵਿਚ ਸ਼ੁਰੂ ਹੋਇਆ ਜਦੋਂ ਇਹ ਉਹਾਈਓ ਰਾਜ ਦੇ ਵਿਧਾਨ ਮੰਡਲ ਦੇ ਮੈਂਬਰ ਦੀ ਹੈਸੀਅਤ ਵਜੋਂ ਕੋਲੰਬਸ ਵਿਖੇ ਗਿਆ ਪਰ ਖ਼ਾਨਾਜੰਗੀ ਕਾਰਨ ਇਸ ਦੇ ਸਿਆਸੀ ਜੀਵਨ ਵਿਚ ਵਿਘਨ ਪੈ ਗਿਆ। ਸੰਨ 1861 ਵਿਚ ਇਸ ਨੇ 42ਵੀਂ ਉਹਾਈਓ ਵਲੰਟੀਅਰ ਇਨਫ਼ੈਨਟਰੀ ਦੀ ਸਥਾਪਨਾ ਵਿਚ ਸਹਾਇਤਾ ਕੀਤੀ ਅਤੇ ਇਸ ਦਾ ਕਰਨੈਲ ਬਣਿਆ। ਅਪ੍ਰੈਲ 1862 ਵਿਚ ਇਸ ਨੇ ਕੰਬਰਲੈਂਡ ਦੀ ਫ਼ੌਜ ਦੇ ਚੀਫ਼ ਦੇ ਤੌਰ ਤੇ ਸ਼ਿਲੋ ਵਿਖੇ ਲੜਾਈ ਕੀਤੀ ਅਤੇ ਸਤੰਬਰ 1863 ਵਿਚ ਚਿਕਾਮਾਗਾ ਵਲੰਟੀਅਰ ਫ਼ੌਜ ਦਾ ਮੇਜਰ ਜਰਨਲ ਬਣਿਆ।



ਜੇਮਜ਼ ਗਾਰਫੀਲਡ

ਸੰਨ 1862 ਵਿਚ ਇਹ ਸੰਯੁਕਤ ਰਾਜ ਦੇ ਪ੍ਰਤਿਨਿਧ ਸਦਨ ਲਈ ਚੁਣਿਆ ਗਿਆ ਅਤੇ 1880 ਤੀਕ ਇਸੇ ਸਦਨ ਦੇ ਮੈਂਬਰ ਵਜੋਂ ਸੇਵਾ ਕਰਦਾ ਰਿਹਾ। ਨਮਿੱਤ ਰਕਮ ਸਬੰਧੀ ਹਾਊਸ ਦੀ ਕਮੇਟੀ ਦਾ ਚੇਅਰਮੈਨ ਹੁੰਦੇ ਹੋਏ ਇਹ ਵਿੱਤੀ ਮਾਮਲਿਆਂ ਦਾ ਮਾਹਿਰ ਬਣ ਗਿਆ। ਸੰਨ 1880 ਵਿਚ ਉਹਾਈਓ ਵਿਧਾਨ-ਮੰਡਲ ਨੇ ਇਸ ਨੂੰ ਸੰਯੁਕਤ ਰਾਜ ਦੀ ਸੈਨੇਟ ਲਈ ਚੁਣ ਲਿਆ। ਇਸੇ ਸਾਲ ਸ਼ਿਕਾਗੋ ਵਿਖੇ ਰਿਪਬਲੀਕਨ ਪਾਰਟੀ ਵੱਲੋਂ ਪ੍ਰਧਾਨਗੀ ਲਈ ਕਨਵੈਨਸ਼ਨ ਸਮੇਂ ਡੈਲੀਗੇਟ ਦੋ ਧੜਿਆਂ ਵਿਚ ਵੱਖ ਵੱਖ ਹੋ ਗਏ ਅਤੇ ਗਾਰਫ਼ੀਲਡ 36ਵੇਂ ਨੂੰ ਗੁਪਤ ਮਤਦਾਨ ਦੁਆਰਾ ਸਰਬਸੰਮਤੀ ਨਾਲ ਚੁਣ ਲਿਆ ਗਿਆ। ਅਹੁਦਾ ਸੰਭਾਲਣ ਤੋਂ ਚਾਰ ਮਹੀਨੇ ਬਾਅਦ 2 ਜੁਲਾਈ, 1881 ਨੂੰ ਗ੍ਰਾਂਟ ਦੇ ਇਕ ਪੈਰੋਕਾਰ ਨੇ ਗੋਲੀ ਮਾਰ ਦਿੱਤੀ। 19 ਸਤੰਬਰ, 1881 ਨੂੰ ਐਲਬਰਾਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 417

**ਗਾਰਬੋ, ਗਰੇਟਾ** : ਇਹ ਸਵੀਡਨ ਦੀ ਪ੍ਰਸਿੱਧ ਫ਼ਿਲਮ ਐਕਟਰੈਸ ਹੈ। ਇਸ ਦਾ ਮੁੱਢਲਾ ਨਾਂ ਗਰੇਟਾ ਲੋਵਿਸਾ ਗਸਟਾਫ਼ਸਨ ਸੀ। ਇਸ ਦਾ ਜਨਮ 18 ਸਤੰਬਰ, 1905 ਨੂੰ ਸਟਾੱਕਹੋਮ ਵਿਖੇ ਹੋਇਆ। ਇਹ 14 ਸਾਲ ਦੀ ਉਮਰ ਵਿਚ ਕੰਮ ਕਰਨ ਲੱਗ ਪਈ। ਪਹਿਲਾਂ ਇਕ ਨਾਈ ਦੀ ਦੁਕਾਨ ਤੇ ਲੱਗੀ ਫਿਰ ਇਕ ਡਿਪਾਰਟਮੈਂਟ ਸਟੋਰ ਵਿਚ ਕਲਰਕ ਅਤੇ ਮਗਰੋਂ ਇਸਨੇ 'ਮਾੱਡਲ' ਦੇ ਤੌਰ ਤੇ ਕੰਮ ਕੀਤਾ।



ਗਰੇਟਾ ਗਾਰਬੋ

ਸੰਨ 1922 ਵਿਚ ਇਸ ਨੇ 'ਪੀਟਰ ਦੀ ਟਰੈਪ' ਨਾਂ ਦੀ ਆਪਣੀ ਪਹਿਲੀ ਫ਼ਿਲਮ ਬਣਾਈ। ਸੰਨ 1922 ਤੋਂ 1924 ਤੱਕ ਇਹ ਰਾੱਇਲ ਡ੍ਰਾਮੈਟਿਕ ਥੀਏਟਰ, ਸਟਾੱਕਹੋਮ ਵਿਖੇ ਪੜ੍ਹਦੀ ਰਹੀ। ਇਸ ਸਮੇਂ ਦੌਰਾਨ ਇਹ ਸਵੀਡਨ ਦੇ ਸਭ ਤੋਂ ਉੱਘੇ ਫ਼ਿਲਮ ਡਾਇਰੈਕਟਰ ਮੋਰਿਟਜ਼ ਸਟਿੱਲਰ ਨੂੰ ਮਿਲੀ। ਉਸ ਨੇ ਇਸ ਨੂੰ 'ਦੀ ਸਟੋਰੀ ਆਫ਼ ਗੋਸਟਾ ਬਰਲਿੰਗ' (1924) ਵਿਚ ਉੱਘਾ ਰੋਲ ਦਿੱਤਾ ਅਤੇ ਇਸ ਦਾ ਸਟੇਜੀ ਨਾਂ ਗਰੇਟਾ ਗਾਰਬੋ ਰੱਖਿਆ। ਸੰਨ 1925 ਵਿਚ ਇਹ ਸਟਿੱਲਰ ਨਾਲ ਸੰਯੁਕਤ ਰਾਜ ਅਮਰੀਕਾ ਚਲੀ ਗਈ ਜਿਥੇ ਇਸ ਨੇ 24 ਪ੍ਰਸਿੱਧ ਫ਼ਿਲਮਾਂ ਵਿਚ ਕੰਮ ਕੀਤਾ। ਡਾਇਰੈਕਟਰ ਅਤੇ ਫ਼ਿਲਮ ਪੜਚੋਲੀਏ ਇਸ ਦੀ ਬਹੁਤ ਪ੍ਰਸ਼ੰਸਾ ਕਰਦੇ ਸਨ। ਜਿੰਨੀ ਇਹ ਅਦਾਕਾਰੀ ਵਿਚ ਪ੍ਰਬੀਨ ਸੀ ਉੱਨੀ ਹੀ ਇਹ ਖ਼ੂਬਸੂਰਤ ਵੀ ਸੀ। 36 ਸਾਲ ਦੀ ਉਮਰ ਵਿਚ ਇਸ ਨੇ ਫ਼ਿਲਮੀ ਲਾਈਨ ਛੱਡ ਦਿੱਤੀ ਅਤੇ ਨਿਊਯਾਰਕ ਵਿਚ ਨਿਵੇਕਲਿਆਂ ਰਹਿਣ ਲੱਗ ਪਈ। ਸੰਨ 1954 ਵਿਚ ਇਸ ਨੂੰ ਇਸ ਦੀਆਂ ਨਾ ਭੁੱਲਣ ਵਾਲੀਆਂ ਅਦਾਕਾਰੀਆਂ ਲਈ ਵਿਸ਼ੇਸ਼ ਅਕੈਡਮੀ ਐਵਾਰਡ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 411

**ਗਾਰਲਾਫਕਾ (Gorlovka)** : ਯੂਕਰੇਨੀਅਨ ਸੋਵੀਅਤ ਸਮਾਜਵਾਦੀ ਗਣਰਾਜ (ਸੋ. ਸੰਘ) ਦਾ ਇਹ ਇਕ ਉਦਯੋਗਿਕ ਸ਼ਹਿਰ ਹੈ ਜਿਹੜਾ ਡੋਨੇਟਸ ਬੇਸਿਨ ਉਦਯੋਗਿਕ ਖੇਤਰ ਦੇ ਮੱਧ ਵਿਚ ਸਥਿਤ ਹੈ। ਦੂਜੇ ਵਿਸ਼ਵ-ਯੁੱਧ ਦੌਰਾਨ ਨਾਜ਼ੀ ਫ਼ੌਜਾਂ ਦਾ ਵੀ ਇਸ ਉਤੇ ਕਈ ਮਹੀਨੇ ਕਬਜ਼ਾ ਰਿਹਾ। ਸੰਨ 1867 ਵਿਚ ਇਹ ਖਾਣ-ਖੁਦਾਈ ਕਰਨ ਵਾਲਿਆਂ ਦੀ ਬਸਤੀ ਵਜੋਂ ਵਸਾਇਆ ਗਿਆ। ਸੰਨ 1932 ਵਿਚ ਇਹ ਇਕ ਨਗਰ ਬਣ ਗਿਆ। ਇਸ ਵੇਲੇ ਇਹ ਇਲਾਕੇ ਦੇ ਕੋਲੇ ਦੀਆਂ ਖਾਣਾਂ ਦੇ ਵੱਡੇ ਵੱਡੇ ਕੇਂਦਰਾਂ ਵਿਚੋਂ ਇਕ ਹੈ। ਇਥੇ ਰਸਾਇਣਿਕ ਅਤੇ ਇੰਜੀਨੀਅਰਿੰਗ ਉਦਯੋਗ ਸਥਾਪਿਤ ਹਨ। ਗਾਰਲਾਫਕਾ ਰੇਲਾਂ ਰਾਹੀਂ ਨੇੜੇ ਦੇ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—337,000 (1991 ਅੰਦਾ.)

48° 18' ਉ. ਵਿਥ; 38° 03' ਪੂ. ਲੰਬ.

ਹ. ਪੁ.—ਐਨ. ਬ੍ਰਿ. 10 : 589; ਕੋਲ. ਐਨ. 8 : 588; ਐਨ. ਬ੍ਰਿ. ਮਾ. 4 : 639

**ਗਾਰਲੈਂਡ, ਹੈਮਲਿਨ** : ਇਹ ਸੰਯੁਕਤ ਰਾਜ ਅਮਰੀਕਾ ਦਾ ਲੇਖਕ ਸੀ ਜੋ ਸਵੈਜੀਵਨੀ 'ਮਿਡਲ ਬਾੱਰਡਰ' ਲੜੀ ਲਿਖਣ ਕਾਰਨ ਪ੍ਰਸਿੱਧ ਹੈ। ਇਸ ਦਾ ਜਨਮ 14 ਸਤੰਬਰ, 1860 ਨੂੰ ਵਿਸਕਾਨਸਿਨ ਵਿਚ ਵੈੱਸਟ ਸੇਲਮ ਵਿਖੇ ਹੋਇਆ। ਸਾਹਿਤਿਕ ਜੀਵਨ ਆਰੰਭ ਕਰਨ ਲਈ ਇਹ ਬੋਸਟਨ ਚਲਾ ਗਿਆ। ਇਸ ਨੇ ਪੇਂਡੂ ਜੀਵਨ ਦੀ ਨਿਰਾਸ਼ਾ ਨੂੰ ਬੜੇ ਵਿਦਰੋਹ ਪੂਰਨ ਢੰਗ ਨਾਲ ਚਿਤਰਿਆ ਹੈ।

'ਮੇਨ ਟ੍ਰੈਵਲਡ ਰੋਡਜ਼' (1891), 'ਪ੍ਰੇਰੇ ਫੋਕ' (1893) ਅਤੇ 'ਵੇ-ਸਾਈਡ ਕੋਰਟਸ਼ਿੱਪ' (1897) ਇਸ ਦੇ ਕਹਾਣੀ ਸੰਗ੍ਰਹਿਆਂ ਅਤੇ 'ਰੋਜ਼ ਆੱਫ਼ ਡੱਚਰਜ਼ ਕੂਲੀ' (1895) ਨਾਵਲ ਵਿਰੁੱਧ ਕਾਫ਼ੀ ਰੌਲਾ ਪਿਆ। ਰੈੱਡ ਇੰਡੀਅਨਾਂ ਬਾਰੇ ਇਸ ਦੀ ਪੁਸਤਕ 'ਦੀ ਬੁੱਕ ਆੱਫ਼ ਦੀ ਅਮੈਰੀਕਨ ਇੰਡੀਅਨਜ਼' ਛਪੀ। ਸੰਨ 1817 ਵਿਚ ਲਿਖੀ 'ਏ ਸੰਨ ਆੱਫ਼ ਦੀ ਮਿਡਲ ਬਾੱਰਡਰ' ਇਸ ਦੀ ਸਵੈਜੀਵਨੀ ਹੈ ਜੋ ਕਾਫ਼ੀ ਪ੍ਰਸਿੱਧ ਹੋਈ। 'ਏ ਡਾੱਟਰ ਆੱਫ਼ ਦੀ ਮਿਡਲ ਬਾੱਰਡਰ' (1921) ਅਤੇ 'ਟ੍ਰੈਲ ਮੇਕਰ ਆੱਫ਼ ਦੀ ਮਿਡਲ ਬਾੱਰਡਰ' (1926) ਇਸ ਦੀਆਂ ਕੁਝ ਘੱਟ ਸਫ਼ਲ ਪੁਸਤਕਾਂ ਹਨ। ਆਪਣੇ ਅੰਤਮ ਦਿਨਾਂ ਵਿਚ ਗਾਰਲੈਂਡ ਨੇ ਆਪਣੇ ਰਸਾਲਿਆਂ ਵਿਚੋਂ ਲੇਖ ਇਕੱਤਰ ਕਰਕੇ 'ਰੋਡਸਾਈਡ ਮੀਟਿੰਗਜ਼ ਆੱਫ਼ ਏ ਲਿਟਰੇਰੀ ਨੋਮੈਡ' (1930) ਪੁਸਤਕ ਛਪਵਾਈ। ਇਸ ਦੀ ਮੌਤ 4 ਮਾਰਚ, 1940 ਨੂੰ ਹੋਈ।

ਹੈਮਲਿਨ ਗਾਰਲੈਂਡ

ਹ. ਪੁ.—ਐਨ. ਬ੍ਰਿ.

**ਗਾਰਲੈਂਡ, ਜਾਨ** : ਇੰਗਲੈਂਡ ਦੇ ਇਸ ਵਿਆਕਰਣ ਸ਼ਾਸਤਰੀ ਅਤੇ ਕਵੀ ਦਾ ਜਨਮ 1180 ਈ. ਦੇ ਲਗਭਗ ਹੋਇਆ। ਆਪਣੀ ਵਿੱਦਿਆ ਮੁਕੰਮਲ ਕਰਨ ਲਈ 1202 ਈ. ਵਿਚ ਇਹ ਪੈਰਿਸ ਗਿਆ ਅਤੇ ਮਗਰੋਂ ਅਧਿਆਪਕ ਵਜੋਂ 1229 ਈ. ਤੱਕ ਉਥੇ ਰਿਹਾ। ਅਗਲੇ ਤਿੰਨ ਸਾਲ ਇਹ ਫ਼ਰਾਂਸ ਦੀ ਟੂਲੂਜ਼ ਯੂਨੀਵਰਸਿਟੀ ਵਿਚ ਰਿਹਾ ਅਤੇ ਫਿਰ ਇੰਗਲੈਂਡ ਪਰਤ ਆਇਆ।

ਫ਼ਰਾਂਸੀਸੀ ਭਾਸ਼ਾ ਵਿਚ ਲਿਖੀਆਂ ਗਰੈਮੈਟੀਕਲ ਆਊਟ ਲਾਈਨ ਅਤੇ 'ਬੁੱਕ ਆਨ ਕਨਸਟ੍ਰਕਸ਼ਨ' ਇਸ ਦੀਆਂ ਵਿਆਕਰਣ ਦੀਆਂ ਪ੍ਰਸਿੱਧ ਪੁਸਤਕਾਂ ਹਨ। ਫ਼ਰਾਂਸੀਸੀ ਭਾਸ਼ਾ ਵਿਚ ਹੀ ਇਸ ਦੀਆਂ ਕਵਿਤਾਵਾਂ ਵਿਚੋਂ, 'ਆਨ ਦੀ ਟ੍ਰਾਈਅੰਫਸ ਆੱਫ਼ ਦੀ ਚਰਚ' ਅਤੇ 'ਬ੍ਰਾਈਡਲ ਸਾਂਗ ਆੱਫ਼ ਦੀ ਬਲੈਸਡ, ਵਰਜਿਨ ਮੈਰੀ' ਬਹੁਤ ਪ੍ਰਸਿੱਧ ਹਨ। ਇਸ ਦੇ ਸਦਾਚਾਰਕ ਲੇਖਾਂ ਦਾ ਸੰਗ੍ਰਹਿ 'ਸਕੋਲੇਰੀਅਮ ਮੋਰੇਲ' 1927 ਈ. ਵਿਚ ਐੱਲ. ਜੇ. ਪੀਟੋ ਨੇ ਸੰਪਾਦਿਤ ਕੀਤਾ ਸੀ। ਸੰਨ 1772 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 419

**ਗਾਰਲੈਂਡ, ਜੂਡੀ** : ਸੰਗੀਤ ਨਿਰਤ-ਨਾਟ ਅਤੇ ਫ਼ਿਲਮਾਂ ਦੀ ਇਸ ਅਭਿਨੇਤਰੀ ਅਤੇ ਗਾਇਕਾ ਦਾ ਜਨਮ 10 ਜੂਨ, 1922 ਨੂੰ ਸੰਯੁਕਤ ਰਾਜ ਅਮਰੀਕਾ ਦੀ ਮਿਨੀਸੋਟਾ ਸਟੇਟ ਦੇ ਗ੍ਰੈਂਡ ਰੈਪਿਡਜ਼ ਸ਼ਹਿਰ ਵਿਖੇ ਹੋਇਆ। ਨਾਈਟ ਕਲੱਬਾਂ ਅਤੇ ਸੰਗੀਤ ਸਮਾਰੋਹਾਂ ਵਿਚ ਵਧੀਆ ਪ੍ਰੋਗਰਾਮ ਪੇਸ਼ ਕਰਨ ਕਰਕੇ ਇਸ ਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ।

ਤਿੰਨ ਸਾਲ ਦੀ ਉਮਰ ਵਿਚ ਇਹ ਪਹਿਲੀ ਵਾਰ ਸਟੇਜ ਤੇ ਆਈ। ਸੰਨ 1936 ਵਿਚ ਪਹਿਲੀ ਨਿੱਕੀ ਫ਼ਿਲਮ 'ਐਵਰੀ ਸੰਡੇ' ਵਿਚ ਕੰਮ ਕਰਨ ਤੋਂ ਪਹਿਲਾਂ ਇਹ ਆਪਣੀਆਂ ਭੈਣਾਂ ਨਾਲ ਦੇਸ਼ ਦੇ ਅਲੱਗ-ਅਲੱਗ ਸ਼ਹਿਰਾਂ ਵਿਚ ਪੇਸ਼ ਕੀਤੇ ਸੰਗੀਤ ਨਾਟਕਾਂ ਵਿਚ ਭਾਗ ਲਿਆ ਕਰਦੀ ਸੀ। ਇਸ ਨੇ ਮਿਕੀ ਰੂਨੀ ਨਾਲ ਫ਼ਿਲਮਾਂ ਵਿਚ ਕੰਮ ਕੀਤਾ। ਐੱਲ. ਫ੍ਰੈਂਕ ਬਾਮ ਦੇ ਨਾਵਲ ਤੇ ਆਧਾਰਿਤ ਫ਼ਿਲਮ 'ਦੀ ਵਿਜ਼ਰਡ ਆੱਫ਼ ਓਜ਼' (1939) ਵਿਚ ਸ਼ਾਨਦਾਰ ਕੰਮ ਕਰਕੇ ਇਸ ਨੂੰ ਵਿਸ਼ੇਸ਼ ਅਕੈਡਮੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ ਅਤੇ ਇਸ ਫ਼ਿਲਮ ਨਾਲ ਇਸ ਨੂੰ ਅੰਤਰ-ਰਾਸ਼ਟਰੀ ਸ਼ੁਹਰਤ ਪ੍ਰਾਪਤ ਹੋਈ।



ਜੂਡੀ ਗਾਰਲੈਂਡ

'ਬ੍ਰਾਡਵੇ ਮੈਲੋਡੀ ਆੱਫ਼ 1938' (1937), 'ਥਾਰੋਪ੍ਰੈਡੱਜ਼ ਡੋਂਟ ਕ੍ਰਾਈ' (1937), 'ਲਵ ਫਾਈਂਡਜ਼ ਐਂਡੀ ਹਾਰਡੀ' (1938), 'ਬੇਬਜ਼ ਇਨ ਆਰਮਜ਼' (1939), 'ਬੇਬਜ਼ ਆਨ ਬ੍ਰਾਡਵੇ' (1941), 'ਏ ਸਟਾਰ ਇਜ਼ ਬਾੱਰਨ' (1954) 'ਜੱਜਮੈਂਟ ਐਟ ਨਿਊਰਮਬਰਗ' (1961) ਅਤੇ 'ਏ ਚਾਈਲਡ ਇਜ਼ ਵੇਟਿੰਗ' (1963) ਇਸ ਦੀਆਂ ਪ੍ਰਸਿੱਧ ਫ਼ਿਲਮਾਂ ਹਨ।

ਇਸ ਦੇ ਜੀਵਨ ਦੇ ਅੰਤਲੇ ਪੰਦਰਾਂ ਸਾਲ ਬੜੇ ਦੁੱਖ ਵਿਚ ਬੀਤੇ। ਇਸ ਨੇ ਕਈ ਵਾਰ ਆਤਮ-ਹੱਤਿਆ ਕਰਨ ਦੀ ਕੋਸ਼ਿਸ਼ ਵੀ ਕੀਤੀ ਪ੍ਰੰਤੂ ਇਸ ਦੇ ਬਾਵਜੂਦ ਵੀ ਇਸ ਨੇ ਕਈ ਫ਼ਿਲਮਾਂ ਵਿਚ ਕੰਮ ਕੀਤਾ ਅਤੇ ਲੰਡਨ ਅਤੇ ਨਿਊਯਾਰਕ ਵਿਚ ਨਿੱਜੀ ਤੌਰ ਤੇ ਸਟੇਜ ਤੇ ਆਉਣ ਨਾਲ ਟਿਕਟ-ਘਰ ਦੇ ਸਾਰੇ ਰਿਕਾਰਡ ਮਾਤ ਪੈ ਗਏ।

22 ਜੂਨ, 1969 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 420

**ਗਾਰਾਸਾਨਿਨ ਇਲੀਆ** : ਆਧੁਨਿਕ ਸਰਬੀਆ ਦੇ ਇਸ ਪਹਿਲੇ ਨੀਤੀਵਾਨ, ਯੋਗ ਪ੍ਰਬੰਧਕ ਅਤੇ ਪ੍ਰਧਾਨ ਮੰਤਰੀ ਦਾ ਜਨਮ 28 ਜਨਵਰੀ, 1812 ਨੂੰ ਗਾਰਾਆਸ਼ੀ (ਹੁਣ ਯੂਗੋਸਲਾਵੀਆ) ਵਿਖੇ ਹੋਇਆ। ਇਸ ਨੇ ਯੂਨਾਨੀ ਅਤੇ ਜਰਮਨ ਸਕੂਲਾਂ ਤੋਂ ਸਿੱਖਿਆ ਪ੍ਰਾਪਤ ਕੀਤੀ। ਸੰਨ 1834 ਵਿਚ ਇਹ ਕਸਟਮਜ਼ ਅਫ਼ਸਰ ਬਣਿਆ। ਸੰਨ 1837 ਵਿਚ ਇਹ ਨਵੀਂ ਫ਼ੌਜ ਦਾ ਕਰਨੈਲ ਅਤੇ ਕਮਾਂਡਰ ਬਣਿਆ। ਸੰਨ 1839 ਵਿਚ ਪ੍ਰਿੰਸ ਮੀਲੋਸ਼ ਆੱਬਰੈਨੋਵਿਚ ਦੇ ਰਾਜਗੱਦੀ ਛੱਡਣ ਤੋਂ ਬਾਅਦ ਇਹ ਵੀ ਜਲਾਵਤਨ ਹੋ ਗਿਆ ਪਰ ਇਸ ਨੇ ਪ੍ਰਿੰਸ ਮਾਈਕਲ ਆੱਬਰੈਨੋਵਿਚ ਨੂੰ ਰਾਜ ਤੋਂ ਵਾਂਝਿਆਂ ਕਰਨ ਵਿਚ ਅਤੇ ਪ੍ਰਿੰਸ ਅਲੈੱਗਜ਼ੈਂਡਰ ਕਾਰਾਜਾਰਜਵਿਚ ਦੀ ਚੋਣ ਵਿਚ ਬੜਾ ਸਰਮਗਰਮ ਹਿੱਸਾ ਲਿਆ।

ਇਸ ਦੇ ਇਨਾਮ ਵਜੋਂ ਇਸ ਨੂੰ 1843 ਈ. ਵਿਚ ਗ੍ਰਹਿ ਸਕੱਤਰ, ਪ੍ਰਧਾਨ ਮੰਤਰੀ ਅਤੇ 1852 ਈ. ਵਿਚ ਬਦੇਸ਼ ਸਕੱਤਰ ਬਣਾਇਆ ਗਿਆ। ਰੂਸੀਆਂ ਦੇ ਦਬਾਉ ਅਧੀਨ 1852 ਈ. ਵਿਚ ਅਲੈੱਗਜ਼ੈਂਡਰ ਨੇ ਇਸ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ। ਸੰਨ 1858 ਵਿਚ ਇਸ ਨੂੰ ਫਿਰ ਗ੍ਰਿਹ ਸਕੱਤਰ ਨਿਯੁਕਤ ਕੀਤਾ ਗਿਆ ਅਤੇ ਮੁੱਖ ਤੌਰ ਤੇ ਪ੍ਰਿੰਸ ਅਲੈੱਗਜ਼ੈਂਡਰ ਦੇ ਰਾਜ ਗੱਦੀ ਛੱਡਣ ਦਾ ਇਹ ਜ਼ਿੰਮੇਵਾਰ ਸੀ ਪਰ ਮੀਲੋਸ਼ ਔਬਰੈਨੋਵਿਚ ਦੇ ਰਾਜ ਦੇ ਦੌਰਾਨ ਇਸ ਨੇ ਰਾਜਨੀਤੀ ਵਿਚ ਬਿਲਕੁਲ ਹਿੱਸਾ ਨਹੀਂ ਲਿਆ। ਮੀਲੋਸ਼ ਦੀ ਮੌਤ ਤੋਂ ਬਾਅਦ ਜਦੋਂ ਪ੍ਰਿੰਸ ਮਾਈਕਲ ਔਬਰੈਨੋ ਵਿਚ ਗੱਦੀ ਤੇ ਬੈਠਿਆ ਤਾਂ ਉਸ ਨੇ 1861ਈ. ਵਿਚ ਗਾਰਾਸਾਨਿਨ ਨੂੰ ਪ੍ਰਧਾਨ ਮੰਤਰੀ ਅਤੇ ਬਦੇਸ਼ ਸਕੱਤਰ ਨਿਯੁਕਤ ਕੀਤਾ। ਪ੍ਰਿੰਸ ਮਾਈਕਲ ਦੀ ਕਜ਼ਨ ਨਾਲ ਵਿਆਹ ਕਰਨ ਤੋਂ ਨਾਂਹ ਕਰ ਦੇਣ ਕਾਰਨ 1867 ਈ. ਵਿਚ ਇਸ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ। ਸੰਨ 1868 ਵਿਚ ਇਹ ਰਾਜਨੀਤੀ ਛੱਡ ਗਿਆ।

ਪਹਿਲੀ ਵਾਰ ਪ੍ਰਧਾਨ ਮੰਤਰੀ ਦੇ ਅਹੁਦੇ ਦੌਰਾਨ ਇਹ ਸਰਬੀਆ ਵਿਚ ਪੱਛਮੀ ਰੀਤੀ—ਰਿਵਾਜ ਸਥਾਪਿਤ ਕਰਨਾ ਚਾਹੁੰਦਾ ਸੀ ਅਤੇ ਇਸ ਨੇ ਦੇਸ਼ ਵਿਚ ਆਧੁਨਿਕ ਸੰਸਥਾਵਾਂ, ਚੰਗੀ ਅਫ਼ਸਰਸ਼ਾਹੀ ਅਤੇ ਸਮਕਾਲੀ ਵਿਧਾਨ ਲਾਗੂ ਕੀਤਾ। ਭਾਵੇਂ ਇਹ ਦੇਸ਼ ਦੇ ਕਿਸੇ ਵੀ ਅਹੁਦੇ ਤੇ ਨਹੀਂ ਸੀ ਫਿਰ ਵੀ 1856 ਈ. ਦੀ ਪੈਰਿਸ ਦੀ ਸੰਧੀ ਦਾ ਸਿਹਰਾ ਗਾਰਾਸਾਨਿਨ ਦੇ ਹੀ ਸਿਰ ਬੱਝਾ। ਆਪਣੀ ਦੂਸਰੀ ਮਿਆਦ ਦੇ ਦੌਰਾਨ ਇਸ ਨੇ ਆਪਣੀ ਯੋਜਨਾ ਜਾਰੀ ਰੱਖੀ ਜਿਸ ਵਿਚ ਇਕ ਦੱਖਣੀ ਸਲਾਵ ਰਾਜ ਨੂੰ ਸਰਬੀਆ ਦੀ ਲੀਡਰਸ਼ਿਪ ਅਧੀਨ ਰੱਖਿਆ ਜਾਣਾ ਸੀ। ਸੰਨ 1866 ਵਿਚ ਮਾਨਟੀਨੀਗਰੋ ਨਾਲ, 1867 ਈ. ਵਿਚ ਯੂਨਾਨ ਨਾਲ ਅਤੇ 1868 ਵਿਚ ਰੋਮਾਨੀਆ ਨਾਲ ਸੰਧੀ ਕੀਤੀ। ਇਹ ਇਕ ਮਹਾਨ ਸਰਬੀਆ ਬਣਾਉਣ ਦੀ ਖ਼ਾਹਿਸ਼ ਰੱਖਦਾ ਸੀ ਅਤੇ ਇਸ ਸਬੰਧ ਵਿਚ ਇਸ ਨੇ ਬਾਜ਼ਨੀਆ ਵਿਚ ਰਹਿੰਦੇ ਅਲਬਾਨੀਆਂ ਅਤੇ ਸਰਬੀਆਂ ਨਾਲ ਗੁਪਤ ਤੌਰ ਤੇ ਸਮਝੌਤੇ ਵੀ ਕੀਤੇ। 28 ਜੂਨ, 1872 ਨੂੰ ਬੈਲਗਰੇਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 1136; ਐਨ. ਬ੍ਰਿ. ਮਾ. 4 : 411

**ਗਾਰੱਨ** : ਇਹ ਦੱਖਣ-ਪੱਛਮੀ ਫ਼ਰਾਂਸ ਦਾ ਇਕ ਬਹੁਤ ਵੱਡਾ ਦਰਿਆ ਹੈ ਅਤੇ ਇਥੋਂ ਦੇ ਅੰਤਰ-ਦੇਸ਼ੀ ਜਲ-ਮਾਰਗ ਸਿਸਟਮ ਦਾ ਮਹੱਤਵਪੂਰਨ ਹਿੱਸਾ ਹੈ। ਇਹ ਸਪੇਨ ਦੇ ਕੇਂਦਰੀ ਪਿਰੀਨੀਜ਼ ਵਿਚੋਂ ਨਿਕਲਦਾ ਹੈ ਅਤੇ ਜਿਰਾਂਡ ਨਾਂ ਦੀ ਐਸਚੁਰੀ ਦੇ ਨਾਲ ਅੰਧ ਮਹਾਂਸਾਗਰ ਵਿਚ ਡਿਗਦਾ ਹੈ। ਗਾਰੱਨ ਦਰਿਆ 575 ਕਿ. ਮੀ. ਲੰਬਾ ਹੈ। ਉੱਤਰ-ਪੂਰਬੀ ਸਪੇਨ ਦੇ ਐਰਾਗੱਨ ਕੇਂਦਰ ਵਿਚ ਮਾਲਾਡੇਟਾ ਮੈਸਿਫ਼ (ਪਰਬਤੀ ਪੁੰਜ) ਵਿਚ ਵਗਦੀਆਂ ਦੋ ਸਹਾਇਕ ਨਦੀਆਂ ਦੇ ਮਿਲਣ ਨਾਲ ਬਣਦਾ ਹੈ। ਇਹ ਨਦੀਆਂ ਲਗਭਗ 3000 ਮੀਟਰ ਦੀ ਉਚਾਈ ਤੇ ਵਾਕਿਆ ਗਲੇਸ਼ੀਅਰਾਂ ਵਿਚੋਂ ਨਿਕਲਦੀਆਂ ਹਨ। ਆਪਣੇ ਸੋਮੇ ਤੋਂ 48 ਕਿ. ਮੀ. ਉੱਤਰ ਵੱਲ ਨੂੰ ਸਪੇਨ ਦੇ ਇਲਾਕੇ ਵਿਚ ਵਹਿੰਦਾ ਉੱਚੀਆਂ ਉੱਚੀਆਂ ਪਹਾੜੀਆਂ ਨੂੰ ਕੱਟਦਾ ਹੋਇਆ ਡੂੰਘੀ ਘਾਟੀ ਰਾਹੀਂ ਲੰਘਦਾ ਹੋਇਆਂ ਤਕਰੀਬਨ 580 ਮੀਟਰ ਦੀ ਉਚਾਈ ਤੇ ਵਾਕਿਆ ਪਾਂਟ-ਡੂ-ਰਾਈ ਦੇ ਤੰਗ ਦੱਰੇ ਰਾਹੀਂ ਸਰਹੱਦ ਪਾਰ ਕਰਦਾ ਹੈ। ਮੈਦਾਨ ਵਿਚ ਦਾਖ਼ਲ ਹੋਣ ਲਈ ਪਟੀਟ ਪਿਰੀਨੀਜ਼ ਦੀ ਬਾਹਰਲੀ ਲੰਬੀ ਪਹਾੜੀ ਨੂੰ ਪਾਰ ਕਰਨ ਤੋਂ ਪਹਿਲਾਂ ਗਾਰੱਨ ਨੂੰ ਲਾਨ ਐਮੇਜਨ (Lannemezan) ਦੀ ਪਥਰੀਲੀ ਪਠਾਰ ਦੇ ਉਪਰੋਂ ਦੀ ਘੁੰਮ ਕੇ ਆਉਣਾ ਪੈਂਦਾ ਹੈ। ਪਿਰੈਨੀ ਤਲਹੱਟੀਆਂ ਦੀ ਉੱਤਰ-ਪੂਰਬੀ ਦਿਸ਼ਾ ਵਿਚ ਟੂਲੂਜ਼ ਵੱਲ ਵਗਦਿਆਂ ਇਕ ਹੋਰ ਆਰਯੇਜ਼ ਨਾਂ ਦਾ ਪ੍ਰੇਨੀ ਦਰਿਆ ਇਸ ਵਿਚ ਆ ਮਿਲਦਾ ਹੈ। ਟੂਲੂਜ਼ ਤੋਂ ਅੱਗੇ ਇਹ ਆਮ ਕਰਕੇ ਉੱਤਰ-ਪੱਛਮ ਦੀ ਦਿਸ਼ਾ ਵਿਚ ਬੋਰਡਾ ਵਾਲੇ ਪਾਸੇ ਆਪਣੇ ਮੁਹਾਣੇ ਵੱਲ ਨੂੰ ਵਧਦਾ ਹੈ। ਗਾਰੱਨ ਵਿਚ ਹੜ੍ਹ ਅਚਾਨਕ ਆਮ ਆਉਂਦੇ ਰਹਿੰਦੇ ਹਨ ਅਤੇ ਕਾਸਟੈਟਸ ਦੇ ਸਥਾਨ ਤੇ ਇਸ ਦਾ ਪਾਣੀ ਕੋਈ 12 ਮੀ. (40 ਫੁੱਟ) ਤੱਕ ਚੜ੍ਹ ਜਾਂਦਾ ਹੈ। ਗਾਰੱਨ ਦਰਿਆ ਦੀ ਡੂੰਘੀ ਚੌੜੀ ਤੇ ਪੱਧਰੀ ਖਾਈ ਵਿਚ ਇਸ ਦੇ ਸੱਜੇ ਕੰਢੇ ਦੀਆਂ ਤਾਰਨ ਅਤੇ ਲੋਟ ਸਹਾਇਕ ਨਦੀਆਂ ਅਤੇ ਖੱਬੇ ਕੰਢੇ ਦੀਆਂ ਆਰਮਾਨਯਾਕ ਪਹਾੜੀਆਂ ਤੋਂ ਆਉਣ ਵਾਲੀਆਂ ਸੇਵ, ਜ਼ੇਅਰ ਅਤੇ ਬੇਸ ਨਾਂ ਦੀਆਂ ਕਈ ਸਹਾਇਕ ਨਦੀਆਂ ਦਾਖ਼ਲ ਹੁੰਦੀਆਂ ਹਨ। ਬੋਰਡਾ ਤੋਂ 54 ਕਿ. ਮੀ. (34 ਮੀਲ) ਉਪਰ ਟੂਲੂਜ਼ ਅਤੇ ਕਾਸਟੈਟਸ ਵਿਚਕਾਰ ਸੰਨ 1856 ਤੋਂ 'ਗਾਰੱਨ ਲੈਟਰਲ' ਨਹਿਰ ਦੀ ਜਹਾਜ਼ਰਾਨੀ ਵਿਚ ਕਾਫ਼ੀ ਉੱਨਤੀ ਹੋਈ ਹੈ।

ਕਾਸਟੈਟਸ ਤੋਂ ਅੱਗੇ ਜਾ ਕੇ 'ਗਾਰੱਨ' ਦਾ ਪਾੜ ਕਾਫ਼ੀ ਚੌੜਾ ਹੋ ਜਾਂਦਾ ਹੈ ਅਤੇ ਬੋਰਡਾ ਦੇ ਸਥਾਨ ਤੇ ਇਕ ਵੱਡੀ ਵਪਾਰਕ ਬੰਦਰਗਾਹ ਬਣ ਗਈ ਹੈ। ਇਥੇ ਇਸ ਦਰਿਆ ਦੀ ਚੌੜਾਈ ਲਗਭਗ 550 ਮੀ. (600 ਗਜ਼) ਹੋ ਜਾਂਦੀ ਹੈ। ਇਸ ਤੋਂ ਅਗਾਂਹ ਉੱਤਰ ਵੱਲ ਜਾਂਦਿਆਂ ਡੋਰਡੋਨੀ ਦਰਿਆ ਨਾਲ ਮਿਲ ਕੇ ਜਰਾਂਡ ਨਾਂ ਦੀ ਇਕ ਬਹੁਤ ਵੱਡੀ ਐਸਚੁਰੀ ਬਣਾਉਂਦਾ ਹੈ। ਇਨ੍ਹਾਂ ਦਰਿਆਵਾਂ ਦੇ ਸੰਗਮ ਵਿਚ ਕਾਰਲਾ ਪ੍ਰਾਇਦੀਪ ਵਾਲਾ ਐਂਟਰਾ ਖੇਤਰ ਅੰਗੂਰਾਂ ਦੇ ਬਾਗ਼ਾਂ ਨਾਲ ਢਕਿਆ ਹੋਇਆ ਹੈ। ਇਹ ਬਾਗ਼ ਗਾਰੱਨ ਬੇਸਿਨ ਦੇ ਸਾਰੇ ਦੇ ਸਾਰੇ ਹੇਠਲੇ ਹਿੱਸੇ ਉਪਰ ਵੀ ਫ਼ੈਲੇ ਹੋਏ ਹਨ। ਪਿਰੀਨੀਜ਼ ਤੋਂ ਇਹ ਇਕ ਬਹੁਤ ਹੀ ਉਪਜਾਊ ਭੂਮੀ ਦੇ ਵਿਚੋਂ ਦੀ ਗੁਜ਼ਰਦਾ ਹੈ। ਸੰਨ 1960 ਦੇ ਲਗਭਗ ਅੱਪਰ ਗਾਰੱਨ ਅਤੇ ਇਸ ਦੀਆਂ ਪਿਰਾੱਨੀ ਸਹਾਇਕ ਨਦੀਆਂ ਉੱਤੇ ਹਾਈਡ੍ਰੋਇਲੈਕਟ੍ਰਿਕ ਪਾਵਰ ਦੇ ਵਸੀਲਿਆਂ ਦਾ ਕਾਫ਼ੀ ਸਰਗਰਮੀ ਨਾਲ ਵਿਕਾਸ ਕੀਤਾ ਗਿਆ ਜਿਸ ਦੇ ਫ਼ਲਸਰੂਪ ਇਥੋਂ ਦੇ ਸੈਲਾਨੀ ਉਦਯੋਗ ਨੂੰ ਕਾਫ਼ੀ ਮਹੱਤਵ ਮਿਲਣ ਲੱਗਿਆ ਅਤੇ ਪਿਰੈਨੀ ਵਾਦੀਆਂ ਦੇ ਪੁਰਾਣੇ ਸ਼ਹਿਰਾਂ ਵਿਚ ਵੀ ਖ਼ੁਸ਼ਹਾਲੀ ਆਈ।

ਹ. ਪੁ.—ਐਨ. ਬ੍ਰਿ. 9 : 1150; ਐਨ. ਬ੍ਰਿ. ਮਾ. 4 : 423

**ਗਾਰਿੰਗ, ਹੈਰਮਾਨ** : ਇਸ ਵਿਸ਼ਵ-ਪ੍ਰਸਿੱਧ ਨੀਤੀਵਾਨ ਦਾ ਜਨਮ 12 ਜਨਵਰੀ, 1893 ਨੂੰ ਬਾਵੇਰੀਆ ਵਿਚ ਰੋਜ਼ੈਨਹਾਈਮ ਵਿਖੇ ਹੋਇਆ। ਸੰਨ 1912 ਵਿਚ ਇਹ ਪਿਆਦਾ ਫ਼ੌਜ ਦਾ ਲਫ਼ਟੈਨ ਬਣਿਆ ਅਤੇ ਪਹਿਲੇ ਵਿਸ਼ਵ-ਯੁੱਧ ਦੌਰਾਨ ਇਸ ਨੇ ਪੱਛਮੀ ਸਰਹੱਦ ਉੱਤੇ ਸੇਵਾ ਕੀਤੀ। ਹਵਾਈ ਸੈਨਾ ਵਿਚ ਤਬਦੀਲ ਹੋਣ ਤੇ ਇਸ ਨੂੰ ਸਕੁਐਡਰਨ ਦਾ ਕਮਾਂਡਰ ਨਿਯੁਕਤ ਕੀਤਾ ਗਿਆ। ਨਵੰਬਰ ਵਿਚ ਜਰਮਨੀ ਦੇ ਨਸ਼ਟ ਹੋ ਜਾਣ ਤੇ ਇਹ ਸਵੀਡਨ ਭੱਜ ਗਿਆ ਅਤੇ ਇਸ ਨੇ ਇਕ ਹਵਾਈ ਸੇਵਾ ਕੰਪਨੀ ਵਿਚ ਦੋ ਸਾਲ ਕੰਮ ਕੀਤਾ। ਜਰਮਨੀ ਪਰਤਣ ਤੋਂ ਇਕ ਸਾਲ ਪਿਛੋਂ 1928 ਈ. ਨੂੰ ਸੰਸਦ ਦਾ ਮੈਂਬਰ ਚੁਣਿਆ ਗਿਆ ਅਤੇ 1932 ਈ. ਵਿਚ ਇਸ ਦਾ ਪ੍ਰੈਜ਼ੀਡੈਂਟ ਬਣਿਆ। 30 ਜਨਵਰੀ 1933 ਨੂੰ ਜਦੋਂ ਹਿਟਲਰ ਚਾਂਸਲਰ ਬਣਿਆ ਤਾਂ ਉਸ ਨੇ ਇਸ ਨੂੰ ਆਪਣੀ ਵਜ਼ਾਰਤ ਵਿਚ ਬਿਨਾਂ ਮਹਿਕਮਾ ਮੰਤਰੀ ਲੈ ਲਿਆ। ਪਰੂਸ਼ੀਆ ਦੇ ਪ੍ਰਧਾਨ ਮੰਤਰੀ ਅਤੇ ਗ੍ਰਿਹ ਮੰਤਰੀ ਦੀ ਹੈਸੀਅਤ ਵਿਚ ਇਸ ਨੇ ਗਸਤਾਪੋ (ਨਾਜ਼ੀ ਹਕੂਮਤ ਸਮੇਂ ਦੀ ਜਰਮਨੀ ਦੀ ਖੁਫ਼ੀਆ ਪੁਲਿਸ) ਨੂੰ ਉੱਨਤ ਕੀਤਾ ਅਤੇ ਪਹਿਲੇ ਨਜ਼ਰਬੰਦੀ ਕੈਂਪਾਂ ਨੂੰ ਹੋਂਦ ਵਿਚ ਲਿਆਂਦਾ। ਹਵਾਬਾਜ਼ੀ ਮੰਤਰੀ ਬਣਨ ਤੇ ਇਸ ਨੇ ਨਾਜ਼ੀ ਹਵਾਈ ਸੈਨਾ ਨੂੰ ਸੰਗਠਿਤ ਕੀਤਾ ਅਤੇ ਇਸ ਨੂੰ ਦੁਨੀਆ ਦੀ ਇਕ ਸ਼ਕਤੀਸ਼ਾਲੀ ਅਤੇ ਆਧੁਨਿਕ ਸੈਨਾ

ਬਣਾਇਆ। ਸੰਨ 1936 ਵਿਚ ਇਹ ਚਾਰ-ਸਾਲਾ ਪਲਾਨ ਦਾ ਕਰਤਾ-ਧਰਤਾ ਅਤੇ ਨਵੰਬਰ 1937 ਤੋਂ ਬਾਅਦ ਇਹ ਪੂਰਨ ਤੌਰ ਤੇ ਰਾਈਕ ਦਾ ਡਿਕਟੇਟਰ ਬਣਿਆ। ਸੰਨ 1939 ਵਿਚ ਜਰਮਨ ਹਵਾਈ ਸੈਨਾ ਦੇ ਕਮਾਂਡਰ-ਇਨ-ਚੀਫ਼ ਵਜੋਂ ਇਸ ਨੂੰ ਗ੍ਰੇਟਰ ਜਰਮਨ ਰਾਈਕ ਦਾ ਅਤੇ ਨਾਲ ਹੀ ਕੈਬਨਿਟ ਕੌਂਸਲ ਦਾ ਮੈਂਬਰ ਬਣਾ ਦਿੱਤਾ ਗਿਆ। ਅਗਲੇ ਸਾਲ ਇਹ ਖੁਫ਼ੀਆ ਡੀਫੈਂਸ ਕੌਂਸਲ ਦਾ ਚੇਅਰਮੈਨ ਬਣਿਆ ਅਤੇ ਜਨਵਰੀ 1940 ਵਿਚ ਕੌਂਸਲ ਆਫ਼ ਇਕਨਾਮਿਕ ਵਾਰਫ਼ੇਅਰ ਦਾ ਪ੍ਰੈਜ਼ੀਡੈਂਟ ਬਣਿਆ। ਇਕ ਸਤੰਬਰ, 1939 ਨੂੰ ਗਾਰਿੰਗ ਦਾ ਹਿਟਲਰ ਤੋਂ ਪ੍ਰਭਾਵ ਖ਼ਤਮ ਹੋ ਗਿਆ ਅਤੇ 26 ਮਈ, 1945 ਨੂੰ ਅਸਤੀਫ਼ਾ ਦੇ ਕੇ ਬਕਰਟੈਸਗਾਡੈੱਨ ਦੌੜ ਗਿਆ। 8 ਮਈ ਨੂੰ ਸਾਲਜ਼ਬਰਗ ਦੇ ਨੇੜੇ ਸੰਯੁਕਤ ਰਾਜ ਦੀ ਸੈਨਾ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ।

20 ਨਵੰਬਰ 1945 ਨੂੰ ਨੂਰਨਬਰਕ ਵਿਖੇ ਇੰਟਰਨੈਸ਼ਨਲ ਵਾਰ ਕ੍ਰਾਈਮਜ਼ ਟ੍ਰਿਬਿਊਨਲ ਅੱਗੇ ਇਸ ਉੱਤੇ ਮੁਕੱਦਮਾ ਚਲਾਇਆ ਗਿਆ। ਅਕਤੂਬਰ, 1946 ਨੂੰ ਇਸ ਨੂੰ ਚਾਰ ਮੁਕੱਦਮਿਆਂ ਵਿਚ ਦੋਸ਼ੀ ਠਹਿਰਾਇਆ ਗਿਆ ਅਤੇ ਫ਼ਾਂਸੀ ਦੀ ਸਜ਼ਾ ਦਿੱਤੀ ਗਈ ਪਰ 16 ਅਕਤੂਬਰ, 1946 ਨੂੰ ਫ਼ਾਂਸੀ ਲੱਗਣ ਤੋਂ ਕੋਈ ਦੋ ਘੰਟੇ ਪਹਿਲਾਂ ਹੀ ਇਸ ਨੇ ਜ਼ਹਿਰ ਖਾ ਕੇ ਆਤਮ-ਹੱਤਿਆ ਕਰ ਲਈ।

ਹ. ਪੁ.—ਐਨ. ਅਮੈ. 12 : 751

**ਗਾਰੋ ਹਿਲਜ਼** : ਇਹ ਉੱਤਰ-ਪੂਰਬੀ ਭਾਰਤ ਦੇ ਮੇਘਾਲਿਆ ਰਾਜ ਦਾ ਇਕ ਭੂਗੋਲਿਕ ਖੇਤਰ ਹੈ ਜਿਸ ਵਿਚ ਸ਼ਿਲਾਂਗ ਪਠਾਰ ਦਾ ਪੱਛਮੀ ਸਿਰਾ ਸ਼ਾਮਲ ਹੈ। ਮੇਘਾਲਿਆ ਰਾਜ ਦੇ ਪੂਰਬੀ ਅਤੇ ਪੱਛਮੀ ਗਾਰੋ ਹਿਲਜ਼ ਜ਼ਿਲ੍ਹੇ ਇਸੇ ਖੇਤਰ ਦਾ ਭਾਗ ਹਨ। ਇਸ ਦੀ ਉਚਾਈ 1400 ਮੀ. ਤੱਕ ਚਲੀ ਜਾਂਦੀ ਹੈ। ਬ੍ਰਹਮਪੁੱਤਰ ਦਰਿਆ ਦੀਆਂ ਕਈ ਸਹਾਇਕ ਨਦੀਆਂ ਇਸ ਖੇਤਰ ਦੀ ਜਲ-ਨਿਕਾਸੀ ਕਰਦੀਆਂ ਹਨ। ਇਥੇ ਭਾਰੀ ਵਰਖਾ ਹੁੰਦੀ ਹੈ ਤੇ ਖੇਤਰ ਸੰਘਣੇ ਜੰਗਲਾਂ ਨਾਲ ਢਕਿਆ ਹੋਇਆ ਹੈ। ਗਾਰੋ ਪਹਾੜੀਆਂ ਕਾਰਨ ਬ੍ਰਹਮਪੁੱਤਰ ਦਰਿਆ ਨੂੰ ਬੰਗਾਲ ਦੀ ਖਾੜੀ ਤੱਕ ਪਹੁੰਚਣ ਲਈ ਕਈ ਸੌ ਕਿ. ਮੀ. ਸਿੱਧਾ ਪੱਛਮ ਵੱਲ ਵਗਣਾ ਪੈਂਦਾ ਹੈ। ਇਸ ਖੇਤਰ ਦਾ ਨਾਂ ਇਥੇ ਵਸਦੇ ਗਾਰੋ ਲੋਕਾਂ ਦੇ ਨਾਂ ਤੇ ਪਿਆ ਜੋ ਆਸਾਮੀ ਕਬੀਲੇ ਦੇ ਬੋਡੋ ਗਰੁੱਪ ਨਾਲ ਸਬੰਧਤ ਹਨ। ਇਥੋਂ ਦੇ ਪਿੰਡ ਦਰਿਆਵਾਂ ਦੇ ਕੰਢਿਆਂ ਤੇ ਵਸੇ ਹੋਏ ਹਨ। ਗਾਰੋ ਲੋਕ ਚੰਗੇ ਮਛੇਰੇ ਹਨ।

ਪੂਰਬੀ ਗਾਰੋ ਹਿਲਜ਼ ਦਾ ਕੁੱਲ ਖੇਤਰਫਲ 2603 ਵ. ਕਿ. ਮੀ. ਅਤੇ ਆਬਾਦੀ 188,830 (1991) ਹੈ ਅਤੇ ਇਸ ਦੀ ਰਾਜਧਾਨੀ ਵਿਲੀਅਮਨਗਰ ਹੈ। ਪੱਛਮੀ ਗਾਰੋ ਹਿਲਜ਼ ਦਾ ਕੁੱਲ ਖੇਤਰਫਲ 5564 ਵ. ਕਿ. ਮੀ. ਅਤੇ ਆਬਾਦੀ 480,100 (1991) ਹੈ। ਅਤੇ ਇਸ ਦੀ ਰਾਜਧਾਨੀ ਤੁਰਾ ਹੈ। ਇਥੋਂ ਦੀਆਂ ਸਿਜੂ ਗੁਫ਼ਾਵਾਂ ਸੈਲਾਨੀਆਂ ਦੀ ਦਿਲਚਸਪੀ ਦਾ ਕੇਂਦਰ ਹਨ।

ਖੇਤਰ ਦੀ ਆਰਥਿਕਤਾ ਖੇਤੀਬਾੜੀ ਤੇ ਆਧਾਰਿਤ ਹੈ। ਚੌਲ, ਕਪਾਹ, ਸਾਲ, ਬਾਂਸ ਅਤੇ ਲਾਖ ਇਥੋਂ ਦੀਆਂ ਮੁੱਖ ਉਪਜਾਂ ਹਨ। ਭਾਰੀ ਮਾਤਰਾ ਵਿਚ ਕੋਲਾ ਅਤੇ ਚੂਨੇ ਦਾ ਪੱਥਰ ਤੇ ਕੁਝ ਮਾਤਰਾ ਵਿਚ ਪੈਟਰੋਲ ਵੀ ਇਥੋਂ ਕੱਢਿਆ ਜਾਂਦਾ ਹੈ।

ਹ. ਪੁ—ਐਨ. ਬ੍ਰਿ. ਮਾ. 5 : 130

**ਗਾਰੋਫਾਲੋ, ਬੈਂਨਵੈਨੂਤੋ ਦੋ** : ਇਸ ਦਾ ਨਾਂ ਬੈਂਨਵੈਨੂਤੋ ਤਿਸੀ ਜਾਂ ਤਿਸਿਉ ਵੀ ਸੀ। ਇਹ ਇਟਲੀ ਦਾ ਪ੍ਰਸਿੱਧ ਚਿੱਤਰਕਾਰ ਸੀ। ਇਸ ਨੇ ਡੋਮੈਨਿਕੋ ਪੇਲੈਟੀ ਕੋਲੋਂ ਸਿੱਖਿਆ ਪ੍ਰਾਪਤ ਕੀਤੀ। ਇਸ ਉੱਤੇ ਬੋਕਕਾਟਚੋ ਬੋਕਕਾਟਚੀਨੋ ਦਾ ਅਤੇ ਦੋ ਵਾਰ ਰੋਮ ਜਾਣ ਦਾ ਬੜਾ ਪ੍ਰਭਾਵ ਪਿਆ। ਛੱਤ ਦੀ ਚਿੱਤਰਕਾਰੀ ਦੇ ਸਬੰਧ ਵਿਚ ਇਸ ਉਤੇ ਉੱਤਰੀ ਇਟਲੀ ਦੇ ਆਂਦਰੀਆ ਮਾਂਟੇਗਨਾ ਦੇ ਚਿੱਤਰ 'Camera degli Sposi' ਦਾ ਵੀ ਬਹੁਤ ਪ੍ਰਭਾਵ ਪਿਆ। ਸੰਨ 1520 ਤੋਂ ਮਗਰੋਂ ਇਸ ਉੱਤੇ ਰੈਫ਼ੇਐਲ ਅਤੇ ਮਾਈਕੈਲਐਂਜਲੋ ਦਾ ਪ੍ਰਭਾਵ ਪ੍ਰਤੱਖ ਸੀ। ਸੰਨ 1542 ਵਿਚ ਬਣਾਏ ਗਏ ਇਸ ਦੇ ਚਿੱਤਰ 'ਬੈਪਟਿਸਟ ਟੇਕਿੰਗ ਲੀਵ ਆੱਫ਼ ਹਿਜ਼ ਫ਼ਾਦਰ' ਉਤੇ ਮਾਈਕਲਐਂਜਲੋ ਦਾ ਅਸਰ ਬਿਲਕੁਲ ਸਪਸ਼ਟ ਹੈ।

ਹ. ਪੁ.—ਐਨ. ਬ੍ਰਿ. ਮਾ. 4 : 423

**ਗਾਲ** : ਸ਼ਹਿਰ-ਭਾਰਤ ਦੇ ਦੱਖਣ ਵਿਚ ਲੰਕਾ ਦੇਸ਼ ਦੀ ਇਕ ਪ੍ਰਾਚੀਨ ਬੰਦਰਗਾਹ ਅਤੇ ਮੁੱਖ ਸ਼ਹਿਰ ਹੈ। ਇਹ ਸ਼ਹਿਰ ਦੇਸ਼ ਦੇ ਦੱਖਣੀ-ਪੱਛਮੀ ਕੰਢੇ ਤੇ ਗਾਲ ਜ਼ਿਲ੍ਹੇ ਵਿਚ ਕੋਲੰਬੋ ਤੋਂ 105 ਕਿ. ਮੀ. ਦੀ ਦੂਰੀ ਤੇ ਸਥਿਤ ਹੈ ਅਤੇ ਰੇਲ ਤੇ ਸੜਕ ਦੁਆਰਾ ਰਾਜਧਾਨੀ ਨਾਲ ਜੁੜਿਆ ਹੋਇਆ ਹੈ। ਸੰਨ 1267 ਤੋਂ ਪਹਿਲਾਂ ਲੰਕਾ ਦੇ ਇਤਿਹਾਸ ਵਿਚ ਗਾਲ ਸ਼ਹਿਰ ਦਾ ਬਹੁਤ ਘੱਟ ਹਵਾਲਾ ਮਿਲਦਾ ਹੈ। 14ਵੀਂ ਸਦੀ ਦੇ ਅੱਧ ਵਿਚ ਇਬਨਬਤੂਤਾ ਨੇ ਇਸ ਦਾ ਇਕ ਛੋਟੇ ਸ਼ਹਿਰ ਦੇ ਤੌਰ ਤੇ ਸਪਸ਼ਟ ਜ਼ਿਕਰ ਕੀਤਾ ਹੈ । ਪੁਰਤਗੇਜ਼ੀਆਂ ਦਾ ਕਬਜ਼ਾ ਹੋਣ ਪਿਛੋਂ ਇਸ ਬੰਦਰਗਾਹ ਦੀ ਮਹੱਤਤਾ ਬਹੁਤ ਵਧੀ। ਫਿਰ ਡੱਚਾਂ ਨੇ ਇਸ ਨੂੰ ਹੋਰ ਵੀ ਉੱਨਤ ਕੀਤਾ। ਉਨ੍ਹਾਂ ਦੇ ਬਣਾਏ ਕਈ ਕਿਲੇ ਅਤੇ ਇਮਾਰਤਾਂ ਅਜੇ ਤੱਕ ਵੇਖੇ ਜਾ ਸਕਦੇ ਹਨ। ਸੰਨ 1869 ਵਿਚ ਸੁਏਜ਼ ਨਹਿਰ ਦੇ ਬਣਨ ਨਾਲ ਇਸ ਦੀ ਮਹੱਤਤਾ ਕੁਝ ਪਹਿਲੇ ਨਾਲੋਂ ਘਟ ਗਈ। ਕੋਲੰਬੋ ਬੰਦਰਗਾਹ ਕਈ ਜ਼ਰਾਇਤੀ ਖੇਤਰਾਂ ਦੇ ਨਜ਼ਦੀਕ ਹੋਣ ਕਰਕੇ ਇਸ ਬੰਦਰਗਾਹ ਤੋਂ ਵੱਧ ਮਹੱਤਵਪੂਰਨ ਬਣ ਗਈ।

ਕੋਲੰਬੋ ਦਾ ਇਕ ਵਪਾਰਕ ਕੇਂਦਰ ਅਤੇ ਬੰਦਰਗਾਹ ਦੇ ਤੌਰ ਤੇ ਵਿਕਾਸ ਸ਼ੁਰੂ ਹੋਣ ਨਾਲ ਗਾਲ ਸ਼ਹਿਰ ਨੂੰ ਬਹੁਤ ਨੁਕਸਾਨ ਪਹੁੰਚਿਆ। 20ਵੀਂ ਸਦੀ ਵਿਚ ਕੋਲੰਬੋ ਵਿਚ ਵਧੇਰੇ ਜਹਾਜ਼ ਇਕੱਠੇ ਹੋਣ ਕਰਕੇ ਕਈ ਜਹਾਜ਼ ਗਾਲ ਵੱਲ ਭੇਜੇ ਜਾਣੇ ਪਏ। ਇਸ ਸ਼ਹਿਰ ਦਾ ਸਾਰਾ ਪ੍ਰਬੰਧ ਮਿਉਂਸਪਲ ਕੌਂਸਲ ਕਰਦੀ ਹੈ।

ਆਬਾਦੀ—77,183 (1981)

06° 02' ਉ. ਵਿਥ; 80° 13' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 390

**ਗਾਲ** : ਪੌਦਿਆਂ ਦੇ ਹਿੱਸਿਆਂ ਜਾਂ ਅੰਗਾਂ ਦੇ ਅਸਾਧਾਰਨ ਵਾਧੇ ਜਾਂ ਅਤਿ-ਵਿਸਤਾਰ ਨੂੰ ਅੰਗਰੇਜ਼ੀ ਭਾਸ਼ਾ ਵਿਚ ਗਾਲ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਅਸਾਧਾਰਨ ਵਾਧੇ ਜਾਂ ਵਿਸਤਾਰ ਕਈ ਅਕ੍ਰਿਤੀਆਂ ਵਿਚ ਮਿਲਦੇ ਹਨ। ਇਸ ਤਰ੍ਹਾਂ ਦੇ ਸਾਰੇ ਵਾਧੇ ਭੌਤਿਕ ਜਾਂ ਰਸਾਇਣਕ ਨੁਕਸਾਂ ਕਾਰਨ ਪ੍ਰੈਦਾ ਹੁੰਦੇ ਹਨ, ਜੋ ਕੁਦਰਤੀ (ਜਿਵੇਂ ਪਰਜੀਵੀ ਏਜੰਸੀਆਂ ਜਾਂ ਵਿਕੀਰਨ) ਜਾਂ ਮਨੁੱਖ ਦੁਆਰਾ ਕੀਤੇ ਜਾਂਦੇ ਪ੍ਰਯੋਗਾਂ ਕਾਰਨ ਪੈਦਾ ਹੋ ਜਾਂਦੇ ਹਨ। ਪੌਦਿਆਂ ਦੇ ਕੁਦਰਤੀ ਗਾਲਾਂ ਨੂੰ ਪਰਜੀਵ ਦੀ ਕਿਸਮ ਦੇ ਸਬੰਧ ਨਾਲ ਹੀ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ। ਇਹ ਪਰਜੀਵ ਇਨ੍ਹਾਂ ਦੇ ਮੂਲ ਅਤੇ ਵਿਕਾਸ ਨਾਲ ਸ਼ਬੰਧਤ ਹੁੰਦੇ ਹਨ ਜਿਵੇਂ ਖ਼ਾਸ ਬੈਕਟੀਰੀਆ ਵਾਇਰਸ, ਕਈ ਕਿਸਮ ਦੀਆਂ ਉੱਲੀਆਂ, ਗੋਲ ਕਿਰਮ ਜਾਂ ਨੈਮਾਟੋਡ, ਜੂੰਆਂ ਅਤੇ ਕੀਟ ਆਦਿ।

ਬਹੁਤੀ ਵੇਰ ਇਹ ਗਾਲ ਇਕੱਲੇ ਪਰਜੀਵਾਂ ਦੀ ਸਥੂਲ ਹੋਂਦ ਕਰਕੇ ਹੀ ਪੈਦਾ ਨਹੀਂ ਹੋ ਜਾਂਦੇ ਸਗੋਂ ਇਨ੍ਹਾਂ ਪਰਜੀਵਾਂ ਦੁਆਰਾ ਪੈਦਾ ਕੀਤੇ ਰਸਾਇਣਕ ਉਤੇਜਕਾਂ ਕਾਰਨ ਪੈਦਾ ਹੁੰਦੇ ਹਨ ਜੋ ਸੈੱਲਾਂ ਦਾ

ਵਧੇਰੇ ਵਾਧਾ ਤੇਜ਼ ਕਰ ਦਿੰਦੇ ਹਨ। ਇਨ੍ਹਾਂ ਪਦਾਰਥਾਂ ਵਿਚੋਂ ਕੁਝ ਤਾਂ ਪੌਦਿਆਂ ਦਾ ਵਾਧਾ ਤੇਜ਼ ਕਰਨ ਲਈ ਵਰਤੇ ਜਾਂਦੇ ਹਾਰਮੋਨਾਂ ਦੀ ਕਿਰਿਆਤਮਕ ਕਿਰਿਆ ਨਾਲ ਬਹੁਤ ਮਿਲਦੇ-ਜੁਲਦੇ ਹਨ। ਪਰਜੀਵ, ਗਾਲ ਨੂੰ ਆਪਣੀ ਮਰਜ਼ੀ ਦੀ ਹੀ ਸ਼ਕਲ ਦਾ ਬਣਾਉਣਾ ਸ਼ੁਰੂ ਕਰ ਦਿੰਦਾ ਹੈ। ਇਸ ਤਰ੍ਹਾਂ ਦੀ ਇਹ ਸ਼ਕਲ ਇਹ ਪੌਦੇ ਵਿਚ ਕੁਝ ਰਸਾਇਣਕ ਪਦਾਰਥ, ਥੋੜ੍ਹੀ ਜਗ੍ਹਾ, ਥੋੜ੍ਹੇ ਚਿਰ ਅਤੇ ਬਹੁਤ ਜ਼ਿਆਦਾ ਭੇਜ ਕੇ ਬਣਾਉਂਦੇ ਹਨ। ਕਈ ਵੇਰ ਇਸ ਤਰ੍ਹਾਂ ਪੈਦਾ ਕੀਤਾ ਹੋਇਆ ਰਸਾਇਣਕ ਉਤੇਜਨ ਪੌਦੇ ਦੁਆਰਾ ਪੈਦਾ ਕੀਤੇ ਹੋਏ ਜਾਣੇ-ਪਛਾਣੇ ਰਸਾਂ ਤੋਂ ਬਿਲਕੁਲ ਹੀ ਵੱਖਰਾ ਹੁੰਦਾ ਹੈ ਅਤੇ ਇੰਜ ਇਹ ਪੌਦੇ ਦੇ ਸਾਧਾਰਨ ਵਾਧੇ ਨੂੰ ਨਵੇਂ ਅਤੇ ਕਦੀ-ਕਦਾਈਂ ਬਹੁਤ ਹੀ ਅਸਾਧਾਰਨ ਦਿਸ਼ਾਵਾਂ ਵਿਚ ਬਦਲਣ ਦੀ ਕੋਸ਼ਿਸ਼ ਕਰਦਾ ਹੈ। ਇਹ ਵੀ ਸੰਭਵ ਹੈ ਕਿ ਪਰਜੀਵ ਦੁਆਰਾ ਕਢਿਆ ਗਿਆ ਮੈਟਾਬੋਲਾਈਟ, ਹਾਰਮੋਨ ਵਰਗਾ ਪਦਾਰਥ ਨਾ ਹੋਵੇ ਜੋ ਕਿ ਪੌਦੇ ਦੇ ਵਧਣ ਢੰਗ ਤੇ ਅਸਰ ਪਾਉਂਦਾ ਹੈ, ਸਗੋਂ ਇਹ ਮੀਜ਼ਬਾਨ ਸੈੱਲ ਦੇ ਰੇਗੂਲੇਟਰੀ ਮੈਕੇਨਿਜ਼ਮ ਨੂੰ ਅਸਥਾਈ ਜਾਂ ਸਥਾਈ ਤੌਰ ਤੇ ਇਸ ਤਰ੍ਹਾਂ ਅਸਰ ਕਰ ਸਕਦਾ ਹੈ ਕਿ ਉਹ ਵਧਣ ਵਿਚ ਸਹਾਈ ਹੋਣ ਵਾਲੇ ਪਦਾਰਥਾਂ ਦੀ ਬਹੁਤ ਮਾਤਰਾ ਪੈਦਾ ਕਰ ਸਕੇ।

ਆਪਣੇ ਆਪ ਵਿਚ ਸੀਮਿਤ ਰਹਿਣ ਵਾਲੇ ਗਾਲ—ਪੌਦਿਆਂ ਵਿਚ ਇਨ੍ਹਾਂ ਅਸਾਧਾਰਨਤਾਵਾਂ ਪ੍ਰਤਿ ਬਹੁਤ ਵੰਨਗੀ ਮਿਲਦੀ ਹੈ ਜੋ ਕੁਦਰਤੀ ਤੌਰ ਤੇ ਆਪਣੇ ਆਪ ਵਿਚ ਸੀਮਿਤ ਹੁੰਦੀ ਹੈ। ਆਪਣੇ ਆਪ ਵਿਚ ਸੀਮਿਤ ਨਾ ਰਹਿ ਸਕਣ ਵਾਲੇ ਗਾਲਾਂ ਤੋਂ ਇਨ੍ਹਾਂ ਦੀ ਪਛਾਣ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਇਨ੍ਹਾਂ ਦਾ ਵਾਧਾ ਪਰਜੀਵ ਦੁਆਰਾ ਕੱਢੇ ਹੋਏ ਪਦਾਰਥ ਤੇ ਨਿਰੰਤਰ ਨਿਰਭਰ ਕਰਦਾ ਹੈ।

ਸੱਟ ਕਾਰਨ ਪੈਦਾ ਹੋਏ ਗਾਲ—ਇਹ ਸਥਾਨਕੀ ਵਾਧੇ ਕਦੀ ਵੀ ਪੌਦੇ ਵਾਸਤੇ ਘਾਤਕ ਨਹੀਂ ਹੁੰਦੇ ਭਾਵੇਂ ਇਨ੍ਹਾਂ ਦੀ ਹੋਂਦ ਨਾਲ ਪੱਤਿਆਂ ਅਤੇ ਜੜ੍ਹਾਂ ਤੇ ਕਾਫ਼ੀ ਬੋਝ ਜਿਹਾ ਰਹਿੰਦਾ ਹੈ। ਇਨ੍ਹਾਂ ਗਾਲਾਂ ਦਾ ਇਕ ਵਿਸ਼ੇਸ਼ ਆਕਾਰ ਅਤੇ ਰੂਪ ਹੁੰਦਾ ਹੈ। ਭਾਵੇਂ ਇਨ੍ਹਾਂ ਦਾ ਅੰਤਮ ਆਕਾਰ ਬੀਮਾਰ ਹੋਏ ਤੰਤੂ ਵਿਚ ਪਰਜੀਵਾਂ ਦੀ ਗਿਣਤੀ ਅਤੇ ਹੋਂਦ ਨਾਲ ਜਾਣਿਆ ਜਾਂਦਾ ਹੈ। ਇਨ੍ਹਾਂ ਵਿਚੋਂ ਇਕ ਬੀਮਾਰੀ ਗੋਭੀ ਦੀ ਕਲਬਰੂਟ ਬੀਮਾਰੀ ਹੈ ਜੋ ਹੋਰਨਾਂ ਕਰੂਸੀਫ਼ਰੀ ਕੁਲ ਦੀਆਂ ਸਬਜ਼ੀਆਂ ਨੂੰ ਵੀ ਹੋ ਜਾਂਦੀ ਹੈ ਅਤੇ ਇਹ ਇਕ ਉੱਲੀ *(Plasmodiophora brassicae)* ਦੁਆਰਾ ਫ਼ੈਲਦੀ ਹੈ ਅਤੇ ਬਹੁਤ ਘਾਤਕ ਹੈ ਪਰ ਇਹ ਬੀਮਾਰੀ ਗਾਲ ਵਿਚ ਨਹੀਂ ਆਉਂਦੀ। ਗੋਭੀ ਦੀਆਂ ਜੜ੍ਹਾਂ ਉਪਰ ਇਕ ਵਿਸ਼ੇਸ਼ ਕਿਸਮ ਦਾ ਵਾਧਾ ਹੋ ਜਾਂਦਾ ਹੈ ਜਿਸ ਦੀ ਸ਼ਕਲ ਇਕ ਪਿੰਡਲੀ ਜਾਂ ਕਲੱਬ ਵਰਗੀ ਹੁੰਦੀ ਹੈ। ਇਸ ਤਰ੍ਹਾਂ ਦਾ ਵਾਧਾ ਇਕ ਆਕਿਰਤੀ ਇਕਾਈ ਹੈ ਅਤੇ ਇਹ ਇਕ ਇਕਹਿਰੀ ਮੁਢਲੀ ਲਾਗ ਤੋਂ ਪੈਦਾ ਹੁੰਦਾ ਹੈ। ਕਈ ਵੇਰ ਦੋ ਜਾਂ ਦੋ ਤੋਂ ਵੱਧ ਤਰ੍ਹਾਂ ਦੀਆਂ ਲਾਗਾਂ ਤੋਂ ਪੈਦਾ ਕੀਤੀ ਸੋਜ ਇਕੱਠੀ ਹੋ ਜਾਂਦੀ ਹੈ ਅਤੇ ਇਹ ਇਕਹਿਰੀ ਲਾਗ ਨਾਲੋਂ ਵੱਖਰੀ ਹੋ ਕੇ ਬੇਢੰਗੀ ਜਿਹੀ ਹੋ ਜਾਂਦੀ ਹੈ। ਇਸ ਤਰ੍ਹਾਂ ਪੌਦਾ ਜ਼ਮੀਨ ਵਿਚੋਂ ਪਾਣੀ ਅਤੇ ਹੋਰ ਜ਼ਰੂਰੀ ਖ਼ੁਰਾਕ ਹਾਸਲ ਨਹੀਂ ਕਰ ਸਕਦਾ ਅਤੇ ਇਸ ਤਰ੍ਹਾਂ ਪੌਦੇ ਦਾ ਵਾਧਾ ਰੁਕ ਜਾਂਦਾ ਹੈ ਅਤੇ ਇਹ ਛੋਟੇ ਆਕਾਰ ਦੇ ਰਹਿ ਜਾਂਦੇ ਹਨ। ਬਹੁਤ ਜ਼ਿਆਦਾ ਲਾਗ ਕਾਰਨ ਇਹ ਪੌਦੇ ਪਕੱਣ ਤੋਂ ਪਹਿਲਾਂ ਹੀ ਮਰ ਜਾਂਦੇ ਹਨ। ਇਸੇ ਹੀ ਤਰ੍ਹਾਂ ਦੀ ਇਕ ਹੋਰ ਬੀਮਾਰੀ ਰੂਟ-ਨੌਟ ਹੈ ਜੋ ਨੈਮਾਟੋਡ ਦੀਆਂ ਜਾਤੀਆਂ ਕਰਕੇ ਪੈਦਾ ਹੁੰਦੀ ਹੈ। ਇਹ ਜਾਤੀਆਂ ਮੀਲੋਡੋਗਾਇਨ ਪ੍ਰਜਾਤੀ ਦੀਆਂ ਮੈਂਬਰ ਹਨ ਅਤੇ ਇਨ੍ਹਾਂ ਵਿਚੋਂ ਕਈ ਕਾਸ਼ਤ ਕੀਤੀਆਂ ਹੋਈਆਂ ਅਤੇ ਕਈ ਜੰਗਲੀ ਪੌਦਿਆਂ ਦਾ ਬਹੁਤ ਨੁਕਸਾਨ ਕਰਦੀਆਂ ਹਨ।

ਬੀਮਾਰੀਆਂ ਵਿਚ ਗਾਲ ਦੀ ਮਹੱਤਤਾ—ਕਈ ਵਿਸ਼ੇਸ਼ ਤਰ੍ਹਾਂ ਦੇ ਗਾਲਾਂ ਦੀ ਕਿਰਿਆਤਮਕ ਤੌਰ ਤੇ ਬੀਮਾਰੀਆਂ ਵਿਚ ਬਹੁਤ ਮਹੱਤਤਾ ਹੈ ਕਿਉਂਕਿ ਬੀਮਾਰੀ ਦੇ ਫ਼ੈਲਾਅ ਵਿਚ ਇਨ੍ਹਾਂ ਦਾ ਕਾਫ਼ੀ ਹਿੱਸਾ ਹੁੰਦਾ ਹੈ। ਇਕ ਬੀਮਾਰੀ ਜੋ ਸੀਡਾਰ-ਐਪਲ ਰਸਟ ਦੇ ਨਾਂ ਨਾਲ ਜਾਣੀ ਜਾਂਦੀ ਹੈ ਅਤੇ ਇਕ ਉੱਲੀ (*Gymnosporangiumjuniperi virginianae*) ਦੁਆਰਾ ਪੈਦਾ ਹੁੰਦੀ ਹੈ, ਲਾਲ ਦਿਆਰ ਦੇ ਪੱਤਿਆਂ ਤੇ ਲੱਗ ਜਾਂਦੀ ਹੈ ਅਤੇ ਮੀਜ਼ਬਾਨ ਸੈੱਲਾਂ ਨੂੰ ਉਤੇਜਿਤ ਕਰਦੀ ਹੈ ਜਿਸ ਨਾਲ ਸੈੱਲ ਭੂਰੇ ਰੰਗ ਦੇ ਗਾਲ ਵਿਚ ਬਦਲ ਜਾਂਦੇ ਹਨ ਜਿਨ੍ਹਾਂ ਨੂੰ ਦਿਆਰ ਦੇ ਸੇਬ 'ਸੀਡਾਰ ਐਪਲਜ਼' ਕਿਹਾ ਜਾਂਦਾ ਹੈ। ਇਹ ਗਾਲ ਇਕ ਸਾਲ ਤੱਕ ਪੱਕਦੇ ਨਹੀਂ ਅਤੇ ਆਉਂਦੀ ਬਹਾਰ ਰੁੱਤ ਵਿਚ ਇਹ ਆਕਾਰ ਵਿਚ ਵਧ ਜਾਂਦੇ ਹਨ ਅਤੇ ਇਹ ਆਪਣੇ ਹਲਕੇ ਡੂੰਘਾਂ ਵਿਚੋਂ ਲੰਮੇ ਪਤਲੇ ਅਤੇ ਚਮਕੀਲੇ ਗੂੰਦ ਵਰਗੇ ਕੰਢੇ ਰਿਸਾਉਂਦੇ ਹਨ। ਇਨ੍ਹਾਂ ਕੰਢਿਆਂ ਵਿਚ ਬਹੁਤ ਸਾਰੇ ਦੋ ਸੈੱਲੇ ਉੱਲੀਆਂ ਦੇ ਸਪੋਰ ਹੁੰਦੇ ਹਨ ਜੋ ਇਨ੍ਹਾਂ ਹੀ ਕੰਢਿਆਂ ਉਪਰ ਉੱਗ ਪੈਂਦੇ ਹਨ ਅਤੇ ਸਪੋਰਿਡੀਆ ਮੁਢਲੇ ਦੋ ਸੈੱਲਾਂ ਤੇ ਪੈਦਾ ਹੋਣ ਵਾਲੇ ਫ਼ਿਲਾਮੈਂਟ ਤੇ ਹੀ ਚਾਰ ਹੋਰ ਸਪੋਰ ਪੈਦਾ ਕਰ ਦਿੰਦੇ ਹਨ। ਇਹ ਸਪੋਰਿਡੀਆ ਹਵਾ ਦੇ ਜ਼ੋਰ ਰਾਹੀਂ ਨਿਕਲ ਜਾਂਦੇ ਹਨ ਅਤੇ ਇਹ ਸੇਬ ਦੇ ਪੱਤਿਆਂ ਜਾਂ ਫ਼ਲਾਂ ਤੇ ਟਿਕ ਜਾਂਦੇ ਹਨ। ਇਥੇ ਜੇਕਰ ਜਲਵਾਯੂ ਹਾਲਤਾਂ ਅਨੁਕੂਲ ਹੋਣ ਤਾਂ ਇਹ ਲਾਗ ਸਥਾਪਿਤ ਕਰ ਲੈਂਦੇ ਹਨ ਅਤੇ ਸੇਬਾਂ ਦੀ ਇਕ ਬੜੀ ਖ਼ਤਰਨਾਕ ਬੀਮਾਰੀ ਪੈਦਾ ਹੋ ਜਾਂਦੀ ਹੈ। ਜਦੋਂ ਇਨ੍ਹਾਂ ਗਾਲਾਂ ਵਿਚੋਂ ਸਪੋਰ ਮੁੱਕ ਜਾਂਦੇ ਹਨ ਤਾਂ ਇਹ ਸੁੱਕ ਕੇ ਡਿਗ ਜਾਂਦੇ ਹਨ।



ਸੀਡਾਰ-ਐਪਲਗਾਲ

ਮਾਈਟ ਅਤੇ ਕੀਟ ਗਾਲ—ਆਪਣੇ ਆਪ ਵਿਚ ਸੀਮਿਤ ਰਹਿਣ ਵਾਲੇ ਗਾਲਾਂ ਵਿਚੋਂ ਦਿਲਚਸਪ ਗਾਲ ਮਾਈਟ ਅਤੇ ਕੀਟਾਂ ਦੁਆਰਾ ਪੈਦਾ ਕੀਤੇ ਹੁੰਦੇ ਹਨ। ਇਸ ਤਰ੍ਹਾਂ ਦੇ ਗਾਲ ਪੈਦਾ ਕਰਨ ਦੀ ਆਦਤ ਕੀਟਾਂ ਦੇ ਇਨ੍ਹਾਂ ਵਰਗਾਂ ਵਿਚ ਪਾਈ ਜਾਂਦੀ ਹੈ। ਕੋਲੀਓਪਟੈਰਾ (ਬੀਟਲ ਜਾਂ ਭੂੰਡੀ) ਲੈਪੀਡਾਪਟੇਰਾ (ਤਿਤਲੀਆਂ ਅਤੇ ਭੌਰੇ); ਹੈਮਿਪਟੈਰਾ (ਤੇਲਾ, ਸਕੇਲ ਕੀਟ); ਥਾਇਮੈਨੋਪਟੈਰਾ (ਥਰਿਪ) ਡਿਪਟੈਰਾ (ਮੱਖੀਆਂ) ਅਤੇ ਹਾਈਮੈਨੋਪਟੈਰਾ (ਭੂੰਡ ਅਤੇ ਆਰਾ ਮੱਖੀਆਂ ਆਦਿਕ)। ਕੇਵਲ ਇਕ 'ਕੁਲ ਐਰੀਓਫਾਇਡੀ ਦੇ ਮਾਈਟ ਹੀ ਗਾਲ ਪੈਦਾ ਕਰਦੇ ਹਨ ਜਿਨ੍ਹਾਂ ਵਿਚ ਗਾਲ ਮਾਈਟ ਸ਼ਾਮਲ ਹਨ। ਬਹੁਤ ਜ਼ਿਆਦਾ ਪ੍ਰਸਿੱਧ ਗਾਲ ਬਣਾਉਣ ਵਾਲੇ ਭੂੰਡ (Family Cynipidae) ਗਾਲ ਮਿਜ (Family Cecidomyvidare) ਅਤੇ ਕਈ ਹੋਰ ਮੱਖੀਆਂ ਹਨ। ਅੱਧੀਆਂ ਤੋਂ ਜ਼ਿਆਦਾ ਪੌਦਿਆਂ ਦੀਆਂ ਕੁਲਾਂ ਗਾਲ ਬਣਾਉਣ ਵਾਲੇ ਕੀਟਾਂ ਦੇ ਹਮਲੇ ਹੇਠ ਆਉਂਦੀਆਂ ਹਨ। ਇਨ੍ਹਾਂ ਕਿਸਮਾਂ ਵਿਚੋਂ ਬਹੁਤ ਸਾਰੀਆਂ ਕਿਸਮਾਂ ਓਕ ਦਰਖ਼ਤਾਂ ਖ਼ਾਸ ਕਰਕੇ ਗਾਲ ਭੂੰਡਾਂ ਤੇ ਹਮਲਾ ਕਰਦੀਆਂ ਹਨ। ਵਿਲੋ, ਮੈਪਲ, ਬਰਚ, ਬੀਚ ਅਤੇ ਗੁਲਾਬ ਮੁੱਖ ਤੌਰ ਤੇ ਇਨ੍ਹਾਂ ਕੀਟਾਂ ਦੇ ਮੀਜ਼ਬਾਨ ਬਣਦੇ ਹਨ। ਖ਼ਾਸ ਕਰਕੇ ਗਾਲ ਮਾਈਟਾਂ ਦੇ ਅਤੇ ਕੁਝ ਗਾਲ ਭੂੰਡਾਂ



(ਖਬੇ) ਗੋਲਡਨ ਰਾਡ ਤੇ ਭੂੰਡ ਦੁਆਰਾ ਪੈਦਾ ਕੀਤੇ ਗਾਲ

(ਸਜੇ) ਗੋਭੀ ਦੇ ਤਣੇ ਉਪਰ ਗਾਲ ਵਿਚ ਭੂੰਡੀ ਦੀ ਸੁੰਡੀ।

ਅਤੇ ਕਈ ਹੋਰ ਹਾਈਮੈਨੋਪਟੈਰਾ ਦੇ ਵੀ। ਗਾਲ ਮਿਜ ਖ਼ਾਸ ਕਰਕੇ ਵਿਲੋ, ਓਕ, ਗ਼ੁਲਾਬ, ਫ਼ਲੀਦਾਰ ਪੌਦੇ ਅਤੇ ਕੰਪੋਜ਼ਿਟੀ ਦੇ ਪੌਦਿਆਂ ਨੂੰ ਜ਼ਿਆਦਾ ਪਸੰਦ ਕਰਦੇ ਹਨ।

ਇਹ ਗਾਲ ਜੋ ਅਪ੍ਰੌਢ ਮਾਈਟਾਂ ਅਤੇ ਕੀਟਾਂ ਦੇ ਅਸਥਾਈ ਰੈਣ-ਬਸੇਰੇ ਵਜੋਂ ਕੰਮ ਆਉਂਦੇ ਹਨ, ਕਈ ਵੇਰ ਬਾਹਰੀ ਦਿੱਖ ਅਤੇ ਅੰਦਰੂਨੀ ਬਣਤਰ ਵੱਲੋਂ ਵਿਲੱਖਣ ਰੂਪ ਧਾਰਨ ਕਰ ਲੈਂਦੇ ਹਨ। ਕੀਟ ਗਾਲਾਂ ਵਿਚ ਪੌਦੇ ਦੀ ਵਿਸ਼ੇਸ਼ ਰਚਨਾ ਵਿਚ ਬੜੀਆਂ ਕ੍ਰਮਬੱਧ ਤਬਦੀਲੀਆਂ ਆ ਜਾਂਦੀਆਂ ਹਨ ਜਿਹੜੀਆਂ ਆਪਣੀ ਬਹੁਤ ਦਿਲਚਸਪ ਕਿਸਮਾਂ ਵਿਚ ਵਾਧੇ ਅਤੇ ਵਿਕਾਸ ਦੀਆਂ ਬਹੁਤ ਸੰਭਾਵਨਾ ਪੈਦਾ ਕਰਦੀਆਂ ਹਨ ਜੋ ਸਾਧਾਰਨ ਵਾਧੇ ਅਤੇ ਵਿਕਾਸ ਤੋਂ ਬਹੁਤ ਜ਼ਿਆਦਾ ਵੱਖਰੀਆਂ ਹੁੰਦੀਆਂ ਹਨ।

ਇਨ੍ਹਾਂ ਗਾਲਾਂ ਦੀ ਵਿਆਖਿਆ ਨੂੰ ਸੁਖਾਲਾ ਬਣਾਉਣ ਲਈ ਇਨ੍ਹਾਂ ਨੂੰ ਇਸ ਤਰ੍ਹਾਂ ਵੰਡਿਆਂ ਜਾ ਸਕਦਾ ਹੈ : (1) ਸਾਧਾਰਨ ਗਾਲ, ਜਿਸ ਵਿਚ ਇਕ ਇਕੱਲਾ ਜੀਵ ਜਾਂ ਜੀਵਾਂ ਦੀ ਇਕ ਆਬਾਦੀ ਇਕ ਸਾਧਾਰਨ ਪੌਦੇ ਦੇ ਹਿੱਸੇ ਵਿਚ ਹੀ ਰਹਿੰਦੀ ਹੈ, (2) ਮਿਸ਼ਰਤ ਗਾਲ, ਜਿਸ ਵਿਚ ਪੌਦੇ ਦੇ ਬਹੁਤ ਸਾਰੇ ਹਿੱਸੇ ਵਾਧੂ ਵਾਧੇ ਲਈ ਉਲਝੇ ਹੋਏ ਹੁੰਦੇ ਹਨ। ਸਾਧਾਰਨ ਗਾਲਾਂ ਦੀ ਫਿਰ ਬਣਤਰ ਦੇ ਆਧਾਰ ਤੇ ਉਪ-ਵੰਡ ਕੀਤੀ ਜਾ ਸਕਦੀ ਹੈ—(1) ਫੈਲਟ ਗਾਲ (2) ਮੈਂਟਲ ਗਾਲ, ਅਤੇ (3) ਠੋਸ ਗਾਲ।

**ਫੈਲਟ ਗਾਲ**—ਗਾਲ ਮਾਈਟਸ ਦੁਆਰਾ ਬਹੁਤ ਸਾਰੇ ਫੈਲਟ ਗਾਲ ਪੈਦਾ ਕੀਤੇ ਜਾਂਦੇ ਹਨ। ਹਰੇ ਪੱਤਿਆਂ ਦੀ ਹੇਠਲੀ ਸਤ੍ਹਾ ਅਤੇ ਤਣਿਆਂ ਉਪਰ ਠੀਕ ਜਗ੍ਹਾ ਉੱਪਰ ਕਪਾਹ ਵਰਗੀ ਉਤਪਤੀ ਨਜ਼ਰ ਆਉਂਦੀ ਹੈ। ਫੈਲਟ ਗਾਲਾਂ ਵਿਚ ਪੌਦੇ ਦੇ ਐਪੀਡਰਮਲ ਸੈੱਲ, ਜੋ ਕਿ ਆਮ ਤੌਰ ਤੇ ਨਲੀ ਆਕਾਰ ਦੇ ਹੁੰਦੇ ਹਨ, ਗਾਲ ਮਾਈਟ ਦੀ ਉਤੇਜਨਾ ਕਾਰਨ ਬਹੁਤ ਜ਼ਿਆਦਾ ਲੰਮੇ ਹੋ ਜਾਂਦੇ ਹਨ ਅਤੇ ਇਹ ਆਪਣੇ ਆਪ ਨੂੰ ਮੋੜ ਅਤੇ ਮਰੋੜ ਲੈਂਦੇ ਹਨ ਅਤੇ ਇਸ ਤਰ੍ਹਾਂ ਇਹ ਕਲੱਬ ਦੀ ਸ਼ਕਲ ਵਰਗੀਆਂ ਨਾਲੀਆਂ ਜਿਹੀਆਂ ਬਣ ਜਾਂਦੀਆਂ ਹਨ। ਇਹ ਸੈੱਲ, ਜੋ ਨੰਗੀ ਅੱਖ ਨੂੰ ਤਾਂ ਨਿੱਕੇ ਨਿੱਕੇ ਵਾਲ ਜਿਹੇ ਨਜ਼ਰ ਆਉਂਦੇ ਹਨ, ਨਾਲ ਨਾਲ ਬਹੁਤ ਗਿਣਤੀ ਵਿਚ ਖੜ੍ਹੇ ਹੁੰਦੇ ਹਨ ਅਤੇ ਇਸ ਤਰ੍ਹਾਂ ਇਹ ਨਮਦੇ ਵਰਗੀ ਦਿੱਖ ਦਿੰਦੇ ਹਨ। ਮਾਈਟਾਂ ਬਾਅਦ ਵਿਚ ਇਨ੍ਹਾਂ ਲੰਮੇ ਹੋਏ ਸੈੱਲਾਂ ਵਿਚ ਆਪਣੇ ਅੰਡੇ ਜਮ੍ਹਾਂ ਕਰ ਦਿੰਦੀਆਂ ਹਨ। ਜਦੋਂ ਅੰਡੇ ਫੁੱਟਦੇ ਹਨ ਤਾਂ ਇਨ੍ਹਾਂ ਦੇ ਲਾਰਵਾ-ਸੈੱਲਾਂ ਵਿਚਲੇ ਪਦਾਰਥ ਤੇ ਹੀ ਨਿਰਬਾਹ ਕਰਦੇ ਹਨ। ਇਹ ਗਾਲ ਨਿੰਬੂ ਐਲਡਰ ਅਤੇ ਹਾਰਸ ਚੈੱਸਟਨਟ ਦੇ ਪੱਤਿਆਂ ਦੇ ਆਮ ਮਿਲ ਜਾਂਦੇ ਹਨ।

**ਮੈਂਟਲ ਗਾਲ**—ਇਸ ਤਰ੍ਹਾਂ ਦੇ ਗਾਲ ਵਿਚ ਸਾਧਾਰਨ ਗਾਲਾਂ ਦੀ ਕਾਫ਼ੀ ਗਿਣਤੀ ਦਾ ਇਕੱਠ ਹੁੰਦਾ ਹੈ। ਪਰਜੀਵ, ਖ਼ਾਸ ਕਰਕੇ ਗਾਲ ਮਾਈਟ, ਤੇਲਾ ਅਤੇ ਸਕੇਲ ਕੀੜੇ, ਜੋ ਪੱਤਿਆਂ ਦੀ ਸਤ੍ਹਾ ਤੇ ਰਹਿੰਦੇ ਹਨ, ਆਪਣੇ ਅੰਡੇ ਐਪੀਡਰਮਿਸ ਨਾਲ ਜੋੜ ਦਿੰਦੇ ਹਨ। ਇਨ੍ਹਾਂ ਜੀਵਾਂ ਦੁਆਰਾ ਰਿਸਾਏ ਹੋਏ ਪਦਾਰਥ ਨਾਲ ਪੱਤਿਆਂ ਦੇ ਸੈੱਲਾਂ ਦਾ ਵਾਧਾ ਤੇਜ਼ ਹੋ ਜਾਂਦਾ ਹੈ ਅਤੇ ਨਵਾਂ ਵਾਧਾ ਅੰਤ ਨੂੰ ਇਸ ਆਬਾਦੀ ਨੂੰ ਇਕ ਚੋਲੇ ਦੀ ਤਰ੍ਹਾਂ ਢਕ ਲੈਂਦਾ ਹੈ। ਇਸ ਤਰ੍ਹਾਂ ਇਹ ਸਾਰੇ ਤਰੀਕਿਆਂ ਨਾਲ ਸੰਭਵ ਹੋ ਸਕਦਾ ਹੈ। ਕਈ ਹਾਲਤਾਂ ਵਿਚ ਪੱਤੇ ਦੀ ਇਕ ਸਤ੍ਹਾ ਜੋ ਸਾਧਾਰਨ ਤੌਰ ਤੇ ਤਾਂ ਪੱਧਰੀ ਹੁੰਦੀ ਹੈ, ਦੂਸਰੇ ਪਾਸੇ ਨਾਲੋਂ ਬਹੁਤ ਜ਼ਿਆਦਾ ਵਧ ਜਾਂਦੀ ਹੈ ਜਿਸ ਦੇ ਸਿੱਟੇ ਵਜੋਂ ਪੱਤੇ ਦਾ ਫਲਕ, (lamina) ਲੰਬਾਈ ਰੁੱਖ ਉਪਰ ਵੱਲ ਨੂੰ ਵਲਿਆ ਜਾਂਦਾ ਹੈ ਅਤੇ ਇਹ ਇਕ ਕੁੰਡਲੀ ਦੀ ਸ਼ਕਲ ਦਾ ਬਣ ਜਾਂਦਾ ਹੈ ਜਿਸ ਵਿਚ ਲਾਰਵੇ ਛੁਪੇ ਰਹਿੰਦੇ ਹਨ। ਇਸ ਸਕੋਰਲ ਗਾਲ ਦੀਆਂ ਉਦਾਹਰਣਾਂ ਐਲਪਾਈਨ ਰੋਜ਼, ਕਰੇਨ-ਬਿਲ ਅਤੇ ਉਰਾਚ ਵਿਚ ਮਿਲਦੀਆਂ ਹਨ। ਦੂਜੀਆਂ ਹਾਲਤਾਂ ਵਿਚ ਸੁਰੱਖਿਆਕਾਰੀ ਚੋਲਾ ਕਈ ਵੇਰ ਜੇਬ੍ਹ ਜਾਂ ਖ਼ਾਲੀ ਗਿਲਟੀ ਦੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ ਜਿਸ ਦੀ ਖਾਲੀ ਜਗ੍ਹਾ ਹੋਰ ਪਰਜੀਵਾਂ ਦਾ ਰੈਣ-ਬਸੇਰਾ ਬਣ ਜਾਂਦੀ ਹੈ। ਇਸ ਤਰ੍ਹਾਂ ਦੇ ਗਾਲ ਐਨਮ ਅਤੇ ਰੈੱਡ ਕਰੈਂਟ ਤੇ ਤੇਲੇ ਦੁਆਰਾ ਪੈਦਾ ਕੀਤੇ ਜਾਂਦੇ ਹਨ। ਕਈ ਹੋਰਨਾਂ ਹਾਲਤਾਂ ਵਿਚ ਇਹ ਵਾਧਾ ਕੀਟਾਂ ਨੂੰ ਪੂਰੀ ਤਰ੍ਹਾਂ ਢਕ ਲੈਂਦਾ ਹੈ ਅਤੇ ਇਸ ਕਿਸਮ ਦੇ ਗ਼ਾਲਾਂ ਨੂੰ ਢਕਣ ਵਾਲੇ ਜਾਂ ਕਵਰਿੰਗ ਗਾਲ ਕਿਹਾ ਜਾਂਦਾ ਹੈ। ਗੱਲ ਮਿਜ ਖੈਰ ਤੇ ਪੱਤਿਆਂ ਅਤੇ ਸਟਿੰਗਿੰਗ ਨੈਟਲ ਅਤੇ ਐਲਡਰ ਦੇ ਪੱਤਿਆਂ ਤੇ ਮਿਲਦੇ ਹਨ।

**ਠੋਸ ਗਾਲ**—ਸਾਧਾਰਨ ਗਾਲਾਂ ਦੀ ਤੀਸਰੀ ਕਿਸਮ ਠੋਸ ਗਾਲ ਹੈ ਜੋ ਇਕ ਤਰ੍ਹਾਂ ਦੇ ਕੀਟਾਂ ਦੁਆਰਾ ਪੈਦਾ ਹੁੰਦੇ ਹਨ ਜਿਹੜੇ ਪੌਦੇ ਦੇ ਤੰਤੂਆਂ ਨੂੰ ਵਿੰਨ੍ਹ ਕੇ ਆਪਣੇ ਅੰਡੇ ਇਨ੍ਹਾਂ ਜ਼ਖਮਾਂ ਵਿਚ ਦੇ ਦਿੰਦੇ ਹਨ। ਇਸ ਤਰ੍ਹਾਂ ਦੀਆਂ ਉਦਾਹਰਣਾਂ ਓਕ ਦੇ 'ਸੇਬ' ਅਤੇ ਓਕ ਦੇ ਮਾਰਬਲ ਗੱਲ (ਜੋ ਗੱਲ ਮਿਜਾਂ ਅਤੇ ਵਾਸ਼ਪਾਂ ਦੁਆਰਾ ਪੈਦਾ

ਹੁੰਦੇ ਹਨ) ਅਤੇ ਕੰਪੋਜ਼ਿਟੀ ਕੁਲ ਦੇ ਤਣੇ ਦੇ ਗਾਲ (ਜੋ ਗਾੱਲ ਮਿਜਾਂ ਅਤੇ ਕੁਝ ਗਾਲ ਭੂੰਡਾਂ ਦੁਆਰਾ ਪੈਦਾ ਹੁੰਦੇ ਹਨ)। ਠੋਸ ਗਾਲ ਆਮ ਤੌਰ ਤੇ ਚੰਗੀ ਤਰ੍ਹਾਂ ਸੰਗਠਿਤ ਬਣਤਰਾਂ ਹੁੰਦੀਆਂ ਹਨ ਜੋ ਦੋ ਜਾਂ ਤਿੰਨ ਵਿਸ਼ੇਸ਼ ਕਿਸਮ ਦੀਆਂ ਸੈੱਲ ਤਹਿਆਂ ਦੇ ਬਣੇ ਹੋਏ ਹੁੰਦੇ ਹਨ। ਇਕ ਵਿਸ਼ੇਸ਼ ਤਰ੍ਹਾਂ ਦੇ ਠੋਸ ਗਾਲ ਦੇ ਕੇਂਦਰ ਵਿਚ ਇਕ ਖ਼ੋਲ ਜਾਂ ਲਾਰਵਲ ਚੈਂਬਰ ਹੁੰਦਾ ਹੈ, ਜੋ ਅੰਦਰੋਂ ਇਕ ਰਸਦਾਰ, ਪਤਲੀ ਕੰਧ ਵਾਲੇ ਸੈੱਲ ਦਾ ਬਣਿਆ ਹੁੰਦਾ ਹੈ ਜਿਸ ਨੂੰ ਮੈਡੂਲਾ ਜਾਂ ਗਾਲ ਦੀ ਪਿੱਥ ਕਿਹਾ ਜਾਂਦਾ ਹੈ। ਗਾਲ ਪਿੱਥ ਲਾਰਵਾ ਨੂੰ ਖ਼ੁਰਾਕ ਮੁਹੱਈਆ ਕਰਦਾ ਹੈ ਅਤੇ ਜਿਉਂ ਹੀ ਸੈੱਲ ਖਾਧੇ ਜਾਂਦੇ ਹਨ ਅਤੇ ਜਿੰਨਾਂ ਚਿਰ ਲਾਰਵਾ ਇਹ ਸੈੱਲ ਖਾਈ ਜਾਂਦਾ ਹੈ, ਹੋਰ ਨਵੇਂ ਸੈੱਲ ਉਨ੍ਹਾਂ ਦੀ ਜਗ੍ਹਾ ਲਈ ਜਾਂਦੇ ਹਨ। ਗਾਲ ਪਿੱਥ ਦੁਆਲੇ ਸੈੱਲਾਂ ਦੀ ਇਕ ਹੋਰ ਤਹਿ ਹੁੰਦੀ ਹੈ ਜੋ ਲਾਰਵਾ ਨੂੰ ਬਚਾਅ ਕੇ ਰੱਖਦੀ ਹੈ। ਇਕ ਬਾਹਰਲੀ ਤਹਿ ਅੰਦਰੂਨੀ ਤਹਿ ਜਾਂ ਤਹਿਆਂ ਨੂੰ ਛਿੱਲ ਜਾਂ ਚਮੜੀ ਵਾਂਗ ਢਕ ਕੇ ਰੱਖਦੀ ਹੈ।


ਓਕ ਦੇ ਪੱਤਿਆਂ ਤੇ ਗਾਲ ਭੂੰਡ ਦੁਆਰਾ ਪੈਦਾ ਕੀਤੇ ਠੋਸ ਗਾਲ

ਠੋਸ ਗਾਲਾਂ ਵਿਚ ਲਾਰਵਾ ਪੂਰੀ ਤਰ੍ਹਾਂ ਘਿਰਿਆ ਹੁੰਦਾ ਹੈ ਅਤੇ ਜੇਕਰ ਇਸ ਨੇ ਆਪਣਾ ਜੀਵਨ ਚੱਕਰ ਪੂਰਾ ਕਰਨਾ ਹੋਵੇ ਤੇ ਇਸ ਤੋਂ ਬਾਹਰ ਨਿਕਲਣਾ ਹੋਵੇ ਤਾਂ ਇਹ ਇਸ ਵਿਚੋਂ ਨਿਕਲਣ ਦਾ ਰਸਤਾ ਵੀ ਬਣਾ ਲੈਂਦਾ ਹੈ। ਗਾਲ ਭੂੰਡ ਦੇ ਕੇਸ ਵਿਚ ਕੀਟ ਗਾਲ ਦੀ ਕੰਧ ਵਿਚੋਂ ਰਸਤਾ ਕੱਟਕੇ ਬਾਹਰ ਆ ਜਾਂਦਾ ਹੈ। ਦੂਸਰੇ ਕੇਸਾਂ ਵਿਚ ਬਾਹਰ ਜਾਣ ਦਾ ਰਸਤਾ ਬਹੁਤ ਗੁੰਝਲਦਾਰ ਅਤੇ ਵਿਚਿੱਤਰ ਹੁੰਦਾ ਹੈ। ਇਸ ਦੀ ਇਕ ਉਦਾਹਰਣ ਕੈਪਸਿਊਲ ਗਾਲ ਹੈ ਜੋ ਦੱਖਣੀ ਅਮਰੀਕਾ ਦੇ ਮਾਥ (*Cecidoseo eremita*) ਦੁਆਰਾ ਕਾਲੀ ਮਿਰਚ (*Schimus longifolia*) ਦੇ ਕਾਰਟੀਕਲ ਤੰਤੂ ਤੇ ਪੈਦਾ ਕੀਤੀ ਜਾਂਦੀ ਹੈ। ਇਹ ਗਾਲ ਗੋਲ ਅਤੇ ਬਹੁਤ ਸਖ਼ਤ ਹੁੰਦਾ ਹੈ। ਜਦੋਂ ਲਾਰਵੇ ਦਾ ਬਾਹਰ ਜਾਣ ਦਾ ਸਮਾਂ ਨੇੜੇ ਆਉਂਦਾ ਹੈ ਤਾਂ ਪੌਦੇ ਤੇ ਗਾਲ ਦੇ ਜੁੜਨ ਵਾਲੀ ਜਗ੍ਹਾ ਤੋਂ ਦੂਸਰੇ ਪਾਸੇ ਤੇ ਇਕ ਪਲੱਗ ਅਤੇ ਬਾਹਰ ਵੱਲ ਨੂੰ ਨਿਕਲਿਆ ਹੋਇਆ ਰਿੱਮ ਬਣ ਜਾਂਦਾ ਹੈ। ਜਦੋਂ ਪਲੱਗ ਬਾਹਰ ਨੂੰ ਧਕਿਆ ਜਾਂਦਾ ਹੈ ਤਾਂ ਇਕ ਗੋਲ ਮੋਰੀ ਹੀ ਬਾਕੀ ਰਹਿ ਜਾਂਦੀ ਹੈ ਜੋ ਇੰਜ ਪ੍ਰਤੀਤ ਹੁੰਦੀ ਹੈ ਜਿਵੇਂ ਕਿਸੇ ਚਾਕੂ ਨਾਲ ਕੱਟੀ ਗਈ ਹੋਵੇ।

ਠੋਸ ਗਾਲਾਂ ਦੀ ਆਕ੍ਰਿਤੀ ਅਤੇ ਖਾਸ ਕਰਕੇ ਸਤ੍ਹਾ ਵਾਲੀ ਬਣਤਰ ਬਹੁਤ ਵੱਖਰੀ ਹੁੰਦੀ ਹੈ । ਕੁਝ ਪਧੱਰੇ, ਦੂਸਰੀਆਂ ਝੁਰੜੀਆਂ ਵਾਲੀਆਂ ਜਾਂ ਖੁਰਦਰੀਆਂ ਅਤੇ ਕੁਝ ਹੋਰਨਾਂ ਉਪਰ ਉੱਨ ਵਰਗੇ ਜਾਂ ਮਖਮਲੀ ਵਾਲ ਜਿਹੇ ਹੁੰਦੇ ਹਨ। ਕੁਝ ਗੋਲ ਜਾਂ ਤਾਰਿਆਂ ਵਰਗੇ, ਜਦ ਕਿ ਦੂਸਰੇ ਗਾਲਾਂ ਦੀ ਸ਼ਕਲ ਕੋਨ, ਗੋਲੀ ਜਾਂ ਤਰੀ ਵਰਗੀ ਹੁੰਦੀ ਹੈ।

**ਆਪਣੇ ਆਪ ਵਿਚ ਸੀਮਿਤ ਰਹਿ ਸਕਣ ਵਾਲੇ ਗਾਲਾਂ ਦੀ ਵਿਸ਼ਿਸਟਤਾ**—ਇਸ ਵਿਚ ਕੋਈ ਸ਼ੱਕ ਨਹੀਂ ਕਿ ਗਾਲ ਆਪਣੀ ਜੋ ਆਕ੍ਰਿਤੀ ਸ਼ਕਲ ਅਖ਼ਤਿਆਰ ਕਰਦਾ ਹੈ ਉਹ ਉਸ ਕੀਟ ਦੀ ਜਾਤੀ ਤੇ ਨਿਰਭਰ ਕਰਦੀ ਹੈ ਜਿਸ ਦੁਆਰਾ ਇਹ ਪੈਦਾ ਹੋਇਆ ਹੁੰਦਾ ਹੈ। ਗਾਲਾਂ ਦੀ ਆਕ੍ਰਿਤੀ-ਬਣਤਰ ਨੇੜੇ ਤੋਂ ਸਬੰਧ ਰੱਖਣ ਵਾਲੇ ਕੀਟਾਂ ਵਿਚ ਫ਼ਰਕ ਦਰਸਾਉਣ ਵਿਚ ਭਰੋਸੇਯੋਗ ਮਿਆਰ ਵੀ ਸਮਝੀ ਜਾਂਦੀ ਹੈ।

## ਆਪਣੇ ਆਪ ਵਿਚ ਸੀਮਿਤ ਨਾ ਰਹਿ ਸਕਣ ਵਾਲੇ ਗਾਲ (ਪੌਦਾ ਟਿਊਮਰ)

ਪੌਦਿਆਂ ਦੇ ਬਹੁਤ ਸਾਰੇ ਗਾਲ ਜੋ ਆਪਣੇ ਆਪ ਵਿਚ ਸੀਮਿਤ ਨਹੀਂ ਰਹਿ ਸਕਦੇ, ਜਿਨ੍ਹਾਂ ਦਾ ਕੋਈ ਵਿਸ਼ੇਸ਼ ਆਕਾਰ ਜਾਂ ਬਣਤਰ ਨਹੀਂ ਹੁੰਦੀ, ਉਹ ਅਸਲ ਵਿਚ ਟਿਊਮਰ ਵਾਧਾ ਹੁੰਦਾ ਹੈ। ਇਸ ਦੀ ਇਕ ਉਦਾਹਰਣ ਕਰਾਊਨ ਗਾਲ ਬੀਮਾਰੀ ਹੈ ਜੋ ਇਕ ਬੈਕਟੀਰੀਅਮ (*Agrobacterium tumefaciens*) ਜਿਹੜਾ ਇਕ ਟਿਊਮਰੀਜੀਨਿਕ ਪਦਾਰਥ ਕਢਦਾ ਹੈ ਜੋ ਕਿ ਸਾਧਾਰਨ ਪੌਦਾ-ਸੈੱਲਾਂ ਨੂੰ ਬਹੁਤ ਹੀ ਥੋੜ੍ਹੇ ਸਮੇਂ ਵਿਚ ਟਿਊਮਰ ਸੈੱਲਾਂ ਵਿਚ ਬਦਲ ਦਿੰਦਾ ਹੈ। ਅਜਿਹੇ ਟਿਊਮਰ ਸੈੱਲ ਇਸ ਤਬਦੀਲੀ ਦੇ ਨਤੀਜੇ ਵਜੋਂ ਇੰਨੀ ਕੁ ਅਸਮਰਥਾ ਪੈਦਾ ਕਰ ਲੈਂਦੇ ਹਨ ਕਿ ਇਹ ਉਤੇਜਕ ਬੈਕਟੀਰੀਅਮ ਦੀ ਅਣਹੋਂਦ ਵਿਚ ਵੀ ਆਪਣਾ ਅਸਾਧਾਰਨ ਅਤੇ ਬੇਢੰਗਾ ਵਾਧਾ ਜਾਰੀ ਰੱਖ ਸਕਦੇ ਹਨ। ਇਸ ਤਰ੍ਹਾਂ ਇਹ ਟਿਊਮਰ ਵਰਗਾ ਵਾਧਾ ਜਾਰੀ ਰਹਿੰਦਾ ਹੈ ਅਤੇ ਕਈ ਸਿਖਰਲੀਆਂ ਹਾਲਤਾਂ ਵਿਚ ਇਸ ਟਿਊਮਰ ਦਾ ਬੋਝ 50 ਕਿਲੋ ਦੇ ਕਰੀਬ ਵੀ ਹੋ ਸਕਦਾ ਹੈ। ਇਹੋ ਜਿਹੇ ਟਿਊਮਰ ਬਹੁਤ ਘਾਤਕ ਹੁੰਦੇ ਹਨ ਅਤੇ ਇਹ ਪੌਦਿਆਂ ਨੂੰ ਬਹੁਤ ਬੁਰੀ ਤਰ੍ਹਾਂ ਨੁਕਸਾਨ ਪਹੁੰਚਾ ਦਿੰਦੇ ਹਨ ਜਾਂ ਫਿਰ ਮਾਰ ਵੀ ਸਕਦੇ ਹਨ।

**ਪਸ਼ੂ ਟਿਊਮਰਾਂ ਨਾਲ ਸਬੰਧ**—ਕਿਉਂਕਿ ਪੌਦਾ ਟਿਊਮਰ ਵਿਚ ਪਸ਼ੂਆਂ ਦੇ ਕਈ ਘਾਤਕ ਟਿਊਮਰ ਦੇ ਲੱਛਣ ਹੁੰਦੇ ਹਨ, ਇਸ ਲਈ ਇਹ ਖੋਜ ਲਈ ਬਹੁਤ ਵਡਮੁੱਲੀ ਚੀਜ਼ ਸਮਝੇ ਜਾਂਦੇ ਹਨ। ਪੌਦਿਆਂ ਦੇ ਟਿਊਮਰ ਪ੍ਰਯੋਗਾਤਮਕ ਆਨਕਲੋਜੀ (ਟਿਊਮਰਜ਼ ਦਾ ਅਧਿਐਨ) ਦੇ ਖੇਤਰ ਵਿਚ ਪ੍ਰਯੋਗ ਕਰਨ ਲਈ ਬਹੁਤ ਵਰਤੇ ਜਾਂਦੇ ਹਨ। ਕਿਉਂਕਿ ਕੁਝ ਵਿਗਿਆਨਕ ਖੋਜੀਆਂ ਦੁਆਰਾ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਜਦੋਂ ਸੈਲੂਲਰ ਮੈਟਾਬਾੱਲਿਜ਼ਮ ਦੀਆਂ ਉਹ ਤਬਦੀਲੀਆਂ ਜੋ ਇਸ ਤਰ੍ਹਾਂ ਦਾ ਖ਼ੁਦਮੁਖ਼ਤਾਰ ਵਾਧਾ ਕਰਦੀਆਂ ਹਨ, ਜੇਕਰ ਪੂਰੀ ਤਰ੍ਹਾਂ ਸਮਝ ਲਈਆਂ ਜਾਣ ਤਾਂ ਇਹ ਜ਼ਰੂਰ ਆਮ ਤੱਥ ਸਾਹਮਣੇ ਲਿਆਉਣਗੀਆਂ ਜੋ ਦੋਹਾਂ ਜਗਤਾਂ ਦੇ ਮੈਂਬਰਾਂ ਦੇ ਸਾਂਝੇ ਹੋਣਗੇ।

**ਟਿਊਮਰੀਜੈਨਿਕ ਏਜੰਟਾਂ ਦੀ ਕਿਰਿਆ**—ਪੌਦਾ ਟਿਊਮਰ, ਪਸ਼ੂ ਟਿਊਮਰ ਵਾਂਗ ਹੀ ਬਹੁਤ ਵਿਭਿੰਨ ਏਜੰਸੀਆਂ ਦੁਆਰਾ ਸ਼ੁਰੂ ਹੁੰਦੇ ਹਨ। ਇਨ੍ਹਾਂ ਏਜੰਸੀਆਂ ਵਿਚ ਵਿਕੀਰਨ ਊਰਜਾ, ਉਤੇਜਨਾ, ਟਿਊਮਰੀਜੈਨਿਕ ਰਸਾਇਣਾਂ, ਮਾਈਕ੍ਰੋ-ਆਰਗੇਨਿਜ਼ਮ ਅਤੇ ਵਾਇਰਸ ਆਦਿ ਸ਼ਾਮਲ ਹਨ।

ਪ੍ਰਯੋਗਾਤਮਕ ਅਧਿਐਨ ਨੇ ਇਹ ਸਿੱਧ ਕੀਤਾ ਹੈ ਕਿ ਇਕ ਸਾਧਾਰਨ ਸੈੱਲ ਤੋਂ ਇਕ ਟਿਊਮਰ ਸੈੱਲ ਬਣ ਜਾਣ ਵਾਲੇ ਪਰਿਵਰਤਨ ਵਿਚ ਟਿਊਮਰ ਸੈੱਲ ਵੱਲੋਂ ਦੋ ਤਰ੍ਹਾਂ ਦੇ ਇੰਟਰਾਸੈਲੂਲਰ ਹਾਰਮੋਨ ਪੈਦਾ ਕੀਤੇ ਜਾਂਦੇ ਹਨ ਜੋ ਸੈੱਲ-ਵੰਡ ਅਤੇ ਸੈੱਲ-ਵਾਧੇ ਦੀਆਂ ਵਿਧੀਆਂ ਨਾਲ ਵਿਸ਼ੇਸ਼ ਤੌਰ ਤੇ ਜੁੜੇ ਹੋਏ ਹਨ।

## ਮਨੁੱਖ ਲਈ ਉਪਯੋਗੀ ਗਾਲ

ਕੁਝ ਗਾਲ ਅਜਿਹੇ ਰਸਾਇਣਕ ਪਦਾਰਥ ਪੈਦਾ ਕਰਦੇ ਹਨ ਜਿਨ੍ਹਾਂ ਵਿਚ ਮੈਡੀਸ਼ੀਨਲ ਗੁਣ ਹੁੰਦੇ ਹਨ, ਕਈ ਗਾਲਾਂ ਵਿਚੋਂ ਰੰਗਕ ਪਦਾਰਥ ਪ੍ਰਾਪਤ ਹੁੰਦੇ ਹਨ ਅਤੇ ਕਈ ਹੋਰ ਪੰਛੀਆਂ-ਗਾਲੜਾਂ,



ਬੈਕਟੀਰੀਅਮ ਦੁਆਰਾ ਗੁਲਾਬ ਤੇ ਪੈਦਾ ਕੀਤਾ ਹੋਇਆ ਇਕ ਗਾਲ ਟਿਊਮਰ।

ਚੂਹੀਆਂ ਅਤੇ ਹੋਰ ਜੀਵਾਂ ਲਈ ਭੋਜਨ-ਆਹਾਰ ਵਜੋਂ ਕੰਮ ਆਉਂਦੇ ਹਨ।

ਵਪਾਰਕ ਤੌਰ ਤੇ ਵਰਤੇ ਜਾਂਦੇ ਮਾਜੂਫ਼ਲ (ਗਾਲਨਟ) ਜਿਵੇਂ ਅਲੈਪੋ, ਮੈਕਾ, ਚੀਨੀ ਜਾਂ ਤੁਰਕੀ ਗਾਲ, ਓਕ ਅਤੇ ਕਈ ਹੋਰ ਦਰਖਤਾਂ ਤੇ ਕੁਝ ਖਾਸ ਯੂਰੇਸ਼ੀਅਨ ਸਾਇਨਿਪਿਡ ਭੂੰਡਾਂ ਦੁਆਰਾ ਪੈਦਾ ਕੀਤੇ ਜਾਂਦੇ ਹਨ ਜਿਨ੍ਹਾਂ ਵਿਚ 50 ਪ੍ਰਤੀਸ਼ਤ ਤੋਂ ਵੀ ਜ਼ਿਆਦਾ ਟੈਨਿਕ ਐਸਿਡ ਹੁੰਦਾ ਹੈ, ਉਹ ਇਰਾਨ, ਸੀਰੀਆ ਅਤੇ ਤੁਰਕੀ ਵਿਚ ਹੀ ਪੈਦਾ ਹੁੰਦੇ ਹਨ। ਇਨ੍ਹਾਂ ਦੀ ਹੁਣ ਵਧੇਰੇ ਵਰਤੋਂ ਇਨ੍ਹਾਂ ਵਿਚਲੇ ਟੈਨਿਕ ਅਤੇ ਗੈਲਿਕ ਐਸਿਡ ਦੀ ਹੋਂਦ ਕਾਰਨ, ਚਮੜਾ ਰੰਗਣ ਅਤੇ ਦਵਾਈਆਂ ਬਣਾਉਣ ਆਦਿ ਉਦਯੋਗਾਂ ਵਿਚ ਕੀਤੀ ਜਾਂਦੀ ਹੈ। ਕੁਝ ਗਾਲ ਇਕ ਮਿੱਠਾ, ਚਿਪਕਣ ਵਾਲਾ ਤਰਲ ਵੀ ਪੈਦਾ ਕਰਦੇ ਹਨ ਜਿਸ ਨੂੰ ਹਨੀਡੀਊ ਕਿਹਾ ਜਾਂਦਾ ਹੈ। ਇਹ ਗਾਲ, ਜੋ ਸਾਇਨਿਪਿਡ ਭੂੰਡਾਂ ਦੁਆਰਾ ਮੁੱਖ ਤੌਰ ਤੇ ਪੈਦਾ ਕੀਤੇ ਜਾਂਦੇ ਹਨ, ਆਪਣੇ ਵੱਲ ਮੱਖੀਆਂ ਅਤੇ ਹੋਰ ਕੀਟ-ਪਤੰਗੇ ਖਿੱਚ ਲੈਂਦੇ ਹਨ ਜੋ ਇਸ ਰਸ ਨੂੰ ਆਪਣਾ ਭੋਜਨ ਬਣਾਉਂਦੇ ਹਨ।

ਸਭ ਤੋਂ ਮਹੱਤਵਪੂਰਨ ਤੇ ਉਪਯੋਗੀ ਉਹ ਗਾਲ ਹਨ ਜੋ ਫ਼ਲੀਦਾਰ ਪੌਦਿਆਂ ਤੋਂ ਰਾਈਜ਼ੋਬੀਅਮ ਜਾਤੀ ਦੀ ਲਾਗ ਕਾਰਨ ਪੈਦਾ ਹੁੰਦੇ ਹਨ। ਜੜ੍ਹਾਂ ਤੇ ਇਨ੍ਹਾਂ ਦੀ ਉਤਪਤੀ ਮੀਜ਼ਬਾਨ ਪੌਦੇ ਅਤੇ ਮੁਨੱਖ ਜਾਤੀ ਲਈ ਨਾਈਟ੍ਰੋਜਨ ਜਮ੍ਹਾਂ ਕਰਨ ਲਈ ਲਾਭਵੰਦ ਰਹਿੰਦੀ ਹੈ। ਇਹ ਅੰਦਾਜ਼ਾ ਲਾਇਆ ਗਿਆ ਹੈ ਕਿ ਇਸ ਦੇ ਨਤੀਜੇ ਵਜੋਂ ਹਰ ਸਾਲ 5,500,000 ਟਨ ਜਲਵਾਯੂ ਨਾਈਟ੍ਰੋਜਨ ਜ਼ਮੀਨ ਵਿਚ ਦੁਬਾਰਾ ਜਮ੍ਹਾਂ ਹੁੰਦੀ ਰਹਿੰਦੀ ਹੈ ਜੋ ਪੌਦਿਆਂ ਦੇ ਵਾਧੇ ਅਤੇ ਵਿਕਾਸ ਲਈ ਵਰਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 9 : 1091

## ਗਾਲਜ਼ਵਰਦੀ, ਜਾਨ

**ਗਾਲਜ਼ਵਰਦੀ, ਜਾਨ** : ਇਹ ਅੰਗਰੇਜ਼ੀ ਦਾ ਪ੍ਰਸਿੱਧ ਨਾਵਲਕਾਰ ਸੀ ਜਿਸ ਨੂੰ 1932 ਈ. ਵਿਚ ਨੋਬਲ ਪੁਰਸਕਾਰ ਮਿਲਿਆ। ਇਸ ਦਾ ਜਨਮ 14 ਅਗਸਤ, 1867 ਨੂੰ ਸੱਰੇ ਵਿਚ ਕਿੰਗਸਟਨ ਹਿੱਲ ਵਿਖੇ ਹੋਇਆ। ਇਸ ਨੇ ਹੈਰੋ ਤੇ ਨਿਊ ਕਾਲਜ, ਆੱਕਸ-ਫੋਰਡ ਤੋਂ ਵਿੱਦਿਆ ਪ੍ਰਾਪਤ ਕੀਤੀ ਅਤੇ 1890 ਈ. ਵਿਚ ਇਸ ਨੂੰ ਜੱਜ ਬਣਾਇਆ ਗਿਆ। ਸਮੁੰਦਰੀ ਕਾਨੂੰਨਾਂ ਦੇ ਅਧਿਐਨ ਲਈ ਇਸ ਨੇ ਸਾਰੇ ਵਿਸ਼ਵ ਦੁਆਲੇ ਸਮੁੰਦਰੀ ਯਾਤਰਾ ਕੀਤੀ। ਇਸ ਦੌਰਾਨ ਇਸ ਦਾ ਮੇਲ ਜੋਜ਼ੈਫ ਕਾਨਰੈਡ ਨਾਲ ਹੋਇਆ ਅਤੇ ਇਹ ਸਾਰੀ ਉਮਰ ਮਿੱਤਰ ਬਣੇ ਰਹੇ। ਗਾਲਜ਼ਵਰਦੀ ਨੂੰ ਕਾਨੂੰਨ ਪਸੰਦ ਨਾ ਆਇਆ ਅਤੇ ਇਸ ਨੇ ਲਿਖਣਾ ਆਰੰਭ ਕਰ ਦਿੱਤਾ। ਆਪਣੀਆਂ ਮੁਢਲੀਆਂ ਰਚਨਾਵਾਂ 'ਫ਼ਰਾਮ ਦੀ ਫੋਰ ਵਿੰਡਜ਼' (1897) ਇਕ ਕਹਾਣੀ ਸੰਗ੍ਰਹਿ ਅਤੇ 'Jocelyn' (1898) ਇਕ ਨਾਵਲ ਇਸ ਨੇ ਆਪਣੇ ਖ਼ਰਚ ਉਤੇ 'John Sin-john' ਦੇ ਨਕਲੀ ਨਾਂ ਅਧੀਨ ਪ੍ਰਕਾਸ਼ਿਤ ਕਰਵਾਈਆਂ। 'The Island Pharisees' (1904) ਪਹਿਲੀ ਪੁਸਤਕ ਸੀ ਜਿਹੜੀ ਇਸ ਨੇ ਆਪਣੇ ਅਸਲੀ ਨਾਂ ਤੇ ਪ੍ਰਕਾਸ਼ਿਤ ਕਰਵਾਈ। 'ਦੀ ਮੈਨ ਆਫ਼ ਪਰਾਪਰਟੀ' (1906) ਮਗਰੋਂ ਇਸਨੇ ਆਪਣੀ ਪ੍ਰਸਿੱਧ ਨਾਵਲ-ਲੜੀ 'The Forsyte Saga' (1922) ਪ੍ਰਕਾਸ਼ਿਤ ਕਰਵਾਈ। ਇਸੇ ਲੜੀ ਵਿਚ 'ਇਨ ਚਾਂਸਰੀ' (1920), 'ਅਵੇਕਨਿੰਗ' (1920) ਅਤੇ 'ਟੂਲੈਟ' (1921) ਛਪਾਵਾਈਆਂ। ਇਸ ਤੋਂ ਮਗਰੋਂ ਇਸ ਨੇ 'ਦੀ ਵਾਈਟ ਮੰਕੀ' (1924), 'ਦੀ ਸਿਲਵਰ ਸਪੂਨ' (1926), 'ਸਵੈਨ ਸਾਂਗ' (1928) ਪ੍ਰਕਾਸ਼ਿਤ ਕਰਵਾਈਆਂ। ਇਸ ਦੇ ਹੋਰ ਨਾਵਲਾਂ ਵਿਚ 'ਦੀ ਕੰਟਰੀ ਹਾਊਸ' (1907), 'ਦੀ ਪੈਟਰੀਸ਼ੀਅਨ' (1911) ਅਤੇ 'ਦੀ ਫ਼ਰੀਲੈਂਡਜ਼ (1915) ਪ੍ਰਸਿੱਧ ਹਨ।



ਜਾਨ ਗਾਲਜ਼ਵਰਦੀ

ਗਾਲਜ਼ਵਰਦੀ ਇਕ ਸਫ਼ਲ ਨਾਟਕਕਾਰ ਵੀ ਸੀ। ਇਸ ਦੇ ਨਾਟਕ ਬੜੇ ਕੁਦਰਤੀ ਲਹਿਜ਼ੇ ਵਿਚ ਕਿਸੇ ਸਮਾਜਕ ਤੇ ਸਦਾਚਾਰਕ ਵਾਦ-ਵਿਵਾਦ ਨੂੰ ਲੈ ਕੇ ਲਿਖੇ ਹੋਏ ਹਨ। 'ਦੀ ਸਿਲਵਰ ਬਾਕਸ' (1906) ਵਿਚ ਗ਼ਰੀਬ ਅਤੇ ਅਮੀਰ ਨਾਲ ਕਾਨੂੰਨ ਦੇ ਵਿਤਕਰੇ ਭਰੇ ਵਰਤਾਰੇ ਨੂੰ ਚਿਤਰਿਆ ਹੈ। 'ਸਟ੍ਰਾਈਫ' (1909) ਵਿਚ ਉਦਯੋਗਿਕ ਸਬੰਧਾਂ ਦਾ ਅਧਿਐਨ ਹੈ। 'ਜਸਟਿਸ' (1910) ਵਿਚ ਜੇਲ੍ਹ-ਜੀਵਨ ਨੂੰ ਯਥਾਰਥਕ ਢੰਗ ਨਾਲ ਚਿਤਰਿਆ ਗਿਆ ਹੈ ਜਿਸ ਕਾਰਨ ਜੇਲ੍ਹਾਂ ਵਿਚ ਸੁਧਾਰ ਹੋਏ। 'ਲਾੱਇਲਟੀਜ਼' (1922) ਨਿੱਜੀ ਜੀਵਨ ਨਾਲ ਸਬੰਧਤ ਨਾਟਕ ਹੈ ਜਿਸ ਵਿਚ ਤਰਸ ਭਾਵਨਾ ਜਾਗ੍ਰਿਤ ਕੀਤੀ ਗਈ ਹੈ।

ਅਮਰੀਕਾ ਤੇ ਯੂਰਪ ਦੇ ਸਮਾਜਿਕ ਜੀਵਨ ਤੇ ਇਸ ਦੇ ਸਮਾਜਿਕ ਵਿਚਾਰਾਂ ਨੇ ਕਾਫ਼ੀ ਪ੍ਰਭਾਵ ਪਾਇਆ। ਇਸ ਦੀਆਂ ਰਚਨਾਵਾਂ ਵਿਚ ਉਸ ਸਮੇਂ ਦੀ ਮੱਧ ਸ਼੍ਰੇਣੀ ਨੂੰ ਚਿਤਰਿਆ ਗਿਆ ਹੈ।

ਸੰਨ 1905 ਵਿਚ ਗਾਲਜ਼ਵਰਦੀ ਨੇ ਆਪਣੇ ਚਚੇਰੇ ਭਰਾ ਦੀ ਤਲਾਕਸ਼ੁਦਾ ਪਤਨੀ ਨਾਲ ਵਿਆਹ ਕੀਤਾ ਜਿਸ ਨਾਲ ਗੁਪਤ ਰੂਪ

ਵਿਚ ਇਸ ਦੇ ਵਿਆਹ ਤੋਂ 10 ਸਾਲ ਪਹਿਲਾਂ ਤੋਂ ਸਬੰਧ ਕਾਇਮ ਸਨ। ਇਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਹੋਈ। ਸੰਨ 1929 ਵਿਚ ਗਾਲਜ਼ਵਰਦੀ ਨੂੰ 'ਆੱਰਡਰ ਆੱਫ਼ ਮੈਰਿਟ' ਦਿੱਤਾ ਗਿਆ। ਇਸ ਦੀ ਮੌਤ ਹੈਪਸਟੈੱਡ ਵਿਖੇ 31 ਜਨਵਰੀ, 1933 ਨੂੰ ਹੋਈ।

ਹ. ਪੁ.—ਐਨ. ਬ੍ਰਿ. 9 : 1106

**ਗਾਲਜੀ, ਕਾਮੀਲੋ** : ਫ਼ਿਜ਼ਿਆਲੋਜੀ ਜਾਂ ਮੈਡੀਸਨ ਲਈ 1906 ਦੇ ਨੋਬਲ ਇਨਾਮ ਜੇਤੂ (ਸਪੇਨ ਦੇ ਸਾਨਤਿਆਗੋ ਕਾਜਲ ਨਾਲ ਮਿਲਕੇ) ਇਸ ਫ਼ਿਜ਼ੀਸ਼ੀਅਨ ਅਤੇ ਸਾਈਟਾਲੋਜਿਸਟ ਦਾ ਜਨਮ 7 ਜੁਲਾਈ, 1834 ਨੂੰ ਇਟਲੀ ਵਿਚ ਕਾਰਟੀਨੋ ਵਿਖੇ ਹੋਇਆ। ਇਹ ਇਨਾਮ ਇਸ ਨੂੰ ਨਾੜੀ-ਸਿਸਟਮ ਦੀ ਸੂਖ਼ਮ ਬਣਤਰ ਦੀ ਖੋਜ ਸਦਕਾ ਮਿਲਿਆ। ਸੰਨ 1872-75 ਦੌਰਾਨ ਇਟਲੀ ਵਿਚ ਆਬਬਾਈਆਨੇਗਰਾਸੋ ਵਿਚ ਫ਼ਿਜ਼ੀਸ਼ੀਅਨ ਦੇ ਤੌਰ ਤੇ ਕੰਮ ਕਰਦੇ ਸਮੇਂ 1873 ਈ. ਵਿਚ ਇਸ ਨੇ ਨਾੜੀ-ਟਿਸ਼ੂ ਨੂੰ ਸਿਲਵਰ ਨਾਈਟਰੇਟ ਨਾਲ ਰੰਗਣ ਦਾ ਢੰਗ ਲਭਿਆ ਜਿਹੜਾ ਨਾੜੀਆਂ ਦੇ ਅਧਿਐਨ ਲਈ ਬਹੁਤ ਲਾਭਦਾਇਕ ਸਿੱਧ ਹੋਇਆ।

ਇਸ ਤਰ੍ਹਾਂ ਰੰਗਣ ਦੀ ਸਹਾਇਤਾ ਨਾਲ ਇਸ ਨੇ ਕੇਂਦਰੀ ਨਾੜੀ-ਸਿਸਟਮ ਵਿਚ ਇਕ ਖ਼ਾਸ ਕਿਸਮ ਦੇ ਨਾੜੀ-ਸੈੱਲ (ਗਾੱਲਜੀ ਸੈੱਲ) ਦਰਸਾਏ। ਇਨ੍ਹਾਂ ਸੈੱਲਾਂ ਤੋਂ ਕਈ ਛੋਟੀਆਂ ਸ਼ਾਖਾਵਾਂ ਨਿਕਲਦੀਆਂ ਹਨ ਅਤੇ ਇਹ ਅਨੇਕਾ ਦੂਜੇ ਨਾੜੀ-ਸੈੱਲਾਂ ਨੂੰ ਆਪਸ ਵਿਚ ਜੋੜਦੀਆਂ ਹਨ।

ਪਾਵੀਆ ਯੂਨੀਵਰਸਿਟੀ ਵਿਚ ਆਉਣ ਤੋਂ ਬਾਅਦ, ਜਿਥੇ ਇਹ ਹਿਸਟਾੱਲੋਜੀ (1876 ਈ.) ਅਤੇ ਪੈਥਾਲੋਜੀ (1881 ਈ.) ਦਾ ਪ੍ਰੋਫ਼ੈਸਰ ਬਣਿਆ, ਗਾੱਲਜੀ ਨੇ ਉਹ ਨੁਕਤਾ ਲੱਭਿਆ ਜਿਸ ਨੂੰ ਹੁਣ ਗਾੱਲਜੀ ਟੈਂਡਨ ਸਪਿੰਡਲ ਜਾਂ ਗਾੱਲਜੀ ਟੈਂਡਨ ਆੱਰਗਨ ਕਹਿੰਦੇ ਹਨ ਜਿਥੇ ਸੰਵੇਦੀ ਨਾੜੀ ਰੇਸ਼ੇ ਟੈਂਡਨ ਦੇ ਵਿਚਕਾਰ ਬਹੁਤ ਜ਼ਿਆਦਾ ਸ਼ਾਖਾਵਾਂ ਵਿਚ ਖ਼ਤਮ ਹੁੰਦੇ ਹਨ। ਇਸ ਨੇ ਨਾੜੀ-ਸੈੱਲਾਂ ਵਿਚ (1883 ਈ. ਵਿਚ) ਇਕ ਛੋਟੇ ਰੇਸ਼ਿਆਂ ਦੇ ਅਨਿਯਮਿਤ ਜਾਲ, ਪੋਟਲੀਆਂ ਅਤੇ ਕਣਾਂ ਦੀ ਹੋਂਦ ਵੀ ਦੱਸੀ ਜਿਸ ਨੂੰ ਗਾੱਲਜੀ ਕੰਪਲੈਕਸ ਜਾਂ ਗਾੱਲਜੀ ਅਪਰੇਟਸ ਕਹਿੰਦੇ ਹਨ।

ਮਲੇਰੀਆ ਅਧਿਐਨ ਕਰਦੇ ਹੋਏ (1885-93) ਗਾੱਲਜੀ ਨੇ ਲੱਭਿਆ ਕਿ ਦੋ ਤਰ੍ਹਾਂ ਦਾ ਵਾਰੀ ਦਾ ਮਲੇਰੀਆ ਬੁਖ਼ਾਰ ਪਲਾਜ਼ਮੋਡੀਅਮ (ਪ੍ਰੋਟੋਜ਼ੂਨ ਪਰਜੀਵੀ) ਦੀਆਂ ਵੱਖ ਵੱਖ ਜਾਤੀਆਂ ਰਾਹੀਂ ਹੁੰਦਾ ਹੈ ਅਤੇ ਲਾਲ ਰਕਤਾਣੂਆਂ ਵਿਚ ਪਰਜੀਵੀ ਦੇ ਸਪੋਰਾਂ ਦੇ ਨਿਕਲਣ ਨਾਲ ਬੁਖ਼ਾਰ ਸ਼ੁਰੂ ਹੁੰਦਾ ਹੈ।

21 ਜਨਵਰੀ, 1926 ਨੂੰ ਪਾਵੀਆ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 615

**ਗਾੱਲਟਸ਼ਮਿਟ, ਹਰਮਾਨ ਮੇਅਰ ਸਾਲੋਮਾੱਨ** : ਜਰਮਨੀ ਦੇ ਇਸ ਖ਼ਗੋਲਵੇਤਾ ਦਾ ਜਨਮ 17 ਜੂਨ, 1802 ਨੂੰ ਫਰੈਂਗਕਫਰਟ ਵਿਖੇ ਹੋਇਆ। ਸੰਨ 1847 ਤੋਂ ਖ਼ਗੋਲ ਵਿਗਿਆਨ ਵਿਚ ਇਸ ਦਾ ਸ਼ੌਕ ਉਤਪੰਨ ਹੋ ਗਿਆ। ਖੋਜਾਂ ਸਦਕਾ ਇਸ ਨੂੰ ਕਈ ਸਨਮਾਨ ਪੱਤਰ ਮਿਲੇ। ਤਕਨੀਕੀ ਰਸਾਲਿਆਂ ਲਈ ਇਸ ਨੇ ਕਈ ਆਰਟੀਕਲ ਲਿਖੇ। ਸੰਨ 1852-61 ਦੌਰਾਨ ਇਸ ਨੇ 14 ਸੂਖ਼ਮ-ਗ੍ਰਹਿਆਂ ਦੀ ਖੋਜ ਕੀਤੀ।

19 ਸਤੰਬਰ, 1866 ਨੂੰ ਫ਼ਰਾਂਸ ਵਿਚ ਫਾੱਨਟੈਂਨਬਲੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਵ. ਹੂ. ਸ਼ਾ. 672

**ਗਾਲਟ, ਜਾਨ** : ਇਹ ਸਕਾਟਲੈਂਡ ਦਾ ਨਾਵਲਕਾਰ ਸੀ ਜਿਸ ਨੂੰ ਪੇਂਡੂ ਜੀਵਨ ਦੇ ਡੂੰਘੇ ਅਧਿਐਨ ਕਾਰਨ ਸਲਾਹਿਆ ਜਾਂਦਾ ਹੈ। ਇਸ ਦਾ ਜਨਮ 2 ਮਈ, 1779 ਨੂੰ ਆਇਰਸ਼ਿਰ ਵਿਚ ਇਰਵਿਨ ਵਿਖੇ ਹੋਇਆ। ਸੰਨ 1804 ਵਿਚ ਇਹ ਲੰਡਨ ਰਹਿਣ ਲੱਗ ਪਿਆ ਅਤੇ ਇਕ ਵਪਾਰਕ ਫ਼ਰਮ ਨੇ ਇਸ ਨੂੰ ਨੌਕਰੀ ਰੱਖ ਲਿਆ। ਰੂਮ ਸਾਗਰ ਵਿਚ ਸਫ਼ਰ ਕਰਦਿਆਂ ਜਿਬਰਾਲਟਰ ਵਿਖੇ ਇਸ ਦਾ ਮਿਲਾਪ ਬਾਇਰਨ ਨਾਲ ਹੋਇਆ। ਸੰਨ 1830 ਵਿਚ ਇਸ ਨੇ ਬਾਇਰਨ ਦੀ ਜੀਵਨੀ ਲਿਖੀ। ਆਪਣੀ ਨੌਕਰੀ ਦੇ ਸਬੰਧ ਵਿਚ ਇਹ ਫ਼ਰਾਂਸ ਤੇ ਨੀਦਰਲੈਂਡ ਗਿਆ। ਸੰਨ 1826 ਵਿਚ 'ਕੈਨੇਡਾ ਲੈਂਡ ਕੰਪਨੀ' ਦੇ ਸਕੱਤਰ ਦੇ ਰੂਪ ਵਿਚ ਅਮਰੀਕਾ ਗਿਆ। ਇਸ ਨੇ ਜੰਗਲਾਂ ਵਿਚੋਂ ਦੀ ਇਕ ਸੜਕ ਕੱਢੀ ਅਤੇ ਮੌਜੂਦਾ ਆਨਟਾਰੀਓ ਸ਼ਹਿਰ ਆਬਾਦ ਕੀਤਾ। ਗਾਲਟ ਸ਼ਹਿਰ ਦਾ ਨਾਂ ਇਸ ਦੇ ਨਾਂ ਤੇ ਰੱਖਿਆ ਗਿਆ। ਆਪਣੇ ਦੁਸ਼ਮਣਾਂ ਦੇ ਹੱਥੋਂ ਬਦਨਾਮੀ ਅਤੇ ਬਰਬਾਦੀ ਦੀ ਹਾਲਤ ਵਿਚ ਇਹ ਆਪਣੇ ਦੇਸ਼ ਪਰਤ ਗਿਆ। ਇਸ ਮਗਰੋਂ ਇਸ ਨੇ ਆਪਣਾ ਸਾਰਾ ਜੀਵਨ ਲਿਖਣ ਵੱਲ ਲਗਾ ਦਿੱਤਾ।



ਜਾਨ ਗਾਲਟ

ਇਸ ਦੀਆਂ ਪ੍ਰਸਿੱਧ ਰਚਨਾਵਾਂ ਵਿਚ 'ਦੀ ਆਇਰਸ਼ਿਰ ਜੀਗੇਟੀ' (1820), 'ਦੀ ਐਨਲਜ਼ ਆੱਫ਼ ਦੀ ਪੈਰਿਸ਼' (1821), 'ਸਰ ਐਂਡਰਿਊ ਵਾਇਲੀ' (1822), 'ਦੀ ਪ੍ਰੋਵਾਸਟ' (1822), 'ਦੀ ਐਨਟੇਲ' (1823), ਅਤੇ 'ਲਾਵਰੀ ਟੋਡਲ' (1830) ਸ਼ਾਮਲ ਹਨ।

ਆਪਣੇ ਜੀਵਨ ਦੇ ਆਖ਼ਰੀ ਸਾਲ ਇਸ ਨੇ ਗ੍ਰੀਨਾੱਕ ਵਿਖੇ ਬਿਤਾਏ ਜਿਥੇ ਇਸ ਦੀ ਮੌਤ 11 ਅਪ੍ਰੈਲ, 1839 ਨੂੰ ਹੋਈ।

ਹ. ਪੁ.—ਐਨ. ਬ੍ਰਿ. 9 : 1107

**ਗਾਲਟਜ਼ੀਅਸ, ਹੈਂਡਰਿਕ** : ਇਹ ਵਲੰਦੇਜ਼ੀ ਖੁਣਨਕਾਰ ਸੀ ਜੋ ਆਪਣੀਆਂ ਕਮਾਲ ਦੀਆਂ ਨਿੱਕੀਆਂ ਕਿਰਤਾਂ ਲਈ ਪ੍ਰਸਿੱਧ ਸੀ। ਇਸ ਦਾ ਜਨਮ ਹਾਲੈਂਡ ਵਿਚ ਮਿਊਲਬ੍ਰੈਕਟ ਵਿਖੇ 1558 ਈ. ਵਿਚ ਹੋਇਆ। ਇਸ ਨੇ ਪਿਤਾ ਕੋਲੋਂ ਸ਼ੀਸ਼ੇ ਉਤੇ ਚਿੱਤਰਕਾਰੀ ਸਿੱਖੀ। ਫਿਰ ਇਸ ਨੇ ਖੁਣਨਕਾਰੀ ਸਿੱਖੀ। ਇਕ ਅਮੀਰ ਵਿਧਵਾ ਨਾਲ ਸ਼ਾਦੀ ਹੋ ਜਾਣ ਨਾਲ ਇਸ ਨੇ ਹਾਰਲੈੱਮ ਵਿਖੇ ਵੱਖਰੇ ਤੌਰ ਤੇ ਆਪਣਾ ਕੰਮ ਸਥਾਪਿਤ ਕਰ ਲਿਆ। ਆਪਣੀ ਬਾਕੀ ਦੀ ਸਾਰੀ ਉਮਰ ਇਹ ਇਥੇ ਹੀ ਰਿਹਾ, ਕੇਵਲ



ਹੈਂਡਰਿਕ ਗਾਲਟਜ਼ੀਅਸ

1590 ਈ. ਵਿਚ ਜਰਮਨੀ ਅਤੇ ਇਟਲੀ ਦੇ ਦੌਰੇ ਤੇ ਗਿਆ। ਇਸ ਦੀਆਂ ਨਿੱਕੀਆਂ ਤਸਵੀਰਾਂ, ਖ਼ੂਬਸੂਰਤੀ ਅਤੇ ਨਕਸ਼ ਉਘਾੜਨ ਦੇ ਪੱਖੋਂ ਆਪਣਾ ਨਵੇਕਲਾ ਸਥਾਨ ਰੱਖਦੀਆਂ ਹਨ। ਵੱਡੀਆਂ ਤਸਵੀਰਾਂ ਵਿਚ ਇਸ ਦਾ ਆਪਣਾ ਪੂਰੇ ਸਾਈਜ਼ ਦਾ ਪੋਰਟ੍ਰੇਟ ਕਮਾਲ ਦਾ ਹੈ। ਖੁਣਨਕਾਰ ਦੇ ਪੱਖੋਂ ਗਾਲਟਜ਼ੀਅਸ ਨੂੰ ਡੂਰੇਰ ਤੋਂ ਵੀ ਉੱਤਮ ਸਮਝਿਆ ਜਾਂਦਾ ਹੈ।

ਇਸ ਦੀ ਮੌਤ ਇਕ ਜਨਵਰੀ, 1617 ਨੂੰ ਹਾਰਲੈੱਮ ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 618

**ਗਾਲਫ਼ (ਗਾਫ਼)** : ਵੇਖੋ, ਗੌਲਫ਼

**ਗਾੱਲ, ਫਰਾਂਟਸ ਜੋਜ਼ਫ** : ਦਿਮਾਗ਼ ਦੇ ਵੱਖ ਵੱਖ ਭਾਗਾਂ ਦੇ ਵੱਖ ਵੱਖ ਕੰਮ ਦੱਸਣ ਵਾਲੇ ਇਸ ਮੋਢੀ ਸਰੀਰ-ਕਿਰਿਆ ਵਿਗਿਆਨੀ ਦਾ ਜਨਮ 9 ਮਾਰਚ, 1758 ਨੂੰ ਟਾਈਫੈਨਬਰਾੱਨ, ਬਾਡੈੱਨ ਜਰਮਨੀ ਵਿਖੇ ਹੋਇਆ। ਇਸ ਨੇ ਖੋਪਰੀ ਦੇ ਅਧਿਐਨ ਦੀ ਵਿੱਦਿਆ (ਫ਼ਰਿਨਾਲੋਜੀ) ਸ਼ੁਰੂ ਕੀਤੀ ਜਿਸ ਨਾਲ ਕਿਸੇ ਦੀ ਖੋਪਰੀ ਦੀ ਬਣਾਵਟ ਤੋਂ ਉਸ ਦੀ ਬੁੱਧੀ ਅਤੇ ਸ਼ਖ਼ਸ਼ੀਅਤ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ। ਇਸ ਨੇ ਇਸ ਗੱਲ ਬਾਰੇ ਸਪਸ਼ਟ ਕਰ ਦਿਤਾ ਕਿ ਮਾਨਸਿਕ ਕੰਮ ਦਿਮਾਗ਼ ਦੇ ਖ਼ਾਸ ਹਿੱਸਿਆਂ ਵਿਚ ਸੀਮਿਤ ਹੁੰਦੇ ਹਨ ਅਤੇ ਮਨੁੱਖੀ ਵਤੀਰਾ ਇਨ੍ਹਾਂ ਕੰਮਾਂ ਉੱਤੇ ਨਿਰਭਰ ਕਰਦਾ ਹੈ। ਇਸ ਨੇ ਦੱਸਿਆ ਕਿ ਖੋਪਰੀ ਦੀ ਸਤ੍ਹਾ ਦਿਮਾਗ਼ ਦੇ ਅਨੇਕਾਂ ਹਿੱਸਿਆਂ ਦੇ ਸਾਪੇਖੀ ਵਿਕਾਸ ਨੂੰ ਪ੍ਰਤਿਬਿੰਬਤ ਕਰਦੀ ਹੈ। ਇਸ ਦੇ ਵੀਐਨਾ ਦੇ ਪ੍ਰਸਿੱਧ ਕਰਨੀਓਸਕੋਪੀ ਦੇ ਲੈਕਚਰਾਂ (ਜਿਸ ਨੂੰ ਇਸਦੇ ਅਨੁਯਾਈਆਂ ਨੇ ਫ਼ਰਿਨਾਲੋਜੀ ਕਿਹਾ ਹੈ) ਨੇ ਧਾਰਮਿਕ ਆਗੂਆਂ ਨੂੰ ਨਾਰਾਜ਼ ਕਰ ਦਿੱਤਾ ਅਤੇ 1802 ਈ. ਵਿਚ ਆਸਟ੍ਰੇਲੀਅਨ ਸਰਕਾਰ ਨੇ ਇਨ੍ਹਾਂ ਨੂੰ ਧਰਮ ਦੇ ਵਿਰੋਧੀ ਕਰਾਰ ਦੇ ਕੇ ਇਨ੍ਹਾਂ ਉਤੇ ਬੰਦਸ਼ ਲਗਾ ਦਿਤੀ ਅਤੇ ਤਿੰਨ ਕੁ ਸਾਲਾਂ ਮਗਰੋਂ ਇਸ ਨੂੰ ਦੇਸ਼ ਛੱਡਣ ਲਈ ਮਜਬੂਰ ਕਰ ਦਿਤਾ।

ਇਸ ਦੁਆਰਾ ਦਿੱਤਾ ਸਥਾਨੀਕਰਨ ਦਾ ਸੰਕਲਪ ਉਦੋਂ ਠੀਕ ਕਰਾਰ ਦਿੱਤਾ ਗਿਆ ਜਦੋਂ 1861 ਈ. ਵਿਚ ਫ਼ਰਾਂਸ ਦੇ ਸਰਜਨ, ਪਾੱਲ ਬਰੋਕਾ ਨੇ ਇਹ ਦਰਸਾਇਆ ਕਿ ਬੋਲਣ ਵਾਲੇ ਸੈਂਟਰ ਦਿਮਾਗ਼ ਵਿਚ ਹੁੰਦੇ ਹਨ। ਇਹ ਵੀ ਸਿੱਧ ਕੀਤਾ ਕਿ ਇਸ ਤੋਂ ਦਿਮਾਗ਼ ਦੀ ਸਥਿਤੀ ਪ੍ਰਤਿਬਿੰਬਤ ਨਹੀਂ ਹੁੰਦੀ ਕਿਉਂਕਿ ਖੋਪਰੀ ਦੀ ਮੋਟਾਈ ਵਿਚ ਵਖਰੇਵੇਂ ਹੁੰਦੇ ਹਨ। ਇਸ ਨਾਲ ਫ਼ਰਿਨਾਲੋਜੀ ਦਾ ਮੂਲਕ ਤੱਥ ਅਪ੍ਰਮਾਣਿਕ ਸਿੱਧ ਹੋ ਜਾਂਦਾ ਹੈ। ਗਾੱਲ ਪਹਿਲਾ ਆਦਮੀ ਸੀ ਜਿਸ ਨੇ ਦਿਮਾਗ਼ ਦੇ ਗ੍ਰੇ-ਮੈਟਰ ਵਿਚ ਚੇਤੰਨ ਟਿਸ਼ੂ (ਨਾੜੀ-ਸੈੱਲ) ਅਤੇ ਵਾਈਟ ਮੈਟਰ ਵਿਚ ਜੋੜਕ-ਟਿਸ਼ੂ (ਨਾੜੀ-ਗੰਢਾਂ) ਦੀ ਹੋਂਦ ਨੂੰ ਦੱਸਿਆ।

22 ਅਗਸਤ, 1828 ਨੂੰ ਪੈਰਿਸ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 388

**ਗਾਲਬੇਨਮ** : ਇਹ ਇਕ ਪ੍ਰਬਲ ਐਰੋਮੈਟਿਕ ਗੂੰਦ ਬਰੋਜ਼ਾ ਹੈ ਜਿਹੜਾ ਵੱਡੀ ਸੌਂਫ ਨਾਲ ਸਬੰਧਤ ਇਰਾਨ ਵਿਚ ਮਿਲਦੇ ਅੰਬੈੱਲੀਫ਼ੈਰਸ ਪੌਦੇ (*Ferula galbaniflua*) ਤੋਂ ਪ੍ਰਾਪਤ ਹੁੰਦਾ ਹੈ। ਇਹ ਬਰੋਜ਼ਾ ਤਣੇ ਦੇ ਹੇਠਲੇ ਭਾਗ ਵਿਚੋਂ ਕਢਿਆ ਜਾਂਦਾ ਹੈ ਅਤੇ ਅਕਸਰ ਅਨਿਯਮਿਤ, ਕੁਝ ਨਾ ਕੁਝ ਅਲਪ-ਪਾਰਦਰਸ਼ੀ ਅਤੇ ਚਮਕਦਾਰ ਗੰਢਾਂ ਜਾਂ ਕਦੇ ਕਦੇ ਹਲਕੇ-ਭੂਰੇ, ਪੀਲੇ ਜਾਂ ਹਰੇ-ਪੀਲੇ ਰੰਗ ਤੇ ਕੌੜੇ ਸਵਾਦ ਅਤੇ ਖ਼ੁਸ਼ਬੂਦਾਰ ਬੂੰਦਾਂ ਦੇ ਰੂਪ ਵਿਚ ਮਿਲਦਾ ਹੈ। ਇਹ ਪ੍ਰਾਚੀਨ ਦਵਾਈਆਂ ਵਿਚੋਂ ਇਕ ਹੈ। ਹਿਪਾੱਕਰਾਈਜ਼ ਨੇ ਇਸ ਨੂੰ ਦਵਾਈ ਵਿਚ ਵਰਤਿਆ ਅਤੇ ਪਾਲਿਨੀ ਨੇ ਇਸ ਵਿਚ ਵਿਸ਼ੇਸ਼ ਇਲਾਜ ਦੇ ਗੁਣ ਦੱਸੇ। ਅੱਜ ਕਲ੍ਹ ਦਵਾਈ ਵਿਚ ਇਸ ਦੀ ਵਰਤੋਂ ਪ੍ਰਚੱਲਤ ਨਹੀਂ ਹੈ।

ਹ. ਪੁ.—ਐਨ. ਬ੍ਰਿ. 9 : 1083

**ਗਾੱਲ ਮਿਜ** : ਡਿਪਟਰਾ ਵਰਗ ਦੀ ਸੈੱਸਡੋਮਿਆਈਡੀ ਕੁਲ (ਜਿਸ ਨੂੰ ਕਈ ਇਟੋਨਿਡਿਡੀ ਵੀ ਕਹਿੰਦੇ ਹਨ) ਦੀ ਕਿਸੇ ਵੀ ਸੂਖ਼ਮ, ਨਾਜ਼ੁਕ ਮੱਖੀ ਨੂੰ ਗਾੱਲ ਮਿਜ ਕਿਹਾ ਜਾਂਦਾ ਹੈ। ਇਨ੍ਹਾਂ ਦੀਆਂ ਟੋਹਣੀਆਂ ਪਰੋਈਆਂ ਹੋਈਆਂ ਅਤੇ ਕਈ ਵਾਰ ਰੋਮਦਾਰ ਵੀ ਹੁੰਦੀਆਂ ਹਨ ਅਤੇ ਇਨ੍ਹਾਂ ਦੇ ਬਹੁਤ ਛੋਟੇ ਰੋਮਾਂ ਵਾਲੇ ਪਰਾਂ ਵਿਚ ਕੁਝ ਕੁ ਹੀ ਸ਼ਿਰਾਵਾਂ ਹੁੰਦੀਆਂ ਹਨ। ਇਨ੍ਹਾਂ ਦੇ ਸ਼ੋਖ਼ ਰੰਗਾਂ ਵਾਲੇ ਲਾਰਵੇ ਪੱਤਿਆਂ ਅਤੇ ਫੁੱਲਾਂ ਵਿਚ ਰਹਿੰਦੇ ਹਨ ਤੇ ਆਮ ਤੌਰ ਤੇ ਟਿਸ਼ੂਆਂ ਵਿਚ ਇਕ ਉਠਾਅ ਜਿਹਾ ਪੈਦਾ ਕਰਦੇ ਹਨ ਜਿਸ ਨੂੰ ਗਾੱਲ ਕਹਿੰਦੇ ਹਨ। ਕਈ ਲਾਰਵੇ ਡਿਪਟਰਾ ਵਰਗ ਦੇ ਦੂਜੇ ਕੀੜਿਆਂ ਰਾਹੀਂ ਬਣਾਏ ਗਾੱਲਾਂ ਵਿਚ ਰਹਿੰਦੇ ਹਨ। ਪਿਊਪਾ ਅਵਸਥਾ ਗਾੱਲਾਂ ਵਿਚ ਜਾਂ ਜ਼ਮੀਨ ਵਿਚ ਲੰਘਦੀ ਹੈ; ਸਰਦੀਆਂ ਇਹ ਅਪ੍ਰੌਢ ਅਵਸਥਾ ਵਿਚ ਗੁਜ਼ਾਰਦੇ ਹਨ।



ਗਾੱਲ ਮਿਜ

ਮਾਈਐਸਟਰ ਪ੍ਰਜਾਤੀ ਦੀ ਇਕ ਜਾਤੀ ਵਿਚ ਪੁਨਰ ਉਤਪਤੀ ਦਾ ਇਕ ਆਸਾਧਾਰਨ ਤਰੀਕਾ ਮਿਲਦਾ ਹੈ ਜਿਸ ਨੂੰ ਪੀਡੋਜੈਨਿਸਿਸ ਕਹਿੰਦੇ ਹਨ। ਇਸ ਵਿਚ ਵੱਡੇ ਲਾਰਵੇ, ਸੰਤਾਨ ਲਾਰਵੇ ਪੈਦਾ ਕਰਦੇ ਹਨ ਜਿਹੜੇ ਉਨ੍ਹਾਂ ਦੇ ਸਰੀਰ ਦੇ ਅੰਦਰ ਹੀ ਰਹਿੰਦੇ ਹਨ, ਉਨ੍ਹਾਂ ਤੇ ਆਹਾਰ ਕਰਦੇ ਹਨ ਅਤੇ ਅਖ਼ੀਰ ਉਨ੍ਹਾਂ ਨੂੰ ਖਾ ਲੈਂਦੇ ਹਨ। ਇਹ ਸੰਤਾਨ ਲਾਰਵੇ ਫਿਰ ਵੱਡੇ ਲਾਰਵਿਆਂ ਵਿਚੋਂ ਬਾਹਰ ਆ ਜਾਂਦੇ ਹਨ ਤੇ ਇਸੇ ਤਰ੍ਹਾਂ ਅਗੋਂ ਹੋਰ ਸੰਤਾਨ ਲਾਰਵੇ ਪੈਦਾ ਕਰ ਸਕਦੇ ਹਨ। ਇਸ ਤਰ੍ਹਾਂ ਪਿਊਪਾ ਅਵਸਥਾ ਵਿਚ ਜਾਣ ਤੋਂ ਪਹਿਲਾਂ ਇਹ ਲਾਰਵਿਆਂ ਦੀਆਂ ਕਈ ਪੀੜ੍ਹੀਆਂ ਪੈਦਾ ਕਰ ਸਕਦੇ ਹਨ।

ਹੈੱਸ਼ਨ ਫਲਾਈ ਇਸ ਕੁਲ ਦਾ ਸਭ ਤੋਂ ਹਾਨੀਕਾਰਕ ਪੈੱਸਟ ਹੈ। ਇਸ ਤੋਂ ਇਲਾਵਾ ਗੁਲਾਬ, ਕਣਕ, ਬਾਜਰ, ਚੌਲ, ਨਾਸ਼ਪਾਤੀ ਆਦਿ ਦੀਆਂ ਮਿਜਾਂ ਹਾਨੀਕਾਰਕ ਪੈੱਸਟ ਹਨ। ਇਨ੍ਹਾਂ ਨੂੰ ਤਮਾਕੂ ਦਾ ਧੂੰਆਂ ਤੇ ਕੀੜੇਮਾਰ ਦਵਾਈਆਂ ਦੇ ਪਾਊਡਰ ਦਾ ਛਿੜਕਾਅ ਕਰਨ ਨਾਲ ਕੰਟਰੋਲ ਕੀਤਾ ਜਾਂਦਾ ਹੈ।

ਕੁਝ ਲਾਭਦਾਇਕ ਜਾਤੀਆਂ ਐਫ਼ਿਡ, ਮਾਈਟ, ਸਕੇਲ ਇਨਸੈੱਕਟ ਅਤੇ ਬਾਰੀਕ ਬੀਟਲ ਲਾਰਵਿਆਂ ਤੇ ਆਹਾਰ ਕਰਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 395

**ਗਾਲਯਾਨੀਜੋਜ਼ਫ ਸਾਈਮਨ** : ਫ਼ਰਾਂਸ ਦੇ ਇਸ ਨਾਮਵਰ ਫ਼ੌਜੀ ਅਫ਼ਸਰ ਅਤੇ ਪੱਛਮੀ ਸੂਡਾਨ ਅਤੇ ਮੈਡਾਗਾਸਕਰ ਦੇ

ਜੇਤੂ ਅਤੇ ਪੈਰਿਸ ਦੇ ਰੱਖਿਅਕ ਦਾ ਜਨਮ 24 ਅਪ੍ਰੈਲ, 1849 ਨੂੰ ਓਟਗਰਾਨ (Haute-Garonne) ਡਿਪਾਰਟਮੈਂਟ ਵਿਚ ਸੇਂਟ ਬੀਟ ਵਿਖੇ ਹੋਇਆ। ਸੰਨ 1870 ਵਿਚ ਇਸ ਨੇ ਸੇਂਟਸੀਰ ਦੀ ਮਿਲਟਰੀ ਅਕੈਡਮੀ ਛੱਡ ਦਿਤੀ ਅਤੇ ਫ਼ਰਾਂਸੀਸੀ-ਜਰਮਨ ਯੁੱਧ ਵਿਚ ਬੜੀ ਬਹਾਦਰੀ ਨਾਲ ਲੜਿਆ ਅਤੇ ਜ਼ਖ਼ਮੀ ਹੋ ਗਿਆ ਅਤੇ ਇਸ ਨੂੰ ਕੈਦੀ ਬਣਾ ਲਿਆ ਗਿਆ। ਯੁੱਧ ਤੋਂ ਬਾਅਦ ਇਸ ਨੂੰ ਰੀਯੂਨੀਅਨ ਵਿਖੇ ਭੇਜ ਦਿਤਾ ਗਿਆ ਅਤੇ ਸੰਨ 1876 ਵਿਚ ਇਸ ਨੂੰ ਸੈਨੀਸਾਲ ਵਿਚ ਬਦਲ ਦਿਤਾ ਗਿਆ।

ਸੰਨ 1879 ਵਿਚ ਇਹ ਕਪਤਾਨ ਬਣਿਆ ਅਤੇ 1880 ਈ. ਵਿਚ ਇਸ ਨੂੰ ਅਪਰ ਨਾਈਜ਼ਰ ਦਰਿਆ ਦੇ ਬੇਸਿਨ ਵਿਚ ਇਕ ਫ਼ੌਜੀ ਮੁਹਿੰਮ ਲੈ ਜਾਣ ਦਾ ਹੁਕਮ ਹੋਇਆ। ਇਸ ਵੇਲੇ ਅਪਰ ਨਾਈਜਰ ਦੇ ਬੇਸਿਨ ਉਤੇ ਅਹਿਮਦਾਊ ਦਾ ਕਬਜ਼ਾ ਸੀ। ਮਈ, 1880 ਵਿਚ ਅਫ਼ਰੀਕਾ ਵਾਸੀਆਂ ਨੇ ਇਸ ਨੂੰ ਕੈਦ ਕਰ ਲਿਆ ਪਰ ਮਾਰਚ, 1881 ਵਿਚ ਇਸ ਨੇ ਅਹਿਮਦਾਊ ਨਾਲ ਇਕ ਸੰਧੀ ਕਰ ਲਈ ਜਿਸ ਨਾਲ ਫ਼ਰਾਂਸੀਸੀਆਂ ਨੂੰ ਅਪਰ ਨਾਈਜ਼ਰ ਉਤੇ ਵਪਾਰ ਕਰਨ ਸਬੰਧੀ ਨਿਰੋਲ ਅਧਿਕਾਰ ਪ੍ਰਾਪਤ ਹੋ ਗਏ। ਮੇਜਰ ਬਣਨ ਤੋਂ ਬਾਅਦ ਇਸਨੇ ਤਿੰਨ ਸਾਲ ਮਾਰਟਿਨੀਕ ਵਿਚ ਸੇਵਾ ਕੀਤੀ।

ਸੰਨ 1886 ਵਿਚ ਫ਼ਰਾਂਸੀਸ਼ੀ ਸੂਡਾਨ ਦਾ ਗਵਰਨਰ ਬਣਨ ਤੇ ਇਸ ਨੂੰ ਸੂਡਾਨੀ ਨੇਤਾ ਸਮੋਰੀ ਵਿਰੁੱਧ ਲੜਨਾ ਪਿਆ ਅਤੇ ਉਸ ਤੇ ਇੰਨਾ ਦਬਾਅ ਪਾਇਆ ਕਿ ਉਸ ਨੂੰ ਮਜਬੂਰੀ ਵਿਚ ਸੰਧੀ ਕਰਨੀ ਪਈ ਜਿਸ ਅਧੀਨ ਉਸ ਨੂੰ ਨਾਈਜਰ ਦਰਿਆ ਦਾ ਖੱਬਾ ਕੰਢਾ ਛੱਡਣਾ ਪਿਆ। ਸਤੰਬਰ, 1892 ਵਿਚ ਕਰਨੈਲ ਦੀ ਹੈਸੀਅਤ ਵਿਚ ਇਹ ਟਾਂਗਕਿੰਗ ਗਿਆ ਅਤੇ ਜਨਵਰੀ, 1896 ਤੱਕ ਉਥੇ ਹੀ ਰਿਹਾ। ਇਥੇ ਇਸ ਨੇ ਸਮੁੰਦਰੀ ਡਾਕਿਆਂ ਨੂੰ ਠੱਲ੍ਹ ਪਾ ਦਿਤੀ ਅਤੇ ਸ਼ਾਂਤਮਈ ਢੰਗ ਨਾਲ ਦਾਖ਼ਲ ਹੋ ਕੇ ਹੌਲੀ ਹੌਲੀ ਫ਼ਰਾਂਸੀਸੀ ਪ੍ਰਭਾਵ ਵਧਾ ਲਿਆ। ਅਗਸਤ ਵਿਚ ਇਸਨੂੰ ਜਰਨੈਲ ਬਣਾ ਕੇ ਮੇਰੀਨਾ ਵਿਦਰੋਹ ਨੂੰ ਦਬਾਉਣ ਲਈ ਮੈਡਗਾਸਕਰ ਵਿਚਲੀਆਂ ਫ਼ਰਾਂਸੀਸੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਬਣਾ ਦਿਤਾ ਗਿਆ। ਅਪ੍ਰੈਲ, 1897 ਵਿਚ ਇਸਨੂੰ ਰੈਜ਼ੀਡੈਂਟ ਜਨਰਲ ਨਿਯੁਕਤ ਕੀਤਾ ਗਿਆ ਅਤੇ ਇਸ ਨੇ ਵਿਦਰੋਹ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ। ਇਸ ਨੇ ਰਾਜਤੰਤਰ ਹਕੂਮਤ ਖ਼ਤਮ ਕਰ ਦਿਤੀ, ਮਹਾਰਾਣੀ ਨੂੰ ਜਲਾਵਤਨ ਕਰ ਦਿਤਾ ਅਤੇ ਦੋ ਮੰਤਰੀਆਂ ਨੂੰ ਗੋਲੀ ਮਾਰ ਦਿਤੀ। ਪਿਛੋਂ ਇਸ ਨੇ ਸਾਰੇ ਟਾਪੂ ਵਿਚ ਸ਼ਾਂਤੀ ਸਥਾਪਿਤ ਕਰ ਦਿਤੀ। ਇਸ ਦੇ ਰਾਜ-ਪ੍ਰਬੰਧ ਵਿਚ ਧਰਮ-ਨਿਰਪੱਖ ਸਿੱਖਿਆ ਨੂੰ ਉਤਸਾਹਿਤ ਕੀਤਾ ਗਿਆ। ਇਸ ਨੇ ਟਾਪੂ ਛੱਡਿਆ ਤਾਂ ਮਾਲਾਗਾਸੈ ਲੋਕਾਂ ਨੇ ਇਸ ਦੀ ਬਹੁਤ ਵਡਿਆਈ ਕੀਤੀ। ਇਸ ਤੋਂ ਪਿੱਛੋਂ ਇਸ ਨੂੰ 14ਵੀਂ ਆਰਮੀ ਕੋਰ ਦਾ ਲਾਈਅਨਜ਼ ਵਿਖੇ ਕਮਾਂਡਰ ਨਿਯੁਕਤ ਕੀਤਾ ਗਿਆ।

ਸੰਨ 1911 ਵਿਚ ਇਸ ਨੂੰ ਫ਼ਰਾਂਸੀਸੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਨਿਯੁਕਤ ਕੀਤਾ ਗਿਆ ਪਰ ਆਪਣੀ ਵਡੇਰੀ ਉਮਰ ਅਤੇ ਮਾੜੀ ਸਿਹਤ ਕਾਰਨ ਇਸ ਨੇ ਇਸ ਅਹੁਦੇ ਲਈ ਆਪਣੇ ਇਕ ਦੋਸਤ ਦਾ ਨਾਂ ਤਜਵੀਜ਼ ਕੀਤਾ। ਅਪ੍ਰੈਲ, 1814 ਵਿਚ ਇਹ ਨੌਕਰੀ ਤੋਂ ਰਿਟਾਇਰ ਹੋ ਗਿਆ ਅਤੇ ਸੇਂਟ ਰਾਫਾਐਲ ਵਿਖੇ ਰਹਿਣ ਲੱਗ ਪਿਆ। ਪਹਿਲੇ ਵਿਸ਼ਵ-ਯੁੱਧ ਵੇਲੇ ਇਸ ਨੂੰ ਫਿਰ ਫ਼ੌਜੀ ਸੇਵਾ ਲਈ ਬੁਲਾ ਲਿਆ ਗਿਆ ਅਤੇ ਪੈਰਿਸ ਦੇ ਕਿਲੇਬੰਦ ਖੇਤਰ ਦਾ ਕਮਾਂਡਰ ਨਿਯੁਕਤ ਕੀਤਾ ਗਿਆ। 29 ਅਕਤੂਬਰ, 1915 ਵਿਚ ਇਸ ਨੂੰ ਯੁੱਧ ਮੰਤਰੀ ਨਿਯੁਕਤ ਕੀਤਾ ਗਿਆ। ਮਾੜੀ ਸਿਹਤ ਕਾਰਨ ਇਸ ਨੂੰ 16 ਮਾਰਚ, 1916 ਨੂੰ ਆਪਣੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ। 27 ਮਈ, 1916 ਨੂੰ ਵਰਸੇਲਜ਼ ਵਿਖੇ, ਇਸ ਦੀ ਮੌਤ ਹੋ ਗਈ ਅਤੇ ਸੇਂਟ ਰਾਫ਼ਾਐਲ ਵਿਖੇ ਇਸ ਨੂੰ ਦਫ਼ਨਾ ਦਿੱਤਾ ਗਿਆ। ਮੌਤ ਉਪਰੰਤ ਇਸ ਨੂੰ ਮਾਰਸ਼ਲ ਆਫ਼ ਫ਼ਰਾਂਸ ਦਾ ਸਨਮਾਨ ਦਿਤਾ ਗਿਆ।

ਹ. ਪੁ.—ਐਨ. ਬ੍ਰਿ. 9 : 1101

**ਗਾਲਯਾਨੋ, ਮਾਰਕੋ ਡਾ** : ਇਹ ਇਟਲੀ ਦੇ ਮੁਢਲੇ ਓਪੇਰਾ ਲੇਖਕਾਂ ਵਿਚੋਂ ਇਕ ਸੀ। ਇਸ ਦਾ ਜਨਮ ਲਗਭਗ 1575 ਈ. ਵਿਚ ਹੋਇਆ। ਸੰਨ 1608 ਵਿਚ ਇਸ ਨੇ ਮੈਨਚੂਆ ਵਿਖੇ ਆਪਣਾ ਪਹਿਲਾ ਸੰਗੀਤ-ਨਾਟਕ ਡੈਫਨੇ ਪੇਸ਼ ਕੀਤਾ। ਇਸ ਦਾ 'SI Medore' ਨਾਟਕ ਗੁੰਮ ਚੁੱਕਾ ਹੈ। ਲਾ ਫਲੋਰਾ 1628 ਵਿਚ ਪੇਸ਼ ਕੀਤਾ ਗਿਆ। ਗਾਲਯਾਨੋ ਨੇ ਫਲੋਰੈਂਟਾਈਨ ਕੈਮਰੈਟਾ ਸ਼ੈਲੀ ਅਪਣਾਈ ਜਿਸ ਵਿਚ ਵਾਰਤਾਲਾਪ ਅੱਧਾ ਗਾਇਆ ਜਾਂਦਾ ਸੀ ਤੇ ਅੱਧਾ ਬੋਲਿਆ ਜਾਂਦਾ ਸੀ। ਸੰਨ 1594 ਤੋਂ 1630 ਦੇ ਵਿਚਕਾਰ, ਗਾਲਯਾਨੋ ਨੇ ਚਰਚ ਸੰਗੀਤ ਤੇ ਗਵਾਲ ਗੀਤ ਪ੍ਰਕਾਸ਼ਿਤ ਕੀਤੇ।

ਇਸ ਦੀ ਮੌਤ 24 ਫ਼ਰਵਰੀ, 1642 ਨੂੰ ਫ਼ਲੋਰੈਂਸ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 378

**ਗਾਲਵ** : ਹਰੀਵੰਸ਼ ਅਨੁਸਾਰ ਇਹ ਰਿਸ਼ੀ ਵਿਸ਼ਵਾਮਿੱਤਰ ਦਾ ਪੁੱਤਰ ਸੀ ਜਿਸ ਨੇ ਇਕ ਅਤੀ ਜ਼ਰੂਰੀ ਲੋੜ ਸਮੇਂ ਆਪਣੇ ਗਲ ਦੇ ਦੁਆਲੇ ਰੱਸੀ ਬੰਨ੍ਹ ਕੇ ਆਪਣੇ ਆਪ ਨੂੰ ਵੇਚਣ ਲਈ ਅਰਪਣ ਕੀਤਾ ਸੀ। ਇਸੇ ਕਰਕੇ ਇਸ ਦਾ ਨਾਂ ਗਾਲਵ ਪੈ ਗਿਆ। ਇਸ ਨੂੰ ਰਾਜਕੁਮਾਰ ਸਤਿਆਵਰਤ ਨੇ ਖ਼ਰੀਦ ਲਿਆ ਅਤੇ ਇਸ ਦੇ ਪਿਤਾ ਨੂੰ ਹੀ ਇਹ ਬਾਲਕ ਫਿਰ ਮੋੜ ਦਿੱਤਾ।

ਮਹਾਭਾਰਤ ਵਿਚ ਗਾਲਵ ਨੂੰ ਰਿਸ਼ੀ ਵਿਸ਼ਵਾਮਿੱਤਰ ਦਾ ਚੇਲਾ ਦੱਸਿਆ ਗਿਆ ਹੈ ਜਿਸ ਨੇ ਵਿੱਦਿਆ ਸੰਪੂਰਨ ਹੋਣ ਤੇ ਰਿਸ਼ੀ ਜੀ ਨੂੰ ਗੁਰੂ-ਦੀਖਿਆ ਦੇਣੀ ਚਾਹੀ ਪ੍ਰੰਤੂ ਰਿਸ਼ੀ ਜੀ ਨੇ ਦੱਖਣਾ ਲੈਣੋਂ ਕਈ ਵਾਰ ਨਾਂਹ ਕੀਤੀ। ਜਦੋਂ ਗਾਲਵ ਨੇ ਜ਼ਿੱਦ ਕੀਤੀ ਤਾਂ ਵਿਸ਼ਵਾਮਿੱਤਰ ਨੇ ਖਿਝ ਕੇ ਆਖਿਆ ਕਿ ਜੇ ਤੂੰ ਦੱਖਣਾ ਦੇਣੀ ਚਾਹੁੰਦਾ ਹੈਂ ਤਾਂ ਅੱਠ ਸੌ ਚਿੱਟੇ ਰੰਗ ਦੇ ਘੋੜੇ ਜਿਨ੍ਹਾਂ ਦੇ ਕੰਨ ਕਾਲੇ ਹੋਣ, ਲਿਆ ਕੇ ਭੇਟਾ ਕਰ। ਗਾਲਵ ਇਹ ਸੁਣ ਕੇ ਫ਼ਿਕਰਮੰਦ ਹੋ ਗਿਆ ਅਤੇ ਇਸ ਨੇ ਆਪਣੇ ਪ੍ਰੇਮੀ ਗਰੁੜ ਨੂੰ ਯਾਦ ਕੀਤਾ। ਗਰੁੜ ਇਸ ਨੂੰ ਆਪਣੇ ਉੱਪਰ ਚੜ੍ਹਾ ਕੇ ਰਾਜਾ ਯਯਾਤੀ ਪਾਸ ਲੈ ਗਿਆ। ਗਾਲਵ ਨੇ ਰਾਜੇ ਤੋਂ ਲੋੜੀਂਦੇ ਘੋੜੇ ਮੰਗੇ। ਰਾਜੇ ਨੇ ਕਿਹਾ ਕਿ ਅਜਿਹੇ ਘੋੜੇ ਤਾਂ ਮੇਰੇ ਕੋਲ ਹੈ ਨਹੀਂ ਪ੍ਰੰਤੂ ਮੇਰੀ ਪੁੱਤਰੀ ਮਾਧਵੀ ਨੂੰ ਲੈ ਜਾ, ਇਸ ਨਾਲ ਤੇਰਾ ਮੰਤਵ ਪੂਰਾ ਹੋ ਜਾਵੇਗਾ। ਮਾਧਵੀ ਨੂੰ ਬੱਚਾ ਜੰਮਣ ਤੋਂ ਬਾਅਦ ਕੁਆਰੇਪਣ ਦਾ ਵਰਦਾਨ ਸੀ। ਗਾਲਵ ਨੇ ਮਾਧਵੀ ਦਾ ਵਿਆਹ ਪਹਿਲਾਂ ਅਯੁਧਿਆ ਦੇ ਰਾਜੇ ਹਰਯਸ ਨਾਲ, ਫਿਰ ਕਾਸ਼ੀ ਦੇ ਰਾਜੇ ਦਿਵੋਦਾਸ ਅਤੇ ਫਿਰ ਉਸ਼ੀਨਰ ਦੇ ਰਾਜੇ ਭੋਜ ਨਾਲ ਕੀਤਾ। ਜਦੋਂ ਮਾਧਵੀ ਇਕ ਬੱਚੇ ਨੂੰ ਜਨਮ ਦੇ ਦਿੰਦੀ ਤਾਂ ਇਨ੍ਹਾਂ ਰਾਜਿਆਂ ਵਿਚੋਂ ਗਾਲਵ ਹਰ ਇਕ ਕੋਲੋਂ 200 ਘੋੜੇ ਲੈ ਲੈਂਦਾ। ਮਾਧਵੀ ਤਿੰਨ ਵਿਆਹ ਕਰਵਾ ਕੇ ਅਤੇ ਮਾਂ ਬਣ ਕੇ ਵੀ ਵਿਸ਼ੇਸ਼ ਵਰਦਾਨ ਕਾਰਨ ਕੁਆਰੀ ਹੀ ਰਹੀ। ਇਸ ਤਰ੍ਹਾਂ ਗਾਲਵ ਕੋਲ ਛੇ ਸੌ ਘੋੜੇ ਹੋ ਗਏ। ਇਸ ਕਿਸਮ ਦੇ ਘੋੜੇ ਕਿਤੋਂ ਮਿਲਦੇ ਨਾ ਦੇਖ ਕੇ ਗਾਲਵ ਨੇ ਗਰੁੜ ਦੀ ਸਲਾਹ ਲਈ। ਗਰੁੜ ਨੇ ਕਿਹਾ ਕਿ ਦੋ ਸੌ ਘੋੜਿਆਂ ਦੀ ਥਾਂ ਮਾਧਵੀ ਹੀ ਗੁਰੂ ਦੱਖਣਾ ਵਿਚ ਦਿੱਤਾ ਜਾਵੇ। ਗਾਲਵ ਨੇ ਇਸੇ ਤਰ੍ਹਾਂ ਕੀਤਾ ਅਤੇ ਰਿਸ਼ੀ ਨੇ ਇਹ ਸਭ ਕੁਝ ਸਵੀਕਾਰ ਕਰ ਲਿਆ। ਵਿਸ਼ਵਾਮਿੱਤਰ ਨੇ ਮਾਧਵੀ ਤੋਂ 'ਅਸ਼ਟਕ' ਨਾਮ ਦਾ ਪੁੱਤਰ ਪੈਦਾ ਕੀਤਾ। ਰਿਖੀ ਘੋੜੇ ਅਤੇ ਆਸ਼ਰਮ ਆਪਣੇ ਪੁੱਤਰ ਕੋਲ ਛੱਡ ਕੇ ਜੰਗਲ ਨੂੰ ਚਲਾ ਗਿਆ। ਗਾਲਵ ਨੇ ਮਾਧਵੀ ਉਸ ਦੇ ਪਿਤਾ ਕੋਲ ਵਾਪਸ ਕਰ ਦਿੱਤੀ ਅਤੇ ਆਪ ਵਿਸ਼ਵਾਮਿੱਤਰ ਕੋਲ ਚਲਾ ਗਿਆ।

ਕੁਝ ਇਕ ਕਥਾਵਾਂ ਵਿਚ ਇਹ ਵੈਦਰਾਜ ਧਨਵੰਤਰੀ ਦਾ ਪਿਤਾ ਦੱਸਿਆ ਗਿਆ ਹੈ। ਸ਼ੁਕਲ ਯਜੁਰਵੇਦ ਦੇ ਇਕ ਅਧਿਆਪਕ ਦਾ ਨਾਂ ਵੀ ਗਾਲਵ ਸੀ। ਇਕ ਪ੍ਰਾਚੀਨ ਵਿਆਕਰਣਕਾਰ ਦਾ ਨਾਂ ਵੀ ਗਾਲਵ ਸੀ ਜੋ ਪਾਣਿਨੀ ਤੋਂ ਪਹਿਲਾਂ ਹੋਇਆ।

ਹ. ਪੁ.—ਹਿੰ. ਵਿ. ਕੋ. 1 : 365; ਮ. ਕੋ. 406 ; ਹਿੰ. ਮਿ. ਕੋ. 231

**ਗਾਲਵਾ, ਐਵਰਿਸਟ** : ਫ਼ਰਾਂਸ ਦੇ ਇਸ ਉੱਘੇ ਗਣਿਤਵੇਤਾ ਦਾ ਜਨਮ 25 ਅਕਤੂਬਰ, 1811 ਨੂੰ ਬੁਰ-ਲਾ-ਰੀਨੇ ਵਿਖੇ ਹੋਇਆ। ਜਦੋਂ ਅਜੇ ਇਹ ਵਿਦਿਆਰਥੀ ਹੀ ਸੀ ਤਾਂ ਇਸ ਨੇ ਅਲਜਬਰੇਈ ਸਮੀਕਰਨਾਂ ਦੇ ਹੱਲ ਲੱਭਣ ਲਈ ਖੋਜ ਕੀਤੀ ਜਿਸ ਕਰਕੇ ਇਸ ਸਿਧਾਂਤ ਨੂੰ ਇਸ ਦਾ ਨਾਂ ਦਿਤਾ ਗਿਆ। ਗਰੁੱਪ ਸਿਧਾਂਤ ਦਾ ਇਸ ਨੂੰ ਬਾਨੀ ਕਹਿਣਾ ਕੋਈ ਅਤਿਕਥਨੀ ਨਹੀਂ ਹੈ। ਗਰੁੱਪ, ਨੰਬਰ ਅਤੇ ਫ਼ੰਕਸ਼ਨ ਸਿਧਾਂਤਾਂ ਉਪਰ ਇਸ ਨੇ ਛੇ ਖੋਜ ਪੱਤਰ ਪ੍ਰਕਾਸ਼ਿਤ ਕੀਤੇ।

20 ਸਾਲ ਦੀ ਨਿੱਕੀ ਜਿਹੀ ਉਮਰ ਜਿਉਂਦਿਆਂ ਗਣਿਤ ਦੇ ਖੇਤਰ ਵਿਚ ਇਸ ਨੇ ਕਾਫ਼ੀ ਨਾਮਣਾ ਖੱਟਿਆ ਅਤੇ 31 ਮਈ, 1832 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 12 : 252

**ਗਾਲਵੇ** : ਕਾਉਂਟੀ—ਇਹ ਪੱਛਮੀ ਆਇਰਲੈਂਡ ਦੇ ਕੌਨਐਕਟ ਪ੍ਰਾਂਤ ਦੀ ਇਕ ਕਾਉਂਟੀ ਹੈ। ਇਸ ਦਾ ਖ਼ੇਤਰਫ਼ਲ 5,939 ਵ. ਕਿ. ਮੀ. (2293 ਵ. ਮੀਲ), ਅਤੇ ਵਸੋਂ 180,304 (1991) ਹੈ। ਇਸ ਦੇ ਪੱਛਮ ਵਿਚ ਅੰਧ ਮਹਾਂਸਾਗਰ, ਪੂਰਬੀ ਹਿੱਸੇ ਵਿਚ ਆਇਰਲੈਂਡ ਦੀ ਕੇਂਦਰੀ ਨੀਵੀਂ ਧਰਤੀ ਅਤੇ ਪੱਛਮੀ ਹਿੱਸੇ ਵਿਚ ਕਈ ਝੀਲਾਂ ਅਤੇ ਪਹਾੜੀਆਂ ਹਨ।

ਗਾਲਵੇ ਵਿਚ ਵਧੇਰੇ ਵਸੋਂ ਗੈਲਿਕ ਭਾਸ਼ਾ ਬੋਲਦੀ ਹੈ। ਸਪਿਡਨ ਵਿਖੇ ਇਕ ਕਾਲਜ ਹੈ ਜਿਥੇ ਗੇਲਿਕ ਭਾਸ਼ਾ ਸਿਖਾਈ ਜਾਂਦੀ ਹੈ। ਕਾਉਂਟੀ ਦੀ ਲਗਭਗ 1/3 ਵਸੋਂ ਕਸਬਿਆਂ ਅਤੇ ਪਿੰਡਾਂ ਵਿਚ ਰਹਿੰਦੀ ਹੈ। ਗਾਲਵੇ ਨੂੰ ਛੱਡ ਕੇ ਬਾਕੀ ਸਾਰੇ ਕਸਬੇ ਛੋਟੇ ਹਨ। ਪ੍ਰਬੰਧ ਲਈ ਇਕ ਕਾਉਂਟੀ ਕੌਂਸਲ ਅਤੇ ਕਾਉਂਟੀ ਮੈਨੇਜਰ ਹੈ। ਗਾਲਵੇ ਦਾ ਸ਼ਹਿਰ ਇਕ ਬਰੋ ਹੈ। ਇਥੇ ਭੇਡਾਂ ਬਹੁਤ ਪਾਲੀਆਂ ਜਾਂਦੀਆਂ ਹਨ। ਕਾਲਾ ਅਤੇ ਹਰੀਆਂ ਲੀਕਾਂ ਵਾਲਾ ਸੰਗਮਰਮਰ ਬਹੁਤ ਮਿਲਦਾ ਹੈ। ਬੂਟ ਬਣਾਉਣ, ਰੂੰ ਕੱਤਣ ਅਤੇ ਚੀਨੀ ਸਾਫ਼ ਕਰਨ ਦੇ ਇਥੇ ਕਾਰਖ਼ਾਨੇ ਹਨ।

ਹ. ਪੁ.— ਐਨ. ਬ੍ਰਿ. ਮਾ. 4 : 400

**ਗਾਲਵੇ** : ਸ਼ਹਿਰ—ਇਹ ਪੱਛਮੀ ਆਇਰਲੈਂਡ ਦੇ ਕੌਨਐਕਟ ਪ੍ਰਾਂਤ ਦੀ ਇਸੇ ਹੀ ਨਾਂ ਦੀ ਇਕ ਕਾਉਂਟੀ ਦਾ ਸਦਰ-ਮੁਕਾਮ ਅਤੇ ਬਰੋ ਹੈ। ਇਹ ਇਕ ਸਮੁੰਦਰੀ ਬੰਦਰਗਾਹ ਵੀ ਹੈ ਜੋ ਗਾਲਵੇ ਖਾੜੀ ਦੇ ਉੱਤਰੀ ਕੰਢੇ ਤੇ ਸਥਿਤ ਹੈ।

ਸੰਨ 1270 ਵਿਚ ਐਂਗਲੋ-ਨਾਰਮਨ ਆਬਾਦਕਾਰਾਂ ਨੇ ਇਸ ਸ਼ਹਿਰ ਦੁਆਲੇ ਚਾਰ ਦੀਵਾਰੀ ਬਣਾਈ ਅਤੇ ਇਸ ਸ਼ਹਿਰ ਨੂੰ ਇਕ ਵਪਾਰਕ ਕੇਂਦਰ ਵਜੋਂ ਵਿਕਸਿਤ ਕੀਤਾ। ਇਸ ਦੌਰਾਨ ਸਪੇਨ ਨਾਲ ਇਸ ਦੇ ਵਪਾਰ ਵਿਚ ਬਹੁਤ ਵਾਧਾ ਹੋਇਆ।

ਰਿਚਰਡ ਦੂਜੇ ਨੇ ਆਪਣੇ ਰਾਜ ਦੌਰਾਨ ਇਕ ਚਾਰਟਰ ਜਾਰੀ ਕਰਕੇ ਇਸ ਸ਼ਹਿਰ ਨੂੰ ਨਿਗਮ ਦੇ ਅਧਿਕਾਰ ਦੇ ਦਿਤੇ ਜੋ ਕਿ ਪਿੱਛੋਂ 1545 ਈ. ਵਿਚ ਵਧਾ ਦਿਤੇ ਗਏ ਅਤੇ ਐਰੈਨ ਟਾਪੂਆਂ ਨੂੰ ਇਸ ਸ਼ਹਿਰ ਦੇ ਅਧਿਕਾਰ-ਖੇਤਰ ਵਿਚ ਲੈ ਆਂਦਾ ਗਿਆ। ਇਸ ਦੁਆਰਾ ਲਿਨਨ ਅਤੇ ਊਨੀ ਕੱਪੜੇ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਵਸਤਾਂ ਬਾਹਰ ਭੇਜਣ ਦੇ ਅਖ਼ਤਿਆਰ ਦੇ ਦਿਤੇ ਗਏ। ਅੰਗਰੇਜ਼ੀ ਖ਼ਾਨਾਜੰਗੀ ਅਤੇ ਮੁੜ ਵਿਲੀਅਮ ਤੀਜੇ ਦੇ ਹਮਲਿਆਂ ਦੌਰਾਨ ਇਸ ਸ਼ਹਿਰ ਉਤੇ ਅੰਗਰੇਜ਼ੀ ਫ਼ੌਜਾਂ ਦਾ ਕਬਜ਼ਾ ਹੋ ਗਿਆ।

ਸੰਨ 1296 ਵਿਚ ਉਸਾਰੇ ਸੇਂਟ ਫ਼ਰਾਂਸਿਸ ਦੇ ਇਕ ਮਠ ਦੇ ਖੰਡਰਾਤ ਅਜੇ ਤੱਕ ਇਥੇ ਮਿਲਦੇ ਹਨ। ਇਹ ਸ਼ਹਿਰ ਰੋਮਨ ਕੈਥੋਲਿਕ ਮਤ ਦਾ ਗੜ੍ਹ ਹੈ। ਇਥੋਂ ਦਾ ਸੇਂਟ ਨਿਕੋਲਸ ਚਰਚ 1320 ਈ. ਵਿਚ ਬਣਿਆ ਸੀ। ਸੰਨ 1849 ਵਿਚ ਬਣੇ ਯੂਨੀਵਰਸਿਟੀ ਕਾਲਜ ਨੂੰ 1908 ਵਿਚ ਨਵਾਂ ਚਾਰਟਰ ਦੇ ਕੇ ਆਇਰਲੈਂਡ ਦੀ ਰਾਸ਼ਟਰੀ ਯੂਨੀਵਰਸਿਟੀ ਦਾ ਕਾਲਜ ਬਣਾ ਦਿਤਾ ਗਿਆ।

ਇਥੋਂ ਬਾਹਰ ਭੇਜੀਆਂ ਜਾਣ ਵਾਲੀਆਂ ਮੁੱਖ ਵਸਤਾਂ ਵਿਚ ਉੱਨ, ਜ਼ਰਾਇਤੀ ਉਤਪਾਦਨ, ਸੰਗਮਰਮਰ ਅਤੇ ਕਈ ਧਾਤਾਂ ਸ਼ਾਮਲ ਹਨ। ਆਟਾ-ਮਿੱਲਾਂ, ਟੋਪ ਬਣਾਉਣੇ ਅਤੇ ਫ਼ਰਨੀਚਰ ਬਣਾਉਣਾ ਇਥੋਂ ਦੇ ਮੁੱਖ ਉਦਯੋਗਾਂ ਵਿਚ ਸ਼ਾਮਲ ਹਨ।

ਆਬਾਦੀ—47,104 (1986)

53° 16' ਉ. ਵਿਥ ; 9° 03' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 400; ਸ਼ਟੇ. ਯੀ. ਬੁ.

**ਗਾਲਵੇਥ, ਮੈਨੁਐੱਲ** : ਅਰਜਨਟੀਨਾ ਦੇ ਇਸ ਨਾਵਲਕਾਰ ਅਤੇ ਜੀਵਨੀਕਾਰ ਦਾ ਜਨਮ 18 ਜੁਲਾਈ, 1882 ਨੂੰ ਪਾਰਾਨਾ ਵਿਖੇ ਹੋਇਆ। ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਅਰਜਨਟੀਨਾ ਵਿਚ ਪ੍ਰਚੱਲਤ ਸਮਾਜਕ ਬੀਮਾਰੀਆਂ ਅਤੇ ਕੁਰੀਤੀਆਂ ਦਾ ਨਿਰੂਪਣ ਕਰਕੇ ਇਸ ਨੇ ਅਜੋਕੇ ਸਪੇਨੀ-ਅਮਰੀਕੀ ਸਾਹਿਤ ਵਿਚ ਆਪਣੀ ਵਿਸ਼ੇਸ਼ ਥਾਂ ਬਣਾ ਲਈ। ਇਸ ਨੇ ਬਵੇਨਾ ਸੇਰੀਜ਼ ਵਿਖੇ ਨੈਸ਼ਨਲ ਯੂਨੀਵਰਸਿਟੀ ਵਿਚ ਕਾਨੂੰਨ ਦੀ ਵਿੱਦਿਆ ਪ੍ਰਾਪਤ ਕੀਤੀ ਅਤੇ ਸਥਾਈ ਤੌਰ ਤੇ ਉਥੇ ਹੀ ਰਹਿਣ ਲੱਗ ਪਿਆ। ਸੰਨ 1906 ਤੋਂ 1931 ਤੱਕ ਸਕੂਲਾਂ ਦਾ ਇਨਸਪੈਕਟਰ ਰਹਿਣ ਕਰਕੇ ਇਸਨੂੰ ਆਪਣੀਆਂ ਸਾਹਿਤਿਕ ਰੁਚੀਆਂ ਨੂੰ ਪ੍ਰਫੁੱਲਤ ਕਰਨ ਲਈ ਬੜਾ ਚੰਗਾ ਮੌਕਾ ਮਿਲਿਆ।

ਅਰਜਨਟੀਨਾ ਦੇ ਸਮਾਜਕ ਜੀਵਨ ਉਪਰ ਸਪੇਨੀ ਪ੍ਰਭਾਵ ਦੇ ਮਹੱਤਵ ਨੂੰ ਕਬੂਲ ਕਰਦੇ ਹੋਏ ਗਾਲਵੇਥ ਨੇ ਇਕ ਪੁਸਤਕ 'ਡਾਇਰੀ ਆਫ਼ ਗੈਬ੍ਰੀਲ ਕਿਵਰੋਗਾ' ਲਿਖੀ ਜਿਸ ਵਿਚ ਇਸ ਨੇ ਇਸ ਗੱਲ ਦੀ ਪ੍ਰਸ਼ੰਸਾ ਵੀ ਕੀਤੀ।

ਸੰਨ 1903 ਵਿਚ ਇਸ ਨੇ ਇਕ ਮੈਗਜ਼ੀਨ ਆਇਡਿਆਜ਼ ਸ਼ੁਰੂ ਕੀਤਾ ਤੇ ਇਸਨੂੰ ਅਗਵਾਈ ਦਿੱਤੀ। ਇਹ ਕਈ ਵਾਰ ਯੂਰਪ ਗਿਆ। 'ਲਾ ਮੇਸਤ੍ਰਾ ਨਾਰਮਲ' (ਅੰਗ. ਅਨੁ. 1914 'ਦੀ ਸਕੂਲ ਮਿਸਟ੍ਰੈੱਸ') ਇਸ ਦਾ ਸਭ ਤੋਂ ਪਹਿਲਾਂ ਤੇ ਉੱਤਮ ਨਾਵਲ ਹੈ। ਇਸ ਨਾਵਲ ਵਿਚ ਇਸ ਨੇ ਅਰਜਨਟੀਨਾ ਦੇ ਇਕ ਛੋਟੇ ਜਿਹੇ ਪਿੰਡ ਦੇ ਸਾਦੇ-ਮੁਰਾਦੇ ਜੀਵਨ ਨੂੰ ਚਿਤਰਿਆ ਹੈ ਜਿਸ ਦੇ ਪ੍ਰਾਚੀਨ ਤੌਰ-ਤਰੀਕਿਆਂ ਨੂੰ ਅਜੇ ਆਧੁਨਿਕਤਾ ਨੇ ਤਬਾਹ ਨਹੀਂ ਕੀਤਾ। ਮਗਰੋਂ ਇਹ ਇਤਿਹਾਸਕ ਨਾਵਲ ਅਤੇ ਉੱਘੇ ਵਿਅਕਤੀਆਂ ਦੀਆਂ ਜੀਵਨੀਆਂ ਨੂੰ ਨਾਵਲਾਂ ਦੇ ਰੂਪ ਵਿਚ ਲਿਖਣ ਲੱਗ ਪਿਆ। ਇਸ ਦੇ ਹੋਰ ਪ੍ਰਸਿੱਧ ਨਾਵਲ 'ਲਾ ਸੋਬਰੇ ਦੇਲ ਕਾਨਵੇਤੋਂ,' 'ਨੇਕਾਰੇਗੁਲਸ' (1919), 'ਹਿਸਤੋਰੀਆ ਡੀ ਅਰਾਬੇਲ' ਅਤੇ 'ਮੀਅਰਕੋਲਸ ਸੈਂਟੋ' (1930) ਆਦਿ ਹਨ।

14 ਨਵੰਬਰ, 1962 ਨੂੰ ਬਵੇਨਾ ਸੈਰੀਜ਼ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ ; ਹਿੰ. ਵਿ. ਕੋ.

**ਗਾਲ੍ਹੜ** : ਇਸ ਨੂੰ ਗਲਹਿਰੀ, ਗਾਲ੍ਹੜ ਜਾਂ ਕਾਟੋ ਵੀ ਕਹਿੰਦੇ ਹਨ। ਇਹ ਰੋਡੇਸ਼ੀਆ ਵਰਗ ਦੀ ਸਾਈਉਰਡੀ ਕੁਲ ਦੇ ਕਿਸੇ ਵੀ ਕੁਤਰਨ-ਪ੍ਰਾਣੀ ਲਈ ਇਹ ਆਮ ਨਾਂ ਹੈ ਪਰ ਕਈ ਵਾਰੀ ਇਹ ਨਾਂ ਆਮ ਮਿਲਣ ਵਾਲੀਆਂ ਝਾੜੀਨੁਮਾ-ਪੂਛ ਵਾਲੀਆਂ, ਬਿਰਛਵਾਸੀ ਜਾਤੀਆਂ ਤੱਕ ਹੀ ਸੀਮਿਤ ਰੱਖਿਆ ਜਾਂਦਾ ਹੈ। ਇਨ੍ਹਾਂ ਦੀਆਂ ਤਕਰੀਬਨ 50 ਪ੍ਰਜਾਤੀਆਂ ਅਤੇ 260 ਜਾਤੀਆਂ ਹਨ, ਜਿਹੜੀਆਂ ਸਾਰੇ ਸੰਸਾਰ ਵਿਚ ਕਈ ਤਰ੍ਹਾਂ ਦੇ ਨਿਵਾਸ-ਸਥਾਨਾਂ, ਜਿਵੇਂ ਜੰਗਲਾਂ, ਮਾਰੂਥਲਾਂ, ਮੈਦਾਨਾਂ ਅਤੇ ਟੁੰਡਰਾ ਵਿਚ ਮਿਲ ਜਾਂਦੀਆਂ ਹਨ। ਇਨ੍ਹਾਂ ਵਿਚ ਗਰਾਉਂਡ ਸਕੁਅਰਲ, ਮਾਰਮਟ ਅਤੇ



ਯੂਰੇਸ਼ੀਆ ਦਾ ਲਾਲ ਗਾਲ੍ਹੜ

ਚਿਪਮੰਕ ਆਉਂਦੀਆਂ ਹਨ। ਬਹੁਤੀਆਂ ਗਾਲ੍ਹੜਾਂ ਦਰਖ਼ਤਾਂ ਤੇ ਰਹਿਣ ਵਾਲੀਆਂ, ਕੁਝ ਜ਼ਮੀਨ ਤੇ ਰਹਿਣ ਵਾਲੀਆਂ (ਮਾਰਮਟ) ਅਤੇ ਕੁਝ ਹੋਰ ਇਕ ਦਰਖ਼ਤ ਤੋਂ ਦੂਜੇ ਤੱਕ ਉੱਡਣ ਵਾਲੀਆਂ ਹੁੰਦੀਆਂ ਹਨ। ਇਨ੍ਹਾਂ ਦੀਆਂ ਅਗਲੀਆਂ ਅਤੇ ਪਿਛਲੀਆਂ ਲੱਤਾਂ ਦੇ ਵਿਚਕਾਰ ਦੋਹਾਂ ਨੂੰ ਜੋੜਨ ਵਾਲੀ ਇਕ ਚਮੜੀ ਹੁੰਦੀ ਹੈ ਜਿਸ ਦੀ ਸਹਾਇਤਾ ਨਾਲ ਇਹ ਉਡਦੀਆਂ ਹਨ।

ਗਾਲ੍ਹੜਾਂ ਦੇ ਰੰਗਾਂ ਅਤੇ ਉਨ੍ਹਾਂ ਦੇ ਸਰੀਰ ਉਪਰਲੇ ਨਿਸ਼ਾਨਾਂ ਵਿਚ ਕਈ ਵਖਰੇਵੇਂ ਹਨ ਅਤੇ ਇਸੇ ਤਰ੍ਹਾਂ ਉਨ੍ਹਾਂ ਦਾ ਸਰੀਰ ਪਤਲਾ ਜਾਂ ਗਠੀਲਾ ਹੁੰਦਾ ਹੈ। ਇਨ੍ਹਾਂ ਦਾ ਆਕਾਰ ਲਗਭਗ 10 ਸੈਂ. ਮੀ. ਤੋਂ ਲੈ ਕੇ 40 ਸੈਂ. ਮੀ. ਤੱਕ ਹੁੰਦਾ ਹੈ।

ਸਿਰਫ਼ ਉੱਡਣ ਵਾਲੀਆਂ ਕਿਸਮਾਂ ਨੂੰ ਛੱਡ ਕੇ ਬਾਕੀ ਸਾਰੀਆਂ ਗਾਲ੍ਹੜਾਂ ਦਿਨਚਰ ਪ੍ਰਾਣੀ ਹਨ। ਦਰਖ਼ਤਾਂ ਤੇ ਰਹਿਣ ਵਾਲੀਆਂ ਕਿਸਮਾਂ ਫੁਰਤੀਲੀਆਂ ਹੁੰਦੀਆਂ ਹਨ। ਇਹ ਦਰਖ਼ਤਾਂ ਦੇ ਖੋਲਾਂ ਵਿਚ ਜਾਂ ਪੱਤਿਆਂ ਅਤੇ ਟਹਿਣੀਆਂ ਦੇ ਬਣਾਏ ਘਰਾਂ ਵਿਚ ਰਹਿੰਦੀਆਂ ਹਨ। ਇਹ ਸਾਰਾ ਸਾਲ ਚੁਸਤ ਰਹਿੰਦੀਆਂ ਹਨ। ਜ਼ਮੀਨ ਤੇ ਰਹਿਣ ਵਾਲੀਆਂ ਕਿਸਮਾਂ ਖੁੱਡਾਂ ਵਿਚ ਰਹਿੰਦੀਆਂ ਹਨ ਅਤੇ ਜ਼ਿਆਦਾ ਸਰਦੀ ਅਤੇ ਗਰਮੀ ਹੋ ਜਾਣ ਤੇ ਇਹ ਨਿਸ਼ਕਿਰਿਆ ਹੋ ਜਾਂਦੀਆਂ ਹਨ। ਗਾਲ੍ਹੜ ਬਨਸਪਤੀ ਆਹਾਰੀ ਪ੍ਰਾਣੀ ਹਨ ਅਤੇ ਬੀਜ ਅਤੇ ਗਿਰੀਵਾਲੇ ਫ਼ਲ ਪਸੰਦ ਕਰਦੀਆਂ ਹਨ। ਕਈ ਜਾਤੀਆਂ ਕੀੜੇ ਵੀ ਖਾਂਦੀਆਂ ਹਨ। ਮਾਦਾ ਇਕ ਸਾਲ ਵਿਚ ਇਕ ਜਾਂ ਜ਼ਿਆਦਾ ਵਾਰੀ ਬੱਚੇ ਦਿੰਦੀਆਂ ਹਨ ਅਤੇ ਹਰ ਝੋਲ ਵਿਚੋਂ 1-15 ਬੱਚੇ ਹੁੰਦੇ ਹਨ। ਗਰਭ ਕਾਲ 22-45 ਦਿਨ ਦਾ ਹੁੰਦਾ ਹੈ।

ਸਾਈਉਰਸ ਪ੍ਰਜਾਤੀ ਦੀਆਂ ਲਗਭਗ 55 ਜਾਤੀਆਂ ਤਕਰੀਬਨ ਸਾਰੇ ਯੂਰੇਸ਼ੀਆ ਅਤੇ ਨਵੀਂ ਦੁਨੀਆ ਵਿਚ ਮਿਲਦੀਆਂ ਹਨ। ਇਨ੍ਹਾਂ ਵਿਚ ਆਮ ਮਿਲਣ ਵਾਲੀਆਂ ਬਿਰਛਵਾਸੀ ਗਾਲ੍ਹੜਾਂ ਜਿਵੇਂ ਯੂਰੇਸ਼ੀਆ ਦਾ ਲਾਲ ਗਾਲ੍ਹੜ (*Sciras Nulgaris*) ਅਤੇ ਸਲੇਟੀ (*S. carolinensis*) ਅਤੇ ਲੂੰਬੜ ਗਾਲ੍ਹੜਾਂ (*S. niger*) ਆਉਂਦੀਆਂ ਹਨ। ਇਹ ਦੋਵੇਂ ਕਿਸਮਾਂ ਸ਼ਹਿਰੀ ਪਾਰਕਾਂ ਤੇ ਬਾਗਾਂ ਵਿੱਚ ਆਮ ਮਿਲਦੀਆਂ ਹਨ। ਇਨ੍ਹਾਂ ਦਾ ਸ਼ਿਕਾਰ ਕੀਤਾ ਜਾਂਦਾ ਹੈ ਅਤੇ ਇਹ ਖਾਣ-ਯੋਗ ਪ੍ਰਾਣੀ ਹਨ। ਇਹ ਤਕਰੀਬਨ 20-30 ਸੈਂ. ਮੀ. ਲੰਮੀਆਂ ਅਤੇ ਇਨ੍ਹਾਂ ਦੀ ਪੂਛ ਲਗਭਗ ਇੰਨੀ ਹੀ ਲੰਮੀ ਹੁੰਦੀ ਹੈ। ਇਨ੍ਹਾਂ ਦਾ ਰੰਗ ਸਲੇਟੀ ਜਾਂ ਕਾਲਾ ਭੂਰਾ ਜਾਂ ਲਾਲ ਜਿਹਾ ਭੂਰਾ ਤੇ ਸਰੀਰ ਦੇ ਹੇਠਲਾ ਹਿੱਸਾ ਚਿੱਟਾ ਜਾਂ ਲਾਲ-ਭੂਰਾ ਹੁੰਦਾ ਹੈ।

ਉੱਤਰੀ ਅਮਰੀਕਾ ਦੀਆਂ ਲਾਲ ਗਾਲ੍ਹੜਾਂ (*Tamiasciusus*) ਲਾਲ-ਭੂਰੇ ਰੰਗ ਦੇ ਉੱਚੀ ਆਵਾਜ਼ ਵਾਲੇ ਪ੍ਰਾਣੀ ਹਨ। ਇਹ ਗਾਲ੍ਹੜਾਂ ਚੀਲ੍ਹ ਦੇ ਦਰਖ਼ਤਾਂ ਵਿਚ ਰਹਿੰਦੀਆਂ ਅਤੇ ਸਰਦੀਆਂ ਵਿਚ ਆਪਣੇ ਖਾਣ ਲਈ ਉਨ੍ਹਾਂ ਦੇ ਫ਼ਲ ਇਕੱਠੇ ਕਰਕੇ ਰੱਖਦੀਆਂ ਹਨ। ਇਨ੍ਹਾਂ ਦੀਆਂ ਦੋ ਜਾਤੀਆਂ ਹਨ; ਇਕ ਲਾਲ ਜਾਂ ਚੀਲ੍ਹ ਦੀ ਗਾਲ੍ਹੜ (*T. hudsonicus*) ਜਿਹੜੀ ਤਕਰੀਬਨ 20 ਸੈਂ ਮੀ. ਲੰਮੀ ਹੁੰਦੀ ਹੈ; ਇਸ ਦੀ ਪੂਛ ਕੋਈ 10-15 ਸੈਂ. ਮੀ. ਲੰਮੀ ਹੁੰਦੀ ਹੈ, ਅਤੇ ਸਰੀਰ ਦੇ ਹੇਠਲੇ ਹਿੱਸੇ ਦਾ ਰੰਗ ਚਿੱਟਾ ਹੁੰਦਾ ਹੈ; ਦੂਜੀ ਡਗਲੱਸ ਗਾਲ੍ਹੜ ਜਾਂ ਚਿਕਰੀ ਕੁਝ ਛੋਟੀ ਹੁੰਦੀ ਹੈ ਅਤੇ ਇਸ ਦੇ ਸਰੀਰ ਦੇ ਹੇਠਲੇ ਪਾਸੇ ਲਾਲ-ਭੂਰੇ ਰੰਗ ਦੇ ਹੁੰਦੇ ਹਨ।

ਅਫ਼ਰੀਕਾ ਵਿਚ ਕਈ ਬਿਰਛਵਾਸੀ ਗਾਲ੍ਹੜਾਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਕੁਝ ਪ੍ਰਸਿੱਧ ਜਾਤੀਆਂ ਇੰਜ ਹਨ—ਵੱਡੀ ਜੰਗਲੀ ਗਾਲ੍ਹੜ (*Protoaerus stangeri*) ਇਹ ਧੱਬਿਆਂ ਵਾਲਾ ਭੂਰੇ ਜਾਂ ਕਾਲੇ ਰੰਗ ਦਾ ਪ੍ਰਾਣੀ ਹੈ; ਤਕਰੀਬਨ ਇਕ ਦਰਜਨ ਅਜਿਹੀਆਂ ਜਾਤੀਆਂ ਹਨ (**Funisciurus**) ਜਿਨ੍ਹਾਂ ਦੀ ਪਿੱਠ ਉਤੇ ਇਕ ਜਾਂ ਜ਼ਿਆਦਾ ਲੰਮੀਆਂ ਧਾਰੀਆਂ ਹੁੰਦੀਆਂ ਹਨ। ਤਕਰੀਬਨ 12 ਜਾਤੀਆਂ ਅਫ਼ਰੀਕੀ ਝਾੜੀਆਂ ਦੀਆਂ ਗਾਲ੍ਹੜਾਂ (*Paraxerus*) ਦੀਆਂ ਮਿਲਦੀਆਂ ਹਨ ਜਿਹੜੀਆਂ ਧੱਬਿਆਂ ਵਾਲੀਆਂ, ਸਲੇਟੀ ਜਿਹੇ ਪੀਲੇ ਜਾਂ ਸ਼ੋਖ ਲਾਲ ਭੂਰੇ ਰੰਗ ਦੀਆਂ ਹੁੰਦੀਆਂ ਹਨ; ਇਨ੍ਹਾਂ ਉੱਤੇ ਕਈ ਵਾਰੀ ਧਾਰੀਆਂ ਹੁੰਦੀਆਂ ਹਨ ਅਤੇ ਕਈ ਵਾਰੀ ਨਹੀਂ ਵੀ ਹੁੰਦੀਆਂ ਅਤੇ ਸੂਰਜ ਗਾਲ੍ਹੜਾਂ (*Heliosciurus*) ਗੂੜ੍ਹੇ ਰੰਗਾਂ ਦੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਬਹੁਤੀਆਂ ਦਾ ਰੰਗ ਹਰਾ ਜਿਹਾ ਹੁੰਦਾ ਹੈ।

ਏਸ਼ੀਆ ਵਿਚ ਵੀ ਕਈ ਦਰਖ਼ਤਾਂ ਤੇ ਰਹਿਣ ਵਾਲੀਆਂ ਗਾਲ੍ਹੜਾਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਕੁਝ ਪ੍ਰਸਿੱਧ, ਏਸ਼ੀਆਈ ਧਾਰੀਦਾਰ ਪਾਮ ਗਾਲ੍ਹੜ (*Funambulus*), ਰੱਕ ਗਾਲ੍ਹੜਾਂ (*Ratufa*) ਦੀਆਂ ਚਾਰ ਜਾਤੀਆਂ, ਜਿਨ੍ਹਾਂ ਦਾ ਰੰਗ ਚਿੱਟਾ, ਕਾਲਾ, ਪੀਲੇ ਤੋਂ ਲਾਲ ਭੂਰਾ ਜਾਂ ਸਲੇਟੀ ਹੁੰਦਾ ਹੈ ਅਤੇ ਓਰੀਐਂਟਲ ਗਾਲ੍ਹੜ (*Callosciurus* 20 ਜਾਤੀਆਂ), ਜਿਹੜੀਆਂ ਸੰਘਣੀ ਫ਼ਰ, ਸ਼ੋਖ ਰੰਗ ਅਤੇ ਪੂਰਬੀ ਏਸ਼ੀਆ ਵਿਚ ਰਹਿਣ ਵਾਲੀਆਂ ਹਨ।

ਹ. ਪ੍ਰ.—ਐਨ. ਬ੍ਰਿ. ਮਾ. 9 : 504

**ਗਾਲਾਪਾਗਸ ਦੀਪ-ਸਮੂਹ** : ਸ਼ਾਂਤ ਮਹਾਂਸਾਗਰ ਵਿਚ ਐਕਵਾਡੋਰ ਦੇ ਪੱਛਮ ਵੱਲ 800 ਤੋਂ 1100 ਕਿ. ਮੀ. ਦੀ ਦੂਰੀ ਵਿਚਕਾਰ ਫੈਲੇ ਹੋਏ; 16 ਮੁੱਖ ਅਤੇ ਕਈ ਛੋਟੇ ਛੋਟੇ ਦੀਪਾਂ ਦਾ ਇਕ ਸਮੂਹ ਹੈ। ਇਸ ਸਮੂਹ ਦਾ ਕੁੱਲ ਰਕਬਾ ਲਗਭਗ 8000 ਵ. ਕਿ. ਮੀ. ਹੈ ਜਿਸ ਵਿਚੋਂ ਇਕੱਲੇ ਈਸਾਵੇਲਾ ਜਾਂ ਐਲਬੈਮਾਰਲ ਟਾਪੂ ਦਾ ਰਕਬਾ ਅੱਧ ਨਾਲੋਂ ਵੱਧ ਹੈ।

ਇਨ੍ਹਾਂ ਦੀ ਹੋਂਦ ਬਾਰੇ ਕੋਈ ਪੱਕਾ ਪ੍ਰਮਾਣ ਪ੍ਰਾਪਤ ਨਹੀਂ ਅਤੇ ਇਸ ਬਾਰੇ ਕਈ ਧਾਰਨਾਵਾਂ ਪ੍ਰਚੱਲਤ ਹਨ। ਭੂ-ਵਿਗਿਆਨਕ ਜਾਣਕਾਰੀ ਤੋਂ ਪਤਾ ਲਗਦਾ ਹੈ ਕਿ ਇਹ ਟਾਪੂ-ਸਮੂਹ ਕਦੇ ਵੀ ਅਮਰੀਕਾ ਦੀ ਮੁੱਖ-ਭੂਮੀ ਨਾਲ ਜੁੜੇ ਹੋਏ ਨਹੀਂ ਸਨ। ਇਹ ਟਾਪੂ ਜਵਾਲਾ ਮੁਖੀ ਪਹਾੜਾਂ ਤੇ ਲਾਵੇ ਦੇ ਬਣੇ ਹੋਏ ਹਨ ਅਤੇ ਇਹ ਲਾਵਾ ਕਈ ਵਾਰੀ ਫੁੱਟਿਆ ਹੈ।

ਇੱਥੇ ਬਹੁਤ ਥਾਂਵਾਂ ਤੇ ਵਰਖਾ ਬਹੁਤ ਘੱਟ ਹੁੰਦੀ ਹੈ। ਹਵਾ ਅਤੇ ਸਮੁੰਦਰ ਦੇ ਪਾਣੀ ਦਾ ਤਾਪਮਾਨ ਵੀ ਨੀਵਾਂ ਰਹਿੰਦਾ ਹੈ। ਜਨਵਰੀ ਤੋਂ ਅਪ੍ਰੈਲ ਤੱਕ ਗਰਜ ਨਾਲ ਛਿੱਟੇ ਪੈਂਦੇ ਹਨ ਅਤੇ ਮਈ ਤੋਂ ਦਸੰਬਰ ਤੱਕ ਸਮੇਂ ਸਮੇਂ ਤੇ ਧੁੰਦ ਪੈਂਦੀ ਹੈ।

ਇਸ ਦੀਪ-ਸਮੂਹ ਨੂੰ ਪਾਨਾਮਾ ਦੇ ਬਿਸ਼ਪ, ਟਾਮਸ ਡੀ ਬਰਲਾਗਾ ਨੇ 1535 ਵਿਚ ਪੀਰੂ ਜਾਂਦੇ ਹੋਏ ਲੱਭਿਆ ਸੀ। 16ਵੀਂ ਸਦੀ ਵਿਚ ਇਥੇ ਕਈ ਸਪੇਨੀ ਯਾਤਰੂ ਠਹਿਰੇ ਅਤੇ 17ਵੀਂ ਸਦੀ ਵਿਚ ਕਈ ਸਮੁੰਦਰੀ ਡਾਕੂ ਇਨ੍ਹਾਂ ਟਾਪੂਆਂ ਵਿਚ ਪਨਾਹ ਲੈਂਦੇ ਰਹੇ।

1832 ਵਿਚ ਸਭ ਤੋਂ ਪਹਿਲਾਂ ਚਾਰਲਸ ਟਾਪੂ ਨੂੰ ਆਬਾਦ ਕੀਤਾ ਗਿਆ। ਪਿੱਛੋਂ ਹੋਰ ਕਈ ਟਾਪੂ ਆਬਾਦ ਹੋ ਗਏ।

ਇਨ੍ਹਾਂ ਟਾਪੂਆਂ ਦੀ ਮੁੱਖ ਪੈਦਾਵਾਰ ਕਾਫ਼ੀ, ਆਲੂ ਅਤੇ ਨਿੰਬੂ ਹਨ। ਇਥੇ ਮੱਛੀ ਬਹੁਤ ਮਿਲਦੀ ਹੈ ਜੋ ਕਿ ਵਪਾਰ ਦਾ ਮੁੱਖ ਸਾਧਨ ਹੈ। ਗੰਧਕ ਦੇ ਛੋਟੇ ਛੋਟੇ ਭੰਡਾਰ ਮਿਲਦੇ ਹਨ। ਅੱਜ ਕੱਲ੍ਹ ਇਹ ਦੀਪ-ਸਮੂਹ ਅਮਰੀਕਾ ਦੇ ਅਧੀਨ ਹੈ।

ਆਬਾਦੀ—6094 (1982. ਅੰਦਾ.)

0° 30' ਦੱ. ਵਿਥ 90° 30' ਪੱ. ਲੰਬ.

ਹ. ਪੁ.—ਐਨ. ਬ੍ਰਿ. 9 : 1077

**ਗ਼ਾਲਿਬ ਦੇਦੀ** : ਇਹ ਮਿਹਮਦ ਅਸਅਦ ਦਾ ਲੇਖਕ ਵਜੋਂ ਨਾਂ ਸੀ। ਇਹ ਤੁਰਕੀ ਦੇ ਉਸਮਾਨੀ ਸਾਹਿਤ ਦੇ ਪੰਜ ਕਲਾਸੀਕਲ ਕਵੀਆਂ ਵਿਚੋਂ ਇਕ ਸੀ। ਇਸ ਦਾ ਜਨਮ 1757 ਵਿਚ ਇਸਤੰਬੋਲ ਵਿਚ ਹੋਇਆ। ਖ਼ਾਨਦਾਨੀ ਰਵਾਇਤ ਅਨੁਸਾਰ ਇਹ ਉਸਮਾਨ ਦੀ ਸ਼ਾਹੀ ਕੌਂਸਲ 'ਦੀਵਾਨਿ ਹੁਮਾਯੂੰ' ਵਿਚ ਇਕ ਕਾਰਕੁਨ ਨਿਯੁਕਤ ਹੋਇਆ। ਮਗਰੋਂ ਸਰਕਾਰੀ ਪਦਵੀ ਛੱਡ ਕੇ ਇਹ ਇਸਤੰਬੋਲ ਦੀ ਗਾਲਾਟਾ ਖ਼ਾਨਕਾਹ ਦਾ ਸ਼ੇਖ ਬਣਿਆ। ਇਸ ਪੋਜ਼ੀਸ਼ਨ ਵਿਚ ਰਹਿੰਦਿਆਂ ਇਸ ਨੇ ਬਾਕੀ ਦੀ ਉਮਰ ਕਵਿਤਾ ਲਿਖਣ ਵਿਚ ਬਿਤਾਈ। ਸੁਲਤਾਨ ਸਲੀਮ ਤੀਜਾ ਇਸ ਦਾ ਸਰਪ੍ਰਸਤ ਸੀ ਜੋ ਖ਼ੁਦ ਕਵੀ ਤੇ ਸੰਗੀਤਕਾਰ ਸੀ। ਇਸ ਦੀ ਖ਼ਾਨਕਾਹ ਕਵੀਆਂ ਤੇ ਸੰਗੀਤਕਾਰਾਂ ਲਈ ਕੇਂਦਰ ਬਣ ਗਈ। ਆਪਣੇ ਦੀਵਾਨ ਅਤੇ 'ਹੁਸਨ-ਓ-ਇਸ਼ਕ' ਰੂਪਕ ਰੋਮਾਂਸ ਵਿਚ ਇਸ ਨੇ ਜਲਾਲੁੱਦੀਨ ਰੂਮੀ ਦੇ ਰਹੱਸਵਾਦੀ ਵਿਚਾਰ ਪੇਸ਼ ਕੀਤੇ। ਕਲਾਸੀਕਲ ਕਵਿਤਾ ਦੀਆਂ ਰੂਪਕ ਕਰੜਾਈਆਂ ਇਸ ਦੀ ਮੌਲਿਕਤਾ ਲਈ ਰੋਕ ਨਹੀਂ ਬਣੀਆਂ ਸਗੋਂ ਇਸ ਨੇ ਕਾਲਪਨਿਕ ਸ਼ਕਤੀ, ਨਵੀਆਂ ਨਵੀਆਂ ਤਸਵੀਰਾਂ ਤੇ ਵਰਣਨ ਦੁਆਰਾ ਤੁਰਕੀ ਸਾਹਿਤ ਵਿਚ ਤਾਜ਼ਗੀ ਲਿਆਂਦੀ।

ਸੰਨ 1799 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1085; ਐਨ. ਬ੍ਰਿ. ਮਾ. 4 : 386

**ਗ਼ਾਲਿਬ, ਮਿਰਜ਼ਾ ਅਸਦ ਉੱਲਾ ਖ਼ਾਂ** : ਉਰਦੂ ਅਤੇ ਫ਼ਾਰਸੀ ਦੇ ਇਸ ਮਹਾਂਕਵੀ ਦਾ ਜਨਮ 27 ਦਸੰਬਰ, 1797 ਨੂੰ ਆਗਰੇ ਵਿਚ ਮਿਰਜ਼ਾ ਅਬਦੁੱਲਾ ਬੇਗ ਖ਼ਾਂ ਦੇ ਘਰ ਹੋਇਆ। ਇਸ ਦਾ ਪਿਤਾ ਅਲਵਰ ਦੇ ਰਾਜੇ ਪਾਸ ਨੌਕਰ ਸੀ ਅਤੇ 1802 ਵਿਚ ਇਕ ਲੜਾਈ ਵਿਚ ਮਾਰਿਆ ਗਿਆ ਸੀ। ਇਸ ਸਮੇਂ ਗ਼ਾਲਿਬ ਦੀ ਉਮਰ ਪੰਜ ਸਾਲ ਸੀ। ਪਿਤਾ ਦੀ ਮੌਤ ਮਗਰੋਂ ਇਹ ਆਪਣੇ ਚਾਚਾ ਨਸਰੁੱਲਾ ਖ਼ਾਂ ਪਾਸ ਰਹਿਣ ਲੱਗਿਆ। ਸੰਨ 1806 ਵਿਚ ਉਸ ਦੀ ਮੌਤ ਮਗਰੋਂ ਇਹ ਆਪਣੇ ਨਾਨਕੇ ਚਲਾ ਗਿਆ ਤੇ ਇਕ ਵਿਦਵਾਨ ਮਿਰਜ਼ਾ ਮੁੱਜ਼ਮ ਨੇ ਇਸ ਨੂੰ ਸਿੱਖਿਆ ਦਿੱਤੀ। ਜਦੋਂ ਇਹ ਚੌਦਾਂ ਵਰ੍ਹਿਆਂ ਦਾ ਸੀ ਤਾਂ ਇਕ ਪਾਰਸੀ ਹੁਰਮੁਜ਼ਦ ਭਾਰਤ ਆਇਆ। ਉਸ ਨੇ ਮੁਸਲਮਾਨ ਮਤ ਧਾਰਨ ਕਰਕੇ ਆਪਣਾ ਨਾਂ ਅਬਦੁਸ ਸੱਮਦ ਰੱਖਿਆ ਅਤੇ 2 ਸਾਲ ਗ਼ਾਲਿਬ ਦੇ ਪਰਿਵਾਰ ਨਾਲ ਰਿਹਾ। ਇਸ ਪਾਸੋਂ ਗ਼ਾਲਿਬ ਨੇ ਫ਼ਾਰਸੀ ਦੀ ਸਿੱਖਿਆ ਪ੍ਰਾਪਤ ਕੀਤੀ। ਸੰਨ 1810 ਵਿਚ ਤੇਰਾਂ ਸਾਲਾਂ ਦੀ ਉਮਰ ਵਿਚ ਇਸ ਦਾ ਵਿਆਹ ਹੋਇਆ। ਸੰਨ 1812 ਵਿਚ ਇਹ ਆਗਰੇ ਤੋਂ ਦਿੱਲੀ ਚਲਾ ਗਿਆ ਅਤੇ ਪੱਕੇ ਤੌਰ ਤੇ ਉਥੇ ਹੀ ਟਿਕ ਗਿਆ।



ਮਿਰਜ਼ਾ ਗ਼ਾਲਿਬ

ਜਗੀਰ ਦੇ ਬਦਲੇ ਵਿਚ ਇਸ ਨੂੰ ਜੋ ਪੈਨਸ਼ਨ ਮਿਲਦੀ ਸੀ, ਉਹ 1829 ਵਿਚ ਬੰਦ ਹੋ ਗਈ। ਇਸ ਸਬੰਧ ਵਿਚ ਇਹ ਕਲਕੱਤੇ ਵੀ ਗਿਆ ਪਰ ਦੋ ਸਾਲ ਉਥੇ ਰਹਿ ਕੇ ਅਸਫ਼ਲ ਵਾਪਸ ਆ ਗਿਆ। ਵਾਪਸ ਆਉਂਦਿਆਂ ਇਹ ਬਨਾਰਸ ਤੇ ਲਖਨਊ ਹੁੰਦਾ ਹੋਇਆ ਆਇਆ। ਅਵਧ ਦੇ ਸ਼ਾਹ ਨਸੀਰੁੱਦੀਨ ਹੈਦਰ ਨੇ ਇਕ ਕਸੀਦੇ ਤੇ ਖ਼ੁਸ਼ ਹੋ ਕੇ 500/- ਰੁਪਏ ਸਾਲਾਨਾ ਦਾ ਵਜ਼ੀਫ਼ਾ ਲਗਾ ਦਿੱਤਾ। ਸੰਨ 1841 ਵਿਚ ਦਿੱਲੀ ਕਾਲਜ ਵਿਚ ਫ਼ਾਰਸੀ ਦੇ ਲੈਕਚਰਾਰ ਦੀ ਨੌਕਰੀ ਇਸ ਕਾਰਨ ਅਪ੍ਰਵਾਨ ਕਰ ਦਿੱਤੀ ਕਿ ਆਂਗਰੇਜ਼ੀ ਸਰਕਾਰ ਦੇ ਸਕੱਤਰ ਨੇ ਇਸ ਦਾ ਉਚਿਤ ਆਦਰ ਨਹੀਂ ਕੀਤਾ ਸੀ। ਸੰਨ 1849 ਵਿਚ ਦਿੱਲੀ ਦੇ ਆਖ਼ਰੀ ਮੁਗ਼ਲ ਸ਼ਹਿਨਸ਼ਾਹ ਬਹਾਦੁਰ ਸ਼ਾਹ ਦੂਜੇ (ਜ਼ਫ਼ਰ) ਵੱਲੋਂ ਇਸ ਨੂੰ ਨਜ਼ਮੁੱਦੌਲਾ ਦਬੀਰੁਲ ਮੁਲਕ ਨਿਜ਼ਾਮ ਜੰਗ ਦੀ ਪਦਵੀ ਪ੍ਰਦਾਨ ਕੀਤੀ ਗਈ ਅਤੇ ਪੰਜਾਹ ਰੁਪਏ ਮਹੀਨਾ ਵਜ਼ੀਫ਼ਾ ਲਗਾ ਦਿੱਤਾ ਗਿਆ। ਰਾਮਪੁਰ ਦਾ ਨਵਾਬ ਯੂਸਫ਼ ਅਲੀ ਖ਼ਾਂ ਇਸ ਦਾ ਸ਼ਿਸ਼ ਸੀ।

ਸੰਨ 1859 ਵਿਚ ਇਹ ਰਾਮਪੁਰ ਗਿਆ ਤੇ ਕੁਝ ਦਿਨ ਰਹਿ ਕੇ ਦਿੱਲੀ ਵਾਪਸ ਆ ਗਿਆ। ਇਸ ਨੂੰ ਇਕ ਸੌ ਰੁਪਏ ਮਹੀਨਾ ਮਿਲਦਾ ਸੀ। ਇਸ ਦੀ ਪੈਨਸ਼ਨ ਵੀ ਉਸ ਵੇਲੇ ਤੋਂ ਮਿਲਣੀ ਸ਼ੁਰੂ ਹੋ ਗਈ ਜਿਸ ਨਾਲ ਅੰਤ ਵੇਲੇ ਤੱਕ ਇਹ ਦਿੱਲੀ ਵਿਚ ਸੁਖ ਦੀ ਜ਼ਿੰਦਗੀ ਬਤੀਤ ਕਰਦਾ ਰਿਹਾ। 15 ਫ਼ਰਵਰੀ, 1869 ਨੂੰ ਦਿੱਲੀ ਵਿਚ ਮਿਰਜ਼ਾ ਗ਼ਾਲਿਬ ਦੀ ਮੌਤ ਹੋ ਗਈ। ਨਿਜ਼ਾਮੁੱਦੀਨ ਔਲੀਆ ਦੇ ਪਾਸ ਚੌਸਠ ਖੰਭੇ ਵਿਚ ਇਸ ਦਾ ਮਕਬਰਾ ਹੈ।

ਮਿਰਜ਼ਾ ਗ਼ਾਲਿਬ ਨੇ ਪਹਿਲਾਂ 'ਅਸਦ' ਤੇ ਫ਼ਿਰ 'ਗ਼ਾਲਿਬ' ਤਖ਼ੱਲੁਸ ਰੱਖਿਆ। ਪਹਿਲਾਂ ਇਹ ਫ਼ਾਰਸੀ ਵਿਚ ਕਵਿਤਾ ਲਿਖਦਾ ਸੀ ਜਿਸ ਉੱਤੇ ਇਸ ਨੂੰ ਬਹੁਤ ਮਾਣ ਸੀ ਪਰ ਇਸ ਦੀ ਪ੍ਰਸਿੱਧੀ ਉਰਦੂ ਦੇ 'ਦੀਵਾਨ-ਇ-ਗ਼ਾਲਿਬ' ਕਾਰਨ ਹੈ। ਇਸ ਨੇ ਜਦੋਂ ਉਰਦੂ ਵਿਚ ਕਵਿਤਾ ਲਿਖਣੀ ਆਰੰਭ ਕੀਤੀ ਤਾਂ ਫ਼ਾਰਸੀ ਸ਼ਬਦਾਵਲੀ ਤੇ

ਯੋਜਨਾਵਾਂ ਇਸ ਦੇ ਦਿਮਾਗ਼ ਵਿਚ ਖੁਭੀਆਂ ਰਹਿੰਦੀਆਂ ਸਨ ਜਿਸ ਕਰਕੇ ਇਸ ਦੀ ਕਵਿਤਾ ਕਾਫ਼ੀ ਔਖੀ ਹੋ ਜਾਂਦੀ ਸੀ। ਵਿਚਾਰ ਬਹੁਤੇ ਡੂੰਘੇ ਅਤੇ ਪੇਚੀਦਾ ਹੋਣ ਕਾਰਨ ਇਸ ਦੇ ਸ਼ਿਅਰ ਬੁਝਾਰਤ ਬਣ ਜਾਂਦੇ ਸਨ। ਆਪਣੇ ਪੂਰਵਵਰਤੀਆਂ ਤੋਂ ਵੱਖ ਇਕ ਨਵਾਂ ਮਾਰਗ ਕੱਢਣ ਦੀ ਧੁਨ ਵਿਚ ਇਹ ਹਮੇਸ਼ਾ ਨਵੇਂ ਪ੍ਰਯੋਗ ਕਰਦਾ ਰਿਹਾ ਪਰ ਜਲਦੀ ਹੀ ਇਸ ਨੂੰ ਸਮੇਂ ਦੀ ਲੋੜ ਨਾਲ ਸਮਝੌਤਾ ਕਰਨਾ ਪਿਆ ਤੇ ਆਪੇ ਹੀ ਕਾਵਿ-ਸ਼ੈਲੀ ਵਿਚ ਪਰਿਵਰਤਨ ਕਰ ਲਿਆ। ਇਸ ਨੇ ਆਪਣੀਆਂ ਬਹੁਤ ਸਾਰੀਆਂ ਕਵਿਤਾਵਾਂ ਨਸ਼ਟ ਕਰ ਦਿੱਤੀਆਂ ਤੇ ਨਵੀਂ ਕਵਿਤਾ ਵਿਚ ਅਜਿਹੀ ਸਰਲਤਾ ਲਿਆਂਦੀ ਕਿ ਉਹ ਸਾਰਿਆਂ ਦੇ ਸਮਝਣਯੋਗ ਹੋ ਗਈ।

ਗ਼ਾਲਿਬ ਦੀ ਕਵਿਤਾ ਵਿਚ ਪ੍ਰਾਚੀਨ ਗੱਲਾਂ ਤੋਂ ਬਿਨਾਂ ਇਸ ਦੇ ਆਪਣੇ ਸਮੇਂ ਦੇ ਸਮਾਜ ਦੀਆਂ ਪ੍ਰਚੱਲਤ ਗੱਲਾਂ ਵੀ ਹਨ। ਇਸ ਤੋਂ ਵੀ ਵਧ ਕੇ ਇਸ ਦਾ ਇਕ ਵਿਗਿਆਨਕ ਦ੍ਰਿਸ਼ਟੀਕੋਣ ਹੈ ਜੋ ਮੁਢਲੇ ਰੂਪ ਵਿਚ ਉਰਦੂ ਕਵਿਤਾ ਵਿਚ ਦਿਖਾਈ ਦਿੰਦਾ ਹੈ। ਧਰਮ ਤੇ ਸਮਾਜ ਦੇ ਬੰਨ੍ਹੇ ਨਿਯਮਾਂ ਤੇ ਰੀਤਾਂ ਦਾ ਮਖ਼ੌਲ ਉਡਾਉਣ ਦਾ ਇਸੇ ਵਿਚ ਹੌਸਲਾ ਸੀ। ਇਹ ਆਪਣੇ ਸਮੇਂ ਦੇ ਅਤੇ ਭਵਿੱਖ ਵਿਚ ਆਉਣ ਵਾਲੇ ਸਮਾਜ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਇਹ ਮਾਨਵ-ਜੀਵਨ ਤੇ ਕਵਿਤਾ ਦੇ ਸਬੰਧ ਨੂੰ ਜਾਣਦਾ ਸੀ ਅਤੇ ਇਸ ਸਭ ਕੁਝ ਦੇ ਵਰਣਨ ਲਈ ਇਸ ਦੀ ਸ਼ੈਲੀ ਅਜਿਹੀ ਅਨੋਖੀ ਤੇ ਤਿੱਖੀ ਸੀ ਜੋ ਨਾ ਪਹਿਲਾਂ ਤੇ ਨਾ ਹੀ ਬਾਅਦ ਵਿਚ ਕਦੇ ਵਿਖਾਈ ਦਿੱਤੀ। ਮਾਨਵ-ਜੀਵਨ ਬਾਰੇ ਇਸ ਦੇ ਵਿਚਾਰ ਬਹੁਤ ਚੰਗੇ ਸਨ। ਇਹ ਜੀਵਨ-ਸੰਘਰਸ਼ ਤੋਂ ਭੱਜਦਾ ਨਹੀਂ ਅਤੇ ਨਾ ਹੀ ਇਸ ਦੀ ਕਵਿਤਾ ਵਿਚ ਕਿਤੇ ਨਿਰਾਸ਼ਾ ਦਾ ਨਾਂ ਹੈ। ਇਸ ਦੀ ਕਵਿਤਾ ਵਿਚ ਹਰ ਪ੍ਰਕਾਰ ਦੇ ਸੌਂਦਰਯ ਨੂੰ ਸਥਾਨ ਮਿਲਿਆ ਹੈ। ਇਹ ਸ਼ਰਾਬ ਦਾ ਪ੍ਰੇਮੀ ਸੀ, ਇਸ ਲਈ ਸ਼ਰਾਬ ਬਾਰੇ ਲਿਖੇ ਇਸ ਦੇ ਸ਼ਿਅਰ ਬੇਨਜ਼ੀਰ ਹਨ।

ਇਸ ਨੇ ਸਿਰਫ਼ ਕਵਿਤਾ ਵਿਚ ਹੀ ਨਹੀਂ ਸਗੋਂ ਗੱਦ ਦੇ ਖੇਤਰ ਵਿਚ ਵੀ ਨਵੀਆਂ ਲੀਹਾਂ ਪਾਈਆਂ ਜਿਨ੍ਹਾਂ ਉੱਤੇ ਵਰਤਮਾਨ ਉਰਦੂ ਗੱਦ ਆਧਾਰਿਤ ਹੈ। ਇਸ ਨੂੰ ਉਰਦੂ ਗੱਦ ਦਾ ਪਰਿਵਰਤਕ ਕਿਹਾ ਜਾਣਾ ਚਾਹੀਦਾ ਹੈ। ਇਸਦੇ ਪੱਤਰ ਗੱਦ ਦਾ ਵਧੀਆ ਨਮੂਨਾ ਹਨ। ਇਸ ਨੇ ਫ਼ਾਰਸੀ ਅਰਬੀ ਦੀ ਔਖੀ ਸ਼ਬਦਾਵਲੀ ਦਾ ਤਿਆਗ ਕਰਕੇ ਸਰਲ ਭਾਸ਼ਾ ਲਿਖਣ ਵਿਚ ਕਮਾਲ ਕੀਤਾ। ਇਨ੍ਹਾਂ ਪੱਤਰਾਂ ਵਿਚ ਇਸ ਨੇ ਆਪਣੇ ਸਮਕਾਲੀ ਸਮਾਜਕ, ਆਰਥਿਕ ਤੇ ਰਾਜਨੀਤਿਕ ਹਾਲਾਤ ਬੜੇ ਕਲਾਤਮਕ ਢੰਗ ਨਾਲ ਦਰਜ ਕੀਤੇ ਹਨ।

ਇਸ ਦੀਆਂ ਹੋਰ ਰਚਨਾਵਾਂ 'ਲਤਾਯਫ਼ੇ ਗ਼ੈਬੀ', 'ਦੁਰਫ਼ਸ਼ੇ ਕਾਵੇਯਾਨੀ', 'ਨਾਮਾਏ ਗ਼ਾਲਬਿ', 'ਮੇਹਨੀਮ' ਆਦਿ ਗੱਦ ਵਿਚ ਹਨ। ਫ਼ਾਰਸੀ ਦੇ 'ਕੁਲਿਯਾਤ' ਵਿਚ ਇਸ ਦੀਆਂ ਫ਼ਾਰਸੀ ਕਵਿਤਾਵਾਂ ਦਾ ਸੰਗ੍ਰਹਿ ਹੈ। 'ਦਸਤੰਬੂ' ਵਿਚ ਇਸਨੇ 1857 ਦੇ ਗ਼ਦਰ ਦਾ ਅੱਖੀਂ ਵੇਖਿਆ ਹਾਲ ਫ਼ਾਰਸੀ ਗੱਦ ਵਿਚ ਦਰਜ ਕੀਤਾ ਹੈ।

ਹ. ਪੁ.—ਹਿੰ. ਵਿ. ਕੋ. 3 : 425; ਡਿ. ਨੈ. ਬਾਇ. 2 : 29 ; ਐਨ. ਬ੍ਰਿ. ਮਾ. 4 : 516

**ਗਾਲੀਸ਼ੀਆ** : ਪੂਰਬੀ ਯੂਰਪ ਦਾ ਇਕ ਪ੍ਰਾਂਤ ਜਿਹੜਾ ਪਹਿਲਾਂ ਪੋਲੈਂਡ ਦਾ ਹਿੱਸਾ ਸੀ ਅਤੇ ਪਿੱਛੋਂ 1772 ਵਿਚ ਆਸਟ੍ਰੀਆ ਨੇ ਇਸ ਤੇ ਕਬਜ਼ਾ ਕਰਕੇ ਆਪਣੇ ਵਿਚ ਮਿਲਾ ਲਿਆ। 20ਵੀਂ ਸਦੀ ਵਿਚ ਇਹ ਮੁੜ ਪੋਲੈਂਡ ਨੂੰ ਦੇ ਦਿੱਤਾ ਗਿਆ। ਪਿੱਛੋਂ ਇਹ ਪ੍ਰਾਂਤ ਪੋਲੈਂਡ ਅਤੇ ਰੂਸ ਵਿਚਕਾਰ ਵੰਡ ਦਿੱਤਾ ਗਿਆ।

ਮੱਧ ਕਾਲ ਤੋਂ ਹੀ ਪੂਰਬੀ ਗਾਲੀਸ਼ੀਆ ਦੇ ਉਸ ਹਿੱਸੇ ਤੇ ਜਿਹੜਾ ਕਿ ਹੰਗਰੀ, ਪੋਲੈਂਡ ਅਤੇ ਰੂਸ ਵਿਚਕਾਰ ਸੀ, ਉਪਜਾਊ ਜ਼ਮੀਨ ਅਤੇ ਵਪਾਰ ਕਾਰਨ ਕਈ ਗਵਾਂਢੀ ਦੇਸ਼ਾਂ ਦੀ ਅੱਖ ਸੀ। 1981 ਵਿਚ ਰੂਸ ਦੇ ਮਹਾਨ ਸ਼ਹਿਜ਼ਾਦੇ ਵਲਾਦੀਮੀਰ ਨੇ ਇਸ ਇਲਾਕੇ ਨੂੰ ਜਿੱਤ ਕੇ ਆਪਣੇ ਰਾਜ ਵਿਚ ਮਿਲਾ ਲਿਆ। ਸੰਨ 1087 ਵਿਚ ਇਹ ਇਲਾਕਾ ਮੁੜ ਸੁਤੰਤਰ ਹੋ ਗਿਆ ਅਤੇ ਇਕ ਅਮੀਰ ਅਤੇ ਤਾਕਤਵਰ ਰਿਆਸਤ ਬਣ ਗਿਆ। 1228 ਈ. ਵਿਚ ਸ਼ਹਿਜ਼ਾਦਾ ਡੇਨੀਅਲ ਗਾਲੀਸ਼ੀਆ ਦਾ ਸ਼ਹਿਜ਼ਾਦਾ ਬਣ ਗਿਆ। ਪਿੱਛੋਂ ਸਹਿਜ਼ਾਦੇ ਡੇਨੀਅਲ ਨੇ ਆਪਣੇ ਦੁਸ਼ਮਣ ਦੇਸ਼ਾਂ ਹੰਗਰੀ ਅਤੇ ਪੋਲੈਂਡ ਨੂੰ ਹਰਾਕੇ ਆਪਣੇ ਆਪ ਨੂੰ ਪੂਰਬੀ ਯੂਰਪ ਦਾ ਸਭ ਤੋਂ ਤਕੜਾ ਰਾਜਾ ਸਾਬਤ ਕਰ ਦਿੱਤਾ। ਪਿਛੋਂ ਇਹ ਇਲਾਕਾ ਮੰਗੋਲ ਖ਼ਾਨ ਦੀ ਅਧਿਰਾਜਤਾ ਬਣ ਗਿਆ।

1323 ਈ. ਵਿਚ ਪੋਲੈਂਡ ਦੇ ਇਕ ਸ਼ਹਿਜ਼ਾਦੇ ਨੂੰ ਇਸ ਦਾ ਰਾਜਾ ਚੁਣ ਲਿਆ। ਸੰਨ 1772 ਵਿਚ ਇਹ ਇਲਾਕਾ ਆਸਟ੍ਰੀਆ ਨਾਲ ਜੋੜ ਦਿਤਾ ਗਿਆ। ਪਹਿਲੀ ਵਿਸ਼ਵ-ਜੰਗ ਪਿੱਛੋਂ ਪੂਰਬੀ ਗਾਲੀਸ਼ੀਆ ਪੋਲੈਂਡ ਦਾ ਹਿੱਸਾ ਬਣਿਆ। ਦੂਜੀ ਵਿਸ਼ਵ-ਜੰਗ ਦੇ ਸ਼ੁਰੂ ਵਿਚ ਰੂਸ ਨੇ ਪੂਰਬੀ ਗਾਲੀਸ਼ੀਆ ਨੂੰ ਆਪਣੇ ਨਾਲ ਰਲਾ ਲਿਆ ਅਤੇ ਪੱਛਮੀ ਗਾਲੀਸ਼ੀਆ ਪੋਲੈਂਡ ਕੋਲ ਹੀ ਰਹਿ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 397 ; ਐਨ. ਬ੍ਰਿ. 9 : 1085

**ਗਾਲੀਸ਼ੀਆ** : ਇਹ ਸਪੇਨ ਦਾ ਇਕ ਪੁਰਾਣਾ ਪ੍ਰਾਂਤ ਹੈ ਜਿਹੜਾ ਉੱਤਰ-ਪੱਛਮੀ ਸਪੇਨ ਵਿਚ ਸਥਿਤ ਹੈ। ਪੂਰਬ ਵਿਚ ਇਹ ਐਸਟੂਰਿਐਸ ਅਤੇ ਲੇਆੱਨ, ਦੱਖਣ ਵਿਚ ਪੁਰਤਗਾਲ, ਪੱਛਮ ਵਿਚ ਅੰਧ ਮਹਾਂਸਾਗਰ ਅਤੇ ਉੱਤਰ ਵਿਚ ਅੰਧ ਮਹਾਂਸਾਗਰ ਤੇ ਖਾੜੀ ਬਿਸਕੇ ਨਾਲ ਘਿਰਿਆ ਹੋਇਆ ਹੈ। ਸੰਨ 1833 ਤੋਂ ਇਹ ਖੇਤਰ ਲਾ ਕੋਰੂਨਾ, ਲੂਗੋ, ਬਰੈਨਜ਼ ਅਤੇ ਪੱਨਟੇਵੇਦਰਾ ਦੇ ਪ੍ਰਬੰਧਕੀ ਪ੍ਰਾਂਤਾਂ ਵਿਚ ਵੰਡਿਆ ਹੋਇਆ ਹੈ। ਇਹ ਇਲਾਕਾ ਪਹਾੜੀ ਅਤੇ ਉਪਜਾਊ ਹੈ। ਮਹਾਂਸਾਗਰ ਦੀ ਗਰਮ ਰੌ ਜਲਵਾਯੂ ਵਿਚ ਨਮੀ ਪੈਦਾ ਕਰਦੀ ਹੈ। ਇਥੇ ਬਹੁਤ ਮਾਤਰਾ ਵਿਚ ਭੰਗ ਅਤੇ ਪਟਸਨ ਦੀ ਖੇਤੀ ਕੀਤੀ ਜਾਂਦੀ ਹੈ। ਇਥੋਂ ਦੇ ਵਧੇਰੇ ਲੋਕ ਪਟਸਨ ਦੀ ਖੇਤੀ ਕਰਦੇ ਹਨ। ਇਥੋਂ ਅੰਗੂਰ, ਸੰਤਰੇ, ਅੰਜੀਰ, ਜੈਤੂਨ ਅਤੇ ਸ਼ਰਾਬ ਦਾ ਨਿਰਯਾਤ ਕੀਤਾ ਜਾਂਦਾ ਹੈ। ਖਾਣਾਂ ਵਿਚੋਂ ਲੋਹਾ ਅਤੇ ਸਿੱਕਾ ਬਹੁਤ ਘੱਟ ਮਾਤਰਾ ਵਿਚ ਕੱਢਿਆ ਜਾਂਦਾ ਹੈ। ਲਾ ਕੋਰੂਨਾ ਇਸਦਾ ਮੁੱਖ ਸ਼ਹਿਰ ਹੈ।

ਐਸਟੂਰਿਐਸਾਂ ਦੀ ਤਰ੍ਹਾਂ ਇਥੇ ਵੀ ਆਜ਼ਾਦੀ ਲਈ ਲੜਾਈ ਲੜੀ ਗਈ। ਸੰਨ 739 ਵਿਚ ਲੇਆੱਨ ਅਤੇ ਆਸਟ੍ਰੀਆ ਦੇ ਐਲਫ਼ਾਨਸੋ ਪਹਿਲੇ ਨੇ ਮੂਰਾਂ ਤੋਂ ਇਹ ਪ੍ਰਦੇਸ਼ ਜਿੱਤਿਆ। ਸੰਨ 1065 ਵਿਚ ਫ਼ਰਡੀਨੈਂਡ ਪਹਿਲੇ ਨੇ ਮੂਰਾਂ ਤੋਂ ਲੈ ਕੇ ਇਹ ਪ੍ਰਦੇਸ਼ ਗਾਰਸ਼ੀਆ ਦੇ ਹਵਾਲੇ ਕਰ ਦਿੱਤਾ ਪਰ ਸੰਨ 1072 ਵਿਚ ਇਸ ਦੇ ਦੂਜੇ ਪੁੱਤਰ ਨੇ ਇਸ ਤੇ ਕਬਜ਼ਾ ਕਰ ਲਿਆ। ਸੰਨ 1598 ਵਿਚ ਸਰ ਫ਼ਰਾਂਸਿਸ ਡ੍ਰੇਕ ਫ਼ਲੀਟ ਨੇ ਇਸ ਸ਼ਹਿਰ ਨੂੰ ਸਾੜ ਦਿੱਤਾ। ਇਥੋਂ ਦੇ ਲੋਕਾਂ ਦੀ ਬੋਲੀ ਪੁਰਤਗਾਲੀ ਬੋਲੀ ਨਾਲ ਮਿਲਦੀ-ਜੁਲਦੀ ਹੈ।

ਹ. ਪੁ.—ਕੋਲ. ਐਨ. 8 : 248; ਐਨ. ਬ੍ਰਿ. 9 : 1086

**ਗਾਲੀਟਸੀਨ** : ਸੰਯੁਕਤ ਰਾਜ ਅਮਰੀਕਾ ਦੇ ਇਸ ਰੋਮਨ ਕੈਥੋਲਿਕ ਪਾਦਰੀ ਦਾ ਜਨਮ ਨੀਦਰਲੈਂਡ ਹੇਗ ਵਿਖੇ 22 ਦਸੰਬਰ, 1770 ਵਿਚ ਹੋਇਆ। ਇਸਦਾ ਪੂਰਾ ਨਾਂ ਦੀਮਿਟਰੀਅਸ ਆਗਸ-ਟੀਨ ਗਾਲੀਟਸੀਨ ਸੀ। ਇਸ ਦੇ ਜਨਮ ਸਮੇਂ ਇਸ ਦਾ ਪਿਤਾ ਰੂਸੀ ਰਾਜਦੂਤ ਅਹੁਦੇ ਤੇ ਸੀ। 17 ਸਾਲ ਦੀ ਉਮਰ ਵਿਚ ਡੀਮਿਟਰੀਅਸ ਰੋਮਨ ਕੈਥੋਲਿਕ ਚਰਚ ਵਿਚ ਸ਼ਾਮਲ ਹੋ ਗਿਆ। ਅਮਰੀਕਾ ਵਿਚ ਜਾ ਕੇ ਇਸਨੇ ਪਾਦਰੀ ਦੀ ਸਿੱਖਿਆ ਪ੍ਰਾਪਤ

ਕੀਤੀ। ਸੰਨ 1795 ਵਿਚ ਇਸ ਨੂੰ ਬਾਲਟੀਮੋਰ ਵਿਖੇ ਪਾਦਰੀ ਪਦ ਪ੍ਰਾਪਤ ਹੋਇਆ ਅਤੇ ਪੈਨਸਿਲਵੈਨੀਆ ਦੀ ਕਾਊਂਟੀ ਕੈਂਬਰੀਆ ਵਿਖੇ ਨਿਯੁਕਤ ਕੀਤਾ ਗਿਆ।

ਇਸਨੇ ਆਪਣੇ ਕਈ ਸਾਥੀਆਂ ਵਾਂਗ ਪਰਵਾਸੀ ਕੈਥੋਲਿਕਾਂ ਨੂੰ ਪੱਛਮ ਵਿਚ ਵਸਾਉਣ ਲਈ ਬਹੁਤ ਯਤਨ ਕੀਤੇ ਜਿਨ੍ਹਾਂ ਸਦਕਾ ਇਸ ਦੀ ਮੌਤ ਸਮੇਂ ਇਸਦੇ ਡਿਸਟ੍ਰਿਕਟ ਵਿਚ ਲਗਭਗ 10,000 ਰੋਮਨ ਕੈਥੋਲਿਕ ਹੋ ਗਏ ਸਨ। ਇਸ ਨੇ ਰੋਮਨ ਕੈਥੋਲਿਕ ਧਰਮ ਦੇ ਹੱਕ ਵਿਚ ਅਤੇ ਇਸ ਨੂੰ ਪ੍ਰੋਟੈਸਟੈਂਟਾਂ ਦੇ ਹਮਲਿਆਂ ਤੋਂ ਬਚਾਉਣ ਲਈ ਬਹੁਤ ਸਾਰੇ ਟ੍ਰੈਕਟ ਅਤੇ ਪੈਂਫਲਿਟ ਲਿਖੇ। ਇਸ ਦੇ ਪੱਤਰਾਂ ਦਾ ਇਕ ਸੰਗ੍ਰਹਿ 1940 ਵਿਚ ਪ੍ਰਕਾਸ਼ਿਤ ਕੀਤਾ ਗਿਆ। ਡੇਨੀਐਲ ਸਾਰਜੈਂਟ ਦੀ 'ਮਿੱਤਰੀ' (1945) ਸਮੇਤ ਕਈਆਂ ਨੇ ਇਸ ਦੀ ਜੀਵਨੀ ਲਿਖੀ ਹੈ। 6 ਮਈ, 1840 ਨੂੰ ਪੈਨਸਿਲਵੇਨੀਆ ਵਿਚ ਲੋਰਟੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ ਬ੍ਰਿ. ਮਾ. 4 : 395; ਐਨ. ਬ੍ਰਿ. 9 : 1103

**ਗਾੱਲੀਟਸੀਨ, ਦਮੀਤਵੀ ਮੀਖਾਇਲੋਵਿਚ** : ਇਹ ਇਕ ਰੂਸੀ-ਸਿਆਸਤਦਾਨ ਸੀ ਜਿਸ ਨੇ ਰੂਸ ਦੇ ਇਕ ਪੂਰਬੀ ਰਾਜ ਨੂੰ ਜੁੰਡਲੀ ਰਾਜ ਵਿਚ ਬਦਲਣ ਦੀ ਅਸਫ਼ਲ ਕੋਸ਼ਿਸ਼ ਕੀਤੀ। ਇਸ ਦਾ ਜਨਮ 13 ਜੂਨ 1665 ਨੂੰ ਹੋਇਆ। ਸੰਨ 1697 ਵਿਚ ਜ਼ਾਰ ਨੇ ਇਸ ਨੂੰ ਮਿਲਟਰੀ ਸਿੱਖਿਆ ਪ੍ਰਾਪਤ ਕਰਨ ਲਈ ਇਟਲੀ ਭੇਜਿਆ ਤੇ 1704 ਵਿਚ ਇਸ ਨੂੰ ਮਹਾਨ ਉੱਤਰੀ ਜੰਗ ਦੇ ਦੌਰਾਨ ਸਵੀਡਨਾਂ ਵਿਰੁੱਧ ਲੜਨ ਲਈ ਇਕ ਸਹਾਇਕ ਫ਼ੌਜ ਦਾ ਕਮਾਂਡਰ ਨਿਯੁਕਤ ਕੀਤਾ। ਸੰਨ 1715 ਤੋਂ 1719 ਤੱਕ ਇਹ ਕੀਵ ਦਾ ਗਵਰਨਰ-ਜਨਰਲ ਰਿਹਾ। ਸੰਨ 1719 ਤੋਂ ਮਗਰੋਂ ਇਸ ਨੂੰ ਸੈਨੇਟਰ ਬਣਾਇਆ ਗਿਆ। ਇਹ ਪੀਟਰ ਦੀਆਂ ਸੁਧਾਰ-ਸਕੀਮਾਂ ਦੇ ਵਿਰੁੱਧ ਸੀ। ਸੰਨ 1724 ਵਿਚ ਇਸ ਨੂੰ ਸਾਰੀਆਂ ਜਨਤਕ ਜ਼ਿੰਮੇਵਾਰੀਆਂ ਤੋਂ ਵਾਂਝਾ ਕਰ ਦਿੱਤਾ ਗਿਆ। ਬਾਅਦ ਵਿਚ ਭਾਵੇਂ ਕੈਥਰੀਨ ਪਹਿਲੀ ਨੇ ਇਸ ਨੂੰ ਪਹਿਲਾ ਮਰਤਬਾ ਦੇ ਦਿੱਤਾ ਪਰ ਉਸ ਦੀ ਮੌਤ ਅਤੇ ਉਸ ਦੇ ਸਲਾਹਕਾਰ ਸ਼ਹਿਜਾਦਾ ਏ. ਡੀ. ਮੈਨਸੀਕਫ਼ ਦੇ ਰਾਜਨੀਤਿਕ ਪਤਨ (1727) ਤੱਕ ਇਹ ਤਾਕਤ ਨਾ ਫੜ ਸਕਿਆ।

ਪੀਟਰ ਦੀ ਮੌਤ ਮਗਰੋਂ ਇਸ ਨੇ ਇਕ ਅਜਿਹਾ ਵਿਧਾਨ ਤਿਆਰ ਕੀਤਾ ਜਿਸ ਅਨੁਸਾਰ ਬਾਦਸ਼ਾਹ ਸੁਪਰੀਮ ਪ੍ਰਿਵੀ ਕੌਂਸਲ ਦੇ ਅਧਿਕਾਰ ਅਧੀਨ ਆ ਜਾਵੇ। ਨਵੀਂ ਮਹਾਰਾਣੀ ਆਨਾ ਇਵਾਨਵਨਾ (Anna Ivanovina) ਨੇ ਮਜਬੂਰੀ ਵਸ ਇਨ੍ਹਾਂ ਸ਼ਰਤਾਂ ਤੇ ਹਸਤਾਖਰ ਕਰ ਦਿੱਤੇ ਪਰ ਤੁਰੰਤ ਹੀ ਉਸਨੇ ਇਹ ਕਾਗਜ਼ਾਤ ਪਾੜ ਦਿੱਤੇ ਅਤੇ ਪ੍ਰਿਵੀ ਕੌਂਸਲ ਤੋੜ ਦਿੱਤੀ। ਗਾਲੀਟਸੀਨ ਨੇ ਰਿਟਾਇਰਮੈਂਟ ਲੈ ਲਈ ਪਰ 1736 ਵਿਚ ਇਸ ਨੂੰ ਸਾਜ਼ਸ਼ ਦੇ ਜੁਰਮ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਜੱਜਾਂ ਨੇ ਇਸ ਨੂੰ ਮੌਤ ਦੀ ਸਜ਼ਾ ਦਿੱਤੀ ਪਰ ਮਹਾਰਾਣੀ ਨੇ ਇਸ ਦੀ ਸਜ਼ਾ ਬਦਲ ਕੇ ਉਮਰ-ਕੈਦ ਕਰ ਦਿੱਤੀ। 25 ਅਪ੍ਰੈਲ 1737 ਨੂੰ ਇਹ ਕੈਦ ਵਿਚ ਹੀ ਮਰ ਗਿਆ।

ਹ. ਪੁ.—ਐਨ. ਬ੍ਰਿ. 10 : 562 ; ਐਨ. ਬ੍ਰਿ. ਮਾ. 4 : 616

**ਗਾੱਲੀਟਸੀਨ, ਵਾਸਿਲੀ, ਵਾਸਿਲੀਵਿਚ** : ਇਹ ਰੂਸੀ ਸਿਆਸਤਦਾਨ ਸੀ ਜੋ 1689 ਦੀ ਬਗਾਵਤ ਤੋਂ ਪਹਿਲਾਂ ਬਦੇਸ਼ੀ ਮਾਮਲਿਆਂ ਦਾ ਇਨਚਾਰਜ ਸੀ। ਇਸ ਦਾ ਜਨਮ 1643 ਵਿਚ ਹੋਇਆ। ਇਹ ਬਹੁਤ ਪੜ੍ਹਿਆ-ਲਿਖਿਆ ਅਤੇ ਯੂਰਪੀ ਸਭਿਅਤਾ ਤੋਂ ਪ੍ਰਭਾਵਿਤ ਸੀ। ਸੰਨ 1676 ਵਿਚ ਜ਼ਾਰ ਅਲੈਕਸਿਸ ਨੇ ਇਸ ਨੂੰ ਹੁਕਮਰਾਨ ਸ਼ਹਿਜ਼ਾਦਿਆਂ ਤੋਂ ਮਗਰੋਂ ਪਦਵੀ ਪ੍ਰਦਾਨ ਕੀਤੀ। ਇਸ ਨੂੰ ਯੂਕਰੇਨ ਵਿਚ ਫ਼ੌਜਾਂ ਦਾ ਕਮਾਂਡਰ ਨਿਯੁਕਤ ਕਰ ਦਿੱਤਾ ਤੇ ਇਸ ਨੂੰ ਬਹੁਤ ਸਾਰੇ ਰਾਜਨੀਤਿਕ ਅਧਿਕਾਰ ਦਿੱਤੇ। ਸੰਨ 1682 ਵਿਚ ਰੀਜੈਂਟ ਸੋਫ਼ੀਆ ਅਲੈਕ ਸੀਵਨਾਂ ਨੇ ਇਸ ਨੂੰ ਬਦੇਸ਼ੀ ਵਿਭਾਗ ਦਾ ਮੁਖੀ ਲਗਾ ਦਿੱਤਾ। ਸੰਨ 1684 ਵਿਚ ਇਸ ਨੂੰ ਮਹਾਨ ਮੁਹਰ (Great seal) ਰੱਖਣ ਦਾ ਅਧਿਕਾਰ ਦਿੱਤਾ ਗਿਆ। ਇਸ ਨੇ 1686 ਵਿਚ ਪੋਲੈਂਡ ਨਾਲ ਸੰਧੀ ਅਤੇ 1689 ਨੂੰ ਚੀਨ ਨਾਲ ਲੜਾਈ ਨਾ ਕਰਨ ਦੀ ਸੰਧੀ ਕੀਤੀ। ਸੰਨ 1689 ਦੇ ਸੰਕਟ ਵਿਚ ਸੋਫ਼ੀਆ ਨੂੰ ਲਾਹ ਕੇ ਨਾਰਿਸ਼ਕਿਨ ਤਾਕਤ ਵਿਚ ਆਇਆ। ਇਸ ਨਾਲ ਗਾੱਲੀਟਸੀਨ ਦੇ ਸਨਮਾਨ ਨੂੰ ਠੇਸ ਪਹੁੰਚੀ। ਇਸ ਦੇ ਅਹੁਦੇ ਤੇ ਜਾਇਦਾਦ ਵਾਪਸ ਲੈ ਕੇ ਇਸ ਨੂੰ ਦੂਰ ਉੱਤਰ ਵਿਚ ਭੇਜ ਦਿੱਤਾ। ਉਥੇ ਹੀ ਕੋਲੋਗੋਰੀ ਵਿਖੇ 2 ਮਈ 1714 ਨੂੰ ਇਸ ਦੀ ਮੌਤ ਹੋ ਗਈ।



ਪ੍ਰਿੰਸ ਵਾਸਿਲੀ ਵਾਸਿਲੀਵਿਚ ਗਾੱਲੀਟਸੀਨ

ਹ. ਪੁ.—ਐਨ. ਬ੍ਰਿ. 10 : 562; ਐਨ. ਬ੍ਰਿ. ਮਾ. 4 : 617

**ਗਾਲੁਪੀ, ਬਾਲਡੀਸੈਰਾ** : ਇਹ ਇਟਲੀ ਦਾ ਸੰਗੀਤਕਾਰ ਸੀ ਜਿਸ ਦੇ ਸੁਖਾਂਤ ਓਪੇਰਿਆਂ ਕਰਕੇ ਇਸ ਨੂੰ 'ਓਪੇਰਾ ਬੁੱਫਾ ਦਾ ਪਿਤਾਮਾ' ਕਿਹਾ ਜਾਂਦਾ ਹੈ। ਇਸ ਦਾ ਜਨਮ ਵੈਨਿਸ ਦੇ ਨੇੜੇ ਬੂਰਾਨੋਂ ਟਾਪੂ ਵਿਚ 18 ਅਕਤੂਬਰ, 1706 ਨੂੰ ਹੋਇਆ। ਇਸ ਨੇ ਆਪਣੇ ਵਾਇਓਲਿਨ-ਵਾਦਕ ਪਿਤਾ ਅਤੇ ਵੈਨਿਸ ਵਿਚ ਏ. ਲੋਟੀ ਦੇ ਅਧੀਨ ਸਿੱਖਿਆ ਪ੍ਰਾਪਤ ਕੀਤੀ। ਇਸ ਨੇ ਵੈਨਿਸ ਦੇ ਥੀਏਟਰਾਂ ਲਈ ਓਪੇਰੇ ਰਚਣੇ ਸ਼ੁਰੂ ਕੀਤੇ। ਸੰਨ 1741 ਵਿਚ ਇਹ ਲੰਡਨ ਗਿਆ। ਐਨਰੀਕੋ (1743) ਸਮੇਤ ਇਸ ਦੇ ਕਈ ਓਪੇਰੇ ਲੰਡਨ ਵਿਚ ਪੇਸ਼ ਕੀਤੇ ਗਏ। 1748 ਵਿਚ ਇਹ ਵੀਨਸ ਵਿਚ ਸੇਂਟ ਮਾਰਕ ਦਾ ਸਹਾਇਕ ਕਨਸਰਟਮਾਸਟਰ ਨਿਯੁਕਤ ਹੋਇਆ। ਸੰਨ 1766 ਤੋਂ 1768 ਤੱਕ ਇਹ ਰੂਸ ਵਿਚ ਕੈਥਰੀਨ ਦੂਜੀ ਦਾ ਚੈਪਲਮਾਸਟਰ ਰਿਹਾ।



ਬਾਲਡੀਸੈਰਾ ਗਾਲੁਪੀ

ਗਾਲੁਪੀ ਦੇ ਸੁਖਾਂਤ ਓਪੇਰਿਆਂ ਵਿਚੋ 'filosofoidi compagna' (1754) ਸਭ ਤੋਂ ਵੱਧ ਪ੍ਰਸਿੱਧ ਹੋਇਆ। ਓਪੇਰਿਆਂ ਤੋਂ ਇਲਾਵਾ ਇਸ ਨੇ ਧਾਰਮਿਕ ਕਿਰਤਾਂ ਵੀ ਰਚੀਆਂ।

ਇਸ ਦੀ ਮੌਤ 3 ਜਨਵਰੀ, 1784 ਨੂੰ ਵੈਨਿਸ ਵਿਚ ਹੀ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 399

**ਗਾਲੇਸ਼ੀਆ** : ਕੇਂਦਰੀ ਅਨਾਤੋਲੀਆ (Anatolia) ਦਾ ਇਕ ਪ੍ਰਾਚੀਨ ਜ਼ਿਲ੍ਹਾ ਹੈ। ਇਹ ਤੀਜੀ ਸਦੀ ਈਸਵੀ ਪੂਰਬ ਦੇ ਸ਼ੁਰੂ

ਵਿਚ ਸੈਲਟਿਕ ਕਬੀਲੇ ਅਧੀਨ ਸੀ। ਇਸ ਕਬੀਲੇ ਨੇ ਨਾਲ ਲਗਦੇ ਰਾਜਾਂ ਵਿਚ ਤਬਾਹੀ ਮਚਾ ਰੱਖੀ ਸੀ। ਯੂਰਪ ਦੇ ਸੱਦੇ ਤੇ ਇਸ ਕਬੀਲੇ ਨੇ ਬਿਥਿਨੀਆ (Bithynia) ਦੀ ਖ਼ਾਨਾਜੰਗੀ (278 ਈ. ਪੂ.) ਵਿਚ ਹਿੱਸਾ ਲਿਆ। ਇਸ ਕਬੀਲੇ ਨੇ ਪੱਛਮੀ ਅਨਾਤੋਲੀਆ ਵਿਚ ਬਹੁਤ ਨੁਕਸਾਨ ਕੀਤਾ। ਅੰਤ 275 ਈ. ਪੂ. ਵਿਚ 'ਹਾਥੀਆਂ ਦੀ ਜੰਗ' ਵਿਚ ਸੀਲੂਸ਼ੀਆ ਦੇ ਰਾਜੇ ਐਨਟੀਓਕਸ (Antiochus) ਪਹਿਲੇ ਨੇ ਉਨ੍ਹਾਂ ਨੂੰ ਰੋਕਿਆ। ਇਹ ਲੋਕ ਉਥੇ ਹੀ ਆਬਾਦ ਹੋ ਗਏ ਅਤੇ ਉਸ ਥਾਂ ਦਾ ਨਾਂ ਆਪਣੇ ਕਬੀਲੇ ਦੇ ਨਾਂ ਤੇ ਰੱਖ ਦਿਤਾ। ਪਿੱਛੋਂ ਇਨ੍ਹਾਂ ਨੇ (190-189 ਈ. ਪੂ. ਵਿਚ) ਸੀਲੂਸ਼ੀਆਂ ਦੀ ਫ਼ੌਜ ਨਾਲ ਮਿਲਕੇ ਰੋਮ ਤੇ ਹਮਲਾ ਕੀਤਾ। ਰੋਮਨ ਸਾਮਰਾਜ ਨੇ 189 ਈ. ਪੂ. ਵਿਚ ਹਮਲਾ ਕਰਕੇ ਇਨ੍ਹਾਂ ਉੱਤੇ ਆਪਣਾ ਕਬਜ਼ਾ ਕਰ ਲਿਆ ਅਤੇ 85 ਈ. ਪੂ. ਵਿਚ ਇਸ ਇਲਾਕੇ ਨੂੰ ਆਪਣਾ ਪ੍ਰੋਟੈਕਟੋਰੇਟ ਬਣਾ ਲਿਆ। ਪਿੱਛੋਂ ਇਹ ਲੋਕ ਅਨਾਤੋਲੀਆ ਦੇ ਲੋਕਾਂ ਵਿਚ ਹੀ ਰਚ-ਮਿਚ ਗਏ।

ਹ. ਪੁ.—ਐਨ. ਬ੍ਰਿ. ਮਾ. 4 : 383

**ਗਾਲੇਸ਼ੀਆ ਦੇ ਲੋਕਾਂ ਨੂੰ ਸੇਂਟ ਪਾਲ ਦੀ ਧਾਰਮਿਕ ਚਿੱਠੀ** : ਇਹ ਇਕ ਚਿੱਠੀ ਹੈ ਜੋ ਕਿ ਸੇਂਟ ਪਾਲ ਵੱਲੋਂ ਗਾਲੇਸ਼ੀਆ ਦੇ ਲੋਕਾਂ ਨੂੰ ਲਿਖੀ ਗਈ ਸੀ। ਇਹ ਚਿੱਠੀ ਐਫੇਸਸ ਵਿਖੇ ਲਗਭਗ 49 ਈ. ਵਿਚ ਲਿਖੀ ਗਈ, ਜਦੋਂ ਸੇਂਟ ਪਾਲ ਯੇਰੋਸ਼ਲਮ ਦੀ ਸਭਾ ਵਿਚ ਭਾਗ ਲੈਣ ਲਈ ਜਾ ਰਿਹਾ ਜਾਂ ਉਸ ਸਭਾ ਤੋਂ ਵਾਪਸ ਆ ਰਿਹਾ ਸੀ। ਰੈਮਜ਼ੇ ਆਪਣੀ ਪੁਸਤਕ (1900) ਵਿਚ ਦੱਸਦਾ ਹੈ ਕਿ ਸੇਂਟ ਪਾਲ ਦੇ ਸਮੇਂ ਗਾਲੇਸ਼ੀਆ ਏਸ਼ੀਆ ਮਾਈਨਰ ਦੇ ਬਿਲਕੁਲ ਨਾਲ ਕਰਕੇ ਫ਼ੈਲਿਆ ਹੋਇਆ ਸੀ। ਸੋ ਇਹ ਚਿੱਠੀ ਪਹਿਲੀ ਮਿਸ਼ਨਰੀ ਯਾਤਰਾ ਸਮੇਂ ਬਣਾਏ ਗਏ ਨਵੇਂ ਈਸਾਈਆਂ ਨੂੰ ਸੰਬੋਧਿਤ ਕੀਤੀ ਗਈ ਹੋਵੇਗੀ। ਇਹ ਸਾਰੀ ਚਿੱਠੀ ਬੜੇ ਜ਼ੋਰਦਾਰ ਸ਼ਬਦਾਂ ਵਿਚ ਹੈ ਅਤੇ ਬੜੀ ਅਜੀਬ ਗੱਲ ਹੈ ਕਿ ਇਸ ਵਿਚ ਪ੍ਰਸ਼ੰਸਾ ਅਤੇ ਸ਼ੁਭ ਇਛਾਵਾਂ ਦਾ ਇਕ ਵੀ ਸ਼ਬਦ ਨਹੀਂ। ਇਸ ਪੱਤਰ ਦੇ ਪਹਿਲੇ ਭਾਗ ਵਿਚ ਇਸ ਨੇ ਆਪਣੇ ਮਿਸ਼ਨ ਦੀ ਜ਼ਰੂਰਤ ਅਤੇ ਦੂਜੇ ਭਾਗ ਵਿਚ ਮਿਸ਼ਨਰੀਆਂ ਦੀ ਸੁਤੰਤਰਤਾ ਦਰਸਾਈ ਹੈ। ਅੰਤ ਵਿਚ ਈਸਾਈ ਮਤ ਦੀ ਵਡਿਆਈ ਦਰਸਾਈ ਗਈ ਹੈ ਅਤੇ ਇਸ ਨੂੰ 'ਸੁਤੰਤਰ ਅਤੇ ਆਖਰੀ ਧਰਮ' ਕਿਹਾ ਗਿਆ ਹੈ। ਗਾਲੇਸ਼ੀਅਨਾਂ ਨੂੰ ਲਿਖਿਆ ਇਹ ਧਾਰਮਿਕ ਪੱਤਰ ਬਾਅਦ ਵਿਚ ਰੋਮਨਾਂ ਨੂੰ ਲਿਖੇ ਧਾਰਮਿਕ ਪੱਤਰ ਦੇ ਮੁਕਾਬਲੇ ਬਹੁਤ ਹੀ ਕਠੋਰ ਭਾਸ਼ਾ ਵਿਚ ਸੀ। ਰੋਮਨਾਂ ਨੂੰ ਲਿਖੇ ਧਾਰਮਿਕ ਪੱਤਰ ਤੋਂ ਇਹ ਪਤਾ ਲਗਦਾ ਹੈ ਕਿ ਗਾਲੇਸ਼ੀਆ ਦੇ ਈਸਾਈ ਸੇਂਟ ਪਾਲ ਅਤੇ ਈਸਾਈਆਂ ਦੇ ਧਰਮ-ਗ੍ਰੰਥ ਨੂੰ ਫਿਰ ਮੰਨਣ ਲੱਗ ਪਏ ਸਨ। ਇਸ ਪੱਤਰ ਨੂੰ ਈਸਾਈ ਆਜ਼ਾਦੀ ਦਾ ਚਾਰਟਰ ਕਰਕੇ ਜਾਣਿਆ ਜਾਂਦਾ ਹੈ।

ਹ. ਪੁ.—ਐਵ. ਐਨ. 5 : 583

**ਗਾਲੇਗੋ** : ਇਹ ਲੋਰੀਸਾਇਡੀ ਕੁਲ ਦਾ ਗਾਲੇਗੋ ਪ੍ਰਜਾਤੀ ਦਾ ਛੋਟਾ ਜਿਹਾ ਪ੍ਰਾਈਮੇਟ ਹੈ। ਇਹ ਅਫ਼ਰੀਕਾ ਦੇ ਉਪ-ਸਹਾਰਾ ਜੰਗਲਾਂ ਵਿਚ ਮਿਲਦੇ ਹਨ। ਇਹ ਦਿਲ-ਖਿੱਚਵੇਂ ਸਲੇਟੀ, ਭੂਰੇ, ਲਾਲ ਜਿਹੇ ਜਾਂ ਪੀਲੇ ਜਿਹੇ ਭੂਰੇ ਰੰਗ ਦੇ ਪ੍ਰਾਣੀ ਹਨ। ਇਨ੍ਹਾਂ ਦੀਆਂ ਅੱਖਾਂ ਅਤੇ ਕੰਨ ਵੱਡੇ, ਪਿਛਲੀਆਂ ਲੱਤਾਂ ਲੰਮੀਆਂ, ਫ਼ਰ ਉੱਨ ਵਰਗੀ ਅਤੇ ਪੂਛ ਲੰਮੀ ਹੁੰਦੀ ਹੈ। ਇਹ ਪ੍ਰਾਣੀ ਬਿਰਛਵਾਸੀ, ਰਾਤਲ ਅਤੇ ਮੁਖ ਤੌਰ ਤੇ ਕੀਟ-ਆਹਾਰੀ ਹਨ ਭਾਵੇਂ ਇਸ ਦੀਆਂ ਛੇ ਜਾਤੀਆਂ ਦੇ ਕਈ ਪ੍ਰਾਣੀ ਬੰਦੀ ਹਾਲਤਾਂ ਵਿਚ ਸਰਬਆਹਾਰੀ ਬਣ ਗਏ ਹਨ। ਇਹ ਦਰਖ਼ਤਾਂ ਨਾਲ ਚਿੰਬੜੇ ਰਹਿੰਦੇ ਹਨ ਜਾਂ ਛਾਲਾਂ ਮਾਰਦੇ ਰਹਿੰਦੇ ਹਨ। ਛੋਟੀਆਂ ਕਿਸਮਾਂ, ਜਿਵੇਂ ਬੁੱਸ਼ ਬੇਬੀ (*Galago senegalensis*) ਬਹੁਤ ਜ਼ਿਆਦਾ ਚੁਸਤ ਅਤੇ ਫੁਰਤੀਲੀਆਂ



ਗਾਲੇਗੋ

ਹੁੰਦੀਆਂ ਹਨ। ਡਵਾਰਫ ਗਾਲੇਗੋ (*G. demidovil*) ਤਕਰੀਬਨ 12-16 ਸੈਂ. ਮੀ. ਲੰਮੀ ਹੁੰਦੀ ਹੈ, ਪੂਛ ਦੀ 18-20 ਸੈਂ. ਮੀ. ਲੰਬਾਈ ਵੱਖਰੀ ਹੈ; ਮੋਟੀ ਪੂਛ ਵਾਲਾ ਗਾਲੇਗੋ ਲਗਭਗ 30-31 ਸੈਂ. ਮੀ. ਲੰਮਾ ਹੁੰਦਾ ਹੈ, ਇਸ ਦੀ ਪੂਛ ਦੀ ਲੰਬਾਈ 42-47 ਸੈਂ. ਮੀ. ਹੁੰਦੀ ਹੈ। ਇਸ ਦਾ ਗਰਭ-ਕਾਲ 3-4 ਮਹੀਨੇ ਦਾ ਪਤਾ ਲੱਗਿਆ ਹੈ; ਇਹ ਆਮ ਤੌਰ ਤੇ ਇਕ ਜਾਂ ਦੋ ਬੱਚੇ ਦਿੰਦਾ ਹੈ।

ਹ. ਪੁ. -ਐਨ. ਬ੍ਰਿ. ਮਾ. 4 : 382

**ਗਾਲੇ, ਜੋਹੈਨ ਗੱਟਫਰੀਟ** : ਜਰਮਨੀ ਦੇ ਇਸ ਖ਼ਗੋਲਵੇਤਾ ਅਤੇ ਰੁੱਤ ਵਿਗਿਆਨੀ ਦਾ ਜਨਮ 9 ਜੂਨ, 1812 ਨੂੰ ਸੈੱਕਸਨੀ ਇਲਾਕੇ ਵਿਚ ਪੈਬਸਥਾੱਸ ਦੇ ਮੁਕਾਮ ਤੇ ਹੋਇਆ। ਸੰਨ 1830 ਤੋਂ 1833 ਤੱਕ ਬਰਲਿਨ ਯੂਨੀਵਰਸਿਟੀ ਵਿਖੇ ਗਣਿਤ ਅਤੇ ਪ੍ਰਾਕ੍ਰਿਤੀ-ਵਿਗਿਆਨ ਦਾ ਅਧਿਐਨ ਕੀਤਾ ਅਤੇ 1839-40 ਦੌਰਾਨ ਬਰਲਿਨ ਪ੍ਰੇਖਣਸ਼ਾਲਾ ਵਿਖੇ ਤਿੰਨ ਧੂਮਕੇਤੂ ਲੱਭੇ। ਫ਼ਰਾਂਸੀਸੀ ਖਗੋਲਵੇਤਾ ਲਵੈਰੀਏ (Leverrier, Urbain) ਦੇ ਕੰਮ ਅਤੇ ਪਰਿਕਲਨ ਦੇ ਆਧਾਰ ਤੇ ਆਪਣੇ ਨਿਰੀਖਣਾਂ ਦੁਆਰਾ 23 ਸਤੰਬਰ, 1846 ਨੂੰ ਪਹਿਲੀ ਵਾਰ ਇਸ ਨੇ ਨੈਪਚੂਨ ਗ੍ਰਹਿ ਦੀ ਖੋਜ ਕੀਤੀ। ਇਸ ਦਾ ਮਗਰਲਾ ਕੰਮ ਵਧੇਰੇ ਕਰਕੇ ਰੁੱਤ-ਵਿਗਿਆਨ ਦੇ ਖੇਤਰ ਵਿਚ ਸੀ। ਸੰਨ 1851 ਤੋਂ ਬਰੈਸਲੋਊ (ਅੱਜਕਲ੍ਹ ਵਰਾਤਲਾਫ਼, ਪੋਲੈਂਡ) ਵਿਖੇ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਅਤੇ ਉਥੇ ਹੀ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਰਿਹਾ।

ਇਸ ਦੀ ਮੌਤ 10 ਜੁਲਾਈ, 1910 ਨੂੰ ਪਰੂਸ਼ੀਆ ਵਿਚ ਪੱਟਸਡੈਮ ਵਿਖੇ ਹੋਈ।

ਹ. ਪੁ.—ਐਨ. ਅਮੈ. 12 : 242

**ਗ਼ਾਵੀਲਗੜ੍ਹ (Gawilgarh)** : ਸਤਪੁੜਾ ਪਹਾੜਾਂ ਦੀ ਇਹ ਸ਼ਾਖਾ ਮਹਾਰਾਸ਼ਟਰ ਰਾਜ ਵਿਚ ਫ਼ੈਲੀ ਹੋਈ ਹੈ। ਇਸ ਪਰਬਤੀ ਲੜੀ ਦਾ ਇਹ ਨਾਂ ਇਸ ਦੇ ਦੱਖਣੀ ਪਾਸੇ ਤੇ ਬਣੇ ਗ਼ਾਵੀਲਗੜ੍ਹ ਕਿਲੇ ਤੋਂ ਪਿਆ ਹੈ। ਆਇਨੇ ਅਕਬਰੀ ਵਿਚ ਇਸ ਦਾ ਜ਼ਿਕਰ ਬਾਂਦਾ ਦੇ ਤੌਰ ਤੇ ਆਇਆ ਹੈ। ਇਹ ਪਰਬਤੀ ਲੜੀ ਮੱਧ-ਪ੍ਰਦੇਸ਼ ਦੇ ਬੈਤੂਲ ਜ਼ਿਲ੍ਹੇ ਵਿਚੋਂ ਸ਼ੁਰੂ ਹੋ ਕੇ ਮਹਾਰਾਸ਼ਟਰ ਦੇ ਅਮਰਾਵਤੀ ਅਤੇ ਬੁਲਢਾਨਾ ਜ਼ਿਲ੍ਹਿਆਂ ਵਿਚੋਂ ਗੁਜ਼ਰਦੀ ਹੈ ਅਤੇ ਤਾਪਤੀ ਅਤੇ ਪੂਰਨਾ ਨਦੀਆਂ ਦੇ ਸੰਗਮ ਦੇ ਨੇੜੇ ਜਾ ਪਹੁੰਚਦੀ ਹੈ। ਮੇਲਘਾਟ ਤੱਕ ਇਨ੍ਹਾਂ ਦੀ

ਉਚਾਈ 10,30 ਮੀਟਰ (3400 ਫ਼ੁੱਟ) ਅਤੇ ਸਭ ਤੋਂ ਵੱਧ ਉਚਾਈ ਬਰਾਤ ਵਿਖੇ 1210 ਮੀਟਰ (3,989 ਫ਼ੁੱਟ) ਹੋ ਜਾਂਦੀ ਹੈ ਅਤੇ ਤਾਪਤੀ ਦੇ ਨੇੜੇ ਦੀਆਂ ਨੀਵੀਆਂ ਪਹਾੜੀਆਂ ਦੀ ਉਚਾਈ 490 ਮੀਟਰ (1650 ਫ਼ੁੱਟ) ਹੈ। ਇਹ ਸਾਰੀਆਂ ਪਹਾੜੀਆਂ ਅਪਰ ਕ੍ਰੀਟੇਸ਼ੀਅਸ ਯੁੱਗ ਵਿਚ ਬਣੀ ਦੱਖਣੀ ਪਠਾਰ ਦਾ ਹੀ ਹਿੱਸਾ ਹਨ। ਇਨ੍ਹਾਂ ਉੱਪਰ ਕਈ ਦੱਰੇ ਵੀ ਹਨ ਜਿਵੇਂ ਪੂਰਬੀ ਹਿੱਸੇ ਵਿਚ ਮਲਹਾਰਾ, ਪੱਛਮ ਵੱਲ ਦਿਓਲਘਾਟ ਅਤੇ ਧੁਰ ਪੱਛਮ ਵੱਲ ਬਿੰਗਾਰ (Bingara)। ਇਨ੍ਹਾਂ ਵਿਚੋਂ ਪਹਿਲੇ ਦੋਹਾਂ ਰਾਹੀਂ ਆਵਾਜਾਈ ਹੁੰਦੀ ਹੈ।

21° 10' ਤੋਂ 21° 47' ਉ. ਵਿਥ. ਅਤੇ 76° 40' ਤੋਂ 77° 53' ਪੂ. ਲੰਬ.

ਹ. ਪੁ.—ਇੰਪ.ਗ. ਇੰਡ. 12 : 193

**ਗਾਵੇਰੀ ਨਾਟਕ** : ਇਸ ਨੂੰ ਭੀਲ ਨਾਟਕ ਵੀ ਕਿਹਾ ਜਾਂਦਾ ਹੈ। ਇਹ ਸਾਰੇ ਭਾਰਤ ਦੀ ਭੀਲ ਬਰਾਦਰੀ ਵਿਚ ਲੋਕ-ਪ੍ਰਿਯ ਹੈ। ਇਸ ਨੂੰ ਜੁਲਾਈ ਅਤੇ ਅਗਸਤ ਦੇ ਮਹੀਨੇ ਵਿਚ ਭੀਲਾਂ ਦੇ ਸਫ਼ਰੀ ਨਾਟਕੀ ਮੰਡਲ ਕਰਦੇ ਹਨ। ਇਸ ਨੂੰ ਦੇਵੀ 'ਬੁਢੀਆ' (ਅਰਥਾਤ 'ਬੁਢੀ ਔਰਤ') ਦੇ ਸਨਮਾਨ ਵਜੋਂ ਕੀਤਾ ਜਾਂਦਾ ਹੈ। ਇਹ ਨਾਟਕ ਭਾਵਪੂਰਣ ਕਹਾਣੀ ਬਿਆਨ ਕਰਨ ਵਾਲੇ ਇਸ਼ਾਰਿਆਂ ਦੇ ਨਾਚ ਤੇ ਆਧਾਰਿਤ ਹੈ।

ਹ. ਪੁ.—ਐਨ. ਇੰ. 1 : 377

**ਗਿਆਸ ਬੇਗ, ਮਿਰਜ਼ਾ** : ਸ਼ਹਿਨਸ਼ਾਹ ਅਕਬਰ ਦਾ ਇਕ ਦਰਬਾਰੀ ਅਤੇ ਜਹਾਂਗੀਰ ਦੀ ਬੇਗਮ ਨੂਰਜਹਾਂ ਦਾ ਪ੍ਰਿਤਾ ਸੀ। ਇਹ ਤਹਿਰਾਨ ਦੇ ਇਕ ਉਜ਼ਬੇਕ ਤੁਰਕ ਖ਼ਾਨਦਾਨ ਵਿਚੋਂ ਸੀ। ਇਸ ਦਾ ਪਿਤਾ ਖ਼ਵਾਜਾ ਮੁਹੰਮਦ ਸ਼ਰੀਫ਼, ਮੁਹੰਮਦ ਖ਼ਾਨ ਟੁਕਲੂ ਦੇ ਰਾਜ ਦੌਰਾਨ ਖ਼ੁਰਾਸਾਨ ਦਾ ਗਵਰਨਰ ਸੀ ਜੋ ਪਿਛੋਂ ਪਾਰਸ ਦੇ ਰਾਜੇ ਵੱਲੋਂ ਯੇਜ਼ਦ ਦਾ ਵਜ਼ੀਰ ਥਾਪਿਆ ਗਿਆ ਅਤੇ ਫੇਰ ਤਹਿਰਾਨ ਵਿਖੇ ਪਨਾਹ ਲੈਣ ਆਏ ਹਮਾਯੂੰ ਦੀ ਸ਼ਾਹੀ ਮਹਿਮਾਨ ਦੇ ਤੌਰ ਤੇ ਮਹਿਮਾਨ-ਨਿਵਾਜ਼ੀ ਦੀ ਜ਼ਿੰਮੇਵਾਰੀ ਵੀ ਇਸ ਨੇ ਹੀ ਨਿਭਾਈ।

ਮਿਰਜ਼ਾ ਗਿਆਸ ਦਾ ਵਿਆਹ ਮਿਰਜ਼ਾ ਅਲਾਉਦੀਨ ਦੀ ਪੁੱਤਰੀ ਨਾਲ ਹੋਇਆ ਜਿਸ ਨੇ ਦੋ ਲੜਕੇ ਅਤੇ ਇਕ ਲੜਕੀ ਨੂੰ ਜਨਮ ਦਿਤਾ। ਆਪਣੇ ਪਿਤਾ ਦੀ ਮੌਤ ਉਪਰੰਤ ਮਿਰਜ਼ਾ ਗਿਆਸ ਬੇਗ ਬਹੁਤ ਹੀ ਗਰੀਬ ਹੋ ਗਿਆ। ਗ਼ਰੀਬੀ ਦੀ ਹਾਲਤ ਤੋਂ ਤੰਗ ਆ ਕੇ ਇਹ ਪਤਨੀ ਅਤੇ ਤਿੰਨਾਂ ਬੱਚਿਆਂ ਸਮੇਤ ਹਿੰਦੁਸਤਾਨ ਨੂੰ ਰੋਜ਼ੀ ਦੀ ਭਾਲ ਵਿਚ ਚੱਲ ਪਿਆ। ਇਸ ਸਮੇਂ ਇਸ ਦੀ ਪਤਨੀ ਦੇ ਬੱਚਾ ਹੋਣ ਵਾਲਾ ਸੀ ਅਤੇ ਪੈਦਲ ਤੁਰਨ ਤੋਂ ਅਸਮਰੱਥ ਸੀ। ਇਸ ਲਈ ਉਸ ਨੂੰ ਇਕ ਗਾਂ ਉਪਰ ਬਿਠਾ ਕੇ ਆਪ ਸਾਰਾ ਪਰਿਵਾਰ ਕਾਫ਼ਲੇ ਦੇ ਨਾਲ ਪੈਦਲ ਤੁਰਨ ਲੱਗਿਆ। ਰਸਤੇ ਵਿਚ ਹੀ ਮਿਰਜ਼ਾ ਗਿਆਸ ਦੀ ਪਤਨੀ ਨੇ ਇਕ ਹੋਰ ਲੜਕੀ ਮਿਹਰ-ਉੱਲ-ਨਿਸਾ ਨੂੰ ਜਨਮ ਦਿੱਤਾ ਜਿਹੜੀ ਨੂਰ-ਜਹਾਂ-ਬੇਗਮ ਦੇ ਨਾਂ ਹੇਠ ਹਿੰਦੁਸਤਾਨ ਦੀ ਮਲਕਾ ਬਣੀ ਪਰ ਇਸ ਦੇ ਜਨਮ ਸਮੇਂ ਮਿਰਜ਼ਾ ਗਿਆਸ ਬੇਗ ਅਜਿਹੇ ਗੰਭੀਰ ਹਾਲਾਤ ਵਿਚੋਂ ਲੰਘ ਰਿਹਾ ਸੀ ਕਿ ਉਹ ਇਸ ਨਵ-ਜਨਮੀ ਬੱਚੀ ਨੂੰ ਸੜਕ ਦੇ ਕੰਢੇ ਇਕ ਦਰਖ਼ਤ ਦੀਆਂ ਜੜ੍ਹਾਂ ਵਿਚ ਉਸ ਦੀ ਕਿਸਮਤ ਦੇ ਸਹਾਰੇ ਛੱਡ ਕੇ ਅਗਾਂਹ ਤੁਰ ਪਿਆ ਪਰ ਕੁਝ ਦੂਰ ਜਾ ਕੇ ਮਿਰਜ਼ਾ ਗਿਆਸ ਬੇਗ ਦੀ ਪਤਨੀ ਤੋਂ ਨਵ-ਜਨਮੀ ਬੱਚੀ ਦਾ ਵਿਛੋੜਾ ਨਾ ਸਹਾਰਿਆ ਗਿਆ ਤੇ ਉਸ ਨੂੰ ਗਸ਼ ਪੈ ਗਈ। ਇਹ ਦੇਖ ਕੇ ਮਿਰਜ਼ਾ ਗਿਆਸ ਵਾਪਸ ਜਾ ਕੇ ਬੱਚੀ ਨੂੰ ਚੁੱਕ ਲਿਆਇਆ। ਕਿਹਾ ਜਾਂਦਾ ਹੈ ਕਿ ਜਦੋਂ ਮਿਰਜ਼ਾ ਗਿਆਸ ਬੇਗ ਬੱਚੀ ਲੈਣ ਲਈ ਵਾਪਸ ਉਸ ਕੋਲ ਪਹੁੰਚਿਆ ਤਾਂ ਉਸ ਦੁਆਲੇ ਇਕ ਸੱਪ ਕੁੰਡਲੀ ਮਾਰਕੇ ਫ਼ਨ ਖਿਲਾਰੀ ਬੈਠਾ ਸੀ ਅਤੇ ਮਿਰਜ਼ਾ ਨੇ ਡਰ ਕੇ ਇਕ ਦਮ ਉਸ ਸੱਪ ਨੂੰ ਮਾਰ ਦਿੱਤਾ ਅਤੇ ਬੱਚੀ ਨੂੰ ਚੁੱਕ ਲਿਆਇਆ।

ਮਾਂ ਅਤੇ ਬੱਚੀ ਦੀ ਤਰਸਯੋਗ ਹਾਲਤ ਨੇ ਕਾਰਵਾਂ ਦੇ ਮੁਖੀ ਵਪਾਰੀ ਦੇ ਜਜ਼ਬਾਤ ਨੂੰ ਹਿਲੂਣ ਦਿੱਤਾ। ਉਸ ਨੇ ਬੱਚੇ ਦੀ ਸੁੰਦਰਤਾ ਤੋਂ ਪ੍ਰਭਾਵਿਤ ਹੋ ਕੇ ਇਸ ਨੂੰ ਚੁੱਕ ਲਿਆ ਅਤੇ ਆਪਣੀ ਬੇਟੀ ਸਮਝ ਕੇ ਇਸ ਨੂੰ ਪਾਲਣ-ਪੋਸ਼ਣ ਦਾ ਇਰਾਦਾ ਬਣਾ ਲਿਆ। ਬਾਕੀ ਦੇ ਸਫ਼ਰ ਦੌਰਾਨ ਇਸ ਨੇ ਸਾਰੇ ਪ੍ਰਰਿਵਾਰ ਨਾਲ ਨਿਮਰਤਾਭਰਪੂਰ ਸਲੂਕ ਕੀਤਾ। ਬੱਚੀ ਦੀ ਮਾਂ ਨੂੰ ਉਸ ਦੇ ਪਾਲਣ-ਪੋਸ਼ਣ ਲਈ ਰੱਖ ਲਿਆ ਅਤੇ ਗਿਆਸ ਬੇਗ ਦੀ ਸੂਝ ਅਤੇ ਸਭਿਅਤਾ ਤੋਂ ਪ੍ਰਭਾਵਿਤ ਹੋ ਕੇ ਉਸ ਨੂੰ ਵੀ ਨੌਕਰੀ ਤੇ ਲਾ ਦਿਤਾ।

ਕੁਝ ਚਿਰ ਬੀਤਣ ਪਿਛੋਂ ਇਕ ਦਿਨ ਗਿਆਸ ਬੇਗ ਦੀ ਜਾਣ-ਪਛਾਣ ਉਸੇ ਵਪਾਰੀ ਰਾਹੀਂ ਸ਼ਹਿਨਸ਼ਾਹ ਅਕਬਰ ਨਾਲ ਹੋਈ। ਗੱਲ-ਬਾਤ ਦੌਰਾਨ ਗ਼ਿਆਸ ਬੇਗ ਨੇ ਆਪਣੇ ਪਿਤਾ ਬਾਰੇ ਇਹ ਵੀ ਦੱਸ ਦਿਤਾ ਕਿ ਤਹਿਰਾਨ ਵਿਖੇ ਕਿਵੇਂ ਉਸ ਨੇ ਅਕਬਰ ਦੇ ਪਿਤਾ ਹਮਾਯੂੰ ਦੀ ਮਹਿਮਾਨ-ਨਵਾਜ਼ੀ ਕੀਤੀ। ਇਸ ਉਤੇ ਮਿਰਜ਼ਾ ਗਿਆਸ ਬੇਗ ਨੂੰ ਕਿਸੇ ਹੱਦ ਤੱਕ ਸ਼ਾਹੀ ਸਰਪ੍ਰਸਤੀ ਹੀ ਪ੍ਰਾਪਤ ਹੋ ਗਈ। ਸ਼ਹਿਨਸ਼ਾਹ ਨੂੰ ਮਿਰਜ਼ਾ ਦੇ ਖ਼ੂਬਸੂਰਤ ਤੌਰ-ਤਰੀਕੇ ਅਤੇ ਵਪਾਰਕ ਕਿਸਮ ਦੀਆਂ ਆਦਤਾਂ ਬਹੁਤ ਪਸੰਦ ਆਈਆਂ ਅਤੇ ਉਸ ਨੇ ਖ਼ੁਸ਼ ਹੋ ਕੇ ਮਿਰਜ਼ਾ ਨੂੰ 'ਦੀਵਾਨ' ਜਾਂ ਸ਼ਾਹੀਘਰਾਣੇ ਦੇ ਪ੍ਰਬੰਧ ਦਾ ਖਜ਼ਾਨਚੀ ਬਣਨ ਦਾ ਮਾਣ ਅਤੇ ਇਤਿਮਾਦ-ਉਦ-ਦੌਲਾ ਦਾ ਵਡਿਆਈ ਭਰਪੂਰ ਖ਼ਿਤਾਬ ਬਖ਼ਸ਼ਿਆ। ਆਪਣੇ ਚੰਗੇ ਅਤੇ ਮਿਲਣਸਾਰ ਸੁਭਾਉ ਸਦਕਾ ਇਹ ਛੇਤੀ ਮਸ਼ਹੂਰ ਹੋ ਗਿਆ।

ਮਿਰਜ਼ਾ ਗਿਆਸ ਬੇਗ ਆਪ ਇਕ ਚੰਗਾ ਕਵੀ ਸੀ ਅਤੇ ਇਸ ਨੇ ਪੁਰਾਣੇ ਕਵੀਆਂ ਦਾ ਅਧਿਐਨ ਵੀ ਕੀਤਾ। 'ਸ਼ਿਕੱਸਤ' ਉਸ ਦੀ ਇਕ ਪ੍ਰਸਿੱਧ ਅਤੇ ਸ਼ਾਨਦਾਰ ਕਿਰਤ ਹੈ। ਇਹ ਆਪਣਾ ਵਿਹਲਾ ਸਮਾਂ ਕਵਿਤਾ ਅਤੇ ਇਸ ਦੀ ਸ਼ੈਲੀ ਵਿਚ ਬਿਤਾਉਂਦਾ ਸੀ। ਜਹਾਂਗੀਰ ਦੇ ਇਤਿਹਾਸਕਾਰ ਮੁਹੰਮਦ ਹਾਦੀ ਅਨੁਸਾਰ ਮਿਰਜ਼ਾ ਇਕ ਪਾਸੇ ਤਾਂ ਅਜਿਹੀ ਦਾਨੀ ਤਬੀਅਤ ਦਾ ਮਾਲਕ ਸੀ ਕਿ ਕੋਈ ਸਖਸ਼ ਕਦੇ ਵੀ ਉਸ ਦੇ ਦਰ ਤੋਂ ਖਾਲੀ ਜਾਂ ਅਸੰਤੁਸ਼ਟ ਨਹੀਂ ਸੀ ਮੁੜਿਆ ਅਤੇ ਦੂਜੇ ਪਾਸੇ ਰਿਸ਼ਵਤ ਲੈਣ ਲੱਗਿਆਂ ਵੀ ਲਿਹਾਜ਼ ਨਹੀਂ ਸੀ ਕਰਦਾ।

ਹ. ਪੁ.—ਹਿ. ਪੰ. 153

**ਗਿਆਸੁਦੀਨ ਤੁਗਲਕ** : ਤੁਗ਼ਲਕ, ਖ਼ਾਨਦਾਨ ਦਾ ਪਹਿਲਾ ਗੱਦੀ-ਨਸ਼ੀਨ ਰਾਜਾ ਸੀ ਜਿਹੜਾ ਆਪਣੀ ਪਰਜਾ ਵਿਚ ਬੜਾ ਹਰਮਨ ਪਿਆਰਾ ਸੀ। ਮੁਹੰਮਦ ਕਾਸਿਮ ਫਰਿਸ਼ਤਾ ਅਨੁਸਾਰ ਗਿਆਸੁਦੀਨ ਦੇ ਪਿਤਾ ਦਾ ਨਾਂ 'ਤੁਗਲਕ' ਸੀ। ਇਹ ਗਿਆਸੁਦੀਨ ਬਲਬਨ ਦਾ ਇਕ ਤੁਰਕੀ ਗ਼ੁਲਾਮ ਸੀ ਅਤੇ ਲਾਹੌਰ ਦੇ ਨਜ਼ਦੀਕ ਉਸਨੇ ਇਕ ਜੱਟ ਘਰਾਣੇ ਦੀ ਲੜਕੀ ਨਾਲ ਸ਼ਾਦੀ ਕਰਵਾਈ ਜਿਸ ਦੀ ਕੁੱਖੋਂ ਇਕ ਲੜਕਾ 'ਗਾਜ਼ੀ ਬੇਗ' ਪੈਦਾ ਹੋਇਆ ਜਿਸ ਨੂੰ ਗੱਦੀ-ਨਸ਼ੀਨੀ ਸਮੇਂ ਗਿਆਸੁਦੀਨ ਮਤਲਬ 'ਧਰਮ ਦਾ ਰਾਖਾ' ਖ਼ਿਤਾਬ ਦਿੱਤਾ ਗਿਆ।

ਕਈ ਸਾਲ ਤੱਕ ਗਿਆਸੁਦੀਨ ਲਾਹੌਰ ਦੇ ਵਾਇਸਰਾਇ ਦੀ ਹੈਸੀਅਤ ਵਿਚ ਰਿਹਾ। ਇਸਨੇ ਇਸ ਸਮੇਂ ਦੌਰਾਨ ਹਿਮਾਲਾ ਤੋਂ ਸਿੰਧ ਤੱਕ ਦਾ ਸਰਹੱਦੀ ਇਲਾਕਾ ਵੀ ਇਸ ਵਿਚ ਸ਼ਾਮਲ ਕਰ ਲਿਆ। ਉਹ ਇਕ ਸੂਝਵਾਨ ਵਿਅਕਤੀ ਅਤੇ ਚੰਗਾ ਵਿਉਂਤਕਾਰ ਸੀ। ਮੁਗਲਾਂ ਦੁਆਰਾ ਕੀਤੇ ਸਾਰੇ ਦੇ ਸਾਰੇ ਹਮਲਿਆਂ ਨੂੰ ਉਸਨੇ ਪੂਰੀ ਕਾਮਯਾਬੀ ਨਾਲ ਪਛਾੜਿਆ ਇਥੋਂ ਤੱਕ ਕਿ ਗਿਆਸੁਦੀਨ ਨੇ ਉਨ੍ਹਾਂ ਦੇ ਇਲਾਕੇ ਵਿਚ ਜਾਕੇ ਮੁਗਲਾਂ ਤੇ ਹੱਲਾ ਬੋਲਿਆ ਅਤੇ ਇਸੇ ਸੰਕਟ ਸਮੇਂ ਮੁਲਤਾਨ ਤੋਂ ਫ਼ੌਜੀ ਸਹਾਇਤਾ ਲੈਣ ਦੇ ਪੱਖ ਵਿਚ ਗਿਆਸੁਦੀਨ

ਤੁਗ਼ਲਕ ਨੇ ਬਹਿਰਾਮ ਆਬੀਆ ਨੂੰ ਆਪਣਾ ਭਰਾ ਬਣਾ ਲਿਆ ਅਤੇ ਉਸਨੂੰ ਸਿੰਧ ਦੇ ਕੰਢੇ ਦੇ ਨਾਲ ਦੇ ਸਾਰੇ ਹੀ ਜ਼ਿਲ੍ਹੇ ਉਸ ਦੇ ਪ੍ਰਬੰਧ ਹੇਠ ਕਰ ਦਿਤੇ। ਇਸ ਸਮੇਂ ਦੌਰਾਨ ਹੀ ਉਸਨੇ ਪੱਛਮੀ ਸਰਹੱਦਾਂ ਉਪਰ ਨਵੇਂ ਕਿਲੇ ਬਣਾ ਕੇ ਅਤੇ ਕਾਬਲ ਦੀ ਸਰਹੱਦ ਦੇ ਮੋਰਚੇ ਸਥਾਪਿਤ ਕਰਕੇ ਇਸਨੂੰ ਮਜ਼ਬੂਤ ਬਣਾਇਆ। ਇਸ ਤਰ੍ਹਾਂ ਨਾਲ ਮੁਗਲਾਂ ਦੇ ਵੱਲੋਂ ਭਵਿਖ ਵਿਚ ਹੋਣ ਵਾਲੇ ਹੱਲਿਆਂ ਨੂੰ ਅਮਲੀ ਤੌਰ ਤੇ ਰੋਕ ਦਿਤਾ ਗਿਆ। ਇਸਨੇ ਆਪਣੀ ਪਰਜਾ ਦੀ ਬਿਹਤਰੀ ਲਈ ਰਾਜ ਦੇ ਕਾਰਜਾਂ ਨੂੰ ਨਿਯਮਬੱਧ ਕੀਤਾ ਤੇ ਕਾਨੂੰਨਾਂ ਵਿਚ ਸੁਧਾਰ ਕੀਤਾ। ਇਸ ਤੋਂ ਇਲਾਵਾ ਵਣਜ ਨੂੰ ਵੀ ਕਾਫ਼ੀ ਹੱਲਾਸ਼ੇਰੀ ਦਿਤੀ। ਇਸ ਨੇ ਸਾਹਿਤਕਾਰਾਂ ਅਤੇ ਕਲਾਕਾਰਾਂ ਨੂੰ ਬਹੁਤ ਉਤਸ਼ਾਹ ਦਿੱਤਾ। ਕਈ ਸਰਕਾਰੀ ਇਮਾਰਤਾਂ ਬਣਵਾਈਆਂ। ਦਿੱਲੀ ਵਿਖੇ ਇਕ ਨਵੀਂ ਗੜ੍ਹੀ ਬਣਵਾਈ ਜਿਸਨੂੰ ਤੁਗ਼ਲਕਬਾਦ ਨਾਂ ਦਿੱਤਾ।

ਗਿਆਸੁਦੀਨ ਤੁਗ਼ਲਕ ਚਾਰ ਸਾਲ ਕੁਝ ਮਹੀਨੇ ਰਾਜ ਕਰਨ ਬਾਅਦ ਦਿੱਲੀ ਵਿਖੇ ਇਕ ਮੰਡਪ ਦੀ ਛੱਤ ਡਿਗ ਜਾਣ ਕਾਰਨ ਫ਼ਰਵਰੀ 1325 ਵਿਚ ਮੌਤ ਦਾ ਸ਼ਿਕਾਰ ਹੋ ਗਿਆ। ਉਸਦੇ ਰਾਜ ਦੇ ਕਵੀ ਅਮੀਰ ਖ਼ੁਸਰੋ ਨੇ ਤੁਗ਼ਲਕਨਾਮਾ ਸਿਰਲੇਖ ਹੇਠ ਉਸਦਾ ਇਤਿਹਾਸ ਲਿਖਿਆ ਹੈ।

ਹ. ਪੁ.—ਹਿ. ਪੰ. 107

**ਗਿਆਨ ਸਿੰਘ, ਗਿਆਨੀ** : ਗਿਆਨੀ ਗਿਆਨ ਸਿੰਘ ਪਿੰਡ ਲੌਂਗੋਵਾਲ ਦਾ ਵਸਨੀਕ ਸੀ। ਇਸ ਦਾ ਜਨਮ ਸਰਦਾਰ ਭਾਗ ਸਿੰਘ ਦੇ ਘਰ 1822 ਵਿਚ ਹੋਇਆ। ਇਸਨੇ ਕੁਝ ਦੇਰ ਫ਼ੌਜ ਦੀ ਨੌਕਰੀ ਕੀਤੀ, ਜਿਸ ਤਰ੍ਹਾਂ ਇਸਨੇ ਇਕ ਥਾਂ ਲਿਖਿਆ ਹੈ :—

ਕੁਲ ਕਾਰਜ ਮਮ ਦੋਊ, ਖੇਤੀ ਔਰ ਸੰਗਰਾਮ।
ਲਾਤ ਨਿਕਾਰੀ ਹੋਨ ਤੇ, ਛੁਟ ਗਏ ਦੋਨੋਂ ਕਾਮ।

ਇਸਨੇ 30-32 ਸਾਲ ਦੇਸ਼ ਦੀ ਯਾਤਰਾ ਕੀਤੀ ਅਤੇ ਫਿਰ ਕਲਮ ਫੜਕੇ ਲਿਖਣ ਲੱਗ ਪਿਆ। ਬਹੁਤ ਦੇਰ ਪਿਛੋਂ 1916 ਦੇ ਲਗਭਗ ਮਹਾਰਾਜਾ ਪਟਿਆਲਾ ਦੇ ਉੱਦਮ ਨਾਲ ਇਸ ਦੇ ਕਈ ਗ੍ਰੰਥ ਛਪੇ।

ਇਸ ਲੇਖਕ ਨੇ ਪੰਥ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ, ਸ਼ਮਸ਼ੇਰ ਖ਼ਾਲਸਾ, ਰਾਜ ਖ਼ਾਲਸਾ, ਸਰਦਾਰ ਖ਼ਾਲਸਾ, ਪੰਥ ਖ਼ਾਲਸਾ, ਗੁਰਧਾਮ ਸੰਗ੍ਰਹਿ, ਰਿਪੁਦਮਨ ਪ੍ਰਕਾਸ਼, ਨਿਰਮਲ ਪੰਥ ਪ੍ਰਦੀਪਕਾ ਭੂਪਿੰ-ਦਰਾ-ਨੰਦ, ਇਤਿਹਾਸ ਰਿਆਸਤ ਬਾਗੜੀਆਂ ਆਦਿ 26 ਗ੍ਰੰਥ ਲਿਖੇ ਹਨ ਜੋ ਲੇਖਕ ਦੀ ਅਣਥਕ ਘਾਲਣਾ, ਧੀਰਜ ਅਤੇ ਵਿਦਵਤਾ ਦਾ ਪਰਮਾਣ ਹਨ।


ਗਿਆਨੀ ਗਿਆਨ ਸਿੰਘ

ਗਿਆਨੀ ਗਿਆਨ ਸਿੰਘ ਦਾ ਗਿਆਨ-ਢੰਗ ਸਰਲ, ਸਪਸ਼ਟ ਤੇ ਸਿੱਧਾ-ਸਾਦਾ ਹੈ। ਇਸ ਦੀ ਵਾਰਤਕ ਬੜੀ ਤੇਜ਼ ਗਤੀ ਵਾਲੀ ਤੇ ਚੁਸਤ ਹੈ। ਇਸ ਦੀ ਮੌਤ 103 ਸਾਲ ਦੀ ਉਮਰ ਵਿਚ ਸੰਨ 1925 ਵਿਚ ਹੋਈ।

ਹ. ਪੁ.—ਪੰ. ਸਾ. ਇਤਿ. 2 : 433

**ਗਿਆਨ ਦਾਸ** : ਇਹ ਬ੍ਰਜਬੁਲੀ ਅਤੇ ਬੰਗਲਾ ਦੋਹਾਂ ਭਾਸ਼ਾਵਾਂ ਦਾ ਸ੍ਰੇਸ਼ਠ ਕਵੀ ਸੀ। ਇਸ ਦਾ ਜਨਮ 1530 ਈ. ਵਿਚ ਗੜ੍ਹ ਦੇਸ਼ ਦੇ ਵਰਦਮਾਨ ਜ਼ਿਲ੍ਹੇ ਵਿਚ ਕਾਂਦੜਾ ਪਿੰਡ ਵਿਖੇ ਹੋਇਆ। ਇਹ ਜ਼ਾਤ ਦਾ ਬ੍ਰਾਹਮਣ ਸੀ। ਇਸ ਨੇ ਨਿਤਿਆਨੰਦ ਪ੍ਰਭੂ ਦੀ ਪਤਨੀ ਜ਼ਾਲਵਾ ਦੇਵੀ ਤੋਂ ਗੁਰੂ-ਦੀਖਿਆ ਪ੍ਰਾਪਤ ਕੀਤੀ ਸੀ।

ਇਸ ਦੇ 'ਬ੍ਰਜਬੁਲੀ' ਵਿਚ ਲਿਖੇ ਪਦੇ ਅਤਿਅੰਤ ਸੁੰਦਰ ਹਨ। ਵੈਸ਼ਣਵਦਾਸ ਦੇ ਪਦ-ਸੰਗ੍ਰਹਿ-ਗ੍ਰੰਥ ਵਿਚ ਲਗਭਗ 105 ਬ੍ਰਜਬੁਲੀ ਦੇ ਪਦ ਹਨ ਜੋ ਗਿਆਨਦਾਸ ਦੇ ਰਚੇ ਹੋਏ ਹਨ। ਇਸ ਦੇ ਬੰਗਲਾ ਭਾਸ਼ਾ ਵਿਚ ਲਿਖੇ ਪਦ ਬ੍ਰਜਬੁਲੀ ਦੇ ਪਦਿਆਂ ਦੇ ਮੁਕਾਬਲੇ ਵਿਚ ਵਧੇਰੇ ਸੁੰਦਰ ਹਨ। ਇਸ ਨੇ ਰਾਧਾ-ਕ੍ਰਿਸ਼ਣ-ਲੀਲਾ ਸਬੰਧੀ ਪਦ ਰਚੇ ਹਨ। 'ਰੂਪ ਅਨੁਰਾਗ', 'ਰਸਉਦਗਾਰ' ਅਤੇ 'ਮਾਯੁਰ' ਵਿਸ਼ਿਆਂ ਨਾਲ ਸਬੰਧਤ ਪਦਿਆਂ ਤੋਂ ਗਿਆਨ ਦਾਸ ਦੀ ਕਵਿਤਾ-ਲਿਖਣ ਦੀ ਸ਼ਕਤੀ ਦਾ ਪਤਾ ਲਗਦਾ ਹੈ। ਇਨ੍ਹਾਂ ਪਦਿਆਂ ਦੇ ਇਲਾਵਾ ਇਸ ਦੀਆਂ ਹੋਰ ਰਚਨਾਵਾਂ ਵੀ ਮਿਲਦੀਆਂ ਹਨ। ਗਿਆਨ ਦਾਸ ਦੁਆਰਾ ਰਚਿਤ 'ਬਾਲ ਲੀਲਾ' ਗ੍ਰੰਥ ਸ੍ਰੀ ਸੁਕੁਮਾਰ ਭਟਾਚਾਰੀਆ ਨੇ ਸੰਪਾਦਤ ਕਰਕੇ ਵਾਣੀਮੰਡਪ, ਕਲਕੱਤਾ ਦੁਆਰਾ ਪ੍ਰਕਾਸ਼ਿਤ ਕੀਤਾ ਹੈ। ਗਿਆਨ ਦਾਸ ਦੇ ਪਦਿਆਂ ਦਾ ਇਕ ਆਧੁਨਿਕ ਸੰਕਲਨ ਗਿਆਨ ਦਾਸ ਪਦਾਵਲੀ ਨਾਂ ਨਾਲ ਰਮਣੀਮੋਹਨ ਮਲਿਕ ਨੇ ਕੀਤਾ ਸੀ।

ਹ. ਪੁ.—ਹਿੰ ਵਿ. ਕੋ. 5 : 67

**ਗਿਆਨਦੇਵ** : ਇਸ ਦਾ ਨਾਂ ਗਿਆਨੇਸ਼ਵਰ ਵੀ ਸੀ। ਇਸ ਨੇ ਸ੍ਰੀਮਦ ਭਗਵਤ ਗੀਤਾ ਉੱਤੇ ਮਰਾਠੀ ਟੀਕਾ ਲਿਖਿਆ ਜਿਹੜਾ 'ਭਾਵਾਰਥਦੀਪਿਕਾ' ਜਾਂ 'ਗਿਆਨੇਸ਼ਵਰੀ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦਾ ਜਨਮ ਗੋਦਾਵਰੀ ਦੇ ਕੰਢੇ ਇਕ ਪਿੰਡ ਵਿਚ ਪ੍ਰਸਿੱਧ ਬ੍ਰਾਹਮਣ ਵਿਠੱਲਪੰਤ ਦੇ ਘਰ ਸੰਨ 1275 ਵਿਚ ਹੋਇਆ। ਇਹ ਵਿਦਵਾਨ ਕਵੀ ਅਤੇ ਆਤਮ-ਗਿਆਨੀ ਮਨੁੱਖ ਸੀ। ਇਸ ਨੇ ਲੋਕਾਂ ਨੂੰ ਭਗਤੀ-ਮਾਰਗ ਦਾ ਰਾਹ ਦਿਖਾਇਆ ਅਤੇ ਭਗਵਤ ਗੀਤਾ ਦੇ ਅਸੂਲਾਂ ਉੱਤੇ ਚੱਲਣ ਲਈ ਜ਼ੋਰ ਦਿੱਤਾ। ਆਪਣੇ ਦਾਰਸ਼ਨਿਕ ਸਿਧਾਂਤਾਂ ਨੂੰ ਇਸ ਨੇ ਆਪਣੀਆਂ ਪ੍ਰਸਿੱਧ ਪੁਸਤਕਾਂ ਵਿਚ ਖੋਲ੍ਹ ਕੇ ਦੱਸਿਆ।

'ਗਿਆਨੇਸ਼ਵਰੀ', 'ਅਮ੍ਰਿਤਾਨੁਭਵ', 'ਚਾਂਗਦੇਵ ਪਾਸਸ਼ਨੀ' ਅਤੇ 'ਅਭੰਗ' ਇਸ ਦੀਆਂ ਉੱਤਮ ਰਚਨਾਵਾਂ ਕਰਕੇ ਪ੍ਰਸਿੱਧ ਹਨ। ਇਸ ਦੀ ਕਵਿਤਾ ਅਧਿਆਤਮਕ ਰਸ ਨਾਲ ਭਰਪੂਰ ਹੈ। ਮਹਾਰਾਸ਼ਟਰ ਵਿਚ ਇਸ ਦੇ ਗਿਆਨੇਸ਼ਵਰੀ ਗ੍ਰੰਥ ਨੂੰ 'ਮਾਉਲੀ' ਜਾਂ 'ਮਾਤਾ' ਕਿਹਾ ਜਾਂਦਾ ਹੈ। ਇਸੇ ਲਈ ਗਿਆਨਦੇਵ ਮਹਾਂਰਾਸ਼ਟਰ ਸੰਸਕ੍ਰਿਤੀ ਦਾ ਪ੍ਰਵਰਤਕ ਮੰਨਿਆ ਜਾਂਦਾ ਹੈ।

ਗਿਆਨਦੇਵ ਦਾ ਆਲੰਦੀ ਪਿੰਡ ਵਿਚ ਜਿਉਂਦੇ ਜੀ ਸਮਾਧੀ ਗ੍ਰਹਿਣ ਕਰ ਲੈਣ ਦਾ ਬ੍ਰਿਤਾਂਤ ਨਾਮਦੇਵ ਨੇ ਲੂੰ-ਕੰਡੇ ਖੜ੍ਹੇ ਕਰਨ ਵਾਲੇ ਸ਼ਬਦਾਂ ਵਿਚ ਲਿਖਿਆ ਹੈ। ਇਸਦੀ ਉਮਰ ਅਜੇ 21 ਸਾਲ ਦੀ ਸੀ ਜਦੋਂ ਆਪਣੇ ਗੁਰੂ ਨਿਵ੍ਰਿਤੀਨਾਥ ਨੂੰ ਆਖਰੀ ਪ੍ਰਣਾਮ ਕਰਕੇ ਗਿਆਨਦੇਵ ਸਮਾਧੀ ਮੰਦਰ ਵਿਚ ਜਾ ਬੈਠਿਆ। ਉਸ ਤੋਂ ਮਗਰੋਂ ਗੁਰੂ ਨੇ ਮੰਦਰ ਦਾ ਦਰਵਾਜ਼ਾ ਬੰਦ ਕਰ ਦਿੱਤਾ।

ਹ. ਪੁ.—ਹਿ. ਵਿ. ਕੋ. 5 : 67

**ਗਿਆਨਪੀਠ ਸਾਹਿਤ-ਪੁਰਸਕਾਰ** : ਇਹ ਭਾਰਤੀ ਸਾਹਿਤ ਦਾ ਸਭ ਤੋਂ ਵੱਡਾ ਪੁਰਸਕਾਰ ਹੈ। ਇਸ ਪੁਰਸਕਾਰ ਨਾਲ ਰਚਨਾ ਅਤੇ ਰਚਨਾਕਾਰ ਦੋਹਾਂ ਦੇ ਹੀ ਸਨਮਾਨ ਵਿਚ ਵਾਧਾ ਹੁੰਦਾ ਹੈ। ਇਹ ਪੁਰਸਕਾਰ ਅੰਗਰੇਜ਼ੀ ਭਾਸ਼ਾ ਨੂੰ ਛੱਡ ਕੇ ਕਿਸੇ ਵੀ ਭਾਰਤੀ ਭਾਸ਼ਾ, ਜਿਸ ਨੂੰ ਸੰਵਿਧਾਨ ਅਨੁਸਾਰ ਮਾਨਤਾ ਪ੍ਰਾਪਤ ਹੈ, ਲਈ

ਦਿੱਤਾ ਜਾਂਦਾ ਹੈ। ਇਹ ਪੁਰਸਕਾਰ ਸਿਰਜਣਾਤਮਕ ਜਾਂ ਰਚਨਾਤਮਕ ਸਾਹਿਤ-ਰਚਨਾ ਲਈ ਹੀ ਨਿਸ਼ਚਿਤ ਹੈ ਅਤੇ ਇਸ ਸ਼੍ਰੇਣੀ ਵਿਚ ਕਹਾਣੀ, ਕਵਿਤਾ, ਨਾਟਕ ਅਤੇ ਨਾਵਲ ਆਉਂਦੇ ਹਨ। ਇਸ ਪੁਰਸਕਾਰ ਨੂੰ ਪ੍ਰਾਪਤ ਕਰਨ ਨਾਲ ਕੇਵਲ ਲੇਖਕ ਦਾ ਸਨਮਾਨ ਹੀ ਨਹੀਂ ਹੁੰਦਾ ਸਗੋਂ ਉਸ ਸਮੁੱਚੀ ਭਾਸ਼ਾ ਦਾ ਵੀ ਸਨਮਾਨ ਹੁੰਦਾ ਹੈ ਜਿਸ ਖੇਤਰ ਨਾਲ ਉਸ ਲੇਖਕ ਦਾ ਸਬੰਧ ਹੁੰਦਾ ਹੈ।

ਪਹਿਲਾ ਗਿਆਨਪੀਠ ਪੁਰਸਕਾਰ ਸੰਨ 1965 ਵਿਚ ਦਿੱਤਾ ਗਿਆ ਅਤੇ ਉਸ ਸਮੇਂ ਇਸ ਦੀ ਰਾਸ਼ੀ ਇਕ ਲੱਖ ਰੁਪਏ ਸੀ। ਸੰਨ 1981 ਵਿਚ ਇਸ ਰਕਮ ਨੂੰ ਵਧਾ ਕੇ ਡੇਢ ਲੱਖ ਰੁਪਏ ਕਰ ਦਿੱਤਾ ਗਿਆ। ਇਹ ਪੁਰਸਕਾਰ ਲੇਖਕ ਨੂੰ ਨਕਦ ਪੁਰਸਕਾਰ ਤੋਂ ਇਲਾਵਾ 'ਵਾਗਦੇਵੀ' ਦੀ ਕਾਂਸੀ ਦੀ ਮੂਰਤੀ ਅਤੇ ਅੱਠ ਧਾਤੂਆਂ ਦਾ ਬਣਿਆ ਇਕ ਪ੍ਰਸ਼ੰਸਾ-ਪੱਤਰ ਜਿਸ ਉੱਤੇ ਕਲਾਤਮਕ ਸਵਾਸਤਿਕ ਸ਼ੁਭ-ਚਿੰਨ੍ਹ ਆਦਿ ਅੰਕਿਤ ਹੁੰਦੇ ਹਨ, ਪ੍ਰਦਾਨ ਕੀਤਾ ਜਾਂਦਾ ਹੈ।

ਸੰਨ 1965 ਤੋਂ ਲੈ ਕੇ 1983 ਤੱਕ ਇਹ ਸਨਮਾਨ 31 ਲੇਖਕਾਂ ਨੂੰ ਉਨ੍ਹਾਂ ਦੀਆਂ ਸਾਹਿਤਿਕ ਸੇਵਾਵਾਂ ਲਈ ਦਿੱਤਾ ਜਾ ਚੁੱਕਾ ਹੈ। ਗਿਆਨ ਪੀਠ-ਪੁਰਸਕਾਰ ਦੋ ਲੇਖਕਾਂ ਨੂੰ ਸਹਿ-ਵਿਜੇਤਾ ਦੇ ਤੌਰ ਤੇ ਦਿੱਤਾ ਜਾ ਸਕਦਾ ਹੈ ਜਿਸ ਦੀ ਉਦਾਹਰਣ ਸਾਡੇ 1973 ਦੇ ਪੁਰਸਕਾਰ ਤੋਂ ਮਿਲਦੀ ਹੈ। ਇਸ ਪੁਰਸਕਾਰ ਦੇ ਮਿਤੀ-ਅੰਤ ਤੱਕ ਦਾ ਵੇਰਵਾ ਨਿਮਨ ਅਨੁਸਾਰ ਹੈ :—

ਗਿਆਨਪੀਠ ਪੁਰਸਕਾਰ

| ਸਾਲ | ਅਵਾਰਡ ਵਿਜੇਤਾ | ਭਾਰਤੀ ਬੋਲੀ | ਰਚਨਾ |
|---|---|---|---|
| 1965 | ਗੋਬਿੰਦ ਸ਼ੰਕਰ ਸਰੂਪ | ਮਲਿਆਲਮ | 'ਓਟਕਛਲ' (ਕਵਿਤਾ ਸੰਗ੍ਰਹਿ) |
| 1966 | ਤਾਰਾ ਸ਼ੰਕਰ ਬੰਦੋਪਾਧਿਆ | ਬੰਗਾਲੀ | 'ਗਣਦਵਤਾ' (ਨਾਵਲ) |
| 1967 | ਉਮਾ ਸ਼ੰਕਰ ਜੋਸ਼ੀ | ਗਜਰਾਤੀ | 'ਨਸ਼ੀਥ' ਕਵਿਤਾ ਸੰਗ੍ਰਹਿ) |
| | ਕੇ. ਵੀ. ਪੁਟਪ | ਕਨੜ | 'ਰਾਮਾਇਣ ਦਰਸ਼ਨਮ੍' ,, |
| 1968 | ਸੁਮਿਤਰਾ ਨੰਦਨ ਪੰਤ | ਹਿੰਦੀ | 'ਚਿਦਬਰਾ' (ਕਵਿਤਾ ਸੰਗ੍ਰਹਿ) |
| 1969 | ਰਘੁਪਤੀ ਸਹਾਏ ਫ਼ਿਰਾਕ ਫ਼ਿਰਾਕ ਗੋਰਖਪੁਰੀ | ਉਰਦ | 'ਗੁਲ-ਏ-ਨਗ਼ਮ ,, |
| 1970 | ਵਿਸ਼ਵਾਨਾਥਨ ਸੱਤਿਆ ਨਰਾਇਣ | ਤੇਲਗ | 'ਰਾਮਾਇਣ ਕਲਪ ਬ੍ਰਿਛ ,, |
| 1971 | ਵਿਸ਼ਨੂੰ ਦੇਅ | ਬੰਗਾਲੀ | 'ਸਿਮਰਤੀ ਸੱਤਾ ਭਵਿਸ਼ਅਤ ,, |
| 1972 | ਰਾਮਧਾਰੀ ਸਿੰਘ ਦਿਨਕਰ | ਹਿੰਦੀ | 'ਉਰਵਸ਼ੀ' ,, |
| 1973 | ਰਾਮਚੰਦਰ ਬੇਂਦਰੇ | ਕਨੜ | ਨਾਕੁਤਤ ,, |
| | ਗੋਪੀ ਨਾਥ ਮਹੰਤੀ | ਉੜੀਆ | 'ਮਾਟੀਮਟਾਲਾ (ਨਾਵਲ) |
| 1974 | ਵਿਸ਼ਨੂੰ ਸਖਾਰਾਮ ਖਾਡੇਕਰ | ਮਰਾਠੀ | 'ਯਯਾਤੀ' (ਨਾਵਲ) |
| 1975 | ਪੀ. ਵੀ. ਅਖੀਬੰਦਮ | ਤਾਮਿਲ | 'ਚਿਤਰਪਾਵੇ' (ਨਾਵਲ) |

| ਸਾਲ | ਅਵਾਰਡ ਵਿਜੇਤਾ | ਭਾਰਤੀ ਬੋਲੀ | ਰਚਨਾ |
|---|---|---|---|
| 1976 | ਆਸ਼ਾ ਪੂਰਨਾ ਦੇਵੀ | ਬੰਗਾਲੀ | 'ਪ੍ਰਥਮ ਪ੍ਰਤੀ ਸ਼ੁਰੁਤੀ (ਨਾਵਲ) |
| 1977 | ਕੇ. ਐਸ. ਕਰੰਤ | ਕਨੜ | 'ਮੁਕਜੀ ਕਨਸੁਗਤ (ਨਾਵਲ) |
| 1978 | ਸਚਿਦਾਨੰਦ ਹੀਰਾਨੰਦ ਵਾਤਸਿਆਇਨ ਅਗੇਯ | ਹਿੰਦੀ | 'ਕਿਤਨੀ ਨਾਵੋਂ ਮੇਂ ਕਿਤਨੀ ਬਾਰ (ਕਵਿਤਾ ਸੰਗ੍ਰਹਿ) |
| 1979 | ਵਰਿੰਦਰ ਕੁਮਾਰ ਭਟਾਚਾਰੀਆ | ਆਸਾਮੀ | ਮ੍ਰਿਤਅੰਜਯ (ਨਾਵਲ) |
| 1980 | ਐਸ. ਕੇ. ਪੋਟੇਕਟ | ਮਲਿਆਲਮ | 'ਔਰਦੇਸਤਿਦੇ ਕਥਾ (ਨਾਵਲ) |
| 1981 | ਅੰਮ੍ਰਿਤਾ ਪ੍ਰੀਤਮ | ਪੰਜਾਬੀ | 'ਕਾਗਜ਼ ਤੇ ਕਨਵਸ' ਕਵਿਤਾ ਸੰਗ੍ਰਹਿ |
| 1982 | ਮਹਾਂਦੇਵੀ ਵਰਮਾ | ਹਿੰਦੀ | 'ਯਾਮਾ' ,, |
| 1983 | ਮਸਤੀ ਵੈਂਕਟੇਸ ਆਇਗਾਰ | ਕਨੜ | ,, |
| 1984 | ਤਕਸ਼ੀ ਸ਼ਿਵਸ਼ੰਕਰ ਪਿੱਲੇ | ਮਲਿਆਲਮ | ਨਾਵਲ |
| 1985 | ਪੰਨਾ ਲਾਲ ਪਟੇਲ | ਗੁਜਰਾਤੀ | ,, |
| 1986 | ਸਚੀਰਾਓਤ ਰਾਏ | ਉੜੀਆ | — — |
| 1987 | ਵੀ. ਵੀ., ਸਿਰਖਾਡਕਰ | ਮਰਾਠੀ | ਕਸਮਾਰਗ ਕਵਿਤਾ ਸੰਗ੍ਰਹਿ |
| 1988 | ਸੀ. ਨਰਾਇਣ ਰੈਡੋ | ਤੇਲਗ | — ,, |
| 1989 | ਕੁਰਤੁਲ-ਐਨ-ਹੈਦਰ | ਉਰਦ | — ਨਾਵਲ |
| 1990 | ਸੁਭਾਸ਼ ਮੁਖੋਪਾਧਿਆ | ਬੰਗਾਲੀ | — ਕਵਿਤਾ ਸੰਗ੍ਰਹਿ |
| 1991 | ਵਿਨਾਇਕ ਕਿਸ਼ਨ ਮੋਕਾਕ | ਕਨੜ | — ,, |
| 1992 | ਨਰੇਸ਼ ਮਹਿਤਾ | ਹਿੰਦੀ | — ,, |
| 1993 | ਸੀਤਾ ਕਾਂਤ ਮਹਾਂਪਾਤਰ | ਉੜੀਆ | — ,, |

ਹ. ਪੁ.—ਪੰਜਾਬੀ ਟ੍ਰਿਬਿਊਨ, ਐਨ. ਇੰ. 1 : 539

**ਗਿਆਨਮੀਮਾਂਸਾ** : ਦਰਸ਼ਨ ਸ਼ਾਸਤਰ ਦਾ ਮਤਲਬ ਸੱਚ ਦੇ ਸਰੂਪ ਨੂੰ ਸਮਝਣਾ ਹੈ। ਸਦੀਆਂ ਤੋਂ ਵਿਚਾਰਵਾਨ ਇਸ ਸਬੰਧੀ ਖੋਜ ਕਰਦੇ ਆਏ ਹਨ ਪਰੰਤੂ ਕਿਸੇ ਨਿਸ਼ਚਿਤ ਸਿੱਟੇ ਤੋਂ ਉਹ ਅਜੇ ਵੀ ਉੱਨੇ ਹੀ ਦੂਰ ਪ੍ਰਤੀਤ ਹੁੰਦੇ ਹਨ ਜਿੰਨੇ ਕਿ ਪਹਿਲਾਂ ਸਨ। ਆਧੁਨਿਕ ਕਾਲ ਵਿਚ ਦੇਕਾਰਤ (1596-1650 ਈ.) ਨੂੰ ਖ਼ਿਆਲ ਆਇਆ ਕਿ ਪ੍ਰਯਤਨ ਦੀ ਅਸਫ਼ਲਤਾ ਦਾ ਕਾਰਨ ਹੈ ਕਿ ਫ਼ਿਲਾਸਫ਼ਰ ਲੋਕ ਕੁਝ ਮੁਢਲੀਆਂ ਕਲਪਨਾਵਾਂ ਉਤੇ ਵਿਚਾਰ ਕਰਦੇ ਰਹੇ ਹਨ। ਦਰਸ਼ਨ ਸ਼ਾਸਤਰ ਨੂੰ ਗਣਿਤ ਵਰਗੀ ਨਿਸ਼ਚਿਤਤਾ ਤਾਂ ਹੀ ਪ੍ਰਾਪਤ ਹੋ ਸਕਦੀ ਹੈ ਜਦੋਂ ਉਹ ਕਿਸੇ ਧਾਰਨਾ ਨੂੰ ਜੋ ਆਪਣੇ-ਆਪ ਸਿੱਧ ਨਹੀਂ, ਪ੍ਰਮਾਣਿਕ ਕੀਤੇ ਬਿਨਾਂ ਨਾ ਮੰਨਣ। ਉਸ ਨੇ ਵਿਆਪਕ ਸੰਦੇਹ ਤੋਂ ਆਰੰਭ ਕੀਤਾ। ਉਸਦੀ ਆਪਣੀ ਚੇਤਨਾ ਉਸਨੂੰ ਅਜਿਹੀ ਵਸਤੂ

ਦਿਖਾਈ ਦਿੱਤੀ, ਜਿਸਦੀ ਹੋਂਦ ਵਿਚ ਸੰਦੇਹ ਹੀ ਨਹੀਂ ਹੋ ਸਕਦਾ। ਸੰਦੇਹ ਤਾਂ ਆਪਣੇ ਆਪ ਚੇਤਨਾ ਦਾ ਇਕ ਆਕਾਰ ਜਾਂ ਸਰੂਪ ਹੈ। ਇਸੇ ਨੀਹ ਤੇ ਉਸਨੇ ਆਪਣੇ ਵਿਚਾਰ ਵਿਚ ਪਰਮਾਤਮਾਂ ਅਤੇ ਸ੍ਰਿਸ਼ਟੀ ਦੀ ਹੋਂਦ ਨੂੰ ਸਿੱਧ ਕੀਤਾ। ਦੇਕਾਰਤ ਦਾ ਸੋਚਣਢੰਗ ਨਵਾਂ ਸੀ ਪਰੰਤੂ ਪਹਿਲੇ ਫ਼ਿਲਾਸਫ਼ਰਾਂ ਵਾਂਗ ਉਸਦਾ ਲਗਾਓ ਵੀ ਤੱਤ-ਗਿਆਨ ਨਾਲ ਹੀ ਸੀ।

ਜਾੱਨ ਲਾਕ (1632-1704 ਈ.) ਨੇ ਆਪਣੇ ਲਈ ਨਵਾਂ ਰਾਹ ਚੁਣਿਆ। ਸਦੀਆਂ ਤੋਂ ਸੱਚ ਦੇ ਵਿਸ਼ੇ ਸਬੰਧੀ ਵਿਵਾਦ ਹੁੰਦਾ ਰਿਹਾ ਹੈ। ਪਹਿਲਾਂ ਤਾਂ ਇਹ ਜਾਣਨਾ ਜ਼ਰੂਰੀ ਹੈ ਕਿ ਸਾਡੇ ਗਿਆਨ ਦੀ ਪਹੁੰਚ ਕਿਥੋਂ ਤੱਕ ਹੈ, ਇਸ ਨਾਲ ਇਹ ਪ੍ਰਸ਼ਨ ਵੀ ਜੁੜੇ ਹੋਏ ਹਨ ਕਿ ਗਿਆਨ ਕੀ ਹੈ ਅਤੇ ਕਿਵੇਂ ਪ੍ਰਾਪਤ ਹੁੰਦਾ ਹੈ ? ਯੂਰਪੀ ਮਹਾਂਦੀਪ ਦੇ ਦਾਰਸ਼ਨਿਕਾਂ ਨੇ ਦਰਸ਼ਨ ਨੂੰ ਗਣਿਤ ਦਾ ਰੂਪ ਦੇਣਾ ਚਾਹਿਆ ਸੀ; ਲੱਕ ਨੇ ਆਪਣਾ ਧਿਆਨ ਮਨੋਵਿਗਿਆਨ ਵੱਲ ਫੇਰਿਆ ਅਤੇ 'ਮਾਨਵ-ਬੁੱਧੀ ਪਰ ਨਿਬੰਧ' ਨਾਮੀ ਪੁਸਤਕ ਦੀ ਰਚਨਾ ਕੀਤੀ। ਇਹ ਜੁਗ ਪਲਟਾਊ ਪੁਸਤਕ ਸਿੱਧ ਹੋਈ। ਇਸ ਨੂੰ ਅਨੁਭਵਵਾਦ ਦਾ ਮੂਲ ਆਧਾਰ ਸਮਝਿਆ ਜਾਂਦਾ ਹੈ। ਜਾਰਜ ਬਰਕਲੀ (1684-1753 ਈ.) ਨੇ ਲੱਕ ਦੀ ਆਲੋਚਨਾ ਵਿਚ 'ਮਾਨਵ-ਗਿਆਨ' ਦੇ ਨਿਯਮ ਲਿਖਕੇ ਅਨੁਭਵਵਾਦ ਨੂੰ ਅੱਗੇ ਵਧਾਇਆ ਅਤੇ ਡੇਵਿਡ ਹਿਊਮ, (1711-76) ਨੇ ਆਪਣੀ ਪੁਸਤਕ 'ਮਾਨਵ ਪ੍ਰਕ੍ਰਿਤੀ' ਵਿਚ ਇਸ ਨੂੰ ਸਿਖ਼ਰ ਤੇ ਪਹੁੰਚਾ ਦਿੱਤਾ। ਹਿਊਮ ਦੇ ਵਿਚਾਰਾਂ ਦਾ ਵਿਸ਼ੇਸ਼ ਮਹੱਤਵ ਇਹ ਹੈ ਕਿ ਉਸ ਨੇ ਕਾਂਟ (1724-1804 ਈ.) ਦੇ 'ਆਲੋਚਨਾਵਾਦ' ਲਈ ਰਸਤਾ ਖੋਲ੍ਹ ਦਿੱਤਾ। ਕਾਂਟ ਨੇ ਗਿਆਨ ਮੀਮਾਂਸਾ ਨੂੰ ਦਰਸ਼ਨ ਸ਼ਾਸਤਰ ਦਾ ਕੇਂਦਰੀ ਪ੍ਰਸ਼ਨ ਬਣਾ ਦਿੱਤਾ ਪਰ ਪੱਛਮ ਵਿਚ ਗਿਆਨ ਮੀਮਾਂਸਾ ਨੂੰ ਉਚਿੱਤ ਥਾਂ ਪ੍ਰਾਪਤ ਕਰਨ ਲਈ ਬੜੀ ਦੇਰ ਲੱਗੀ। ਭਾਰਤ ਵਿਚ ਇਸ ਪੱਖੋਂ ਕਦੇ ਲਾਪਰਵਾਹੀ ਕੀਤੀ ਹੀ ਨਹੀਂ ਗਈ। ਗੌਤਮ ਬੁੱਧ ਦੇ ਨਿਆਏ ਸੂਤਰਾਂ ਵਿਚੋਂ ਪਹਿਲੇ ਸੂਤਰ ਵਿਚ ਹੀ 16 ਵਿਚਾਰ-ਵਿਸ਼ਿਆਂ ਦਾ ਵਰਣਨ ਕੀਤਾ ਹੋਇਆ ਹੈ, ਜਿਨ੍ਹਾਂ ਦੇ ਯਥਾਰਥ ਗਿਆਨ ਤੋਂ ਮੰਜ਼ਲ ਦੀ ਪ੍ਰਾਪਤੀ ਹੁੰਦੀ ਹੈ। ਇਨ੍ਹਾਂ ਵਿਚ ਪਹਿਲੇ ਦੋ ਵਿਸ਼ੇ 'ਪ੍ਰਮਾਣ' ਅਤੇ 'ਪ੍ਰਮੇਯ' ਹਨ। ਇਹ ਦੋਵੇਂ ਗਿਆਨ ਮੀਮਾਂਸਾ ਅਤੇ ਗੇਯ ਤੱਤ ਹੀ ਹਨ। ਫਿਰ ਵੀ ਇਨ੍ਹਾਂ ਦੋਹਾਂ ਵਿਚੋਂ ਪਹਿਲਾ ਸਥਾਨ ਪ੍ਰਮਾਣ ਨੂੰ ਦਿੱਤਾ ਗਿਆ ਹੈ।

ਗਿਆਨ-ਮੀਮਾਂਸਾ ਵਿਚ ਪ੍ਰਮੁੱਖ ਪ੍ਰਸ਼ਨ-ਗਿਆਨ, ਗਿਆਨ ਅਤੇ ਗੇਯ ਦਾ ਸਬੰਧ ਦੇਕਾਰਤ ਨੇ ਆਪਣੇ ਅਨੁਭਵ ਦੇ ਵਿਸ਼ਲੇਸ਼ਣ ਤੋਂ ਆਰੰਭ ਕੀਤਾ ਪਰ ਮਨੁੱਖ ਸਮਾਜਕ ਜੀਵ ਹੈ, ਇਸ ਦੇ ਅਨੁਭਵ ਦਾ ਬਿੰਦੂ ਤੋਂ ਵਿਕਾਸ ਨਹੀਂ ਹੁੰਦਾ। ਦਰਸ਼ਨ ਸ਼ਾਸਤਰ ਦਾ ਇਤਿਹਾਸ ਵਾਦ-ਵਿਵਾਦ ਦੀ ਕਥਾ ਹੈ। ਪਲੇਟੋ ਨੇ ਆਪਣਾ ਮਤ ਪ੍ਰਸ਼ਨ-ਉੱਤਰ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਸ ਰੂਪ (ਪ੍ਰਸ਼ਨ-ਉੱਤਰ) ਵਿਚ ਇਕ ਤੋਂ ਵਧੇਰੇ ਚੇਤਨਾਵਾਂ ਦੀ ਹੋਂਦ ਮੰਨੀ ਜਾਂਦੀ ਹੈ। ਗਿਆਨ-ਮੀਮਾਂਸਾ ਵਿਚ ਸੋਚਣ ਦਾ ਵਿਸ਼ਾ ਵਿਅਕਤੀਗਤ ਚੇਤਨਾ ਨਹੀਂ ਸਗੋਂ ਸਮਾਜਕ ਚੇਤਨਾ ਬਣ ਜਾਂਦੀ ਹੈ।

ਹਰੇਕ ਧਾਰਨਾ ਸੱਚ ਹੋਣ ਦਾ ਦਾਅਵਾ ਕਰਦੀ ਹੈ ਪਰੰਤੂ ਮੀਮਾਂਸਾ ਇਸ ਦਾਅਵੇ ਨੂੰ ਉੱਚਿਤ ਜਾਂਚ ਦੇ ਬਿਨਾਂ, ਸਵੀਕਾਰ ਨਹੀਂ ਕਰ ਸਕਦੀ। ਇਨ੍ਹਾਂ ਧਾਰਨਾਵਾਂ ਦੀ ਪੜਚੋਲ ਕਰਨ ਤੋਂ ਪਹਿਲਾਂ ਗਿਆਨ ਦੇ ਸਰੂਪ ਤੇ ਕੁਝ ਕਹਿਣਾ ਜ਼ਰੂਰੀ ਹੈ :—

**ਗਿਆਨ ਦਾ ਸਰੂਪ**—ਸੰਮਤੀ, ਵਿਸ਼ਵਾਸ ਅਤੇ ਗਿਆਨ-ਜਦੋਂ ਅਸੀਂ ਕਿਸੇ ਧਾਰਨਾ ਨੂੰ ਸੁਣਦੇ ਹਾਂ ਜਾਂ ਉਸਦਾ ਚਿੰਤਨ ਕਰਦੇ ਹਾਂ ਤਾਂ ਉਸ ਸਬੰਧ ਵਿਚ ਸਾਡੀ ਬਿਰਤੀ ਇਸ ਤਰ੍ਹਾਂ ਦੀ ਹੁੰਦੀ ਹੈ—

(ੳ) ਅਸੀਂ ਉਸ ਨੂੰ ਸੱਚ ਮੰਨਕੇ ਸਵੀਕਾਰ ਕਰਦੇ ਹਾਂ।

(ਅ) ਉਸਨੂੰ ਝੂਠ ਸਮਝ ਕੇ ਅਸਵੀਕਾਰ ਕਰਦੇ ਹਾਂ।

(ੲ) ਸੱਚ ਅਤੇ ਝੂਠ ਵਿਚ ਨਿਸਚਾ ਨਾ ਕਰ ਸਕੀਏ ਤਾਂ ਸਵੀਕ੍ਰਿਤੀ ਅਤੇ ਅਸਵੀਕ੍ਰਿਤੀ ਦੋਹਾਂ ਨੂੰ ਲਟਕਾਈ ਰੱਖਦੇ ਹਾਂ। ਇਹ ਸੰਦੇਹ ਦੀ ਬਿਰਤੀ ਹੈ।

(ਸ) ਨਾਵਲ ਪੜ੍ਹਦੇ ਹੋਏ ਅਸੀਂ ਆਪਣੇ ਆਪ ਨੂੰ ਕਲਪਨਾ ਦੇ ਜਗਤ ਵਿਚ ਦੇਖਦੇ ਹਾਂ ਅਤੇ ਜੋ ਕੁਝ ਕਿਹਾ ਜਾਂਦਾ ਹੈ। ਉਸ ਨੂੰ ਅਸੀਂ ਉਸ ਸ਼ਮੇਂ ਲਈ ਸਚਾਈ ਮੰਨ ਲੈਂਦੇ ਹਾਂ। ਇਹ ਵੀ 'ਕਾਲਪਨਿਕ ਸਵੀਕ੍ਰਿਤੀ' ਹੈ।

**ਗਿਆਨ ਅਤੇ ਗਿਆਤਾ**—ਅਨੁਭਵਵਾਦ ਅਨੁਸਾਰ, ਗਿਆਨ ਸਮੱਗਰੀ ਦੇ ਦੋ ਹੀ ਭਾਗ ਹਨ—ਪ੍ਰਭਾਵ ਅਤੇ ਉਨ੍ਹਾਂ ਦੇ ਬਿੰਬ। ਪਦਾਰਥ ਲਈ ਇਸ ਵਿਚ ਕੋਈ ਸਥਾਨ ਨਹੀਂ। ਹਿਊਮ ਨੇ ਕਿਹਾ ਹੈ ਕਿ ਜਿਸ ਤਰ੍ਹਾਂ ਭੌਤਿਕ ਪਦਾਰਥ ਗੁਣਾਂ ਤੋਂ ਬਿਨਾਂ ਕੁਝ ਨਹੀਂ, ਇਸੇ ਤਰ੍ਹਾਂ ਅਨੁਭਵੀ ਅਨੁਭਵਾਂ ਦੇ ਸਮੂਹ ਤੋਂ ਬਿਨਾਂ ਕੁਝ ਨਹੀਂ। ਇਨ੍ਹਾਂ ਦੋਹਾਂ ਸਮੂਹਾਂ ਵਿਚ ਇਕ ਭੇਦ ਹੈ। ਕੁੱਲ ਦੇ ਸਾਰੇ ਗੁਣ ਇਕੋ ਸਮੇਂ ਇਸ ਵਿਚ ਹੁੰਦੇ ਹਨ, ਚੇਤਨ ਦੀਆਂ ਚੇਤਨ-ਅਵਸਥਾਵਾਂ ਇਕ ਦੂਜੇ ਮਗਰੋਂ ਪਰਗਟ ਹੁੰਦੀਆਂ ਹਨ। ਚੇਤਨਾ ਸ਼੍ਰੇਣੀ ਜਾਂ ਪੰਗਤੀ ਹੈ ਅਤੇ ਕਿਸੇ ਪੰਗਤੀ ਨੂੰ ਆਪਣੇ ਆਪ ਪੰਗਤੀ ਹੋਣ ਦਾ ਬੋਧ ਨਹੀਂ ਹੋ ਸਕਦਾ।

**ਪ੍ਰਤਿਬੋਧ ਮੀਮਾਂਸਾ**—ਅਨੁਭਵਵਾਦ ਅਨੁਸਾਰ ਸਾਰਾ ਗਿਆਨ ਪ੍ਰਭਾਵਾਂ ਅਤੇ ਇਸ ਦੇ ਚਿਤਰਾਂ ਤੋਂ ਬਣਦਾ ਹੈ। ਪ੍ਰਭਾਵ ਵਿਚ ਗੁਣ-ਬੋਧ ਅਤੇ ਵਸਤੂ-ਬੋਧ ਦਾ ਫ਼ਰਕ ਦੱਸਿਆ ਜਾ ਸਕਦਾ ਹੈ। ਚਿਤਰ ਵਿਚ ਪ੍ਰਤਿਬਿੰਬ ਅਤੇ ਲੱਛਣ ਦਾ ਫ਼ਰਕ ਹੁੰਦਾ ਹੈ। ਹਰੇਕ ਗਿਆਨ-ਇੰਦਰੀ ਕਿਸੇ ਵਿਸ਼ੇਸ਼ ਦੀ ਜਾਣਕਾਰੀ ਦਿੰਦੀ ਹੈ—ਅੱਖ ਰੂਪ ਦੀ, ਕੰਨ ਸ਼ਬਦ ਦੀ, ਨੱਕ ਗੰਧ ਦੀ। ਇਨ੍ਹਾਂ ਗੁਣਾਂ ਦੇ ਮਿਲਾਨ ਨਾਲ ਵਸਤੂ-ਗਿਆਨ ਪ੍ਰਾਪਤ ਹੁੰਦਾ ਹੈ। ਇਸ ਨੂੰ ਪ੍ਰਤਿਬੋਧ ਜਾਂ ਪ੍ਰਤੱਖ ਵੀ ਕਹਿੰਦੇ ਹਨ। ਅਜਿਹੇ ਬੋਧ ਵਿਚ ਗਿਆਨ ਦਾ ਵਿਸ਼ਾ ਗਿਆਤਾ ਤੋਂ ਬਾਹਰ ਹੁੰਦਾ ਹੈ; ਪ੍ਰਤਿਬਿੰਬ ਅਤੇ ਲੱਛਣ ਅੰਦਰ ਹੁੰਦੇ ਹਨ। ਇਹ ਬਾਹਰ ਅਤੇ ਅੰਦਰ ਦਾ ਫ਼ਰਕ ਕਲਪ-ਮਾਤਰ ਹੀ ਹੈ ਜਾਂ ਤੱਥ ਹੈ। ਗਿਆਨ ਮੀਮਾਂਸਾ ਵਿਚ ਇਹ ਪ੍ਰਮੁੱਖ ਪ੍ਰਸ਼ਨ ਰਿਹਾ ਹੈ। ਪ੍ਰਤਿਬੋਧ ਜਾਂ ਪ੍ਰਤੱਖ ਗਿਆਨ ਨੇ ਜਿੰਨਾ ਧਿਆਨ ਖਿੱਚਿਆ ਹੈ, ਉੱਨਾ ਗਿਆਨ-ਮੀਮਾਂਸਾ ਵਿਚ ਕਿਸੇ ਹੋਰ ਪ੍ਰਸ਼ਨ ਨੇ ਨਹੀਂ ਖਿੱਚਿਆ।

ਸਾਂਖ-ਦਰਸ਼ਨ ਅਨੁਸਾਰ ਪ੍ਰਤੱਖ ਦੇ ਦੋ ਪ੍ਰਮੁੱਖ ਚਿੰਨ੍ਹ ਹਨ :—

(1) ਪ੍ਰਤੱਖ ਇੰਦਰੀਆਂ ਅਤੇ ਵਿਸ਼ਿਆਂ ਦੇ ਮੇਲ ਦਾ ਸਿੱਟਾ ਹੁੰਦਾ ਹੈ।

(2) ਪ੍ਰਤੱਖ ਵਿਚ ਚਿੱਤ ਵਿਸ਼ੇ ਦੇ ਆਕਾਰ ਨੂੰ ਗ੍ਰਹਿਣ ਕਰ ਲੈਂਦਾ ਹੈ।

ਇਸਦਾ ਅਰਥ ਇਹ ਹੈ ਕਿ ਪ੍ਰਤੱਖ ਗਿਆਨ ਕਲਪਨਾ ਨਹੀਂ ਹੁੰਦਾ ਅਤੇ ਇਸ ਵਿਚ ਕਿਸੇ ਪ੍ਰਕਾਰ ਦਾ ਸੰਦੇਹ ਨਹੀਂ ਹੁੰਦਾ। ਇਹ ਸਪਸ਼ਟ ਹੋ ਗਿਆ ਹੈ ਕਿ ਸਾਡੇ ਪਾਸ ਪ੍ਰਤੱਖ ਤੋਂ ਵੱਧ ਵਿਸ਼ਵਾਸ-ਯੋਗ ਗਿਆਨ ਨਹੀਂ ਪਰੰਤੂ ਪ੍ਰਸ਼ਨ ਇਹ ਹੈ ਕਿ ਵਿਸ਼ਈ ਅਤੇ ਵਿਸ਼ੇ ਵਿਚ ਸਿੱਧਾ ਸੰਪਰਕ ਵੀ ਹੋ ਸਕਦਾ ਹੈ ਜਾਂ ਨਹੀਂ, ਜੇਕਰ ਅਜਿਹਾ ਸੰਪਰਕ ਹੁੰਦਾ ਹੈ ਤਾਂ ਸੰਦੇਹ ਕਿਵੇਂ ਪ੍ਰਵੇਸ਼ ਹੋ ਜਾਂਦਾ ਹੈ ? ਵਿਸ਼ਈ ਅਤੇ ਵਿਸ਼ੇ ਵਿਚ ਕੁਝ ਫ਼ਰਕ ਹੁੰਦਾ ਹੈ। ਇਹੀ ਫ਼ਰਕ ਸਾਡੇ ਬੋਧ ਨੂੰ ਪ੍ਰਭਾਵਿਤ ਕਰਦਾ ਹੈ। ਜੰਗਲ ਦੇ ਦਰਖ਼ਤ ਦੂਰੋਂ ਹਰੇ ਨਹੀਂ ਦਿਸਦੇ, ਕਿਉਂਕਿ ਉਨ੍ਹਾਂ ਦੇ ਰੰਗ ਦੇ ਨਾਲ ਵਿਚਕਾਰ ਆਉਂਦੀ ਹਵਾ ਦਾ ਰੰਗ ਵੀ ਵਿਚ ਮਿਲ ਜਾਂਦਾ ਹੈ। ਇਸ ਤੋਂ ਇਲਾਵਾ ਸਾਡੀਆਂ ਇੰਦਰੀਆਂ ਦੀ ਅਵਸਥਾ ਵੀ ਇਕੋ ਜਿਹੀ ਨਹੀਂ ਰਹਿੰਦੀ, ਯਰਕਾਨ ਦਾ ਰੋਗੀ ਹਰੇਕ ਵਸਤੂ ਨੂੰ ਪੀਲੀ ਦੇਖਦਾ ਹੈ। ਕੁਝ ਵਿਚਾਰਵਾਨ ਕਹਿੰਦੇ ਹਨ ਕਿ

ਅਸੀਂ ਬਾਹਰੀ ਪਦਾਰਥਾਂ ਨੂੰ ਨਹੀਂ ਦੇਖਦੇ, ਉਨ੍ਹਾਂ ਦੇ ਚਿੱਤਰਾਂ ਨੂੰ ਦੇਖਦੇ ਹਾਂ। ਇਨ੍ਹਾਂ ਚਿੱਤਰਾਂ ਦੇ ਵਿਸ਼ੇ ਵਿਚ ਨਿਸ਼ਚੇ ਨਾਲ ਨਹੀਂ ਕਹਿ ਸਕਦੇ ਕਿ ਇਹ ਬਾਹਰੀ ਪਦਾਰਥਾਂ ਦੇ ਅਨੁਰੂਪ ਹਨ; ਇਥੇ ਸੰਦੇਹ ਦੀ ਸੰਭਾਵਨਾ ਹਮੇਸ਼ਾ ਬਣੀ ਰਹਿੰਦੀ ਹੈ। ਵਾਸਤਵਵਾਦ ਦੇ ਦੋ ਰੂਪ ਹਨ—ਸਾਖਿਆਤਮਕ ਵਾਸਤਵਵਾਦ ਅਤੇ ਪ੍ਰਤਿਬਿੰਬਾਤਮਕ ਵਾਸ-ਤਵਵਾਦ। ਪਹਿਲੇ ਰੂਪ ਵਿਚ ਸੰਦੇਹ ਦੀ ਹੋਂਦ ਸਮੱਸਿਆ ਬਣ ਜਾਂਦੀ ਹੈ, ਦੂਸਰੇ ਰੂਪ ਵਿਚ ਸੱਚੇ ਗਿਆਨ ਦੀ ਤਸੱਲੀ ਨਹੀਂ ਹੁੰਦੀ।

ਵਿਗਿਆਨਵਾਦ ਅੰਦਰ ਅਤੇ ਬਾਹਰ ਦੇ ਭੇਦ ਨੂੰ ਸਮਾਪਤ ਕਰ ਦਿੰਦਾ ਹੈ। ਜਾਨ ਲੱਕ ਦੇ ਵਿਚਾਰਾਂ ਵਿਚ ਹੀ ਇਸਦਾ ਬੀਜ ਕਾਇਮ ਸੀ। ਉਸ ਨੇ ਕਿਹਾ ਹੈ ਕਿ ਪਦਾਰਥ ਦਾ ਲੱਛਣ ਸਪਸ਼ਟ ਹੈ। ਉਸਨੇ ਇਹ ਵੀ ਕਿਹਾ ਹੈ ਕਿ ਭੌਤਿਕ ਪਦਾਰਥਾਂ ਦੇ ਪ੍ਰਧਾਨ ਗੁਣ ਤਾਂ ਉਨ੍ਹਾਂ ਵਿਚ ਹੁੰਦੇ ਹਨ ਪਰੰਤੂ ਅਪ੍ਰਧਾਨ ਗੁਣ ਸਿੱਟੇ ਹਨ ਜੋ ਪ੍ਰਧਾਨ ਗੁਣਾਂ ਦੇ ਟਕੋਰਨ ਨਾਲ ਸਾਡੇ ਮਨ ਵਿਚ ਉਤਪੰਨ ਹੁੰਦੇ ਹਨ। ਬਰਕਲੀ ਨੇ ਕਿਹਾ ਹੈ ਕਿ ਜੋ ਦਲੀਲਾਂ ਅਪ੍ਰਧਾਨ ਗੁਣਾਂ ਦੀ ਸਪਸ਼ਟ ਹੋਂਦ ਦੇ ਵਿਰੁੱਧ ਦਿੱਤੀਆਂ ਜਾਂਦੀਆਂ ਹਨ, ਉਹ ਹੀ ਪ੍ਰਧਾਨ ਗੁਣਾਂ ਦੇ ਵਿਰੁੱਧ ਦਿੱਤੀਆਂ ਜਾਂਦੀਆਂ ਹਨ। ਬਾਹਰ ਕੁਝ ਹੈ ਹੀ ਨਹੀਂ, ਉਸ ਦੇ ਬੋਧ ਦੇ ਸਪਸ਼ਟ ਜਾਂ ਅਸਪਸ਼ਟ ਹੋਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਰੂਪ, ਰਸ, ਗੰਧ ਆਦਿ ਬਾਹਰੀ ਪਦਾਰਥਾਂ ਦੇ ਗੁਣ ਨਹੀਂ ਹਨ, ਨਾ ਹੀ ਇਹ ਮਾਨਸਿਕ ਅਵਸਥਾਵਾਂ ਹਨ। ਇਹ ਗਿਆਤਾ ਤੋਂ ਭਿੰਨ, ਉਸਦੇ ਬਾਹਰ ਹਨ ਅਤੇ ਉਨ੍ਹਾਂ ਦੀ ਸੁਤੰਤਰ ਹੋਂਦ ਹੈ।

**ਗਿਆਨ ਦੀਆਂ ਸੀਮਾਵਾਂ**—ਕਾਂਟ ਅਨੁਸਾਰ ਸਾਡਾ ਸਾਰਾ ਗਿਆਨ ਅਨੁਭਵ ਨਾਲ ਆਰੰਭ ਹੁੰਦਾ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਸਾਰਾ ਗਿਆਨ ਅਨੁਭਵ ਦੀ ਹੀ ਦੇਣ ਹੈ।

ਕਾਂਟ ਨੇ ਅਨੁਭਵ ਦੀ ਬਣਾਵਟ ਵਿਚ ਬੁੱਧੀ ਦੇ ਭਾਗ ਉੱਤੇ ਜ਼ੋਰ ਦਿੱਤਾ ਹੈ। ਅਜਿਹਾ ਕਰਨ ਤੇ ਵੀ, ਉਸ ਨੇ ਕਿਹਾ ਹੈ ਕਿ ਸਾਡਾ ਵਿਚਾਰ ਦਿਸਦੇ ਦੀ ਦੁਨੀਆ ਤੋਂ ਪਰ੍ਹੇ ਨਹੀਂ ਜਾ ਸਕਦਾ। ਮਗਰੋਂ ਉਸ ਨੇ ਅਨੁਸ਼ੀਲਕ ਬੁੱਧੀ ਅਤੇ ਵਿਵਹਾਰਕ ਬੁੱਧੀ ਵਿਚ ਫ਼ਰਕ ਸਮਝਾਇਆ ਹੈ ਅਤੇ ਦੱਸਿਆ ਹੈ ਕਿ ਅਨੁਸ਼ੀਲਕ ਬੁੱਧੀ ਗਿਆਨ ਦਿੰਦੀ ਹੈ ਪਰੰਤੂ ਇਹ ਗਿਆਨ ਦਿਸਦੇ ਦੀ ਦੁਨੀਆ ਤੋਂ ਪਰ੍ਹੇ ਦੀ ਸੱਤਾ ਹੈ। ਮੂਲ ਰੂਪ ਵਿਚ ਮਨੁੱਖ ਨੈਤਿਕ ਪ੍ਰਾਣੀ ਹੈ। ਨੀਤੀ ਦੀਆਂ ਤਿੰਨ ਗੱਲਾਂ ਇਹ ਹਨ :—

1. ਮਨੁੱਖ ਦੇ ਕਰਤੱਵ ਹਨ, ਇਸ ਲਈ ਉਸ ਵਿਚ ਕਰਤੱਵ ਪਾਲਣ ਦੀ ਸਮੱਰਥਾ ਹੈ, ਉਹ ਸਵਾਧੀਨ ਹੈ।
2. ਮਨੁੱਖ ਦਾ ਆਸ਼ਾ ਅਨੰਤ ਹੈ, ਇਸ ਦੀ ਸਿਧੀ ਲਈ ਅਨੰਤਕਾਲ ਦੀ ਅਵਸ਼ਕਤਾ ਹੈ। ਆਤਮਾ ਅਮਰ ਹੈ।
3. ਨੀਤੀ ਦੀ ਮੰਗ ਇਹ ਹੈ ਕਿ ਸਦਾਚਾਰ ਅਤੇ ਸੁਖ ਸੰਯੁਕਤ ਹੋਣ।

ਅਜਿਹਾ ਇਤਫ਼ਾਕ ਸਾਡੇ ਵਸ ਵਿਚ ਨਹੀਂ, ਪਰਮਾਤਮਾ ਹੀ ਅਜਿਹਾ ਮੇਲ ਕਰਨ ਦੇ ਸਮਰੱਥ ਹੈ; ਪਰਮਾਤਮਾ ਦੀ ਹੋਂਦ ਹੈ।

ਭਾਰਤ ਵਿਚ ਪਰਾ ਅਤੇ ਅਪਰਾ ਵਿੱਦਿਆ ਵਿਚ ਫ਼ਰਕ ਸਮਝਾਇਆ ਗਿਆ ਹੈ ਅਤੇ ਦੋਹਾਂ ਵਿਚੋਂ ਪਹਿਲੀ ਨੂੰ ਉੱਚਾ ਸਥਾਨ ਦਿੱਤਾ ਗਿਆ ਹੈ। ਕੁੱਝ ਵਿਚਾਰਕ ਤਾਂ ਅਪਰਾ ਵਿੱਦਿਆ ਨੂੰ ਅਵਿੱਦਿਆ ਹੀ ਕਹਿੰਦੇ ਹਨ।

**ਸੱਚ ਦਾ ਸਰੂਪ**—ਹਰ ਇਕ ਨਿਰਮਾਣ ਸੱਚ ਹੋਣ ਦਾ ਦਾਅਵਾ ਕਰਦਾ ਹੈ। ਇਸ ਦਾਅਵੇ ਦਾ ਅਰਥ ਕੀ ਹੈ?

ਨਿਰਣੇ ਵਿਚ ਦੋ ਵਿਚਾਰਾਂ ਦੇ ਸਬੰਧ ਦੀ ਗੱਲ ਦੱਸੀ ਜਾਂਦੀ ਹੈ। ਜੇਕਰ ਇਹ ਸਬੰਧ ਉਨ੍ਹਾਂ ਵਿਚਾਰਾਂ ਦੇ ਮੂਲ ਹਨ, ਤਾਂ ਨਿਰਣਾ ਸੱਚ ਹੈ। ਸੱਚ ਦਾ ਇਹ ਸਮਾਧਾਨ ਅਨੁਰੂਪਵਾਦ ਕਹਾਉਂਦਾ ਹੈ। ਵਿਗਿਆਨਵਾਦ ਬਾਹਰੀ ਜਗਤ ਨੂੰ ਕਲਪਨਾ-ਮਾਤਰ ਹੀ ਕਹਿੰਦਾ ਹੈ, ਇਸ ਅਨੁਸਾਰ ਸੱਤਾ ਵਿਚ ਚੇਤਨਾਵਾਂ ਅਤੇ ਚੇਤਨਾ ਅਸਵ-ਸਥਾਵਾਂ ਦੇ ਇਲਾਵਾ ਕੁਝ ਵੀ ਨਹੀਂ ਹੈ।

ਜੇਕਰ ਕੋਈ ਨਿਰਣਾ ਬਾਕੀ ਗਿਆਨ ਨਾਲ ਸਬੰਧਤ ਹੋ ਸਕਦਾ ਹੈ, ਤਾਂ ਇਹ ਸੱਚ ਹੈ। ਇਹ ਅਵਿਰੋਧਵਾਦ ਹੈ। ਆਧੁਨਿਕ ਕਾਲ ਵਿਚ ਅਮਰੀਕਾ ਵਿਚ ਵਿਵਹਾਰਵਾਦ ਦਾ ਪ੍ਰਚਾਰ ਹੋਇਆ ਹੈ। ਇਸ ਦੇ ਅਨੁਸਾਰ ਜੋ ਧਾਰਨਾ ਵਿਵਹਾਰ ਵਿਚ ਸਫ਼ਲ ਸਿੱਧ ਹੁੰਦੀ ਹੈ, ਉਹ ਸੱਚ ਹੈ। ਸੱਚ ਕੋਈ ਸਥਾਈ ਵਸਤੂ ਨਹੀਂ, ਜਿਹਨੂੰ ਅਸੀਂ ਦੇਖਦੇ ਹਾਂ, ਇਹ ਤਾਂ ਬਣਦਾ ਹੈ।

ਵਾਸਤਵ ਵਿਚ ਇਥੇ ਦੋ ਪ੍ਰਸ਼ਨ ਹਨ (ੳ) ਸੱਚ ਦਾ ਸਰੂਪ ਕੀ ਹੈ? ਅਤੇ (ਅ) ਕਿਸੇ ਧਾਰਨਾ ਦੇ ਸੱਚ ਹੋਣ ਦੀ ਕਸੌਟੀ ਕੀ ਹੈ? ਅਨੁਰੂਪਵਾਦ ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦਾ ਹੈ ਅਤੇ ਅਵਿਰੋਧਵਾਦ ਤੇ ਵਿਵਹਾਰਵਾਦ ਦੂਜੇ ਪ੍ਰਸ਼ਨ ਦਾ।

ਹ. ਪੁ.—ਹਿ. ਵਿ. ਕੋ. 5 : 68

**ਗਿਆਨੀ ਉਤਮ ਸਿੰਘ** : ਪੰਜਾਬੀ ਦੇ ਇਸ ਲੇਖਕ ਅਤੇ ਪੱਤਰਕਾਰ ਦਾ ਜਨਮ ਸਤੰਬਰ, 1897 ਵਿਚ ਸ. ਪੰਜਾਬ ਸਿੰਘ ਅਤੇ ਸ੍ਰੀਮਤੀ ਦਿਉਤੀ ਬਾਈ ਦੇ ਘਰ ਫਤਹਿ ਸ਼ਾਹ, ਤਹਿਸੀਲ ਸਮੁੰਦਰੀ ਜ਼ਿਲ੍ਹਾ ਲਾਇਲਪੁਰ (ਹੁਣ ਪਾਕਿਸਤਾਨ) ਵਿਚ ਹੋਇਆ। ਇਸ ਨੇ ਮੈਟ੍ਰਿਕ ਤੱਕ ਵਿੱਦਿਆ ਪ੍ਰਾਪਤ ਕੀਤੀ ਅਤੇ ਸੰਨ 1916 ਵਿਚ ਡਿਪਟੀ ਕਮਿਸ਼ਨਰ, ਮਿੰਟਗੁਮਰੀ ਦੇ ਦਫ਼ਤਰ ਵਿਚ ਕਲਰਕ ਵਜੋਂ ਸੇਵਾ ਸ਼ੁਰੂ ਕੀਤੀ।



**ਗਿਆਨੀ ਉਤਮ ਸਿੰਘ**

ਸੰਨ 1921 ਵਿਚ ਗਿਆਨੀ ਉੱਤਮ ਸਿੰਘ ਨੇ ਰੋਜ਼ਾਨਾ ਸਮਚਾਰ ਪੱਤਰ 'ਅਕਾਲੀ' ਦੇ ਉਪ-ਸੰਪਾਦਕ ਵਜੋਂ ਕੰਮ ਸੰਭਾਲਿਆ। ਮਗਰੋਂ ਸੰਨ 1947 ਵਿਚ ਇਹ ਸਮਾਚਾਰ ਪੱਤਰ ਦਾ ਚੀਫ਼ ਐਡੀਟਰ-ਕਮ-ਮੈਨੇਜਰ ਬਣ ਗਿਆ। ਦੇਸ਼ ਦੀ ਵੰਡ ਉਪਰੰਤ ਸੰਨ 1948 ਵਿਚ ਲੋਕ ਸੰਪਰਕ ਵਿਭਾਗ, ਪੰਜਾਬ ਵਿਚ ਲੋਕ ਸੰਪਰਕ ਅਫ਼ਸਰ ਲੱਗ ਗਿਆ; ਅਤੇ ਇਸਨੇ 'ਵੀਰ ਭੂਮੀ' ਦੀ ਸੰਪਾਦਨਾ ਦਾ ਕਾਰਜ ਸੰਭਾਲਿਆ। ਇਸ ਤੋਂ ਇਲਾਵਾ ਇਸਨੇ 'ਪਰਦੇਸੀ' ਅਖ਼ਬਾਰ ਦਾ ਵੀ ਸੰਪਾਦਨ ਕੀਤਾ ਅਤੇ ਸੁਖ ਨਿਧਾਨ ਦੀ ਮੌਜ ਵਿਚ ਅਤੇ ਨਿਧੜਕ ਸਿੰਘ ਨਾਂ ਦੇ ਕਾਲਮਾਂ ਹੇਠ ਵੀ ਲਿਖਣ ਦਾ ਕੰਮ ਕੀਤਾ। ਇਸਨੇ ਅਕਾਲੀ ਲਹਿਰ ਵਿਚ ਵੀ ਸਰਗਰਮ ਹਿੱਸਾ ਲਿਆ।

ਗਿਆਨੀ ਉੱਤਮ ਸਿੰਘ ਇਕ ਸ਼੍ਰੋਮਣੀ ਪੱਤਰਕਾਰ ਅਤੇ ਇਕ ਅਜਿਹਾ ਮੋਢੀ ਸੰਪਾਦਕ ਰਿਹਾ ਹੈ ਜਿਸਨੇ ਸਾਰਥਕ ਦ੍ਰਿਸ਼ਟੀਕੋਣ ਅਤੇ ਦੇਸ਼ ਪਿਆਰ ਦੇ ਅਥਾਹ ਜਜ਼ਬੇ ਨਾਲ ਪੰਜਾਬੀ ਪੱਤਰਕਾਰੀ ਨੂੰ ਸਥਿਰ ਲੀਹਾਂ ਤੇ ਤੋਰਨ ਲਈ ਬਹੁਤ ਵੱਡਾ ਹਿੱਸਾ ਪਾਇਆ। ਇਹ ਪੰਜਾਬੀ ਪੱਤਰਕਾਰੀ ਦੇ ਖੇਤਰ ਵਿਚ ਉਸ ਸਮੇਂ ਕੁੱਦਿਆ, ਜਦੋਂ ਦੇਸ਼ ਵਾਸੀਆਂ ਦੇ ਨਾਲ ਪੰਜਾਬੀ ਵੀ ਆਪਣੇ ਦੇਸ਼ ਦੀ ਆਜ਼ਾਦੀ ਲਈ ਸਿਰ ਹਥੇਲੀ ਉੱਤੇ ਰਖ ਕੇ ਸੰਘਰਸ਼ ਕਰ ਰਹੇ ਸਨ। ਜਲ੍ਹਿਆਂ ਵਾਲੇ ਸਾਕੇ ਦੇ ਨਾਜ਼ੁਕ ਸਮੇਂ ਇਸ ਨੇ ਆਪਣੀ ਕਲਮ ਨਾਲ 'ਅਕਾਲੀ' ਅਤੇ 'ਪਰਦੇਸੀ' ਅਖ਼ਬਾਰਾਂ ਰਾਹੀਂ ਆਜ਼ਾਦੀ ਦੀ ਲਹਿਰ ਨੂੰ ਅਗਵਾਈ ਦਿੱਤੀ ਅਤੇ ਲੋਕ ਰਾਇ ਨੂੰ ਜਥੇਬੰਦ ਕੀਤਾ। ਇਸ ਦੀ ਸ਼ੈਲੀ ਸਰਲ, ਵਿਅੰਗਆਤਮਕ ਅਤੇ ਪੱਤਰਕਾਰਾਂ ਵਰਗੀ ਹੈ। ਇਸ ਦੀਆਂ ਸੇਵਾਵਾਂ ਨੂੰ ਮੁਖ ਰੱਖਦੇ ਹੋਏ ਪੰਜਾਬ ਸਰਕਾਰ ਵੱਲੋਂ ਭਾਸ਼ਾ ਵਿਭਾਗ ਨੇ 1983 ਵਿਚ ਉਸ ਨੂੰ ਸ਼੍ਰੋਮਣੀ ਪੱਤਰਕਾਰ ਵਜੋਂ ਸਨਮਾਨਿਤ ਕੀਤਾ।

ਬਿਰਧ ਹੋਣ ਦੇ ਬਾਵਜੂਦ ਵੀ ਇਹ ਪੱਤਰਕਾਰੀ ਨਾਲ ਕਿਸੇ ਨਾ ਕਿਸੇ ਤਰੀਕੇ ਜੁੜਿਆ ਹੋਇਆ ਹੈ।

ਹ. ਪੁ.—ਸ਼੍ਰ. ਸਾ. ਸਨ. ਸਮਾ. 1983; ਪੰ. ਲਿ. ਕੋ. 14

**ਗਿਆਨੀ ਸੋਹਣ ਸਿੰਘ ਸੀਤਲ** : ਪੰਜਾਬੀ ਜਗਤ ਦੇ ਇਸ ਪ੍ਰਸਿੱਧ ਢਾਡੀ ਦਾ ਜਨਮ 7 ਅਗਸਤ, 1909 ਨੂੰ ਪਿੰਡ ਕਾਦੀ ਵਿੰਡ, ਜ਼ਿਲ੍ਹਾ ਲਾਹੌਰ (ਹੁਣ ਪਾਕਿਸਤਾਨ) ਵਿਖੇ ਸ੍ਰੀ ਖੁਸ਼ਹਾਲ ਸਿੰਘ ਦੇ ਘਰ ਹੋਇਆ। ਇਸਦੀ ਮਾਤਾ ਦਾ ਨਾਂ ਸਰਦਾਰਨੀ ਦਿਆਲ ਕੌਰ ਸੀ। ਇਸ ਨੇ ਮੈਟ੍ਰਿਕ ਅਤੇ ਪਿਛੋਂ ਗਿਆਨੀ ਦੀ ਵਿੱਦਿਆ ਪ੍ਰਾਪਤ ਕੀਤੀ। ਛੋਟੀ ਉਮਰ ਵਿਚ ਹੀ ਇਸਨੂੰ ਸਾਹਿਤਿਕ ਲਗਨ ਲੱਗ ਗਈ ਅਤੇ ਇਸਨੇ ਨਾਵਲ, ਕਵਿਤਾ ਅਤੇ ਵਾਰ ਆਦਿ ਸਾਰੀਆਂ ਸਾਹਿਤਿਕ ਵੰਨਗੀਆਂ ਉੱਤੇ ਹੱਥ ਅਜ਼ਮਾਇਆ।



ਗਿਆਨੀ ਸੋਹਣ ਸਿੰਘ

ਗਿਆਨੀ ਜੀ ਦੇ ਨਾਵਲਾਂ ਵਿਚ ਜੁਗ ਬਦਲ ਗਿਆ, ਜਵਾਲਾ ਮੁਖੀ, ਮੁੱਲ ਦਾ ਮਾਸ, ਧਰਤੀ ਦੀ ਬੇਟੀ, ਪ੍ਰੀਤ ਕਿ ਰੂਪ, ਪਤਵੰਤੇ ਕਾਤਲ, ਧਰਤੀ ਦੇ ਦੇਵਤੇ, ਸੁੰਞਾ ਆਹਲਣਾ, ਮਹਾਰਾਣੀ ਜਿੰਦਾਂ, ਤੂਤਾਂ ਵਾਲਾ ਖੂਹ, ਪ੍ਰੀਤ ਤੇ ਪੈਸਾ, ਈਛੋਗਿਲ ਨਹਿਰ ਤੱਕ, ਦੀਵੇ ਦੀ ਲੋ, ਵਿਜੋਗਣ, ਅੰਨ੍ਹੀ ਸੁੰਦਰਤਾ, ਕਾਲੇ ਪਰਛਾਵੇਂ ਅਤੇ ਮਹਾਰਾਜਾ ਦਲੀਪ ਸਿੰਘ ਸ਼ਾਮਲ ਹਨ। ਵਹਿੰਦੇ ਹੰਝੂ, ਸੱਜਰੇ ਹੰਝੂ, ਦਿਲ ਦਰਿਆ, ਮੇਰੇ ਗੀਤ, ਮੇਰੀ ਕਵਿਤਾ ਮੇਰੇ ਗੀਤ ਇਸ ਦੀਆਂ ਕਵਿਤਾ ਦੀਆਂ ਪੁਸਤਕਾਂ ਹਨ। ਸੀਤਲ ਜੀ ਨੇ ਵਾਰਾਂ ਲਿਖਣ ਵਿਚ ਵੀ ਕਮਾਲ ਕੀਤਾ ਹੈ। ਇਨ੍ਹਾਂ ਵਿਚ ਸੀਤਲ ਕਿਰਨਾਂ, ਸੀਤਲ ਸੁਗਾਤਾਂ, ਸੀਤਲ ਸੁਨੇਹੇ, ਸੀਤਲ ਮੁਨਾਰੇ, ਸੀਤਲ ਹੰਝੂ, ਸੀਤਲ ਹੁਲਾਰੇ, ਸੀਤਲ ਅੰਗਿਆਰੇ, ਸੀਤਲ ਤਰੰਗਾਂ, ਸੀਤਲ ਰਮਜ਼ਾਂ, ਸੀਤਲ ਪ੍ਰਸੰਗ, ਸੀਤਲ ਚਮਕਾਂ, ਚੰਗਿਆੜੇ, ਸੀਤਲ ਪ੍ਰਕਾਸ਼, ਸੀਤਲ ਤਰਾਨੇ, ਸੀਤਲ ਵਲਵਲੇ ਅਤੇ ਸੀਤਲ ਵਾਰਾਂ ਆਦਿ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਇਸਨੇ ਮੇਰੀਆਂ ਢਾਡੀ ਵਾਰਾਂ, ਵੱਖ ਵੱਖ ਚਾਰ ਭਾਗਾਂ ਵਿਚ ਤੇ ਸਿੱਖ ਇਤਿਹਾਸ ਦੇ ਸੋਮੇ (ਵੱਖ ਵੱਖ ਦੋ ਭਾਗਾਂ ਵਿਚ) ਪ੍ਰਕਾਸ਼ਿਤ ਕਰਵਾਈਆਂ। ਇਸ ਦੀਆਂ ਹੋਰ ਰਚਨਾਵਾਂ ਵਿਚ ਮਨੁੱਖਤਾ ਤੇ ਗੁਰੂ ਨਾਨਕ ਦੇਵ ਜੀ, ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ, ਮੇਰੇ ਇਤਿਹਾਸਕ ਲੈਕਚਰ, ਗੁਰਬਾਣੀ ਵਿਚਾਰ, ਗੁਰੂ ਗੋਬਿੰਦ ਸਿੰਘ ਜੀ, ਲਾਸਾਨੀ ਸ਼ਹੀਦ ਗੁਰੂ ਤੇਗ ਬਹਾਦਰ ਜੀ, ਸਿੱਖ ਰਾਜ ਕਿਵੇਂ ਗਿਆ, ਦੁਖੀਏ ਮਾਂ ਪੁੱਤ, ਗੁਰੂ ਇਤਿਹਾਸ ਪਾਤਸ਼ਾਹੀਆਂ, ਬੰਦਾ ਸਿੰਘ ਸ਼ਹੀਦ, ਸ਼ਹੀਦ ਤੇ ਯੋਧੇ, ਸਿੱਖ ਮਿਸਲਾਂ ਦੇ ਸਰਦਾਰ ਘਰਾਣੇ, ਸਿਖ ਰਾਜ ਤੇ ਸ਼ੇਰੇ ਪੰਜਾਬ ਆਦਿ ਸ਼ਾਮਲ ਹਨ।

ਸੀਤਲ ਨੇ ਪੰਜਾਬ ਦੀਆਂ ਗੌਰਵਮਈ ਬੀਰ-ਗਾਥਾਵਾਂ ਨੂੰ ਗਾ ਕੇ ਪੰਜਾਬੀਆਂ ਦੀ ਧੜਕਣ ਨੂੰ ਪੰਜਾਬ ਦੇ ਇਤਿਹਾਸ ਨਾਲ ਜੋੜਿਆ। ਇਸ ਨੇ ਬੀਰ ਰਸੀ ਕਵਿਤਾਵਾਂ ਨਾਲ ਪੰਜਾਬ ਦੀ ਢਾਡੀ ਪਰੰਪਰਾਂ ਨੂੰ ਕਲਾਤਮਕ ਸਿਖਰਾਂ ਤੇ ਪਹੁੰਚਾ ਦਿੱਤਾ ਹੈ।

ਗਿਆਨੀ ਸੋਹਣ ਸਿੰਘ ਸੀਤਲ ਦੀਆਂ ਸੇਵਾਵਾਂ ਨੂੰ ਮੁਖ ਰੱਖਦੇ ਹੋਏ ਪੰਜਾਬ ਸਰਕਾਰ ਨੇ 1983 ਵਿਚ ਇਸ ਨੂੰ ਸ਼੍ਰੋਮਣੀ ਢਾਡੀ ਵਜੋਂ ਸਨਮਾਨਿਤ ਕੀਤਾ।

ਹ. ਪੁ.—ਸ਼੍ਰ. ਸਾ. ਸਨ. ਸਮਾ. 1983

**ਗਿਆਨੀ ਜ਼ੈਲ ਸਿੰਘ** : ਵੇਖੋ, ਜ਼ੈਲ ਸਿੰਘ-ਗਿਆਨੀ

**ਗਿਆਨੇਸ਼ਵਰੀ** : ਇਹ ਮਰਾਠੀ ਭਾਸ਼ਾ ਵਿਚ ਭਗਵਤ ਗੀਤਾ ਦਾ ਸਭ ਤੋਂ ਪਹਿਲਾ ਓਵੀਬੱਧ ਟੀਕਾ ਹੈ। ਅਸਲ ਵਿਚ ਇਹ ਕਵਿਤਾ ਵਿਚ ਜ਼ਬਾਨੀ ਕੀਤੀ ਗਈ ਵਿਆਖਿਆ ਸੀ ਜਿਸਨੂੰ ਗਿਆਨੇਸ਼ਵਰ ਨੇ ਆਪਣੇ ਗੁਰੂ ਨਿਵ੍ਰਿਤੀਨਾਥ ਦੇ ਨਿਰਦੇਸ਼ਨ ਵਿਚ ਹੋਰ ਸੰਤਾਂ ਦੇ ਸਾਹਮਣੇ ਕੀਤਾ ਸੀ। ਇਸ ਵਿਚ ਗੀਤਾ ਦੇ ਮੂਲ 700 ਸ਼ਲੋਕਾਂ ਦੀ ਮਰਾਠੀ ਭਾਸ਼ਾ ਦੀਆਂ 900 ਓਵੀਆਂ ਵਿਚ ਅਤਿਅੰਤ ਰਸਪੂਰਣ ਸਵੱਛ ਵ੍ਯਾਖਿਆ ਹੈ। ਫ਼ਰਕ ਕੇਵਲ ਏਨਾ ਹੀ ਹੈ ਕਿ ਇਹ ਸ੍ਰੀ ਸ਼ੰਕਰਚਾਰੀਆ ਦੇ ਟੀਕੇ ਵਾਂਗ ਗੀਤਾ ਦਾ ਪਦ ਅਨੁਸਾਰ ਪਦ-ਟੀਕਾ ਨਹੀਂ ਹੈ। ਯਥਾਰਥ ਵਿਚ ਇਹ ਗੀਤਾ ਦੀ ਭਾਵਾਰਥ ਦੀਪਿਕਾ ਹੈ। ਇਹ ਟੀਕਾ ਗਿਆਨੇਸ਼ਵਰ ਦੀ ਸੁਤੰਤਰ ਬੁੱਧੀ ਦੀ ਦੇਣ ਹੈ। ਮੁਢਲੇ ਅਧਿਆਵਾਂ ਦਾ ਟੀਕਾ ਸੰਖੇਪ ਹੈ ਪਰੰਤੂ ਮਗਰੋਂ ਗਿਆਨਸ਼ੇਵਰ ਦੀ ਪ੍ਰਤਿਭਾ ਉਘੜਦੀ ਗਈ ਹੈ। ਡਾ. ਰ. ਚ. ਰਾਨਡੇ ਦੇ ਸ਼ਬਦਾਂ ਵਿਚ ਇਹ ਕਹਿਣਾ ਉਚਿਤ ਹੋਵੇਗਾ ਕਿ ਵਿਦਵਤਾ, ਕਵਿਤਾ ਅਤੇ ਸ਼ੁੱਧਤਾ ਦੇ ਪੱਖੋਂ ਗੀਤਾ ਦੇ ਸਾਰੇ ਟੀਕਿਆਂ ਵਿਚ 'ਗਿਆਨੇਸ਼ਵਰੀ' ਦਾ ਸਥਾਨ ਸਭ ਤੋਂ ਉਪਰ ਹੈ।

ਗਿਆਨੇਸ਼ਵਰ ਨੇ ਆਪਣਾ ਟੀਕਾ ਸ਼ੰਕਰਾਚਾਰੀਆ ਦੇ ਟੀਕੇ ਦੇ ਆਧਾਰ ਤੇ ਹੀ ਲਿਖਿਆ ਹੈ। ਗਿਆਨੇਸ਼ਵਰੀ ਭਗਤੀ-ਰਸ-ਪ੍ਰਧਾਨ ਗ੍ਰੰਥ ਹੈ। ਈਸ਼ਵਰ ਪ੍ਰਾਪਤੀ ਦਾ ਇਕੋ ਇਕ ਸਾਧਨ ਭਗਤੀ ਹੀ ਹੈ, ਇਹੋ ਹੀ ਇਸਦਾ ਵੱਡਾ ਅਸੂਲ ਹੈ। ਨਾਥ-ਪੰਥ ਦਾ ਯੋਗ ਮਾਰਗ ਆਮ ਲੋਕਾਂ ਲਈ ਸੌਖਾ ਕੰਮ ਨਹੀਂ ਸੀ, ਗਿਆਨੇਸ਼ਵਰ ਨੇ ਇਸ ਨੂੰ ਭਗਤੀ ਦਾ ਦਰਜਾ ਦੇ ਕੇ ਈਸ਼ਵਰ ਭਗਤੀ ਉੱਤੇ ਜ਼ੋਰ ਦਿੱਤਾ।

ਇਸ ਗਰੰਥ ਵਿਚ ਸ਼ਾਂਤ ਰਸ ਪ੍ਰਮੁੱਖ ਹੈ ਪਰ ਹੋਰ ਰਸਾਂ ਦੀ ਵੀ ਇਸ ਵਿਚ ਕਮੀ ਨਹੀਂ। ਗਿਆਨੇਸ਼ਵਰੀ ਦੇ ਅਲੰਕਾਰ ਪੱਖ ਉੱਤੇ

ਨਜ਼ਰ ਮਾਰਨ ਤੇ ਕਵੀ ਦੀ ਪ੍ਰਤਿਭਾ ਦਾ ਪਤਾ ਲਗਦਾ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਉਹ 'ਉਪਮਾ' ਅਤੇ 'ਰੂਪਕ' ਦੇ ਮਾਧਿਅਮ ਤੋਂ ਹੀ ਬੋਲ ਰਿਹਾ ਹੋਵੇ। ਇਸ ਦੇ ਰੂਪਕਾਂ ਵਿੱਚੋਂ ਕਵਿਤਾ ਅਤੇ ਦਰਸ਼ਨ ਦਾ ਸੁਮੇਲ ਹੈ।

ਹ. ਪੁ.—ਹਿੰ. ਵਿ. ਕੋ. 5 : 70

**ਗਿਸਾਰ** : ਤਾਜਿਕਸਤਾਨ ਗਣਤੰਤਰ ਦੇ ਪੱਛਮੀ ਹਿੱਸੇ ਵਿਚ ਅਤੇ ਉਜ਼ਬੇਕਿਸਤਾਨ ਗਣਤੰਤਰ ਦੇ ਦੱਖਣੀ ਹਿੱਸੇ ਵਿਚਲੀ ਘਾਟੀ ਤੇ ਪਰਬਤ ਲੜੀ ਨੂੰ ਗਿਸਾਰ ਦਾ ਨਾਂ ਦਿੱਤਾ ਗਿਆ ਹੈ। ਇਸ ਘਾਟੀ ਵਿਚ ਘਣੀ ਆਬਾਦੀ ਹੈ ਇਥੇ ਕਪਾਹ ਅਤੇ ਦੂਜੀਆਂ ਉਪ-ਉਸ਼ਣ-ਖੰਡੀ ਫ਼ਸਲਾਂ ਬੀਜੀਆਂ ਜਾਂਦੀਆਂ ਹਨ। ਇਥੇ ਗਿਸਾਰ ਨਾਂ ਦੀ ਹੀ ਇਕ ਨਹਿਰ ਦੂਜੇ ਵਿਸ਼ਵ-ਯੁੱਧ ਦੌਰਾਨ ਕੱਢੀ ਗਈ ਸੀ। ਇਸ ਨਹਿਰ ਨਾਲ ਫ਼ਰਗਾਨਾਂ, ਬਖਸ਼ ਅਤੇ ਗਿਸਾਰ ਘਾਟੀਆਂ ਵਿਚ ਸਿੰਜਾਈ-ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ ਜਿਸ ਕਾਰਨ ਪੈਦਾਵਾਰ ਬਹੁਤ ਵਧ ਗਈ ਹੈ। ਇਸੇ ਹੀ ਨਾਂ ਦਾ ਇਕ ਸ਼ਹਿਰ ਦੂਸ਼ੰਬ ਦੇ ਪੱਛਮ ਵਿਚ ਲਗਭਗ 28 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਸ਼ਹਿਰ ਤਾਜਿਕਸਤਾਨ ਗਣਤੰਤਰ ਦੀ ਰਾਜਧਾਨੀ ਹੈ।

ਹ. ਪੁ.—ਐਨ. ਬ੍ਰਿ. 10 : 437

**ਗਿਸਿੰਗ, ਜਾਰਜ ਰਾਬਰਟ** : ਇਸ ਅੰਗਰੇਜ਼ ਨਾਵਲਕਾਰ ਦਾ ਜਨਮ ਸੰਨ 1857 ਵਿਚ ਯਾਰਕਸ਼ਿਰ ਵਿਚ ਵੇਕਫ਼ੀਲਡ ਵਿਖੇ ਹੋਇਆ। ਇਸ ਨੇ ਓਐਨਜ ਕਾਲਜ, ਮਾਨਚੈਸਟਰ ਤੋਂ ਵਿੱਦਿਆ ਪ੍ਰਾਪਤ ਕੀਤੀ। ਪਹਿਲਾਂ ਇਹ ਲਿਵਰਪੂਲ ਵਿਖੇ ਕਲਰਕ ਰਿਹਾ ਫਿਰ ਇਹ ਅਮਰੀਕਾ ਚਲਾ ਗਿਆ। ਸੰਨ 1877 ਵਿਚ ਇਹ ਯੂਰਪ ਵਾਪਸ ਆ ਗਿਆ ਅਤੇ ਯੇਨਾ ਵਿਖੇ ਪੜ੍ਹਨ ਲੱਗਿਆ। ਸੰਨ 1886 ਵਿਚ ਇਹ ਰੋਮ ਅਤੇ ਯੂਨਾਨ ਦੀ ਲੰਬੀ ਯਾਤਰਾ ਲਈ ਨਿਕਲ ਗਿਆ। ਇਸ ਨੇ ਦੋ ਵਿਆਹ ਕਰਵਾਏ ਪਰ ਗ੍ਰਿਹਸਤ ਪੱਖੋਂ ਨਾਖ਼ੁਸ਼ ਹੀ ਰਿਹਾ। ਸੰਨ 1897 ਵਿਚ ਇਸਨੇ ਐੱਚ. ਜੀ. ਵੈਲਜ਼ ਨਾਲ ਇਟਲੀ ਦੀ ਦੁਬਾਰਾ ਯਾਤਰਾ ਕੀਤੀ, ਪਰ ਸਿਹਤ ਦੀ ਖ਼ਰਾਬੀ ਕਾਰਨ 1901 ਵਿਚ ਇਹ ਫ਼ਰਾਂਸ ਦੇ ਦੱਖਣ ਵਿਚ ਆਬਾਦ ਹੋ ਗਿਆ। ਇਸ ਦੀਆਂ ਕਿਰਤਾਂ ਵਿਚ ਸਪਸ਼ਟਤਾ ਦੀ ਘਾਟ ਹੈ। ਇਸਦੇ ਵਧੇਰੇ ਨਾਵਲ ਸ਼ਹਿਰ ਦੇ ਆਸ-ਪਾਸ ਦੀ ਜ਼ਿੰਦਗੀ ਦੀ ਯਥਾਰਥਕਤਾ ਨੂੰ ਬਿਆਨ ਕਰਦੇ ਹਨ। ਇਸ ਦੀਆਂ ਮਸ਼ਹੂਰ ਕਿਰਤਾਂ ਵਿਚ ਵਰਕਰਜ਼ ਇਨ ਦੀ ਡਾਨ-(1880), ਦੀ ਅਨਕਲਾਸਡ-(1884), ਈਸਾਬੇਲ ਕਲੇਰੈਂਨਡਾਨ-(1886) ਅਤੇ ਥਰੀਜ਼ਾ-(1887) ਸ਼ਾਮਲ ਹੈ। ਸੰਨ 1886 ਤੋਂ 1895 ਤੱਕ ਹਰੇਕ ਸਾਲ ਇਸ ਨੇ ਇਕ ਜਾਂ ਇਕ ਤੋਂ ਵੱਧ ਨਾਵਲ ਛਪਵਾਏ। ਜਿਨ੍ਹਾਂ ਵਿਚੋਂ 'ਏਲਾਈਫ਼ੇਸ ਮਾੱਰਨਿੰਗ' (1880) ਇਸ ਦਾ ਸਭ ਤੋਂ ਸੁਆਦਲਾ ਨਾਵਲ ਹੈ। ਇਸ ਨੇ ਚਾਰਲਸ ਡਿਕਨਜ਼ ਸਬੰਧੀ ਵੀ ਲਿਖਿਆ ਜੋ ਕਿ ਸਾਹਿਤਕ ਸਮਾਲੋਚਨਾ ਦਾ ਇਕ ਪ੍ਰਤੱਖ ਗਿਆਨਸ਼ੀਲ ਲੇਖ ਹੈ।


ਜਾਰਜ ਰਾਬਰਟ ਗਿਸਿੰਗ

28 ਦਸੰਬਰ, 1903 ਨੂੰ ਇਸ ਦੀ ਮੌਤ ਹੋ ਗਈ।

ਹ. ਪੁ—ਐਵ. ਐਨ. 6 : 8 ਐਨ. ਬ੍ਰਿ. ਮਾ. 4 : 558

**ਗਿੰਗੀ** : ਤਾਮਿਲਨਾਡੂ (ਭਾਰਤ) ਪ੍ਰਾਂਤ ਦੇ ਮਦਰਾਸ ਜ਼ਿਲ੍ਹੇ ਦੇ ਟਿੰਡੀਵਾਨਮ ਤਅੱਲੁਕੇ ਵਿਚ ਇਕ ਪ੍ਰਸਿੱਧ ਕਿਲਾ ਹੈ। ਟਿੰਡੀਵਾਨਮ ਤੋਂ ਤਿਰੁੱਵਨਮਲਾਈ ਨੂੰ ਜਾਂਦੀ ਸੜਕ ਉੱਤੇ ਸਥਿਤ ਹੈ। ਇਹ ਕਿਲਾ ਤਿੰਨ ਪਹਾੜੀਆਂ ਰਾਜਾਗਿਰੀ, ਕਿਸਤਨਾਗਿਰੀ ਅਤੇ ਚੰਦਾਰਾਇਆ ਦਰੁੱਗ ਦੇ ਸੰਗਮ ਉੱਤੇ ਬਣਿਆ ਹੋਇਆ ਹੈ। ਇਨ੍ਹਾਂ ਵਿਚ ਪ੍ਰਮੁੱਖ ਪਹਾੜੀ ਰਾਜਾਗਿਰੀ ਹੈ। ਇਨ੍ਹਾਂ ਪਹਾੜੀਆਂ ਵਿਚਕਾਰ ਇਕ ਖੱਡ ਹੈ ਜਿਥੇ ਹਿੰਦੂ ਇੰਜੀਨੀਅਰਾਂ ਨੇ ਥੋੜ੍ਹੀ ਥੋੜ੍ਹੀ ਦੂਰੀ ਤੇ ਛੇ ਮੀਟਰ ਉੱਚੀਆਂ ਤਿੰਨ ਦੀਵਾਰਾਂ ਬਣਾਈਆਂ ਹੋਈਆਂ ਸਨ ਜਿਸ ਕਾਰਨ ਕਿਲੇ ਤੇ ਹਮਲਾ ਕਰਨਾ ਮੁਸ਼ਕਲ ਬਣ ਜਾਂਦਾ ਹੈ।

ਇਸ ਬਾਰੇ ਕੁਝ ਭਰੋਸੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਸ ਕਿਲੇ ਨੂੰ ਕਿਸਨੇ ਬਣਾਇਆ ਪਰ ਇਮਾਰਤਾਂ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਸ ਕਿਲੇ ਨੂੰ ਬਣਾਉਣ ਵਿਚ ਵਿਜੈ ਨਗਰ ਖ਼ਾਨਦਾਨ ਨੇ ਬਹੁਤ ਹਿੱਸਾ ਪਾਇਆ। ਇਹ ਵੀ ਦਿਖਾਈ ਦਿੰਦਾ ਹੈ ਕਿ ਇਸਦੀ ਉਸਾਰੀ ਦੀ ਨਿਗਰਾਨੀ ਯੂਰਪੀ ਇੰਜੀਨੀਅਰਾਂ ਨੇ ਕੀਤੀ ਹੋਵੇਗੀ।

ਸੁੰਦਰ ਇਮਾਰਤਾਂ ਦੇ ਕਈ ਖੰਡਰਾਤ ਕਿਲੇ ਦੇ ਅੰਦਰ ਮਿਲਦੇ ਹਨ ਇਨ੍ਹਾਂ ਵਿਚੋਂ ਕਲਯਾਨਾ ਮਹਿਲ, ਅੰਨ ਭੰਡਾਰ ਅਤੇ ਈਦਗ਼ਾਹ ਮਹੱਤਵਪੂਰਨ ਹਨ; ਕਲਯਾਨਾ ਮਹਿਲ ਵਿਚ ਇਕ ਵਰਗਾਕਾਰ ਵਿਹੜਾ ਹੈ ਜਿਸਦੇ ਚਾਰੇ ਪਾਸੇ ਸੁੰਦਰ ਕਮਰੇ ਉਸਾਰੇ ਹੋਏ ਹਨ।

1638 ਈ. ਵਿਚ ਬੀਜਾਪੁਰ ਦੇ ਮੁਸਲਮਾਨ ਬਾਦਸ਼ਾਹ ਨੇ ਇਹ ਕਿਲਾ ਮਰਹੱਟੇ ਸਰਦਾਰ ਸ਼ਾਹ ਜੀ ਤੋਂ ਜਿੱਤ ਲਿਆ। ਸੰਨ 1677 ਵਿਚ ਸ਼ਾਹ ਜੀ ਦੇ ਪੁੱਤਰ ਸ਼ਿਵਾ ਜੀ ਨੇ ਇਹ ਕਿਲਾ ਮੁੜ ਜਿੱਤ ਲਿਆ। 1690 ਈ. ਵਿਚ ਮੁੜ ਇਕ ਵੱਡੀ ਮੁਗ਼ਲ ਫ਼ੌਜ ਨੇ ਇਸ ਕਿਲੇ ਨੂੰ ਘੇਰ ਲਿਆ। ਅੰਤ ਵਿਚ 1698 ਈ. ਵਿਚ ਮੁੜ ਇਕ ਮਰਹੱਟਾ ਫ਼ੌਜ ਨੇ ਇਹ ਕਿਲਾ ਮੁਗ਼ਲਾਂ ਦੇ ਹਵਾਲੇ ਕਰ ਦਿੱਤਾ। ਮੁਗ਼ਲ ਫ਼ੌਜ ਨੇ ਇਹ ਕਿਲਾ ਬਾਅਦ ਵਿਚ ਕਰਨਾਟਕ ਦੇ ਨਵਾਬ ਦੇ ਹਵਾਲੇ ਕੀਤਾ। ਸੰਨ 1759 ਵਿਚ ਇਸ ਨੂੰ ਫ਼ਰਾਂਸੀਸੀ ਫੌਜਾਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ। ਸੰਨ 1761 ਵਿਚ ਅੰਗਰੇਜ਼ਾਂ ਨੇ ਇਹ ਕਿਲਾ ਫ਼ਰਾਂਸੀਸੀ ਫ਼ੌਜਾਂ ਤੋਂ ਜਿੱਤ ਲਿਆ ਅਤੇ 1780 ਈ. ਵਿਚ ਮੈਸੂਰ ਦੇ ਬਾਦਸ਼ਾਹ ਹੈਦਰ ਅਲੀ ਨੇ ਇਸ ਨੂੰ ਅੰਗਰੇਜ਼ਾਂ ਤੋਂ ਜਿੱਤ ਕੇ ਆਪਣੇ ਕਬਜ਼ੇ ਵਿਚ ਲੈ ਲਿਆ। ਉਸਦੇ ਮਰਨ ਉਪਰੰਤ ਉਸਦਾ ਪੁੱਤਰ ਟੀਪੂ ਸੁਲਤਾਨ ਇਸ ਕਿਲੇ ਤੇ ਕਾਬਜ਼ ਹੋ ਗਿਆ।

ਇਸ ਤਰ੍ਹਾਂ ਇਸ ਕਿਲੇ ਦੀ ਭਾਰਤ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਰਹੀ ਹੈ।

12° 15' ਉ. ਵਿਥ; 79° 25' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 242; ਐਨ. ਬ੍ਰਿ. ਮਾ.

**ਗਿਚਟਲ, ਯੋਹਾਨ ਜੋਰਜ** : ਇਹ ਜਰਮਨ ਪ੍ਰੋਟੈਸਟੈਂਟ ਰਹੱਸਵਾਦੀ ਸੀ ਜਿਸ ਦੇ ਰਹੱਸਵਾਦੀ ਸਿਧਾਂਤ ਦਾ ਵਿਸ਼ੇਸ਼ ਜ਼ੋਰ ਰੂਹਾਨੀ ਮਨੁੱਖਾਂ ਅਤੇ ਰੱਬੀ ਗਿਆਨ ਦੀ ਸ੍ਰਰਵੀ ਸੁਮੇਲ ਉੱਤੇ ਹੈ। ਇਸ ਦਾ ਜਨਮ 4 ਜਾਂ 14 ਮਈ, 1638 ਨੂੰ ਰੇਗੈਨਸਬੁਰਕ ਵਿਚ ਹੋਇਆ। ਇਸ ਨੇ ਧਰਮ ਦੀ ਸਿੱਖਿਆ ਦੇ ਨਾਲ ਨਾਲ ਇਤਿਹਾਸ ਅਤੇ ਕਾਨੂੰਨ ਦੀ ਵਿੱਦਿਆ ਪ੍ਰਾਪਤ ਕੀਤੀ। ਮੁੱਢ ਤੋਂ ਹੀ ਇਸ ਦਾ ਝੁਕਾਅ ਰਹੱਸਵਾਦ ਵੱਲ ਹੋ ਗਿਆ ਸੀ। ਇਹ ਯਾਕੋਬ ਬੋਮੈ ਦਾ ਚੇਲਾ ਬਣ ਗਿਆ। ਸੰਨ 1682 ਵਿਚ ਇਸ ਨੇ ਬੋਮੈ ਦੀਆਂ ਕਿਰਤਾਂ ਛਾਪੀਆਂ। ਇਕ ਫ਼ੱਕਰ ਸਾਧੂ ਹੋਣ ਕਰਕੇ ਰੂੜ੍ਹੀਵਾਦੀ ਲੂਥਰੀ ਸਿਧਾਂਤ

ਅਤੇ ਪੂਜਾ ਤੇ ਢੰਗ ਤੋਂ ਤੰਗ ਆ ਕੇ ਇਸ ਨੇ ਇਕ ਨਵੇਂ ਫ਼ਿਰਕੇ ਦੀ ਨੀਂਹ ਰੱਖੀ ਜਿਹੜਾ ਕੁਝ ਸਮਾਂ ਪਹਿਲਾਂ ਤੱਕ ਹਾਲੈਂਡ ਅਤੇ ਜਰਮਨੀ ਵਿਚ ਕਾਇਮ ਸੀ। ਇਸ ਨੇ ਆਪਣੀ ਸਿੱਖਿਆ ਨੂੰ ਆਪਣੀ ਪੁਸਤਕ 'ਥੀਓਸੋਫ਼ੀਆ ਪ੍ਰੈਕਟਿਕਾਂ' ਵਿਚ ਅੰਕਿਤ ਕੀਤਾ।

ਇਸ ਦੀ ਮੌਤ 21 ਜਨਵਰੀ, 1710 ਨੂੰ ਨਿਊਯਾਰਕ ਦੇ ਐਮਸਟਰਡਮ ਸ਼ਹਿਰ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 403

**ਗਿਟਾਰ** : ਇਹ ਤਾਰਾਂ ਵਾਲਾ ਇਕ ਸਾਜ਼ ਹੈ। ਇਸਦੀ ਈਜਾਦ ਸ਼ਾਇਦ ਸਭ ਤੋਂ ਪਹਿਲਾਂ ਸੋਲ੍ਹਵੀਂ ਸਦੀ ਦੇ ਆਰੰਭਕ ਵਰ੍ਹਿਆਂ ਦੌਰਾਨ ਸਪੇਨ ਵਿਚ ਹੋਈ। ਇਹ ਮੱਧ ਕਾਲ ਦੇ ਲੰਮੇ ਆਕਾਰ ਅਤੇ ਚਾਰ ਤਾਰਾਂ ਵਾਲੇ ਸਾਜ਼ 'ਗਿਟਰਨ' ਤੋਂ ਨਿਕਲੀ ਹੈ। ਮੁਢਲੀ ਗਿਟਾਰ ਹੁਣ ਦੀ ਗਿਟਾਰ ਨਾਲੋਂ ਪਤਲੀ ਅਤੇ ਲੰਮੀ ਹੁੰਦੀ ਸੀ।

ਸ਼ੁਰੂ ਵਿਚ ਗਿਟਾਰ ਵਿਚ ਤਾਰਾਂ ਦੇ ਚਾਰ ਮਾਰਗ ਹੁੰਦੇ ਸਨ—ਤਿੰਨ ਦੂਹਰੀਆਂ ਤਾਰਾਂ ਦੇ ਅਤੇ ਸਭ ਤੋਂ ਉਪਰ ਵਾਲੀ ਇਕੱਲੀ ਤਾਰ। 16ਵੀਂ ਤੋਂ 19ਵੀਂ ਸਦੀ ਦੌਰਾਨ ਇਸ ਵਿਚ ਕਈ ਤਬਦੀਲੀਆਂ ਆਈਆਂ। ਪਹਿਲਾਂ ਪੰਜਵਾਂ ਮਾਰਗ ਹੋਂਦ ਵਿਚ ਆਇਆ। ਪੰਜ ਮਾਰਗੀ ਤਾਰਾਂ ਵਾਲੀ ਗਿਟਾਰ ਨੂੰ ਸਪੇਨੀ ਗਿਟਾਰ ਕਿਹਾ ਜਾਂਦਾ ਹੈ। 18ਵੀਂ ਸਦੀ ਦੇ ਅਖ਼ੀਰ ਵਿਚ ਗਿਟਾਰ ਵਿਚ ਤਾਰਾਂ ਦਾ ਛੇਵਾਂ ਮਾਰਗ ਸ਼ਾਮਲ ਕੀਤਾ ਗਿਆ। ਸੰਨ 1800 ਤੋਂ ਪਹਿਲਾਂ ਗਿਟਾਰ ਵਿਚ ਦੂਹਰੀਆਂ ਤਾਰਾਂ ਦੀ ਥਾਂ ਤੇ ਇਕਹਿਰੀਆਂ ਤਾਰਾਂ ਦੀ ਵਰਤੋਂ ਹੋਣ ਲੱਗੀ।



ਗਿਟਾਰ

ਸੰਨ 1600 ਦੇ ਕਰੀਬ ਵਾੱਇਲਿਨ ਵਰਗੇ ਕਿੱਲੀਆਂ ਵਾਲੇ ਬਕਸੇ ਦੀ ਥਾਂ ਚੌੜੇ ਬਕਸੇ ਨੇ ਲੈ ਲਈ, ਜਿਸ ਦੇ ਹੇਠਲੇ ਪਾਸੇ ਸੁਰ ਕਰਨ ਵਾਲੀਆਂ ਕਿੱਲੀਆਂ ਸਨ। ਉੱਨ੍ਹੀਵੀਂ ਸਦੀ ਵਿਚ ਸੁਰ ਕਰਨ ਵਾਲੀਆਂ ਕਿੱਲੀਆਂ ਦੀ ਥਾਂ ਧਾਤ ਦੇ ਪੇਚਾਂ ਨੇ ਲੈ ਲਈ। 18ਵੀਂ ਸਦੀ ਵਿਚ ਤਾਰਾਂ ਨੂੰ ਜਕੜਨ ਵਾਲੀਆਂ ਹਾਥੀ-ਦੰਦ ਜਾਂ ਧਾਤ ਦੀਆਂ ਕਿੱਲੀਆਂ ਲਗਾਈਆਂ ਜਾਣ ਲੱਗ ਪਈਆਂ। ਉਂਗਲੀਆਂ ਰੱਖਣ ਵਾਲਾ ਬੋਰਡ ਪਹਿਲਾਂ ਗਿਟਾਰ ਦੇ ਬਾਕੀ ਭਾਗ ਦੇ ਲੈਵਲ ਵਿਚ ਹੀ ਹੁੰਦਾ ਸੀ। 18ਵੀਂ ਸਦੀ ਵਿਚ ਇਸ ਬੋਰਡ ਨੂੰ ਗਿਟਾਰ ਦੇ ਉਪਰਲੇ ਹਿੱਸੇ ਤੋਂ ਥੋੜ੍ਹਾ ਜਿਹਾ ਉੱਚਾ ਚੁੱਕ ਕੇ ਆਵਾਜ਼ ਵਾਲੇ ਸੁਰਾਖ਼ ਤੱਕ ਵਧਾ ਦਿੱਤਾ ਗਿਆ। ਇਸੇ ਸਦੀ ਵਿਚ ਗਿਟਾਰ ਦੀ ਸ਼ਕਲ ਵਿਚ ਵੀ ਕਈ ਤਬਦੀਲੀਆਂ ਆਈਆਂ, ਜਿਸ ਦੇ ਸਿੱਟੇ ਵਜੋਂ ਇਸ ਦਾ ਸੁਰੀਲਾਪਣ ਵਧ ਗਿਆ, ਇਹ ਚੌੜੀ ਅਤੇ ਡੂੰਘੀ ਕਿਸਮ ਦੀ ਹੋ ਗਈ। ਬਣਤਰ ਦੀ ਤਬਦੀਲੀ ਨਾਲ ਤਾਰਾਂ ਦੀ ਖਿੱਚ ਵਿਚ ਪਹਿਲਾਂ ਨਾਲੋਂ ਵਧੇਰੇ ਮਜ਼ਬੂਤੀ ਆ ਗਈ। ਗਿਟਾਰ ਵਿਚ 19ਵੀਂ ਸਦੀ ਦੀਆਂ ਨਵੀਆਂ ਕਾਢਾਂ ਦਾ ਸਿਹਰਾ ਆਨਟੋਨੀਓ ਟਾੱਰਿਸ ਦੇ ਸਿਰ ਹੈ। ਇਸ ਕਲਾਸਿਕੀ ਗਿਟਾਰ ਵਿਚ ਤਿੰਨ ਤੰਦਾਂ ਅਤੇ ਤਿੰਨ ਧਾਤ-ਮੜ੍ਹੀਆਂ ਰੇਸ਼ਮੀ ਤਾਰਾਂ ਸਨ। ਬਾਅਦ ਵਿਚ ਤੰਦਾਂ ਦੀ ਥਾਂ ਤੇ ਨਾਇਲਾੱਨ ਜਾਂ ਕਿਸੇ ਹੋਰ ਪਲਾਸਟਿਕ ਦੀਆਂ ਤਾਰਾਂ ਵਰਤੀਆਂ ਜਾਣ ਲੱਗੀਆਂ।

ਗਿਟਾਰ ਦੀਆਂ ਵੱਖ-ਵੱਖ ਕਿਸਮਾਂ ਵਿਚ 12 ਤਾਰਾਂ ਵਾਲੀ ਜਾਂ ਦੂਹਰੇ ਮਾਰਗ ਵਾਲੀ ਗਿਟਾਰ ਅਤੇ ਮੈਕਸੀਕੋ ਦੀ 'Jarana' ਤੇ ਦੱਖਣੀ ਅਮਰੀਕਾ ਦੀ 'Charango' ਸੈਲੋ ਗਿਟਾਰ, ਸਟੀਲ ਗਿਟਾਰ ਅਤੇ ਇਲੈਕਟ੍ਰਿਕ ਗਿਟਾਰ ਆਦਿ ਸ਼ਾਮਲ ਹਨ। 17ਵੀਂ ਸਦੀ ਵਿਚ ਵੀਣਾ ਆਦਿ ਵਰਗੇ ਸਾਜ਼ਾਂ ਦੀ ਕਦਰ ਘਟ ਗਈ ਅਤੇ ਗਿਟਾਰ ਦੀ ਲੋਕ-ਪ੍ਰਿਯਤਾ ਵਧ ਗਈ। 17ਵੀਂ ਸਦੀ ਤੋਂ 19ਵੀਂ ਸਦੀ ਦੇ ਮੁੱਢ ਤੱਕ ਤਾਂ ਗਿਟਾਰ ਗ਼ੈਰ-ਪੇਸ਼ਾਵਰ ਸਾਜ਼ ਹੀ ਰਿਹਾ ਪਰ ਕੁਝ ਗਿਟਾਰਵਾਦਕ ਯੂਰਪ ਵਿਚ ਚੰਗੇ ਪ੍ਰਸਿੱਧ ਹੋ ਗਏ ਜਿਵੇਂ ਗਾੱਸਪਰ ਸਾਨਜ਼, ਰਾੱਬਰਟ ਡੇਵਿਸ, ਫਰਨੈਂਡੋ ਸੋਰ ਅਤੇ ਜੋਜ਼ੈਫ਼ ਕਾਸਪਰ ਮੈਰਟਜ਼। 20ਵੀਂ ਸਦੀ ਵਿਚ ਆਂਦਰੇ ਸੇਗੋਵੀਆ (Andres Segorvia) ਨੇ ਗਿਟਾਰ ਨੂੰ ਸੰਗੀਤ-ਵਾਦਨ ਦੇ ਸਾਜ਼ ਵਜੋਂ ਖ਼ੂਬ ਉਭਾਰਿਆ। ਹਾਈਟਰ ਵਿੱਲਾ-ਲੋਬੋਸ ਅਤੇ ਮੈਨੂਐਲ ਡੇ ਫੈੱਲਾ ਵਰਗੇ ਸੰਗੀਤਕਾਰਾਂ ਨੇ ਇਸ ਲਈ ਬਹੁਤ ਸੁਚੱਜੀਆਂ ਸੰਗੀਤ ਰਚਨਾਵਾਂ ਲਿਖੀਆਂ। ਗਿਟਾਰ ਸੰਸਾਰ-ਭਰ ਵਿਚ ਲੋਕ-ਸੰਗੀਤ ਅਤੇ ਪ੍ਰਚੱਲਤ ਸੰਗੀਤ ਲਈ ਆਮ ਵਰਤੀ ਜਾਂਦੀ ਹੈ। ਜੈਜ਼-ਸੰਗੀਤ ਦੇ ਸਮੂਹ-ਗਾਣ ਵਿਚ ਇਹ ਸੁਰੀਲੀ ਲੈਅ ਦੇ ਪੱਖੋਂ ਵਰਤੀ ਜਾਂਦੀ ਹੈ। ਕਦੇ ਕਦੇ ਗਿਟਾਰ ਇਕੱਲੀ ਵੀ ਵਜਾਈ ਜਾਂਦੀ ਹੈ।

ਹ. ਪੁ—ਐਨ. ਬ੍ਰਿ. ਮਾ. 4 : 793; ਐਨ. ਅਮੈ. 13 : 541; ਕੋਲ, ਐਨ. 9 : 128

**ਗਿਡਿੰਗਜ਼, ਜੋਸ਼ੁਆ ਰੀਡ** : ਗ਼ੁਲਾਮ ਪ੍ਰਥਾ ਦੇ ਵਿਰੁੱਧ ਹੋਏ ਅੰਦੋਲਨ ਦੇ ਆਗੂ ਅਤੇ ਸੰਯੁਕਤ ਰਾਜ ਅਮਰੀਕਾ ਦੀ ਪਾਰਲੀਮੈਂਟ ਦੇ ਇਸ ਵਿਧਾਇਕ ਦਾ ਜਨਮ 6 ਅਕਤੂਬਰ, 1705 ਨੂੰ ਉੱਤਰੀ-ਪੂਰਬੀ ਪੈਨਸਿਲਵੇਨੀਆ ਦੇ ਟਾਇਓਗਾ ਪੁਆਇੰਟ ਵਿਖੇ ਹੋਇਆ। ਦਸ ਸਾਲ ਦੀ ਉਮਰ ਵਿਚ ਹੀ ਇਹ ਆਪਣੇ ਮਾਤਾ-ਪਿਤਾ ਨਾਲ ਓਹਾਈਓ ਦੇ ਵੈਸਟਰਨ ਰਿਜ਼ਰਵ ਵਿਚ ਰਹਿਣ ਲੱਗ ਪਿਆ। ਇਥੇ ਇਸਨੇ ਕੁਝ ਸਮੇਂ ਲਈ ਸਕੂਲ ਵਿਚ ਸਿੱਖਿਆ ਪ੍ਰਾਪਤ ਕੀਤੀ ਅਤੇ ਆਪਣੇ ਜੱਦੀ ਫ਼ਾਰਮ ਵਿਚ ਕੰਮ ਕੀਤਾ। ਸੰਨ 1812 ਦੇ ਯੁੱਧ ਵਿਚ ਵੀ ਥੋੜ੍ਹਾ ਜਿਹਾ ਹਿੱਸਾ ਲਿਆ ਅਤੇ ਫਿਰ ਸਕੂਲ ਵਿਚ ਕੁਝ ਚਿਰ ਪੜ੍ਹਾਉਣ ਉਪਰੰਤ ਲਾਅ ਦਾ ਇਮਤਿਹਾਨ ਪਾਸ ਕਰਕੇ ਰਾਜਨੀਤੀ ਵਿਚ ਦਾਖ਼ਲ ਹੋ ਗਿਆ। ਸੰਨ 1826 ਤੋਂ 1828 ਤੱਕ ਇਸਨੇ ਸੰਯੁਕਤ ਰਾਜ ਦੇ ਪ੍ਰਤਿਨਿਧ ਸਦਨ ਵਿਚ ਕੰਮ ਕੀਤਾ। ਪਾਰਲੀਮੈਂਟ ਦੇ ਮੈਂਬਰ ਦੇ ਰੂਪ ਵਿਚ ਇਸ ਨੇ ਗ਼ੁਲਾਮ-ਪ੍ਰਥਾ ਦਾ ਵਿਰੋਧ ਕੀਤਾ। ਗ਼ੁਲਾਮ-ਪ੍ਰਥਾ ਨੂੰ ਖ਼ਤਮ ਕਰਨ ਦੀ ਇਸ ਦੀ ਖਾਹਿਸ਼ ਸੀ ਪਰ ਇਹ ਜਾਣ ਗਿਆ ਕਿ ਰਾਜਾਂ ਵਿਚ ਗ਼ੁਲਾਮ-ਪ੍ਰਥਾ ਬਾਰੇ ਕਾਂਗਰਸ ਨੂੰ ਕੋਈ ਅਧਿਕਾਰ ਪ੍ਰਾਪਤ ਨਹੀਂ ਸਨ। ਸੰਨ 1842 ਵਿਚ ਜਦੋਂ ਗ਼ੁਲਾਮਾਂ ਨੇ ਕ੍ਰੀਓਲ ਜਹਾਜ਼ ਤੇ ਕਬਜ਼ਾ ਕੀਤਾ ਤਾਂ ਇਸਨੇ ਉਨ੍ਹਾਂ ਦਾ ਪੱਖ ਲਿਆ। ਸੰਨ 1861 ਤੋਂ ਸੰਨ 1864 ਤੱਕ ਇਹ ਕੈਨੇਡਾ ਵਿਖੇ ਸੰਯੁਕਤ ਰਾਜ ਦਾ ਕੌਂਸਲ ਜਨਰਲ ਰਿਹਾ। 27 ਮਈ 1864 ਨੂੰ ਮਾਂਟ੍ਰੀਅਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 403

**ਗਿਡਿੰਗਜ਼ ਫ੍ਰੈਂਕਲਿਨ ਹੈਨਰੀ** : ਸੰਯੁਕਤ ਰਾਜ ਦੇ ਇਸ ਸਮਾਜ-ਵਿਗਿਆਨੀ ਅਤੇ ਸਿਧਾਂਤਕ ਸਮਾਜ-ਵਿਗਿਆਨ ਦੇ ਬਾਨੀ ਦਾ ਜਨਮ 23 ਮਾਰਚ, 1855 ਨੂੰ ਕਨੈਟੀਕਟ ਰਾਜ ਦੀ ਸ਼ਰਮਨ ਕਾਊਂਟੀ ਵਿਚ ਹੋਇਆ। ਸੰਨ 1877 ਵਿਚ ਇਸ ਨੇ ਸ਼ਕਨੈਕਟਾਡੀ ਵਿਖੇ ਇੰਜੀਨੀਅਰਿੰਗ ਦੀ ਡਿਗਰੀ ਪ੍ਰਾਪਤ ਕੀਤੀ। ਡਿਗਰੀ ਪ੍ਰਾਪਤ ਕਰਨ ਤੋਂ ਬਾਅਦ ਇਹ ਸਪਰਿੰਗਫ਼ੀਲਡ (ਮੈਸਾਚੂਸੈਟਸ) ਵਿਖੇ ਪੱਤਰਕਾਰ ਰਿਹਾ। ਸੰਨ 1888 ਵਿਚ ਇਹ ਬ੍ਰਾਈਨ ਮਾਰ ਕਾਲਜ ਵਿਚ ਰਾਜਨੀਤੀ ਦਾ ਅਤੇ ਸੰਨ 1894 ਤੋਂ 1928 ਤੱਕ ਕੋਲੰਬੀਆ ਵਿਸ਼ਵ-ਵਿਦਿਆਲੇ ਵਿਚ ਸਮਾਜ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਗਿਡਿੰਗਜ਼ ਨੇ ਆਪਣੀ ਪੁਸਤਕ

ਪ੍ਰਿੰਸਿਪਲਜ਼ ਆਫ਼ ਸੋਸ਼ਿਆਲੋਜੀ ਵਿਚ ਦੱਸਿਆ ਕਿ ਸਮਾਜਕ ਵਿਗਿਆਨ ਵਿਚ ਸਮਾਜ-ਵਿਗਿਆਨ ਸੋਸ਼ਿਆਲੋਜੀ ਹੀ ਬੁਨਿਆਦੀ ਵਿਗਿਆਨ ਹੈ। ਉਹ ਆਪਣੇ ਸਮਾਜ ਦੇ ਮਨੋਵਿਗਿਆਨਕ ਅਧਿਐਨ ਕਰਨ ਵਿਚ ਐਡਮ ਸਮਿਥ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਉਸ ਤੋਂ ਹੀ ਉਸਨੇ ਆਪਣਾ 'ਵਰਗ ਦੀ ਚੇਤਨਤਾ' (ਕਾਨਸ਼ਿੱਆਸਨੈੱਸ ਆਫ਼ ਕਾਈਂਡ) ਦਾ ਸਿਧਾਂਤ, ਜਿਸ ਰਾਹੀਂ ਸਮਾਜ ਦਾ ਏਕੀਕਰਨ ਹੁੰਦਾ ਹੈ, ਗ੍ਰਹਿਣ ਕੀਤਾ। ਇਸ ਸਿਧਾਂਤ ਤੋਂ ਉਸਨੇ ਆਪਣੇ ਸਮਾਜਕ ਵਿਵਹਾਰ ਬਾਰੇ ਦਿੱਤੇ ਪ੍ਰਸਿੱਧ ਸੰਕਲਪ 'ਸਟਡੀਜ਼ ਇੰਨ ਦੀ ਥਿਉਰੀ ਆਫ਼ ਹਿਊਮਨ ਸੋਸਾਇਟੀ' ਨੂੰ ਵਿਕਸਿਤ ਕੀਤਾ। ਇਸ ਤੋਂ ਇਲਾਵਾ ਇਸ ਨੇ ਹੋਰ ਵੀ ਕਈ ਪੁਸਤਕਾਂ ਲਿਖੀਆਂ।

11 ਜੂਨ, 1931 ਨੂੰ ਸਕਾਰਗਡੇਲ ਨਿਊਯਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 403

**ਗਿੱਦੜ** : ਇਹ ਕੈਨਿਡੀ ਕੁਲ ਦੀ ਕੈਨਿਸ (Canis) ਪ੍ਰਜਾਤੀ ਦਾ ਇਕ ਬਘਿਆੜ ਵਰਗਾ ਮਾਸਾਹਾਰੀ ਪ੍ਰਾਣੀ ਹੈ, ਜਿਸਨੂੰ ਡਰਪੋਕ ਸਮਝਿਆ ਜਾਂਦਾ ਹੈ। ਇਸ ਦੀਆਂ ਤਿੰਨ ਪ੍ਰਸਿੱਧ ਜਾਤੀਆਂ, ਪੂਰਬੀ ਯੂਰਪ ਅਤੇ ਉੱਤਰ-ਪੂਰਬੀ ਅਫ਼ਰੀਕਾ ਤੋਂ ਦੱਖਣ-ਪੂਰਬੀ ਏਸ਼ੀਆ ਤੱਕ ਮਿਲਣ ਵਾਲਾ ਸੁਨਹਿਰੀ ਜਾਂ ਏਸ਼ੀਆਈ ਗਿੱਦੜ (C.aureus) ਦੱਖਣੀ ਅਤੇ ਪੂਰਬੀ ਅਫ਼ਰੀਕਾ ਦੇ ਕਾਲੀ ਪਿੱਠ ਵਾਲੇ (C. mesomelas) ਅਤੇ ਤੀਜੇ ਪਾਸਿਆਂ ਤੋਂ ਧਾਰੀਆਂ ਵਾਲੇ ਗਿੱਦੜ ਹਨ।

ਗਿੱਦੜ ਤਕਰੀਬਨ 85 ਤੋਂ 95 ਸੈਂ. ਮੀ. ਲੰਮਾ (ਇਸ ਵਿਚ 30-35 ਸੈਂ. ਮੀ. ਪੂਛ ਦੀ ਲੰਬਾਈ ਸ਼ਾਮਲ ਹੈ) ਅਤੇ ਲਗਭਗ 7-11 ਕਿ. ਗ੍ਰਾ. ਭਾਰਾ ਪ੍ਰਾਣੀ ਹੈ। ਸੁਨਹਿਰੀ ਕਿਸਮ ਦਾ ਰੰਗ ਪੀਲਾ ਜਿਹਾ, ਕਾਲੀ ਪਿੱਠ ਵਾਲੇ ਦਾ ਰੰਗ ਜੰਗਾਲ ਵਰਗਾ ਲਾਲ ਤੇ ਪਿੱਠ ਕਾਲੀ ਅਤੇ ਪਾਸਿਆਂ ਤੇ ਧਾਰੀਆਂ ਵਾਲੀ ਕਿਸਮ ਸਲੇਟੀ ਜਿਹੇ ਰੰਗ ਦੀ ਹੁੰਦੀ ਹੈ, ਜਿਸਦੀ ਪੂਛ ਦਾ ਸਿਰਾ ਚਿੱਟਾ ਅਤੇ ਹਰੇਕ ਪਾਸੇ ਤੇ ਇਕ ਗੂੜ੍ਹੀ ਅਤੇ ਪੀਲੀ ਅਸਪਸ਼ਟ ਜਿਹੀ ਧਾਰੀ ਹੁੰਦੀ ਹੈ।

ਇਹ ਰਾਤਲ ਪ੍ਰਾਣੀ ਆਮ ਤੌਰ ਤੇ ਖੁੱਲ੍ਹੀਆਂ ਥਾਵਾਂ ਤੇ ਇਕੱਲੇ, ਇਕੱਠੇ, ਜੋੜਿਆਂ ਵਿਚ ਜਾਂ ਝੁੰਡਾਂ ਵਿਚ ਰਹਿੰਦੇ ਹਨ। ਇਹ ਦਿਨ ਨੂੰ ਛੁਪੇ ਰਹਿੰਦੇ ਹਨ ਤੇ ਹਨੇਰਾ ਹੋਣ ਤੇ ਸ਼ਿਕਾਰ ਦੀ ਭਾਲ ਵਿਚ ਨਿਕਲਦੇ ਹਨ। ਇਹ ਛੋਟੇ ਛੋਟੇ ਜਾਨਵਰਾਂ, ਪੌਦਿਆਂ ਜਾਂ ਮੁਰਦੇ ਪ੍ਰਾਣੀਆਂ ਆਦਿ ਤੇ ਆਹਾਰ ਕਰ ਲੈਂਦੇ ਹਨ। ਗਿੱਦੜ ਸ਼ੇਰਾਂ ਅਤੇ ਹੋਰ ਵੱਡੀਆਂ ਵੱਡੀਆਂ ਬਿੱਲੀਆਂ ਦਾ ਪਿੱਛਾ ਕਰਦੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਰੱਜ ਜਾਣ ਤੇ ਉਨ੍ਹਾਂ ਤੋਂ ਬਾਕੀ ਬਚਿਆ ਸ਼ਿਕਾਰ ਇਹ ਖਾ ਲੈਂਦੇ ਹਨ। ਇਹ ਜਦੋਂ ਝੁੰਡਾਂ ਵਿਚ ਇਕੱਠੇ ਨਿਕਲਦੇ ਹਨ ਤਾਂ ਬਾਰਾਂ-ਸਿੰਗੇ ਤੇ ਭੇਡਾਂ ਵਰਗੇ ਜਾਨਵਰਾਂ ਦਾ ਸ਼ਿਕਾਰ ਵੀ ਕਰ ਲੈਂਦੇ ਹਨ। ਇਹ ਸ਼ਾਮ ਨੂੰ ਉੱਚੀ ਆਵਾਜ਼ ਕਢਦੇ ਹਨ। ਇਨ੍ਹਾਂ ਦੀ ਪੂਛ ਦੇ ਮੁੱਢ ਦੇ ਹੇਠਾਂ ਇਕ ਗਿਲ਼ਟੀ ਹੁੰਦੀ ਹੈ ਜਿਸ ਵਿਚੋਂ ਇਕ ਰਿਸਾਉ ਨਿਕਲਣ ਕਾਰਨ ਗਿੱਦੜਾਂ ਤੋਂ ਬਦਬੂ ਜਿਹੀ ਆਉਂਦੀ ਹੈ। ਇਹ ਘੁਰਨਿਆਂ ਵਿਚ ਬੱਚੇ ਦਿੰਦੇ ਹਨ, ਇਕ ਵਾਰ ਵਿਚ ਇਹ 2-7 ਬੱਚੇ ਦਿੰਦੇ ਹਨ। ਇਨ੍ਹਾਂ ਦਾ ਗਰਭ-ਕਾਲ 57-70 ਦਿਨ ਦਾ ਹੁੰਦਾ ਹੈ। ਬਘਿਆੜਾਂ ਅਤੇ ਕਾਇਓਟਾਂ ਦੀ ਤਰ੍ਹਾਂ ਗਿੱਦੜ ਵੀ ਘਰੇਲੂ ਕੁੱਤਿਆਂ ਨਾਲ ਦੋਗਲੇ ਬੱਚੇ ਪੈਦਾ ਕਰ ਸਕਦੇ ਹਨ।

ਹ. ਪੁ.—ਐਨ. ਬ੍ਰਿ. ਮਾ: 5 : 487

**ਗਿੱਧ** : ਇਹ ਫੈਲਕੋਨਫ਼ਾੱਰਮੀਜ਼ ਵਰਗ ਦਾ ਇਕ ਵੱਡਾ, ਮੁਰਦਾਰ ਖਾਣ ਵਾਲਾ ਪੰਛੀ ਹੈ। ਨਵੀਂ ਤੇ ਪੁਰਾਣੀ ਦੁਨੀਆ ਦੀਆਂ ਗਿੱਧਾਂ ਭਾਵੇਂ ਉਪਰੋਂ ਵੇਖਣ ਵਿਚ ਇਕੋ ਜਿਹੀਆਂ ਲਗਦੀਆਂ ਹਨ ਪਰ ਇਨ੍ਹਾਂ ਨੂੰ ਦੋ ਵੱਖਰੇ ਗਰੁੱਪਾਂ ਵਿਚ ਰੱਖਿਆ ਗਿਆ ਹੈ। ਨਵੀਂ ਦੁਨੀਆ ਦੀਆਂ ਗਿੱਧਾਂ ਕਥਰਾਡੱਡੀ (Cathartidae) ਕੁਲ ਵਿਚ ਅਤੇ ਪੁਰਾਣੀ ਦੁਨੀਆ ਦੀਆਂ ਗਿੱਧਾਂ ਐਕਸ-ਪਿਟਰੱਡੀ (Accipitridae) ਕੁਲ ਦੀ ਇਕ ਉਪ-ਕੁਲ ਈਜਪਾਈਨੀ (Aegypiinae) ਵਿਚ ਸ਼ਾਮਲ ਕੀਤੀਆਂ ਗਈਆਂ ਹਨ। ਇਨ੍ਹਾਂ ਦੀਆਂ ਤਕਰੀਬਨ 20 ਜਾਤੀਆਂ ਹਨ। ਇਹ ਸੀਤ-ਊਸ਼ਣ ਅਤੇ ਤਪਤ-ਖੰਡੀ ਇਲਾਕਿਆਂ ਵਿਚ ਬਹੁਤ ਜ਼ਿਆਦਾ ਗਿਣਤੀ ਵਿਚ ਮਿਲਦੀਆਂ ਹਨ ਪਰੰਤੂ ਆਸਟ੍ਰੇਲੀਆ ਅਤੇ ਬਹੁਤੇ ਮਹਾਂ-ਸਾਗਰੀ ਦੀਪਾਂ ਵਿਚ ਇਹ ਨਹੀਂ ਹੁੰਦੀਆਂ।



ਕਾਲੀ ਪਿੱਠ ਵਾਲਾ ਗਿੱਦੜ

ਗਿੱਧਾਂ ਦਾ ਸਿਰ ਭੱਦਾ ਜਿਹਾ ਤੇ ਨੰਗਾ ਅਤੇ ਅੰਨ-ਪੋਟਾ ਵੱਡਾ ਹੁੰਦਾ ਹੈ। ਇਨ੍ਹਾਂ ਦੇ ਪੈਰ ਵੱਡੇ, ਕਮਜ਼ੋਰ ਅਤੇ ਨਹੁੰ ਚਪਟੇ ਹੁੰਦੇ ਹਨ, ਜਿਹੜੇ ਇਨ੍ਹਾਂ ਨੂੰ ਤੁਰਨ ਵਿਚ ਅਤੇ



**ਰਾਜਾ ਗਿੱਧ** (***Sarcoramphus papa***)

ਸ਼ਿਕਾਰ (ਲੋਥ) ਨੂੰ ਪਕੜਨ ਵਿਚ ਸਹਾਇਤਾ ਕਰਦੇ ਹਨ। ਕਈਆਂ ਦੀ ਚੁੰਝ ਕਾਫ਼ੀ ਭਾਰੀ ਤੇ ਤਾਕਤਵਰ ਹੁੰਦੀ ਹੈ ਜਿਹੜੀ ਮਾਸ ਅਤੇ ਚਮੜੀ ਨੂੰ ਪਾੜਨ ਵਿਚ ਸਹਾਈ ਹੁੰਦੀ ਹੈ। ਦੇਖਣ-ਸ਼ਕਤੀ ਬਹੁਤ ਜ਼ਿਆਦਾ ਵਿਕਸਿਤ ਹੁੰਦੀ ਹੈ। ਬਹੁਤੀਆਂ ਗਿੱਧਾਂ ਲਾਸ਼, ਕੂੜਾ-ਕਰਕਟ ਅਤੇ ਮਲ-ਮੂਤਰ ਤੇ ਆਹਾਰ ਕਰਦੀਆਂ ਹਨ ਪਰ ਜਿਉਂਦੇ ਪ੍ਰਾਣੀ ਨੂੰ ਇਹ ਬਹੁਤ ਹੀ ਘੱਟ ਖਾਂਦੀਆਂ ਹਨ। ਇਹ ਆਪਣੇ ਲੰਮੇ-ਚੌੜੇ ਖੰਭਾਂ ਸਹਾਰੇ ਘੰਟਿਆਂ-ਬੱਧੀ ਆਕਾਸ਼ ਵਿਚ ਉੱਚੀਆਂ ਉਡਾਰੀਆਂ ਲਾ ਸਕਦੀਆਂ ਹਨ। ਜਦੋਂ ਕਿਸੇ ਇਕ ਗਿੱਧ ਨੂੰ ਕਿਧਰੇ ਮਰਿਆ ਹੋਇਆ ਜਾਂ ਮਰ ਰਿਹਾ ਪ੍ਰਾਣੀ ਮਿਲ ਜਾਵੇ ਤਾਂ ਕਈ ਹੋਰ ਗਿੱਧਾਂ ਮੀਲਾਂ ਦੀ ਦੂਰੀ ਤੋਂ ਉਥੇ ਪਹੁੰਚ ਜਾਂਦੀਆਂ ਹਨ। ਖਾਣ ਲੱਗਿਆਂ ਗਿੱਧ ਜਾਤੀ, ਸਰੀਰਕ ਆਕਾਰ ਅਤੇ ਚੁੰਝ ਦੀ ਮਜ਼ਬੂਤੀ ਦੇ ਲਿਹਾਜ਼ ਨਾਲ ਪੂਰੀ ਤਰ੍ਹਾਂ ਸਮਾਜਕ ਅਨੁਸ਼ਾਸਨ ਵਿਚ ਰਹਿੰਦੀਆਂ ਹਨ।

ਗਿੱਧਾਂ ਆਮ ਤੌਰ ਤੇ ਜ਼ਮੀਨ ਉਤੇ ਜਾਂ ਉੱਚੇ ਦਰਖ਼ਤਾਂ ਤੇ ਇਕੱਠੀਆਂ ਰਹਿੰਦੀਆਂ ਹਨ। ਇਹ ਇਕ ਜਾਂ ਦੋ (ਕਦੀ ਕਦਾਈਂ ਤਿੰਨ) ਅੰਡੇ ਦਿੰਦੀਆਂ ਹਨ ਤੇ ਉਨ੍ਹਾਂ ਨੂੰ 7-8 ਹਫ਼ਤੇ ਤੀਕ ਸੇਂਦੀਆਂ ਹਨ। ਬੱਚੇ ਬਹੁਤ ਹੌਲੀ ਹੌਲੀ ਪ੍ਰੌਢ ਹੁੰਦੇ ਹਨ।

ਗਿੱਧਾਂ ਦੀਆਂ ਕੁਝ ਪ੍ਰਸਿੱਧ ਕਿਸਮਾਂ ਨਿਮਨ-ਸਾਰਣੀ ਵਿਚ ਦਰਜ ਹਨ—

## ਸਾਰਣੀ

ਗਿੱਧਾਂ ਦੀਆਂ ਕੁਝ ਪ੍ਰਸਿੱਧ ਕਿਸਮਾਂ ਅੱਗੇ ਲਿਖੀਆਂ ਹਨ :—

| ਕਿਸਮ | ਭੂ-ਵਿਗਿਆਨਕ ਵੰਡ | ਪ੍ਰਸਿੱਧ ਲੱਛਣ |
|---|---|---|
| ਕਾਲੀ ਗਿੱਧ (Coragyps atratus) | ਨਵੀਂ ਦੁਨੀਆ | ਲਗਭਗ 60 ਸੈਂ ਮੀ. ਲੰਮੀ, ਖੰਭ ਛੋਟੇ, ਸਿਰ ਨੰਗਾ ਤੇ ਕਾਲਾ, ਗਰਦਨ ਦੇ ਪਿਛਲੇ ਹਿੱਸੇ ਤੇ ਖੰਭ ਹੁੰਦੇ ਹਨ। |
| ਸਲੇਟੀ ਗਿੱਧ (Aegypins monachus) | ਪੁਰਾਣੀ ਦੁਨੀਆ | ਉੱਡਣ ਵਾਲਾ ਸਭ ਤੋਂ ਵੱਡਾ ਤੇ ਭਾਰਾ ਜਿਉਂਦਾ ਪੰਛੀ, ਕਰੀਬ 100 ਸੈਂ ਮੀ. ਲੰਮਾ, 12.5 ਕਿ. ਗ੍ਰਾਮ ਭਾਰਾ, ਖੰਭ-ਪਸਾਰ ਕੋਈ 2.7 ਸੈਂ ਮੀ. ਕਾਲਾ, ਖੰਭ ਬਹੁਤ ਚੌੜੇ, ਛੋਟੀ ਤਿਰਛੀ ਪੂਛ। |
| ਮਿਸਰ ਦੀ ਗਿੱਧ (*Neophron perenoptens*) | ਪੁਰਾਣੀ ਦੁਨੀਆ | ਤਕਰੀਬਨ 60 ਸੈਂ. ਮੀ. ਲੰਮਾ, ਚਿੱਟਾ, ਉਡਣ ਵਾਲੇ ਖੰਭ ਕਾਲੇ, ਚੁੰਝ ਪਤਲੀ ਤੇ ਕਮਜ਼ੋਰ, ਚਿਹਰਾ ਨੰਗਾ। |
| ਗਰੀਫ਼ਨ ਗਿੱਧ (*Gyps fulvus*) | ਪੁਰਾਣੀ ਦੁਨੀਆ | ਤਕਰੀਬਨ 100 ਸੈਂ. ਮੀ. ਲੰਮਾ, ਉਪਰੋਂ ਸਲੇਟੀ, ਹੇਠੋਂ ਲਾਲ-ਭੂਰਾ ਤੇ ਚਿੱਟੀਆਂ ਧਾਰੀਆਂ ਵਾਲਾ। |
| ਰਾਜਾ ਗਿੱਧ (*Sarcoramphus papa*) | ਨਵੀਂ ਦੁਨੀਆ | ਸਭ ਤੋਂ ਰੰਗੀਨ ਗਿੱਧ, ਸਿਰ ਤੇ ਗਰਦਨ ਦਾ ਰੰਗ ਲਾਲ, ਪੀਲਾ ਅਤੇ ਨੀਲਾ ਜਿਹਾ, ਅੱਖਾਂ ਚਿੱਟੀਆਂ ਤੇ ਅੱਖਾਂ ਦੇ ਛੱਲੇ ਲਾਲ, ਸਰੀਰ ਉਪਰੋਂ ਪੀਲਾ, ਹੇਠੋਂ ਚਿੱਟਾ, ਕੰਠੀ ਸਲੇਟੀ ਰੰਗ ਦੀ ਲਗਭਗ 70 ਸੈਂ. ਮੀ. ਲੰਮਾ, ਖੰਭ-ਪਸਾਰ 1. 7 ਮੀ.। |
| ਚਿਹਰੇ ਉਤੇ ਢਿਲੇ ਮਾਸ ਵਾਲਾ ਗਿੱਧ (*Torgus tracheliotus*) | ਪੁਰਾਣੀ ਦੁਨੀਆ | ਬਹੁਤ ਵੱਡਾ ਤਕਰੀ-ਬਨ 100 ਸੈਂ. ਮੀ. ਲੰਮਾ, ਖੰਭ ਪਸਾਰ 2.7 ਮੀ. ਉਪਰੋਂ ਕਾਲਾ ਤੇ ਭੂਰਾ, ਪੂਛ ਤਿਰਛੀ ਨੰਗੇ ਸਿਰ ਦੇ ਪਾਸਿਆਂ ਤੋਂ ਵੱਡੇ ਵੱਡੇ ਮਾਸ ਦੇ ਲੋਥੜੇ ਲਟਕਦੇ ਹਨ, ਚਿਹਰਾ ਪਿਆਜ਼ੀ ਜਾਂ ਲਾਲ ਜਿਹਾ। |
| ਨਾਰੀਅਲ ਵਰਗਾ ਗਿੱਧ (*Gyphohierax angolensis*) | ਪੁਰਾਣੀ ਦੁਨੀਆ | ਲਗਭਗ 50 ਸੈਂ. ਲੰਮਾ, ਚਿਹਰਾ ਨੰਗਾ, ਸੰਤਰੀ, ਚੁੰਝ ਪੀਲੀ, ਮੁਖ ਤੌਰ ਤੇ ਵੈਸ਼ਨੂੰ ਹੈ ਪਰ ਕਦੀ |

| ਕਿਸਮ | ਭੂ-ਵਿਗਿਆਨਕ ਵੰਡ | ਪ੍ਰਸਿੱਧ ਲੱਛਣ |
|---|---|---|
| | | ਕਦਾਈ ਕ੍ਰਸਟੈਸ਼ੀਅਨ ਅਤੇ ਮਰੀਆਂ ਮੱਛੀਆਂ ਖਾਂਦੇ ਹਨ। |
| ਪਾਂਡੀਚਰੀ ਗਿੱਧ *(Sarcogyps calvus)* | ਪੁਰਾਣੀ ਦੁਨੀਆ | ਭਾਰਤੀ (ਕਾਲੀ) ਗਿੱਧ ਕਹਾਉਂਦੀ ਹੈ। ਕੋਈ 75 ਸੈਂ. ਮੀ. ਲੰਮੀ, ਖੰਭ ਪਸਾਰ 2.7 ਮੀ., ਕਾਲੀ ਛਾਤੀ ਤੇ ਚਿੱਟਾ ਰੰਗ, ਬਹੁਤ ਵੱਡੀ ਕਾਲੀ ਚੁੰਝ, ਗਰਦਨ ਦੇ ਪਾਸਿਆਂ ਤੇ ਵੱਡੇ ਵੱਡੇ ਮਾਸ ਦੇ ਲੋਥੜੇ। |
| ਚਿੱਟੇ ਸਿਰ ਵਾਲਾ ਗਿੱਧ *(Trignoceps accipitalis)* | ਪੁਰਾਣੀ ਦੁਨੀਆ | ਤਕਰੀਬਨ 80 ਸੈਂ. ਮੀ. ਲੰਮੀ, ਖੰਭ-ਪਸਾਰ 1.8 ਮੀ. ਉੱਚੀ ਕਾਲੀ ਝਾਲਰ, ਭਾਰੀ ਕਾਲੀ ਚੁੰਝ ਬਿਕੋਨਾ, ਪੀਲੇ ਜਿਹੇ ਰੰਗ ਦਾ ਸਿਰ। |

ਹ. ਪੁ.—ਐਨ. ਬ੍ਰਿ. ਮਾ. 10 : 502

**ਗਿੱਧਾ** : ਗਿੱਧਾ ਪੰਜਾਬ ਦੀਆਂ ਮੁਟਿਆਰਾਂ ਦਾ ਸਭ ਤੋਂ ਪਿਆਰਾ ਲੋਕ-ਨਾਚ ਹੈ, ਇਸ ਵਿਚ ਨਰੋਈ ਸਿਹਤ ਵਾਲੀਆਂ ਉੱਚੀਆਂ ਲੰਮੀਆਂ ਪੰਜਾਬੀ ਮੁਟਿਆਰਾਂ ਪੂਰੇ ਜੋਸ਼, ਵਲਵਲੇ, ਤੇਜ਼ੀ ਅਤੇ ਸਾਹਸ ਨਾਲ ਨੱਚਦੀਆਂ ਹਨ। ਸਾਂਦਲ ਬਾਰ ਦੀਆਂ ਜਾਂਲਣਾਂ ਦੇ ਝੁੰਮਰ, ਕੁੱਲੂ ਤੇ ਕਾਂਗੜਾ ਦੀਆਂ ਮੁਟਿਆਰਾਂ ਦੇ ਨਾਟੀ ਅਤੇ ਗੱਦੀ, ਹਰਿਆਨਣਾਂ ਦੇ ਫ਼ਾਗ, ਗੁਜਰਾਤਣਾਂ ਤੇ ਗਰਬੇ ਅਤੇ ਕਸ਼ਮੀਰਨਾਂ ਦੇ ਰੁਫ ਨਾਚ ਨਾਲੋਂ ਵੀ ਪੰਜਾਬਣਾਂ ਦਾ ਗਿੱਧਾ ਵਧੇਰੇ ਪ੍ਰਸਿੱਧ ਹੈ। ਇਨ੍ਹਾਂ ਨਾਚਾਂ ਦੇ ਮੁਕਾਬਲੇ ਗਿੱਧਾ ਪਾਇਆ ਵੀ ਵਧੇਰੇ ਜਿੰਦ-ਜਾਨ ਅਤੇ ਗਰਮਜੋਸ਼ੀ ਨਾਲ ਜਾਂਦਾ ਹੈ। ਪੋਲੇ ਪੋਲੇ ਪੈਰਾਂ ਦੀ ਚਾਲ-ਕਦਮੀ ਦਾ ਇਹ ਨਾਚ ਨਹੀਂ। ਇਹਦੇ ਵਿਚ ਤਾਂ ਲੰਮ-ਸਲੰਮੀਆਂ ਮੁਟਿਆਰਾਂ ਜਦੋਂ ਨੱਚਦੀਆਂ ਹਨ ਤਾਂ ਉਨ੍ਹਾਂ ਦੇ ਸਰੀਰ ਦਾ ਹਰ ਅੰਗ ਆਪਣੀ ਪੂਰੀ ਹਰਕਤ ਵਿਚ ਹੁੰਦਾ ਹੈ ਅਤੇ ਇਕ ਵੇਰ ਤਾਂ ਮੁਟਿਆਰਾਂ ਧਰਤੀ ਪੁੱਟਣ ਵਾਲੀ ਕਰ ਦਿੰਦੀਆਂ ਹਨ। ਸ਼ਾਇਦ ਇਸ ਦੀ ਜ਼ਿੰਦਾ-ਦਿਲੀ ਕਰਕੇ ਹੀ ਗਿੱਧਾ ਦੇਸਾਂ-ਪਰਦੇਸਾਂ ਵਿਚ ਦਿਨ-ਬ-ਦਿਨ ਹਰਮਨ ਪਿਆਰਾ ਹੁੰਦਾ ਜਾ ਰਿਹਾ ਹੈ। ਗਿੱਧਾ ਪੰਜਾਬ ਦੀਆਂ ਕੁੜੀਆਂ ਨੂੰ ਜਨਮ ਲੈਣ ਵੇਲੇ ਵਿਰਸੇ ਚੋਂ ਹੀ ਮਿਲਿਆ ਹੁੰਦਾ ਹੈ। ਨਿੱਕੀਆਂ ਨਿੱਕੀਆਂ ਬੱਚੀਆਂ ਦੀ ਕਿੱਕਲੀ, ਗਿੱਧੇ ਦੀ ਸ਼ੁਰੂਆਤ ਹੈ। ਦੋ ਦੋ ਤਿੰਨ ਤਿੰਨ ਸਾਲ ਦੀਆਂ ਬੱਚੀਆਂ ਗਿੱਧੇ ਦੇ ਪਿੜ ਵਿਚ ਤਾੜੀ ਮਾਰੇ ਬਿਨਾਂ ਨਹੀਂ ਰਹਿੰਦੀਆਂ। ਇਸ ਮੌਕੇ ਤੇ ਕੁੜੀਆਂ ਵੱਲੋਂ ਬੋਲੀ ਪਾਈ ਜਾਂਦੀ ਹੈ, 'ਗਿੱਧਾ ਪਾਓ ਕੁੜੀਓ, ਨਵੀਂ ਸਹੇਲੀ ਆਈ।' ਭਰ ਜੁਆਨ ਮੁਟਿਆਰਾਂ ਤਾਂ ਗਿੱਧਾ ਪਾਉਣ ਦਾ ਅਥਾਹ ਸ਼ੌਕ ਰੱਖਦੀਆਂ ਹਨ। ਘੰਟਿਆਂ ਬੱਧੀ ਗਿੱਧਾ ਪਾ ਕੇ ਵੀ ਉਨ੍ਹਾਂ ਦਾ ਚਾਅ ਨਹੀਂ ਲਹਿੰਦਾ, ਨੱਚ ਨੱਚ ਕੇ ਚੂਰ ਹੋ ਜਾਣ ਨੂੰ ਉਨ੍ਹਾਂ ਦਾ ਜੀਅ ਕਰਦਾ ਹੈ। ਉਨ੍ਹਾਂ ਦਾ ਇਹ ਸ਼ੌਕ ਟੱਪਿਆਂ ਤੋਂ ਜ਼ਾਹਿਰ ਹੁੰਦਾ ਹੈ—

ਧਰਤੀ ਨੂੰ ਕਲੀ ਕਰਾਦੇ ਨੱਚੂੰਗੀ ਸਾਰੀ ਰਾਤ ਵੇ।

ਨੀ ਮੈਨੂੰ ਦਿਓਰ ਦੇ ਵਿਆਹ ਵਿਚ ਨੱਚ ਲੈਣ ਦੇ,
ਨੀ ਮੈਨੂੰ ਅੱਗ ਦੇ ਭਬੂਕੇ ਵਾਂਗੂ ਮੱਚ ਲੈਣ ਦੇ।

ਇਨ੍ਹਾਂ ਸਹਿਜ-ਸੁਭਾਅ ਤੇ ਆਪ-ਮੁਹਾਰੇ ਕੁਦਰਤੀਪਣ ਵਿਚ ਗਾਈਆਂ ਬੋਲੀਆਂ ਤੋਂ ਵੀਰ ਤੇ ਭੈਣ, ਮਾਂ ਤੇ ਧੀ, ਧੀ ਤੇ ਪਿਓ, ਸੱਸ ਤੇ ਨੂੰਹ, ਦਿਉਰ ਤੇ ਭਰਜਾਈ, ਸਾਲੀ ਤੇ ਜੀਜਾ ਵਿਆਹੀ ਮੁਟਿਆਰ ਤੇ ਉਸਦੇ ਕੰਤ ਅਤੇ ਸਹੇਲੀਆਂ ਦੇ ਆਪਸੀ ਰਿਸ਼ਤੇ ਦੀ ਸੰਜੀਦਗੀ ਅਤੇ ਨੇੜਤਾ ਦੇ ਵਖਰੇਵੇਂ ਦਾ ਪਤਾ ਸਾਨੂੰ ਭਲੀ-ਭਾਂਤ ਲਗਦਾ ਹੈ। ਗਿੱਧੇ ਦੇ ਨੱਚਣ ਨੂੰ ਗਿੱਧਾ ਪਾਉਣਾ ਕਹਿੰਦੇ ਹਨ। ਇਸ ਵਿਚ ਦੋਹਾਂ ਹੱਥਾਂ ਨਾਲ ਤਾੜੀ ਮਾਰ-ਮਾਰ ਕੇ ਤਾਲ ਪੈਦਾ ਕੀਤਾ ਜਾਂਦਾ ਹੈ ਅਤੇ ਜਦੋਂ ਇਸ ਤਾਲ ਨਾਲ ਨੱਚਿਆ ਜਾਂਦਾ ਹੈ ਤਾਂ ਇਸਨੂੰ ਗਿੱਧਾ ਪਾਉਣਾ ਕਹਿੰਦੇ ਹਨ। ਗਿੱਧਾ ਪਾਉਣ ਵੇਲੇ ਕੁੜੀਆਂ ਅਤੇ ਔਰਤਾਂ ਇਕ ਘੇਰੇ ਵਿਚ ਖੜ੍ਹੀਆਂ ਹੋ ਜਾਂਦੀਆਂ ਹਨ। ਇਨ੍ਹਾਂ ਵਿਚ ਇਕ ਕੁੜੀ ਘੇਰੇ ਦੇ ਅੰਦਰਲੇ ਪਾਸੇ ਢੋਲਕੀ ਜਾਂ ਘੜਾ ਲੈ ਕੇ ਬੈਠ ਜਾਂਦੀ ਹੈ। ਢੋਲਕੀ ਵਜਦੀ ਹੈ ਤਾਂ ਇਕ ਕੁੜੀ ਘੇਰੇ ਵਿਚ ਆ ਕੇ ਬੋਲੀ ਪਾਉਂਦੀ ਹੈ ਅਤੇ ਚਾਰੇ ਪਾਸੇ ਘੁੰਮਦੀ ਹੈ ਤਾਂ ਜੋ ਸਾਰੀਆਂ ਔਰਤਾਂ ਉਸਨੂੰ ਵੇਖ ਸਕਣ। ਘੇਰੇ ਵਿਚ ਖੜ੍ਹੀਆਂ ਸਾਰੀਆਂ ਕੁੜੀਆਂ ਟੱਪੇ ਨੂੰ ਚੁੱਕ ਲੈਂਦੀਆਂ ਹਨ ਅਤੇ ਆਪਣੇ ਹੱਥਾਂ ਨਾਲ ਤਾਲ ਦਿੰਦੀਆਂ ਹਨ। ਇਸ ਤਰ੍ਹਾਂ ਬੋਲੀ ਦੇ ਚੁੱਕਣ ਸਾਰ ਹੀ ਕੋਈ ਦੋ ਕੁੜੀਆਂ ਘੇਰੇ ਵਿਚਕਾਰ ਨੱਚਣ ਲੱਗ ਜਾਂਦੀਆਂ ਹਨ। ਇਸ ਤਰ੍ਹਾਂ ਪਿੜ ਵਿਚ ਬੋਲੇ ਜਾਂਦੇ ਬੋਲੀ ਦੇ ਬੋਲ, ਨੱਚਣ ਵਾਲੀਆਂ ਦੀ ਝਾਂਜਰ ਦੀ ਛਣਕਾਰ, ਪੈਰਾਂ ਦੀ ਧਮਕ, ਢੋਲਕੀ ਤੇ ਘੜੇ ਦੀ ਤਾਲ ਦੇ ਨਾਲ ਰਲਵੀਂ ਤਾਲ ਵਿਚ ਵਜਦੀਆਂ ਤਾੜੀਆਂ ਦੀ ਹੌਲੀ ਤੇ ਤੇਜ਼ ਹੁੰਦੀ ਆਵਾਜ਼ ਵਿਚ ਕਦੇ ਕਦਾਈਂ ਉਡਦੇ ਰੰਗ-ਬਰੰਗੇ ਦੁਪੱਟਿਆਂ ਦੀ ਲਿਸ਼ਕ ਸਮੇਂ ਨੂੰ ਬੰਨ੍ਹ ਕੇ ਰੱਖ ਦਿੰਦੀ ਹੈ। ਜਦ ਤੱਕ ਪਿੜ ਬੋਲੀ ਚੁੱਕੀ ਰੱਖਦਾ ਹੈ ਤਦ ਤੱਕ ਇਹ ਜੋੜੀ ਨੱਚਦੀ ਰਹਿੰਦੀ ਹੈ ਤੇ ਫਿਰ ਗਿੱਧੇ ਦੇ ਪਿੜ ਵਿਚਲੀਆਂ ਔਰਤਾਂ ਵਿਚ ਮਿਲ ਜਾਂਦੀ ਹੈ। ਇਸ ਤਰ੍ਹਾਂ ਫਿਰ ਕੋਈ ਹੋਰ ਕੁੜੀ ਵਿਚਕਾਰ ਆਕੇ ਬੋਲੀ ਪਾਉਂਦੀ ਹੈ ਤੇ ਕੋਈ ਹੋਰ ਦੋ ਕੁੜੀਆਂ ਆ ਕੇ ਨੱਚਦੀਆਂ ਹਨ। ਇਸ ਤਰ੍ਹਾਂ ਇਹ ਸਿਲਸਿਲਾ ਘੰਟਿਆਂ ਬੱਧੀ ਚਲਦਾ ਰਹਿੰਦਾ ਹੈ। ਵੈਸੇ ਤਾਂ ਗਿੱਧਾ ਖੁਸ਼ੀ ਦੇ ਹਰ ਮੌਕੇ ਤੇ ਹੀ ਪਾਇਆ ਜਾ ਸਕਦਾ ਹੈ ਪਰ ਵਿਆਹ, ਮੰਗਣੇ, ਮੁੰਡੇ ਦੇ ਜਨਮ, ਲੋਹੜੀ ਅਤੇ ਤੀਆਂ ਆਦਿ ਤੇ ਗਿੱਧਾ ਪਾਉਣ ਦਾ ਖ਼ਾਸ ਰਿਵਾਜ ਹੈ।

ਤੀਆਂ ਦਾ ਗਿੱਧਾ ਸਾਉਣ ਦੇ ਮਹੀਨੇ ਇਕ ਤਿਉਹਾਰ ਦੇ ਰੂਪ ਵਿਚ ਪਾਇਆ ਜਾਂਦਾ ਹੈ। ਇਹ ਤਿਉਹਾਰ ਸਾਉਣ ਮਹੀਨੇ ਦੀ ਸੁਦੀ ਪੱਖ ਦੀ ਤੀਜੀ ਤਿਥ ਤੋਂ ਸ਼ੁਰੂ ਹੋ ਕੇ ਪੂਰਨਮਾਸ਼ੀ ਤੱਕ ਚਲਦਾ ਹੈ। ਇਨ੍ਹਾਂ ਬਾਰਾਂ ਦਿਨਾਂ ਵਿਚ ਦਿਨ ਢਲੇ ਪਿੰਡਾਂ ਦੀਆਂ ਕੁੜੀਆਂ ਤੇ ਔਰਤਾਂ ਆਪਣੇ ਆਪਣੇ ਘਰਾਂ ਦੇ ਕੰਮਾਂ-ਕਾਰਾਂ ਤੋਂ ਛੇਤੀ ਛੇਤੀ ਵਿਹਲੀਆਂ ਹੋ ਕੇ ਪਿੰਡ ਦੀ ਸੱਥ ਵਿਚ ਬੋਹੜ, ਪਿੱਪਲ ਜਾਂ ਕਿਸੇ ਸਾਂਝੀ ਥਾਂ ਤੇ ਹੋਰਨਾਂ ਬਿਰਛਾਂ ਦੀ ਛਾਵੇਂ ਇਕੱਠੀਆਂ ਹੋ ਕੇ ਰੱਜਵਾਂ ਗਿੱਧਾ ਪਾਉਂਦੀਆਂ ਹਨ। ਚੰਨ-ਚਾਨਣੀ ਰਾਤ ਵਿਚ ਵੀ ਕਿਸੇ ਸਾਂਝੇ ਘਰ ਵਿਚ ਇਹ ਗਿੱਧਾ ਪਾਇਆ ਜਾਂਦਾ ਹੈ। ਹਰ ਨਵੀਂ ਵਿਆਹੀ ਕੁੜੀ ਇਸ ਤਿਓਹਾਰ ਤੇ ਪੇਕੇ ਘਰ ਜ਼ਰੂਰ ਆਉਂਦੀ ਹੈ।

ਤੀਆਂ ਦੇ ਗਿੱਧੇ ਦਾ ਇਕ ਖ਼ਾਸ ਰੂਪ ਹੈ ਬੱਲ੍ਹੋ। ਇਹ ਤੀਆਂ ਵਿਛੜਨ (ਅਖੀਰਲੇ) ਵਾਲੇ ਦਿਨ ਪਾਈ ਜਾਂਦੀ ਹੈ। ਇਹ ਨਜ਼ਾਰਾ ਅਤਿ ਮਨੋਹਰ ਹੁੰਦਾ ਹੈ। ਬੱਲ੍ਹੋ-ਗਿੱਧੇ ਵਿਚ ਕੇਵਲ ਸਰੂ-ਕੱਦ ਸ਼ਾਦੀ-ਸ਼ੁਦਾ ਮੁਟਿਆਰਾਂ ਹੀ ਭਾਗ ਲੈ ਸਕਦੀਆਂ ਹਨ। ਪੰਜਾਬ ਵਿਚ ਬੱਲ੍ਹੋ ਪਾਉਣ ਦਾ ਰਿਵਾਜ ਕੁਝ ਕੁ ਵੱਡੇ ਵੱਡੇ ਪਿੰਡਾਂ ਵਿਚ ਹੈ। ਹਾਕੀ ਦੀ ਖੇਡ ਵਾਂਗ ਇਸ ਵਿਚ ਵੀ ਗਿਆਰਾਂ ਗਿਆਰਾਂ ਲੜਕੀਆਂ ਦੋ ਹਿੱਸਿਆਂ ਵਿਚ ਵੰਡੀਆਂ ਜਾਂਦੀਆਂ ਹਨ। ਇਨ੍ਹਾਂ ਸਭਨਾ ਦੇ ਤੇੜ ਰੰਗ ਬਰੰਗੇ ਘੱਗਰੇ ਪਾਏ ਹੁੰਦੇ ਹਨ ਅਤੇ ਗਹਿਣਿਆਂ ਨਾਲ ਲੱਦੀਆਂ ਹੁੰਦੀਆਂ ਹਨ। ਗਿਆਰਾਂ ਲੜਕੀਆਂ ਇਕ ਦੂਜੇ ਦੀ ਬਾਂਹ ਵਿਚ ਬਾਂਹ ਪਾ ਕੇ ਕਤਾਰ

ਬਣਾ ਕੇ ਇਕ ਪਾਸੇ ਖੜ੍ਹੀਆਂ ਹੋ ਜਾਂਦੀਆਂ ਹਨ। ਤਕਰੀਬਨ ਸੌ ਕੁ ਫੁੱਟ ਦੀ ਵਿੱਥ ਉੱਤੇ ਇਸੇ ਤਰ੍ਹਾਂ ਦੂਜੀ ਟੋਲੀ ਇਨ੍ਹਾਂ ਵੱਲ ਮੂੰਹ ਕਰਕੇ ਅਤੇ ਬਾਂਹ ਵਿਚ ਬਾਂਹ ਪਾ ਕੇ ਖੜ੍ਹੀ ਹੋ ਜਾਂਦੀ ਹੈ। ਇਸ ਦਾ ਭਾਵ ਤੀਆਂ ਦਾ ਵਿਆਹ ਕਰਕੇ ਸਾਲ ਭਰ ਵਾਸਤੇ ਸਹੁਰੇ ਭੇਜਣ ਤੋਂ ਹੁੰਦਾ ਹੈ। ਇਕ ਟੋਲੀ ਮੁੰਡੇ ਦਾ ਪੱਖ ਪੂਰਦੀ ਹੈ ਤੇ ਦੂਜੀ ਟੋਲੀ ਕੁੜੀ ਦਾ। ਮੁੰਡੇ ਵਾਲੀ ਟੋਲੀ ਦੀਆਂ ਕੁੜੀਆਂ ਕਤਾਰ ਵਿਚ ਹੀ ਗਿੱਧਾ ਪਾਉਂਦੀਆਂ ਕੁੜੀ ਵਾਲੀ ਟੋਲੀ ਕੋਲ ਪਹੁੰਚਦੀਆਂ ਹਨ ਤੇ ਉਥੋਂ ਪੁੱਠੇ ਪੈਰੀਂ ਗਿੱਧਾ ਪਾਉਂਦੀਆਂ ਅਤੇ ਗਾਉਂਦੀਆਂ ਆਪਣੀ ਪਹਿਲੀ ਥਾਂ ਉੱਤੇ ਆ ਖੜ੍ਹਦੀਆਂ ਹਨ। ਉਨ੍ਹਾਂ ਦੇ ਬੋਲ ਇਹ ਹੁੰਦੇ ਹਨ।

ਦਿਓ ਸਖੀ ਦਾ ਵਿਆਹ ਸੀਸਾ ਲਾਲੜੀਆ .......

ਇਸ ਟੋਲੀ ਦੇ ਆਪਣੀ ਥਾਂ ਉੱਤੇ ਪਹੁੰਚਣ ਤੋਂ ਬਾਅਦ ਕੁੜੀ-ਪੱਖੀ ਟੋਲੀ ਇਸੇ ਤਰ੍ਹਾਂ ਪਹਿਲੀ ਟੋਲੀ ਕੋਲ ਪਹੁੰਚ ਕੇ ਪੁੱਠੇ ਪੈਰੀਂ ਇਹ ਗਾਉਂਦੀ ਅਤੇ ਗਿੱਧਾ ਪਾਉਂਦੀ ਮੁੜਦੀ ਹੈ-

ਨਾ ਘਰ ਆਟਾ ਨਾ ਘਰ ਲੂਣ

ਕੀਕੂੰ ਦੇਈਏ ਸਖੀ ਦਾ ਵਿਆਹ ਸੀਸਾ ਲਾਲੜੀਆ .......

ਫਿਰ ਜਵਾਬ ਵਿਚ ਮੁੰਡੇ ਦੇ ਪੱਖ ਦੀ ਟੋਲੀ ਇਹ ਕਹਿੰਦੀ ਜਾਂਦੀ ਅਤੇ ਆਉਂਦੀ ਹੈ ......... ਆਟਾ ਵੀ ਦੇਵਾਂਗੇ ਲੂਣ ਵੀ ਦੇਵਾਂਗੇ ਦਿਓ ਸਖੀ ਦਾ ਵਿਆਹ .........

ਇਹ ਸਿਲਸਿਲਾ ਇਸੇ ਤਰ੍ਹਾਂ ਕਾਫ਼ੀ ਦੇਰ ਜਾਰੀ ਰਹਿੰਦਾ ਹੈ ਜਿਸ ਵਿਚ ਵਿਆਹ ਦਾ ਰਾਸ਼ਨ ਪਾਣੀ, ਗਹਿਣੇ, ਕੱਪੜੇ ਆਦਿ ਸਭ ਕੁਝ ਗਿਣਿਆ ਜਾਂਦਾ ਹੈ। ਇਸ ਤੋਂ ਪਿਛੋਂ ਦੋਵੇਂ ਟੋਲੀਆਂ ਇਕ ਦੂਜੇ ਨੂੰ ਮਿਹਣੇ ਤਾਹਨੇ ਦੇਣ ਤੇ ਉੱਤਰ ਆਉਂਦੀਆਂ ਹਨ। ਇਹ ਸਭ ਕੁਝ ਗਿੱਧਾ ਪਾਉਂਦੇ ਹੋਏ, ਗਾਉਂਦੇ ਹੋਏ ਅਤੇ ਉਸੇ ਤਰ੍ਹਾਂ ਆਉਂਦੇ ਜਾਂਦੇ ਕੀਤਾ ਜਾਂਦਾ ਹੈ।

ਅਖੀਰ ਵਿਚ ਕਸ਼ਮਕਸ਼ ਵਧ ਜਾਂਦੀ ਹੈ ਤੇ ਮਾਮਲਾ ਹੱਥੋ-ਪਾਈ ਤੇ ਆ ਜਾਂਦਾ ਹੈ। ਮੁੰਡੇ ਵਾਲੀ ਟੋਲੀ ਦੀ ਕੋਸ਼ਿਸ਼ ਹੁੰਦੀ ਹੈ ਕਿ ਕਿਸੇ ਇਕ ਲੜਕੀ ਨੂੰ ਖਿੱਚ ਕੇ ਅੱਡ ਕਰ ਲਿਆ ਜਾਵੇ ਪਰ ਦੂਜੀ ਟੋਲੀ ਬਚਣ ਦੀ ਕੋਸ਼ਿਸ਼ ਕਰਦੀ ਹੈ। ਜਿਉਂ ਹੀ ਕੋਈ ਕੁੜੀ ਕੁੜੀਆਂ ਵਾਲੀ ਟੋਲੀ ਤੋਂ ਅੱਡ ਹੁੰਦੀ ਹੈ ਤਾਂ ਘੇਰ ਕੇ ਗਿੱਧਾ ਪਾਇਆ ਜਾਂਦਾ ਹੈ ਤੇ 'ਵਰ੍ਹੇ ਦਿਨਾਂ ਨੂੰ ਫੇਰ ਤੀਆਂ ਤੀਜ ਦੀਆਂ' ਆਦਿ ਬੋਲੀਆਂ ਤੇ ਗਿੱਧਾ ਪਾ ਕੇ ਤੀਆਂ ਵਿਛੜ ਜਾਂਦੀਆਂ ਹਨ।

ਵਿਆਹੁਲੇ ਗਿੱਧੇ ਦਾ ਆਪਣਾ ਹੀ ਸੁਆਦ ਹੁੰਦਾ ਹੈ। ਇਸ ਵਿਚ ਕੇਵਲ ਘਰ ਦੀਆਂ ਸੁਆਣੀਆਂ ਜਾਂ ਅਂਢਣਾਂ-ਗੁਆਂਢਣਾਂ ਹੀ ਨਹੀਂ ਸਗੋਂ ਵਿਆਹ ਵਿਚ ਆਈਆਂ ਮੇਲਣਾਂ ਵੀ ਵਧ-ਚੜ੍ਹ ਕੇ ਹਿੱਸਾ ਲੈਂਦੀਆਂ ਹਨ। ਵਿਆਹ ਵਾਲੇ ਮੁੰਡੇ ਦੇ ਨਾਨਕਿਆਂ ਤੋਂ ਆਏ ਮੇਲ ਦੀ ਆਪਣੀ ਵੱਖਰੀ ਹੀ ਥਾਂ ਹੁੰਦੀ ਹੈ। ਵਿਆਹੁਲੇ ਗਿੱਧੇ ਵਿਚ ਨੱਚਣ ਤੋਂ ਪਹਿਲਾਂ ਪਿੰਡ ਵਿਚ ਜਾਗੋ ਕੱਢਣ ਦਾ ਰਿਵਾਜ ਵੀ ਪ੍ਰਚਲੱਤ ਹੈ। ਕੁੜੀ ਦੇ ਵਿਆਹ ਵਿਚ ਵੀ ਵਿਆਹ ਤੋਂ ਪਹਿਲਾਂ ਤੇ ਕਈ ਥਾਂਈ ਡੋਲੀ ਤੋਰ ਕੇ ਗਿੱਧਾ ਪਾਇਆ ਜਾਂਦਾ ਹੈ। ਮੁੰਡੇ ਦੇ ਵਿਆਹ ਵਿਚ ਬਰਾਤ ਵਾਲੇ ਦਿਨ ਜੰਞ ਚੜ੍ਹਾ ਕੇ ਘਰ ਦੀਆਂ ਔਰਤਾਂ ਤੇ ਮੇਲਣਾਂ (ਪਹਿਲਿਆਂ ਦਿਨਾਂ ਵਿਚ ਜਦੋਂ ਜੰਞ ਰਾਤ ਠਹਿਰਦੀ ਹੁੰਦੀ ਸੀ ਤਾਂ) ਹਨੇਰਾ ਪੈਣ ਤੇ ਪਹਿਰ ਰਾਤ ਤੱਕ ਗਿੱਧਾ ਪਾਉਂਦੀਆਂ ਰਹਿੰਦੀਆਂ ਸਨ ਪਰ ਹੁਣ ਵਿਆਹ ਇਕੋ ਦਿਨ ਵਿਚ ਖ਼ਤਮ ਹੋਣ ਕਰਕੇ ਗਿੱਧਾ ਵੀ ਦਿਨ ਵਿਚ ਹੀ ਪਾਉਣਾ ਸ਼ੁਰੂ ਕਰ ਦਿਤਾ ਹੈ। ਇਸ ਸਮੇਂ ਮਰਦਾਂ ਦੇ ਘਰ ਵਿਚ ਨਾ ਹੋਣ ਕਰਕੇ ਗਿੱਧੇ ਵਿਚ ਕਈ ਤਰ੍ਹਾਂ ਦੇ ਸਵਾਂਗ ਰਚੇ ਜਾਂਦੇ ਹਨ। ਜਿਨ੍ਹਾਂ ਵਿਚ ਸੱਸ, ਸਹੁਰੇ, ਸੌਕਣ, ਜੇਠ, ਦੇਓਰ ਅਤੇ ਅਣਜੋੜ ਵਰ ਦੇ ਸਵਾਂਗ ਮੁੱਖ ਹੁੰਦੇ ਹਨ ਇਨ੍ਹਾਂ ਤੋਂ ਇਲਾਵਾ ਬਣੀਆਂ ਸਾਧਾਂ, ਬੀਨਾ ਵਾਲੇ ਜੋਗੀ, ਫ਼ਰੇਬੀ, ਵਣਜਾਰਾ, ਕਿੱਤਾ-ਕਾਰਾਂ, ਸ਼ਰਾਬੀ ਮਰਦ ਅਤੇ ਨੌਕਰ ਦੇ ਸਵਾਂਗ ਹੀ ਰਚੇ ਜਾਂਦੇ ਹਨ। ਸਵਾਂਗ ਰਚਣ ਵਿਚ ਥੋੜ੍ਹੀ ਵਡੇਰੀ ਉਮਰ ਦੀਆਂ ਔਰਤਾਂ ਜ਼ਿਆਦਾ ਮਾਹਿਰ ਹੁੰਦੀਆਂ ਹਨ। ਉਦਾਹਰਣ ਵਜੋਂ ਇਕ ਔਰਤ ਸਿਰ ਤੇ ਪੱਗ ਬੰਨ੍ਹ ਕੇ ਹੱਥ ਵਿਚ ਸੋਟੀ ਤੇ ਬੋਤਲ ਫੜ ਕੇ ਸ਼ਰਾਬੀ ਮਰਦ ਦਾ ਸਵਾਂਗ ਰਚਦੀ ਤੇ ਉਸ ਦੇ ਨਾਲ ਦੂਸਰੀ ਔਰਤ ਬੋਲੀ ਪਾਉਂਦੀ ਹੈ-

ਮੇਰਾ ਦਾਰੂ ਪੀਣਾ ਆਇਆ

ਨੀ ਕੁੰਡਾ ਖੋਲ੍ਹ ਦੇ।

ਗਿੱਧੇ ਵਿਚ ਹਰ ਕੁੜੀ ਆਪਣੀ ਅਨੋਖੀ ਅਦਾ ਨਾਲ ਨੱਚਦੀ ਹੈ ਅਤੇ ਆਪਣੇ ਸਰੀਰ ਦੀ ਲਚਕ ਆਦਿ ਦਾ ਪ੍ਰਗਟਾਅ ਕਰਦੀ ਹੈ। ਕਦੇ ਕਦੇ ਨੱਚਦੀਆਂ ਕੁੜੀਆਂ ਆਪਣੇ ਦੁਪੱਟੇ ਉੱਪਰ ਉਡਾ ਉਡਾ ਕੇ ਤੇ ਕਦੇ ਘੁੰਡ ਕੱਢ ਕੱਢ ਕੇ ਨੱਚਦੀਆਂ ਹੋਈਆਂ ਤਾਲ ਉੱਤੇ ਉਈ ਉਈ ਆਖ ਕੇ ਪੀਪੂ ਬਲਾਉਂਦੀਆਂ ਹਨ। ਕਦੇ ਕਦੇ ਬੁੱਲ੍ਹਾਂ ਨੂੰ ਬੰਦ ਕਰਕੇ ਫੂਕ ਫੂੰ ਫੂੰ ਦੀ ਆਵਾਜ਼ ਕਢਦੀਆਂ ਹਨ ਜਿਸਨੂੰ ਖਰੂੰਡਾਂ ਬੁਲਾਉਣਾ ਕਹਿੰਦੇ ਹਨ। ਇਹ ਨਾਚ ਇੰਨਾ ਸਰੂਰ-ਭਰਿਆ ਹੁੰਦਾ ਹੈ ਕਿ ਨੱਚਣ ਵਾਲੀਆਂ ਹੀ ਨਹੀਂ ਸਗੋਂ ਪਿੜ ਵਿਚ ਖਲੋਤੀਆਂ ਸਾਰੀਆਂ ਨੱਚੀਆਂ ਹੀ ਮਸਤ ਹੋ ਜਾਂਦੀਆਂ ਹਨ। ਵਿਆਹੁਲਾ ਗਿੱਧਾ ਸ਼ੁਰੂ ਕਰਨ ਤੋਂ ਪਹਿਲਾਂ ਘਰ ਦੀਆਂ ਔਰਤਾਂ ਤੇ ਖ਼ਾਸ ਕਰਕੇ ਮੇਲਣਾਂ ਵਿਆਹ ਵਾਲੇ ਘਰ ਦੇ ਚੁਬਾਰੇ ਉੱਤੇ ਚੜ੍ਹ ਕੇ ਗਿੱਧਾ ਪਾਉਂਦੀਆਂ ਹਨ ਅਤੇ ਛੱਜ ਤੋੜਿਆ ਜਾਂਦਾ ਹੈ। ਛੱਜ ਤੇ ਸੋਟੀ ਮਾਰ ਮਾਰ ਕੇ ਆਵਾਜ਼ ਵੀ ਕੀਤੀ ਜਾਂਦੀ ਹੈ ਇਸ ਦਾ ਭਾਵ ਆਂਢੀਆਂ-ਗੁਆਂਢੀਆਂ ਨੂੰ ਗਿੱਧੇ ਤੇ ਆਉਣ ਲਈ ਇਕ ਕਿਸਮ ਦਾ ਸੱਦਾ ਹੁੰਦਾ ਹੈ। ਇਸ ਵਿਚ ਇਕ ਦੂਜੇ ਨੂੰ ਛੇੜਾ-ਛਾੜੀ ਕਰਨ ਲਈ ਨਾਨਕਿਆਂ ਵੱਲੋਂ ਦਾਦਕਿਆਂ ਦੇ ਤੇ ਇਸ ਤੋਂ ਉਲਟ ਬੱਕਰੇ ਵੀ ਬੁਲਾਏ ਜਾਂਦੇ ਹਨ।

ਗਿੱਧਾ ਪਾਉਂਦਿਆਂ ਕੇਵਲ ਤਾੜੀ ਦੀ ਤਾਲ ਤੇ ਨੱਚਿਆ ਹੀ ਨਹੀਂ ਜਾਂਦਾ ਸਗੋਂ ਮਨ ਦੇ ਭਾਵਾਂ ਨੂੰ ਪਰਗਟ ਕਰਨ ਲਈ ਇਸ ਦੇ ਨਾਲ ਗਾਇਆ ਵੀ ਜਾਂਦਾ ਹੈ। ਇਨ੍ਹਾਂ ਗੀਤਾਂ ਨੂੰ ਬੋਲੀਆਂ ਕਹਿੰਦੇ ਹਨ। ਇਨ੍ਹਾਂ ਬੋਲੀਆਂ ਦੁਆਰਾ ਕੁੜੀਆਂ ਆਂਪਣੇ ਮਨ ਦੇ ਪਿਆਰ-ਉਛਾਲ ਨੂੰ ਜਾਂ ਸਮਾਜੀ ਦਬਾਅ ਹੇਠ ਦਬੇ ਹੋਏ ਵਿਚਾਰਾਂ ਨੂੰ ਪਰਗਟ ਕਰਦੀਆਂ ਹਨ। ਇਹ ਬੋਲੀਆਂ ਸਿੱਧੇ-ਸਾਦੇ ਸ਼ਬਦਾਂ ਵਿਚ ਮਨ ਦੇ ਡੂੰਘੇ ਵਲਵਲੇ ਦਸਦੀਆਂ ਹਨ। ਇਨ੍ਹਾਂ ਬੋਲੀਆਂ ਦੇ ਰਚਨਹਾਰਿਆਂ ਦਾ ਪਤਾ ਨਹੀਂ ਹੁੰਦਾ ਪਰ ਇਨ੍ਹਾਂ ਵਿਚੋਂ ਪੰਜਾਬ ਦੇ ਇਤਿਹਾਸ, ਸਭਿਆਚਾਰਕ ਅਤੇ ਆਰਥਕ ਹਾਲਤ ਦੀ ਮੁੱਢ ਤੋਂ ਲੈ ਕੇ ਹੁਣ ਤੱਕ ਦੀ ਤਸਵੀਰ ਜ਼ਰੂਰ ਨਜ਼ਰ ਆਉਂਦੀ ਹੈ। ਇਨ੍ਹਾਂ ਸਹਿਜ-ਸੁਭਾਅ ਤੇ ਆਪ-ਮੁਹਾਰੇ ਕੁਦਰਤੀਪਣ ਵਿਚ ਗਾਈਆਂ ਬੋਲੀਆਂ ਤੋਂ ਵੀਰ ਤੇ ਭੈਣ, ਮਾਂ ਤੇ ਧੀ, ਧੀ ਤੇ ਪਿਓ, ਸੱਸ ਤੇ ਨੂੰਹ, ਦਿਓਰ ਤੇ ਭਰਜਾਈ, ਸਾਲੀ ਤੇ ਜੀਜਾ, ਵਿਆਹੀ ਮੁਟਿਆਰ ਤੇ ਉਸਦੇ ਕੰਤ ਅਤੇ ਸਹੇਲੀਆਂ ਦੇ ਆਪਸੀ ਰਿਸ਼ਤੇ ਦੀ ਸੰਜੀਦਗੀ ਤੇ ਨੇੜਤਾ ਤੇ ਵਖਰੇਵੇਂ ਦਾ ਪਤਾ ਸਾਨੂੰ ਭਲੀ-ਭਾਂਤ ਲਗਦਾ ਹੈ।

ਬੋਲੀਆਂ ਆਮ ਤੌਰ ਤੇ ਇਕ ਤੁਕੀ ਹੀ ਹੁੰਦੀਆਂ ਹਨ ਪਰ ਇਸ ਦੇ ਸੁਆਦ ਨੂੰ ਲਮਕਾਉਣ ਲਈ ਕਈ ਵਾਰੀ ਇਨ੍ਹਾਂ ਦੇ ਨਾਲ ਪਹਿਲਾਂ ਬੱਲੇ ਬੱਲੇ ਜੋੜ ਲਿਆ ਜਾਂਦਾ ਹੈ ਜਿਵੇਂ ਹੇਠ ਲਿਖੀ ਇਕ-ਤੁਕੀ ਬੋਲੀ

ਤੇਰੇ ਲੌਂਗ ਦਾ ਪਿਆ ਲਿਸ਼ਕਾਰਾ
ਹਾਲੀਆਂ ਨੇ ਹੱਲ ਛੱਡ ਤੇ।

ਤੇ ਇਸੇ ਬੋਲੀ ਨੂੰ ਲਮਕਾ ਕੇ ਇਸ ਤਰ੍ਹਾਂ ਵੀ ਪਾਇਆ ਜਾਂਦਾ ਹੈ—

ਬੱਲੇ ਬੱਲੇ, ਬਈ ਹਾਲੀਆਂ ਨੇ ਹਲ ਛੱਡ ਤੇ
ਤੇਰੇ ਲੌਂਗ ਦਾ ਪਿਆ ਲਿਸ਼ਕਾਰਾ।

ਇਨ੍ਹਾਂ ਗੀਤਾਂ ਵਿਚੋਂ ਹੀ ਭੈਣ-ਭਰਾ ਦੇ ਪਵਿੱਤਰ ਰਿਸ਼ਤੇ ਦਾ ਵੀ ਇਜ਼ਹਾਰ ਹੁੰਦਾ ਹੈ। ਭੈਣਾਂ ਤੋਂ ਆਪਣੇ ਭਰਾਵਾਂ ਦਾ ਚਾਅ ਨਹੀਂ ਚੁੱਕਿਆ ਜਾਂਦਾ। ਭੈਣ ਆਪਣੇ ਵੀਰ ਤੇ ਫ਼ਖਰ ਕਰਦੀ ਦਸਦੀ ਹੈ :—

ਠਾਣੇਦਾਰ ਦੇ ਬਰੋਬਰ ਡਹਿੰਦੀ,
ਕੁਰਸੀ ਮੇਰੇ ਵੀਰ ਦੀ।

ਅਤੇ ਜਿਸ ਭੈਣ ਦਾ ਵੀਰ ਨਹੀਂ ਹੁੰਦਾ ਉਸਦੀ ਨੱਚਦੀ ਦੀ ਵੀ ਤਾਂਘ ਇਹੀ ਰਹਿੰਦੀ ਤੇ ਦੁਆ ਕਰਦੀ ਹੈ :—

ਇਕ ਵੀਰ ਦੇਈਂ ਵੇ ਰੱਬਾ,
ਸਹੁੰ ਖਾਣ ਨੂੰ ਬੜਾ ਚਿੱਤ ਕਰਦਾ।

ਵੀਰ ਨਾਲ ਭੈਣ ਦਾ ਰਿਸ਼ਤਾ ਇੰਨਾ ਸਦੀਵੀ ਤੇ ਚਾਵਾਂ ਭਰਿਆ ਹੁੰਦਾ ਹੈ ਕਿ ਉਸਦੇ ਘਰ ਪੁੱਤਰ ਜੰਮਣ ਤੇ ਵੀ ਉਹ ਗਾਏ ਬਿਨਾਂ ਨਹੀਂ ਰਹਿ ਸਕਦੀ :—

ਚੰਨ ਚੜ੍ਹਿਆ ਬਾਪ ਦੇ ਵਿਹੜੇ,
ਵੀਰ ਘਰ ਪੁੱਤ ਜੰਮਿਆ।

ਜਾਂ ਭਰਾ ਦੇ ਘਰ ਧੀ ਹੋਣ ਤੇ ਵੀ ਕੁੜੀ ਵੱਲੋਂ ਕਹਿੰਦੀ ਹੈ :—

ਗਿੱਧਾ ਪਾਓ ਕੁੜੀਓ ਨੀ ਮੈਂ ਵੀ ਤੁਰੀ ਆਉਨੀ ਐਂ।

ਫਿਰ ਜਦੋਂ ਕੁੜੀਆਂ ਥੋੜ੍ਹੀ ਥੋੜ੍ਹੀ ਹੋਸ਼ ਸੰਭਾਲਦੀਆਂ ਹਨ ਤਾਂ ਹਾਣ ਦੀਆਂ ਇਕੱਠੀਆਂ ਹੋ ਕੇ ਬੋਲੀਆਂ ਪਾ ਕੇ ਨੱਚ ਨੱਚ ਵੇਖਦੀਆਂ ਹਨ ਤੇ ਆਪਣੀ ਉਮਰ ਦੇ ਵਲਵਲੇ ਜ਼ਾਹਿਰ ਕਰਨ ਲਈ ਨਿੱਕੀਆਂ ਨਿੱਕੀਆਂ ਬੋਲੀਆਂ ਪਾਉਂਦੀਆਂ ਹਨ।

ਇਥੇ ਹੀ ਬੱਸ ਨਹੀਂ ਗਿੱਧੇ ਦੇ ਸਾਂਝੇ ਪਿੜ ਵਿਚ ਦਿਲਾਂ ਦਾ ਜੋੜ-ਮੇਲਾ ਵੀ ਹੁੰਦਾ ਹੈ ਤੇ ਜਵਾਨ ਦਿਲਾਂ ਵਿਚ ਆਪਾ ਪਰਗਟ ਕਰਨ ਦੀ ਰੀਝ ਜਾਗ ਉਠਦੀ ਹੈ ਅਤੇ ਜੀਵਨ-ਨਾਟਕ ਦੀਆਂ ਅਮੁੱਕ-ਝਾਕੀਆਂ ਸ਼ਬਦ ਚਿਤਰਾਂ (ਬੋਲੀਆਂ) ਰਾਹੀਂ ਸਹਿਜ-ਸੁਭਾਅ ਹੀ ਖਿੱਚੀਆਂ ਜਾਂਦੀਆਂ ਹਨ ਜੋ ਗੂੜ੍ਹੀ ਸਥਾਨਕ-ਰੰਗਣ ਨਾਲ ਰੰਗੀਆਂ ਹੁੰਦੀਆਂ ਹਨ। ਜਵਾਨੀ ਵਿਚ ਸੋਹਣੇ ਲੱਗਣ ਦਾ ਚਾਅ ਅਤੇ ਸ਼ਿੰਗਾਰ ਕਰਨ ਦੀ ਰੀਝ ਗਿੱਧੇ ਦੀ ਪਿੜ ਵਿਚ ਅਨੇਕਾਂ ਅਜਿਹੀਆਂ ਬੋਲੀਆਂ ਨੂੰ ਜਨਮ ਦਿੰਦੀ ਹੈ :—

ਮਾਏ ਨੀ ਮਾਏ ਮੈਨੂੰ ਕੁੜਤੀ ਸੁਆ ਦੇ
ਕੁੜਤੀ ਸੁਆ ਦੇ ਉੱਤੇ ਜੇਬ ਲੁਆ ਦੇ
ਜੇਬ ਵਿਚ ਡੱਬੀ, ਡੱਬੀ ਵਿਚ ਨਾਗ
ਨਾਗ ਪਿਆ ਜਾਗ
ਨਾਗ ਤੋਂ ਮੈਂ ਬਚਗੀ
ਕਿਸ ਗੱਭਰੂ ਦੇ ਭਾਗ
ਨਾਗ ਤੋਂ ਮੈਂ ਬਚਗੀ।

ਆਪਣੀ ਕਲਪਨਾ ਦੇ ਕੰਤ ਦੀ ਇੱਛਾ ਵੀ ਆਪਣੇ ਬਾਬਲ ਨੂੰ ਗਿੱਧੇ ਵਿਚ ਹੀ ਪ੍ਰਗਟਾਉਂਦੀ ਹੈ :—

ਮਾਝੇ ਸਾਕ ਨਾ ਦਈਂ ਵੇ ਬਾਬਲਾ
ਮਾਝੇ ਦੇ ਜੱਟ ਬੁਰੇ ਸੁਣੀਂਦੇ
ਮੱਝਾਂ ਨੂੰ ਪਾਉਂਦੇ ਖਲ ਵੇ
ਖਲ ਤਾਂ ਸਾਥੋਂ ਕੁੱਟੀ ਨੀ ਜਾਂਦੀ
ਗੁੱਤੋਂ ਤਾਂ ਲੈਂਦੇ ਫੜ ਵੇ
ਮੇਰਾ ਉਡੇ ਡੋਰੀਆ
ਮਹਿਲਾਂ ਵਾਲੇ ਘਰ ਵੇ।

ਗਿੱਧੇ ਵਿਚ ਕਹੇ ਸਹਿਜ-ਸੁਭਾਅ ਬੋਲਾਂ ਤੋਂ ਵੀ ਖ਼ੂਨ ਦੇ ਰਿਸ਼ਤਿਆਂ ਦੀ ਨੇੜਤਾ ਤੇ ਦੂਰ ਦੇ ਸਬੰਧਾਂ ਦੇ ਸਦੀਵੀ ਤੱਥ ਭਲੀ-ਭਾਂਤ ਸਾਡੇ ਸਾਹਮਣੇ ਆ ਜਾਂਦੇ ਹਨ, ਜਿਵੇਂ :—

ਛੱਕਾਂ ਪੂਰਦੇ ਅੰਮਾਂ ਦੇ ਜਾਏ, ਚਾਚੇ ਤਾਏ ਮਤਲਬ ਦੇ।

ਜਾਂ

ਮੇਰੀ ਰੁਲਗੀ ਬੰਨਾਂ ਦੇ ਵਿਚ ਗਠੜੀ ਸਰਵਣ ਵੀਰ ਬਿਨਾਂ।
ਨੌਕਰ ਨੂੰ ਨਾ ਦਈਂ ਵੇ ਬਾਬਲਾ ,
ਹਾਲੀ ਪੁੱਤ ਬਥੇਰੇ
ਨੌਕਰ ਪੁੱਤ ਤਾਂ ਘਰ ਨਹੀਂ ਰਹਿੰਦੇ
ਵਿਚ ਪਰਦੇਸੀ ਡੇਰੇ,
ਨੌਕਰ ਨਾਲੋਂ ਤਾਂ ਐਵੇਂ ਚੰਗੀ,
ਦਿਨ ਕੱਟ ਲਊਂ ਘਰ ਤੇਰੇ
ਮੈਂ ਤੈਨੂੰ ਵਰਜ ਰਹੀ ਦਈਂ ਨਾ ਬਾਬਲਾ ਫੇਰੇ....

ਗਿੱਧਾ ਮੁੱਖ ਤੌਰ ਦੇ ਤਾਂ ਭਾਵੇਂ ਔਰਤਾਂ ਦਾ ਨਾਚ ਹੈ, ਪਰ ਮੇਲਿਆਂ ਆਦਿ ਤੇ ਮੁੰਡੇ ਵੀ ਗਿੱਧਾ ਪਾਉਂਦੇ ਹਨ। ਮੇਲਿਆਂ ਉੱਤੇ ਪਿੰਡਾਂ ਦੀਆਂ ਢਾਣੀਆਂ ਤੇ ਜੱਥੇ ਆਪਣੇ ਵੱਲੋਂ ਵੱਖ ਕਿਸਮ ਦੇ ਲਿਬਾਸਾਂ, ਸ਼ਿੰਗਾਰਾਂ ਤੇ ਸਾਜ਼ਾਂ ਨਾਲ ਸਜੇ ਭੀੜਾਂ ਨੂੰ ਚੀਰਦੇ ਤੇ ਬੱਕਰੇ ਬੁਲਾਉਂਦੇ ਆਉਂਦੇ ਹਨ। ਇਹ ਟੋਲੀਆਂ ਆਮ ਤੌਰ ਤੇ ਮੇਲੇ ਜਾਂਦੇ ਹੋਏ ਛਾਂ ਦਾਰ, ਵੱਡੇ ਵੱਡੇ ਰੁੱਖਾਂ ਹੇਠਾਂ ਜਾਂ ਚੌਂਕਾਂ ਵਿਚ ਜਾਂ ਕਿਸੇ ਦੂਜੇ ਪਿੰਡ ਦੀ ਢਾਣੀ ਨੂੰ ਲੰਘਦੀ ਵੇਖਕੇ ਗਿੱਧਾ ਪਾਉਣ ਲੱਗ ਜਾਂਦੇ ਹਨ। ਔਰਤਾਂ ਦੀਆਂ ਬੋਲੀਆਂ ਦੇ ਉਲਟ, ਇਨ੍ਹਾਂ ਦੀਆਂ ਬੋਲੀਆਂ ਵਿਚ ਆਪੋ ਆਪਣੇ ਪਿੰਡਾਂ ਦੀ ਸ਼ਲਾਘਾ, ਦੂਜੇ ਪਿੰਡ ਦੀ ਨਿਖੇਧੀ, ਔਰਤਾਂ, ਸ਼ਰਾਬ ਤੇ ਮੁਕੱਦਮੇ ਆਦਿ ਦਾ ਜ਼ਿਕਰ ਹੁੰਦਾ ਹੈ।

ਗਿੱਧੇ ਦੇ ਮੌਜੂਦਾ ਰੂਪਾਂ ਵਿਚ ਮੁੰਡੇ ਤੇ ਕੁੜੀਆਂ ਦੋਵੇਂ ਹੀ ਆਪੋ ਆਪਣੀ ਥਾਂ ਨਵੇਂ ਪ੍ਰਭਾਵ ਗ੍ਰਹਿਣ ਕਰ ਰਹੇ ਹਨ। ਹੁਣ ਦੀਆਂ ਬੋਲੀਆਂ ਵਿਚ ਬਿਜਲੀ, ਪੜ੍ਹਾਈ ਸਫ਼ਾਈ ਆਦਿ ਦਾ ਤੇ ਨਵੀਂ ਜਾਗ੍ਰਿਤੀ ਦਾ ਜ਼ਿਕਰ ਆਮ ਮਿਲਦਾ ਹੈ :—

ਬਾਰ੍ਹੀ ਬਰਸੀ ਖੱਟਣ ਗਿਆ ਸੀ,
ਖਟ ਕੇ ਲਿਆਂਦੇ ਛੈਣੇ
ਵਿੱਦਿਆ ਪੜ੍ਹਾ ਦੇ ਬਾਬਲਾ
ਭਾਵੇਂ ਦੇਈਂ ਨਾ ਦਾਜ ਵਿਚ ਗਹਿਣੇ।

ਅੰਤ ਵਿਚ ਇਸ ਬਾਰੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਗਿੱਧੇ ਦਾ ਜਨਮ ਸਾਂਝੇ ਵਲ੍ਹਵਲਿਆਂ ਨੂੰ ਇਕੋ ਲੜੀ 'ਚ ਪਰੋਣ ਲਈ ਹੋਇਆ ਤੇ ਇਹ ਗਿੱਧਾ ਦਿਲਾਂ ਦਾ ਇਕ ਸਾਂਝਾ ਪਿੜ ਹੈ। ਇਸ ਪਿੜ ਵਿਚ ਆ ਕੇ ਦਿਲਾਂ ਵਿਚ ਜਾਤਪਾਤ ਤੇ ਊਚ-ਨੀਚ ਦੀਆਂ ਬਹੁਤੀਆਂ ਵਿੱਥਾਂ ਨਹੀਂ ਰਹਿੰਦੀਆਂ। ਇਸੇ ਲਈ ਗਿੱਧੇ ਦੇ ਇਸ ਗੌਰਵ ਨੂੰ ਪਛਾਣਦੇ ਹੋਏ ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਅਜਕਲ੍ਹ ਸਕੂਲਾਂ ਅਤੇ ਕਾਲਜਾਂ ਆਦਿ ਦੇ ਵੱਖ ਵੱਖ ਸਮਾਰੋਹਾਂ ਵਿਚ ਗਿੱਧੇ ਦਾ ਜੋ ਨਵਾਂ ਸਰੂਪ ਵੇਖਣ ਵਿਚ ਆ ਰਿਹਾ ਹੈ। ਉਹ ਪੰਜਾਬਣ ਮੁਟਿਆਰ ਦੇ ਗਿੱਧੇ ਦੇ ਮੌਲਿਕ ਰੂਪ ਤੋਂ ਬਹੁਤ ਵੱਖਰਾ ਹੈ। ਇਸ ਲਈ ਪੰਜਾਬ ਦੇ ਇਸ ਅਮੀਰ ਵਿਰਸੇ ਨੂੰ ਇਸ ਦੇ ਅਸਲੀ ਰੂਪ ਵਿਚ ਸੰਭਾਲਣ ਦੀ ਲੋੜ ਹੈ।

**ਮਰਦਾਂ ਦਾ ਗਿੱਧਾ**—ਗਿੱਧਾ ਕੇਵਲ ਔਰਤਾਂ ਦਾ ਨਾਚ ਹੀ ਨਹੀਂ ਪੰਜਾਬ ਵਿਚ ਅਤੇ ਖਾਸ ਕਰਕੇ ਮਾਲਵੇ ਵਿਚ ਇਸ ਨੂੰ ਮਰਦ ਵੀ ਪਾਉਂਦੇ ਹਨ। ਮਰਦ ਵੀ ਤੀਵੀਆਂ ਵਾਂਗ ਵਿਆਹ-ਸ਼ਾਦੀਆਂ ਜਾਂ ਹੋਰ ਜਸ਼ਨਾਂ ਦੇ ਮੌਕਿਆਂ ਤੇ ਹੀ ਗਿੱਧਾ ਨਹੀਂ ਪਾਉਂਦੇ। ਇਹ ਆਮ ਕਰਕੇ ਮੇਲਿਆਂ ਆਦਿ ਉੱਤੇ ਵੀ ਪਾਉਂਦੇ ਹਨ। ਇਸ ਪੱਖੋਂ ਛਪਾਰ ਦਾ ਮੇਲਾ ਮਸ਼ਹੂਰ ਹੈ ਜਿਥੇ ਗਿੱਧੇ ਦੀਆਂ ਕਈ ਕਈ ਟੋਲੀਆਂ

ਆਉਂਦੀਆਂ ਹਨ ਅਤੇ ਇਕ ਦੂਜੇ ਦਾ ਮੁਕਾਬਲਾ ਵੀ ਕਰਦੀਆਂ ਹਨ। ਤਕਨੀਕ ਮਰਦਾਂ ਦੇ ਗਿੱਧੇ ਦੀ ਵੀ ਤੀਵੀਆਂ ਵਾਲੇ ਗਿੱਧੇ ਵਾਲੀ ਹੀ ਹੈ। ਉਵੇਂ ਘੇਰਾ ਬੰਨ੍ਹ ਕੇ ਖਲੋਂਦੇ ਹਨ। ਬੋਲੀਆਂ ਪਾਉਂਦੇ ਹਨ ਅਤੇ ਨੱਚਦੇ ਹਨ ਪਰ ਕਈਆਂ ਗੱਲਾਂ ਵਿਚ ਇਹ ਉਸ ਤੋਂ ਵੱਖਰਾ ਹੁੰਦਾ ਹੈ। ਮਰਦਾਂ ਦੇ ਗਿੱਧੇ ਵਿਚ ਬੋਲੀ ਤੇ ਜ਼ਿਆਦਾ ਜ਼ੋਰ ਦਿੱਤਾ ਜਾਂਦਾ ਹੈ ਅਤੇ ਬੋਲੀ ਆਮ ਕਰਕੇ ਲੰਬੀ ਪਾਈ ਜਾਂਦੀ ਹੈ ਅਤੇ ਆਖ਼ਰੀ ਟੱਪੇ ਨੂੰ ਲੰਬੇ ਅਰਸੇ ਲਈ ਗਾਇਆ ਜਾਂਦਾ ਹੈ। ਮਰਦਾਂ ਦੇ ਗਿੱਧੇ ਦੀਆਂ ਬੋਲੀਆਂ ਦੀ ਕਿਸਮ ਲਗਭਗ ਇਕੋ ਜਿਹੀ ਹੀ ਹੁੰਦੀ ਹੈ। ਇਨ੍ਹਾਂ ਵਿਚ ਮੁੰਡਿਆਂ ਦੀ, ਮੁੰਡਿਆਂ ਦੇ ਪਿੰਡ ਦੀ ਸ਼ਕੀਨੀ ਦੀ, ਜਵਾਨੀ ਦੀ, ਵੈਲੀਪੁਣੇ ਆਦਿ ਦੀ ਸਿਫ਼ਤ ਹੀ ਕੀਤੀ ਹੁੰਦੀ ਹੈ। ਮਿਸਾਲ ਲਈ :—

ਆਰੀ ਆਰੀ ਆਰੀ
ਮੇਲਾ ਤੇ ਛਪਾਰ ਲਗਦਾ, ਜਿਹੜਾ ਲਗਦਾ ਜਗਤ ਤੋਂ ਭਾਰੀ,
ਕੱਠ ਮੁਸ਼ਟੰਡਿਆਂ ਦਾ, ਉਥੇ ਬੋਤਲਾਂ ਮੰਗਾਲੀਆਂ ਚਾਲੀ,
ਤਿੰਨ ਸੇਰ ਸੋਨਾ ਚੁੱਕਿਆ, ਭਾਨ ਚੱਕ ਲੀ ਹੱਟੀ ਦੀ ਸਾਰੀ,
ਰਤਨ ਸਿੰਘ ਕੱਕੜਾਂ ਦਾ, ਜੀਹ ਤੇ ਚੱਲਗੇ ਮੁਕੱਦਮੇ ਚਾਲੀ,
ਠਾਣੇਦਾਰ ਤਿੰਨ ਚੜ੍ਹਗੇ ਨਾਲੇ ਪੁਲਿਸ ਚੜ੍ਹੀ ਸਰਕਾਰੀ,
ਈਸ਼ੂ ਧੂਰੀ ਦਾ ਜਿਹੜਾ, ਡਾਂਗ ਦਾ ਬਹਾਦਰ ਭਾਰੀ,
ਮੰਗੂ ਖੇੜੀ ਦਾ ਪੁੱਠੇ ਹੱਥ ਦੀ ਗੰਡਾਸੀ ਉਹਨੇ ਮਾਰੀ,
ਠਾਣੇਦਾਰ ਇਉਂ ਡਿੱਗਿਆ, ਜਿਵੇ ਹੱਲ 'ਚੋ ਡਿੱਗੇ ਪੰਜਾਲੀ,
ਕਾਹਨੂੰ ਛੇੜੀ ਸੀ ਨਾਗਾਂ ਦੀ ਪਟਿਆਰੀ
......ਕਾਹਨੂੰ ਛੇੜੀ ਸੀ...........

ਦੂਜਾ ਵੱਡਾ ਫ਼ਰਕ ਇਹ ਹੁੰਦਾ ਹੈ ਕਿ ਮਰਦਾਂ ਦੇ ਗਿੱਧੇ ਵਿਚ ਵਧੇਰੇ ਸਾਜ਼ਾਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਵੇ ਢੋਲ, ਤੂੰਬਾ, ਚਿਮਟਾ, ਇਕਤਾਰਾ, ਬੁਗਦੂ, ਨਗੋਜ਼ਾ, ਸੱਪ ਕਾਟੋ ਆਦਿ ਸਾਰੇ ਸਾਜ਼ ਇਕੱਠੇ ਹੀ ਵਜਾਏ ਜਾਂਦੇ ਹਨ। ਗਿੱਧੇ ਦੀ ਤਾਲ ਢੋਲ ਨਾਲ ਹੀ ਜੁੜੀ ਰਹਿੰਦੀ ਹੈ।

ਅੱਜ ਕਲ੍ਹ ਮਰਦਾਂ ਦੇ ਗਿੱਧੇ ਦਾ ਰਿਵਾਜ ਬਹੁਤ ਘਟ ਗਿਆ ਹੈ। ਦਿਨ-ਬ-ਦਿਨ ਅਲੋਪ ਹੀ ਹੁੰਦਾ ਜਾ ਰਿਹਾ ਹੈ ਅਤੇ ਇਸ ਦੀ ਥਾਂ ਭੰਗੜਾ ਲਈ ਜਾ ਰਿਹਾ ਹੈ।

**ਗਿਨਜ਼ਬਰਗ, ਕ੍ਰਿਸਚੀਅਨ ਡੇਵਿਡ** : ਇਹ ਇਬਰਾਨੀ ਭਾਸ਼ਾ ਅਤੇ ਬਾਈਬਲ ਦਾ ਪ੍ਰਸਿੱਧ ਵਿਦਵਾਨ ਸੀ, ਜੋ ਇੰਗਲੈਂਡ ਵਿਚ ਬਾਈਬਲ ਦੇ ਇਬਰਾਨੀ ਵਿਚ ਟੀਕੇ ਲਈ ਪ੍ਰਮਾਣਿਕ ਮੰਨਿਆ ਜਾਂਦਾ ਸੀ। ਇਸ ਦਾ ਜਨਮ 25 ਦਸੰਬਰ, 1831 ਨੂੰ ਵਾਰਸਾ ਵਿਖੇ ਇਕ ਯਹੂਦੀ ਪਰਿਵਾਰ ਵਿਚ ਹੋਇਆ। ਸੰਨ 1846 ਵਿਚ ਈਸਾਈ ਮੱਤ ਧਾਰਨ ਕਰਨ ਮਗਰੋਂ ਇਹ ਇੰਗਲੈਂਡ ਚਲਾ ਗਿਆ। ਉੱਥੇ 1863 ਤੱਕ ਯਹੂਦੀਆਂ ਵਿਚ ਮਿਸ਼ਨਰੀ ਤੌਰ ਤੇ ਕੰਮ ਕਰਦੇ ਹੋਏ ਕਈ ਰਚਨਾਵਾਂ ਦੇ ਟਿੱਪਣੀਆਂ ਸਮੇਤ ਅਨੁਵਾਦ ਪ੍ਰਕਾਸ਼ਿਤ ਕੀਤੇ ਅਤੇ ਮਸੋਰ੍ਹਾ (Masorah) ਦੀ ਸੰਪਾਦਨਾ ਕੀਤੀ। ਸੰਨ 1897 ਵਿਚ ਇਸ ਨੇ 'Introduction to the Hebrew Bible' ਲਿਖੀ ਪਰ ਇਹ ਕੋਈ ਬਹੁਤ ਸ਼ੁੱਧ ਨਹੀਂ ਮੰਨੀ ਜਾਂਦੀ। ਇਹ ਪੁਰਾਣੀ ਬਾਈਬਲ ਦੇ ਸੋਧੇ ਜਾਣ ਵਾਲੇ ਅਨੁਵਾਦ ਲਈ ਬਣੀ ਕਮੇਟੀ ਦਾ ਮੈਂਬਰ ਸੀ। ਇਸ ਦੀ ਮੌਤ 7 ਮਾਰਚ, 1914 ਨੂੰ ਮਿਡਲਸੈਕਸ ਵਿਚ ਪਾਮਰਜ਼ ਗ੍ਰੀਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 423; ਐਨ. ਅਮੈ. 12 : 659

**ਗਿਨਜ਼ਬਰਗ, ਲੂਇਸ** : ਇਸ ਯਹੂਦੀ ਵਿਦਵਾਨ ਤੇ ਅਧਿਆਪਕ ਦਾ ਜਨਮ 28 ਨਵੰਬਰ, 1873 ਨੂੰ ਲਿਥੂਏਨੀਆ ਵਿਚ ਕੋਵਨੋ ਵਿਖੇ ਹੋਇਆ। ਇਸ ਨੇ ਮੁਢਲੀ ਵਿੱਦਿਆ ਕੋਵਨੋ ਤੋਂ ਤੇ ਬਾਅਦ ਵਿਚ ਜਰਮਨ ਦੀਆਂ ਵੱਖ-ਵੱਖ ਯੂਨੀਵਰਸਿਟੀਆਂ ਤੋਂ ਪ੍ਰਾਪਤ ਕੀਤੀ। ਸੰਨ 1899 ਵਿਚ ਅਮਰੀਕਾ ਚਲਾ ਗਿਆ ਅਤੇ 'ਜਿਊਇਸ਼ ਐਨਸਾਈਕਲੋਪੀਡੀਆ' ਵਿਚ ਯਹੂਦੀ ਧਰਮ-ਸ਼ਾਸਤਰ ਨਾਲ ਸਬੰਧਤ ਸਾਹਿਤ ਦਾ ਸੰਪਾਦਕ ਬਣ ਗਿਆ। ਸੰਨ 1902 ਵਿਚ ਇਹ ਜਿਊਇਸ਼ ਥੀਆਲੋਜੀਕਲ ਸੈਮੀਨਰੀ ਆਫ਼ ਅਮੈਰਿਕਾ ਵਿਚ ਯਹੂਦੀ ਧਰਮ-ਪੁਸਤਕ 'ਤਲਮੂਦ' ਦਾ ਪ੍ਰੋਫ਼ੈਸਰ ਬਣ ਗਿਆ ਅਤੇ ਆਪਣੀ ਮੌਤ, 11 ਨਵੰਬਰ 1953 ਤੀਕ ਇਸੇ ਅਹੁਦੇ ਤੇ ਰਿਹਾ। ਇਸ ਦੀਆਂ ਪ੍ਰਸਿੱਧ ਰਚਨਾਵਾਂ ਵਿਚ 'Legends of the Jews' ਅਤੇ commentary on the Talmud of Jerusalem ਸ਼ਾਮਲ ਹਨ। ਇਨ੍ਹਾਂ ਤੋਂ ਇਸ ਦੀ ਵਿਦਵਤਾ ਤੇ ਲੰਮੀ ਨਜ਼ਰ ਦਾ ਪਤਾ ਲਗਦਾ ਹੈ।

ਹ. ਪੁ.—ਐਨ. ਬ੍ਰਿ. 10 : 424

**ਗਿਨਡੇਲੀ, ਆਨਟਾਨ** : ਆਸਟ੍ਰੀਆ ਦੇ ਇਸ ਇਤਿਹਾਸਕਾਰ, ਜਿਹੜਾ ਬੋਹੀਮੀਆ ਦੇ ਇਤਿਹਾਸ ਅਤੇ ਤੀਹ ਸਾਲਾ ਯੁੱਧ ਤੇ ਲਿਖੀ ਹੋਈ ਪੁਸਤਕ ਕਾਰਨ ਪ੍ਰਸਿੱਧ ਹੈ, ਦਾ ਜਨਮ 3 ਸਤੰਬਰ, 1829 ਨੂੰ ਪਰਾਗ ਵਿਖੇ ਹੋਇਆ। ਇਸ ਦਾ ਪਿਉ ਆਸਟ੍ਰੀਆ ਦਾ ਅਤੇ ਮਾਂ ਚੈਕਸਲੋਵਾਕੀਆ ਦੀ ਸੀ। ਇਸ ਦੀ ਪੜ੍ਹਾਈ-ਲਿਖਾਈ ਪਰਾਗ ਵਿਖੇ ਹੋਈ। ਸੰਨ 1885 ਵਿਚ ਇਸ ਨੇ ਬੋਹੀਮੀਆ, ਪੋਲੈਂਡ ਅਤੇ ਜਰਮਨੀ ਵਿਖੇ ਪੁਰਾਲੇਖਾਂ ਦੀ ਖੋਜ ਸ਼ੁਰੂ ਕੀਤੀ। ਇਥੇ ਇਸ ਨੂੰ ਮੇਰਾਵੀ ਭਾਈਚਾਰੇ ਦਾ ਕਾਫ਼ੀ ਰਿਕਾਰਡ ਮਿਲਿਆ, ਜਿਸਦੀ ਸਹਾਇਤਾ ਨਾਲ ਇਸ ਨੇ ਕਈ ਪੁਸਤਕਾਂ ਲਿਖੀਆਂ। ਸੰਨ 1862 ਵਿਚ ਇਸ ਨੂੰ ਪਰਾਗ ਵਿਖੇ ਪ੍ਰੋਫ਼ੈਸਰ ਅਤੇ ਸੰਨ 1867 ਵਿਚ ਬੋਹੀਮੀਆ ਪੁਰਾਲੇਖਕ ਅਧਿਕਾਰੀ ਨਿਯੁਕਤ ਕੀਤਾ ਗਿਆ। ਇਹ 'Monumenta historial bohemica ਪੁਸਤਕ ਦਾ ਸੰਪਾਦਕ ਵੀ ਰਿਹਾ। Geschichte des 30 johrigen krieges (1869-90), Fudelf II and seine Zeit (1863 ਅਤੇ 1868) ਅਤੇ Wall enstern, wallstecin wahrend seines ersten generalts ; (ਦੋ ਜਿਲਦਾਂ—1885-86) ਇਸ ਦੀਆਂ ਵਿਵਾਦਪੂਰਨ ਪ੍ਰਸਿੱਧ ਕਿਤਾਬਾਂ ਹਨ। 24 ਅਕਤੂਬਰ, 1892 ਨੂੰ ਪਰਾਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 421

**ਗਿੱਨੀ** : ਆਧੁਨਿਕ ਸਿੱਕਾ-ਪ੍ਰਣਾਲੀ ਦਾ ਇਹ ਨਵੇਂ 20 ਸ਼ਲਿੰਗਾਂ ਦੇ ਮੁੱਲ ਦਾ ਇਕ ਸੋਨੇ ਦਾ ਸਿੱਕਾ ਹੈ ਜਿਹੜਾ ਕਿਸੇ ਸਮੇਂ ਬਰਤਾਨੀਆ ਅਤੇ ਉੱਤਰੀ ਆਇਰਲੈਂਡ ਵਿਚ ਚਲਦਾ ਹੁੰਦਾ ਸੀ। ਅੱਜ ਕਲ੍ਹ ਇਹ ਸਿੱਕਾ ਤਾਂ ਚਾਲੂ ਨਹੀਂ ਰਿਹਾ ਪਰ ਵਪਾਰ ਦਾ ਆਮ ਹਿਸਾਬ-ਕਿਤਾਬ ਇਸ ਦੇ ਮੁੱਲ ਨਾਲ ਹੀ ਲਾਇਆ ਜਾਂਦਾ ਹੈ। ਬਾਦਸ਼ਾਹ ਚਾਰਲਸ ਦੂਜੇ ਨੇ ਇਕ ਚਾਰਟਰ ਪ੍ਰਾਪਤ ਕੀਤੀ ਕੰਪਨੀ ਰਾਹੀਂ ਪੱਛਮੀ ਅਫ਼ਰੀਕਾ ਦੇ ਗਿੱਨੀ ਤੱਟ ਤੋਂ ਸੋਨਾ ਮੰਗਵਾਇਆ ਸੀ ਅਤੇ 1663 ਵਿਚ ਉਸ ਦੇ ਨਾਂ ਤੇ ਗਿੱਨੀ ਨਾਂ ਦਾ ਸਿੱਕਾ ਬਣਵਾਇਆ। ਪਹਿਲਾਂ ਇਸ ਸਿੱਕੇ ਨੂੰ 'ਯੂਨਾਈਟ' ਜਾਂ ਬ੍ਰਾਡ (broad) ਕਿਹਾ ਜਾਂਦਾ ਸੀ। ਇਹ ਕ੍ਰਾਊਨ ਖਰੇ ਸੋਨੇ (22 ਕੈਰਟ) ਦਾ ਹੁੰਦਾ ਸੀ ਅਤੇ ਅੱਗੇ ਤੋਂ ਸਿੱਕਾ-ਪ੍ਰਣਾਲੀ ਵਿਚ ਨਿਰੋਲ ਸੋਨਾ ਹੀ ਵਰਤਿਆ ਜਾਣ ਲੱਗਾ। ਪਹਿਲੀ ਵਾਰ ਇਸ ਦਾ ਵਜ਼ਨ 131-29 41 ਗ੍ਰੇਨ ਹੁੰਦਾ ਸੀ। ਸੰਨ 1670 ਤੋਂ ਲੈ ਕੇ 1813 ਈ. ਵਿਚ ਜਾਰੀ ਕੀਤੇ ਇਸ ਦੇ ਅਖੀਰਲੇ ਸਿੱਕੇ ਤੱਕ ਇਸ ਦਾ ਵਜ਼ਨ 129-39/89 ਗ੍ਰੇਨ ਸੀ, ਗਿੱਨੀ ਦੇ ਆਰੰਭਕ ਸਿੱਕਿਆਂ ਉਪਰ ਇਕ ਹਾਥੀ ਦਾ

ਚਿੱਤਰ ਅਤੇ ਕੰਪਨੀ ਦੀ ਮੁਹਰ ਲੱਗੀ ਹੁੰਦੀ ਸੀ। ਸੰਨ 1675 ਵਿਚ ਇਸ ਉੱਤੇ ਇਕ ਕਿਲਾ (Castle) ਵੀ ਬਣਾ ਦਿੱਤਾ ਗਿਆ। ਪੰਜ-ਗਿੱਨੀ, ਦੋ-ਗਿੱਨੀ ਅਤੇ ਅੱਧੀ-ਗਿੱਨੀ ਦੇ ਵੀ ਸਿੱਕੇ ਚਾਲੂ ਕੀਤੇ ਗਏ। ਸੰਨ 1688 ਵਿਚ ਗਿੱਨੀ ਦਾ ਮੁੱਲ ਵਧ ਕੇ 21 ਸ਼ਲਿੰਗ 6 ਪੈਂਸ ਅਤੇ 1694 ਵਿਚ 30 ਸ਼ਲਿੰਗ ਹੋ ਗਿਆ। ਸੰਨ 1696 ਵਿਚ ਚਾਂਦੀ ਦੀ ਮੁੜ ਢਲਾਈ ਚਾਲੂ ਹੋ ਜਾਣ ਕਾਰਨ, ਗਿੱਨੀ ਦਾ ਮੁੱਲ ਹੌਲੀ ਹੌਲੀ 28 ਸ਼ਲਿੰਗ, 26 ਸ਼ਲਿੰਗ, 22 ਸ਼ਲਿੰਗ ਅਤੇ ਸੰਨ 1638 ਵਿਚ 21 ਸ਼ਲਿੰਗ 6 ਪੈਂਸ ਹੋ ਗਿਆ। ਸੰਨ 1717 ਵਿਚ ਇਹ ਮੁੱਲ ਘਟ ਕੇ 21 ਸ਼ਲਿੰਗ ਅਤੇ ਇਸ ਦੇ ਅਲੋਪ ਹੋ ਜਾਣ (1813) ਤੱਕ ਇਸ ਦਾ ਵਜ਼ਨ ਇਹੀ ਕਾਇਮ ਰਿਹਾ। ਸੰਨ 1718 ਵਿਚ ਚੌਥਾਈ ਗਿੱਨੀ (Quarter-guinea) ਅਤੇ 1797 ਵਿਚ ਪਹਿਲੀ ਵਾਰ ਜਾਰਜ ਤੀਜੇ ਲਈ ਤਿਹਾਈ ਗਿਨੀ (third-guinea) ਦਾ ਸਿੱਕਾ ਘੜਿਆ ਗਿਆ। ਜਾਰਜ ਤੀਜੇ ਨੇ ਸਪੇਡ ਗਿੱਨੀ ਨਾਂ ਦਾ ਸਿੱਕਾ ਜਾਰੀ ਕੀਤਾ ਜਿਸ ਦੇ ਇਕ ਪਾਸੇ ਕਹੀ-ਨੁਮਾ ਢਾਲ ਦੀ ਸ਼ਕਲ ਹੁੰਦੀ ਸੀ। ਸੰਨ 1816-17 ਵਿਚ ਵੱਡੇ ਪੈਮਾਨੇ ਤੇ ਦੁਬਾਰਾ ਢਲਾਈ ਹੋਈ ਅਤੇ ਗਿੱਨੀ ਦੀ ਥਾਂ 123274 ਗ੍ਰੇਨ ਵਾਲੇ ਪਾਊਂਡ ਸਾਵਰਿਨ (pound sovereign) ਨਾਂ ਦੇ ਸਿੱਕੇ ਨੇ ਲੈ ਲਈ ਅਤੇ ਇਸ ਦਾ ਮੁੱਲ ਸ਼ੁਰੂ ਵਾਲਾ ਹੀ ਕਾਇਮ ਕਰ ਦਿੱਤਾ।

ਇਸ ਵੇਲੇ ਇਹ ਸਿੱਕਾ ਬਿਲਕੁਲ ਪ੍ਰਚੱਲਤ ਨਹੀਂ ਹੈ ਪਰ ਯੂ. ਕੇ. ਵਿਚ ਪੇਸ਼ਾਵਰ ਫ਼ੀਸਾਂ ਅਤੇ ਚੰਦਿਆਂ ਦਾ ਹਿਸਾਬ ਲਾਉਣ ਲਈ ਵਰਤਿਆ ਜਾਂਦਾ ਹੈ। ਇਸ ਤੋਂ ਇਲਾਵਾ ਕਲਾ ਦੀਆਂ ਵਸਤਾਂ ਦੀਆਂ ਕੀਮਤਾਂ, ਦੌੜਾਕ ਘੋੜਿਆਂ ਅਤੇ ਕਈ ਵਾਰ ਜ਼ਮੀਨੀ ਜਾਇਦਾਦ ਦਾ ਵੇਰਵਾ ਵੀ ਗਿੱਨੀਆਂ ਵਿਚ ਹੀ ਦਿੱਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 10 : 1019 ; ਚੈਂਬ. ਐਨ. 6: 650

**ਗਿੱਨੀ ਗਣਤੰਤਰ** : ਪੱਛਮੀ ਅਫ਼ਰੀਕਾ ਦਾ ਅੰਧ ਮਹਾਂਸਾਗਰ ਦੇ ਤੱਟ ਨਾਲ ਵਾਕਿਆ ਇਕ ਸੁਤੰਤਰ ਦੇਸ਼ ਹੈ। ਇਸ ਦੇ ਪੱਛਮ ਵੱਲ ਗਿੱਨੀ ਬਿਸਾਊ, ਉੱਤਰ ਵਿਚ ਸੈਨੀਗਾਲ ਅਤੇ ਗੈਂਬੀਆਂ, ਉੱਤਰ-ਪੂਰਬ ਵਿਚ ਮਾਲੀ, ਦੱਖਣ ਵਿਚ ਆਇਵਰੀ ਕੋਸਟ ਲਾਇਬਰੀਅਨ ਅਤੇ ਸਿਐਰਾ ਲੀਓਨ ਦੇਸ਼ ਹਨ। ਇਸ ਦਾ ਖੇਤਰਫ਼ਲ 245,857 ਵ. ਕਿ. ਮੀ. ਅਤੇ ਆਬਾਦੀ 7,232,000 (1992 ਹੈ। ਇਥੋਂ ਦੀ ਰਾਜਧਾਨੀ ਕੋਨਾਰਕੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਧਰਾਤਲੀ ਪੱਖੋਂ ਇਸ ਨੂੰ ਹੇਠ ਲਿਖੇ ਚਾਰ ਕੁਦਰਤੀ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :—

1. **ਲੋਅਰ ਗਿੱਨੀ**—ਇਹ ਅੰਧ ਮਹਾਂਸਾਗਰ ਦੇ ਨਾਲ ਲਗਦਾ ਸਾਹਿਲੀ ਖੇਤਰ ਹੈ ਜਿਹੜਾ ਕਈ ਦਰਿਆਵਾਂ ਦਾ ਵਹਿਣ ਹੋਣ ਕਰਕੇ ਬਹੁਤ ਕੱਟਿਆ-ਵੱਢਿਆ ਹੋਇਆ ਹੈ। ਤੱਟ ਦੇ ਨਾਲ ਸਮੁੰਦਰ ਵਿਚ ਕਈ ਟਾਪੂ ਜਿਹੇ ਬਣੇ ਹੋਏ ਹਨ।

2. **ਫੂਟਾ ਜਾਲੋਨ**—ਅੰਧ ਮਹਾਂਸਾਗਰ ਦੇ ਤੱਟ ਦੇ ਪੂਰਬ ਵੱਲ ਥੋੜ੍ਹੀ ਦੂਰੀ ਤੇ ਉੱਚੇ ਮੈਦਾਨ ਹਨ। ਇਸੇ 50 ਤੋਂ 80 ਕਿ. ਮੀ. ਚੌੜੇ ਮੈਦਾਨੀ ਖੇਤਰ ਦੇ ਉੱਤਰ ਵੱਲ ਫੂਟਾ ਜਾਲੋਨ ਪਹਾੜ ਹਨ। ਇਨ੍ਹਾਂ ਪਹਾੜਾਂ ਦੀ ਔਸਤਨ ਉਚਾਈ ਲਗਭਗ 950 ਕਿ. ਮੀ. ਹੈ। ਇਹ ਪਹਾੜ 75,000 ਵ. ਕਿ. ਮੀ. ਦੇ ਖੇਤਰ ਵਿਚ ਫ਼ੈਲੇ ਹੋਏ ਹਨ। ਇਨ੍ਹਾਂ ਪਹਾੜਾਂ ਦੀ ਸਭ ਤੋਂ ਉੱਚੀ ਸਿਖਰ ਮਾਊਂਟ ਲਾਰ 1,515 ਮੀ. ਉੱਚੀ ਹੈ।

3. **ਅੱਪਰ ਗਿੱਨੀ**— ਇਹ ਦੇਸ਼ ਦਾ ਉੱਤਰ-ਪੂਰਬੀ ਖੇਤਰ ਹੈ ਜੋ ਨਾਈਜਰ ਅਤੇ ਇਸਦੇ ਕਈ ਹੋਰ ਸਹਾਇਕ ਦਰਿਆਵਾਂ ਦਾ ਮੈਦਾਨੀ ਖੇਤਰ ਹੈ। ਇਸ ਦੀ ਢਲਾਣ ਉੱਤਰ-ਪੂਰਬ ਦੀ ਦਿਸ਼ਾ ਵੱਲ ਹੈ ਜਿਸ ਦੇ ਅੱਗੇ ਸਹਾਰਾ ਮਾਰੂਥਲ ਹੈ। ਇਸ ਖੇਤਰ ਦੀ ਔਸਤਨ ਉਚਾਈ 333 ਮੀ. ਹੈ।

4. **ਦੱਖਣ-ਪੂਰਬੀ ਜਾਂ ਜੰਗਲਾਤ ਅਧੀਨ ਖੇਤਰ**—ਇਹ ਗਿੱਨੀ ਦਾ ਪਹਾੜੀ ਹਿੱਸਾ ਹੈ ਜਿਹੜਾ ਜੰਗਲਾਂ ਨਾਲ ਢਕਿਆ ਹੋਇਆ ਹੈ।



ਗਿੱਨੀ ਗਣਤੰਤਰ ਦੀ ਰਾਜਧਾਨੀ ਕੋਨਾਰਕੀ ਵਿਖੇ ਨਵੀਆਂ ਬਣੀਆਂ ਰਿਹਾਇਸ਼ੀ ਇਮਾਰਤਾਂ ਅਤੇ ਉਨ੍ਹਾਂ ਦੇ ਸਾਹਮਣੇ ਜਾਲ ਚੁੱਕੀ ਜਾਂਦੇ ਮਛੇਰੇ

**ਜਲਵਾਯੂ**—ਇਹ ਦੇਸ਼ ਤਪਤ-ਖੰਡ ਵਿਚ ਪੈਂਦਾ ਹੈ। ਇਥੇ ਦੋ ਹੀ ਮੌਸਮ ਹੁੰਦੇ ਹਨ ਬਰਸਾਤੀ ਅਤੇ ਖੁਸ਼ਕ। ਜਨਵਰੀ ਤੋਂ ਮਈ ਤੱਕ ਖੁਸ਼ਕ ਅਤੇ ਜੂਨ ਤੋਂ ਦਸੰਬਰ ਤੱਕ ਵਰਖਾ ਵਾਲਾ ਮੌਸਮ ਹੁੰਦਾ ਹੈ। ਸਮੁੰਦਰ ਦੇ ਨਾਲ ਲਗਦੇ ਹਿੱਸੇ ਵਿਚ 400 ਸੈਂ. ਮੀ. ਦੇ ਲਗਭਗ ਵਰਖਾ ਹੁੰਦੀ ਹੈ। ਸਮੁੰਦਰ ਤੋਂ ਥੋੜ੍ਹਾ ਦੂਰ ਅੰਦਰੂਨੀ ਖੇਤਰਾਂ ਵੱਲ ਵਰਖਾ ਘਟਦੀ ਜਾਂਦੀ ਹੈ ਅਤੇ ਇਥੇ ਕੇਵਲ 200 ਸੈਂ ਮੀ. ਰਹਿ ਜਾਂਦੀ ਹੈ। ਇਥੇ ਦਾ ਔਸਤ ਤਾਪਮਾਨ 20 ਸੈਂ. ਤੋਂ ਉਪਰ ਰਹਿੰਦਾ ਹੈ।

**ਬਨਸਪਤੀ**—ਸਮੁੰਦਰ ਦੇ ਨੇੜੇ ਦੇ ਦਲਦਲੀ ਖੇਤਰਾਂ ਵਿਚ ਮੈਂਗ੍ਰੋਵ ਜੰਗਲ ਅਤੇ ਨਾਲ ਮੈਦਾਨੀ ਖੇਤਰ ਵਿਚ ਤਾੜ ਦੇ ਦਰਖ਼ਤ ਉੱਗੇ ਹੋਏ ਹੁੰਦੇ ਹਨ। ਫੂਟਾ ਜਾਲੋਨ ਪਰਬਤੀ ਖੇਤਰ ਵਿਚ ਦਰਿਆਈ ਘਾਟੀਆਂ ਦੇ ਆਸਪਾਸ ਕਈ ਫ਼ਲਦਾਰ ਦਰਖ਼ਤ ਉੱਗੇ ਹੋਏ ਹਨ। ਅਪਰ ਗਿੱਨੀ ਵਿਚ ਸਵਾਨਾ ਘਾਹ ਵਾਲੀ ਬਨਸਪਤੀ ਮਿਲਦੀ ਹੈ। ਦੱਖਣ-ਪੂਰਬੀ ਖੇਤਰ ਪੂਰੇ ਦਾ ਪੂਰਾ ਜੰਗਲਾਂ ਹੇਠਾ ਆਇਆ ਹੋਇਆ ਹੈ।

**ਜੀਵ-ਜੰਤੂ**—ਘਣੇ ਜੰਗਲ ਹੋਣ ਕਰਕੇ ਇਨ੍ਹਾਂ ਵਿਚ ਕਈ ਕਿਸਮਾਂ ਦੇ ਜਾਨਵਰ ਮਿਲਦੇ ਹਨ। ਬਾਰਾਂਸਿੰਗਾ, ਹਾਥੀ, ਚੀਤਾ, ਬਾਂਦਰ ਅਤੇ ਕਈ ਹੋਰ ਸਥਾਨਕ ਜਾਨਵਰ ਮਿਲਦੇ ਹਨ।

**ਕਰੰਸੀ**—ਇਥੋਂ ਦੀ ਕਰੰਸੀ ਗਿੱਨੀ ਫ਼ਰੈਂਕ ਹੈ। ਇਕ ਫਰੈਂਕ ਵਿਚ 100 ਸਾਂਤੀਮ ਹੁੰਦੇ ਹਨ।

**ਕੌਮੀ ਝੰਡਾ**—ਇਥੋਂ ਦੇ ਕੌਮੀ ਝੰਡੇ ਵਿਚ ਪੀਲੇ ਅਤੇ ਹਰੇ ਰੰਗ ਦੀਆਂ ਤਿੰਨ ਲੇਟਵੀਆਂ ਪੱਟੀਆਂ ਹਨ।

ਹ. ਪੁ.—ਐਨ. ਬ੍ਰਿ. ਮੈ. 8 : 467; ਐਨ. ਅਮ. 13 : 538 ; ਹੈ. ਵ. ਐ.

**ਗਿੱਨੀ ਦੀ ਖਾੜੀ** : ਅੰਧ ਮਹਾਂਸਾਗਰ ਵਿਚ ਅਫ਼ਰੀਕਾ ਮਹਾਂਦੀਪ ਦੇ ਪੱਛਮ ਵੱਲ ਭੂ-ਮੱਧ ਰੇਖਾ ਦੇ ਦੋਵੇਂ ਪਾਸੇ ਵਾਕਿਆ ਇਕ ਖਾੜੀ ਹੈ। ਇਹ 7°. 00 ਪੱ. ਲੰਬ. ਤੇ ਕੇਪ ਪਾਲਮਸ ਦੇ ਪੂਰਬ ਵਿਚ ਆਇਵਰੀ ਕੋਸਟ ਅਤੇ ਗਾਬਾਨ ਗਣਤੰਤਰ ਦੇ ਵਿਚਲੇ ਖੇਤਰਾਂ

ਨਾਲ ਲਗਦੀ ਹੈ। ਇਸ ਵਿਚ ਦੋ ਛੋਟੀਆਂ ਖੁਲ੍ਹੀਆਂ ਖਾੜੀਆਂ ਵੀ ਹਨ। ਘਾਨਾ ਅਤੇ ਨਾਈਜਰ ਦਰਿਆ ਦੇ ਡੈਲਟੇ ਦੇ ਦਰਮਿਆਨ ਦੀ ਖੁਲ੍ਹੀ ਖਾੜੀ ਨੂੰ ਬੇਨਿਨ ਬਾਈਟ ਅਤੇ ਧੁਰ ਪੂਰਬੀ ਕੋਣੇ ਵਿਚ ਫੈਲੀ ਹੋਈ ਨੂੰ ਬੀਆਫਰਾ ਬਾਈਟ ਕਹਿੰਦੇ ਹਨ। ਇਸੇ ਖੁਲ੍ਹੀ ਖਾੜੀ ਵਿਚ ਕੈਮਰੂਨ ਦੇ ਤੱਟ ਤੋਂ 96 ਕਿ. ਮੀ. ਦੂਰ ਵਰਨਾਡੋ ਪੋ ਟਾਪੂ ਹਨ। ਇਸ ਦੇ ਸਾਹਮਣੇ ਹੀ ਮੁੱਖ ਧਰਤੀ ਤੇ ਖਾੜੀ ਦੇ ਇਸੇ ਹਿੱਸੇ ਵਿਚ ਲਾਵੇ ਦੇ ਉਦਗਾਰ ਤੋਂ ਬਣੇ ਕਈ ਹੋਰ ਟਾਪੂ ਤੱਟ ਦੇ ਸਮਾਨਾਂਤਰ ਆਨੋਬਾਨ ਟਾਪੂ ਤੱਕ ਫੈਲੇ ਹੋਏ ਹਨ।

ਗਿੱਨੀ ਦੀ ਵਿਸ਼ਾਲ ਖਾੜੀ ਵਿਚ ਭੂ-ਮੱਧ ਰੇਖਾ ਦੇ ਦੋਵੇਂ ਪਾਸੇ ਸਮੁੰਦਰੀ ਰੌਆਂ ਚਲਦੀਆਂ ਹਨ ਅਤੇ ਦੱਖਣ ਵੱਲੋਂ ਦੀ ਠੰਢੇ ਪਾਣੀ ਦੀ ਬੈਂਗੁਏਲਾ ਰੌ ਟਾਪੂਆਂ ਦੇ ਪੂਰਬ ਵਿਚ ਅਤੇ ਮਹਾਂਦੀਪ ਦੇ ਪੱਛਮ ਵਿਚ ਚਲਦੀ ਹੋਈ ਦੱਖਣੀ ਭੂ-ਮੱਧ ਰੇਖੀ ਰੌ ਨਾਲ ਮਿਲਦੀ ਹੈ ਅਤੇ ਭੂ-ਮੱਧ ਰੇਖੀ ਗਰਮ ਪਾਣੀ ਦੀ ਰੌ ਜਿਸਨੂੰ ਗਿੱਨੀ ਦੀ ਰੌ ਵੀ ਕਹਿੰਦੇ ਹਨ ਬੀਆਫਰਾ ਖਾੜੀ ਵਿਚ ਘੁੰਮ ਕੇ ਪੱਛਮ ਵੱਲ ਦੀ ਦਿਸ਼ਾ ਵਿਚ ਵਗਦੀ ਦੱਖਣੀ ਭੂ-ਮੱਧ ਰੇਖੀ ਰੌ ਨਾਲ ਮਿਲ ਜਾਂਦੀ ਹੈ। ਇਸ ਤਰ੍ਹਾਂ ਖਾੜੀ ਦੇ ਉੱਤਰੀ ਅਤੇ ਦੱਖਣੀ ਹਿੱਸਿਆਂ ਵਿਚ ਸਮੁੰਦਰੀ ਪਾਣੀ ਦੇ ਤਾਪਮਾਨ ਅਤੇ ਦਿਸ਼ਾ ਵਿਚ ਭਾਰੀ ਅੰਤਰ ਵੇਖਿਆ ਜਾਂਦਾ ਹੈ। ਐਪਰ ਵੋਲਟਾ ਡੈਲਟੇ ਦੇ ਨਾਲ ਲਗਦੇ ਸਾਗਰ ਵਿਚ ਠੰਢੇ ਪਾਣੀ ਦੀ ਰੌ ਚੱਲਣ ਕਰਕੇ ਇਥੋਂ ਦਾ ਤਾਪਮਾਨ ਘੱਟ ਜਾਂਦਾ ਹੈ। ਖਾੜੀ ਵਿਚ ਡੁੱਬੇ ਮਹਾਂਦੀਪੀ ਸ਼ੈਲਫ਼ ਦੀ ਚੌੜਾਈ 32 ਕਿ. ਮੀ. ਤੋਂ ਘੱਟ ਹੈ ਅਤੇ ਇਹ ਸ਼ੈਲਫ਼ ਹੌਲੀ ਹੌਲੀ ਡੂੰਘਾ ਹੁੰਦਾ ਹੋਇਆ ਮਹਾਂਸਾਗਰ ਦੀਆਂ ਡੂੰਘਾਣਾਂ ਨਾਲ ਜਾ ਮਿਲਦਾ ਹੈ।

ਹ. ਪੁ.—ਬ੍ਰਿ. 10 : 1019

**ਗਿੱਨੀ ਪਿੱਗ** : ਇਹ ਰੋਡੇਸ਼ੀਆ ਵਰਗ ਦੀ ਕੇਵਾਈਡੀ ਕੁਲ ਵਿਚ ਸ਼ਾਮਲ ਦੱਖਣੀ-ਅਮਰੀਕੀ ਕੁਤਰਨ-ਪ੍ਰਾਣੀਆਂ ਦੀ ਇਕ ਪਾਲਤੂ ਜਾਤੀ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਕੇਵੀਆ ਪੱਰਸੈਲਸ (*Cavia Porcellus)* ਹੈ। ਇਹ ਇਕ ਗਠੀਲਾ ਛੋਟੀਆਂ ਲੱਤਾਂ ਵਾਲਾ ਅਤੇ ਤਕਰੀਬਨ 25 ਸੈਂ. ਮੀ. ਲੰਬਾ ਪ੍ਰਾਣੀ ਹੈ ਜਿਸ ਦੇ ਕੰਨ ਛੋਟੇ ਛੋਟੇ ਹੁੰਦੇ ਹਨ ਤੇ ਪੂਛ ਹੁੰਦੀ ਹੀ ਨਹੀਂ। ਇਸ ਦੀ ਫ਼ਰ ਦਾ ਰੰਗ ਕਾਲਾ, ਧੁਪਿਆਲਾ, ਕਰੀਮ, ਚਾਕਲੇਟ-ਭੂਰਾ, ਲਾਲ ਜਿਹਾ ਭੂਰਾ ਜਾਂ ਚਿੱਟਾ ਜਾਂ ਇਨ੍ਹਾਂ ਰੰਗਾਂ ਦਾ ਮੇਲ ਜਿਹਾ ਹੁੰਦਾ ਹੈ। ਵਾਲਾਂ ਦੀ ਲੰਬਾਈ ਵੀ ਵੱਖ ਵੱਖ ਹੁੰਦੀ ਹੈ।



ਗਿੱਨੀ ਪਿੱਗ

ਇਨ੍ਹਾਂ ਦਾ ਮੁਖ ਆਹਾਰ ਘਾਹ ਅਤੇ ਦੂਜੇ ਹਰੇ ਪੌਦੇ ਹਨ ਅਤੇ ਜੇ ਇਹ ਅਹਾਰ ਇਨ੍ਹਾਂ ਨੂੰ ਮਿਲਦਾ ਰਹੇ ਤਾਂ ਇਹ ਪਾਣੀ ਤੋਂ ਬਿਨਾਂ ਵੀ ਰਹਿ ਸਕਦੇ ਹਨ। ਇਨ੍ਹਾਂ ਨੂੰ ਖ਼ਰਗੋਸ਼ਾਂ ਜਾਂ ਚੂਹਿਆਂ ਦੇ ਸੁੱਕੇ ਆਹਾਰ ਨਾਲ ਪਾਲਿਆ ਜਾ ਸਕਦਾ ਹੈ ਪਰ ਉਦੋਂ ਇਨ੍ਹਾਂ ਨੂੰ ਪਾਣੀ ਜ਼ਰੂਰ ਦੇਣਾ ਪੈਂਦਾ ਹੈ। ਇਹ ਆਪਣੇ ਜੰਗਲੀ ਸਬੰਧੀਆਂ ਨਾਲੋਂ ਜ਼ਿਆਦਾ ਪ੍ਰਜਣਨਕ ਹਨ, ਮਾਦਾ ਸਾਲ ਵਿਚ ਤਿੰਨ ਵਾਰ ਬੱਚੇ ਦੇ ਸਕਦੀ ਹੈ। ਇਕ ਵਾਰ ਵਿਚ 8 ਤੱਕ ਬੱਚੇ ਦੇ ਸਕਦੀ ਹੈ। ਗਰਭ ਕਾਲ 58 ਤੋਂ 72 ਦਿਨ ਦਾ ਹੁੰਦਾ ਹੈ। ਬੱਚੇ ਜਨਮ ਸਮੇਂ ਚੰਗੇ ਵਿਕਸਿਤ ਹੁੰਦੇ ਹਨ ਤੇ ਇਨ੍ਹਾਂ ਨੂੰ ਦੋ ਹਫ਼ਤਿਆਂ ਵਿਚ ਹੀ ਅੱਡ ਕਰ ਦਿੱਤਾ ਜਾਂਦਾ ਹੈ। ਮਾਦਾ ਵਿਚ ਦੋ-ਤਿੰਨ ਮਹੀਨੇ ਵਿਚ ਹੀ ਲਿੰਗੀ ਪ੍ਰੌੜ੍ਹਤਾ ਆ ਜਾਂਦੀ ਹੈ। ਇਨ੍ਹਾਂ ਦਾ ਔਸਤਨ ਆਯੂ-ਕਾਲ ਦੋ ਸਾਲ ਹੈ ਪਰ ਕਈ ਕਿਸਮਾਂ ਛੇ ਸਾਲ ਜਾਂ ਇਸ ਤੋਂ ਵੀ ਵਧ ਜਿਉਂਦੀਆਂ ਰਹਿ ਸਕਦੀਆਂ ਹਨ।

ਇਹ ਇਕ ਚੰਗਾ ਪਾਲਤੂ ਤੇ ਖੋਜ ਕਰਨ ਲਈ ਇਕ ਵਡਮੁੱਲਾ ਜਾਨਵਰ ਹੈ।

ਹ. ਪੁ.—ਐਨ ਬ੍ਰਿ. ਮਾ. 4 : 791

**ਗਿੱਨੀ ਫ਼ਾਊਲ** : ਇਹ ਗੈਲੀਫ਼ਾੱਰਮੀਜ਼ ਵਰਗ ਦੀ ਨੂਮਿਡੱਡੀ (Numididae) ਕੁਲ ਦੇ ਅਫ਼ਰੀਕੀ ਪੰਛੀਆਂ ਦਾ ਨਾਂ ਹੈ। ਕਈ ਸਾਇੰਸਦਾਨ ਇਨ੍ਹਾਂ ਨੂੰ ਫੈਜ਼ੀਐਨਡੀ ਕੁਲ ਵਿਚ ਰੱਖਦੇ ਹਨ। ਇਨ੍ਹਾਂ ਦੀਆਂ 7-10 ਜਾਤੀਆਂ ਹਨ। ਇਨ੍ਹਾਂ ਵਿਚੋਂ ਇਕ ਪ੍ਰਸਿੱਧ ਜਾਤੀ ਨਿਊਮਿਡਾ ਮੈੱਲੀਐਗਰਿਸ (Numida meleagris) ਹੈ, ਜਿਸਨੂੰ ਖਾਣ ਲਈ ਅਤੇ ਖੇਤਾਂ ਦੀ ਰਖਵਾਲੀ ਲਈ ਬਹੁਤ ਜ਼ਿਆਦਾ ਪਾਲਿਆ ਜਾਂਦਾ ਹੈ।

ਇਹ ਪੰਛੀ ਤਕਰੀਬਨ 50 ਸੈਂ. ਮੀ. ਲੰਬਾ ਹੁੰਦਾ ਹੈ। ਇਸ ਦੇ ਚਿਹਰੇ ਤੇ ਵਾਲ ਨਹੀਂ ਹੁੰਦੇ; ਚੁੰਝ ਉਤੇ ਲਾਲ ਤੇ ਨੀਲੀਆਂ ਮਾਸ ਦੀਆਂ ਤੰਦਾਂ ਹੁੰਦੀਆਂ ਹਨ। ਸਲੇਟੀ ਖੰਭਾਂ ਉਤੇ ਚਿੱਟੇ ਚਟਾਖ਼ ਹੁੰਦੇ



ਪੂਰਬੀ ਅਫ਼ਰੀਕਾ ਗਿੱਨੀ ਫ਼ਾਊਲ

ਹਨ ਤੇ ਸਰੀਰ ਕੁੱਬਾ ਜਿਹਾ ਹੁੰਦਾ ਹੈ। ਨਿਊਮਿਡਾ ਮੈਲੀਐਗਰਿਸ ਦੀਆਂ ਜੰਗਲੀ ਕਿਸਮਾਂ ਉੱਤੇ ਵੱਡੀਆਂ ਹੱਡਲ ਕਲਗੀਆਂ ਹੁੰਦੀਆਂ ਹਨ, ਜਿਨ੍ਹਾਂ ਕਰਕੇ ਉਨ੍ਹਾਂ ਨੂੰ ਹੈਲਮੈਟ ਗਿੱਨੀ ਫ਼ਾਉਲ ਕਿਹਾ ਜਾਂਦਾ ਹੈ। ਦੋਵੇਂ ਲਿੰਗ ਵੇਖਣ ਵਿਚ ਇਕੋ ਜਿਹੇ ਲਗਦੇ ਹਨ। ਸਭ ਤੋਂ ਵਡੀ ਤੇ ਰੰਗੀਨ ਜਾਤੀ ਪੂਰਬੀ ਅਫ਼ਰੀਕਾ ਦੀ ਐਕਰੀਲੀਅਮ ਵਲਚਰੀਨਮ (Acryllium vulturinum) ਹੈ; ਇਹ ਲੰਬੀ ਗਰਦਨ ਵਾਲਾ, ਗਿੱਧ ਵਾਂਗ ਨੀਲੇ ਨੰਗੇ ਸਿਰ ਅਤੇ ਚਿੱਟੇ ਚਟਾਖ਼ਾਂ ਵਾਲੇ ਕਾਲੇ ਸਰੀਰ ਵਾਲਾ ਪੰਛੀ ਹੈ।

ਇਹ ਪੰਛੀ ਕੀੜੇ-ਮਕੌੜੇ, ਬੀਜ ਅਤੇ ਪੌਦਿਆਂ ਤੇ ਕੰਦ ਖਾਂਦੇ ਹਨ। ਇਹ ਆਪਣੇ ਛੋਟੇ ਤੇ ਗੋਲ ਖੰਭਾਂ ਨਾਲ ਚੰਗਾ ਉਡ ਸਕਦੇ ਹਨ ਪਰ ਡਰਾਏ ਜਾਣ ਤੇ ਭੱਜਣਾ ਹੀ ਪਸੰਦ ਕਰਦੇ ਹਨ। ਬਸੰਤ ਰੁੱਤ ਵਿਚ ਮਾਦਾ ਜ਼ਮੀਨ ਵਿਚ ਇਕ ਟੋਏ ਵਿਚ 10-15 ਅੰਡੇ ਦਿੰਦੀ ਹੈ; ਅੰਡੇ ਦੇਣ ਦਾ ਸਮਾਂ ਇਕ ਮਹੀਨਾ ਜਾਂ ਇਸ ਤੋਂ ਵੀ ਜ਼ਿਆਦਾ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 790

**ਗਿੱਨੀ ਵਰਮ ਲਾਗ** : ਇਹ ਸਰੀਰ ਦੇ ਅੰਦਰਲੇ ਅੰਗਾਂ ਦੀ ਲਾਗ ਹੈ ਜਿਹੜੀ ਬਾਅਦ ਵਿਚ ਚਮੜੀ ਹੇਠਲੇ ਟਿਸ਼ੂ ਅਤੇ ਚਮੜੀ ਵਿਚ ਵੀ ਦਿਸਣ ਲਗਦੀ ਹੈ। ਇਹ ਲਾਗ ਐਸਕ ਹੈਲਮਿਨਥੀਜ਼ ਫ਼ਾਈਲਮ ਦੀ ਨੈਮਾਟੋਡਾ ਦੇ ਇਕ ਵਰਮ, ਗਿੱਨੀ ਵਰਮ (Dracunculus medinensis) ਰਾਹੀਂ ਫ਼ੈਲਦੀ ਹੈ। ਇਸ ਵਰਮ ਨੂੰ ਮਿਡੀਨਾ ਵਰਮ ਜਾਂ ਡਰੈਗਨ ਵਰਮ ਵੀ ਕਹਿੰਦੇ ਹਨ। ਇਹ ਵਰਮ ਏਸ਼ੀਆ ਅਤੇ ਅਫ਼ਰੀਕਾ ਦੇ ਤਪਤ-ਖੰਡਾਂ ਵਿਚ ਮਨੁੱਖ ਦਾ ਪਰਜੀਵੀ ਹੈ; ਹੁਣ ਇਹ ਵੈੱਸਟ ਇੰਡੀਜ਼ ਅਤੇ ਤਪਤ-ਖੰਡੀ ਦੱਖਣੀ ਅਮਰੀਕਾ ਵਿਚ ਵੀ ਪਹੁੰਚ ਗਿਆ ਹੈ। ਮਨੁੱਖ ਤੋਂ ਇਲਾਵਾ ਕਈ ਹੋਰ ਥਣਧਾਰੀਆਂ ਤੇ ਵੀ ਹਮਲਾ ਕਰਦਾ ਹੈ।

ਗਿੱਨੀ ਵਰਮ ਦੀ ਮਾਦਾ ਲਗਭਗ 50-120 ਸੈਂ. ਮੀ. ਲੰਬੀ ਤੇ ਨਰ (ਜਿਹੜਾ ਬਹੁਤ ਹੀ ਘੱਟ ਮਿਲਦਾ ਹੈ) ਕੋਈ 12-29 ਮਿ. ਮੀ. ਲੰਬਾ ਹੁੰਦਾ ਹੈ। ਨਰ ਤੇ ਮਾਦਾ ਦੋਨੋਂ ਸਰੀਰ ਦੇ ਅਨੇਕਾਂ ਅੰਗਾਂ ਦੇ ਜੋੜਕ ਟਿਸ਼ੂਆਂ ਵਿਚ ਰਹਿੰਦੇ ਹਨ। ਮਾਦਾ 10-14 ਮਹੀਨੇ ਤੱਕ ਜਿਉਂਦੀ ਹੈ ਪਰ ਨਰ ਮੈਥੁਨ ਤੋਂ ਬਾਅਦ ਜਲਦੀ ਹੀ ਮਰ ਜਾਂਦਾ ਹੈ। ਗਰਭਵਤੀ ਮਾਦਾ ਫਿਰ ਚਮੜੀ ਥਲਵੇਂ ਟਿਸ਼ੂ ਵਿਚੋਂ ਹੀ ਚਮੜੀ ਤੱਕ ਪਹੁੰਚਦੀ ਹੈ ਜਿਥੇ ਇਕ ਛੋਟਾ ਜਿਹਾ ਛਾਲਾ ਬਣ ਜਾਂਦਾ ਹੈ ਜਿਹੜਾ ਬਾਅਦ ਵਿਚ ਫਿਸ ਜਾਂਦਾ ਹੈ। ਇਸ ਛਾਲੇ ਦੇ ਪਾਣੀ ਵਿਚ ਅਸੰਖਾਂ ਲਾਰਵੇ ਬਾਹਰ ਆ ਜਾਂਦੇ ਹਨ। ਜੇ ਇਹ ਲਾਰਵੇ ਪਾਣੀ ਵਿਚ ਨਿਕਲਣ ਅਤੇ ਸਾਈਕਲੱਪਸ (ਇਕ ਜਲੀ ਕ੍ਰਾਸਟੇਸ਼ੀਅਨ) ਰਾਹੀਂ ਖਾਧੇ ਜਾਣ ਤਾਂ ਉਸਦੇ ਸਰੀਰ ਦੇ ਅੰਦਰ ਉਹ ਉਨ੍ਹਾਂ ਲਾਰਵਿਆਂ ਵਿਚ ਵਿਕਸਿਤ ਹੋ ਜਾਂਦੇ ਹਨ ਜਿਹੜੇ ਮਨੁੱਖ ਨੂੰ ਛੂਤ ਦਾ ਰੋਗ ਲਾਉਣ ਦੇ ਯੋਗ ਹੁੰਦੇ ਹਨ। ਜਦੋਂ ਮਨੁੱਖ ਇਹ ਪਾਣੀ (ਜਿਸ ਵਿਚ ਕ੍ਰਾਸਟੇਸ਼ੀਅਨ ਹੁੰਦੇ ਹਨ) ਪੀ ਲਵੇ ਤਾਂ ਉਸ ਨੂੰ ਛੂਤ ਹੋ ਜਾਂਦੀ ਹੈ। ਮਨੁੱਖ ਦੇ ਸਰੀਰ ਵਿਚ ਇਹ ਲਾਰਵੇ ਆਂਦਰ ਟਰੈਕਟ ਵਿਚੋਂ ਲਹੂ ਵਹਿਣੀਆਂ ਵਿਚ ਆ ਜਾਂਦੇ ਹਨ ਤੇ ਉਥੋਂ ਜੋੜਕ ਟਿਸ਼ੂਆਂ ਤੱਕ ਪਹੁੰਚ ਜਾਂਦੇ ਹਨ ਜਿਥੇ ਇਹ ਲਾਰਵੇ ਪ੍ਰੌਢ ਹੁੰਦੇ ਹਨ ਤੇ ਫਿਰ ਤੋਂ ਜੀਵਨ-ਚੱਕਰ ਸ਼ੁਰੂ ਕਰਦੇ ਹਨ।

ਕਲੀਨਿਕਲ ਲੱਛਣ, ਜਿਵੇਂ ਕਿ ਅਤਿ ਸੰਵੇਦਨਸ਼ੀਲਤਾ, ਮਾਦਾ ਦਾ ਡੂੰਘੇ ਟਿਸ਼ੂਆਂ ਤੋਂ ਚਮੜੀ ਤੱਕ ਜਾਣ ਤੇ ਪ੍ਰਤੱਖ ਹੁੰਦੇ ਹਨ। ਇਨ੍ਹਾਂ ਨੂੰ ਐਡ੍ਰਿਨਲਿਨ ਰਾਹੀਂ ਆਸਾਨੀ ਨਾਲ ਕੰਟਰੋਲ ਕੀਤਾ ਜਾ ਸਕਦਾ ਹੈ। ਲੰਮੀਆਂ ਤੇ ਸਪੱਸ਼ਟ ਵਲਾਵੇਂਦਾਰ ਸੁਰੰਗਾਂ, ਜਿਨ੍ਹਾਂ ਵਿਚ ਇਹ ਵਰਮ ਰਹਿੰਦੇ ਹਨ, ਵਿਚ ਬੈਕਟੀਰੀਆ ਰਾਹੀਂ ਜਲਦੀ ਲਾਗ ਫ਼ੈਲਦੀ ਹੈ। ਇਸ ਵਰਮ ਨੂੰ ਪੂਰਾ ਬਾਹਰ ਖਿੱਚਣਾ ਔਖਾ ਹੈ ਤੇ ਜੇ ਬਹੁਤ ਖਿੱਚਿਆ ਜਾਵੇ ਤਾਂ ਇਹ ਟੁਕੜਿਆਂ ਵਿਚ ਟੁੱਟ ਜਾਂਦਾ ਹੈ। ਮੋਜ਼ਿਜ਼ (Moses) ਦੇ ਸਮੇਂ ਤੋਂ ਉਥੋਂ ਦੇ ਵਸਨੀਕ ਇਸਦਾ ਇਲਾਜ ਇਕ ਖ਼ਾਸ ਤਰੀਕੇ ਨਾਲ ਕਰਦੇ ਹਨ। ਨੰਗੇ ਛਾਲੇ ਵਾਲੀ ਥਾਂ ਤੇ ਕਿਸੇ ਸੋਟੀ ਆਦਿ ਤੇ ਰੋਜ਼ ਵਰਮ ਨੂੰ ਥੋੜ੍ਹਾ ਜਿਹਾ ਲਪੇਟਦੇ ਰਹਿੰਦੇ ਹਨ ਤੇ ਇਹ ਉਦੋਂ ਤੱਕ ਜਾਰੀ ਰੱਖਦੇ ਹਨ ਜਦੋਂ ਤੱਕ ਪੂਰਾ ਵਰਮ ਬਾਹਰ ਨਾ ਆ ਜਾਵੇ। ਸੁਰੰਗ ਦੇ ਆਲੇ-ਦੁਆਲੇ ਫ਼ੀਨੋਥਾਈਜ਼ੀਨ ਮਲ੍ਹਮ ਲਗਾਉਣ ਨਾਲ ਵੀ ਵਰਮ ਨੂੰ ਪੂਰਾ ਕੱਢਿਆ ਜਾ ਸਕਦਾ ਹੈ।

ਵਰਮਾਂ ਨਾਲ ਗ੍ਰੱਸੇ ਪਾਣੀ ਵਿਚ ਜੇਕਰ ਪਲੈਂਕਟਨ ਖਾਣ ਵਾਲੀਆਂ ਮੱਛੀਆਂ ਨੂੰ ਛਡ ਦਿੱਤਾ ਜਾਵੇ ਤਾਂ ਇਹ ਸਾਈਕਲੱਪਸ ਖਾ ਕੇ ਇਨ੍ਹਾਂ ਵਰਮਾਂ ਦਾ ਜੀਵਨ ਚੱਕਰ ਤੋੜ ਦਿੰਦੀਆਂ ਹਨ।

ਹ. ਪੁ.—ਐਨ. ਬ੍ਰਿ. 10 : 1022; ਐਨ. ਬ੍ਰਿ. ਮਾ. 4 : 791

**ਗਿਬਸਨ, ਚਾਰਲਸ ਡੇਨਾ** : ਇਹ ਅਮਰੀਕਾ ਦਾ ਕਲਾਕਾਰ ਅਤੇ ਪ੍ਰਸਿੱਧ ਚਿਤਰਕਾਰ ਸੀ। ਇਸ ਦਾ ਜਨਮ 14 ਸਤੰਬਰ, 1867 ਨੂੰ ਮੈਸਾਚੂਸੈਟਸ ਵਿਚ ਰੱਕਸਬਰੀ ਵਿਖੇ ਹੋਇਆ। ਇਕ ਸਾਲ ਲਈ ਨਿਊਯਾਰਕ ਸਿਟੀ ਦੇ ਆਰਟ ਸਟੂਡੈਂਟਸ ਵਿਖੇ, ਅਧਿਐਨ ਕਰਨ ਮਗਰੋਂ ਗਿਬਸਨ ਹਾਸ ਰਸ ਦੇ ਹਫ਼ਤਾਵਾਰ ਮੈਗਜ਼ੀਨ 'ਲਾਈਫ਼' ਲਈ ਨਿੱਕੇ ਨਿੱਕੇ ਰੇਖਾ-ਚਿੱਤਰ ਬਣਾ ਕੇ ਭੇਜਣ ਲੱਗ ਪਿਆ। ਇਸ ਨੇ ਆਪਣੀ ਪਤਨੀ ਨੂੰ ਮਾਡਲ ਬਣਾ ਕੇ 'ਗਿਬਸਨ ਗਰਲ' ਨਾਂ ਦੇ ਬੇਸ਼ੁਮਾਰ ਰੇਖਾ-ਚਿੱਤਰ ਬਣਾਏ, ਜੋ ਬੜੇ ਹੀ ਪ੍ਰਚੱਲਤ ਹੋਏ।

ਗਿਬਸਨ ਦੇ ਤਸਵੀਰਾਂ ਬਣਾਉਣ ਦੇ ਢੰਗ ਦੀ ਬੜੀ ਨਕਲ ਹੋਣ ਲੱਗੀ। ਇਸ ਦੀ ਪ੍ਰਸਿੱਧੀ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ 'ਕੋਲੀਅਰਜ਼ ਵੀਕਲੀ' ਇਸ ਦੇ ਰੇਖਾ-ਚਿੱਤਰਾਂ ਲਈ ਇਸ ਨੂੰ ਇਕ ਸਾਲ ਦੇ 50,000 ਡਾਲਰ ਅਦਾ ਕਰਦੀ ਸੀ। ਇਸ ਦੇ 'ਦੀ ਐਜੂਕੇਸ਼ਨ ਆਫ਼ ਮਿਸਟਰ ਪਿਪ' ਨਾਂ ਦੇ ਰੇਖਾ-ਚਿੱਤਰਾਂ ਦੀ ਲੜੀ ਏਨੀ ਹਰਮਨ ਪਿਆਰੀ ਹੋਈ ਕਿ ਇਸ ਦੇ ਆਧਾਰ ਤੇ ਇਕ ਬਹੁਤ ਹੀ ਸਫ਼ਲ ਨਾਟਕ ਤਿਆਰ ਕੀਤਾ ਗਿਆ।

ਇਸ ਨੇ 'ਦੀ ਪ੍ਰਿਜ਼ਨਰ ਆਫ਼ ਜ਼ੈਂਡਾ' ਵਰਗੀਆਂ ਪ੍ਰਸਿੱਧ ਪੁਸਤਕਾਂ ਲਈ ਚਿੱਤਰ ਬਣਾਏ। ਆਪਣੇ ਰੇਖਾ-ਚਿੱਤਰਾਂ ਸਬੰਧੀ ਵੀ ਇਸ ਨੇ ਕਈ ਪੁਸਤਕਾਂ ਛਪਵਾਈਆਂ। ਲੰਡਨਐਜ਼ ਸੀਨ ਬਾਈ ਸੀ. ਡੀ. ਗਿਬਸਨ' (1895-97), 'ਪੀਪਲ ਆਫ਼ ਡਿਕਨੰਜ਼' (1897), 'ਸਕੈਚਿੰਜ਼ ਇਨ ਈਜਿਪਟ' (1899), 'ਦੀ ਐਜੂਕੇਸ਼ਨ ਆਫ਼ ਮਿਸਟਰ ਪਿਪ' (1899), 'ਅਮੈਰੀਕਨ' (1900), 'ਏ ਵਿਡੋ ਐਂਡ ਹਰ ਫਰੈਂਡਜ਼' (1901), 'ਦੀ ਸੋਸ਼ਲ ਲੈਡਰ' (1902) ਅਤੇ 'ਆਵਰ ਨੇਬਰਜ਼' (1905) ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ।

ਇਸ ਦੀ ਮੌਤ 23 ਦਸੰਬਰ, 1944 ਨੂੰ ਨਿਊਯਾਰਕ ਸਿਟੀ ਵਿਖੇ ਹੋਈ।

ਹ. ਪੁ—ਐਨ. ਬ੍ਰਿ. ਮਾ. 4 : 532

**ਗਿਬਸਨ, ਜੱਾਨ** : ਇਹ ਇਕ ਅੰਗਰੇਜ਼ ਨਵ-ਸਨਾਤਨੀ ਬੁੱਤਘਾੜਾ ਸੀ। ਇਸ ਦਾ ਜਨਮ 19 ਜੂਨ, 1790 ਨੂੰ ਵੇਲਜ਼ ਵਿਚ ਗਿਫ਼ਿਨ ਵਿਖੇ ਹੋਇਆ। ਸੰਨ 1802 ਤੋਂ 1817 ਤੱਕ ਇਹ ਲਿਵਰਪੂਲ ਵਿਚ ਵੱਡੀਆਂ ਵੱਡੀਆਂ ਇਮਾਰਤਾਂ ਤੇ ਰਾਜਗੀਰੀ ਸਿੱਖਦਾ ਰਿਹਾ। ਸੰਨ 1816 ਵਿਚ ਇਸ ਨੇ ਰੱਾਇਲ ਅਕੈਡਮੀ ਨੂੰ ਆਪਣੀ 'Psyche Borne on wings of Zephyrus' ਨਾਂ ਦੀ ਕਿਰਤ ਪੇਸ਼ ਕੀਤੀ। ਸੰਨ 1817 ਵਿਚ ਇਹ ਰੋਮ ਚਲਾ ਗਿਆ। ਉਥੇ ਨਵ-ਸਨਾਤਨਵਾਦ ਦੇ ਲੀਡਰ ਆਨਟੋਨੀਉ ਕਾਨੋਵਾ ਨਾਲ ਇਸ ਦੀ ਦੋਸਤੀ ਹੋ ਗਈ।

ਵਿਰੋਧਤਾ ਦੇ ਹੁੰਦੇ ਹੋਏ ਵੀ ਇਸ ਨੇ ਬੁੱਤਕਾਰੀ ਵਿਚ ਰੰਗ ਪਾਉਣੇ ਸ਼ੁਰੂ ਕੀਤੇ। ਸੰਨ 1833 ਵਿਚ ਬਣਾਇਆ 'ਕਿਊਪਿਡ ਟਾਰਮੈਂਟਿੰਗ ਦੀ ਸੋਲ' ਦਾ ਬੁੱਤ 1851-55 ਵਿਚ ਬਣਾਇਆ 'ਟਿਟਿਡ ਵੀਨਸ' ਦਾ ਬੁੱਤ ਸਾਰਾ ਰੰਗੀਨ ਸੀ।

ਸੰਨ 1838 ਵਿਚ ਗਿਬਸਨ ਨੂੰ ਰੱਾਇਲ ਅਕੈਡਮੀ ਦਾ ਪੂਰਾ ਮੈਂਬਰ ਬਣਾਇਆ ਗਿਆ। 27 ਜਨਵਰੀ, 1866 ਨੂੰ ਰੋਮ ਵਿਚ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 532

**ਗਿਬਸਾਈਟ** (**Gibbsite**) ; (**Hydrargillite**) : ਇਹ ਐਲੂਮੀਨੀਅਮ ਹਾਈਡ੍ਰਾਕਸਾਈਡ ਜਾਂ ਟ੍ਰਾਈਹਾਈਡ੍ਰੇਟ ਕਈ ਬਾੱਕਸਾਈਟਾਂ ਦਾ ਪ੍ਰਸਿੱਧ ਖਣਿਜ ਹੈ। ਵਪਾਰਕ ਟ੍ਰਾਈਹਾਈਡ੍ਰੇਟ ਬਾੱਕਸਾਈਟ (ਜਿਹੜਾ ਕਿ ਐਲੂਮਿਨੀਅਮ ਦਾ ਮੁੱਖ ਸ੍ਰੋਤ ਹੈ) ਵਿਚ 60% ਜਾਂ ਜ਼ਿਆਦਾ ਐਲੂਮੀਨੀਅਮ ਆੱਕਸਾਈਡ ਜਾਂ ਐਲੂਮਿਨਾ ਹੋ ਸਕਦਾ ਹੈ। ਆਰਕੈਨਜ਼ੈਸ, ਬ੍ਰਾਜ਼ੀਲ, ਪੱਛਮੀ ਅਫ਼ਰੀਕਾ, ਭਾਰਤ, ਜਾਮੇਕਾ ਅਤੇ ਕਈ ਹੋਰ ਸਥਾਨਾਂ ਤੋਂ ਪ੍ਰਾਪਤ ਬਾੱਕਸਾਈਟ ਵਿਚ ਗਿਬਸਾਈਟ ਕਾਫ਼ੀ ਮਾਤਰਾ ਵਿਚ ਹੁੰਦਾ ਹੈ। ਬਾੱਕਸਾਈਟਾਂ ਵਿਚ ਗਿਬਸਾਈਟ ਆਮ ਕਰਕੇ ਬਾਰੀਕ ਦਾਣਿਆਂ ਜਾਂ ਗੁੜ੍ਹ-ਕ੍ਰਿਸਟਲਾਂ ਅਤੇ ਕਈ ਵਾਰੀ ਮੋਟੇ ਰੂਪ ਵਿਚ ਮਿਲਦਾ ਹੈ। ਬਹੁਤ ਜ਼ਿਆਦਾ ਛਿੱਜਣ ਵਾਲੀਆਂ ਅਵਸਥਾਵਾਂ ਅਧੀਨ ਗਿਬਸਾਈਟ ਫੈਲਸਪਾਰ ਜਾਂ ਫੈਲਸਪੈਥਾਇਡ ਵਰਗੇ ਐਲੂਮਿਨੀਅਮ ਵਾਲੇ ਖਣਿਜਾਂ ਵਿਚ ਵੀ ਬਣ ਜਾਂਦਾ ਹੈ।

ਸੰਸ਼ਲਿਸ਼ਟ ਗਿਬਸਾਈਟ; ਬਾੱਕਸਾਈਟ ਜਾਂ ਵਧੇਰੇ ਐਲੂਮਿਨਾ ਵਾਲੇ ਪਦਾਰਥਾਂ ਤੋਂ ਅੰਸ਼ਕ ਭਸਮੀਕਰਨ ਦੁਆਰਾ ਤਿਆਰ ਕੀਤਾ ਜਾਂਦਾ ਹੈ। ਇਸ ਦਾ ਫ਼ਾਰਮੂਲਾ ($A1_2O_3.3H_2O$) ਹੈ। ਗਿਬਸਾਈਟ ਦੇ ਦੂਸਰੇ ਰੂਪ ਅਰਥਾਤ ਬੇਰਾਈਟ ਦਾ ਕੁਦਰਤ ਵਿਚ ਪਤਾ ਨਹੀਂ ਲਗਦਾ। ਗਿਬਸਾਈਟ ਮਾਨੋਕਲਿਨਿਕ ਪ੍ਰਿਜ਼ਮੀ ਹੈ ਅਤੇ ਛੇ ਕੋਣੀ ਟਿੱਕੀਆਂ ਤੇ ਰਵਿਆਂ ਦੇ ਰੂਪ ਵਿਚ ਮਿਲਦਾ ਹੈ। ਇਸ ਦੀ ਕਠੋਰਤਾ 2.5 ਤੋਂ 3.5 ਵਿਸ਼ਿਸ਼ਟ ਘਣਤਾ 2.4 ਜਾਂ ਥੋੜ੍ਹੀ ਘੱਟ ਹੁੰਦੀ ਹੈ। ਇਹ ਤੇਜ਼ਾਬਾਂ ਅਤੇ ਖਾਰਾਂ ਵਿਚ ਘੁਲਣਸ਼ੀਲ ਹੈ। ਸ਼ੁੱਧ ਖਣਿਜ ਵਿਚ 65.4% ਐਲੂਮਿਨਾ ਅਤੇ 34.6% ਪਾਣੀ ਹੁੰਦਾ ਹੈ। ਕੁਦਰਤੀ ਤੌਰ ਤੇ ਮਿਲਣ ਵਾਲੇ ਗਿਬਸਾਈਟ ਵਿਚ ਆਮ ਕਰਕੇ ਫ਼ੈਰਿਕ ਆੱਕਸਾਈਡ, ਸਿਲੀਕਾ ਅਤੇ ਹੋਰ ਅਸ਼ੁੱਧੀਆਂ ਮਿਲੀਆਂ ਹੁੰਦੀਆਂ ਹਨ।

ਹ. ਪੁ.—ਐਨ. ਬ੍ਰਿ. 10 : 398

**ਗਿਬਜ਼, ਜੇਮਜ਼** (**1682–1754**) : ਲੰਡਨ ਦੇ ਸੇਂਟ ਮਾਰਟਿਨ-ਇਨ-ਦੀ ਫੀਲਡਜ਼ ਗਿਰਜਾ-ਘਰ ਕਰਕੇ ਜਾਣੇ ਜਾਣ ਵਾਲੇ ਇਸ ਅੰਗਰੇਜ਼ ਭਵਨ ਨਿਰਮਾਤਾ ਦਾ ਜਨਮ 23 ਦਸੰਬਰ 1682 ਨੂੰ ਫੁੱਟਡੀਸਮਾਇਰ, ਐਬਰਡੀਨਸ਼ਿਰ ਵਿਖੇ ਹੋਇਆ। ਰੋਮ ਦੇ ਪੌਂਟੀਫੀਸਲ ਸਕਾਟਸ ਕਾਲਜ, ਜਿਥੇ ਇਹ ਸਕਾਟਲੈਂਡ ਲਈ ਕੈਥੋਲਿਕ ਪਾਦਰੀ ਵਜੋਂ ਟਰੇਨਿੰਗ ਲੈ ਰਿਹਾ ਸੀ, ਨੂੰ ਛੱਡ ਕੇ ਇਸ ਨੇ ਪਹਿਲਾਂ ਰੰਗ-ਸਾਜ਼ੀ ਦੀ ਅਤੇ ਮਗਰੋਂ ਭਵਨ ਨਿਰਮਾਣ ਦੀ ਵਿੱਦਿਆ ਹਾਸਲ ਕੀਤੀ।

ਇਸ ਦੀ ਪ੍ਰਸਿੱਧੀ ਸੇਂਟ ਮੇਰੀ-ਲੀ-ਸਟਰੈਂਡ ਸੇਂਟ ਮਾਰਟਿਨ (1722-26); ਕੈਂਬਰਿਜ਼ ਦੇ ਸੈਨੇਟ ਹਾਊਸ (1722-30) ਅਤੇ ਆੱਕਸਫੋਰਡ ਦੇ ਰੈਡਕਲਿਫ ਕੈਮਰਾ (1737-49) ਨਾਮੀ ਇਮਾਰਤਾਂ ਦੇ ਡਿਜ਼ਾਈਨ ਤਿਆਰ ਕਰਕੇ ਹੈ।

5 ਅਗਸਤ, 1754 ਵਿਚ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 530

**ਗਿਬਜ਼, ਜੋਸੀਆ ਵਿਲਰਡ** (**Gibbs, J[osiah] Willard; 1839-1903**) : ਸੰਯੁਕਤ ਰਾਜ ਦੇ ਇਸ ਮਹਾਨ ਭੌਤਿਕ ਤੇ ਰਸਾਇਣਿਕ ਵਿਗਿਆਨੀ ਦਾ ਜਨਮ 11 ਫਰਵਰੀ, 1839 ਨੂੰ ਨਿਊ ਹਾਵੈਨ ਵਿਖੇ ਹੋਇਆ। ਸੰਨ 1863 ਨੂੰ ਯੇਲ ਤੋਂ ਇੰਜੀਨੀਅਰਿੰਗ ਦੀ ਡਾਕਟਰੇਟ ਕਰਨ ਮਗਰੋਂ ਇਹ ਉਸੇ ਸਾਲ ਅਧਿਆਪਕ ਬਣ ਗਿਆ ਅਤੇ ਆਪਣਾ ਧਿਆਨ ਇੰਜੀਨੀਅਰੀ-ਖੋਜਾਂ ਵੱਲ ਲਗਾਇਆ। ਇਸ ਨੇ 1866 ਤੋਂ 1869 ਤੀਕ ਯੂਰਪ ਵਿਚ ਗਣਿਤ ਤੇ ਭੌਤਿਕ-ਵਿਗਿਆਨ ਸਬੰਧੀ ਲੈਕਚਰ ਸੁਣਨ ਵਿਚ ਲੰਘਾਏ। ਸੰਨ 1871 ਵਿਚ ਇਹ ਯੇਲ ਵਾਪਸ ਆ ਗਿਆ ਤੇ ਇਥੇ ਗਣਿਤਕ-ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ। "ਏ ਮੈਥਡ ਆਫ਼ ਜੀਓਮੀ-ਟ੍ਰਿਕਲ ਰੀਪਰੀਜ਼ੈਂਟੇਸ਼ਨ ਆਫ਼ ਦੀ ਥਰਮੋਡਾਈਨਾਮਿਕ ਪ੍ਰਾਪਰਟੀਜ਼ ਆਫ਼ ਸਬਸਟਾਂਸਿਜ਼ ਬਾਇ ਮੀਨਜ਼ ਆਫ਼ ਸਰਫ਼ੇਸਿਜ਼-1873" ਅਤੇ "ਆਨ ਦੀ ਇਕੁਲੀਬਰੀਅਮ ਆਫ਼ ਹੈਟਰੋਜੀਨੱਸ ਸਬਸਟਾਂਸਿਜ਼ 1876" ਇਸ ਦੀਆਂ ਪ੍ਰਮੁੱਖ ਕਿਰਤਾਂ ਵਿਚੋਂ ਹਨ। ਇਸ ਨੇ ਥਰਮੋਡਾਈ-ਨਾਮਿਕਸ ਦਾ ਭੌਤਿਕ ਕਿਰਿਆਵਾਂ ਵਿਚ ਉਪਯੋਗ ਕਰਕੇ ਸਟੈਟਿਸ-ਟੀਕਲ ਮਕੈਨਿਕਸ ਦੀ ਨੀਂਹ ਰੱਖੀ ਅਤੇ ਮਗਰੋਂ ਇਸ ਦੇ ਤਰੀਕਿਆਂ ਨੂੰ ਕੁਆਂਟਮ ਮਕੈਨਿਕਸ ਵਿਚ ਇਸਤੇਮਾਲ ਕੀਤਾ ਗਿਆ।

28 ਅਪ੍ਰੈਲ, 1903 ਨੂੰ ਨਿਊ ਹਾਵੈਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 530

**ਗਿਬਨ** : ਹਾਈਲੋਬੇਟਿਡੀ ਕੁਲ ਦੀਆਂ ਇੰਡੋ-ਮਲਾਇਅਨ ਜੰਗਲਾਂ ਵਿਚ ਮਿਲਣ ਵਾਲੀਆਂ ਮਨੁੱਖ ਵਰਗੇ ਏਪਾਂ ਦੀਆਂ ਛੇ ਜਾਤੀਆਂ ਨੂੰ ਗਿਬਨ ਕਹਿੰਦੇ ਹਨ। ਬਹੁਤ ਲੰਮੀਆਂ ਬਾਹਾਂ, ਚਿੱਤੜਾਂ



ਗਿਬਨ

ਦੀ ਚਮੜੀ ਕੁਝ ਮੋਟੀ ਅਤੇ ਸੂਏ ਦੰਦ ਵੱਡੇ ਇਨ੍ਹਾਂ ਦੀਆਂ ਖ਼ਾਸੀਅਤਾਂ ਹਨ; ਇਨ੍ਹਾਂ ਦੀ ਆਵਾਜ਼ ਸੰਗੀਤਮਈ ਹੁੰਦੀ ਹੈ।

ਇਹ ਲੰਮੇ ਵਾਲਾਂ ਵਾਲੇ ਪ੍ਰਾਣੀ ਤਕਰੀਬਨ 40-65 ਸੈਂ. ਮੀ. ਲੰਮੇ ਹੁੰਦੇ ਹਨ। ਇਨ੍ਹਾਂ ਦਾ ਰੰਗ ਵੱਖ ਵੱਖ ਜਾਤੀਆਂ ਅਤੇ ਇਕੋ ਜਾਤੀ ਦੇ ਅੰਦਰ ਹੀ ਚਾਂਦੀ ਰੰਗਾ, ਭੂਰਾ ਜਾਂ ਕਾਲਾ ਹੁੰਦਾ ਹੈ। ਇਹ ਬਿਰਛਵਾਸੀ ਪ੍ਰਾਣੀ ਆਪਣੀਆਂ ਬਾਹਾਂ ਦੀ ਸਹਾਇਤਾ ਨਾਲ ਦਰਖ਼ਤਾਂ ਤੋਂ ਲਟਕ ਕੇ ਅੱਗੇ ਚਲਦੇ ਹਨ; ਇਹ ਬਹੁਤ ਜ਼ਿਆਦਾ ਕਲਾਬਾਜ਼ੀਆਂ ਮਾਰਦੇ ਹਨ। ਜ਼ਮੀਨ ਉੱਤੇ ਇਹ ਬਾਹਾਂ ਉਪਰ ਚੁੱਕ ਕੇ ਜਾਂ ਪਿਛੇ ਕਰਕੇ ਸਿੱਧੇ ਤੁਰਦੇ ਹਨ। ਇਹ ਦਿਨਚਰ ਪ੍ਰਾਣੀ ਛੋਟੇ ਛੋਟੇ ਗਰੁੱਪਾਂ ਵਿਚ ਰਹਿੰਦੇ ਹਨ। ਦਰਖ਼ਤਾਂ ਦੀਆਂ ਟਹਿਣੀਆਂ, ਫੁੱਲ, ਕੀੜੇ-ਮਕੌੜੇ, ਪੰਛੀਆਂ ਦੇ ਅੰਡੇ ਅਤੇ ਬੱਚੇ ਖਾਂਦੇ ਹਨ। ਤਕਰੀਬਨ ਸੱਤ ਮਹੀਨੇ ਦੇ ਗਰਭ-ਕਾਲ ਤੋਂ ਬਾਅਦ ਇਹ ਇਕ ਬੱਚੇ ਨੂੰ ਜਨਮ ਦਿੰਦੇ ਹਨ।

ਇਨ੍ਹਾਂ ਦੀਆਂ ਕੁਝ ਪ੍ਰਸਿੱਧ ਜਾਤੀਆਂ ਕਾਲਾ ਗਿਬਨ (Hylobates concolor) ਅਤੇ ਹੁਲਾਕ ਗਿਬਨ (H. Roolock) ਜਿਨ੍ਹਾਂ ਦੇ ਬਾਲਗ਼ ਨਰ ਕਾਲੇ ਅਤੇ ਮਾਦਾ ਭੂਰੇ ਜਿਹੇ ਰੰਗ ਦੀਆਂ ਹੁੰਦੀਆਂ ਹਨ; ਗੂੜ੍ਹੇ ਰੰਗ ਦੇ ਹੱਥਾਂ ਵਾਲੇ ਗਿਬਨ (H. agilis) ਧੁਪਿਆਲੇ ਜਾਂ ਕਾਲੇ ਰੰਗ ਦੇ ਹੁੰਦੇ ਹਨ ਅਤੇ ਇਨ੍ਹਾਂ ਦੇ ਚਿਹਰੇ ਦੇ ਚਿੱਟੇ ਚਟਾਖ਼ ਹੁੰਦੇ ਹਨ; ਚਿੱਟੇ ਹੱਥਾਂ ਵਾਲੇ ਗਿਬਨ (H. lar) ਉਪਰਲੇ ਵਰਗੇ ਹੀ ਹੁੰਦੇ ਹਨ ਪਰ ਇਨ੍ਹਾਂ ਦੇ ਸਿਰੇ ਚਿੱਟੇ ਹੁੰਦੇ ਹਨ।

ਗਿਬਨਾਂ ਨੂੰ ਕਈ ਵਾਰੀ ਪਾਨਜਡੀ (Pongidae) ਕੁਲ ਦੀ ਇਕ ਉਪ-ਕੁਲ ਹਾਈਲੋਬੇਟਿਨੀ ਵਿਚ ਰੱਖਿਆ ਗਿਆ ਹੈ।

ਹ. ਪੁ.—ਐਨ. ਬ੍ਰਿ. ਮਾ. 4 : 529

**ਗਿਬਨ, ਐਡਵਰਡ** : ਇਸ ਅੰਗਰੇਜ਼ ਇਤਿਹਾਸਕਾਰ ਦਾ ਜਨਮ 8 ਮਈ, 1737 ਨੂੰ ਸਰੇ ਵਿਖੇ ਪਟਨੀ ਦੇ ਸਥਾਨ ਤੇ ਹੋਇਆ। ਇਸ ਦਾ ਪਿਤਾ ਇਕ ਬਹੁਤ ਅਮੀਰ ਵਿਅਕਤੀ ਸੀ ਅਤੇ ਸਮਾਜ ਵਿਚ ਇਕ ਮਹੱਤਵਪੂਰਨ ਸਥਾਨ ਰੱਖਦਾ ਸੀ। ਐਡਵਰਡ ਦਾ ਜੀਵਨ ਬੜੇ ਆਰਾਮ ਨਾਲ ਸ਼ੁਰੂ ਹੋਇਆ। ਇਸ ਦੇ ਪਿਤਾ ਦੇ ਘਰ ਸੱਤ ਬੱਚੇ ਪੈਦਾ ਹੋਏ ਸਨ ਪਰ ਐਡਵਰਡ ਇਕੱਲਾ ਹੀ ਜਿਉਂਦਾ ਰਿਹਾ ਸੀ।

ਸੰਨ 1752 ਵਿਚ ਇਹ ਮੈਗਡਾਲੇਨ ਕਾਲਜ, ਆੱਕਸਫੋਰਡ ਵਿਚ ਦਾਖ਼ਲ ਹੋ ਗਿਆ। ਅਗਲੇ ਸਾਲ ਹੀ ਇਹ ਰੋਮਨ ਕੈਥੋਲਿਕ ਮਤ ਦਾ ਪੈਰੋਕਾਰ ਬਣ ਗਿਆ। ਇਸ ਗੱਲ ਉੱਤੇ ਇਸ ਦੇ ਪਿਤਾ ਨੇ ਨਰਾਜ਼ ਹੋ ਕੇ ਇਕ ਕੈਲਵਿਨਿਸ ਮੰਤਰੀ ਡੈਨੀਅਲ ਦੀ ਕਰੜੀ ਨਿਗਰਾਨੀ ਹੇਠ ਰਹਿਣ ਲਈ ਇਸ ਨੂੰ ਲੋਜ਼ੈਨ ਭੇਜ ਦਿੱਤਾ। ਇਥੇ ਹੀ ਇਸ ਨੇ ਚੰਗੀ ਪੜ੍ਹਾਈ ਕੀਤੀ ਅਤੇ ਕੈਥੋਲਿਕ ਮੱਤ ਦਾ ਤਿਆਗ ਕਰ ਦਿੱਤਾ ਅਤੇ ਇਸ ਨੂੰ 1754 ਈ. ਦੀ ਕ੍ਰਿਸਮਿਸ ਵਾਲੇ ਦਿਨ ਮੁੜ ਪ੍ਰੋਟੈਸਟੈਂਟ ਮਤ ਵਿਚ ਵਾਪਸ ਲੈ ਲਿਆ ਗਿਆ। ਸੰਨ 1758 ਵਿਚ ਇਸ ਦੇ ਪਿਤਾ ਨੇ ਇਸ ਨੂੰ ਵਾਪਸ ਪਟਨੀ ਬੁਲਾ ਲਿਆ।



ਐਡਵਰਡ ਗਿਬਨ

ਅਗਲੇ ਪੰਜਾਂ ਸਾਲਾਂ ਵਿਚ ਗਿਬਨ ਨੇ ਇਤਿਹਾਸ ਤਿਆਰ ਕਰਨ ਦੇ ਇਰਾਦੇ ਨਾਲ ਕਈ ਵਿਸ਼ਿਆਂ ਦਾ ਅਧਿਐਨ ਕੀਤਾ। ਸੰਨ 1760 ਤੋਂ 1762 ਤੱਕ ਇਸ ਨੇ ਹੈਂਪਸ਼ਿਰ ਰਾਸ਼ਟਰੀ ਸੈਨਾ ਨਾਲ ਮਿਲ ਕੇ ਦੇਸ਼ ਸੇਵਾ ਦਾ ਬੀੜਾ ਚੁੱਕਿਆ ਜਿਸ ਕਾਰਨ ਇਸ ਦੀ ਪੜ੍ਹਾਈ ਵਿਚ ਕਾਫ਼ੀ ਵਿਘਨ ਪਿਆ। ਇਥੇ ਇਸ ਨੂੰ ਕੈਪਟਨ ਦਾ ਅਹੁਦਾ ਦਿੱਤਾ ਗਿਆ। ਪਿਛੋਂ ਇਹ ਕੋਪ ਇਤਿਹਾਸਕਾਰ ਵਜੋਂ ਬਹੁਤ ਲਾਹੇਵੰਦ ਸਾਬਤ ਹੋਇਆ।

ਸੰਨ 1776 ਵਿਚ ਇਸ ਨੇ ਹੀ 'ਹਿਸਟਰੀ ਆਫ਼ ਦੀ ਡਿਕਲਾਈਨ ਐਂਡ ਫ਼ਾਲ ਆਫ਼ ਦੀ ਰੋਮਨ ਐਂਪਾਇਰ' ਨਾਂ ਦੀ ਇਤਿਹਾਸ ਦੀ ਪੁਸਤਕ ਦਾ ਪਹਿਲਾ ਭਾਗ ਪ੍ਰਕਾਸ਼ਿਤ ਕੀਤਾ। ਇਸ ਪੁਸਤਕ ਦਾ ਦੂਜਾ ਭਾਗ ਸੰਨ 1781 ਅਤੇ ਤੀਜਾ ਭਾਗ ਸੰਨ 1785 ਵਿਚ ਪ੍ਰਕਾਸ਼ਿਤ ਹੋਏ। ਇਸ ਪੁਸਤਕ ਨੇ ਐਡਵਰਡ ਗਿਬਨ ਨੂੰ ਇਤਿਹਾਸਕਾਰਾਂ ਦੀ ਕਤਾਰ ਵਿਚ ਸਭ ਤੋਂ ਮੂਹਰੇ ਲੈ ਆਂਦਾ।

ਆਪਣੇ ਜੀਵਨ ਦੇ ਅੰਤਮ ਸਾਲ ਇਸ ਨੇ ਲੋਜ਼ੈਨ ਅਤੇ ਇੰਗਲੈਂਡ ਵਿਚ ਗੁਜ਼ਾਰੇ।

16 ਜਨਵਰੀ, 1794 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ. 8 : 153

**ਗਿਬਨਜ਼, ਆਰਲੈਂਡੋ** : ਇਹ ਇਕ ਪ੍ਰਸਿੱਧ ਅੰਗਰੇਜ਼ ਸੰਗੀਤਕਾਰ ਸੀ। ਸੰਗੀਤਕਾਰਾਂ ਦੇ ਇਕ ਵੱਡੇ ਪਰਿਵਾਰ ਵਿਚ ਇਹ ਸਭ ਤੋਂ ਉੱਘਾ ਸੀ। ਇਸ ਦਾ ਜਨਮ 1583 ਨੂੰ ਆੱਕਸਫੋਰਡ ਵਿਖੇ ਹੋਇਆ। 12 ਸਾਲਾਂ ਦੀ ਉਮਰ ਵਿਚ ਇਹ ਕਿੰਗਜ਼ ਕਾਲਜ, ਕੈਂਬਰਿਜ਼ ਵਿਖੇ ਜੋਟੀ ਵਿਚ ਗਾਉਣ ਲੱਗ ਪਿਆ। ਇਥੋਂ ਹੀ 1606 ਵਿਚ ਇਸ ਨੇ ਸੰਗੀਤ ਦੀ ਡਿਗਰੀ ਪ੍ਰਾਪਤ ਕੀਤੀ। 21 ਸਾਲ ਦੀ ਉਮਰ ਵਿਚ ਇਸ ਨੂੰ ਸ਼ਾਹੀ ਗਿਰਜੇ ਵਿਚ ਆੱਰਗਨਵਾਦਕ ਲਗਾਇਆ ਗਿਆ; ਉਮਰਭਰ ਇਹ ਇਸ ਪਦਵੀ ਉਤੇ ਲੱਗਾ ਰਿਹਾ। ਸੰਨ 1622 ਵਿਚ ਆੱਕਸਫੋਰਡ ਯੂਨੀਵਰਸਿਟੀ ਨੇ ਇਸ ਨੂੰ ਸੰਗੀਤ ਦੀ ਆਨਰੇਰੀ ਡਾਕਟਰੇਟ ਦੀ ਡਿਗਰੀ ਪ੍ਰਦਾਨ ਕੀਤੀ। ਇਹ ਸ਼ਾਹੀ ਜਸ਼ਨਾਂ ਵਿਚ ਸੰਗੀਤਕਾਰ ਵਜੋਂ ਸ਼ਾਮਲ ਹੋਇਆ ਕਰਦਾ ਸੀ। ਇਕ ਅਜਿਹੇ ਹੀ ਅਵਸਰ ਤੇ 5 ਜੂਨ, 1625 ਨੂੰ ਕੈਂਟਰਬਰੀ ਵਿਖੇ ਮਿਰਗੀ ਦਾ ਦੌਰਾ ਪੈਣ ਤੇ ਇਸ ਦੀ ਮੌਤ ਹੋ ਗਈ।

ਆਰਲੈਂਡ ਗਿਬਨਜ਼ ਵੱਲੋਂ ਲਿਖੇ ਗਏ ਬੇਸ਼ੁਮਾਰ ਚਰਚ ਸੰਗੀਤ ਵਿਚੋਂ ਇਸ ਦੇ ਜੀਵਨ-ਕਾਲ ਦੌਰਾਨ ਕੇਵਲ ਦੋ ਤਰਾਨੇ ਹੀ ਛਪੇ ਸਨ। ਇਸ ਦੇ ਲਿਖੇ ਹੋਏ 40 ਤਰਾਨੇ ਮਿਲਦੇ ਹਨ। ਇਸ ਦੇ ਰਚੇ ਹੋਏ 'ਦੀ ਸਿਲਵਰ ਸਵੈਨ' 'ਵਟ ਇਜ਼ ਆਵਰ ਲਾਈਫ' ਅਤੇ 'ਫੈਨਟੈਸੀਜ਼ ਇਨ ਥ੍ਰੀ ਪਾਰਟਸ ਕੰਪੋਜ਼ਡ ਫ਼ਾਰ ਵਾਇਲਜ਼' ਬਹੁਤ ਪ੍ਰਸਿੱਧ ਹਨ।

ਹ. ਪੁ.—ਐਨ. ਬ੍ਰਿ. ਮਾ. 4 : 530

**ਗਿਬਨਜ਼, ਗ੍ਰਿਨਲਿੰਗ** : ਇਹ ਲੱਕੜੀ ਉਤੇ ਸਜਾਵਟੀ ਉਕਰਾਈ ਕਰਨ ਵਾਲਾ ਇਕ ਪ੍ਰਸਿੱਧ ਅੰਗਰੇਜ਼ ਸੀ, ਜਿਸ ਨੇ ਬਲੈਨਹਾਈਮ ਅਤੇ ਹੈਂਪਟਨ ਕੋਰਟ ਦੇ ਮਹਿਲਾਂ ਅਤੇ ਸੇਂਟ ਪਾਲ ਦੇ ਗਿਰਜੇ ਵਿਚ ਪੱਥਰ ਦੀ ਸਜਾਵਟ ਵਾਲਾ ਬੜਾ ਕੰਮ ਕੀਤਾ ਸੀ। ਇਸ ਦਾ ਜਨਮ ਹਾਲੈਂਡ ਵਿਚ ਰਾਟਰਡੈਮ ਵਿਖੇ 4 ਅਪ੍ਰੈਲ, 1648 ਨੂੰ ਹੋਇਆ। ਇਸ ਨੇ ਇੰਗਲੈਂਡ ਦੇ ਬਾਦਸ਼ਾਹਾਂ ਦੇ ਮਹਿਲਾਂ ਵਿਚ ਲਕੜੀ ਦੇ ਕੰਮ ਨਾਲ ਸਜਾਵਟ ਕੀਤੀ ਅਤੇ 1693 ਵਿਚ ਇਸ ਦੀ ਨਿਯੁਕਤੀ ਮਾਸਟਰ ਉਕੱਰਈਏ ਵਜੋਂ ਹੋਈ। ਗਿਬਨਜ਼ ਨੇ ਸੇਂਟ ਪਾਲ ਦੇ ਗਿਰਜੇ ਅਤੇ ਕਈ ਹੋਰ ਗਿਰਜਿਆਂ ਵਿਚ ਵੀ ਲੱਕੜੀ ਅਤੇ ਪੱਥਰ ਦੀ ਸਜਾਵਟੀ ਉਕਰਾਈ ਕੀਤੀ। ਇਸ ਦਾ ਦੇਹਾਂਤ 3 ਅਗਸਤ, 1721 ਨੂੰ ਲੰਡਨ ਵਿਚ ਹੋਇਆ।

ਹ. ਪੁ.—ਐਨ. ਬ੍ਰਿ. ਮਾ. 4 : 529

**ਗਿਬਨਜ਼, ਜੇਮਜ਼** : ਇਹ ਸੰਯੁਕਤ ਰਾਜ ਦਾ ਰੋਮ ਕੈਥੋਲਿਕ ਕਾਰਡੀਨਲ ਅਤੇ ਆਰਚਬਿਸ਼ਪ ਸੀ ਜਿਸ ਨੂੰ ਰੂਜ਼ਵੈਲਟ ਨੇ 1917 ਵਿਚ ਰਾਜ ਦਾ ਅਤਿ ਸਤਿਕਾਰਯੋਗ ਸ਼ਹਿਰੀ ਕਿਹਾ ਸੀ। ਇਸ ਦਾ ਜਨਮ 23 ਜੁਲਾਈ, 1834 ਨੂੰ ਬਾਲਟੀਮੋਰ ਵਿਖੇ ਹੋਇਆ। ਵਿੱਦਿਆ ਪ੍ਰਾਪਤੀ ਪਿਛੋਂ ਇਸ ਨੂੰ 30 ਜੂਨ, 1861 ਨੂੰ ਪਾਦਰੀ ਪਦ ਦਿੱਤਾ ਗਿਆ। ਇਹ ਚਾਰ ਵਰ੍ਹੇ ਫ਼ੌਜਾਂ ਵਿਚ ਸ੍ਵੈਇੱਛਕ ਪਾਦਰੀ ਰਿਹਾ ਫਿਰ 1868 ਵਿਚ ਇਹ ਉੱਤਰੀ ਕਾਰੋਲੀਨਾ ਵਿਚ ਪਾਦਰੀ ਪਦ ਦੇ ਸੁਧਾਰ ਲਈ ਨਿਯੁਕਤ ਕੀਤਾ ਗਿਆ। ਇਸ ਅਵਸਥਾ ਵਿਚ ਇਸ ਨੇ 1869-70 ਵਿਚ ਵੈਟੀਕਨ ਕੌਂਸਲ ਦੀ ਮੀਟਿੰਗ ਵਿਚ ਭਾਗ ਲਿਆ। ਇਸ ਨੂੰ 1872 ਵਿਚ ਤਰੱਕੀ ਦੇ ਕੇ ਰਿਚਮਾਂਡ ਬਿਸ਼ਪ ਨਿਯੁਕਤ ਕਰ ਦਿੱਤਾ ਗਿਆ ਅਤੇ 1877 ਵਿਚ ਆਰਚਬਿਸ਼ਪ ਪਦ ਤੇ ਤਰੱਕੀ ਹੋਈ। ਦੱਖਣੀ ਦੌਰੇ ਦੇ ਸੱਤਾਂ ਸਾਲਾਂ ਵਿਚ ਇਸ ਨੇ ਬਹੁਤ ਸਫ਼ਰ ਕੀਤਾ ਅਤੇ ਹਰ ਪੱਖ ਦੇ ਲੋਕਾਂ ਨੂੰ ਮਿਲਿਆ ਜਿਨ੍ਹਾਂ ਦੇ ਅਨੁਭਵਾਂ ਤੋਂ ਇਸ ਨੇ ਰੋਮਨ ਕੈਥੋਲਿਕ ਚਰਚ ਦੇ ਸਿਧਾਂਤਾਂ ਸਬੰਧੀ ਵਿਸਤ੍ਰਿਤ ਬਿਆਨ ਦਿੱਤੇ। ਇਸ ਦੇ ਸਿੱਟੇ ਵਜੋਂ ਇਸ ਨੇ ਰਿਚਮਾਂਡ ਵਿਚ ਰਿਹਾਇਸ਼ ਦੇ ਦੌਰਾਨ 'ਦੀ ਫ਼ੇਥ ਆਫ਼ ਆਵਰ ਫਾਦਰਜ਼' (1876) ਪੁਸਤਕ ਲਿਖੀ ਜੋ ਕੈਥੋਲਿਕ ਧਰਮ ਦੀ ਬਹੁਤ ਹਰਮਨ ਪਿਆਰੀ ਰਚਨਾ ਸਿੱਧ ਹੋਈ। ਅਕਤੂਬਰ, 1877 ਵਿਚ ਬਾਲਟੀਮੋਰ ਦੇ ਪ੍ਰੀਮੀਅਰ ਦਾ ਵ਼ਾਰਸ ਬਣਿਆ। ਇਸਨੂੰ 1886 ਵਿਚ ਪੋਪ ਲੀਓ XIII ਨੇ ਦੂਜਾ ਅਮਰੀਕਨ ਕਾਰਡੀਨਲ ਬਣਾ ਦਿੱਤਾ। ਇਹ ਧਰਮ ਦੇ ਮਾਮਲੇ ਅਤੇ ਰਾਸ਼ਟਰੀ ਹਿੱਤਾਂ ਸਬੰਧੀ ਬਹੁਤ ਕੁਝ ਲਿਖਦਾ ਰਿਹਾ। ਸੰਨ 1889 ਵਿਚ ਅਮਰੀਕਾ ਵਿਚ ਵਾਸ਼ਿੰਗਟਨ ਵਿਖੇ ਕੈਥੋਲਿਕ ਯੂਨੀਵਰਸਿਟੀ ਖੁਲ੍ਹਣ ਤੇ ਇਹ ਉਸ ਦਾ ਪਹਿਲਾ ਚਾਂਸਲਰ ਬਣਿਆ। ਇਸ ਦੀ ਸੁਹਿਰਦ ਸੋਚ ਸਦਕਾ ਦੇਸ਼ ਵਿਚ ਰਾਜ ਅਤੇ ਧਰਮ ਨੇ ਵੱਖ ਵੱਖ ਸਥਾਨ ਗ੍ਰਹਿਣ ਕੀਤਾ। ਇਸ ਦੀਆਂ ਸੇਵਾਵਾਂ ਦੇ ਸਤਿਕਾਰ ਵਿਚ ਪਾਦਰੀ ਵਜੋਂ ਗੋਲਡਨ ਜੁਬਲੀ ਤੇ ਕਾਰਡੀਨਲ ਵਜੋਂ ਸਿਲਵਰ ਜੁਬਲੀ ਸਮੇਂ ਦੇਸ਼ ਨੇ ਕਿਸੇ ਗ਼ੈਰਸਰਕਾਰੀ ਵਿਅਕਤੀ ਦਾ ਜੋ ਮਾਣ ਕੀਤਾ ਉਸ ਦੀ ਕੋਈ ਉਦਾਹਰਣ ਨਹੀਂ ਮਿਲਦੀ। ਜ਼ਿੰਦਗੀ ਦੇ ਹਰ ਖੇਤਰ ਵਿਚ ਅਤੇ ਹਰ ਧਰਮ ਤੋਂ ਸਤਿਕਾਰ ਪ੍ਰਾਪਤ ਕਰਦਾ ਹੋਇਆ ਇਹ 24 ਮਾਰਚ, 1921 ਨੂੰ ਪਰਲੋਕ ਸਿਧਾਰ ਗਿਆ।


ਜੇਮਜ਼ ਗਿਬਨਜ਼

ਹ. ਪੁ.—ਐਨ. ਬ੍ਰਿ. 10 : 397

**ਗਿਬੀਅਨ** : ਯੋਰੋਸ਼ਲਮ ਤੋਂ 8 ਕਿ. ਮੀ. ਉੱਤਰ-ਪੱਛਮ ਵੱਲ ਜਾਰਡਨ ਵਿਚ ਸਥਿਤ ਇਹ ਇਕ ਪੁਰਾਤਨ ਸ਼ਹਿਰ ਹੈ। ਕੇਨਾਨ ਇਜ਼ਰਾਈਲੀ ਦੀ ਜਿੱਤ ਸਮੇਂ ਇਸ ਦੇ ਵਸਨੀਕਾਂ ਨੇ ਆਪਣੀ ਮਰਜ਼ੀ ਨਾਲ ਹੀ ਜੋਸ਼ੂਆ ਦੀ ਅਧੀਨਤਾ ਸਵੀਕਾਰ ਕਰ ਲਈ। ਪੁਰਾਤਨ ਰਵਾਇਤਾਂ ਅਨੁਸਾਰ ਸਾਲੋਮਨ ਦੇ ਸਮੇਂ ਇਥੇ ਇਕ ਅਸਥਾਨ ਹੁੰਦਾ ਸੀ।

ਸੰਨ 1956 ਵਿਚ ਸੰਯੁਕਤ ਰਾਜ ਦੇ ਜੇ. ਬੀ. ਪ੍ਰਿਚਰਡ ਨੇ ਇਥੇ ਪੁਰਾਤੱਤਵੀ ਖੋਜ ਸਬੰਧੀ ਕੰਮ ਸ਼ੁਰੂ ਕੀਤਾ ਜਿਸ ਦੇ ਕਈ ਮਹੱਤਵਪੂਰਨ ਸਿੱਟੇ ਨਿਕਲੇ।

ਸ਼ਹਿਰਾਂ ਦੀਆਂ ਕਈ ਦੀਵਾਰਾਂ ਅਤੇ ਮਕਬਰਿਆਂ ਦੇ ਥੇਹਾਂ ਤੋਂ ਪਤਾ ਲਗਦਾ ਹੈ ਕਿ ਕਾਂਸੀ ਯੁੱਗ ਦੇ ਸ਼ੁਰੂ ਅਤੇ ਮੱਧ ਵਿਚ ਇਸਨੂੰ ਵਸਾਇਆ ਗਿਆ। 12ਵੀਂ ਅਤੇ 10ਵੀਂ ਈ. ਪੂ. ਦੌਰਾਨ ਇਹ ਸ਼ਹਿਰ ਪੁਰਤਾਨ ਦੀਵਾਰ ਅਤੇ ਬਾਅਦ ਵਿਚ ਬਣੀ ਇਕ ਹੋਰ ਮਜ਼ਬੂਤ ਦੀਵਾਰ ਨਾਲ ਘਿਰਿਆ ਹੋਇਆ ਸੀ। ਜੂਡਾ ਦੀ ਉੱਤਰੀ ਹੱਦ ਤੇ ਉੱਤਰ ਵੱਲ ਸਥਿਤ ਉਸਰਿਆ ਹੋਣ ਕਰਕੇ ਇਹ ਸ਼ਹਿਰ 6ਵੀਂ ਸਦੀ ਦੇ ਸ਼ੁਰੂ ਵਿਚ ਬੇਬੀਲੋਨੀਆ ਦੀ ਤਬਾਹੀ ਤੋਂ ਬਚਿਆ ਰਿਹਾ।

ਹ. ਪੁ.—ਐਨ. ਬ੍ਰਿ. 10 : 398

**ਗਿਬੀਆ** : ਬੈਂਜ਼ਮਿਨ-ਇਜ਼ਰਾਈਲੀ ਕਬੀਲੇ ਦਾ ਇਕ ਸ਼ਹਿਰ ਯੋਰੋਸ਼ਲਮ ਤੋਂ 5 ਕਿ. ਮੀ. ਉੱਤਰ ਵੱਲ ਜਾਰਡਨ ਵਿਚ ਸਥਿਤ ਹੈ। ਸੰਨ 1922 ਅਤੇ ਸੰਨ 1933 ਵਿਚ ਡਲਬਯੂ. ਐੱਫ. ਐਲਬ੍ਰਾਈਟ ਨੇ ਇਸ ਥਾਂ ਦੀ ਕੁਝ ਖੁਦਾਈ ਕੀਤੀ। ਪਹਾੜੀ ਸ਼ਿਖ਼ਰ ਤੇ ਸਥਿਤ ਇਸ ਸ਼ਹਿਰ ਨੂੰ ਪਿਛਲੇ 2000 ਸਾਲਾਂ ਤੋਂ ਮੀਂਹ ਅਤੇ ਝੱਖੜ ਨੇ ਇੰਨਾਂ ਤਬਾਹ ਕਰ ਦਿੱਤਾ ਕਿ ਪਹਾੜੀ ਦੇ ਇਕ ਸਿਰੇ ਦੇ ਘਰਾਂ ਦੇ ਥੇਹਾਂ ਤੋਂ ਛੁੱਟ ਕੁਝ ਵੀ ਬਾਕੀ ਨਹੀਂ ਰਿਹਾ ਪਰ ਗੜ੍ਹੀ ਦੀ ਚੋਟੀ ਹਾਲੇ ਵੀ ਸਪਸ਼ਟ ਦਿਖਾਈ ਦਿੰਦੀ ਹੈ। ਇਸ ਸ਼ਹਿਰ ਦੀ ਨੀਂਹ ਕਾਂਸੀ ਯੁੱਗ ਦੇ ਅੱਧ ਵਿਚ ਰੱਖੀ ਗਈ ਸੀ ਅਤੇ 11ਵੀਂ ਅਤੇ 17ਵੀਂ ਈ. ਪੂ. ਵਿਚ ਇਸ ਨੂੰ ਮੁੜ ਤੋਂ ਉਸਾਰਿਆ ਗਿਆ। 11ਵੀਂ ਈ. ਪੂ. ਦੇ ਅਖੀਰ ਵਿਚ ਇਸ ਦੀ ਇਕ ਵੱਡੀ ਗੜ੍ਹੀ ਦੇ ਰੂਪ ਵਿਚ ਪੁਨਰ ਸਥਾਪਨਾ ਕੀਤੀ ਗਈ ਅਤੇ ਇਸ ਗੜ੍ਹੀ ਨੂੰ ਇਜ਼ਰਾਈਲੀਆਂ ਦੇ ਸ਼ਾਹੀ ਨਿਵਾਸ ਦੇ ਤੌਰ ਤੇ ਵਰਤੋਂ ਵਿਚ ਲਿਆਂਦਾ ਗਿਆ। ਯਹੂਦੀਆਂ ਦੀ ਪਹਿਲੀ ਬਗ਼ਾਵਤ ਸਮੇਂ ਇਹ ਸ਼ਹਿਰ ਫਿਰ ਤਬਾਹ ਹੋ ਗਿਆ।

ਹ. ਪੁ.—ਐਨ. ਬ੍ਰਿ. 10 : 398

**ਗਿਰਗਿਟ** : ਇਹ ਸੌਰੀਆ ਉਪ ਵਰਗ ਅਤੇ ਕਾਮੀਲੀਅ-ਨਟਿਡੀ ਕੁਲ ਦੀਆਂ ਪੁਰਾਣੀ ਦੁਨੀਆ ਦੀਆਂ ਕਿਰਲੀਆਂ ਹਨ। ਇਸ ਕੁਲ ਦੀਆਂ ਦੋ ਪ੍ਰਜਾਤੀਆਂ ਹਨ ਬਰੂਕੇਸੀਆ (Brookesia) ਜਿਸ ਦੀਆਂ 16 ਜਾਤੀਆਂ ਹਨ ਅਤੇ ਕਾਮੀਲੀਉ (Chamaeleo) ਜਿਸ ਦੀਆਂ ਕਰੀਬ 68 ਜਾਤੀਆਂ ਹਨ। ਇਨ੍ਹਾਂ ਵਿਚੋਂ ਤਕਰੀਬਨ ਅੱਧੀਆਂ ਜਾਤੀਆਂ ਸਿਰਫ ਮੈਡਾਗਾਸਕਰ ਵਿਚ ਹੀ ਮਿਲਦੀਆਂ ਹਨ; ਬਾਕੀ ਦੀਆਂ ਜ਼ਿਆਦਾਤਰ ਅਫ਼ਰੀਕਾ ਵਿਚ (ਸਹਾਰਾ ਦੇ ਦੱਖਣ ਵੱਲ) ਮਿਲਦੀਆਂ ਹਨ। ਦੋ ਜਾਤੀਆਂ ਪੱਛਮੀ ਏਸ਼ੀਆ ਵਿਚ ਹੁੰਦੀਆਂ ਹਨ; ਇਕ ਦੱਖਣੀ ਭਾਰਤ ਅਤੇ ਸ੍ਰੀ ਲੰਕਾ ਵਿਚ ਅਤੇ ਦੂਜੀ, ਜਿਸ ਨੂੰ ਆਮ ਕਾਮੀਲੀਅਨ (ਜਾਂ ਗਿਰਗਿਟ) ਕਹਿੰਦੇ ਹਨ, ਉੱਤਰੀ ਅਫ਼ਰੀਕਾ ਦੇ ਪੱਛਮ ਵੱਲ ਨਿਕਟ ਪੂਰਬ ਅਤੇ ਦੱਖਣੀ ਸਪੇਨ ਵਿਚ ਮਿਲਦੀ ਹੈ।

ਬਹੁਤੀਆਂ ਗਿਰਗਿਟਾਂ 17-25 ਸੈਂ. ਮੀ. ਲੰਮੀਆਂ ਹੁੰਦੀਆਂ ਹਨ, ਸਭ ਤੋਂ ਲੰਮੀ ਗਿਰਗਿਟ ਦੀ ਲੰਬਾਈ 60 ਸੈਂ. ਮੀ. ਹੁੰਦੀ ਹੈ। ਗਿਰਗਿਟ ਦਾ ਸਰੀਰ ਪਾਸਿਆਂ ਤੋਂ ਚਪਟਾ ਅਤੇ ਪੂਛ ਕਈ ਵਾਰੀ ਮੁੜੀ ਹੋਈ ਹੁੰਦੀ ਹੈ। ਅੱਖਾਂ ਉਭਰਵੀਆਂ ਅਤੇ ਵੱਖ ਵੱਖ ਹਿੱਲ ਸਕਣ ਦੇ ਯੋਗ ਹੁੰਦੀਆਂ ਹਨ।

ਕਈਆਂ ਦਾ ਸਿਰ ਟੋਪ ਵਰਗਾ ਹੁੰਦਾ ਹੈ। ਕਈ ਜਾਤੀਆਂ ਦੇ ਸਿਰ ਤੇ ਪ੍ਰਤੱਖ ਸਜਾਵਟੀ ਬਣਤਰਾਂ ਹੁੰਦੀਆਂ ਹਨ, ਜਿਵੇਂ ਕਈਆਂ

ਵਿਚ ਸਿਰ ਤੋਂ ਅੱਗੇ ਵੱਲ ਵਧੇ ਹੋਏ ਤਿੰਨ ਸਿੰਗ ਜਿਹੇ ਹੁੰਦੇ ਹਨ। ਇਹ ਸਜਾਵਟਾਂ ਚੰਗੀ ਤਰ੍ਹਾਂ (ਜਾਂ ਸਿਰਫ਼ ਨਰ ਪ੍ਰਾਣੀਆਂ ਵਿਚ) ਵਿਕਸਿਤ ਹੁੰਦੀਆਂ ਹਨ। ਇਨ੍ਹਾਂ ਵਿਚੋਂ ਕਈ ਖੇਤਰੀ ਸੁਰੱਖਿਆ ਨਾਲ ਸਬੰਧਤ ਹੁੰਦੀਆਂ ਹਨ।





**(ਉੱਪਰ) ਅਮਰੀਕੀ ਗਿਰਗਿਟ ਜਾਂ ਅਨੋਲੀ (Anolis carolinensis) (ਹੇਠਾਂ) ਅਫਰੀਕੀ ਤਿੰਨ ਸਿੰਗਾਂ ਵਾਲਾ ਗਿਰਗਿਟ (Chamaeleo owen)**

ਇਹ ਆਪਣਾ ਰੰਗ ਬਦਲ ਸਕਦੀਆਂ ਹਨ; ਰੰਗ ਦੀ ਬਦਲੀ ਵਾਤਾਵਰਣ ਕਾਰਨਾਂ ਜਿਵੇਂ ਰੌਸ਼ਨੀ, ਤਾਪ ਅਤੇ ਵਲਵਲਿਆਂ, ਜਿਵੇਂ ਕਿ ਡਰ ਤੇ ਦੂਜੀਆਂ ਗਿਰਗਿਟਾਂ ਨਾਲ ਲੜਾਈ ਵਿਚ ਪ੍ਰਾਪਤ ਕੀਤੀ ਜਿੱਤ ਜਾਂ ਹਾਰ ਆਦਿ ਤੇ ਨਿਰਧਾਰਿਤ ਹੁੰਦੀ ਹੈ। ਇਸ ਬਾਰੇ ਇਕ ਪ੍ਰਚੱਲਤ ਗ਼ਲਤ ਧਾਰਨਾ ਜਿਹੀ ਬਣੀ ਹੋਈ ਹੈ ਕਿ ਗਿਰਗਿਟ ਆਪਣੇ ਆਲੇ-ਦੁਆਲੇ ਨਾਲ ਮਿਲਦਾ-ਜੁਲਦਾ ਰੰਗ ਵਟਾ ਲੈਂਦੀ ਹੈ।

ਇਹ ਮੁੱਖ ਤੌਰ ਤੇ ਦਰਖ਼ਤਾਂ ਦੇ ਰਹਿਣ ਵਾਲੀ ਕਿਰਲੀ ਹੈ ਜਿਸ ਦਾ ਮੁੱਖ ਆਹਾਰ ਕੀੜੇ-ਮਕੌੜੇ ਹਨ; ਵੱਡੀਆਂ ਗਿਰਗਿਟਾਂ ਪੰਛੀਆਂ ਨੂੰ ਵੀ ਖਾ ਲੈਂਦੀਆਂ ਹਨ। ਬਹੁਤੀਆਂ ਜਾਤੀਆਂ ਅੰਡੇ ਦਿੰਦੀਆਂ ਹਨ। ਇਹ ਦਰਖ਼ਤਾਂ ਜਾਂ ਝਾੜੀਆਂ ਤੋਂ ਉੱਤਰ ਕੇ ਜ਼ਮੀਨ ਜਾਂ ਗਲ-ਸੜ ਰਹੀਆਂ ਲੱਕੜਾਂ ਵਿਚ 2-40 ਅੰਡੇ ਦਿੰਦੀਆਂ ਹਨ। ਅੰਡੇ-ਦੇਣ ਦਾ ਸਮਾਂ ਲਗਭਗ ਤਿੰਨ ਮਹੀਨੇ ਦਾ ਹੁੰਦਾ ਹੈ। ਕੁਝ ਕੁ ਦੱਖਣੀ ਅਫ਼ਰੀਕੀ ਜਾਤੀਆਂ ਬੱਚਿਆਂ ਨੂੰ ਜਨਮ ਦਿੰਦੀਆਂ ਹਨ।

'ਗਿਰਗਿਟ' ਨਾਂ ਇਸਵਾਨਿਡੀ ਕੁਲ ਦੀ ਨਵੀਂ ਦੁਨੀਆ ਦੀ ਇਕ ਕਿਰਲੀ ਝੂਠੀ ਗਿਰਗਿਟ ਜਾਂ ਅਨੋਲੀ ਲਈ ਵੀ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 721

**ਗਿਰਜਾ** : ਜਿਸ ਭਵਨ ਵਿਚ ਈਸਾਈ ਲੋਕ ਮਿਲ ਕੇ ਪ੍ਰਾਰਥਨਾ ਕਰਦੇ ਹਨ ਉਸ ਨੂੰ ਗਿਰਜਾ ਜਾਂ ਚਰਚ ਕਿਹਾ ਜਾਂਦਾ ਹੈ। ਇਹ ਅਕਸਰ ਆਇਤਕਾਰ ਹੁੰਦਾ ਹੈ, ਲੰਬਾਈ ਦੇ ਇਕ ਕਿਨਾਰੇ ਤੇ ਅੰਦਰ ਜਾਣ ਲਈ ਰਸਤਾ ਅਤੇ ਦੂਜੇ ਪਾਸੇ ਵੇਦੀ ਹੁੰਦੀ ਹੈ।

ਵੇਦੀ ਗਿਰਜਾ-ਘਰ ਦਾ ਮੁੱਖ ਅੰਗ ਹੈ। ਇਹ ਪੱਥਰ ਦੀ ਮੇਜ਼ ਹੁੰਦੀ ਹੈ ਜਿਸ ਤੇ ਈਸਾਈ ਚੜ੍ਹਾਵਾ ਚੜ੍ਹਾਉਂਦੇ ਹਨ। ਵੇਦੀ ਦੇ ਵਿਚਕਾਰ ਕਰਾੱਸ ਦੀ ਤਸਵੀਰ ਅਤੇ ਚਾਰੇ ਪਾਸੇ ਮੋਮਬਤੀਆਂ ਰੱਖੀਆਂ ਹੁੰਦੀਆਂ ਹਨ। ਵੇਦੀ ਦੇ ਵਿਚਕਾਰ ਇਕ ਬਰਤਨ ਵਿਚ ਪ੍ਰਸ਼ਾਦ ਰੱਖਿਆ ਜਾਂਦਾ ਹੈ। ਪ੍ਰਸ਼ਾਦ ਦੇ ਸਤਿਕਾਰ ਵਜੋਂ ਅਖੰਡ ਦੀਪਕ ਜਲਦਾ ਰਹਿੰਦਾ ਹੈ। ਵੇਦੀ ਤੋਂ ਕੁਝ ਦੂਰ ਬਣੇ ਇਕ ਕਟਹਿਰੇ ਰਾਹੀਂ ਗਿਰਜਾ-ਘਰ ਨੂੰ ਦੋ ਭਾਗਾਂ ਵਿਚ ਵੰਡਿਆ ਹੁੰਦਾ ਹੈ। ਵੇਦੀ ਦੇ ਨੇੜੇ ਦੇ ਭਾਗ ਨੂੰ ਉਪਾਸਨਾ ਸਥਾਨ ਕਹਿੰਦੇ ਹਨ ਜਿਥੇ ਪੁਜਾਰੀ ਲੋਕਾਂ ਦੇ ਆਸਣ ਹੁੰਦੇ ਹਨ ਅਤੇ ਇਸੇ ਭਾਗ ਵਿਚ ਇਕ ਕੱਪੜੇ ਵਿਚ ਪੂਜਾ ਦੇ ਕੱਪੜੇ ਅਤੇ ਪੁਸਤਕਾਂ ਰੱਖੀਆਂ ਹੁੰਦੀਆਂ ਹਨ। ਗਿਰਜਾ-ਘਰ ਵਿਚ ਕਟਹਿਰੇ ਦੇ ਕੋਲ ਸਟੇਜ ਹੁੰਦੀ ਹੈ ਅਤੇ ਅੰਦਰ ਜਾਣ ਦੇ ਦਰਵਾਜ਼ੇ ਕੋਲ ਬਪਤਿਸਮਾ ਦਿੱਤਾ ਜਾਂਦਾ ਹੈ। ਇਸ ਦੇ ਘੰਟੇ, ਉੱਪਰ ਬੁਰਜ ਵਿਚ ਲਟਕੇ ਹੁੰਦੇ ਹਨ। ਕਈ ਥਾਈਂ ਪਿਛਲੇ ਹਿੱਸਿਆਂ ਵਿਚ ਕੁਝ ਹੋਰ ਵੇਦੀਆਂ ਹੁੰਦੀਆਂ ਹਨ। ਕੈਥੋਲਿਕ-ਗਿਰਜਿਆਂ ਵਿਚ ਮੂਰਤੀਆਂ ਅਤੇ ਪਾਪ ਕਬੂਲ ਕਰਨ ਲਈ ਛੋਟੀਆਂ ਪੀੜ੍ਹੀਆਂ ਰੱਖੀਆਂ ਹੁੰਦੀਆਂ ਹਨ। ਅੰਦਰ ਆਉਣ ਦੇ ਦਰਵਾਜ਼ੇ ਕੋਲ ਆਸ਼ੀਰਵਾਦ ਦਾ ਜਲ ਰੱਖਿਆ ਜਾਂਦਾ ਹੈ ਜਿਸ ਵਿਚ ਉਂਗਲਾਂ ਡੁਬੋ ਕੇ ਭਗਤ ਲੋਕ ਆਪਣੇ ਉਪਰ ਕਰਾੱਸ ਦਾ ਚਿੰਨ੍ਹ ਬਣਾਉਂਦੇ ਹਨ।

ਹ. ਪੁ.—ਹਿੰ. ਵਿ. ਕੋ. 3 : 431

**ਗਿਰਧਰਕੂਟ** : ਭਾਰਤ ਦੇ ਬਿਹਾਰ ਰਾਜ ਦੇ ਪਟਨਾ ਸ਼ਹਿਰ ਦੇ ਨੇੜੇ ਰਾਜਗਿਰੀ ਦੀਆਂ ਪੰਜ ਪਹਾੜੀਆਂ ਵਿਚੋਂ ਇਕ ਹੈ। ਪਾਲੀ ਗ੍ਰੰਥਾਂ ਵਿਚ ਵੀ ਇਸਦਾ ਜ਼ਿਕਰ ਮਿਲਦਾ ਹੈ। ਇਹ ਵੈਪੁਲਯ ਨਾਮੀ ਪਹਾੜੀ ਦੇ ਦੱਖਣ ਵਿਚ ਸਥਿਤ ਹੈ। ਸੰਭਾਵਨਾ ਹੈ ਕਿ ਇਸਦੀ ਚੋਟੀ ਦੀ ਸ਼ਕਲ ਗਿੱਧ ਵਰਗੀ ਹੋਣ ਕਾਰਨ ਹੀ ਇਸਦਾ ਨਾਂ ਗਿਰਧਰਕੂਟ ਪਿਆ। ਕਹਿੰਦੇ ਹਨ ਕਿ ਇਹ ਪਹਾੜੀ ਗੌਤਮ ਬੁੱਧ ਨੂੰ ਬਹੁਤ ਪਿਆਰੀ ਸੀ। ਉਹ ਜਦੋਂ ਵੀ ਰਾਜਗਿਰੀ ਹੁੰਦੇ ਤਾਂ ਵਰਖਾ ਦਾ ਸਮਾਂ ਗਿਰਧਰਕੂਟ ਦੀ ਇਕ ਸੁੰਦਰ ਗੁਫ਼ਾ ਵਿਚ ਬਿਤਾਉਂਦੇ।

ਚੀਨੀ ਯਾਤਰੀ ਫ਼ਾਹੀਆਨ ਅਨੁਸਾਰ ਗੌਤਮ ਬੁੱਧ ਨੇ ਇਸ ਥਾਂ ਤੇ ਆਪਣੇ ਅਨੁਆਈ ਆਨੰਦ ਦੀ ਗਿੱਧ ਪੰਛੀ ਦਾ ਰੂਪ ਧਾਰ ਕੇ ਡਰਾਉਣ ਵਾਲੇ, ਕਾਮਦੇਵ ਤੋਂ ਰੱਖਿਆ ਕੀਤੀ ਸੀ, ਜਿਸ ਕਾਰਨ ਇਸ ਦਾ ਨਾਂ ਗਿਰਧਰਕੂਟ ਪਿਆ, ਫ਼ਾਹੀਆਨ ਅਨੁਸਾਰ ਬੁੱਧ ਜਿਸ ਗੁਫ਼ਾ ਵਿਚ ਰਹਿੰਦੇ ਸਨ ਉਹ ਗੁਫ਼ਾ ਪਰਬਤ-ਸਿਖਰ ਤੋਂ ਕੋਈ 1.6 ਕਿ. ਮੀ. ਦੂਰੀ ਤੇ ਸਥਿਤ ਹੈ।

ਗਿਰਧਰਕੂਟ ਪਹਾੜੀ ਦੀ ਪਛਾਣ ਰਾਜਗਿਰੀ ਦੇ ਨੇੜੇ ਸਥਿਤ ਛਠਾਗਿਰੀ ਤੋਂ ਕੀਤੀ ਗਈ ਹੈ। ਇਸ ਪਹਾੜੀ ਵਿਚ ਦੋ ਪ੍ਰਕਿਰਤਕ ਗੁਫ਼ਾਵਾਂ ਹਨ। ਜਿਨ੍ਹਾਂ ਚੋਂ ਇਕ ਵਿਚੋਂ ਸੱਤ ਬੁੱਧਾ ਅਤੇ ਇਕ ਮੁਤਰਾਸ ਦੀਆਂ ਮੂਰਤੀਆਂ ਮਿਲੀਆਂ ਹਨ। ਗੁਫ਼ਾਵਾਂ ਤੋਂ ਬਾਹਰ ਦੋ ਪੁਰਾਣੀਆਂ ਪੱਥਰ ਦੀਆਂ ਦੀਵਾਰਾਂ ਦੇ ਥੇਹ ਜਿਹੇ ਮਿਲੇ ਹਨ। ਪੌੜੀਆਂ ਚੜ੍ਹ ਕੇ ਚਬੂਤਰੇ ਉਤੇ ਕਈ ਛੋਟੇ ਛੋਟੇ ਮੰਦਰ ਵੀ ਦਿਸਦੇ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਇਸ ਥਾਂ ਦੀ ਪ੍ਰਾਚੀਨ ਮਹੱਤਤਾ ਦਾ ਪਤਾ ਲਗਦਾ ਹੈ। ਦੂਜੀ ਜਾਂ ਤੀਜੀ ਸਦੀ ਈ. ਦੇ ਇਕ ਚਿੱਤਰ ਤੋਂ ਗਿਰਧਰਕੂਟ ਦੀਆਂ ਪ੍ਰਸਿੱਧ ਗੁਫ਼ਾਵਾਂ ਦਾ ਪਤਾ ਵੀ ਲਗਦਾ ਹੈ। ਗਿਰਧਰਕੂਟ ਤੋਂ ਪ੍ਰਾਪਤ ਕਲਾ ਦੇ ਨਮੂਨੇ ਨਾਲੰਦਾ ਅਜਾਇਬ-ਘਰ ਵਿਚ ਮੌਜੂਦ ਹਨ।

ਹ. ਪੁ.—ਹਿੰ. ਵਿ. ਕੋ. 3 : 488

**ਗਿਰਧਰਦਾਸ** : ਬ੍ਰਜ ਭਾਸ਼ਾ ਦੇ ਇਸ ਪ੍ਰਸਿੱਧ ਕਵੀ ਦਾ ਜਨਮ ਪੋਹ ਵਦੀ 15, ਸੰਮਤ 1890 (1833 ਈ.) ਨੂੰ ਹਨੇਰੇ ਪੱਖ ਵਿਚ ਹੋਇਆ। ਇਹ ਭਾਰਤੇਂਦੂ ਹਰੀਸ਼ ਚੰਦਰ ਦਾ ਪਿਤਾ ਸੀ। ਇਸ ਦਾ ਅਸਲ ਨਾਂ ਤਾਂ ਗੋਪਾਲ ਚੰਦਰ ਸੀ ਪਰ ਇਹ 'ਗਿਰਧਰਦਾਸ', 'ਗਿੰਰਿਧਰ' ਅਤੇ 'ਗਿਰਿਧਾਰਨ' ਨਾਵਾਂ ਹੇਠ ਕਵਿਤਾਵਾਂ ਲਿਖਦਾ ਸੀ।

ਗਿਆਰਾਂ ਸਾਲ ਦੀ ਉਮਰ ਵਿਚ ਹੀ ਪਿਤਾ ਦੀ ਮੌਤ ਹੋ ਜਾਣ ਤੇ ਇਸਨੇ ਆਪਣੀ ਮਿਹਨਤ ਨਾਲ ਹਿੰਦੀ ਅਤੇ ਸੰਸਕ੍ਰਿਤ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਪੁਸਤਕਾਂ ਦਾ ਇਕ ਵਡਮੁੱਲਾ ਭੰਡਾਰ ਇਕੱਠਾ ਕਰਕੇ ਇਕ ਲਾਇਬਰੇਰੀ ਬਣਾਈ ਜਿਸ ਦਾ ਨਾਂ ਇਸ ਨੇ 'ਸਰਸਵਤੀ ਭਵਨ' ਰੱਖਿਆ।

ਭਾਰਤੇਂਦੂ ਨੇ ਇਸਦੇ 40 ਗ੍ਰੰਥਾਂ ਦਾ ਉਲੇਖ ਕੀਤਾ ਹੈ ਜਿਨ੍ਹਾਂ ਵਿਚੋਂ ਕਈਆਂ ਦਾ ਪਤਾ ਨਹੀਂ ਹੈ। ਜਰਾਸੰਧਵਧ ਮਹਾਂਕਾਵਿ, ਭਾਰਤੀ ਭੂਸ਼ਣ (ਅਲੰਕਾਰ), ਭਾਸ਼ਾ-ਵਿਆਕਰਣ (ਪਿੰਗਲ ਸਬੰਧੀ), ਰਸ ਰਤਨਾਕਰ, ਗਰਗ-ਸੰਹਿਤਾ, (ਕ੍ਰਿਸ਼ਨ ਚਰਿਤ ਦਾ ਦੋਹੇ ਚੌਪਈ ਵਿਚ ਇਕ ਵੱਡਾ ਗ੍ਰੰਥ), ਲਕਸ਼ਮੀਨਖਸ਼ਿਖ, ਸ਼ਿਵ-ਸਤੋਤ੍ਰ, ਗੋਪਾਲ-ਸਤੋਤ੍ਰ, ਸ਼੍ਰੀਰਾਮ-ਸਤੋਤ੍ਰ ਆਦਿ ਇਸਦੇ ਕੁਝ ਗ੍ਰੰਥ ਹਨ।

ਇਸਨੇ ਦੋ ਤਰ੍ਹਾਂ ਦੀਆਂ ਰਚਨਾਵਾਂ ਰਚੀਆਂ ਹਨ। ਭਗਤੀ ਭਾਵ ਦੀਆਂ ਰਚਨਾਵਾਂ ਤਾਂ ਆਸਾਨ ਅਤੇ ਸਾਧਾਰਨ ਰੂਪ ਵਿਚ ਹਨ ਪਰ ਕਾਵਿ-ਕੌਸ਼ਲ ਦੀ ਦ੍ਰਿਸ਼ਟੀ ਵਿਚ ਰਚੀਆਂ ਗਈਆਂ ਰਚਨਾਵਾਂ ਬਹੁਤ ਮੁਸ਼ਕਿਲ ਹਨ।

ਆਪਣੀ 27 ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਏਨੀਆਂ ਰਚਨਾਵਾਂ ਰਚ ਕੇ ਇਸਨੇ ਆਪਣੀ ਅਦਭੁਤ ਪ੍ਰਤਿਭਾ ਦਾ ਪਰਿਚੈ ਦਿੱਤਾ ਹੈ।

ਹ. ਪੁ.—ਹਿੰ. ਸਾ. ਇ.—ਸ਼ੁਕਲ

**ਗਿਰਧਰ ਰਾਏ** : ਇਹ ਉੱਨ੍ਹੀਵੀਂ ਸਦੀ ਵਿਚ ਅਲਾਹਾਬਾਦ ਦੇ ਲਾਗੇ ਚਾਗੇ ਹੋਇਆ ਇਕ ਕਵੀ ਹੈ ਅਤੇ ਆਪਣੀਆਂ ਕੁੰਡਲੀਆਂ ਲਈ ਪ੍ਰਸਿੱਧ ਹੈ। ਇਸ ਦਾ ਅਸਲ ਨਾਂ 'ਹਰਿਦਾਸ' ਸੀ। ਇਹ ਉਦਾਸੀਨ ਸਾਧੂ ਬਹੁਤ ਵਿਰੱਕਤ ਅਤੇ ਵਿਦਵਾਨ ਸੀ। ਸ਼ਿਵ ਸਿੰਹ ਸੇਂਗਰ ਦੇ ਕਥਨ ਅਨੁਸਾਰ ਇਸ ਦਾ ਜਨਮ ਸੰਨ 1713 ਵਿਚ ਹੋਇਆ। ਇਸ ਆਧਾਰ ਤੇ ਇਸ ਦਾ ਰਚਨਾ-ਕਾਲ 18ਵੀਂ ਸਦੀ ਦਾ ਮੱਧ ਮੰਨਿਆ ਜਾ ਸਕਦਾ ਹੈ।

ਗਿਰਧਰ ਰਾਏ ਨੇ ਪੰਜਾਬੀ ਵਿਚ 'ਕੁੰਡਲੀਏ' ਲਿਖੇ ਹਨ। ਇਨ੍ਹਾਂ ਵਿਚ ਇਹ ਮਨ ਨੂੰ ਸਮਝਾਉਂਦਾ ਹੈ ਕਿ ਮਨੁੱਖ ਦੇ ਕੰਮ ਦੀ ਗੱਲ ਕੇਵਲ ਪ੍ਰਮਾਤਮਾ ਦੀ ਭਗਤੀ ਹੀ ਹੈ। ਬਾਹਰਲੇ ਭੇਖ ਕਿਸੇ ਕੰਮ ਦੇ ਨਹੀਂ। ਮਨ ਦੀ ਵਾਸ਼ਨਾ ਨੂੰ ਤਿਆਗਣ ਨਾਲ ਭਗਤੀ ਸੰਭਵ ਹੁੰਦੀ ਹੈ। ਮਨੁੱਖ ਦੇ ਅੰਦਰ ਪੰਜ ਪ੍ਰਕਾਰ ਦੇ ਪਸ਼ੂ—ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਰਹਿੰਦੇ ਹਨ। ਇਨ੍ਹਾਂ ਨੂੰ ਜਿੱਤਣ ਨਾਲ ਉਸਦਾ ਕਲਿਆਣ ਹੋ ਸਕਦਾ ਹੈ। ਕਪਟ ਛੱਡਣਾ ਚਾਹੀਦਾ ਹੈ। ਮਨ ਨੂੰ ਵਸ ਵਿਚ ਉਹ ਹੀ ਕਰ ਸਕਦਾ ਹੈ ਜਿਸ ਤੇ ਪ੍ਰਮਾਤਮਾ ਦੀ ਕਿਰਪਾ ਹੁੰਦੀ ਹੈ। ਇਸਦੇ ਨੀਤੀ-ਕਾਵਿ ਦੇ ਪ੍ਰਮੁੱਖ ਵਿਸ਼ੇ ਜਾਬੀ, ਪਿਤਾ, ਪੁੱਤਰ, ਜਸ, ਨਾਰੀ, ਗ੍ਰਿਹਣੀ, ਚਿੰਤਾ, ਵੈਰ, ਵਿਸ਼ਵਾਸ, ਸਤਿਸੰਗ, ਦੁਸ਼ਮਨ, ਧੰਨ, ਗੁਣ, ਵਿਵਹਾਰ, ਰਾਜਾ, ਚੁਗਲ, ਧਰਮ, ਭਾਗ, ਮਨ, ਦਾਨ, ਹੋਣਹਾਰ, ਮੂਰਖ ਅਤੇ ਪ੍ਰਮਾਤਮਾ ਆਦਿ ਹਨ।

ਇਹੋ ਜਿਹੇ 457 ਕੁੰਡਲੀਏ ਗਿਰਧਰ ਰਾਇ ਜੀ ਨੇ ਲਿਖੇ ਹਨ। ਇਨ੍ਹਾਂ ਕੁੰਡਲੀਆਂ ਦੀ ਬੋਲੀ ਵਧੇਰੇ ਠੇਠ ਤੇ ਸਰਲ ਪੰਜਾਬੀ ਹੈ।

ਹ. ਪੁ.—ਪੰ. ਸਾ. ਦਾ ਇ. 2 : 198 ; ਮ. ਕੋ. ; ਹਿੰ. ਸਾ. ਕੋ 2

**ਗਿਰਨਾਰ** : ਗੁਜਰਾਤ (ਭਾਰਤ) ਵਿਚ ਕਾਠੀਆਵਾੜ ਪਰਬਤ-ਲੜੀ ਦੀ ਇਕ ਪਵਿੱਤਰ ਪਹਾੜੀ ਹੈ ਅਤੇ ਜੂਨਾਗੜ੍ਹ ਸ਼ਹਿਰ ਦੇ ਕੋਈ 16 ਕਿ. ਮੀ. ਪੂਰਬ ਵਿਚ ਸਥਿਤ ਹੈ। ਇਹ ਪਹਾੜੀ ਸਮੁੰਦਰੀ ਤਟ ਤੋਂ ਲਗਭਗ 1100 ਮੀ. ਉੱਚੀ ਹੈ ਅਤੇ ਇਸ ਦੀਆਂ ਪੰਜ ਮੁੱਖ ਚੋਟੀਆਂ ਹਨ—ਅੰਬਾ ਮਾਤਾ ਇਥੇ ਅੰਬਾ ਮਾਤਾ ਦਾ ਮੰਦਰ ਹੈ ; ਗੋਰਖਨਾਥ ਇਹ ਸਭ ਚੋਟੀਆਂ ਵਿਚੋਂ ਉੱਚੀ ਹੈ ; ਉਰਾਧ ਸ਼ਿਖ਼ਰ, ਗੁਰ ਦੱਤਾ ਤਰਾਯਾ ਅਤੇ ਕਾਲਕਾ ਚੋਟੀ। ਕਾਲਕਾ ਚੋਟੀ ਤੇ ਕੁਝ ਚਿਰ ਪਹਿਲਾਂ ਇਕ ਮਾਸਖੋਰ ਜਾਤੀ ਰਹਿੰਦੀ ਸੀ ਜਿਹੜੀ ਇਨਸਾਨਾਂ ਦਾ ਮਾਸ ਖਾਂਦੀ ਸੀ। ਇਥੇ ਕਈ ਪ੍ਰਸਿੱਧ ਕੁੰਡ ਹਨ ਜਿਨ੍ਹਾਂ ਵਿਚੋਂ ਗਊ ਮੁੱਖ ਹਨੂੰਮਾਨ ਥਾਣਾ ਅਤੇ ਕਮੰਡਲ ਕੁੰਡ ਮੁੱਖ ਹਨ। ਭੇਰੁਪ ਜਾਪ ਦੀ ਚੱਟਾਨ ਬਹੁਤ ਪ੍ਰਸਿੱਧ ਹੈ। ਇਹ ਪਹਾੜੀ ਜੈਨੀਆਂ ਦਾ ਇਕ ਪਵਿੱਤਰ ਸਥਾਨ ਹੈ। ਅਸ਼ੋਕ ਅਤੇ ਰੁਦਰਾ ਦਮਨ ਦੇ ਵੇਲੇ ਦੀਆਂ ਕਈ ਲਿਖਤਾਂ ਇਨ੍ਹਾਂ ਪਹਾੜੀਆਂ ਤੇ ਲਿਖੀਆਂ ਮਿਲੀਆਂ ਹਨ। ਇਹ ਪਹਾੜੀਆਂ ਪ੍ਰਾਚੀਨ ਮੰਦਰਾਂ ਕਾਰਨ ਬਹੁਤ ਪ੍ਰਸਿੱਧ ਹਨ। ਅੱਜ ਕੱਲ੍ਹ ਭਾਵੇਂ ਇਥੇ ਬਹੁਤ ਖੰਡਰਾਤ ਹੀ ਹਨ ਪਰੰਤੂ ਇਥੇ ਦੇ ਮੰਦਰ ਬਹੁਤ ਪ੍ਰਾਚੀਨ ਅਤੇ ਪਵਿੱਤਰ ਮੰਨੇ ਜਾਂਦੇ ਹਨ। ਅੰਬਾ ਮਾਤਾ ਦਾ ਮੰਦਰ ਨਵੇਂ ਵਿਆਹੁਤੇ ਬ੍ਰਾਹਮਣ ਜੋੜਿਆਂ ਲਈ ਇਕ ਵਿਸ਼ੇਸ਼ ਖਿੱਚ ਦਾ ਸਥਾਨ ਰਹਿ ਚੁੱਕਾ ਹੈ। ਇਥੇ ਆ ਕੇ ਨਵੇਂ ਵਿਆਹੇ ਜੋੜੇ ਇਕ ਦੂਜੇ ਨਾਲ ਕੱਪੜੇ ਬੰਨ੍ਹਦੇ ਹਨ ਅਤੇ ਨਾਰੀਅਲ ਅਤੇ ਹੋਰ ਵਸਤਾਂ ਦੇਵੀ ਮਾਤਾ ਦੀ ਭੇਟ ਕਰਦੇ ਅਤੇ ਆਸ਼ੀਰਵਾਦ ਲੈਂਦੇ ਹਨ।

ਇਥੇ ਦੀਆਂ ਪਹਾੜੀਆਂ ਦੱਖਣੀ ਪਠਾਰ ਦੀ ਲਾਵੇ ਨਾਲ ਢਕੀਆਂ ਹੋਈਆਂ ਹਨ। ਇਥੇ ਕਈ ਤਰ੍ਹਾਂ ਦੇ ਖਣਿਜੀ ਪਦਾਰਥ ਮਿਲਦੇ ਹਨ।

ਹ. ਪੁ.—ਇੰ. ਪ. ਗ. ਇੰਡ : 12 : 247

**ਗਿਰੀਆਕ** : ਭਾਰਤ ਦੇ ਬਿਹਾਰ ਰਾਜ ਦੇ ਗਯਾ ਜ਼ਿਲ੍ਹੇ ਵਿਚ ਪੰਚਾਨਾ ਦਰਿਆ ਦੇ ਕੰਢੇ ਤੇ ਵਾਕਿਆ ਇਕ ਪ੍ਰਾਚੀਨ ਸ਼ਹਿਰ ਹੈ। ਇਹ ਸੜਕਾਂ ਰਾਹੀਂ ਬਿਹਾਰ ਦੇ ਹੋਰ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ। ਇਸੇ ਸ਼ਹਿਰ ਦੇ ਦੱਖਣ-ਪੱਛਮ ਵੱਲ ਅਤੇ ਦਰਿਆ ਦੇ ਸਾਹਮਣੇ ਪ੍ਰਸਿੱਧ ਸ਼ਹਿਰ ਗਯਾ ਦੇ ਲਾਗੇ ਦੋ ਪਰਬਤੀ ਲੜੀਆਂ ਆਪੋ ਵਿਚ ਮਿਲਦੀਆਂ ਹਨ। ਇਸ ਜੁੜਵੇਂ ਪਰਬਤ ਦੀ ਸਿਖਰ ਤੇ ਕੁਝ ਪ੍ਰਾਚੀਨ ਮੰਦਰਾਂ ਦੇ ਖੰਡਰ ਅਤੇ ਥੰਮ੍ਹ ਮਿਲਦੇ ਹਨ। ਇਨ੍ਹਾਂ ਖੰਡਰਾਂ ਦਾ ਅਧਿਐਨ ਜਨਰਲ ਕਨਿੰਘਮ ਨੇ ਕੀਤਾ ਹੈ ਅਤੇ ਇਨ੍ਹਾਂ ਨੂੰ ਫ਼ਾਹੀਆਨ ਚੀਨੀ ਯਾਤਰੀ ਦੇ ਉਨਾਂ ਖੰਡਰਾਂ ਦੇ ਵਰਣਨ ਨਾਲ ਜੋੜਿਆ ਹੈ ਜਿਨ੍ਹਾਂ ਨੂੰ ਉਸਨੇ ਇਕ ਨਵੇਕਲੀ ਪਹਾੜੀ ਜਾਂ 'ਏਕਿਗਿਰੀ' ਕਿਹਾ ਹੈ। ਖ਼ਿਆਲ ਹੈ ਕਿ ਕਿਰੀਆਨ ਨਾਂ ਇਸੇ ਸ਼ਬਦ ਤੋਂ ਹੀ ਵਿਗੜ ਕੇ ਬਣਿਆ ਹੋਵੇਗਾ। ਡਾਕਟਰ ਬੁਚਾਨਨ ਹੈਮਿਲਟਨ ਦੇ ਅਨੁਸਾਰ ਇਹ ਖੰਡਰ ਕਾਫ਼ੀ ਦਿਲਚਸਪ ਹਨ ਅਤੇ ਇਹ ਪਹਾੜੀ ਦੇ ਉੱਤਰ-ਪੂਰਬੀ ਸਿਰੇ ਵਿਚ ਵੱਡੀਆਂ ਵੱਡੀਆਂ ਟਾਇਲਾਂ ਨਾਲ ਬਣੀ 4 ਮੀਟਰ ਚੌੜੀ ਸੜਕ ਦੇ ਖੰਡਰਾਂ ਤੋਂ ਪਹਾੜੀ ਤੇ ਬਣੇ ਮੰਦਰਾਂ ਦੇ ਥੇਹਾਂ ਤੱਕ ਵੇਖਣ ਨੂੰ ਮਿਲਦੇ ਹਨ। ਪਹਾੜੀ ਦੇ ਪੱਛਮੀ ਸਿਰ ਵੱਲ ਇਕ ਸਿੱਧਾ ਰਸਤਾ ਥੜ੍ਹੇ ਵੱਲ ਜਾਂਦਾ ਹੈ। ਇਸ ਥੜ੍ਹੇ ਤੇ ਗ੍ਰੇਨਾਈਟ ਦੇ ਥੰਮ੍ਹ ਬਣੇ ਹੋਏ ਹਨ। ਪਹਾੜੀ ਦੇ ਪੂਰਬ ਵਿਚ 3 ਵ. ਕਿ. ਮੀ. (45 ਵ. ਫੁੱਟ) ਦੇ ਘੇਰੇ ਵਿਚ ਜਰਾਸੰਧਾ ਦਾ ਚਬੂਤਰਾ ਹੈ ਜਿਸਦੇ ਦਰਮਿਆਨ ਇੱਟਾਂ ਦਾ ਬਣਿਆ 17 ਮੀਟਰ ਉੱਚਾ ਇਕ ਥੰਮ੍ਹ ਖੜਾ ਹੈ। ਇਕ ਕਹਾਵਤ ਹੈ ਕਿ ਭਗਵਾਨ ਸ਼੍ਰੀ ਕ੍ਰਿਸ਼ਨ ਜਰਾਸੰਧਾ ਨੂੰ ਧਮਕੀ ਦੇਣ ਜਾਂਦੇ ਸਮੇਂ ਇਸ ਚਬੂਤਰੇ ਵਾਲੀ ਥਾਂ ਤੇ ਠਹਿਰ ਕੇ ਗਏ ਸਨ। ਅੱਜ ਕੱਲ੍ਹ ਇਸ ਥਾਂ ਤੇ ਦਰਿਆ ਦੇ ਕੰਢੇ ਹਰ ਸਾਲ ਭਾਰੀ ਮੇਲਾ ਲਗਦਾ ਹੈ।

25° 02' ਉ. ਵਿਥ ; 85° 32' ਪੂ. ਲੰਬ.

ਹ. ਪੁ.—ਇੰਪ. ਗ. ਇੰਡ : 12 : 245

**ਗਿਰੀਰਾਜ** : ਉੱਤਰ ਪ੍ਰਦੇਸ਼ (ਭਾਰਤ) ਰਾਜ ਦੇ ਮਥਰਾ ਜ਼ਿਲ੍ਹੇ ਵਿਚ ਗੋਵਰਧਨ ਸ਼ਹਿਰ ਦੇ ਨੇੜੇ ਇਕ ਨਵੇਕਲੀ ਪਹਾੜੀ ਦਾ ਨਾਂ ਹੈ। ਇਸ ਨੂੰ ਸੰਸਕ੍ਰਿਤ ਸਾਹਿਤ ਵਿਚ 'ਅਨਾਕੱਤ' ਵੀ ਕਿਹਾ ਜਾਂਦਾ ਹੈ ਜਿਸ ਤੋਂ ਭਾਵ 'ਸ਼ਾਹੀ ਪਹਾੜੀ' ਹੈ। ਇਹ ਉੱਤਰ-ਪੂਰਬ ਤੋਂ ਦੱਖਣ-ਪੱਛਮ ਦੀ ਦਿਸ਼ਾ ਵਿਚ ਫੈਲੀ ਹੋਈ ਹੈ। ਇਹ ਆਪਣੇ ਚੌਗਿਰਦੇ ਵਿਚ ਜਲੌਢ ਮਿੱਟੀ ਦੇ ਮੈਦਾਨੀ ਖੇਤਰ ਵਿਚ ਇਕ ਦਮ ਉੱਪਰ ਉਠਦੀ ਹੈ ਅਤੇ ਉੱਤਰ ਵਿਚ ਗੋਵਰਧਨ ਵਿਖੇ ਮਨਾਸ਼ੀ ਗੰਗਾ ਤਲਾਅ ਤੱਕ ਜਾਂਦੀ ਹੈ। ਹਿੰਦੂ ਮਿਥਿਹਾਸ ਅਨੁਸਾਰ ਕ੍ਰਿਸ਼ਨ ਜੀ ਇਸ ਉਪਰ ਗਊਆਂ ਚਰਾਇਆ ਕਰਦੇ ਸਨ। ਇਕ ਵਾਰ ਜਦ ਇੰਦਰ ਦੇਵਤੇ ਨੇ ਇਥੋਂ ਦੇ ਲੋਕਾਂ ਵੱਲੋਂ ਆਪਣੀ ਪੂਜਾ ਹੁੰਦੀ ਦੇਖੀ ਤਾਂ ਉਸਨੇ ਕ੍ਰੋਧ ਨਾਲ ਬ੍ਰਜ ਦੇ ਲੋਕਾਂ ਨੂੰ ਜ਼ੋਰਦਾਰ ਵਰਖਾ ਕਰਕੇ ਡੋਬਣਾ ਚਾਹਿਆ ਤਾਂ ਕ੍ਰਿਸ਼ਨ ਜੀ ਨੇ 7 ਦਿਨ ਅਤੇ 7 ਰਾਤਾਂ ਇਸ ਥਾਂ ਨੂੰ ਆਪਣੀ ਉਂਗਲੀ ਦੇ ਪੋਟੇ ਤੇ ਛਤਰੀ ਦੀ ਤਰ੍ਹਾਂ ਚੁੱਕੀ ਰੱਖਿਆ ਤੇ ਇਥੋਂ ਦੇ ਲੋਕਾਂ ਅਤੇ ਆਪਣੀਆਂ ਗਊਆਂ ਨੂੰ ਬਚਾਇਆ। ਅੱਜ ਕੱਲ੍ਹ ਇਸ ਥਾਂ ਤੇ ਕ੍ਰਿਸ਼ਨ ਭਗਵਾਨ ਦਾ ਮੰਦਰ ਬਣਿਆ ਹੋਇਆ ਹੈ ਜਿਥੇ ਸ਼ਰਧਾਲੂ ਆਉਂਦੇ ਹਨ ਅਤੇ ਪਹਾੜੀ ਦੇ ਚਾਰੇ ਪਾਸਿਓਂ ਦੀ ਪਰਕਰਮਾ ਕਰਕੇ ਆਪਣਾ ਜੀਵਨ ਸਫ਼ਲ ਕਰਦੇ ਹਨ।

27° 28' ਤੇ 27° 31' ਉ. ਵਿਥ. 77° 26' ਤੇ 77° 29' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 247 ; ਮ ਕੋ. 431

**ਗਿੱਲ (ਗੋਤ)** : ਇਹ ਪੰਜਾਬ ਦੇ ਜੱਟ ਸਿੱਖ ਗੋਤਾਂ ਵਿਚੋਂ ਸਭ ਤੋਂ ਵੱਡਾ ਅਤੇ ਪ੍ਰਸਿੱਧ ਗੋਤ ਹੈ। ਦੇਸ਼ ਦੀ ਵੰਡ ਤੋਂ ਪਹਿਲਾਂ ਲਾਹੌਰ ਅਤੇ ਫਿਰੋਜ਼ਪੁਰ ਜ਼ਿਲ੍ਹਾ ਗਿੱਲ ਜੱਟਾਂ ਦੇ ਗੜ੍ਹ ਹੁੰਦੇ ਸਨ। ਇਸ ਤੋਂ ਇਲਾਵਾ ਇਹ ਲੋਕ ਬਿਆਸ ਅਤੇ ਸਤਲੁਜ ਦਰਿਆ ਦੇ ਨਾਲ ਨਾਲ ਅਤੇ ਪਹਾੜੀਆਂ ਦੇ ਥੱਲੇ ਥੱਲੇ ਪੱਛਮ ਵੱਲ ਸਿਆਲਕੋਟ ਦੇ ਇਲਾਕੇ ਤੱਕ ਵੀ ਰਹਿੰਦੇ ਸਨ। ਲਾਇਲਪੁਰ ਜ਼ਿਲ੍ਹੇ ਵਿਚ ਵੀ ਇਨ੍ਹਾਂ ਦੇ ਕਈ ਪਿੰਡ ਸਨ। ਇਸ ਜ਼ਿਲ੍ਹੇ ਵਿਚ ਇਨ੍ਹਾਂ ਦੇ ਸੱਤ ਪਿੰਡ ਚੱਕ ਨੰ: 91, 93, 94, 95, 96, 97 ਅਤੇ 99 ਇਕੱਠੇ ਹੀ ਵਸੇ ਹੋਏ ਸਨ। ਇਨ੍ਹਾਂ ਤੋਂ ਇਲਾਵਾ ਵੀ ਇਨ੍ਹਾਂ ਦੇ ਕਈ ਪਿੰਡ ਸਨ। ਭਾਰਤ ਦੀ ਵੰਡ ਪਿਛੋਂ ਲਾਹੌਰ, ਲਾਇਲਪੁਰ ਅਤੇ ਸਿਆਲਕੋਟ ਜ਼ਿਲ੍ਹਿਆਂ ਦੇ ਜੱਟ ਪੂਰਬੀ ਪੰਜਾਬ ਵਿਚ ਆ ਵਸੇ। ਇਸ ਵੇਲੇ ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ, ਫਿਰੋਜ਼ਪੁਰ, ਫ਼ਰੀਦਕੋਟ ਅਤੇ ਲੁਧਿਆਣਾ ਵਿਚ ਇਨ੍ਹਾਂ ਦੇ ਕਈ ਪਿੰਡ ਹਨ।

ਗਿੱਲਾਂ ਦਾ ਮੁੱਖ ਕਿੱਤਾ ਖੇਤੀ-ਬਾੜੀ ਹੀ ਹੈ ਪਰ ਅੱਜ ਕੱਲ੍ਹ ਇਹ ਛੋਟੇ ਛੋਟੇ ਕਾਰਖ਼ਾਨੇ ਸਥਾਪਿਤ ਕਰਨ ਅਤੇ ਹੋਰਨਾਂ ਕਾਰੋਬਾਰਾਂ ਵਿਚ ਵੀ ਕਾਫ਼ੀ ਲੱਗੇ ਹੋਏ ਹਨ। ਪੜ੍ਹਨ-ਪੜ੍ਹਾਉਣ ਵਿਚ ਵੀ ਇਹ ਕਾਫ਼ੀ ਅੱਗੇ ਹਨ ਜਿਸ ਕਰਕੇ ਅੱਜ ਇਹ ਭਾਰਤ ਵਿਚ ਕਈ ਉੱਚੇ ਅਹੁਦਿਆਂ ਦੇ ਮਾਲਕ ਹਨ। ਖੇਤੀਬਾੜੀ ਵਿਗਿਆਨ ਵਿਚ ਇਨ੍ਹਾਂ ਦੀ ਦੇਣ ਵਰਣਨਯੋਗ ਹੈ। ਇਸ ਤੋਂ ਇਲਾਵਾ ਡਾਕਟਰੀ ਅਤੇ ਇੰਜੀਨੀਅਰਿੰਗ ਵਿਚ ਵੀ ਇਨ੍ਹਾਂ ਕਾਫੀ ਉੱਨਤੀ ਕੀਤੀ ਹੈ। ਲੁਧਿਆਣੇ ਦੇ ਨੇੜੇ ਗਿੱਲ ਪਿੰਡ ਵਿਖੇ ਇਨ੍ਹਾਂ ਨੇ 300 ਵਿੱਘੇ ਜ਼ਮੀਨ ਦੇ ਕੇ ਗੁਰੂ ਨਾਨਕ ਦੇਵ ਜੀ ਦੇ ਨਾਂ ਇੰਜੀਨੀਅਰਿੰਗ ਕਾਲਜ ਸਥਾਪਿਤ ਕੀਤਾ ਜਿਹੜਾ ਇਸ ਸਮੇਂ ਭਾਰਤ ਵਿਚ ਇਕ ਮਸ਼ਹੂਰ ਅਦਾਰਾ ਹੈ। ਮੋਗੇ ਦੇ ਇਕ ਪਿੰਡ ਚੂਹੜ ਚੱਕ ਦਾ ਇਕ ਗਿੱਲ ਸ. ਲਛਮਣ ਸਿੰਘ ਪੰਜਾਬ ਦਾ ਇਕ ਧੜੱਲੇਦਾਰ ਮੁੱਖ ਮੰਤਰੀ ਵੀ ਰਿਹਾ ਹੈ। ਬਦੇਸ਼ਾਂ ਵਿਚ ਇਹ ਕਾਫ਼ੀ ਗਿਣਤੀ ਵਿਚ ਜਾ ਚੁੱਕੇ ਹਨ। ਸੰਨ 1881 ਵਿਚ ਗਿੱਲ ਜੱਟਾਂ ਦੀ ਕੁੱਲ ਆਬਾਦੀ 124,172 ਸੀ ਜਿਨ੍ਹਾਂ ਵਿਚੋਂ 103,664 ਅੰਗਰੇਜ਼ੀ ਇਲਾਕੇ ਵਿਚ ਅਤੇ 20,508 ਦੇਸੀ ਰਿਆਸਤਾਂ ਵਿਚ ਰਹਿੰਦੇ ਸਨ।

ਇਸ ਗੋਤ ਦਾ ਵੱਡਾ-ਵਡੇਰਾ ਗਿੱਲ ਨਾਂ ਦਾ ਇਕ ਵਿਅਕਤੀ ਸੀ ਜਿਹੜਾ ਸ਼ੇਰ-ਗਿੱਲ ਦਾ ਪਿਤਾ ਸੀ। ਸ਼ੇਰ-ਗਿੱਲ ਦੇ ਨਾਂ ਦੀ ਉਤਪਤੀ ਇਸ ਤਰ੍ਹਾਂ ਹੋਈ ਦੱਸੀ ਜਾਂਦੀ ਹੈ। ਪ੍ਰਿਥੀਪਤ ਦੇ ਕੋਈ ਪੁੱਤਰ ਨਹੀਂ ਸੀ। ਉਸਨੂੰ ਇਹ ਸਲਾਹ ਦਿੱਤੀ ਗਈ ਕਿ ਉਹ ਕਿਸੇ ਹੋਰ ਕਬੀਲੇ ਦੀ ਇਸਤ੍ਰੀ ਨਾਲ ਵਿਆਹ ਕਰਵਾਵੇ। ਇਸ ਤਰ੍ਹਾਂ ਉਸਨੇ ਇਕ ਭੁੱਲਰ ਜੱਟ ਦੀ ਲੜਕੀ ਨਾਲ ਵਿਆਹ ਕਰਵਾ ਲਿਆ। ਇਸ ਪਤਨੀ ਦੀ ਕੁੱਖੋਂ ਇਕ ਪੁੱਤਰ ਨੇ ਜਨਮ ਲਿਆ ਪਰ ਪ੍ਰਿਥੀਪਤ ਦੀਆਂ ਦੂਜੀਆਂ ਤਿੰਨ ਰਾਜਪੂਤ ਪਤਨੀਆਂ ਨੇ ਇਸ ਬੱਚੇ ਨੂੰ ਉਥੋਂ ਇਕ ਪੱਥਰ ਨਾਲ ਬਦਲਾ ਦਿਤਾ ਅਤੇ ਇਸ ਨੂੰ ਜੰਗਲ ਵਿਚ ਛੱਡ ਆਈਆਂ। ਜਦੋਂ ਪ੍ਰਿਥੀਪਤ ਸ਼ਿਕਾਰ ਖੇਡਣ ਲਈ ਜੰਗਲ ਵੱਲ ਗਿਆ ਹੋਇਆ ਸੀ ਤਾਂ ਉਸਨੇ ਇਸ ਬੱਚੇ ਨੂੰ ਇਕ ਸ਼ੇਰ ਕੋਲ ਵੇਖਿਆ। ਪ੍ਰਿਥੀਪਤ ਨੇ ਇਸ ਬੱਚੇ ਨੂੰ ਚੁੱਕ ਲਿਆ ਅਤੇ ਆਪਣੇ ਨਾਲ ਘਰ ਲੈ ਆਇਆ। ਕਿਉਂਕਿ ਇਹ ਬੱਚਾ ਇਕ ਦਲਦਲੀ (ਗਿੱਲੀ) ਥਾਂ ਤੋਂ ਲੱਭਾ ਸੀ, ਇਸ ਲਈ ਇਸ ਬੱਚੇ ਦਾ ਨਾਂ ਸ਼ੇਰ-ਗਿੱਲ ਰੱਖ ਦਿੱਤਾ ਗਿਆ। ਗਿੱਲ ਰਘੂਬੰਸੀ ਰਾਜਪੂਤਾਂ ਦੀ ਜੱਦ ਵਿਚੋਂ ਸੀ ਅਤੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਰਹਿੰਦਾ ਹੁੰਦਾ ਸੀ। ਇਹ ਗੜ੍ਹ ਮਿਥਿਲਾ ਦੇ ਰਾਜਾ ਅਤੇ ਵੜੀਆ ਰਾਜਪੂਤਾਂ ਦਾ ਪੁੱਤਰ ਸੀ ਅਤੇ ਇਸ ਦੀ ਮਾਂ ਭੁੱਲਰ ਗੋਤ ਦੇ ਜੱਟਾਂ ਦੀ ਲੜਕੀ ਸੀ। ਸਿੱਖ ਰਾਜ ਵੇਲੇ ਵੀ ਇਸ ਗੋਤ ਨੇ ਕੁਝ ਪ੍ਰਸਿੱਧੀ ਪ੍ਰਾਪਤ ਕੀਤੀ।

ਗਿੱਲ ਦੇ ਬਾਰਾਂ ਪੁੱਤਰ ਹੋਏ। ਗਿੱਲ ਚੇਤ ਦੀ ਚੌਦਵੀਂ ਨੂੰ ਪਿੰਡ ਰਾਜੀਆਣਾ (ਤਹਿਸੀਲ ਮੋਗਾ) ਵਿਖੇ ਆਪਣੇ ਵੱਡ-ਵਡੇਰੇ ਦੇ ਮੰਦਰ ਵਿਚ ਜਾ ਕੇ ਉਸਦੀ ਪੂਜਾ ਕਰਦੇ ਹਨ। ਇਸ ਵੱਡ-ਵਡੇਰੇ ਨੂੰ ਰਾਜਾ ਪੀਰ ਵੀ ਕਿਹਾ ਜਾਂਦਾ ਹੈ। ਇਹ ਨਾਂ ਵਿਸ਼ੇਸ਼ ਤੌਰ ਤੇ ਵੈਰਸੀ ਗਿੱਲਾਂ ਨੇ ਹੀ ਪ੍ਰਚੱਲਤ ਕੀਤਾ ਸੀ। ਜੀਂਦ ਦੇ ਇਲਾਕੇ ਵਿਚ ਗਿੱਲਾਂ ਦਾ ਜਠੇਰਾ ਸੁਰਤ ਰਾਮ ਹੈ। ਜਿਸ ਦੀ ਬਾਜੇਵਾਲਾ (ਪਟਿਆਲਾ) ਵਿਚ ਸਮਾਧ ਹੈ ਅਤੇ ਇਸ ਸਮਾਧ ਤੇ ਇਕੱਠੇ ਹੋਏ ਸਾਰੇ ਚੜ੍ਹਾਵੇ ਮਰਾਸੀਆਂ ਦੇ ਹੱਥਾਂ ਵਿਚ ਚਲੇ ਜਾਂਦੇ ਹਨ। ਫਿਰੋਜ਼ਪੁਰ ਵਿਚ ਰਹਿਣ ਵਾਲੇ ਗਿੱਲ ਸਖੀ ਸਰਵਰ ਦੀ ਪੂਜਾ ਕਰਦੇ ਹਨ ਅਤੇ ਇਸ ਦੇ ਪੂਜਨੀਕ ਆਪਣੇ ਆਪ ਨੂੰ ਦੀਪ ਸਿੰਘ, ਸਰੂਪ ਸਿੰਘ ਅਤੇ ਹੋਰਨਾਂ ਨਾਵਾਂ ਨਾਲ ਬੁਲਾਉਣ ਦੀ ਥਾਂ ਤੇ ਮੀਆਂ ਦੀਪ, ਮੀਆਂ ਸਰੂਪ ਆਦਿ ਦੇ ਨਾਵਾਂ ਨੂੰ ਤਰਜੀਹ ਦਿੰਦੇ ਹਨ। ਵਿਆਹ ਦੇ ਵੇਲੇ ਗਿੱਲ ਆਪਣੇ ਹੀ ਘਰਾਂ ਦੇ ਨੇੜੇ ਦੇ ਛੱਪੜ ਵਿਚੋਂ ਮਿੱਟੀ ਕੱਢਣ ਦੀ ਰਸਮ ਵੀ ਕਰਦੇ ਹਨ।

ਹੇਰ ਅਤੇ ਸਿੱਧੂ ਜਟਾਂ ਵਾਂਗ ਗਿੱਲ ਜੱਟ ਵੀ ਆਮ ਹਿੰਦੂ ਨਿਯਮ ਦੇ ਉਲਟ ਆਪਣੇ ਨਾਨੇ ਦੀ ਗੋਤ ਵਿਚ ਵਿਆਹ ਕਰਵਾ ਸਕਦੇ ਹਨ। ਗਿੱਲ ਗੋਤ ਦਾ ਲਾੜਾ ਆਪਣੀ ਜੰਞ ਨੂੰ ਅਗਲੇ ਘਰ ਲਿਜਾਣ ਤੋਂ ਪਹਿਲਾਂ ਜੰਡ ਦੇ ਦਰਖ਼ਤ ਦੀ ਇਕ ਟਾਹਣੀ ਕੱਟਦਾ ਹੈ।

ਹ. ਪੁ.—ਗ. ਪੰ. ਕਾ. 2 : 299

**ਗਿੱਲ** : ਪਿੰਡ—ਇਹ ਪੰਜਾਬ ਰਾਜ ਦੇ ਜ਼ਿਲ੍ਹਾ ਲੁਧਿਆਣਾ ਵਿਚ ਗਿੱਲ ਜੱਟਾਂ ਦਾ ਇਕ ਬਹੁਤ ਵੱਡਾ ਪਿੰਡ ਹੈ ਜਿਹੜਾ ਲੁਧਿਆਣਾ ਸ਼ਹਿਰ ਤੋਂ 8 ਕਿ. ਮੀ. ਪੂਰਬ ਵੱਲ ਨੂੰ ਸਥਿਤ ਹੈ। ਅੱਜ ਕੱਲ੍ਹ ਇਹ ਪਿੰਡ ਲੁਧਿਆਣੇ ਸ਼ਹਿਰ ਦੇ ਸ਼ਹਿਰੀ ਖੇਤਰ ਨਾਲ ਹੀ ਜੁੜਿਆ ਪਿਆ ਹੈ। ਇਥੇ ਇਕ ਮਿਡਲ ਸਕੂਲ, ਸਿਹਤ ਕੇਂਦਰ, ਜੱਚਾ-ਬੱਚਾ ਕੇਂਦਰ, ਭਲਾਈ ਕੇਂਦਰ ਅਤੇ ਪਰਿਵਾਰ ਨਿਯੋਜਨ ਕੇਂਦਰ ਹੈ। ਇਸ ਤੋਂ ਇਲਾਵਾ ਇਥੇ ਪੰਜਾਬ ਰਾਜ ਦੀ ਪ੍ਰਸਿੱਧ ਵਿੱਦਿਅਕ

ਸੰਸਥਾ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਹੈ।

ਆਬਾਦੀ, 4, 564 (1971)

30° 50' ਉ. ਵਿਥ. 75° 50' ਪੂ. ਲੰਬ.

**ਗਿੱਲ, ਐਰਿਕ** : ਇਹ ਇੰਗਲੈਂਡ ਦਾ ਇਕ ਪ੍ਰਸਿੱਧ ਬੁੱਤਘਾੜਾ, ਉਕਰਾਈਕਾਰ, ਛਪਾਈ ਡਿਜ਼ਾਈਨਕਾਰ ਅਤੇ ਲੇਖਕ ਸੀ। ਇਸ ਦਾ ਜਨਮ 22 ਫਰਵਰੀ, 1882 ਨੂੰ ਬ੍ਰਾਈਟਨ ਵਿਖੇ ਹੋਇਆ। ਸੰਨ 1902 ਤੋਂ 1910 ਤੱਕ ਇਹ ਕਬਰਾਂ ਦੇ ਪੱਥਰਾਂ ਉਤੇ ਉਕਰਾਈ ਕਰਕੇ ਆਪਣੀ ਰੋਜ਼ੀ ਕਮਾਉਂਦਾ ਰਿਹਾ। ਸੰਨ 1912



ਐਰਿਕ ਗਿੱਲ

ਵਿਚ 'ਮਦਰ ਐਂਡ ਚਾਈਲਡ' ਦਾ ਬੁੱਤ ਬਣਾਉਣ ਮਗਰੋਂ ਇਹ ਬੁੱਤਘਾੜੇ ਵਜੋਂ ਪ੍ਰਸਿੱਧ ਹੋ ਗਿਆ। ਸੰਨ 1913 ਵਿਚ ਜਦੋਂ ਇਸ ਨੂੰ ਰੋਮਨ ਕੈਥੋਲਿਕ ਚਰਚ ਵਿਚ ਸ਼ਾਮਲ ਕੀਤਾ ਗਿਆ ਤਾਂ ਇਸ ਦੇ ਜੀਵਨ ਅਤੇ ਕੰਮ ਉਤੇ ਈਸਾਈ ਸਮਾਜਵਾਦ ਦਾ ਡੂੰਘਾ ਅਸਰ ਪਿਆ। ਇਸ ਕੋਲੋਂ 'ਮੈਨਕਾਈਂਡ' (1828), 'ਪਰਾਸਪੈਰੋ ਐਂਡ ਏਰੀਅਲ' (1931) ਅਤੇ 'ਦੀ ਕ੍ਰੀਏਸ਼ਨ ਆਫ਼ ਐਡਮਜ਼' ਵਰਗੀਆਂ ਉੱਘੀਆਂ ਕਿਰਤਾਂ ਤਿਆਰ ਕਰਵਾਈਆਂ ਗਈਆਂ। ਸੰਨ 1924 ਵਿਚ ਇਸ ਨੂੰ 'ਗੋਲਡਨ ਕਾਕਰੈਲ ਪ੍ਰੈੱਸ' ਲਈ ਉਕਰਾਈ ਦਾ ਕੰਮ ਕਰਨ ਲਈ ਆਖਿਆ ਗਿਆ। ਉਥੇ ਕੀਤੇ ਕੰਮ ਨਾਲ ਇਹ ਸੰਸਾਰ ਭਰ ਵਿਚ ਪ੍ਰਸਿੱਧ ਹੋ ਗਿਆ।

ਫਿਰ ਇਸ ਨੇ ਆਪਣਾ ਪ੍ਰੈੱਸ ਲਗਾਇਆ ਜਿਥੇ 1931 ਵਿਚ ਆਪਣਾ ਵਿਵਾਦਜਨਕ ਲੇਖ 'ਟਾਈਪੋਗਰਾਫ਼ੀ' ਛਪਵਾਇਆ। ਇਸਨੇ ਅੰਗਰੇਜ਼ੀ ਦੇ ਕਿੰਨੀਆਂ ਹੀ ਕਿਸਮਾਂ ਦੇ ਟਾਈਪ ਬਣਾਏ, ਜਿਨ੍ਹਾਂ ਵਿਚੋਂ 'ਪਰਪੈਟੂਆ' (1925), 'ਗਿੱਲ ਸੈਨਜ਼ ਸੈਰਿਫ' (1927), 'ਜੋਆਨਾ' (1930) ਅਤੇ 'ਬੁਨਯਾਨ' (1934) ਬਹੁਤ ਪ੍ਰਸਿੱਧ ਹਨ।

ਸੰਨ 1937 ਵਿਚ ਗਿੱਲ ਨੂੰ ਰੌਇਲ ਅਕੈਡਮੀ ਦਾ ਐਸੋਸੀਏਟ ਅਤੇ 1838 ਵਿਚ 'ਰੌਇਲ ਸੋਸਾਇਟੀ ਆਫ਼ ਬ੍ਰਿਟਿਸ਼ ਸਕੱਲਪਚਰਕ' ਦਾ ਐਸੋਸੀਏਟ ਬਣਾਇਆ ਗਿਆ ਸੀ। 'ਕ੍ਰਿਸਚੈਨਿਟੀ ਐਂਡ ਆਰਟ' (1927), 'ਵਰਕ ਐਂਡ ਪਰਾਪਰਟੀ' (1937) ਅਤੇ 'ਆਟੋ ਬਾਇਓਗਰਾਫ਼ੀ' (1940) ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ।

17 ਨਵੰਬਰ, 1940 ਨੂੰ ਅਕਸਬ੍ਰਿਜ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 543

**ਗਿੱਲ, ਸਰ ਡੇਵਿਡ** : ਇਹ ਇਕ ਖ਼ਗੋਲਵੇਤਾ ਸੀ ਜਿਸ ਦਾ ਜਨਮ 12 ਜੂਨ, 1843 ਨੂੰ ਐਬਰਡੀਨ (ਸਕਾਟਲੈਂਡ) ਵਿਖੇ ਹੋਇਆ। ਸੰਨ 1874 ਵਿਚ ਸ਼ੁੱਕਰ ਗ੍ਰਹਿ ਦੇ ਪਾਰਗਮਨ (transit) ਦੇ ਪ੍ਰੇਖਣ ਲਈ ਲਿੰਡਸੇ ਨਾਲ ਇਹ ਮਾਰਿਸ਼ੀਅਸ ਵੱਲ ਇਕ ਮੁਹਿੰਮ ਤੇ ਗਿਆ। ਮੰਗਲ ਗ੍ਰਹਿ ਦੇ ਪ੍ਰੇਖਣ ਲਈ 1877 ਵਿਚ ਇਕ ਅਜਿਹੀ ਮੁਹਿੰਮ ਆਸੈਨਸ਼ਨ ਟਾਪੂ ਲਈ ਤਿਆਰ ਕੀਤੀ ਗਈ। ਇਨ੍ਹਾਂ ਪ੍ਰੇਖਣਾਂ ਤੋ ਗਿੱਲ ਨੇ ਸੂਰਜੀ ਪੈਰੇਲੈਕੱਸ ਦਾ ਇਕ ਸੁਧਰਿਆ ਹੋਇਆ ਮੂਲ ਪਤਾ ਕੀਤਾ। ਕੇਪ ਆਫ਼ ਗੁੱਡ ਹੋਪ ਪ੍ਰੇਖਣਸ਼ਾਲਾ ਵਿਚ ਇਹ ਐਸਟਰਾਨੋਮਰ ਰੌਇਲ (1879-1907) ਸੀ ਅਤੇ ਇਸ ਅਰਸੇ ਦੌਰਾਨ ਇਸਨੇ ਖ਼ਗੋਲ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਵਿਲੀਅਮ ਲੇਵਿਸ ਐਲਕਿਨ ਦੀ ਸਹਾਇਤਾ ਨਾਲ ਇਸ ਨੇ ਸੂਰਜੀ ਪੈਰਲੈੱਕਸ ਅਤੇ ਚੰਦਰਮਾਂ ਦੇ ਪੁੰਜ ਦਾ ਸਹੀ ਸਹੀ ਪਤਾ ਲਗਾਇਆ। ਉੱਨੀਵੀਂ ਸਦੀ ਦੇ ਨੌਵੇਂ ਦਹਾਕੇ ਦੇ ਸ਼ੁਰੂ ਵਿਚ ਇਸਨੇ ਦੱਖਣੀ ਨਛੱਤਰਾਂ ਦਾ ਫ਼ੋਟੋਗ੍ਰਾਫ਼ਿਕ ਸਰਵੇ ਕਰਨਾ ਆਰੰਭ ਕਰ ਦਿੱਤਾ ਅਤੇ ਜਾਕੋਬਸ ਕਾਰਨੀਲਸ ਕੈਪਟੀਨ ਦੀ ਸਹਾਇਤਾ ਨਾਲ ਇਸ ਸਰਵੇ ਨੂੰ '*Cape Photographic Durchmasterung for the Equinon-*1875' ਦੇ ਨਾਂ ਹੇਠਾਂ ਪ੍ਰਕਾਸ਼ਿਤ ਕੀਤਾ। ਦੱਖਣੀ ਅਫ਼ਰੀਕਾ ਵਾਸਤੇ ਇਕ ਵਿਸਥਾਰਪੂਰਵਕ ਭੂ-ਗਣਿਤੀ ਸਰਵੇ ਦੀ ਵੀ ਇਸ ਨੇ ਸਕੀਮ ਤਿਆਰ ਕੀਤੀ ਜਿਸ ਦਾ ਅਰੰਭ 1885 ਵਿਚ ਹੋਇਆ ਸੀ। ਸੰਨ 1900 ਵਿਚ ਇਸ ਨੂੰ ਨਾਈਟ ਦਾ ਖ਼ਿਤਾਬ ਦਿੱਤਾ ਗਿਆ।

24 ਜਨਵਰੀ, 1914 ਨੂੰ ਲੰਡਨ (ਇੰਗਲੈਂਡ) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 12 : 645

**ਗਿਲਸੋਨਾਈਟ** : ਇਹ ਇਕ ਚਮਕੀਲਾ ਜੈੱਟ-ਬਲੈਕ ਸਥਾਨਕ ਬਿਟੂਮਨ ਐਸਫਾਲਟਾਈਟ ਹੈ ਜਿਹੜਾ ਯੂਇੰਟਾ ਬੇਸਿਨ ਵਿਚ ਕਾਲੋਰਾਡੋ ਉਟਾ ਸੀਮਾ ਦੇ ਨੇੜੇ ਮਿਲਦਾ ਹੈ। ਕਾਰਬਨ ਡਾਈਸਲਫਾਈਡ ਵਿਚ ਘੁਲਣਸ਼ੀਲ ਇਸ ਪਦਾਰਥ ਦਾ ਨਾਂ ਇਸ ਦੇ ਖੋਜੀ ਐੱਸ. ਐੱਚ. ਗਿਲਸਨ ਦੇ ਨਾਂ ਤੇ ਪਿਆ। ਇਸ ਦੇ ਹੋਰ ਨਾਂ ਜਿਵੇਂ ਕਿ ਯੂਇੰਟਾਈਟ ਅਤੇ ਯੂਇੰਟਾਹਾਈਟ ਇਸਦੀ ਸਥਿਤੀ ਤੋਂ ਪਏ। ਇਸ ਨਾਲ ਭੂਰੀ ਲੀਕ ਲੱਗ ਜਾਂਦੀ ਹੈ। ਇਸ ਦੀ ਵਿਸ਼ਿਸ਼ਟ ਘਣਤਾ 1.03 ਤੋਂ 1. 10 ਦੇ ਵਿਚਕਾਰ ਅਤੇ ਪਿਘਲਾਉ-ਦਰਜਾ 110° ਤੋਂ 260° ਸੈਂ. (ਰਸਾਇਣਿਕ ਬਣਤਰ ਉਤੇ ਨਿਰਭਰ) ਦੇ ਵਿਚਕਾਰ ਹੁੰਦਾ ਹੈ।

ਗਿਲਸੋਨਾਈਟ ਸਮਾਂਤਰ ਖੜ੍ਹੀਆਂ ਪੱਟੀਆਂ ਵਿਚ ਮਿਲਦਾ ਹੈ। ਵੱਡੀਆਂ ਤੋਂ ਵੱਡੀਆਂ ਪੱਟੀਆਂ ਕਈ ਕਿਲੋਮੀਟਰ ਲੰਬੀਆਂ, ਸੈਂਕੜੇ ਮੀਟਰ ਡੂੰਘੀਆਂ ਅਤੇ ਲਗਾਤਾਰ 7 ਮੀ. ਮੋਟੀਆਂ ਹੁੰਦੀਆਂ ਹਨ। ਸੰਨ 1950 ਤੋਂ ਪਹਿਲਾ ਜਦੋਂ ਇਸ ਦੀ ਵਰਤੋਂ ਜ਼ਿਆਦਾਤਰ ਪੇਂਟ ਅਤੇ ਲੇਪਣ ਪਦਾਰਥ ਬਣਾਉਣ ਲਈ ਕੀਤੀ ਜਾਂਦੀ ਸੀ, ਇਸ ਦਾ ਸਾਲਾਨਾ ਉਤਪਾਦਨ ਲਗਭਗ 75,000 ਮੀਟ੍ਰਿਕ ਟਨ ਸੀ। ਸੰਨ 1957 ਤੋਂ ਮਗਰੋ ਇਸਦਾ ਉਤਪਾਦਨ ਵਧ ਗਿਆ ਜਦੋਂ ਇਸ ਦੀ ਖੁਦਾਈ ਜਲ-ਸ਼ਕਤੀ ਨਾਲ ਹੋਣ ਲੱਗ ਪਈ ਅਤੇ ਇਹ ਵਾਟਰ-ਸਲੱਰੀ ਦੇ ਰੂਪ ਵਿਚ ਕੋਕ ਅਤੇ ਗੈਸੋਲੀਨ ਬਣਾਉਣ ਲਈ ਸੁਧਾਈ ਵਾਲੇ ਕਾਰਖ਼ਾਨਿਆਂ ਵਿਚ ਜਾਣ ਲੱਗ ਪਿਆ।

ਹ. ਪੁ.—ਐਨ. ਬ੍ਰਿ. 10 : 421

**ਗਿਲਗਮੇਸ਼** : ਇਹ ਮਹਾਂਕਾਵਿ ਅਕਦੀ ਭਾਸ਼ਾ ਦੀਆਂ ਸਭ ਤੋਂ ਉੱਤਮ ਕਿਰਤਾਂ ਵਿਚੋਂ ਇਕ ਹੈ। ਇਸ ਵਿਚ ਗਿਲਗਮੇਸ਼ ਦੀ ਕਹਾਣੀ ਦਰਸਾਈ ਗਈ ਹੈ। ਜਿਹੜਾ ਮੈਸੋਪੋਟੇਮੀਆ ਦੇ ਪ੍ਰਾਚੀਨ ਨਾਇਕਾਂ ਵਿਚੋਂ ਸਭ ਤੋਂ ਵੱਧ ਪ੍ਰਸਿੱਧ ਹੈ। ਇਸਨੂੰ ਅਤੇ ਇਸ ਦੇ ਦੋਸਤ ਇੰਕਿਦੂ ਨੂੰ ਇਨ੍ਹਾਂ ਦੇ ਕੀਤੇ ਕਾਰਨਾਮਿਆਂ ਕਰਕੇ ਯਾਦ ਕੀਤਾ ਜਾਂਦਾ ਰਿਹਾ ਹੈ। ਹਰੇਕ ਮੁਹਿੰਮ ਭਾਵੇਂ ਕਲਪਿਤ ਹੈ ਪਰ ਆਪਣੇ ਆਪ ਵਿਚ ਚੰਗੀ ਕਹਾਣੀ ਹੈ। ਸਮੁੱਚੇ ਰੂਪ ਵਿਚ ਇਸਨੂੰ ਬੀਰ ਕਾਵਿ ਦਾ ਨਾਂ ਦਿੱਤਾ ਗਿਆ ਹੈ। ਇਸ ਵਿਚ ਉਸ ਬਾਦਸ਼ਾਹ ਦੀ ਬੀਰਗਾਥਾ ਹੈ, ਜੋ ਮਰਨਾ ਨਹੀਂ ਸੀ ਚਾਹੁੰਦਾ।

ਗਿਲਗਮੇਸ਼ ਸੰਸਾਰ ਦਾ ਪ੍ਰਾਚੀਨ ਬੀਰ-ਕਾਵਿ ਹੋਣ ਤੋਂ ਇਲਾਵਾ ਮਨੁੱਖ ਜਾਤੀ ਦੀ ਸਭ ਤੋਂ ਪਹਿਲੀ ਪੁਸਤਕ ਪ੍ਰਤੀਤ ਹੁੰਦੀ ਹੈ। ਪੁਸਤਕ ਦੇ ਪ੍ਰਸੰਗ ਤੋਂ ਪਤਾ ਲਗਦਾ ਹੈ ਕਿ ਗਿਲਗਮੇਸ਼ ਨੇ ਉਰੁਕ ਤੇ ਕਈ ਸਾਲ ਤੱਕ ਘੇਰਾ ਪਾ ਕੇ ਉਸਨੂੰ ਜਿੱਤਿਆ ਸੀ। ਪਿੱਛੋਂ ਇਹ ਉਥੇ ਹੀ ਬਿਨਾਂ ਰੁਕਾਵਟ ਰਾਜ ਕਰਨ ਲੱਗਾ। ਦੇਵਤਿਆਂ ਨੇ ਉਸ ਦੇ ਮਾਰਨ ਲਈ ਅੱਧੇ ਮਨੁੱਖੀ ਅਤੇ ਅੱਧੇ ਪਸ਼ੂ ਦੇ ਸਰੀਰ ਵਾਲੇ ਇੰਕਿਦੂ ਦੈਂਤ ਨੂੰ ਭੇਜਿਆ। ਗਿਲਗਮੇਸ਼ ਨੇ ਦੈਂਤ ਨੂੰ ਜਿੱਤਣ ਲਈ ਇਕ ਸੁੰਦਰ ਨਾਰੀ ਭੇਜੀ ਜਿਸਨੇ ਆਪਣੇ ਵਲ-ਛਲ ਨਾਲ ਉਸਨੂੰ ਜਿੱਤਿਆ। ਨਾਰੀ ਤੋਂ ਪ੍ਰਭਾਵਿਤ ਹੋ ਕੇ ਉਹ ਗਿਲਗਮੇਸ਼ ਦੇ ਦਰਬਾਰ ਵਿਚ ਆਇਆ। ਇਸ ਤਰ੍ਹਾਂ ਇਹ ਦੋਵੇਂ ਮਿੱਤਰ ਬਣ ਗਏ। ਫੇਰ ਇਨ੍ਹਾਂ ਦੋਹਾਂ ਨੇ ਰਲ ਕੇ ਅਨੇਕਾਂ ਜਿੱਤਾਂ ਪ੍ਰਾਪਤ ਕੀਤੀਆਂ ਅਤੇ ਇਕ ਭਿਆਨਕ ਦੈਂਤ ਦੀ ਖੋਜ ਵਿਚ ਇਹ ਰੇਗਿਸਤਾਨ ਅਤੇ ਜੰਗਲ ਪਾਰ ਕਰਦੇ ਹੋਏ ਉੱਤਰ-ਪੱਛਮ ਵੱਲ ਗਏ ਜਿਥੇ ਉਸ ਦੈਂਤ ਨੂੰ ਮਾਰਕੇ ਇਨ੍ਹਾਂ ਨੇ ਉਸਦਾ ਕਿਲਾ ਜਿੱਤ ਲਿਆ।

ਇਹ ਮਹਾਂਕਾਵਿ ਵੱਖ ਵੱਖ 12 ਪੱਟੀਆਂ ਜਾਂ ਇੱਟਾਂ ਉਤੇ ਲਿਖਿਆ ਮਿਲਦਾ ਹੈ। ਇਹ ਮਹਾਂਕਾਵਿ ਇੰਕਿਦੂ ਦੀ ਰੂਹ ਦੇ ਵਾਪਸ ਪਰਤਣ ਨਾਲ ਖ਼ਤਮ ਹੁੰਦਾ ਹੈ ਜਿਸਨੇ ਪਤਾਲ ਦੀ ਦੁਨੀਆ ਬਾਰੇ ਬਹੁਤ ਦਰਦਨਾਕ ਰਪੋਟ ਪੇਸ਼ ਕੀਤੀ। ਗਿਲਗਮੇਸ਼ ਕਾਵਿ ਦੀ ਕਹਾਣੀ ਸੁਮੇਰੀ ਹੈ, ਭਾਵੇ ਇਹ ਅੱਕਾਦੀ ਜਾਂ ਸਾਮੀ ਕਾਲ ਵਿਚ ਲਿਖੀ ਗਈ ਸੀ ਅਤੇ ਜਿਥੇ ਕੀਲਨੁਮਾ ਲਿਪੀ ਦਾ ਪ੍ਰਚਾਰ ਹੋਇਆ ਉਥੋਂ ਦੀਆਂ ਵਿਦੇਸ਼ੀ ਭਾਸ਼ਾਵਾਂ ਵਿਚ ਵੀ ਇਹ ਲਿਖ ਲਈ ਗਈ। ਪਰਲੋ ਕੀ ਕਥਾ ਇਸੇ ਕਾਵਿ ਦਾ ਇਕ ਅੰਸ਼ ਹੈ।

ਹ. ਪੁ.—ਐਨ. ਬ੍ਰਿ. ਮਾ. 4 : 542; ਹਿੰ. ਵਿ. ਕੋ. 3: 434

**ਗਿਲਗਿਤ** : ਏਜੰਸੀ-ਕਸ਼ਮੀਰ ਦੇ ਪੱਛਮ ਵਿਚ ਪਾਕਿਸਤਾਨ ਅਧੀਨ ਇਕ ਖੇਤਰ ਹੈ ਜੋ ਪਾਕਿਸਤਾਨ ਦੇ ਕਬਜ਼ੇ ਅਧੀਨ ਕਸ਼ਮੀਰ ਦਾ ਹਿੱਸਾ ਹੈ। ਇਸ ਦਾ ਰਕਬਾ 39, 325 ਵ. ਕਿ. ਮੀ. ਹੈ। ਇਹ ਹਿਮਾਲਾ ਪਰਬਤਾਂ ਦਾ ਹੀ ਇਕ ਖੇਤਰ ਹੈ। ਇਸ ਏਜੰਸੀ ਦੀ ਵਸੋਂ ਅੰਤਮ ਪ੍ਰਾਪਤ ਅੰਕੜਿਆਂ ਅਨੁਸਾਰ 176,242 ਹੈ। ਗਿਲਗਿਤ ਅਤੇ ਹੁੰਜਾ ਦਰਿਆ ਇਸ ਖੇਤਰ ਦੀ ਜਲ-ਨਿਕਾਸੀ ਕਰਦੇ ਹਨ। ਇਸ ਖੇਤਰ ਦੇ ਦੱਖਣ ਵੱਲੋਂ ਦੀ ਸਿੰਧ ਦਰਿਆ ਇਸ ਦੇ ਨਾਲ ਨਾਲ ਲੰਘਦਾ ਹੈ। ਸੰਨ 1934 ਵਿਚ ਗਿਲਗਿਤ ਏਜੰਸੀ ਵਾਲੇ ਪੂਰੇ ਖੇਤਰ ਨੂੰ ਗਿਲਗਿਤ ਵਜ਼ਾਰਤ ਅਤੇ ਗਿਲਗਿਤ ਲੀਜ਼ ਖੇਤਰ ਵਿਚ ਵੰਡਿਆ ਗਿਆ ਸੀ। ਇਸ ਦੇ ਉੱਤਰੀ ਪਹਾੜੀ ਖੇਤਰ ਵਿਚ ਹਾਲੇ ਤੱਕ ਹੱਦਾਂ ਨਿਸ਼ਚਿਤ ਨਹੀਂ ਕੀਤੀਆਂ ਗਈਆਂ। ਅਗਸਤ, 1947 ਦੌਰਾਨ ਭਾਰਤ ਨੂੰ ਆਜ਼ਾਦੀ ਮਿਲਣ ਸਮੇਂ ਬਰਤਾਨੀਆਂ ਨੇ ਇਹ ਸਾਰਾ ਖੇਤਰ ਜੰਮੂ-ਕਸ਼ਮੀਰ ਦੇ ਮਹਾਰਾਜੇ ਨੂੰ ਦੇ ਦਿੱਤਾ ਸੀ। ਫਿਰ ਅਕਤੂਬਰ ਮਹੀਨੇ ਵਿਚ ਇਹ ਭਾਰਤ ਨੂੰ ਸੌਂਪਿਆ ਗਿਆ ਪਰ ਇਥੋਂ ਦੀ ਮੁਸਲਿਮ ਵਸੋਂ ਨੇ ਪਾਕਿਸਤਾਨ ਦੇ ਮਾਤਹਿਤ ਰਹਿਣਾ ਸਵੀਕਾਰ ਕੀਤਾ। ਸੰਨ 1948 ਤੋਂ ਮਗਰੋਂ ਇਹ ਆਜ਼ਾਦ ਕਸ਼ਮੀਰ ਵਜੋਂ ਕਾਇਮ ਹੈ ਅਤੇ ਪਾਕਿਸਤਾਨ ਦੇ ਹੀ ਮਾਤਹਿਤ ਹੈ।

ਗਿਲਗਿਤ ਏਜੰਸੀ ਨੂੰ ਦੋ ਉਪ-ਮੰਡਲਾਂ—ਗਿਲਗਿਤ ਅਤੇ ਅਸਤਰ ਵਿਚ ਵੰਡਿਆ ਹੋਇਆ ਹੈ। ਇਸ ਦੇ ਚਾਰ ਜ਼ਿਲ੍ਹੇ ਹਨ—ਗੁਪੀਸ, ਪੰਜਾਲ, ਅਸ਼ਕੁਮਾਂ ਤੇ ਯਾਸੀਨ। ਇਥੋਂ ਦੀਆਂ ਵਾਦੀਆਂ ਬੜੀਆਂ ਡੂੰਘੀਆਂ ਹਨ ਜਿਨ੍ਹਾਂ ਦੇ ਆਲੇ-ਦੁਆਲੇ ਕੁੱਲ 6060 ਮੀਟਰ ਦੀ ਔਸਤ ਉਚਾਈ ਦੇ ਪਹਾੜ ਹਨ। ਜਲਵਾਯੂ ਬੜਾ ਚੰਗਾ ਅਤੇ ਖੁਸ਼ਕ ਹੈ। ਭਾਵੇਂ ਪਹਾੜ ਤਾਂ ਬਰਫ਼ਾਂ ਨਾਲ ਢਕੇ ਰਹਿੰਦੇ ਹਨ ਪਰ ਵਾਦੀਆਂ ਵਿਚ ਇੰਨੀ ਠੰਢ ਨਹੀਂ ਪੈਂਦੀ ਤੇ ਇਥੇ ਸੇਂਜੂ ਖੇਤੀ ਵੀ ਕੀਤੀ ਜਾਂਦੀ ਹੈ। ਚੌਲ, ਕਣਕ, ਮੱਕੀ, ਜੌਂ ਅਤੇ ਫ਼ਲ ਕਾਫ਼ੀ ਮਾਤਰਾ ਵਿਚ ਪੈਦਾ ਕੀਤੇ ਜਾਂਦੇ ਹਨ। ਚਰਾਂਦਾ ਵਿਚ ਪਸ਼ੂ ਵੀ ਚਾਰੇ ਜਾਂਦੇ ਹਨ। ਉੱਨੀ ਕੱਪੜਾ ਤਿਆਰ ਕਰਨ ਦੀ ਇਕੋ ਹੀ ਸਨਅਤ ਇਥੇ ਵਿਕਸਿਤ ਹੈ ਅਤੇ ਪੱਟੂ ਨਾਂ ਦਾ ਕੱਪੜਾ ਤਿਆਰ ਕੀਤਾ ਜਾਂਦਾ ਹੈ। ਇਥੋਂ ਦੇ ਦਰਿਆਵਾਂ ਦੀਆਂ ਬਰੇਤੀਆਂ ਵਿਚੋਂ ਥੋੜ੍ਹਾ ਕੁ ਸੋਨਾ ਵੀ ਪ੍ਰਾਪਤ ਕੀਤਾ ਜਾਂਦਾ ਹੈ।

ਚੀਨ ਅਤੇ ਪੱਛਮੀ ਏਸ਼ੀਆਈ ਦੇਸ਼ਾਂ ਵਿਚਕਾਰ ਪੁਰਾਣਾ ਵਪਾਰਕ ਰਾਹ ਵੀ ਗਿਲਗਿਤ ਏਜੰਸੀ ਅਤੇ ਸ਼ਿਨਕਿਆਂਗ ਵਿਚੋਂ ਗੁਜ਼ਰਦਾ ਸੀ। ਗਿਲਗਿਤ ਨੂੰ ਹੁੰਜਾ ਵਾਦੀ ਅਤੇ ਮਿਨਤਾਕਾ ਦੱਰੇ ਰਾਹੀਂ ਕਾਸ਼ਗਰ ਨਾਲ ਜੋੜਿਆ ਹੋਇਆ ਹੈ। ਇਹ ਰਾਹ ਕਰਾਕੁਰਮ ਦੱਰੇ ਰਾਹੀਂ ਲੇਹ ਵਾਲੇ ਰਾਹ ਤੋਂ ਕਾਫ਼ੀ ਛੋਟਾ ਹੈ ਅਤੇ ਅੱਜ ਕੱਲ੍ਹ ਇਹ ਪਾਕਿਸਤਾਨ ਅਤੇ ਚੀਨ ਵਿਚਕਾਰ ਵਪਾਰ ਲਈ ਫਿਰ ਖੋਲ੍ਹਿਆ ਗਿਆ ਹੈ।

ਹ. ਪੁ.—ਐਨ. ਬ੍ਰਿ. ਮਾ. 4 : 543; ਜਗ. ਪਾਕਿ.

**ਗਿਲਗਿਤ ਦਰਿਆ** : ਇਹ ਦਰਿਆ ਜੰਮੂ ਅਤੇ ਕਸ਼ਮੀਰ ਰਾਜ ਵਿਚ ਹਿਮਾਲਾ ਪਹਾੜਾਂ ਦੇ ਇਕ ਗਲੇਸ਼ੀਅਰ ਵਿਚੋਂ ਨਿਕਲਦਾ ਹੈ। ਇਹ ਆਪਣੇ 240 ਕਿ. ਮੀ. ਲੰਬੇ ਵਹਿਣ ਵਿਚ ਪਹਿਲਾਂ ਉੱਤਰ ਦੀ ਦਿਸ਼ਾ ਵਿਚ ਫਿਰ ਗਿਲਗਿਤ ਸ਼ਹਿਰ ਦੇ ਪੂਰਬ ਅਤੇ ਦੱਖਣ-ਪੂਰਬ ਵਿਚ ਵਹਿੰਦਾ ਹੋਇਆ ਬੁੰਜੀ ਤੋਂ ਥੋੜ੍ਹਾ ਉਤਾਂਹ ਸਿੰਧ ਦਰਿਆ ਵਿਚ ਮਿਲ ਜਾਂਦਾ ਹੈ।

35° 44' ਉ. ਵਿਥ; 74° 37' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 543; ਐਨ. ਅਮੇ. 12 : 654

**ਗਿਲਗੂ, ਸਦੀਕਾ ਪਹਿਲਵਾਨ (ਰੁਸਤਮ-ਸੋਹਰਾਬ)** : ਭਾਰਤ ਦੇ ਇਸ ਪਹਿਲਵਾਨ ਦਾ ਜਨਮ ਕਸ਼ਮੀਰ ਦੇ ਇਕ ਪਿੰਡ ਗਿਲਗੂ ਵਿਖੇ ਹੋਇਆ। ਇਸੇ ਕਾਰਨ ਇਸਦੇ ਨਾਂ ਦੇ ਨਾਲ ਗਿਲਗੂ ਦਾ ਸ਼ਬਦ ਜੁੜ ਗਿਆ। ਇਸਦੇ ਬਾਰੇ ਕੋਈ ਪੱਕਾ ਪਤਾ ਨਹੀਂ ਪਰੰਤੂ ਇਹ ਜ਼ਰੂਰ ਹੈ ਕਿ ਇਹ ਖ਼ਲੀਫ਼ਾ ਅਬਦੁੱਰਹੀਮ ਪਹਿਲਵਾਨ ਦਾ ਸਮਕਾਲੀ ਸੀ।

ਇਸ ਦਾ ਪਿਤਾ ਇਕ ਸਾਧਾਰਨ ਕਿਸਾਨ ਸੀ। ਛੇ ਸਾਲ ਦੀ ਉਮਰ ਵਿਚ ਇਸਨੂੰ ਮਸੀਤ ਵਿਚ ਪੜ੍ਹਨ ਭੇਜਿਆ ਗਿਆ। ਇਸਨੇ ਨੌਂ ਸਾਲ ਦੀ ਉਮਰ ਵਿਚ ਹੀ ਸਾਰਾ ਕੁਰਾਨ-ਸ਼ਰੀਫ ਜ਼ਬਾਨੀ ਯਾਦ ਕਰ ਲਿਆ ਸੀ।

ਇਹ ਅਕਸਰ ਰਾਤ ਨੂੰ ਕਸਰਤ ਕਰਦਾ ਸੀ ਅਤੇ ਕਸਰਤ ਕਰਨ ਦੀ ਆਦਤ ਇਸਨੂੰ ਨੌਂ ਸਾਲ ਦੀ ਉਮਰ ਤੋਂ ਹੀ ਪੈ ਗਈ ਸੀ।

ਇਸ ਦੀ ਤਾਕਤ ਬਾਰੇ ਸਾਨੂੰ ਜਾਣਕੇ ਬਹੁਤ ਹੈਰਾਨੀ ਹੁੰਦੀ ਹੈ। ਕਿਹਾ ਜਾਂਦਾ ਹੈ ਕਿ ਇਹ ਝੋਟੇ ਨੂੰ ਮੋਢਿਆਂ ਉਤੇ ਚੁੱਕ ਕੇ ਹਰ ਰੋਜ਼ ਇਕ ਮੀਲ ਤੁਰਦਾ ਹੁੰਦਾ ਸੀ। ਇਹ ਆਪਣੀ ਤਾਕਤ ਦੀ ਕਦੇ ਵੀ ਨਜਾਇਜ਼ ਵਰਤੋਂ ਨਹੀਂ ਕਰਦਾ ਸੀ। ਇਸ ਵਿਚ ਤਾਕਤ ਇੰਨੀ ਸੀ



ਗਿਲਗੂ ਸਦੀਕਾ ਪਹਿਲਵਾਨ

ਕਿ ਯੂਨਾਨ ਦੇ ਮੀਲੋ ਵਾਂਗ ਇਕ ਮੁੱਕਾ ਮਾਰਕੇ ਇਹ ਖੋਤੇ ਦੀ ਜਾਨ ਕੱਢ ਸਕਦਾ ਸੀ। ਕਿਹਾ ਜਾਂਦਾ ਹੈ ਕਿ ਇਸ ਨੇ ਕਸ਼ਮੀਰ ਦੀ ਵਾਦੀ ਵਿਚ ਇਕ ਵਾਰੀ ਇਕ ਦਿਓ ਨੂੰ ਮਾਰ ਦਿੱਤਾ ਸੀ। ਇਹ ਵੀ ਮਸ਼ਹੂਰ ਹੈ ਕਿ ਇਹ ਕਾਸੂ ਦਿਓ ਨਾਲ ਵੀ ਘੁਲਿਆ।

ਇਹ ਵਧੇਰੇ ਸਮਾਂ ਅੰਮ੍ਰਿਤਸਰ ਵਿਚ ਰਿਹਾ। ਕਟੜਾ ਕਰਮ ਸਿੰਘ ਵਿਚ ਇਕ ਮਾਰਖੁੰਢਾ ਸਾਨ੍ਹ ਰਹਿੰਦਾ ਸੀ। ਉਹ ਲੰਘਦੇ ਬੰਦਿਆਂ ਦੇ ਮਗਰ ਭੱਜ ਉਠਦਾ ਸੀ। ਇਕ ਦਿਨ ਉਹ ਸਦੀਕੇ ਪਹਿਲਵਾਨ ਮਗਰ ਵੀ ਨੱਠਿਆ। ਸਦੀਕੇ ਨੇ ਉਸਨੂੰ ਦੋਹਾਂ ਹੱਥਾਂ ਨਾਲ ਫੜਕੇ ਜ਼ੋਰ-ਅਜ਼ਮਾਈ ਸ਼ੁਰੂ ਕਰ ਦਿੱਤੀ ਅਤੇ ਉਸਨੂੰ ਥੱਲੇ ਸੁੱਟ ਲਿਆ। ਇਹ ਅੰਮ੍ਰਿਤਸਰ ਤੋਂ ਤਰਨਤਾਰਨ ਤੱਕ ਰੋਜ਼ ਭੱਜਦਾ ਸੀ।

ਪਹਿਲਵਾਨ ਦੀਆਂ ਪ੍ਰਸਿੱਧ ਕੁਸ਼ਤੀਆਂ : ਇਸਦੀ ਪਹਿਲੀ ਕੁਸ਼ਤੀ ਖ਼ਲੀਫ਼ਾ ਆਬਦੁੱਰਹੀਮ ਪਹਿਲਵਾਨ ਨਾਲ ਹੋਈ ਜਿਸ ਵਿਚ ਇਹ ਬਰਾਬਰ ਰਿਹਾ। ਉਸਦੀ ਦੂਜੀ ਕੁਸ਼ਤੀ ਕਾਲੇ ਜੰਗੀ ਨਾਲ ਇੰਦੌਰ ਵਿਚ ਹੋਈ। ਇਹ ਕੁਸ਼ਤੀ ਵੀ ਬਰਾਬਰ ਹੀ ਰਹੀ। ਇਸਦੀ ਅਗਲੀ ਕੁਸ਼ਤੀ ਭੂਚਾਲ ਪਹਿਲਵਾਨ ਨਾਲ ਲਾਹੌਰ ਵਿਖੇ ਹੋਈ। ਇਸ ਕੁਸ਼ਤੀ ਵਿਚ ਮੁਨਸਫ਼ ਮਹਾਰਾਜਾ ਸ਼ੇਰ ਸਿੰਘ ਸੀ।

ਅਲਵਰ ਵਿਖੇ ਇਸਨੇ ਇਕ ਵਾਰੀ 16 ਮਣ ਦੀ ਬੋਰੀ ਚੁੱਕੀ ਸੀ ਜਿਸ ਕਾਰਨ ਇਸਦੇ ਜਿਗਰ ਵਿਚ ਖਿੱਚ ਪੈ ਗਈ। ਕੁਝ ਸਮਾਂ ਬਿਮਾਰ ਰਹਿਣ ਪਿਛੋਂ ਅੰਮ੍ਰਿਤਸਰ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਭਾਰਤ ਦੇ ਪਹਿਲਵਾਨ-ਪੰਨਾ : 8

**ਗਿਲਗੈਲ** : ਪ੍ਰਾਚੀਨ ਫ਼ਲਸਤੀਨ ਵਿਚ ਬਹੁਤ ਸਾਰੇ ਸਥਾਨਾਂ ਨੂੰ ਗਿਲਗੈਲ ਕਿਹਾ ਜਾਂਦਾ ਸੀ ਜਿਨ੍ਹਾਂ ਵਿਚੋਂ ਕਈਆਂ ਦਾ ਲਿਖਤੀ ਹਵਾਲਾ ਤਾਂ ਮਿਲਦਾ ਹੈ ਪਰ ਅਜੇ ਤੱਕ ਸਾਰੇ ਸਥਾਨ ਨਹੀਂ ਲੱਭੇ ਗਏ। ਇਨ੍ਹਾਂ ਸਾਰੀਆਂ ਇਕੋ ਨਾਂ ਦੀਆਂ ਥਾਵਾਂ ਵਿਚੋਂ ਸਭ ਤੋਂ ਪ੍ਰਸਿੱਧ ਯੇਰੋਸ਼ਲਮ ਦੇ ਨੇੜੇ ਵਾਕਿਆ ਗਿਲਗੈਲ ਸ਼ਹਿਰ ਹੈ। ਇਹ ਜਾਰਡਨ ਦੇ ਮਸ਼ਹੂਰ ਸ਼ਹਿਰ ਜੈਰਿਕੋ ਤੋਂ ਦੱਖਣ-ਪੂਰਬ ਵੱਲ ਜਾਰਡਨ ਦੇ ਖ਼ੁਸ਼ਕ ਦਰਿਆਈ ਬੇਸਰਕ ਵਿਚ ਯੇਰੋਸ਼ਲਮ ਤੋਂ ਲਗਭਗ 22 ਕਿ. ਮੀ. (14 ਮੀਲ) ਪੂਰਬ-ਉੱਤਰ ਪੂਰਬ ਵੱਲ ਵਾਕਿਆ ਹੈ। ਇਸੇ ਥਾਂ ਨੂੰ ਇਜ਼ਰਾਈਲ ਨਿਵਾਸੀਆਂ (ਯਹੂਦੀਆਂ) ਦਾ ਅਸਲੀ ਘਰ ਮੰਨਿਆ ਜਾਂਦਾ ਹੈ। ਇਸੇ ਸ਼ਹਿਰ ਵਿਚ ਹੀ ਇਜ਼ਰਾਈਲੀ ਕਬੀਲੇ ਜਾਰਡਨ ਦਰਿਆ ਨੂੰ ਲੰਘ ਕੇ ਸਥਾਈ ਤੌਰ ਤੇ ਰਹਿਣ ਲੱਗੇ ਸਨ। ਲਗਭਗ 1400 ਈ. ਪੂ. ਵਿਚ ਜੋਸ਼ੂਆ ਦੇ ਕਬਜ਼ਾ ਕੀਤੇ ਜਾਣ ਪਿੱਛੋਂ ਇਹ ਸ਼ਹਿਰ ਕਈ ਵੇਰ ਢਾਹਿਆ ਗਿਆ ਤੇ ਮੁੜ ਉਸਾਰਿਆ ਗਿਆ। ਹੀਬ੍ਰਿਊ ਵਿਚ ਇਸ ਸ਼ਹਿਰ ਬਾਰੇ ਲਿਖਿਆ ਹੋਇਆ ਹੈ ਕਿ ਇਥੇ ਜੋਸ਼ੂਆ ਨੇ 12 ਪੱਥਰ ਲਾਏ ਸਨ ਇਨ੍ਹਾਂ ਗੋਲਾਈ ਵਿਚ ਰੱਖੇ ਪੱਥਰਾਂ ਨੂੰ ਹੀ ਗਿਲਗੈਲ ਦਾ ਨਾਂ ਦਿੱਤਾ ਗਿਆ। ਜੋਸ਼ੂਆ ਪਿਛੋਂ ਇਹ ਥਾਂ ਸ਼ਹਿਰ ਬੈਂਜਾਮਿਨ ਕਬੀਲੇ ਨੂੰ ਦਿੱਤੇ ਗਏ ਖੇਤਰ ਵਿਚ ਚਲਾ ਗਿਆ। ਪੁਰਾਣੇ ਜੈਰਿਕੋ ਦੇ ਉੱਤਰ-ਪੂਰਬ ਵੱਲ ਲੋਹ-ਯੁੱਗ ਦੀ ਵਸੋਂ ਦੇ ਸਬੂਤ ਮਿਲੇ ਹਨ। ਜਿਸ ਤੋਂ ਗਿਲਗੈਲ ਦਾ ਬਹੁਤ ਪੁਰਾਣੇ ਸਮੇਂ ਤੋਂ ਵੀ ਵਸੇ ਹੋਣ ਦਾ ਪਤਾ ਲਗਦਾ ਹੈ।

ਹ. ਪੁ.—ਐਨ. ਅਮੈ. 12 : 653, ਵੈ. ਜ਼ੁਗ. ਡਿ.

**ਗਿਲਡ ਸਮਾਜਵਾਦ** : ਇਹ ਇਕ ਅਜਿਹੀ ਲਹਿਰ ਸੀ ਜਿਸ ਵਿਚ ਨੈਸ਼ਨਲ ਗਿਲਡਾਂ ਦੀ ਪ੍ਰਣਾਲੀ ਦੁਆਰਾ ਉਦਯੋਗਾਂ ਦਾ ਪ੍ਰਬੰਧ ਕਾਮਿਆਂ ਦੇ ਹੱਥਾਂ ਵਿਚ ਦੇਣ ਸੰਬਧੀ ਜ਼ੋਰਦਾਰ ਆਵਾਜ਼ ਉਠਾਈ ਗਈ ਸੀ। ਗਿਲਡ ਸਮਾਜਵਾਦ ਲਹਿਰ ਇੰਗਲੈਂਡ ਵਿਚੋਂ ਉੱਠੀ ਸੀ ਅਤੇ ਇਸ ਲਹਿਰ ਦਾ ਵਧੇਰੇ ਪ੍ਰਭਾਵ ਵੀਹਵੀਂ ਸਦੀ ਦੇ ਆਰੰਭਕ ਦਹਾਕਿਆਂ ਦੌਰਾਨ ਉਸੇ ਹੀ ਦੇਸ਼ ਵਿਚ ਪਿਆ ਸੀ।

ਗਿਲਡ ਸਮਾਜਵਾਦੀ ਸਿਧਾਂਤਾਂ ਦੀ ਸਭ ਤੋਂ ਪਹਿਲੀ ਵਿਆਖਿਆ ਸੰਨ 1906 ਵਿਚ ਆਰਥਿਕ ਜੋਜ਼ਫ ਪੈਟੀ ਪੁਸਤਕ 'ਦੀ ਰੈਸਟੋਰੇਸ਼ਨ ਆਫ਼ ਦੀ ਗਿਲਡ ਸਿਸਟਮ, ਵਿਚ ਕੀਤੀ ਅਤੇ ਮਗਰੋਂ ਐਲਫ੍ਰੈਡ ਰਿਚਰਡ ਆਰੇਂਜ ਨੇ ਗਿਲਡ ਸਮਾਜਵਾਦ ਸਿਧਾਂਤ ਨੂੰ ਸਪਸ਼ਟ ਰੂਪ 'ਚ ਪ੍ਰਕਾਸ਼ਨ ਰਾਹੀਂ ਪੇਸ਼ ਕੀਤਾ। ਜਦੋਂ ਥੋੜ੍ਹੇ ਜਿਹੇ ਨੌਜਵਾਨਾਂ ਦੇ ਇਕ ਗਰੁੱਪ ਨੇ ਆਪਣੇ ਨਵੇਂ ਪ੍ਰਕਾਸ਼ਨ ਵਿਚ ਗਿਲਡ ਸਮਾਜਵਾਦ ਦੇ ਹੱਕ ਵਿਚ ਜ਼ੋਰਦਾਰ ਆਵਾਜ਼ ਉਠਾਈ ਤਾਂ ਇਹ ਲਹਿਰ ਬਹੁਤ ਹੀ ਜ਼ੋਰ ਫੜ ਗਈ ਅਤੇ ਅਨੇਕਾਂ ਲੋਕ ਇਸ ਦੇ ਸਮਰਥਕ ਬਣ ਗਏ। ਸੰਨ 1915 ਵਿਚ 'ਦੀ ਨੈਸ਼ਨਲ ਗਿਲਡ ਲੀਗ' ਦੀ ਸਥਾਪਨਾ ਦੇ ਨਾਲ ਇਸ ਲਹਿਰ ਨੇ ਇਕ ਸੰਗਠਤ ਰੂਪ ਧਾਰ ਲਿਆ।



ਗਿਲਡ ਸਮਾਜਵਾਦ

ਭਾਵੇਂ ਪੈਟੀ ਨੇ ਗਿਲਡ ਸਮਾਜਵਾਦ ਸਬੰਧੀ ਪੇਸ਼ ਕੀਤੀ

ਆਪਣੀ ਆਰੰਭਕ ਵਿਆਖਿਆ ਵਿਚ ਉਦਯੋਗਕ ਸੰਗਠਨ ਦੀਆਂ ਮੱਧ ਯੁੱਗੀ ਕਿਸਮਾਂ ਵੱਲ ਮੁੜਨ ਦੀ ਲੋੜ ਤੇ ਜ਼ੋਰ ਦਿੱਤਾ ਸੀ ਪਰ ਅਜਿਹੀ ਗੱਲ ਆਰੇਂਜ ਹਾਬਸਨ ਅਤੇ ਹੋਰਨਾਂ ਵਿਚਾਰਵਾਨਾਂ ਵੱਲੋਂ ਵਿਕਸਿਤ ਕੀਤੇ ਗਏ ਸਿਧਾਂਤਾਂ ਵਿਚ ਬਿਲਕੁਲ ਨਹੀਂ ਪਾਈ ਗਈ। ਸਮਾਜਵਾਦ ਅਤੇ ਮਜ਼ਦੂਰ-ਸੰਘਵਾਦ ਦੇ ਵਾਂਗ ਹੀ ਗਿਲਡ ਸਮਾਜਵਾਦ ਇਸ ਧਾਰਨਾ ਨਾਲ ਸ਼ੁਰੂ ਹੋਇਆ ਸੀ ਕਿ ਉਦਯੋਗਕ ਸੰਗਠਨ ਦੀ ਪੂੰਜੀਵਾਦੀ ਕਿਸਮ ਅਨਿਆਂਪੂਰਨ ਅਤੇ ਜ਼ੁਲਮੀ ਹੈ। ਗਿਲਡ ਸਮਾਜਵਾਦੀਆਂ ਨੇ ਪੁਰਜ਼ੋਰ ਕਿਹਾ ਕਿ ਉਜਰਤੀ ਪ੍ਰਣਾਲੀ ਨੇ ਕਿਰਤ ਨੂੰ ਤਾਂ ਕੇਵਲ ਇਕ ਵਸਤੂ ਹੀ ਬਣਾਇਆ ਹੋਇਆ ਸੀ।

ਮਜ਼ਦੂਰ ਸੰਘਵਾਦੀ ਵਾਂਗ ਹੀ ਗਿਲਡ ਸਮਾਜਵਾਦੀ ਉਦਯੋਗਕ ਘੇਰੇ ਦੇ ਅੰਦਰ ਅੰਦਰ ਹੀ ਰਹਿੰਦਿਆਂ ਪੂੰਜੀਵਾਦ ਨੂੰ ਖ਼ਤਮ ਕਰਨ ਅਤੇ ਉਦਯੋਗ ਦਾ ਕੰਟਰੋਲ ਆਪਣੇ ਹੱਥ ਲੈਣ ਸਬੰਧੀ ਕਾਮਿਆਂ ਨੂੰ ਇਕ ਮੁੱਠ ਹੋਣ ਲਈ ਪ੍ਰੇਰਿਆ। ਹੋਰਨਾਂ ਸਮਾਜਵਾਦੀਆਂ ਵਾਂਗ ਗਿਲਡ ਸਮਾਜਵਾਦੀ ਨੇ ਉਤਪਾਦਨ ਅਤੇ ਵਟਾਂਦਰੇ ਦੇ ਸਾਧਨਾਂ ਨੂੰ ਸਰਕਾਰੀ ਮਲਕੀਅਤ ਬਣਾਉਣ ਸਬੰਧੀ ਆਵਾਜ਼ ਉਠਾਈ ਪਰ ਉਹ ਇਹ ਨਹੀਂ ਚਾਹੁੰਦਾ ਸੀ ਕਿ ਉਦਯੋਗਾਂ ਉੱਪਰ ਕਾਮਿਆਂ ਦੀ ਅਫ਼ਸਰਸ਼ਾਹੀ ਸਥਾਪਿਤ ਹੋ ਜਾਵੇ।

ਗਿਲਡ ਸਮਾਜਵਾਦੀ ਢਾਂਚੇ ਵਿਚ ਉਦਯੋਗ ਦੀ ਹਰੇਕ ਸ਼ਾਖਾ ਦਾ ਪ੍ਰਬੰਧ, ਨੈਸ਼ਨਲ ਗਿਲਡ ਦੇ ਰਾਹੀਂ, ਕਾਮਿਆਂ ਦੇ ਹੱਥੋਂ ਹੀ ਚਲਾਉਣ ਦਾ ਪ੍ਰਬੰਧ ਕੀਤਾ ਗਿਆ। ਅਜਿਹੇ ਪ੍ਰਬੰਧ ਵਿਚ ਸਾਰੀ ਜਨਤਾ ਦੇ ਉਤਪਾਦਨ ਅਤੇ ਵਟਾਂਦਰੇ ਦੇ ਮਾਲਕੀ ਸਾਧਨਾਂ ਨੂੰ ਗਿਲਡਾਂ ਕੋਲ ਇਕ ਟ੍ਰਸਟ ਦੇ ਰੂਪ ਵਿਚ ਰੱਖਿਆ ਜਾਣਾ ਸੀ। ਇਸ ਯੋਜਨਾ ਵਿਚ ਰਾਜ ਨੂੰ ਜਨਤਾ ਦੇ ਇਕ ਪ੍ਰਤੀਨਿਧ ਦੇ ਰੂਪ ਵਿਚ ਰਾਸ਼ਟਰ ਲਈ ਵਿਸ਼ਾਲ ਉਦਯੋਗਕ ਉਦੇਸ਼ਾਂ ਨੂੰ ਨਿਸ਼ਚਿਤ ਕਰਨ ਦੀ ਜ਼ਿੰਮੇਦਾਰੀ ਸੌਂਪੀ ਗਈ। ਭਾਵੇਂ ਪ੍ਰਬੰਧਕੀ ਫ਼ੈਸਲੇ ਕਰਨ ਵਿਚ ਰਾਜ ਖ਼ੁਦ ਸ਼ਾਮਲ ਨਹੀਂ ਸੀ ਹੁੰਦਾ ਪਰ ਗਿਲਡਾਂ ਨਾਲ ਝਗੜਾ ਹੋਣ ਦੀ ਸੂਰਤ ਵਿਚ ਅੰਤਮ ਸ਼ਕਤੀ ਰਾਜ ਕੋਲ ਹੀ ਰੱਖੀ ਗਈ ਸੀ। ਰਾਜ ਨੇ ਆਪਣੀ ਸੁਤੰਤਰ ਹੋਂਦ ਕਾਇਮ ਰੱਖਣ ਲਈ ਆਪਣੀ ਤਰਫ਼ੋਂ ਗਿਲਡਾਂ ਨੂੰ ਮਨਜ਼ੂਰ ਕੀਤੇ ਚਾਰਟਰਾਂ ਦੇ ਬਦਲੇ ਉਨ੍ਹਾਂ ਤੋਂ ਕਰ ਇਕੱਠਾ ਕਰਨ ਦਾ ਹੱਕ ਆਪਣੇ ਕੋਲ ਰੱਖਿਆ।

ਪਹਿਲੇ ਵਿਸ਼ਵ-ਯੁੱਧ ਦੌਰਾਨ ਅਤੇ ਇਸ ਦੇ ਤੁਰੰਤ ਪਿਛੋਂ ਗਿਲਡ ਸਮਾਜਵਾਦ ਦਾ ਪ੍ਰਭਾਵ ਸ਼ਿਖਰ ਤੇ ਪਹੁੰਚ ਗਿਆ। ਇਸ ਸਮੇਂ ਉਦਯੋਗਕ ਸੰਗਠਨ ਵਿਚ ਲਿਆਂਦੀਆਂ ਆਮ ਤਬਦੀਲੀਆਂ ਨੇ ਕਿਰਤੀ ਯੂਨੀਅਨਾਂ ਵਿਚ ਬਹੁਤ ਬੇਚੈਨੀ ਪੈਦਾ ਕੀਤੀ ਹੋਈ ਸੀ। ਯੂਨੀਅਨਾਂ ਨੇ ਆਪਣੇ ਪ੍ਰੋਗਰਾਮਾਂ ਵਿਚ ਤਬਦੀਲੀਆਂ ਲਿਆਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਉਦਯੋਗ ਉੱਤੇ ਕੰਟਰੋਲ ਅਤੇ ਆਪਣੀ ਸਰਕਾਰੀ ਪ੍ਰਬੰਧ ਦੀ ਮੰਗ ਨੂੰ ਆਪਣੇ ਪ੍ਰੋਗਰਾਮਾਂ ਵਿਚ ਸ਼ਾਮਲ ਕਰਨ ਲੱਗ ਪਈਆਂ। ਯੁੱਧ ਮੁੱਕਣ ਪਿਛੋਂ ਥੋੜ੍ਹੇ ਜਿਹੇ ਕਾਮਿਆਂ ਦੇ ਗਿਲਡ ਬਣਾਏ ਗਏ। ਨੈਸ਼ਨਲ ਬਿਲਡਿੰਗ ਗਿਲਡ, ਜਿਸ ਨੇ ਕਈ ਪ੍ਰਾਜੈਕਟਾਂ ਉਤੇ ਕੰਮ ਕੀਤਾ ਸੀ, ਨੇ ਬਹੁਤ ਵਧੀਆ ਕੰਮ ਕਰਕੇ ਵਿਖਾਇਆ ਪਰ ਵਿੱਤੀ ਮੁਸ਼ਕਲਾਂ ਕਾਰਨ ਆਖ਼ਰ ਸੰਨ 1922 ਵਿਚ ਇਹ ਗਿਲਡ ਖ਼ਤਮ ਹੋ ਗਿਆ। ਫਿਰ ਵੀ ਇਸ ਗਿਲਡ ਦੇ ਸਥਾਨ ਕੇਂਦਰ ਸਥਾਨਕ ਗਿਲਡ ਸੰਗਠਨਾਂ ਦੇ ਨਾਲ ਨਾਲ ਕਈ ਸਾਲਾਂ ਤੱਕ ਚਲਦੇ ਰਹੇ। ਹਰੇਕ ਉਦਯੋਗ ਵਿਚ ਪੂਰੀ ਏਕਤਾ ਨਾ ਹੋਣ ਕਾਰਨ ਅਤੇ ਯੁੱਧ ਤੋਂ ਪਿਛੋਂ ਪੈਦਾ ਹੋਈ ਵਿੱਤੀ ਸਥਿਤੀ ਕਾਰਨ ਇਹ ਲਹਿਰ ਬਹੁਤ ਮੱਧਮ ਪੈ ਗਈ। ਕੁਝ ਕੁ ਯੂਨੀਅਨਾਂ ਦੇ ਪ੍ਰੋਗਰਾਮਾਂ ਵਿਚ ਕਾਮਿਆਂ ਦੇ ਕੰਟਰੋਲ ਅਤੇ ਸਵੈ-ਪ੍ਰਬੰਧ ਸਬੰਧੀ ਤਾਂ ਮੰਗਾਂ ਸ਼ਾਮਲ ਰਹੀਆਂ ਪਰ ਗਿਲਡ ਸਮਾਜਵਾਦ ਦਾ ਆਧਾਰ ਬਿਲਕੁਲ ਹੀ ਹਿੱਲ ਗਿਆ। ਸੰਨ 1925 ਵਿਚ 'ਦੀ ਨੈਸ਼ਨਲ ਗਿਲਡਜ਼ ਲੀਗ' ਖ਼ਤਮ ਕਰ ਦਿੱਤੀ ਗਈ।

ਹ. ਪੁ.—ਐਨ. ਬ੍ਰਿ. ਮਾ. 4 : 786

**ਗਿਲਡਰਸਲੀਵ, ਬੈਜ਼ਿਲ ਲੈਨੀਓ** : ਸੰਯੁਕਤ ਰਾਜ ਅਮਰੀਕਾ ਦੇ ਇਸ ਭਾਸ਼ਾ-ਵਿਗਿਆਨੀ ਦਾ ਜਨਮ 22 ਅਕਤੂਬਰ, 1831 ਨੂੰ ਚਾਰਲਸਟਨ ਵਿਖੇ ਹੋਇਆ। 14 ਸਾਲ ਦੀ ਉਮਰ ਤੱਕ ਇਸਨੇ ਘਰ ਵਿਚ ਹੀ ਵਿੱਦਿਆ ਪ੍ਰਾਪਤ ਕੀਤੀ ਅਤੇ ਇਸ ਦੌਰਾਨ ਇਸਨੇ ਲਾਤੀਨੀ ਅਤੇ ਯੂਨਾਨੀ ਭਾਸ਼ਾ ਦਾ ਅਧਿਐਨ ਕੀਤਾ। ਪਿਛੋਂ ਇਸਨੇ ਪ੍ਰਿੰਸਟਨ, ਬਰਲਿਨ, ਬੋਨ ਅਤੇ ਗਟਇੰਗੈੱਨ ਵਿਖੇ ਵਿੱਦਿਆ ਪ੍ਰਾਪਤ ਕੀਤੀ। ਸੰਨ 1856 ਤੋਂ 1876 ਤੱਕ ਇਹ ਵਰਜੀਨੀਆ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਲੱਗਿਆ ਰਿਹਾ। ਫਿਰ ਇਹ ਜਾਨ ਹਾੱਪਕਿਨ ਯੂਨੀਵਰਸਿਟੀ ਵਿਚ ਯੂਨਾਨੀ ਭਾਸ਼ਾ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ, ਜਿਥੋਂ ਇਹ ਸੰਨ 1915 ਵਿਚ ਸੇਵਾ-ਮੁਕਤ ਹੋਇਆ। ਸੰਨ 1867 ਵਿਚ ਗਿਲਡਰਸਲੀਵ ਨੇ 'ਲੇਟਿਨ ਗਰਾਮਰ' ਪ੍ਰਕਾਸ਼ਿਤ ਕੀਤੀ। ਇਸਦਾ ਝੁਕਾਅ ਯੂਨਾਨੀ ਵੱਲ ਵਧੇਰੇ ਸੀ। ਇਸ ਨੇ ਵਿੱਦਿਅਕ ਅਤੇ ਸਾਹਿਤਿਕ ਲੇਖਾਂ ਦਾ ਇਕ ਸੰਗ੍ਰਹਿ ਵੀ ਪ੍ਰਕਾਸ਼ਿਤ ਕੀਤਾ। ਸੰਨ 1880 ਵਿਚ ਇਸ ਦੀ ਸੰਪਾਦਨਾ ਅਧੀਨ 'ਅਮੈਰੀਕਨ ਜਰਨਲ ਆਫ਼ ਫਾਈਲੋਜੀ' ਨਾਂ ਦਾ ਮੈਗਜ਼ੀਨ ਸ਼ੁਰੂ ਕੀਤਾ ਗਿਆ ਅਤੇ ਇਹ 40 ਸਾਲ ਤੱਕ ਇਸ ਦਾ ਸੰਪਾਦਕ ਰਿਹਾ।

9 ਜਨਵਰੀ, 1924 ਨੂੰ ਬਾਲਟੀਮੋਰ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 414; ਐਨ. ਅੰਮੇ. 12 : 651

**ਗਿਲਡਾਸ** : ਇਹ ਇਕ ਅੰਗਰੇਜ਼ ਸੰਤ ਅਤੇ ਇਤਿਹਾਸਕਾਰ ਸੀ। ਸਾਧੂ ਹੋਣ ਦੇ ਨਾਤੇ ਇਸ ਨੇ ਬ੍ਰਿਟੈਨੀ ਵਿਚ ਇਕ ਮੱਠ ਕਾਇਮ ਕੀਤਾ, ਜਿਹੜਾ ਇਸ ਦੇ ਨਾਂ ਤੇ St. Gildas de Rhuys ਅਖਵਾਉਂਦਾ ਹੈ। ਇਸ ਦੀ (ਦੀ ਰੂਇਨ ਆਫ਼ ਬ੍ਰਿਟੈਨ) 'De excidio etcong Britanniae' ਨਾਂ ਦੀ ਪੁਸਤਕ 6ਵੀਂ ਸਦੀ ਦੇ ਇੰਗਲੈਂਡ ਦੇ ਇਤਿਹਾਸ ਉਤੇ ਬਹੁਤ ਰੌਸ਼ਨੀ ਪਾਉਂਦੀ ਹੈ। ਇਸ ਵਿਚ ਬਰਤਾਨਵੀ ਲੀਡਰ ਐਂਬ੍ਰੋਸੀਅਸ ਔਰੀਲਿਏਨਸ (ਜਿਸ ਨੂੰ ਮਗਰੋਂ ਕਿੰਗ ਆਰਥਰ ਕਰਕੇ ਜਾਣਿਆ ਜਾਣ ਲੱਗਾ) ਦੀ ਸੈਕਸਨਾਂ ਦੇ ਹੱਥੋਂ ਹਾਰ ਦਾ ਵਰਨਣ ਕੀਤਾ ਗਿਆ ਹੈ।

ਹ. ਪੁ.—ਐਨ. ਬ੍ਰਿ. ਮਾ. 4 : 541

**ਗਿਲਡੋ** : ਇਕ ਤਾਕਤਵਰ ਮੂਰਿਸ਼ ਸੀ ਜਿਸਨੇ 397-398 ਈ. ਵਿਚ ਰੋਮ ਵਿਰੁੱਧ ਬਗ਼ਾਵਤ ਕੀਤੀ ਅਤੇ ਸੰਨ 375 ਵਿਚ ਆਪਣੇ ਭਰਾ ਫਰਮਸ ਨੂੰ ਕੁਚਲਣ ਲਈ ਰੋਮਨਾਂ ਦੀ ਮਦਦ ਕੀਤੀ। ਜਿਸ ਦੇ ਨਤੀਜੇ ਵਜੋਂ ਇਸ ਨੂੰ ਅਫ਼ਰੀਕਾ ਦਾ ਕਾਊਂਟ ਅਤੇ ਸਿਪਾਹੀਆਂ ਦਾ ਉਸਤਾਦ ਨਿਯੁਕਤ ਕੀਤਾ ਗਿਆ ਪਰ ਉਥੇ ਇਸ ਨੇ ਥੀਓਡੋਸ਼ੀਅਸ ਪਹਿਲੇ ਯੂਜੀਨੀਅਸ ਦੇ ਖਿਲਾਫ਼ ਮਦਦ ਕਰਨ ਤੋਂ ਨਾਂਹ ਕਰ ਦਿੱਤੀ ਅਤੇ 397 ਵਿਚ ਰੋਮ ਨੂੰ ਜਾਣ ਵਾਲੇ ਅਫ਼ਰੀਕਾ ਦੇ ਅਨਾਜ ਵਾਲੇ ਜਹਾਜ਼ ਰੋਕ ਦਿੱਤੇ ਜਿਸ ਕਰਕੇ ਸੈਨੇਟ ਨੇ ਇਸ ਨੂੰ ਲੋਕਾਂ ਦਾ ਦੁਸ਼ਮਣ ਹੋਣਾ ਕਰਾਰ ਦੇ ਦਿੱਤਾ ਅਤੇ ਸੰਨ 398 ਵਿਚ ਇਸ ਦੇ ਆਪਣੇ ਹੀ ਭਰਾ ਮੈਸਕੀਜ਼ੀ ਦੀ ਕਮਾਨ ਹੇਠ ਇਸ ਦੇ ਵਿਰੁੱਧ ਇਕ ਫ਼ੌਜ ਭੇਜ ਦਿੱਤੀ। ਇਸ ਦੀ ਫ਼ੌਜ ਦੀ ਗਿਣਤੀ ਵੀ ਫ਼ੌਜ ਦੀ ਗਿਣਤੀ ਵੀ ਭਾਵੇਂ 70,000 ਦੇ ਲਗਭਗ ਸੀ ਪਰ ਇਸ ਨੂੰ ਹਰਾਉਣ ਵਿਚ ਬਹੁਤੀ ਦੇਰ ਨਾ ਲੱਗੀ ਅਤੇ ਗਿਲਡੋ, ਸਮੁੰਦਰ ਰਾਹੀਂ ਫ਼ਰਾਰ ਹੋ ਗਿਆ ਪਰ ਉੱਤਰੀ ਤੱਟ ਤੇ ਜਾਕੇ ਇਸ ਨੂੰ ਘੇਰ ਕੇ ਫ਼ਾਂਸੀ ਦੇ ਦਿੱਤੀ ਗਈ।

ਗਿਲਡੋ ਦੀ ਜਾਇਦਾਦ ਇੰਨੀ ਜ਼ਿਆਦਾ ਸੀ ਕਿ ਇਸਦੀ ਮੌਤ ਤੋਂ ਬਾਅਦ ਰੋਮਨ ਸਰਕਾਰ ਨੂੰ ਇਸਦੀ ਜਾਇਦਾਦ ਦੇ ਪ੍ਰਬੰਧ ਲਈ ਵਿਸ਼ੇਸ਼ ਅਧਿਕਾਰੀ ਨਿਯੁਕਤ ਕਰਨਾ ਪਿਆ।

ਹ. ਪੁ.—ਐਨ. ਬ੍ਰਿ 10 : 415

**ਗਿਲਪਿਨ, ਬਰਨਾਰਡ** : ਇਹ ਇਕ ਪਾਦਰੀ ਸੀ ਜਿਸਨੂੰ 'ਉੱਤਰ ਦਾ ਭਗਤ' ਕਰਕੇ ਜਾਣਿਆ ਜਾਂਦਾ ਸੀ। ਇਸ ਦਾ ਜਨਮ ਵੈਸਟਮੋਰਲੈਂਡ ਵਿਚ ਕੈਂਟਮੀਰ ਵਿਖੇ ਹੋਇਆ। ਇਸ ਨੇ ਕਵੀਨ ਕਾਲਜ, ਆਕਸਫੋਰਡ ਤੋਂ ਸਿੱਖਿਆ ਪ੍ਰਾਪਤ ਕੀਤੀ। ਥੋੜ੍ਹੇ ਸਮੇਂ ਲਈ ਪਾਦਰੀ-ਪਦ ਪ੍ਰਵਾਨ ਕਰਨ ਮਗਰੋਂ ਇਸ ਨੇ ਫ਼ਰਾਂਸ ਦਾ ਦੌਰਾ ਕੀਤਾ ਅਤੇ ਲੁਵੈਂ ਤੇ ਪੈਰਿਸ ਵਿਚ ਅਧਿਐਨ ਕੀਤਾ। ਵਾਪਸੀ ਤੇ 1556 ਵਿਚ ਇਸ ਨੂੰ ਡਰਐਮ ਵਿਚ ਵੱਡਾ ਪਾਦਰੀ ਬਣਾ ਦਿੱਤਾ ਗਿਆ। ਇਸ ਦੀ ਨਿਡਰਤਾ ਅਤੇ ਸਪਸ਼ਟਤਾ ਕਰਕੇ ਬਹੁਤ ਸਾਰੇ ਲੋਕ ਇਸ ਦੇ ਵਿਰੋਧੀ ਹੋ ਗਏ ਪਰੰਤੂ ਅਖੀਰ ਵਿਚ ਇਸ ਨੂੰ ਰੈਕਟਰ ਨਿਯੁਕਤ ਕਰ ਦਿੱਤਾ ਗਿਆ। ਕੁਝ ਚਿਰ ਬਾਅਦ ਇਸ ਨੂੰ ਬਿਸ਼ਪ-ਪਦ ਵੀ ਦੇ ਦਿੱਤਾ ਗਿਆ ਪਰ ਇਸ ਨੇਂ ਆਪਣੀ ਥਾਂ ਹੀ ਰਹਿਣਾ ਉਚਿੱਤ ਸਮਝਿਆ। ਇਥੇ ਇਸ ਦਾ ਪ੍ਰਭਾਵ ਚੰਗਾ ਸੀ। ਇਸ ਨੇ ਸਿੱਖਿਆ ਦੇ ਖੇਤਰ ਵਿਚ ਬਹੁਤ ਕੰਮ ਕੀਤਾ ਅਤੇ ਇਕ ਗਰਾਮਰ ਸਕੂਲ ਵੀ ਬਣਵਾਇਆ। ਇਸ ਨੇ ਆਪਣਾ ਵਧੇਰਾ ਸਮਾਂ ਮਿਸ਼ਨਰੀ ਯਾਤਰਾਵਾਂ ਵਿਚ ਗੁਜ਼ਾਰਿਆ।

ਹ. ਪੁ.—ਐਵ. ਐਨ. 5 : 762

**ਗਿਲਬਰਟ ਅਤੇ ਐਲਿਸ ਦੀਪ-ਸਮੂਹ** : ਪੱਛਮੀ ਸ਼ਾਂਤ ਮਹਾਂਸਾਗਰ ਵਿਚ ਭੂ-ਮੱਧ ਰੇਖਾ ਦੇ ਉੱਤਰ ਅਤੇ ਦੱਖਣ ਵਿਚ ਫੈਲੇ ਹੋਏ ਇਹ ਦੀਪ-ਸਮੂਹ ਹਨ। ਜੁਲਾਈ, 1979 ਵਿਚ ਇਨ੍ਹਾਂ ਦੋਹਾਂ ਦੀਪ-ਸਮੂਹਾਂ ਨੂੰ ਆਜ਼ਾਦ ਕਰ ਦਿੱਤਾ ਗਿਆ। ਅੱਜਕਲ੍ਹ ਇਨ੍ਹਾਂ ਉਪਰ ਇਨ੍ਹਾਂ ਦੀਆਂ ਆਪਣੀਆਂ ਸਰਕਾਰਾਂ ਦਾ ਰਾਜ ਹੈ। ਇਹ ਆਸਟ੍ਰੇਲੀਆ ਮਹਾਂਦੀਪ ਤੋਂ ਕੋਈ 4500 ਕਿ. ਮੀ. ਦੀ ਦੂਰੀ ਤੇ ਉੱਤਰ-ਪੂਰਬ ਦਿਸ਼ਾ ਵਿਚ 2,560,000 ਵ. ਕਿ. ਮੀ. ਦੇ ਸਮੁੰਦਰੀ ਖੇਤਰ ਵਿਚ ਫ਼ੈਲੇ ਹੋਏ ਹਨ। ਐਪਰ ਇਨ੍ਹਾਂ ਦਾ ਸਾਰਾ ਰਕਬਾ ਸਿਰਫ਼ 713 ਵ. ਕਿ. ਮੀ. ਦਾ ਹੈ ਅਤੇ ਆਬਾਦੀ 56,400 (1979) ਹੈ। ਪੂਰਬ ਤੋਂ ਪੱਛਮ ਵੱਲ ਕਰਿਸਮਾਸ ਤੋਂ ਉਸ਼ਨ ਦੀਪ ਤੱਕ ਦੀ ਇਨ੍ਹਾਂ ਦੀ ਦੂਰੀ 3,200 ਕਿ. ਮੀ. ਹੈ। ਗਿਲਬਰਟ ਦੇ ਦੀਪ-ਸਮੂਹਾਂ ਵਿਚ ਗਿਲਬਰਟ ਅਤੇ ਐਲਿਸ ਦੀਆਂ ਉਸ਼ਨਦੀਪ, ਫ਼ੈਲਿੰਗ, ਵਾਸ਼ਿੰਗਟਨ, ਕਿਉਸਮਾਸ ਅਤੇ ਫ਼ੀਨਿਕਸ ਟਾਪੂ ਸ਼ਾਮਲ ਹਨ। ਇਨ੍ਹਾਂ ਸਾਰੇ ਦੀਪਾਂ ਨੂੰ ਮਿਲਾ ਕੇ ਬਰਤਾਨੀਆਂ ਦੀ ਇਕ ਬਸਤੀ ਬਣਾਈ ਗਈ ਸੀ। ਇਹ 1892 ਵਿਚ ਬਰਤਾਨਵੀ ਪ੍ਰੋਟੈਕਟੋਰੇਟ ਦਾ ਹਿੱਸਾ ਬਣੇ ਸਨ ਅਤੇ 1915 ਵਿਚ ਇਕ ਬਸਤੀ ਵਜੋਂ ਕਾਇਮ ਹੋ ਗਏ ਸਨ। ਇਨ੍ਹਾਂ ਵਿਚ 1916 ਵਿਚ ਫ਼ੈਲਿੰਗ, ਵਾਸ਼ਿੰਗਟਨ ਅਤੇ ਉਸ਼ਨ ਦੀਪ-ਸਮੂਹ ਹੋਰ ਸ਼ਾਮਲ ਕੀਤੇ ਗਏ ਸਨ। ਇਸ ਮਗਰੋਂ 1919 ਵਿਚ ਕਰਿਸਮਾਸ ਅਤੇ 1937 ਵਿਚ ਫ਼ੀਨਿਕਸ ਇਨ੍ਹਾਂ ਨਾਲ ਸ਼ਾਮਲ ਕੀਤੇ ਗਏ। ਸੰਨ 1971 ਵਿਚ ਇਨ੍ਹਾਂ ਦਾ ਨਵਾਂ ਸੰਵਿਧਾਨ ਬਣਿਆ ਅਤੇ 1976 ਵਿਚ ਗਿਬਲਬਰਟ ਅਤੇ ਐਲਿਸ ਦੀਪ-ਸਮੂਹ ਦੋ ਵੱਖ ਵੱਖ ਹੱਦਾਂ ਵਿਚ ਵੰਡੇ ਗਏ। ਉਦੋਂ ਤੋਂ ਹੀ ਇਹ ਆਜ਼ਾਦ ਦੇਸ਼ਾਂ ਵਜੋਂ ਸਥਾਪਿਤ ਹਨ। ਇਹ ਦੀਪ-ਸਮੂਹ ਭੂ-ਮੱਧ ਰੇਖਾ ਦੇ ਦੋਵੇਂ ਪਾਸੇ ਵਾਕਿਆ ਹੋਣ ਕਾਰਨ ਜਲਵਾਯੂ ਪੱਖੋਂ ਭੂ-ਮੱਧ ਰੇਖਾ-ਖੰਡੀ ਪੇਟੀ ਵਿਚ ਆਉਂਦੇ ਹਨ। ਉੱਤਰੀ ਦੀਪਾਂ ਤੇ ਵਰਖਾ 2,00 ਤੋਂ 2,500 ਮਿ. ਮੀ. ਹੁੰਦੀ ਹੈ ਅਤੇ ਦੱਖਣੀ ਦੀਪਾਂ ਤੇ 1000 ਮਿ. ਮੀ. ਹੁੰਦੀ ਹੈ। ਦੀਪਾਂ ਦੇ ਆਸ ਪਾਸ ਪਿਛਲੇ ਜਲ ਦੀਆਂ ਝੀਲਾਂ ਹਨ, ਜਿਨ੍ਹਾਂ ਦੇ ਕੰਢਿਆਂ ਤੇ ਨਾਰੀਅਲ, ਪਾਮ ਅਤੇ ਐਡੀਨੈਸੀ ਦੇ ਦਰਖ਼ਤ ਉੱਗੇ ਹੋਏ ਹਨ। ਇਥੋਂ ਦੇ ਉਸ਼ਨ ਦੀਪ ਤੇ ਫ਼ਾਸਫੇਟ ਖਣਿਜਾਂ ਦੀ ਭਰਮਾਰ ਹੈ ਤੇ ਇਥੋਂ ਬਰਤਾਨਵੀ ਪ੍ਰੋਟਕੈਟੋਰੇਟ ਅਧੀਨ ਹੋਣ ਸਮੇਂ ਕਾਫ਼ੀ ਮਾਤਰਾ ਵਿਚ ਇਹ ਖਣਿਜ ਇਥੋਂ ਕੱਢ ਲਏ ਗਏ ਸਨ।

ਇਨ੍ਹਾਂ ਦੀਪਾਂ ਦੀ ਖੋਜ ਦਾ ਇਤਿਹਾਸ ਫਰਨੈਂਡੋ ਡੇ ਗਰੀਰਾਲਵਾ ਦੀਆਂ ਖੋਜਾਂ ਤੋਂ ਸ਼ੁਰੂ ਹੁੰਦਾ ਹੈ। ਇਹ ਖੋਜੀ 1537 ਵਿਚ ਇਥੇ ਆਇਆ ਸੀ। ਇਸ ਮਗਰੋਂ 1765 ਈ. ਵਿਚ ਜਾਨ ਬਾਇਰਨ ਗਿਲਬਰਟ ਵਿਖੇ ਪਹੁੰਚਿਆ। ਸੰਨ 1777 ਵਿਚ ਕੈਪਟਨ ਜੇਮਜ਼ ਕੁੱਕ ਕਰਿਸਮਾਨ ਦੀਪ ਤੇ ਗਿਆ। 1892 ਈ. ਤੋਂ ਮਗਰੋਂ ਇਹ ਦੀਪ ਬਰਤਾਨੀਆ ਦੇ ਕਬਜ਼ੇ ਹੇਠ ਆ ਗਿਆ। ਇਹ ਸ਼ਹਿਰ ਅੱਜਕਲ੍ਹ ਇਥੋਂ ਦਾ ਮਸ਼ਹੂਰ ਬੰਦਰਗਾਹੀ ਸ਼ਹਿਰ ਹੈ ਤੇ ਇਥੋਂ ਫ਼ਾਸਫ਼ੇਟ ਖਣਿਜ, ਨਾਰੀਅਲ ਪਾਮ, ਖੋਪਾ ਅਤੇ ਮੱਛੀ ਬਾਹਰ ਭੇਜੀ ਜਾਂਦੀ ਹੈ। ਇਨ੍ਹਾਂ ਦਾ ਬਹੁਤਾ ਵਪਾਰ ਨਿਊਜ਼ੀਲੈਂਡ ਨਾਲ ਹੁੰਦਾ ਹੈ। ਗਿਲਬਰਟ ਦੀਪਾਂ ਤੇ ਬਹੁਤੀ ਵਸੋਂ ਮਾਈਕਰੋਨੇਸ਼ੀਅਨ ਅਤੇ ਐਲਿਸ ਦੀਪਾਂ ਤੇ ਪੋਲੀਨੇਸ਼ੀਅਨ ਲੋਕਾਂ ਦੀ ਹੈ। ਇਨ੍ਹਾਂ ਦੀਪਾਂ ਦੀਆਂ ਬੋਲੀਆਂ ਵੀ ਵੱਖ ਵੱਖ ਹਨ। ਇਨ੍ਹਾਂ ਦੇ ਆਪਣੇ ਹੀ ਕਾਨੂੰਨ ਅਤੇ ਨਿਯਮ ਹੁੰਦੇ ਹਨ। ਇਥੋਂ ਦੀ ਸਰਕਾਰ ਨੇ 16 ਸਾਲ ਤਕ ਦੀ ਉਮਰ ਦੀ ਵਿੱਦਿਆ ਲਾਜ਼ਮੀ ਕਰਾਰ ਕੀਤੀ ਹੈ। ਇਸ ਤੋਂ ਇਲਾਵਾ ਇਥੇ ਕਈ ਉੱਚ-ਵਿੱਦਿਅਕ ਸੰਸਥਾਵਾਂ ਵੀ ਖੋਲ੍ਹੀਆਂ ਗਈਆਂ ਹਨ। ਇਨ੍ਹਾਂ ਵਿਚੋ ਕਈ ਵਿੱਦਿਅਕ ਸੰਸਥਾਵਾਂ ਲੰਡਨ ਮਿਸ਼ਨਰੀ ਸੋਸਾਇਟੀ ਵੱਲੋਂ ਚਲਾਈਆਂ ਜਾਂਦੀਆ ਹਨ।

ਹ. ਪੁ.—ਐਨ. ਬ੍ਰਿ. 4 : 540; ਐਨ. ਅਮੈ. 12 : 650

**ਗਿਲਬਰਟ, ਸਰ ਐਲਫ੍ਰੈਡ** : ਇਹ ਅੰਗਰੇਜ਼ ਬੁੱਤਘਾੜਾ ਅਤੇ ਸੁਨਿਆਰਾ ਸੀ, ਜਿਸ ਦੀ ਸਭ ਤੋਂ ਉੱਘੀ ਕ੍ਰਿਤ (ਈਰੋਸ) ਨਾਂ ਦਾ ਇਕ ਯਾਦਗਾਰੀ ਫ਼ੁਹਾਰਾ ਹੈ ਜਿਹੜਾ ਕਿ ਪਿਕਾਡਲੀ ਸਰਕਸ, ਲੰਦਨ ਵਿਚ ਬਣਿਆ ਹੋਇਆ ਹੈ। ਸੰਨ 1893 ਵਿਚ ਇਸ ਉਪਰੋਂ ਪਰਦਾ ਉਠਾਉਣ ਦੀ ਰਸਮ ਅਦਾ ਹੋਈ ਸੀ। ਚਾਂਦੀ ਅਤੇ ਹੀਰੇ ਜਵਾਹਰਤ ਦੇ ਜ਼ੇਵਰ ਬਣਾਉਣ ਵਿਚ ਇਸ ਨੂੰ ਕਮਾਲ ਹਾਸਲ ਸੀ।

ਹ. ਪੁ.—ਐਨ. ਬ੍ਰਿ. ਮਾ. 4 : 538

**ਗਿਲਬਰਟ, ਸਰ ਹੰਫਰੀ** : ਇਸ ਸੈਨਿਕ ਅਤੇ ਜਹਾਜ਼ਰਾਨ ਦਾ ਜਨਮ ਸੰਨ 1537 ਨੂੰ ਇੰਗਲੈਂਡ ਵਿਚ ਡਰਟਮਊਥ ਦੇ ਨੇੜੇ ਕਾਮਪਟਨ ਵਿਖੇ ਹੋਇਆ। ਇਸ ਦੀ ਪੜ੍ਹਾਈ-ਲਿਖਾਈ ਈਟਨ ਅਤੇ ਆਕਸਫੋਰਡ ਵਿਖੇ ਹੋਈ। ਸੰਨ 1563 ਵਿਚ ਇਸ ਨੇ ਫ਼ਰਾਂਸ ਵਿਚ, ਸੰਨ 1566 ਤੋਂ 1568 ਤੱਕ ਆਇਰਲੈਂਡ ਵਿਚ ਅਤੇ ਸੰਨ 1572 ਵਿਚ ਨੀਦਰਲੈਂਡਜ਼ ਵਿਚ ਕੰਮ ਕੀਤਾ। ਸੰਨ 1571 ਵਿਚ ਇਸਨੂੰ ਪਲਾਈਮਊਥ ਲਈ ਸੰਸਦ ਦਾ ਮੈਂਬਰ ਚੁਣਿਆ ਗਿਆ ਪਰ ਬਰਤਾਨਵੀ ਵਾਧਾ ਕਰਨਾ ਅਤੇ ਭੂਗੋਲਕ ਖੋਜਾਂ ਕਰਨਾ ਇਸਦੇ ਮੁੱਖ ਸ਼ੌਕ ਸਨ। ਉੱਤਰੀ-ਪੂਰਬੀ ਅਤੇ ਉੱਤਰੀ-ਪੱਛਮੀ ਰਸਤਿਆਂ ਦੀ ਸਮੁੰਦਰੀ ਯਾਤਰਾ ਰਾਹੀਂ ਖੋਜ ਕਰਨ ਲਈ ਸੰਨ 1566 ਵਿਚ ਇਸ ਨੇ ਰਾਣੀ ਅਲੈਜਬਥ ਪਹਿਲੀ ਤੋਂ ਆਗਿਆ ਲੈਣ ਲਈ ਦੋ ਵਾਰ ਪ੍ਰਾਰਥਨਾ ਕੀਤੀ। 1573 ਤੋਂ ਸੰਨ 1578 ਤੱਕ ਇਹ ਲਾਈਮ ਹਾਊਸ ਵਿਖੇ ਰਿਹਾ। ਸੰਨ 1575 ਵਿਚ ਉੱਤਰ-ਪੱਛਮੀ ਰਸਤੇ ਦੀ ਖੋਜ ਕਰਨ ਲਈ ਇਸ ਦੀ ਮੁੜ ਰੁਚੀ ਹੋ ਗਈ। ਸੰਨ 1578 ਵਿਚ ਖੋਜਾਂ ਅਤੇ ਆਬਾਦਕਾਰੀ ਲਈ ਇਸ ਨੂੰ ਇਕ ਅਧਿਕਾਰ-ਪੱਤਰ ਮਿਲਿਆ। ਸੰਨ 1578 ਵਿਚ ਇਸਦੀ ਪਹਿਲੀ ਸਮੁੰਦਰੀ ਯਾਤਰਾ ਅਸਫ਼ਲ ਹੋ ਗਈ ਪਰ ਸੰਨ 1583 ਵਿਚ ਜੰਗੀ ਜ਼ਹਾਜ਼ਾਂ ਦੇ ਸਮੂਹ ਦਾ ਪ੍ਰਬੰਧ ਕਰਕੇ 11 ਜੂਨ ਨੂੰ ਇਸਨੇ ਪਲਾਈ ਮਾਊਥ ਤੋਂ ਫਿਰ ਸਮੁੰਦਰੀ ਯਾਤਰਾ ਸ਼ੁਰੂ ਕੀਤੀ। ਇਸਨੇ ਨਿਊ ਫਾਉਂਡਲੈਂਡ ਨੂੰ ਛੱਡਣ ਦਾ ਐਲਾਨ ਕਰ ਦਿੱਤਾ ਅਤੇ 5 ਅਗਸਤ ਨੂੰ ਸੇਂਟ ਜਾਨ ਦੀ

ਬੰਦਰਗਾਹ ਅਤੇ ਇਸ ਦੇ ਆਸ ਪਾਸ ਦੀ ਜਗ੍ਹਾ ਤੇ ਅਧਿਕਾਰ ਕਰ ਲਿਆ ਅਤੇ ਇਸ ਤਰ੍ਹਾਂ ਇਸਨੇ ਉੱਤਰੀ ਅਮਰੀਕਾ ਵਿਚ ਪਹਿਲੀ ਅੰਗਰੇਜ਼ ਬਸਤੀ ਦੀ ਸਥਾਪਨਾ ਕੀਤੀ। ਇਸਨੇ ਆਪਣੀ ਖੋਜ ਦੱਖਣ ਵੱਲ ਨੂੰ ਜਾਰੀ ਰੱਖੀ ਅਤੇ ਫਿਰ ਇੰਗਲੈਂਡ ਲਈ ਆਪਣਾ ਰਸਤਾ ਬਦਲ ਲਿਆ।

9 ਸਤੰਬਰ, 1583 ਨੂੰ ਇਹ ਆਪਣੀ ਕਿਸ਼ਤੀ ਸਮੇਤ ਹੀ ਸਮੁੰਦਰ ਦਾ ਸ਼ਿਕਾਰ ਹੋ ਗਿਆ।

ਹ. ਪੁ.—ਐਨ. ਬ੍ਰਿ. 10 : 411; ਐਨ. ਅਮੇ. 12 : 649

**ਗਿਲਬਰਟ, ਸਰ ਜਾਨ** : ਇਹ ਇੰਗਲੈਂਡ ਦਾ ਰੋਮਾਂ-ਸਵਾਦੀ ਚਿੱਤਰਕਾਰ ਅਤੇ ਪੁਰਾਤਨ ਸਾਹਿਤਕ ਪੁਸਤਕਾਂ ਦੀਆਂ ਤਸਵੀਰਾਂ ਬਣਾਉਣ ਵਾਲਾ ਸੀ। ਸ਼ੈਕਸਪੀਅਰ ਅਤੇ ਸਕਾਟ ਦੀਆਂ ਪੁਸਤਕਾਂ ਲਈ ਲੱਕੜੀ ਦੀ ਖੁਦਾਈ ਵਾਲੀਆਂ ਤਸਵੀਰਾਂ ਬਣਾਉਣ ਲਈ ਇਹ ਵਿਸ਼ੇਸ਼ ਕਰਕੇ ਪ੍ਰਸਿੱਧ ਹੈ। ਇਸ ਦਾ ਜਨਮ 21 ਜੁਲਾਈ, 1817 ਨੂੰ ਲੰਡਨ ਵਿਖੇ ਹੋਇਆ। ਇਸ ਨੇ ਮੁਢਲੀ ਸਿੱਖਿਆ ਜਾਰਜ ਲਾਸ ਚਿੱਤਰਕਾਰ ਪਾਸੋਂ ਪ੍ਰਾਪਤ ਕੀਤੀ ਅਤੇ 1837 ਵਿਚ ਇਤਿਹਾਸਕ ਅਤੇ ਰੋਮਾਂਟਿਕ ਵਿਸ਼ਿਆਂ ਉੱਤੇ ਆੱਇਲ ਪੇਂਟਿੰਗ ਕਰਨ ਲੱਗ ਪਿਆ। ਮੱਧ-ਕਾਲ ਦੇ ਬਹਾਦਰੀ ਦੇ ਵਿਸ਼ੇ ਇਸਨੂੰ ਬਹੁਤੇ ਪਸੰਦ ਸਨ ਅਤੇ ਇਸਨੂੰ 'ਦੀ ਸਕਾਟ ਆਫ਼ ਪੇਂਟਿੰਗ' ਕਿਹਾ ਜਾਣ ਲੱਗ ਪਿਆ। ਸੰਨ 1871 ਵਿਚ ਇਹ 'ਓਲਡ ਵਾਟਰ ਕਲਰ ਸੁਸਾਇਟੀ' ਦਾ ਪ੍ਰਧਾਨ ਬਣ ਗਿਆ। ਕੁਝ ਚਿਰ ਮਗਰੋਂ ਇਸ ਨੂੰ 'ਨਾਈਟ' ਦਾ ਖ਼ਿਤਾਬ ਦਿੱਤਾ ਗਿਆ। 1876 ਵਿਚ ਇਸ ਨੂੰ ਰੌਇਲ ਅਕੈਡਮੀ ਦਾ ਮੈਂਬਰ ਬਣਾਇਆ ਗਿਆ। ਇਸਦੇ ਬਣਾਏ ਚਿਤਰਾਂ ਨੇ 'ਦੀ ਇਲਸਟ੍ਰੇਟਿਡ ਲੰਡਨ ਨਿਊਜ਼' ਨੂੰ ਬਹੁਤ ਹੀ ਹਰਮਨ ਪਿਆਰਾ ਬਣਾ ਦਿੱਤਾ।

ਇਸਦੀ ਮੌਤ 5 ਅਕਤੂਬਰ, 1897 ਨੂੰ ਲੰਡਨ ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 539

**ਗਿਲਬਰਟ, ਸਰ ਜੋਜ਼ੇਫ ਹੈਨਰੀ** : ਇਸ ਵਿਸ਼ਵ-ਪ੍ਰਸਿੱਧ ਰਸਾਇਣ-ਵਿਗਿਆਨੀ ਦਾ ਜਨਮ 1 ਅਗਸਤ, 1817 ਵਿਚ ਹਲ, ਯਾਰਕਸ਼ਿਰ ਵਿਖੇ ਹੋਇਆ। ਇਸਦੀ ਸਭ ਤੋਂ ਮਹੱਤਵਪੂਰਨ ਦੇਣ ਨਾਈਟ੍ਰੋਜਨ ਦੀਆਂ ਖਾਦਾਂ ਅਤੇ ਫ਼ਸਲਾਂ ਉਪਰ ਉਨ੍ਹਾਂ ਦੇ ਪ੍ਰਭਾਵਾਂ ਸਬੰਧੀ ਖੋਜ ਸੀ। ਸੰਸਾਰ ਦੀ ਸਭ ਤੋਂ ਪਹਿਲੀ ਖੇਤੀਬਾੜੀ ਪ੍ਰਯੋਗਸ਼ਾਲਾ, ਰੋਥਮਸਟੈੱਡ ਐਕਸਪੈਰੀਮੈਂਟਲ ਸਟੇਸ਼ਨ, ਹਾਰਫਰਡਸ਼ਿਰ, ਵਿਖੇ ਇਸਨੇ 1843 ਵਿਚ ਸਰ ਜੱਨ ਬੈਨ ਲਾਜ ਨਾਲ ਸਹਿ ਨਿਰਦੇਸ਼ਕ ਦੇ ਤੌਰ ਤੇ ਖੇਤੀਬਾੜੀ ਸਬੰਧੀ ਖੋਜ ਸ਼ੁਰੂ ਕੀਤੀ। ਇਨ੍ਹਾਂ ਨੇ ਲਗਭਗ ਪੰਜਾਹ ਵਰ੍ਹੇ ਇਕੱਠੇ ਕੰਮ ਕੀਤਾ। ਸੰਨ 1840 ਵਿਚ ਇਨ੍ਹਾਂ ਨੇ ਸਭ ਤੋਂ ਪਹਿਲਾਂ, ਆਪਣੀ ਇਕ ਖੋਜ ਸੁਪਰਫ਼ਾਸਫੇਟ ਖ਼ਾਦ ਦਾ ਉਤਪਾਦਨ ਸ਼ੁਰੂ ਕੀਤਾ। ਸੰਨ 1884 ਤੋਂ 1890 ਤੱਕ ਇਹ ਆੱਕਸਫੋਰਡ ਯੂਨੀਵਰਸਿਟੀ ਵਿਖੇ ਪੇਂਡੂ ਆਰਥਿਕਤਾ ਦਾ ਸਿਬਥੋਰਪੀਅਨ ਪ੍ਰੋਫ਼ੈਸਰ ਰਿਹਾ। ਇਹ 23 ਦਸੰਬਰ, 1901 ਨੂੰ ਗਾਰਪੈਨਡੇਨ, ਹਾਰਫ਼ਰਡਸ਼ਿਰ ਵਿਖੇ ਸਦਾ ਦੀ ਨੀਂਦ ਸੌਂ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 539

**ਗਿਲਬਰਟ, ਸਰ ਵਿਲੀਅਮ ਸ਼ਵੈਕ** : ਇਹ ਅੰਗਰੇਜ਼ੀ ਨਾਟਕਕਾਰ ਅਤੇ ਹਾਸਰਸ ਦਾ ਲੇਖਕ ਸੀ, ਜਿਸ ਨੂੰ ਹਾਸਰਸੀ ਓਪੇਰਿਆਂ ਕਰਕੇ ਯਾਦ ਕੀਤਾ ਜਾਂਦਾ ਹੈ। ਇਸ ਦਾ ਜਨਮ 18 ਨਵੰਬਰ, 1836 ਨੂੰ ਲੰਡਨ ਵਿਖੇ ਹੋਇਆ।

1857 ਵਿਚ ਇਹ ਪਰਿਵੀ ਕੌਂਸਲ ਦੇ ਸਿੱਖਿਆ ਵਿਭਾਗ ਵਿਚ ਕਲਰਕ ਬਣ ਗਿਆ। ਸੰਨ 1863 ਵਿਚ ਇਸ ਨੇ ਕਲਰਕੀ ਛੱਡ ਕੇ ਵਕਾਲਤ ਸ਼ੁਰੂ ਕਰ ਲਈ। ਇਸ ਤੋਂ ਪਿਛੋਂ ਇਹ ਸਾਰਾ ਸਮਾਂ ਸਾਹਿਤਕ ਕੰਮਾਂ ਵਿਚ ਲਾਉਣ ਲੱਗ ਪਿਆ। 1861 ਤੋਂ ਪਿਛੋਂ ਗਿਲਬਰਟ ਮਖੌਲੀਆ ਕਵਿਤਾ ਲਿਖਣ ਲੱਗ ਪਿਆ। ਸੰਨ 1869 ਵਿਚ ਇਸ ਨੇ 'ਦੀ ਬੈਬ ਬੈਲੈਡਜ਼' ਨਾਂ ਦਾ ਸੰਗ੍ਰਹਿ ਛਪਵਾਇਆ। ਇਸ ਤੋਂ ਮਗਰੋਂ 1893 ਵਿਚ ਇਸ ਨੇ 'ਮੋਰ ਬੈਬ ਬੈਲੈਡਜ਼' ਅਤੇ 1898 ਵਿਚ 'ਸਾਂਗਜ਼ ਆਫ਼ ਏ ਸੈਵੋਯਾਰਡ', ਛਪਵਾਇਆ। ਸੰਨ 1866 ਤੋਂ ਇਸ ਨੇ ਮੌਲਿਕ ਨਾਟਕ ਲਿਖਣੇ ਸ਼ੁਰੂ ਕੀਤੇ। ਸੰਨ 1870 ਵਿਚ ਇਸ ਦਾ ਮੇਲ ਸੁਲੀਵਾਨ ਨਾਲ ਹੋਇਆ। ਇਨ੍ਹਾਂ ਦੋਹਾਂ ਨੇ ਮਿਲ ਕੇ ਕਈ ਨਾਟਕ ਲਿਖੇ। 'ਥੈਸਪਿਸ, ਆਰ ਦੀ ਗਾਰਡਜ਼ ਕਰਾਉਨ ਓਲਡ', (1871) ਅਤੇ 'ਟਰਾਇਲ ਬਾਈ ਜੂਰੀ' (1875) ਤੋਂ ਮਗਰੋਂ ਚਾਰ-ਗੀਤ-ਨਾਟ 'ਦੀ ਸਾਰੱਸੁਰਰ' (1877), 'ਐਚ. ਐਮ. ਐੱਸ ਪਿਨਾਫੋਰ' (1878), 'ਦੀ ਪਾਈਰੇਟਸ ਆਫ਼ ਪੈਨਜ਼ੈਨਸ' (1879), ਅਤੇ 'Patience, or Bunthorne's Bride' (1881) ਹੋਂਦ ਵਿਚ ਆਏ। ਇਸ ਤੋਂ ਮਗਰੋਂ ਇਸ ਨੇ ਹੋਰਾ ਨਾਲ ਮਿਲ ਕੇ ਕਈ ਓਪੇਰੇ ਪੇਸ਼ ਕੀਤੇ ਜਿਨ੍ਹਾਂ ਵਿਚੋਂ 'Solanthe, or the Peer and the Peri' (1882), 'ਪ੍ਰਿੰਸੈਸ ਈਦਾ, ਆਰ ਕੈਸਲ ਐਡਾਮੈਂਟ (1884),' 'ਦੀ ਮਿਕਾਡੋ' (1885), 'ਰਡੀਗੋਰ' (1887) 'ਦੀ ਯੀਓਮੈਨ ਆਫ਼ ਦੀ ਗਾਰਡ' (1888) ਅਤੇ 'ਦੀ ਗੌਂਡੀਲੀਅਰਜ਼' (1889) ਪ੍ਰਸਿੱਧ ਹਨ।



ਸਰ ਵਿਲਿਆਮ ਸ਼ਵੈਕ ਗਿਲਬਰਟ

29 ਮਈ, 1911 ਨੂੰ ਮਿਡਲਸੈਕਸ ਵਿਚ ਹੈਰੋ ਵੀਲਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 540

**ਗਿਲਬਰਟ, ਸੇਂਟ** : ਇਹ ਮੱਧਕਾਲ ਦਾ ਅੰਗਰੇਜ਼ ਧਾਰਮਿਕ ਆਗੂ ਅਤੇ ਗਿਲਬਰਟੀਨਾ ਦਾ ਬਾਨੀ ਸੀ। ਇਸ ਦਾ ਜਨਮ ਲਿੰਕਨਸ਼ਿਰ ਵਿਚ ਸੈਮਪ੍ਰਿੰਗਮ ਵਿਖੇ ਹੋਇਆ। ਇਸ ਨੇ ਫ਼ਰਾਂਸ ਵਿਚ ਵਿੱਦਿਆ ਪ੍ਰਾਪਤ ਕੀਤੀ। ਸੰਨ 1123 ਵਿਚ ਇਸਨੂੰ ਧਰਮ-ਦੀਖਿਆ ਦਿੱਤੀ ਗਈ ਅਤੇ ਇਹ ਸੈਮਪ੍ਰਿੰਗਮ ਦਾ ਪਾਦਰੀ ਬਣ ਗਿਆ। ਇਥੇ 1131 ਵਿਚ ਇਸ ਨੇ ਲੜਕੀਆਂ ਲਈ ਇਕ ਯਤੀਮਖ਼ਾਨਾ ਕਾਇਮ ਕੀਤਾ। ਇਸ ਯਤੀਮਖ਼ਾਨੇ ਵਿਚ ਖੇਤੀ ਆਦਿ ਵਰਗੇ ਮੁਸ਼ੱਕਤ ਦੇ ਕੰਮਾਂ ਲਈ ਇਸ ਨੇ ਮਜ਼ਦੂਰਾਂ ਦੀ ਇਕ ਸਭਾ ਬਣਾਈ। ਇਸ ਤਰ੍ਹਾਂ ਇਸ ਨੇ ਆਪਣਾ ਨਵਾਂ ਮਤ ਚਲਾਇਆ। ਗਿਲਬਰਟੀਨਾਂ ਦੇ ਚਾਰ ਵਰਗ ਸਨ : ਨੱਨਾਂ, ਮਜ਼ਦੂਰ ਸਿਸਟਰਾਂ, ਪਾਦਰੀ ਅਤੇ ਕਾਮੇ ਭਰਾ।

ਪੋਪ ਨੇ ਇਸ ਦੀ ਬੜੀ ਸਹਾਇਤਾ ਕੀਤੀ ਅਤੇ ਗਿਲਬਰਟ ਦੇ ਜੀਵਨ-ਕਾਲ ਵਿਚ ਇਸ ਦੇ ਅਨੁਯਾਈਆਂ ਦੀ ਗਿਣਤੀ ਕਈ ਹਜ਼ਾਰ ਹੋ ਗਈ ਸੀ।

ਸੰਨ 1165 ਵਿਚ ਬਾਦਸ਼ਾਹ ਇਸ ਨਾਲ ਨਰਾਜ਼ ਹੋ ਗਿਆ। ਇਸ ਉੱਤੇ ਮੁਕੱਦਮਾ ਚਲਾਇਆ ਗਿਆ ਪਰ ਮਗਰੋਂ ਵਾਪਸ ਲੈ

ਲਿਆ ਗਿਆ। ਇਸਦੀ ਮੌਤ 4 ਫ਼ਰਵਰੀ, 1189 ਨੂੰ ਹੋਈ। ਇਸ ਦਾ ਪੁਰਬ 16 ਫ਼ਰਵਰੀ ਨੂੰ ਹੁੰਦਾ ਹੈ ਸਿਵਾਏ ਸਕਾਟਲੈਂਡ ਦੇ ਇਕ ਘਰ ਦੇ ਇਹ ਮਤ ਇੰਗਲੈਂਡ ਤੋਂ ਬਾਹਰ ਕਿਧਰੇ ਨਹੀਂ ਫੈਲਿਆ। ਹੈਨਰੀ ਅੱਠਵੇਂ ਨੇ ਬੜੀ ਬੇਰਹਿਮੀ ਨਾਲ ਇਨ੍ਹਾਂ ਦੇ ਪੈਰੋਕਾਰਾਂ ਦਾ ਖ਼ਾਤਮਾ ਕੀਤਾ।

ਹ. ਪੁ.—ਐਨ. ਬ੍ਰਿ. ਮਾ. 4 : 540

**ਗਿਲਬਰਟ, ਕੈਸ (1859–1934)** : ਨਿਊਯਾਰਕ ਸਿਟੀ ਵਿਖੇ ਵੂਲਵਰਥ ਬਿਲਡਿੰਗ (1908–13) ਅਤੇ ਵਾਸ਼ਿੰਗਟਨ ਵਿਖੇ ਸੰਯੁਕਤ ਰਾਜ ਦੇ ਸੁਪਰੀਮ ਕੋਰਟ ਦੀ ਇਮਾਰਤ (1935) ਦੇ ਸਿਰ ਕਢ ਡਿਜ਼ਾਈਨਰ ਅਤੇ ਭਵਨ-ਨਿਰਮਾਤਾ ਦਾ ਜਨਮ 24 ਨਵੰਬਰ, 1859 ਨੂੰ ਜੇਨਜ਼ਵਿਲ, ਓਹਾਈਓ ਵਿਖੇ ਹੋਇਆ। ਇਕ ਸਾਲ ਲਈ ਮੈਸਾਚੂਸੈਟਸ ਇੰਸਟੀਚਿਊਟ ਆਫ਼ ਟੈਕਨਾਲੋਜੀ ਵਿਖੇ ਕੰਮ ਕਰਨ ਉਪਰੰਤ ਇਸਨੇ ਮੈਕਕਿਨ ਮੀਡ ਐਂਡ ਵਾਈਟ ਦੀ ਪ੍ਰਸਿੱਧ ਫ਼ਰਮ ਨਿਊਯਾਰਕ ਸਿਟੀ ਆਰਕੀਟੈਕਚਰਲ ਵਿਚ ਕੰਮ ਕੀਤਾ। ਮਿਨੇਸੋਟਾ ਸਟੇਟ ਕੈਪੀਟਲ ਸੇਂਟ ਪਾਲ (1896–1903) ਦੇ ਡਿਜ਼ਾਇਨ ਨੇ ਇਸ ਨੂੰ ਕੌਮੀ ਪੱਧਰ ਦੀ ਪ੍ਰਸਿੱਧਤਾ ਦਿੱਤੀ। ਇਸ ਦੇ ਕੁਝ ਹੋਰ ਪ੍ਰਮੁੱਖ ਨਮੂਨਿਆਂ ਵਿਚ ਸੰਯੁਕਤ ਰਾਜ ਦਾ ਕਸਟਮ ਹਾਊਸ (1899–1905) ਅਤੇ ਫੈਡਰਲ ਕੋਰਟ ਹਾਊਸ (1936) ਸਟੀਲ ਦੇ ਫ਼ਰੇਮਾਂ ਉਤੇ ਟੇਰਾਕੋਟਾ ਵਿਚ ਗਾਥੀ ਉਸਾਰੀ-ਕਲਾ ਦਾ ਨਮੂਨਾ ਡਿਜ਼ਾਈਨ ਕੀਤੀ 60 ਮੰਜ਼ਲੀ ਇਮਾਰਤ ਵੂਲਵਰਥ ਸਕਾਈ ਸਕਰੈਪਰ ਸਪਸ਼ਟ ਵੇਖਿਆ ਜਾ ਸਕਦਾ ਹੈ। ਇਸ ਨੇ ਮਿਨੇਸੋਟਾ ਅਤੇ ਟੈਕਸਾਸ ਯੂਨੀਵਰਸਿਟੀ ਦੀਆਂ ਬਿਲਡਿੰਗਾਂ ਨੂੰ ਯੋਜਨਾ-ਬੱਧ ਕੀਤਾ।

17 ਮਈ, 1934 ਵਿਚ ਬਰਾਕੈਨਹਰਸਟ ਹੈਂਪਸ਼ਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 538

**ਗਿਲਬਰਟ, ਗਰੋਵ ਕਾਰਲ** : ਸੰਯੁਕਤ ਰਾਜ ਦੇ ਇਸ ਭੂ-ਵਿਗਿਆਨੀ ਦਾ ਜਨਮ 6 ਮਈ, 1843 ਨੂੰ ਨਿਊਯਾਰਕ ਦੇ ਰੋਚਸੈਟਰ ਸ਼ਹਿਰ ਵਿਚ ਹੋਇਆ। ਸੰਨ 1862 ਵਿਚ ਇਸਨੇ ਰੋਚਸੈਟਰ ਵਿਸ਼ਵ-ਵਿਦਿਆਲੇ ਤੋਂ ਡਿਗਰੀ ਪ੍ਰਾਪਤ ਕੀਤੀ। ਸੰਨ 1869 ਵਿਚ ਇਹ ਦੂਜੇ ਓਹਾਈਓ ਰਾਜ ਸਰਵੇਖਣ ਦਾ ਸਹਾਇਕ ਬਣਿਆ। ਸੰਨ 1871 ਵਿਚ ਇਸਨੇ 100° ਮਧਿਆਨ ਰੇਖਾ ਦੇ ਪੱਛਮ ਦਾ ਸਹਾਇਕ ਜੀ. ਐਮ. ਵੀਲਰ ਨਾਲ ਮਿਲਕੇ ਸਰਵੇਖਣ ਕੀਤਾ। ਸਰਵੇਖਣ ਦੇ ਤਿੰਨ ਸਾਲਾਂ ਦੇ ਦੌਰਾਨ ਕਿਸ਼ਤੀ ਰਾਹੀਂ ਇਸਨੇ ਕਾਲੋਰਾਡੋ ਦਰਿਆ ਦੀਆਂ ਡੂੰਘੀਆਂ ਘਾਟੀਆਂ ਵਿਚ ਸਫ਼ਰ ਕੀਤਾ। ਇਸ ਪਿਛੋਂ ਇਸਨੇ ਬੇਸਿਨ ਲੜੀ ਅਤੇ ਪਠਾਰੀ ਪ੍ਰਾਂਤਾਂ ਬਾਰੇ ਦੋ ਪਰਚੇ ਪ੍ਰਕਾਸ਼ਿਤ ਕੀਤੇ।

ਸੰਨ 1875 ਵਿਚ ਊਟਾ ਵਿਖੇ ਇਹ ਜਾਨ ਵੇਸਲੇ ਪੋਵੈੱਲ ਸਰਵੇ ਲਈ ਗਿਆ। ਸੰਨ 1879 ਵਿਚ ਸੰਯੁਕਤ ਰਾਜ [illegible] ਜੀਆਲੋਜੀਕਲ ਸਰਵੇ ਦੀ ਸਥਾਪਨਾ ਹੋਣ ਤੇ ਇਸਨੂੰ ਸਰ[illegible] ਚੁਣਿਆ ਗਿਆ। ਸੰਨ 1884 ਵਿਚ ਇਹ ਜੀਆਲੋਜੀਕਲ ਸਰ[illegible] ਵਿਚ ਐਪਾਲੇਚੀਅਨ ਡਿਵੀਜ਼ਨ ਦਾ ਉੱਚ ਅਧਿਕਾ[illegible] ਸੰਨ 1889 ਵਿਚ ਇਸੇ ਵਿਭਾਗ ਦਾ ਮੁਖੀ ਬਣ[illegible]ਆ। ਸੰਨ 1892 ਵਿਚ ਇਸਨੇ ਆਪਣਾ ਚੀਫ਼ ਭੂ-ਵਿ[illegible]ਨਕ ਦਾ ਅਹੁਦਾ ਛੱਡ ਦਿੱਤਾ। ਪਰੰਤੂ ਵਿਗਿਆਨ [illegible] ਇਸਨੇ ਕਈ ਲੇਖ ਅਤੇ ਕਿਤਾਬਾਂ ਪ੍ਰਕਾਸ਼ਿਤ ਕਰਵਾਈਆਂ।

1 ਮਈ, 1918 ਨੂੰ ਜੈਕਸਨ (ਮਿਸ਼ੀਗਨ) ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 538; ਐਨ. ਬ੍ਰਿ. 10 : 411

**ਗਿਲਬਰਟ** : ਇਹ ਇਕ ਪ੍ਰਸਿੱਧ ਅੰਗਰੇਜ਼ ਜਰਨੈਲ ਸੀ। ਜਿਸਨੇ ਸਤਲੁਜ ਦੀ ਸਰਹੱਦ ਉਤੇ ਫ਼ਿਰੋਜ਼ਪੁਰ ਵਿਖੇ ਹੋਈ ਬਗ਼ਾਵਤ ਨੂੰ ਦਬਾਉਣ ਵਿਚ ਅਤੇ ਅੰਗਰੇਜ਼ਾਂ-ਸਿੰਘਾਂ ਦੇ ਪਹਿਲੇ (1845–46) ਅਤੇ ਦੂਜੇ ਜੰਗ (1846–49) ਵੇਲੇ ਬੜਾ ਨਾਮਣਾ ਖੱਟਿਆ ਸੀ। ਸੰਨ 1843–44 ਦੀ ਸਾਰੀ ਸਰਦੀ ਦੌਰਾਨ ਹੀ ਸਿੰਧ ਅਤੇ ਸਤਲੁਜ ਦਰਿਆ ਉਤੇ ਸਥਾਨਕ ਸਿਪਾਹੀਆਂ ਵੱਲੋਂ ਬਗ਼ਾਵਤਾਂ ਹੋਣ ਲੱਗ ਪਈਆਂ। ਸਿੰਧ ਵਿਚ ਇਹ ਬਗ਼ਾਵਤਾਂ ਫ਼ੌਜਾਂ ਦੀ ਤਨਖ਼ਾਹ ਵਿਚ ਕਟੌਤੀ ਕਰਨ ਕਾਰਨ ਹੋਈਆਂ ਪਰ ਸਤਲੁਜ ਦਰਿਆ ਦੇ ਕੰਢੇ, ਵਿਸ਼ੇਸ ਤੌਰ ਤੇ ਫ਼ਿਰੋਜ਼ਪੁਰ ਦੇ ਅਸਥਾਨ ਤੇ ਇਹ ਬਗ਼ਾਵਤਾਂ ਕੰਪਨੀ ਦੀਆਂ ਫ਼ੌਜਾਂ (ਅੰਗਰੇਜ਼-ਭਾਰਤੀ ਫ਼ੌਜ) ਦੀਆਂ ਤਨਖਾਹਾਂ ਅਤੇ ਲਾਹੌਰ ਦਰਬਾਰ ਦੀਆਂ ਫ਼ੌਜਾਂ ਦੀਆਂ ਤਨਖ਼ਾਹਾਂ ਵਿਚ ਵੱਡੇ ਫਰਕ ਕਾਰਨ ਹੋਈਆਂ। ਇਸ ਸਮੇਂ ਕੰਪਨੀ ਆਪਣੇ ਸਿਪਾਹੀਆਂ ਨੂੰ ਸਾਢੇ ਅੱਠ ਰੁਪਏ ਪ੍ਰਤੀ ਮਹੀਨਾ ਤਨਖ਼ਾਹ ਦੇ ਰਹੀ ਸੀ ਜਦੋਂ ਕਿ ਲਾਹੌਰ ਦਰਬਾਰ ਆਪਣੇ ਸਿਪਾਹੀਆਂ ਨੂੰ ਸਾਢੇ ਬਾਰਾਂ ਰੁਪਏ ਪ੍ਰਤੀ ਮਹੀਨਾ ਦੇ ਰਿਹਾ ਸੀ।

ਬਗ਼ਾਵਤਾਂ ਛਿੜਨ ਕਾਰਨ ਲਾਰਡ ਅਲੈਨਬਰੋ ਬਹੁਤ ਖ਼ਤਰਾ ਮਹਿਸੂਸ ਕਰਨ ਲੱਗਾ। ਉਸਨੇ ਖਾਲਸੇ ਵੱਲੋਂ ਉਤਸਾਹਿਤ ਕੀਤੀ ਬਗ਼ਾਵਤ ਨੂੰ ਖਾਲਸੇ ਦੀ ਜਿੱਤ ਸਮਝਿਆ ਅਤੇ ਨਾਲ ਹੀ ਇਹ ਕਿਹਾ ਕਿ ਅਜਿਹੀ ਬਗ਼ਾਵਤ ਐਲਾਨੀਆਂ ਲੜਾਈਆਂ ਝਗੜਿਆਂ ਨਾਲੋਂ ਵੀ ਵਧੇਰੇ ਖ਼ਤਰਨਾਕ ਸਾਬਤ ਹੋਵੇਗੀ। ਸੰਨ 1844 ਦੇ ਸ਼ੁਰੂ ਵਿਚ ਗਵਰਨਰ ਜਨਰਲ ਨੇ ਵੀ ਆਪਣੀ ਇਕ ਹੋਰ ਚਿੱਠੀ ਵਿਚ ਡਿਊਕ ਆਫ ਵਲਿੰਗਟਨ ਨੂੰ ਲਿਖਿਆ ਕਿ "ਜੇ ਆਪ ਨੇ ਸਤਲੁਜ ਪਾਰ ਕਰਨਾ ਹੀ ਹੈ ਤਾਂ ਸਾਨੂੰ ਵੱਡੇ ਵੱਡੇ ਹਮਲਿਆਂ ਦੀ ਤਿਆਰੀ ਵਿਚ ਜੁਟ ਪੈਣਾ ਚਾਹੀਦਾ ਹੈ। ਮੈਂ ਜਾਣਦਾ ਹਾਂ ਕਿ ਇਹ ਕੰਮ ਲੰਬਾ ਹੋਵੇਗਾ।"

ਫ਼ਿਰੋਜ਼ਪੁਰ ਦੇ ਸਥਾਨ ਤੇ ਹੋਈਆਂ ਬਗ਼ਾਵਤਾਂ ਗਵਰਨਰ ਜਨਰਲ ਅਤੇ ਕਮਾਂਡਰ-ਇਨ-ਚੀਫ਼ ਵਿਚਕਾਰ ਝਗੜੇ ਦਾ ਵਿਸ਼ਾ ਬਣ ਗਈਆਂ। ਨਤੀਜੇ ਵਜੋਂ ਸਰ ਰਾਬਰਟ ਡਿੱਕ ਤੋਂ ਸਲਤੁਜ ਸਰਹੱਦ ਦੀ ਕਮਾਨ ਖੋਹ ਲਈ ਗਈ ਅਤੇ ਉਸਦੀ ਥਾਂ ਮੇਜਰ ਜਨਰਲ ਵਾਲਟਰ ਗਿਲਬਰਟ ਨੂੰ ਕਮਾਨ ਸੌਂਪ ਦਿੱਤੀ ਗਈ।

ਫ਼ਿਰੋਜ਼ਪੁਰ ਦੀ ਜੰਗ (21 ਦਸੰਬਰ, 1945) ਵੇਲੇ ਜਦੋਂ ਜਰਨੈਲ ਹਿਟਲਰ ਦਾ ਹਮਲਾ ਅਸਫ਼ਲ ਰਿਹਾ ਤਾਂ ਉਸਦੀ ਫ਼ੌਜ ਮੁੜਕੇ ਦੋ ਮੀਲ ਪਿੱਛੇ ਪਿੰਡ ਮਿਸਰੀ ਵਾਲਾ ਵਿਚ ਬੈਠ ਗਈ। ਇਸ ਪਿੱਛੋਂ ਵਾਲਸ ਅਤੇ ਗਿਲਬਰਟ ਦੀਆਂ ਫ਼ੌਜਾਂ ਅੱਗੇ ਵਧੀਆਂ। ਬੜੀ ਘਮਸਾਨ ਦੀ ਲੜਾਈ ਹੋਈ। ਕਨਿੰਘਮ ਲਿਖਦਾ ਹੈ, "ਹਨੇਰੇ ਅਤੇ ਸਖਤ ਲੜਾਈ ਕਾ[illegible]ਨ ਅੰਗਰੇਜ਼ ਫ਼ੌਜਾਂ ਵਿਚ ਗੜਬੜ ਮੱਚ ਗਈ। ਜਰਨੈਲ ਅ[illegible]ਨੈਲ ਨੂੰ ਕੋਈ ਪਤਾ ਨਹੀਂ ਕਿ ਉਨ੍ਹਾਂ ਦੀਆਂ ਪਲ[illegible]ਨਾਲ ਜਾਂ ਉਨ੍ਹਾਂ ਦੀ ਫ਼ੌਜ ਨਾਲ ਕੀ ਵਾਪਰੀ।" ਉਸ [illegible]ਨਕ ਰਾਤ ਨੂੰ ਅੰਗਰੇਜ਼ਾਂ ਦਾ ਕਬਜ਼ਾ ਆਪਣੇ ਪੈਰ ਹੇਠਲੀ ਜ਼ਮੀਨ ਤੇ ਵੀ ਨਹੀਂ ਸੀ। ਪਹਿਲੇ ਦਿਨ ਹੀ ਲੜਾਈ ਦੀ ਹਾਲਤ ਨੂੰ ਬਿਆਨ ਕਰਦਾ ਜੀ. ਬੀ. ਸੈਲਸਿਨ ਲਿਖਦਾ ਹੈ, "ਫਿਰ ਬਹੁਤਿਆਂ ਵਿਚ ਹਫੜਾ-ਦਫੜੀ ਤੇ ਭਾਜੜ ਪੈ ਗਈ। ਇਕ ਕਮਾਂਡਰ ਅਫ਼ਸਰ ਜੋ ਆਪਣੇ ਖਿੰਡੇ-ਪੁੰਡੇ ਜਵਾਨਾਂ ਨੂੰ ਇਕੱਠਾ ਕਰਨ ਦਾ ਅਸਫ਼ਲ ਜਤਨ ਕਰ ਰਿਹਾ ਸੀ, ਪੁਕਾਰ ਕੇ ਆਖਿਆ ਹਿੰਦੁਸਤਾਨ ਸਾਡੇ ਹੱਥੋਂ ਗਿਆ।"

ਖ਼ਾਲਸਾ ਫ਼ੌਜ ਦੇ ਸੱਜੇ ਪਾਸੇ ਤੇ ਜੋ ਹਮਲਾ ਕੀਤਾ ਗਿਆ ਸੀ, ਉਹ ਇੰਨੀ ਬੁਰੀ ਤਰ੍ਹਾਂ ਨਾਕਾਮ ਹੋਇਆ ਕਿ ਉਥੋਂ ਦੁਬਾਰਾ ਹਮਲਾ ਕਰਨਾ ਸੰਭਵ ਨਹੀਂ ਸੀ। ਸਿੱਖ ਫ਼ੌਜ ਨੇ ਅੰਗਰੇਜ਼ ਦੇ ਹਮਲੇ ਨੂੰ ਪੂਰੀ ਤਰ੍ਹਾਂ ਪਿਛਾੜ ਦਿਤਾ ਸੀ। ਉਨ੍ਹਾਂ ਨੇ ਹਿਟਲਰ ਦੀਆਂ ਫ਼ੌਜਾਂ ਨੂੰ ਪਿਛੇ

ਧੱਕ ਦਿੱਤਾ ਸੀ। ਸਮਿੱਥ ਨੂੰ ਪਿਛਾਂਹ ਹਟਨ ਲਈ ਮਜਬੂਰ ਕਰ ਦਿਤਾ ਸੀ ਤੇ ਗਿਲਬਰਟ ਨੂੰ ਵੀ ਜਿੱਤੀ ਹੋਈ ਥਾਂ ਖਾਲੀ ਕਰਨੀ ਪਈ ਸੀ। ਗੱਲ ਕੀ ਸਾਰੀ ਅੰਗਰੇਜ਼ੀ ਫ਼ੌਜ ਵਿਚ ਗੜਬੜ ਮੱਚ ਗਈ ਸੀ। ਅੰਗਰੇਜ਼ਾਂ ਲਈ ਹੋਰ ਮੁਸੀਬਤ ਇਹ ਵੀ ਸੀ ਕਿ ਅਜੇ ਸਿੱਖਾਂ ਕੋਲ ਤੇਜਾ ਸਿੰਘ ਦੀ ਕਮਾਨ ਹੇਠ 10,000 ਜਵਾਨ ਹੋਰ ਵੀ ਮੌਜੂਦ ਸਨ। ਜੇ ਇਸ ਵੇਲੇ ਸਹੀ ਅਗਵਾਈ ਕਰਨ ਵਾਲਾ ਵਫ਼ਾਦਾਰ ਸਿੱਖ ਫ਼ੌਜ ਦੀ ਕਮਾਨ ਕਰ ਰਿਹਾ ਹੁੰਦਾ ਤਾਂ ਥੱਕੇ ਹੋਏ ਅੰਗਰੇਜ਼ਾਂ ਨੂੰ ਕੋਈ ਚਾਲ ਨਾ ਬਚਾ ਸਕਦੀ ਪਰੰਤੂ ਜਿਹਾ ਕਿ ਸਾਨੂੰ ਪਤਾ ਹੈ, ਸਿੱਖਾਂ ਕੋਲ ਇਹੋ ਜਿਹੇ ਸਿਆਣੇ ਆਗੂ ਦੀ ਘਾਟ ਸੀ।

ਸਭਰਾਉਂ ਦੀ ਲੜਾਈ (10 ਫ਼ਰਵਰੀ, 1846) ਵੇਲੇ ਅੰਗਰੇਜ਼ਾਂ ਨੇ ਸਿੱਖਾਂ ਦੇ ਧੁਰ ਸੱਜੇ ਮੋਰਚੇ ਉਤੇ ਜਿਥੇ ਸਿੱਖਾਂ ਦੀ ਪੁਜ਼ੀਸ਼ਨ ਬਹੁਤ ਕਮਜ਼ੋਰ ਸੀ ਵੱਡਾ ਹੱਲਾ ਕਰਨ ਦੀ ਵਿਉਂਤ ਬਣਾਈ। ਰਾਬਰਟ ਡਿੱਕ ਦੇ ਡਵੀਜ਼ਨ ਨੂੰ ਇਸ ਮੋਰਚੇ ਉਤੇ ਹਮਲਾ ਕਰਨ ਦਾ ਹੁਕਮ ਦਿੱਤਾ ਗਿਆ। ਡਿਕ ਦੇ ਸੱਜੇ ਪਾਸੇ ਸਰ ਰਾਬਰਟ ਗਿਲਬਰਟ (ਖੁਸ਼ਵੰਤ ਸਿੰਘ ਅਨੁਸਾਰ ਸਰ ਵਾਲਟਰ ਗਿਲਬਰਟ) ਦੇ ਡਵੀਜ਼ਨ ਨੇ ਉਸਦੀ ਮਦਦ ਕਰਨੀ ਸੀ। ਸਰ ਹੈਰੀ ਸਮਿੱਥ ਦੇ ਡਵੀਜ਼ਨ ਨੇ ਗਿਲਬਰਟ ਦੇ ਨੇੜੇ ਸੱਜੇ ਪਾਸੇ ਰਹਿ ਕੇ ਉਸਦੀ ਸਹਾਇਤਾ ਕਰਨੀ ਸੀ।

ਸਭਰਾਵਾਂ ਦੀ ਲੜਾਈ ਸ਼ੁਰੂ ਹੋਈ। ਦੋਹਾਂ ਪਾਸਿਆਂ ਤੋਂ ਗੋਲਿਆਂ ਦਾ ਜਵਾਬ ਗੋਲਿਆਂ ਵਿਚ ਆਉਣ ਲੱਗਾ। ਡਿਕ ਦਾ ਡਵੀਜ਼ਨ ਯੋਜਨਾ ਅਨੁਸਾਰ ਅਗੇ ਵਧਿਆ। ਜਦੋਂ ਡਿਕ ਦਾ ਸਾਰਾ ਡਵੀਜ਼ਨ ਅਗੇ ਵਧ ਗਿਆ, ਅਚਾਨਕ ਹੀ ਸਿੱਖਾਂ ਨੇ ਉਹਦੇ ਤੇ ਹਮਲਾ ਕਰਕੇ ਉਸਨੂੰ ਪਿਛਾਂਹ ਹਟਾ ਦਿੱਤਾ। ਸਰ ਰਾਬਰਟ ਡਿਕ ਨੂੰ ਕਾਫ਼ੀ ਜ਼ਖ਼ਮ ਲੱਗੇ। ਇਹ ਵੇਖ ਕੇ ਗਵਰਨਰ-ਜਨਰਲ ਨੇ ਚੀਕ ਕੇ ਆਖਿਆ "ਜਵਾਨਾਂ ਨੂੰ ਇਕੱਠਾ ਕਰੋ।" ਪਲਾਂ ਵਿਚ ਹੀ ਉੱਖੜੀ ਹੋਈ ਅੰਗਰੇਜ਼ੀ ਫ਼ੌਜ ਫਿਰ ਜੰਮ ਗਈ। ਉਨ੍ਹਾਂ ਨੇ ਗਿਲਬਰਟ ਦੇ ਡਵੀਜ਼ਨ ਨਾਲ ਮਿਲਕੇ ਸਿੱਖਾਂ ਦੇ ਕੱਚੇ ਮੋਰਚਿਆਂ ਤੇ ਤਕੜੀ ਗੋਲਾਬਾਰੀ ਕੀਤੀ। ਪਹਿਲਾਂ ਗਿਲਬਰਟ ਦੇ ਡਵੀਜ਼ਨ ਨੂੰ ਵੀ ਪਛਾੜ ਦਿਤਾ ਗਿਆ ਸੀ ਪਰ ਉਹ ਛੇਤੀ ਹੀ ਸੰਭਲ ਗਏ ਸਨ। ਹੁਣ ਗਿਲਬਰਟ ਤੇ ਡਿਕ ਦੋਹਾਂ ਦੇ ਡਵੀਜਨ ਸਿੱਖਾਂ ਦੀ ਪਿਆਦਾ ਫ਼ੌਜ ਨਾਲ ਹੱਥੋਂ-ਹੱਥੀ ਘੋਰ ਟਾਕਰੇ ਵਿਚ ਜੁਟੇ ਹੋਏ ਸਨ।

ਵਿਲੀਅਮ ਐਡਵਰਡ ਜੋ ਇਸ ਸਮੇ ਉਥੇ ਮੌਜੂਦ ਸੀ ਨੇ ਇਸ ਸਮੇਂ ਦਾ ਦ੍ਰਿਸ਼ ਇਉਂ ਲਿਖਿਆ ਹੈ, "ਗਿਲਬਰਟ ਦੇ ਦਸਤੇ ਝਟ-ਪਟ ਅੱਗੇ ਵਧੇ ਪਰ ਉਨ੍ਹਾਂ ਨੇ ਵੇਖਿਆ ਕਿ ਮੋਰਚੇ ਦਾ ਕੇਂਦਰ ਬੜਾ ਤਕੜਾ ਤੇ ਮੂਲੋਂ ਅਜਿੱਤ ਹੈ ਅਤੇ ਉਹ ਬਹੁਤ ਹੀ ਭਾਰੀ ਨੁਕਸਾਨ ਉਠਾ ਕੇ ਪਿਛੇ ਹਟਣ ਲਈ ਮਜਬੂਰ ਹੋ ਗਏ। ਸਰ ਹੈਰੀ ਸਮਿੱਥ ਦਾ ਡਵੀਜ਼ਨ ਗਿਲਬਰਟ ਦੇ ਸੱਜੇ ਪਾਸੇ ਦੇ ਕੋਲ ਹੋਣ ਦੀ ਥਾਂ ਸਿੱਖ ਫ਼ੌਜਾਂ ਦੇ ਧੁਰ ਖੱਬੇ ਸੀ। ਉਹ ਵੀ ਅਗਲਿਆਂ ਮੋਰਚਿਆਂ ਵੱਲ ਵਧਿਆ ਪਰ ਭਾਰੀ ਨੁਕਸਾਨ ਨਾਲ ਪਛਾੜ ਦਿਤਾ ਗਿਆ ਸੀ।"

ਜਦੋਂ ਸਭਰਾਵਾਂ ਦੀ ਲੜਾਈ ਪੂਰੀ ਭਖੀ ਹੋਈ ਸੀ ਤਾਂ ਗਦਾਰ ਕਮਾਂਡਰ ਤੇਜਾ ਸਿੰਘ ਹੋਰ ਨਵੇਂ ਆਦਮੀਆਂ ਨਾਲ ਕੁਮਕ ਪਹੁੰਚਾਉਣ ਦੀ ਥਾਂ ਕਿਸ਼ਤੀਆਂ ਦੇ ਪੁਲ ਰਾਹੀਂ ਭੱਜ ਨਿਕਲਿਆ ਅਤੇ ਦਰਿਆ ਪਾਰ ਕਰਕੇ ਉਸਨੇ ਪੁਲ ਦੀ ਵਿਚਕਾਰਲੀ ਬੇੜੀ ਡੋਬ ਦਿਤੀ।

ਗਿਲਬਰਟ ਦੇ ਡਵੀਜ਼ਨ ਨੇ ਸਿੱਖਾਂ ਦੇ ਕੇਂਦਰੀ ਮੋਰਚੇ ਉਤੇ ਤੀਜਾ ਹੱਲਾ ਕੀਤਾ। ਇਕ ਦੂਜੇ ਦੇ ਮੋਢਿਆਂ ਉਤੇ ਚੜ੍ਹਦੇ ਹੋਏ ਉਹ ਸਿੱਖਾਂ ਦੇ ਮੋਰਚਿਆਂ ਉਤੇ ਪਹੁੰਚ ਗਏ ਤੇ ਜਿਸ ਵੇਲੇ ਉਨ੍ਹਾਂ ਦੀ ਗਿਣਤੀ ਬਹੁਤ ਵਧ ਗਈ ਤਾਂ ਉਨ੍ਹਾਂ ਨੇ ਝਪਟ ਕੇ ਸਿੱਖਾਂ ਦੀਆਂ ਤੋਪਾਂ ਤੇ ਕਬਜ਼ਾ ਕਰ ਲਿਆ।

ਗੁਜਰਾਤ ਦੀ ਲੜਾਈ ਦੀ ਜਿੱਤ ਦਾ ਸਿਹਰਾ ਮੇਜਰ ਗਿਲਬਰਟ ਨੂੰ ਹੀ ਦਿੱਤਾ ਜਾਂਦਾ ਹੈ।

ਹ. ਪੁ.–ਹਿ. ਸਿ. ਖੁਸ਼ਵੰਤ ਸਿੰਘ; ਐ. ਹਿ. ਪੰ. ਸ਼ਾਮ ਸਿੰਘ ਅਟਾਰੀਵਾਲ ਕਿਰਪਾਲ ਸਿੰਘ

**ਗਿਲਬਰਟ, ਰਫਸ ਹੈਨਰੀ** : ਇਸ ਸਰਜਨ ਦਾ ਜਨਮ 26 ਜਨਵਰੀ, 1832 ਨੂੰ ਫਿਲਫਰਡ, ਨਿਊਯਾਰਕ ਵਿਖੇ ਹੋਇਆ। ਵੱਡੇ ਵੱਡੇ ਸ਼ਹਿਰਾਂ ਦੀ ਸੰਘਣੀ ਆਬਾਦੀ ਅਤੇ ਭੈੜੀ ਸਿਹਤ ਵਾਲੀ ਰਹਿਣੀ-ਬਹਿਣੀ ਤੋਂ ਮੁਕਤ ਕਰਾਉਣ ਦੇ ਲਿਹਾਜ਼ ਨਾਲ ਇਸ ਨੇ ਨਿਊਯਾਰਕ ਸਿਟੀ ਵਿਚ ਲੋਕਾਂ ਨੂੰ ਮੁੜ ਵਸਾਉਣ ਦਾ ਕੰਮ ਬੜੀ ਨਿਪੁੰਨਤਾ ਨਾਲ ਕੀਤਾ। ਨਿਊਯਾਰਕ ਸਿਟੀ ਦੇ ਕਾਲਜ ਆਫ਼ ਫ਼ੀਜ਼ੀਸ਼ਨਜ਼ ਐਂਡ ਸਰਜਨਜ਼ ਤੋਂ ਵਿੱਦਿਆ ਪ੍ਰਾਪਤ ਕਰਕੇ 1861-65 ਵਿਚ ਘਰੇਲੂ ਜੰਗ ਸਮੇਂ ਫ਼ੈਡਰਲ ਆਰਮੀ ਵਿਚ ਲੈਫਟੀਨੈਂਟ ਕਰਨਲ ਦੇ ਅਹੁਦੇ ਤੇ ਸਰਜਨ ਦਾ ਕੰਮ ਕੀਤਾ। ਇਸ ਨੇ ਨਿਊਯਾਰਕ ਵਿਖੇ 17 ਜੂਨ, 1872 ਨੂੰ ਗਿਲਬਰਟ ਇਲੈਕਟ੍ਰਿਕ ਰੇਲਵੇ ਕੰਪਨੀ ਦੀ ਸਥਾਪਨਾ ਕੀਤੀ। ਇਸ ਦੇ ਡੱਬੇ, ਅੱਗੇ ਵਧਵੀਂ ਸੰਰਚਨਾ ਉਤੇ ਟੰਗੀਆਂ ਹਵਾ ਦੇ ਦਬਾਅ ਵਾਲੀਆਂ ਟਿਊਬਾਂ ਰਾਹੀਂ, ਹਵਾ ਦੇ ਦਬਾਅ ਨਾਲ ਚਲਾਏ ਜਾਂਦੇ ਸਨ। ਬੇਸ਼ਕ ਮਾਲੀ ਔਕੜਾਂ ਸਦਕੇ ਇਹ ਕੰਮ 1876 ਤੱਕ ਨੇਪਰੇ ਨਾ ਚੜ੍ਹ ਸਕਿਆ ਅਤੇ ਆਮ ਪ੍ਰਚੱਲਤ ਭਾਫ਼ ਗੱਡੀਆਂ ਦੀ ਥਾਂ ਇਸ ਨੂੰ ਜ਼ਬਰਦਸਤੀ ਲਾਗੂ ਕੀਤਾ ਗਿਆ। ਅਜਿਹੀ ਛੇਵੀਂ ਲਾਈਨ ਟਰੀਟੀਚਰਚ ਤੋਂ ਸੈਂਟਰਲ ਪਾਰਕ ਤੀਕ ਅਪ੍ਰੈਲ, 1878 ਵਿਚ ਮੁਕੰਮਲ ਹੋਣ ਉਪਰੰਤ ਚਾਲੂ ਕੀਤੀ ਗਈ ਸੀ, ਪਰੰਤੂ ਮਾਲੀ ਸਹਾਇਤਾ ਦੇਣ ਵਾਲਿਆਂ ਨੇ ਇਸ ਨੂੰ ਕੰਪਨੀ ਤੋਂ ਅਲੱਗ ਕਰ ਦਿੱਤਾ।

ਇਹ 10 ਜੁਲਾਈ, 1885 ਨੂੰ ਨਿਊਯਾਰਕ ਸਿਟੀ ਵਿਖੇ ਸਵਰਗਵਾਸ ਹੋ ਗਿਆ।

ਹ. ਪੁ–ਐਨ. ਬ੍ਰਿ. ਮਾ. 4 : 539

**ਗਿਲਬਰਟ ਵਿਲੀਅਮ** : ਚੁੰਬਕਤਾ ਬਾਰੇ ਖੋਜ ਕਰਨ ਵਾਲੇ ਇਸ ਮੁਢਲੇ ਖੋਜੀ ਦਾ ਜਨਮ 24 ਮਈ 1544 ਨੂੰ ਕੋਲਚੈਸਟਰ ਈਸੈਕਸ ਵਿਖੇ ਹੋਇਆ। ਡਾਕਟਰੀ ਦੀ ਵਿੱਦਿਆ ਹਾਸਲ ਕਰਨ ਉਪਰੰਤ ਇਹ ਲੰਡਨ ਵਿਖੇ ਡਾਕਟਰੀ ਦੀ ਪ੍ਰੈਕਟਿਸ ਕਰਨ ਲੱਗਾ। ਇਸ ਦੀ ਪ੍ਰਮੁੱਖ ਕ੍ਰਿਤ *'De magnete, magnetisque corporibuset de magno magnete tellure*—1600) ਵਿਚ ਚੁੰਬਕੀ ਪਿੰਡਾਂ ਅਤੇ ਬਿਜਲੱਈ ਆਕਰਸ਼ਨ ਬਾਰੇ ਵਿਸਥਾਰ ਪੂਰਵਕ ਵੇਰਵਾ ਮਿਲਦਾ ਹੈ। ਕਈ ਸਾਲਾਂ ਦੇ ਪ੍ਰਯੋਗਾਂ ਦੇ ਆਧਾਰ ਉਤੇ ਇਸ ਨੇ ਸਿੱਧ ਕੀਤਾ ਕਿ ਚੁੰਬਕੀ-ਕੰਪਾਸ ਦੀ ਸੂਈ ਉੱਤਰ-ਦੱਖਣ ਦੀ ਦਿਸ਼ਾ ਵਿਚ ਰਹਿੰਦੀ ਹੈ ਅਤੇ ਇਸ ਦਾ ਇਕ ਸਿਰਾ ਥੋੜ੍ਹਾ ਜਿਹਾ ਝੁਕਿਆ ਹੋਇਆ ਹੁੰਦਾ ਹੈ, ਕਿਉਂਕਿ ਧਰਤੀ ਇਕ ਛੜ-ਚੁੰਬਕ ਦਾ ਕੰਮ ਕਰਦੀ ਹੈ। ਇਹ ਪਹਿਲਾ ਵਿਗਿਆਨੀ ਸੀ ਜਿਸਨੇ ਬਿਜਲੀ ਆਕਰਸ਼ਣ; ਬਿਜਲੱਈ ਬਲ ਅਤੇ ਚੁੰਬਕੀ ਧਰੁਵਾਂ ਬਾਰੇ ਰੌਸ਼ਨੀ ਪਾਈ, ਸ਼ਾਇਦ ਇਸੇ ਕਰਕੇ ਬਹੁਤ ਸਾਰੇ ਵਿਗਿਆਨੀ ਇਸ ਨੂੰ ਬਿਜਲੱਈ ਅਧਿਐਨ ਦਾ ਪਿਤਾਮਾ ਮੰਨਦੇ ਹਨ।

ਸੰਨ 1601 ਵਿਚ ਇਹ ਮਹਾਰਾਣੀ ਇਲਿਜ਼ਬੱਥ-ਪਹਿਲੀ ਦਾ ਨਿੱਜੀ ਡਾਕਟਰ ਬਣਿਆ, ਜਿਸ ਦੀ ਮੌਤ ਮਗਰੋਂ ਸੰਨ 1603 ਵਿਚ ਇਸ ਨੂੰ ਕਿੰਗ ਜੇਮਜ਼ ਪਹਿਲੇ ਦਾ ਵੀ ਨਿੱਜੀ ਡਾਕਟਰ ਨਿਯੁਕਤ ਕੀਤਾ ਗਿਆ। ਇਸ ਦੀ ਮੌਤ ਤੋਂ ਬਾਅਦ ਇਸ ਦੇ ਭਰਾ ਨੇ ਇਸ ਦੀਆਂ ਦੋ ਹੱਥ ਲਿਖਤਾਂ ਦਾ ਸੰਪਾਦਨ ਕਰਕੇ "*De Mundo nortro sub luneri Philosphia neva*" ਸਿਰਲੇਖ ਅਧੀਨ 1651 ਵਿਚ

ਛਪਵਾਇਆ। ਬ੍ਰਹਿਮੰਡ ਦੀ ਸੰਰਚਨਾ ਸਬੰਧੀ ਵਿਚਾਰ ਅਤਿ-ਆਧੁਨਿਕ ਸਨ ਜਿਹੜੇ ਕਿ ਕਾੱਪਰਨੀਕਸ ਦੇ ਵਿਚਾਰ, ਕਿ 'ਧਰਤੀ ਆਪਣੇ ਧੁਰੇ ਦੁਆਲੇ ਘੁੰਮਦੀ ਹੈ,' ਨਾਲ ਮੇਲ ਖਾਂਦੇ ਸਨ। ਇਸ ਨੇ ਇਹ ਵੀ ਸਿੱਧ ਕੀਤਾ ਕਿ ਸਥਿਰ ਤਾਰੇ ਹਮੇਸ਼ਾ ਧਰਤੀ ਤੋਂ ਇਕੋ ਦੂਰੀ ਉਤੇ ਨਹੀਂ ਰਹਿੰਦੇ ਅਤੇ ਉਹ ਯਕੀਨ ਰੱਖਦਾ ਸੀ ਕਿ ਉਪਗ੍ਰਹਿ ਇਕ ਕਿਸਮ ਦੀ ਚੁੰਬਕਤਾ ਸਦਕੇ ਹੀ ਆਪਣੇ ਭੌਣ-ਚੱਕਰਾਂ ਵਿਚ ਟਿਕੇ ਰਹਿੰਦੇ ਹਨ।

10 ਦਸੰਬਰ, 1603 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 541

**ਗਿਲਮਾੱਟ** : ਇਹ ਕੈਰਾਡ੍ਰਾਇਫਾੱਰਮੀਜ਼ ਕੁਲ ਦੀ ਸੈਫਸ ਪ੍ਰਜਾਤੀ ਦਾ ਇਕ ਕਾਲੇ ਚਿੱਟੇ ਰੰਗ ਦਾ ਸਮੁੰਦਰੀ ਪੰਛੀ ਹੈ। ਬਰਤਾਨਵੀ ਲੋਕ ਇਹ ਨਾਂ ਉਸ ਪੰਛੀ ਲਈ ਵੀ ਵਰਤਦੇ ਹਨ, ਜਿਸਨੂੰ ਅਮਰੀਕਾ ਵਿਚ ਮਰ (murre) ਕਿਹਾ ਜਾਂਦਾ ਹੈ।

ਇਹ ਪੰਛੀ ਬੜੀਆਂ ਡੂੰਘੀਆਂ ਚੁੱਭੀਆਂ ਮਾਰਦੇ ਹਨ ਅਤੇ ਤਲ ਤੇ ਜਾ ਕੇ ਆਹਾਰ ਪ੍ਰਾਪਤ ਕਰਦੇ ਹਨ। ਇਨ੍ਹਾਂ ਦੀ ਚੁੰਝ ਨੋਕੀਲੀ ਅਤੇ ਕਾਲੇ ਰੰਗ ਦੀ ਅਤੇ ਲੱਤਾਂ ਲਾਲ ਰੰਗ ਦੀਆਂ ਹੁੰਦੀਆਂ ਹਨ।



ਕਾਲਾ ਗਿਲਮਾੱਟ

ਇਨ੍ਹਾਂ ਦੀਆਂ ਤਿੰਨ ਜਾਤੀਆਂ ਵਿਚੋਂ ਸਭ ਤੋਂ ਪ੍ਰਸਿੱਧ ਕਾਲਾ ਗਿਲਮਾੱਟ ਜਾਂ ਟਾਈਸਟਿ (tyetie-c. grylle) ਹੈ। ਇਹ ਪੰਛੀ ਤਕਰੀਬਨ 35 ਸੈਂ. ਮੀ. ਲੰਮਾ ਹੁੰਦਾ ਹੈ। ਪ੍ਰਜਣਨ ਰੁੱਤ ਵਿਚ ਇਸਦੇ ਕਾਲੇ ਖੰਭਾਂ ਉਤੇ ਚਿੱਟੇ ਚਟਾਖ਼ ਦਿਸਦੇ ਹਨ। ਸਰਦੀਆਂ ਵਿਚ ਇਸਦੇ ਹੇਠਲੇ ਹਿੱਸੇ ਬਿਲਕੁਲ ਚਿੱਟੇ ਹੁੰਦੇ ਹਨ ਅਤੇ ਇਹ ਉਪਰੋਂ ਭੂਰੇ ਤੇ ਚਿੱਟੇ ਧੱਬਿਆਂ ਵਾਲਾ ਹੁੰਦਾ ਹੈ। ਇਹ ਆਰਕਟਿਕ ਸਰਕਲ ਦੇ ਆਸਪਾਸ ਅੰਡੇ ਦਿੰਦੇ ਹਨ ਅਤੇ ਸਰਦੀਆਂ ਵਿਚ ਦੱਖਣ ਵੱਲ ਬਰਤਾਨੀਆਂ, ਮੇਨ ਅਤੇ ਬੀਰਿੰਗ ਸਟਰੇਟ ਵਿਚ ਚਲੇ ਜਾਂਦੇ ਹਨ। ਇਸ ਦੇ ਨਾਲ ਮਿਲਦਾ ਕਬੂਤਰ ਗਿਲਮਾੱਟ (c. columbis) ਉੱਤਰੀ ਸ਼ਾਂਤ ਮਹਾਂਸਾਗਰ ਦੇ ਦੋਨੋਂ ਕੰਢਿਆਂ ਦੇ ਨਾਲ ਨਾਲ, ਜਾਪਾਨ ਅਤੇ ਦੱਖਣੀ ਕੈਲਿਫੋਰਨੀਆਂ ਵਿਚ ਅੰਡੇ ਦਿੰਦਾ ਹੈ।

ਇਹ ਪੰਛੀ ਕਿਸੇ ਝੀਥ ਵਿਚ ਦੋ ਡਬਖੜੱਬੇ ਅੰਡੇ ਦਿੰਦਾ ਹੈ। ਬੱਚੇ ਤਕਰੀਬਨ ਛੇ ਹਫ਼ਤੇ ਤੀਕ ਇਥੇ ਰਹਿੰਦੇ ਹਨ, ਜਦੋਂ ਤੱਕ ਕਿ ਉਹ ਉੱਡਣਯੋਗ ਨਹੀਂ ਹੋ ਜਾਂਦੇ ।

ਹ. ਪੁ.—ਐਨ. ਬ੍ਰਿ. ਮਾ. 4 : 788

**ਗਿਲਮਾਂਟ, ਫੈਲਿਕਸ ਅਲੈਗਜ਼ਾਂਦਰੇ** : ਇਹ ਫ਼ਰਾਂਸੀਸੀ ਆੱਰਗਨਵਾਦਕ ਅਤੇ ਪ੍ਰਸਿੱਧ ਸੰਗੀਤਕਾਰ ਸੀ। ਇਸਨੇ ਯੂਰਪ ਅਤੇ ਅਮਰੀਕਾ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕਰਕੇ ਖ਼ੂਬ ਧੁੰਮਾਂ ਪਾ ਦਿਤੀਆਂ। ਇਸਦਾ ਜਨਮ 12 ਮਾਰਚ, 1837 ਨੂੰ ਬੁਲੋਨ-ਸੁਰ-ਮੇਰ ਵਿਖੇ ਹੋਇਆ। ਇਸ ਨੇ ਬ੍ਰਸਲਜ਼ (ਬੈਲਜ਼ੀਅਮ) ਦੇ ਉੱਘੇ ਸੰਗੀਤਕਾਰ ਐਨ. ਜੇ. ਲੀਮੈਨਜ਼ ਦੀ ਸ਼ਾਗਿਰਦੀ ਕੀਤੀ। 1896 ਵਿਚ ਇਹ ਪੈਰਿਸ ਕਨਜ਼ਰਵੇਟੋਇਰ ਵਿਚ ਪ੍ਰੋਫ਼ੈਸਰ ਨਿਯੁਕਤ ਹੋਇਆ। ਇਸ ਨੇ 16ਵੀਂ, 17ਵੀਂ, ਅਤੇ 18ਵੀਂ ਸਦੀਆਂ ਦੇ ਸੰਗੀਤ ਨੂੰ ਸੰਪਾਦਿਤ ਕੀਤਾ। ਇਸ ਦੀਆਂ ਸੰਗੀਤ ਰਚਨਾਵਾਂ ਵਿਚ ਆੱਰਗਨ ਸੰਗੀਤ, ਸਿੰਫ਼ਨੀਆਂ ਅਤੇ ਧਾਰਮਿਕ ਸੰਗੀਤ ਸ਼ਾਮਲ ਹਨ। ਇਸ ਦੀ ਮੌਤ 29 ਮਾਰਚ, 1911 ਨੂੰ ਮਿਊਡਾੱਨ (Meudon) ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 1019

**ਗਿਲਮੈਨ, ਡੈਨੀਅਲ ਕਾਇਟ** : ਸੰਯੁਕਤ ਰਾਜ ਦੇ ਇਸ ਸਿੱਖਿਆ ਸ਼ਾਸਤਰੀ ਅਤੇ ਜਾਨ ਹਾੱਪਕਿਨਜ਼ ਵਿਸ਼ਵ-ਵਿਦਿਆਲੇ ਦੇ ਪਹਿਲੇ ਪ੍ਰਧਾਨ ਦਾ ਜਨਮ 6 ਜੁਲਾਈ, 1831 ਨੂੰ ਨਾਰਵਿਚ ਵਿਖੇ, ਕਾਨੈਟੀਕਟ ਵਿਚ ਹੋਇਆ। ਸੰਨ 1852 ਵਿਚ ਯੇਲ ਵਿਖੇ ਆਪਣੀ ਡਿਗਰੀ ਪ੍ਰਾਪਤ ਕਰਨ ਤੋਂ ਬਾਅਦ ਇਹ ਸੇਂਟ ਪੀਟਰਜ਼ਬਰਗ ਰੂਸ ਵਿਖੇ ਰਾਜਦੂਤ ਸਹਿਕਾਰੀ ਬਣ ਕੇ ਗਿਆ। ਸੰਨ 1854-55 ਵਿਚ ਇਸਨੇ ਬਰਲਿਨ ਵਿਖੇ ਸਿੱਖਿਆ ਪ੍ਰਾਪਤ ਕੀਤੀ। ਯੇਲ ਵਿਖੇ ਇਸਨੇ ਤਕਰੀਬਨ 17 ਸਾਲ ਸਹਾਇਕ ਲਾਇਬ੍ਰੇਰੀਅਨ ਤੇ ਭੂਗੋਲ ਦੇ ਪ੍ਰੋਫ਼ੈਸਰ ਅਤੇ ਪ੍ਰਬੰਧਕੀ ਬੋਰਡ ਦੇ ਸਕੱਤਰ ਦੇ ਰੂਪ ਵਿਚ ਕੰਮ ਕੀਤਾ। ਸੰਨ 1872 ਤੋਂ ਸੰਨ 1875 ਤੱਕ ਇਹ ਕੈਲੀਫ਼ੋਰਨੀਆਂ ਵਿਸ਼ਵ-ਵਿਦਿਆਲੇ ਦਾ ਮੁਖੀ ਰਿਹਾ। ਸੰਨ 1875 ਤੋਂ ਸੰਨ 1901 ਤਕ ਇਹ ਜਾਨ ਹਾਪਕਿਨਜ਼ ਵਿਸ਼ਵਿਦਿਆਲੇ ਦਾ ਅਤੇ ਸੰਨ 1904 ਤਕ ਵਸ਼ਿੰਗਟਨ ਦੀ ਕਾਰਨੇਗੀ ਸੰਸਥਾ ਦਾ ਪ੍ਰਧਾਨ ਰਿਹਾ।

ਸੰਯੁਕਤ ਰਾਜ ਦੀ ਵਿੱਦਿਅਕ ਅਤੇ ਸਮਾਜਕ ਉੱਨਤੀ ਲਈ ਇਸਨੇ ਬਹੁਤ ਕੰਮ ਕੀਤਾ। 13 ਅਕਤੂਬਰ 1908 ਨੂੰ ਨਾੱਰਵਿਚ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 420.

**ਗਿਲਯਾਕ** : ਪੂਰਬੀ ਸਾਇਬੇਰੀਆ ਦੇ ਇਹ ਲੋਕੀ ਅਮੂਰ ਦਰਿਆ ਦੇ ਹੇਠਲੇ ਮਾਰਗ ਦੇ ਨਾਲ ਨਾਲ ਅਤੇ ਨੇੜੇ ਦੇ ਸਖਾਲੀਨ ਦੀਪ ਤੇ ਰਹਿੰਦੇ ਹਨ। ਇਹ ਲੋਕ ਪੋਲੀਓ ਸਾਇਬੇਰੀਆਈਨ ਬੋਲੀ ਬੋਲਦੇ ਹਨ।

ਚਿਰਾਂ ਤੋਂ ਹੀ ਗਿਲਯਾਕ ਆਪਣਾ ਨਿਰਬਾਹ ਮੱਛੀ-ਪਾਲਣ ਅਤੇ ਸਮੁੰਦਰੀ ਸ਼ਿਕਾਰ ਤੇ ਹੀ ਕਰਦੇ ਆ ਰਹੇ ਹਨ। 19ਵੀਂ ਸਦੀ ਦੇ ਮੱਧ ਵਿਚ ਇਥੇ ਆਲੂਆਂ ਦੀ ਖੇਤੀ ਕੀਤੀ ਜਾਂਦੀ ਸੀ। ਇਥੋਂ ਦੇ ਆਦਮੀਆਂ ਦਾ ਧੰਦਾ ਮੱਛੀ ਫੜਨਾ, ਸ਼ਿਕਾਰ ਕਰਨਾ, ਸੰਦ ਬਣਾਉਣਾ, ਆਵਾਜਾਈ ਦੇ ਸਾਧਨਾਂ ਦਾ ਨਿਰਮਾਣ ਕਰਨਾ ਹੈ। ਔਰਤਾਂ ਜਾਨਵਰਾਂ ਦੀ ਖੱਲ ਦੀ ਪ੍ਰਾਸੈਸਿੰਗ, ਭੋਜ-ਪੱਤਰ, ਕਪੜੇ

ਅਤੇ ਭਾਂਡੇ ਬਣਾਉਂਦੀਆਂ ਹਨ ਅਤੇ ਇਸ ਦੇ ਨਾਲ ਨਾਲ ਬੂਟੇ ਇਕੱਠੇ ਕਰਨ ਅਤੇ ਘਰ ਦਾ ਕੰਮ ਵੀ ਕਰਦੀਆਂ ਹਨ। ਕੁੱਤਿਆਂ ਦੀ ਦੇਖ-ਭਾਲ ਵੀ ਕਰਦੀਆਂ ਹਨ। ਇਥੇ ਹੁਣ ਤੱਕ ਕੁੱਤਾ ਹੀ ਪਾਲਤੂ ਜਾਨਵਰ ਸੀ ਅਤੇ ਇਸੇ ਨੂੰ ਹੀ ਬਰਫ-ਰੇੜ੍ਹੀ ਖਿੱਚਣ, ਮਾਸ ਅਤੇ ਖੱਲ ਲਈ ਵਰਤੋਂ ਵਿਚ ਲਿਆਇਆ ਜਾਂਦਾ ਸੀ। ਕੁੱਤੇ ਹੀ ਇਨ੍ਹਾਂ ਦੇ ਵਟਾਂਦਰੇ ਅਤੇ ਆਮਦਨ ਦਾ ਸਾਧਨ ਹਨ। ਇਸ ਤੋਂ ਇਲਾਵਾ ਇਨ੍ਹਾਂ ਦੇ ਰਸਮਾਂ-ਰਿਵਾਜਾਂ ਵਿਚ ਕੁੱਤਿਆਂ ਦੀ ਬੜੀ ਮਹੱਤਤਾ ਹੈ। ਗਿਲਯਾਕ ਕਈ ਕਬੀਲਿਆਂ ਵਿਚ ਵੰਡੇ ਹੋਏ ਹਨ ਤੇ ਇਨ੍ਹਾਂ ਕਬੀਲਿਆਂ ਦੇ ਲੋਕ ਆਪੋ-ਆਪਣੇ ਕਬੀਲਿਆਂ ਵਿਚ ਹੀ ਵਿਆਹ ਕਰਾ ਸਕਦੇ ਹਨ। ਬਲੀ ਦਾ ਪੈਸਾ, ਵਹੁਟੀ ਦੀ ਕੀਮਤ ਅਤੇ ਅੰਤਮ ਸੰਸਕਾਰ ਤੇ ਕੀਤਾ ਗਿਆ ਖਰਚ ਇਨ੍ਹਾਂ ਦਾ ਸਾਂਝਾ ਖ਼ਰਚ ਹੁੰਦਾ ਹੈ। ਰੂਸੀ ਰਾਜ-ਪ੍ਰਬੰਧ ਦੇ ਹੇਠ ਇਥੇ ਆਰਥਿਕ ਕਾਰਵਾਈ ਸਮੂਹਕ ਕਰ ਦਿਤੀ ਗਈ ਹੈ। ਛੋਟੇ ਤੇ ਨਵੇਕਲਿਆਂ ਪਿੰਡਾਂ ਨੂੰ ਇਕੱਠਾ ਕਰ ਦਿਤਾ ਗਿਆ। ਬਾਗ਼ਬਾਨੀ ਅਤੇ ਪਸ਼ੂ-ਪਾਲਣ ਦੇ ਕੰਮਾਂ ਵਿਚ ਵਾਧਾ ਹੋਇਆ ਹੈ, ਅਤੇ ਸਖਾਲੀਨ ਟਾਪੂ ਦੇ ਗਿਲਯਾਕਾਂ ਨੇ ਖੇਤੀਬਾੜੀ ਵੀ ਸ਼ੁਰੂ ਕੀਤੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 546

**ਗਿੱਲ, ਲਛਮਣ ਸਿੰਘ** : ਪੰਜਾਬ ਦੇ ਇਸ ਪ੍ਰਸਿੱਧ ਮੁੱਖ ਮੰਤਰੀ, ਉਚ ਕੋਟੀ ਦੇ ਸਿਆਸਤਦਾਨ , ਸਖ਼ਤ ਪ੍ਰਬੰਧਕ ਅਤੇ ਪੰਜਾਬੀ ਭਾਸ਼ਾ ਦੇ ਵੱਡੇ ਮੁੱਦਈ ਦਾ ਜਨਮ 18 ਜੂਨ, 1917 ਨੂੰ ਹੋਇਆ। ਇਹ ਕਈ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਕੱਤਰ ਅਤੇ ਸੰਨ 1937 ਤੋਂ ਕੇਂਦਰੀ ਨਿਰਮਾਣ ਵਿਭਾਗ ਦਾ ਸਰਕਾਰੀ ਠੇਕੇਦਾਰ ਰਿਹਾ। ਅਖੀਰ ਠੇਕੇਦਾਰੀ ਦਾ ਕੰਮ ਛੱਡ ਕੇ ਇਹ ਪੰਜਾਬ ਦੇ ਸਿਆਸੀ ਮੈਦਾਨ ਵਿਚ ਆ ਨਿੱਤਰਿਆ। ਸੰਨ 1962 ਦੀਆਂ ਆਮ ਚੋਣਾਂ ਵਿਚ ਇਹ ਅਕਾਲੀ ਟਿਕਟ ਤੇ ਜਗਰਾਓਂ ਚੋਣ-ਖੇਤਰ ਤੋਂ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਇਸ ਤੋਂ ਪਿਛੋਂ 1967 ਦੀਆਂ ਆਮ ਚੋਣਾਂ ਵਿਚ ਅਕਾਲੀ ਦਲ (ਸੰਤ) ਵੱਲੋਂ ਧਰਮ ਕੋਟ ਚੋਣ ਖੇਤਰ ਤੋਂ ਪੰਜਾਬ ਵਿਧਾਨ ਸਭਾ ਲਈ ਚੋਣ ਲੜੀ ਅਤੇ ਦੂਸਰੀ ਵਾਰ ਫਿਰ ਚੁਣ ਲਿਆ ਗਿਆ। ਸੰਨ 1967 ਦੀਆਂ ਚੋਣਾਂ ਦੇ ਨਤੀਜੇ ਵਜੋਂ 8 ਮਾਰਚ, 1967 ਨੂੰ ਪੰਜਾਬ ਵਿਚ ਯੂਨਾਇਟੀਡ ਫਰੰਟ ਗੌਰਮਿੰਟ ਬਣੀ ਅਤੇ ਸ਼ਿਰੋਮਣੀ ਅਕਾਲੀ ਦਲ (ਸੰਤ ਫਤਹਿ ਸਿੰਘ ਗਰੁੱਪ) ਦਾ ਨੇਤਾ ਸਰਦਾਰ ਗੁਰਨਾਮ ਸਿੰਘ ਪੰਜਾਬ ਦਾ ਮੁੱਖ-ਮੰਤਰੀ ਬਣਿਆ। ਗੁਰਨਾਮ ਸਿੰਘ ਵਜ਼ਾਰਤ ਵਿਚ ਇਹ ਸਿੰਜਾਈ ਅਤੇ ਬਿਜਲੀ ਦਿਹਾਤੀ, ਬਿਜਲੀਕਰਨ, ਸ਼ਹਿਰੀ ਤੇ ਦਿਹਾਤੀ-ਯੋਜਨਾਬੰਦੀ, ਸ਼ਹਿਰੀ ਮਿਲਖਾਂ, ਸਿੱਖਿਆ ਤੇ ਭਾਸ਼ਾ ਆਦਿ ਮੰਤਰੀ ਬਣਿਆ। ਇਸ ਅਹੁਦੇ ਤੇ ਰਹਿੰਦੀਆਂ ਇਸ ਦੇ ਆਪਣੇ ਅਕਾਲੀ ਹਾਈ ਕਮਾਂਡ ਤੇ ਮੁੱਖ ਮੰਤਰੀ ਨਾਲ ਮਤ-ਭੇਦ ਹੋ ਗਏ।



ਗਿੱਲ ਲਛਮਣ ਸਿੰਘ

ਵਿਰੋਧੀ ਪਾਰਟੀ ਕਾਂਗਰਸ ਨਾਲ ਨਵੀਂ ਵਜ਼ਾਰਤ ਬਣਾਉਣ ਸਬੰਧੀ ਇਹ ਅੰਦਰੋ-ਅੰਦਰੀ ਗਠਜੋੜ ਕਰਨ ਲੱਗ ਪਿਆ। ਇਸ ਨੇ ਅਕਾਲੀ ਪਾਰਟੀ (ਸੰਤ ਫਤਹਿ ਸਿੰਘ ਗਰੁੱਪ) ਦੇ ਥੋੜ੍ਹੇ ਜਿਹੇ ਐਮ. ਐਲ. ਏ. ਅਤੇ ਕੁਝ ਹੋਰ ਐਮ. ਐਲ. ਏ. ਆਪਣੇ ਨਾਲ ਰਲਾ ਕੇ ਪੰਜਾਬ ਵਿਚ ਨਵੀਂ ਸਿਆਸੀ ਪਾਰਟੀ 'ਜੰਤਾ ਪਾਰਟੀ' ਦੀ ਸਥਾਪਨਾ ਕੀਤੀ ਅਤੇ ਆਪ ਇਸ ਪਾਰਟੀ ਦਾ ਪ੍ਰਧਾਨ ਬਣ ਗਿਆ। ਅਕਾਲੀ ਪਾਰਟੀ ਵਿਚੋਂ ਇਸ ਦੇ ਦਲ-ਬਦਲੀ ਕਰ ਲੈਣ ਕਰਕੇ 22 ਨਵੰਬਰ, 1967 ਨੂੰ ਗੁਰਨਾਮ ਸਿੰਘ ਦੀ ਵਜ਼ਾਰਤ ਟੁੱਟ ਗਈ। ਕਾਂਗਰਸ ਦੇ ਮੈਂਬਰਾਂ ਦੀ ਹਮਾਇਤ ਨਾਲ ਇਸ ਨੇ 25 ਨੰਵਬਰ, 1967 ਨੂੰ ਪੰਜਾਬ ਵਿਚ ਜੰਤਾ ਪਾਰਟੀ ਦੀ ਨਵੀਂ ਸਰਕਾਰ ਕਾਇਮ ਕੀਤੀ ਅਤੇ ਆਪ ਮੁੱਖ-ਮੰਤਰੀ ਬਣਿਆ। ਇਹ ਪੰਜਾਬ ਰਾਜ ਵਿਚ ਦੂਜੀ ਵਾਰ ਬਣੀ ਗੈਰਕਾਂਗਰਸੀ ਸਰਕਾਰ ਸੀ।

ਪਹਿਲੀ ਨਵੰਬਰ 1966 ਨੂੰ ਬੋਲੀ ਦੇ ਆਧਾਰ ਤੇ ਨਵੇਂ ਇਕ-ਭਾਸ਼ੀ ਰਾਜ ਪੰਜਾਬ ਦਾ ਜਨਮ ਹੋਇਆ ਪਰ ਇਸ ਸਮੇਂ ਦੀ ਸਰਕਾਰ ਲੋੜੀਂਦਾ ਰਾਜ-ਭਾਸ਼ਾ ਐਕਟ ਬਣਾਉਣ ਦਾ ਹੀਆ ਨਾ ਕਰ ਸਕੀ ਅਤੇ ਪੰਜਾਬ ਰਾਜ ਦੀ ਮਾਤ-ਭਾਸ਼ਾ ਪੰਜਾਬੀ ਨੂੰ ਰਾਜ ਦੀ ਇਕੋ ਇਕ ਭਾਸ਼ਾ ਕਰਾਰ ਨਾ ਕਰਵਾ ਸਕੀ। ਗਿੱਲ ਸਰਕਾਰ ਨੇ ਇਸ ਇਤਿਹਾਸਕ ਕੰਮ ਨੂੰ ਨੇਪਰੇ ਚਾੜ੍ਹਨ ਦਾ ਬੀੜਾ ਚੁੱਕਿਆ। ਇਸ ਨੇ ਵਿਧਾਨ ਸਭਾ ਵਿਚ ਆਪ ਹੀ ਭਾਸ਼ਾ-ਬਿੱਲ ਪੇਸ਼ ਕੀਤਾ ਅਤੇ ਬੜੀ ਸੁਚੱਜਤਾ ਅਤੇ ਸਿਆਣਪ ਨਾਲ ਦੋਹਾਂ ਸਦਨਾਂ ਦੇ ਇਜਲਾਸਾਂ ਵਿਚੋਂ ਸਰਬ-ਸੰਮਤੀ ਨਾਲ ਪਾਸ ਕਰਵਾਉਣ ਦਾ ਮਾਣ ਪ੍ਰਾਪਤ ਕੀਤਾ। 29 ਦਸੰਬਰ, 1967 ਵਾਲੇ ਦਿਨ ਇਸ ਐਕਟ ਨੂੰ ਪੰਜਾਬ ਦੇ ਰਾਜ ਪਾਲ ਦੀ ਪ੍ਰਵਾਨਗੀ ਪ੍ਰਾਪਤ ਹੋਈ। ਇਸ ਤਰ੍ਹਾਂ ਪੰਜਾਬੀ ਦੇ ਪਿਆਰਿਆਂ ਨੂੰ ਇਕ ਹਜ਼ਾਰ ਸਾਲ ਤੋਂ ਚੱਲੀ ਆ ਰਹੀ ਲੰਬੀ ਲੜਾਈ ਪਿਛੋਂ ਵੱਡੀ ਫਤਹਿ ਪ੍ਰਾਪਤ ਹੋਈ।

ਪੰਜਾਬ ਸਰਕਾਰ ਨੇ 1 ਜਨਵਰੀ, 1968 ਤੋਂ ਜ਼ਿਲ੍ਹਾ ਪੱਧਰ ਤੇ ਪੰਜਾਬੀ ਲਾਗੂ ਕਰਨੀ ਸ਼ੁਰੂ ਕਰ ਦਿੱਤੀ। 14 ਜਨਵਰੀ, 1968 ਨੂੰ ਪੰਜਾਬੀ ਸਰਕਾਰੀ ਭਾਸ਼ਾ ਬਣਾਉਣ ਦਾ ਦਿਨ ਮਨਾਇਆ ਗਿਆ। ਐਪਰ 13 ਅਪ੍ਰੈਲ, 1968 ਨੂੰ ਵਿਸਾਖੀ ਵਾਲੇ ਦਿਹਾੜੇ ਤੇ ਪੰਜਾਬ ਵਿਚ ਸਾਰਾ ਸਰਕਾਰੀ ਕੰਮ-ਕਾਜ ਪੰਜਾਬੀ ਮਾਤ-ਭਾਸ਼ਾ ਵਿਚ ਸ਼ੁਰੂ ਕੀਤਾ। ਇਸ ਤਰ੍ਹਾਂ ਪੰਜਾਬ ਦੀ ਮਾਤ-ਭਾਸ਼ਾ ਪੰਜਾਬੀ ਦੇ ਸਿਰ ਤੇ ਮੁਕਟ ਰੱਖਣ ਦਾ ਸਿਹਰਾ ਇਸ ਦੇ ਸਿਰ ਬੱਝਾ।

ਆਪਣੇ ਅਲਪਕਾਲੀ ਰਾਜ ਵਿਚ ਇਸ ਦੀ ਕਾਂਗਰਸ ਪਾਰਟੀ ਨਾਲ ਵੀ ਅਣਬਣ ਹੋ ਗਈ। ਆਪਣੇ ਭਾਸ਼ਣਾਂ ਵਿਚ ਇਹ 'ਗਿੱਲ ਜਾਂ ਨਿਲ' ਦੇ ਸ਼ਬਦ ਅਕਸਰ ਕਹਿਣ ਲੱਗ ਪਿਆ। 20 ਅਗਸਤ, 1968 ਨੂੰ ਕਾਂਗਰਸ ਪਾਰਟੀ ਨੇ ਆਪਣੀ ਹਮਾਇਤ ਵਾਪਸ ਲੈ ਲਈ ਜਿਸ ਨਤੀਜੇ ਵਜੋਂ 21 ਅਗਸਤ, 1968 ਨੂੰ ਗਿੱਲ ਸਰਕਾਰ ਨੂੰ ਅਸਤੀਫ਼ਾ ਦੇਣਾ ਪਿਆ। 23 ਅਗਸਤ 1968 ਨੂੰ ਪੰਜਾਬ ਵਿਚ ਗਵਰਨਰੀ ਰਾਜ ਲਾਗੂ ਹੋ ਗਿਆ। ਇਸ ਦੇ ਕਹੇ ਸ਼ਬਦ ਹੂਬਹੂ ਠੀਕ ਉੱਤਰੇ।

ਇਸ ਨੇ ਆਪਣੇ ਅਲਪਕਾਲੀ ਰਾਜ-ਕਾਲ (ਲਗਭਗ ਨੌਂ ਮਹੀਨੇ) ਦੌਰਾਨ ਦਿਹਾਤੀ ਇਲਾਕਿਆਂ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਸਰਬਪੱਖੀ ਸਹੂਲਤਾਂ ਮੁਹੱਈਆ ਕੀਤੀਆਂ। ਇਸ ਨੇ ਖੁਲ੍ਹੇ ਦਰਬਾਰ ਲਾਏ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਅਤੇ ਦੁੱਖ ਤਕਲੀਫ਼ਾਂ ਮੌਕੇ ਤੇ ਸੁਣੀਆਂ। ਉਨ੍ਹਾਂ ਨੂੰ ਦੂਰ ਕਰਨ ਲਈ ਉਸੇ ਸਮੇਂ ਹੁਕਮ ਜਾਰੀ ਕੀਤੇ। ਇਸ ਤੋਂ ਇਲਾਵਾ ਇਸਨੇ ਕਈ ਹੋਰ ਮਹੱਤਵਪੂਰਨ ਕੰਮ ਵੀ ਕੀਤੇ। ਪਿੰਡ ਪਿੰਡ ਨੂੰ ਸੜਕਾਂ ਨਾਲ ਮਿਲਾ ਦਿੱਤਾ, ਕਿਸਾਨਾਂ ਲਈ ਬਿਜਲੀ ਦੇ ਫ਼ਲੈਟ ਰੇਟ ਲਾਗੂ ਕੀਤੇ ਅਤੇ ਮੰਡੀਆਂ ਵਿਚ ਕਿਸਾਨਾਂ ਦੀਆਂ ਫ਼ਸਲਾਂ ਨੂੰ ਸਹੀ ਸਲਾਮਤ ਤੇ ਚੰਗੀ ਦਰ ਤੇ ਵੇਚਣ ਦੀਆਂ

ਸਹੂਲਤਾਂ ਮੁਹੱਈਆ ਕੀਤੀਆਂ। ਭਾਵੇਂ ਗਿੱਲ ਦੀ ਵਜ਼ਾਰਤ ਤਾਂ ਗਿਣਵੇਂ ਅੱਠ-ਨੌਂ ਮਹੀਨੇ ਹੀ ਚੱਲੀ ਪਰ ਪੰਜਾਬ ਤੇ ਮੁੱਖ ਮੰਤਰੀਆਂ ਵਿਚ ਲਛਮਣ ਸਿੰਘ ਗਿੱਲ ਦਾ ਨਾਂ ਹਮੇਸ਼ਾ ਚਮਕਦਾ ਰਹੇਗਾ।

ਹ. ਪੁ.—ਟਾਈਮਜ਼. ਆਫ. ਇੰਡੀਆ ਡਾਇਰੈਕਟਰੀ ਐਂਡ ਯੀਅਰ ਬੁੱਕ-1968.

**ਗਿਲੀ ਐਡ** : ਇਹ ਪੁਰਾਤਨ ਫ਼ਲਸਤੀਨ ਵਿਚ ਜਾਰਡਨ ਦਰਿਆ ਦੇ ਵੱਲ ਯਾਰਮੂਕ ਦਰਿਆ ਤੋਂ ਵਾਦੀ ਅਨਮਾਉਜੀਬ ਤੱਕ ਦਾ ਪਰਬਤੀ ਜਿਹਾ ਇਲਾਕਾ ਸੀ। ਅੱਜਕਲ੍ਹ ਇਹ ਉੱਤਰ-ਪੱਛਮੀ ਜਾਰਡਨ ਵਿਚ ਸ਼ਾਮਲ ਹੈ। ਉਸ ਸਮੇਂ ਇਸ ਦੀਆਂ ਹੱਦਾਂ ਉੱਤਰ ਵੱਲ ਯਾਰਮੂਕ ਦਰਿਆ ਦੇ ਨਾਲ ਨਾਲ ਅਤੇ ਦੱਖਣ-ਪੱਛਮ ਵੱਲ ਮੋਐਬ ਦੇ ਮੈਦਾਨਾਂ ਤੀਕ ਸਨ। ਪੂਰਬ ਵੱਲ ਇਸ ਦੀ ਹੱਦ ਬਾਰੇ ਪੱਕਾ ਪਤਾ ਨਹੀਂ ਹੈ। ਭਾਵੇਂ ਮੋਐਬ ਅਤੇ ਐਮਾਨ ਇਸਦੇ ਦੱਖਣ ਅਤੇ ਦੱਖਣ-ਪੂਰਬ ਵੱਲ ਹਨ ਪਰ ਕਈ ਵਾਰੀ ਇਨ੍ਹਾਂ ਦੇ ਅਧੀਨ ਖੇਤਰ ਵਿਚ ਦੱਖਣੀ ਗਿਲੀਐਡ ਵੀ ਸ਼ਾਮਲ ਕੀਤਾ ਜਾਂਦਾ ਰਿਹਾ। ਇਸ ਇਲਾਕੇ ਦਾ ਵਰਣਨ ਬਾਈਬਲ ਵਿਚ ਵੀ ਮਿਲਦਾ ਹੈ। ਜਿਸ ਸਮੇਂ ਇਜ਼ਰਾਈਲ ਨੇ ਸਿਹਾਨ ਨੂੰ ਹਰਾਇਆ ਤਾਂ ਇਹ ਇਲਾਕਾ ਰਿਊਬਨ ਗਾੱਡ ਅਤੇ ਮਾਨਸੀਹ ਦੇ ਕਬੀਲਿਆਂ ਨੂੰ ਸੌਂਪ ਦਿੱਤਾ ਗਿਆ। 733 ਈ. ਪੂ. ਵਿਚ ਤਿਗਲੈਥਪਾਈਲੈਜਾਰ ਤੀਜੇ ਨੇ ਇਥੇ ਹੀ ਅਸੀਰੀਆ ਹੀ ਦੇ ਗਲਅਜ਼ਰ ਪ੍ਰਾਂਤ ਦੀ ਸਥਾਪਨਾ ਕੀਤੀ। ਇਸ ਇਲਾਕੇ ਵਿਚ ਗਿਡੀਆ ਅਤੇ ਮਿਡੀਆ ਨਾਈਟਾਂ ਵਿਚਕਾਰ ਲੜਾਈ ਹੋਈ। ਇਹ ਪੈਗੰਬਰ ਐਲੀਜ਼ਾ ਦਾ ਵਤਨ ਵੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 542.; ਵੈ ਜ਼ੁਗ. ਡਿ.

**ਗੀਆਨਾ** : ਦੱਖਣੀ ਅਮਰੀਕਾ ਦੇ ਉੱਤਰ-ਪੂਰਬ ਵਿਚ ਅੰਧ ਮਹਾਂਸਾਗਰ ਤੱਟ ਉਤੇ ਵਾਕਿਆ ਇਕ ਆਜ਼ਾਦ ਦੇਸ਼ ਹੈ। ਜਿਸ ਦੀ ਆਬਾਦੀ 837,000 (1984) ਹੈ ਅਤੇ ਕੁੱਲ ਖੇਤਰਫਲ 215,000 ਵ. ਕਿ. ਮੀ. ਦੇ ਲਗਭਗ ਹੈ। ਇਸ ਦੇਸ਼ ਦੇ ਪੱਛਮ ਵਿਚ ਵੈਨਜ਼ੂਏਲਾ ਅਤੇ ਪੂਰਬ ਵਿਚ ਸੂਰੀਨਾਮ ਅਤੇ ਦੱਖਣ ਵਿਚ ਬ੍ਰਾਜ਼ੀਲ ਦੇਸ਼ ਹਨ। ਸਾਲ 1966 ਵਿਚ ਆਜ਼ਾਦ ਦੇਸ਼ ਦੇ ਤੌਰ ਤੇ ਕਾਇਮ ਹੋਣ ਤੋਂ ਪਹਿਲਾਂ ਇਹ ਬਰਤਾਨਵੀ ਬਸਤੀ ਸੀ। ਇਸ ਪਿੱਛੋਂ ਇਹ ਕਾਮਨਵੈੱਲਥ ਸੰਘ ਵਿਚ ਹੀ 'ਕੋਆਪ੍ਰੇਟਿਵ ਰਿਪਬਲਿਕ ਆਫ਼ ਗੀਆਨਾ' ਦੇ ਨਾਂ ਹੇਠ ਵੱਖਰਾ ਦੇਸ਼ ਬਣਿਆ। ਦੁਨੀਆ ਵਿਚ ਇਹ ਪਹਿਲਾ 'ਕੋਆਪ੍ਰੇਟਿਵ ਰਿਪਬਲਿਕ' ਹੈ। ਇਸ ਦੀ ਰਾਜਧਾਨੀ ਜਾਰਜਟਾਊਨ ਹੈ।

ਭੂ-ਆਕ੍ਰਿਤੀ ਵਿਗਿਆਨ

ਇਹ ਦੇਸ਼ ਅੰਧ ਮਹਾਂਸਾਗਰ ਦੇ ਦੱਖਣ-ਪੂਰਬ ਵਿਚ ਲੰਬੇ ਰੁਖ ਫ਼ੈਲਿਆ ਹੋਇਆ ਹੈ। ਇਸ ਦੀ ਉੱਤਰ ਤੋਂ ਦੱਖਣ ਵੱਲ ਲੰਬਾਈ 800 ਕਿ. ਮੀ. ਅਤੇ ਪੂਰਬ ਤੋਂ ਪੱਛਮ ਵਿਚ ਚੌੜਾਈ 456 ਕਿ. ਮੀ. (285 ਮੀਲ) ਹੈ। ਛੋਟੇ ਜਿਹੇ ਇਸ ਦੇਸ਼ ਵਿਚ ਪਹਾੜ, ਪਠਾਰ ਅਤੇ ਮੈਦਾਨ ਤਿੰਨੋਂ ਹੀ ਵੇਖੇ ਜਾ ਸਕਦੇ ਹਨ। ਮੋਟੇ ਤੌਰ ਤੇ ਦੇਸ਼ ਨੂੰ ਤਿੰਨ ਭੂਗੋਲਕ ਖੰਡਾਂ ਉੱਤਰ-ਪੂਰਬੀ ਸਾਹਿਲੀ ਮੈਦਾਨੀ ਪੱਟੀ, ਕੇਂਦਰੀ ਪਠਾਰੀ ਪੱਟੀ ਅਤੇ ਦੱਖਣ ਪੱਛਮੀ ਪਹਾੜੀ ਪੱਟੀ ਵਿਚਕਾਰ ਵੰਡਿਆ ਜਾ ਸਕਦਾ ਹੈ।

ਸਾਹਿਲੀ ਮੈਦਾਨ ਅੰਧ ਮਹਾਂਸਾਗਰ ਦੇ ਨਾਲ ਨਾਲ ਇਕ ਪੱਟੀ ਦੀ ਸ਼ਕਲ ਵਿਚ ਫੈਲਿਆ ਹੋਇਆ ਹੈ। ਇਸ ਦੀ ਚੌੜਾਈ 16 ਤੋਂ 64 ਕਿ. ਮੀ. ਤੱਕ ਹੈ। ਇਹ ਪੱਧਰੀ ਦਲਦਲੀ ਧਰਤੀ ਹੈ ਜਿਥੇ ਅੰਦਰੂਨੀ ਖੇਤਰਾਂ ਵੱਲੋਂ ਆਉਂਦੇ ਦਰਿਆਈ ਪਾਣੀ ਦੇ ਵਹਾਓ ਨੂੰ ਕੰਟਰੋਲ ਕਰਨ ਲਈ ਬੀਨ ਮਾਰੇ ਹੋਏ ਹਨ। ਇਸ ਤੋਂ ਬਿਨਾਂ ਨਹਿਰਾਂ ਵਿਚ ਵੀ ਪਾਣੀ ਵੰਡ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਸਮੁੰਦਰ ਵੱਲੋਂ ਆਉਂਦੇ ਪਾਣੀ ਨੂੰ ਰੋਕਣ ਲਈ ਵੀ ਸਮੁੰਦਰ ਦੇ ਨਾਲ ਨਾਲ ਦੀਵਾਰਾਂ ਬਣਾਈਆਂ ਹੋਈਆਂ ਹਨ। ਇੰਜ ਇਹ ਪੱਟੀ ਸਾਗਰੀ ਪਾਣੀ ਅਤੇ ਦਰਿਆਈ ਪਾਣੀ ਦੋਵਾਂ ਦੀ ਮਾਰ ਹੇਠ ਆ ਜਾਂਦੀ ਹੈ।

ਕੇਂਦਰੀ ਪੱਟੀ ਦਾ ਪਠਾਰੀ ਖੇਤਰ ਇਸ ਦੇਸ਼ ਦਾ ਬਹੁਤ ਮਹੱਤਵਪੂਰਨ ਖੇਤਰ ਹੈ। ਇਹ ਪਠਾਰ ਸਵਾਨਾ ਘਾਹ ਨਾਲ ਢਕਿਆ ਹੋਇਆ ਹੈ। ਇਸ ਪਠਾਰ ਦਾ ਬਹੁਤ ਥੋੜ੍ਹਾ ਹਿੱਸਾ ਸਿਰਫ਼ ਕਾਨੂਕੂ ਪਹਾੜ ਦੀਆਂ ਢਲਾਣਾਂ ਵਾਲਾ ਹੀ ਵਾਹੀਯੋਗ ਹੈ। ਇਸ ਘਾਹ ਦੀ ਪੱਟੀ ਦੇ ਉੱਤਰ ਅਤੇ ਪੂਰਬ ਵਿਚ ਸੰਘਣੇ ਜੰਗਲ ਹਨ। ਇਨ੍ਹਾਂ ਜੰਗਲਾਂ ਨੇ ਕੁੱਲ ਰਕਬੇ ਦਾ 75 ਫ਼ੀਸਦੀ ਖੇਤਰ ਮੱਲ ਰੱਖਿਆ ਹੈ। ਘਾਹ ਦੇ ਮੈਦਾਨ ਕੁੱਲ ਰਕਬੇ ਦੇ 5 ਫ਼ੀਸਦੀ ਉਪਰ ਹਨ।

ਦੱਖਣ-ਪੱਛਮੀ ਪਹਾੜੀ ਪੱਟੀ ਦੇ ਪਹਾੜ ਵੈਨਜ਼ੂਏਲਾ ਅਤੇ ਬ੍ਰਾਜ਼ੀਲ ਦੀ ਹੱਦ ਦੇ ਨਾਲ ਨਾਲ ਫ਼ੈਲੇ ਹੋਏ ਹਨ। ਪੱਛਮ ਵਿਚ ਫੈਲੇ ਪੈਕਾਰਾਈਮਾ ਪਹਾੜਾਂ ਦੀ ਸਿਖ਼ਰ ਰੋਰਾਇਆ (2772 ਮੀ.) ਦੇਸ਼ਭਰ ਦੀ ਸਭ ਤੋਂ ਉੱਚੀ ਥਾਂ ਹੈ। ਦੱਖਣ ਵਿਚ ਫੇਰ ਪਹਾੜ ਇਸ ਦੀ ਬ੍ਰਾਜ਼ੀਲ ਨਾਲ ਲਗਵੀਂ ਹੱਦ ਦੇ ਨਾਲ ਨਾਲ ਫ਼ੈਲੇ ਹੋਏ ਹਨ।

ਦੇਸ਼ ਦਾ ਜਲ-ਨਿਕਾਸ ਕੋਰਨਟਾਈਨ, ਬਰਬੀਸ, ਐਸਾਕਵੀਬੋ ਅਤੇ ਡੈਮਾਰੇਰਾ ਦਰਿਆਵਾਂ ਦੁਆਰਾ ਹੁੰਦਾ ਹੈ। ਇਹ ਦਰਿਆ ਦੱਖਣ ਤੋਂ ਉੱਤਰ ਵੱਲ ਵਗਦੇ ਹੋਏ ਅੰਧ-ਮਹਾਂਸਾਗਰ ਵਿਚ ਜਾ ਡਿਗਦੇ ਹਨ।

**ਜਲਵਾਯੂ**—ਇਹ ਉਸ਼ਣ ਜਲਵਾਯੂ ਵਾਲਾ ਖੰਡ ਹੈ ਜਿਥੇ ਵਰਖਾ ਕਾਫ਼ੀ ਹੁੰਦੀ ਹੈ। ਇਸ ਕਰਕੇ ਹਵਾ ਵਿਚ ਨਮੀ ਵੀ ਵੱਧ ਰਹਿੰਦੀ ਹੈ। ਤਾਪਮਾਨ ਸਾਰਾ ਸਾਲ ਇਕਸਾਰ ਹੀ ਰਹਿੰਦਾ ਹੈ। ਔਸਤ ਸਾਲਾਨਾ ਤਾਪਮਾਨ ਲ. 27° ਸੈ. ਹੈ। ਗਰਮੀਆਂ ਵਿਚ ਸਮੁੰਦਰ ਵੱਲੋਂ ਆਉਂਦੀਆਂ ਹਵਾਵਾਂ ਗਰਮੀ ਤੋਂ ਰਾਹਤ ਦਿਵਾਉਂਦੀਆਂ ਹਨ। ਵਰਖਾ ਦੇ ਦੋ ਮੌਸਮ ਹੁੰਦੇ ਹਨ ਪਹਿਲਾ—ਅਪ੍ਰੈਲ ਤੋਂ ਜੁਲਾਈ ਅਤੇ ਦੂਜਾ ਨਵੰਬਰ ਤੋਂ ਜਨਵਰੀ। ਸਮੁੰਦਰ ਨੇੜੇ ਇਨ੍ਹਾਂ ਦੋਨਾਂ ਮੌਸਮਾਂ ਵਿਚ ਹੀ ਵਰਖਾ ਹੁੰਦੀ ਹੈ। ਸਾਲ ਭਰ ਵਿਚ ਦੇਸ਼ ਦੀ ਔਸਤ ਵਰਖਾ 2175 ਮਿਲੀਮੀਟਰ ਹੈ। ਜਦੋਂ ਕਿ ਜੰਗਲਾਂ ਵਾਲੇ ਪਠਾਰ ਜਾਂ ਅੰਦਰੂਨੀ ਹਿੱਸਿਆਂ ਵਿਚ 3560 ਮਿਲੀਮੀਟਰ ਹੁੰਦੀ ਹੈ।

**ਬਨਸਪਤੀ ਅਤੇ ਜੀਵ ਜੰਤੂ**—ਪੂਰੇ ਦੇਸ਼ ਦਾ 75 ਫ਼ੀਸਦੀ ਖੇਤਰ ਉਸ਼ਣ ਖੰਡੀ ਜੰਗਲਾਂ ਨੇ ਢਕਿਆ ਹੋਇਆ ਹੈ। ਇਥੇ ਕਈ ਕਿਸਮ ਦੇ ਦਰਖ਼ਤ ਮਿਲਦੇ ਹਨ ਜਿਨ੍ਹਾਂ ਦੀ ਲੱਕੜ ਬਹੁਤ ਸਖ਼ਤ ਅਤੇ ਮਜ਼ਬੂਤ ਹੁੰਦੀ ਹੈ। ਇਥੋਂ ਦਾ 5 ਫ਼ੀਸਦੀ ਖੇਤਰ ਘਾਹ ਦੇ ਮੈਦਾਨਾਂ ਨੇ ਕੱਜ ਰੱਖਿਆ ਹੈ। ਇਹ ਪਸ਼ੂ ਪਾਲਣ ਲਈ ਵਧੀਆ ਹੈ। ਜੀਵ-ਜੰਤੂਆਂ ਦੀਆਂ ਵੀ ਇਥੇ ਅਨੇਕਾਂ ਕਿਸਮਾਂ ਮਿਲਦੀਆਂ ਹਨ। ਜੰਗਲਾਂ ਵਿਚ ਵੱਡੇ ਵੱਡੇ ਜਾਨਵਰਾਂ ਤੋਂ ਇਲਾਵਾ ਪਾਣੀਆਂ ਵਿਚ ਕੱਛੂਕੁੰਮੇ ਮਿਲਦੇ ਹਨ।

**ਇਤਿਹਾਸ**—ਯੂਰਪੀਨਾਂ ਦੇ ਇਧਰ ਆਉਣ ਤੋਂ ਪਹਿਲਾਂ ਅਮਰੀਕੀ ਇੰਡੀਅਨ ਆਦਿਵਾਸੀ ਇਥੇ ਰਿਹਾ ਕਰਦੇ ਸਨ। ਇਨ੍ਹਾਂ ਬਾਰੇ ਬਹੁਤੀ ਜਾਣਕਾਰੀ ਤਾਂ ਨਹੀਂ ਮਿਲਦੀ, ਇੰਨਾ ਜ਼ਰੂਰ ਹੈ ਕਿ ਦੇਸ਼ ਦਾ ਮੌਜੂਦਾ ਨਾਂ 'ਗੀਆਨਾ' ਅਮਰੀਕੀ ਇੰਡੀਅਨਾਂ ਨੇ ਰੱਖਿਆ ਸੀ ਜਿਸ ਦਾ ਸ਼ਾਬਦਿਕ ਅਰਥ 'ਪਾਣੀਆਂ ਦੀ ਧਰਤੀ' ਹੈ। 1500 ਈ. ਵਿਚ ਸਪੇਨੀ ਜਹਾਜ਼ਰਾਨਾਂ ਨੂੰ ਇਸ ਖੇਤਰ ਦਾ ਪਤਾ ਲੱਗ ਗਿਆ ਸੀ। ਇਸ ਲਈ ਇਸ ਤੋਂ ਮਗਰਲੇ 100 ਸਾਲਾਂ ਵਿਚ ਯੂਰਪੀਨ ਲੋਕ ਇਥੋਂ ਦੇ ਅਖੌਤੀ ਸੋਨ ਸ਼ਹਿਰ ਐਲ ਡੋਰਾਡੋ ਨੂੰ ਲੱਭਣ ਲਈ ਆਉਂਦੇ ਰਹੇ। ਸੰਨ 1624 ਤੀਕ ਇਥੋਂ ਤਿੰਨ ਵੱਡੇ ਦਰਿਆਵਾਂ ਦੇ ਕੰਢਿਆਂ ਤੇ ਵਲੰਦੇਜ਼ੀਆਂ ਨੇ ਬਸਤੀਆਂ ਵੀ ਬਣਾ ਲਈਆਂ ਸਨ। 1700 ਈ.

ਵਿਚ ਇਥੇ ਗੰਨੇ ਦੀ ਪੈਦਾਵਾਰ ਵੀ ਸ਼ੁਰੂ ਕੀਤੀ ਗਈ। ਸੰਨ 1781 ਵਿਚ ਅੰਗਰੇਜ਼ ਵੀ ਇੱਧਰ ਆਏ ਉਨ੍ਹਾਂ ਨੇ ਵਲੰਦੇਜ਼ੀਆਂ ਦੀਆਂ ਬਸਤੀਆਂ ਉਪਰ ਕਬਜ਼ਾ ਕਰ ਕੇ ਆਪਣੀ ਬਸਤੀ ਜਾਰਜ ਟਾਊਨ ਦੀ ਸਥਾਪਨਾ ਕੀਤੀ ਪਰ ਆਉਂਦੇ ਸਾਲ ਹੀ ਇਨ੍ਹਾਂ ਦੀ ਬਸਤੀ ਉਤੇ ਫ਼ਰਾਂਸੀਸੀਆਂ ਨੇ ਕਬਜ਼ਾ ਕਰ ਲਿਆ। ਫਿਰ 1784 ਤੋਂ 1796 ਵਿਚ ਅਤੇ ਪਿਛੋਂ 1802-03 ਵਿਚ ਵਲੰਦੇਜ਼ੀਆਂ ਨੇ ਇਹ ਬਸਤੀਆਂ ਆਪਣੇ ਅਧੀਨ ਕਰ ਲਈਆਂ। ਅੰਗਰੇਜ਼ ਵੀ ਕਬਜ਼ਾ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਅਖੀਰ 1814 ਵਿਚ ਇਥੇ ਕਬਜ਼ਾ ਕਰਨ ਲਈ ਬਰਤਾਨਵੀ ਸਫ਼ਲ ਹੋ ਗਏ ਅਤੇ ਬਰਤਾਨੀਆ ਨੇ ਇਥੇ ਆਪਣਾ ਪ੍ਰਸ਼ਾਸਕ ਭੇਜ ਦਿੱਤਾ ਪਰ ਪ੍ਰਸ਼ਾਸਕੀ ਢਾਂਚਾ ਤੇ ਹੋਰ ਸਿਆਸੀ ਵਿਵਸਥਾ ਪਹਿਲਾਂ ਦੀ ਤਰ੍ਹਾਂ ਵਲੰਦੇਜ਼ੀਆਂ ਵਾਲੀ ਹੀ ਰਹਿਣ ਦਿੱਤੀ। ਪ੍ਰਸ਼ਾਸਨ ਭਾਵੇਂ ਬਰਤਾਨਵੀ ਪ੍ਰਤਿਨਿਧ ਹੇਠ ਹੀ ਸੀ ਪਰ ਮਾਲ ਗੁਜ਼ਾਰੀ ਇਥੋਂ ਦੇ ਲੋਕਾਂ ਦੁਆਰਾ ਚੁਣੇ ਹੋਏ ਪ੍ਰਤਿਨਿਧਾਂ ਕੋਲ ਹੀ ਰਹਿਣ ਦਿੱਤੀ ਗਈ। ਇੰਜ ਇਥੋਂ ਦੇ ਲੋਕਾਂ ਨੂੰ ਕੁਝ ਹੱਦ ਤੀਕ ਸੱਤਾ ਹਾਸਲ ਰਹੀ। 1928 ਵਿਚ ਇਥੋਂ ਦੇ ਨਵੇਂ ਸੰਵਿਧਾਨ ਘੜੇ ਜਾਣ ਤੱਕ ਇੰਜ ਹੀ ਚਲਦਾਂ ਰਿਹਾ। ਨਵੇਂ ਸੰਵਿਧਾਨ ਅਨੁਸਾਰ ਮਾਲ ਗੁਜ਼ਾਰੀ ਅਤੇ ਪ੍ਰਸ਼ਾਸਨ ਦੋਨਾਂ ਨੂੰ ਬਰਤਾਨੀਆ ਅਧੀਨ ਕਰਕੇ ਇਸ ਦੇਸ਼ ਨੂੰ ਬਰਤਾਨਵੀ ਬਸਤੀ ਬਣਾ ਲਿਆ ਗਿਆ। ਪਿਛੋਂ 1950 ਦੇ ਸਾਲਾਂ ਵਿਚ ਇਥੇ ਵੀ ਜਾਗਰਤੀ ਆਈ। ਰਾਸ਼ਟਰਵਾਦੀ ਲਹਿਰ ਜ਼ੋਰਾਂ ਤੇ ਸੀ। ਰਾਸ਼ਟਰਵਾਦੀਆਂ ਨੇ ਬਸਤੀਵਾਦ ਤੋਂ ਮੁਕਤੀ ਪਾਉਣ ਲਈ ਸਮਾਜਵਾਦੀ ਲੀਹਾਂ ਤੇ ਆਧਾਰਿਤ 'ਪੀਪਲਜ਼ ਪ੍ਰਾਗਰੈਸਿਵ ਪਾਰਟੀ' ਕਾਇਮ ਕਰ ਲਈ। ਸੰਨ 1953 ਦੀਆਂ ਪਹਿਲੀਆਂ ਚੋਣਾਂ ਵਿਚ ਇਸ ਪਾਰਟੀ ਨੇ ਬਹੁਮਤ ਹਾਸਲ ਕਰ ਲਿਆ। ਨਵੇਂ ਸੰਵਿਧਾਨ ਅਨੁਸਾਰ ਕੁਝ ਹੱਦ ਤੱਕ ਖ਼ੁਦਮੁਖ਼ਤਾਰੀ ਵੀ ਮਿਲੀ ਪਰ ਇਸੇ ਸਾਲ ਬਰਤਾਨੀਆ ਨੇ ਪੀਪਲਜ਼ ਪਾਰਟੀ ਤੇ ਸੱਤਾ ਵਿਚ ਆਉਣ ਕਰਕੇ ਕਮਿਊਨਿਸਟ ਸਟੇਟ ਬਣਾ ਲੈਣ ਦੇ ਡਰ ਤੋਂ ਸੰਵਿਧਾਨ ਹੀ ਭੰਗ ਕਰ ਛੱਡਿਆ। ਇਸ ਤੋਂ ਮਗਰਲੇ ਸਾਲ ਰਾਜਸੀ ਗੜਬੜ, ਆਪਸੀ ਫੁੱਟ ਅਤੇ ਨਸਲੀ ਵਿਤਕਰੇ ਵਿਚ ਗੁਜ਼ਰੇ। ਇਸੇ ਦੌਰਾਨ ਕਾਲੇ ਲੋਕਾਂ ਜਾਂ ਹਬਸ਼ੀਆਂ ਨੇ 'ਪੀਪਲਜ਼ ਨੈਸ਼ਨਲ ਕਾਂਗਰਸ' ਇਕ ਹੋਰ ਪਾਰਟੀ ਕਾਇਮ ਕਰ ਲਈ। ਇਕ ਦਹਾਕੇ ਦੀ ਗੜਬੜ ਪਿਛੋਂ ਅਖੀਰ 1961 ਵਿਚ ਇਨ੍ਹਾਂ ਨੂੰ ਖ਼ੁਦਮੁਖ਼ਤਾਰੀ ਮਿਲ ਹੀ ਗਈ। ਛੋਟੀਆਂ-ਮੋਟੀਆਂ ਸਿਆਸੀ ਪਾਰਟੀਆਂ ਸੱਤਾ ਹਾਸਲ ਕਰਨ ਖਾਤਰ ਆਪੋ ਵਿਚ ਮਿਲ ਗਈਆਂ ਤੇ 1966 ਦੀ ਪਾਰਲੀਮੈਂਟ ਵਿਚ 'ਪੀਪਲਜ਼ ਨੈਸ਼ਨਲ ਕਾਂਗਰਸ' ਨੇ ਦੂਜੀਆਂ ਪਾਰਟੀਆਂ ਨਾਲ ਮਿਲ ਕੇ ਆਪਣੀ ਸਰਕਾਰ ਕਾਇਮ ਕਰ ਲਈ। ਪੀਪਲਜ਼ ਨੈਸ਼ਨਲ ਕਾਂਗਰਸ ਦੀ ਸਰਕਾਰ ਬਣ ਜਾਣ ਨਾਲ ਇਥੇ ਬਰਤਾਨਵੀ ਰਾਜ ਅਪਣੇ ਆਪ ਖ਼ਤਮ ਹੋ ਗਿਆ ਕਿਉਂਕਿ ਬਹੁਮਤ ਇਥੋਂ ਦੀ ਪਾਰਟੀ ਨੂੰ ਮਿਲਿਆ ਸੀ। ਕਾਮਨਵੈਲਥ ਵਿਚ ਰਹਿੰਦੇ ਹੋਏ ਹੀ ਇਸ ਨੇ ਆਪਣੇ ਆਪ ਨੂੰ ਵੱਖਰਾ ਗਣਰਾਜ ਐਲਾਨ ਕਰ ਦਿਤਾ। ਅੱਜਕਲ੍ਹ ਇਹ ਸੰਯੁਕਤ ਰਾਸ਼ਟਰ ਸੰਘ, ਕਾਮਨਵੈਲਥ, ਕੈਰੀਕਾਮ (Caricom), ਯੂਰਪੀਨ ਕਮਿਊਨੀਟੀਜ਼ ਅਤੇ ਨਾਨਏਲਾਈਡ ਮੂਵਮੈਂਟ ਦਾ ਮੈਂਬਰ ਹੈ।

ਆਰਥਿਕਤਾ—ਇਥੋਂ ਦੀ ਆਰਥਿਕਤਾ ਦੇ ਖਾਣ-ਖੁਦਾਈ ਅਤੇ ਖੇਤੀਬਾੜੀ ਦੋ ਮੁਖ ਆਧਾਰ ਹਨ। ਇਨ੍ਹਾਂ ਨਾਲ ਸਬੰਧਤ ਉਦਯੋਗ ਧੰਦੇ ਵੀ ਵਿਕਸਤ ਹਨ।

**ਖਣਿਜ**—ਖਣਿਜਾਂ ਵਿਚ ਬਾਕਸਾਈਟ ਦੇ ਭੰਡਾਰ ਪਹਿਲੇ ਨੰਬਰ ਤੇ ਹਨ। ਬਾਕਸਾਈਟ ਦੇ ਉਤਪਾਦਨ ਵਿਚ ਇਹ ਦੇਸ਼ ਦੁਨੀਆ ਦੇ ਪਹਿਲੇ ਪੰਜ ਉਤਪਾਦਕਾਂ ਵਿਚੋਂ ਇਕ ਹੈ। ਦੇਸ਼ ਦੀ ਆਮਦਨੀ ਦਾ ਇਹ ਦੂਜਾ ਵੱਡਾ ਸਾਧਨ ਹੈ। ਬਾਕਸਾਈਟ ਦੇ ਭੰਡਾਰ ਡੈਮਾਰੇਰਾ ਅਤੇ ਕਵੇਕਾਨੀ ਦਰਿਆਵਾਂ ਦੇ ਆਸਪਾਸ ਮਿਲਦੇ ਹਨ। ਸੰਨ 1985 ਵਿਚ ਇਥੋਂ 1.6 ਮਿਲੀਅਨ ਟਨ ਬਾਕਸਾਈਟ ਕੱਢਿਆ ਗਿਆ।

ਮੈਗਨੀਜ਼, ਯੂਰੇਨੀਅਮ, ਪੈਟਰੋਲ, ਤਾਂਬਾ ਮਾਲੀਬਡੇਨਮ ਵੀ ਇਸ ਦੇਸ਼ ਵਿਚੋਂ ਹਾਸਲ ਕੀਤੇ ਜਾਂਦੇ ਹਨ।

ਸੋਨਾ ਅਤੇ ਹੀਰੇ ਇਥੇ ਬਸਤੀਵਾਦ ਸਮਿਆਂ ਤੋਂ ਹੀ ਕੱਢੇ ਜਾਂਦੇ ਹਨ। ਸੋਨੇ ਦਾ ਉਤਪਾਦਨ 1884 ਅਤੇ ਹੀਰਿਆਂ ਦਾ 1887 ਵਿਚ ਆਰੰਭ ਹੋਇਆ ਸੀ। ਪਰ ਇਹ ਖਣਿਜ ਦਰਿਆਵਾਂ ਨਾਲ ਲਿਆਂਦੀ ਮਿੱਟੀ ਵਿਚੋਂ ਮਿਲਣ ਕਾਰਨ ਕੱਢਣ ਲਈ ਲਾਗਤ ਵਧੇਰੇ ਹੋਣ ਕਾਰਨ ਬਹੁਤੇ ਕੱਢੇ ਨਹੀਂ ਜਾ ਸਕਦੇ। ਇਨ੍ਹਾਂ ਦੀ ਭਾਲ ਲਈ ਪੂੰਜੀ ਵੀ ਨਹੀਂ ਲਗਾਈ ਗਈ। ਸਾਲ 1980 ਵਿਚ ਇਥੋਂ 10,200 ਹੀਰੇ ਲੱਭੇ ਗਏ ਸਨ।



**ਗੀਆਨਾ ਦੀ ਰਾਜਧਾਨੀ "ਜਾਰਜਟਾਊਨ" ਅਤੇ ਸਭ ਤੋਂ ਵੱਡਾ ਸ਼ਹਿਰ ਜਿਸ ਵਿਚ ਵਧੀਆ ਨਮੂਨੇ ਦਾ ਬਣਿਆ ਸੇਂਟ ਜਾਰਜ ਗਿਰਜਾ ਵੀ ਵਿਖਾਈ ਦਿੰਦਾ ਹੈ।**

**ਖੇਤੀਬਾੜੀ**—ਇਸ ਦੇਸ਼ ਦੇ ਸਾਰੇ ਉਤਪਾਦਨਾਂ ਵਿਚ ਖੇਤੀਬਾੜੀ ਉਤਪਾਦਨ 20 ਫੀਸਦੀ ਹਨ ਅਤੇ ਕੁੱਲ ਵਸੋਂ ਦਾ ਇਕ ਤਿਹਾਈ ਹਿੱਸਾ ਖੇਤੀ ਕਰਨ ਅਤੇ ਇਸ ਨਾਲ ਸਬੰਧਤ ਕਿੱਤਿਆਂ ਵਿਚ ਲੱਗਿਆ ਹੋਇਆ ਹੈ। ਗੰਨਾ ਇਥੋਂ ਦੀ ਪ੍ਰਮੁੱਖ ਫ਼ਸਲ ਹੈ। ਸਾਰੀ ਮਾਲ ਗੁਜਾਰੀ ਦਾ ਲਗਭਗ 1/2 ਹਿੱਸਾ ਗੰਨੇ ਅਤੇ ਖੰਡ ਉਤੇ ਲੱਗੇ ਕਰਾਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਅੱਜਕਲ੍ਹ ਚੌਲ ਵੀ ਉਗਾਇਆ ਜਾਂਦਾ ਹੈ। ਜਿਸ ਦਾ ਅੱਧਾ ਹਿੱਸਾ ਆਪਣੇ ਦੇਸ਼ ਵਿਚ ਵਰਤ ਲਿਆ ਜਾਂਦਾ ਹੈ ਅਤੇ ਬਾਕੀ ਕੈਰਿਬੀਅਨ ਦੇਸ਼ਾਂ ਨੂੰ ਭੇਜਿਆ ਜਾਂਦਾ ਹੈ। ਨਾਰੀਅਲ, ਮੱਕੀ, ਰਸਦਾਰ ਫਲ ਅਤੇ ਕੋਕੋ ਇਸ ਦੇਸ਼ ਦੀਆਂ ਹੋਰ ਫ਼ਸਲਾਂ ਹਨ। ਲੱਕੜੀ ਚੀਰਨਾ ਅਤੇ ਮੱਛੀਆਂ ਫੜਨਾ ਇਥੋਂ ਦੇ ਹੋਰ ਰੁਝੇਵੇਂ ਹਨ। ਅੰਧ ਮਹਾਂਸਾਗਰ ਵਿਚੋਂ ਹਰ ਸਾਲ 26,000 ਟਨ ਮੱਛੀਆਂ ਫੜੀਆਂ ਜਾਂਦੀਆਂ ਹਨ।

ਦੇਸ਼ ਵਿਚ ਚਰਾਂਦਾਂ ਆਮ ਹੋਣ ਕਾਰਨ ਮਾਸ ਅਤੇ ਦੁੱਧ ਦੋਹਾਂ ਲਈ ਪਸ਼ੂ ਪਾਲੇ ਜਾਂਦੇ ਹਨ। ਦੁਧਾਰੂ ਪਸ਼ੂਆਂ ਤੋਂ ਇਲਾਵਾਂ ਸੂਰ, ਮੁਰਗੀਆਂ ਅਤੇ ਭੇਡਾਂ ਵੀ ਪਾਲੀਆਂ ਜਾਂਦੀਆਂ ਹਨ।

**ਸਨੱਅਤਾਂ**—ਖੰਡ ਬਣਾਉਣਾ ਅਤੇ ਬਾਕਸਾਈਟ ਸਾਫ਼ ਕਰਨਾ ਪ੍ਰਮੁੱਖ ਉਦਯੋਗ ਹਨ।

**ਵਪਾਰ**—ਇਸ ਦੇਸ਼ ਦੀਆਂ ਤਿਆਰ ਵਸਤਾਂ ਦਾ ਬਹੁਤਾ ਲੈਣ-ਦੇਣ ਬਰਤਾਨੀਆ ਨਾਲ ਹੁੰਦਾ ਹੈ। ਇਸ ਤੋਂ ਇਲਾਵਾ ਸੰਯੁਕਤ ਰਾਜ ਅਮਰੀਕਾ, ਕੈਨੇਡਾ ਅਤੇ ਹੋਰ ਦੇਸ਼ਾਂ ਨਾਲ ਵੀ ਵਪਾਰ ਹੁੰਦਾ ਹੈ। ਖੰਡ, ਚੌਲ, ਬਾਕਸਾਈਟ, ਐਲੂਮਿਨਾ, ਲੱਕੜ, ਮੱਛੀਆਂ ਅਤੇ ਸੀਰਾ ਬਾਹਰ ਭੇਜਿਆ ਜਾਂਦਾ ਹੈ।

ਆਯਾਤ ਦੀਆਂ ਚੀਜ਼ਾਂ ਵਿਚ ਪੈਟਰੋਲ ਅਤੇ ਮਸ਼ੀਨੀ ਤੇਲ, ਦੁੱਧ ਆਦਿ ਹੀ ਸ਼ਾਮਲ ਹਨ।

**ਆਵਾਜਾਈ ਦੇ ਸਾਧਨ**—ਦੇਸ਼ ਭਰ ਵਿਚ 8870 ਕਿ. ਮੀ. ਲੰਬੀਆਂ ਸੜਕਾਂ ਹਨ। ਮੁੱਖ ਸ਼ਾਹ-ਰਾਹ ਅੰਧ ਮਹਾਂਸਾਗਰ ਦੇ ਤੱਟ ਉਤੇ ਪਾੱਮਰੂਨ ਦਰਿਆ ਉੱਤੇ ਵੱਸੇ ਚੈਰਿਟੀ ਸ਼ਹਿਰ ਨੂੰ ਕੋਰਨਟਾਈਨ ਦਰਿਆ ਉਤੇ ਕਰੈਬਵੁੱਡ ਕ੍ਰੀਕ ਨਾਲ ਜੋੜਦਾ ਹੈ।

ਰੇਲਾਂ ਦੀਂ ਆਵਾਜਾਈ ਥੋੜ੍ਹੇ ਖੇਤਰ ਵਿਚ ਹੀ ਹੁੰਦੀ ਹੈ। ਸਰਕਾਰ ਦੀ ਇਕੋ ਹੀ ਰੇਲ ਪਟੜੀ ਉੱਤਰ ਪੱਛਮੀ ਡਿਸਟ੍ਰਿਕਟ ਵਿਚ ਬਣੀ ਹੋਈ ਹੈ। ਗੀਆਨਾ ਖਾਣ-ਖੁਦਾਈ ਨਿਗਮ ਦੀ ਆਪਣੀ 133 ਕਿ. ਮੀ. ਲੰਬੀ ਰੇਲ ਪਟੜੀ ਹੈ। ਜਾਰਜਟਾਊਨ ਇਥੋਂ ਦੀ ਵੱਡੀ ਬੰਦਰਗਾਹ ਹੈ। ਇਥੋਂ ਹੀ ਸਾਰਾ ਵਪਾਰ ਹੁੰਦਾ ਹੈ।

**ਸਿੱਖਿਆ ਅਤੇ ਹੋਰ ਸ਼ਹੂਲਤਾਂ**—ਇਥੇ ਸਿੱਖਿਆ ਮੁਫ਼ਤ ਅਤੇ ਲਾਜ਼ਮੀ ਹੈ। 5 ਤੋਂ 14 ਸਾਲ ਦੇ ਬੱਚਿਆਂ ਦੀ ਸਿੱਖਿਆ ਲਾਜ਼ਮੀ ਹੈ। ਇਥੋਂ ਦੇ 90 ਫ਼ੀਸਦੀ ਸਿੱਖਿਆ ਹਾਸਲ ਕਰਨ ਦੇ ਯੋਗ ਬੱਚੇ ਸਕੂਲ ਜਾਂਦੇ ਹਨ। ਜਾਰਜਟਾਊਨ ਵਿਚ ਯੂਨੀਵਰਸਿਟੀ ਸਥਾਪਿਤ ਕੀਤੀ ਹੋਈ ਹੈ। ਇਥੇ ਤਕਨੀਕੀ ਅਤੇ ਕਿੱਤਾ ਸਿਖਲਾਈ ਸਕੂਲ ਵੀ ਖੁਲ੍ਹੇ ਹੋਏ ਹਨ।

ਇਥੇ ਸਿਨਮੇ ਵੀ ਹਨ। ਪ੍ਰਸਾਰ ਸੇਵਾਵਾਂ ਲਈ ਗੀਆਨਾ ਬ੍ਰਾਡਕਾਸਟਿੰਗ ਕਾਰਪੋਰੇਸ਼ਨ ਹੈ। ਅਖ਼ਬਾਰ ਥੋੜ੍ਹੇ ਹੀ ਹਨ। ਸਿਰਫ਼ ਇਕ ਅਖ਼ਬਾਰ ਹਰ ਰੋਜ਼ ਨਿਕਲਦਾ ਹੈ। ਇੰਜ ਇਹ ਸਹੂਲਤਾਂ ਹਾਲੇ ਇਥੇ ਘੱਟ ਹੀ ਹਨ। ਸਰਕਾਰ ਨੇ ਹਸਪਤਾਲ ਆਦਿ ਵੀ ਖੋਲ੍ਹ ਰੱਖੇ ਹਨ। ਬੁਢਾਪਾ ਪੈਨਸ਼ਨ, ਬੀਮਾਰੀ, ਮੌਤ ਅਤੇ ਹੋਰ ਹਾਦਸਿਆਂ ਤੋਂ ਪੀੜਤ ਲੋਕਾਂ ਨੂੰ ਮੁਆਵਜ਼ੇ ਆਦਿ ਵੀ ਮਿਲਦੇ ਹਨ।

**ਲੋਕ—ਆਬਾਦੀ ਦੀ ਵੰਡ ਅਤੇ ਘਣਤਾ**—ਇਥੇ ਆਬਾਦੀ ਵਿਰਲੀ ਹੈ। ਸਿਰਫ਼ 4 ਵਿਅਕਤੀ ਫ਼ੀ ਵ. ਕਿ. ਮੀ. ਵਿਚ ਰਹਿੰਦੇ ਹਨ। ਵਧੇਰੇ ਵਸੋਂ ਸਾਹਿਲੀ ਪੱਟੀ ਵਿਚ ਹੈ। ਇਸੇ ਹਿੱਸੇ ਵਿਚ ਵਸਿਆ ਜਾਰਜਟਾਊਨ ਸ਼ਹਿਰ ਸਭ ਤੋਂ ਵੱਧ ਵਸੋਂ ਵਾਲਾ ਸ਼ਹਿਰ ਹੈ। ਨਿਊ ਐਮਸਟਰਡੱਮ ਅਤੇ ਐਵਰਟਨ ਹੋਰ ਸ਼ਹਿਰ ਹਨ।

ਵਸੋਂ ਵਿਚ ਵਾਧੇ ਦੀ ਦਰ 3 ਫ਼ੀਸਦੀ ਪ੍ਰਤੀ ਸਾਲ ਹੈ। ਜਨਮ ਦਰ 36 ਪ੍ਰਤੀ ਹਜ਼ਾਰ ਅਤੇ ਮੌਤ ਦਰ 6.5 ਪ੍ਰਤੀ ਹਜ਼ਾਰ ਹੈ। ਬੱਚਿਆਂ ਵਿਚ ਮੌਤ ਦੀ ਦਰ ਜ਼ਿਆਦਾ ਹੈ। ਮਲੇਰੀਆ, ਇਨਫਲੂਐਂਜਾ ਅਤੇ ਖਸਰਾ ਬੀਮਾਰੀਆਂ ਇਥੇ ਆਮ ਹੋ ਜਾਂਦੀਆਂ ਹਨ।

**ਨਸਲਾਂ**—ਇਸ ਦੇਸ਼ ਵਿਚ ਵੱਖ ਵੱਖ ਨਸਲਾਂ ਦੇ ਲੋਕ ਰਹਿੰਦੇ ਹਨ। ਇਥੋਂ ਦੀ ਵਸੋਂ ਦਾ ਮਹੱਤਵਪੂਰਨ ਗਰੁਪ ਈਸਟ ਇੰਡੀਅਨਾਂ ਦਾ ਹੈ। ਕਾਲੇ ਲੋਕ ਜਾਂ ਹਬਸ਼ੀ ਦੱਖਣੀ ਅਮਰੀਕੀ ਇੰਡੀਅਨ ਅਤੇ ਹੋਰ ਮਿਲੀਆਂ ਜੁਲੀਆਂ ਨਸਲਾਂ ਦੇ ਲੋਕ ਵੀ ਇਥੇ ਰਹਿੰਦੇ ਹਨ। ਭਾਰਤੀ ਲੋਕ ਬਸਤੀਵਾਦ ਸਮਿਆਂ ਦੌਰਾਨ ਇਥੇ ਲਿਆ ਕੇ ਵਸਾਏ ਗਏ ਸਨ। ਇਨ੍ਹਾਂ ਸਮਿਆਂ ਵਿਚ ਅਫ਼ਰੀਕੀ ਗ਼ੁਲਾਮ ਵੀ ਇਥੇ ਲਿਆਂਦੇ ਜਾਂਦੇ ਸਨ। ਸੰਨ 1834 ਵਿਚ ਸਾਰੇ ਬਰਤਾਨੀਆਂ ਦੀਆਂ ਬਸਤੀਆਂ ਵਿਚੋਂ ਗ਼ੁਲਾਮੀ ਖ਼ਤਮ ਕਰ ਦਿਤੀ ਗਈ ਸੀ ਪਰ ਇਸ ਪਿਛੋਂ ਵੀ ਅੰਗਰੇਜ਼ ਲੋਕ ਗ਼ੁਲਾਮਾਂ ਦੀ ਥਾਂ ਖੇਤ ਕਾਮਿਆਂ ਨੂੰ ਇਧਰ ਲਿਆਉਂਦੇ ਰਹੇ। ਇਸੇ ਸਿਲਸਿਲੇ ਵਿਚ ਭਾਰਤੀ ਵੀ ਇਥੇ ਪਹੁੰਚੇ। 1838 ਤੋਂ 1947 ਤਕ 240,000 ਭਾਰਤੀ ਖੇਤ-ਕਾਮੇ ਇਥੇ ਪਹੁੰਚੇ। ਇਹ ਲੋਕ ਅੱਜ ਵੀ ਗੀਆਨਾ ਵਿਚ ਖੇਤੀ ਕਰਦੇ ਹਨ। ਇਨ੍ਹਾਂ ਦੇ ਰਸਮੋ-ਰਿਵਾਜ ਆਦਿ ਗੀਆਨਾ ਦੇ ਹੋਰਨਾਂ ਲੋਕਾਂ ਨਾਲੋਂ ਵੱਖਰੇ ਹਨ। ਇਨ੍ਹਾਂ ਵਿਚੋਂ ਬਹੁਤੇ ਪਿੰਡਾਂ ਵਿਚ ਹੀ ਰਹਿੰਦੇ ਹਨ, ਜਿਨ੍ਹਾਂ ਦਾ ਮੁੱਖ ਕਿੱਤਾ ਖੇਤੀ ਹੈ।

ਰਾਜ ਪ੍ਰਬੰਧ—ਅੱਜਕਲ੍ਹ ਇਸ ਦੇਸ਼ ਵਿਚ 1980 ਦਾ ਬਣਿਆ ਸੰਵਿਧਾਨ ਲਾਗੂ ਹੈ। ਨਵੇਂ ਸੰਵਿਧਾਨ ਅਨੁਸਾਰ ਦੇਸ਼ ਦੀ ਸੱਤਾ ਪ੍ਰੈਜ਼ੀਡੈਂਟ ਕੋਲ ਹੈ। ਪ੍ਰਸ਼ਾਸਕੀ ਕਾਰਜ-ਭਾਰ ਦੀ ਜ਼ਿੰਮੇਵਾਰੀ ਇਕ ਸਦਨੀ ਨੈਸ਼ਨਲ ਅਸੈਂਬਲੀ ਕਾਰਜਕਾਰੀ ਸਭਾ ਨੂੰ ਸੌਂਪੀ ਗਈ ਹੈ ਜਿਸ ਦਾ ਮੁਖੀ ਪ੍ਰਧਾਨ ਮੰਤਰੀ ਹੈ। ਪ੍ਰੈਜ਼ੀਡੈਂਟ ਹੀ ਕੈਬਿਨਟ ਦੇ ਮੰਤਰੀਆਂ ਅਤੇ ਪ੍ਰਧਾਨ-ਮੰਤਰੀ ਦੀ ਚੋਣ ਕਰਦਾ ਹੈ। ਇਸ ਨੈਸ਼ਨਲ ਅਸੈਂਬਲੀ ਦੇ ਮੈਂਬਰਾਂ ਦੀ ਗਿਣਤੀ 65 ਹੈ। ਚੋਣਾਂ 5 ਸਾਲਾਂ ਪਿਛੋਂ ਕਰਵਾਈਆਂ ਜਾਂਦੀਆਂ ਹਨ। ਸਾਰੇ ਦੇਸ਼ ਨੂੰ ਇਕੋ ਚੋਣ ਹਲਕਾ ਮੰਨਿਆ ਜਾਂਦਾ ਹੈ। ਸੰਨ 1950 ਤੋਂ ਪਿਛੋਂ ਇਥੋਂ ਦੀ ਰਾਜਨੀਤੀ ਵਿਚ ਕਈ ਸਿਆਸੀ ਪਾਰਟੀਆਂ ਸਰਗਰਮ ਹਨ। 1985 ਦੀਆਂ ਚੋਣਾਂ ਪਿਛੋਂ ਪੀਪਲਜ਼ ਨੈਸ਼ਨਲ ਕਾਂਗਰਸ ਸੱਤਾ ਵਿਚ ਹੈ ਪੀਪਲਜ਼ ਪ੍ਰਾਗਰੈਸਿਵ ਪਾਰਟੀ, ਯੂਨਾਈਟਿਡ ਫੋਰਸ, ਵਰਕਿੰਗ ਪੀਪਲਜ਼ ਅਲਾਇੰਸ ਵਿਰੋਧੀ ਪਾਰਟੀਆਂ ਹਨ।

ਸਥਾਨਕ ਪ੍ਰਸ਼ਾਸਨ ਲਈ ਦੇਸ਼ ਨੂੰ 10 ਪ੍ਰਸ਼ਾਸਕੀ ਖੰਡਾਂ ਵਿਚ ਵੰਡਿਆ ਗਿਆ ਹੈ।

**ਫ਼ੌਜ**—ਗੀਆਨਾ ਨੇ 5180 ਵਿਅਕਤੀਆਂ ਦੀ ਇਕੋ ਫ਼ੌਜ ਤਿਆਰ ਕੀਤੀ ਹੋਈ ਹੈ। ਇਸ ਵਿਚ ਕੁਝ ਔਰਤਾਂ ਵੀ ਸ਼ਾਮਲ ਹਨ।

**ਮਾਪ-ਤੋਲ ਪ੍ਰਣਾਲੀ**—ਇਥੇ ਮੀਟ੍ਰਿਕ ਸਿਸਟਮ ਲਾਗੂ ਹੈ।

**ਕ੍ਰੰਸੀ**—ਗੀਆਨਾ ਡਾਲਰ ਜਿਸ ਵਿਚ 100 ਸੈਂਟਸ ਹੁੰਦੇ ਹਨ, ਅੱਜਕਲ੍ਹ ਲਾਗੂ ਕੀਤਾ ਹੋਇਆ ਹੈ।

**ਝੰਡਾ**—ਇਸ ਦੇਸ਼ ਦੇ ਆਇਤਾਕਾਰ ਸ਼ਕਲ ਵਾਲੇ ਝੰਡੇ ਵਿਚ, ਡੰਡੇ ਵਾਲੇ ਪਾਸੇ ਨੂੰ ਆਧਾਰ ਬਣਾ ਕੇ ਝੰਡੇ ਦੇ ਅੱਧ ਵਿਚ ਕੁਝ ਘੱਟ ਹਿੱਸੇ ਵਿਚ ਲਾਲ ਤਿਕੋਣ ਬਣੀ ਹੈ। ਇਸੇ ਆਧਾਰ ਤੋਂ ਝੰਡੇ ਦੇ ਅਖ਼ੀਰ ਤੱਕ ਲਾਲ ਤਿਕੋਣ ਦੇ ਦੁਆਲੇ ਇਕ ਪੀਲੀ ਤਿਕੋਣ ਹੈ। ਤਿਕੋਣਾਂ ਤੋਂ ਬਾਕੀ ਹਿੱਸਾ ਦੋ ਤਿਕੋਣਾਂ ਦੀ ਸ਼ਕਲ ਦਾ ਹਰੇ ਰੰਗ ਦਾ ਹੈ।

ਹ. ਪੁ. —ਐਨ. ਬ੍ਰਿ. ਮਾ. 5 : 584; ਐਨ. ਅਮੈ. 13 : 632; ਸਟੇ. ਯੀ. ਬੁੱਕ 1987.

**ਗੀਸ਼ਾ** : ਇਹ ਇਕ ਚੀਨੀ-ਜਾਪਾਨੀ ਸ਼ਬਦ ਹੈ ਜਿਸ ਤੋਂ ਭਾਵ 'ਸੁਖ ਦੇਣ ਵਾਲੇ ਗੁਣਾਂ ਨਾਲ ਯੁਕਤ' ਹੈ। ਜਾਪਾਨ ਵਿਚ ਗਾਉਣ ਅਤੇ ਨੱਚਣ ਵਾਲੀਆਂ ਕੁੜੀਆਂ ਜੋ ਸਮਾਜਿਕ ਮੌਕਿਆਂ ਅਤੇ ਹੋਟਲਾਂ ਆਦਿ ਵਿਚ ਲੋਕਾਂ ਦਾ ਮਨੋਰੰਜਨ ਕਰਦੀਆਂ ਹਨ, ਇਨ੍ਹਾਂ ਲਈ ਇਹ ਸ਼ਬਦ ਵਰਤਿਆ ਜਾਂਦਾ ਹੈ।

ਗੀਸ਼ਾ ਬਣਨ ਵਾਲੀਆਂ ਲੜਕੀਆਂ ਨੂੰ ਛੋਟੀ ਉਮਰ ਵਿਚ ਹੀ ਗਾਉਣ, ਨੱਚਣ, ਉੱਠਣ-ਬੈਠਣ ਅਤੇ ਸ਼ਿਸ਼ਟਾਚਾਰ ਦੀ ਸਿੱਖਿਆ ਦਿੱਤੀ ਜਾਂਦੀ ਹੈ। ਦੇਵ ਦਾਸੀਆਂ ਦੀ ਤਰ੍ਹਾਂ ਇਹ ਮੰਦਰਾਂ ਆਦਿ ਦੀ ਸਫ਼ਾਈ ਅਤੇ ਸਜਾਵਟ ਵਿਚ ਸਹਾਇਤਾ ਕਰਨ ਤੋਂ ਇਲਾਵਾ ਵਿਅਕਤੀਆਂ ਦਾ ਮਨੋਰੰਜਨ ਵੀ ਕਰਦੀਆਂ ਹਨ, ਚਾਹੇ ਉਹ ਵਿਅਕਤੀ ਭਗਤ ਹੋਵੇ ਜਾਂ ਨਾ।

ਇਨ੍ਹਾਂ ਦੀ ਸਿਖਲਾਈ ਉਪਰੰਤ ਇਨ੍ਹਾਂ ਤੋਂ ਸ਼ਰਤਨਾਮੇ ਤੇ ਦਸਖ਼ਤ ਕਰਵਾ ਕੇ ਨਿਯੁਕਤ ਕੀਤਾ ਜਾਂਦਾ ਹੈ। ਇਹ ਵਿਆਹ ਤੋਂ ਇਲਾਵਾ ਹੋਰ ਕਿਸੇ ਤਰ੍ਹਾਂ ਦੀ ਸੁਤੰਤਰਤਾ ਪ੍ਰਾਪਤ ਨਹੀਂ ਕਰ ਸਕਦੀਆਂ। ਦੇਸ਼ ਵੱਲੋਂ ਗੀਸ਼ਾਵਾਂ ਅਤੇ ਸਿਖਲਾਈ ਅਧੀਨ ਗੀਸ਼ਾਵਾਂ, ਦੋਹਾਂ ਤੇ ਕਰ ਲਗਾਇਆ ਜਾਂਦਾ ਹੈ ਪਰ ਸਿਖਲਾਈ ਪ੍ਰਾਪਤ ਕਰਨ ਵਾਲੀਆਂ ਲੜਕੀਆਂ ਤੇ ਕਰ ਘੱਟ ਹੁੰਦਾ ਹੈ।

ਇਸਤਰੀਆਂ ਨੂੰ ਸਮਾਜਿਕ ਸਮਾਨਤਾ ਮਿਲਣ ਨਾਲ ਇਹ ਪ੍ਰਥਾ ਹੁਣ ਘਟਦੀ ਜਾ ਰਹੀ ਹੈ।

ਹ. ਪੁ.—ਹਿ. ਵਿ. ਕੋ. 3: 444

**ਗੀਕੀ, ਸਰ ਆਰਕੀਬਾੱਲਡ** : ਸਕਾਟਲੈਂਡ ਦੇ ਇਸ ਭੂ-

ਵਿਗਿਆਨੀ ਦਾ ਜਨਮ 28 ਦਸੰਬਰ, 1835 ਨੂੰ ਐਡਨਬਰਗ ਵਿਖੇ ਹੋਇਆ। ਐਡਨਬਰਗ ਵਿਸ਼ਵ-ਵਿਦਿਆਲੇ ਤੋਂ ਇਸਨੇ ਸਰਵੇਖਣ ਸ਼ੁਰੂ ਕਰ ਦਿੱਤਾ ਅਤੇ ਇਸ ਵਿਚ ਇਸ ਨੂੰ ਬਹੁਤ ਸਫ਼ਲਤਾ ਪ੍ਰਾਪਤ ਹੋਈ। ਸੰਨ 1867 ਤੋਂ ਇਹ ਸਕਾਟਲੈਂਡ ਵਿਚ ਨਵੇਂ ਸਥਾਪਤ ਹੋਏ- ਭੂ- ਵਿਗਿਆਨਕ ਸਰਵੇਖਣ ਜਰਨਲ ਅਤੇ ਸੰਨ 1901 ਤੱਕ ਲੰਡਨ ਵਿਖੇ 'ਮਿਊਜ਼ੀਅਮ ਆਫ਼ ਪ੍ਰੈਕਟੀਕਲ ਜੀਆਲੋਜੀ' ਦਾ ਡਾਇਰੈਕਟਰ ਰਿਹਾ। ਸੰਨ 1901 ਵਿਚ ਇਹ ਰਿਟਾਇਰ ਹੋ ਗਿਆ।

ਸੰਨ 1902 ਵਿਚ ਇਸ ਨੂੰ ਬ੍ਰਿਟਿਸ਼ ਇੰਸਟੀਚਿਊਟ ਦਾ ਅਤੇ 1909 ਵਿਚ ਰੱਾਇਲ ਸੋਸਾਇਟੀ ਦਾ ਪ੍ਰਧਾਨ ਚੁਣਿਆ ਗਿਆ। ਸੰਨ 1914 ਵਿਚ ਇਸ ਨੂੰ 'ਆਰਡਰ ਆੱਫ਼ ਮੈਰਿਟ' ਨਾਲ ਸਨਮਾਨਿਆ ਗਿਆ।

ਭੂ-ਵਿਗਿਆਨ ਤੇ ਇਸ ਨੇ ਕਈ ਪੁਸਤਕਾਂ ਵੀ ਲਿਖੀਆਂ ਹਨ। ਦੀ ਸਟੋਰੀ ਆੱਫ਼ ਏ ਬੋਲਡਰ (1858); ਟੈਕਸਟ ਬੁੱਕ ਆੱਫ਼ ਜੀਆਲੋਜੀ (1882); ਦੀ ਐਨਸੈਂਟ ਵਾਲਕੈਨੋਜ਼ ਆੱਫ਼ ਗ੍ਰੇਟ ਬ੍ਰਿਟੇਨ (1897); ਟਾਈਪਸ ਆੱਫ਼ ਸੀਨਰੀ ਐਂਡ ਦਿਅਰ ਇੰਨਫਲੂਐਂਸ ਆਨ ਲਿਟਰੇਚਰ (1898); ਲੈਂਡਸਕੇਪ ਇੰਨ ਹਿਸਟਰੀ (1905) ਦੀ ਲਵ ਆੱਫ਼ ਨੇਚਰ ਅਮੰਗ ਦੀ ਰੋਮਨਜ਼ (1912) ਅਤੇ ਏ ਲਾਂਗ ਲਾਈਫ ਆਟੋਬਾਇਓਗਰਾਫ਼ੀ (1924) ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ।

10 ਨਵੰਬਰ, 1924 ਨੂੰ ਇੰਗਲੈਂਡ ਦੀ ਸਰੀ ਨਾਂ ਦੀ ਕਾਊਂਟੀ ਦੇ ਹੇਜ਼ਲਮਿਰ ਡਿਸਟ੍ਰਿਕਟ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.– ਐਨ. ਅਮੈ. 12 : 362; ਹਿੰ. ਵਿ. ਕੋ. 3 : 437.

**ਗੀਜ਼ਰ** : ਇਸ ਨੂੰ ਗਾਈਜ਼ਰ ਜਾਂ ਗੱਸ਼ਰ ਵੀ ਕਿਹਾ ਜਾਂਦਾ ਹੈ। ਇਹ ਗਰਮ ਪਾਣੀ ਦਾ ਚਸ਼ਮਾ ਹੁੰਦਾ ਹੈ। ਇਸ ਦਾ ਇਹ ਨਾਂ ਆਈਸਲੈਂਡ ਦੇਂ ਗੀਜ਼ਰ ਖੇਤਰ ਤੇ ਨਾਂ ਤੇ ਪਿਆ ਹੈ। ਇਥੇ ਇਸ ਤਰ੍ਹਾਂ ਦੇ ਸੋਮੇਂ ਆਮ ਹੀ ਮਿਲਦੇ ਹਨ ਜਿਨ੍ਹਾਂ ਵਿਚੋਂ ਸਭ ਤੋਂ ਵੱਡੇ ਨੂੰ ਗ੍ਰੇਟ ਗੀਜ਼ਰ ਅਤੇ ਛੋਟਿਆਂ ਨੂੰ ਹਿਊਅਰ ਕਿਹਾ ਜਾਂਦਾ ਹੈ। ਇਨ੍ਹਾਂ ਬਾਰੇ ਇਕੋ ਹੀ ਖ਼ਾਸ ਗੱਲ ਹੈ ਕਿ ਇਹ ਉਨ੍ਹਾਂ ਹੀ ਖੇਤਰਾਂ ਵਿਚ ਮਿਲਦੇ ਹਨ ਜਿਥੇ ਲਾਵਾ ਕਿਰਿਆਸ਼ੀਲ ਹੁੰਦਾ ਹੈ ਅਤੇ ਚਟਾਨਾਂ ਦੀ ਕਿਸਮ ਅਗਨੀ ਹੁੰਦੀ ਹੈ। ਸੰਸਾਰ ਦੇ ਬਹੁਤੇ ਗੀਜ਼ਰ ਆਈਸਲੈਂਡ, ਸੰਯੁਕਤ ਰਾਜ ਅਮਰੀਕਾ ਦੇ ਯੈਲੋਸਟੋਨ ਪਾਰਕ ਅਤੇ ਨਿਊਜ਼ੀਲੈਂਡ ਦੇ ਖੇਤਰਾਂ ਵਿਚ ਮਿਲਦੇ ਹਨ। ਯੈਲੋਸਟੋਨ ਪਾਰਕ ਵਿਚ 3,000 ਦੇ ਕਰੀਬ ਗਰਮ ਪਾਣੀ ਦੇ ਸੋਮੇਂ ਅਤੇ 100 ਗੀਜ਼ਰ ਹਨ। ਇਹ ਸੰਸਾਰ ਵਿਚ ਆਪਣੀ ਹੀ ਕਿਸਮ ਦੇ ਸੋਮੇ ਹਨ।

ਗੀਜ਼ਰਾਂ ਵਿਚੋਂ ਪਾਣੀ ਬਹੁਤ ਜ਼ੋਰ ਦੀ ਧਮਾਕਿਆਂ ਨਾਲ ਨਿਕਲਦਾ ਹੈ। ਅਕਸਰ ਇਹ ਪਾਣੀ ਗਰਮ ਹੁੰਦਾ ਹੈ। ਇਸ ਨਾਲ ਕਈ ਗੈਸਾਂ, ਕਈ ਕਿਸਮ ਦੇ ਖਣਿਜ ਅਤੇ ਤਰਲ ਪਦਾਰਥ ਜਿਸ ਨੂੰ ਮੈਗਮਾ ਕਿਹਾ ਜਾਂਦਾ ਹੈ, ਵਿਚ ਮਿਲੇ ਹੁੰਦੇ ਹਨ। ਇਹ ਸਭ ਪਾਣੀ ਵਿਚ ਘੁਲਣਸ਼ੀਲ ਹੁੰਦੇ ਹਨ ਇਨ੍ਹਾਂ ਤੋਂ ਇਲਾਵਾ ਕਈ ਕਿਸਮ ਦੀਆਂ ਮਿੱਟੀਆਂ ਅਤੇ ਚਟਾਨਾਂ ਦੇ ਟੁਕੜੇ ਆਦਿ ਵੀ ਧਮਾਕੇ ਨਾਲ ਬਾਹਰ ਨਿਕਲਦੇ ਹਨ ਅਤੇ ਇਨ੍ਹਾਂ ਸਭ ਤੋਂ ਪਾਣੀ ਬਾਹਰ ਨਿਕਲਦਾ ਹੈ। ਇਨ੍ਹਾਂ ਦੀ ਇਸ ਕਿਰਿਆ ਨੂੰ 'ਵਿਸਫ਼ੋਟ' ਵੀ ਕਿਹਾ ਜਾਂਦਾ ਹੈ। ਪਾਣੀ ਇਨ੍ਹਾਂ ਵਿਚ ਕਈਆਂ ਵਿਚੋਂ ਤਾਂ ਰੋਜ਼ ਨਿਕਲਦਾ ਹੈ, ਕਈਆਂ ਵਿਚੋਂ ਹਫ਼ਤੇ ਮਗਰੋਂ ਅਤੇ ਕਈਆਂ ਵਿਚੋਂ ਮਹੀਨੇ ਮਗਰੋਂ ਨਿਕਲਦਾ ਹੈ। ਕਈਆਂ ਵਿਚੋਂ ਰੋਜ਼ ਇਕੋ ਹੀ ਸਮੇਂ ਤੇ ਪਾਣੀ ਨਿਕਲਦਾ ਹੈ ਜਿਵੇਂ ਕਿ ਯੈਲੋਸਟੋਨ ਪਾਰਕ ਦੇ ਓਲਡ ਫ਼ੇਥਫ਼ੁੱਲ ਗੀਜ਼ਰ ਵਿਚ ਹਮੇਸ਼ਾਂ 65 ਮਿੰਟ ਮਗਰੋਂ ਵਿਸਫ਼ੋਟ ਹੁੰਦਾ ਹੈ ਅਤੇ ਪਾਣੀ ਨਿਕਲਦਾ ਹੈ। ਇਸ ਦੀ ਇਹ ਤਰਤੀਬ ਹਮੇਸ਼ਾਂ ਹੀ ਬਣੀ ਰਹਿੰਦੀ ਹੈ ਤੇ ਸਿਰਫ਼ 25 ਫ਼ੀ ਸਦੀ ਹੀ ਇਸ ਵਿਚ ਤਬਦੀਲੀ ਹੁੰਦੀ ਹੈ। ਜਦੋਂ ਇਹ ਪਾਣੀ ਗੀਜ਼ਰ ਵਿਚੋਂ ਬਾਹਰ ਨਿਕਲਦਾ ਹੈ ਤਾਂ 38 ਮੀਟਰ (125 ਫ਼ੁੱਟ) ਤੋਂ ਲੈ ਕੇ 53 ਮੀਟਰ (175 ਫ਼ੁੱਟ) ਤੀਕ ਉਚਾ ਉੱਠਦਾ ਹੈ। ਇਨ੍ਹਾਂ ਵਿਚੋਂ ਹਰੇਕ ਵਾਰ 10,000 ਗੈਲਨ ਪਾਣੀ ਬਾਹਰ ਸੁੱਟਿਆ ਜਾਂਦਾ ਹੈ। ਕਈ ਗੀਜ਼ਰ ਤਾਂ 305 ਮੀਟਰ (1000 ਫ਼ੁੱਟ) ਉਚਾਈ ਤੀਕ ਪਾਣੀ ਬਾਹਰ ਸੁੱਟਦੇ ਹਨ ਅਤੇ ਕਈਆਂ ਵਿਚੋਂ ਨਿਕਲਿਆ ਪਾਣੀ ਸਿਰਫ਼ ਕੁਝ ਸੈਂ. ਮੀ. ਤੀਕ ਹੀ ਉਪਰ ਉੱਠਦਾ ਹੈ। ਕਈ ਗੀਜ਼ਰ ਇਕ ਵਾਰ ਪਾਣੀ ਬਾਹਰ ਕੱਢ ਕੇ ਹੀ ਸ਼ਾਂਤ ਹੋ ਗਏ ਹਨ ਅਤੇ ਕਈ ਬੜੇ ਥੋੜ੍ਹੇ ਸਮੇਂ ਲਈ ਪਾਣੀ ਬਾਹਰ ਸੁੱਟ ਕੇ ਬੰਦ ਹੋ ਗਏ ਹਨ। ਇਨ੍ਹਾਂ ਵਿਚੋਂ ਵੀ ਕਿਸੇ ਵੀ ਸਮੇਂ ਵਿਸਫ਼ੋਟ ਫਿਰ ਹੋ ਸਕਦਾ ਹੈ। ਗੀਜ਼ਰਾਂ ਦਾ ਪਾਣੀ ਮੀਂਹ ਦਾ ਹੀ ਪਾਣੀ ਹੁੰਦਾ ਹੈ ਅਤੇ ਕੁਝ ਪਾਣੀ ਤਾਂ ਗੀਜ਼ਰ ਵਿਚੋਂ ਨਿਕਲਦੇ ਸਮੇਂ ਦਰਾੜਾਂ ਵਿਚੋਂ ਦੀ ਫਿਰ ਅੰਦਰ ਚਲਾ ਜਾਂਦਾ ਹੈ ਅਤੇ ਮੁੜ ਮੁੜ ਕੇ ਨਿਕਲਦਾ ਰਹਿੰਦਾ ਹੈ।

ਗੀਜ਼ਰਾਂ ਵਿਚੋਂ ਪਾਣੀ ਬਾਹਰ ਨਿਕਲਣ ਦੀ ਕਿਰਿਆ ਭੂਮੀ ਦੇ ਵਧਣ ਨਾਲ ਸ਼ੁਰੂ ਹੁੰਦੀ ਹੈ। ਕੁਝ ਮੀਟਰ ਹੀ ਭੂਮੀ ਹੇਠਾਂ ਜਾਣ ਤੇ ਪਾਣੀ ਦਾ ਤਾਪਮਾਨ ਉਬਾਲ ਬਿੰਦੂ ਤੱਕ ਪਹੁੰਚ ਜਾਂਦਾ ਹੈ। ਗੀਜ਼ਰ ਦੇ ਪਾਣੀ ਨੂੰ ਤਾਪ-ਪ੍ਰਾਪਤੀ ਚਟਾਨਾਂ ਅੰਦਰ ਪਿਘਲੇ ਹੋਏ ਪਦਾਰਥ ਜਾਂ ਮੈਗਮਾ ਤੋਂ ਮਿਲਦੀ ਹੈ। ਤਾਪਮਾਨ ਹੀ ਪਾਣੀ ਦੇ ਬਹਾਵ ਦਾ ਇਕ ਕਾਰਨ ਬਣਦਾ ਹੈ। ਗੀਜ਼ਰ ਦੇ ਖੇਤਰਾਂ ਵਿਚ ਭੂਮੀ-ਪਟਲ ਦੇ ਇਕ ਦਮ ਹੇਠਾਂ ਭਾਵੇਂ ਤਾਪਮਾਨ ਇੰਨਾ ਜ਼ਿਆਦਾ ਨਹੀਂ ਹੁੰਦਾ ਅਤੇ ਲਾਵਾ ਚਟਾਨਾਂ ਅੰਦਰ ਜੰਮਿਆ ਹੁੰਦਾ ਹੈ ਪਰ ਹੋਰ ਹੇਠਾਂ ਇਹ ਪਾਣੀ ਉਬਾਲ ਖਾ ਰਿਹਾ ਹੁੰਦਾ ਹੈ ਜਿਸ ਕਰਕੇ ਪਾਣੀ ਵਿਚ ਭਾਫ਼ ਬਣਦੀ ਹੈ ਤੇ ਪਾਣੀ ਨੂੰ ਉਪਰ ਧੱਕਦੀ ਹੈ। ਇਹ ਪਾਣੀ ਚਟਾਨਾਂ ਵਿਚੋਂ ਦੀ ਕਿਸੇ ਦਰਾਰ ਜਾਂ ਨਲੀ ਰਾਹੀਂ ਬਾਹਰ ਨਿਕਲਦਾ ਹੈ। ਇਸੇ ਪਾਣੀ ਕੱਢਣ ਦੀ ਕਿਰਿਆ ਨੂੰ ਗੀਜ਼ਰ ਕਿਹਾ ਜਾਂਦਾ ਹੈ। ਆਮ ਤੌਰ ਤੇ ਇਨ੍ਹਾਂ ਗੀਜ਼ਰਾਂ ਦੀ ਇਕੋ ਹੀ ਨਿਕਾਸ ਨਲੀ ਜਾਂ ਟਿਊਬ ਹੁੰਦੀ ਹੈ ਜਿਸ ਰਾਹੀਂ ਪਾਣੀ ਬਾਹਰ ਨਿਕਲਦਾ ਹੈ ਪਰ ਕਈਆਂ ਦੀਆਂ ਕਈ ਕਈ ਨਲੀਆਂ ਵੀ ਹੁੰਦੀਆਂ ਹਨ। ਇਨ੍ਹਾਂ ਦੀ ਇਕ ਪ੍ਰਮੁੱਖ ਨਲੀ ਪਿਘਲੇ ਮੈਗਮਾ ਤੱਕ ਪਹੁੰਚੀ ਹੁੰਦੀ ਹੈ ਅਤੇ ਇਸੇ ਰਾਹੀਂ ਜ਼ਿਆਦਾ ਪਾਣੀ ਬਾਹਰ ਸੁੱਟਿਆ ਜਾਂਦਾ ਹੈ। ਜੇਕਰ ਇਹ ਨਲੀ ਸਿੱਧੀ ਹੈ ਜਾਂ ਇਸ ਵਿਚ ਮੋੜ ਘੱਟ ਹਨ ਤਾਂ ਪਾਣੀ ਆਸਾਨੀ ਨਾਲ ਬਾਹਰ ਨਿਕਲ ਆਉਂਦਾ ਹੈ ਤੇ ਗੀਜ਼ਰ ਬਣ ਜਾਂਦਾ ਹੈ। ਜੇਕਰ ਇਸ ਨਲੀ ਦੇ ਰਾਹ ਵਿਚ ਰੁਕਾਵਟ ਹੈ ਤਾਂ ਇਸ ਨੇ ਹੇਠਲੇ ਪਾਣੀ ਜਾਂ ਮੈਗਮਾ ਦਾ ਤਾਪਮਾਨ ਹੋਰ ਵੀ ਵਧ ਜਾਂਦਾ ਹੈ। ਪਾਣੀ ਦੀ ਨਲੀ ਦੀ ਲੰਬਾਈ ਜਿੰਨੀ ਜ਼ਿਆਦਾ ਹੋਵੇਗੀ ਉਨਾ ਹੀ ਉਸ ਦੇ ਅੰਦਰੋਂ ਬਾਹਰ ਨਿਕਲਣ ਲਈ ਦਬਾਉ ਜ਼ਿਆਦਾ ਹੋਵੇਗਾ।

ਹਰੇਕ ਗੀਜ਼ਰ ਦੇ ਪਾਣੀ ਵਿਚ ਕੁਝ ਨਾਂ ਕੁਝ ਪਦਾਰਥ ਜ਼ਰੂਰ ਹੀ ਮਿਲੇ ਹੁੰਦੇ ਹਨ। ਪੋਟਾਸ਼ ਅਤੇ ਖਾਰ ਮਿਲੇ ਪਾਣੀ ਦੇ ਨਲੀ ਤੋਂ ਬਾਹਰ ਨਿਕਲਣ ਤੇ ਕੁਝ ਨਿਖੇਪ ਹੋ ਜਾਂਦਾ ਹੈ ਤੇ ਜੇਕਰ ਇਹ ਨਿਖੇਪ ਜ਼ਿਆਦਾ ਹੋ ਜਾਵੇ ਤਾਂ ਇਸ ਨੂੰ ਡੋਮ ਜਾਂ ਕੋਨ ਕਿਹਾ ਜਾਂਦਾ ਹੈ। ਇਹ ਗੀਜ਼ਰਾਂ ਦੇ ਖੇਤਰਾਂ ਵਿਚ ਆਮ ਹੀ ਵੇਖਣ ਨੂੰ ਮਿਲਦੇ ਹਨ ਅਤੇ ਇਨ੍ਹਾਂ ਤੋਂ ਇਲਾਵਾ ਕਈ ਗਰਮ ਪਾਣੀ ਦੇ ਸੋਮੇ ਵੀ ਫੁੱਟ ਪੈਂਦੇ ਹਨ ਜਿਵੇਂ ਯੈਲੋਸਟੋਨ ਪਾਰਕ ਵਿਚ 3,000 ਦੇ ਕਰੀਬ ਗਰਮ ਪਾਣੀ ਦੇ ਸੋਮੇ ਹਨ। ਇਸ ਤਰ੍ਹਾਂ ਇਹ ਸੰਸਾਰ ਦੇ ਆਪਣੀ ਹੀ ਕਿਸਮ ਦੇ ਸੋਮੇ ਹਨ।

ਹ. ਪੁ.–ਐਨ. ਅਮੈ. 12 . 631: ਐਨ ਜੋਅ. 8 : 470

**ਗੀਤ** : ਸੁਰ, ਪਦ ਅਤੇ ਤਾਲ ਵਾਲੇ ਗਾਉਣ ਨੂੰ ਗੀਤ ਕਿਹਾ ਜਾਂਦਾ ਹੈ। ਪ੍ਰਾਚੀਨ ਕਾਲ ਵਿਚ ਜਿਸ ਗਾਉਣ ਨਾਲ ਨਿਰਾਰਥਕ ਸ਼ਬਦਾਂ ਦੀ ਵਰਤੋਂ ਹੁੰਦੀ ਸੀ ਉਸ ਨੂੰ ਨਿਰਗੀਤ ਕਿਹਾ ਜਾਂਦਾ ਸੀ। ਨੌਵ ..ਤੇ ਦਸਵੀਂ ਸਦੀ ਦੇ ਲਗਭਗ ਸੁਰ ਅਤੇ ਤਾਲ

ਵਿਚ ਬੰਨ੍ਹੇ ਗੀਤਾਂ ਨੂੰ 'ਪ੍ਰਬੰਧ' ਕਿਹਾ ਜਾਣ ਲਗਾ। 'ਪ੍ਰਬੰਧ' ਦੇ ਪਹਿਲੇ ਭਾਗ ਨੂੰ ਜਿਸ ਤੋਂ ਗੀਤ ਸ਼ੁਰੂ ਹੁੰਦਾ ਸੀ, 'ਉਦਗ੍ਰਾਹ', ਦੂਜੇ ਨੂੰ 'ਮੇਲਾਪਕ' ਅਤੇ ਤੀਜੇ ਨੂੰ 'ਧਰੁਵ' ਕਿਹਾ ਜਾਂਦਾ ਸੀ। 'ਧਰੁਵ' ਸ਼ਬਦ ਦਾ ਅਰਥ 'ਸਥਿਰ' ਹੈ। ਇਸ ਨੂੰ ਅੱਜਕਲ੍ਹ ਦੀ ਭਾਸ਼ਾ ਵਿਚ 'ਟੇਕ' ਕਿਹਾ ਜਾਂਦਾ ਹੈ। ਅੰਤਮ ਭਾਗ ਨੂੰ 'ਆਭੋਗ' ਕਿਹਾ ਜਾਂਦਾ ਸੀ। ਕਈ ਵਾਰੀ 'ਆਭੋਗ' ਅਤੇ 'ਧਰੁਵ' ਦੇ ਵਿਚਕਾਰ ਵੀ ਪਦ ਹੁੰਦਾ ਸੀ ਜਿਸ ਨੂੰ 'ਅੰਤਰਾ' ਕਿਹਾ ਜਾਂਦਾ ਸੀ।

ਜੈਦੇਵ ਦਾ 'ਗੀਤ ਗੋਵਿੰਦ' 'ਪ੍ਰਬੰਧ' ਵਿਚ ਲਿਖਿਆ ਹੋਇਆ ਹੈ। ਪ੍ਰਬੰਧ ਗੀਤ ਦਾ ਪ੍ਰਚਾਰ ਲਗਭਗ ਚਾਰ ਸੌ ਸਾਲ ਤਕ ਰਿਹਾ। ਅੱਜ ਵੀ ਕਈ ਮੰਦਰਾਂ ਵਿਚ ਪੁਰਾਣੇ 'ਪ੍ਰਬੰਧ' ਸੁਣੇ ਜਾਂਦੇ ਹਨ।

'ਪ੍ਰਬੰਧ' ਤੋਂ ਬਾਅਦ 'ਧਰੁਵਪਦ' ਗੀਤ ਦਾ ਸਮਾਂ ਆਇਆ। ਇਹ ਪ੍ਰਬੰਧ ਦਾ ਹੀ ਰੂਪਾਂਤਰ ਹੈ। 'ਧਰੁਵਪਦ' ਵਿਚ ਪਹਿਲੇ ਪਦ ਨੂੰ 'ਸਥਾਈ' ਦੂਜੇ ਨੂੰ 'ਅੰਤਰਾ' ਤੀਜੇ ਨੂੰ 'ਸੰਚਾਰੀ' ਅਤੇ ਚੌਥੇ ਨੂੰ 'ਆਭੋਗ' ਕਿਹਾ ਜਾਂਦਾ ਹੈ। ਇਸ ਵਿਚ ਸਥਾਈ ਦੇ ਇਕ ਭਾਗ ਨੂੰ ਵਾਰ ਵਾਰ ਦੁਹਰਾਇਆ ਜਾਂਦਾ ਹੈ। 'ਧਰੁਵਪਦ' ਦੋ ਜਾਂ ਤਿੰਨ ਪਦ ਦੇ ਵੀ ਹੁੰਦੇ ਹਨ। ਗਵਾਲੀਅਰ ਦੇ ਰਾਜਾ ਮਾਨ ਸਿੰਘ ਤੋਮਰ ਦੇ ਰਾਜ ਸਮੇਂ ਧਰੁਵਪਦ ਨੇ ਬਹੁਤ ਉੱਨਤੀ ਕੀਤੀ। ਇਸ ਨੂੰ ਆਮ ਤੌਰ ਤੇ ਚੌਤਾਲ, ਆੜਾ ਚੌਤਾਲ, ਸੂਲਫ਼ਾਕ, ਤੀਵਰ ਰੂਪਕ ਆਦਿ ਤਾਲਾਂ ਵਿਚ ਗਾਇਆ ਜਾਂਦਾ ਹੈ। ਤਾਨਸੇਨ 'ਧਰੁਵਪਦ' ਦਾ ਹੀ ਗਾਇਕ ਸੀ।

ਚੌਦਵੀਂ ਸਦੀ ਵਿਚ ਅਮੀਰ ਖ਼ੁਸਰੋ ਨੇ 'ਖਿਆਲ' ਜਾਂ 'ਖਿਆਲ ਗਾਇਕੀ' ਦਾ ਆਰੰਭ ਕੀਤਾ। ਅਠਾਰ੍ਹਵੀਂ ਸਦੀ ਵਿਚ ਮੁਹੰਮਦਸ਼ਾਹ ਦੇ ਸਮੇਂ ਇਹ ਬਹੁਤ ਹੀ ਉੱਨਤ ਹੋਈ ਇਸਦੇ ਦਰਬਾਰ ਦੇ ਦੋ ਗਾਇਕਾਂ ਅਦਾਰੰਗ ਅਤੇ ਸਦਾਰੰਗ ਨੇ ਸੈਂਕੜੇ ਖਿਆਲਾਂ ਦੀ ਰਚਨਾ ਕੀਤੀ। ਖਿਆਲ ਵਿਚ ਦੋ ਤੁਕ 'ਸਥਾਈ' ਅਤੇ 'ਅੰਤਰਾ' ਹੁੰਦੇ ਹਨ। ਖਿਆਲ ਨੂੰ ਜ਼ਿਆਦਾਤਰ ਇਕਤਾਲ, ਆੜਾ ਚੌਤਾਲ, ਝੂਮਰਾ ਅਤੇ ਤਿਲਵਾੜਾ ਵਿਚ ਗਾਇਆ ਜਾਂਦਾ ਹੈ।

ਠੁਮਰੀ ਵਿਚ ਜ਼ਿਆਦਾਤਰ ਸ਼ਿੰਗਾਰ ਪਦ ਹੁੰਦੇ ਹਨ। ਇਹ ਪੰਜਾਬੀ ਠੇਕਾ, ਦੀਪ ਚੰਦੀ ਆਦਿ ਤਾਲਾਂ ਵਿਚ ਗਾਈ ਜਾਂਦੀ ਹੈ। ਦਾਦਰਾ ਗੀਤ ਜ਼ਿਆਦਾਤਰ ਦਾਦਰਾ ਤਾਲ ਵਿਚ ਗਾਇਆ ਜਾਂਦਾ ਹੈ। ਕਈ ਵਾਰ ਇਸ ਨੂੰ ਕਹਿਰਵਾ ਤਾਲ ਵਿਚ ਵੀ ਗਾਇਆ ਜਾਂਦਾ ਹੈ। ਇਸ ਵਿਚ 'ਸਥਾਈ' ਅਤੇ 'ਅੰਤਰਾ' ਦੋ ਤੁਕਾਂ ਹੁੰਦੀਆਂ ਹਨ। ਟੱਪਾ ਜ਼ਿਆਦਾਤਰ ਪੰਜਾਬੀ ਭਾਸ਼ਾ ਵਿਚ ਮਿਲਦਾ ਹੈ। ਇਸ ਵਿਚ ਵੀ ਸਥਾਈ ਅਤੇ ਅੰਤਰਾ ਦੋ ਤੁਕਾਂ ਹੁੰਦੀਆਂ ਹਨ।

ਚਤੁਰੰਗ ਗੀਤ ਵਿਚ ਚਾਰ ਅੰਗ-ਬੋਲ ਜਾਂ ਸਾਹਿਤ, ਤਰਾਨਾ, ਸਰਗਮ ਅਤੇ ਮਿਰਦੰਗ ਹੁੰਦੇ ਹਨ। ਸਾਰਥ ਸਰਗਮ ਵਿਚ ਸਡਜ, ਰਿਸਭ, ਗਾਂਧਾਰ, ਮਾਧਿਅਮ, ਪੰਚਮ, ਧੈਵਤ, ਨਿਸ਼ਾਦ ਦੇ ਸੰਕੇਤਿਕ ਅੱਖਰਾਂ ਸ, ਰੇ ਗ, ਮ, ਪ; ਧ, ਨਿ ਨੂੰ ਇਸ ਤਰ੍ਹਾਂ ਬੰਨ੍ਹਿਆ ਜਾਂਦਾ ਹੈ ਕਿ ਇਨ੍ਹਾਂ ਦਾ ਕੁਝ ਅਰਥ ਵੀ ਨਿਕਲਦਾ ਹੈ ਜਿਸ ਰਾਗ ਦਾ ਸਰਗਮ ਹੁੰਦਾ ਹੈ ਉਸੇ ਰਾਗ ਦੇ ਸੁਰ ਵਰਤੇ ਜਾਂਦੇ ਹਨ।

ਸੁਰ ਸਾਹਿਤ ਆਦਿ ਗੀਤ ਵਿਚ ਸੁਰ ਦੀ ਬੰਦਿਸ਼ ਹੀ ਹੁੰਦੀ ਹੈ। ਇਸ ਦਾ ਕੋਈ ਅਰਥ ਨਹੀਂ ਹੁੰਦਾ। ਕਈ ਵਾਰ ਤਬਲੇ ਦੇ ਬੋਲ ਜਾਂ ਫ਼ਾਰਸੀ ਜਾਂ ਸੰਸਕ੍ਰਿਤ ਦਾ ਕੋਈ ਪਦ ਇਸ ਵਿਚ ਸ਼ਾਮਲ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੇ ਗੀਤਾਂ ਨੂੰ 'ਹਿੰਦੁਸਤਾਨੀ ਸੰਗੀਤ' ਵਿਚ 'ਤਰਾਨਾ' ਅਤੇ 'ਕਰਨਾਟਕ ਸੰਗੀਤ' ਵਿਚ 'ਤਿਲਾਨਾ' ਕਿਹਾ ਜਾਂਦਾ ਹੈ।

**ਰਾਗਮਾਲਾ**—ਇਸ ਗੀਤ ਵਿਚ ਇਕ ਹੀ ਗੀਤ ਦੇ ਅਲਗ ਅਲਗ ਪਦ ਅਲਗ ਅਲਗ ਰਾਗਾਂ ਵਿਚ ਬੰਨ੍ਹੇ ਹੁੰਦੇ ਹਨ। ਹਿੰਦੁਸਤਾਨੀ ਸੰਗੀਤ ਵਿਚ ਇਸ ਨੂੰ ਰਾਗ-ਸਾਗਰ ਕਿਹਾ ਜਾਂਦਾ ਹੈ।

ਕੀਰਤਨ ਅਤੇ ਕ੍ਰਿਤੀ ਗੀਤ ਕਰਨਾਟਕ ਸੰਗੀਤ ਵਿਚ ਹੁੰਦੇ ਹਨ। ਇਸ ਦੇ ਪਹਿਲੇ ਭਾਗ ਨੂੰ ਪੱਲਵੀ, ਦੂਜੇ ਨੂੰ ਅਨੁਪੱਲਵੀ ਅਤੇ ਬਾਕੀ ਭਾਗ ਨੂੰ ਚਰਣਮ ਕਹਿੰਦੇ ਹਨ। ਬੰਗਾਲ ਦੇ ਕੀਰਤਨ 'ਪ੍ਰਬੰਧ' ਅਤੇ 'ਧਰੁਵਪਦ' ਤੇ ਆਧਾਰਿਤ ਹੁੰਦੇ ਹਨ। ਬੰਗਾਲ ਦੇ ਕੀਰਤਨ ਨਾਲ ਖੋਲ ਵਜਦਾ ਹੈ। ਇਹ ਇਕ ਤਰ੍ਹਾਂ ਦਾ ਨਾਟਕੀ ਗੀਤ ਹੁੰਦਾ ਹੈ ਜੋ ਸ੍ਰੀ ਕ੍ਰਿਸ਼ਨ ਅਤੇ ਰਾਧਾ ਨਾਲ ਸਬੰਧਤ ਹੁੰਦਾ ਹੈ।

ਮਹਾਂਰਾਸ਼ਟਰ ਵਿਚ ਕੀਰਤਨ ਗਾਨ ਰਾਹੀਂ ਕਥਾ ਕਹੀ ਜਾਂਦੀ ਹੈ ਅਤੇ ਭਜਨ ਗਾਏ ਜਾਂਦੇ ਹਨ। ਭਗਤਾਂ ਦੇ ਪਦਾਂ ਨੂੰ ਜੋ ਤ੍ਰਿਤਾਲ, ਦਾਦਰਾ, ਕਹਿਰਵਾ ਆਦਿ ਤਾਲਾਂ ਵਿਚ ਗਾਏ ਜਾਂਦੇ ਹਨ ਭਜਨ ਕਿਹਾ ਜਾਂਦਾ ਹੈ।

ਹ. ਪ੍ਰ.–ਹਿ. ਵਿ. ਕੋ. 3 : 438

**ਗੀਤ-ਕਾਵਿ** : ਉਸ ਸਾਰੇ ਮੁਕਤਕ ਕਾਵਿ ਨੂੰ ਜਿਸ ਦੀ ਰਚਨਾ ਗਾਉਣ ਲਈ ਹੋਈ ਹੋਵੇ ਜਾਂ ਜਿਸ ਦਾ ਗਾਉਣਾ ਸੰਭਵ ਪ੍ਰਤੀਤ ਹੋਵੇ, ਗੀਤ-ਕਾਵਿ ਕਿਹਾ ਜਾਂਦਾ ਹੈ। ਇਹ ਪਰਿਭਾਸ਼ਾ ਕੁਝ ਹੱਦ ਤੱਕ ਹੀ ਠੀਕ ਹੈ। ਇਸ ਤੋਂ ਸ਼ੰਕਾ ਵੀ ਉਤਪੰਨ ਹੁੰਦੀ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਮਨੁੱਖ ਦੇ ਬੋਲਣ ਦਾ ਪਹਿਲਾ ਰੂਪ ਗਾਉਣ ਹੀ ਸੀ ਪਰ ਗੀਤ-ਕਾਵਿ ਦੀ ਉਤਪਤੀ ਸਮਾਜਿਕ ਵਿਕਾਸ ਦੇ ਉਸ ਭਾਗ ਵਿਚ ਹੋਈ ਜਦੋਂ ਮਨੁੱਖ ਪਸ਼ੂ ਚਾਰਨ ਅਤੇ ਖੇਤੀਬਾੜੀ ਦਾ ਵਿਕਾਸ ਕਰਕੇ ਸਮੂਹਿਕ ਜੀਵਨ ਦੇ ਬੰਧੇਜ ਤੋਂ ਮੁਕਤ ਹੋਇਆ, ਪ੍ਰਕਿਰਤੀ ਨਾਲ ਸੰਘਰਸ਼ ਕਰਨ ਮਗਰੋਂ ਉਸ ਨੇ ਆਪਣੇ ਸਮਾਜ ਦੇ ਅੰਦਰ ਸੰਘਰਸ਼ ਦਾ ਅਨੁਭਵ ਕੀਤਾ ਅਤੇ ਉਸ ਨੂੰ ਸਮਾਜ ਵਿਚ ਆਪਣੀ ਵਿਅਕਤੀਗਤ ਤਾਂਕਤ ਦਾ ਪਤਾ ਲੱਗਾ। ਕ੍ਰਿਸਟੋਫਰ ਕਾਡਵੈਲ ਦੇ ਸ਼ਬਦਾਂ ਵਿਚ ਇਹ ਉਹ ਅਵਸਥਾ ਹੈ ਜਦ ਮਨੁੱਖ ਦੀ ਹਉਮੈ ਖ਼ਤਮ ਹੋ ਜਾਂਦੀ ਹੈ। ਸੁਖ-ਦੁਖ-ਪ੍ਰੇਮ-ਬਿਰਹਾ, ਹਰਖ-ਸੋਗ, ਕਰੁਣਾ-ਕ੍ਰੋਧ, ਵਿਸ਼ਵਾਸ਼-ਸੰਦੇਹ ਆਦਿ ਵਿਅਕਤੀਗਤ ਅਨੁਭਵਤਾ ਤੋਂ ਬਿਨਾਂ ਗੀਤ-ਕਾਵਿ ਦੀ ਉਤਪਤੀ ਅਸੰਭਵ ਹੈ।

ਸੰਸਾਰ ਦਾ ਪ੍ਰਾਚੀਨ ਕਾਵਿ ਸੰਗੀਤ ਪ੍ਰਧਾਨ ਹੈ। ਭਾਰਤੀ ਸਾਹਿਤ ਦੇ ਆਦਿ ਗ੍ਰੰਥ ਰਿਗਵੇਦ ਦੀਆਂ ਰਿਚਾਵਾਂ ਸਾਧਾਰਨ ਪਾਠ ਲਈ ਨਹੀਂ ਸਗੋਂ ਗਾਉਣ ਲਈ ਰਚੀਆਂ ਗਈਆਂ ਸਨ। ਸਾਮਵੇਦ ਉਸ ਦਾ ਪ੍ਰਮਾਣ ਹੈ। ਯੂਨਾਨ ਵਿਚ ਦੇਵੀ ਦੇਵਤਿਆਂ ਦੀ ਪੂਜਾ ਲਈ ਗਾਏ ਜਾਂਦੇ ਸਹਿਗਾਨ, ਬਾਦਸ਼ਾਹਾਂ ਅਤੇ ਵੱਡੇ ਆਦਮੀਆਂ ਦੀਆਂ ਵੀਰ ਗਾਥਾਵਾਂ ਅਤੇ ਉਨ੍ਹਾਂ ਤੋਂ ਵਿਕਸਿਤ ਹੋਏ ਪੱਛਮ ਦੇ ਮੁੱਢਲੇ ਕਵੀ ਹੋਮਰ ਦੇ ਮਹਾਂਕਾਵਿ ਵੀ ਗਾਉਣ ਤੋਂ ਵਾਂਝੇ ਨਹੀਂ। ਅਸਲ ਵਿਚ ਇਹ ਮਨੁੱਖ ਦੀ ਪ੍ਰਕ੍ਰਿਤੀ ਅਤੇ ਵੀਰ ਪੂਜਾ ਦੇ ਭਾਵ ਸਹਿਜ ਰੂਪ ਵਿਚ ਕਵਿਤਾ, ਸੰਗੀਤ ਅਤੇ ਨਾਚ ਰਾਹੀਂ ਪ੍ਰਗਟਾਏ ਜਾਂਦੇ ਹਨ।

ਇਸ ਵਿਚ ਸ਼ੱਕ ਨਹੀਂ ਕਿ ਆਰੰਭ ਵਿਚ ਗਾਉਣ ਗੀਤ-ਕਾਵਿ ਦਾ ਅਨਿਖੜਵਾਂ ਅੰਗ ਸੀ। ਪੱਛਮ ਵਿਚ ਗੀਤ ਨੂੰ ਲਿਰਿਕ ਕਹਿੰਦੇ ਹਨ। ਲਿਰਿਕ ਸ਼ਬਦ ਯੂਨਾਨ ਦੇ 'ਲੂਰਾ' ਤੋਂ ਬਣਿਆ ਹੈ ਜੋ ਇਕ ਤੰਤੀ ਸਾਜ਼ ਸੀ। ਇਸ ਤਰ੍ਹਾਂ ਲਿਰਿਕ ਦਾ ਅਰਥ ਹੈ, ਉਹ ਗੀਤ ਜੋ ਲਿਊਰਾ ਜਾਂ ਲਾਇਰ ਦੇ ਨਾਲ ਗਾਇਆ ਜਾਂਦਾ ਹੋਵੇ। ਯੂਨਾਨੀ ਗੀਤ ਦੋ ਪ੍ਰਕਾਰ ਦੇ ਹੁੰਦੇ ਹਨ – ਮੇਲਿਕ ਜਾਂ ਲਿਰਿਕ ਜੋ ਇਕ ਵਿਅਕਤੀ ਦੁਆਰਾ ਗਾਏ ਜਾਂਦੇ ਹਨ ਅਤੇ ਕੋਰਿਕ ਗਤ ਜੋ ਕੋਰਸ ਜਾਂ ਸਮੂਹ ਦੁਆਰਾ ਸਾਜ਼ ਅਤੇ ਨਾਚ ਨਾਲ ਗਾਏ ਜਾਂਦੇ ਸਨ। ਗੀਤ ਕਾਵਿ ਲਈ ਪ੍ਰਸਿੱਧ ਯੂਨਾਨੀ ਕਵਿਤਰੀ ਸੈਫੋ ਨਿਪੁੰਨ ਗਾਇਕਾ ਵੀ ਸੀ।

ਪੁਨਰ ਜਾਗ੍ਰਤੀ ਕਾਲ ਵਿਚ ਗੀਤ-ਕਾਵਿ ਸੰਗੀਤ ਤੋਂ ਵੱਖ ਹੋਣ ਲੱਗਾ ਅਤੇ ਹੁਣ ਗੀਤਾਂ ਵਿਚ ਸ਼ਬਦ ਸੰਗੀਤ ਦੇ ਨਿਯਮਾਂ ਤੋਂ ਸੁਤੰਤਰ ਹੋ ਕੇ ਆਪਣੀ ਅੰਦਰੂਨੀ ਲੈਅ ਦੇ ਆਧਾਰ ਤੇ ਚੁਣੇ ਜਾਣ

ਲਗੇ। ਐਲਿਜ਼ਾਬੈੱਥ ਦੇ ਸਮੇਂ ਇੰਗਲੈਂਡ ਵਿਚ ਅਜਿਹੇ ਗੀਤ ਬਹੁਤ ਲਿਖੇ ਗਏ। ਇਸ ਤਰ੍ਹਾਂ ਮਿੱਠੇ ਸੁਰ ਦੀ ਥਾਂ ਤੇ ਮਿੱਠੇ ਸ਼ਬਦਾਂ ਤੇ ਜ਼ੋਰ ਦਿੱਤਾ ਜਾਣ ਲੱਗਾ। ਕਿਸੇ ਵੀ ਭਾਸ਼ਾ ਦੇ ਰੋਮਾਂਟਿਕ ਗੀਤ ਕਾਵਿ ਦੀ ਇਹੋ ਵਿਸ਼ੇਸਤਾ ਹੈ। ਗੀਤ ਕਾਵਿ ਵਿਚ ਛੰਦ ਤੱਕ ਨੂੰ ਛੱਡਿਆ ਜਾ ਸਕਦਾ ਹੈ।

**ਗੀਤ-ਕਾਵਿ ਦੀ ਰਚਨਾ**—ਵਿਧਾਨ ਦੀਆਂ ਆਪਣੀਆਂ ਸੀਮਾਵਾਂ ਹਨ। ਗੀਤ-ਕਾਵਿ ਛੋਟੀਆਂ ਕਵਿਤਾਵਾਂ ਅਤੇ ਮੁਕਤਕਾਂ ਦੇ ਰੂਪ ਵਿਚ ਰਚਿਆ ਜਾਂਦਾ ਹੈ ਜਿਸ ਵਿਚ ਵਿਸ਼ੇ-ਵਸਤੂ ਦੇ ਵਿਸਥਾਰ ਲਈ ਕੋਈ ਥਾਂ ਨਹੀਂ ਹੁੰਦੀ। ਸੰਸਕ੍ਰਿਤ ਵਿਚ ਜਿਥੇ ਇਕ ਪਾਸੇ ਕਾਲੀਦਾਸ ਦੇ ਲੰਬੇ ਗੀਤ ਕਾਵਿ 'ਰਿਤੁ ਸੰਹਾਰਾ' ਅਤੇ 'ਮੇਘਦੂਤ' ਹਨ, ਉੱਥੇ ਦੂਜੇ ਪਾਸੇ ਭਰਤਰੀ ਹਰੀ ਦੇ 'ਸ਼ਤਕ' ਜਾਂ ਜੈਦੇਵ ਦੇ 'ਗੀਤ-ਗੋਬਿੰਦ' ਦੇ ਪਦ ਹਨ। ਹਿੰਦੀ ਵਿਚ ਜਿਥੇ ਇਕ ਪਾਸੇ ਸੂਰ, ਮੀਰਾ ਅਤੇ ਅਨੇਕਾਂ ਭਗਤ ਕਵੀਆਂ ਦੇ ਪਦ ਹਨ। ਉੱਥੇ ਦੂਜੇ ਪਾਸੇ ਨਿਰਾਲਾ ਦੀ, 'ਸਰੋਜ ਸਿਮ੍ਰਿਤੀ' ਜਾਂ 'ਰਾਮ ਦੀ ਸ਼ਕਤੀਪੂਜਾ' ਰਚਨਾਵਾਂ ਹਨ। ਇਸੇ ਤਰ੍ਹਾਂ ਅੰਗਰੇਜ਼ੀ ਵਿਚ ਇਕ ਪਾਸੇ 14 ਪਦਿਆਂ ਵਾਲੇ ਸਾਨੈੱਟ ਹਨ ਅਤੇ ਦੂਜੇ ਪਾਸੇ ਸ਼ੈਲੀ ਆਦਿ ਕਵੀਆਂ ਦੇ ਮਰਸੀਏ ਅਤੇ ਸੰਬੋਧਨ ਗੀਤ ਹਨ।

ਪੰਜਾਬੀ ਗੀਤ-ਕਾਵਿ ਬਿੰਬਾਵਲੀ ਦੇ ਪੱਖੋਂ ਅਮੀਰ, ਅਨੋਖਾ ਅਤੇ ਸੁੰਦਰ ਹੈ। ਗੀਤ ਦੇ ਰੂਪ ਬਾਰੇ ਕੋਈ ਬੱਝਵਾਂ ਨਿਯਮ ਨਹੀਂ ਬਣਾਇਆ ਜਾ ਸਕਦਾ। ਪਹਾੜੀ ਨਾਲੇ ਵਾਂਗ ਗੀਤ ਦੀ ਰਚਨਾ ਤੇ ਰੂਪ ਆਪ-ਮੁਹਾਰੇ ਹੁੰਦੇ ਹਨ। ਅੰਮ੍ਰਿਤਾ ਪ੍ਰੀਤਮ ਦੀ ਬੈਂਤ ਛੰਦ ਵਿਚ ਲਿਖੀ ਗਈ ਕਵਿਤਾ 'ਸੁਨੇਹੜੇ', ਧਨੀ ਰਾਮ ਚਾਤ੍ਰਿਕ ਦੀ ਬੈਂਤ ਵਿਚ ਲਿਖੀ ਗਈ ਕਵਿਤਾ 'ਰਾਧਾ ਸੰਦੇਸ਼' ਅਤੇ ਵੱਖ ਵੱਖ ਕਵੀਆਂ ਦੀਆਂ ਬਹੁਤੀਆਂ ਗਜ਼ਲਾਂ ਨਾ ਕੇਵਲ ਗੀਤਾਂ ਵਾਂਗ ਗਾਈਆਂ ਜਾ ਸਕਦੀਆਂ ਹਨ ਸਗੋਂ ਇਨ੍ਹਾਂ ਵਿਚ ਜਜ਼ਬੇ ਦੀ ਤੀਖਣਤਾ ਤੇ ਰੂਪਕ ਸੁੰਦਰਤਾ ਵੀ ਗੀਤਾਂ ਨਾਲੋਂ ਘੱਟ ਨਹੀਂ। ਇਸ ਤਰ੍ਹਾਂ ਇਨ੍ਹਾਂ ਨੂੰ ਗੀਤਾਂ ਦੇ ਖੇਤਰ ਵਿਚੋਂ ਕੱਢ ਦੇਣਾ ਸੰਭਵ ਨਹੀਂ। ਦੁਨੀਆ ਦੇ ਗੀਤਾਂ ਦੀ ਬਹੁ-ਗਿਣਤੀ ਛੋਟੇ ਬਹਿਰਾਂ ਵਿਚ ਤੇ ਮੌਲਿਕ ਤੇ ਆਪ ਹੁਦਰੇ ਰੂਪਾਂ ਵਿਚ ਮਿਲਦੀ ਹੈ। ਆਮ ਤੌਰ ਤੇ ਗੀਤ ਆਪਣੇ ਨਾਲ ਆਪਣਾ ਰੂਪ ਵੀ ਲੈ ਕੇ ਆਉਂਦਾ ਹੈ। ਵਿਸ਼ੇ ਅਨੁਸਾਰ ਗੀਤ ਦੀਆਂ ਹੇਠ ਲਿਖੀਆਂ ਵੰਨਗੀਆਂ ਹੋ ਸਕਦੀਆਂ ਹਨ :— (ੳ) ਨਿੱਜੀ ਭਾਵਾਂ ਦਾ ਗੀਤ ਜਿਵੇਂ ਪਿਆਰ ਦੇ ਗੀਤ; (ਅ) ਲੋਕ-ਗੀਤ (ਸਮੂਹਿਕ ਜਜ਼ਬੇ ਪ੍ਰਗਟਾਉਣ ਵਾਲਾ ਗੀਤ); (ੲ) ਦੇਸ਼ ਭਗਤੀ ਦੇ ਗੀਤ; (ਸ) ਧਾਰਮਿਕ ਸ਼ਰਧਾ ਦੇ ਗੀਤ (ਰੱਬ ਜਾਂ ਗੁਰੂ ਜਾਂ ਮੁਰਸ਼ਦ ਨੂੰ ਸਨਮੁਖ ਰਖ ਕੇ ਜਾਂ ਉਸ ਬਾਰੇ ਲਿਖੇ ਗੀਤ); (ਹ) ਕਿਰਤ-ਵਿਹਾਰ ਦੇ ਗੀਤ (ਕੰਮ ਸਮੇਂ ਗਾਉਣ ਵਾਲੇ ਗੀਤ); (ਕ) ਬੱਚਿਆਂ ਦੇ ਗੀਤ (ਖੇਡਦੇ, ਚਲਦੇ, ਸੌਂਦੇ ਤੇ ਪੜ੍ਹਦੇ ਸਮੇਂ ਗਾਉਣ ਵਾਲੇ ਗੀਤ); (ਖ) ਫ਼ਿਲੌਸਫੀਕਲ, ਰਹੱਸਵਾਦੀ ਤੇ ਵਿਚਾਰ ਪ੍ਰਧਾਨ ਗੀਤ (ਜਿਵੇਂ ਗੁਰਬਾਣੀ ਵਿਚ)।

ਇਨ੍ਹਾਂ ਸਾਰੀਆਂ ਵੰਨਗੀਆਂ ਨੂੰ ਦੋ ਵੱਡੀਆਂ ਵੰਨਗੀਆਂ ਵਿਚ ਵੀ ਵੰਡਿਆਂ ਜਾ ਸਕਦਾ ਹੈ :—

1. ਨਿੱਜੀ ਗੀਤ (ਜਦੋਂ ਗੀਤ ਵਿਚ ਕਿਸੇ ਇਕ ਦੇ ਭਾਵ ਹੋਣ)
2. ਸਮੂਹਿਕ ਗੀਤ (ਜਦੋਂ ਕਵੀ ਇਕ ਜਨ-ਸਮੂਹ ਦੇ ਮਨੋਭਾਵ ਕਵਿਤਾਏ ਤਾਂ ਇਹ ਸਮੂਹਿਕ ਗੀਤ ਬਣ ਜਾਂਦਾ ਹੈ।)

ਲੋਕ-ਗੀਤ ਗੀਤਾਂ ਦਾ ਬਚਪਨ ਤੇ ਗੀਤ-ਕਾਵਿ ਜਵਾਨੀ ਹੈ। ਸਾਰੰਸ਼ ਇਹ ਹੈ ਕਿ ਆਧੁਨਿਕ ਗੀਤ ਜਾਂ ਗੀਤ-ਕਾਵਿ ਪਰੰਪਰਾ ਤੋਂ ਪ੍ਰਾਪਤ ਲੋਕ ਗੀਤਾਂ ਦਾ ਹੀ ਸੋਧਿਆ ਤੇ ਵਿਕਸਿਤ ਰੂਪ ਹੈ। ਇਨ੍ਹਾਂ ਵਿਚ ਵੰਡ ਲਕੀਰ ਖਿਚਣਾ ਨਾ ਤਾਂ ਬਹੁਤੀ-ਲੋੜੀਂਦੀ ਹੈ ਅਤੇ ਨਾ ਹੀ ਬਹੁਤੀ ਸੰਭਵ।

ਲੋਕ ਗੀਤਾਂ ਦੀਆਂ ਰੂਪਕ ਵੰਨਗੀਆਂ ਬੋਲੀ, ਮਾਹੀਆ, ਟੱਪਾ, ਬਾਰਾਂਮਾਹ, ਦੋਹਰਾ, ਦੋਹਾ, ਝੋਕ ਤੇ ਗਿੱਧਾ ਆਦਿ ਹਨ। ਇਹ ਵੱਖ ਵੱਖ ਰੂਪ ਕਿਸੇ ਚਿੰਤਕ ਜਾਂ ਆਲੋਚਕ ਦੀ ਕਾਢ ਨਹੀਂ ਤੇ ਨਾ ਹੀ ਇਨ੍ਹਾਂ ਦੁਆਲੇ ਪਿੰਗਲ ਦੇ ਬੰਧਨਾਂ ਦੀ ਫੌਲਾਦੀ ਦੀਵਾਰ ਉਸਰੀ ਹੋਈ ਹੈ। ਡਾ. ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਨੰਦ ਲਾਲ ਨੂਰਪੁਰੀ, ਬਲੱਗਣ, ਉਪਾਸ਼ਕ, ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਹਸਨਪੁਰੀ, ਸ਼ਰਫ, ਤੀਰ ਬੇਕਲ, ਹਰਭਜਨ ਸਿੰਘ, ਤੇਜਾ ਸਿੰਘ, ਸਾਬਕ ਅਤੇ ਸ਼ਿਵ ਕੁਮਾਰ ਬਟਾਲਵੀ ਆਦਿ ਨੇ ਅਨੇਕ ਗੀਤ ਲਿਖੇ ਹਨ।

ਹ. ਪੁ.—ਹਿ. ਵਿ. ਕੋ. 3 ; ਗੀਤ-ਕਾਵਿ ਅੰਕ, ਭਾਸ਼ਾ ਵਿਭਾਗ, ਪੰਜਾਬ।

**ਗੀਤ ਗੋਵਿੰਦ** : ਇਹ ਸੰਸਕ੍ਰਿਤ ਦਾ ਬਹੁਤ ਹੀ ਸੁੰਦਰ ਅਤੇ ਮਨੋਹਰ ਕ੍ਰਿਸ਼ਨ ਕਾਵਿ ਹੈ। ਇਸ ਅਮਰ ਕਵਿਤਾ ਦੇ ਰਚਣਵਾਲਾ ਮਹਾਂਕਵੀ ਜੈਦੇਵ ਬੰਗਾਲ ਦੇ ਅੰਤਿਮ ਸੁਤੰਤਰ ਹਿੰਦੂ ਰਾਜਾ ਲਕਸ਼ਮਣਸੈਨ (12ਵੀਂ ਸਦੀ) ਦੀ ਸਭਾ ਦੇ ਕਵੀ ਰਤਨਾਂ ਵਿਚੋਂ ਆਖ਼ਰੀ ਸੀ। ਇਸ ਦੇ ਪਿਤਾ ਦਾ ਨਾਂ ਭੋਜਦੇਵ ਅਤੇ ਮਾਤਾ ਦਾ ਨਾਂ ਰਾਧਾਂ (ਰਾਮਾ) ਦੇਵੀ ਸੀ। ਇਸ ਦਾ ਜਨਮ ਬੰਗਾਲ ਦੇ ਕੇਂਦੂਬਿਲਵ (ਵਰਤਮਾਨ ਕੇਂਦੁਲੀ) ਵਿਖੇ ਹੋਇਆ ਜਿਥੇ ਅੱਜਕਲ੍ਹ ਵੀ ਇਸ ਦੀ ਯਾਦ ਵਿਚ ਵੈਸ਼ਣਵ ਭਗਤਾਂ ਅਤੇ ਸਾਧਕਾਂ ਦਾ ਵੱਡਾ ਮੇਲਾ ਲਗਦਾ ਹੈ। ਗੀਤ ਗੋਵਿੰਦ 12 ਸਰਗਾਂ ਦੀ ਕਵਿਤਾ ਹੈ ਜਿਸ ਵਿਚ ਸ੍ਰੀ ਕ੍ਰਿਸ਼ਨ ਅਤੇ ਰਾਧਾ ਦੀਆਂ ਲੀਲਾ ਦਾ ਵਰਣਨ ਹੈ।

ਸੰਸਕ੍ਰਿਤ ਭਾਸ਼ਾ ਕਿੰਨੀ ਭਰਪੂਰ ਅਤੇ ਮਧੁਰ ਹੋ ਸਕਦੀ ਹੈ, ਇਸ ਦਾ ਪਤਾ ਇਸ ਕਵਿਤਾ ਦੀਆਂ ਅਸ਼ਟਪਦੀਆਂ ਤੋਂ ਲਗਦਾ ਹੈ। ਇਸ ਕਵਿਤਾ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਇਕ ਆਦਰਸ਼ ਨਾਇਕ ਅਤੇ ਰਾਧਾ ਨੂੰ ਇਕ ਆਦਰਸ਼ ਨਾਇਕਾ ਦੇ ਰੂਪ ਵਿਚ ਦਿਖਾਇਆ ਗਿਆ ਹੈ। ਇਸ ਕਵਿਤਾ ਵਿਚ ਅਧਿਆਤਮਕ ਰਹੱਸਵਾਦ ਵੀ ਦਰਸਾਇਆ ਗਿਆ ਹੈ। ਕ੍ਰਿਸ਼ਨ ਦਾ ਵ੍ਰਿੰਦਾਵਨ ਵਿਚ ਮੇਲ ਜੀਵ ਦਾ ਪ੍ਰਮਾਤਮਾ ਦੇ ਨਾਲ ਮਿਲਣ ਦਾ ਹੀ ਪ੍ਰਤੀਕ ਹੈ।

ਗੀਤ ਗੋਵਿੰਦ ਕਵਿਤਾ ਦੇ ਹਰਮਨ ਪਿਆਰੇ ਹੋਣ ਦਾ ਵੱਡਾ ਪ੍ਰਮਾਣ ਇਸ ਦੀਆਂ ਬੇਸ਼ੁਮਾਰ ਵਿਆਖਿਆਵਾਂ ਹਨ। ਰਾਧਾ ਕੁੰਭਾ (ਕੁੰਭ ਕਰਣ 1563 ਈ.) ਅਤੇ ਸ਼ੰਕਰ ਮਿਸਰ (1759 ਈ.) ਦੀਆਂ ਪ੍ਰਕਾਸ਼ਿਤ ਵਿਆਖਿਆਵਾਂ ਤੋਂ ਇਲਾਵਾ ਵਰਮਾਲੀ ਭਟ, ਵਿਠਲੇਸ਼ਵਰ ਅਤੇ ਭਗਵੱਦਾਸ (ਰਸਕਦੰਬ ਕਲੋਲਿਨੀ) ਦੀਆਂ ਵਿਆਖਿਆਵਾਂ ਵੀ ਮਿਲਦੀਆਂ ਹਨ। ਇਸ ਦਾ ਪ੍ਰਭਾਵ ਕੇਵਲ ਉੱਤਰੀ ਭਾਰਤ ਦੇ ਸਾਹਿਤ ਤੇ ਹੀ ਨਹੀਂ ਪਿਆ ਸਗੋਂ ਮਹਾਂਰਾਸ਼ਟਰ, ਗੁਜਰਾਤ ਅਤੇ ਕੰਨੜ ਪ੍ਰਾਂਤ ਦੇ ਸਾਹਿਤ ਤੇ ਵੀ ਪਿਆ ਹੈ। ਮਹਾ ਪ੍ਰਭੂ ਚੈਤਨਯਦੇਵ ਗੀਤ ਗੋਵਿੰਦ ਦੇ ਪਰਮ ਉਪਾਸ਼ਕ ਸਨ ਅਤੇ ਇਸ ਦੇ ਪਦਿਆਂ ਨੂੰ ਗਾਉਂਦੇ ਗਾਉਂਦੇ ਉਨ੍ਹਾਂ ਦੀ ਸਮਾਧੀ ਲਗ ਜਾਂਦੀ ਸੀ।

ਸੰਸਕ੍ਰਿਤ ਸਾਹਿਤ ਵਿਚ ਅਸ਼ਟਪਦੀ ਲਿਖਣ ਦਾ ਮੁੱਢ ਜੈਦੇਵ ਨੇ ਤੋਰਿਆ ਕਿਉਂਕਿ ਇਸ ਤੋਂ ਪਹਿਲਾਂ ਸੰਸਕ੍ਰਿਤ ਵਿਚ ਅਸ਼ਟਪਦੀ ਲਿਖਣ ਦਾ ਰਿਵਾਜ ਨਹੀਂ ਸੀ। ਗੀਤ ਗੋਵਿੰਦ ਤੋਂ ਪ੍ਰੇਰਨਾ ਲੈ ਕੇ ਸੰਸਕ੍ਰਿਤ ਵਿਚ ਸੁੰਦਰ 'ਗੀਤ ਸਾਹਿਤ' ਉਤਪੰਨ ਹੋਇਆ। ਇਸ ਵਿਚ ਭਾਨੁਦਤ ਦਾ ਗੀਤ 'ਗੌਰੀਪਤੀ' ਤਾਂ ਗੀਤ ਗੋਵਿੰਦ ਦੀ ਬੜੀ ਸਫ਼ਲ ਨਕਲ ਹੈ। ਇਸ ਪ੍ਰਕਾਸ਼ਿਤ ਕਵਿਤਾ ਵਿਚ ਗੌਰੀ ਅਤੇ ਮਹਾਂਦੇਵ ਦੀ ਪ੍ਰੇਮ ਲੀਲਾ ਦਾ ਰੋਚਿਕ ਸਾਹਿਤਕ ਵਰਣਨ ਕੀਤਾ ਗਿਆ ਹੈ।

ਗੀਤ ਗੋਵਿੰਦ ਦੀਆਂ ਅਨੇਕ ਐਡੀਸ਼ਨਾਂ ਮਿਲਦੀਆਂ ਹਨ ਅਤੇ ਇਸ ਦੇ ਅਨੇਕ ਅਨੁਵਾਦ ਭਾਰਤੀ ਅਤੇ ਯੂਰਪੀ ਭਾਸ਼ਾਵਾਂ

ਵਿਚ ਪ੍ਰਾਪਤ ਹਨ। ਹਿੰਦੀ ਭਾਸ਼ਾ ਦੇ ਪ੍ਰਾਚੀਨ ਅਨੁਵਾਦਾਂ ਵਿਚ ਰਾਏਚੰਦ ਨਾਗਰ ਦਾ 'ਗੀਤ ਗੋਵਿੰਦਾਦਰਸ਼' ਅਤੇ ਭਾਰਤੇਂਦੂ ਹਰੀਸ਼ਚੰਦ੍ਰ ਦਾ 'ਗੀਤ ਗੋਵਿੰਦਾਨੰਦ' ਬ੍ਰਿਜ ਭਾਸ਼ਾ ਵਿਚ ਹਨ। ਖੜੀ ਬੋਲੀ ਵਿਚ ਸ੍ਰੀ ਵਿਨਯ ਮੋਹਨ ਸ਼ਰਮਾ ਦਾ ਅਨੁਵਾਦ ਸੁੰਦਰ ਹੈ। ਮਰਾਠੀ ਵਿਚ ਸ੍ਰੀ ਪਰਸੂਰਾਮ ਪਾਟਣਕਾਰ ਦਾ ਅਨੁਵਾਦ ਵੀ ਬਹੁਤ ਚੰਗਾ ਹੈ।

ਹ. ਪੁ.—ਹਿੰ. ਵਿ. ਕੋ. 3 : 439

**ਗੀਯੋਮ, ਚਾਰਲਸ ਐਡੋਅਰਡ** : ਲੋਹੇ ਅਤੇ ਨਿਕਲ ਦੀ ਮਿਸ਼ਰਤ ਧਾਤ ਦਾ ਪੂਰਨ ਅਧਿਐਨ ਕਰਨ ਉਪਰੰਤ ਇਨਵਾਰ (ਇਕ ਨਿਕਲ-ਸਟੀਲ ਮਿਸ਼ਰਤ ਧਾਤ) ਦੀ ਖੋਜ ਕਰਨ ਵਾਲੇ ਇਸ ਭੌਤਿਕ-ਵਿਗਿਆਨੀ ਨੂੰ 1920 ਦੇ ਭੌਤਿਕ ਵਿਗਿਆਨ ਦੇ ਨੋਬਲ ਪੁਰਸਕਾਰ ਨਾਲ ਸਨਮਾਨਿਆ ਗਿਆ। ਇਸ ਦਾ ਜਨਮ 15 ਫਰਵਰੀ, 1861 ਨੂੰ ਫਲੁਰੀਅਰ ਵਿਖੇ ਸਵਿਟਰਜ਼ਲੈਂਡ ਵਿਚ ਹੋਇਆ। ਸੰਨ 1883 ਵਿਚ ਇਸ ਨੇ ਅੰਤਰਰਾਸ਼ਟਰੀ ਮਾਪ ਤੋਲ ਬਿਊਰੋ ਸੇਅਵਰ (Sevres) ਵਿਖੇ ਨੌਕਰੀ ਕਰ ਲਈ ਅਤੇ 1915 ਤੋਂ ਬਾਅਦ ਇਸ ਦੇ ਡਾਇਰੈਕਟਰ ਵਜੋਂ ਕੰਮ ਕਰਦਾ ਰਿਹਾ। ਇਸ ਨੇ ਪਾਰਾ ਥਰਮਾਮੀਟਰ ਦੀ ਖੋਜ ਕੀਤੀ। ਇਸਨੇ ਇਹ ਵੀ ਸਿੱਧ ਕੀਤਾ ਕਿ ਇਕ ਲਿਟਰ ਆਇਤਨ 1,000.028 ਸੈਂ.$^3$ ਦੇ ਬਰਾਬਰ ਹੁੰਦੀ ਹੈ 1,000.028 ਸੈਂ.$^3$ ਦੇ ਬਰਾਬਰ ਨਹੀਂ, ਜਿਵੇਂ ਕਿ ਅਕਸਰ ਮੰਨਿਆ ਜਾਂਦਾ ਹੈ। ਸੰਨ 1890 ਤੋਂ ਬਾਅਦ ਇਸ ਨੇ ਆਪਣਾ ਧਿਆਨ ਮਿਸ਼ਰਤ ਧਾਤਾਂ ਵੱਲ ਲਗਾਇਆ ਅਤੇ ਇਨਵਾਰ ਅਤੇ ਐਲਿਨਵਾਰ ਮਿਸ਼ਰਤ ਧਾਤਾਂ ਦੀ ਖੋਜ ਕੀਤੀ। ਇਨਵਾਰ ਗਰਮ ਹੋਣ ਤੇ ਬਹੁਤ ਘਟ ਫੈਲਦੀ ਹੈ ਅਤੇ ਐਲਿਨਵਾਰ ਘਟ ਲਚਕੀਲੀ ਹੈ। ਇਹ ਦੋਵੇਂ ਮਿਸ਼ਰਤ ਧਾਤਾਂ ਸਸਤੀਆਂ ਵੀ ਪੈਂਦੀਆਂ ਹਨ। ਇਸ ਲਈ ਇਨ੍ਹਾਂ ਦਾ ਪ੍ਰਯੋਗ ਵਿਗਿਆਨਕ ਯੰਤਰਾਂ ਵਿਚ ਹੋਣ ਲਗ ਪਿਆ ਹੈ।

ਇਸ ਦੀ ਮੌਤ 13 ਜੂਨ, 1938 ਨੂੰ ਸੇਅਵਰ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 787

**ਗੀਰ (Gir)** : ਗੁਜਰਾਤ ਰਾਜ (ਭਾਰਤ) ਵਿਚ ਕਾਠੀਆਵਾੜ ਵਿਖੇ ਪਰਬਤੀ ਲੜੀ ਹੈ ਜਿਸ ਦੀ ਲੰਬਾਈ 64 ਕਿ.



ਗੀਰ ਖੇਤਰ ਦਾ ਬੱਬਰ ਸ਼ੇਰ

ਮੀ. ਹੈ। ਇਹ ਦਿਊ ਟਾਪੂ ਦੇ 32 ਕਿ. ਮੀ. ਉੱਤਰ-ਪੂਰਬੀ ਹਿੱਸੇ ਤੋਂ ਸ਼ੁਰੂ ਹੁੰਦੀ ਹੈ। ਸੰਨ 1813 ਵਿਚ ਬਾਵਾ ਵਾਲਾ ਨਾਮੀ ਇਕ ਜਲਾਵਤਨੀ ਨੇ ਭਾਰਤੀ ਜਲ ਸੈਨਾ ਦੇ ਕੈਪਟਨ ਗ੍ਰਾਂਟ ਨੂੰ ਇਨ੍ਹਾਂ ਪਹਾੜੀਆਂ ਵਿਚ ਢਾਈ ਮਹੀਨੇ ਕੈਦ ਕੀਤਾ।

ਇਸ ਪਰਬਤੀ ਖੇਤਰ ਵਿਚ ਅਣ-ਪੱਧਰੀਆਂ ਅਤੇ ਨਵੇਕਲੀਆਂ ਜਿਹੀਆਂ ਜੰਗਲਾਂ ਨਾਲ ਢਕੀਆਂ ਪਹਾੜੀਆਂ ਹਨ। ਇਨ੍ਹਾਂ ਜੰਗਲਾਂ ਵਿਚ ਸ਼ੇਰ ਆਦਿ ਜਾਨਵਰ ਮਿਲਦੇ ਹਨ।

ਹ. ਪੁ.—ਇੰਪ. ਗ. ਇੰਡ 12 : 245

**ਗੀਰਲਾਨਦਾਈਓ, ਦੋਮੇਨਿਕੋ** : ਪੁਨਰ ਜਾਗ੍ਰਤੀ ਕਾਲ ਦੇ ਇਸ ਉੱਘੇ ਚਿੱਤਰਕਾਰ ਦਾ ਜਨਮ 1449 ਵਿਚ ਫ਼ਲੋਰੈਂਸ ਵਿਖੇ ਹੋਇਆ। ਇਸਦਾ ਅਸਲ ਨਾਂ ਦੋਮੇਨਿਕੋ ਦੀ ਤੋਮਾਸੋ ਬਿਗੋਰਦੀ ਸੀ। ਇਸ ਦੇ ਸ਼ੁਰੂ ਦੇ ਕੰਧ-ਚਿੱਤਰਾਂ ਤੇ ਇਸ ਦੇ ਗੁਰੂਆਂ ਬਾਲਦੋਵਿਨੈਡੀ ਅਤੇ ਵੇਰੋਚੋ ਦਾ ਪ੍ਰਭਾਵ ਸਪਸ਼ਟ ਨਜ਼ਰ ਆਉਂਦਾ ਹੈ। ਇਸ ਦੇ ਪ੍ਰਮੁੱਖ ਕੰਧ-ਚਿੱਤਰ ਬੋਤਸੀ ਦੇ ਸੰਤ ਆਂਦਰੀਆ ਦੇ ਗਿਰਜੇ, ਫ਼ਲੋਰੈਂਸ ਅਤੇ ਉਸ ਦੇ ਆਸ-ਪਾਸ ਦੇ ਨਗਰਾਂ ਵਿਚ ਹਨ।



ਗੀਰਲਾਨਦਾਈਓ ਦੋਮੇਨਿਕੋ

ਇਸ ਦੇ ਸਟੂਡੀਓ ਵਿਚ ਇਸ ਦੇ ਸ਼ਾਗਿਰਦ, ਭਰਾ ਅਤੇ ਸਹਿਯੋਗੀ ਕੰਮ ਕਰਦੇ ਸਨ। ਉਨ੍ਹਾਂ ਦੀ ਸਹਾਇਤਾ ਨਾਲ ਹੀ ਇਸ ਨੇ ਇਟਲੀ ਵਿਖੇ ਵੱਡੀ ਸੰਖਿਆ ਵਿਚ ਕੰਧ-ਚਿੱਤਰ ਬਣਾਏ। ਉਨ੍ਹਾਂ ਸ਼ਾਗਿਰਦਾਂ ਵਿਚ ਪੁਨਰ-ਜਾਗ੍ਰਤੀ ਕਾਲ ਦਾ ਪ੍ਰਸਿੱਧ ਚਿੱਤਰਕਾਰ ਮਾਈਕੇਲ ਐਂਜਿਲੋ ਵੀ ਸੀ। ਫ਼ਲੋਰੈਂਸ ਵਿਖੇ ਗੀਰਲਾਨਦਾਈਓ ਆਪਣੇ ਸਮੇਂ ਦਾ ਉਘਾ ਚਿੱਤਰਕਾਰ ਸੀ। ਕਈ ਵੱਡੇ ਵੱਡੇ ਅਮੀਰ ਵਿਅਕਤੀ ਇਸ ਦੇ ਗਾਹਕ ਸਨ। ਉਨ੍ਹਾਂ ਲਈ ਬਣਾਏ ਗਏ ਇਸ ਦੇ ਅਨੇਕਾਂ ਚਿੱਤਰ ਅੱਜ ਵੀ ਮੌਜੂਦ ਹਨ। ਇਸਦੇ ਬਣਾਏ ਰੇਖਾ-ਚਿੱਤਰਾਂ ਅਤੇ ਖ਼ਾਕਿਆਂ ਦਾ ਵੀ ਇਕ ਸੰਗ੍ਰਹਿ ਸੁਰੱਖਿਅਤ ਹੈ।

ਗੀਰਲਾਨਦਾਈਓ ਦੀਆਂ ਪ੍ਰਮੁੱਖ ਕ੍ਰਿਤਾਂ ਵਿਚ ਫਲੋਰੈਂਸ ਦੇ ਓਗਨੀਸੈਂਟੀ ਚਰਚ ਵਿਚ ਵੈਸਪੂਟਚੀ ਵੇਦੀ ਤੇ ਕੰਧ-ਚਿੱਤਰ (1472-73); ਸੰਤ ਫਿਨਾ ਦਾ ਜੀਵਨ (1475; ਸਾਨ ਜਿਮਿਨਯਾਨੋ ਵਿਚ ਕੋਲੇਜਿਆਟਾ ਵਿਖੇ ਸੰਤ ਫਿਨਾ ਦੇ ਗਿਰਜੇ ਵਿਚ); ਲਾਸਟ ਸਪਰ (1480; ਫਲੋਰੈਂਸ ਵਿਚ ਓਗਨੀਸੈਂਟੀ ਦੇ ਚਰਚ ਵਿਚ); ਸੰਤ ਜਿਰੋਮ (1480); ਰੋਮਨ ਹੀਰੋਜ਼ (1482); ਐਡੋਰੇਸ਼ਨ ਆੱਫ਼ ਦੀ ਮੇਜਾਈ (1488) ਅਤੇ ਦੀ ਵਿਜ਼ੀਟੇਸ਼ਨ (1491; ਲੂਵਰ, ਪੈਰਿਸ) ਸ਼ਾਮਲ ਹਨ।

11 ਜਨਵਰੀ, 1494 ਨੂੰ ਫਲੋਰੈਂਸ ਵਿਖੇ ਗੀਰਲਾਨਦਾਈਓ ਦੀ ਮੌਤ ਹੋ ਗਈ। ਇਸ ਦੀ ਪ੍ਰਸਿੱਧੀ ਵਿਚ ਬੜੇ ਉਤਰਾ-ਚੜ੍ਹਾ ਆਉਂਦੇ ਰਹੇ। ਉਨੀਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਇਸ ਦੇ

ਯਥਾਰਥਵਾਦ ਕਾਰਨ ਇਸ ਨੂੰ 15ਵੀਂ ਸਦੀ ਦੇ ਫਲੋਰੈਂਸ ਦੇ ਚਿੱਤਰਕਾਰਾਂ ਵਿਚੋਂ ਉੱਤਮ ਗਿਣਿਆ ਜਾਂਦਾ ਸੀ ਪਰ 20ਵੀਂ ਸਦੀ ਵਿਚ ਕਲਪਨਾ ਸ਼ਕਤੀ ਦੀ ਧਨੀ ਬਾੱਟੀਸੈਲੀ ਜਾਂ ਫਿਲੀਪਿਨੋ ਲਿੱਪੀ ਨੂੰ ਪ੍ਰਧਾਨਤਾ ਮਿਲਦੀ ਰਹੀ। ਸੰਨ 1960 ਤੋਂ ਫਿਰ ਇਸ ਦੇ ਚਿੱਤਰਾਂ ਦੀ ਦਿਆਨਤਦਾਰੀ ਅਤੇ ਸਚਾਈ ਨੇ ਪੜਚੋਲੀਆਂ ਨੂੰ ਮੁੜ ਇਸ ਨਾਲ ਇਨਸਾਫ਼ ਕਰਨ ਲਈ ਪ੍ਰੇਰਿਆ।

ਹ. ਪੁ.—ਐਨ. ਬ੍ਰਿ. ਮੈ. 8 : 150; ਕੋਲ. ਐਨ. 8 : 474; ਹਿੰ. ਵਿ. ਕੋ. 4 : 118

**ਗੁਆਨਿਡੀਨ** : ਇਸ ਕਾਰਬਨੀ ਯੌਗਿਕ ਦਾ ਫ਼ਾਰਮੂਲਾ HN : $C\text{-}(NH_2)_2$ ਹੈ, ਜਿਸ ਨੂੰ ਸਭ ਤੋਂ ਪਹਿਲਾਂ ਆਡੋਲਫ ਸਟਰੈਂਕਰ ਨੇ 1861 ਵਿਚ ਗੁਆਨੀਨ ਤੋਂ ਤਿਆਰ ਕੀਤਾ। ਗੁਆਨੀਨ ਗੁਆਨੋ ਤੋਂ ਪ੍ਰਾਪਤ ਕੀਤੀ ਜਾਂਦੀ ਹੈ ਜਿਹੜਾ ਕਿ ਇਸ ਦੇ ਨਾਂ ਦਾ ਮੂਲ ਹੈ। ਕਈ ਕਿਸਮ ਦੇ ਪੌਦਿਆਂ ਅਤੇ ਜੀਵਾਂ ਦੀਆਂ ਉਪਜਾਂ ਵਿਚ ਵੀ ਇਹ ਯੌਗਿਕ ਮਿਲਦਾ ਹੈ। ਇਸ ਦੇ ਕਈ ਵਿਉਤਪੰਨ ਪੇਸ਼ੀ-ਟਿਸ਼ੂ ਦੀ ਕਿਰਿਆ ਲਈ ਮਹੱਤਵਪੂਰਨ ਹਨ। ਇਹ ਜਲ-ਅਪਘਟਨ ਕਿਰਿਆ ਦੁਆਰਾ ਯੂਰੀਆ ਵਿਚ ਬਦਲ ਜਾਂਦੀ ਹੈ। ਜਦੋਂ ਕੈਲਸ਼ੀਅਮ ਸਾਇਐ ਨੋਮਾਈਡ ਨੂੰ ਪਾਣੀ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਡਾਈਸਾਇਐਨਡੀਐਮਾਈਡ ਬਣਦਾ ਹੈ ਅਤੇ ਜਦੋਂ ਡਾਈਸਾਇ-ਐਨਡੀਐਮਾਈਡ ਨੂੰ ਕਿਸੇ ਅਮੋਨੀਅਮ ਲੂਣ ਨਾਲ ਫਿਊਜ਼ ਕੀਤਾ ਜਾਂਦਾ ਹੈ ਤਾਂ ਚੋਖੀ ਮਾਤਰਾ ਵਿਚ ਗੁਆਨਿਡੀਨ ਬਣਦੀ ਹੈ।




ਚਿੱਤਰ—ਗੁਆਨਿਡੀਨ

ਗੁਆਨਿਡੀਨ ਇਕ ਰੰਗਹੀਨ ਅਤੇ ਰਵੇਦਾਰ ਠੋਸ ਪਦਾਰਥ ਹੈ। ਇਹ ਹਵਾ ਵਿਚੋਂ ਪਾਣੀ ਅਤੇ ਕਾਰਬਨਡਾਈਆੱਕਸਾਈਡ ਸੋਖ ਲੈਂਦਾ ਹੈ; ਇਸੇ ਕਰਕੇ ਇਸ ਨੂੰ ਸ਼ੁੱਧ ਰੂਪ ਵਿਚ ਤਿਆਰ ਕਰਨਾ ਕਠਿਨ ਹੈ। ਇਸ ਦੇ ਕਾਰਬੋਨੇਟ ਅਤੇ ਨਾਈਟ੍ਰੇਟ ਲੂਣਾਂ ਦੇ ਰਵੇ ਚੰਗੇ ਬਣਦੇ ਹਨ। ਗੁਆਨਿਡੀਨ ਕਈ ਕਾਰਬਨੀ ਖਾਰਾਂ ਨਾਲੋਂ ਤੇਜ਼ ਹੈ। ਪਾਣੀ ਵਿਚ ਇਸ ਦੇ ਘੋਲਾਂ ਦੀ ਚਾਲਕਤਾ ਅਲਕਲੀ ਹਾਈਡ੍ਰਾੱਕਸਾਈਡਾਂ ਦੇ ਬਰਾਬਰ ਹੁੰਦੀ ਹੈ ਅਤੇ ਬੋਰਿਕ ਤੇ ਸਿਲੀਸਿਕ ਵਰਗੇ ਖੀਣ ਤੇਜ਼ਾਬਾਂ ਨਾਲ ਵੀ ਸਥਾਈ ਲੂਣ ਬਣਾਉਂਦੀ ਹੈ। ਇਸ ਦੇ ਖਾਰੇਪਣ ਦੀ ਵਿਆਖਿਆ ਆਇਓਡਾਈਡ ਦੇ ਰਵੇ ਦੇ ਐਕੱਸ-ਕਿਰਨ ਵਿਸ਼ਲੇਸ਼ਨ ਤੋਂ ਮਿਲਦੀ ਹੈ ਕਿ ਤਿੰਨੇ ਨਾਈਟ੍ਰੋਜਨ ਐਟਮ, ਆਇਨ ਵਿਚ ਸਮਾਨ ਰੂਪ ਨਾਲ ਜੁੜੇ ਹੋਏ ਹਨ ਅਤੇ ਕਾਰਬਨ ਐਟਮ ਦੇ ਦੁਆਲੇ ਇਕ ਤਲ ਵਿਚ ਸਮਮਿਤ ਤੌਰ ਤੇ ਕ੍ਰਮ-ਬੱਧ ਹੁੰਦੇ ਹਨ। ਇਸ ਦਾ ਕਾਰਨ ਤਿੰਨਾਂ ਬਣਤਰਾਂ ਵਿਚ ਰੈਜ਼ੋਨੈਂਸ ਹੈ। ਰੈਜ਼ੋਨੈਂਸ ਊਰਜਾ ਕਾਰਨ ਆਇਨ ਸਥਾਈ ਹੁੰਦਾ ਹੈ ਜਿਸ ਕਰਕੇ ਇਹ ਬਹੁਤ ਖਾਰਾ ਹੈ।

ਵਿਉਤਪੰਨਾਂ ਵਿਚੋਂ ਨਾਈਟ੍ਰੋਗੁਆਨਿਡੀਨ ਦੀ ਵਰਤੋਂ ਵਿਸਫ਼ੋਟਕਾਂ ਵਿਚ ਕੀਤੀ ਜਾਂਦੀ ਹੈ। ਐਮੀਨੋਗੁਆਨਿਡੀਨ ਅਤੇ ਪ੍ਰਤਿਸਥਾਪਿਤ ਐਮੀਨੋਗੁਆਨਿਡੀਨ ਦੀ ਵਰਤੋਂ ਕਈ ਕਿਸਮ ਦੇ ਰੰਗਕਾਂ ਅਤੇ ਹੋਰ ਹੈਟਰੋਸਾਈਕਲੀ ਯੌਗਿਕਾਂ ਦੇ ਸੰਸ਼ਲੇਸ਼ਣ ਵਿਚ ਇੰਟਰਮਿਡੀਏਟ ਤੇ ਤੌਰ ਤੇ ਕੀਤੀ ਜਾਂਦੀ ਹੈ। ਆਰਜਿਨੀਨ HN : C $(NH_2)$. NH. $(CH_2)_3$–$CHNH_2$. COOH ਪ੍ਰੋਟੀਨਾਂ ਅਤੇ ਪ੍ਰੋਟ-ਐਮੀਨਾਂ ਦਾ ਇਕ ਅੰਸ਼ ਹੈ ਜਿਹੜਾ ਕਿ ਪਸ਼ੂਆਂ ਵਿਚ ਨਾਈਟ੍ਰੋਜਨ ਐਕਸਕ੍ਰੀਸ਼ਨ ਲਈ ਕਾਫ਼ੀ ਲਾਹੇਵੰਦ ਹੈ। ਥਣਧਾਰੀ ਪ੍ਰਾਣੀਆਂ ਦੁਆਰਾ ਇਹ ਯੂਰੀਆਂ ਦੇ ਰੂਪ ਵਿਚ ਬਾਹਰ ਨਿਕਲਦੀ ਹੈ। ਕ੍ਰੀਏਟਿਨ, HN : C $(NH_2)$. NMe. $CH_2$. COOH ਵਧੇਰੀ ਮਾਤਰਾਂ ਵਿਚ ਥਣਧਾਰੀ ਪ੍ਰਾਣੀਆਂ ਦੀਆਂ ਪੇਸ਼ੀਆਂ ਵਿਚ ਮਿਲਦੀ ਹੈ ਅਤੇ ਇਸ ਦਾ ਇੰਟਰਨਲ (ਪੁਨਰ) ਐਮਾਈਡ ਕ੍ਰੀਏਟਿਨਿਨ ਥਣਧਾਰੀ ਪ੍ਰਾਣੀਆਂ ਵਿਚੋਂ ਵਾਧੇ ਦੌਰਾਨ ਬਾਹਰ ਨਿਕਲਦਾ ਹੈ। ਗੁਆਨਿਡੀਨ ਦੇ ਕਈ ਹੋਰ ਵਿਉਤਪੰਨ ਇਲਾਜ ਲਈ ਵਰਤੇ ਜਾਂਦੇ ਹਨ। ਡੇਕਾਮੈਥਿਲੀਨ ਡਾਈਗੁਆਨਿਡੀਨ (ਸਿਨਥਾਲਿਨ) ਅਤੇ ਸੰਬਧਤ ਯੌਗਿਕਾਂ ਦੀ ਵਰਤੋਂ ਟ੍ਰਿਪਨੋਸੋਮਾਂ ਦਾ ਨਾਸ਼ ਕਰਨ ਲਈ ਅਤੇ ਸਲਫ਼ਾ-ਗੁਆਨਿਡੀਨ ਦੀ ਵਰਤੋਂ ਬੈਕਟੀਰੀਆ ਦੁਆਰਾ ਫੈਲਾਈ ਜਾਣ ਵਾਲੀ ਦਸਤਾਂ ਦੀ ਰੋਕ ਥਾਮ ਲਈ ਕੀਤੀ ਜਾਂਦੀ ਹੈ। ਕਲੋਰਗੁਐਨਾਈਡ ਹਾਈਡ੍ਰੋਕਲੋਰਾਈਡ (ਸੰਸ਼ਲਿਸ਼ਟ ਐਂਟੀਮ-ਲੇਰੀਅਲ) ਇਕ ਪ੍ਰਤਿਸਥਾਪਿਤ ਬਾਈਗੁਐਨਾਈਡ ਹੈ—




ਗੁਆਨਿਡੀਨ

ਹ. ਪੁ.—ਐਨ. ਬ੍ਰਿ. 10 : 980

**ਗੁਆਰਾ** : ਭਾਰਤ ਨੂੰ ਅਰਬ ਦੁਆਰਾ ਗੁਆਰਾ ਵਰਗੀ ਫ਼ਸਲ ਦਾ ਤੋਹਫਾ 9 ਵੀਂ ਤੋਂ 13 ਵੀਂ ਸਦੀ ਵਿਚਕਾਰ ਮਿਲਿਆ ਹੋਵੇਗਾ। ਘੋੜਿਆਂ ਦੇ ਵਪਾਰ ਦੇ ਸਮੇਂ, ਜੋ ਅਰਬਾਂ ਅਤੇ ਭਾਰਤੀਆਂ ਵਿਚ ਉਸ ਸਮੇਂ ਪ੍ਰਚੱਲਤ ਸੀ, ਇਹ ਫ਼ਸਲ ਭਾਰਤ ਵਿਚ ਸ਼ਾਮਲ ਕੀਤੀ ਗਈ। ਅਰਬ ਲੋਕ ਗੁਆਰੇ ਨੂੰ ਆਪਣੇ ਘੋੜਿਆਂ ਦੇ ਦਾਣੇ ਚਾਰਨ ਵਾਸਤੇ ਰਖਿਆ ਕਰਦੇ ਸਨ। ਜੋ ਕੁਝ ਬਚ ਜਾਇਆ ਕਰਦਾ ਸੀ, ਉਸ ਨੂੰ ਉਹ ਬੀਜ ਵਜੋਂ ਵਰਤਦੇ ਸਨ। ਉਨ੍ਹਾਂ ਸਮਿਆਂ ਵਿਚ ਗੁਆਰਾ ਇਕ ਸਬਜ਼ੀ ਵਜੋਂ ਦੱਖਣੀ ਭਾਰਤ, ਬਰਮਾ ਅਤੇ ਲੰਕਾ ਵਿਚ ਬੀਜਿਆ ਜਾਂਦਾ ਸੀ।

ਗੁਆਰਾ (‘Cyamopsis tetragonoloba’) ਇਕ ਝਾੜੀਨੁਮਾ, ਸਿੱਧਾ ਖੜ੍ਹਾ ਹੋਣ ਵਾਲਾ ਇਕ-ਸਾਲੀ ਪੌਦਾ ਹੈ ਅਤੇ ਇਹ ਖੁਸ਼ਕ ਜਾਂ ਅਰਧ-ਖੁਸ਼ਕ ਹਾਲਤਾਂ ਵਿਚ ਬਹੁਤ ਚੰਗੀ ਤਰ੍ਹਾਂ ਉਗ ਸਕਦਾ ਹੈ। ਆਮ ਕਰਕੇ ਇਸ ਦੀ ਕਾਸ਼ਤ ਰੇਤਲੀ ਮੈਰਾ ਜ਼ਮੀਨ ਤੇ ਕੀਤੀ ਜਾਂਦੀ ਹੈ ਅਤੇ ਇਹ ਫ਼ਸਲ ਕਾਫ਼ੀ ਹੱਦ ਤਕ ਜ਼ਮੀਨ ਦਾ ਤੇਜ਼ਾਬੀ ਪਣ ਸਹਿ ਸਕਦੀ ਹੈ। ਪੱਕੀ ਹੋਈ ਫ਼ਸਲ ਦੇ ਪੌਦੇ 1.5-2.5 ਮੀ. ਤਕ ਪੁਜ ਜਾਂਦੇ ਹਨ। ਇਸ ਦੀਆਂ ਸ਼ਾਖਾਵਾਂ ਵੀ ਸਿਧੀਆਂ ਹੁੰਦੀਆਂ ਹਨ ਅਤੇ ਇਹ ਚਿੱਟੇ ਜਿਹੇ ਵਾਲਾਂ ਨਾਲ ਢਕੀਆਂ ਹੋਈਆਂ ਹੁੰਦੀਆਂ ਹਨ। ਗੁਆਰੇ ਦੀਆਂ ਕੁਝ ਕਿਸਮਾਂ ਦੇ ਪੌਦਿਆਂ ਦੀਆਂ ਸ਼ਾਖਾ ਨਹੀਂ ਹੁੰਦੀਆਂ ਸਗੋਂ ਇਕ ਇਕੱਲਾ ਪੌਦਾ ਹੀ ਸਿੱਧਾ ਉਪਰ ਤਕ ਜਾਂਦਾ ਹੈ ਜਿਵੇਂ ਚਿਤਰ (1) ਵਿਚ। ਇਸ ਦਾ ਤਣਾ ਕੋਣਾਕਾਰ ਅਤੇ ਝਰੀਆਂ ਵਾਲਾ ਹੁੰਦਾ ਹੈ ਜਿਸ ਉਪਰ ਚਿੱਟੇ ਜਾਂ ਗੁਲਾਬੀ ਰੰਗ ਦੇ ਫੁੱਲ ਲਗਦੇ ਹਨ। ਸਵੈ-ਪਰਾਗਣ ਤੋਂ ਬਾਅਦ ਫੁੱਲ ਕੁਝ ਕਸੀਆਂ ਹੋਈਆਂ ਲੰਬੀਆਂ

ਸਿਧੀਆਂ ਫਲੀਆਂ ਵਿਚ ਬਦਲ ਜਾਂਦੇ ਹਨ। ਇਹ ਫਲੀਆਂ 9 ਸੈਂ.ਮੀ. ਲੰਬੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਵਿਚ 5-12 ਤਕ ਚਿੱਟੇ ਤੋਂ ਸਲੇਟੀ ਜਾਂ ਕਾਲੇ ਰੰਗ ਦੇ ਬੀਜ ਹੁੰਦੇ ਹਨ। ਖੁਸ਼ਕ ਹਾਲਤਾਂ ਵਿਚ ਇਕ ਹੈਕਟੇਅਰ ਲਈ 10 ਤੋਂ 25 ਕਿ. ਗ੍ਰਾ ਬੀਜ ਦੀ ਲੋੜ ਪੈਂਦੀ ਹੈ। ਉੱਤਰੀ ਭਾਰਤ ਵਿਚ ਜਿਥੇ ਇਸ ਨੂੰ ਹੋਰ ਫਲੀਦਾਰ ਫ਼ਸਲਾਂ ਤੋਂ ਪਹਿਲ ਦਿਤੀ ਜਾਂਦੀ ਹੈ, ਇਹ ਤਿੰਨ ਮਹੀਨਿਆਂ ਵਿਚ ਹੀ ਪੱਕ ਜਾਂਦੀ ਹੈ।

**ਆਰਥਕ ਮਹੱਤਤਾ**—ਇਸ ਫਸਲ ਦੀ ਬਹੁਤ ਆਰਥਕ ਮਹੱਤਤਾ ਹੈ। ਅਮਰੀਕਨ ਲੋਕਾਂ ਨੇ ਇਸ ਦੀ ਮਹੱਤਤਾ ਦੂਜੀ ਸੰਸਾਰ ਜੰਗ ਦੌਰਾਨ ਮਹਿਸੂਸ ਕੀਤੀ। ਇਸ ਜੰਗ ਦੌਰਾਨ ਰੂਮ ਸਾਗਰ ਦੇ ਰਸਤੇ ਕੈਰੋਬ ਦੀ ਆਮਦ ਬੰਦ ਹੋ ਗਈ ਤਾਂ ਇਸ ਦੇ ਬਦਲ ਦੀ ਖੋਜ ਸ਼ੁਰੂ ਹੋਈ ਜੋ ਕਿਸੇ ਘਰੇਲੂ ਸੋਮੇਂ ਤੋਂ ਹੀ ਪ੍ਰਾਪਤ ਹੋ ਸਕਦੀ ਹੁੰਦੀ ਅਤੇ ਇਸ ਤੋਂ ਕੈਰੋਬ ਗੂੰਦ ਦਾ ਬਦਲ ਬਣ ਸਕਦਾ ਹੁੰਦਾ। ਸੰਨ 1949 ਵਿਚ ਇਕ ਅਮਰੀਕਨ ਸਾਇੰਸਦਾਨ ਈ. ਐਂਡਰਸਨ ਨੇ ਇਸ ਦਾ ਬਦਲ ਪੈਦਾ ਕਰ ਵਿਖਾਇਆ ਅਤੇ ਗੁਆਰੇ ਦੇ ਪੌਦੇ ਦੇ ਬੀਜਾਂ ਤੋਂ ਇਹ ਗੂੰਦ ਤਿਆਰ ਕਰ ਕ੍ਰੇ ਵਿਖਾਈ। ਇਹ ਪੌਦਾ ਭਾਰਤ ਤੋਂ ਅਮਰੀਕਾ ਵਿਚ 1906 ਵਿਚ ਦਾਖ਼ਲ ਕੀਤਾ ਗਿਆ।




ਗੁਆਰਾ

ਫਿਰ ਇਸ ਗੱਲ ਦਾ ਪਤਾ ਲਗਾਇਆ ਗਿਆ ਕਿ ਗੁਆਰੇ ਦੇ ਹਰੇਕ ਬੀਜ ਤੋਂ, ਵਪਾਰ ਸੋਮੇ ਜਿਨ੍ਹਾਂ ਵਿਚ ਕੈਰੋਬ ਗੂੰਦ ਵੀ ਸ਼ਾਮਲ ਸੀ, 15-20 ਪ੍ਰਤਿਸ਼ਤ ਜ਼ਿਆਦਾ ਅਤੇ ਚੰਗੀ ਕਿਸਮ ਦੀ ਜ਼ਿਆਦਾ ਗੂੰਦ ਪ੍ਰਾਪਤ ਹੁੰਦੀ ਹੈ। ਅੱਜਕਲ੍ਹ ਸੰਯੁਕਤ ਰਾਜ ਅਮਰੀਕਾ ਦੇ ਉਦਯੋਗ ਦੀ ਸਥਾਨਕ ਪੈਦਾਵਾਰ ਤੋਂ ਕੋਈ 10 ਗੁਣਾਂ ਜ਼ਿਆਦਾ ਦੀ ਲੋੜ ਹੈ। ਇਹ ਘਾਟਾ ਬਾਹਰਲੇ ਦੇਸ਼ਾਂ ਵਿਚੋਂ ਗੁਆਰਾ ਮੰਗਵਾ ਕੇ ਪੂਰਾ ਕੀਤਾ ਜਾਂਦਾ ਹੈ। ਭਾਰਤ ਹਰ ਸਾਲ ਲਗਭਗ 15 ਕਰੋੜ ਰੁਪਏ ਦਾ ਗੁਆਰਾ ਬਾਹਰਲੇ ਦੇਸ਼ਾਂ ਨੂੰ ਭੇਜਦਾ ਹੈ ; ਸਭ ਤੋਂ ਜ਼ਿਆਦਾ ਗੁਆਰਾ ਅਮਰੀਕਾ ਨੂੰ ਭੇਜਿਆ ਜਾਂਦਾ ਹੈ। ਭਾਰਤ ਵਿਚ ਗੁਆਰਾ ਬੀਜਣ ਵਾਲੇ ਰਾਜਾਂ ਵਿਚੋਂ ਰਾਜਸਥਾਨ ਸਭ ਤੋਂ ਅੱਗੇ ਹੈ।




ਗੁਆਰੇ ਦੀ ਕਈ ਪ੍ਰਕਾਰ ਦੀ ਵਰਤੋਂ ਦਰਸਾਉਂਦਾ ਹੋਇਆ ਚਿਤਰ

**ਗੁਆਰੇ ਦੀ ਵਰਤੋਂ**—ਗੁਆਰੇ ਤੋਂ ਨਾਂ ਕੇਵਲ ਗੂੰਦ ਹੀ ਮਿਲਦੀ ਹੈ ਸਗੋਂ ਇਸ ਦੀ ਕਈ ਹੋਰ ਤਰ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਮਨੁੱਖੀ ਖ਼ੁਰਾਕ, ਦਵਾਈਆਂ, ਪਸ਼ੂਆਂ ਦੀ ਖ਼ੁਰਾਕ, ਫਸਲ ਅਤੇ ਭੌਂ ਸੁਧਾਰ ਆਦਿ ਕੰਮਾਂ ਲਈ ਵੀ ਕੀਤੀ ਜਾਂਦੀ ਹੈ।

ਮਨੁੱਖੀ ਵਰਤੋਂ ਲਈ ਅਣ-ਪੱਕੀਆਂ ਹੋਈਆਂ ਫਲੀਆਂ ਨੂੰ ਸੁਕਾ ਕੇ ਲੂਣ ਲਗਾ ਕੇ ਵਰਤੋਂ ਲਈ ਸਾਂਭ ਲਿਆ ਜਾਂਦਾ ਹੈ। ਇਨ੍ਹਾਂ ਨੂੰ ਸੁਕਾ ਕੇ ਆਲੂ-ਚਿਪਸ ਵਾਂਗ ਵੀ ਤਲ ਲਿਆ ਜਾਂਦਾ ਹੈ। ਹਰੀਆਂ



ਗੁਆਰੇ ਦੀਆਂ ਫਲੀਆਂ

ਫਲੀਆਂ ਨੂੰ ਫਰਾਂਸ-ਬੀਨ ਵਾਂਗ ਹੀ ਸਬਜ਼ੀ ਵਿਚ ਵਰਤ ਲਿਆ ਜਾਂਦਾ ਹੈ।

ਪੌਦਿਆਂ ਨੂੰ ਕੱਟ ਕੇ ਪਸ਼ੂਆਂ ਨੂੰ ਚਾਰ ਦਿਤਾ ਜਾਂਦਾ ਹੈ। ਇਨ੍ਹਾਂ ਪੌਦਿਆਂ ਵਿਚ ਪ੍ਰੋਟੀਨ ਕਾਫ਼ੀ ਮਾਤਰਾ (16%) ਵਿਚ ਹੁੰਦੀ ਹੈ। ਫ਼ਲੀਆਂ ਨੂੰ ਇਕ ਵੱਡੇ ਸਾਰੇ ਬਰਤਨ ਵਿਚ ਉਬਾਲ ਕੇ ਵੀ ਪਸ਼ੂਆਂ ਨੂੰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਬਣਨ ਵਾਲੀ ਖੁਰਾਕ ਵਿਚ ਪ੍ਰੋਟੀਨ ਦੀ ਬਹੁਤ ਮਾਤਰਾ (31%) ਹੁੰਦੀ ਹੈ।

ਦਵਾਈਆਂ ਵਿਚ ਵਰਤਣ ਲਈ ਪੌਦਿਆਂ ਨੂੰ ਸਾੜ ਕੇ ਸੁਆਹ ਬਣਾ ਲਈ ਜਾਂਦੀ ਹੈ ਅਤੇ ਇਸ ਨੂੰ ਤੇਲ ਨਾਲ ਮਿਲਾਕੇ ਪਸ਼ੂਆਂ ਦੇ ਜ਼ਖ਼ਮਾਂ ਤੇ ਪੁਲਟਸ ਵਾਂਗ ਲਗਾਇਆ ਜਾਂਦਾ ਹੈ। ਬੀਜਾਂ ਦੀ ਵਰਤੋਂ ਕਾਲੀ ਮਾਤਾ ਵਿਚ ਵੀ ਕੀਤੀ ਜਾਂਦੀ ਹੈ। ਵਧੇ ਹੋਏ ਜਿਗਰ ਅਤੇ ਟੁੱਟੇ ਹੋਏ ਹੱਡਾਂ ਤੇ ਗੁਆਰੇ ਦੇ ਬੀਜਾਂ ਨੂੰ ਉਬਾਲ ਕੇ ਪੁਲਟਸ ਵਜੋਂ ਵਰਤਿਆਂ ਜਾਂਦਾ ਹੈ। ਬੀਜ ਚੰਗੇ ਦਸਤਾਵਾਰ ਵੀ ਹਨ।

ਗੁਆਰੇ ਦੇ ਪੌਦਿਆਂ ਦੀ ਵਰਤੋਂ ਅਧਰਕ ਦੇ ਬੂਟਿਆਂ ਨੂੰ ਛਾਂ ਕਰਨ ਲਈ ਅਤੇ ਇਸ ਨੂੰ ਹਰੀ ਖਾਦ ਜਾਂ ਜ਼ਮੀਨ ਢਕਣ ਵਾਲੀ ਫ਼ਸਲ ਵਜੋਂ ਵੀ ਕੀਤੀ ਜਾਂਦੀ ਹੈ। ਪੂਰੇ ਬੀਜ ਜਾਂ ਦਲੇ ਹੋਏ ਬੀਜ ਬਾਹਰ ਭੇਜੇ ਜਾਂਦੇ ਹਨ। ਬੀਜਾਂ ਦੇ ਛਿਲੜ ਅਤੇ ਬੀਜ-ਪੱਤਰ ਪਸ਼ੂਆਂ ਦੀ ਖੁਰਾਕ, ਜਿਨ੍ਹਾਂ ਵਿਚ ਪ੍ਰੋਟੀਨ ਕਾਫ਼ੀ ਮਾਤਰਾ ਵਿਚ ਹੁੰਦੀ ਹੈ ਵਜੋਂ ਦਿਤੇ ਜਾਂਦੇ ਹਨ। ਟਾਂਡਿਆਂ ਨੂੰ ਸੰਕਟ ਵੇਲੇ ਬਾਲਣ ਦੀ ਥਾਂ ਵਰਤਿਆਂ ਜਾਂਦਾ ਹੈ ਜਦੋਂ ਕਿ ਬਾਲਣ ਜਾਂ ਗੋਹਾ ਘਟ ਮਿਲਦਾ ਹੋਵੇ।

ਹ. ਪੁ.– ਸਾ. ਰਿ. ਮਈ. 1979 : 337

**ਗੁਆਰੀਐਂਤੋ** : ਇਹ 14 ਵੀਂ ਸਦੀ ਦਾ ਪ੍ਰਸਿੱਧ ਇਤਾਲਵੀ ਚਿੱਤਰਕਾਰ ਸੀ। ਇਹ ਪਾਦੂਆ ਦਾ ਪਹਿਲਾ ਚਿੱਤਰਕਾਰ ਸੀ ਜਿਸ ਨੇ ਫ਼ਲੋਰੈਂਸ ਦੇ ਚਿੱਤਰਕਾਰ ਜੋਤੋ ਦੇ ਪ੍ਰਭਾਵ ਹੇਠ ਆ ਕੇ ਆਪਣੇ ਆਪ ਨੂੰ ਬਾਜ਼ਨਤੀਨੀ ਸ਼ੈਲੀ ਤੋਂ ਅਲੱਗ ਕੀਤਾ। ਸੰਨ 1365 ਵਿਚ ਵੈਨਿਸ ਦੀ ਸਰਕਾਰ ਨੇ ਇਸ ਨੂੰ ਪੈਰਾਡਾਈਜ਼ ਅਤੇ ਸਪੋਲੀਟੋ ਦੇ ਯੁੱਧ ਦੀਆਂ ਕੁਝ ਘਟਨਾਵਾਂ ਨੂੰ ਚਿੱਤਰਣ ਲਈ ਸੱਦਾ ਦਿੱਤਾ। ਉਸ ਸਮੇਂ ਇਸ ਦੇ ਚਿੱਤਰਾਂ ਨੂੰ ਬਹੁਤ ਸਲਾਹਿਆ ਗਿਆ ਪਰ ਬਾਅਦ ਦੇ ਸਮੇਂ ਦੇ ਲੋੜੋਂ ਵੱਧ ਚਿੱਤਰਾਂ ਕਾਰਨ ਇਸ ਦੇ ਚਿੱਤਰ ਅੱਖੋਂ ਓਹਲੇ ਹੋ ਗਏ। ਇਸ ਦੇ ਕੰਧ ਚਿੱਤਰਾਂ ਵਿਚ ਕਈਆਂ ਨੂੰ ਕੈਨਵਸ ਉੱਤੇ ਉਤਾਰ ਕੇ ਸੁਰੱਖਿਅਤ ਕਰ ਲਿਆ ਗਿਆ ਹੈ। ਉਨ੍ਹਾਂ ਵਿਚੋਂ ਸੁਵਰਗ ਨਾਂ ਦਾ ਚਿੱਤਰ ਬਹੁਤ ਪ੍ਰਸਿੱਧ ਹੈ।

ਸੰਨ 1368 ਦੇ ਲਗਭਗ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. 10: 983; ਹਿੰ. ਵਿ. ਕੋ. 3 : 446

**ਗੁਸਾਈਂ** : ਇਹ ਸਾਧੂਆਂ ਦੇ ਇਕ ਵਿਸ਼ੇਸ਼ ਫਿਰਕੇ ਦਾ ਨਾਂ ਹੈ ਜਿਨ੍ਹਾਂ ਦੀ ਵਿਚਾਰਧਾਰਾ ਆਮ ਸਾਧੂ-ਸੰਨਿਆਸੀਆਂ ਨਾਲੋਂ ਵੱਖਰੀ ਹੈ। ਇਹ ਸ਼ਿਵਜੀ ਦੀ ਪੂਜਾ ਕਰਦੇ ਹਨ। ਪੰਜਾਬ ਦੇ ਦੱਖਣ-ਪੂਰਬੀ ਜਿਲ੍ਹਿਆਂ ਅਤੇ ਕਾਂਗੜੇ ਵਿਚ ਇਨ੍ਹਾਂ ਦੀ ਕਾਫ਼ੀ ਸੰਖਿਆ ਮਿਲਦੀ ਹੈ। ਕਾਂਗੜੇ ਵਿਚ ਇਨ੍ਹਾਂ ਨੂੰ ਸੰਨਿਆਸੀ ਜਾਂ ਦਸਨਾਮੀਏ ਕਿਹਾ ਜਾਂਦਾ ਹੈ। ਦਸਨਾਮੀਏ ਇਸ ਲਈ ਕਿ ਇਹ ਫਿਰਕਾ ਅੱਗੇ ਦਸ ਸਿਧਾਂਤਵਾਦੀ-ਪੰਥਾਂ ਵਿਚ ਵੰਡਿਆਂ ਜਾਂਦਾ ਹੈ ਜਿਨ੍ਹਾਂ ਦੀ ਸਥਾਪਨਾ ਸ਼ੰਕਰਾਚਾਰੀਆ ਦੇ ਦਸ ਚੇਲਿਆਂ ਨੇ ਕੀਤੀ ਸੀ।

ਕਿਹਾ ਜਾਂਦਾ ਹੈ ਕਿ ਮੁਸਲਮਾਨਾਂ ਦੇ ਹਮਲਿਆਂ ਦੇ ਆਰੰਭ ਹੋਣ ਤੇ ਬਹੁਤ ਸਾਰੇ ਸੰਨਿਆਸੀ ਕਾਂਗੜਾ ਅਤੇ ਸ਼ਿਮਲਾ ਦੀਆਂ ਪਹਾੜੀਆਂ ਤੇ ਚਲੇ ਗਏ ਅਤੇ ਉਥੇ ਜਾ ਕੇ ਬਸਤੀਆਂ ਬਣਾ ਲਈਆਂ। ਕਈਆਂ ਨੇ ਤਾਂ ਬ੍ਰਾਹਮਣਾਂ ਦੀਆਂ ਲੜਕੀਆਂ ਨਾਲ ਸ਼ਾਦੀਆਂ ਕਰਵਾ ਲਈਆਂ ਅਤੇ ਖੇਤੀ ਬਾੜੀ ਕਰਨ ਲੱਗ ਪਏ। ਹੌਲੀ ਹੌਲੀ ਇਹ ਲੋਕ ਇੰਨੇ ਮਾਲਦਾਰ ਹੋ ਗਏ ਕਿ ਉਥੋਂ ਦੇ ਰਾਜੇ-ਰਾਣੇ ਵੀ ਇਨ੍ਹਾਂ ਦੇ ਕਰਜ਼ੇ ਥੱਲੇ ਆ ਗਏ। ਪਹਾੜਾਂ ਅਤੇ ਮੈਦਾਨਾਂ ਵਿਚਕਾਰ ਹੋਣ ਵਾਲਾ ਤਕਰੀਬਨ ਹਰ ਕਿਸਮ ਦਾ ਵਪਾਰ ਇਨ੍ਹਾਂ ਦੇ ਹੱਥਾਂ ਵਿਚ ਆ ਗਿਆ। ਜਿਹੜੇ ਵੀ ਵਿਅਕਤੀ ਦਾ ਨਾਂ ਇਕ ਵਾਰ ਇਨ੍ਹਾਂ ਦੀਆਂ ਵਹੀਆਂ ਵਿਚ ਚੜ੍ਹ ਜਾਂਦਾ ਮੁੜਕੇ ਉਸ ਨੂੰ ਕੱਢਣਾ ਨਾਮੁਮਕਿਨ ਹੋ ਜਾਂਦਾ ਸੀ ਅਤੇ ਅਜਿਹਾ ਕਰਨ ਨੂੰ ਇਹ ਲੋਕ ਬਦਸ਼ਗਨੀ ਵੀ ਸਮਝਦੇ ਸਨ। ਨਾਦੌਣ ਅਤੇ ਜਵਾਲਾਮੁਖੀ ਵਿਖੇ ਰਹਿਣ ਵਾਲੇ ਗੁਸਾਈਂ-ਕਬੀਲੇ ਸਮਝਦਾਰ ਤੇ ਨਿਧੜਕ ਕਿਸਮ ਦੇ ਸਨ। ਉਹ ਥੋਕ ਦਾ ਵਪਾਰ ਕਰਦੇ ਸਨ ਅਤੇ ਸੱਟਾ ਲਾਉਣ ਵਿਚ ਵੀ ਮਾਹਿਰ ਸਨ। ਇਨ੍ਹਾਂ ਦਾ ਲੈਣ ਦੇਣ ਦੱਖਣ ਤਕ ਸਾਰੇ ਭਾਰਤ ਵਿਚ ਚਲਦਾ ਸੀ ਪਰ ਹੁਣ ਇਨ੍ਹਾਂ ਵਿਚ ਬਹੁਤ ਸਾਰੇ ਤਾਂ ਇੰਨੇ ਗਰੀਬ ਹੋ ਚੁੱਕੇ ਹਨ ਕਿ ਜਵਾਲਾਮੁੱਖੀ ਦੇ ਬਣੇ ਹੋਏ ਇਨ੍ਹਾਂ ਦੇ ਪੱਕੇ ਮਕਾਨ ਵੀ ਥੇਹ ਬਣ ਕੇ ਰਹਿ ਗਏ ਹਨ। ਕਾਂਗੜੇ ਦੇ ਗੁਸਾਈਂ ਆਪਣੇ ਨਾਂ ਅੱਗੇ ਜ਼ਿਆਦਾ ਕਰਕੇ ਗੀਰ ਸ਼ਬਦ ਲਗਾਉਂਦੇ ਹਨ। ਸਿਧਾਂਤਕ ਤੌਰ ਤੇ ਗੁਸਾਈਂ ਅਣ ਵਿਆਹੇ ਰਹਿੰਦੇ ਹਨ। ਅਸਲ ਜਾਂਤੀਆਂ ਦੇ ਲੋਕਾਂ ਵਿਚੋਂ ਜਿਹੜਾ ਵੀ ਆਪਣੇ ਪੁੱਤਰ ਨੂੰ ਗੁਸਾਈਆਂ ਲਈ ਸਮਰਪਣ ਕਰਨਾ ਚਾਹੁੰਦਾ ਹੈ, ਉਸ ਬੱਚੇ ਨੂੰ ਇਹ ਆਪਣੇ ਚੇਲੇ ਦੇ ਤੌਰ ਤੇ ਅਪਨਾ ਲੈਂਦੇ ਹਨ। ਵਿਹਾਰਕ ਜੀਵਨ ਵਿਚ ਜ਼ਿਆਦਾ ਤਰ ਗੁਸਾਈਂ ਵਿਆਹ ਕਰਵਾ ਹੀ ਲੈਂਦੇ ਹਨ। ਇਨ੍ਹਾਂ ਸ਼ਾਦੀ-ਸ਼ੁਦਾ ਗੁਸਾਈਆਂ ਨੂੰ ਘਰਬਾਰੀ (ਗ੍ਰਿਹਸਥੀ) ਕਿਹਾ ਜਾਂਦਾ ਹੈ। ਇਹ ਲੋਕ ਸਿਧਾਂਤ ਪੱਖੋਂ ਮੁਨਕਰ ਨਹੀਂ ਹੁੰਦੇ ਅਤੇ ਜਨੇਊ ਵੀ ਨਹੀਂ ਪਹਿਨਦੇ। ਬੋਦੀ ਰੱਖਦੇ ਹਨ ਅਤੇ ਨਾਲ ਭਗਵੇਂ ਰੰਗ ਦੀ ਪਗੜੀ ਬੰਨ੍ਹਦੇ ਹਨ। ਘਰ ਪੈਦਾ ਹੋਏ ਪੁੱਤਰ ਉਦੋਂ ਤਕ ਇਨ੍ਹਾਂ ਦੇ ਵਾਰਸ ਨਹੀਂ ਸਮਝੇ ਜਾਂਦੇ ਜਦੋਂ ਤਕ ਉਨ੍ਹਾਂ ਨੂੰ ਚੇਲਿਆਂ ਦੇ ਰੂਪ ਵਿਚ ਅਪਣਾਇਆ ਨਹੀਂ ਜਾਂਦਾ। ਗੁਸਾਈਆਂ ਦੇ ਵੱਖਰੇ ਵੱਖਰੇ ਗੋਤ ਵੀ ਹੁੰਦੇ ਹਨ। ਵਿਧਵਾ ਔਰਤਾਂ ਸਿਰਫ਼ ਆਪਣਾ ਜੀਵਨ-ਨਿਰਬਾਹ ਕਰ ਸਕਦੀਆਂ ਹਨ।

ਵਿਆਹ ਨਾ ਕਰਾਉਣ ਵਾਲੇ ਗੁਸਾਈਆਂ ਨੂੰ ਅੱਗੇ ਤਿੰਨ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ।

ਮਠਧਾਰੀ—ਇਹ ਪਿੰਡਾਂ ਵਿਚ ਬਣੇ ਮਠਾਂ ਵਿਚ ਰਹਿੰਦੇ ਹਨ ਅਤੇ ਦੁਨੀਆ ਦਾਰੀ ਦੇ ਕੰਮਾਂ-ਕਾਰਾਂ ਵਿਚ ਹਿੱਸਾ ਲੈ ਸਕਦੇ ਹਨ ਅਤੇ ਔਰਤਾਂ ਰੱਖ ਸਕਦੇ ਹਨ ਪਰ ਸ਼ਾਦੀ ਨਹੀਂ ਕਰਵਾ ਸਕਦੇ।

ਆਸਣਧਾਰੀ—ਇਨ੍ਹਾਂ ਦਾ ਨਿਵਾਸ ਪਿੰਡ ਦੇ ਬਾਹਰਲੇ ਪਾਸੇ ਹੁੰਦਾ ਹੈ ਅਤੇ ਵਿਆਹ ਨਹੀਂ ਕਰਵਾਉਂਦੇ।

ਅਬਧੂਤ—ਇਹ ਥਾਂ ਥਾਂ ਮੰਗਦੇ ਫਿਰਦੇ ਹਨ। ਇਕ ਜਗ੍ਹਾ ਤੇ ਸੱਤ ਘੰਟੇ ਤੋਂ ਵੱਧ ਲਗਾਤਾਰ ਨਹੀਂ ਮੰਗਦੇ ਅਤੇ ਤੀਰਥ ਸਥਾਨ ਜਾਂ ਵਰਖਾ ਹੋਣ ਤੋਂ ਸਿਵਾਇ ਇਹ ਇਕ ਜਗ੍ਹਾ ਤੇ ਤਿੰਨ ਦਿਨਾਂ ਤੋਂ ਜ਼ਿਆਦਾ ਨਹੀਂ ਠਹਿਰਦੇ। ਗੋਸਾਈਂ ਖ਼ਾਸ ਕਰਕੇ ਗੇਰੂ ਰੰਗੇ ਕਪੜੇ ਪਾਉਂਦੇ ਹਨ।

ਹ. ਪੁ.– ਗਲਾ. ਟ੍ਰਾ. ਕਾ. 2 : 303

**ਗੁੱਗਲ** : ਇਹ ਇਕ ਛੋਟੇ ਆਕਾਰ ਦੇ (1.3 ਤੋਂ 2 ਮੀ. ਉਚਾਈ ਵਾਲੇ) ਰੁੱਖ ਦੀ ਗੂੰਦ ਦਾ ਨਾਂ ਹੈ। ਇਸ ਰੁੱਖ ਦੇ ਫੁੱਲ ਛੋਟੇ ਅਤੇ ਭੂਰੇ ਰੰਗ ਦੇ ਹੁੰਦੇ ਹਨ। ਇਹ ਰੁੱਖ ਮੈਸੂਰ, ਕਾਠੀਆਵਾੜ, ਰਾਜਪੂਤਾਨਾ ਮਾਰੂਥਲ, ਸਿੰਧ ਅਤੇ ਬਲੋਚਿਸਤਾਨ, ਪੂਰਬੀ ਬੰਗਾਲ ਅਤੇ ਆਸਾਮ ਵਿਚ ਮਿਲਦਾ ਹੈ। ਇਸ ਰੁੱਖ ਦਾ ਬਨਸਪਤੀ-ਵਿਗਿਆਨਕ ਨਾਂ ਕੋਮਿਫੋਰਾ ਮੁਕਲ ਹੈ। ਇਸ ਦਾ ਇਕ ਨਾਂ ਬਾਲਸਾਮੋਡੈਂਡਰੋਨ ਵੀ ਹੈ। ਇਹ ਰੁੱਖ ਬਰਸੇਰੇਸੀ ਕੁਲ ਨਾਲ ਸਬੰਧਤ ਹੈ। ਇਸ ਦੀ ਧੂਪ ਦੇਵ ਮੰਦਰਾਂ ਅਤੇ ਘਰਾਂ ਵਿਚ ਦਿੱਤੀ ਜਾਂਦੀ ਹੈ।

ਧੂਪ ਤੋਂ ਇਲਾਵਾ ਇਸ ਦੀ ਵਰਤੋਂ ਅਨੇਕ ਪ੍ਰਕਾਰ ਨਾਲ ਕੀਤੀ ਜਾਂਦੀ ਹੈ। ਇਹ ਬਾਧਕ, ਕੀਟ-ਨਾਸ਼ਕ ਅਤੇ ਉਤੇਜਕ ਹੈ। ਇਹ ਖੰਘ ਦਾ ਦੌਰਾ ਘਟ ਕਰਨ, ਬੈ ਜਾਂ ਬਾਦੀ ਦੂਰ ਕਰਨ ਅਤੇ ਖ਼ਾਰਸ਼ ਘਟਾਉਣ ਲਈ ਵੀ ਵਰਤੀ ਜਾਂਦੀ ਹੈ। ਜੁਲਾਬ ਵਜੋਂ ਅਤੇ ਨਾੜਾਂ ਦੇ ਤਣਾਉ ਘਟ ਕਰਨ ਲਈ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਗਠੀਏ ਵਰਗੇ ਰੋਗਾਂ ਅਤੇ ਇਸਤਰੀਆਂ ਵਿਚ ਮਾਹਵਾਰੀ ਠੀਕ ਕਰਨ ਲਈ ਲਾਹੇਵੰਦ ਸਿੱਧ ਹੁੰਦੀ ਹੈ।

ਉਪਰੋਕਤ ਤੋਂ ਇਲਾਵਾ ਇਸ ਗੂੰਦ ਦੀ ਵਰਤੋਂ ਕੋੜ੍ਹ, ਜੋੜਾਂ ਦੇ ਦਰਦ, ਆਤਸ਼ਕ ਵਿਗਾੜਾਂ, ਹੰਜੀਰਾਂ ਰੋਗ, ਦਿਮਾਗ਼ੀ ਅਤੇ ਚਮੜੀ ਦੇ ਰੋਗਾਂ ਲਈ ਵੀ ਕੀਤੀ ਜਾਂਦੀ ਹੈ। ਇਸ ਗੂੰਦ ਤੋਂ ਬਣਾਈ ਗਈ ਲੇਵੀ ਪੁਰਾਣੇ ਨਾਸੂਰਾਂ ਦੇ ਇਲਾਜ ਲਈ ਵੀ ਵਰਤੀ ਜਾਂਦੀ ਹੈ।

ਦਵਾਈ ਵਰਗੇ ਗੁਣ ਇਸ ਵਿਚ ਮੌਜੂਦ ਓਲੀਓ-ਰੇਜ਼ਿਨ ਕਾਰਨ ਪੈਦਾ ਹੁੰਦੇ ਹਨ ਜਿਨ੍ਹਾਂ ਵਿਚ ਐਰੋਮੈਟਿਕ ਪਦਾਰਥ ਸ਼ਾਮਲ ਹੁੰਦੇ ਹਨ।

ਹ. ਪੁ.—ਮ. ਕੋ. : 411; ਗ. ਇੰ. ਮੈ. ਪ. 75

**ਗੁੱਗਾ** : ਇਹ ਚੌਹਾਨ ਰਾਜਪੂਤ ਗਿਆਰ੍ਹਵੀਂ ਸਦੀ ਵਿਚ ਹੋਇਆ ਸੀ। ਇਹ ਹਿੰਦੂ ਧਰਮ ਛੱਡ ਕੇ ਮੁਸਲਮਾਨ ਹੋ ਗਿਆ ਸੀ ਅਤੇ ਸੱਪ ਦੀ ਜ਼ਹਿਰ ਦੂਰ ਕਰਨ ਲਈ ਬਹੁਤ ਪ੍ਰਸਿੱਧ ਸੀ। ਲੋਕ ਇਸ ਨੂੰ ਸ਼ੇਸਨਾਗ ਦਾ ਅਵਤਾਰ ਮੰਨਦੇ ਹਨ ਅਤੇ ਇਸ ਦਾ ਸਥਾਨ (ਮਾੜੀ) ਬਣਾ ਕੇ ਪੂਜਦੇ ਹਨ। ਖ਼ਾਸ ਕਰਕੇ ਭਾਦੋਂ ਵਦੀ ਨੌਵੀਂ ਨੂੰ (ਜੋ ਇਸ ਦਾ ਜਨਮ ਦਿਨ ਹੈ) ਇਸ ਦੀ ਪੂਜਾ ਹੁੰਦੀ ਹੈ। ਇਸ ਦਾ ਜਨਮ ਬੀਕਾਨੇਰ ਰਾਜ ਵਿਚ ਓਡੇਰੋ ਪਿੰਡ ਵਿਚ ਹੋਇਆ ਅਤੇ ਇਸ ਦੀ ਮੌਤ ਤੈਹਰ ਨਗਰ ਵਿਚ ਹੋਈ ਜਿਥੇ ਲੋਕ ਇਸ ਦੀ ਕਬਰ ਪੂਜਦੇ ਹਨ। ਇਹ ਕਥਾ ਵੀ ਪ੍ਰਸਿੱਧ ਹੈ ਕਿ ਵਾਛਲ ਨਾਮਕ ਰਾਜਪੂਤ ਕੰਨਿਆਂ ਨੂੰ ਗੋਰਖ ਨਾਥ ਨੇ ਸੰਤਾਨ ਲਈ ਗੁੱਗਲ ਦਿੱਤੀ ਸੀ ਜਿਸ ਤੋਂ ਗੁੱਗੇ ਦਾ ਜਨਮ ਹੋਇਆ। ਇਸ ਦੀ ਪਤਨੀ ਦਾ ਨਾਂ ਸ਼ਿਰਿਯਾਲ ਅਤੇ ਘੋੜੇ ਦਾ ਨਾਂ ਜਵਾਦਿਯਾ ਸੀ।

ਇਸ ਦੀ ਪੂਜਾ ਵਿਚ ਆਟੇ ਦੇ ਸੱਪ ਅਤੇ ਗੰਡਗੰਡੋਏ ਬਣਾ ਕੇ ਸੇਵੀਆਂ ਅਤੇ ਕੱਚਾ ਦੁੱਧ ਚੜ੍ਹਾਇਆ ਜਾਂਦਾ ਹੈ ਅਤੇ ਸੱਪਾਂ ਤੋਂ ਮਿਹਰ ਲਈ ਬਿਨੈ ਕੀਤੀ ਜਾਂਦੀ ਹੈ।

ਹ. ਪੁ.— ਮ. ਕੋ.: 411

**ਗੁੱਜਰ** : ਗੁੱਜਰ ਅਹੀਰਾਂ ਦੀ ਹੀ ਇਕ ਜਾਤ ਮੰਨੀ ਜਾਂਦੀ ਹੈ। ਇਹ ਪੰਜਾਬ ਵਿਚ ਬਹੁਤ-ਗਿਣਤੀ ਵਾਲੀਆਂ ਜਾਤਾਂ ਵਿਚੋਂ ਅੱਠਵੇਂ ਨੰਬਰ ਤੇ ਆਉਂਦੀ ਹੈ। ਜਨਰਲ ਕਨਿੰਘਮ ਅਨੁਸਾਰ ਗੁੱਜਰ ਜਾਤ ਦਾ ਮੁੱਢ ਪੂਰਬੀ ਟਾਰਟਾਰਾਂ ਦਾ ਕੁਸ਼ਾਨ ਯੂਚੀ ਜਾਂ ਟੋਕਾਰੀ ਕਬੀਲਾ ਹੈ। ਇਸ ਕਬੀਲੇ ਦੇ ਮੁਖੀ ਨੇ ਈਸਾ ਤੋਂ ਲਗਭਗ ਇਕ ਸਦੀ ਪਹਿਲਾਂ ਕਾਬਲ ਅਤੇ ਪਿਸ਼ੌਰ ਨੂੰ ਜਿਤਿਆ ਅਤੇ ਬਾਅਦ ਵਿਚ ਉਸ ਦੇ ਪੁੱਤਰ 'ਹੀਮਾ ਕਦਫਿਸਸ' ਨੇ ਸਾਰੇ ਦੇ ਸਾਰੇ ਅਪਰ ਪੰਜਾਬ ਅਤੇ ਮੱਥਰਾ ਵਿੰਧੀਆ ਤਕ ਜਮਨਾ ਦੇ ਇਲਾਕੇ ਨੂੰ ਆਪਣੇ ਅਧੀਨ ਕਰ ਲਿਆ। ਇਨ੍ਹਾਂ ਦੇ ਅਗਲੇ ਵਾਰਸ ਕਨਿਸ਼ਕ ਨੇ ਕਸ਼ਮੀਰ ਨੂੰ ਵੀ ਆਪਣੇ ਟੋਕਾਰੀ ਰਾਜ ਨਾਲ ਜੋੜ ਲਿਆ। ਅਖ਼ੀਰ ਦੂਜੀ ਸਦੀ ਦੌਰਾਨ ਕੈਸਪੀਰਾ ਅਤੇ ਮੁਲਤਾਨ ਇਨ੍ਹਾਂ ਦੇ ਮੁੱਖ ਸ਼ਹਿਰ ਬਣ ਗਏ।

ਤੀਜੀ ਸਦੀ ਦੇ ਅੰਤ ਤੋਂ ਪਹਿਲਾਂ ਗੁੱਜਰਾਂ ਦਾ ਇਕ ਹਿੱਸਾ ਸਿੰਧ ਤੋਂ ਹੇਠਾਂ ਦੱਖਣ ਵੱਲ ਤੁਰ ਪਿਆ ਅਤੇ ਪਿਛੋਂ ਛੇਤੀ ਹੀ ਇਹ ਆਪਣੇ ਉੱਤਰ ਵਾਲੇ ਭਰਾਵਾਂ ਨਾਲੋਂ ਉਪਰਲੇ ਪਾਸਿਓਂ ਹੀ ਚਲੀ ਇੰਡੋਸਿਥੀਅਨ ਲਹਿਰ ਕਾਰਨ ਵੱਖ ਹੋ ਗਿਆ। ਪੰਜਵੀਂ ਸਦੀ ਦੇ ਮੱਧ ਵਿਚ ਰਾਜਪੂਤਾਨੇ ਵਿਚ ਗੁੱਜਰ ਰਾਜ ਕਾਇਮ ਹੋਇਆ। ਇਥੋਂ ਇਨ੍ਹਾਂ ਨੂੰ ਬਲਾਸ ਨੇ ਗੁਜਰਾਤ ਵਿਚ ਧੱਕ ਦਿਤਾ ਅਤੇ ਨੌਵੀਂ ਸਦੀ ਵਿਚ ਜੰਮੂ ਦੇ ਗੁੱਜਰ ਰਾਜੇ ਆਲਾ ਖ਼ਾਨ ਨੇ ਵਰਤਮਾਨ ਗੁੱਜਰ ਦੇਸ਼ ਕਸ਼ਮੀਰ ਦੇ ਰਾਜੇ ਨੂੰ ਸੌਂਪ ਦਿੱਤਾ। ਇਹ ਗੁਜਰਾਤ ਜ਼ਿਲ੍ਹੇ ਨਾਲ ਰਲਦਾ ਮਿਲਦਾ ਸੀ। ਕਿਹਾ ਜਾਂਦਾ ਹੈ ਕਿ ਗੁਜਰਾਤ ਸ਼ਹਿਰ ਦੀ ਨੀਂਹ ਅਕਬਰ ਦੇ ਸਮੇਂ ਅਲੀ ਖਾਂ ਗੁੱਜਰ ਨੇ ਰੱਖੀ ਸੀ।

ਅੱਜਕਲ੍ਹ ਇਹ ਜਾਤ ਭਾਰਤ ਦੇ ਉੱਤਰ ਪੱਛਮੀ ਭਾਗ ਵਿਚ ਸਿੰਧ ਤੋਂ ਗੰਗਾ ਨਦੀ ਤੱਕ ਅਤੇ ਹਜ਼ਾਰਾ ਪਰਬਤਾਂ ਤੋਂ ਲੈ ਕੇ ਗੁਜਰਾਤ ਤੱਕ ਫੈਲੀ ਹੋਈ ਹੈ। ਦੂਜੈ ਪਾਸੇ ਅਪਰ ਜਮਨਾ ਦੇ ਕੰਢਿਆਂ ਦੇ ਨਾਲ ਨਾਲ ਜਗਾਧਰੀ ਦੇ ਨਜ਼ਦੀਕ, ਬੂੜੀਆ ਅਤੇ ਸਹਾਰਨਪੁਰ ਦੇ ਜ਼ਿਲ੍ਹੇ ਵਿਚ ਗੁੱਜਰਾਂ ਦੀ ਕਾਫ਼ੀ ਸੰਘਣੀ ਆਬਾਦੀ ਹੈ। ਸਹਾਰਨਪੁਰ ਨੂੰ ਤਾਂ ਪਿਛਲੀ ਸਦੀ ਵਿਚ ਗੁਜਰਾਤ ਵੀ ਕਿਹਾ ਜਾਂਦਾ ਸੀ। ਗਵਾਲੀਅਰ ਦਾ ਉੱਤਰੀ ਜ਼ਿਲ੍ਹਾ ਹਾਲੇ ਵੀ ਗੁੱਜਰਗੜ੍ਹ ਨਾਂ ਨਾਲ ਮਸ਼ਹੂਰ ਹੈ। ਪੂਰਬੀ ਰਾਜਪੂਤਾਨੇ ਅਤੇ ਗਵਾਲੀਅਰ ਵਿਚ ਇਹ ਦੂਰ ਦੂਰ ਤੱਕ ਖਿੰਡੇ ਹੋਏ ਹਨ ਪਰ ਆਬਾਦੀ ਵਿਰਲੀ ਹੈ। ਦੂਜੇ ਪਾਸੇ ਪੱਛਮੀ ਸੂਬਿਆਂ, ਖ਼ਾਸ ਕਰਕੇ ਗੁਜਰਾਤ ਵਿਚ ਇਹ ਭਾਰੀ ਗਿਣਤੀ ਵਿਚ ਹਨ। ਇਥੇ ਇਨ੍ਹਾਂ ਦੀ ਆਬਾਦੀ ਕੁੱਲ ਜਨ-ਸੰਖਿਆ ਦਾ ਤੇਰਾਂ-ਚੌਦਾਂ ਪ੍ਰਤੀਸ਼ਤ ਹੈ।

ਦਿੱਲੀ ਦੇ ਦੱਖਣ ਵਿਚ ਰਿਵਾੜੀ ਦੇ ਰਾਜੇ ਵੀ ਗੁੱਜਰ ਜਾਤ ਵਿਚੋਂ ਹਨ ਅਤੇ ਹੁਣ ਵੀ ਉਥੇ ਇਨ੍ਹਾਂ ਦਾ ਹੀ ਦਬਦਬਾਅ ਹੈ। ਪੰਜਾਬ ਦੇ ਦੱਖਣੀ ਹਿੱਸੇ ਵਿਚ ਇਨ੍ਹਾਂ ਦੀ ਆਬਾਦੀ ਵਿਰਲੀ ਹੈ ਪਰ ਉੱਤਰ ਵੱਲ ਨੂੰ ਆਬਾਦੀ ਸੰਘਣੀ ਹੁੰਦੀ ਜਾਂਦੀ ਹੈ। ਇਨ੍ਹਾਂ ਇਲਾਕਿਆਂ ਵਿਚ ਵੀ ਗੁੱਜਰਾਂ ਦੇ ਨਾਂ ਤੇ ਕਈ ਮਹੱਤਵਪੂਰਨ ਥਾਵਾਂ ਗੁਜਰਾਂਵਾਲਾ, ਗੁਜਰਾਤ ਅਤੇ ਗੁਜਰਖਾਂ ਆਦਿ ਹਨ।

ਪੰਜਾਬ ਵਿਚ ਆ ਕੇ ਵਸਣ ਦਾ ਸਮਾਂ ਭਾਵੇਂ ਠੀਕ ਠੀਕ ਨਿਸ਼ਚਿਤ ਤਾਂ ਨਹੀਂ ਕੀਤਾ ਜਾ ਸਕਦਾ ਪਰ ਫਿਰ ਵੀ ਜਮਨਾ ਦੇ ਨਾਲ ਲਗਦੇ ਅਤੇ ਹੁਸ਼ਿਆਰਪੁਰ ਦੇ ਜ਼ਿਲ੍ਹਿਆਂ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਗੁੱਜਰ ਲਗਭਗ ਮੁਸਲਮਾਨ ਹੋਣ ਕਾਰਨ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਇਹ ਲੋਕ ਇਨ੍ਹਾਂ ਜ਼ਿਲ੍ਹਿਆਂ ਵਿਚ ਔਰੰਗਜ਼ੇਬ ਦੇ ਸਮੇਂ ਤੋਂ ਪਹਿਲਾਂ ਦਾਖ਼ਲ ਹੋਏ ਹੋਣਗੇ। ਫਿਰੋਜ਼ਪੁਰ ਦੇ ਗੁੱਜਰਾਂ ਦੇ ਕਹਿਣ ਅਨੁਸਾਰ ਇਹ ਦੱਖਣੀ ਭਾਰਤ ਦੇ ਦਾਰ ਨਗਰ ਤੋਂ ਸਰਸੇ ਵਿਚ ਰਣੀਏ ਆ ਕੇ ਵੱਸੇ ਫਿਰ ਉਥੋਂ ਕਸੂਰ ਰਾਹੀਂ ਹੁੰਦੇ ਹੋਏ ਫਿਰੋਜ਼ਪੁਰ ਪਹੁੰਚੇ। ਜਲੰਧਰ ਆਦਿ ਇਲਾਕਿਆਂ ਵਾਲੇ ਗੁੱਜਰ ਆਪਣੀ ਆਮਦ ਦਾ ਸਮਾਂ ਔਰੰਗਜ਼ੇਬ ਦਾ ਸਮਾਂ ਹੀ ਮੰਨਦੇ ਹਨ। ਲਗਭਗ ਅੱਧੇ ਪੂਰਬੀ ਪੰਜਾਬ ਦੇ ਮੁਸਲਮਾਨ ਗੁੱਜਰਾਂ ਦੀ ਰਹਿਣੀ-ਬਹਿਣੀ ਹਿੰਦੂ ਰਹੁ-ਰੀਤਾਂ ਅਨੁਸਾਰ ਹੈ। ਇਨ੍ਹਾਂ ਦੀਆਂ ਔਰਤਾਂ ਸਲਵਾਰਾਂ ਦੀ ਥਾਂ ਪੇਟੀਕੋਟ ਪਹਿਨਦੀਆਂ ਹਨ ਅਤੇ ਨੀਲੇ ਦੀ ਥਾਂ ਲਾਲ ਰੰਗ ਨੂੰ ਪਹਿਲ ਦਿੰਦੀਆਂ ਹਨ। ਗੁੱਜਰ ਸਰੀਰ ਦੇ ਤਕੜੇ ਅਤੇ ਚੰਗੇ ਕੱਦ-ਕਾਠ ਵਾਲੇ ਹੁੰਦੇ ਹਨ। ਉਨ੍ਹਾਂ ਦੀ ਸਰੀਰਕ ਬਣਤਰ ਅਤੇ ਨੈਣ-ਨਕਸ਼ ਜੱਟਾਂ ਨਾਲ ਰਲਦੇ ਮਿਲਦੇ ਹੁੰਦੇ ਹਨ ਅਤੇ ਖਾਣਾ-ਪੀਣਾ ਵੀ ਜੱਟਾਂ ਵਰਗਾ ਹੀ ਹੈ। ਖੇਤੀਬਾੜੀ ਦੇ ਸਖ਼ਤ ਕੰਮ ਨਾਲੋਂ ਪਸ਼ੂ-ਪਾਲਣ ਅਤੇ ਦੁੱਧ ਵੇਚਣ ਆਦਿ ਦੇ ਰੋਮਾਂਚਿਕ ਕੰਮ ਨੂੰ ਇਹ ਦਿਲਚਸਪ ਸਮਝਦੇ ਸਨ। ਡੰਗਰ-ਪਸ਼ੂਆਂ ਨੂੰ ਹੀ ਇਹ ਕਬੀਲੇ ਆਪਣੀ ਪੂੰਜੀ ਸਮਝਦੇ ਹਨ। ਅੱਜਕਲ੍ਹ ਤਰੱਕੀ ਦੇ ਯੁੱਗ ਵਿਚ ਪੜ੍ਹਨ-ਲਿਖਣ ਦੀ ਰੁਚੀ ਜਾਗ੍ਰਿਤ ਹੋਣ ਕਾਰਨ ਇਸ ਜਾਤੀ ਦੇ ਲੋਕ ਵੀ ਚੰਗੀਆਂ ਚੰਗੀਆਂ ਨੌਕਰੀਆਂ ਅਤੇ ਅਹੁਦਿਆਂ ਤੇ ਨਿਯੁਕਤ ਹਨ।

ਮੇਜਰ ਵੇਸ ਦੇ ਸ਼ਬਦਾਂ ਵਿਚ, "ਹਜ਼ਾਰਾ ਦੇ (ਅਜੱਕਲ੍ਹ ਪਾਕਿ.) ਇਲਾਕੇ ਦੇ ਗੁੱਜਰ ਸਾਦੇ ਸੁਭਾਅ ਵਾਲੇ, ਧੀਰਜਵਾਨ, ਮਿਹਨਤਕਸ਼ ਅਤੇ ਕਫ਼ਾਇਤਸਾਰ ਹੋਣ ਦੇ ਨਾਲ ਨਾਲ ਸ਼ਾਂਤੀ ਨਾਲ ਇੱਕਲਵਾਂਡੇ

ਰਹਿਣ ਵਾਲੇ ਹਨ।" ਇਨ੍ਹਾਂ ਵਿਚੋਂ ਜ਼ਿਆਦਾਤਰ ਵਿਅਕਤੀ ਹਰ ਪੱਖੋਂ ਬੜੇ ਹੀ ਨਫ਼ੀਸ ਹਨ। ਟਾਮਸਨ ਅਨੁਸਾਰ, "ਜਿਹਲਮ ਦੇ ਗੁੱਜਰਾਂ ਨੂੰ ਜ਼ਿਲ੍ਹੇ ਦੇ ਸਭ ਤੋਂ ਵਧੀਆ ਕਿਸਾਨ ਕਹਿਣਾ ਅਤਿਕਥਨੀ ਨਹੀ ਹੋਵੇਗੀ।"

ਵਿਲਸਨ ਅਨੁਸਾਰ ਵਿਸ਼ੇਸ਼ ਕਰਕੇ ਗੁੜਗਾਉਂ ਦੇ ਗੁੱਜਰ ਚੰਗੇ ਆਚਰਣ ਦੇ ਮਾਲਕ ਰਹੇ ਹਨ। ਇਸ ਇਲਾਕੇ ਵਾਲੇ ਗੁੱਜਰਾਂ ਦੀ ਚੋਰੀ ਦੀ ਸ਼ਿਕਾਇਤ ਕਦੇ ਸੁਣਨ ਵਿਚ ਨਹੀਂ ਆਈ। ਇਸੇ ਤਰ੍ਹਾਂ ਮੇਜਰ ਵੇਸ ਹਜਾਰਾ ਦੇ ਗੁੱਜਰਾਂ ਨੂੰ ਮਿਹਨਤੀ, ਕਫ਼ਾਇਤਸ਼ਾਰ ਅਤੇ ਅਮਨ-ਪਸੰਦ ਕਹਿੰਦਾ ਹੈ।

ਜਿਹਲਮ, ਰਾਵਲਪਿੰਡੀ ਅਤੇ ਹੁਸ਼ਿਆਰਪੁਰ ਦੇ ਗੁੱਜਰਾਂ ਦੀ ਵੀ ਕਾਫ਼ੀ ਤਾਰੀਫ਼ ਮਿਲਦੀ ਹੈ। ਅੱਜਕਲ੍ਹ ਬਦਨਾਮ ਕਬੀਲਿਆਂ ਵਿਚੋਂ ਜਿਨ੍ਹਾਂ ਨੇ ਆਪਣੇ ਖ਼ਾਨਦਾਨੀ ਰਸਮ-ਰਿਵਾਜ ਛੱਡ ਦਿਤੇ ਹਨ ਉਹ ਬਹੁਤ ਵਧੀਆ ਆਚਰਣ ਦੇ ਮਾਲਕ ਅਤੇ ਈਮਾਨਦਾਰ ਸਿੱਧ ਹੋਏ ਹਨ।

ਹ. ਪੁ.— ਪੰ. ਕਾ. : 182

**ਗੁੱਜਰ ਸਿੰਘ ਭੰਗੀ** : ਸਿੱਖ ਮਿਸਲਾਂ ਵਿਚੋਂ ਸਭ ਤੋਂ ਤਾਕਤਵਰ ਮਿਸਲ ਭੰਗੀ ਦਾ ਇਹ ਇਕ ਨਾਮਵਰ ਸਰਦਾਰ ਸੀ। ਇਹ ਸਰਦਾਰ ਗੁਰਬਖਸ਼ ਸਿੰਘ ਰੋੜਾਂਵਾਲੇ ਦਾ ਦੋਹਤਰਾ ਸੀ। ਸੁੱਖਾ ਸਿੰਘ, ਸਾਹਿਬ ਸਿੰਘ ਅਤੇ ਫਤਹਿ ਸਿੰਘ ਇਸਦੇ ਤਿੰਨ ਲੜਕੇ ਸਨ। ਸਮਕਾਲੀ ਭੰਗੀ ਸਰਦਾਰਾਂ ਤੇ ਹੋਰਨਾਂ ਮਿਸਲਾਂ ਦੇ ਉੱਘੇ ਸਰਦਾਰਾਂ ਨਾਲ ਰਲਕੇ ਇਸ ਨੇ ਕਈ ਇਲਾਕੇ ਜਿੱਤੇ ਅਤੇ ਸਿੱਖ ਇਤਿਹਾਸ ਵਿਚ ਆਪਣਾ ਨਾਂ ਪੈਦਾ ਕੀਤਾ। ਸੰਨ 1761 ਵਿਚ ਖਵਾਜਾ ਅਬਦ ਖ਼ਾਨ (ਅਬਦਾਲੀ ਦਾ ਲਾਹੌਰ ਦਾ ਸੂਬੇਦਾਰ) ਅਤੇ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਵਿਚਕਾਰ ਗੁਜਰਾਂਵਾਲੇ ਦੀ ਲੜਾਈ ਹੋਈ। ਖ਼ਵਾਜ਼ਾ ਅਬਦ ਖ਼ਾਨ ਨੇ ਗੁਜਰਾਂਵਾਲੇ ਦੇ ਕਿਲੇ ਨੂੰ ਘੇਰ ਲਿਆ। ਇਹ ਖ਼ਬਰ ਸਿੱਖ ਸਰਦਾਰਾਂ ਤਕ ਵੀ ਪਹੁੰਚ ਗਈ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਹਰੀ ਸਿੰਘ ਭੰਗੀ, ਝੰਡਾ ਸਿੰਘ, ਜੈ ਸਿੰਘ ਕਨ੍ਹਈਆ, ਲਹਿਣਾ ਸਿੰਘ, ਸੋਭਾ ਸਿੰਘ ਅਤੇ ਗੁੱਜਰ ਸਿੰਘ ਭੰਗੀ ਹੋਰਾਂ ਨੇ ਚੜ੍ਹਤ ਸਿੰਘ ਦੀ ਮੱਦਦ ਲਈ ਤਾਕਤ ਇਕੱਠੀ ਕੀਤੀ ਅਤੇ ਗੁਜਰਾਂਵਾਲੇ ਨੂੰ ਕੂਚ ਕਰ ਦਿਤਾ। ਸਾਰੇ ਸਿੱਖ ਸਰਦਾਰਾਂ ਨੇ ਗੁਜਰਾਂਵਾਲੇ ਸ਼ਹਿਰ ਤੋਂ 6 ਕਿ. ਮੀ. ਹਟਵਾਂ ਹੀ ਡੇਰਾ ਲਾ ਲਿਆ। ਹੁਣ ਖਵਾਜ਼ਾ ਅਬਦਖ਼ਾਨ ਸਿੱਖ ਸਰਦਾਰਾਂ ਦੀ ਫ਼ੌਜ ਨਾਲ ਘਿਰ ਚੁੱਕਾ ਸੀ। ਰਾਤ ਪੈਣ ਤੇ ਖ਼ਵਾਜ਼ਾ ਅਬਦ ਮੈਦਾਨ ਛੱਡ ਕੇ ਭੱਜ ਗਿਆ। ਸਰਦਾਰ ਚੜ੍ਹਤ ਸਿੰਘ ਦੀ ਸ਼ਾਨਦਾਰ ਫਤਹਿ ਹੋਈ।

ਸਰਦਾਰ ਗੁਰਬਖਸ਼ ਸਿੰਘ ਰੋੜਾਂਵਾਲੇ ਦੇ ਅਧੀਨ ਚਾਲ੍ਹੀ ਪਿੰਡ ਸਨ। ਉਸ ਦਾ ਆਪਣਾ ਕੋਈ ਪੁੱਤਰ ਨਹੀਂ ਸੀ ਅਤੇ ਉਸ ਨੇ ਦਰਗਾਹੀਆ ਸਿੰਘ ਪਿੰਡ ਸਾਧਾਂ ਵਾਲਾ, ਜ਼ਿਲ੍ਹਾ ਅੰਮ੍ਰਿਤਸਰ ਦੇ ਪੁੱਤਰ ਲਹਿਣਾ ਸਿੰਘ ਨੂੰ ਆਪਣਾ ਪੁਤਰੇਲਾ (ਗੋਦ ਲਿਆ) ਬਣਾਇਆ ਹੋਇਆ ਸੀ। ਸੰਨ 1763 ਵਿਚ ਸਰਦਾਰ ਗੁਰਬਖਸ਼ ਸਿੰਘ ਸੁਰਗਵਾਸ ਹੋ ਗਿਆ। ਗੁਰਬਖਸ਼ ਸਿੰਘ ਦੀ ਮੌਤ ਉਪਰੰਤ ਸਰਦਾਰ ਗੁੱਜਰ ਸਿੰਘ ਭੰਗੀ ਅਤੇ ਸਰਦਾਰ ਲਹਿਣਾ ਸਿੰਘ ਵਿਚਕਾਰ ਝਗੜਾ ਛਿੜ ਪਿਆ। ਸਰਦਾਰ ਹਰੀ ਸਿੰਘ ਭੰਗੀ ਨੇ ਦੋਹਾਂ ਦੀ ਸੁਲ੍ਹਾ ਕਰਵਾ ਕੇ ਜਾਗੀਰ ਅਧੋ ਅੱਧ ਵੰਡ ਦਿਤੀ। ਸਰਦਾਰ ਲਹਿਣਾ ਸਿੰਘ ਰੋੜਾਂਵਾਲੇ ਅਤੇ ਸਰਦਾਰ ਗੁੱਜਰ ਸਿੰਘ ਰਣਗੜ੍ਹ ਜਾ ਵਸਿਆ।

ਮਾਰਚ, 1765 ਦੇ ਨੇੜੇ ਤੇੜੇ ਸਿੱਖਾਂ ਦੀਆਂ ਅਬਦਾਲੀ ਨਾਲ ਕਈ ਲੜਾਈਆਂ ਸ਼ੁਰੂ ਹੋ ਗਈਆਂ। ਕੁਝ ਦਿਨ ਸਰਹਿੰਦ ਠਹਿਰਨ ਤੋਂ ਪਿੱਛੋਂ ਅਬਦਾਲੀ ਨੇ ਆਪਣੇ ਵਤਨ ਨੂੰ ਮੁੜਨਾ ਸ਼ੁਰੂ ਕੀਤਾ ਅਤੇ ਸ਼ਾਇਦ ਰੋਪੜ ਦੇ ਸਥਾਨ ਤੋਂ ਉਸ ਨੇ ਸਤਲੁਜ ਦਰਿਆ ਪਾਰ ਕੀਤਾ। ਸਤਲੁਜ ਦਰਿਆ ਉਤੇ ਸਿੱਖਾਂ ਅਤੇ ਅਬਦਾਲੀ ਦੀਆਂ ਫ਼ੌਜਾਂ ਵਿਚਕਾਰ ਲੜਾਈ ਹੁੰਦੀ ਰਹੀ। ਸਿੱਖ ਸਰਦਾਰਾਂ ਦੀਆਂ ਫ਼ੌਜਾਂ ਨੇ ਅਬਦਾਲੀ ਦੀਆਂ ਫੌਜਾਂ ਦਾ ਸੱਤ ਦਿਨ ਤਕ ਨੱਕ ਵਿਚ ਦਮ ਕਰੀ ਰੱਖਿਆ। ਇਸ ਲੜਾਈ ਵਿਚ ਸਿੱਖ ਫ਼ੌਜਾਂ ਦੀ ਖੱਬੇ ਪਾਸੇ ਵਲੋਂ ਹਰੀ ਸਿੰਘ ਭੰਗੀ, ਰਾਮ ਦਾਸ, ਗੁਲਾਬ ਸਿੰਘ ਅਤੇ ਗੁੱਜਰ ਸਿੰਘ ਭੰਗੀ ਨੇ ਕਮਾਨ ਸੰਭਾਲੀ ਸੀ।

ਸਤਲੁਜ ਦਰਿਆ ਦੀ ਲੜਾਈ ਦੇ ਸੱਤਵੇਂ ਦਿਨ ਅਬਦਾਲੀ ਦੀਆਂ ਫ਼ੌਜਾਂ ਬਿਆਸ ਦਰਿਆ ਦੇ ਘਾਟ ਤੇ ਪਹੁੰਚ ਗਈਆਂ। ਬਿਆਸ ਦੀ ਲੜਾਈ ਵਿਚ ਹੋਰਨਾਂ ਸਿੱਖ ਸਰਦਾਰਾਂ ਦੇ ਨਾਲ ਗੁੱਜਰ ਸਿੰਘ ਭੰਗੀ ਵੀ ਸ਼ਾਮਲ ਸੀ।

ਮਾਰਚ, 1765 ਦੇ ਅਖ਼ੀਰ ਵਿਚ ਅਹਿਮਦ ਸ਼ਾਹ ਅਬਦਾਲੀ ਆਪਣੇ ਵਤਨ ਵਾਪਸ ਜਾ ਪਹੁੰਚਿਆ।

ਇਸ ਵੇਲੇ ਵੱਖ ਵੱਖ ਮਿਸਲਾਂ ਦੇ ਸਰਦਾਰਾਂ ਕੋਲ ਵੱਖ ਵੱਖ ਇਲਾਕੇ ਸਨ। ਸਰਦਾਰ ਗੁੱਜਰ ਸਿੰਘ ਭੰਗੀ ਅਤੇ ਲਹਿਣਾ ਸਿੰਘ ਕੋਲ ਵਾਣੀਕੀ ਦਾ ਇਲਾਕਾ ਸੀ ਅਤੇ ਇਹ ਇਥੋਂ ਹੀ ਆਪਣੀ ਆਮਦਨ ਪ੍ਰਾਪਤ ਕਰਦੇ ਹੁੰਦੇ ਸਨ।

ਸਿੱਖ ਸਰਦਾਰਾਂ ਨੇ ਅਹਿਮਦ ਸ਼ਾਹ ਅਬਦਾਲੀ ਦਾ ਪਿੱਛਾ ਕਰਨਾ ਛੱਡ ਦਿਤਾ। ਸਾਰੇ ਸਿੱਖ ਵੈਸਾਖੀ ਦਾ ਤਿਉਹਾਰ ਮਨਾਉਣ ਲਈ ਅੰਮ੍ਰਿਤਸਰ ਵਲ ਨੂੰ ਤੁਰ ਗਏ। ਲਗਭਗ ਇਕ ਮਹੀਨੇ ਤਕ ਇਹ ਤਿਉਹਾਰ ਧੂਮ ਧਾਮ ਨਾਲ ਮਨਾਇਆ ਗਿਆ। ਇਸ ਤੋਂ ਪਿੱਛੋਂ ਸਭ ਸਿੱਖ ਸਰਦਾਰ ਆਪੋ ਆਪਣੀਆਂ ਫ਼ੌਜਾਂ ਨਾਲ ਆਪੋ ਆਪਣਿਆਂ ਇਲਾਕਿਆਂ ਨੂੰ ਚਲੇ ਗਏ। ਲਹਿਣਾ ਸਿੰਘ ਭੰਗੀ ਅਤੇ ਗੁੱਜਰ ਸਿੰਘ ਭੰਗੀ ਲਾਹੌਰ ਦੇ ਨੇੜੇ ਆਪਣੇ ਸਦਰ ਮੁਕਾਮ ਰੰਗਰੂਨੀ ਵਿਖੇ ਪਹੁੰਚ ਗਏ। ਇਸ ਵੇਲੇ ਪੰਜਾਬ ਦੀ ਰਾਜਧਾਨੀ ਅਹਿਮਦ ਸ਼ਾਹ ਅਬਦਾਲੀ ਦੇ ਗਵਰਨਰ (ਕਾਬਲੀ ਮੱਲ) ਅਧੀਨ ਸੀ ਅਤੇ ਨਾਲ ਹੀ ਇਹ ਸ਼ਹਿਰ ਸਿੱਖਾਂ ਦੀ ਧਾਰਮਕ ਰਾਜਧਾਨੀ (ਸ੍ਰੀ ਅੰਮ੍ਰਿਤਸਰ) ਦੇ ਬਹੁਤ ਕੋਲ ਸੀ। ਇਹ ਦੋਵੇਂ ਗੱਲਾਂ ਹੀ ਇਨ੍ਹਾਂ ਸਰਦਾਰਾਂ ਨੂੰ ਰੜਕਦੀਆਂ ਰਹਿੰਦੀਆਂ ਸਨ। ਕਾਬਲੀ ਮੱਲ ਅਠਵੇਂ ਹਮਲੇ ਤੋਂ ਮੁੜਦੇ ਅਬਦਾਲੀ ਨੂੰ ਤੋਰਨ ਗਿਆ ਹੋਇਆ ਸੀ ਅਤੇ ਉਸ ਦਾ ਭਤੀਜਾ ਅਮੀਰ ਸਿੰਘ ਲਾਹੌਰ ਦੀ ਸੂਬੇਦਾਰੀ ਚਲਾ ਰਿਹਾ ਸੀ। ਅਜਿਹੇ ਮੌਕੇ ਦਾ ਫਾਇਦਾ ਲੈਂਦਿਆਂ ਭੰਗੀ ਸਰਦਾਰ ਗੁੱਜਰ ਸਿੰਘ ਅਤੇ ਲਹਿਣਾ ਸਿੰਘ 2000 ਸਿਪਾਹੀਆਂ ਦੀ ਅਗਵਾਈ ਕਰਦੇ ਬਗ਼ਬਾਨਪੁਰੇ ਆ ਬੈਠੇ ਅਤੇ ਕਿਲੇ ਅੰਦਰ ਕੰਮ ਕਰਦੇ ਪੂਰਬੀਆਂ ਨਾਲ ਗੱਲਾਂਬਾਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਪਰ ਇਹ ਪੂਰਬੀਏ ਕਿਸੇ ਗੱਲ ਉਪਰ ਨਾ ਆਏ। ਇਸ ਮਗਰੋਂ ਸਿੱਖ ਸਰਦਾਰਾਂ ਨੇ ਨਕਰਾ ਜਾਟ ਮਿਹਰ ਸੁਲਤਾਨ, ਗੁਲਾਮ ਰਸੂਲ, ਅਸ਼ਰਾਫ਼ ਚੁੰਨੂੰ, ਬਕਰ ਅਤੇ ਬਗ਼ਬਾਨਪੁਰੇ ਦੇ ਅਰਾਈਆਂ ਨੂੰ ਆਪਣੇ ਨਾਲ ਰਲਾ ਲਿਆ।

ਗੁੱਜਰ ਸਿੰਘ ਆਪਣੇ 50 ਚੋਣਵੇਂ ਸਾਥੀਆਂ ਦੇ ਨਾਲ ਕਿਲੇ ਵਿਚ ਦਾਖ਼ਲ ਹੋਣ ਵਾਲਾ ਪਹਿਲਾ ਸਿੱਖ ਸਰਦਾਰ ਸੀ। ਪੰਜਾਬ ਚੀਫ਼ਸ ਦਾ ਕਰਤਾ ਲਿਖਦਾ ਹੈ ਕਿ ਗੁੱਜਰ ਸਿੰਘ ਕਿਲੇ ਦੇ ਅੰਦਰ ਇਕ ਮੋਰੀ ਵਿਚੋਂ ਦੀ ਵੜਿਆ ਸੀ। ਲਹਿਣਾ ਸਿੰਘ ਨੂੰ ਬੁਲਾਉਣ ਲਈ ਇਸ ਨੇ ਉਸ ਨਾਲ ਬਣਾਈ ਆਪਣੀ ਗੋਂਦ ਅਨੁਸਾਰ ਅਹਿਮਦ ਸ਼ਾਹ ਦੇ ਬਣੇ ਲੱਕੜ ਦੇ ਖੇਮੇ ਨੂੰ ਅੱਗ ਲਾ ਦਿਤੀ, ਪਿਛੋਂ ਲਹਿਣਾ ਸਿੰਘ ਵੀ ਆ ਪਹੁੰਚਿਆ। ਅਮੀਰ ਸਿੰਘ ਮਹਿਲਾਂ ਵਿਚ ਨਾਚ ਵੇਖ ਰਿਹਾ ਸੀ। ਭੰਗੀ ਸਰਦਾਰਾਂ ਨੇ ਅਮੀਰ ਸਿੰਘ ਨੂੰ ਫੜ ਕੇ ਕੈਦੀ ਬਣਾ ਲਿਆ ਅਤੇ ਮੁਜੰਗ ਵਿਚ ਬੰਦ ਕਰ ਦਿਤਾ। ਇਸ ਤਰ੍ਹਾਂ 15 ਮਈ, 1765 ਨੂੰ ਭੰਗੀ ਸਰਦਾਰਾਂ ਦਾ ਲਾਹੌਰ ਉਤੇ ਕਬਜ਼ਾ ਹੋ ਗਿਆ। ਅਗਲੇ ਦਿਨ ਨਿਆਜ਼ਬੇਗ ਵਾਲਾ ਸਰਦਾਰ ਸੋਭਾ ਸਿੰਘ ਵੀ 200 ਸਿਪਾਹੀਆਂ

ਨਾਲ ਆ ਮਿਲਿਆ। ਤਿੰਨਾਂ ਸਰਦਾਰਾਂ ਨੇ ਲਾਹੌਰ ਉਤੇ ਆਪਣੀ ਸਰਦਾਰੀ ਕਾਇਮ ਕਰ ਲਈ। ਤਿੰਨਾਂ ਦੀਆਂ ਫ਼ੌਜਾਂ ਨੇ ਸ਼ਹਿਰ ਵਿਚ ਵੜਦਿਆਂ ਹੀ ਲੁਟ ਮਾਰ ਕਰਨੀ ਸ਼ੁਰੂ ਕਰ ਦਿਤੀ। ਇਸ ਦੇ ਨਾਲ ਹੀ ਗੁਆਂਢੀ ਪਿੰਡਾਂ ਦੇ ਜ਼ਿਮੀਂਦਾਰਾਂ ਨੇ ਵੀ ਸ਼ਹਿਰ ਦੀ ਤਬਾਹੀ ਕਰਨੀ ਸ਼ੁਰੂ ਕਰ ਦਿਤੀ। ਸ਼ਹਿਰ ਦੇ ਪਤਵੰਤੇ ਚੌਧਰੀ ਰੂਪਾ, ਮੀਰ ਨਥੂ ਸ਼ਾਹ ਮੀਆਂ ਮੁਹੰਮਦ ਆਸ਼ਕ, ਹਾਫਿਜ਼ ਕਾਦਰ ਬਖ਼ਸ਼, ਦੀਵਾਨ ਸੂਰਤ ਸਿੰਘ ਦੇ ਪੁੱਤਰ ਲਾਲਾ ਬਿਸ਼ਨ ਸਿੰਘ ਅਤੇ ਮਹਾਰਾਜ ਸਿੰਘ ਆਦਿ ਫ਼ਰਿਆਦ ਲੈ ਕੇ ਸਿੱਖ ਸਰਦਾਰਾਂ ਕੋਲ ਪਹੁੰਚੇ ਅਤੇ ਨਜ਼ਰਾਨੇ ਭੇਟ ਕਰਕੇ ਬੇਨਤੀ ਕੀਤੀ।

"ਇਹ ਸ਼ਹਿਰ ਗੁਰੂ ਦਾ ਜਨਮ-ਅਸਥਾਨ ਹੈ। ਜੇ ਤੁਸੀਂ ਇਸ ਦੀ ਰਖਵਾਲੀ ਕਰੋਗੇ ਤਾਂ ਤੁਸੀਂ ਬਹੁਤ ਤਰੱਕੀ ਕਰੋਗੇ ਪਰ ਜੇ ਤੁਸੀਂ ਇਸ ਨੂੰ ਢਹਿ ਢੇਰੀ ਕਰ ਦਿੱਤਾ ਤਾਂ ਇਸ ਵਿਚੋਂ ਤੁਹਾਨੂੰ ਕੁਝ ਨਹੀਂ ਪ੍ਰਾਪਤ ਹੋਵੇਗਾ।"

ਸਰਦਾਰਾਂ ਨੇ ਇਹ ਬੇਨਤੀ ਪਰਵਾਨ ਕਰ ਲਈ ਅਤੇ ਸ਼ਹਿਰ ਵਿਚ ਫਿਰ ਕੇ ਅਮਨ ਸਥਾਪਿਤ ਕੀਤਾ ਅਤੇ ਲੁਟੇਰਿਆਂ ਨੂੰ ਸਖ਼ਤ ਸਜ਼ਾ ਦੇਣ ਦਾ ਢੰਡੋਰਾ ਫੇਰਿਆ।

ਕਾਬਲੀ ਮੱਲ ਦਾ ਕੈਦ ਕੀਤਾ ਹੋਇਆ ਪਰਿਵਾਰ ਤੀਹ ਹਜ਼ਾਰ ਨਜਰਾਨਾ ਲੈ ਕੇ ਰਿਹਾ ਕਰ ਦਿੱਤਾ ਗਿਆ। ਕਾਬਲੀ ਮੱਲ ਆਪਣੇ ਪਰਿਵਾਰ ਨੂੰ ਨਾਲ ਲੈ ਕੇ ਜੰਮੂ ਨੂੰ ਚਲਾ ਗਿਆ। ਲਾਹੌਰ ਸ਼ਹਿਰ ਦੀ ਤਿੰਨਾਂ ਸਰਦਾਰਾਂ ਵਿਚ ਵੰਡ ਕੀਤੀ ਗਈ। ਸ਼ਹਿਰ ਦਾ ਪੂਰਬੀ ਹਿੱਸਾ-ਕਾਬਲੀ ਮੱਲ ਦੀ ਹਵੇਲੀ ਤੋਂ ਲੈ ਕੇ ਸ਼ਾਲਾਮਾਰ ਬਾਗ਼ ਤੱਕ ਗੁੱਜਰ ਸਿੰਘ ਦੇ ਹਿੱਸੇ ਆਇਆ। ਗੁੱਜਰ ਸਿੰਘ ਨੇ ਚਾਰ ਦੀਵਾਰੀ ਬਗ਼ੈਰ ਇੱਕ ਕਿਲਾ ਬਣਵਾਇਆ ਜਿਸ ਦਾ ਨਾਂ 'ਕਿਲਾ ਗੁੱਜਰ ਸਿੰਘ' ਰੱਖਿਆ ਗਿਆ ਅਤੇ ਇਸੇ ਕਿਲੇ ਨੂੰ ਇਸ ਨੇ ਆਪਣਾ ਤਖ਼ਤ ਬਣਾਇਆ।

ਲਾਹੌਰ ਕਬਜ਼ਾ ਹੋਣ ਦੀ ਖ਼ਬਰ ਸੁਣ ਕੇ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਵੀ ਲਾਹੌਰ ਪਹੁੰਚਿਆ। ਸ੍ਰ. ਗੁੱਜਰ ਸਿੰਘ, ਸ੍ਰ. ਲਹਿਣਾ ਸਿੰਘ ਅਤੇ ਸੋਭਾ ਸਿੰਘ ਨੇ ਅਜਿਹੇ ਤਾਕਤਵਰ ਸਰਦਾਰ ਨੂੰ ਆਪਣਾ ਦੁਸ਼ਮਣ ਬਣਾਉਣਾ ਯੋਗ ਨਾ ਸਮਝਿਆ ਅਤੇ ਹਿੱਸੇ ਵਜੋਂ ਉਸ ਨੂੰ ਜ਼ਮਜ਼ਮਾ ਤੋਪ (ਭੰਗੀਆਂ ਵਾਲੀ ਤੋਪ) ਜਿਹੜੀ ਅੱਜਕਲ੍ਹ ਲਾਹੌਰ ਵਿਚ ਅਜਾਇਬ ਘਰ ਵਾਲੇ ਚੌਕ ਵਿਚ ਯਾਦਗਾਰ ਵਜੋਂ ਸਜਾ ਕੇ ਰੱਖੀ ਹੋਈ ਹੈ, ਖੁਸ਼ੀ ਖੁਸ਼ੀ ਉਸਦੇ ਹਵਾਲੇ ਕਰ ਦਿੱਤੀ।

ਲਾਹੌਰ ਤੇ ਕਬਜ਼ਾ ਕਰਕੇ ਇਸ ਨੇ ਦੂਜੇ ਸਰਦਾਰਾਂ ਨਾਲ ਰਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਸਿੱਕੇ ਜਾਰੀ ਕੀਤੇ।

ਸੰਨ 1741 ਤੋਂ 1765 ਤਕ ਚੱਜ ਦੁਆਬ ਵਿਚਕਾਰ ਮੁਕਰਬ ਖ਼ਾਨ ਨਾਂ ਦਾ ਇਕ ਪ੍ਰਸਿੱਧ ਗੱਖੜ ਸਰਦਾਰ ਰਹਿੰਦਾ ਸੀ ਜਿਹੜਾ ਅਹਿਮਦ ਸ਼ਾਹ ਦੁਰਾਨੀ ਪ੍ਰਤਿ ਬਹੁਤ ਵਫ਼ਾਦਾਰੀ ਰੱਖਦਾ ਸੀ। ਸਰਦਾਰ ਗੁੱਜਰ ਸਿੰਘ ਭੰਗੀ ਨੇ ਗੱਖੜ ਸਰਦਾਰ ਦੇ ਇਲਾਕਿਆਂ ਨੂੰ ਜਿੱਤਣ ਲਈ ਭਾਰੀ ਫੌਜ ਲੈ ਕੇ ਲਾਹੌਰ ਤੋਂ ਕੂਚ ਕੀਤਾ। ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਵੀ ਇਸ ਦੇ ਨਾਲ ਆ ਰਲਿਆ। ਮੁਕੱਰਬ ਖ਼ਾਨ ਦੀਆਂ ਫ਼ੌਜਾਂ ਸਿੱਖ ਫੌਜਾਂ ਅੱਗੇ ਬਹੁਤਾ ਚਿਰ ਨਾ ਅੜ ਸਕੀਆਂ। ਮੁਕੱਰਬ ਖ਼ਾਨ ਹਾਰ ਖਾ ਕੇ ਆਪਣੀ ਰਾਜਧਾਨੀ ਗੁਜਰਾਤ ਵਲ ਨੂੰ ਭੱਜ ਗਿਆ ਪਰ ਗੁੱਜਰ ਸਿੰਘ ਨੇ ਬਾਅਦ ਵਿਚ ਗੁਜਰਾਤ ਸ਼ਹਿਰ ਤੇ ਵੀ ਕਬਜ਼ਾ ਕਰ ਲਿਆ। ਸਿੱਖ ਫ਼ੌਜਾਂ ਨੇ ਸ਼ਹਿਰ ਵਿਚ ਕਿਲਾਬੰਦੀਆਂ ਕੀਤੀਆਂ ਅਤੇ ਦੀਵਾਰਾਂ ਨੂੰ ਮਜ਼ਬੂਤ ਕੀਤਾ। ਸਰਦਾਰ ਗੁੱਜਰ ਸਿੰਘ ਨੇ ਆਪਣੀ ਰਾਜਧਾਨੀ ਹੀ ਗੁਜਰਾਤ ਸ਼ਹਿਰ ਵਿਚ ਕਾਇਮ ਕਰ ਲਈ। ਫਿਰ ਗੁਜਰਾਤ ਦਾ ਸਾਰਾ ਹੀ ਜ਼ਿਲ੍ਹਾ ਬਿਨਾਂ ਕਿਸੇ ਹੋਰ ਲੜਾਈ ਦੇ ਗੁੱਜਰ ਸਿੰਘ ਭੰਗੀ ਅਤੇ ਚੜ੍ਹਤ ਸਿੰਘ ਦੇ ਅਧੀਨ ਹੋ ਗਿਆ। ਜ਼ਿਲ੍ਹੇ ਨੂੰ ਦੋਹਾਂ ਸਿੱਖ ਸਰਦਾਰਾਂ ਨੇ ਆਪਸ ਵਿਚ ਬਰਾਬਰ ਬਰਾਬਰ ਵੰਡ ਲਿਆ। ਗੁਜਰਾਤ ਅਤੇ ਵੜਾਇਚ ਤੇ ਤਅੱਲੁਕੇ ਗੁੱਜਰ ਸਿੰਘ ਭੰਗੀ ਦੇ ਹਿੱਸੇ ਆ ਗਏ। ਕੁੰਜਾਹ ਪਰਗਨੀ ਉਤੇ ਚੜ੍ਹਤ ਸਿੰਘ ਨੇ ਕਬਜ਼ਾ ਕਰ ਲਿਆ। ਸਾਲਟ ਰੇਂਜ ਦੀਆਂ ਪਹਾੜੀਆਂ ਅਤੇ ਸਾਹੀਵਾਲ ਤਕ ਚਨਾਬ ਵਿਚਕਾਰਲਾ ਇਲਾਕਾ ਭੰਗੀਆਂ ਅਧੀਨ ਆ ਗਿਆ।

ਨਵੰਬਰ, 1766 ਨੂੰ ਅਬਦਾਲੀ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਪੰਜਾਬ ਤੇ ਅਠਵਾਂ ਹੱਲਾ ਕੀਤਾ। ਜਿਹਲਮ ਦਰਿਆ ਦੇ ਨੇੜੇ ਹੋਈ ਲੜਾਈ ਵਿਚ ਇਸ ਨੇ ਸਿੱਖਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਕਰ ਦਿੱਤੀਆਂ। ਜਿੱਤ ਦੇ ਨਗਾਰੇ ਵਜਾਉਂਦਾ ਹੋਇਆ ਅਬਦਾਲੀ ਗੁਜਰਾਤ ਵਿਚੋਂ ਦੀ ਸਿਆਲਕੋਟ ਵਲ ਨੂੰ ਵਧਿਆ। ਅਬਦਾਲੀ ਨੇ ਸਿੱਖਾਂ ਨੂੰ ਗਿਰਫ਼ਤਾਰ ਕਰਨ ਅਤੇ ਖ਼ਤਮ ਕਰਨ ਸਬੰਧੀ ਜ਼ਿਮੀਦਾਰਾਂ ਨੂੰ ਹੁਕਮ ਜਾਰੀ ਕੀਤੇ। ਜਦੋਂ ਸਿਆਲਕੋਟ ਤੋਂ ਅਫ਼ਗਾਨ ਲਾਹੌਰ ਵਲ ਨੂੰ ਵਧੇ ਤਾਂ ਗੁੱਜਰ ਸਿੰਘ ਭੰਗੀ, ਲਹਿਣਾ ਸਿੰਘ ਭੰਗੀ ਅਤੇ ਸੋਭਾ ਸਿੰਘ ਹੋਰਾਂ ਨੂੰ ਲਾਹੌਰ ਛੱਡਣਾ ਪਿਆ। 27 ਦਸੰਬਰ, 1766 ਨੂੰ ਅਬਦਾਲੀ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ ਅਤੇ ਦਾਦਨ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਥਾਪ ਕੇ ਆਪ ਵਾਪਸ ਚਲਾ ਗਿਆ। ਅਬਦਾਲੀ ਦੇ ਜਾਣ ਦੀ ਹੀ ਦੇਰ ਸੀ ਕਿ ਗੁੱਜਰ ਸਿੰਘ, ਲਹਿਣਾ ਸਿੰਘ ਅਤੇ ਸੋਭਾ ਸਿੰਘ ਫ਼ੌਜਾਂ ਲੈ ਕੇ ਸ਼ਾਲਾਮਾਰ ਬਾਗ਼ ਵਿਚ ਆਣ ਬੈਠੇ। ਤਿੰਨਾਂ ਸਰਦਾਰਾਂ ਨੇ ਦਾਦਨ ਖ਼ਾਨ ਨੂੰ ਲਾਹੌਰ ਖਾਲੀ ਕਰਨ ਦਾ ਸੁਨੇਹਾ ਭੇਜਿਆ। ਦਾਦਨ ਖ਼ਾਨ ਬਿਨਾਂ ਕਿਸੇ ਲੜਾਈ ਦੇ ਇਨ੍ਹਾਂ ਦੀ ਸ਼ਰਨ ਆ ਪਿਆ। ਇਸ ਤਰ੍ਹਾਂ ਭੰਗੀਆਂ ਨੇ ਫਿਰ ਲਾਹੌਰ ਤੇ ਆਪਣਾ ਕਬਜ਼ਾ ਜਮਾ ਲਿਆ।

ਸੰਨ 1769 ਵਿਚ ਚੱਜ-ਦੁਆਬ ਦਾ ਇਲਾਕਾ ਗੁੱਜਰ ਸਿੰਘ ਦੇ ਕਬਜ਼ੇ ਵਿਚ ਸੀ। ਸੰਨ 1772 ਵਿਚ ਭੰਗੀਆਂ ਨੇ ਮੁਲਤਾਨ ਤੇ ਕਬਜ਼ਾ ਕੀਤਾ ਅਤੇ ਅੱਠ ਸਾਲਾਂ ਮਗਰੋਂ ਅਫ਼ਗਾਨਾਂ ਨੇ ਇਸ ਉਤੇ ਕਬਜ਼ਾ ਕਰ ਲਿਆ। ਝੰਡਾ ਸਿੰਘ ਨੇ ਜਿਹਲਮ ਅਤੇ ਸਿੰਧ ਦਰਿਆ ਦੇ ਵਿਚਕਾਰਲੇ ਬਲੋਚੀ ਕਬੀਲਿਆਂ ਨੂੰ ਜਿੱਤ ਲਿਆ ਅਤੇ ਮਾਨਕੇਰਾ ਉੱਤੇ ਖਰਾਜ ਲਾਇਆ। ਸਿੰਧ ਦਰਿਆ ਨੂੰ ਪਾਰ ਕਰਕੇ ਕਾਲਾਬਾਗ਼ ਆਪਣੇ ਅਧੀਨ ਕੀਤਾ। ਇਸੇ ਵੇਲੇ ਹੀ ਗੁੱਜਰ ਸਿੰਘ ਭੰਗੀ ਨੇ ਧੁਰ ਉੱਤਰ ਵਲ ਦੇ ਗੱਖੜ, ਜੰਜੂਏ, ਆਵਾਨ, ਖੱਟੜ ਅਤੇ ਹੋਰ ਮੁਸਲਮਾਨੀ ਕਬੀਲਿਆਂ ਨੂੰ ਬੜੀ ਸਿਆਣਪ ਨਾਲ ਜਿੱਤਣਾ ਸ਼ੁਰੂ ਕੀਤਾ। ਗੁੱਜਰ ਸਿੰਘ ਦਾ ਕਪਤਾਨ ਸ੍ਰ. ਮਿਲਖਾ ਸਿੰਘ ਥੇਹਪੁਰੀਆ ਤਾਂ ਇਸ ਤੋਂ ਵੀ ਅੱਗੇ ਨਿਕਲ ਗਿਆ। ਉਸ ਨੇ ਰਾਵਲਪਿੰਡੀ ਨੂੰ ਆਪਣਾ ਸਦਰ ਮੁਕਾਮ ਬਣਾਇਆ। ਪਿੱਛੋਂ ਪਿੰਡੀਘੇਬ, ਫਤਹਿ ਜੰਗ ਅਤੇ ਅਟਕ ਨੂੰ ਆਪਣੇ ਕਬਜ਼ੇ ਵਿਚ ਲਿਆ।

ਇਸੇ ਵੇਲੇ ਹੀ ਜਦੋਂ ਸਰਦਾਰ ਦੇਸਾ ਸਿੰਘ ਭੰਗੀ, ਮਿਸਲ ਦਾ ਸਰਦਾਰ ਬਣਿਆ ਤਾਂ ਗੁੱਜਰ ਸਿੰਘ ਉਸਦਾ ਵਜ਼ੀਰ ਬਣਿਆ। 8 ਫਰਵਰੀ, 1780 ਨੂੰ ਇਸ ਨੇ ਜੱਸਾ ਸਿੰਘ, ਹਕੀਕਤ ਸਿੰਘ ਆਦਿ ਹੋਰਨਾਂ ਸਰਦਾਰਾਂ ਨਾਲ ਰਲ ਕੇ ਸੁਜਾਬਾਦ ਦੇ ਨੇੜੇ ਤੈਮੂਰ ਨਾਲ ਸਖ਼ਤ ਲੜਾਈ ਕੀਤੀ।

ਸੰਨ 1781 ਨੂੰ ਇਸ ਦੀ ਲਾਹੌਰ ਵਿਖੇ ਮੌਤ ਹੋ ਗਈ। ਇਸ ਦੀ ਸਮਾਧ ਸੁਮਨ ਬੁਰਜ ਦੇ ਨੇੜੇ ਹੈ।

ਹ. ਪੁ.–ਸਿ. ਮਿ. ਸ. ਸ. ਸੀਤਲ; ਹਿ. ਸਿ.–ਹ. ਰ. ਗੁਪਤਾ; ਹਿ. ਸਿ–ਖੁਸ਼ਵੰਤ ਸਿੰਘ.

**ਗੁਜਰਵਾਲ** : ਪੰਜਾਬ ਰਾਜ ਦੇ ਲੁਧਿਆਣਾ ਜ਼ਿਲ੍ਹੇ ਅਤੇ ਇਸੇ ਹੀ ਨਾਂ ਦੀ ਤਹਿਸੀਲ ਦਾ ਇਹ ਇਕ ਇਤਿਹਾਸਕ ਪਿੰਡ ਹੈ ਜੋ

ਕਿਲਾ ਰਾਏਪੁਰ ਦੇ ਰੇਲਵੇ ਸਟੇਸ਼ਨ ਤੋਂ 6 ਕਿ. ਮੀ. (4 ਮੀਲ) ਪੱਛਮ ਵੱਲ ਅਤੇ ਅਹਿਮਦ ਗੜ੍ਹ ਤੋਂ 11 ਕਿ. ਮੀ. ਲਹਿੰਦੇ ਵੱਲ ਸਥਿਤ ਹੈ। ਇਥੇ ਕੁਝ ਸਮੇਂ ਲਈ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਬਿਰਾਜੇ ਸਨ। ਪਿੰਡ 3 ਕਿ. ਮੀ. ਬਾਹਰਵਾਰ ਨੂੰ ਗੁਰਦੁਆਰਾ ਸਾਹਿਬ ਹੈ ਜਿਸ ਨੂੰ ਗੁਰੂਸਰ ਆਖਦੇ ਹਨ। ਪਿੰਡ ਵੱਲੋਂ ਇਸ ਗੁਰਦੁਆਰਾ ਸਾਹਿਬ ਦੇ ਨਾਂ 30 ਵਿਘੇ ਜ਼ਮੀਨ ਹੈ। ਚੇਤਰ ਦੀ ਚੌਦਾਂ ਨੂੰ ਇਥੇ ਮੇਲਾ ਲਗਦਾ ਹੈ। ਇਸਦਾ ਕੁਲ ਰਕੁਬਾ 1,098 ਹੈਕਟੇਅਰ ਹੈ।

ਆਬਾਦੀ –4, 085 (1981)

30° 45' ਉ. ਵਿਥ. ; 75° 45' ਪੂ. ਲੰਬ.

ਹ. ਪੁ.– ਮ. ਕੋ. – 412

**ਗੁਜਰਾਤ** : ਰਾਜ—ਪੱਛਮੀ ਭਾਰਤ ਦਾ ਇਕ ਰਾਜ ਹੈ। ਇਸ ਦੇ ਉੱਤਰ ਵਿਚ ਰਾਜਸਥਾਨ, ਦੱਖਣ ਵਿਚ ਮਹਾਰਾਸ਼ਟਰ, ਪੂਰਬ ਵਿਚ ਮੱਧ ਪ੍ਰਦੇਸ਼ ਰਾਜ ਅਤੇ ਪੱਛਮ ਵਿਚ ਅਰਬ ਸਾਗਰ ਹੈ। ਇਸ ਦਾ ਰਕਬਾ 1,87,091 ਵ. ਕਿ. ਮੀ. ਅਤੇ ਵਸੋਂ 41,309,582 (1991) ਹੈ। ਰਾਜ ਦੀ ਰਾਜਧਾਨੀ ਗਾਂਧੀਨਗਰ ਸ਼ਹਿਰ ਵਿਖੇ ਹੈ।

**ਧਰਾਤਲ**—ਇਸ ਰਾਜ ਦਾ ਬਹੁਤ ਹਿੱਸਾ ਅਰਬ ਸਾਗਰ ਦੇ ਨਾਲ ਲਗਦਾ ਪੱਧਰਾ ਜਿਹਾ ਮੈਦਾਨੀ ਹੈ। ਰਾਜ ਦੇ ਦਲਦਲੀ ਖੇਤਰ ਨੂੰ ਰਣ ਕੱਛ ਕਿਹਾ ਜਾਂਦਾ ਹੈ। ਅਰਾਵਲੀ ਪਹਾੜਾਂ ਵਿਚੋਂ ਨਿਕਲਣ ਵਾਲੇ ਬਨਾਸ ਅਤੇ ਸਾਬਰਮਤੀ ਦਰਿਆ ਇਸੇ ਦਲਦਲੀ ਖੇਤਰ ਵਿਚੋਂ ਹੁੰਦੇ ਹੋਏ ਅਰਬ ਸਾਗਰ ਵਿਚ ਜਾ ਡਿਗਦੇ ਹਨ। ਰਾਜ ਦਾ ਉੱਤਰੀ-ਪੱਛਮੀ ਖੇਤਰ ਰਾਜਸਥਾਨ ਦੇ ਮਾਰੂਥਲ ਨਾਲ ਲਗਦਾ ਹੈ ਅਤੇ ਖਾੜੀ ਕੰਢੇ ਦੇ ਦਰਮਿਆਨ ਸੌਰਾਸ਼ਟਰ ਕਾਠੀਆਵਾੜ ਪ੍ਰਾਇਦੀਪ ਵੀ ਖੁਸ਼ਕ ਜਿਹਾ ਇਲਾਕਾ ਹੈ ਜਿਸ ਦੇ ਵਿਚ ਕੁਝ ਨੀਵੀਆਂ ਪਹਾੜੀਆਂ ਹਨ। ਗੁਜਰਾਤ ਦਾ ਉੱਤਰ-ਪੂਰਬੀ ਹਿੱਸਾ ਵੀ ਪੱਧਰਾ ਜਿਹਾ ਮੈਦਾਨੀ ਖੇਤਰ ਹੈ ਜਿਸ ਵਿਚ ਕਿਤੇ ਕਿਤੇ ਛੋਟੀਆਂ ਮੋਟੀਆਂ ਪਹਾੜੀਆਂ ਹਨ।

ਨਰਬਦਾ, ਮਾਹੀ, ਤਾਪਤੀ ਅਤੇ ਸਾਬਰਮਤੀ ਇਥੋਂ ਦੇ ਵਰਣਨਯੋਗ ਦਰਿਆ ਹਨ।

**ਜਲਵਾਯੂ**—ਗੁਜਰਾਤ ਦੇ ਉੱਤਰ ਵੱਲ ਮਾਰੂਥਲ ਤੇ ਦੱਖਣ ਵਲ ਅਰਬ ਸਾਗਰ ਹੋਣ ਕਰਕੇ ਇਥੇ ਜਲਵਾਯੂ ਵਿਚ ਕਾਫ਼ੀ ਭਿੰਨਤਾ ਪਾਈ ਜਾਂਦੀ ਹੈ। ਉੱਤਰੀ ਹਿੱਸੇ ਵਿਚ ਤਾਪਮਾਨ ਗਰਮੀ ਦੇ ਮੌਸਮ ਵਿਚ ਕਾਫ਼ੀ ਵੱਧ ਜਾਂਦਾ ਹੈ ਜਦੋਂ ਕਿ ਉਸੇ ਸਮੇਂ ਦੱਖਣੀ ਖੇਤਰ ਦਾ ਤਾਪਮਾਨ ਸਮੁੰਦਰ ਨੇੜੇ ਹੋਣ ਕਰਕੇ ਕਾਫ਼ੀ ਘੱਟ ਹੁੰਦਾ ਹੈ। ਪੂਰੇ ਰਾਜ ਦੀ ਗਰਮੀ ਦਾ ਔਸਤ ਤਾਪਮਾਨ 36.7° ਸੈਂ. ਤੋਂ 43.3° ਸੈ. ਵਿਚਕਾਰ ਹੁੰਦਾ ਹੈ ਜਦੋਂ ਕਿ ਸਰਦੀ ਦਾ ਔਸਤ ਤਾਪਮਾਨ 2° ਸੈਂ. ਤੋਂ 18.3° ਸੈਂ. ਹੁੰਦਾ ਹੈ। ਵਰਖਾ ਵੀ ਸਮੁੰਦਰ ਨਾਲ ਲਗਦੇ ਖੇਤਰ ਵਿਚ ਉੱਤਰ-ਪੂਰਬੀ ਖੇਤਰ ਨਾਲੋਂ ਜ਼ਿਆਦਾ ਹੁੰਦੀ ਹੈ। ਇਥੋਂ ਦੀ ਔਸਤ ਵਰਖਾ 33 ਤੋਂ 152 ਸੈਂ ਮੀ. ਹੁੰਦੀ ਹੈ।

**ਖੇਤੀਬਾੜੀ**—ਇਥੇ ਕਾਲੀ ਮਿੱਟੀ ਅਤੇ ਦਲਦਲੀ ਖੇਤਰਾਂ ਵਿਚ ਜਲੋੜ੍ਹ ਉਪਜਾਊ ਮਿੱਟੀ ਹੋਣ ਕਰਕੇ ਖੇਤੀਬਾੜੀ ਦੀ ਬਹੁਤ ਮਹੱਤਤਾ ਹੈ। ਇਥੇ ਦੀ 2/3 ਵਸੋਂ ਖੇਤੀ ਕਰਦੀ ਹੈ। ਕਾਲੀ ਮਿੱਟੀ ਵਾਲੇ ਖੇਤਰਾਂ ਵਿਚ ਵਧੇਰੇ ਕਰਕੇ ਕਪਾਹ ਦਾ ਉਤਪਾਦਨ ਕੀਤਾ ਜਾਂਦਾ ਹੈ। ਤਮਾਕੂ, ਤੇਲਾਂ ਦੇ ਬੀਜ, ਕਣਕ, ਮੱਕੀ ਆਦਿ ਇਥੋਂ ਦੀਆਂ ਹੋਰ ਫਸਲਾਂ ਹਨ।

**ਖਣਿਜ**—ਖਣਿਜਾਂ ਵਿਚ ਗੁਜਰਾਤ ਬਹੁਤ ਅਮੀਰ ਹੈ। ਕੈਂਬੇ ਦੀ ਖਾੜੀ ਤੋਂ 12 ਕਿ. ਮੀ. ਪੱਛਮ ਵਿਚ ਤੇਲ ਦੇ ਭੰਡਾਰ ਹਨ। ਬੜੌਦਾ ਅਤੇ ਪੰਚਮਹਲ ਵਿਚ ਮੈਗਨੀਜ਼ ਮਿਲਦਾ ਹੈ। ਇਸ ਤੋਂ ਇਲਾਵਾ ਇਥੇ ਸਮੁੰਦਰੀ ਲੂਣ, ਚੀਨੀ ਮਿੱਟੀ, ਕਲੈਸ਼ਾਈਟ, ਜਿਪਸਮ, ਲਿਗਨਾਈਟ ਅਤੇ ਬਾਕਸਾਈਟ ਆਦਿ ਮਿਲਦੇ ਹਨ।

**ਉਦਯੋਗ**—ਇਥੇ ਕਪਾਹ ਦੀ ਉਪਜ ਬਹੁਤੀ ਹੋਣ ਕਰਕੇ ਸੂਤੀ ਕਪੜੇ ਦੀਆਂ ਮਿੱਲਾਂ ਬਹੁਤ ਹਨ। ਰਾਜ ਦੀਆਂ 116 ਸੂਤੀ ਕੱਪੜੇ ਦੀਆਂ ਮਿੱਲਾਂ ਵਿਚੋਂ 70 ਮਿੱਲਾਂ ਅਹਿਮਦਾਬਾਦ ਵਿਖੇ ਹਨ। ਇਸ ਤੋਂ



ਪਹਾੜਾਂ ਵਿਚ ਵਸਿਆ ਕਾਠੀਆਵਾੜ ਦਾ ਸ਼ਹਿਰ ਸਿਹੋਰ



ਕਾਠੀਆਵਾੜ ਦੀ ਕਿਸਾਨ ਔਰਤ



ਕੱਛ ਦਾ ਆਜੜੀ ਰਵਾਇਤੀ ਪੁਸ਼ਾਕ ਵਿਚ

ਇਲਾਵਾ ਇਥੇ ਇੰਜੀਨੀਅਰਿੰਗ, ਬਨਸਪਤੀ ਤੇਲ, ਰਸਾਇਣ ਆਦਿ ਦੇ ਉਦਯੋਗ ਉੱਨਤ ਹਨ।

**ਆਵਾਜਾਈ ਦੇ ਸਾਧਨ**—ਰਾਜ ਵਿਚ ਆਵਾਜਾਈ ਦੇ ਸਾਧਨ ਵੀ ਬੜੇ ਵਧੀਆ ਹਨ। ਇਹ ਰੇਲਾਂ, ਸੜਕਾਂ ਅਤੇ ਸਮੁੰਦਰੀ ਤੇ ਹਵਾਈ ਮਾਰਗਾਂ ਰਾਹੀਂ ਦੇਸ਼ ਦੇ ਦੂਜੇ ਹਿੱਸਿਆਂ ਨਾਲ ਜੁੜਿਆ ਹੋਇਆ ਹੈ। ਇਸ ਰਾਜ ਵਿਚ 46 ਬੰਦਰਗਾਹਾਂ ਅਤੇ 9 ਹਵਾਈ ਅੱਡੇ ਹਨ। ਸਭ ਤੋਂ ਵੱਡੀ ਬੰਦਰਗਾਹ ਕਾਂਡਲਾ ਹੈ। ਇਹ ਅੰਦਰਲੀ ਹਵਾਈ ਸੇਵਾ ਰਾਹੀਂ ਬੰਬਈ, ਅਹਿਮਦਾਬਾਦ ਅਤੇ ਦਿੱਲੀ ਨਾਲ ਜੁੜਿਆ ਹੋਇਆ ਹੈ।

**ਇਤਿਹਾਸ**—ਖਿਆਲ ਕੀਤਾ ਜਾਂਦਾ ਹੈ ਕਿ ਗੁਜਰਾਤ ਦਾ ਨਾਂ ਗੁੱਜਰ ਤੋਂ ਪਿਆ ਹੈ ਜਿਹੜੇ ਮੱਧ ਵਰਤੀ ਏਸ਼ੀਆਂ ਤੋਂ ਆ ਕੇ ਇਥੇ ਵੱਸੇ ਅਤੇ ਜਿਨ੍ਹਾਂ ਦਾ ਪੇਸ਼ਾ ਭੇਡਾਂ ਬੱਕਰੀਆਂ ਪਾਲਣਾ ਸੀ। ਇਹ ਖੇਤਰ ਪ੍ਰਾਚੀਨ ਸਮਿਆਂ ਤੋਂ ਹੀ ਵੱਸਿਆ ਹੋਇਆ ਹੈ। ਖਿਆਲ ਹੈ ਕਿ ਸਾਬਰਮਤੀ ਅਤੇ ਮਾਹੀ ਨਦੀਆਂ ਦੀਆਂ ਘਾਟੀਆਂ ਤਾਂ ਪੱਥਰ ਯੁੱਗ ਵਿਚ ਵੀ ਵੱਸੀਆਂ ਹੋਈਆਂ ਸਨ। ਇਹ ਖੇਤਰ ਬਾਦਸ਼ਾਹ ਅਸ਼ੋਕ (ਲਗਭਗ 250 ਈ. ਪੂ.) ਦੇ ਅਧੀਨ ਵੀ ਰਿਹਾ ਹੈ। ਚੌਥੀ ਅਤੇ ਪੰਜਵੀਂ ਸਦੀ ਦੌਰਾਨ ਗੁਪਤ ਸਾਮਰਾਜ ਦਾ ਅੰਗ ਵੀ ਰਿਹਾ। ਈਸਾ ਤੋਂ ਕੋਈ 700 ਸਾਲ ਮਗਰੋਂ ਰਾਜ ਦੇ ਪੱਛਮੀ ਤਟ ਤੇ ਜੈਨ ਮਤ ਦੇ ਅਨੁਯਾਈਆਂ ਦਾ ਬੋਲ ਬਾਲਾ ਸੀ ਅਤੇ ਇਨ੍ਹਾਂ ਨੇ ਇਥੇ ਸੋਮਨਾਥ ਦਾ ਇਕ ਮੰਦਰ ਬਣਵਾਇਆ। ਮੰਦਰ ਬੜਾ ਖੂਬਸੂਰਤ ਸੀ ਜਿਸ ਕਰਕੇ ਮਹਿਮੂਦ ਗਜ਼ਨੀ (1024) ਇਸ ਨੂੰ ਲੁੱਟਣੋਂ ਨਾ ਰਹਿ ਸਕਿਆ।

ਸੰਨ 1298 ਵਿਚ ਗੁਜਰਾਤ ਦਿੱਲੀ ਸਲਤਨਤ ਦੇ ਬਾਦਸ਼ਾਹ ਅਲਾਉਦੀਨ ਖਿਲਜੀ ਅਧੀਨ ਆ ਗਿਆ। ਇਸ ਪਿੱਛੋਂ ਮੁਸਲਮਾਨ ਸੁਲਤਾਨਾਂ ਦਾ ਇਸ ਤੇ ਕਬਜ਼ਾ ਹੋ ਗਿਆ ਅਤੇ ਇਨ੍ਹਾਂ ਦੇ ਮੁਸਲਮਾਨ ਸੁਲਤਾਨ ਨੇ ਇਸ ਖੇਤਰ ਵਿਚ ਆਜ਼ਾਦ ਸਾਮਰਾਜ ਕਾਇਮ ਕੀਤਾ। ਇਨ੍ਹਾਂ ਦੇ ਹੀ ਸੁਲਤਾਨ ਅਹਿਮਦ ਪਹਿਲੇ (1411-1441) ਨੇ ਇਸ ਸਾਮਰਾਜ ਦੇ ਨਾਲ ਹੋਰ ਖੇਤਰ ਸ਼ਾਮਲ ਕਰ ਲਏ ਅਤੇ ਇਥੋਂ ਦਾ ਆਧੁਨਿਕ ਯੁੱਗ ਦਾ ਮਹੱਤਵਪੂਰਨ ਸ਼ਹਿਰ ਅਹਿਮਦਾਬਾਦ ਉਸਾਰਿਆ। ਸੰਨ 1572-73 ਦੌਰਾਨ ਮੁਗਲ ਬਾਦਸ਼ਾਹ ਅਕਬਰ ਨੇ ਇਸ ਸਾਮਰਾਜ ਨੂੰ ਜਿੱਤ ਲਿਆ। 18ਵੀਂ ਸਦੀ ਵਿਚ ਇਨ੍ਹਾਂ ਤੋਂ



ਗੁਜਰਾਤ ਦੀ ਸਜ-ਵਿਆਹੀ ਮੁਟਿਆਰ

ਮਰਾਠਿਆਂ ਨੇ ਇਸ ਨੂੰ ਜਿੱਤ ਲਿਆ। ਮਰਾਠਿਆਂ ਤੋਂ ਇਸ ਨੂੰ (1818) ਅੰਗਰੇਜ਼ਾਂ ਨੇ ਜਿੱਤ ਲਿਆ। ਭਾਰਤ ਦੇ ਆਜ਼ਾਦ ਹੋਣ ਤਕ

ਇਹ ਬਰਤਾਨਵੀ ਭਾਰਤ ਦਾ ਹੀ ਹਿੱਸਾ ਰਿਹਾ। ਦੇਸ਼ ਦੀ ਵੰਡ ਮਗਰੋਂ ਰਾਜਾਂ ਦੀ ਹੱਦਬੰਦੀ ਸਮੇਂ ਰਣ-ਕੱਛ ਅਤੇ ਸੌਰਾਸ਼ਟਰ ਦੀਆਂ ਰਿਆਸਤਾਂ ਨੂੰ ਛੱਡ ਕੇ ਪੂਰੇ ਗੁਜਰਾਤ ਨੂੰ ਬੰਬਈ ਰਿਆਸਤ ਨਾਲ ਮਿਲਾਇਆ ਗਿਆ। ਇਸ ਪਿੱਛੋਂ 1956 ਵਿਚ ਰਣ-ਕੱਛ ਅਤੇ ਸੌਰਾਸ਼ਟਰ ਦੋਹਾਂ ਨੂੰ ਬੰਬਈ ਰਿਆਸਤ ਵਿਚ ਮਿਲਾਇਆ ਗਿਆ ਅਤੇ 1960 ਵਿਚ ਬੰਬਈ ਰਿਆਸਤ ਨੂੰ ਗੁਜਰਾਤ ਅਤੇ ਮਹਾਰਾਸ਼ਟਰ ਦੋ ਵੱਖਰੇ ਰਾਜਾਂ ਵਿਚ ਵੰਡਿਆ ਗਿਆ। ਇਸ ਰਾਜ ਵਿਚ ਕਈ ਪ੍ਰਾਚੀਨ ਇਤਿਹਾਸਕ ਅਤੇ ਉਦਯੋਗਿਕ ਸ਼ਹਿਰ ਹਨ ਜਿਨ੍ਹਾਂ ਵਿਚੋਂ ਅਹਿਮਦਾਬਾਦ, ਦਵਾਰਕਾ, ਜਾਮਨਗਰ, ਰਾਜਕੋਟ, ਪੋਰਬੰਦਰ ਅਤੇ ਸੂਰਤ ਵਰਣਨਯੋਗ ਹਨ। ਨਵੀਂ ਰਾਜਧਾਨੀ ਗਾਂਧੀਨਗਰ ਹੈ ਜੋ ਅਹਿਮਦਾਬਾਦ ਦੇ ਉੱਤਰ ਵੱਲ ਬਣਾਈ ਗਈ ਹੈ।

ਹ. ਪੁ. – ਇੰਪ. ਗ. ਇੰਡ. 12: 349; ਇੰਡ. ਰਿੰ ਜਗ.; ਵੈ. ਡਿ. ; ਐਨ. ਬ੍ਰਿ. ਮੈ. 8: 478

**ਗੁਜਰਾਤ** : ਜ਼ਿਲ੍ਹਾ—ਪੱਛਮੀ ਪੰਜਾਬ (ਪਾਕਿ.) ਦੇ ਰਾਵਲਪਿੰਡੀ ਮੰਡਲ ਦਾ ਇਕ ਜ਼ਿਲ੍ਹਾ ਹੈ। ਇਸ ਦੇ ਉੱਤਰ ਪੂਰਬ ਵਿਚ ਕਸ਼ਮੀਰ (ਭਾਰਤ) ਉੱਤਰ-ਪੱਛਮ ਵਿਚ ਜਿਹਲਮ, ਦੱਖਣ-ਪੱਛਮ ਵਿਚ ਸ਼ਾਹਪੁਰ, ਦੱਖਣ-ਪੂਰਬ ਵਿਚ ਗੁੱਜਰਾਂਵਾਲਾ ਅਤੇ ਸਿਆਲਕੋਟ ਦੇ ਜ਼ਿਲ੍ਹੇ ਹਨ। ਇਸ ਜ਼ਿਲ੍ਹੇ ਦਾ ਖੇਤਰਫਲ 5,864 ਵ. ਕਿ ਮੀ. ਅਤੇ ਅਬਾਦੀ 2,247,000 (1981) ਹੈ। ਜ਼ਿਲ੍ਹੇ ਦਾ ਸਦਰ ਮੁਕਾਮ ਗੁਜਰਾਤ ਨਾਂ ਦਾ ਹੀ ਸ਼ਹਿਰ ਹੈ।

ਚਨਾਬ ਅਤੇ ਜਿਹਲਮ ਦਰਿਆਵਾਂ ਵਿਚਕਾਰ ਵਾਕਿਆ ਹੋਣ ਕਰਕੇ ਜ਼ਿਲ੍ਹੇ ਦੀ ਧਰਾਤਲ ਆਮ ਤੌਰ ਤੇ ਪੱਧਰੀ ਜਿਹੀ ਹੀ ਹੈ ਪਰ ਮੈਦਾਨਾਂ ਨਾਲੋਂ ਇਸ ਦੀ ਉਚਾਈ ਜ਼ਿਆਦਾ ਹੈ। ਇਸ ਦੇ ਉੱਤਰ ਵੱਲ ਕੰਢੀ ਦਾ ਇਲਾਕਾ ਹੈ ਜਿਥੇ ਕਈ ਡੂੰਘੀਆਂ ਖੱਡਾਂ ਵੀ ਹਨ। ਇਨ੍ਹਾਂ ਪਹਾੜਾਂ ਦੀ ਉਚਾਈ 470 ਮੀਟਰ ਤਕ ਹੀ ਹੈ। ਜਿਹਲਮ ਦੇ ਪੂਰਬ ਵਿਚ ਪਹਾੜਾਂ ਦੇ ਪੈਰਾਂ ਵਿਚ ਪਠਾਰੀ ਇਲਾਕਾ ਹੈ। ਇਸੇ ਪਠਾਰ ਦੇ ਨਾਲ ਨਾਲ 12 ਕਿ. ਮੀ. ਚੌੜੀ ਚਨਾਬ ਦੀ ਦਰਿਆਈ ਵਾਦੀ ਹੈ। ਭੂ-ਵਿਗਿਆਨ ਪਖੋਂ ਜ਼ਿਲ੍ਹੇ ਦੀਆਂ ਚਟਾਨਾਂ ਦੀ ਬਣਤਰ ਭਾਰਤ ਦੇ ਗੰਗਾ-ਜਮਨਾ ਦੋਆਬ ਨਾਲ ਮਿਲਦੀ ਜੁਲਦੀ ਹੈ। ਕਿਧਰੇ ਕਿਧਰੇ ਰੇਤ-ਪੱਥਰ, ਰੇਤ, ਚੀਕਣੀ ਮਿੱਟੀ ਦੀਆਂ ਤਹਿਆਂ ਵੀ ਮਿਲਦੀਆਂ ਹਨ।

ਪਹਾੜਾਂ ਦੇ ਇਕ ਦਮ ਹੇਠਾਂ ਵਾਕਿਆ ਹੋਣ ਕਰਕੇ ਇਥੋਂ ਦੀ ਜਲਵਾਯੂ ਸਿਹਤ ਅਫ਼ਜ਼ਾ ਹੈ। ਇਥੋਂ ਦੀਆਂ ਗਰਮੀਆਂ ਬਹੁਤੀਆਂ ਗਰਮ ਨਹੀਂ ਹੁੰਦੀਆਂ। ਇਥੋਂ ਦੀ ਔਸਤ ਸਾਲਾਨਾ ਵਰਖਾ 70 ਸੈ. ਮੀ. ਹੁੰਦੀ ਹੈ।

ਜ਼ਿਲ੍ਹਾ ਖੇਤੀਬਾੜੀ ਦੇ ਪੱਖੋਂ ਵੀ ਉੱਨਤ ਹੈ। ਲੋਅਰ ਜਿਹਲਮ ਨਹਿਰ ਦੇ ਪਾਣੀ ਨਾਲ 3,200,000 ਹੈਕਟੇਅਰ ਭੂਮੀ ਦੀ ਸਿੰਜਾਈ ਹੁੰਦੀ ਹੈ। ਸੇਂਜੂ ਜ਼ਮੀਨ ਵਿਚ ਕਣਕ, ਚਾਰੇ ਦੀਆਂ ਫਸਲਾਂ ਅਤੇ ਕਈ ਹੋਰ ਅਨਾਜੀ ਫਸਲਾਂ ਉਗਾਈਆਂ ਜਾਂਦੀਆਂ ਹਨ। ਗੁਜਰਾਤ ਇਥੋਂ ਦਾ ਸਨੱਅਤੀ ਸ਼ਹਿਰ ਹੈ। ਇਥੇ ਚੀਨੀ ਦੇ ਭਾਂਡੇ ਪਿੱਤਲ ਦੇ ਭਾਂਡੇ ਅਤੇ ਗਲੀਚੇ ਤਿਆਰ ਕੀਤੇ ਜਾਂਦੇ ਹਨ।

ਇਸ ਜ਼ਿਲ੍ਹੇ ਦਾ ਇਤਿਹਾਸਕ ਪਿਛੋਕੜ ਈਸਾ ਤੋਂ ਕੋਈ 4 ਸਦੀਆਂ ਪਹਿਲੋਂ ਦਾ ਹੈ। ਇਥੇ ਮੋਗ ਦੀ ਥਾਂ ਤੇ ਖੁਦਾਈ ਤੋਂ ਕੁਝ ਥੇਹ ਮਿਲੇ ਹਨ ਜਿਨ੍ਹਾਂ ਤੋਂ ਇਥੋਂ ਦੇ ਸ਼ਹਿਰ ਗੁਜਰਾਤ ਦੇ, ਸਿਕੰਦਰ ਮਹਾਨ ਦੇ ਸਮੇਂ ਵੱਸੇ ਹੋਣ ਦਾ ਸਬੂਤ ਮਿਲਦਾ ਹੈ। ਸੰਨ 326 ਨੂੰ ਇਹ ਸਾਰਾ ਇਲਾਕਾ ਮਹਾਰਾਜਾ ਪੋਰਸ ਦੇ ਰਾਜ ਵਿਚ ਸ਼ਾਮਲ ਹੁੰਦਾ ਸੀ। ਇਸ ਪਿੱਛੋਂ 231 ਈ. ਪੂ. ਵਿਚ ਮਹਾਰਾਜਾ ਅਸ਼ੋਕ ਦੀ ਮੌਤ ਤੀਕ ਇਹ ਇਲਾਕਾ ਮੌਰੀਆ ਬੰਸ਼ ਦੇ ਰਾਜਿਆਂ ਕੋਲ ਹੁੰਦਾ ਸੀ ਫਿਰ ਇਹ ਯੂਨਾਨੀ ਬਾਖ਼ਤਰੀਅਨ (Graeco-Bactrian) ਰਾਜੇ ਦਮਿਤਰੀਅਸ ਹੇਠ ਵੀ ਰਿਹਾ। ਦੂਜੀ ਸਦੀ ਵਿਚ ਪਾਰਥੀਅਨਾਂ ਨੇ ਯੂਨਾਨੀ-ਬਾਖ਼ਤਰੀਅਨ ਰਾਜਿਆਂ ਤੋਂ ਇਸ ਨੂੰ ਜਿੱਤ ਲਿਆ। ਇਸ ਮਗਰੋਂ ਕਈ ਸੌ ਸਾਲਾਂ ਤਕ ਇਸ ਖੇਤਰ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਮੰਨਿਆ ਜਾਂਦਾ ਹੈ ਕਿ 455 ਅਤੇ 540 ਦਰਮਿਆਨ ਇਥੇ ਗੋਰੇ ਹੂਨ ਰਾਜੇ ਰਾਜ ਕਰਦੇ ਰਹੇ ਪਰ ਇਸ ਇਲਾਕੇ ਬਾਰੇ ਸਹੀ ਜਾਣਕਾਰੀ ਲੋਧੀ ਕਾਲ ਦੌਰਾਨ ਗੁਜਰਾਤ ਸ਼ਹਿਰ ਦੇ ਉੱਤਰ-ਪੂਰਬ ਵਿਚ ਲਗਭਗ 36.8 ਕਿ. ਮੀ. ਦੇ ਫਾਸਲੇ ਤੇ ਬਹਿਲੋਲਪੁਰ ਨਾਮੀ ਸ਼ਹਿਰ ਵਸਾਉਣ ਤੋਂ ਹੀ ਮਿਲਦੀ ਹੈ। ਇਸ ਮਗਰੋਂ ਮੁਗ਼ਲ ਰਾਜ ਹੇਠ ਅਕਬਰ ਬਾਦਸ਼ਾਹ ਨੇ ਇਥੇ ਕਿਲਾ ਬਣਵਾਇਆ ਅਤੇ ਕਿਲੇ ਦੇ ਆਸ-ਪਾਸ ਦੇ ਇਲਾਕੇ ਨੂੰ ਮਿਲਾ ਕੇ ਇਸ ਜ਼ਿਲ੍ਹੇ ਨੂੰ ਕਾਇਮ ਕੀਤਾ।

ਇਹ ਸਾਰਾ ਇਲਾਕਾ ਸਿੱਖ ਰਾਜ ਹੇਠ ਕਾਫ਼ੀ ਮਹੱਤਵਪੂਰਨ ਰਿਹਾ ਹੈ। ਜਿਸ ਸਮੇਂ ਸਿੱਖ ਮਿਸਲਾਂ ਪੰਜਾਬ ਦੇ ਇਸ ਖੇਤਰ ਵਿਚ ਕਾਇਮ ਸਨ ਉਦੋਂ 1765 ਵਿਚ ਭੰਗੀ ਮਿਸਲ ਦੇ ਸਰਦਾਰ ਗੁੱਜਰ ਸਿੰਘ ਨੇ ਚਨਾਬ ਦਰਿਆ ਨੂੰ ਪਾਰ ਕੀਤਾ ਤੇ ਸਾਰਾ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ। ਇਸ ਮਗਰੋਂ ਇਸ ਦੇ ਲੜਕੇ ਨੇ ਗੁੱਜਰਾਂ ਵਾਲੇ ਦੇ ਸਰਦਾਰ ਮਹਾਂ ਸਿੰਘ ਅਤੇ ਉਸ ਦੇ ਮਰਨ ਉਪਰੰਤ ਉਸ ਦੇ ਲੜਕੇ ਰਣਜੀਤ ਸਿੰਘ ਮਹਾਰਾਜਾ ਤੇ ਹਮਲੇ ਕੀਤੇ ਤੇ ਅੰਤ ਇਸ ਦੀ ਅਧੀਨਤਾ ਸਵੀਕਾਰ ਕਰ ਲਈ। ਸੰਨ 1846 ਵਿਚ ਇਹ ਅੰਗਰੇਜ਼ ਅਧਿਕਾਰੀਆਂ ਦੇ ਰਾਜ-ਪ੍ਰਬੰਧ ਹੇਠ ਆ ਗਿਆ। ਇਸ ਤੋਂ ਕਰੀਬ ਦੋ ਵਰ੍ਹੇ ਮਗਰੋਂ ਇਥੇ ਸਿੱਖਾਂ ਤੇ ਅੰਗਰੇਜ਼ਾਂ ਵਿਚ ਲੜਾਈ ਹੋਈ। ਇਸੇ ਜ਼ਿਲ੍ਹੇ ਵਿਚ ਚੇਲਿਆਂਵਾਲੀ ਦੀ ਥਾਂ ਤੇ 13 ਜਨਵਰੀ, 1849 ਦੇ ਦਿਨ ਅੰਗਰੇਜ਼ ਅਤੇ ਸਿੱਖਾਂ ਵਿਚਕਾਰ ਮਹੱਤਵਪੂਰਨ ਲੜਾਈ ਹੋਈ ਜਿਸ ਵਿਚ ਸਿੱਖਾਂ ਦੀ ਕਿਸਮਤ ਨੇ ਸਾਥ ਨਾ ਦਿੱਤਾ ਅਤੇ ਇਹ ਸਾਰਾ ਇਲਾਕਾ ਅੰਗਰੇਜ਼ੀ ਰਾਜ ਦਾ ਹਿੱਸਾ ਬਣ ਗਿਆ। ਭਾਰਤ ਵਿਚੋਂ ਅੰਗਰੇਜ਼ਾਂ ਦੇ ਜਾਣ ਨਾਲ ਨਵੀਂ ਵੰਡ ਅਨੁਸਾਰ ਇਹ ਜ਼ਿਲ੍ਹਾ ਪਾਕਿਸਤਾਨ ਦੇ ਹਿੱਸੇ ਆ ਗਿਆ।

ਹ. ਪੁ.–ਇੰਪ. ਗ. ਇੰਡ 12: 363; ਜਗ. ਪਾਕਿ.

**ਗੁਜਰਾਤ** : ਸ਼ਹਿਰ— ਗੁਜਰਾਤ ਪੱਛਮੀ ਪੰਜਾਬ (ਪਾਕਿ.) ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਝਨਾਂ ਦੇ ਉੱਤਰ ਵੱਲ ਲਾਹੌਰ ਤੋਂ ਪਿਸ਼ੌਰ ਵੱਲ ਨੂੰ ਜਾਣ ਵਾਲੇ ਰਾਹ ਉੱਤੇ ਵਾਕਿਆ ਹੈ। ਲਾਹੌਰ ਤੋਂ ਪਿਸ਼ੌਰ ਨੂੰ ਜਾਣ ਵਾਲੀ ਰੇਲ ਵੀ ਇਸ ਦੇ ਵਿਚੋਂ ਦੀ ਗੁਜ਼ਰਦੀ ਹੈ। ਇਥੇ 1867 ਵਿਚ ਨਗਰਪਾਲਿਕਾ ਕਾਇਮ ਹੋਈ। ਇਹ ਸ਼ਹਿਰ ਬਹੁਤ ਹੀ ਪੁਰਾਣਾ ਹੈ। ਇਥੇ ਹਸਪਤਾਲ ਅਤੇ 2 ਕਾਲਜ ਹਨ। ਇਹ ਕਾਲਜ ਯੂਨੀਵਰਸਿਟੀ ਨਾਲ ਸਬੰਧਤ ਹਨ। ਇਥੋਂ ਦੇ ਸਨੱਅਤੀ



ਗੁਜਰਾਤ (ਪਾਕਿ.) ਵਿਖੇ ਗੁਰਦੁਆਰਾ

ਅਦਾਰਿਆਂ ਵਿਚ ਫਰਨੀਚਰ, ਪਿੱਤਲ ਦੇ ਭਾਂਡੇ, ਚੀਨੀ ਦੇ ਭਾਂਡੇ ਬਿਜਲੀ ਦੇ ਪੱਖੇ, ਜੁੱਤੀਆਂ ਆਦਿ ਬਣਾਉਣ ਦਾ ਕੰਮ ਹੁੰਦਾ ਹੈ।

ਇਹ ਸ਼ਹਿਰ ਇਤਿਹਾਸਕ ਪੱਖੋਂ ਵੀ ਬਹੁਤ ਮਸ਼ਹੂਰ ਹੈ। ਸੰਨ 1580 ਵਿਚ ਅਕਬਰ ਬਾਦਸ਼ਾਹ ਨੇ ਇਥੇ ਇਕ ਮਜ਼ਬੂਤ ਕਿਲਾ ਬਣਵਾਇਆ ਸੀ ਅਤੇ ਇਸੇ ਕਿਲੇ ਦੁਆਲੇ ਹੀ ਅਜੋਕਾ ਸ਼ਹਿਰ ਵਸਿਆ ਹੋਇਆ ਹੈ। ਪੰਜਾਬ ਦੀ ਪ੍ਰਸਿੱਧ ਸੋਹਣੀ-ਮਹੀਵਾਲ ਦੀ ਲੋਕ-ਗਾਥਾ ਦੀ ਨਾਇਕਾ ਸੋਹਣੀ ਵੀ ਇਸੇ ਸ਼ਹਿਰ ਦੀ ਰਹਿਣ ਵਾਲੀ ਸੀ।

ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਕਸ਼ਮੀਰ ਤੋਂ ਵਾਪਸ ਆਉਂਦੇ ਹੋਏ ਗੁਜਰਾਤ ਵਿਖੇ ਹੀ ਮੁਸਲਮਾਨ ਫ਼ਕੀਰ ਸ਼ਾਹ ਦੌਲਾ ਨੂੰ ਮਿਲੇ ਸਨ। ਇਸ ਥਾਂ ਤੇ ਉਨ੍ਹਾਂ ਦੀ ਯਾਦ ਵਿਚ ਇਕ ਸੁੰਦਰ ਗੁਰਦੁਆਰਾ ਉਸਾਰਿਆ ਗਿਆ ਜਿਹੜਾ ਅੱਜ ਵੀ ਇਸ ਸ਼ਹਿਰ ਵਿਚ ਮੌਜੂਦ ਹੈ।

ਆਬਾਦੀ—155, 058 (1981)

ਹ. ਪੁ. —ਇੰਪ. ਗ. ਇੰਡ-12: 363; ਐਨ. ਬ੍ਰਿ. ਮਾ. 4 : 795; ਸਿ. ਸ੍ਰਾ. ਵੈ. ਪਾਕਿ.

**ਗੁਜਰਾਤੀ ਭਾਸ਼ਾ ਅਤੇ ਸਾਹਿਤ** : ਗੁਜਰਾਤੀ ਭਾਸ਼ਾ ਆਧੁਨਿਕ ਭਾਰਤੀ ਆਰੀਆਈ ਭਾਸ਼ਾਵਾਂ ਵਿਚੋਂ ਇਕ ਹੈ। ਇਸ ਦਾ ਵਿਕਾਸ ਸੌਰਸੈਨੀ ਪ੍ਰਾਕ੍ਰਿਤ ਦੇ ਪਰਵਤੀ ਰੂਪ ਨਾਗਰ ਅਪਭ੍ਰੰਸ਼ ਤੋਂ ਹੋਇਆ ਹੈ। ਗੁਜਰਾਤੀ ਭਾਸ਼ਾ ਦਾ ਖੇਤਰ ਗੁਜਰਾਤ, ਸੌਰਾਸ਼ਟਰ ਅਤੇ ਕੱਛ ਤੋਂ ਇਲਾਵਾ ਬੰਬਈ ਦਾ ਸਰਹੱਦੀ ਇਲਾਕਾ ਅਤੇ ਰਾਜਸਥਾਨ ਦਾ ਦੱਖਣੀ-ਪੱਛਮੀ ਭਾਗ ਵੀ ਹੈ। ਸੌਰਾਸ਼ਟਰੀ ਅਤੇ ਕੱਛੀ ਇਸ ਦੀਆਂ ਪ੍ਰਮੁੱਖ ਬੋਲੀਆਂ ਹਨ। ਹੇਮ ਚੰਦ ਸੂਰੀ ਨੇ ਆਪਣੇ ਗ੍ਰੰਥਾਂ ਵਿਚ ਜਿਸ ਅਪਭ੍ਰੰਸ਼ ਦਾ ਸੰਕੇਤ ਕੀਤਾ ਹੈ, ਉਸ ਦਾ ਪਰਵਰੰਤੀ ਰੂਪ ਗੁਰਜਰ ਅਪਭ੍ਰੰਸ਼ ਦੇ ਨਾਂ ਨਾਲ ਮਸ਼ਹੂਰ ਹੈ ਅਤੇ ਇਸ ਵਿਚ ਅਨੇਕ ਸਾਹਿਤਕ ਕ੍ਰਿਤਾਂ ਮਿਲਦੀਆਂ ਹਨ। ਇਸ ਅਪਭ੍ਰੰਸ਼ ਦਾ ਖੇਤਰ ਮੂਲ ਤੌਰ ਤੇ ਗੁਜਰਾਤ ਅਤੇ ਪੱਛਮੀ ਰਾਜਸਥਾਨ ਸੀ। ਇਸ ਤਰ੍ਹਾਂ ਪੱਛਮੀ ਰਾਜਸਥਾਨੀ ਅਰਥਾਤ ਮਾਰਵਾੜੀ ਦਾ ਗੁਜਰਾਤੀ ਭਾਸ਼ਾ ਨਾਲ ਗੂੜ੍ਹਾ ਸਬੰਧ ਹੈ। ਗੁਰਜਰ ਜਾਂ ਸਾਵੇਤਾਂਬਰ ਅਪਭ੍ਰੰਸ਼ ਦੀਆਂ ਇਨ੍ਹਾਂ ਕ੍ਰਿਤਾਂ ਨੂੰ ਗੁਜਰਾਤੀ ਦੀਆਂ ਆਦਿ ਕ੍ਰਿਤਾਂ ਮੰਨਿਆ ਜਾ ਸਕਦਾ ਹੈ ਜੋ ਜੈਨ ਕਵੀਆਂ ਦੀਆਂ ਲੋਕ ਸਾਹਿਤਕ ਸ਼ੈਲੀ ਦੀਆਂ ਰਚਨਾਵਾਂ ਹਨ। ਰਾਸ, ਫਾਗ ਅਤੇ ਚਰਚਰੀ ਕਾਵਿ ਦਾ ਬਹੁਤ ਸਾਰਾ ਸਾਹਿਤ ਸਾਨੂੰ ਮਿਲਦਾ ਹੈ ਜਿਸ ਵਿਚ ਮੁੱਖ ਤੌਰ ਤੇ, ਭਰਤਬਾਹੂਬਲਿਰਾਸ, ਰੇਵੰਤਦਾਸ, ਥੂਲੀਭਦਫਾਗ, ਨੇਮਿਨਾਥ ਚੌਪਈ ਆਦਿ ਹਨ। ਇਸ ਤੋਂ ਪਿੱਛੋਂ ਵੀ 13ਵੀਂ ਅਤੇ 14ਵੀਂ ਸਦੀ ਦੀਆਂ ਕੁਝ ਗਦ ਰਚਨਾਵਾਂ ਮਿਲਦੀਆਂ ਹਨ ਜੋ ਜੂਨੀ ਗੁਜਰਾਤੀ ਅਤੇ ਜੂਨੀ ਰਾਜਸਥਾਨੀ ਦੀ ਸੰਕ੍ਰਾਤੀ ਕਾਲੀਨ ਸਥਿਤੀ ਬਾਰੇ ਜਾਣਕਾਰੀ ਕਰਾਉਂਦੀਆਂ ਹਨ। ਅਸਲ ਵਿਚ ਮੀਰਾਬਾਈ (16ਵੀਂ ਸਦੀ) ਤਕ, ਗੁਜਰਾਤੀ ਅਤੇ ਪੱਛਮੀ ਰਾਜਸਥਾਨੀ ਇਕ ਅਣਵੰਡੀ ਭਾਸ਼ਾ ਸੀ। ਇਨ੍ਹਾਂ ਦਾ ਨਿਖੇੜ ਇਸੇ ਸਦੀ ਦੇ ਲਾਗੇ ਚਾਗੇ ਹੋਣਾ ਸ਼ੁਰੂ ਹੋਇਆ ਸੀ।

ਪ੍ਰਾਚੀਨ ਗੁਜਰਾਤੀ ਸਾਹਿਤ ਦਾ ਇਤਿਹਾਸ ਕੋਈ ਬਹੁਤਾ ਅਮੀਰ ਨਹੀਂ ਹੈ। ਆਰੰਭਿਕ ਕ੍ਰਿਤਾਂ ਵਿਚ ਸ੍ਰੀਧਰ ਕਵੀ ਦਾ ਰਣਮੱਲਛੰਦ (ਲ. 1390 ਈ.) ਹੈ ਜਿਸ ਵਿਚ ਈਡਰ ਦੇ ਰਾਜਾ ਰਣਮੱਲ ਅਤੇ ਗੁਜਰਾਤ ਦੇ ਮੁਸਲਮਾਨ ਸ਼ਾਸਕ ਦੇ ਯੁੱਧ ਦਾ ਵਰਣਨ ਹੈ। ਦੂਸਰੀ ਕ੍ਰਿਤ ਪਦਮਨਾਭ ਕਵੀ ਦਾ ਕਾਨ੍ਹੜਦੇ ਪ੍ਰਬੰਧ (1456) ਹੈ ਜਿਸ ਵਿਚ ਜਾਲੌਰ ਦੇ ਰਾਜਾ ਕਾਨ੍ਹੜਦੇ ਉੱਤੇ ਅਲਾਉਦੀਨ ਖ਼ਿਲਜੀ ਦੇ ਹਮਲੇ ਅਤੇ ਯੁੱਧ ਦਾ ਹਾਲ ਹੈ। ਇਹ ਕਵਿਤਾ ਬੀਰ ਰਸ ਦੀ ਸੁੰਦਰ ਰਚਨਾ ਹੈ ਅਤੇ ਗੁਜਰਾਤੀ ਸਾਹਿਤ ਦੇ ਸ੍ਰੇਸ਼ਠ ਗ੍ਰੰਥਾਂ ਵਿਚ ਗਿਣੀ ਜਾਂਦੀ ਹੈ। ਇਨ੍ਹਾਂ ਦਿਨਾਂ ਵਿਚ ਮੱਧ ਕਾਲ ਦੀ ਸੰਸਕ੍ਰਿਤਕ ਜਾਗ੍ਰਤੀ ਦੀ ਲਹਿਰ ਗੁਜਰਾਤ ਵਿਚ ਵੀ ਆ ਗਈ ਸੀ ਜਿਸ ਦੇ ਦੋ ਪ੍ਰਮੁੱਖ ਪ੍ਰਤਿਨਿਧ ਨਰਸੀ ਮਹਿਤਾ ਅਤੇ ਭਾਲਣ ਕਵੀ ਹਨ। ਨਰਸੀ ਦਾ ਸਮਾਂ ਬਹੁਤ ਸਾਰੇ ਵਿਦਵਾਨਾਂ ਅਨੁਸਾਰ 15ਵੀਂ ਸਦੀ ਦਾ ਪਿਛਲੇਰਾ ਅੱਧ ਸੀ। ਨਰਸੀ ਮਹਿਤਾ ਗੁਜਰਾਤੀ ਪਦ ਸਾਹਿਤ ਦਾ ਜਨਮ-ਦਾਤਾ ਹੈ। ਭਾਲਣ ਕਵੀ ਦਾ ਸਮਾਂ ਵੀ ਲਗਭਗ ਇਹੋ ਹੀ ਮੰਨਿਆ ਜਾਂਦਾ ਹੈ। ਉਸ ਨੇ ਰਾਮਾਇਣ, ਮਹਾਂਭਾਰਤ ਅਤੇ ਭਗਵਤ ਗੀਤਾ ਦੇ ਤੱਥਾਂ ਤੇ ਅਨੇਕ ਕਵਿਤਾਵਾਂ ਲਿਖੀਆਂ ਅਤੇ ਗਰਬਾਸਹਿਤ ਨੂੰ ਜਨਮ ਦਿੱਤਾ। ਵਾਤਸਲ ਅਤੇ ਸ਼ਿੰਗਾਰ ਦੇ ਚਿਤ੍ਰਣ ਵਿਚ ਭਾਲਣ ਉਸਤਾਦ ਮੰਨਿਆ ਜਾਂਦਾ ਹੈ। ਪਦ ਸਾਹਿਤ ਅਤੇ ਕਥਾ-ਕਾਵਿ ਦੀਆਂ ਇਨ੍ਹਾਂ ਦੋਹਾਂ ਸ਼ੈਲੀਆਂ ਨੇ ਮਧ ਕਾਲੀ ਗੁਜਰਾਤੀ ਸਾਹਿਤ ਨੂੰ ਕਈ ਕਵੀ ਦਿੱਤੇ। ਵਾਤਸਲ ਸ਼ੈਲੀ ਦੀ ਮਹੱਤਵਪੂਰਣ ਸ਼ਖਸੀਅਤ ਮੀਰਾਬਾਈ (16 ਵੀ. ਸਦੀ) ਹੈ ਜਿਸ ਉੱਤੇ ਨਰਸੀ ਦਾ ਪ੍ਰਭਾਵ ਸਪੱਸ਼ਟ ਦਿਖਾਈ ਦਿੰਦਾ ਹੈ। ਹਿੰਦੀ ਅਤੇ ਰਾਜਸਥਾਨੀ ਦੀ ਤਰ੍ਹਾਂ ਮੀਰਾਬਾਈ ਦੇ ਅਨੇਕ ਹੀ ਕਮਾਲ ਦੇ ਪਦ ਗੁਜਰਾਤੀ ਵਿਚ ਮਿਲਦੇ ਹਨ ਜੋ ਨਰਸੀ ਦੇ ਪਦਾਂ ਵਾਂਗ ਹੀ ਗੁਜਰਾਤੀ ਜਨਤਾ ਵਿਚ ਲੋਕ-ਗੀਤਾਂ ਦੀ ਤਰ੍ਹਾਂ ਗਾਏ ਜਾਂਦੇ ਹਨ। ਕਥਾ-ਕਾਵਿ ਦੀ ਸ਼ੈਲੀ ਨਾਗਰ, ਕੇਸ਼ਵਦਾਸ, ਮਧੁਸੂਦਨ ਵਿਆਸ ਅਤੇ ਗਣਪਤਿ ਆਦਿ ਕਈ ਕਵੀਆਂ ਵਿਚ ਮਿਲਦੀ ਹੈ ਪਰ ਇਸ ਦਾ ਸਿਖਰ ਪ੍ਰੇਮਾਨੰਦ ਵਿਚ ਦਿਖਾਈ ਦਿੰਦਾ ਹੈ।

ਪ੍ਰੇਮਾਨੰਦ (17 ਵੀ. ਸਦੀ) ਗੁਜਰਾਤੀ ਭਗਤੀ ਸਾਹਿਤ ਦਾ ਸਭ ਤੋਂ ਵੱਡਾ ਕਵੀ ਮੰਨਿਆ ਜਾਂਦਾ ਹੈ। ਇਹ ਬੜੌਦਾ ਦੇ ਨਾਗਰ ਬ੍ਰਾਹਮਣ ਪਰਿਵਾਰ ਵਿਚ ਪੈਦਾ ਹੋਇਆ ਅਤੇ ਸੰਸਕ੍ਰਿਤ, ਹਿੰਦੀ, ਗੁਜਰਾਤੀ ਆਦਿਕ ਭਾਸ਼ਾਵਾਂ ਦਾ ਚੰਗਾ ਜਾਣਕਾਰ ਸੀ। ਪ੍ਰੇਮਾਨੰਦ ਨੇ ਰਾਮਾਇਣ, ਮਹਾਂਭਾਰਤ, ਭਾਗਵਤ ਅਤੇ ਮਾਰਕੰਡੇ ਪੁਰਾਣ ਦੀਆਂ ਕਈ ਕਥਾਵਾਂ ਉੱਤੇ ਕਵਿਤਾਵਾਂ ਰਚੀਆਂ ਜਿਨ੍ਹਾਂ ਦੀ ਗਿਣਤੀ 50 ਤੋਂ ਉਪਰ ਹੈ। ਇਹ ਗੁਜਰਾਤੀ ਦਾ ਸਭ ਤੋਂ ਪਹਿਲਾ ਨਾਟਕਕਾਰ ਵੀ ਹੈ ਜਿਸ ਦੀਆਂ ਤਿੰਨ ਨਾਟਕ ਕ੍ਰਿਤਾਂ ਹਨ। ਇਸ ਵਾਂਗ ਹੋਰ ਕਵੀਆਂ ਨੇ ਵੀ ਪੌਰਾਨਿਕ ਕਥਾਵਾਂ ਲਿਖੀਆਂ ਜਿਨ੍ਹਾਂ ਵਿਚੋਂ ਭੱਟ ਦੀਆਂ ਅਨੇਕ ਕਵਿਤਾਵਾਂ, ਮੁਕੰਦ ਦਾ ਭਗਤਮਾਲ, ਦੇਵੀ ਦਾਸ ਦਾ ਰੁਕਮਣੀ ਹਰਣ ਮੁਰਾਰੀ ਦਾ ਈਸ਼ਵਰ-ਵਿਵਾਹ ਵਰਣਨਯੋਗ ਹਨ।

ਭਾਲਣ ਕਵੀ ਨੇ ਗਰਬਾ ਨਾਂ ਦੀ ਇਕ ਵਿਸ਼ੇਸ਼ ਕਾਵਿ ਸ਼ੈਲੀ ਦਾ ਵਿਕਾਸ ਕੀਤਾ ਸੀ। ਮਗਰੋਂ ਗਰਬੀ-ਕਵੀਆਂ ਦੀ ਵੱਖਰੀ ਸੰਪ੍ਰਦਾਇ ਹੀ ਚਲ ਪਈ। ਪ੍ਰਮੁੱਖ ਗਰਬੀ-ਕਵੀਆਂ ਵਿਚ ਬਲੱਭ ਭਟ, ਪ੍ਰੀਤਮ ਦਾਸ, ਧੀਰੋਭਗਤ, ਨੀਰਾਂਤੰ ਭਗਤ ਅਤੇ ਭੋਜਾ ਭਗਤ ਹਨ। ਇਸ ਸ਼ੈਲੀ ਦਾ ਸਿਖਰ ਗਰਬੀ-ਸਮਰਾਟ ਦਯਾ ਰਾਮ (1767-1852) ਦੇ ਗੀਤਾਂ ਵਿਚ ਮਿਲਦਾ ਹੈ। ਦਯਾ ਰਾਮ ਸ਼ਿੰਗਾਰ-ਰਸ ਗੀਤ-ਕਾਵਿ ਦਾ ਸਰਵ ਸ੍ਰੇਸ਼ਠ ਮੱਧਕਾਲੀ ਗੁਜਰਾਤੀ ਕਵੀ ਹੈ, ਜਿਸ ਨੇ ਸਰਲ ਅਤੇ ਭਰਪੂਰ ਸ਼ੈਲੀ ਵਿਚ ਰਚਨਾ ਕੀਤੀ ਹੈ। ਗੁਜਰਾਤੀ ਵਿਚ ਇਸ ਦੀਆਂ 48 ਰਚਨਾਵਾਂ ਮਿਲਦੀਆਂ ਹਨ। ਇਸ ਤੋਂ ਇਲਾਵਾ ਸੰਸਕ੍ਰਿਤ, ਹਿੰਦੀ, ਮਰਾਠੀ, ਪੰਜਾਬੀ ਅਤੇ ਉਰਦੂ ਵਿਚ ਵੀ ਇਸ ਨੇ ਕਾਵਿ ਰਚਨਾ ਕੀਤੀ।

ਮੱਧਕਾਲੀ ਗੁਜਰਾਤੀ ਸਾਹਿਤ ਦੇ ਵਿਕਾਸ ਵਿਚ ਸਵਾਮੀ ਨਾਰਾਇਣ ਸੰਪ੍ਰਦਾਇ ਦਾ ਵੀ ਕਾਫ਼ੀ ਹੱਥ ਰਿਹਾ ਹੈ। ਕੱਛ ਅਤੇ ਗੁਜਰਾਤ ਵਿਚ ਇਸ ਸੰਪ੍ਰਦਾਇ ਦੇ ਸਾਧੂਆਂ ਦਾ ਕਾਫ਼ੀ ਪ੍ਰਭਾਵ ਰਿਹਾ ਹੈ। ਦਾਰਸ਼ਨਿਕ ਤੱਥ, ਭਗਤੀ ਭਾਵਨਾ ਅਤੇ ਸਮਾਜਿਕ ਪਖੰਡ ਆਦਿ ਇਨ੍ਹਾਂ ਸਾਧੂ ਕਵੀਆਂ ਦੇ ਵਿਸ਼ੇ ਹਨ। ਇਸ ਸੰਪ੍ਰਦਾਇ ਦੇ ਪ੍ਰਮੁੱਖ ਕਵੀ ਬ੍ਰਹਮਾਨੰਦ ਹਨ ਜਿਸ ਦੇ ਕਈ ਗ੍ਰੰਥ ਅਤੇ ਅੱਠ ਹਜ਼ਾਰ ਫੁਟਕਲ ਪਦੇ ਮਿਲਦੇ ਹਨ। ਹੋਰਾਂ ਕਵੀਆਂ ਵਿਚ ਮੁਕਤਾਨੰਦ,

ਮੁਜੁਕੇਸ਼ਾਨੰਦ ਅਤੇ ਦੇਵਾਨੰਦ ਦਾ ਨਾਂ ਲਿਆ ਜਾ ਸਕਦਾ ਹੈ।

ਗੁਜਰਾਤੀ ਗਦ ਦੇ ਵਿਕਾਸ ਵਿਚ ਹੋਰ ਆਧੁਨਿਕ ਭਾਰਤੀ-ਭਾਸ਼ਾਂਵਾਂ ਦੀ ਤਰ੍ਹਾਂ ਈਸਾਈ ਪਾਦਰੀਆਂ ਦਾ ਹੱਥ ਰਿਹਾ ਹੈ। ਉੱਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਬਾਈਬਲ ਦਾ ਗੁਜਰਾਤੀ ਗਦ ਵਿਚ ਅਨੁਵਾਦ ਪ੍ਰਕਾਸ਼ਿਤ ਹੋਇਆ ਅਤੇ ਡ੍ਰਮੰਡ ਨੇ 1808 ਵਿਚ ਗੁਜਰਾਤੀ ਦਾ ਸਭ ਤੋਂ ਪਹਿਲਾਂ ਵਿਆਕਰਣ ਲਿਖਿਆ। ਗੁਜਰਾਤੀ ਵਿਚ ਨਵੀਂ ਚੇਤਨਾ ਜਿਨ੍ਹਾਂ ਲੇਖਕਾਂ ਵਿਚ ਆਈ ਉਨ੍ਹਾਂ ਵਿਚ ਪਾਦਰੀ ਜੇਵਿਸ, ਨਰਮਦਾਸ਼ੰਕਰ, ਨਵਲਰਾਯ ਅਤੇ ਭੋਲਾ ਨਾਥ ਸ਼ਾਮਲ ਹਨ। ਸੰਪਾਦਨ ਅਤੇ ਆਲੋਚਨਾ ਦੇ ਖੇਤਰ ਵਿਚ ਵੀ ਨਰਮਦ ਜਾਂ ਨਰਮਦਾਸ਼ੰਕਰ ਦਾ ਮਹੱਤਵਪੂਰਨ ਯੋਗਦਾਨ ਰਿਹਾ ਹੈ। ਇਸ ਤੋਂ ਇਲਾਵਾ ਇਹ ਗੁਜਰਾਤੀ ਦਾ ਪਹਿਲਾ ਨਿਬੰਧਕਾਰ, ਨਾਟਕਕਾਰ ਅਤੇ ਆਤਮ-ਚਰਿਤ ਲੇਖਕ ਮੰਨਿਆ ਜਾਂਦਾ ਹੈ।

ਨਰਮਦ ਅਤੇ ਦਲਪਤਰਾਮ ਮਗਰੋਂ ਹੋਏ ਅਨੇਕ ਕਵੀਆਂ ਦੇ ਆਦਰਸ਼ ਰਹੇ ਹਨ। ਸਵਿਤਾ ਨਾਰਾਯਣ, ਮਣੀਲਾਲ ਦ੍ਵਿਵੇਦੀ, ਬਾਲਸ਼ੰਕਰ ਕੰਥਾਰੀਆਂ, ਕਲਾਪੀ ਆਦਿ ਸਾਰਿਆਂ ਉੱਤੇ ਇਨ੍ਹਾਂ ਦਾ ਪ੍ਰਭਾਵ ਹੈ। ਇਸ ਕਾਲ ਦਾ ਸਰਵ ਸ੍ਰੇਸ਼ਠ ਕਵੀ ਕਾਠੀਆਵਾੜ ਦਾ ਠਾਕੁਰ ਸੁਰ ਸਿੰਘ ਜੀ ਗੋਹੇਲ (1874-1913) ਸੀ, ਜੋ 'ਕਲਾਪੀ' ਉਪਨਾਮ ਅਧੀਨ ਕਵਿਤਾ ਲਿਖਦਾ ਸੀ। ਇਸ ਦਾ ਕਾਵਿ-ਸੰਗ੍ਰਹਿ 'ਕਲਾਪੀ ਨੋ ਕੇਕਾਰਵ' ਹੈ। ਸ਼ੈਲੀ ਅਤੇ ਰੂਪ ਦੇ ਖੇਤਰ ਵਿਚ ਇਹ ਨਵੇਂ ਪ੍ਰਯੋਗਾਂ ਦਾ ਜਨਮਦਾਤਾ ਹੈ। ਗੁਜਰਾਤੀ ਵਿਚ ਇਸ ਨੇ ਬਹੁਤ ਸਾਰੀਆਂ ਗ਼ਜ਼ਲਾਂ ਵੀ ਲਿਖੀਆ ਹਨ ਜੋ 'ਗ਼ਜ਼ਲਿਸਤਾਨ' ਨਾਮੀ ਸੰਗ੍ਰਹਿ ਵਿਚ ਸੰਕਲਿਤ ਹਨ। ਸ੍ਰੀ ਕੰਥਾਰੀਆਂ ਨੇ ਫ਼ਾਰਸੀ ਕਵੀ ਹਾਫ਼ਿਜ਼ ਦੀਆਂ ਗ਼ਜ਼ਲਾਂ ਦਾ ਗੁਜਰਾਤੀ ਕਵਿਤਾ ਵਿਚ ਅਨੁਵਾਦ ਕੀਤਾ ਹੈ।

ਰੋਮਾਂਟਿਕ ਕਾਵਿ ਧਾਰਾ ਦਾ ਵਿਕਾਸ ਬਲਵੰਤ ਰਾਏ, ਦਾਮੋਦਰ ਖ਼ੁਸ਼ਾਲਦਾਸ ਬੋਰਾਦਕਰ, ਮਣੀਸ਼ਕਰ ਰਤਨਜੀ ਭੱਟ ਅਤੇ ਨਾਨਾ ਲਾਲ ਨੇ ਕੀਤਾ। ਇਨ੍ਹਾਂ ਵਿਚੋਂ ਨਾਨਾ ਲਾਲ ਜੋ ਗੁਜਰਾਤੀ ਕਵੀ ਦਲਪਤ ਰਾਮ ਦਾ ਪੁੱਤਰ ਸੀ, ਸਭ ਤੋਂ ਉੱਤਮ ਗਿਣਿਆ ਜਾਂਦਾ ਹੈ। ਇਸ ਨੇ ਕਵੀ ਅਤੇ ਨਾਟਕਕਾਰ ਦੋਹਾਂ ਰੂਪਾਂ ਵਿਚ ਨਾਮਣਾ ਖੱਟਿਆ। ਪ੍ਰਬੰਧ ਕਾਵਿ, ਖੰਡ ਕਾਵਿ ਅਤੇ ਮੁਕਤਕ ਕਾਵਿ ਇਨ੍ਹਾਂ ਤਿੰਨਾਂ ਸ਼ੈਲੀਆਂ ਵਿਚ ਇਸ ਦੀਆਂ ਰਚਨਾਵਾਂ ਮਿਲਦੀਆਂ ਹਨ ; ਇਨ੍ਹਾਂ ਵਿਚੋਂ ਇਸ ਦਾ 'ਕੁਰੁਕਸ਼ੇਤਰ' ਮਹਾਂ ਕਾਵਿ ਹੈ। ਨਵੀਂ ਗੁਜਰਾਤੀ ਕਵਿਤਾ ਉੱਤੇ ਰਾਜਨੀਤਕ, ਸਮਾਜਿਕ, ਆਰਥਿਕ ਅਤੇ ਸਾਹਿਤਕ ਪਰਿਵਰਤਨਾਂ ਦਾ ਕਾਫ਼ੀ ਅਸਰ ਪਿਆ ਹੈ। ਗਾਂਧੀਵਾਦੀ ਕਵੀਆਂ ਵਿਚੋਂ ਸਭ ਤੋਂ ਸ੍ਰੇਸ਼ਠ ਬ. ਕ. ਠਾਕੁਰ ਹੈ, ਜਿਸ ਨੇ ਨਵੇਂ ਵਿਸ਼ਿਆਂ ਦੇ ਪ੍ਰਯੋਗ ਦੇ ਨਾਲ ਨਾਲ ਤੁਕਾਂਤ ਰਹਿਤ ਛੰਦ ਦਾ ਪ੍ਰਯੋਗ ਕੀਤਾ ਹੈ। ਠਾਕੁਰ ਦਾ ਪ੍ਰਭਾਵ ਉਮਾ ਸ਼ੰਕਰ ਜੋਸ਼ੀ, ਰਾਮ ਨਾਰਾਇਣ ਪਾਠਕ, ਕਿਸ਼ਣ ਲਾਲ ਸ੍ਰੀਧਰਾਣੀ ਆਦਿ ਕਵੀਆਂ ਤੇ ਮਿਲਦਾ ਹੈ। ਆਧੁਨਿਕ ਗੁਜਰਾਤੀ ਕਵੀਆਂ ਉੱਤੇ ਇਕ ਪਾਸੇ ਸਾਮਵਾਦੀ ਵਿਚਾਰਧਾਰਾ ਦਾ ਅਤੇ ਦੂਜੇ ਪਾਸ਼ੇ ਬਿੰਬਵਾਦੀ ਕਵੀਆਂ ਦਾ ਪ੍ਰਭਾਵ ਪਿਆ ਹੈ। ਪ੍ਰਯੋਗਵਾਦੀ ਢੰਗ ਦੇ ਗੁਜਰਾਤੀ ਕਵੀਆਂ ਵਿਚ ਰਾਜੇਂਦ੍ਰ ਸ਼ਾਹ ਅਤੇ ਦਿਨੇਸ਼ ਕੋਠਾਰੀ ਪ੍ਰਮੁੱਖ ਹਨ, ਜਿਨ੍ਹਾਂ ਨੇ ਭਾਸ਼ਾ, ਛੰਦ ਅਤੇ ਕਵਿਤਾ ਦੇ ਨਾਲ ਨਵੇਂ ਪ੍ਰਯੋਗ ਕੀਤੇ ਹਨ।

ਗੁਜਰਾਤੀ ਨਾਟਕ ਦਾ ਬਹੁਤਾ ਵਿਕਾਸ ਨਹੀਂ ਹੋਇਆ। ਨਰਮਦਾ ਸ਼ੰਕਰ ਨੇ ਸ਼ਾਕੁੰਤਲਾ ਦਾ ਅਤੇ ਰਣਛੋੜ ਭਾਈ ਨੇ ਕੁਝ ਸੰਸਕ੍ਰਿਤ ਅਤੇ ਅੰਗਰੇਜ਼ੀ ਨਾਟਕਾਂ ਦਾ ਅਨੁਵਾਦ ਕੀਤਾ ਸੀ। ਰਣਛੋੜ ਭਾਈ ਨੇ ਕਈ ਮੌਲਿਕ ਪੌਰਾਣਿਕ ਅਤੇ ਸਮਾਜਿਕ ਨਾਟਕ ਵੀ ਲਿਖੇ। ਹੋਰ ਨਾਟਕਕਾਰਾਂ ਵਿਚ ਦਲਪਤਰਾਮ, ਨਾਵਲ ਰਾਏ, ਨਾਨਾ ਲਾਲ ਅਤੇ ਸਰ ਰਮਣਬਾਈ ਆਉਂਦੇ ਹਨ। ਆਧੁਨਿਕ ਨਾਟਕਕਾਰਾਂ ਵਿਚ ਕਨ੍ਹੱਈਆ ਲਾਲ, ਮਾਣਿਕ ਲਾਲ, ਮੁਨਸ਼ੀ ਚੰਦ੍ਰਵਦਨ ਮਹਿਤਾ ਅਤੇ ਧਨਸੁਖ ਲਾਲ ਮਹਿਤਾ ਸ਼ਾਮਲ ਹਨ।

ਨਿਬੰਧ ਸਾਹਿਤ ਦੀ ਸਥਿਤੀ ਵੀ ਨਾਟਕ ਵਾਲੀ ਹੀ ਹੈ। ਪਹਿਲਾ ਨਿਬੰਧ ਲੇਖਕ ਨਰਮਦ ਹੈ। ਇਸ ਨੇ ਸਮਾਲੋਚਨਾ ਅਤੇ ਨਿਬੰਧ ਦੇ ਖੇਤਰ ਵਿਚ ਵੀ ਕਾਫ਼ੀ ਕੰਮ ਕੀਤਾ। ਗਾਂਧੀ ਵਾਦੀ ਵਿਚਾਰਕ ਕਾਕਾ ਕਾਲੇਲਕਰ ਅਤੇ ਗਾਂਧੀ ਜੀ ਦੇ ਦੂਜੇ ਸਹਿਯੋਗੀ ਮਹਾਦੇਵ ਭਾਈ ਦੀ ਗਿਣਤੀ ਨਿਬੰਧ ਲੇਖਕਾਂ ਵਿਚ ਹੁੰਦੀ ਹੈ।

ਗੁਜਰਾਤੀ ਨਾਵਲ ਸਾਹਿਤ ਦਾ ਆਰੰਭ ਸ੍ਰੀ ਨੰਦਸ਼ੰਕਰ ਦੇ ਨਾਵਲ 'ਕਰਣਘੇਲੋ' (1868) ਨਾਲ ਹੁੰਦਾ ਹੈ। ਇਤਿਹਾਸਕ ਨਾਵਲਾਂ ਦੀ ਜੋ ਪਰੰਪਰਾ ਮਹੋਪਤਰਾਮ, ਅਨੰਤ ਰਾਮ ਸ੍ਰੀ ਕਮਲਾਲ ਅਤੇ ਚੁੰਨੀ ਲਾਲ ਵਰਧਮਾਨ ਨੇ ਸਥਾਪਿਤ ਕੀਤੀ। ਉਸ ਦਾ ਸ਼ਿਖਰ ਕਨ੍ਹੱਈਆ ਲਾਲ ਮਾਣਿਕ ਲਾਲ ਮੁਨਸ਼ੀ ਦੇ ਇਤਿਹਾਸਕ ਨਾਵਲਾਂ ਵਿਚੋਂ ਮਿਲਦਾ ਹੈ। ਇਨ੍ਹਾਂ ਤੋਂ ਪਹਿਲਾਂ ਇਸ ਖੇਤਰ ਵਿਚ ਇੱਛਾ ਰਾਮ ਸੂਰਯ ਰਾਮ ਦੇਸਾਈ ਨੇ ਵੀ ਕਾਫ਼ੀ ਮਸ਼ਹੂਰੀ ਪ੍ਰਾਪਤ ਕਰ ਲਈ ਸੀ ਜਿਸ ਦਾ ਸਪੱਸ਼ਟ ਪ੍ਰਭਾਵ ਮੁਨਸ਼ੀ ਜੀ ਤੇ ਦਿਖਾਈ ਦਿੰਦਾ ਹੈ। ਸਮਾਜਿਕ ਨਾਵਲਾਂ ਦੇ ਖੇਤਰ ਵਿਚ ਰਮਣਲਾਲ ਦੇਸਾਈ ਦਾ ਵਿਸ਼ੇਸ਼ ਸਥਾਨ ਹੈ। ਰਾਸ਼ਟਰੀ ਅੰਦੋਲਨ ਨਾਲ ਸਬੰਧਤ ਇਸ ਦੇ ਦੋ ਨਾਵਲ ਦਿਵ੍ਯਚਕਸ਼ੁ ਅਤੇ ਭਾਰੇਲਾ ਅੰਗਨੀ ਅਤੇ ਭਾਰਤੀ ਪੇਂਡੂ ਜੀਵਨ ਦੀਆਂ ਸਮੱਸਿਆਵਾਂ ਨਾਲ ਸਬੰਧਤ ਚਾਰ ਭਾਗਾਂ ਵਿਚ ਪ੍ਰਕਾਸ਼ਿਤ ਸਹਤੀ ਕ੍ਰਿਤ 'ਗ੍ਰਾਮਲਕਸ਼ਮੀਕੋਣ ਨੇ ਵੀ ਕਾਫ਼ੀ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਗੁਜਰਾਤ ਦੇ ਲੋਕ ਜੀਵਨ ਅਤੇ ਲੋਕ ਸਾਹਿਤ ਨੂੰ ਨਾਵਲਾਂ ਦੇ ਸੰਚੇ ਵਿਚ ਢਾਲਣ ਦਾ ਉਪਰਾਲਾ ਝਵੇਰ ਚੰਦ ਮੇਘਾਣੀ ਨੇ ਕੀਤਾ। ਹੋਰ ਸਮਾਜਿਕ ਨਾਵਲ ਲੇਖਕਾਂ ਵਿਚ ਗੋਵਰਧਨਰਾਮ ਤ੍ਰਿਪਾਠੀ, ਪੰਨਾ ਲਾਲ ਪਟੇਲ ਅਤੇ ਧੂਮਕੇਤੂ ਨੇ ਵੀ ਕਾਫ਼ੀ ਪ੍ਰਸਿੱਧੀ ਹਾਸਲ ਕੀਤੀ। ਕਹਾਣੀ ਸਾਹਿਤ ਦਾ ਆਰੰਭ 1918 ਵਿਚ ਵਾਸੁਦੇਵ ਮਹਿਤਾ ਦੀ ਕਹਾਣੀ ਗੋਵਾਲਣੀ ਦੇ ਪ੍ਰਕਾਸ਼ਨ ਤੋਂ ਮੰਨਿਆ ਜਾਂਦਾ ਹੈ। ਇਸ ਤੋਂ ਪਿੱਛੋਂ ਵਿਸ਼ਣੂ ਪ੍ਰਸਾਦ ਤ੍ਰਿਵੇਦੀ, ਅੰਮ੍ਰਿਤਲਾਲ ਪੰਢਿਯਾਰ ਅਤੇ ਚੰਦ੍ਰ ਸ਼ੰਕਰ ਪੰਡਿਆ ਦੀਆਂ ਕਈ ਕਹਾਣੀਆਂ ਪ੍ਰਕਾਸ਼ਿਤ ਹੋਈਆਂ।

ਆਧੁਨਿਕ ਕਹਾਣੀ ਲੇਖਕਾਂ ਵਿਚ ਮੁਨਸ਼ੀ, ਰਮਣਲਾਲ ਦੇਸਾਈ, ਗੁਣਵੰਤ ਰਾਏ ਆਚਾਰੀਆ, ਧੂਮਕੇਤੂ ਅਤੇ ਗੁਲਾਬ ਦਾਸ ਬ੍ਰੋਕਰ ਵਿਸ਼ੇਸ਼ ਪ੍ਰਸਿੱਧ ਹਨ। ਧੂਮਕੇਤੂ ਅਤੇ ਗੁਲਾਬਦਾਸ ਬ੍ਰੋਕਰ ਨੇ ਕਹਾਣੀ ਦੀ ਤਕਨੀਕ ਨੂੰ ਆਧੁਨਿਕ ਬਣਾਇਆ ਹੈ। ਅੱਜ ਦਾ ਗੁਜਰਾਤੀ ਕਥਾ ਸਾਹਿਤ ਅਤੇ ਕਵਿਤਾ ਵਿਸ਼ੇਸ਼ ਰੂਪ ਵਿਚ ਭਾਰਤੀ ਸਮਾਜ ਦੇ ਸਾਰੇ ਪਹਿਲੂਆਂ ਉਤੇ ਰੋਸ਼ਨੀ ਪਾਉਂਦਾ ਹੈ।

ਹ. ਪੁ.–ਹਿੰ. ਵਿ. ਕੋ. 3: 449

**ਗੁਜਰਾਂਵਾਲਾ** : ਜ਼ਿਲ੍ਹਾ—ਪਾਕਿਸਤਾਨ ਦੇ ਪੰਜਾਬ ਸੂਬੇ ਵਿਚ ਲਾਹੌਰ ਖੰਡ ਦਾ ਇਹ ਇਕ ਜ਼ਿਲ੍ਹਾ ਹੈ ਜਿਸ ਦੇ ਪੂਰਬ ਵਲ ਸਿਆਲਕੋਟ, ਪੱਛਮ ਵਲ ਝੰਗ, ਉੱਤਰ ਵੱਲ ਗੁਜਰਾਤ ਅਤੇ ਦੱਖਣ ਵੱਲ ਸ਼ੇਖ਼ੂਪੁਰਾ ਜ਼ਿਲ੍ਹਾ ਲਗਦਾ ਹੈ। ਜ਼ਿਲ੍ਹੇ ਦਾ ਕੁਲ ਰਕਬਾ 5,988 ਵ. ਕਿ. ਮੀ. (2,312 ਵ. ਮੀਲ) ਅਤੇ ਵਸੋਂ 23,659,000 (1981) ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ-ਮੁਕਾਮ ਹੈ।

ਜ਼ਿਲ੍ਹੇ ਦੀ ਦੱਖਣੀ-ਪੂਰਬੀ ਗੁੱਠ ਨੂੰ ਦੇਗ ਨਾਲਾ ਪਾਰ ਕਰਦਾ ਹੈ। ਬਾਕੀ ਸਾਰਾ ਜ਼ਿਲ੍ਹਾ ਇਕ ਪੱਧਰਾ ਮੈਦਾਨ ਹੈ। ਨਾ ਕੋਈ ਪਹਾੜੀ ਹੀ ਹੈ ਅਤੇ ਨਾ ਹੀ ਕੋਈ ਖੱਡ ਵਗੈਰਾ ਹੈ। ਕੁਦਰਤੀ ਤੌਰ ਤੇ ਇਹ ਦੋ ਵੱਡੇ ਖੰਡਾਂ-ਹਿਠਾੜ ਅਤੇ ਉਠਾੜ ਖੇਤਰ ਵਿਚ ਵੰਡਿਆ ਹੋਇਆ ਹੈ। ਹਿਠਾੜ ਦੀਆਂ ਕਛਾਰੀ ਭੂਮੀਆਂ ਚਨਾਬ ਦਰਿਆ ਅਤੇ ਦੇਗ ਨਾਲੇ ਦੇ ਕੰਢਿਆਂ ਨਾਲ ਲਗਦੀਆਂ ਹਨ ਅਤੇ ਉਠਾੜ (ਉੱਚੀਆਂ

ਭੂਮੀਆਂ) ਦਾ ਇਲਾਕਾ ਚਨਾਬ ਅਤੇ ਦੇਗ ਨਾਲੇ ਦੇ ਵਿਚਕਾਰ ਪੈਂਦਾ ਹੈ।

ਭੂਗੋਲਿਕ ਅਤੇ ਪ੍ਰਕ੍ਰਿਤਿਕ ਪੱਖੋਂ ਇਹ ਜ਼ਿਲ੍ਹਾ ਸਿਆਲਕੋਟ ਦੇ ਉਪਜਾਊ ਉਪ-ਪਰਬਤੀ ਜ਼ਿਲ੍ਹੇ ਅਤੇ ਕਿਸੇ ਸਮੇਂ ਦੇ ਝੰਗ ਦੇ ਰੇਗਿਸਤਾਨੀ ਇਲਾਕਾ ਵਿਚ ਪੈਂਦਾ ਹੈ। ਜਿਵੇਂ ਜਿਵੇਂ ਹਿਮਾਲਾ ਤੋਂ ਦੂਰੀ ਵਧਦੀ ਜਾਂਦੀ ਹੈ ਤਾਂ ਉਠਾੜ ਦੇ ਇਲਾਕੇ ਦੀ ਜ਼ਮੀਨ ਦੀ ਕੁਦਰਤੀ ਉਪਜਾਊ ਸ਼ਕਤੀ ਘਟਦੀ ਜਾਂਦੀ ਹੈ। ਫਿਰ ਦੱਖਣ-ਪੱਛਮ ਵਲ ਬਾਰ ਦੇ ਇਲਾਕੇ ਵਿਚ ਰਲ ਜਾਣ ਨਾਲ ਇਸ ਇਲਾਕੇ ਦੀ ਉਪਜਾਊ ਸ਼ਕਤੀ ਵਧਣੀ ਸ਼ੁਰੂ ਹੋ ਜਾਂਦੀ ਹੈ।

ਚਨਾਬ ਜ਼ਿਲ੍ਹੇ ਦਾ ਮੁੱਖ ਦਰਿਆ ਹੈ। ਦਰਿਆ ਦੇ ਪਰਤ ਰੇਤਲੇ ਹਨ ਅਤੇ ਇਸ ਵਿਚ ਹੜ੍ਹ ਬਹੁਤ ਆਉਂਦੇ ਹਨ। ਚਨਾਬ ਨਹਿਰ ਜਿਹੜੀ ਜ਼ਿਲ੍ਹੇ ਦੀਆਂ ਹਾਫ਼ਿਜ਼ਾਬਾਦ ਅਤੇ ਖਾਨਗਾਹ ਡੋਗਰਾ ਤਹਿਸੀਲਾਂ ਨੂੰ ਸਿੰਜਦੀ ਹੈ, ਨੇ ਰੇਗਿਸਤਾਨ ਨੂੰ ਹਰਿਆਵਲ ਭਰੇ ਇਲਾਕੇ ਵਿਚ ਬਦਲ ਦਿੱਤਾ ਹੈ। ਗੁਜਰਾਂਵਾਲਾ ਹਾਈਡ੍ਰੋਇਲੈਕਟ੍ਰਿਕ ਪ੍ਰਾਜੈਕਟ ਜ਼ਿਲ੍ਹੇ ਨੂੰ ਬਿਜਲੀ ਸਪਲਾਈ ਕਰਦਾ ਹੈ।

ਨਹਿਰੀ ਪ੍ਰਣਾਲੀ ਦੇ ਚਾਲੂ ਹੋਣ ਤੋਂ ਪਹਿਲਾਂ ਇਸ ਇਲਾਕੇ ਦਾ ਬਹੁਤਾ ਹਿਸਾ ਬੰਜਰ ਹੀ ਹੁੰਦਾ ਸੀ ਅਤੇ ਇਥੇ ਖੁਸ਼ਕ ਪੱਛਮੀ ਪੰਜਾਬ ਦੇ ਬਾਰ ਦੇ ਇਲਾਕੇ ਵਰਗੀ ਬਨਸਪਤੀ ਜਿਸ ਤਰ੍ਹਾਂ ਵਣ, ਜੰਡ, ਫਰਵਾਂਹ ਅਤੇ ਮਲ੍ਹੇ ਹੀ ਮਿਲਦੇ ਸਨ। ਝੰਗੀਆਂ ਅਤੇ ਬਾਗ਼ਾਂ ਵਿਚ ਬੇਰ ਦੇ ਦਰਖ਼ਤ ਬਹੁਤ ਮਿਲਦੇ ਹਨ।

ਇਥੋਂ ਦਾ ਜਲਵਾਯੂ ਲਗਭਗ ਪੰਜਾਬ ਦੇ ਮੈਦਾਨਾਂ ਵਰਗਾ ਹੀ ਹੈ ਪਰ ਬਾਰ ਦੇ ਇਲਾਕੇ ਦੇ ਤਾਪਮਾਨ ਵਿਚ ਗਰਮੀ ਅਤੇ ਸਰਦੀ ਦੀ ਰੁੱਤ ਵਿਚ ਕਾਫ਼ੀ ਅੰਤਰ ਵੇਖਿਆ ਜਾਂਦਾ ਹੈ। ਗਰਮੀਆਂ ਵੇਲੇ ਇਥੇ ਸਖ਼ਤ ਗਰਮੀ ਪੈਂਦੀ ਹੈ। ਔਸਤਨ ਸਾਲਾਨਾ ਵਰਖਾ 45 ਸੈ. ਮੀ. ਤਕ ਹੁੰਦੀ ਹੈ।

ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਨਹਿਰਾਂ ਨਾਲ ਸਿੰਜਾਈ ਸ਼ੁਰੂ ਹੋ ਜਾਣ ਨਾਲ ਜ਼ਿਲ੍ਹੇ ਦੇ ਸਾਰੇ ਹਿੱਸਿਆਂ ਵਿਚ ਹੀ ਵਧੀਆ ਖੇਤੀਬਾੜੀ ਹੋਣ ਲਗ ਪਈ ਹੈ। ਕਣਕ, ਕਪਾਹ, ਛੋਲੇ, ਮੱਕੀ, ਬਾਜਰਾ ਅਤੇ ਦਾਲਾਂ ਇਥੋਂ ਦੀਆਂ ਮੁੱਖ ਫਸਲਾਂ ਹਨ। ਇਸ ਤੋਂ ਇਲਾਵਾ ਅੱਜਕਲ੍ਹ ਅੰਬ, ਅਲੀਚੀ ਅਤੇ ਬਦਾਮ ਦੇ ਬਾਗਾਂ ਦੀ ਭਰਮਾਰ ਹੈ।

ਉਦਯੋਗਿਕ ਪੱਖੋਂ ਵੀ ਇਸ ਜ਼ਿਲ੍ਹੇ ਨੇ ਕਾਫ਼ੀ ਉੱਨਤੀ ਕੀਤੀ ਹੈ। ਇਥੇ ਚੌਲਾਂ ਦੇ ਸ਼ੈਲਰ ਅਤੇ ਖੰਡ ਤਿਆਰ ਕਰਨ ਦੇ ਕਾਰਖਾਨੇ ਹਨ। ਇਸ ਤੋਂ ਇਲਾਵਾ ਇਥੇ ਸ਼ੀਸ਼ੇ ਦਾ ਸਾਮਾਨ, ਬਿਜਲੀ ਦੇ ਪੱਖੇ, ਰੇਸ਼ਮੀ ਅਤੇ ਸੂਤੀ ਕਪੜਾ ਅਤੇ ਧਾਤਾਂ ਦਾ ਸਾਮਾਨ ਤਿਆਰ ਕੀਤਾ ਜਾਂਦਾ ਹੈ।

ਕਣਕ ਅਤੇ ਹੋਰ ਅਨਾਜੀ ਫਸਲਾਂ, ਕਪਾਹ ਅਤੇ ਤੇਲ ਦੇ ਬੀਜ ਇਥੋਂ ਬਾਹਰ ਭੇਜੇ ਜਾਂਦੇ ਹਨ। ਵਜ਼ੀਰਾਬਾਦ ਇਮਾਰਤੀ ਲੱਕੜ ਦੇ ਵਪਾਰ ਦਾ ਇਕ ਵੱਡਾ ਕੇਂਦਰ ਹੈ।

ਉੱਤਰੀ ਪੱਛਮੀ ਰੇਲਵੇ ਦੀ ਮੁੱਖ ਲਾਈਨ ਜ਼ਿਲ੍ਹੇ ਦੀ ਪੂਰਬੀ ਸਰਹੱਦ ਦੇ ਅੰਦਰ ਵੱਲੋਂ ਜ਼ਿਲ੍ਹੇ ਦੇ ਵਿਚੋਂ ਦੀ ਹੋ ਕੇ ਲੰਘਦੀ ਹੈ ਅਤੇ ਵਜ਼ੀਰਾਬਾਦ ਤੋਂ ਹੇਠਾਂ ਰਚਨਾ ਦੁਆਬ ਵਲ ਨੂੰ ਆਉਂਦੀ ਇਕ ਬ੍ਰਾਂਚ ਲਾਈਨ ਜ਼ਿਲ੍ਹੇ ਦੇ ਠੀਕ ਵਿਚੋਂ ਦੀ ਲੰਘਦੀ ਹੈ। ਰੇਲਵੇ ਦੀ ਮੁੱਖ ਲਾਈਨ ਦੇ ਨਾਲ ਨਾਲ ਜਰਨੈਲੀ ਸੜਕ ਜਾਂਦੀ ਹੈ।

ਗੁਜਰਾਂਵਾਲਾ (ਜ਼ਿਲ੍ਹੇ ਦਾ ਸਦਰ-ਮੁਕਾਮ) ਤੋਂ ਇਲਾਵਾ ਐਮਨਾਬਾਦ, ਕਾਮੋਕੇ ਕਿਲਾ ਦੀਦਾਰ ਸਿੰਘ, ਨੌਸ਼ਹਿਰਾ ਵਿਰਕਾਂ, ਤਲਵੰਡੀ ਰਾਹਵਾਲੀ, ਵਜ਼ੀਰਾਬਾਦ, ਡੌਂਕਲ ਨਿਜ਼ਾਮਾਬਾਦ, ਗੱਖੜ, ਖਾਂਕੀ, ਬਡੋਕੇ ਗੋਸਾਈ, ਰਾਮਨਗਰ, ਸੋਦਰਾ, ਅਕਾਲਗੜ੍ਹ, ਪਿੰਡੀ ਭੱਟੀਆਂ, ਹਾਫਿਜ਼ਾਬਾਦ ਅਤੇ ਜਲਾਲਪੁਰ ਭੱਟੀਆਂ ਜ਼ਿਲ੍ਹੇ ਦੇ ਮੁੱਖ ਸ਼ਹਿਰ ਤੇ ਵੇਖਣ ਯੋਗ ਥਾਂ ਹਨ।

ਜ਼ਿਲ੍ਹੇ ਦਾ ਆਰੰਭਿਕ ਇਤਿਹਾਸ ਕੋਈ ਬਹੁਤਾ ਪ੍ਰਮਾਣਿਕ ਨਹੀਂ ਹੈ। ਐਪਰ ਪੁਰਾ ਖੋਜੀਆਂ ਦੀਆਂ ਖੋਜਾਂ ਨੇ ਇਹ ਤੱਥ ਸਾਬਤ ਕਰ ਦਿੱਤਾ ਹੈ ਕਿ ਸੰਨ 1919 ਤਕ ਦਾ ਇਸ ਜ਼ਿਲ੍ਹੇ ਦਾ ਇਲਾਕਾ ਸ਼ੁਰੂ ਤੋਂ ਹੀ ਇਤਿਹਾਸਕ ਮਹੱਤਤਾ ਵਾਲਾ ਸੀ। ਇਸ ਜ਼ਿਲ੍ਹੇ ਵਿਚ ਸਾਂਗਲਾ ਜਾਂ ਸਾਕਲਾ ਨਾਂ ਦਾ ਪੰਜਾਬ ਦਾ ਰਾਜਧਾਨੀ ਸ਼ਹਿਰ ਸ਼ਾਮਲ ਹੁੰਦਾ ਸੀ। ਇਸੇ ਹੀ ਸਥਾਨ ਤੇ ਦੁਨੀਆ ਦੇ ਮਹਾਨ ਜੇਤੂ ਸਿੰਕਦਰ ਨੂੰ ਇਕ ਬਹੁਤ ਵੱਡੀ ਲੜਾਈ ਦਾ ਸਾਹਮਣਾ ਕਰਨਾ ਪਿਆ ਸੀ। ਮਗਰੋਂ ਜਦੋਂ ਦੁਨੀਆ ਦਾ ਪ੍ਰਸਿੱਧ ਯਾਤਰੀ ਹਿਊਨਸਵਾਂਗ 630 ਵਿਚ ਭਾਰਤ ਆਇਆ ਸੀ ਤਾਂ ਖ਼ਾਨਗਾਹ ਡੋਗਰਾਂ (ਜਿਸ ਨੂੰ ਮਸਰੂਰ ਵੀ ਕਿਹਾ ਜਾਂਦਾ ਹੈ) ਦੇ ਨੇੜੇ ਦਾ ਸਥਾਨ ਅਸਰੂਰ (ਜਿਸ ਨੂੰ ਹੁਣ ਮੀਆਂਵਾਲੀ ਕਿਹਾ ਜਾਂਦਾ ਹੈ) ਸਿੰਧ ਦਰਿਆ ਤੋਂ ਲੈ ਕੇ ਬਿਆਸ ਦਰਿਆ ਤਕ ਫੈਲੇ ਹੋਏ ਇਕ ਰਾਜ ਦੀ ਰਾਜਧਾਨੀ ਹੁੰਦਾ ਸੀ।

ਜ਼ਿਲ੍ਹੇ ਵਿਚ ਦੂਰ ਦੂਰ ਤਕ ਪ੍ਰਾਚੀਨ ਸ਼ਹਿਰਾਂ ਦੇ ਖੰਡਰ ਅਤੇ ਪਿੰਡਾਂ ਦੇ ਥੇਹ ਮਿਲਦੇ ਹਨ। ਇਸ ਦੇ ਨਾਲ ਹੀ ਜ਼ਿਲ੍ਹੇ ਦੇ ਜੰਗਲੀ ਹਿੱਸੇ ਵਿਚ ਖੂਹਾਂ ਅਤੇ ਨਹਿਰਾਂ ਦੀਆਂ ਨਿਸ਼ਾਨੀਆਂ ਮਿਲਦੀਆਂ ਹਨ। ਇਹ ਸਾਰੀਆਂ ਗੱਲਾਂ ਉਸ ਸਮੇਂ ਦੀ ਯਾਦ ਦਿਵਾਉਂਦੀਆਂ ਹਨ ਜਦੋਂ ਇਸ ਖੇਤਰ ਵਿਚ ਸੰਘਣੀ ਵਸੋਂ ਹੁੰਦੀ ਸੀ ਅਤੇ ਸਾਰੇ ਇਲਾਕੇ ਵਿਚ ਜ਼ੋਰਾਂ ਸ਼ੋਰਾਂ ਤੇ ਵਾਹੀ ਚਲਦੀ ਹੁੰਦੀ ਸੀ।

ਹਿਊਨਸਵਾਂਗ ਤੋਂ ਪਿੱਛੋਂ ਤੋਂ ਲੈ ਕੇ ਮੁਸਲਮਾਨਾਂ ਦੇ ਹਮਲਿਆਂ ਤਕ ਦੇ ਵਿਚਕਾਰਲੇ ਸਮੇਂ ਦੌਰਾਨ ਗੁਜਰਾਂਵਾਲੇ ਦੇ ਜ਼ਿਲ੍ਹੇ ਦੇ ਇਤਿਹਾਸ ਬਾਰੇ ਕੁਝ ਪਤਾ ਨਹੀਂ ਚਲਦਾ ਪਰ ਮੁਸਲਮਾਨਾਂ ਦੇ ਹਮਲਿਆਂ ਦੇ ਸ਼ੁਰੂ ਹੋਣ ਦੇ ਨਾਲ ਹੀ ਜ਼ਿਲ੍ਹੇ ਦੀ ਬਹੁਤ ਉੱਨਤੀ ਹੋਈ। ਅਕਬਰ ਤੋਂ ਲੈ ਕੇ ਗੁਜਰਾਂਵਾਲੇ ਦੇ ਸਾਰੇ ਇਲਾਕੇ ਵਿਚ ਖੂਹ ਹੀ ਖੂਹ ਹੁੰਦੇ ਸਨ ਅਤੇ ਇਥੋਂ ਦੇ ਬਹੁਤੇ ਪਿੰਡ ਦੱਖਣੀ ਪਠਾਰ ਵੱਲ ਨੂੰ ਵੱਸੇ ਹੁੰਦੇ ਸਨ। ਇਨ੍ਹਾਂ ਪਿੰਡਾਂ ਦੇ ਥੇਹ ਬਾਰ ਦੇ ਜੰਗਲੀ ਅਤੇ ਉਜਾੜ ਵਾਲੇ ਇਲਾਕੇ ਵਿਚ ਮਿਲਦੇ ਹਨ। ਸਾਰਾ ਜ਼ਿਲ੍ਹਾ ਖੂਹਾਂ ਦੁਆਰਾ ਸਿੰਜੇ ਜਾਣ ਵਾਲੇ ਐਮਨਾਬਾਦ, ਸੋਦਰਾ ਸਾਹੋਮਲੀ, ਚੱਠਾ, ਹਾਫਿਜ਼ਾਬਾਦ ਅਤੇ ਸ਼ੇਖ਼ੂਪੁਰਾ ਨਾਂ ਦੇ ਛੇ ਪਰਗਨਿਆਂ ਵਿਚ ਵੰਡਿਆ ਹੁੰਦਾ ਸੀ। ਨਾ ਹੀ ਗੁੱਜਰਾਂਵਾਲਾ ਅਤੇ ਨਾ ਹੀ ਵਜ਼ੀਰਾਬਾਦ ਕੋਈ ਮਹੱਤਤਾ ਵਾਲੇ ਕਸਬੇ ਸਨ। ਗੁੱਜਰਾਂਵਾਲਾ ਐਮਨਾਬਾਦ ਦੇ ਪੁਰਾਣੇ ਪਰਗਨੇ ਵਿਚ ਹੁੰਦਾ ਸੀ।

ਮੁਗ਼ਲ ਰਾਜ ਕਾਲ ਵੇਲੇ ਦੇ ਆਲੀਸ਼ਾਨ ਇਮਾਰਤਾਂ ਦੇ ਖੰਡਰ ਅਜੇ ਵੀ ਇਥੇ ਮੌਜੂਦ ਹਨ। ਮੁਸਲਮਾਨਾਂ ਦਾ ਰਾਜ-ਭਾਗ ਖਤਮ ਹੋਣ ਤੋਂ ਪਹਿਲਾਂ ਇਥੇ ਦੀ ਵਸੋਂ ਕਾਫ਼ੀ ਘੱਟ ਗਈ ਸੀ। ਸਿੱਖਾਂ ਦੇ ਤਾਕਤ ਵਿਚ ਆਉਣ ਵੇਲੇ ਗੁੱਜਰਾਂਵਾਲੇ ਦੇ ਉਜੜੇ ਹੋਏ ਮੈਦਾਨਾਂ ਨੂੰ ਸਾਹਸੀ ਫ਼ੌਜੀਆਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ। ਮਹਾਰਾਜਾ ਰਣਜੀਤ ਸਿੰਘ ਦੇ ਦਾਦਾ ਸਰਦਾਰ ਚੜ੍ਹਤ ਸਿੰਘ ਨੇ ਗੁੱਜਰਾਂਵਾਲੇ ਦੇ ਛੋਟੇ ਜਿਹੇ ਪਿੰਡ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਬਾਅਦ ਵਿਚ ਜਿਹੜਾ ਉਸ ਦਾ ਆਪਣਾ, ਉਸਦੇ ਪੁੱਤਰ ਦਾ ਅਤੇ ਉਸ ਦੇ ਪੋਤਰੇ ਦਾ ਸਦਰ-ਮੁਕਾਮ (ਰਾਜਧਾਨੀ) ਬਣਿਆ। ਛੋਟੇ ਛੋਟੇ ਸਿੱਖ ਸਰਦਾਰ ਵਜ਼ੀਰਾਬਾਦ, ਸ਼ੇਖ਼ੂਪੁਰਾ ਅਤੇ ਹੋਰਨਾਂ ਕਸਬਿਆਂ ਵਿਚ ਜਾ ਆਬਾਦ ਹੋਏ ਅਤੇ ਜ਼ਿਲ੍ਹੇ ਦੇ ਪੱਛਮੀ ਹਿੱਸੇ ਵਿਚ ਰਾਜਪੂਤ ਭੱਟੀਆਂ ਅਤੇ ਚੱਠਿਆਂ ਨੇ ਆਪਣੀ ਆਜ਼ਾਦੀ ਕਾਇਮ ਰੱਖੀ। ਅਖ਼ੀਰ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਜ਼ਿਲ੍ਹੇ ਦੇ ਖਿੰਡੇ-ਪੁੰਡੇ ਇਲਾਕਿਆਂ ਨੂੰ ਆਪਣੇ ਅਧੀਨ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਦਾ ਜਨਮ ਵੀ ਗੁਜਰਾਂਵਾਲੇ ਵਿਚ ਹੀ ਹੋਇਆ ਸੀ ਅਤੇ ਲਾਹੌਰ ਉੱਤੇ ਕਬਜ਼ਾ ਕਰਨ ਤਕ ਗੁੱਜਰਾਂਵਾਲਾ ਹੀ ਉਨ੍ਹਾਂ ਦੀ ਰਾਜਧਾਨੀ ਬਣਿਆ ਰਿਹਾ।

ਮਹਾਰਾਜਾ ਸਾਹਿਬ ਦੇ ਵਿਸ਼ਵ-ਪ੍ਰਸਿੱਧ ਜਰਨੈਲ ਸਰਦਾਰ ਹਰੀ ਸਿੰਘ ਨਲਵੇ ਦਾ ਜਨਮ ਵੀ ਗੁੱਜਰਾਂਵਾਲੇ ਵਿਖੇ ਹੀ ਹੋਇਆ। ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨਲਵੇ ਦੇ ਕਾਰਨਾਮਿਆਂ ਤੋਂ ਖ਼ੁਸ਼ ਹੋ ਕੇ ਉਸ ਨੂੰ ਗੁੱਜਰਾਂਵਾਲੇ ਦੇ ਇਲਾਕੇ ਦੀ ਜਾਗੀਰ ਦਿੱਤੀ ਸੀ। ਇਕ ਵਾਰ ਸ਼ਹਿਜ਼ਾਦਾ ਖੜਕ ਸਿੰਘ ਨੇ ਵੀ ਮਹਾਰਾਜਾ ਸਾਹਿਬ ਨੂੰ ਕਿਹਾ 'ਗੁੱਜਰਾਂਵਾਲੇ ਦਾ ਇਲਾਕਾ ਮੈਨੂੰ ਜਾਗੀਰ ਵਜੋਂ ਦਿੱਤਾ ਜਾਵੇ' ਪਰ ਮਹਾਰਾਜਾ ਸਾਹਿਬ ਨੂੰ ਸਰਦਾਰ ਹਰੀ ਸਿੰਘ ਨਾਲ ਦਿਲੀ ਪਿਆਰ ਸੀ। ਇਸ ਲਈ ਉਨ੍ਹਾਂ ਨੇ ਸ਼ਹਿਜ਼ਾਦੇ ਨੂੰ ਇਹ ਇਲਾਕਾ ਦੇਣ ਤੋਂ ਇਨਕਾਰ ਕਰ ਦਿੱਤਾ। ਸਿੱਖ ਰਾਜ ਵੇਲੇ ਹੋਰਨਾਂ ਥਾਵਾਂ ਦਾ ਤਾਂ ਬਹੁਤ ਭਾਰੀ ਨੁਕਸਾਨ ਹੋਇਆ ਪਰ ਗੁੱਜਰਾਂਵਾਲੇ ਦੇ ਵਿਕਾਸ ਨੂੰ ਬਹੁਤ ਹਲਾਸ਼ੇਰੀ ਮਿਲੀ। ਮਹਾਰਾਜਾ ਰਣਜੀਤ ਸਿੰਘ ਨੇ ਕਈ ਪਿੰਡਾਂ ਵਿਚ ਬਸਤੀਆਂ ਸਥਾਪਤ ਕਰ ਦਿੱਤੀਆਂ ਅਤੇ ਬਾਰ ਦੇ ਉਜੜੇ ਹੋਏ ਇਲਾਕੇ ਵਿਚ ਖੇਤੀਬਾੜੀ ਦੀ ਹੌਂਸਲਾ ਅਫ਼ਜਾਈ ਕਰਨ ਵਿਚ ਬਹੁਤ ਸਫ਼ਲਤਾ ਪ੍ਰਾਪਤ ਕੀਤੀ। ਦੇਗ ਵਾਦੀ ਨੂੰ ਉੱਨਤ ਕਰਨ ਲਈ ਮਹਾਰਾਜਾ ਸਾਹਿਬ ਨੇ ਹਿੰਦੂ ਅਤੇ ਲਬਾਣਾ ਭਾਈਚਾਰਿਆਂ ਦੇ ਸਖ਼ਤ ਕੰਮ ਕਰਨ ਵਾਲੇ ਕਾਮਿਆਂ ਨੂੰ ਨਾ ਮਾਤਰ ਜਿਹੇ ਲਗਾਨ ਤੇ ਜ਼ਮੀਨਾਂ ਦਿੱਤੀਆਂ।

ਸੰਨ 1847 ਵਿਚ ਇਹ ਜ਼ਿਲ੍ਹਾ ਅੰਗ੍ਰੇਜ਼ੀ ਪ੍ਰਭਾਵ ਅਧੀਨ ਚਲਾ ਗਿਆ ਅਤੇ 1849 ਵਿਚ ਦੂਜੇ ਸਿੱਖ ਯੁੱਧ ਤੋਂ ਪਿੱਛੋਂ ਇਹ ਇਲਾਕਾ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਵਜ਼ੀਰਾਬਾਦ ਵਿਖੇ ਇਕ ਛਾਉਣੀ ਸਥਾਪਤ ਕੀਤੀ ਗਈ ਜਿਹੜੀ 1855 ਵਿਚ ਖ਼ਤਮ ਕਰ ਦਿੱਤੀ ਗਈ। ਸ਼ੁਰੂ ਵਿਚ ਗੁੱਜਰਾਂਵਾਲਾ ਜ਼ਿਲ੍ਹਾ ਵਜ਼ੀਰਾਬਾਦ ਦੇ ਹੀ ਵੱਡੇ ਜ਼ਿਲ੍ਹੇ (ਜਿਸ ਵਿਚ ਰਚਨਾ ਦੁਆਬ ਦਾ ਸਾਰਾ ਹੀ ਉਪਰਲਾ ਹਿੱਸਾ ਹੁੰਦਾ ਸੀ) ਦਾ ਇਕ ਹਿੱਸਾ ਹੁੰਦਾ ਸੀ। ਸੰਨ 1852 ਵਿਚ ਵਜ਼ੀਰਾਬਾਦ ਦੇ ਵੱਡੇ ਇਲਾਕੇ ਨੂੰ ਸ਼ੇਖ਼ੂਪੁਰਾ ਅਤੇ ਸਿਆਲਕੋਟ ਵਿਚਕਾਰ ਵੰਡ ਦਿੱਤਾ ਗਿਆ। ਇਸ ਵੇਲੇ ਗੁੱਜਰਾਂਵਾਲਾ ਜ਼ਿਲ੍ਹਾ ਸਾਰਾ ਹੀ ਪਠਾਰ ਦੇ ਆਰਪਾਰ ਚਨਾਬ ਤੋਂ ਰਾਵੀ ਤਕ ਫੈਲਿਆ ਹੁੰਦਾ ਸੀ ਪਰ 1853 ਵਿਚ ਜ਼ਿਲ੍ਹੇ ਦਾ ਦੱਖਣ-ਪੂਰਬੀ ਪਾਸਾ ਜਿਸ ਵਿਚ 303 ਪਿੰਡ ਪੈਂਦੇ ਸਨ, ਲਾਹੌਰ ਵਿਚ ਬਦਲ ਦਿੱਤਾ ਗਿਆ ਅਤੇ ਤਿੰਨ ਸਾਲ ਪਿੱਛੋਂ 324 ਪਿੰਡ ਹੋਰ ਲਾਹੌਰ ਵਿਚ ਰਲਾ ਦਿੱਤੇ ਗਏ। ਭਾਰਤ ਦੀ ਆਜ਼ਾਦੀ ਦੀ ਪਹਿਲੀ ਲੜਾਈ ਵੇਲੇ ਇਸ ਜ਼ਿਲ੍ਹੇ ਵਿਚ ਸ਼ਾਂਤੀ ਹੀ ਰਹੀ ਅਤੇ ਸਿੱਖ ਸਰਦਾਰਾਂ ਅਤੇ ਲੋਕਾਂ ਨੇ ਅੰਗਰੇਜ਼ਾਂ ਦਾ ਮੁਕੰਮਲ ਰੂਪ ਵਿਚ ਸਾਥ ਦਿੱਤਾ।

ਸੰਨ 1947 ਵਿਚ ਦੇਸ਼ ਦੀ ਵੰਡ ਹੋ ਗਈ। ਇਹ ਜ਼ਿਲ੍ਹਾ ਪਾਕਿਸਤਾਨ ਵਿਚ ਚਲਾ ਗਿਆ। ਇਸ ਵੇਲੇ ਇਸ ਜ਼ਿਲ੍ਹੇ ਦਾ ਦਿਨ ਬਦਿਨ ਬਹੁਤ ਵਿਕਾਸ ਹੋ ਰਿਹਾ ਹੈ।

ਹ. ਪੁ – ਇੰਪ. ਗ. ਇੰਡ. 12 : 363; ਪੰਜਾਬ ਡਿਸਟ੍ਰਿਕਟ ਗਜ਼ਟੀਅਰ ਗੁੱਜਰਾਂਵਾਲਾ ਡਿਸਟ੍ਰਿਕਟ – 1935

**ਗੁੱਜਰਾਂਵਾਲਾ** : ਸ਼ਹਿਰ— ਪਾਕਿਸਤਾਨ ਦੇ ਸੂਬੇ ਪੰਜਾਬ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜਿਹੜਾ ਲਾਹੌਰ ਤੇ ਪਿਸ਼ਾਵਰ ਨੂੰ ਮਿਲਾਉਣ ਵਾਲਾ ਵੱਡੀ ਰੇਲ ਲਾਈਨ ਉਪਰ, ਲਾਹੌਰ ਸ਼ਹਿਰ ਤੋਂ ਲਗਭਗ 70 ਕਿ. ਮੀ. (42 ਮੀਲ) ਦੀ ਦੂਰੀ ਤੇ ਸਥਿਤ ਹੈ। ਲਾਹੌਰ ਨਾਲ ਗੁੱਜਰਾਵਾਲਾਂ ਦੂਹਰੀ ਸੜਕ ਨਾਲ ਜੁੜਿਆ ਹੋਇਆ ਹੈ। ਇਸ ਸ਼ਹਿਰ ਦੀ ਨੀਂਹ ਗੁੱਜਰ ਨਾਂ ਦੇ ਇਕ ਕਬੀਲੇ ਨੇ ਰੱਖੀ ਸੀ। ਅੰਮ੍ਰਿਤਸਰ ਤੋਂ ਆਏ ਸਾਂਸੀ ਜੱਟਾਂ (ਜਿਨ੍ਹਾਂ ਨੇ ਇਸ ਦੇ ਗੁਆਂਢ ਦੇ 11 ਪਿੰਡਾਂ ਦੀ ਨੀਂਹ ਰੱਖੀ ਸੀ) ਨੇ ਅਠਾਰ੍ਹਾਂ ਪੀੜ੍ਹੀਆਂ ਪਹਿਲਾਂ ਇਨ੍ਹਾਂ ਗੁੱਜਰਾਂ ਨੂੰ ਇਥੋਂ ਭਜਾ ਦਿੱਤਾ ਸੀ। ਇਕ ਹੋਰ ਵਿਚਾਰ ਅਨੁਸਾਰ ਇਸ ਸ਼ਹਿਰ ਦਾ ਬਾਨੀ ਇਕ ਖ਼ਾਨ ਸੀ ਜਿਸ ਨੇ ਇਸ ਸ਼ਹਿਰ ਦਾ ਨਾਂ, ਖ਼ਾਨਪੁਰ ਰੱਖਿਆ ਸੀ। ਹਾਕਮ ਬਦਲ ਜਾਣ ਨਾਲ ਇਸ ਦਾ ਪਹਿਲਾ ਨਾਂ ਹੀ ਫਿਰ ਰੱਖਿਆ ਗਿਆ। ਮੁਗ਼ਲ ਰਾਜ ਕਾਲ ਵੇਲੇ ਵੀ ਇਹ ਕੋਈ ਪ੍ਰਸਿੱਧੀ ਵਾਲਾ ਥਾਂ ਨਹੀਂ ਸੀ। ਇਸ ਥਾਂ ਬਾਰੇ ਆਈਨੇ ਅਕਬਰੀ ਵਿਚ ਵੀ ਕਿਤੇ ਜ਼ਿਕਰ ਨਹੀਂ ਆਉਂਦਾ। ਸ਼ੁਕਰਚੱਕੀਆਂ ਪਰਿਵਾਰ ਦੀ ਤਾਕਤ ਦੇ ਸੂਰਜ ਚੜ੍ਹਨ ਦੇ ਨਾਲ ਹੀ ਇਹ ਥਾਂ ਬਹੁਤ ਉੱਘੀ ਹੋ ਗਈ ਅਤੇ ਕੁਝ ਹੀ ਸਮੇਂ ਵਿਚ ਇਹ ਪਿੰਡ ਤੋਂ ਸ਼ਹਿਰ ਬਣ ਗਿਆ। ਇਸ ਦੇ ਆਰੰਭਕ ਇਤਿਹਾਸ ਬਾਰੇ ਕੋਈ ਠੋਸ ਜਾਣਕਾਰੀ ਨਹੀਂ ਮਿਲਦੀ। ਕੇਵਲ ਇਸ ਗੱਲ ਦਾ ਪਤਾ ਲਗਦਾ ਹੈ ਕਿ ਇਸ ਥਾਂ ਦੀ ਪ੍ਰਸਿੱਧੀ ਮਹਾਰਾਜਾ ਰਣਜੀਤ ਸਿੰਘ, ਉਸ ਦੇ ਪਿਤਾ ਸਰਦਾਰ ਮਹਾਂ ਸਿੰਘ ਅਤੇ ਦਾਦਾ ਸਰਦਾਰ ਚੜ੍ਹਤ ਸਿੰਘ ਕਰਕੇ ਹੀ ਸੀ। ਸਰਦਾਰ ਚੜ੍ਹਤ ਸਿੰਘ ਨੇ ਪਹਿਲਾਂ ਇਥੇ ਇਕ ਕੱਚੀ ਗੜ੍ਹੀ ਉਸਾਰੀ ਤੇ ਫੇਰ ਇਕ ਪੱਕਾ ਕਿਲਾ ਤਾਮੀਰ ਕੀਤਾ ਸੀ। ਸਰਦਾਰ ਚੜ੍ਹਤ ਸਿੰਘ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ। ਇਸ ਸ਼ਹਿਰ ਨੂੰ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਅਤੇ ਉਨ੍ਹਾਂ ਦੇ ਬਹਾਦਰ ਜਰਨੈਲ ਸਰਦਾਰ ਹਰੀ ਸਿੰਘ ਨਲਵੇ ਦੇ ਜਨਮ-ਅਸਥਾਨ ਹੋਣ ਦਾ ਵੀ ਮਾਣ ਪ੍ਰਾਪਤ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸੰਨ 1799 ਵਿਚ ਲਾਹੌਰ ਉੱਤੇ ਕਬਜ਼ਾ ਕਰਨ ਤੋਂ ਪਹਿਲਾਂ, ਗੁੱਜਰਾਂਵਾਲਾ ਉਨ੍ਹਾਂ ਦੀ ਰਾਜਧਾਨੀ ਹੁੰਦਾ ਸੀ।

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਜਰਨੈਲ ਸਰਦਾਰ ਹਰੀ ਸਿੰਘ ਨਲਵੇ ਦੀਆਂ ਸੇਵਾਵਾਂ ਦੀ ਕਦਰ ਕਰਦਿਆਂ, ਗੁੱਜਰਾਂਵਾਲਾ ਉਸ ਨੂੰ ਜਾਗੀਰ ਵਿਚ ਦੇ ਦਿੱਤਾ ਤਾਂ ਇਸ ਨਾਲ ਸ਼ਹਿਰ ਦੀ ਨੁਹਾਰ ਹੀ ਬਦਲ ਗਈ। ਜਦੋਂ ਲਾਹੌਰ ਦੇ ਕੰਮਾਂ-ਕਾਜਾਂ ਤੋਂ ਸਰਦਾਰ ਹਰੀ ਸਿੰਘ ਨਲਵੇ ਨੂੰ ਵਿਹਲ ਮਿਲਦੀ ਤਾਂ ਉਹ ਗੁੱਜਰਾਂਵਾਲੇ ਹੀ ਆਣ ਕੇ ਠਹਿਰਦਾ ਅਤੇ ਇਥੋਂ ਦੀ ਰੌਣਕ ਵਧਾਉਂਦਾ। ਰਿਹਾਇਸ਼ ਦੌਰਾਨ ਸਰਦਾਰ ਹਰੀ ਸਿੰਘ ਨੇ ਗੁੱਜਰਾਂਵਾਲੇ ਦੇ ਕੱਚੇ ਕਿਲੇ ਨੂੰ ਪੱਕਾ ਤੇ ਮਜ਼ਬੂਤ ਕੀਤਾ ਅਤੇ ਫਿਰ ਬਾਗ਼ ਸਮੇਤ ਆਪਣੀ ਰਿਹਾਇਸ਼ ਲਈ ਅੰਗਰੇਜ਼ੀ ਢੰਗ ਦੀ ਬਾਰਾਂਦਰੀ ਅਤੇ ਹਵੇਲੀ ਬਣਵਾਈ ਅਤੇ ਉਸਦੇ ਨਾਲ ਹੀ ਸ਼ਹਿਰ ਦੀਆਂ ਗਲੀਆਂ ਤੇ ਮਹੱਲੇ ਵੀ ਪੱਕੇ ਕਰਵਾਏ। ਫਿਰ ਉਸਨੇ ਦੂਰ ਨੇੜੇ ਦੇ ਲੋਕਾਂ ਨੂੰ ਉਤਸ਼ਾਹ ਦੇ ਕੇ ਇਥੇ ਵਸਾਇਆ। ਗੁੱਜਰਾਂਵਾਲੇ ਦੀ ਇਸ ਤਰ੍ਹਾਂ ਦੀ ਚੰਗੀ ਆਬਾਦੀ ਵੇਖ ਕੇ ਹੀ ਮਹਾਰਾਜਾ ਸਾਹਿਬ ਦੇ ਪੁੱਤਰ ਸ਼ਹਿਜ਼ਾਦਾ ਖੜਕ ਸਿੰਘ ਨੇ ਗੁੱਜਰਾਂਵਾਲੇ ਦੀ ਜਾਗੀਰ ਲੈਣ ਦੀ ਖ਼ਾਹਿਸ਼ ਪ੍ਰਗਟ ਕੀਤੀ ਸੀ ਪਰ ਮਹਾਰਾਜਾ ਸਾਹਿਬ ਨੇ ਇਹ ਜਾਗੀਰ ਉਸ ਨੂੰ ਦੇਣ ਤੋਂ ਨਾਂਹ ਕਰ ਦਿੱਤੀ।

ਸ਼ਹਿਰ ਦੇ ਆਲੇ ਦੁਆਲੇ ਕਈ ਬਾਗ਼ ਹਨ। ਕਿਹਾ ਜਾਂਦਾ ਹੈ ਕਿ ਕਿਸੇ ਵੇਲੇ ਸ਼ਹਿਰ ਦੇ ਦੁਆਲੇ ਇਕ ਕੰਧ ਹੁੰਦੀ ਸੀ ਜਿਸ ਵਿਚ 11 ਦਰਵਾਜ਼ੇ ਹੁੰਦੇ ਸਨ। ਹੁਣ ਸ਼ਹਿਰ ਦਾ ਵਿਸਥਾਰ ਬਹੁਤ ਹੋ ਚੁੱਕਾ ਹੈ ਅਤੇ ਪੁਰਾਣੀਆਂ ਕੰਧਾਂ ਕਿਧਰੇ ਵੀ ਨਜ਼ਰ ਨਹੀਂ ਪੈਂਦੀਆਂ। ਗੱਡੀਆਂ-ਮੋਟਰਾਂ ਦੀ ਭੀੜ-ਭੜੱਕੇ ਵਾਲੀ ਆਵਾਜਾਈ ਹੋਣ ਕਾਰਨ ਇਹ ਸ਼ਹਿਰ ਲਾਹੌਰ ਸ਼ਹਿਰ ਦਾ ਹੀ ਇਕ ਉਪ-ਸ਼ਹਿਰੀ ਖੇਤਰ ਬਣ ਗਿਆ ਹੈ। ਇਹ ਬਹੁਤ ਸੁੰਦਰ ਥਾਂ ਤੇ ਹੈ ਅਤੇ ਇਥੋਂ ਦਾ ਜਲਵਾਯੂ ਅਤੇ ਪਾਣੀ ਬਹੁਤ ਵਧੀਆ ਹੈ। ਅਪਰ ਚਨਾਬ ਨਹਿਰ ਇਥੋਂ 6 ਕਿ. ਮੀ. (4 ਮੀਲ) ਦੇ ਫਾਸਲੇ ਤੇ ਵਹਿੰਦੀ ਹੈ। ਨਹਿਰ ਦੇ ਕੰਢਿਆਂ ਉੱਤੇ ਕਈ ਮੇਲੇ ਵੀ ਲਗਦੇ ਹਨ। ਸ਼ਹਿਰ ਵਿਚ ਇਕ ਸਿਵਲ ਸਟੇਸ਼ਨ ਖੇਤਰ ਹੈ ਜਿਸ ਨੂੰ ਇਕ ਰੇਲ ਲਾਈਨ ਮੁੱਖ ਸ਼ਹਿਰ ਨਾਲੋਂ ਵਖਰਾ ਕਰਦੀ ਹੈ। ਇਥੇ ਜ਼ਿਲ੍ਹਾ ਕਚਹਿਰੀਆਂ, ਗਿਰਜਾਘਰ, ਕਬ਼ਰਸਤਾਨ, ਜੇਲ੍ਹ, ਨਹਿਰੀ ਦਫ਼ਤਰ, ਮਿਊਂਸਪਲ ਹਸਪਤਾਲ ਅਤੇ ਰੈੱਸਟ ਹਾਊਸ ਆਦਿ ਹਨ।

ਗੁੱਜਰਾਂਵਾਲਾ ਸ਼ਹਿਰ ਦੇ ਦੱਖਣ ਵੱਲ ਨੂੰ ਛਾਉਣੀ ਗ੍ਰਾਊਂਡ, ਸਦਰ ਪੁਲਿਸ ਸਟੇਸ਼ਨ ਅਤੇ ਮਹਾਂ ਸਿੰਘ ਬਾਗ਼ ਹੈ। ਮਹਾਰਾਜਾ ਰਣਜੀਤ

ਸਿੰਘ ਦੇ ਦਾਦਾ ਸਰਦਾਰ ਚੜ੍ਹਤ ਸਿੰਘ ਅਤੇ ਪਿਤਾ ਸਰਦਾਰ ਮਹਾਂ ਸਿੰਘ ਦੀਆਂ ਸਮਾਧਾਂ ਇਸੇ ਸ਼ਹਿਰ ਵਿਚ ਹਨ। ਇਹ ਸਮਾਧਾਂ ਅਤੇ



ਸਮਾਧ ਸ. ਮਹਾਂ ਸਿੰਘ (ਗੁੱਜਰਾਂਵਾਲਾ ਪਾਕਿ.)

'ਮਹਾਂਸਿੰਘ ਬਾਗ' ਵਿਚਲੀ ਬਾਰਾਂਦਰੀ ਸਿੱਖ ਉਸਾਰੀ-ਕਲਾ ਦੇ ਉੱਤਮ ਨਮੂਨੇ ਹਨ। ਇਸ ਦੇ ਨਜ਼ਦੀਕ ਹੀ ਇਕ ਬਹੁਤ ਵੱਡਾ ਬੁਰਜ ਹੈ। ਗੁੱਜਰਾਂਵਾਲੇ ਸ਼ਹਿਰ ਦੇ ਵਿਚ ਹੀ ਗੁਰੂ ਨਾਨਕ ਸਾਹਿਬ ਦੇ ਇਕ ਉੱਤਰਾਧਿਕਾਰੀ ਬਾਬਾ ਸਾਹਿਬ ਸਿੰਘ ਜੀ ਜੋ ਆਪਣੇ ਸਮੇਂ ਦੇ ਪ੍ਰਸਿੱਧ ਸੰਤ ਸਨ, ਰਿਹਾ ਕਰਦੇ ਸਨ। ਜਿਸ ਥੜ੍ਹੇ ਉਪਰ ਬੈਠ ਕੇ ਬਾਬਾ ਜੀ ਪ੍ਰਭੂ ਦਾ ਸਿਮਰਨ ਕਰਿਆ ਕਰਦੇ ਸਨ, ਉਸ ਨੂੰ ਦਮਦਮਾ ਸਾਹਿਬ ਕਿਹਾ ਜਾਂਦਾ ਹੈ ਜੋ ਇਸ ਵੇਲੇ ਵੀ ਇਥੇ ਮੌਜੂਦ ਹੈ।

ਗੁੱਜਰਾਂਵਾਲਾ ਇਕ ਤਜਾਰਤੀ ਤੇ ਉਦਯੋਗਿਕ ਕੇਂਦਰ ਹੈ। ਇਥੇ ਮਿੱਟੀ ਦੇ ਭਾਂਡੇ, ਲੋਹੇ ਦੀਆਂ ਪੇਟੀਆਂ ਤੇ ਤਾਂਬੇ, ਪਿੱਤਲ ਅਤੇ ਐਲੂਮਿਨੀਅਮ ਦੇ ਬਰਤਨ ਤਿਆਰ ਕੀਤੇ ਜਾਂਦੇ ਹਨ। ਉਦਯੋਗਿਕ ਐਸਟੇਟ ਦੇ ਸਥਾਪਿਤ ਹੋ ਜਾਣ ਕਾਰਨ ਇਹ ਸ਼ਹਿਰ ਸੂਤੀ ਤੇ ਰੇਸ਼ਮੀ ਕੱਪੜੇ, ਪਾਈਪਾਂ ਫਿੱਟ ਕਰਨ, ਬਿਜਲੀ ਦੇ ਪੱਖਿਆਂ ਅਤੇ ਚਮੜੇ



ਗੁੱਜਰਾਂਵਾਲਾ (ਪਾਕਿ.) ਵਿਖ ਗੁਰਦੁਆਰਾ ਦਮਦਮਾ ਸਾਹਿਬ

ਦੀਆਂ ਚੀਜ਼ਾਂ ਲਈ ਪ੍ਰਸਿੱਧ ਹੈ। ਇਸ ਤੋਂ ਇਲਾਵਾ ਇਥੇ ਚੀਨੀ ਦੀਆਂ ਪਿਆਲੀਆਂ, ਤਸ਼ਤਰੀਆਂ ਅਤੇ ਖਾਣਾ ਤਿਆਰ ਕਰਨ ਵਾਲੇ ਬਰਤਨ ਤਿਆਰ ਕੀਤੇ ਜਾਂਦੇ ਹਨ। ਸਥਾਨਕ ਕੁੰਭਕਾਰੀ ਨੂੰ ਹਲਾਸ਼ੇਰੀ ਦੇਣ ਲਈ ਇਥੇ ਇਕ ਕੁੰਭਕਾਰੀ ਸੰਸਥਾ ਸਥਾਪਿਤ ਹੈ। ਪੰਜਾਬ ਯੂਨੀਵਰਸਿਟੀ ਨਾਲ ਸਬੰਧਤ ਇਥੇ ਤਿੰਨ ਕਾਲਜ ਹਨ।

ਆਬਾਦੀ 658.753 (1981)

32° 9' ਉ. ਵਿਥ. ; 74° 11' ਪੂ. ਲਬ.

ਹ. ਪੁ.– ਐਨ. ਬ੍ਰਿ. ਮਾ. 4 : 795; ਇੰਪ. ਗ. ਇੰਡ. 12 : 363

**ਗੁਜਰਾਲ, ਸਤੀਸ਼ :** ਭਾਰਤ ਦੇ ਇਸ ਪ੍ਰਸਿੱਧ ਚਿੱਤਰਕਾਰ, ਮੂਰਤੀਕਾਰ, ਕੰਧ-ਚਿੱਤਰਕਾਰ ਅਤੇ ਭਵਨ-ਨਿਰਮਾਣਕਾਰ ਦਾ ਜਨਮ 25 ਦਸੰਬਰ, 1925 ਨੂੰ ਜਿਹਲਮ (ਹੁਣ ਪਾਕਿਸਤਾਨ ਵਿਚ) ਵਿਖੇ ਹੋਇਆ। ਦਸ ਸਾਲ ਦੀ ਉਮਰ ਵਿਚ ਹੀ ਇਹ ਬੋਲਾ ਹੋ ਗਿਆ। 1937 ਤੋਂ 1944 ਤੱਕ ਇਸ ਨੇ ਲਾਹੌਰ ਦੇ ਆਰਟ ਸਕੂਲ ਵਿਚ ਅਤੇ ਮਗਰੋਂ ਤਿੰਨ ਸਾਲ ਬੰਬਈ ਦੇ ਜੇ. ਜੇ. ਇਨਸਟੀਚਿਊਟ ਆਫ਼ ਆਰਟ ਵਿਚ ਕਲਾ ਦਾ ਅਧਿਐਨ ਕੀਤਾ।

1947 ਦੀ ਭਾਰਤ-ਪਾਕਿਸਤਾਨ ਵੰਡ ਨੇ ਨੌਜਵਾਨ ਸਤੀਸ਼ ਗੁਜਰਾਲ ਦੇ ਮਨ ਉਤੇ ਬਹੁਤ ਡੂੰਘਾ ਅਸਰ ਪਾਇਆ। ਉਸ ਸਮੇਂ ਦੀ ਫ਼ਿਰਕਾਪ੍ਰਸਤੀ ਦੀ ਅੱਗ ਵਿਚ ਕੋਹੇ ਮਾਸੂਮ ਲੋਕਾਂ ਦੀ ਚੀਕ ਪੁਕਾਰ ਨੂੰ ਇਸ ਨੇ ਆਪਣੇ ਚਿੱਤਰਾਂ ਵਿਚ ਪ੍ਰਤੀਕਾਤਮਕ ਤੌਰ ਤੇ ਪੇਸ਼ ਕੀਤਾ ਹੈ। ਸੰਨ 1952 ਤੋਂ 1954 ਤੱਕ ਇਸਨੇ ਮੈਕਸੀਕੋ ਵਿਚ ਕੰਮ ਕੀਤਾ। ਉਸ ਸਮੇਂ ਦੇ ਚਿੱਤਰਾਂ ਵਿਚ ਇਸ ਨੇ ਇਨਸਾਨੀਅਤ ਨੂੰ ਗੁਲਾਮੀ ਦੇ ਜੂਲੇ ਵਿਚੋਂ ਨਿਕਲਣ ਲਈ ਕਸ਼ਮਕਸ਼ ਕਰਦੇ ਮਨੁੱਖ ਅਤੇ ਰੂਹ ਨੂੰ ਭਟਕਦੀ ਦਿਖਾਇਆ ਹੈ। 'ਸਨੋਅਰ ਆਫ਼ ਮੈਮਰੀ' ਅਤੇ 'ਲੋਨਲੀਨੈੱਸ' ਉਸ ਸਮੇਂ ਦੇ ਪ੍ਰਸਿੱਧ ਚਿੱਤਰ ਹਨ।

1961 ਤੋਂ ਮਗਰੋਂ ਸਤੀਸ਼ ਗੁਜਰਾਲ ਦੇ ਚਿੱਤਰਾਂ ਵਿਚ ਕਾਵਿਕ ਖ਼ਾਮੋਸ਼ੀ ਆ ਗਈ ਅਤੇ ਇਸ ਨੇ ਮਨੁੱਖ ਨੂੰ ਸੁੰਦਰ ਢੰਗ ਨਾਲ ਘੜਿਆ ਹੈ। 'ਕ੍ਰਿਸ਼ਨ-ਅਰਜੁਨ', 'ਸਾਂਗ ਆਫ਼ ਦੀ ਮਸ਼ੀਨ', 'ਮੈਨ', 'ਐਕਸ-ਪੈਕਟੇਸ਼ਨ' ਅਤੇ 'ਮਸ਼ੀਨ' ਆਦਿ ਇਸ ਦੀਆਂ ਉੱਤਮ ਕਿਰਤਾਂ ਹਨ।

ਸਤੀਸ਼ ਗੁਜਰਾਲ ਸਮੇਂ ਦੀ ਲੋੜ ਅਨੁਸਾਰ ਆਪਣੀ ਸ਼ੈਲੀ ਅਤੇ ਮਾਧਿਅਮ ਨੂੰ ਬਦਲਦਾ ਰਹਿੰਦਾ ਹੈ। ਚਿੱਤਰਕਾਰੀ ਤੋਂ ਕੰਧ-ਚਿੱਤਰ ਵੱਲ ਮੁੜਨ ਨਾਲ ਇਸ ਨੂੰ ਭਾਰਤੀ ਲੋਕ-ਕਲਾ ਅਤੇ ਕਬਾਇਲੀ-ਕਲਾ ਤੋਂ ਬੜਾ ਉਤਸ਼ਾਹ ਮਿਲਿਆ। ਦਿੱਲੀ ਵਿਚ ਬੜੌਦਾ ਹਾਊਸ, ਪਾਲਮ ਏਅਰਪੋਰਟ, ਓਡੀਅਨ ਸਿਨਮਾ, ਉਬਰਾਇ ਇੰਟਰਨੈਸ਼ਨਲ, ਸ਼ਾਸਤਰੀ ਭਵਨ ਆਦਿ ਅਤੇ ਲੁਧਿਆਣੇ ਤੇ ਹਿਸਾਰ ਦੀਆਂ ਖੇਤੀਬਾੜੀ ਯੂਨੀਵਰਸਿਟੀਆਂ ਮਸਕਟ ਦੇ ਸੁਲਤਾਨ ਦੇ ਮਹਿਲ ਅਤੇ ਕਿੰਨੀਆਂ ਹੀ ਹੋਰ ਉੱਘੀਆਂ ਥਾਵਾਂ ਤੇ ਬਣੇ ਇਸ ਦੇ ਕੰਧ-ਚਿਤਰ ਇਸ ਦੀ ਕਲਾ-ਕੌਸ਼ਲਤਾ ਅਤੇ ਵਡਿੱਤਣ ਨੂੰ ਦਰਸਾਉਂਦੇ ਹਨ। ਇਨ੍ਹਾਂ ਕੰਧ-ਚਿਤਰਾਂ ਵਿਚ ਇਸ ਨੇ ਜਿਹੜੀ ਸਮਗਰੀ ਵਰਤੋਂ ਵਿਚ ਲਿਆਂਦੀ ਉਸ ਵਿਚ ਸਿਰੇਮਿਕਸ, ਟੈਰਾਕੋਟਾ, ਸ਼ੀਸ਼ਾ, ਕਾਂਸੀ, ਐਲੂਮਿਨੀਅਮ ਅਤੇ ਲੱਕੜੀ ਸ਼ਾਮਲ ਹਨ।

1977 ਦੇ ਚਿਤਰਾਂ ਵਿਚ ਗੁਜਰਾਲ ਨੇ ਆਇਲ, ਬੁਰਾਦਾ ਅਤੇ ਪਲਾਸਟਿਕ ਦੀ ਵਰਤੋਂ ਕੀਤੀ। ਨਾਲੋ-ਨਾਲ ਇਹ ਬੁੱਤ-ਸਾਜ਼ੀ ਵੀ ਕਰਦਾ ਰਿਹਾ ਹੈ ਅਤੇ 1980 ਦਾ ਬਣਾਇਆ 'ਬੇਰਟ ਬਲੈਕ ਵੁੱਡ' ਇਸ ਦੇ ਸੰਵੇਦਨਾਤਮਕ ਪ੍ਰਭਾਵ ਨੂੰ ਪਰਗਟ ਕਰਦਾ ਹੈ।

ਗੁਜਰਾਲ ਦੀ ਸਭ ਤੋਂ ਉੱਤਮ ਦੇਣ ਭਵਨ-ਨਿਰਮਾਣ-ਕਲਾ ਹੈ। ਇਸ ਦੇ ਆਪਣੇ ਸ਼ਬਦਾਂ ਅਨੁਸਾਰ ਨਵੀਂ ਦਿੱਲੀ ਵਿਚ ਬਣੀ ਬੈਲਜੀਅਮ ਐਬੈਂਸੀ ਇਸ ਦਾ ਸ਼ਾਹਕਾਰ ਹੈ। ਇਹ ਇਸ ਦੀ ਸ੍ਰੇਸ਼ਠ

ਬੁੱਧੀ ਦੀ ਛਾਪ ਹੈ ਜਿਸ ਨੂੰ ਵੇਖ ਕੇ ਲੋਕ ਦੰਗ ਰਹਿ ਜਾਂਦੇ ਹਨ। ਗੋਆ ਦੀ ਯੂਨੀਵਰਸਿਟੀ, ਨੇਪਾਲ ਵਿਚ ਭਾਰਤੀ ਐਂਬੈਸੀ ਅਤੇ ਸੀ. ਐੱਮ. ਸੀ. ਹੈਦਰਬਾਦ ਇਸੇ ਲੜੀ ਦੇ ਹੋਰ ਉੱਤਮ ਨਮੂਨੇ ਹਨ।

ਜਨਵਰੀ, 1986 ਤੋਂ ਗੁਜਰਾਲ ਨੇ ਫਿਰ ਚਿਤਰਕਾਰੀ ਦੇ ਖੇਤਰ ਵੱਲ ਮੁਹਾਰ ਮੋੜੀ ਹੈ। ਜਿੰਨੀ ਵੱਡੀ ਪ੍ਰਤਿਭਾ ਦਾ ਇਹ ਮਾਲਕ ਹੈ ਉਸੇ ਅਨੁਸਾਰ ਸੰਸਾਰ ਵਿਚ ਇਸ ਦਾ ਮਾਣ-ਤਾਣ ਵੀ ਹੋਇਆ ਹੈ। ਇਸ ਨੂੰ ਦੋ ਵਾਰੀ ਅਕਾਦਮੀ ਐਵਾਰਡ ਅਤੇ ਤਿੰਨ ਵਾਰੀ ਨੈਸ਼ਨਲ ਐਵਾਰਡ ਮਿਲ ਚੁੱਕਿਆ ਹੈ। ਰਾਸ਼ਟਰੀ ਪੱਧਰ ਅਤੇ ਅੰਤਰ-ਰਾਸ਼ਟਰੀ ਪੱਧਰ ਦੇ ਸੰਗ੍ਰਹਿ-ਘਰਾਂ ਵਿਚ ਇਸ ਦੀਆਂ ਕਲਾ ਕਿਰਤਾਂ ਨੂੰ ਪ੍ਰਤਿਨਿਧਤਾ ਪ੍ਰਾਪਤ ਹੈ। ਭਾਰਤ ਅਤੇ ਸੰਸਾਰਭਰ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਇਸ ਦੀਆਂ ਕਲਾ ਕਿਰਤਾਂ ਦੀਆਂ ਨਿਵੇਕਲੇ ਤੌਰ ਤੇ ਕਿੰਨੀਆਂ ਹੀ ਪ੍ਰਦਰਸ਼ਨੀਆਂ ਲੱਗ ਚੁਕੀਆਂ ਹਨ।

ਹ. ਪੁ. - ਇੰਡੀਆ ਹੂ-ਜ਼ ਹੂ ; ਪੰਜਾਬ।

**ਗੁਜਰੀ, ਮਾਤਾ** : ਇਹ ਸਿੱਖਾਂ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਸਨ। ਇਨ੍ਹਾਂ ਦਾ ਜਨਮ ਕਰਤਾਰਪੁਰ ਦੇ ਨਿਵਾਸੀ ਲਾਲਚੰਦ ਸੁਭਿਖੀਏ ਖੱਤਰੀ ਦੇ ਘਰ ਮਾਤਾ ਬਿਸ਼ਨ ਕੌਰ ਦੀ ਕੁੱਖੋਂ ਹੋਇਆ। 15 ਅੱਸੂ, ਸੰਮਤ 1686 ਨੂੰ ਇਨ੍ਹਾਂ ਦਾ ਵਿਆਹ ਗੁਰੂ ਤੇਗ ਬਹਾਦਰ ਜੀ ਨਾਲ ਕਰਤਾਰਪੁਰ ਵਿਖੇ ਹੋਇਆ। ਇਨ੍ਹਾਂ ਦੀ ਕੁੱਖੋਂ 23 ਪੋਹ ਸੁਦੀ ਸੱਤੇਂ ਸੰਮਤ 1723 ਨੂੰ ਪਟਨਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ।

ਜਦ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਤੁਰਕਾਂ ਦੀ ਕੈਦ ਵਿਚ ਸਰਹੰਦ ਪਹੁੰਚੇ ਤਾਂ ਉਸ ਵੇਲੇ ਮਾਤਾ ਜੀ ਵੀ ਉਨ੍ਹਾਂ ਨਾਲ ਸਨ। ਆਪਣੇ ਪੋਤਰਿਆਂ ਦੀ ਸ਼ਹੀਦੀ ਬਾਰੇ ਸੁਣ ਕੇ ਇਨ੍ਹਾਂ ਨੇ 13 ਪੋਹ ਸੰਮਤ 1761 ਨੂੰ ਆਪਣਾ ਸਰੀਰ ਤਿਆਗ ਦਿਤਾ।

ਜਿਸ ਬੁਰਜ ਵਿਚ ਮਾਤਾ ਜੀ ਆਪਣੇ ਪੋਤਰਿਆਂ ਨਾਲ ਕੈਦ ਸਨ ਉਸ ਬੁਰਜ ਨੂੰ ਹੁਣ 'ਮਾਤਾ ਗੁਜਰੀ ਦਾ ਬੁਰਜ' ਕਿਹਾ ਜਾਂਦਾ ਹੈ। ਇਨ੍ਹਾਂ ਦੀ ਸਮਾਧ ਗੁਰੂਦੁਆਰਾ ਜੋਤੀ-ਸਰੂਪ ਕੋਲ ਹੈ।

ਹ. ਪੁ.—ਮ. ਕੋ. 411; ਸੰ. ਕੋ. 179

**ਗੁਟਸਕੋ, ਕਾਰਲ ਫ਼ਰਡੀਨੈਂਡ** : ਇਹ ਜਰਮਨੀ ਦਾ ਨਾਵਲਕਾਰ ਅਤੇ ਨਾਟਕਕਾਰ ਸੀ। ਇਸ ਦਾ ਜਨਮ 17 ਮਾਰਚ, 1811 ਨੂੰ ਬਰਲਿਨ ਵਿਚ ਹੋਇਆ। ਇਸ ਨੇ ਬਰਲਿਨ ਯੂਨੀਵਰਸਿਟੀ ਤੋਂ ਧਰਮ-ਵਿੱਦਿਆ ਪੜ੍ਹੀ। ਇਸ ਨੇ 1831 ਵਿਚ ਆਪਣਾ 'Forum der Jounallit-teratur' ਛਾਪ ਕੇ ਸਾਹਿਤਿਕ ਜ਼ਿੰਦਗੀ ਸ਼ੁਰੂ ਕੀਤੀ। ਸੰਨ 1833 ਵਿਚ ਇਸ ਨੇ 'Maha-Guru, Geschichte eines Gottes' ਨਾਂ ਦਾ ਵਿਅੰਗਾਤਮਕ ਰੋਮਾਂਸ ਲਿਖਿਆ। ਸੰਨ 1835 ਵਿਚ ਇਸ ਦੀ ਪੁਸਤਕ 'Wally die Zweiflerin' ਦੇ ਛਪਣ ਤੇ ਇਸ ਨੂੰ ਕੈਦ ਕਰ ਦਿੱਤਾ ਗਿਆ। ਰਿਹਾ ਹੋਣ ਤੇ ਇਹ ਫ੍ਰੈਂਕਫ਼ਰਟ ਅਤੇ ਫਿਰ ਹੈਮਬਰਗ ਚਲਾ ਗਿਆ, ਜਿਥੇ ਇਸ ਨੇ ਆਪਣਾ ਦੁਖਾਂਤ 'ਰਿਚਰਡ ਸੇਵੇਜ' (1839) ਲਿਖਿਆ। ਇਸ ਦੇ ਹੋਰ ਨਾਟਕਾਂ ਵਿਚ 'Das Urbild Des Tartuffe' (1847) ਅਤੇ ਤਿੰਨ ਸੁਖਾਂਤ ਅਤੇ 'Uriel Acosta' (1846) ਨਾਂ ਦੀ ਖੁਲ੍ਹੀ ਕਵਿਤਾ ਵਿਚ ਦੁਖਾਂਤ ਸ਼ਾਮਲ ਹਨ। ਸੰਨ 1847 ਵਿਚ ਇਹ ਡ੍ਰੈਜ਼ਡੈਨ ਵਿਖੇ ਸ਼ਾਹੀ ਥੀਏਟਰ ਦਾ ਡਾਇਰੈਕਟਰ ਬਣ ਗਿਆ। ਇਸ ਨੇ ਨਾਵਲ ਵੀ ਲਿਖੇ। ਇਸ ਦੀ ਮੌਤ ਜ਼ਾਕਸੋਨ-ਹਾਊਜ਼ੈੱਨ ਵਿਖੇ 16 ਦਸੰਬਰ, 1878 ਨੂੰ ਹੋਈ।


ਕਾਰਲ ਫ਼ਰਡੀਨੈਂਡ ਗੁਟਸਕੋ

ਹ. ਪੁ.—ਐਵ. ਐਨ. 6 : 245; ਐਨ. ਬ੍ਰਿ. 10 : 1053

**ਗੁਟਸਲਾਫ਼, ਕਾਰਲ ਫ਼੍ਰੀਡਰਿਕ ਆਗਸਟ** : ਜਰਮਨੀ ਦੇ ਲੂਥਰ ਮੱਤ ਦੇ ਇਸ ਮਿਸ਼ਨਰੀ ਦਾ ਜਨਮ 1803 ਵਿਚ ਹੋਇਆ। ਇਹ ਚੀਨ ਵਿਚ ਗਏ ਮਿਸ਼ਨ ਦਾ ਮੋਢੀ ਸੀ। ਇਸ ਨੇ 1839-42 ਦੇ ਅਫ਼ੀਮ ਯੁੱਧ ਦੇ ਬਾਵਜੂਦ ਲੋਕਾਂ ਦਾ ਧਿਆਨ ਸਫ਼ਲਤਾ ਪੂਰਵਕ ਆਪਣੇ ਵੱਲ ਖਿਚਿਆ ਅਤੇ 1847 ਵਿਚ 300 ਚੀਨੀਆਂ ਦੀ ਇਕ ਸਭਾ ਬਣਾ ਦਿਤੀ ਜੋ 18 ਵਿਚੋਂ 12 ਸੂਬਿਆਂ ਵਿਚ ਅਸਰਦਾਰ ਢੰਗ ਨਾਲ ਕੰਮ ਕਰਦੀ ਰਹੀ। ਇਸ ਨੇ ਬਾਈਬਲ ਦਾ ਚੀਨੀ ਵਿਚ ਅਨੁਵਾਦ ਕੀਤਾ ਅਤੇ ਹੋਰ ਕਈ ਪ੍ਰਸਿੱਧ ਰਚਨਾਵਾਂ ਲਿਖੀਆਂ। ਇਸ ਦੀ ਮੌਤ 9 ਅਗਸਤ, 1851 ਨੂੰ ਹਾਂਗ ਕਾਂਗ ਵਿਚ ਹੋਈ। ਇਸ ਦੀਆਂ ਬਹੁਤ ਸਾਰੀਆਂ ਯੋਜਨਾਵਾਂ ਦੀ ਇਸ ਦੇ ਪੈਰੋਕਾਰਾਂ ਵਲੋਂ ਸ਼ਲਾਘਾ ਕੀਤੀ ਗਈ।

ਹ. ਪੁ.—ਐਨ. ਬ੍ਰਿ. 10 ; 1053; ਐਨ. ਬ੍ਰਿ. ਮਾ. 4 : 811

**ਗੁੰਟਰ, ਯੋਹਾਨ ਕ੍ਰਿਸਟਿਆਨ** : ਜਰਮਨ ਦੇ ਇਸ ਉੱਘੇ ਸਰੋਦੀ ਕਵੀ ਦਾ ਜਨਮ 8 ਅਪ੍ਰੈਲ, 1695 ਨੂੰ ਲੋਅਰ ਸਾਈਲੇਸ਼ੀਆ (Silesia), ਸਟਰੀਗਾਊ ਵਿਖੇ ਹੋਇਆ। ਇਸ ਦੇ ਪਿਤਾ ਨੇ ਇਸ ਨੂੰ ਡਾਕਟਰੀ ਦੀ ਪੜ੍ਹਾਈ ਕਰਨ ਫਰੈਂਕਫਰਟ ਭੇਜਿਆ ਪਰ ਸਾਹਿਤ ਵਿਚ ਰੁਚੀ ਹੋਣ ਕਾਰਨ ਇਸ ਨੇ ਇਹ ਪੜ੍ਹਾਈ ਛੱਡ ਦਿੱਤੀ।

ਆਪਣੀ ਕਵਿਤਾ 'ਪੀਸ ਆਫ਼ ਪਾਸਰੋਵੀਟਸ' (1718) ਲਿਖਣ ਕਾਰਨ ਇਹ ਬਹੁਤ ਪ੍ਰਸਿੱਧ ਹੋ ਗਿਆ ਅਤੇ ਯੋਹਾਨ ਬਰਕਹਾਰਡ ਨੇ ਸੈਕਸਨੀ ਦੇ ਫ੍ਰੈਡਰਿਕ ਆਗਸਟਸ (ਪੋਲੈਂਡ ਦਾ ਬਾਦਸ਼ਾਹ ਆਗਸਟਸ ਦੂਜਾ) ਕੋਲ ਇਸ ਦੀ ਸਿਫ਼ਾਰਿਸ਼ ਕੀਤੀ ਪਰ ਆਪਣੀਆਂ ਭੈੜੀਆਂ ਆਦਤਾਂ ਕਾਰਨ ਇਹ ਉਸ ਦੀ ਸਰਪ੍ਰਸਤੀ ਹਾਸਲ ਕਰਨ ਵਿਚ ਨਾਕਾਮ ਰਿਹਾ। ਇਸ ਨੇ ਆਪਣੇ ਜੀਵਨ ਦੇ ਅੰਤਲੇ ਬਾਕੀ ਵਰ੍ਹੇ ਅਜਾਈਂ ਗੁਆ ਦਿਤੇ।


ਗੁੰਟਰ, ਯੋਹਾਨ ਕ੍ਰਿਸਟਿਆਨ

ਗੁੰਟਰ ਨੂੰ ਮੱਧ-ਕਾਲ ਅਤੇ ਪੂਰਵ-ਗੇਟੇ ਕਾਲ ਦੇ ਵਿਚਕਾਰਲੇ ਸਮੇਂ ਦਾ ਸਭ ਤੋਂ ਵੱਡਾ ਜਰਮਨ ਸਰੋਦੀ ਕਵੀ ਮੰਨਿਆ ਜਾਂਦਾ ਹੈ। ਇਸ ਦੀਆਂ ਕਵਿਤਾਵਾਂ ਸੰਨ 1723-1735 ਵਿਚ ਚਾਰ ਜਿਲਦਾਂ ਵਿਚ ਬ੍ਰੈਸਲਾਊ (Breslaw) ਵਿਖੇ ਪ੍ਰਕਾਸ਼ਿਤ ਹੋਈਆਂ।

15 ਮਾਰਚ, 1723 ਨੂੰ ਯੇਨਾ (Jena) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 13 : 574; ਐਨ. ਬ੍ਰਿ. ਮਾ. 4 : 803; ਕੋਲ. ਐਨ. 9 : 133

**ਗੁਟਾਰ** : ਇਸ ਨੂੰ ਗਟਾਰ ਜਾਂ ਦੇਸੀ ਮੈਨਾ ਵੀ ਕਹਿੰਦੇ ਹਨ। ਇਹ ਪੈਸੈਰੀਫ਼ੌਰਮੀਜ਼ ਵਰਗ ਦੀ ਸਟਰਨੱਡੀ ਕੁਲ ਦਾ ਪੰਛੀ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਐਕ੍ਰੀਡੋਥੀਰੀਜ਼ ਟ੍ਰਿਸਟਿਸ (Acridotheres tristis) ਹੈ। ਇਹ ਪੰਛੀ ਲਗਭਗ 23 ਸੈਂ. ਮੀ. ਲੰਮਾ ਅਤੇ ਗੂੜ੍ਹੇ ਭੂਰੇ ਰੰਗ ਦਾ ਹੁੰਦਾ ਹੈ; ਸਿਰ ਕਾਲ਼ਾ ਅਤੇ ਲੱਤਾਂ, ਚੁੰਝ ਅਤੇ ਅੱਖਾਂ ਦੇ ਦੁਆਲੇ ਇਕ ਨੰਗੀ ਚਮੜੀ ਦਾ ਚਟਾਖ਼ ਸ਼ੋਖ ਪੀਲੇ ਰੰਗ ਦਾ ਹੁੰਦਾ ਹੈ ਜਿਹੜਾ ਉਡਦੇ ਸਮੇਂ ਸੁਹਣਾ ਲਗਦਾ ਹੈ।



ਗੁਟਾਰ

ਚਿੜੀਆਂ, ਕਾਵਾਂ ਅਤੇ ਕਬੂਤਰਾਂ ਦੇ ਨਾਲ ਇਹ ਪੰਛੀ ਵੀ ਮਨੁੱਖ ਦੇ ਨਿਵਾਸ-ਸਥਾਨਾਂ ਤੇ ਹੀ ਰਹਿੰਦੇ ਹਨ। ਇਹ ਆਪਣੇ ਮਿਲਾਪੜੇ ਸੁਭਾਅ ਅਤੇ ਸਰਬ-ਆਹਾਰੀ ਆਦਤਾਂ ਕਰਕੇ ਮਨੁੱਖ ਨਾਲ ਸਹਿ-ਕਾਰਤਾ ਦੀ ਜ਼ਿੰਦਗੀ ਬਤੀਤ ਕਰ ਸਕਦੇ ਹਨ। ਇਨ੍ਹਾਂ ਪੰਛੀਆਂ ਦੇ ਇਕ ਜਾਂ ਦੋ ਜੋੜੇ ਕਿਸੇ ਘਰ ਜਾਂ ਅਹਾਤੇ ਨੂੰ ਆਪਣਾ ਸਮਝ ਕੇ ਅਪਣਾਉਂਦੇ ਹਨ ਅਤੇ ਫਿਰ ਉਥੇ ਆਪਣੇ ਨਾਲ ਦੇ ਹੋਰ ਪੰਛੀਆਂ ਨੂੰ ਆਉਣ ਤੋਂ ਵਰਜਦੇ ਹਨ। ਖਾਣ ਲੱਗਿਆਂ ਇਹ ਪੰਛੀ ਬਹੁਤ ਵੱਡੀ ਸੰਖਿਆ ਵਿਚ ਇਕੱਠੇ ਹੋ ਜਾਂਦੇ ਹਨ। ਇਨ੍ਹਾਂ ਦਾ ਮੁੱਖ ਆਹਾਰ ਗੰਡੋਏ, ਪਰਾਂ ਵਾਲੀਆਂ ਸਿਉਂਕਾਂ, ਬੋਹੜ ਤੇ ਪਿਪਲ ਦੇ ਫ਼ਲ ਆਦਿ ਹਨ। ਘਾਹ ਚਰਦੀਆਂ ਮੱਝਾਂ-ਗਾਵਾਂ ਦਾ ਇਹ ਪੰਛੀ ਇਸ ਲਈ ਪਿੱਛਾ ਕਰਦੇ ਰਹਿੰਦੇ ਹਨ ਤਾਂ ਕਿ ਉਨ੍ਹਾਂ ਦੇ ਖੁਰਾਂ ਨਾਲ ਜ਼ਮੀਨ ਵਿਚੋਂ ਉਪਰ ਆਏ ਹੋਏ ਟਿੱਡੇ ਤੇ ਕ੍ਰਿਕਟ ਆਦਿ ਖਾ ਸਕਣ। ਇਸੇ ਤਰ੍ਹਾਂ ਵਰਮ ਅਤੇ ਲਾਰਵੇ ਖਾਣ ਲਈ ਇਹ ਹਲ ਚਲਾ ਰਹੇ ਹਾਲੀ ਦਾ ਪਿਛਾ ਕਰਦੇ ਰਹਿੰਦੇ ਹਨ। ਤੋਤਿਆਂ ਅਤੇ ਕਾਵਾਂ ਨਾਲ ਦਰਖ਼ਤਾਂ ਵਿਚ ਬਣੇ ਸਾਂਝੇ ਅੱਡਿਆਂ ਵਿਚ ਆਰਾਮ ਕਰਦੇ ਹਨ।

ਇਹ ਪੰਛੀ ਕਈ ਤਰ੍ਹਾਂ ਦੀਆਂ ਤਿੱਖੀਆਂ ਤੇ ਤੇਜ਼ ਤੇਜ਼ ਆਵਾਜ਼ਾਂ ਕਢਦੇ ਹਨ। ਦੁਪਹਿਰ ਨੂੰ ਜਦੋਂ ਇਹ ਕਿਸੇ ਛਾਂ ਵਾਲੀ ਜਗ੍ਹਾ ਤੇ ਆਰਾਮ ਕਰ ਰਹੇ ਹੁੰਦੇ ਹਨ ਤਾਂ ਨਰ ਪੰਛੀ ਕੀਕ-ਕੀਕ-ਕੀਕ, ਕੋਕ-ਕੋਕ-ਕੋਕ, ਚਰ-ਚਰ ਆਦਿ ਦੀ ਸੁਰ ਅਲਾਪਦੇ ਹਨ। ਇਹ ਆਪਣੇ ਆਲ੍ਹਣੇ ਵਿਚ 4 ਜਾਂ 5 ਖ਼ੂਬਸੂਰਤ, ਚਮਕਦੇ ਨੀਲੇ ਰੰਗ ਦੇ ਅੰਡੇ ਦਿੰਦੇ ਹਨ।

ਹ. ਪੁ.—ਕਾ. ਬ.—87

**ਗੁੰਟੂਪਲੀ** : ਆਂਧਰਾ ਪ੍ਰਦੇਸ਼ ਦੇ ਪੱਛਮੀ ਗੋਦਾਵਰੀ ਜ਼ਿਲ੍ਹੇ ਵਿਚ ਐਲੋਰਾ ਤੋਂ 39 ਕਿ. ਮੀ. ਉੱਤਰ ਵੱਲ ਵਾਕਿਆ ਇਕ ਸ਼ਹਿਰ ਹੈ। ਇਹ ਸ਼ਹਿਰ ਇਥੋਂ ਦੀਆਂ ਪਹਾੜੀਆਂ ਵਿਚ 100 ਈ. ਪੂ. ਦੀਆਂ ਬਣੀਆਂ ਗੁਫ਼ਾਵਾਂ ਕਰਕੇ ਮਸ਼ਹੂਰ ਹੈ। ਇਨ੍ਹਾਂ ਵਿਚੋਂ ਚੈਤਯ ਗੁਫ਼ਾ ਸਭ ਤੋਂ ਮਸ਼ਹੂਰ ਹੈ ਜਿਸ ਦੇ ਦਰਸ਼ਨਾਂ ਲਈ ਸ਼ਰਧਾਲੂ ਆਮ ਆਉਂਦੇ ਹਨ। ਇਸ ਤੋਂ ਇਲਾਵਾ ਕਈ ਹੋਰ ਗੁਫ਼ਾਵਾਂ ਅਤੇ ਪੱਥਰਾਂ ਦਾ ਬਣਿਆ ਇਕ ਸਤੂਪ ਵੀ ਹੈ। ਇਹ ਸਭ ਬੁਧ ਮੱਤ ਨਾਲ ਸਬੰਧਤ ਹਨ। ਸਥਾਨਕ ਰਵਾਇਤ ਅਨੁਸਾਰ ਗੁੰਟੂਪਲੀ ਦੀ ਥਾਂ ਤੇ ਪ੍ਰਾਚੀਨ ਜੋਨਪੁਰਮ ਨਾਂ ਦਾ ਮਸ਼ਹੂਰ ਸ਼ਹਿਰ ਵਸਿਆ ਹੋਇਆ ਸੀ।

17° ਉ. ਵਿਥ.; 81° 08' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 388.

**ਗੁੰਟੂਰ** : ਜ਼ਿਲ੍ਹਾ— ਆਂਧਰਾ ਪ੍ਰਦੇਸ਼ ਦਾ ਇਹ ਇਕ ਜ਼ਿਲ੍ਹਾ ਹੈ ਜਿਹੜਾ ਪੂਰਬ ਅਤੇ ਉੱਤਰ ਵੱਲੋਂ ਕ੍ਰਿਸ਼ਨਾ ਦਰਿਆ ਦੁਆਰਾ ਘਿਰਿਆ ਹੋਇਆ ਹੈ। ਜ਼ਿਲ੍ਹੇ ਦਾ ਕੁੱਲ ਖੇਤਰਫ਼ਲ 111,377 ਵ. ਕਿ ਮੀ. ਅਤੇ ਆਬਾਦੀ 4,106, 999 (1991) ਹੈ। ਇਸੇ ਹੀ ਨਾਂ ਦਾ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਇਹ ਜ਼ਿਲ੍ਹਾ ਨੇਲੂਰ ਜ਼ਿਲ੍ਹੇ ਦੇ ਔਂਗੋਲ ਦੇ ਤਅੱਲੁਕੇ ਨੂੰ ਮਿਲਾ ਕੇ ਬਣਾਇਆ ਗਿਆ ਸੀ। ਕ੍ਰਿਸ਼ਨਾ ਦਰਿਆ ਵਿਚੋਂ ਕਈ ਨਹਿਰਾਂ ਕੱਢੀਆਂ ਗਈਆਂ ਹਨ ਜਿਹੜੀਆਂ ਨਾਲ ਲਗਦੇ ਜੁਆਰ, ਬਾਜਰਾ, ਲਾਲ ਮਿਰਚਾਂ ਅਤੇ ਮੂੰਗਫ਼ਲੀ ਵਾਲੇ ਇਲਾਕੇ ਨੂੰ ਸਿੰਜਦੀਆਂ ਹਨ। ਜ਼ਿਲ੍ਹੇ ਵਿਚ ਬਨਸਪਤੀ-ਤੇਲ, ਸੂਤੀ ਕੱਪੜੇ, ਤੰਬਾਕੂ ਅਤੇ ਸੀਮਿੰਟ ਦੇ ਕਾਰਖ਼ਾਨੇ ਸਥਾਪਿਤ ਹਨ।

ਜ਼ਿਲ੍ਹੇ ਵਿਚ ਅਮਰਾਵਤੀ ਅਤੇ ਨਾਗਰਜੁਨ-ਕੋਂਡਾ ਨਾਂ ਦੇ ਸ਼ਹਿਰਾਂ ਵਿਚ ਪਹਿਲੀ ਤੋਂ ਤੀਜੀ ਈਸਵੀ ਦੇ ਸਮੇਂ ਦੀਆਂ ਕਈ ਬੋਧੀ ਯਾਦਗਾਰਾਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 803; ਇੰਪ. ਗ. ਇੰਡ. 12 : 388

**ਗੁੰਟੂਰ** : ਸ਼ਹਿਰ—ਆਂਧਰਾ ਪ੍ਰਦੇਸ਼ (ਭਾਰਤ) ਦੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜਿਹੜਾ ਦੱਖਣੀ ਰੇਲਵੇ ਦੀ ਵਿਜੈਵਾੜਾ-ਮਦਰਾਸ ਸ਼ਾਖ਼ਾ ਉਤੇ ਸਥਿਤ ਹੈ ਅਤੇ ਆਸਪਾਸ ਦੇ ਸ਼ਹਿਰਾਂ ਨਾਲ ਸੜਕਾਂ ਰਾਹੀਂ ਜੁੜਿਆ ਹੋਇਆ ਹੈ। ਇਸ ਸ਼ਹਿਰ ਦੀ ਨੀਂਹ ਫ਼ਰਾਂਸੀਸੀਆਂ ਨੇ ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਰੱਖੀ ਸੀ ਅਤੇ ਉਨ੍ਹਾਂ ਨੇ ਸਰਕਾਰ ਦੇ ਹੈਡਕੁਆਟਰਜ਼, ਕੌਂਡਾਵਿਡ ਜਿਹੜਾ ਕਿ ਉਸ ਵੇਲੇ ਉਨ੍ਹਾਂ ਦੇ ਕਬਜ਼ੇ ਵਿਚ ਸੀ, ਦੇ ਨਾਲੋਂ ਗੁੰਟੂਰ ਹੀ ਵਧੇਰੇ ਪਸੰਦ ਕੀਤਾ ਕਿਉਂਕਿ ਇਥੋਂ ਦਾ ਜਲਵਾਯੂ ਸਿਹਤ ਲਈ ਬਹੁਤ ਚੰਗਾ ਸੀ ਅਤੇ ਇਥੇ ਪਾਣੀ ਦੀ ਸਪਲਾਈ ਦੀਆਂ ਸਹੂਲਤਾਂ ਵੀ ਵਧੇਰੇ ਸਨ। ਇਸ ਕਸਬੇ ਦਾ ਨਾਂ ਤੇਲਗੂ ਭਾਸ਼ਾ ਦੇ ਸ਼ਬਦ 'Gunta' ਤੋਂ ਲਿਆ ਗਿਆ ਹੈ ਜਿਸ ਤੋਂ ਇਕ ਤਲਾਅ ਦਾ ਭਾਵ ਹੈ।

ਸੰਨ 1765 ਵਿਚ ਜਦੋਂ ਉੱਤਰੀ ਸਰਕਾਰਾਂ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਇਆ ਗਿਆ ਤਾਂ ਗੁੰਟੂਰ ਜਿਹੜੀ ਕਿ ਉਸ ਵੇਲੇ ਬਸਾਲਤ ਜੰਗ ਦੀ ਜਾਗੀਰ ਸੀ, ਨੂੰ ਉਸ ਦੀ (ਬਸਾਲਤ ਜੰਗ) ਸਾਰੀ ਉਮਰ ਦੌਰਾਨ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰਨ ਤੋਂ ਛੱਡ ਦਿਤਾ ਗਿਆ। ਸੰਨ 1778 ਵਿਚ ਮਦਰਾਸ ਸਰਕਾਰ ਨੇ ਇਹ ਥਾਂ ਬਸਾਲਤ ਜੰਗ ਤੋਂ ਕਿਰਾਏ ਉਤੇ ਲੈ ਲਈ। ਸੰਨ 1780 ਵਿਚ ਇਹ ਥਾਂ ਫਿਰ ਉਸ ਨੂੰ ਦੇ ਦਿਤੀ ਗਈ। ਸੰਨ 1788 ਵਿਚ ਇਹ ਫਿਰ ਅੰਗਰੇਜ਼ਾਂ ਦੇ ਹੱਥਾਂ ਵਿਚ ਆ ਗਈ ਅਤੇ ਅਖੀਰ ਸੰਨ 1823 ਵਿਚ ਅੰਗਰੇਜ਼ੀ ਰਾਜ ਵਿਚ ਮਿਲਾ ਲਈ ਗਈ।

ਸੰਨ 1866 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਿਤ ਕੀਤੀ ਗਈ। ਸ਼ਹਿਰ ਵਿਚ ਆਧੁਨਿਕ ਸਹੂਲਤਾਂ ਹੋਣ ਤੇ ਬਾਵਜੂਦ ਵੀ

ਪਾਣੀ ਸਪਲਾਈ ਦੀ ਹਾਲਤ ਕੋਈ ਸੰਤੋਖਜਨਕ ਨਹੀਂ ਹੈ। ਇਥੇ ਆਂਧਰਾ ਕ੍ਰਿਸਚੀਅਨ ਕਾਲਜ, ਹਿੰਦੂ ਕਾਲਜ, ਗੌਰਮਿੰਟ ਕਾਲਜ, ਮੈਡੀਕਲ ਕਾਲਜ, ਤਪਦਿਕ ਹਸਪਤਾਲ ਅਤੇ ਕਈ ਹੋਰ ਸੰਸਥਾਵਾਂ ਸਥਾਪਿਤ ਹਨ। ਉਦਯੋਗਿਕ ਪੱਖੋਂ ਇਸ ਸ਼ਹਿਰ ਦਾ ਬਹੁਤ ਵਿਕਾਸ ਹੋਇਆ ਹੈ। ਇਥੇ ਸੂਤੀ ਕੱਪੜੇ, ਦੀਆ ਸਲਾਈ, ਮਸ਼ੀਨਾਂ ਬਣਾਉਣ, ਟਾਇਰ ਅਤੇ ਰਬੜ ਦੀਆਂ ਵਸਤਾਂ ਬਣਾਉਣ, ਖਾਣ ਵਾਲਾ ਤੇਲ ਤਿਆਰ ਕਰਨ ਅਤੇ ਮੋਟਰ-ਗੱਡੀਆਂ ਦਾ ਸਮਾਨ ਤਿਆਰ ਕਰਨ ਦੇ ਉਦਯੋਗ ਸਥਾਪਿਤ ਹਨ।

ਆਬਾਦੀ—471,051 (1991)

16° 18' ਉ. ਵਿਥ.; 80° 28' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 389; ਹਿੰ. ਵਿ. ਕੋ. 3 : 445; ਐਨ. ਬ੍ਰਿ. ਮਾ. 4 : 803

**ਗੁੱਡ, ਜਾਰਜ ਬਰਾਊਨ (1851-1896) :** ਨੈਸ਼ਨਲ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ, ਵਾਸ਼ਿੰਗਟਨ ਵਿਖੇ ਇਕੱਤਰ ਵਸਤੂਆਂ ਨੂੰ ਵਿਗਿਆਨਕ ਤੌਰ ਤੇ ਤਰਤੀਬ ਦੇਣ ਵਾਲੇ ਇਸ ਪ੍ਰਾਣੀ-ਵਿਗਿਆਨੀ ਦਾ ਜਨਮ 13 ਫ਼ਰਵਰੀ, 1851 ਨੂੰ ਨਿਊ-ਆਲਬਾਨੀ ਵਿਖੇ ਹੋਇਆ। ਇਸ ਦੇ ਅਜਾਇਬ-ਘਰਾਂ ਦੇ ਪ੍ਰਬੰਧ ਅਤੇ ਪ੍ਰਦਰਸ਼ਨੀ ਸਬੰਧੀ ਵਿਚਾਰਾਂ ਦਾ ਉਸ ਸਮੇਂ ਦੇ ਲਗਭਗ ਸਾਰੇ ਪ੍ਰਮੁੱਖ ਅਜਾਇਬ-ਘਰਾਂ ਉਤੇ ਪ੍ਰਭਾਵ ਪਿਆ।

ਵੈਸਲੀਯਾਨ ਯੂਨੀਵਰਸਿਟੀ ਮਿਡਲ ਟਾਊਨ ਤੋਂ ਗਰੈਜੂਏਸ਼ਨ ਕਰਨ ਉਪਰੰਤ ਇਸ ਨੇ ਇਕ ਸਾਲ ਲਈ ਸਵਿਸ-ਸੰਯੁਕਤ ਰਾਜ ਦੇ ਉਘੇ ਪ੍ਰਕ੍ਰਿਤੀਵਾਦੀ ਲੂਈਸ ਅਗਾਸੀਜ਼ ਅਧੀਨ ਹਾਵਰਡ ਯੂਨੀਵਰਸਿਟੀ ਵਿਖੇ ਪ੍ਰਕ੍ਰਿਤਿਕ ਇਤਿਹਾਸ ਦਾ ਅਧਿਐਨ ਕੀਤਾ। ਇਹ ਸੰਨ 1871 ਤੋਂ 1877 ਤੱਕ ਔਰੇਂਜ਼ ਜੁੱਡ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ ਦਾ ਇਨਚਾਰਜ ਰਿਹਾ। ਸੰਨ 1874 ਵਿਚ ਇਹ ਨੈਸ਼ਨਲ ਮਿਊਜ਼ੀਅਮ ਵਿਖੇ ਮੱਛੀਆਂ ਦੀ ਸ਼ਾਖ਼ਾ ਦਾ ਮੁਖੀ ਅਤੇ 1887 ਵਿਚ ਇਥੇ ਹੀ ਸਮਿਥਸੋਨੀਅਨ ਇਨਸਟੀਚਿਊਸ਼ਨ ਦਾ ਸਹਾਇਕ ਸਕੱਤਰ ਬਣਿਆ ਅਤੇ ਮੌਤ ਤੱਕ ਇਸੇ ਅਹੁਦੇ ਉਤੇ ਲੱਗਾ ਰਿਹਾ।

ਇਸ ਨੇ 1876 ਵਿਚ ਫ਼ਿਲਾਡੈਲਫ਼ੀਆ ਦੀ ਸੈਂਟੀਨੀਅਲ ਐਕਸਪੋਜ਼ੀਸ਼ਨ 1893 ਵਿਚ ਸ਼ਿਕਾਗੋ ਵਿਖੇ, ਵਰਲਡਜ਼ ਕੋਲੰਬੀਅਨ ਐਕਸਪੋਜ਼ੀਸ਼ਨ 1860 ਵਿਚ ਬਰਲਿਨ ਵਿਖੇ, 1883 ਵਿਚ ਲੰਡਨ ਵਿਖੇ ਅਤੇ ਹੋਰ ਅਨੇਕਾਂ ਪ੍ਰਦਰਸ਼ਨੀਆਂ ਦੀ ਸਰਕਾਰੀ ਤੌਰ ਤੇ ਤਿਆਰੀ ਕਰਵਾਈ। ਇਸ ਨੇ ਸਮਿਥਸੋਨੀਅਨ ਇਨਸਟੀਚਿਊਸ਼ਨ ਅਤੇ ਅਮਰੀਕਨ ਫ਼ਿਸ਼ਿਜ਼-1888 (American Fishes) ਬਾਰੇ ਅਨੇਕਾਂ ਕਿਰਤਾਂ ਲਿਖੀਆਂ। ਸੰਨ 1895 ਵਿਚ ਇਸ ਨੇ ਆਪਣੇ ਸਭ ਤੋਂ ਪ੍ਰਮੁੱਖ ਵਿਗਿਆਨਕ ਕਮਾਂ ਨੂੰ ਓਸ਼ੀਐਨਿਕ ਇਕਥੀਔਲੋਜੀ ਸਿਰਲੇਖ ਅਧੀਨ ਛਪਵਾਇਆ, ਜਿਸ ਵਿਚ ਅੰਧ ਮਹਾਂਸਾਗਰ ਦੀਆਂ ਮੱਛੀਆਂ ਦੀਆਂ 156 ਹੋਰ ਨਵੀਆਂ ਜਾਤੀਆਂ ਸ਼ਾਮਲ ਕੀਤੀਆਂ ਗਈਆਂ ਸਨ।

6 ਸਤੰਬਰ, 1896 ਨੂੰ ਵਾਸ਼ਿੰਗਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 628

**ਗੁੱਡ ਫਰਾਈਡੇ :** ਇਹ 'ਪਵਿੱਤਰ ਸਪਤਾਹ' ਵਿਚ ਪੈਂਦਾ ਸ਼ੁੱਕਰਵਾਰ ਹੈ, ਜਿਹੜਾ ਈਸਟਰ ਤੋਂ ਦੋ ਦਿਨ ਪਹਿਲਾਂ ਆਉਂਦਾ ਹੈ। ਹਰ ਸਾਲ ਇਸ ਸ਼ੁੱਕਰਵਾਰ ਨੂੰ ਈਸਾ ਮਸੀਹ ਨੂੰ ਸੂਲੀ ਚੜ੍ਹਾਏ ਜਾਣ ਦਾ ਤਿਉਹਾਰ ਮਨਾਇਆ ਜਾਂਦਾ ਹੈ। ਦੂਜੀ ਸਦੀ ਈਸਵੀ ਦੇ ਸਮੇਂ ਤੋਂ ਇਸ ਦਿਨ ਈਸਾਈਆਂ ਵੱਲੋਂ ਵਰਤ ਰੱਖੇ ਜਾਣ ਦੇ ਹਵਾਲੇ ਮਿਲਦੇ ਹਨ।

1956 ਵਿਚ ਰੋਮਨ ਕੈਥੋਲਿਕ ਧਰਮ ਵੱਲੋਂ ਇਸ ਦਿਨ ਨੂੰ ਠੀਕ ਢੰਗ ਨਾਲ ਮਨਾਏ ਜਾਣ ਸਬੰਧੀ ਸੁਧਾਰ ਕੀਤਾ ਗਿਆ। ਇਸ ਅਨੁਸਾਰ ਦੁਆ ਕਰਨ ਅਤੇ ਪਵਿੱਤਰ ਗ੍ਰੰਥ ਨੂੰ ਪੜ੍ਹਨ ਮਗਰੋਂ ਸੂਲੀ ਨੂੰ ਸ਼ਰਧਾਂਜਲੀ ਭੇਟ ਕੀਤੀ ਜਾਂਦੀ ਹੈ ਅਤੇ ਰੱਬੀ-ਭੋਜ ਹੁੰਦਾ ਹੈ। ਦੁਪਹਿਰ ਮਗਰੋਂ ਤਿੰਨ ਵਜੇ ਉਪਾਸਨਾ ਕੀਤੀ ਜਾਂਦੀ ਹੈ, ਮਸੀਹ ਨੇ ਸੂਲੀ ਉਤੇ ਪ੍ਰਾਣ ਤਿਆਗੇ ਸਨ। ਚੌਥੀ ਸਦੀ ਈਸਵੀ ਵਿਚ ਯੋਰੋਸ਼ਲਮ ਵਿਖੇ ਅਜਿਹੀ ਰਸਮ ਪ੍ਰਚੱਲਤ ਸੀ।

ਕੱਟੜ ਪੰਥੀ ਈਸਾਈ ਮੱਤ ਵਿਚ 'ਗੁੱਡ ਫਰਾਈਡੇ' ਨੂੰ 'ਗ੍ਰੇਟ ਫਰਾਈਡੇ' ਕਿਹਾ ਜਾਂਦਾ ਹੈ ਅਤੇ ਕਈ ਕਿਸਮਾਂ ਦੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ। ਵੈਸਪਰਜ਼ ਵਿਖੇ ਈਸਾ ਦੀ ਮੂਰਤੀ ਨੂੰ ਦਫ਼ਨਾਉਣ ਲਈ ਜਲੂਸ ਕਢਿਆ ਜਾਂਦਾ ਹੈ।

ਐਂਗਲੀਕਨ ਚਰਚਾਂ ਵਿਚ ਮੁੱਖ ਉਪਾਸ਼ਨਾ ਆਮ ਕਰਕੇ ਦੁਪਹਿਰੇ 12 ਵਜੇ ਤੋਂ ਲੈ ਕੇ 3.00 ਵਜੇ ਤੱਕ ਕੀਤੀ ਜਾਂਦੀ ਹੈ। ਇਸ ਸਮੇਂ ਦੌਰਾਨ ਵਖਿਆਨ ਕੀਤੇ ਜਾਂਦੇ ਹਨ, ਭਜਨ ਗਾਏ ਜਾਂਦੇ ਹਨ ਅਤੇ ਫਿਰ ਦੁਆ ਕੀਤੀ ਜਾਂਦੀ ਹੈ। ਵਧੇਰੇ ਪ੍ਰੋਟੈਸਟੈਂਟ ਚਰਚਾਂ ਵਿਚ ਇਸੇ 'ਤਿੰਨ ਘੰਟੇ ਦੀ ਭਗਤੀ' ਦਾ ਰਿਵਾਜ ਹੈ।

ਈਸਾਈ ਮੱਤ ਦੇ ਹੋਰ ਫ਼ਿਰਕਿਆਂ ਵਿਚ ਇਸ ਦਿਨ ਨੂੰ ਵੱਖ ਵੱਖ ਢੰਗਾਂ ਦੀ ਉਪਾਸਨਾ ਕਰਕੇ ਮਨਾਇਆ ਜਾਂਦਾ ਹੈ। ਵਧੇਰੇ ਇਲਾਕਿਆਂ ਵਿਚ ਸਾਂਝੀਆਂ ਪ੍ਰਾਰਥਨਾ-ਸਭਾਵਾਂ ਕੀਤੀਆਂ ਜਾਂਦੀਆਂ ਹਨ, ਜਿਸ ਨਾਲ ਈਸਾਈ ਮੱਤ ਵਿਚ ਏਕੇ ਨੂੰ ਪ੍ਰਗਟਾਇਆ ਜਾਂਦਾ ਹੈ।

ਹ. ਪੁ. — ਐਨ ਬ੍ਰਿ. ਮਾ. 4 : 628

**ਗੁਡਯੀਅਰ, ਚਾਰਲਸ :** ਇਸ ਅਮਰੀਕਨ ਖੋਜੀ ਦਾ ਜਨਮ 29 ਦਸੰਬਰ, 1800 ਨੂੰ ਨਿਊ ਹਾਵੈੱਨ ਵਿਖੇ ਹੋਇਆ। ਇਸ ਨੇ ਰਬੜ ਦੀ ਵਪਾਰਕ ਵਰਤੋਂ ਲਈ ਵਲਕਨੀਕਰਨ ਦੀ ਖੋਜ ਕੀਤੀ। ਇਸ ਦਾ ਪਿਤਾ ਆਮੇਸਾ ਗੁਡਯੀਅਰ ਅਮਰੀਕਾ ਵਿਚ ਖੇਤੀ-ਬਾੜੀ ਦੇ ਸੰਦ ਬਣਾਉਣ ਅਤੇ ਹਾਰਡ ਵੇਅਰ ਦਾ ਮਾਹਿਰ ਸੀ। ਸੰਨ 1821 ਵਿਚ ਚਾਰਲਸ ਗੁਡਯੀਅਰ ਨੇ ਨਾਗਾਟੱਕ ਵਿਖੇ ਆਪਣੇ ਪਿਤਾ ਨਾਲ ਮਿਲਕੇ ਕੰਮ ਕਰਨਾ ਸ਼ੁਰੂ ਕੀਤਾ। ਇਹ ਇਸ ਗੱਲ ਵਿਚ ਦਿਲਚਸਪੀ ਰੱਖਦਾ ਸੀ ਕਿ ਇੰਡੀਆ ਰਬੜ ਉਪਰ ਅਜਿਹੀਆਂ ਕਿਰਿਆਵਾਂ ਕੀਤੀਆਂ ਜਾਣ ਕਿ ਇਸ ਤੋਂ ਬਣੀਆਂ ਚੀਜ਼ਾਂ ਸਿਖ਼ਰ ਦਾ ਤਾਪ ਅਤੇ ਠੰਢ ਸਹਿ ਸਕਣ। ਇਕ ਵਾਰੀ ਤਾਂ ਇਸ ਤਰ੍ਹਾਂ ਲਗਦਾ ਸੀ ਕਿ ਇਹ ਰਬੜ ਦੀ ਨਾਈਟ੍ਰਿਕ ਐਸਿਡ ਨਾਲ ਕਿਰਿਆ ਕਰਵਾ ਕੇ ਸਫ਼ਲ ਹੋ ਗਿਆ ਹੈ ਅਤੇ ਇਸੇ ਕਰਕੇ ਇਸ ਨੇ 1836 ਵਿਚ ਸੰਯੁਕਤ ਰਾਜ ਅਮਰੀਕਾ ਦੀ ਸਰਕਾਰ ਲਈ ਡਾਕ ਪਾਉਣ ਵਾਲੇ ਥੈਲੇ ਬਣਾਉਣ ਦਾ ਠੇਕਾ ਲੈ ਲਿਆ ਪ੍ਰੰਤੂ ਇਹ ਰਬੜ ਰੇਸ਼ੇ ਵਧੇਰੇ ਤਾਪਮਾਨ ਉਤੇ ਖ਼ਰਾਬ ਹੋ ਜਾਂਦੇ ਸਨ। ਇਸ ਨੇ ਰੌਕਸਬਰੀ ਰਬੜ ਫ਼ੈਕਟਰੀ ਦੇ ਇਕ ਮੁਲਾਜ਼ਮ ਨਾਥੈਲੀਅਲ-ਐਮ. ਹੈਵਰਡ ਨਾਲ ਮਿਲ ਕੇ 1837 ਵਿਚ ਗੰਧਕ ਅਤੇ ਰਬੜ ਮਿਲਾ ਕੇ ਪ੍ਰਯੋਗ ਕੀਤੇ। ਗੁਡਯੀਅਰ ਨੇ ਹੈਵਰਡ ਤੋਂ ਇਸ ਅਪੂਰਨ ਵਿਧੀ ਨੂੰ ਵਰਤੇ ਜਾਣ ਦੇ ਹੱਕ ਪ੍ਰਾਪਤ ਕਰ ਲਏ। ਸੰਨ 1839 ਵਿਚ ਇਕ ਗਰਮ ਭੱਠੀ ਉਪਰ ਇੰਡੀਆ ਰਬੜ ਅਤੇ ਗੰਧਕ ਸੁੱਟਣ ਨਾਲ ਅਚਾਨਕ ਹੀ ਰਬੜ ਦਾ ਵਲਕੀਕਰਨ ਕਰਨ ਦੀ ਵਿਧੀ ਦੀ ਖੋਜ ਹੋ ਗਈ ਅਤੇ 1844 ਵਿਚ ਇਸ ਨੂੰ ਪਹਿਲੇ ਪੇਟੈਂਟ ਹੱਕ ਮਿਲੇ। ਇਸ ਦੇ ਇਸ ਤਰ੍ਹਾਂ ਕੀਤੇ ਜਾਣ ਨਾਲ ਕਚਿਹਰੀਆਂ ਵਿਚ ਬਹੁਤ ਸਾਰੇ ਮੁੱਕਦਮੇ ਲੜਨੇ ਪਏ ਅਤੇ ਅੰਤ ਵਿਚ 1852 ਵਿਚ ਇਸ ਨੂੰ ਸਫ਼ਲਤਾ ਪ੍ਰਾਪਤ ਹੋਈ। ਇਸ ਤੋਂ ਮਗਰੋਂ ਇੰਗਲੈਂਡ ਵਿਚ ਹੋਈ ਅੰਤਰਰਾਸ਼ਟਰੀ ਪ੍ਰਦਰਸ਼ਨੀ ਵਿਚ ਇਸ ਦੀਆਂ ਪੇਟੈਂਟ ਕਰਵਾਈਆਂ ਹੋਈਆਂ ਚੀਜ਼ਾਂ ਰੱਖੀਆਂ

ਗਈਆਂ ਪ੍ਰੰਤੂ ਇਹ ਉਥੇ ਫ਼ੈਕਟਰੀਆਂ ਲਾਉਣ ਵਿਚ ਸਫ਼ਲ ਨਾ ਹੋ ਸਕਿਆ। ਫ਼ਰਾਂਸ ਅਤੇ ਇੰਗਲੈਂਡ ਵਿਚ ਤਕਨੀਕੀ ਅਤੇ ਕਾਨੂੰਨੀ ਨੁਕਤਿਆਂ ਕਾਰਨ ਇਹ ਆਪਣੇ ਪੇਟੈਂਟ ਹੱਕ ਗਵਾ ਬੈਠਾ। ਸੰਯੁਕਤ ਰਾਜ ਅਮਰੀਕਾ ਵਿਚ ਇਸ ਦੇ ਪੇਟੈਂਟਾਂ ਨੂੰ ਬੜੀ ਬੇਦਰਦੀ ਨਾਲ ਤੋੜਿਆ-ਮਰੋੜਿਆ ਗਿਆ ਅਤੇ ਇਸ ਨੂੰ ਇਸ ਦੇ ਵਪਾਰੀ ਸਾਥੀਆਂ ਦੁਆਰਾ ਧੋਖਾ ਦਿੱਤਾ ਗਿਆ। ਫ਼ਰਾਂਸ ਵਿਚ ਇਸੇ ਢੰਗ ਰਾਹੀਂ ਵਲਕਨੀਕ੍ਰਿਤ ਰਬੜ ਬਣਾਉਣ ਦੀ ਕੰਪਨੀ ਫ਼ੇਲ ਹੋ ਗਈ ਅਤੇ 1855 ਵਿਚ ਗੁਡਯੀਅਰ ਨੂੰ ਕੈਦ ਕਰ ਲਿਆ ਗਿਆ ਅਤੇ ਪੈਰਿਸ ਵਿਚ ਕਰਜ਼ਾ ਨਾ ਲਾਹ ਸਕਣ ਕਾਰਨ ਇਸ ਨੂੰ ਜੇਲ੍ਹ ਹੋ ਗਈ। ਇਹ ਨਿਊਯਾਰਕ ਸ਼ਹਿਰ ਵਿਚ, ਗ਼ਰੀਬੀ ਅਤੇ ਨਿਰਾਸ਼ਾ ਦਾ ਮਾਰਿਆ ਹੋਇਆ ਅੰਤ ਨੂੰ 1 ਜੁਲਾਈ 1860 ਨੂੰ ਸਵਰਗਵਾਸ ਹੋ ਗਿਆ।

ਭਾਵੇਂ ਇਸ ਦੀ ਇਸ ਖੋਜ ਰਾਹੀਂ ਹੋਰਨਾਂ ਨੇ ਤਾਂ ਕਰੋੜਾਂ ਰੁਪਏ ਕਮਾ ਲਏ ਪਰ ਇਹ ਆਪਣੇ ਪਰਿਵਾਰ ਨੂੰ ਬਹੁਤ ਭਾਰੇ ਕਰਜ਼ੇ ਥੱਲੇ ਛੱਡ ਗਿਆ। ਇਸ ਨੇ ਆਪਣੀ ਇਸ ਖੋਜ ਨੂੰ ਇਕ ਪੁਸਤਕ 'ਗਮ-ਇਲਾਸਟਿਕ ਐਂਡ ਇਟਸ ਵੈਰਾਈਟੀਜ਼' (ਦੋ ਜਿਲਦਾਂ 1853-55) ਵਿਚ ਛਪਵਾਇਆ।

ਹ. ਪੁ.—ਐਨ. ਬ੍ਰਿ. ਮਾ. 4 : 630

**ਗੁਡਰਿਚ, ਸੈਮੂਐਲ ਗਰਿਜ਼ਵਲਡ** : ਇਹ ਅਮਰੀਕਨ ਛਾਪਕ ਅਤੇ ਲੇਖਕ ਸੀ। ਇਸ ਦਾ ਉਪ ਨਾਂ ਪੀਟਰ ਪਾਰਲੇ ਸੀ। ਇਸ ਦਾ ਜਨਮ 19 ਅਗਸਤ, 1793 ਨੂੰ ਰਿਜਫ਼ੀਲਡ ਵਿਖੇ ਹੋਇਆ। ਇਸ ਨੇ 1828 ਤੋਂ ਲੈ ਕੇ 1842 ਤੱਕ 'ਟੋਕਨ' ਨਾਂ ਦਾ ਤਸਵੀਰਾਂ ਵਾਲਾ ਸਾਲਾਨਾ ਮੈਗਜ਼ੀਨ ਕੱਢਿਆ ਜਿਸ ਵਿਚ ਇਸ ਦੀਆਂ ਕਹਾਣੀਆਂ ਕਵਿਤਾਵਾਂ ਅਤੇ ਲੇਖ ਛਪਦੇ ਰਹੇ। ਇਸ ਦੀਆਂ ਬਹੁਤ ਸਾਰੀਆਂ ਕਿਰਤਾਂ ਜਿਨ੍ਹਾਂ ਦੀ ਗਿਣਤੀ 200 ਤੋਂ ਵੀ ਵਧੀਕ ਹੈ, ਨੌਜਵਾਨਾਂ ਲਈ ਲਿਖੀਆਂ ਗਈਆਂ। ਇਹ ਲਿਖਤਾਂ ਇਤਿਹਾਸ, ਭੂਗੋਲ, ਸਫ਼ਰਨਾਮੇ ਅਤੇ ਪ੍ਰਕਿਰਤਿਕ ਇਤਿਹਾਸ ਬਾਰੇ ਹਨ। ਇਸ ਦੀਆਂ ਬਹੁਤ ਸਾਰੀਆਂ ਪੁਸਤਕਾਂ ਬਰਤਾਨੀਆਂ ਵਿਚ ਹਰਮਨ ਪਿਆਰੀਆਂ ਹੋ ਗਈਆਂ।

ਇਹ ਮੈਸਾਚੂਸੈਟਸ ਤੋਂ 1836 ਵਿਚ ਸਦਨ ਦਾ ਮੈਂਬਰ ਚੁਣਿਆ ਗਿਆ ਅਤੇ 1837 ਵਿਚ ਸਟੇਟ ਸੈਨੇਟ ਦਾ ਮੈਂਬਰ ਚੁਣਿਆ ਗਿਆ। ਇਹ 1951-53 ਵਿਚ ਪੈਰਿਸ ਵਿਖੇ ਏਲਚੀ ਵੀ ਰਿਹਾ।

ਇਸ ਦੀ ਮੌਤ 1860 ਵਿੱਚ ਹੋਈ।

ਹ. ਪੁ.—ਐਨ. ਬ੍ਰਿ. 10 : 519; ਐਵ. ਐਨ. 6 : 69

**ਗੁਡਲੂਰ** : ਤਾਮਿਲਨਾਡੂ ਰਾਜ (ਭਾਰਤ) ਦੇ ਨੀਲਗਿਰੀ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਹ ਗੁਡਾਲੂਰ ਘਾਟ ਦੇ ਹੇਠਾਂ ਉਟਾਕਮੰਡ ਤੋਂ ਕਾਲੀਕਟ ਜਾਣ ਵਾਲੀ ਸੜਕ ਤੇ ਵਾਕਿਆ ਹੈ। ਇਸ ਸ਼ਹਿਰ ਦੀ ਮਹੱਤਤਾ ਕਾਹਵੇ ਦੀ ਕਾਸ਼ਤ ਨਾਲ ਅਤੇ ਸੋਨੇ ਦੀ ਖਾਣ-ਖੁਦਾਈ ਕਾਰਨ ਵਧੀ ਪਰ ਮਗਰੋਂ ਇਹ ਮਹੱਤਤਾ ਖਾਣਾਂ ਵਿਚੋਂ ਸੋਨਾ ਕੱਢ ਲਏ ਜਾਣ ਉਪਰੰਤ ਪਹਿਲੋਂ ਜਿੰਨੀ ਨਾ ਰਹੀ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ ਪ੍ਰੋਟੈਸਟੈਂਟ ਅਤੇ ਰੋਮਨ-ਕੈਥੋਲਿਕ ਗਿਰਜਾ-ਘਰ ਹਨ। ਅੱਜਕਲ੍ਹ ਇਥੇ ਹਸਪਤਾਲ, ਡਾਕਘਰ ਅਤੇ ਵਿੱਦਿਅਕ ਸੰਸਥਾਵਾਂ ਮੌਜੂਦ ਹਨ।

ਆਬਾਦੀ—32,603 (1991)

11° 60' ਉ. ਵਿਥ.; 76° 30' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 346

**ਗੁਡਵਿਨ, ਸੈਂਡਜ਼** : ਉੱਤਰੀ ਸਾਗਰ ਵਿਚ ਬਰਤਾਨੀਆ ਦੇ ਤੱਟ ਦੇ ਨਾਲ ਨਾਲ ਉੱਤਰ-ਪੂਰਬ ਤੋਂ ਦੱਖਣ-ਪੱਛਮ ਦੀ ਦਿਸ਼ਾ ਵਿਚ ਫੈਲੀਆਂ ਬ੍ਰੇਤੀਆਂ ਅਤੇ ਭਿੱਤੀਆਂ ਹਨ। ਕਈਆਂ ਥਾਵਾਂ ਤੇ ਇਹ ਨਜ਼ਰ ਆਉਂਦੀਆਂ ਹਨ ਅਤੇ ਕਈ ਥਾਈਂ ਸਮੁੰਦਰ ਦੇ ਪਾਣੀ ਹੇਠਾਂ ਡੁੱਬੀਆਂ ਹੋਈਆਂ ਹਨ। ਇਹ ਇਸੇ ਦੇਸ਼ ਵਿਚ ਕੈਂਟ ਸਾਹਿਲ ਤੋਂ 9 ਕਿ. ਮੀ. ਦੂਰ ਡੋਵਰ ਸਟਰੇਟ ਤੱਕ ਫੈਲੀਆਂ ਹੋਈਆਂ ਹਨ। ਇਨ੍ਹਾਂ ਬ੍ਰੇਤੀਆਂ ਅਤੇ ਸਾਹਿਲ ਵਿਚਲਾ ਸਮੁੰਦਰ ਪ੍ਰਾਚੀਨ ਕਾਲ ਤੋਂ ਹੀ ਜਹਾਜ਼ ਖੜ੍ਹੇ ਕਰਨ ਲਈ ਬੰਦਰਗਾਹਾਂ ਵਜੋਂ ਵਰਤਿਆਂ ਜਾਂਦਾ ਹੈ ਅਤੇ ਇਸੇ ਬੰਦਰਗਾਹ ਵਿਚ ਅੰਗਰੇਜ਼ਾਂ ਨੇ 1652 ਵਿਚ ਡੱਚਾਂ ਦੇ ਵਾਨ ਟਾਂਪ ਸਮੁੰਦਰੀ ਬੇੜੇ ਨੂੰ ਹਰਾਇਆ ਸੀ। ਇਹ ਬ੍ਰੇਤੀਆਂ ਸਾਹਿਲੀ ਖੇਤਰਾਂ ਵੱਲ ਜਹਾਜ਼ਾਂ ਦੀ ਆਵਾਜਾਈ ਵਿਚ ਰੁਕਾਵਟ ਪੈਦਾ ਕਰਦੀਆਂ ਹਨ ਅਤੇ ਇਨ੍ਹਾਂ ਹੇਠਲੀਆਂ ਪਥਰੀਲੀਆਂ ਚਟਾਨਾਂ ਨਾਲ ਕਈ ਵੇਰ ਜਹਾਜ਼ ਟਕਰਾ ਕੇ ਟੁੱਟ ਜਾਂਦੇ ਹਨ। ਇਨ੍ਹਾਂ ਜਹਾਜ਼ਾਂ ਦੀ ਆਵਾਜਾਈ ਵਿਚ ਸਹੂਲਤ ਲਈ ਚਾਨਣ-ਮੁਨਾਰੇ ਬ੍ਰੇਤੀਆਂ ਦੀ ਹੱਦ ਦੇ ਨਾਲ ਨਾਲ ਬਣਦੇ ਗਏ ਹਨ।

ਇਨ੍ਹਾਂ ਬ੍ਰੇਤੀਆਂ ਜਾਂ ਗੁਡਵਿਨ ਸੈਂਡਜ਼ ਬਾਰੇ ਅਨੁਮਾਨ ਹੈ ਕਿ ਇਹ ਇਸੇ ਥਾਂ ਤੇ ਪਾਣੀ ਵਿਚ ਡੁੱਬੇ ਲੋਮੀਆ ਨਾਂ ਦੇ ਦੀਪ ਦੇ ਕੁਝ ਹਿੱਸੇ ਹਨ। ਇਹ ਟਾਪੂ 11ਵੀਂ ਸਦੀ ਵਿਚ ਵੈਸਿਕਸ ਦੇ ਅਰਲ ਗੁਡਵਿਨ ਦੇ ਮਾਤਹਿਤ ਸੀ। ਇਸੇ ਨਾਂ ਤੇ ਸ਼ਾਇਦ ਇਨ੍ਹਾਂ ਨੂੰ ਗੁੱਡਵਿਨ ਸੈਂਡਜ਼ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 630 ; ਵੈ. ਜਗ. ਡਿ.

**ਗੁਡਵਿਨ, ਵਿਲੀਅਮ ਵਾਟਸਨ** : ਇਹ ਸੰਯੁਕਤ ਰਾਜ ਦਾ ਕਲਾਸਕੀ ਵਿਦਵਾਨ ਸੀ। ਇਸ ਦਾ ਜਨਮ 9 ਮਈ, 1831 ਨੂੰ ਕਾੱਨਕਾਰਡ ਵਿਖੇ ਹੋਇਆ। ਇਸ ਨੇ ਯੂਨਾਨੀ ਭਾਸ਼ਾ ਦੇ ਵਿਆਕਰਣ ਲਈ ਮਹੱਤਵਪੂਰਨ ਕੰਮ ਕੀਤਾ। ਸੰਨ 1855 ਵਿਚ ਇਸ ਨੇ ਪੀ. ਐੱਚ. ਡੀ. ਦੀ ਡਿਗਰੀ ਲਈ ਅਤੇ 1856 ਵਿਚ ਇਹ ਹਾਰਵਰਡ ਵਿਚ ਯੂਨਾਨੀ ਭਾਸ਼ਾ ਦਾ ਅਧਿਆਪਕ ਬਣਿਆ। ਸੰਨ 1882 ਵਿਚ ਇਹ ਏਥਨਜ਼ ਵਿਖੇ ਅਮਰੀਕਾ ਦੇ ਕਲਾਸਕੀ ਸਿੱਖਿਆ ਦੇ ਸਕੂਲ 'ਦਾ ਅਮੇਰੀਕਨ ਸਕੂਲ ਆਫ਼ ਕਲਾਸੀਕਲ ਸਟੂਡੈਂਟਸ' ਦਾ ਪਹਿਲਾ ਡਾਇਰੈਕਟਰ ਬਣਿਆ। ਇਸ ਨੇ 'Panegyricus' ਅਤੇ 'De Corona' ਪੁਸਤਕਾਂ ਦਾ ਸੰਪਾਦਨ ਕੀਤਾ ਅਤੇ ਲਿਡੈਲ ਤੇ ਸਕਾਟ ਦੀ 'ਗ੍ਰੀਕ ਇੰਗਲਿਸ਼ ਲੈਕਸੀਕਨ' ਦੇ ਸੱਤਵੇਂ ਐਡੀਸ਼ਨ ਨੂੰ ਤਿਆਰ ਕਰਨ ਵਿਚ ਮਦਦ ਦਿੱਤੀ। ਇਸ ਨੇ ਕਈ ਲੇਖਕਾਂ ਦੇ ਅੰਗਰੇਜ਼ੀ ਅਨੁਵਾਦ ਨੂੰ ਸੋਧਿਆ। ਇਸ ਦੀ ਸਭ ਤੋਂ ਮਹਤਵਪੂਰਨ ਦੇਣ 'ਸਿਨਟੈਕਸ ਆਫ਼ ਦਾ ਮੂਡਜ਼ ਐਂਡ ਟੈਕਸਿਜ਼ ਆਫ਼ ਦਾ ਗ੍ਰੀਕ ਵਰਬ' ਹੈ।

ਇਸ ਦੀ ਮੌਤ ਕੈਂਬਰਿਜ ਵਿਖੇ 16 ਜੂਨ, 1912 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 630; ਐਨ. ਬ੍ਰਿ. 10 : 575

**ਗੁਡਵਿਲ** : ਅਰਥ-ਵਿਗਿਆਨ ਵਿਚ ਅਛੋਹ ਸੰਪਤੀ ਨੂੰ ਗੁਡਵਿਲ ਕਿਹਾ ਜਾਂਦਾ ਹੈ ਜਿਸ ਨੂੰ ਸਮੁੱਚੀ ਫ਼ਰਮ ਦੇ ਚਾਲੂ ਬਾਜ਼ਾਰੀ ਮੁੱਲ ਅਤੇ ਚਾਲੂ ਮੁੱਲਾਂ ਤੇ ਨਿਰੋਲ ਵਿਅਕਤੀਗਤ ਸੰਪਤੀਆਂ ਦੇ ਜੋੜ ਦੇ ਆਪਸੀ ਫ਼ਰਕ ਦੁਆਰਾ ਮਾਪਿਆ ਜਾਂਦਾ ਹੈ। ਕਾਮਿਆਂ ਦੇ ਉਚੇਰੇ ਹੌਸਲੇ, ਇੰਜੀਨੀਅਰੀ ਕੁਸ਼ਲਤਾ, ਵਿੱਕਰੀਯੋਗਤਾ ਅਤੇ ਅਨੁਕੂਲ ਲੋਕ ਸਬੰਧ ਸੰਗਠਨ ਅਤੇ ਵਿਕਸ ਦੀਆਂ ਪ੍ਰਤੱਖ ਸੰਪਤੀਆਂ ਹਨ। ਇਨ੍ਹਾਂ ਦੇ ਕਾਰਨ ਕਿਸੇ ਉੱਦਮ ਦਾ ਮੁੱਲ, ਕੁਲ ਨਿਰੋਲ ਸੰਪਤੀਆਂ ਦੇ ਚਾਲੂ ਮੁੱਲ ਨਾਲੋਂ ਵੱਧ ਵੀ ਹੋ ਸਕਦਾ ਹੈ। ਜਿਥੇ ਸੰਭਵ ਹੈ ਉਥੋਂ ਗੁਡਵਿਲ ਨਾਲੋਂ ਮੁੱਲ ਦੇ ਵਿਸ਼ੇਸ਼ ਸਾਧਨਾਂ ਨੂੰ ਵੱਖਰਾ ਕਰ ਲੈਣ

ਨੂੰ ਤਰਜ਼ੀਹ ਦਿਤੀ ਜਾਣੀ ਚਾਹੀਦੀ ਹੈ। ਇਸ ਤਰ੍ਹਾਂ ਨਾਲ ਸਪੱਸ਼ਟ ਵਰਗੀਕਰਨ ਯੁਕਤੀਪੂਰਨ ਰਿਣ-ਮੁਕਤੀ ਨੂੰ ਹੱਲਾ-ਸ਼ੇਰੀ ਮਿਲਦੀ ਹੈ।

ਸੰਭਾਵੀ ਖ਼ਰੀਦਦਾਰ, ਟ੍ਰੱਸਟੀ ਅਤੇ ਮਿਲਖ ਪ੍ਰਬੰਧਕ, ਉੱਦਮ ਮੁੱਲ ਸਬੰਧੀ ਆਪਣੇ ਹੀ ਅੰਦਾਜ਼ੇ ਲਾ ਲੈਂਦੇ ਹਨ ਅਤੇ ਪਹਿਲਾਂ ਤੋਂ ਰਿਕਾਰਡ ਕੀਤੀ ਕਿਸੇ ਵੀ ਗੁਡਵਿਲ ਵੱਲ ਕੋਈ ਧਿਆਨ ਨਹੀਂ ਦਿੰਦੇ।

ਹ. ਪੁ.—ਐਨ. ਬ੍ਰਿ. ਮਾ. 4 : 630

**ਗੁੱਡੀ** : ਗੁੱਡੀ ਬੱਚਿਆਂ ਦੇ ਪੁਰਾਤਨ ਖਿਡੌਣਿਆਂ ਵਿਚੋਂ ਇਕ ਵਿਸ਼ੇਸ਼ ਖਿਡੌਣਾ ਹੈ। ਮਨੁੱਖੀ ਰੂਪ ਦਾ ਪੁਰਸ਼-ਰੂਪੀ ਖਿਡੌਣਾ 'ਗੁੱਡਾ' ਅਤੇ ਇਸਤਰੀ-ਰੂਪੀ 'ਗੁੱਡੀ' ਕਹਾਉਂਦਾ ਹੈ। ਗੁੱਡੀਆਂ ਦਾ ਇਤਿਹਾਸ ਮਨੁੱਖ ਦੀ ਸਭਿਅਤਾ ਦੇ ਨਾਲ ਹੀ ਆਰੰਭ ਹੁੰਦਾ ਹੈ। ਬੱਚਿਆਂ ਵਿਚ ਖੇਡਣ ਦੀ ਪ੍ਰਵਿਰਤੀ ਜਨਮ ਤੋਂ ਹੀ ਹੁੰਦੀ ਹੈ, ਇਸ ਲਈ ਸਭਿਅਤਾ ਅਤੇ ਰੁਚੀ ਅਨੁਸਾਰ ਖਿਡੌਣੇ ਸ਼ੁਰੂ ਤੋਂ ਹੀ ਬਣਾਏ ਜਾਂਦੇ ਰਹੇ ਹਨ।

ਵੱਖ ਵੱਖ ਦੇਸ਼ਾਂ ਦੇ ਇਤਿਹਾਸ ਅਤੇ ਪੁਰਾਤੱਤਵਾਂ ਦੇ ਅਧਿਐਨ ਦੁਆਰਾ ਸਾਨੂੰ ਗੁੱਡੀਆਂ ਬਾਰੇ ਕਾਫ਼ੀ ਜਾਣਕਾਰੀ ਮਿਲਦੀ ਹੈ ਜਿਨ੍ਹਾਂ ਤੋਂ ਅੱਗੇ ਅਸੀਂ ਉਸ ਸਮੇਂ ਦੀ ਸਭਿਅਤਾ ਅਤੇ ਪਹਿਰਾਵੇ ਆਦਿ ਬਾਰੇ ਕਿਆਸ ਕਰ ਸਕਦੇ ਹਾਂ। ਪੂਰਵ-ਇਤਿਹਾਸਕ ਕਬਰਾਂ ਵਿਚੋਂ ਗੁੱਡੀਆਂ ਦਾ ਕੋਈ ਚਿੰਨ੍ਹ ਨਹੀਂ ਮਿਲਦਾ। ਅਨੁਮਾਨ ਲਗਾਇਆ ਜਾਂਦਾ ਹੈ ਕਿ ਉਸ ਸਮੇਂ ਇਹ ਖੇਡਾਂ ਨਾਸ਼ ਹੋਣ ਵਾਲੇ ਪਦਾਰਥਾਂ ਜਿਵੇਂ ਲੱਕੜੀ, ਬਸਤਰ ਆਦਿ ਦੀਆਂ ਬਣਾਈਆਂ ਜਾਂਦੀਆਂ ਹੋਣਗੀਆਂ। 3000 ਤੋਂ 2000 ਈ. ਪੂ. ਦੌਰਾਨ ਬਣਾਈ ਗਈ ਗੁੱਡੀ ਦਾ ਇਕ ਟੁਕੜਾ ਬੈਬੀਲੋਨ ਤੋਂ ਮਿਲਿਆ ਸੀ। ਇਹ ਚੂਨੇ-ਪੱਥਰ ਦਾ ਬਣਿਆ ਹੋਇਆ ਹੈ ਅਤੇ ਇਸ ਦੀਆਂ ਬਾਹਵਾਂ ਉਪਰ-ਨੀਚੇ ਜਾਂ ਸੱਜੇ-ਖੱਬੇ ਨੂੰ ਹਿੱਲ ਸਕਦੀਆਂ ਹਨ। ਮਿਸਰ ਦੀਆਂ ਕਬਰਾਂ ਵਿਚੋਂ ਲੱਕੜ ਦੀਆਂ ਉਕਰਾਈਦਾਰ ਗੁੱਡੀਆਂ ਮਿਲੀਆਂ ਹਨ। ਇਨ੍ਹਾਂ ਉਪਰ ਜੁਮੈਟਰੀ ਨਮੂਨੇ ਬਣੇ ਹੋਏ ਹਨ। ਮਿੱਟੀ ਦੀਆਂ ਬਣੀਆਂ ਹੋਈਆਂ ਪੁਰਾਤਨ ਯੂਨਾਨੀ ਗੁੱਡੀਆਂ ਦੀਆਂ ਲੱਤਾਂ-ਬਾਹਾਂ ਉਨ੍ਹਾਂ ਨੂੰ ਕੱਪੜੇ ਆਸਾਨੀ ਨਾਲ ਪਹਿਨਾਉਣ ਪੱਖੋਂ, ਕਿੱਲਾਂ ਦੇ ਸਹਾਰੇ ਜੋੜੀਆਂ ਹਈਆਂ ਹਨ। ਇਥੇ ਕਈ ਤਰ੍ਹਾਂ ਦੀਆਂ ਹੋਰ ਵੀ ਗੁੱਡੀਆਂ ਮਿਲੀਆਂ ਹਨ, ਜਿਨ੍ਹਾਂ ਵਿਚੋਂ ਕੋਰਿੰਥ (Corinth) ਵਿਖੇ 500 ਈ. ਪੂ. ਵਿਚ ਮਿਲਣ ਵਾਲੀਆਂ ਧਾਰਮਿਕ ਦ੍ਰਿਸ਼ਟੀ ਦੇ ਪੱਖ ਤੋਂ ਬਣਾਈਆ ਹੋਈਆਂ ਹਨ। ਪੁਰਾਤਨ ਯੂਨਾਨ ਅਤੇ ਰੋਮ ਦੀਆਂ ਕੁੜੀਆਂ ਆਪਣੇ ਵਿਆਹ ਤੋਂ ਪਹਿਲਾਂ ਪੁਰਾਣੀਆਂ ਸਭ ਗੁੱਡੀਆਂ ਨੂੰ ਵੀਨਸ ਅਤੇ ਡਾਇਆਨਾ ਦੇਵਤਿਆਂ ਨੂੰ ਭੇਟ ਚੜ੍ਹਾ ਦਿੰਦੀਆਂ ਸਨ। ਮਿਸਰ, ਯੂਨਾਨ ਅਤੇ ਰੋਮ ਵਿਚ ਗੁੱਡੀਆਂ ਨੂੰ ਬੱਚਿਆਂ ਦੀਆਂ ਕਬਰਾਂ ਵਿਚ ਨਾਲ ਹੀ ਦਫ਼ਨਾ ਦਿਤਾ ਜਾਂਦਾ ਸੀ। ਦੱਖਣੀ ਸੰਯੁਕਤ ਰਾਜ ਵਿਚ ਤਾਂ ਹੁਣ ਵੀ ਕਈ ਵਾਰ ਗੁੱਡੀਆਂ ਦੇ ਸ਼ੀਸ਼ੇ ਦੇ ਘਰ, ਗੁੱਡੀਆਂ ਅਤੇ ਸਭ ਖਿਡੌਣੇ ਬੱਚਿਆਂ ਦੀਆਂ ਕਬਰਾਂ ਵਿਚ ਨਾਲ ਹੀ ਰੱਖ ਦਿੱਤੇ ਜਾਂਦੇ ਹਨ। ਕੱਪੜੇ ਦੀਆਂ ਲੀਰਾਂ ਦੀ ਭਰਤੀ ਵਾਲੀਆਂ ਗੁੱਡੀਆਂ ਵੀ ਮਿਲੀਆਂ ਹਨ। ਮਿਸਰ ਦੀਆਂ 500 ਪੂਰਵ. ਈ. ਦੀਆਂ ਗੁੱਡੀਆਂ ਕ੍ਰੋਸ਼ੀਏ ਨਾਲ ਉੱਨ ਦੇ ਭੜਕੀਲੇ ਰੰਗਾਂ ਵਿਚ ਬਣੀਆਂ ਹੋਈਆਂ ਹਨ। ਮੱਧ ਕਾਲ ਨਾਲ ਸਬੰਧਤ ਗੁੱਡੀਆਂ ਦੀ ਕੋਈ ਨਿਸ਼ਾਨੀ ਨਹੀਂ ਮਿਲਦੀ।

ਸੰਨ 1413 ਤੋਂ ਨੂਰਬਰਗ ਵਿਖੇ ਕੁਝ ਮਾਹਿਰ ਬੰਦਿਆਂ ਨੇ ਗੁੱਡੀਆਂ ਬਣਾਉਣ ਦਾ ਕੰਮ ਸ਼ੁਰੂ ਕੀਤਾ ਜਿਹੜਾ 16ਵੀਂ ਤੋਂ 18ਵੀਂ ਸਦੀ ਦੌਰਾਨ ਗੁੱਡੀਆਂ ਅਤੇ ਹੋਰ ਖਿਡੌਣੇ ਬਣਾਉਣ ਵਿਚ ਸਭ ਤੋਂ ਪਹਿਲੇ ਨੰਬਰ ਤੇ ਸੀ। 1469 ਈ. ਵਿਚ ਬ੍ਰਿਟੈਨੀ ਦੀ ਐਨੀ. ਨੇ ਸਪੇਨ ਦੀ ਰਾਣੀ ਨੂੰ ਜਿਉਂਦੇ-ਮਨੁੱਖੀ ਆਕਾਰ ਦੀ ਇਕ ਗੁੱਡੀ ਭੇਜੀ।

ਪਹਿਲਾਂ ਗੁੱਡੀਆਂ ਦੇ ਸਿਰ ਲੱਕੜ, ਚੂਨੇ-ਪੱਥਰ ਮੋਮ ਆਦਿ ਦੇ ਬਣਾਏ ਜਾਂਦੇ ਸਨ। ਲਗਭਗ 1820 ਵਿਚ ਮਿੱਟੀ ਦੇ ਰੰਗਦਾਰ ਜਾਂ ਸਫ਼ੈਦ ਅਤੇ ਮੂਰਤੀ-ਮਿੱਟੀ ਦੇ ਰੰਗ-ਰਹਿਤ ਸਿਰ ਪ੍ਰਚੱਲਤ ਹੋਏ। ਇਸ ਮਿੱਟੀ ਦੀ ਇਕ ਗੁੱਡੀ 1862 ਵਿਚ ਫ਼ਰਾਂਸ ਵਿਚ ਤਿਆਰ ਕੀਤੀ ਗਈ ਜਿਸ ਦੀ ਗਰਦਨ ਚੂੜ-ਛੱਲੇਦਾਰ ਬਣਾਈ ਗਈ ਸੀ ਅਤੇ ਬਾਕੀ ਦਾ ਸਰੀਰ ਮੇਮਨੇ ਦੀ ਚਮੜੀ ਵਿਚ ਲੱਕੜ ਦਾ ਬੂਰਾ ਭਰ ਕੇ ਤਿਆਰ ਕੀਤਾ ਗਿਆ। ਇਸ ਤਰ੍ਹਾਂ ਦਾ ਰਿਵਾਜ ਕਾਫ਼ੀ ਦੇਰ ਪ੍ਰਚੱਲਤ ਰਿਹਾ। ਪਿਛੋਂ ਜਾ ਕੇ ਲੱਕੜੀ ਦੇ ਬੂਰੇ ਦੀ ਜਗ੍ਹਾ ਪਲਾਸਟਿਕ ਨੇ ਲੈ ਲਈ। 19ਵੀਂ ਸਦੀ ਵਿਚ ਅੱਖਾਂ ਖੁਲ੍ਹਣ ਅਤੇ ਬੰਦ ਕਰ ਲੈਣ ਵਾਲੀਆਂ ਆਵਾਜ਼ਦਾਰ, ਤੁਰਦੀਆਂ ਫਿਰਦੀਆਂ ਗੁੱਡੀਆਂ ਵੀ ਬਣਨ ਲੱਗ ਪਈਆਂ। ਫੇਰ ਕਾਗਜ਼ੀ ਗੁੱਡੀਆਂ ਇੰਡੀਆ-ਰਬੜ ਜਾਂ ਗੱਤਾ-ਪਰਚਾ ਗੁੱਡੀਆਂ ਵੀ ਬਣ ਗਈਆਂ। ਸੰਨ 1860 ਤੋਂ 1980 ਤੱਕ ਦਾ ਸਮਾਂ ਚੂਨੇ-ਪੱਥਰ ਵਾਲੀਆਂ, ਤਰ੍ਹਾਂ ਤਰ੍ਹਾਂ ਦੀਆਂ ਪੁਸ਼ਾਕਾਂ ਵਾਲੀਆਂ ਗੁੱਡੀਆਂ ਲਈ ਅਤੇ ਗੁੱਡੀਆਂ ਬਣਾਉਣ ਵਾਲਿਆਂ ਲਈ ਸੁਨਹਿਰੀ ਸਮਾਂ ਸੀ।

ਅਮਰੀਕਾ ਦੀਆਂ ਸਭ ਤੋਂ ਪੁਰਾਤਨ ਗੁੱਡੀਆਂ ਅਜ਼ਟੈੱਕ ਦੀਆਂ ਕਬਰਾਂ ਵਿਚੋਂ ਮਿਲੀਆਂ ਸਨ। ਲਗਭਗ 1820 ਵਿਚ ਯੂਰਪ ਵੱਲੋਂ ਗੁੱਡੀਆਂ ਦੇ ਚੀਨੀ ਸਿਰ ਵੀ ਮੰਗਵਾਏ ਗਏ ਅਤੇ 1858 ਵਿਚ ਇਥੋਂ ਦੇ ਲੁਦਵਿਗ ਗ੍ਰੀਨਰ ਨੇ ਗੁੱਡੀਆਂ ਬਣਾਉਣ ਦੀ ਰਾਖਵੀਂ ਕਾਢ ਦੀ ਪਹਿਲੀ ਗੁੱਡੀ ਬਣਾ ਕੇ ਦਿਖਾਈ। ਇਸ ਦੀਆਂ ਕੱਚ ਦੀਆਂ ਅੱਖਾਂ ਵਾਲੀਆਂ 'Papier mache' (ਪੇਪਰ ਮੈਸ਼ੀ) ਗੁੱਡੀਆਂ ਦੀ ਹੋਰਨਾਂ ਗੁੱਡੀਆਂ ਵਿਚ ਵਿਸ਼ੇਸ਼ ਥਾਂ ਸੀ।

ਭਾਰਤ ਵਿਚ ਮਿੱਟੀ ਅਤੇ ਧਾਤ ਦੀਆਂ ਗੁੱਡੀਆਂ ਤੋਂ ਸਿਵਾਇ ਹੋਰ ਕਿਸੇ ਤਰ੍ਹਾਂ ਦੀਆਂ ਵੀ ਪ੍ਰਾਚੀਨ ਗੁੱਡੀਆਂ ਪ੍ਰਾਪਤ ਨਹੀਂ ਹੋਈਆਂ ਜਦੋਂ ਕਿ ਕੱਪੜੇ ਤੇ ਲੱਕੜ ਆਦਿ ਦੀਆਂ ਗੁੱਡੀਆਂ ਬਣਦੀਆਂ ਜ਼ਰੂਰ ਸਨ। ਭਾਰਤੀ ਲੜਕੀਆਂ ਵਿਚ ਗੁੱਡੀ-ਪਟੋਲਿਆਂ ਦੀ ਖੇਡ ਬਹੁਤ ਪਿਆਰੀ ਸੀ। ਕਈ ਤਿਉਹਾਰ ਵੀ ਗੁੱਡੀਆਂ ਨਾਲ ਵਿਸ਼ੇਸ਼ ਤੌਰ ਤੇ ਸਬੰਧਤ ਹਨ। ਉੱਤਰ ਪ੍ਰਦੇਸ਼ ਦੇ ਪੂਰਬ ਵਿਚ ਨਾਗ ਪੰਚਮੀ ਵਾਲੇ ਦਿਨ ਗੁੱਡੀਆਂ ਨੂੰ ਜਲ-ਪ੍ਰਵਾਹ ਕੀਤਾ ਜਾਂਦਾ ਹੈ। ਇਸ ਨੂੰ ਗੁੱਡੀਆਂ ਦਾ ਮੇਲਾ ਵੀ ਕਹਿੰਦੇ ਹਨ। ਪੰਜਾਬ ਵਿਚ ਛੋਟੀਆਂ ਛੋਟੀਆਂ ਕੁੜੀਆਂ ਗੁੱਡੀ-ਪਟੋਲਿਆਂ ਦੀ ਖੇਡ ਬਹੁਤ ਦਿਲਚਸਪੀ ਨਾਲ ਖੇਡਦੀਆਂ ਹਨ ਜਿਸ ਵਿਚ ਗੁੱਡੀ-ਗੁੱਡੇ ਦਾ ਵਿਆਹ ਵਿਸ਼ੇਸ਼ ਕਰਕੇ ਬਹੁਤ ਪ੍ਰਸਿੱਧ ਹੈ। ਇਸੇ ਤਰ੍ਹਾਂ ਜਾਪਾਨ ਵਿਚ ਵੀ ਗੁੱਡੀਆਂ ਨਾਲ ਸਬੰਧਤ ਬਹੁਤ ਸਾਰੇ ਤਿਉਹਾਰ ਬਣੇ ਹੋਏ ਹਨ। ਬਗ਼ਦਾਦ ਵਿਚ ਇਨ੍ਹਾਂ ਨੂੰ ਬਦਕਿਸਮਤੀ ਦਾ ਪ੍ਰਤੀਕ ਗਿਣਿਆ ਜਾਂਦਾ ਹੈ।

ਅਫ਼ਰੀਕਾ ਦੀ ਫ਼ਿੰਜੋ ਸਟੇਟ ਵਿਚ ਹਰ ਲੜਕੀ ਨੂੰ ਇਕ ਗੁੱਡੀ ਉਸ ਦੇ ਪਹਿਲੇ ਬੱਚੇ ਵਜੋਂ ਦਿੱਤੀ ਜਾਂਦੀ ਹੈ; ਪਹਿਲਾ ਬੱਚਾ ਹੋਣ ਤੋਂ ਬਾਅਦ ਇਕ ਹੋਰ ਗੁੱਡੀ ਬੱਚੇ ਦੇ ਤੌਰ ਤੇ ਰੱਖਣ ਲਈ ਦਿੰਦੇ ਹਨ।

ਹ. ਪੁ.—ਹਿੰ. ਵਿ. ਕੋ. 3 ; ਐਨ. ਬ੍ਰਿ. 7 : 557

**ਗੁਣ** : ਇਸ ਸ਼ਬਦ ਨੂੰ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ। ਸਾਂਖ ਸ਼ਾਸਤਰ ਵਿਚ ਇਹ ਸ਼ਬਦ ਪ੍ਰਾਕਿਰਤੀ ਦੇ ਤਿੰਨ ਅੰਸ਼ਾਂ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਪ੍ਰਕਿਰਤੀ ਸਤੋ, ਰਜੋ ਅਤੇ ਤਮੋ ਇਨ੍ਹਾਂ ਤਿੰਨਾਂ ਗੁਣਾਂ ਤੇ ਆਧਾਰਤਿ ਹੈ। ਇਨ੍ਹਾਂ ਗੁਣਾਂ ਤੋਂ ਵੱਖਰੀ ਪ੍ਰਕਿਰਤੀ ਕੁਝ ਵੀ ਨਹੀਂ ਹੈ। ਪ੍ਰਕਿਰਤੀ ਦੀ ਹਰ ਵਸਤੂ ਵਿਚ ਇਨ੍ਹਾਂ ਤਿੰਨਾਂ ਗੁਣਾਂ ਦੀ ਸਥਿਤੀ ਹੈ ਪਰ ਕਦੇ ਕੋਈ ਗੁਣ ਪ੍ਰਧਾਨ ਹੁੰਦਾ ਹੈ ਅਤੇ ਕਦੇ ਕੋਈ। ਸਤੋ ਦੀ ਪ੍ਰਧਾਨਤਾ ਹੋਣ ਨਾਲ ਚੜ੍ਹਦੀ ਕਲਾਂ,

ਗਿਆਨ, ਧਰਮ, ਐਸ਼ਵਰਜ ਆਦਿ ਉਤਪੰਨ ਹੁੰਦੇ ਹਨ। ਰਜੋ ਚਲ ਹੈ ਅਤੇ ਗਤੀ ਦਾ ਕਾਰਨ ਹੈ। ਤਮੋ ਗਤੀ ਨੂੰ ਰੋਕਣ ਵਾਲਾ ਅਤੇ ਅਧਰਮ, ਅਗਿਆਨ ਆਦਿ ਦਾ ਕਾਰਨ ਹੈ। ਇਸੇ ਕਾਰਨ ਪ੍ਰਕਿਰਤੀ ਨੂੰ ਗੁਣਾਤਮਕ ਕਿਹਾ ਜਾਂਦਾ ਹੈ। ਇਨ੍ਹਾਂ ਗੁਣਾਂ ਵਿਚ ਪ੍ਰਧਾਨਤਾ ਦੇ ਆਧਾਰ ਤੇ ਵਿਅਕਤੀਆਂ ਦੀ ਪ੍ਰਕਿਰਤੀ ਅਤੇ ਆਹਾਰ ਆਦਿ ਦੀ ਵੰਡ ਕੀਤੀ ਜਾਂਦੀ ਹੈ। ਸਾਂਖ ਅਨੁਸਾਰ ਪੁਰਸ਼ ਜਾਂ ਆਤਮਾ ਗੁਣਾਂ ਤੋਂ ਅਤੀਤ ਹੈ। ਯੋਗ ਅਨੁਸਾਰ ਈਸ਼ਵਰ ਵੀ ਇਨ੍ਹਾਂ ਗੁਣਾਂ ਤੋਂ ਪਰੇ ਹੈ। ਸਾਰੇ ਕਲੇਸ਼ਾਂ, ਸੰਸਾਰਕ ਅਨੰਦਾਂ ਆਦਿ ਦਾ ਅਨੁਭਵ ਇਨ੍ਹਾਂ ਗੁਣਾਂ ਕਾਰਨ ਹੀ ਹੁੰਦਾ ਹੈ ਅਤੇ ਤ੍ਰੈਗੁਣ ਅਵਸਥਾ ਨੂੰ ਯੋਗ ਦਾ ਚਰਮ ਲਕਸ਼ ਮੰਨਿਆ ਗਿਆ ਹੈ।

ਨਿਆਂ ਵੈਸੇਸ਼ਿਕ ਦਰਸ਼ਨ ਵਿਚ ਗੁਣ ਦ੍ਰਵ ਦੀ ਉਹ ਵਿਸ਼ੇਸ਼ਤਾ ਹੈ ਜਿਹੜੀ ਦ੍ਰਵ ਤੋਂ ਅਲੱਗ ਹੈ ਪਰ ਦ੍ਰਵ ਨਾਲ ਹੀ ਸਬੰਧਤ ਰਹਿੰਦੀ ਹੈ। ਇਨ੍ਹਾਂ ਦੀ ਗਿਣਤੀ 24 ਹੈ—ਬੁੱਧੀ, ਸੁਖ-ਦੁਖ, ਇੱਛਾ, ਯਤਨ, ਗੁਰੁਤਵ, ਸਨੇਰਤਵ, ਦ੍ਰਵਤਵ, ਸੰਖਿਆ, ਮਾਣ, ਵੱਖਰਾਪਣ, ਸੰਜੋਗ, ਵਿਭਾਗ, ਪਰਤਵ, ਆਪਰਤਵ, ਰੂਪ, ਰਸ, ਗੰਧ, ਸਪਰਸ਼, ਸ਼ਬਦ, ਧਰਮ, ਅਧਰਮ ਅਤੇ ਸੰਸਕਾਰ ਇਹ ਸਾਰੇ ਗੁਣ ਅਲੱਗ ਅਲੱਗ ਦ੍ਰਵਾਂ ਦੇ ਹਨ।

ਸਾਹਿਤ ਸ਼ਾਸਤਰ ਵਿਚ ਦਸ ਸ਼ਬਦ-ਗੁਣ ਅਤੇ ਦਸ ਹੀ ਅਰਥ-ਗੁਣ ਮੰਨੇ ਗਏ ਹਨ। ਇਨ੍ਹਾਂ ਦੋਹਾਂ ਦੇ ਗੁਣਾਂ ਦਾ ਨਾਂ ਇਕੋ ਜਿਹਾ ਹੈ ਪਰ ਇਨ੍ਹਾਂ ਦੇ ਲੱਛਣ ਅਲੱਗ ਅਲੱਗ ਹਨ। ਸਲੇਸ਼, ਪ੍ਰਸਾਦ, ਸਮਤਾ, ਸੁਕੁਮਾਰਤਾ, ਉਦਾਰਤਾ, ਕਾਂਤੀ ਸਮਾਧੀ, ਮਧੁਰਤਾ, ਅਰਥਵਿਅਕਤੀ ਅਤੇ ਓਜਸ, ਮੰਮਟ, ਵਿਸ਼ਵਨਾਥ, ਜਗਨਨਾਥ ਵਰਗੇ ਸਾਹਿਤ ਸ਼ਾਸਤਰੀਆਂ ਨੇ ਮਧੁਰਤਾ, ਓਜਸ ਅਤੇ ਪ੍ਰਸਾਦ ਨੂੰ ਹੀ ਪ੍ਰਮੁੱਖ ਗੁਣ ਮੰਨਿਆ ਹੈ। ਉਨ੍ਹਾਂ ਅਨੁਸਾਰ ਬਾਕੀ ਸਾਰੇ ਗੁਣ ਇਨ੍ਹਾਂ ਗੁਣਾਂ ਵਿਚ ਹੀ ਆ ਜਾਂਦੇ ਹਨ।

ਹ. ਪ੍ਰ. — ਹਿੰ. ਵਿ. ਕੋ. 3 : 455

**ਗੁਣਨਖੰਡ** : 1, 2 ..................... ਆਦਿ ਧਨ ਪੂਰਨ ਸੰਖਿਆਵਾਂ ਹਨ, ਜੇਕਰ ਇਹ ਰਿਣ ਹੋਣ ਤਾਂ ਇਨ੍ਹਾਂ ਨੂੰ ਰਿਣ ਪੂਰਨ ਸੰਖਿਆਵਾਂ ਆਖਦੇ ਹਨ। ਪੂਰਨ ਸੰਖਿਆ b ਨੂੰ a ਦਾ ਗੁਣਨਖੰਡ ਕਹਿੰਦੇ ਹਨ ਜੇਕਰ ਇਕ ਪੂਰਨ ਸੰਖਿਆ C ਇਸ ਤਰ੍ਹਾਂ ਹੋਵੇ ਤਾਂ $a = b \times c$। ਅਜਿਹੀ ਪੂਰਨ ਸੰਖਿਆ ਨੂੰ ਸਮ ਪੂਰਨ ਸੰਖਿਆ ਕਹਿੰਦੇ ਹਨ ਜਿਸ ਦਾ ਗੁਣਨਖੰਡ 2 ਹੋਵੇ। ਜੇਕਰ ਪੂਰਨ ਸੰਖਿਆਵਾਂ ਦੀ ਥਾਂ ਪਰਿਮੇਯ, ਅਭਾਜ ਆਦਿ ਰੱਖ ਲਈਆਂ ਜਾਣ ਤਾਂ ਇਸੇ ਤਰ੍ਹਾਂ ਅਸੀਂ ਪਰਿਮੇਯ, ਅਭਾਜ, ਮਿਸ਼ਰਿਤ, ਕਲਪਿਤ, ਬਹੁਪਦ ਆਦਿ ਗੁਣਨਖੰਡਾਂ ਦੀ ਪਰਿਭਾਸ਼ਾ ਕਰ ਸਕਦੇ ਹਾਂ। ਪਰਿਮੇਯ ਸੰਖਿਆਵਾਂ ਦੋ ਪੂਰਨ ਸੰਖਿਆਵਾਂ ਦੀਆਂ ਭਾਜਨਫਲ ਹੁੰਦੀਆਂ ਹਨ। ਜਿਵੇਂ 3/2, 5/7 ਆਦਿ। a ਨੂੰ ਅਭਾਜ ਕਹਿੰਦੇ ਹਨ ਜੇਕਰ ਇਹ ਸਿਰਫ਼ $\pm a$ ਜਾਂ $\pm 1$ ਨਾਲ ਹੀ ਵੰਡੀਣਯੋਗ ਹੋਵੇ, ਜਿਵੇਂ 3, 5 ਆਦਿ।

$z = x + iy$ ਨੂੰ ਮਿਸ਼ਰਿਤ ਸੰਖਿਆ ਕਹਿੰਦੇ ਹਨ ਜਦੋਂ ਕਿ x, y ਵਾਸਤਵਿਕ ਸੰਖਿਆਵਾਂ ਹੋਣ ਅਤੇ $i = \sqrt{-1}$ ਕਲਪਿਤ ਰਾਸ਼ੀ ਹੋਵੇ। ਬਹੁਪਦ ਉਹ ਵਿਅੰਜਕ ਹੁੰਦੀ ਹੈ ਜੋ ਕਿਸੇ ਚਲ ਦੀਆਂ ਘਾਤਾਂ ਵਿਚ ਹੋਵੇ ਜਿਵੇਂ $x - 1$, $x^2 - 1$ ਆਦਿ।

ਪ੍ਰਕ੍ਰਿਤਿਕ ਸੰਖਿਆਵਾਂ ਦਾ ਗੁਣਨਖੰਡਨ—ਇਹ ਸਿੱਧ ਹੋ ਚੁੱਕਾ ਹੈ ਕਿ ਹਰ ਇਕ ਪ੍ਰਕ੍ਰਿਤਕ ਸੰਖਿਆ > 1 ਨੂੰ ਅਭਾਜ ਗੁਣਨਖੰਡਾਂ ਦੇ ਗੁਣਨਫਲ ਦੇ ਇਕ ਅਤੇ ਸਿਰਫ਼ ਇਕ ਹੀ ਰੂਪ ਵਿਚ ਪ੍ਰਗਟ ਕੀਤਾ ਜਾ ਸਕਦਾ ਹੈ, ਗੁਣਨਖੰਡਾਂ ਦੇ ਲਿਖਣ ਦਾ ਕ੍ਰਮ ਭਾਵੇਂ ਇਕ ਜਿਹਾ ਨਾ ਹੋਵੇ। ਇਸ ਨੂੰ ਅਨੋਖਾਪਨ ਸਿੱਧਾਂਤ ਕਹਿੰਦੇ ਹਨ ਉਦਾਹਰਨ : $30 = 2 \times 3 \times 5$; $72 = 2 \times 2 \times 2 \times 3 \times 3$; $27 = 3 \times 3 \times 3$। ਕਿਸੇ ਪ੍ਰਕ੍ਰਿਤਕ ਸੰਖਿਆ ਨੂੰ ਅਭਾਜ ਗੁਣਨਖੰਡਾਂ ਦੇ ਗੁਣਨਫਲ ਵਿਚ ਪਰਗਟ ਕਰਨ ਲਈ ਸਭ ਤੋਂ ਪਹਿਲਾਂ ਜਿਥੋਂ ਤੱਕ ਸੰਭਵ ਹੋ ਸਕੇ 2 ਨਾਲ ਭਾਗ ਦਿਓ, ਫਿਰ ਅਗਲੀ ਅਭਾਜ ਸੰਖਿਆ 3 ਨਾਲ ਆਦਿ। ਗੁਣਨਖੰਡ ਨਾਲ ਦੋ ਪਦਾਂ ਮਹੱਤਮ ਸਮਾਪਵਰਤਕ (ਮ. ਸ.) ਅਤੇ ਲਘੁੱਤਮ ਸਮਾਪਵਰਤਕ (ਲ. ਸ.) ਦਾ ਸਬੰਧ ਹੈ। ਦਿਤੀਆਂ ਹੋਈਆਂ ਸੰਖਿਆਵਾਂ ਦਾ ਮ. ਸ. ਉਹ ਸਭ ਤੋਂ ਵੱਡੀ ਪ੍ਰਕਿਰਤਿਕ ਸੰਖਿਆ ਹੈ ਜੋ ਇਨ੍ਹਾਂ ਸਾਰੀਆਂ ਸੰਖਿਆਵਾਂ ਦਾ ਗੁਣਨਖੰਡ ਹੋਵੇ। ਮ. ਸ. ਦਿੱਤੀਆਂ ਹੋਈਆਂ ਸੰਖਿਆਵਾਂ ਦੇ ਸਾਰੇ ਵਿਭਿੰਨ, ਸਰਵ ਸਾਂਝੇ, ਅਭਾਜ ਗੁਣਨਖੰਡਾਂ ਦੇ, ਜੋ ਇਨ੍ਹਾਂ ਸੰਖਿਆਵਾਂ ਵਿਚੋਂ ਕਿਸੀ ਇਕ ਵਿਚ ਸਭ ਤੋਂ ਘੱਟ ਵਾਰ ਆਉਂਦੇ ਹਨ, ਗੁਣਨਫ਼ਲ ਨੂੰ ਲੈ ਕੇ ਪਤਾ ਕੀਤਾ ਜਾਂਦਾ ਹੈ। ਜਦੋਂ ਦਿਤੀਆਂ ਹੋਈਆਂ ਸੰਖਿਆਵਾਂ ਵਿਚ ਕੋਈ ਸਰਵ ਸਾਂਝੀ ਅਭਾਜ ਸੰਖਿਆ ਨਾ ਹੋਵੇ ਤਦ ਉਸ ਦਾ ਮ. ਸ. 1 ਹੁੰਦਾ ਹੈ।

ਅਜਿਹੀ ਦਸ਼ਾ ਵਿਚ ਦਿੱਤੀਆਂ ਹੋਈਆਂ ਸੰਖਿਆਵਾਂ ਤੁਲਨਾਤਮਕ ਅਭਾਜ ਕਹਾਉਂਦੀਆਂ ਹਨ। $60 = 2 \times 2 \times 3 \times 5$ ਅਤੇ $72 = 2 \times 2 \times 2 \times 3 \times 3$ ਦਾ ਮ. ਸ. $2 \times 2 \times 3 = 12$ ਹੈ ਅਤੇ $15 = 3 \times 5$ ਤੇ $56 = 2 \times 2 \times 2 \times 7$ ਦਾ ਮ. ਸ. 1 ਹੈ। ਦਿਤੀਆਂ ਹੋਈਆਂ ਸੰਖਿਆਵਾਂ ਦਾ ਲ. ਸ. ਉਹ ਛੋਟੀ ਤੋਂ ਛੋਟੀ ਪ੍ਰਕਿਰਤਿਕ ਸੰਖਿਆ ਹੈ ਜਿਸ ਦਾ ਇਨ੍ਹਾਂ ਸੰਖਿਆਵਾਂ ਵਿਚੋਂ ਹਰ ਇਕ ਗੁਣਨਖੰਡ ਹੁੰਦਾ ਹੈ। ਇਨ੍ਹਾਂ ਸਾਰੀਆਂ ਸੰਖਿਆਵਾਂ ਦੇ ਸਭ ਵਿਭਿੰਨ ਅਭਾਜ ਗੁਣਨ ਖੰਡਾਂ ਦੇ, ਜਿਨ੍ਹਾਂ ਵਿਚੋਂ ਹਰ ਇਕ ਇਨ੍ਹਾਂ ਸੰਖਿਆਵਾਂ ਵਿਚੋਂ ਕਿਸੇ ਇਕ ਵਿਚ ਅਧਿਕਤਮ ਵਾਰ ਆਉਂਦੇ ਹਨ, ਗੁਣਨਫਲ ਨੂੰ ਲੈ ਕੇ ਲ. ਸ. ਕਢਿਆ ਜਾਂਦਾ ਹੈ। $60 = 2 \times 2 \times 3 \times 5$ ਅਤੇ $72 = 2 \times 2 \times 2 \times 3 \times 3$ ਦਾ ਲ. ਸ. $2 \times 2 \times 2 \times 3 \times 3 \times 5 = 360$ ਹੈ। ਜਦੋਂ ਦੋ ਸੰਖਿਆਵਾਂ a, b ਦਾ ਲ. ਸ. l ਹੋਵੇ ਅਤੇ ਮ. ਸ. m ਹੋਵੇ ਤਦ $a \times b = l \times m$। ਇਸ ਤਰ੍ਹਾਂ ਇਕ ਸੰਖਿਆ ਦਾ ਪਤਾ ਹੋਵੇ ਤਦ ਦੂਸਰੀ ਸੰਖਿਆ ਦਾ ਪਤਾ ਕੀਤਾ ਜਾ ਸਕਦਾ ਹੈ। a ਅਤੇ b ਭਿੰਨ ਸੰਖਿਆਵਾਂ (amicable number) ਕਹਾਉਂਦੀਆਂ ਹਨ ਜੇਕਰ ਹਰ ਇਕ ਦੂਸਰੀ ਦੇ ਸਾਰੇ ਗੁਣਨਖੰਡਾਂ ਦੇ, ਜਿਨ੍ਹਾਂ ਵਿਚ ਦੂਸਰੀ ਸੰਖਿਆ ਖੁਦ ਨਾ ਹੋਵੇ, ਯੋਗ ਦੇ ਬਰਾਬਰ ਹੋਵੇ। ਇਸ ਤਰ੍ਹਾਂ 220 ਅਤੇ 284 ਭਿੰਨ ਹਨ।

ਬਹੁਪਦਾਂ ਦਾ ਗੁਣਨਖੰਡ ਕਰਨਾ—ਬਹੁਪਦ ਦੇ ਗੁਣਨਖੰਡ ਕਰਨ ਤੋਂ ਭਾਵ ਹੈ ਕਿ ਉਸ ਨੂੰ ਹੋਰ ਬਹੁਪਦਾਂ ਦੇ ਗੁਣਨਫਲ ਦੇ ਰੂਪ ਵਿਚ ਪਰਗਟ ਕਰਨਾ। ਅਭਾਜ ਬਹੁਪਦ ਉਹ ਹੁੰਦੀ ਹੈ ਜਿਸ ਦਾ ਆਪਣੇ ਧਨਾਤਮਕ ਜਾਂ ਰਿਣਾਤਮਕ ਮੁੱਲ ਜਾਂ 1 ਤੋਂ ਬਿਨਾਂ ਕੋਈ ਹੋਰ ਗੁਣਨਖੰਡ ਨਾ ਹੋਵੇ। ਕਿਸੇ ਬਹੁਪਦ ਨੂੰ ਪੂਰਨ ਰੂਪ ਵਿਚ ਗੁਣਨਖੰਡ ਕਰਨ ਦਾ ਭਾਵ ਇਹ ਹੈ ਕਿ ਉਸ ਅਭਾਜ ਗੁਣਨਖੰਡਾਂ ਦੇ ਗੁਣਨਫ਼ਲ ਦੇ ਰੂਪ ਵਿਚ ਪਰਗਟ ਕਰਨਾ। ਹਰ ਇਕ ਬਹੁਪਦ

$$f(x) = a_0 x^n + a_1 x^{n+1} + \ldots\ldots a_x, \ (a_0 \neq 0) \text{ ਤੇ } n \geq 1$$

ਨੂੰ n ਇਕ ਘਾਤੀ ਪਦਾਂ $f(x) = a_0 (x - r_0) \ldots\ldots (x - rn)$ ਦੇ ਰੂਪ ਵਿਚ ਪਰਗਟ ਕੀਤਾ ਜਾ ਸਕਦਾ ਹੈ, ਅਤੇ ਇਹ ਗੁਣਨਖੰਡ ਅਨੋਖਾ ਹੈ। r ਸੰਖਿਆ $f(x) = 0$ ਦਾ k ਬਹੁਲ ਰੂਟ ਹੈ ਹੈ ਜਦੋਂ ਕਿ $(x - r)$ ਉਪਰੋਕਤ ਗੁਣਖੰਡ ਵਿਚ k ਵਾਰ ਆਵੇ।

ਗੁਣਨਖੰਡਾਂ ਦੇ ਸਰਲ ਰੂਪ—ਇਹ ਨਿਮਨ ਲਿਖਤ ਪੰਜ ਤਰ੍ਹਾਂ ਦੇ ਹਨ :—

$$ab + ac + ad + ae = a(b + c + d + e)$$

$$a^2 - b^2 = (a - b)(a + b)$$

$$a^2 + b^2 \pm 2ab = (a \pm b)^2$$

$(a^3 \pm b^3) \quad = (a \pm b)(a^2 \mp ab + b^2)$

$2xy^2 - 2x^3y^2 \quad = 2x^3 y^2 (x^2+1)(x + 1)(x - 1)$

ਸਮੂਹੀਕਰਨ ਨਾਲ ਗੁਣਨਖੰਡ ਕਰਨਾ—ਪਦਾਂ ਦੇ ਸਮੂਹੀਕਰਨ ਵਿਚ ਪੂਰਵ ਦਿਤੇ ਰੂਪਾਂ ਵਿਚੋਂ ਕਿਸੇ ਇਕ ਦਾ ਪ੍ਰਯੋਗ ਹੁੰਦਾ ਹੈ, ਜਿਵੇਂ

$ax + bx - ay - by = (a+ b)_x - (a + b)_y = (a+b)(x-y)$

ਜਦੋਂ ਤ੍ਰੈ ਪਦਾਂ ਵਾਲੀ ਦੋ ਘਾਤੀ ਅਭਾਜ ਨਾ ਹੋਵੇ ਤਦ ਪਰਖ ਦੁਆਰਾ ਉਸ ਦੇ ਗੁਣਨਖੰਡ ਕੀਤੇ ਜਾ ਸਕਦੇ ਹਨ, ਜਿਵੇਂ ਜੇਕਰ $x^2 - 5x + 6 = (x+a)(x+b)$ ਕਲਪਨਾ ਕੀਤੀ ਜਾਵੇ ਤਦ $a + b = -5$, $ab = 6$ ਹੋਵੇਗਾ ਅਤੇ ਇਸ ਤੋਂ $a = -2$ ; $b = -3$ ਦਾ ਪਤਾ ਕੀਤਾ ਜਾ ਸਕਦਾ ਹੈ। ਇਸ ਦੇ ਗੁਣਨਖੰਡ ਸ਼ੇਸ਼ਫਲ ਪਰਿਮੇਯ ਦੀ ਸਹਾਇਤਾ ਨਾਲ ਵੀ ਕੀਤੇ ਜਾਂਦੇ ਹਨ ਜਿਸ ਵਿਚ ਕਿਹਾ ਗਿਆ ਹੈ ਕਿ ਜੇਕਰ $(x - a)$, $f(x) = 0$ ਦਾ ਇਕ ਗੁਣਨਖੰਡ ਹੋਵੇ ਤਦ $f(x)= 0$ । ਮੰਨ ਲਿਆ ਕਿ $f(x) = x^2 - 5x + 6$ ਹੈ ਤਦ $(x - 2)$ ਇਕ ਗੁਣਖੰਡ ਮਿਲ ਜਾਂਦਾ ਹੈ। ਭਾਗ ਦੇਣ ਨਾਲ ਦੂਸਰਾ ਗੁਣਨਖੰਡ $(x - 3)$ ਪ੍ਰਾਪਤ ਹੋ ਜਾਂਦਾ ਹੈ। $ax^2 + bx + c$ ਵਰਗੀ ਦੋ ਘਾਤੀ ਦੇ ਗੁਣਨਖੰਡ ਦੀ ਪਰਖ ਇਹ ਹੈ ਕਿ $b^2 - 4ac$ ਪੂਰਨ ਵਰਗ ਹੋਣਾ ਚਾਹੀਦਾ ਹੈ।

**ਦੋ ਸਮਾਨ ਘਾਤਾਂ ਦਾ ਯੋਗ ਅਤੇ ਅੰਤਰ**—ਜੇਕਰ n ਇਕ ਧਨ ਪੂਰਨ ਸੰਖਿਆ ਹੈ ਤਦ $x^n - y^n$ ਦਾ ਇਕ ਗੁਣਨਖੰਡ $x - y$ ਹੈ, ਜੇਕਰ ਧਨਾਤਮਕ ਸਮ ਪੂਰਨ ਸੰਖਿਆ ਹੈ ਤਦ $x + y$ ਵੀ ਗੁਣਨਖੰਡ ਹੋਵੇਗਾ। ਜੇਕਰ n ਬਿਖ਼ਮ ਧਨ ਪੂਰਨ ਸੰਖਿਆ ਹੈ ਤਦ $x^n + y^n$ ਦਾ $x + y$ ਗੁਣਨਖੰਡ ਹੋਵੇਗਾ। ਜੇਕਰ n ਸਮ ਧਨਾਤਮਕ ਪੂਰਨ ਸੰਖਿਆ ਹੈ ਤਦ $x + y$ ਜਾਂ $x - y$ ਵਿਚੋਂ ਕੋਈ ਵੀ ਗੁਣਖੰਡ ਨਹੀਂ ਹੋਵੇਗਾ। ਤ੍ਰਿਕੋਨਮਿੱਤਈ ਫੰਕਸ਼ਨਾਂ ਨੂੰ ਸੀਮਿਤ ਜਾਂ ਅਨੰਤ ਗੁਣਨਖੰਡਾ ਦੇ ਗੁਣਨਫਲਾਂ ਵਿਚ ਲਿਖਿਆ ਜਾਂਦਾ ਹੈ, ਜਿਵੇਂ

$$\sin n\theta = 2^{n-1} \sin\theta . \sin\left(\theta + \frac{\pi}{n}\right) . \sin\left(\theta + \frac{2\pi}{n}\right)$$

$$\sin\left(\theta + \frac{n-1}{n}\pi\right) \quad \sin\theta = \theta \prod_{r=1}^{\alpha} \left(1 - \frac{\theta^2}{r^2\pi^2}\right)$$

ਗੁਣਨਖੰਡਾਂ ਦਾ ਗਣਿਤ ਦੀਆਂ ਅਨੇਕ ਸ਼ਾਖਾਵਾਂ ਵਿਚ ਮਹੱਤਵਪੂਰਨ ਸਥਾਨ ਹੈ।

ਹ. ਪੁ.- ਹਿੰ. ਵਿ. ਕੋ. 3 : 456

**ਗੁਣਾਢਯ** (ਗੁਣਾਢ) : ਇਹ ਪੈਸ਼ਾਚੀ ਵਿਚ ਬੱਡਕਹਾ (ਸੰਸਕ੍ਰਿਤ ਬ੍ਰਹਤਕਥਾ) ਨਾਂ ਦੇ ਅਣਉਪਲਭਦ ਆਖਿਆਇਕ ਗ੍ਰੰਥ ਦਾ ਲੇਖਕ ਸੀ। ਕਸ਼ੇਮੇਂਦਰ ਕਿਰਤ ਬ੍ਰਹਤਕਥਾ ਮੰਜਰੀ (ਗਿਆਰ੍ਹਵੀਂ ਸਦੀ) ਦੇ ਅਨੁਸਾਰ ਇਹ ਕੀਰਤੀ ਸੇਨ ਦਾ ਪੁੱਤਰ ਸੀ। ਇਹ ਮਹਾਨ ਵਿਦਵਾਨ ਸੀ ਜਿਸ ਦੀ ਵਿਦਵਤਾ ਤੋਂ ਪ੍ਰਭਾਵਿਤ ਹੋ ਕੇ ਸਾਤਵਾਹਨ ਰਾਜੇ ਨੇ ਇਸ ਨੂੰ ਆਪਣਾ ਮੰਤਰੀ ਬਣਾਇਆ। ਆਮ ਲੋਕਾਂ ਵਿਚ ਇਹ ਗੱਲ ਪ੍ਰਚੱਲਤ ਹੈ ਕਿ ਮਹਾਰਾਜ ਸੰਸਕ੍ਰਿਤ ਵਿਆਕਰਣ ਦੇ ਚੰਗੇ ਗਿਆਤਾ ਨਹੀਂ ਸਨ ਜਿਸ ਕਰਕੇ ਜਲ-ਖੇਲਾਂ ਸਮੇਂ ਉਹ ਵਿਦਵਾਨ ਰਾਣੀਆਂ ਵਿਚ ਮਜ਼ਾਕ ਦੇ ਪਾਤਰ ਬਣਦੇ ਸਨ। ਦੁਖੀ ਹੋ ਕੇ ਉਸ ਨੇ ਇਸ ਵਿਦਵਾਨ ਤੋਂ ਛੇਤੀ ਤੋਂ ਛੇਤੀ ਵਿਆਕਰਣ ਦਾ ਗਿਆਨ ਪ੍ਰਾਪਤ ਕਰਨ ਦੀ ਇੱਛਾ ਕੀਤੀ ਪ੍ਰੰਤੂ ਇਸ ਨੇ ਗੱਲ ਅਸੰਭਵ ਦਸੀ। ਫਿਰ ਦੂਸਰੀ ਸਭਾ ਦੇ ਪੰਡਿਤ ਸ਼ਰਵ ਵਰਮਾ ਨੇ ਇਹ ਕੰਮ ਛੇ ਮਹੀਨੇ ਵਿਚ ਹੀ ਸੰਭਵ ਦੱਸਿਆ। ਗੁਣਾਢ ਨੇ ਇਸ ਚੁਣੌਤੀ ਅਤੇ ਵਿਰੋਧੀ ਵਿਚਾਰ ਦਾ ਉੱਤਰ ਆਪਣੀ ਰੋਸ ਭਰਪੂਰ ਪ੍ਰਤਿੱਗਿਆ ਦੁਆਰਾ ਦਿਤਾ। ਪੰਡਤ ਸ਼ਰਵ ਵਰਮਾ ਨੇ ਇਹ ਕਾਰਜ ਛੇ ਮਹੀਨੇ ਵਿਚ ਹੀ ਕਰ ਵਿਖਾਇਆ ਤਾਂ ਗੁਣਾਢ ਪ੍ਰਤਿੱਗਿਆ ਦੇ ਨਤੀਜੇ ਵਜੋਂ ਰਾਜ ਛੱਡ ਕੇ ਜੰਗਲ ਵਿਚ ਚਲਾ ਗਿਆ ਅਤੇ ਇਸ ਨੂੰ ਸੰਸਕ੍ਰਿਤ, ਪਾਲੀ ਅਤੇ ਪ੍ਰਾਕਿਰਤ ਭਾਸ਼ਾਵਾਂ ਛੱਡ ਕੇ ਪੈਸ਼ਾਚੀ ਭਾਸ਼ਾ ਦਾ ਆਸਰਾ ਲੈਣਾ ਪਿਆ। ਵਿਦਵਾਨਾਂ ਦਾ ਇਕ ਵਰਗ ਇਸ ਨੂੰ ਕਸ਼ਮੀਰੀ ਮੰਨਦਾ ਹੈ ਜਿਸ ਕਰਕੇ ਪੈਸ਼ਾਚੀ ਨਾਲ ਇਸ ਦਾ ਸੁਭਾਵਿਕ ਸਬੰਧ ਜੁੜ ਜਾਂਦਾ ਹੈ। ਇਸੇ ਭਾਸ਼ਾ ਵਿਚ ਇਸ ਨੇ ਆਪਣੀ ਮਹਾਨ ਰਚਨਾ 'ਬਡਕਰਾ' ਰਚੀ ਜੋ ਚਮੜੇ ਤੇ ਲਿਖੀ ਦੱਸੀ ਜਾਂਦੀ ਹੈ। ਇਹ ਗ੍ਰੰਥ ਲੈ ਕੇ ਇਹ ਫਿਰ ਸਾਤਵਾਹਨ ਰਾਜੇ ਦੇ ਦਰਬਾਰ ਵਿਚ ਗਿਆ ਜਿਥੇ ਇਸ ਨੂੰ ਲੋੜੀਂਦਾ ਸਤਿਕਾਰ ਨਾ ਮਿਲਿਆ ਜਿਸ ਤੋਂ ਨਿਰਾਸ਼ ਹੋ ਕੇ ਇਹ ਜੰਗਲ ਮੁੜ ਗਿਆ ਅਤੇ ਸਾਰੀ ਰਚਨਾ ਨੂੰ ਹੌਲੀ ਹੌਲੀ ਸਾੜਨ ਲੱਗ ਗਿਆ ਪ੍ਰੰਤੂ ਜਦੋਂ ਰਾਜੇ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਆਪ ਗੁਣਾਢ ਨੂੰ ਮਨਾਉਣ ਅਤੇ ਇਸ ਕਿਰਤ ਨੂੰ ਬਚਾਉਣ ਲਈ ਜੰਗਲ ਵਿਚ ਗਿਆ ਪਰ ਕੇਵਲ ਇਸ ਦਾ ਸੱਤਵਾਂ ਹਿੱਸਾ ਹੀ ਬਚਾ ਸਕਿਆ ਜੋ ਅੱਜਕਲ੍ਹ ਕਸ਼ੇਮੇਂਦਰ ਕਿਰਤ ਬ੍ਰਹਤਕਥਾ ਸ਼ਲੋਕ ਸੰਗ੍ਰਹਿ (7500 ਸ਼ਲੋਕ) ਅਤੇ ਸੋਮਦੇਵ ਕਿਰਤ ਕਥਾ ਸਰਿਤ ਸਾਗਰ (2400 ਸ਼ਲੋਕ) ਨਾਂ ਦੇ ਸੰਸਕ੍ਰਿਤ ਰੂਪਾਂਤਰਾਂ ਵਿਚ ਉਪਲਭਦ ਹੈ। ਇਸ ਲੇਖਕ ਦੇ ਸਮੇਂ ਸਬੰਧੀ ਵੱਖ ਵੱਖ ਵਿਚਾਰ ਹਨ ਪ੍ਰੰਤੂ ਇਹ ਤੀਜੀ ਚੌਥੀ ਸਦੀ ਦੇ ਸਮੇਂ ਵਿਚ ਹੋਇਆ ਮੰਨਿਆ ਜਾਣਾ ਵਧੇਰੇ ਉਚਿਤ ਹੈ।

ਭਾਵੇਂ ਇਸ ਦੀ ਕਿਰਤ 'ਬੱਡਕਥਾ' ਉਪਲਭਦ ਨਹੀਂ ਹੈ, ਫਿਰ ਵੀ ਵੱਖ ਵੱਖ ਲੇਖਕ ਇਸ ਦੀ ਮਹਾਨਤਾ ਦੀ ਚਰਚਾ ਕਰਦੇ ਹਨ। ਆਦਿ ਕਾਲ ਤੋਂ ਚਲੀ ਆਉਂਦੀ ਲੋਕ ਕਥਾਵਾਂ ਦੀ ਇਹ ਧਾਰਾ ਵੀ ਵੇਦਾਂ, ਪੁਰਾਣਾਂ ਵਾਂਗ ਆਦਿ ਕਾਲੀਨ ਹੈ। ਪੌਰਾਣਿਕ ਕਥਾ-ਸੰਗ੍ਰਿਹਾਂ ਵਾਂਗ ਲੋਕ ਕਥਾਵਾਂ ਦੇ 'ਬੱਡਕਥਾ' ਸੰਗ੍ਰਿਹ ਦਾ ਵੀ ਅਸਾਧਾਰਨ ਮਹੱਤਵ ਹੈ। ਇਸੇ ਲਈ ਗੋਬਰਕਲਾਚਾਰੀਆਂ ਨੇ ਇਸ ਰਚਨਾ ਨੂੰ ਸਾਹਿਤ ਵਿਚ ਵਿਆਸ ਅਤੇ ਬਾਲਮੀਕ ਦੀ ਰਚਨਾ ਤੋਂ ਅਗਲਾ ਸਥਾਨ ਅਤੇ ਇਸ ਲੇਖਕ ਨੂੰ ਵਿਆਸ ਦਾ ਅਵਤਾਰ ਕਿਹਾ ਹੈ।

ਹ. ਪੁ.- ਹਿੰ. ਵਿ. ਕੋ. 3 : 436

**ਗੁੱਤਾ ਸਿੰਘ ਪਹਿਲਵਾਨ** (ਰਾਸ਼ਾ) : ਭਾਰਤ ਦੇ ਇਸ ਪਹਿਲਵਾਨ ਦਾ ਜਨਮ ਖ਼ਲਚੀਆਂ ਦੇ ਨੇੜੇ ਪਿੰਡ ਪੱਖ ਵਿਚ ਸ. ਵਸਾਵਾ ਸਿੰਘ ਦੇ ਘਰ 1877 ਈ. ਵਿਚ ਹੋਇਆ। ਜਵਾਨੀ ਵਿਚ ਪੈਰ ਰੱਖਦਿਆਂ ਹੀ ਇਹ ਕੱਲੂ ਪਹਿਲਵਾਨ ਕੋਲ ਚਲਾ ਗਿਆ। ਕੱਲੂ ਨੇ ਇਸ ਨੂੰ ਕੁਸ਼ਤੀ ਦੇ ਦਾਅ-ਪੇਚਾਂ ਵਿਚ ਪੂਰੀ ਤਰ੍ਹਾਂ ਮਾਹਿਰ ਕਰ ਦਿਤਾ।

ਪਹਿਲਵਾਨ ਦੀਆਂ ਪ੍ਰਸਿੱਧ ਕੁਸ਼ਤੀਆਂ—ਪਹਿਲਵਾਨ ਨੇ ਆਪਣੇ ਜੀਵਨ ਵਿਚ ਕਈ ਤਕੜੇ ਤਕੜੇ ਪਹਿਲਵਾਨਾਂ ਨੂੰ ਚਿੱਤ ਕੀਤਾ। ਇਨ੍ਹਾਂ ਵਿਚ ਅੱਲਾ ਬਖ਼ਸ਼, ਬੁੱਧੂ, ਗਾਮਾ, ਗੜੱਬਾ, ਬਦਰਾ ਦੇ ਨਾਂ ਵਿਸ਼ੇਸ਼ ਤੌਰ ਤੇ ਆਉਂਦੇ ਹਨ। ਇਸ ਨੇ ਖ਼ਲੀਫ਼ਾ ਘੋੜਾ ਪਹਿਲਵਾਨ ਨਾਲ ਵੀ ਅੰਮ੍ਰਿਤਸਰ ਵਿਖੇ ਕੁਸ਼ਤੀ ਲੜੀ। ਇਸ ਕੁਸ਼ਤੀ ਵਿਚ ਇਸ ਨੇ ਉਸ ਨੂੰ ਬਹੁਤ ਮਾਰਿਆ। ਕਹਿੰਦੇ ਹਨ ਕਿ ਇਸ ਕੁਸ਼ਤੀ ਪਿਛੋਂ ਖ਼ਲੀਫ਼ਾ ਘੋੜੇ ਦੀ ਨਜ਼ਰ ਜਾਂਦੀ ਰਹੀ। ਇਸ ਨੇ ਕਮਰਉੱਦੀਨ ਨਾਲ ਕਈ ਕੁਸ਼ਤੀਆਂ ਲੜੀਆਂ ਅਤੇ ਉਸ ਨੂੰ ਲਗਭਗ ਦਸ ਵਾਰੀ ਢਾਹਿਆ। ਇਸ ਦੀ ਅਗਲੀ ਕੁਸ਼ਤੀ ਠੇਲ੍ਹਾ ਪਹਿਲਵਾਨ ਨਾਲ ਹੋਈ ਜਿਸ ਵਿਚ ਇਸ ਨੇ ਉਸ ਨੂੰ ਦੋ ਤਿੰਨਾਂ ਮਿੰਟਾਂ ਵਿਚ ਹੀ ਚਿੱਤ ਕਰ ਦਿਤਾ। ਇਸ ਨੇ ਕਾਲੇ ਪਹਿਲਵਾਨ ਨਾਲ ਵੀ ਦੋ ਕੁਸ਼ਤੀਆਂ ਲੜੀਆਂ ਜਿਨ੍ਹਾਂ ਵਿਚ ਇਕ ਕੁਸ਼ਤੀ ਬਰਾਬਰ ਰਹੀ ਅਤੇ ਦੂਜੀ ਵਿਚ ਕਾਲੇ ਨੇ ਹਾਰ ਮੰਨ ਲਈ।

ਇਸ ਨੇ ਧੱਕੜ ਸਿੰਘ ਸੁਚਾ ਰੜ, ਨੌਰੰਗ ਖਾਂ ਅਤੇ ਜਲਾਲ ਨਾਲ ਵੀ ਕੁਸ਼ਤੀਆਂ ਲੜੀਆਂ ਅਤੇ ਉਨ੍ਹਾਂ ਨੂੰ ਢਾਹਿਆ। ਮੰਨ੍ਹੀ ਪਹਿਲਵਾਨ ਨੂੰ ਵੀ ਇਸ ਨੇ ਬਹੁਤ ਬੁਰੀ ਤਰ੍ਹਾਂ ਹਰਾਇਆ। ਇਸ ਨੇ ਗਾਮੇ-ਯਕੇ ਨੂੰ ਵੀ ਇਕ ਲੰਬੀ ਕੁਸ਼ਤੀ ਵਿਚ ਬੁਰੀ ਤਰ੍ਹਾਂ ਹਰਾਇਆ। ਇਸ ਨੇ ਹਾਤੂੰ ਖਾਂ ਅਤੇ ਰਜ਼ਬ ਪਹਿਲਵਾਨ ਨੂੰ ਵੀ ਢਾਹਿਆ।

ਇਸ ਦੇ ਦੂਜੇ ਸਮਕਾਲੀ ਪਹਿਲਵਾਨਾਂ ਨੇ ਇਸ ਦੀ ਤਾਕਤ ਅਤੇ ਇਸ ਦੇ ਖਾੜਕੂ ਹੋਣ ਕਾਰਨ ਇਸ ਦਾ ਨਾਂ 'ਰਾਸ਼ਾ' ਰੱਖ ਦਿੱਤਾ। ਇਹ ਕੱਦ ਦਾ ਛੋਟਾ ਪਰੰਤੂ ਬਹੁਤ ਫੁਰਤੀਲਾ ਸੀ।

ਲਾਹੌਰ ਵਿਚ ਹੋਈ ਗਾਮੇ ਅਤੇ ਗੁੱਤੇ ਦੀ ਕੁਸ਼ਤੀ ਵੇਲੇ ਦੋਹਾਂ ਟੋਲੀਆਂ ਵਿਚਕਾਰ ਲੜਾਈ ਹੋ ਗਈ। ਉਥੇ ਗੁੱਤਾ ਸਿੰਘ ਨੇ ਅਜਿਹੀ ਲਾਠੀ ਚਲਾਈ ਕਿ ਸਭ ਨੂੰ ਅੱਗੇ ਲਾ ਲਿਆ ਅਤੇ ਲਾਠੀ ਚਲਾਉਂਦਾ ਚਲਾਉਂਦਾ ਲਾਹੌਰ ਤੋਂ ਅੰਮ੍ਰਿਤਸਰ ਪਹੁੰਚ ਗਿਆ। ਇਸ ਤਰ੍ਹਾਂ ਅੰਮ੍ਰਿਤਸਰ ਦੇ ਪਹਿਲਵਾਨ ਕੁਸ਼ਤੀ ਵਿਚ ਤਾਂ ਹਾਰ ਗਏ ਪਰੰਤੂ ਲੜਾਈ ਵਿਚ ਜਿੱਤ ਗਏ।

ਪਹਿਲਵਾਨ ਦੀ ਖ਼ੁਰਾਕ ਅਤੇ ਕਸਰਤ—ਇਸ ਦੀ ਰੋਜ਼ ਦੀ ਖ਼ੁਰਾਕ ਵਿਚ 500 ਗ੍ਰਾਮ ਮੱਖਣ, 500 ਗ੍ਰਾਮ ਬਦਾਮ ਅਤੇ 1ਕਿ. ਗ੍ਰਾ. ਮੀਟ ਸ਼ਾਮਲ ਸੀ। ਇਸ ਤੋਂ ਇਲਾਵਾ ਇਹ 3 ਕਿ. ਗ੍ਰਾ. ਦੁੱਧ ਪੀਂਦਾ ਸੀ।

ਇਹ ਪੰਜਾਬ ਦੇ ਪੱਠਿਆ ਨੂੰ ਜ਼ੋਰ ਕਰਵਾਉਂਦਾ ਸੀ। ਅੱਠ ਸੌ ਬੈਠਕਾਂ ਅਤੇ ਛੇ ਸੌ ਡੰਡ ਕੱਢਦਾ ਸੀ। ਗੁੱਤਾ ਸਿੰਘ ਨੇ ਜਾਮਨਗਰ, ਇੰਦੌਰ, ਰਾਧਨਪੁਰ, ਕੋਲ੍ਹਾਪੁਰ, ਜੂਨਾਗੜ੍ਹ ਅਤੇ ਮੁਰਸ਼ਦਾਬਾਦ ਦੇ ਮਹਾਰਾਜਿਆਂ ਕੋਲ ਨੌਕਰੀ ਕੀਤੀ।

ਸੰਨ 1928 ਵਿੱਚ ਕੁਝ ਦਿਨ ਬੀਮਾਰ ਰਹਿ ਕੇ ਗੁੱਤਾ ਸਿੰਘ ਦੀ ਮੌਤ ਹੋ ਗਈ।

ਹ. ਪੁ.—ਭਾ. ਪਹਿ.

**ਗੁੱਤੀ ਤਾਪ** : ਵੇਖੋ, ਕਾਲਾ ਆਜ਼ਾਰ

**ਗੁੱਥਰੱਮ** : ਇਹ ਡੈਨਮਾਰਕ ਦਾ ਪ੍ਰਸਿੱਧ ਹਮਲਾਵਰ ਸੀ ਜਿਸਨੇ ਇੰਗਲੈਂਡ ਤੇ ਬਾਰ ਬਾਰ ਹਮਲੇ ਕੀਤੇ ਸਨ। ਇਸ ਨੇ ਇੰਗਲੈਂਡ ਦੇ ਬਾਦਸ਼ਾਹ ਐਲਫ੍ਰੈੱਡ ਵਿਰੁੱਧ ਲੜਾਈ ਕੀਤੀ ਅਤੇ ਬਾਅਦ ਵਿਚ ਪੂਰਬੀ ਐਂਗਲੀਆ ਦਾ ਬਾਦਸ਼ਾਹ ਬਣਿਆ। ਇਸ ਦਾ ਸਭ ਤੋਂ ਪਹਿਲਾ ਜ਼ਿਕਰ ਸੰਨ 875 ਦੇ ਐਂਗਲੋ-ਸੈਕਸ਼ਨ ਇਤਿਹਾਸ ਵਿਚ ਡੈਨਮਾਰਕ ਦੇ ਤਿੰਨ ਬਾਦਸ਼ਾਹਾਂ ਵਿਚੋਂ ਇਕ ਬਾਦਸ਼ਾਹ ਹੋਣ ਵਜੋਂ ਮਿਲਦਾ ਹੈ।

ਸੰਨ 871 ਵਿਚ ਟੇਮਜ਼ ਦਰਿਆ ਤੇ ਸਥਿਤ ਰੈਡਿੰਗ ਸ਼ਹਿਰ ਤੇ ਕਬਜ਼ਾ ਕਰਨ ਸਮੇਂ ਇਹ ਡੈਨਮਾਰਕੀਆਂ ਦਾ ਨੇਤਾ ਸੀ ਅਤੇ ਇਸ ਨੇ ਪੱਛਮੀ ਸੈਕਸਨਾਂ ਦੇ ਬਾਦਸ਼ਾਹ ਐਥੈਲਰੈੱਡ ਪਹਿਲੇ ਅਤੇ ਉਸ ਦੇ ਛੋਟੇ ਭਰਾ ਐਲਫ੍ਰੈੱਡ ਮਹਾਨ ਦੇ ਵਿਰੁੱਧ ਯੁੱਧ ਕੀਤਾ। ਸੰਨ 873 ਵਿਚ ਡੈਨਮਾਰਕੀਆਂ ਨੇ ਨਾਰਥੰਬਰੀਆ ਤੇ ਹਮਲਾ ਕੀਤਾ ਅਤੇ ਅਗਲੇ ਸਾਲ ਮਰਸ਼ੀਆ ਵਿਚ ਵੱਸ ਗਏ। ਮਈ 878 ਵਿਚ ਐਲਫ੍ਰੈੱਡ ਨੇ ਗੁੱਥਰੱਮ ਨੂੰ ਵਿਲਟਸ਼ਿਰ ਵਿਚ ਐਡਿੰਗਟਨ ਦੇ ਸਥਾਨ ਤੇ ਹਰਾਇਆ। ਸੰਨ 878 ਦੀ ਵੈਡਮੋਰ ਦੀ ਸੰਧੀ ਅਨੁਸਾਰ ਐਲਫ੍ਰੈੱਡ ਇਸ ਦਾ ਧਰਮ-ਪਿਤਾ ਬਣਿਆ। ਇਸ ਤੋਂ ਬਾਅਦ ਇਸੇ ਸੰਧੀ ਅਧੀਨ ਮਿਲੇ ਪੂਰਬੀ ਐਂਗਲੀਆ ਦੇ ਇਲਾਕੇ ਉਤੇ ਇਸ ਨੇ ਸ਼ਾਂਤੀਪੂਰਵਕ ਰਾਜ ਕੀਤਾ। ਸੰਨ 880 ਵਿਚ ਇਸ ਨੇ ਇਥੇ ਅੰਸ਼ਿਕ ਰੂਪ ਵਿਚ ਈਸਾਈ ਰਾਜ ਦੀ ਸਥਾਪਨਾ ਕੀਤੀ ਅਤੇ ਆਪਣੇ ਬਪਤਿਸਮਕ ਨਾਂ ਦੇ ਸਿੱਕੇ ਵੀ ਜਾਰੀ ਕੀਤੇ। ਸੰਨ 880 ਵਿਚ ਐਲਫ੍ਰੈੱਡ ਨਾਲ ਕੀਤੀ ਯੁੱਧਬੰਦੀ- ਸੰਧੀ ਦੀ ਨਕਲ ਅਜੇ ਵੀ ਮੌਜੂਦ ਹੈ।

ਇਸ ਦੀ ਮੌਤ 890 ਵਿਚ ਹੋਈ।

ਹ. ਪੁ.—ਐਨ. ਬ੍ਰਿ. 10 : 1052; ਐਨ. ਅਮੈ. 13 : 580

**ਗੁਦਗੁਦਾਪੁਰ** : ਇਸ ਨੂੰ ਦੇਵਗੁਦ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਕਰਨਾਟਕ ਰਾਜ ਦੇ ਧਾਰਵਾੜ ਜ਼ਿਲ੍ਹੇ ਦੇ ਰਾਨੀਬੈਨੂਰ ਤਅਲੁਕੇ ਦਾ ਇਕ ਪ੍ਰਾਚੀਨ ਸ਼ਹਿਰ ਅਤੇ ਤੀਰਥ ਅਸਥਾਨ ਹੈ। ਮਲਾਰੀ ਜਾਂ ਸ਼ਿਵ ਦੀ ਯਾਦ ਵਿਚ ਇਥੇ ਅਕਤੂਬਰ ਦੇ ਮਹੀਨੇ ਵਿਚ ਇਕ ਭਾਰੀ ਮੇਲਾ ਲਗਦਾ ਹੈ। ਰਵਾਇਤ ਅਨੁਸਾਰ ਮਲਾਰੀ ਨੇ ਭੈਰਵ ਦਾ ਰੂਪ ਧਾਰਕੇ ਇਥੇ ਮਾਲ੍ਹਾ ਨਾਂ ਦੇ ਦੈਂਤ ਨੂੰ ਮਾਰਿਆ ਸੀ। ਉਸ ਦੇ ਸੇਵਾਦਾਰ ਜਿਨ੍ਹਾਂ ਨੂੰ ਵਗਯਾਸ ਵੀ ਕਿਹਾ ਜਾਂਦਾ ਹੈ ਕੁੱਤਿਆਂ ਦੀ ਜੂਨ ਤੋਂ ਮਨੁੱਖੀ ਜੂਨ ਵਿਚ ਲਿਆਂਦੇ ਮੰਨੇ ਜਾਂਦੇ ਹਨ ਤੇ ਅੱਜ ਕੱਲ੍ਹ ਉਹ ਇਥੇ ਆਉਂਦੇ ਜਾਂਦੇ ਸ਼ਰਧਾਲੂਆਂ ਤੋਂ ਕੁਝ ਭੇਟਾ ਲੈਂਦੇ ਹਨ। ਸੰਨ 1878 ਵਿਚ ਇਥੇ ਨਗਰਪਾਲਕਾ ਸਥਾਪਿਤ ਕੀਤੀ ਗਈ।

14° 40' ਉ. ਵਿਥ.; 75° 35' ਪੂ. ਲੰਬ.

ਹ. ਪੁ. – ਇੰਪ. ਗ. ਇੰਡ. 12 : 346

**ਗੁੰਦਲਾਕਾਮਾ** : ਇਹ ਦੱਖਣੀ ਭਾਰਤ ਦੀ ਨਦੀ ਹੈ, ਜਿਹੜੀ ਆਂਧਰਾ ਪ੍ਰਦੇਸ਼ ਦੇ ਜ਼ਿਲ੍ਹੇ ਕਰਨੂਲ ਨਲਾਮਲਾਈ ਪਹਾੜੀਆਂ ਵਿਚੋਂ ਨਿਕਲਦੀ ਹੈ। ਇਸ ਤੋਂ ਛੇਤੀ ਹੀ ਬਾਅਦ ਇਸ ਵਿਚ ਦੋ ਪਰਬਤੀ ਨਾਲੇ ਜੈਪਲੇਰੂ ਅਤੇ ਐਨੂਮਲੇਰੂ ਆ ਮਿਲਦੇ ਹਨ ਅਤੇ ਫਿਰ ਇਹ ਕੰਬਮ ਘਾਟ ਦੇ ਰਸਤਿਉਂ ਮੈਦਾਨਾਂ ਵਿਚ ਦਾਖ਼ਲ ਹੁੰਦੀ ਹੈ। ਇਸ ਜਗ੍ਹਾ ਤੇ ਡੈਮ ਬਣਾ ਕੇ ਸਿੰਜਾਈ ਦੇ ਮੰਤਵ ਲਈ 'ਕੰਬਮ ਤਲਾਅ' ਨਾਂ ਦਾ ਇਕ ਵਡਾ ਸਾਰਾ ਜਲ-ਭੰਡਾਰ ਬਣਾ ਦਿੱਤਾ ਗਿਆ ਹੈ। ਇਸ ਤਲਾਅ ਵਿਚੋਂ ਨਿਕਲਣ ਤੋਂ ਬਾਅਦ ਨਦੀ ਉੱਤਰ ਵੱਲ ਮੁੜਦੀ ਹੈ ਅਤੇ ਕਰਨੂਲ ਜ਼ਿਲ੍ਹੇ ਦੀ ਇਕ ਗੁੱਠ ਵਿਚੋਂ ਦੀ ਵੈਲੀਕੋਂਡਾ ਪਹਾੜੀਆਂ ਦੇ ਹੇਠੋਂ ਹੇਠ ਦੀ ਵਿੰਗ ਵਲਾਵੇਂ ਖਾਂਦੀ ਹੋਈ ਵਹਿੰਦੀ ਹੈ। ਇਸ ਤੋਂ ਅੱਗੇ ਇਹ ਨਦੀ ਗੁੰਟੂਰ ਜ਼ਿਲ੍ਹੇ ਦੇ ਦੱਖਣੀ ਹਿੱਸੇ ਵਿਚ ਦਾਖਲ ਹੋ ਕੇ ਪਹਿਲਾਂ ਪੂਰਬ ਵੱਲ ਫੇਰ ਇਸ ਦੇ ਦੱਖਣ-ਪੂਰਬ ਵੱਲ ਮੁੜਦੀ ਹੈ। ਇਸ ਸਾਰੇ ਰਸਤੇ ਦਾ ਕੁਝ ਹਿੱਸਾ ਇਹ ਨਦੀ ਨੈਲੋਰ ਜ਼ਿਲ੍ਹੇ ਰਾਹੀਂ ਵਹਿੰਦੀ ਹੈ ਅਤੇ ਅਖੀਰ ਨੂੰ ਔਂਗੋਲ ਦੇ ਲਗਭਗ 20 ਕਿ. ਮੀ. ਉੱਤਰ ਵੱਲ ਪੈਡਾ ਦੇਵਾਰਮਪਾਦ ਦੇ ਨੇੜਿਉਂ ਸਮੁੰਦਰ ਵਿਚ ਜਾ ਡਿਗਦੀ ਹੈ। ਜਵਾਰਭਾਟੇ ਦੇ ਦਿਨਾਂ ਵਿਚ ਇਸ ਦੇ ਮੁਹਾਣੇ ਤੋਂ 3 ਕਿ. ਮੀ. ਤੱਕ ਜਹਾਜ਼ਰਾਨੀ ਹੋ ਸਕਦੀ ਹੈ।

15° 48' ਉ. ਵਿਥ.; 78° 51' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 386

**ਗੁਨਡੱਪਾ, ਡੀ. ਵੀ.** : ਇਸ ਉੱਘੇ ਲੇਖਕ, ਵਿਦਵਾਨ ਅਤੇ ਸਮਾਜ ਸੇਵਕ ਦਾ ਜਨਮ ਸੰਨ 1889 ਵਿਚ ਹੋਇਆ। ਇਹ ਬਹੁ-ਰੁਚੀਆਂ ਵਾਲਾ ਲਿਖਾਰੀ ਹੈ। ਇਸ ਨੂੰ ਇਸ ਦੇ ਮੌਲਿਕ ਖਿਆਲਾਂ ਵਾਲੇ ਅਤੇ ਸਪੱਸ਼ਟ ਲੇਖਾਂ ਕਾਰਨ ਬਹੁਤ ਪ੍ਰਸੰਸਾ ਪ੍ਰਾਪਤ ਹੋਈ। ਇਸ ਨੇ ਗੋਖਲੇ ਅਤੇ ਰੰਗਾਚਾਰਲੂ ਦੀਆਂ ਜੀਵਨੀਆਂ ਲਿਖੀਆਂ।

ਇਸ ਨੇ ਮੈਕਬੈਥ ਅਤੇ ਉਮਰ ਖ਼ਿਆਮ ਦੀ 'ਰੁਬਾਇਯਾਤ' ਦਾ ਪ੍ਰਸੰਸਾਯੋਗ ਅਨੁਵਾਦ ਕੀਤਾ ਹੈ।

ਸੰਨ 1967 ਵਿਚ ਇਸ ਨੂੰ ਇਸ ਦੀ ਪੁਸਤਕ 'ਸ੍ਰੀਮਦ-ਭਗਵਤ ਗੀਤਾ—ਤਾਤਪਰਯ ਅਥਵਾ ਜੀਵਨ ਅਧਰਮ ਯੋਗਾ' ਤੇ ਸਾਹਿਤ ਅਕਾਦਮੀ ਪੁਰਸਕਾਰ ਪ੍ਰਦਾਨ ਕੀਤਾ ਗਿਆ। ਇਸ ਪੁਸਤਕ ਵਿਚ ਗੀਤਾ ਦੇ ਫ਼ਲਸਫ਼ੇ ਅਤੇ ਵਿਚਾਰਾਂ ਬਾਰੇ ਲੇਖਾਂ ਦਾ ਸੰਗ੍ਰਹਿ ਹੈ।

ਹ. ਪੁ.—ਐਨ. ਇੰ. 1 : 420

**ਗੁਪਤਸਰ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਗੁਰਦੁਆਰਾ ਜ਼ਿਲ੍ਹਾ ਫਰੀਦਕੋਟ, ਤਹਿਸੀਲ ਮੁਕਤਸਰ, ਥਾਣਾ ਕੋਟ ਭਾਈ ਦੇ ਪਿੰਡ ਛੱਤੇਆਨਾ ਤੋਂ ਲਗਭਗ 1.5 ਕਿ. ਮੀ. (ਇਕ ਮੀਲ) ਤੇ ਸਥਿਤ ਹੈ। ਜਦੋਂ ਗੁਰੂ ਜੀ ਇੱਥੇ ਆਏ ਤਾਂ ਨੌਕਰਾਂ ਨੇ ਤਨਖਾਹ ਮੰਗੀ। ਗੁਰੂ ਸਾਹਿਬ ਨੇ ਘੋੜਾ ਠਹਿਰਾ ਲਿਆ, ਉਸ ਵੇਲੇ ਇਕ ਸਿੱਖ ਨੇ ਅਚਾਨਕ ਰੁਪਏ ਅਤੇ ਅਸ਼ਰਫੀਆਂ ਦੀ ਲੱਦੀ ਹੋਈ ਖੱਚਰ ਗੁਰੂ ਜੀ ਅੱਗੇ ਲਿਆ ਢੇਰੀ ਕੀਤੀ। ਗੁਰੂ ਜੀ ਨੇ ਅੱਠ ਆਨੇ ਸਵਾਰ ਅਤੇ ਚਾਰ ਆਨੇ ਪੈਦਲ ਰੋਜ਼ ਦੇ ਹਿਸਾਬ ਨਾਲ ਸਭ ਨੂੰ ਤਨਖਾਹ ਦੇ ਦਿੱਤੀ। ਕੁੱਲ ਪੰਜ ਸੌ ਸਵਾਰ ਅਤੇ ਨੌਂ ਸੌ ਪਿਆਦਾ ਸੀ। ਇਨ੍ਹਾਂ ਦੇ ਜਥੇਦਾਰ ਭਾਈ ਦਾਨ ਸਿੰਘ ਨੂੰ ਗੁਰੂ ਜੀ ਨੇ ਕਿਹਾ ਭਾਈ ਤੂੰ ਵੀ ਤਨਖਾਹ ਲੈ ਲੈ। ਉਸ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਪਾਤਸ਼ਾਹ ਮੈਨੂੰ ਸਿੱਖੀ ਬਖ਼ਸ਼ੋ, ਹੋਰ ਸਭ ਪਦਾਰਥ ਮੇਰੇ ਘਰ ਮੌਜੂਦ ਹਨ। ਇਹ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ ਕਿ ਭਾਈ ਮਹਾਂ ਸਿੰਘ ਨੇ ਮਾਝੇ ਦੀ ਅਤੇ ਤੂੰ ਮਾਲਵੇ ਦੀ ਸਿੱਖੀ ਰੱਖ ਲਈ ਹੈ।

ਜੋ ਮਾਇਆ ਤਨਖਾਹ ਦੇ ਕੇ ਬਚੀ, ਉਹ ਗੁਰੂ ਜੀ ਨੇ ਉਥੇ ਹੀ ਦੱਬ ਦਿੱਤੀ। ਗੁਰੂ ਜੀ ਦੇ ਚਲੇ ਜਾਣ ਤੋਂ ਪਿਛੋਂ ਬਰਾੜ ਚੋਰੀ ਕੱਢਣ ਲੱਗੇ ਤਾਂ ਨਾ ਲੱਭੀ, ਇਸ ਲਈ ਇਸ ਦਾ ਨਾਂ ਗੁਪਤਸਰ ਪੈ ਗਿਆ। ਇਸ ਥਾਂ ਦਾ ਸੇਵਾਦਾਰ ਨਿਹੰਗ ਸਿੰਘ ਹੈ। ਗੁਰਦੁਆਰੇ ਨਾਲ 16 ਘੁਮਾਉਂ ਜ਼ਮੀਨ ਪਿੰਡ ਸਾਹਿਬ ਚੰਦ ਅਤੇ ਛੱਤੇਆਣੇ ਵੱਲੋਂ ਹੈ। ਇਹ ਸਥਾਨ ਰੇਲਵੇ ਸਟੇਸ਼ਨ ਗਿਦੜਬਾਹਾ ਤੋਂ ਉੱਤਰ ਵੱਲ ਲਗਭਗ 15 ਕਿ. ਮੀ. ਹੈ।

ਹ. ਪੁ.–ਮ. ਕੋ. 414

**ਗੁਪਤ, ਮੈਥਿਲੀਸ਼ਰਣ** : ਹਿੰਦੀ ਦੇ ਇਸ ਉੱਘੇ ਕਵੀ ਦਾ ਜਨਮ ਸੰਨ 1886 ਵਿਚ ਝਾਂਸੀ ਵਿਖੇ ਹੋਇਆ। ਇਸ ਦੇ ਪਿਤਾ ਸੇਠ ਰਾਮਚਰਨ ਨੂੰ ਕਵਿਤਾ ਨਾਲ ਬਹੁਤ ਪਿਆਰ ਸੀ। ਇਸ ਨੇ ਘਰ ਵਿਚ ਹੀ ਸਿੱਖਿਆ ਪ੍ਰਾਪਤ ਕੀਤੀ। ਸ਼ੁਰੂ-ਵਿਚ ਇਸ ਦੀਆਂ ਰਚਨਾਵਾਂ ਕਲਕੱਤੇ ਦੇ ਪੱਤਰ 'ਜਾਤੀਯ' ਵਿਚ ਪ੍ਰਕਾਸ਼ਿਤ ਹੋਈਆਂ। ਮਗਰੋਂ ਇਸ ਦੀਆਂ ਕਵਿਤਾਵਾਂ 'ਸ਼ਰਸਵਤੀ' ਵਿਚ ਪ੍ਰਕਾਸ਼ਿਤ ਹੁੰਦੀਆਂ ਰਹੀਆਂ। ਸੰਨ 1909 ਵਿਚ ਇਸ ਦਾ ਛੋਟਾ ਜਿਹਾ ਪ੍ਰਬੰਧ-ਕਾਵਿ 'ਰੰਗ ਮੇਂ ਭੰਗ' ਪ੍ਰਕਾਸ਼ਿਤ ਹੋਇਆ।

ਇਹ ਰਾਮ ਭਗਤ ਕਵੀ ਹੈ। ਇਸ ਦੀ ਰਚਨਾ 'ਸਾਕੇਤ' ਇਸ ਦੀ ਰਾਮ ਪ੍ਰਤਿ ਭਗਤੀ ਦੀ ਅਨੋਖੀ ਮਿਸਾਲ ਹੈ। ਇਸ ਦੇ ਮੌਲਿਕ ਕਾਵਿ ਗ੍ਰੰਥਾਂ ਵਿਚ 'ਜੈਦ੍ਰਥ ਵੱਧ', 'ਭਾਰਤੀ', 'ਪੰਚਵਟੀ', 'ਸਾਕੇਤ', 'ਯਸ਼ੋਧਰਾ', 'ਦਵਾਖਰ', 'ਮੰਗਲਘਾਟ', 'ਜੈ ਭਾਰਤ', ਆਦਿ ਵਰਣਨ ਯੋਗ ਹਨ। ਇਸ ਨੇ ਖੜੀ ਬੋਲੀ ਨੂੰ ਲੋਕ ਪ੍ਰਿਯ ਬਣਾਇਆ। ਆਪਣੇ ਕਾਵਿ ਵਿਚ ਇਸ ਨੇ ਉਚਿੱਤ ਛੰਦਾਂ ਦੀ ਵਰਤੋਂ ਕੀਤੀ। ਇਸ ਦਾ ਜੀਵਨ-ਦਰਸ਼ਨ ਪ੍ਰਗਤੀ-ਸ਼ੀਲ ਹੋਣ ਦੇ ਨਾਲ-ਨਾਲ ਭਾਰਤੀ ਵੀ ਹੈ। ਇਹ ਹਿੰਦੀ ਕਵਿਤਾ ਦੇ ਇਤਿਹਾਸ ਦੇ ਇਕ ਨਵੇਂ ਯੁਗ ਦਾ ਬਾਨੀ ਹੈ ਜਿਸ ਨੂੰ ਦ੍ਵਿਵੇਦੀ ਯੁਗ ਕਿਹਾ ਜਾਂਦਾ ਹੈ।



ਮੈਥਿਲੀਸ਼ਰਣ ਗੁਪਤ

ਗੁਪਤ ਦੀਆਂ ਤਕਰੀਬਨ ਸਾਰੀਆਂ ਰਚਨਾਵਾਂ ਦੇਸ਼-ਭਗਤੀ ਨਾਲ ਭਰਪੂਰ ਹਨ। ਉੱਤਰੀ ਭਾਰਤ ਵਿਚ ਦੇਸ਼-ਭਗਤੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਇਸ ਦੀ ਰਚਨਾ 'ਭਾਰਤ ਭਾਰਤੀ' ਦਾ ਵੱਡਮੁੱਲਾ ਯੋਗਦਾਨ ਹੈ।

ਗੁਪਤ ਨੇ 'ਅਨਧ', 'ਤਿਲੋਤਮਾ' ਅਤੇ 'ਚੰਦਰਾਂਸ' ਨਾਮੀ ਤਿੰਨ ਨਾਟਕ ਅਤੇ ਮੁਕਤਕ ਆਦਿ ਵੀ ਲਿਖੇ ਪਰ ਇਨ੍ਹਾਂ ਨੂੰ ਪ੍ਰਬੰਧ-ਕਾਵਿ ਵਰਗੀ ਸਫ਼ਲਤਾ ਨਹੀਂ ਮਿਲੀ।

ਇਸ ਨੇ ਦੋ ਮਹਾਂਕਾਵਿ ਅਤੇ 19 ਖੰਡ-ਕਾਵਿ ਰਚੇ। ਹੁਣ ਤੱਕ ਇਸ ਦੀਆਂ 40 ਮੌਲਿਕ ਅਤੇ ਛੇ ਅਨੁਵਾਦਿਕ-ਪੁਸਤਕਾਂ ਪ੍ਰਕਾਸ਼ਿਤ ਹੋ ਚੁਕੀਆਂ ਹਨ। ਇਸ ਦੀ ਰਚਨਾ 'ਸਾਕੇਤ' ਨੂੰ ਹਿੰਦੀ ਸਾਹਿਤ ਸੰਮੇਲਨ ਦਾ ਮੰਗਲਾ ਪ੍ਰਸਾਦ ਇਨਾਮ ਮਿਲਿਆ। ਪ੍ਰਯਾਗ ਯੂਨੀਵਰਸਿਟੀ ਨੇ ਇਸ ਨੂੰ ਡਾਕਟਰੇਟ ਦੀ ਡਿਗਰੀ ਦੇ ਕੇ ਸਨਮਾਨਿਆ। ਇਹ ਰਾਜ-ਸਭਾ ਦਾ ਮੈਂਬਰ ਵੀ ਰਿਹਾ ਅਤੇ ਇਸ ਨੂੰ ਰਾਸ਼ਟਰ ਕਵੀ ਬਣਨ ਦਾ ਵੀ ਮਾਨ ਪ੍ਰਾਪਤ ਹੋਇਆ।

ਇਸ ਦੀ ਮੌਤ 12 ਦਸੰਬਰ, 1964 ਨੂੰ ਹੋਈ।

ਹ. ਪੁ.–ਹਿੰ. ਵਿ. ਕੋ. 9 :416; ਹਿੰ. ਸਾ. ਇ.; ਹਿੰ. ਸਾ. ਕੋ. 2 : 427; ਐਨ. ਇੰ. 1 : 422

**ਗੁਪਤ ਬੰਸ** : ਇਹ ਪ੍ਰਾਚੀਨ ਭਾਰਤ ਦਾ ਇਕ ਬਹੁਤ ਪ੍ਰਸਿੱਧ ਬੰਸ ਸੀ ਜਿਸ ਨੇ 260–540 ਈ. ਤੱਕ ਰਾਜ ਕੀਤਾ। ਇਸ ਬੰਸ ਦੇ ਰਾਜ-ਕਾਲ ਦੇ ਸਮੇਂ ਨੂੰ ਭਾਰਤ ਦੇ ਇਤਿਹਾਸ ਵਿਚ ਸੁਨਿਹਰੀ ਯੁੱਗ ਵਜੋਂ ਯਾਦ ਕੀਤਾ ਜਾਂਦਾ ਹੈ। ਇਸ ਬੰਸ ਦੇ ਇਤਿਹਾਸ ਬਾਰੇ ਜਾਣਕਾਰੀ ਗੁਪਤ ਬੰਸ ਦੇ ਬਾਦਸ਼ਾਹਾਂ ਦੇ ਸ਼ਿਲਾਲੇਖਾਂ, ਮੁਹਰਾਂ, ਯਾਦਗਾਰਾਂ, ਸਿੱਕਿਆਂ ਸਾਹਿਤਿਕ ਗ੍ਰੰਥਾਂ ਅਤੇ ਫ਼ਾਹੀਆਨ ਦੇ ਯਾਤਰਾ ਬਿਰਤਾਂਤਾਂ ਆਦਿ ਤੋਂ ਮਿਲਦੀ ਹੈ।

ਇਸ ਬੰਸ ਦੇ ਮੂਲ ਬਾਰੇ ਸਪਸ਼ਟ ਰੂਪ ਵਿਚ ਕੋਈ ਜਾਣਕਾਰੀ ਨਹੀਂ ਮਿਲਦੀ। ਗੁਪਤ ਨਾਂ ਵਿਸ਼ੇਸ਼ ਕਰਕੇ ਸੁਗ ਅਤੇ ਸਾਤਵਾਹਨ ਬੰਸਾਂ ਦੇ ਰਾਜ-ਕਾਲ ਵੇਲੇ ਦੇ ਪ੍ਰਾਚੀਨ ਭਾਰਤੀ ਰਿਕਾਰਡ ਵਿਚ ਮਿਲਦਾ ਹੈ ਪਰ ਇਨ੍ਹਾਂ ਨੂੰ ਚੌਥੀ ਸਦੀ ਈ. ਦੇ ਸ਼ਾਹੀ ਗੁਪਤ ਬੰਸ ਨਾਲ ਜੋੜਿਆ ਨਹੀਂ ਜਾ ਸਕਦਾ। ਕੁਝ ਕੁ ਵਿਦਵਾਨਾਂ ਨੇ ਧਾਰਮਿਕ ਗ੍ਰੰਥਾਂ ਦੇ ਆਧਾਰ ਤੇ ਗੁਪਤ ਬੰਸ ਦੇ ਬਾਦਸ਼ਾਹਾਂ ਨੂੰ ਵੈਸ਼ ਅਤੇ ਡਾ. ਜਾਇਸਵਾਲ ਨੇ ਕਾਰਾਸਕਰ ਜੱਟ ਅਤੇ ਸ਼ੂਦਰ ਸਿੱਧ ਕੀਤਾ ਹੈ।

ਆਮ ਤੌਰ ਤੇ ਇਸ ਨੂੰ ਹੁਣ ਸਹੀ ਨਹੀਂ ਮੰਨਿਆ ਜਾਂਦਾ। ਸੰਭਾਵਨਾ ਇਹ ਹੈ ਕਿ ਗੁਪਤ ਰਾਜੇ ਖੱਤਰੀ ਸਨ। ਇਸ ਵਿਸ਼ੇ ਤੇ ਮਿਲੀ ਸਮਗਰੀ ਅਤੇ ਵੱਖ ਵੱਖ ਪ੍ਰਮਾਣਾਂ ਦੇ ਕਾਰਨ ਵਰਤਮਾਨ ਸਥਿਤੀ ਵਿਚ ਗੁਪਤ ਬੰਸ ਦੇ ਬਾਦਸ਼ਾਹਾਂ ਦੀ ਜਾਤੀ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ।

ਗੁਪਤ ਬਾਦਸ਼ਾਹਾਂ ਦੀ ਜਾਤੀ ਵਾਂਗ ਹੀ ਉਨ੍ਹਾਂ ਦੇ ਮੂਲ ਸਥਾਨ ਦੇ ਸਬੰਧ ਵਿਚ ਵੀ ਕਾਫ਼ੀ ਮਤਭੇਦ ਹਨ। ਚੀਨੀ ਯਾਤਰੀ ਇਤਿਸੰਗ ਨੇ ਕੋਰੀਆ ਦੇ ਯਾਤਰੀ ਹੁਈਲੁਨ ਦੇ ਆਧਾਰ ਤੇ ਨਾਲੰਦਾ ਵਿਚ ਚੀਨੀ ਯਾਤਰੀਆਂ ਦੀ ਸਹੂਲਤ ਦੇ ਲਈ ਲਗਭਗ 500 ਵਰ੍ਹੇ ਪਹਿਲਾਂ ਮਹਾਰਾਜਾ ਸ੍ਰੀ ਗੁਪਤ (ਜੇ-ਲਿ-ਕੇ-ਤੋ) ਦੁਆਰਾ ਇਕ ਮੰਦਰ, ਜਿਸ ਦਾ ਨਾਂ ਚੀਨ ਦਾ ਮੰਦਰ ਸੀ, ਦੇ ਨਿਰਮਾਣ ਦਾ ਜ਼ਿਕਰ ਕੀਤਾ ਹੈ। ਇਹ ਮੰਦਰ ਮ੍ਰਿਗਸ਼ਿਖਾਵਨ ਦੇ ਨੇੜੇ ਬਣਾਇਆ ਗਿਆ ਹੈ। ਮ੍ਰਿਗਸ਼ਿਖਾਵਨ ਕਿਹੜੀ ਜਗ੍ਹਾ ਹੈ, ਇਸ ਬਾਰੇ ਵਿਦਵਾਨਾਂ ਦੀਆਂ ਵੱਖ ਵੱਖ ਰਾਵਾਂ ਹਨ ਪਰ ਸਾਧਾਰਨ ਤੌਰ ਤੇ ਇਹਨਾਂ ਗੁਪਤਾਂ ਦਾ ਮੂਲ ਸਥਾਨ ਮਗਧ ਹੀ ਕਿਹਾ ਜਾ ਸਕਦਾ ਹੈ।

ਮਹਾਰਾਜਾ ਗੁਪਤ ਅਰਥਾਤ ਸ੍ਰੀ ਗੁਪਤ (ਲ. 240-280

ਈ.) ਅਤੇ ਉਨ੍ਹਾਂ ਦੇ ਉੱਤਰਾਧਿਕਾਰੀ ਮਹਾਰਾਜ ਘਟੋਤਕਚ ਗੁਪਤ (ਲ. 280-319 ਈ.) ਇਸ ਬੰਸ ਦੇ ਪਹਿਲੇ ਬਾਦਸ਼ਾਹ ਮੰਨੇ ਜਾਂਦੇ ਹਨ। ਦੋਵੇਂ ਹੀ ਸੰਭਵ ਤੌਰ ਤੇ ਜਾਂ ਤੇ ਕਿਸੇ ਉਚੇਰੇ ਬਾਦਸ਼ਾਹ ਦੇ ਅਧੀਨ ਸਾਮੰਤ ਸਨ, ਜਾਂ ਛੋਟੇ-ਮੋਟੇ ਸੁਤੰਤਰ ਰਾਜੇ ਸਨ।

ਇਸ ਬੰਸ ਦੇ ਸੁਤੰਤਰ ਅਤੇ ਵਿਸ਼ਾਲ ਰਾਜ-ਉਪਰ ਰਾਜ ਕਰਨ ਵਾਲਾ ਮਹਾਰਾਜਾ ਚੰਦਰ ਗੁਪਤ ਪਹਿਲਾ (ਲ. 319-335 ਈ.) ਸੀ। ਇਸ ਨੇ ਮਹਾਰਾਜ ਅਧਿਰਾਜ ਦੀ ਉਪਾਧੀ ਧਾਰਨ ਕੀਤੀ। ਇਸ ਤੋਂ ਪਤਾ ਲਗਦਾ ਹੈ ਕਿ ਇਹ ਪਹਿਲਾ ਮਹਾਰਾਜਾ ਸੀ ਜਿਸ ਨੇ ਇਸ ਬੰਸ ਦੀ ਤਾਕਤ ਵਿਚ ਵਾਧਾ ਕੀਤਾ। ਇਸ ਨੇ ਲਿਛਵੀ ਖ਼ਾਨਦਾਨ ਦੀ ਰਾਜਕੁਮਾਰੀ ਕੁਮਾਰ ਦੇਵੀ ਨਾਲ ਵਿਆਹ ਕੀਤਾ। ਗੁਪਤ ਬੰਸ ਦਾ ਪ੍ਰਭਾਵ ਵਧਣ ਦੇ ਪੱਖ ਤੋਂ ਇਹ ਵਿਆਹ ਸਬੰਧ ਕਾਫ਼ੀ ਮਹੱਤਵਪੂਰਨ ਸੀ। ਕਿਹਾ ਜਾਂਦਾ ਹੈ ਕਿ ਇਸ ਨੂੰ ਪਾਟਲੀਪੁੱਤਰ ਅਤੇ ਵੈਸ਼ਾਲੀ ਵਿਆਹ ਸਬੰਧਾਂ ਦੇ ਨਤੀਜੇ ਵਜੋਂ ਪ੍ਰਾਪਤ ਹੋਏ ਪਰ ਨਿਸ਼ਚੇ ਨਾਲ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਪੌਰਾਣਾਂ ਵਿਚੋਂ ਇਕ ਪੈਰੇ ਤੋਂ ਪਤਾ ਲਗਦਾ ਹੈ ਕਿ ਦੱਖਣੀ ਬਿਹਾਰ, ਪ੍ਰਯਾਗ, ਸਾਕੇਤ ਅਤੇ ਨਾਲ ਲਗਦੇ ਹੋਰ ਜ਼ਿਲ੍ਹੇ ਇਸ ਦੇ ਅਧਿਕਾਰ-ਖੇਤਰ ਅਧੀਨ ਸਨ। ਇਸ ਨੇ 320 ਈ. ਵਿਚ ਆਰੰਭ ਹੋਣ ਵਾਲਾ ਗੁਪਤ ਸੰਮਤ ਚਲਾਇਆ।

ਸਮੁੰਦਰਗੁਪਤ (ਲ. 335-375 ਈ.) ਨੂੰ ਚੰਦਰ ਗੁਪਤ ਨੇ ਆਪਣਾ ਉੱਤਰਾਧਿਕਾਰੀ ਆਪਣੇ ਜੀਵਨ-ਕਾਲ ਵਿਚ ਹੀ ਨਿਯੁਕਤ ਕਰ ਦਿੱਤਾ ਸੀ। ਇਸ ਲਈ ਚੰਦਰ ਗੁਪਤ ਪਹਿਲੇ ਤੋਂ ਬਾਅਦ ਸਮੁੰਦਰ ਗੁਪਤ ਨੂੰ ਗੱਦੀ ਪ੍ਰਾਪਤ ਹੋਈ। ਇਸ ਨੇ ਬਹੁਤ ਸਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ। ਇਸ ਦੁਆਰਾ ਹਰਾਏ ਗਏ ਰਾਜਿਆਂ ਅਤੇ ਇਸ ਦੇ ਗੁਣਾਂ ਦੀ ਸੂਚੀ (ਪ੍ਰਯਾਗ ਸ਼ਿਲਾਲੇਖਾਂ) ਤੋਂ ਇਹ ਪਤਾ ਲਗਦਾ ਹੈ ਕਿ ਉਸ ਦਾ ਵਧੇਰੇ ਜੀਵਨ ਯੁੱਧਾਂ ਵਿਚ ਬੀਤਿਆ ਸੀ। ਇਸ ਨੇ ਲਗਭਗ ਸਾਰੇ ਉੱਤਰੀ ਭਾਰਤ ਨੂੰ ਜਿੱਤਿਆ ਅਤੇ ਦੱਖਣ ਵਿਚ ਕਾਂਚੀ ਅਤੇ ਕਾਲਿੰਗਾਂ ਤੱਕ ਹਮਲੇ ਕੀਤੇ। ਬਹੁਤ ਸਾਰੇ ਸਰਹੱਦੀ ਪ੍ਰਾਂਤਾਂ ਦੇ ਰਾਜੇ ਇਸ ਦੇ ਅਧੀਨ ਸਨ। ਲੰਕਾ ਦੇ ਰਾਜੇ ਮੇਘਵਰਨ ਨੇ ਆਪਣਾ ਇਕ ਰਾਜਦੂਤ ਇਸ ਦੇ ਦਰਬਾਰ ਵਿਚ ਭੇਜਿਆ ਅਤੇ ਲੰਕਾ ਤੋਂ ਭਾਰਤ ਆਉਣ ਵਾਲੇ ਯਾਤਰੀਆਂ ਦੇ ਲਈ ਬੋਧ-ਗਯਾ ਵਿਚ ਇਕ ਬੋਧ ਵਿਹਾਰ ਦੇ ਨਿਰਮਾਣ ਦੀ ਆਗਿਆ ਇਸ ਤੋਂ ਲਈ। ਸਮਰਾਟ ਸਮੁੰਦਰ ਗੁਪਤ ਇਕ ਬਹੁਤ ਸੁਯੋਗ ਸ਼ਾਸਕ ਸੀ। ਇਸ ਨੇ ਕਾਫ਼ੀ ਲੰਬੇ ਸਮੇਂ ਤੱਕ ਰਾਜ ਕੀਤਾ। ਇਹ ਵਿਦਵਾਨ ਵੀ ਸੀ ਅਤੇ ਕਵੀ ਵੀ। ਇਸ ਨੂੰ ਕਵੀ ਰਾਜ ਕਿਹਾ ਜਾਂਦਾ ਸੀ।

ਸਮੁੰਦਰ ਗੁਪਤ ਤੋਂ ਬਾਅਦ ਉਸ ਦਾ ਪੁੱਤਰ ਚੰਦਰ ਗੁਪਤ ਵਿਕਰਮਾਦਿੱਤ (ਲ. 375-414) ਗੱਦੀ ਉਪਰ ਬੈਠਿਆ। ਕਈ ਵਿਦਵਾਨਾਂ ਅਨੁਸਾਰ, ਪਹਿਲਾਂ ਰਾਮ ਗੁਪਤ ਨੂੰ ਗੱਦੀ ਪ੍ਰਾਪਤ ਹੋਈ ਅਤੇ ਉਸ ਤੋਂ ਬਾਅਦ ਇਹ ਰਾਜਾ ਬਣਿਆ।

ਗੱਦੀ ਉਪਰ ਬੈਠਣ ਸਮੇਂ ਇਹ ਅਧੇੜ ਉਮਰ ਦਾ ਸੀ। ਇਸ ਨੇ 409 ਈ. ਦੇ ਲਗਭਗ ਸੁਰਾਸ਼ਟਰ ਦੇ ਕਸ਼ੱਤਰੀਆਂ ਨੂੰ ਹਰਾਇਆ। ਦਿੱਲੀ ਤੇ ਕੁੱਤਬ ਮੀਨਾਰ ਦੇ ਨੇੜੇ ਬਣੇ ਲੋਹੇ ਦੇ ਇਕ ਥੰਮ੍ਹ ਉਪਰ ਉੱਕਰੇ ਬਾਦਸ਼ਾਹ ਚੰਦਰ ਦੇ ਸ਼ਿਲਾਲੇਖਾਂ ਨੂੰ ਜੇ ਸਹੀ ਮੰਨ ਲਿਆ ਜਾਵੇ, ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਚੰਦਰ ਗੁਪਤ ਵਿਕਰਮਾਦਿੱਤ ਨੇ ਬੰਗ (ਬੰਗਾਲ) ਸਪਤ ਸਿੰਧੂ ਅਤੇ ਵਾਹਲੀਕ ਪ੍ਰਦੇਸ਼ਾਂ ਦੇ ਇਲਾਕਿਆਂ ਉਪਰ ਜਿੱਤ ਪ੍ਰਾਪਤ ਕੀਤੀ। ਇਹ ਇਕ ਬਹੁਤ ਵੱਡੇ ਸਾਮਰਾਜ ਦਾ ਮਾਲਕ ਸੀ। ਸੁਰਾਸ਼ਟਰ ਉਪਰ ਜਿੱਤ ਪ੍ਰਾਪਤ ਕਰ ਕੇ ਇਸ ਨੇ ਇਸ ਸਾਮਰਾਜ ਵਿਚ ਹੋਰ ਜ਼ਿਆਦਾ ਵਾਧਾ ਕੀਤਾ। ਇਸ ਨੇ ਵਾਕਟਕਾਂ, ਨਾਗਿਆਂ ਅਤੇ ਕਦੰਬਾਂ ਨਾਲ ਵਿਆਹ ਸਬੰਧ ਕਾਇਮ ਕਰਕੇ ਸਾਮਰਾਜ ਦੀ ਨੀਂਹ ਪੱਕੀ ਕੀਤੀ। ਪ੍ਰਸਿੱਧ ਚੀਨੀ ਯਾਤਰੀ ਫ਼ਾਹੀਆਨ ਵੀ ਇਸ ਦੇ ਰਾਜ-ਕਾਲ ਦੌਰਾਨ ਹੀ ਭਾਰਤ ਆਇਆ ਸੀ।

ਕੁਮਾਰ ਗੁਪਤ ਮਹਿੰਦਰਾਦਿਤ ਪਹਿਲਾ ਮਹਾਰਾਜਾ ਚੰਦਰ ਗੁਪਤ ਦੂਜੇ ਦਾ ਪੁੱਤਰ ਸੀ। ਇਹ ਚੰਦਰ ਗੁਪਤ ਦੂਜੇ ਤੋਂ ਬਾਅਦ ਗੱਦੀ ਤੇ ਬੈਠਿਆ। ਕੁਮਾਰ ਗੁਪਤ (414-455 ਈ.) ਨੇ ਕਾਫ਼ੀ ਲੰਬੇ ਸਮੇਂ ਤੱਕ ਰਾਜ ਕੀਤਾ। ਇਸ ਦੇ ਸਮੇਂ ਦੇ ਸਿੱਕਿਆਂ ਅਤੇ ਇਸ ਦੇ ਰਾਜ ਦੇ ਖੇਤਰ ਵਿਚ ਦੂਰ ਦੂਰ ਮਿਲਦੇ ਇਸ ਦੇ ਸਮੇਂ ਦੇ ਸ਼ਿਲਾ-ਲੇਖਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਨੇ ਆਪਣੇ ਰਾਜ ਦੇ ਖੇਤਰ ਦੀ ਸ਼ਕਤੀ ਅਤੇ ਏਕਤਾ ਨੂੰ ਕਾਇਮ ਰੱਖਿਆ। ਇਹ ਵੀ ਪਤਾ ਲਗਦਾ ਹੈ ਕਿ ਇਸ ਦਾ ਰਾਜ ਬੰਗਾਲ ਤੋਂ ਲੈ ਕੇ ਸੁਰਾਸ਼ਟਰ ਤੱਕ ਅਤੇ ਹਿਮਾਲਾ ਤੋਂ ਲੈ ਕੇ ਨਰਬਦਾ ਤੱਕ ਫੈਲਿਆ ਹੋਇਆ ਸੀ। ਇਸ ਦੇ ਸਮੇਂ ਦੇ ਮਿਲੇ ਸੋਨੇ ਦੇ ਸਿੱਕਿਆ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਇਸ ਨੇ ਅਸ਼ਵਮੇਧ ਯੱਗ ਕਰਵਾਇਆ ਸੀ। ਇਸ ਦੀਆਂ ਜਿੱਤਾਂ ਬਾਰੇ ਕੁਝ ਪਤਾ ਨਹੀਂ ਲਗਦਾ ਪਰ ਅਸ਼ਵਮੇਧ ਯੱਗ ਕਰਨ ਤੋਂ ਇਸ ਗੱਲ ਦੀ ਜਾਣਕਾਰੀ ਮਿਲਦੀ ਹੈ ਕਿ ਉਸ ਨੇ ਕਈ ਯੁੱਧ ਜ਼ਰੂਰ ਜਿੱਤੇ ਹੋਣਗੇ।

ਕੁਮਾਰ ਗੁਪਤ ਪਹਿਲੇ ਤੋਂ ਬਾਅਦ ਮਹਾਰਾਜਾ ਸਕੰਦ ਗੁਪਤ ਵਿਕਰਮਾਦਿੱਤ (455-467) ਗੱਦੀ ਤੇ ਬੈਠਿਆ। ਇਸ ਦੇ ਰਾਜ-ਕਾਲ ਵਿਚ ਉੱਤਰ-ਪੱਛਮ ਵੱਲੋਂ ਹੂਨਾਂ ਦਾ ਹਮਲਾ ਹੋਇਆ। ਇਨ੍ਹਾਂ ਹਮਲਿਆਂ ਨੂੰ ਇਸ ਨੇ ਅਸਫ਼ਲ ਕਰ ਦਿੱਤਾ। ਇਸ ਦਾ ਵਧੇਰੇ ਸਮਾਂ ਯੁੱਧਾਂ ਵਿਚ ਬੀਤਿਆ। ਚਾਂਦੀ ਦੇ ਕਈ ਸਿੱਕਿਆਂ ਉਪਰ 'ਵਿਕਰਮਾਦਿੱਤ' ਵੀ ਲਿਖਿਆ ਹੋਇਆ ਹੈ। ਇਸ ਨੇ ਧਾਰਮਿਕ ਸਹਿਣਸ਼ੀਲਤਾ ਦੀ ਨੀਤੀ ਨੂੰ ਪਹਿਲੇ ਗੁਪਤਾ ਮਹਾਰਾਜਿਆਂ ਦੇ ਕਦਮਾਂ ਤੇ ਚਲਦਿਆਂ ਕਾਇਮ ਰੱਖਿਆ। ਸਕੰਦ ਗੁਪਤ ਤੋਂ ਬਾਅਦ ਦਾ ਗੁਪਤ ਇਤਿਹਾਸ ਅਸਪਸ਼ਟ ਹੈ। ਬਾਅਦ ਦੇ ਉੱਤਰਾਧਿਕਾਰੀ ਬਹੁਤ ਕਮਜ਼ੋਰ ਸਨ। ਇਸ ਲਈ ਬਾਅਦ ਵਿਚ ਨਾ ਤਾਂ ਗੁਪਤ ਬੰਸ ਦਾ ਪਹਿਲੇ ਵਾਲਾ ਮਾਣ-ਤਾਣ ਕਾਇਮ ਰਿਹਾ ਅਤੇ ਨਾ ਹੀ ਉਹ ਵਿਸ਼ਾਲ ਸਾਮਰਾਜ ਨੂੰ ਕਾਇਮ ਰੱਖ ਸਕੇ। ਰਾਜ ਦਾ ਖੇਤਰ ਲਗਾਤਾਰ ਘਟਦਾ ਹੀ ਗਿਆ। ਸਕੰਦ ਗੁਪਤ ਤੋਂ ਬਾਅਦ ਉਸਦਾ ਭਰਾ ਪੁਰੂ ਗੁਪਤ 467 ਈ. ਵਿਚ ਗੱਦੀ ਉਪਰ ਬੈਠਿਆ। ਪੁਰੂ ਗੁਪਤ ਦੇ ਸਮੇਂ ਦੇ ਸਿੱਕਿਆਂ ਉਪਰ 'ਸ੍ਰੀ ਵਿਕਰਮਾ' ਸ਼ਬਦ ਉੱਕਰਿਆ ਮਿਲਦਾ ਹੈ। ਇਹ ਗੱਲ ਨਿਸ਼ਚੇ ਨਾਲ ਨਹੀਂ ਕਹੀ ਜਾ ਸਕਦੀ ਕਿ ਉਸਦੇ ਰਾਜ ਦਾ ਖੇਤਰ ਕਿੰਨਾ ਕੁ ਸੀ।

ਇਸ ਤੋਂ ਬਾਅਦ ਨਰ ਸਿੰਘ ਗੁਪਤ ਗੱਦੀ ਉਪਰ ਬੈਠਿਆ। ਇਹ ਪੁਰੂ ਗੁਪਤ ਦਾ ਪੁੱਤਰ ਸੀ। ਇਸ ਨੇ ਬਾਲਾਦਿੱਤ ਦੀ ਉਪਾਧੀ ਧਾਰਨ ਕੀਤੀ। ਇਸ ਨੂੰ ਹੂਨਾਂ ਉਪਰ ਜਿੱਤ ਪ੍ਰਾਪਤ ਕਰਨ ਵਾਲੇ ਇਸੇ ਨਾਂ ਦੇ ਇਕ ਹੋਰ ਪ੍ਰਸਿੱਧ ਮਹਾਰਾਜੇ ਨਾਲ ਜੋੜਿਆ ਜਾਂਦਾ ਹੈ, ਜੋ ਸਹੀ ਪ੍ਰਤੀਤ ਨਹੀਂ ਹੁੰਦਾ। ਇਸਨੇ ਬਹੁਤ ਥੋੜ੍ਹਾ ਸਮਾਂ ਹਕੂਮਤ ਕੀਤੀ। ਨਰ ਸਿੰਘ ਗੁਪਤ ਤੋਂ ਬਾਅਦ ਉਸਦਾ ਪੁੱਤਰ ਕੁਮਾਰ ਗੁਪਤ ਦੂਜਾ ਗੱਦੀ ਤੇ ਬੈਠਿਆ। ਜੇ ਅਸੀਂ ਉਸ ਨੂੰ ਸਾਰਨਾਥ ਸ਼ਿਲਾਲੇਖ ਵਿਚ ਦਰਜ ਕੁਮਾਰ ਗੁਪਤ ਹੀ ਮੰਨ ਲਈਏ ਤਾਂ ਉਸਨੇ 473-474 ਈ. ਵਿਚ ਧਰਤੀ ਮਾਤਾ ਦੀ ਰੱਖਿਆ ਕੀਤੀ। ਇਸਦੇ ਸਮੇਂ ਰੇਸ਼ਮੀ ਕੱਪੜਾ ਤਿਆਰ ਕਰਨ ਵਾਲੇ ਗਿਲਡ ਵੱਲੋਂ ਦਸ਼ਪੁਰਾ ਵਿਖੇ ਬਣੇ ਸੂਰਜ ਦੇਵਤਾ ਦੇ ਮੰਦਰ ਦੀ ਮੁਰੰਮਤ ਕਰਾਈ ਗਈ ਸੀ। ਇਹ ਮੰਦਰ ਕੁਮਾਰ ਗੁਪਤ ਪਹਿਲੇ ਦੇ ਸਮੇਂ ਬਣਿਆ ਸੀ।

ਸਾਰਨਾਥ ਦੇ ਇਕ ਪੁਰਾਲੇਖ ਅਨੁਸਾਰ, ਬੁੱਧ ਗੁਪਤ 476-477 ਈ. ਵਿਚ ਗੱਦੀ ਉਪਰ ਮੌਜੂਦ ਸੀ। ਯੂਆਨ ਚਵਾਂਗ ਅਨੁਸਾਰ ਇਹ ਸਕਰਾਦਿਤ ਦਾ ਪੁੱਤਰ ਸੀ ਕਿਉਂਕਿ ਸੰਸਕ੍ਰਿਤ ਵਿਚ ਸਕਰਾ ਅਤੇ ਮਹਿੰਦਰਾ ਸਮਾਨਾਰਥਕ ਹਨ, ਬੁੱਧ ਗੁਪਤ ਕੁਮਾਰ ਗੁਪਤ ਪਹਿਲੇ ਦਾ ਪੁੱਤਰ ਹੋ ਸਕਦਾ ਹੈ, ਜਿਸ ਨੇ ਕਿ 'ਮਹਿੰਦਰਾ ਦਿੱਤ' ਦੀ ਉਪਾਧੀ ਧਾਰਨ ਕੀਤੀ ਹੋਈ ਸੀ। ਦਮੋਦਰਪੁਰ (ਜ਼ਿਲ੍ਹਾ ਦਿਨਾਜਪੁਰ) ਸਾਰਨਾਥ,

(ਜ਼ਿਲ੍ਹਾ ਬਨਾਰਸ) ਅਤੇ ਅਰਾਨ (ਸਾਗਰ ਜ਼ਿਲ੍ਹਾ) ਤੋਂ ਮਿਲੇ ਸ਼ਿਲਾਲੇਖਾਂ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਬੁੱਧ ਗੁਪਤ ਦੇ ਅਧਿਕਾਰਾਂ ਨੂੰ ਬੰਗਾਲ ਤੋਂ ਲੈ ਕੇ ਕੇਂਦਰੀ ਭਾਰਤ ਤੱਕ ਮੰਨਿਆ ਜਾਂਦਾ ਸੀ। ਬੁੱਧ ਗੁਪਤ ਦਾ ਰਾਜ 494-95 ਈ. ਤੋਂ ਕੁਝ ਚਿਰ ਬਾਅਦ ਸਮਾਪਤ ਹੋਇਆ ਹੋਵੇਗਾ, ਕਿਉਂਕਿ ਇਸ ਸਮੇਂ ਦੇ ਮਿਲਦੇ ਚਾਂਦੀ ਦੇ ਸਿੱਕਿਆਂ ਉਪਰ ਉੱਕਰਿਆ ਅੰਤਮ ਸਾਲ ਇਹੀ ਹੈ।

ਇਸ ਤੋਂ ਬਾਅਦ ਭਾਨੂੰ ਗੁਪਤ ਗੱਦੀ ਉਪਰ ਬੈਠਿਆ। ਇਹ ਗੱਲ ਪੱਕੇ ਤੌਰ ਤੇ ਨਹੀਂ ਕਹੀ ਜਾ ਸਕਦੀ ਉਸ ਦਾ ਬੁੱਧ ਗੁਪਤ ਨਾਲ ਕੀ ਰਿਸ਼ਤਾ ਸੀ। ਇਸ ਦੇ ਰਾਜ ਵਿਚ, ਹੂਨਾਂ ਨੇ ਗੁਪਤਾਂ ਤੋਂ ਮਾਲਵੇ ਦਾ ਇਲਾਕਾ ਖੋਹ ਲਿਆ ਸੀ। ਅਰਾਨ ਦੇ ਸ਼ਿਲਾਲੇਖ ਤੋਂ ਇਸ ਗੱਲ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ ਕਿ ਭਾਨੂੰ ਗੁਪਤ ਦਾ ਇਕ ਬਹੁਤ ਪ੍ਰਸਿੱਧ ਜਰਨੈਲ ਗੋਪਰਾਜ ਲੜਾਈ ਵਿਚ ਮਾਰਿਆ ਗਿਆ ਸੀ। ਪ੍ਰਤੀਤ ਇਹ ਹੁੰਦਾ ਹੈ ਕਿ ਉਹ ਹੂਨਾਂ ਦੇ ਵਿਰੁੱਧ ਲੜਦਾ ਹੋਇਆ ਮਾਰਿਆ ਗਿਆ। ਉਪਰ ਦੱਸੇ ਸ਼ਿਲਾਲੇਖਾਂ ਉਪਰ ਸੰਨ 570 ਉੱਕਰਿਆ ਹੋਇਆ ਹੈ।

ਮਹਾਰਾਜਾ ਭਾਨੂੰ ਗੁਪਤ ਤੋਂ ਬਾਅਦ ਗੁਪਤਾ ਬੰਸ ਦੇ ਮਹਾਰਾਜਿਆਂ ਦੀ ਤਾਕਤ ਹੌਲੀ ਹੌਲੀ ਘਟਣੀ ਸ਼ੁਰੂ ਹੋ ਗਈ। ਉਸ ਸਮੇਂ ਦੇ ਮਿਲਦੇ ਸਿੱਕਿਆਂ ਤੋਂ ਕੇਵਲ ਕੁਝ ਹੀ ਨਾਵਾਂ ਦਾ ਪਤਾ ਲਗਦਾ ਹੈ ਬਾਕੀਆਂ ਬਾਰੇ ਪੂਰੀ ਜਾਣਕਾਰੀ ਨਹੀਂ ਮਿਲਦੀ। ਗੁਪਤ ਬੰਸ ਦੇ ਪਿਛਲੇਰੇ ਮਹਾਰਾਜੇ ਕੇਵਲ ਛੋਟੇ ਜਿਹੇ ਖੇਤਰ ਜਿਸ ਵਿਚ ਬਿਹਾਰ ਅਤੇ ਬੰਗਾਲ ਦੇ ਕੁਝ ਭਾਗ ਹੀ ਸ਼ਾਮਲ ਸਨ, ਉਪਰ ਹੀ ਰਾਜ ਕਰਦੇ ਰਹੇ। ਹੌਲੀ ਹੌਲੀ ਪ੍ਰਾਂਤ ਸਾਮਰਾਜ ਦੀ ਕਮਜ਼ੋਰੀ ਤੋਂ ਲਾਭ ਉਠਾ ਕੇ ਸੁਤੰਤਰ ਹੁੰਦੇ ਗਏ ਅਤੇ ਉਨ੍ਹਾਂ ਨੇ ਮਨ ਮਰਜ਼ੀ ਦੀਆਂ ਨੀਤੀਆਂ ਅਪਣਾਉਣੀਆਂ ਸ਼ੁਰੂ ਕਰ ਦਿਤੀਆਂ।

ਹ. ਪੁ.—ਹਿ. ਵਿ. ਕੋ. 3 : 461; ਹਿ. ਏਨ. ਇੰਡ; ਏਨ. ਇੰਡ.

**ਗੁਪਾਲਾ** : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਸਿੱਖ ਸੀ। ਇਹ ਵਿਦਵਾਨ ਅਤੇ ਵਿਚਾਰਵਾਨ ਸੀ। ਇਸ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਵੀ ਬਹੁਤ ਸੇਵਾ ਕੀਤੀ ਅਤੇ ਅੰਮ੍ਰਿਤਸਰ ਦੇ ਜੰਗ ਵਿਚ ਬਹੁਤ ਬੀਰਤਾ ਦਿਖਾਈ। ਇਕ ਵਾਰ ਸ੍ਰੀ ਹਰਿਗੋਬਿੰਦਪੁਰ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਇਸ ਤੋਂ ਜਪੁ ਸਾਹਿਬ ਦਾ ਸ਼ੁੱਧ ਪਾਠ ਸੁਣਕੇ ਕੀਮਤੀ ਘੋੜਾ ਅਤੇ ਖ਼ਿੱਲਤ ਬਖ਼ਸ਼ੀ ਸੀ ਅਤੇ ਫ਼ਰਮਾਇਆ ਸੀ ਕਿ ਜੇ ਕਿਤੇ ਨਿਸ਼ਕਾਮ ਹੋ ਕੇ ਸਾਰਾ ਪਾਠ ਸਮਾਪਤ ਕਰਦਾ, ਤਦ ਗੁਰੂਤਾ ਪ੍ਰਾਪਤ ਕਰ ਲੈਣੀ ਸੀ।

ਹ. ਪੁ.—ਮ. ਕੋ. 414

**ਗੁਫ਼ਾ** : ਪਹਾੜੀ ਵਿਚਲੀ ਖੋੜ, ਜਿਸ ਦੇ ਅੰਦਰ ਜਾ ਕੇ ਪ੍ਰਾਣੀ ਆਸਾਨੀ ਨਾਲ ਤੁਰ ਫਿਰ ਸਕਦੇ ਹੋਣ, ਨੂੰ ਗੁਫ਼ਾ ਕਿਹਾ ਜਾਂਦਾ ਹੈ। ਕੈਵਰਨ ਸ਼ਬਦ ਵੀ ਅਜਿਹੀ ਖੋੜ ਲਈ ਹੀ ਵਰਤਿਆ ਜਾਂਦਾ ਹੈ ਪਰ ਇਸ ਦਾ ਭਾਵ ਵੱਡੀਆਂ ਵੱਡੀਆਂ ਗੁਫ਼ਾਵਾਂ ਜਾਂ ਕਈ ਗੁਫ਼ਾਵਾਂ ਦੇ ਸਮੂਹ ਤੋਂ ਲਿਆ ਜਾਂਦਾ ਹੈ। ਪਹਾੜਾਂ ਵਿਚ ਅਜਿਹੀਆਂ ਥਾਵਾਂ, ਜਿਨ੍ਹਾਂ ਦੀਆਂ ਖੋੜਾਂ ਦੇ ਮੂੰਹ-ਮੱਥੇ ਦਾ ਖੇਤਰਫ਼ਲ ਕਾਫ਼ੀ ਵੱਡਾ ਅਤੇ ਜਿਸ ਦੀ ਛੱਤ ਫ਼ਰਸ਼ ਨਾਲੋਂ ਕਾਫ਼ੀ ਅੱਗੇ ਵੱਲ ਵਧਵੀਂ ਹੋਵੇ ਨੂੰ ਵੀ ਗੁਫ਼ਾ ਕਿਹਾ ਜਾਂਦਾ ਹੈ। ਖੋੜ ਦੀ ਛੱਤ ਢਹਿ ਜਾਣ ਨਾਲ ਜਦੋਂ ਆਰ ਪਾਰ ਰਸਤਾ ਬਣ ਗਿਆ ਹੋਵੇ ਤਾਂ ਅਜਿਹੇ ਖੋੜ ਨੂੰ ਛੱਤ ਰਹਿਤ ਗੁਫ਼ਾਵਾਂ ਕਿਹਾ ਜਾਂਦਾ ਹੈ।

ਆਰੰਭ—ਗੁਫ਼ਾਵਾਂ ਦਾ ਇਤਿਹਾਸ ਵੀ ਪਹਾੜਾਂ ਦੇ ਇਤਿਹਾਸ ਜਿੰਨਾ ਪੁਰਾਣਾ ਲਗਦਾ ਹੈ। ਪਹਿਲੀ ਕਿਸਮ ਦੀਆਂ ਗੁਫ਼ਾਵਾਂ ਲਾਵੇ ਦੇ ਜੰਮਣ ਨਾਲ ਬਣਦੀਆਂ ਹਨ, ਇਨ੍ਹਾਂ ਵਿਚੋਂ ਦੀ ਵਗ ਰਹੇ ਲਾਵੇ ਦੀ ਬਾਹਰਲੀ ਤਹਿ ਠੰਢੀ ਹੋ ਕੇ ਜੰਮ ਜਾਂਦੀ ਹੈ, ਜਦੋਂ ਕਿ ਅੰਦਰਲੀ ਤਹਿ ਤਰਲ ਹਾਲਤ ਵਿਚ ਹੀ ਰਹਿੰਦੀ ਹੋਈ ਵਗਦੀ ਰਹਿੰਦੀ ਹੈ। ਜਦੋਂ ਲਾਵਾ ਨਿਕਲਣਾ ਬੰਦ ਹੋ ਜਾਂਦਾ ਹੈ ਤਾਂ ਤਰਲ ਲਾਵੇ ਦੇ ਵਗ ਜਾਣ ਤੋਂ ਬਾਅਦ ਖੋੜ ਖਾਲੀ ਰਹਿ ਜਾਂਦੀ ਹੈ ਜਿਸ ਦਾ ਵਿਆਸ ਕਈ ਵਾਰੀ 3 ਮੀ. ਤੱਕ ਵੀ ਹੁੰਦਾ ਹੈ ਅਤੇ ਇਹ ਖੋੜ ਇਕ ਗੁਫ਼ਾ ਦਾ ਰੂਪ ਧਾਰਨ ਕਰ ਲੈਂਦੀ ਹੈ।

ਬਹੁਤੀਆਂ ਗੁਫ਼ਾਵਾਂ ਪਦਾਰਥ ਦੇ ਹਟ ਜਾਣ ਤੋਂ ਬਾਅਦ ਖਾਲੀ ਥਾਂ ਦੇ ਪਹਾੜਾਂ ਦੁਆਰਾ ਘਿਰ ਜਾਣ ਨਾਲ ਹੋਂਦ ਵਿਚ ਆਉਂਦੀਆਂ ਹਨ। ਇਨ੍ਹਾਂ ਵਿਚੋਂ ਕੁਝ ਸਮੁੰਦਰੀ ਤੱਟਾਂ ਦੇ ਨਾਲ ਨਾਲ ਤੱਲਾਂ ਦੁਆਰਾ ਖ਼ਾਰ ਪੈਣ ਨਾਲ ਵੀ ਬਣੀਆਂ ਹੁੰਦੀਆਂ ਹਨ। ਇਹ ਸਮੁੰਦਰੀ ਗੁਫ਼ਾਵਾਂ ਕਿਸੇ ਖ਼ਾਸ ਕਿਸਮ ਦੀਆਂ ਪਹਾੜੀ ਗੁਫ਼ਾਵਾਂ ਨਹੀਂ ਹੁੰਦੀਆਂ ਕਿਉਂਕਿ ਇਨ੍ਹਾਂ ਵਿਚੋਂ ਕਿਸੇ ਕਿਸਮ ਦੀ ਇਕਸਾਰਤਾ ਨਹੀਂ ਹੁੰਦੀ। ਪਹਾੜੀ ਛੱਪਰ ਰੂਪੀ ਗੁਫ਼ਾਵਾਂ ਆਮ ਕਰਕੇ ਕਮਜ਼ੋਰ ਜਾਂ ਨਰਮ ਪਹਾੜੀਆਂ ਦੇ ਡਿਗ ਜਾਣ ਨਾਲ ਪਹਾੜਾਂ ਦੇ ਪੈਰਾਂ ਵਿਚ ਬਣੀਆਂ ਹੁੰਦੀਆਂ ਹਨ, ਜਦੋਂ ਮਜ਼ਬੂਤ ਚਟਾਨਾਂ ਛੱਤ ਦਾ ਕੰਮ ਕਰਦੀਆਂ ਹਨ।

ਚੂਨੇ ਦੇ ਪੱਥਰ ਅਤੇ ਡੋਲਮਾਈਟ ਦੀਆਂ ਗੁਫ਼ਾਵਾਂ—ਇਸ ਕਿਸਮ ਦੀਆਂ ਗੁਫ਼ਾਵਾਂ ਦੁਨੀਆ ਦੀਆਂ ਸਭ ਤੋਂ ਵੱਡੀਆਂ ਗੁਫ਼ਾਵਾਂ ਵਿਚੋਂ ਹਨ ਅਤੇ ਇਨ੍ਹਾਂ ਦੀ ਗਿਣਤੀ ਵੀ ਹੋਰ ਕਿਸਮ ਦੀਆਂ ਗੁਫ਼ਾਵਾਂ ਨਾਲੋਂ ਵਧੇਰੇ ਹੈ। ਇਹ ਚੂਨੇਦਾਰ ਚਟਾਨਾਂ, ਸ਼ੁੱਧ ਪਾਣੀ ਵਿਚ ਬਹੁਤ ਘੱਟ ਘੁਲਣਸ਼ੀਲ ਹਨ ਪਰ ਜੇਕਰ ਇਸ ਵਿਚ ਕਾਰਬਨੀ ਪਦਾਰਥ ਜਾਂ ਕਾਰਬਨ ਡਾਈਆੱਕਸਾਈਡ ਰਲੀ ਹੋਈ ਹੋਵੇ ਤਾਂ ਇਹ ਬਹੁਤ ਜਲਦੀ ਖੁਰ ਜਾਂਦੀਆਂ ਹਨ। ਝਰਨਿਆਂ ਜਾਂ ਨਾਲੀਆਂ ਦੇ ਰੂਪ ਵਿਚ ਵਹਿੰਦਾ ਹੋਇਆ ਪਾਣੀ ਆਪਣੇ ਆਲੇ-ਦੁਆਲੇ ਨੂੰ ਖੋਰਦਾ ਰਹਿੰਦਾ ਹੈ, ਇਸ ਤਰ੍ਹਾਂ ਬਣਿਆ ਇਹ ਰਸਤਾ ਗੁਫ਼ਾਵਾਂ ਦਾ ਰੂਪ ਧਾਰਨ ਕਰ ਲੈਂਦਾ ਹੈ।

ਧਰਤੀ ਅੰਦਰ ਪਾਣੀ ਦੀ ਤਹਿ ਤੋਂ ਹੇਠਾਂ ਖੂਹ ਪੁੱਟਣ ਨਾਲ ਚੂਨੇ ਦੇ ਪੱਥਰ ਅਤੇ ਡੋਲਮਾਈਟ ਦੀਆਂ ਗੁਫਾਵਾਂ ਦਾ ਪਤਾ ਲੱਗਾ ਹੈ ਅਤੇ ਇਹ ਪੂਰੀ ਤਰ੍ਹਾਂ ਪਾਣੀ ਨਾਲ ਭਰੀਆਂ ਹੋਈਆਂ ਹਨ। ਗੁਫ਼ਾਵਾਂ ਵਿਚ ਖ਼ੁਸ਼ਕ ਮੌਸਮ ਸਮੇਂ ਆਸਾਨੀ ਨਾਲ ਅੰਦਰ ਜਾਇਆ ਜਾ ਸਕਦਾ ਹੈ ਪਰ ਬਰਸਾਤ ਵਿਚ ਇਹ ਪਾਣੀ ਨਾਲ ਭਰੀਆਂ ਹੁੰਦੀਆਂ ਹਨ। ਅਨੇਕਾਂ ਅਜਿਹੀਆਂ ਗੁਫ਼ਾਵਾਂ ਹਨ ਜਿਨ੍ਹਾਂ ਵਿਚ ਸਾਰਾ ਸਾਲ ਹੀ ਤੁਰਿਆ ਫਿਰਿਆ ਜਾ ਸਕਦਾ ਹੈ ਬੇਸ਼ਕ ਉਨ੍ਹਾਂ ਦੇ ਫਰਸ਼ ਤੇ ਥੋੜ੍ਹਾ ਥੋੜ੍ਹਾ ਪਾਣੀ ਸਿੰਮਦਾ ਰਹਿੰਦਾ ਹੈ। ਕਈ ਗੁਫ਼ਾਵਾਂ ਅਜਿਹੀਆਂ ਹਨ ਜਿਨ੍ਹਾਂ ਵਿਚ ਪਾਣੀ ਬਿਲਕੁਲ ਵੀ ਨਹੀਂ ਵਹਿੰਦਾ, ਪਾਣੀ ਉਨ੍ਹਾਂ ਦੇ ਆਕਾਰ, ਦੀਵਾਰਾਂ ਆਦਿ ਤੋਂ ਪਤਾ ਲਗਦਾ ਹੈ ਕਿ ਇਹ ਪਾਣੀ ਦੇ ਵਹਿਣ ਕਾਰਨ ਖੁਰਕੇ ਹੀ ਬਣੀਆਂ ਹੋਈਆਂ ਹਨ। ਕਈ ਗੁਫ਼ਾਵਾਂ ਦੀਆਂ ਛੱਤਾਂ ਉਤੇ ਬਣੇ ਆਕਾਰਾਂ ਤੋਂ ਉਨ੍ਹਾਂ ਦੇ ਆਰੰਭ ਦਾ ਪਤਾ ਲਗਦਾ ਹੈ ਕਿ ਇਹ ਕਦੇ ਪਾਣੀ ਦੀ ਮੇਨ ਪਾਈਪ ਦੀ ਤਰ੍ਹਾਂ ਵਗਦੀਆਂ ਹੁੰਦੀਆਂ ਸਨ। ਕਈ ਗੁਫ਼ਾਵਾਂ ਤੋਂ ਪੁਰਾਣੇ ਸ਼ਹਿਰ ਦੀਆਂ ਗਲੀਆਂ ਆਦਿ ਦਾ ਪਤਾ ਲਗਦਾ ਹੈ।

ਸੈਕੰਡਰੀ ਪਰਤ—ਬਹੁਤ ਸਾਰੀਆਂ ਗੁਫ਼ਾਵਾਂ, ਜਿਨ੍ਹਾਂ ਅੰਦਰ ਜਾ ਸਕਦੇ ਹਾਂ, ਹੋਰ ਵੱਡੀਆਂ ਹੋਣ ਤੋਂ ਰੁਕ ਗਈਆਂ ਹਨ। ਇਸ ਦੀ ਥਾਂ ਇਨ੍ਹਾਂ ਦੇ ਫ਼ਰਸ਼ ਅਤੇ ਛੱਤਾਂ ਉਤੇ ਟਰੈਵਰਟਾਈਨ ਅਤੇ ਸਟੈਲ-ਲੈਗਮਾਈਟ ਦੇ ਰੂਪ ਵਿਚ ਕੈਲਸ਼ੀਅਮ ਕਾਰਬੋਨੇਟ ਦੀਆਂ ਸੈਕੰਡਰੀ ਪਰਤਾਂ ਜੰਮ ਜਾਣ ਨਾਲ ਇਨ੍ਹਾਂ ਦਾ ਆਕਾਰ ਘਟਦਾ ਜਾ ਰਿਹਾ ਹੈ। ਇਹ ਸੈਕੰਡਰੀ ਪਰਤਾਂ ਇਨ੍ਹਾਂ ਗੁਫਾਵਾਂ ਦੀ ਸੁੰਦਰਤਾ ਵਧਾਉਂਦੀਆਂ ਹਨ ਅਤੇ ਸੈਲਾਨੀਆਂ ਨੂੰ ਵਧੇਰੇ ਪ੍ਰਭਾਵਿਤ ਕਰਦੀਆਂ ਹਨ। ਸ਼ੁੱਧ ਕੈਲਸ਼ੀਅਮ ਕਾਰਬੋਨੇਟ ਪਿਘਲਣ ਤੋਂ ਬਾਅਦ ਲਾਲ, ਪੀਲੇ ਅਤੇ ਭੂਰੇ ਰੰਗ ਦੀ ਭਾਅ ਮਾਰਦਾ ਹੈ ਤੇ ਇਨ੍ਹਾਂ ਨੂੰ ਹੋਰ ਵੀ ਮਨ ਮੋਹਣਾ ਬਣਾਉਂਦੀ ਹੈ।

ਪ੍ਰਾਚੀਨ ਝੌਂਪੜੀਆਂ—ਪ੍ਰਾਚੀਨ ਮਨੁੱਖ ਨੇ ਗੁਫ਼ਾਵਾਂ ਦੁਆਰਾ ਬਣੀਆ ਕੁਦਰਤੀ ਝੌਂਪੜੀਆਂ ਨੂੰ ਰਹਿਣ ਵਾਸਤੇ ਇਸਤੇਮਾਲ ਕੀਤਾ ਜਿਨ੍ਹਾਂ ਵਿਚੋਂ ਚਟਾਨਾਂ ਦੀਆਂ ਗੁਫ਼ਾਵਾਂ ਨੂੰ ਵਧੇਰੇ ਪਸੰਦ ਕੀਤਾ ਜਾਂਦਾ ਸੀ। ਪ੍ਰਾਚੀਨ ਮਨੁੱਖ ਦੇ ਹਥਿਆਰ, ਸੰਦ, ਗਹਿਣੇ, ਭੱਠੀਆਂ, ਮੁਰਦਿਆਂ ਦੀਆਂ ਹੱਡੀਆਂ ਅਤੇ ਇਸ ਦੁਆਰਾ ਦੀਵਾਰਾਂ ਉਤੇ ਬਣਾਏ ਚਿਤਰਾਂ ਤੋਂ ਗੁਫ਼ਾ ਦੇ ਵਾਸੀਆਂ ਬਾਰੇ ਪੂਰਨ ਜਾਣਕਾਰੀ ਮਿਲਦੀ ਹੈ। ਬਰਫ਼ ਯੁਗ ਦੇ ਗੁਫ਼ਾ ਰਿੱਛ, ਸ਼ੇਰ ਆਦਿ ਨੇ ਵੀ ਯੂਰਪ ਅਤੇ ਉੱਤਰੀ ਅਮਰੀਕਾ, ਦੀਆਂ ਮੌਜੂਦਾ ਗੁਫ਼ਾਵਾਂ ਦਾ ਇਸਤੇਮਾਲ ਕੀਤਾ।

ਗੁਫ਼ਾਵਾਂ ਦੇ ਪ੍ਰਸਿੱਧ ਖੇਤਰ—ਸੰਸਾਰ ਦੇ ਗੁਫ਼ਾਵਾਂ ਲਈ ਪ੍ਰਸਿੱਧ ਖੇਤਰ ਮੁੱਖ ਤੌਰ ਤੇ ਚੂਨੇ ਦੇ ਪੱਥਰਾਂ ਵਾਲੇ ਕੇਂਦਰੀ ਅਤੇ ਦੱਖਣੀ ਯੂਰਪ ਦੇ ਐਲਪਸ ਪਹਾੜ ਹਨ ਜਿਹੜੇ ਕਿ ਫ਼ਰਾਂਸ ਤੋਂ ਲੈ ਕੇ ਸਵਿਟਜ਼ਰਲੈਂਡ ਅਤੇ ਆਸਟਰੀਆ ਵਿਚ ਦੀ ਹੁੰਦੇ ਹੋਏ ਯੂਗੋਸਲਾਵੀਆ ਤੱਕ ਫੈਲੇ ਹੋਏ ਹਨ। ਇਸ ਖੇਤਰ ਵਿਚ ਮਨੁੱਖ ਦੁਆਰਾ ਬਣਾਈਆਂ ਡੂੰਘੀਆਂ ਗੁਫ਼ਾਵਾਂ ਵੀ ਮਿਲਦੀਆਂ ਹਨ ਜਿਵੇਂ ਕਿ ਗਰੇਨੋਬਲ, ਫ਼ਰਾਂਸ ਦੇ ਨੇੜੇ ਗਾਊਫਰੇ ਬਰਜ਼ਰ ਦੀ ਗੁਫਾ (1121–664 ਮੀ.) (3,680 ਫੁੱਟ) ਸੰਸਾਰ ਦੀ ਸਭ ਤੋਂ ਲੰਬੀ ਗੁਫ਼ਾ ਸਵਿਟਜ਼ਰਲੈਂਡ ਵਿਚ ਹਾਲੋਚ ਵਿਖੇ ਹੈ ਜਿਸ ਦੀ ਲੰਬਾਈ 60.3 ਕਿ. ਮੀ. ਹੈ (37.6 ਮੀਲ) ਹੈ। ਸੰਸਾਰ ਦੀਆਂ ਸਭ ਤੋਂ ਵੱਡੀਆਂ ਕੈਵਰਨਾਂ ਵਿਚ ਪ੍ਰਮੁੱਖ ਤੌਰ ਤੇ ਫ਼ਰਾਂਸ ਦੀ ਐਲਿਜ਼ਬੈਥ ਕਾਸਟੇਰਟ ਕੈਵਰਨ ਹੈ, ਜਿਹੜੀ ਕਿ 396, 24 ਮੀ ਲੰਬੀ (1300 ਫੁੱਟ ਲੰਬੀ), 152240 ਮੀ ਚੌੜੀ (500 ਫੁੱਟ ਚੌੜੀ) ਅਤੇ 45.72 ਮੀ. (150 ਫੁੱਟੀ) ਤੋਂ ਵੱਧ ਉੱਚੀ ਹੈ। ਬਹੁਤ ਸਾਰੀਆਂ ਗੁਫ਼ਾਵਾਂ ਵਿਚ ਬਰਫ਼ ਦੇ ਤੋਦੇ ਭਰੇ ਹੋਏ ਹੁੰਦੇ ਹਨ, ਜਿਵੇਂ ਕਿ ਆਸਟਰੀਆ ਵਿਚ ਸਾਲਜ਼ਬਰਗ ਦੇ ਨੇੜੇ ਈਸਰੀਏਸਨਵੈਲਟ ਹੈ ਜਿਹੜੀ ਕਿ ਬਰਫ਼ ਦੀਆਂ ਗੁਫ਼ਾਵਾਂ ਦੀ ਲੜੀ ਹੈ ਅਤੇ ਜਿਸ ਦੀ ਲੰਬਾਈ 33,193 ਕਿ. ਮੀ. (25 ਮੀਲ) ਅਤੇ ਉੱਚਾਈ 1645.92 ਮੀਟਰ (5400 ਫੁੱਟ) ਤੋਂ ਵੀ ਵੱਧ ਹੈ। ਐਲਪਾਈਨ ਗੁਫਾਵਾਂ ਦਾ ਵੱਡਾ ਆਕਾਰ ਤੇ ਵਧੇਰੇ ਡੂੰਘਾਈ, ਅਸ਼ੁੱਧ ਚੂਨੇ ਦੇ ਪੱਥਰ ਕਰਦੇ ਹਨ ਜਿਸ ਉਤੇ ਬਾਰਸ਼ ਅਤੇ ਬਰਫ਼ੀਲੇ ਜਲਵਾਯੂ ਕਰਕੇ, ਕਿਰਿਆ ਹੁੰਦੀ ਰਹਿੰਦੀ ਹੈ।

ਦੱਖਣ-ਪੱਛਮੀ ਯੂਰਪ ਵਿਚ ਚੂਨੇ ਦਾ ਉਤਪਾਦਨ ਐਲਪਸ ਨਾਲੋਂ ਬਹੁਤ ਘੱਟ ਹੈ ਅਤੇ ਗੁਫ਼ਾਵਾਂ ਛੋਟੀਆਂ ਹਨ। ਪ੍ਰਾਚੀਨ ਖੇਤਰ ਵਿਚ ਕਈ ਸੂਖਮ ਗੁਫ਼ਾਵਾਂ ਹਨ, ਮੁੱਖ ਤੌਰ ਤੇ ਮਾਲਟਾ ਅਤੇ ਲਿਬਨਾਨ ਵਿਚ ਜਿਬਰਾਲਟਰ ਪਹਾੜੀਆਂ ਦੀਆਂ ਗੁਫ਼ਾਵਾਂ ਹਨ ਜੋ ਹੁਣ ਬਿਲਕੁਲ ਖੁਸ਼ਕ ਹਨ। ਸੰਯੁਕਤ ਰਾਜ ਵਿਚ ਪ੍ਰਮੁੱਖ ਗੁਫ਼ਾ ਖੇਤਰ ਕੇਂਟਕੀ ਮੀਸੋਰੀ ਅਤੇ ਨਿਊ ਮੈਕਸੀਕੋ ਹਨ। ਸੰਯੁਕਤ ਰਾਜ ਦੀਆਂ ਸਭ ਤੋਂ ਡੂੰਘੀਆਂ ਗੁਫ਼ਾਵਾਂ ਨੈਫੇਜ਼ ਗੁਫ਼ਾ ਉਟਾਮ 360,6 ਮੀਟਰ ਅਤੇ ਕਾਰਲਸਬੈਡ ਕੈਵਰਨ 401.4 ਮੀਟਰ ਆਦਿ ਹਨ। ਇਹ ਸਾਰੀਆਂ ਰੇਗਿਸਤਾਨ ਵਿਚ ਹਨ ਜਿਥੇ ਇਹ ਵਾਟਰ-ਟੇਬਲ ਦੇ ਕਾਫ਼ੀ ਨੀਵੇਂ ਹੋਣ ਨਾਲ ਬਣੀਆਂ ਹਨ।

ਕਈ ਪ੍ਰਸਿੱਧ ਗੁਫ਼ਾਵਾਂ ਹਿਮਾਲੀਆ, ਮਲਾਇਆ ਇੰਡੋਚੀਨ, ਦੱਖਣੀ ਅਫਰੀਕਾ ਅਤੇ ਆਸਟ੍ਰੇਲੀਆ ਵਿਚ ਸਥਿਤ ਹਨ। ਸਿੱਲ੍ਹੇ ਗਰਮ, ਚੂਨਾ-ਪੱਥਰ ਦੇ ਖੇਤਰਾਂ ਵਿਚ ਵੱਡੀਆਂ ਗੁਫ਼ਾਵਾਂ ਬਹੁਤ ਹੁੰਦੀਆਂ ਹਨ ਅਤੇ ਆਮ ਕਰਕੇ ਉਨ੍ਹਾਂ ਵਿਚ ਟਰੈਵਰਟਾਈਨ ਅਤੇ ਸਟੈਸੈਸਮਾਈਟ ਹੁੰਦਾ ਹੈ। ਇਸ ਦਾ ਕਾਰਨ ਇਨ੍ਹਾਂ ਖੇਤਰਾਂ ਵਿਚ ਵਧੇਰੇ ਬਾਰਿਸ਼ ਅਤੇ ਉੱਚਾ ਤਾਪਮਾਨ ਹੈ। ਤਪਤ-ਖੰਡ ਦੀਆਂ ਗੁਫ਼ਾਵਾਂ ਚਮਗਿਦੜਾਂ ਦੇ ਰਹਿਣ-ਸਥਾਨ ਕਰਕੇ ਪ੍ਰਸਿੱਧ ਹਨ ਜਿਵੇਂ ਕਿ ਜਮੈਕਾ ਵਿਚਲੀ ਵਿੰਡਸਰ ਗੁਫ਼ਾ ਕਈ ਗੁਫ਼ਾਵਾਂ ਖੋਲ੍ਹ ਕੇ ਆਮ ਲੋਕਾਂ ਦੇ ਪਹੁੰਚਣਯੋਗ ਕਰ ਦਿਤੀਆਂ ਗਈਆਂ ਹਨ।

ਗੁਫ਼ਾਵਾਂ ਦਾ ਵਿਗਿਆਨਕ ਅਧਿਐਨ (ਸਪੇਲਿ-ਆੱਲੋਜੀ)—ਗੁਫ਼ਾਵਾਂ ਦੇ ਵਿਗਿਆਨਕ ਅਧਿਐਨ ਅਧੀਨ ਗੁਫ਼ਾਵਾਂ ਦੀ ਖੋਜ ਅਤੇ ਪੜਤਾਲ ਢੰਗ, ਸਰਵੇਖਣ ਕਰਨਾ, ਫੋਟੋਗ੍ਰਾਫ਼ੀਸ, ਭੂ-ਵਿਗਿਆਨਕ ਤੇ ਰਸਾਇਣ-ਵਿਗਿਆਨਕ ਪੱਖੋਂ ਮੂਲ ਅਤੇ ਵਿਕਾਸ ਸਬੰਧੀ ਅਧਿਐਨ ਭੌਤਿਕ ਅਤੇ ਮੌਸਮ ਸਬੰਧੀ ਹਾਲਤਾਂ, ਗੁਫ਼ਾ ਦੇ ਪ੍ਰਾਣੀ ਅਤੇ ਪੌਦਿਆਂ ਦੇ ਸੰਗ੍ਰਹਿ ਸਬੰਧੀ ਅਧਿਐਨ; ਚੂਨੇ ਦੇ ਪੱਥਰ ਜਾਂ ਇਸ ਤੋਂ ਬਿਨਾਂ ਪਰਤਾਂ ਦਾ ਅਧਿਐਨ ਆਦਿ ਕਰਨਾ ਸ਼ਾਮਲ ਹੈ। ਗੁਫ਼ਾਵਾਂ ਦਾ ਵਿਗਿਆਨਕ ਅਧਿਐਨ ਕਰਨਾ ਬਹੁਤ ਹੀ ਪੇਚੀਦਾ ਹੈ, ਜਿਸ ਲਈ ਅਨੇਕਾਂ ਵੱਖ ਵੱਖ ਪਹਿਲੂਆਂ ਦਾ ਗਿਆਨ ਹੋਣਾ ਜ਼ਰੂਰੀ ਹੈ।

ਆਧੁਨਿਕ ਸਪੇਲਿਆੱਲੋਜੀ 19ਵੀਂ ਸਦੀ ਦੇ ਮੱਧ ਤੋਂ ਆਰੰਭ ਹੋਈ ਹੈ ਅਤੇ ਪਹਿਲੀ ਸਪੇਲਿਆੱਲੋਜੀ ਸੋਸਾਇਟੀ 1895 ਵਿਚ ਫ਼ਰਾਂਸ ਵਿਚ ਸਥਾਪਿਤ ਹੋਈ। ਸੰਸਾਰ ਦੇ ਅਨੇਕਾਂ ਦੇਸ਼ਾਂ ਜਿਵੇਂ ਸੰਯੁਕਤ ਰਾਜ ਅਤੇ ਰੂਸ ਆਦਿ ਦੀਆਂ ਆਪਣੀਆਂ ਆਪਣੀਆਂ ਸਪੇਲਿਆੱਲੋਜੀਕਲ ਸੋਸਾਇਟੀਆਂ ਹਨ। ਪਹਿਲੀ ਇੰਟਰਨੈਸ਼ਨਲ ਕਾਂਗਰਸ ਆਫ਼ ਸਪੇਲਿਆੱਲੋਜੀ ਪੈਰਿਸ ਵਿਖੇ ਸੰਨ 1953 ਵਿਚ ਆਯੋਜਿਤ ਕੀਤੀ ਗਈ। ਧਰਤੀ ਦੀ ਸਤ੍ਹਾ ਥੱਲੇ ਕਾਫ਼ੀ ਲੰਬੇ ਅਰਸੇ ਲਈ ਰਹਿਣਾ ਵੀ ਜ਼ਰੂਰੀ ਬਣ ਜਾਂਦਾ ਹੈ। ਭੂਮੀ-ਅੰਤਰ ਜਲ ਸਤੱਰ ਅਤੇ ਅੱਧ ਡੁੱਬੇ ਰਸਤਿਆਂ ਦੀ ਭਾਲ ਕਰਨਾ ਤਜਰਬੇਕਾਰ ਗੋਤਾਖ਼ੋਰਾਂ ਦਾ ਕੰਮ ਹੁੰਦਾ ਹੈ। ਇਸ ਲਈ ਗੁਫ਼ਾਵਾਂ ਦੇ ਅਧਿਐਨ ਵਿਚ ਸਿਰ ਤਲੀ ਤੇ ਰੱਖ ਕੇ ਤੁਰਨਾ ਪੈਂਦਾ ਹੈ।

ਹ. ਪ੍ਰ.—ਐਨ. ਬ੍ਰਿ. 5 : 115

**ਗੁੰਬਦ** : ਉੱਚੀ, ਅੰਡਾਕਾਰ ਗੋਲ ਛੱਤ (ਮਹਿਰਾਬ) ਜਾਂ ਡਾਟਾਂ ਵਾਲੀ ਛੱਤ ਜੋ ਗੋਲ ਗੁੰਬਦ ਦੀ ਸ਼ਕਲ ਅਖ਼ਤਿਆਰ ਕਰ ਲੈਂਦੀ ਹੋਵੇ, ਗੁੰਬਦ ਅਖਵਾਉਂਦੀ ਹੈ। ਇਹ ਸ਼ਬਦ 18ਵੀਂ ਸਦੀ ਦੇ ਸ਼ੁਰੂ ਤੋਂ ਹੀ ਵਰਤੀਂਦਾ ਆ ਰਿਹਾ ਹੈ। ਇਹ ਲਾਤੀਨੀ ਸ਼ਬਦ domus ਅਰਥਾਤ 'ਪੂਜਣ ਯੋਗ ਘਰ' ਜਾਂ 'ਉਪਾਸਨਾ ਸਥਾਨ'; ਇਤਾਲਵੀ ਭਾਸ਼ਾ ਦੇ ਸ਼ਬਦ duomo ਭਾਵ 'ਗਿਰਜਾ ਘਰ' ਤੋਂ ਲਿਆ ਗਿਆ ਹੈ। ਇਸ ਤੋਂ ਪਹਿਲਾਂ ਇਹ ਸ਼ਬਦ 17ਵੀਂ ਸਦੀ ਵਿਚ ਸੰਘ, ਰਾਜ ਘਰਾਂ ਆਦਿ ਲਈ ਵੀ ਵਰਤਿਆ ਜਾਂਦਾ ਸੀ। ਇੱਟਾਂ ਅਤੇ ਪੱਥਰਾਂ ਨਾਲ ਅਜਿਹੀ ਗੋਲ ਛੱਤ ਬਣਾਉਣ ਦਾ ਇਤਿਹਾਸ ਕੋਈ ਬਹੁਤ ਪੁਰਾਣੀ ਗੱਲ ਨਹੀਂ।

ਇਰਾਕ ਦੇ ਇਕ ਸ਼ਹਿਰ ਨਿਨੇਵੇ ਦਿਆਂ ਸ਼ਿਲਾਲੇਖਾਂ ਤੋਂ ਪਤਾ ਚਲਦਾ ਹੈ ਕਿ ਸ਼ਾਇਦ ਅਸੀਰੀਆ ਦੇ ਪ੍ਰਾਚੀਨ ਵਾਸੀਆਂ ਨੇ ਅਜਿਹੀ ਛੱਤ ਬਣਾਉਣ ਵਿਚ ਕੁਝ ਕੋਸ਼ਿਸ਼ਾਂ ਕੀਤੀਆਂ ਹੋਣ ਪ੍ਰੰਤੂ ਉਨ੍ਹਾਂ ਦੇ ਕੋਈ ਖੰਡਰਾਤ ਨਹੀਂ ਮਿਲਦੇ। ਰੋਮ ਵਿਚ ਸਭ ਤੋਂ ਵੱਡਾ ਅਤੇ ਸੁੰਦਰ ਗੁੰਬਦ ਮਿਲਿਆ ਹੈ। ਇਹ ਸੰਨ 112 ਦਾ ਬਣਿਆ ਹੈ। ਇਸ ਤੋਂ ਮਗਰੋਂ ਚੌਥੀ ਜਾਂ ਪੰਜਵੀਂ ਸਦੀ ਈਸਵੀ ਦੇ ਕਈ ਨਮੂਨੇ ਈਰਾਨ ਦੇ ਸਾਰਵਿਸਤਾਨ ਅਤੇ ਫ਼ਿਰੋਜ਼ਾਬਾਦ ਵਿਚ ਮਿਲਦੇ ਹਨ। ਸਾਰਵਿਸਤਾਨ ਦੇ ਮਹਿਲਾਂ ਦੀ ਗੁੰਬਦ ਹੀ ਸ਼ਾਇਦ ਚਾਰ ਕੋਨੇ ਕਮਰੇ ਉੱਤੇ ਬਣੇ ਹੋਏ ਅਸਲ ਗੁੰਬਦ ਦਾ ਸਭ ਤੋਂ ਵੱਧੀਆ ਨਮੂਨਾ ਹੈ। ਮੁਸਲਿਮ ਇਮਾਰਤਕਾਰ ਜੋ ਖ਼ਾਸ ਕਰਕੇ ਮਕਬਰੇ, ਮਸੀਤਾਂ ਜਾਂ ਮਜ਼ਾਰਾਂ ਆਦਿ ਬਣਾਉਣ ਵਿਚ ਲੱਗੇ ਹੋਏ ਸਨ, ਉਹ ਬਹੁਤ ਜ਼ਿਆਦਾ ਬਾਜ਼ਨਤੀਨੀ ਪ੍ਰਭਾਵ ਹੇਠ ਸਨ। ਇਨ੍ਹਾਂ ਨੇ ਗੁੰਬਦ ਦੀ ਬਹੁਤ ਜ਼ਿਆਦਾ ਵਰਤੋਂ ਕੀਤੀ। ਸਪੇਨ ਅਤੇ ਉੱਤਰੀ ਅਫ਼ਰੀਕਾ ਦੀ ਗੁੰਬਦ ਸ਼ੈਲੀ ਬਾਜ਼ਨਤੀਨੀ ਲੀਹਾਂ ਤੇ ਮਿਸਰ, ਪਰਸ਼ੀਆ (ਈਰਾਨ), ਭਾਰਤ ਅਤੇ ਖ਼ਾਸ ਕਰਕੇ ਤੁਰਕੀ ਵਿਚ ਬਹੁਤ ਵਿਕਸਿਤ ਹੋਈ। ਆਗਰੇ ਦੇ ਨਫ਼ੀਸ ਤਾਜ ਮਹਿਲ (1632–50) ਉੱਪਰ ਇਕ ਗੰਢਲ ਜਾਂ ਗੰਢੇ ਦੀ ਸ਼ਕਲ ਦਾ ਗੁੰਬਦ ਬਣਿਆ ਹੋਇਆ ਹੈ ਜਿਸ ਦੀ ਉਤਪਤੀ ਸ਼ਾਇਦ ਇਸਲਾਮੀ ਪਰਸ਼ੀਆ ਤੋਂ ਹੋਈ ਹੋਵੇ। ਖੁਸਰੋ ਪਹਿਲੇ ਦੇ ਮਹਿਲ ਦੇ ਖੰਡਰ ਵੀ ਮਿਲਦੇ ਹਨ ਜਿਨ੍ਹਾਂ ਦੀਆਂ ਡਾਟਾਂ ਵਾਲੀਆਂ ਛੱਤਾਂ 29 ਮੀ. ਲਗਭਗ (95 ਫੁੱਟ) ਉੱਚੀਆਂ ਅਤੇ 25 ਮੀ. ਲਗਭਗ (83 ਫੁੱਟ) ਚੌੜੀਆਂ ਮਿਲਦੀਆਂ ਹਨ। ਬੀਜਾਪੁਰ ਵਿਚ

ਮੁਹੰਮਦ ਅਲੀਸ਼ਾਹ ਦੇ ਮਕਬਰੇ ਉੱਤੇ ਦੁਨੀਆ ਦਾ ਸਭ ਤੋਂ ਵਿਸ਼ਾਲ ਗੁੰਬਦ ਬਣਿਆ ਹੋਇਆ ਹੈ। ਇਸ ਦੀ ਅੰਦਰਲੀ ਚੌੜਾਈ (41 ਮੀ. ਲਗਭਗ) 135 ਫੁੱਟ ਅਤੇ ਉਚਾਈ (54 ਮੀ. ਲਗਭਗ) 178 ਫੁੱਟ ਹੈ। ਇੱਟਾਂ ਦੇ ਰਦਿਆਂ ਅਤੇ ਮਸਾਲੇ ਵਿਚ ਜਮਾਕੇ ਬਣੇ ਇਸ ਗੁੰਬਦ ਦੀ ਮੋਟਾਈ ਲਗਭਗ (3 ਮੀ. ਲਗਭਗ) 10 ਫੁੱਟ ਹੈ।

ਭਿੰਨ ਭਿੰਨ ਸ਼ੈਲੀ ਦੇ ਗੁੰਬਦ ਚਿੱਤਰ ਵਿਚ ਵਿਖਾਏ ਗਏ ਹਨ।



**1. ਯੋਰੋਸ਼ਲਮ ਦੀ ਚਟਾਨ ਦਾ ਗੁੰਬਦ, 7ਵੀਂ ਸਦੀ ਈਸਵੀ; 2. ਕੈਸਰੀਯ, ਅਨਾਤੋਲਿਆ 12ਵੀਂ ਸਦੀ ਈਸਵੀ; 3. ਸਮਰਕੰਦ, 14ਵੀਂ ਸਦੀ ਈਸਵੀ; 4. ਨਾਸਿਰੁਦੀਨ ਮੁਹੰਮਦ ਦਾ ਮਕਬਰਾ, ਦਿੱਲੀ, 1231 ਈਸਵੀ; 5. ਅਲਾਈ ਦਰਵਾਜਾ, ਦਿੱਲੀ, 1310 ਈਸਵੀ; 6. ਗਿਆਸੁਦੀਨ ਤੁਗਲਕ ਦਾ ਮਕਬਰਾ ਦਿੱਲੀ, 1325 ਈਸਵੀ; 7. ਮੁਹੰਮਦ ਸ਼ਾਹ ਸੱਯਦ ਦਾ ਮਕਬਰਾ, ਦਿੱਲੀ, 1444 ਈਸਵੀ; 8. ਲੋਧੀਆਂ ਦੇ ਮਕਬਰੇ, ਦਿੱਲੀ, 1500 ਈਸਵੀ; 9. ਰੁਕਨੇ ਆਲਮ ਦਾ ਮਕਬਰਾ, ਮੁਲਤਾਨ 1325 ਈਸਵੀ; 10. ਜਾਮਾ ਮਸਜਿਦ, ਜੌਨਪੁਰ, 1470 ਈਸਵੀ; 11. ਹੋਸ਼ੰਗ ਦਾ ਮਕਬਰਾ, ਮਾਂਡੂ, 1440 ਈਸਵੀ; 12. ਜਾਮਾ ਮਸਜਿਦ, ਗੁਲਬਰਗ, 1367 ਈਸਵੀ; 13. ਬੀਜਾਪੁਰੀ ਗੁੰਬਦ, 16ਵੀਂ ਸਦੀ ਈਸਵੀ; 14. ਹਮਾਯੂੰ ਦਾ ਮਕਬਰਾ, ਦਿੱਲੀ, 1564 ਈਸਵੀ; 15. ਖ਼ਾਨਖ਼ਾਨਾ ਦਾ ਮਕਬਰਾ ਦਿੱਲੀ, 1627 ਈਸਵੀ; 16. ਤਾਜ ਮਹਿਲ, ਆਗਰਾ, 1634 ਈਸਵੀ ਅਤੇ 17. ਸਫ਼ਦਰਜੰਗ ਦਾ ਮਕਬਰਾ, ਦਿੱਲੀ, 1853 ਈਸਵੀ।**

ਹੌਲੀ ਹੌਲੀ ਮਸਜਿਦਾਂ ਅਤੇ ਮਕਬਰਿਆਂ ਦੇ ਰੂਪ ਵਿਚ ਸਾਰੇ ਭਾਰਤ ਵਿਚ ਗੁੰਬਦ ਫ਼ੈਲ ਗਏ ਅਤੇ ਉੱਤਰੀ ਭਾਰਤ ਵਿਚ ਤਾਂ ਮੰਦਰਾਂ ਵਿਚ ਵੀ ਇਨ੍ਹਾਂ ਦੀ ਰਚਨਾ ਸ਼ੁਰੂ ਹੋ ਗਈ। ਅੰਗਰੇਜ਼ਾਂ ਦੇ ਸਮੇਂ ਵਿਚ ਵੀ ਅਨੇਕਾਂ ਇਤਿਹਾਸਕ ਭਵਨਾਂ ਵਿਚ ਗੁੰਬਦ ਬਣਾਏ ਗਏ। ਪੱਛਮੀ ਦੇਸ਼ਾਂ ਵਿਚ ਵੀ ਗੁੰਬਦਾਂ ਦਾ ਉਪਯੋਗ ਅਨੇਕ ਪ੍ਰਮੁੱਖ ਗਿਰਜਾਘਰਾਂ ਦੀਆਂ ਛੱਤਾਂ ਵਿਚ ਹੋਇਆ ਹੈ। ਪੁਰਾਤਨ ਸਮੇਂ ਵਿਚ ਗੁੰਬਦਕਾਰ ਵਿਚਾਰਧਾਰਾਵਾਂ ਪੂਰਬ ਅਤੇ ਪੱਛਮ ਵਿਚ ਵਿਕਸਿਤ ਹੋਈਆਂ। ਪ੍ਰਾਚੀਨ ਰੋਮਨ ਸਲਤਨਤ ਵਿਚ ਗੁੰਬਦਾਂ ਦੀ ਵਰਤੋਂ ਸ਼ਹਿਨਸ਼ਾਹੀ ਤਾਕਤ ਅਤੇ ਧਰਮ ਪ੍ਰਚਾਰ ਵਿਚ ਪ੍ਰਤੀਕਾਂ ਵਜੋਂ ਵਧੇਰੇ ਕੀਤੀ ਜਾਂਦੀ ਸੀ। ਮੁਢਲੇ ਈਸਾਈ-ਕਾਲ ਵਿਚ ਇਨ੍ਹਾਂ ਦੀਆਂ ਬੇਸ਼ੁਮਾਰ ਮਿਸਾਲਾਂ ਮਿਲਦੀਆਂ ਹਨ। ਬੈਸਿਲਕਾ ਦੇ ਅਰਧ-ਗੋਲਾਕਾਰ ਮਹਿਰਾਬਦਾਰ ਉਪਰ ਇਕ ਅਰਧ ਗੁੰਬਦ ਜਾਂ ਬੁਰਜ ਹੁੰਦਾ ਸੀ ਜੋ ਕਿ ਅਰਸ਼ੀ ਸ਼ਕਤੀ ਅਤੇ ਇਕ ਪਾਦਰੀ ਦਾ ਮਕਬਰਾ ਵੀ ਸੀ। ਇਹ ਪੂਜਣਯੋਗ ਫ਼ਰਸ਼ ਹੇਠ ਦਬਿਆ ਹੁੰਦਾ ਸੀ। ਪਹਿਲੇ ਈਸਾਈ ਕਾਲ ਦੀ, ਸਭ ਤੋਂ ਸੁੰਦਰ ਮਿਸਾਲ ਸ਼ਾਇਦ ਕਾਨਸਟੈਂਟੀਪੋਲ (ਕੁਸਤੁਨ-ਤੁਨੀਆ) ਵਿਚਲੇ 'ਹੋਲੀ ਵਿਜ਼ਡਮ' ਦੇ ਗਿਰਜੇ ਉੱਪਰ ਹੈ। ਪੱਛਮ ਦੇ ਮਗਰਲੇ ਮੱਧਕਾਲ ਭਵਨ ਨਿਰਮਾਣ ਵਿਚ ਗੁੰਬਦਾਕਾਰ ਇਮਾਰਤਾਂ ਦੀ ਵਰਤੋਂ ਵਿਜੈਨਟਾਈਨਜ਼ ਨਾਲੋਂ ਕਾਫ਼ੀ ਘੱਟ ਕੀਤੀ ਜਾਂਦੀ ਰਹੀ। ਬਹੁਤ ਸਾਰੇ ਢੰਗਾਂ ਜਿਵੇਂ ਅਰਸ਼ੀ, ਪਵਿੱਤਰ ਰਾਇਲ ਅਤੇ ਦਫ਼ਨਾਉਣ ਆਦਿ ਵਿਚਾਰ ਜਿਹੜੇ ਕਿ ਗੁੰਬਦਾਕਾਰ ਸ਼ਕਲ ਦੁਆਲੇ ਕੇਂਦਰਿਤ ਸਨ, ਸੁਰੱਖਿਅਤ ਰੱਖੇ ਗਏ। ਗੱਥਿਕ ਚਰਚ ਦੀਆਂ ਮਹਿਰਾਬਾਂ ਨੀਲੇ ਰੰਗ ਨਾਲ ਪੇਂਟ ਕੀਤੀਆਂ ਜਾਂਦੀਆਂ ਸਨ ਅਤੇ ਇਨ੍ਹਾਂ ਵਿਚ ਸੁਨਿਹਰੀ ਤਾਰੇ ਵੀ ਲਾਏ ਜਾਂਦੇ ਸਨ।

ਪੁਨਰ-ਜਾਗਰਤੀ ਕਾਲ ਵਿਚ ਗੁੰਬਦ—ਇਸ ਕਾਲ ਵਿਚ ਇਮਾਰਤਕਾਰਾਂ ਨੇ ਗੁੰਬਦ ਬਣਾਉਣ ਦੀ ਇਕ ਨਵੀਂ ਵਿਉਂਤ ਬਣਾਈ ਹੈ। ਬਾਹਰੀ ਦ੍ਰਿਸ਼ ਪ੍ਰਭਾਵ ਪ੍ਰਾਪਤ ਕਰਨ ਲਈ ਅੰਦਰੂਨੀ ਗੁੰਬਦ ਦੀ ਰਚਨਾ ਕਰਨ ਦੀ ਥਾਂ ਇਨ੍ਹਾਂ ਨੇ ਅਕਸਰ ਸਮਕਾਲੀ ਕੇਂਦਰੀ ਸ਼ੈੱਲਾਂ ਦੀਆਂ ਦੋ ਜਾਂ ਦੋ ਤੋਂ ਵੱਧ ਤਹਿਆਂ ਦੇ ਗੁੰਬਦ ਬਣਾਏ। ਇਹ ਸਿਧਾਂਤ ਫਲੋਰੈਂਸ ਦੇ ਕੈਥੀਡ੍ਰੀਨ ਦੇ ਗੁੰਬਦ ਵਿਚ ਬੈਰੂਨੇਲਸੀ ਦੁਆਰਾ ਸ਼ੁਰੂ ਕੀਤਾ ਗਿਆ। ਇਸ ਤੋਂ ਮਗਰੋਂ ਰੋਮ ਦੇ ਸੇਂਟ ਪੀਟਰਜ਼ ਗਿਰਜੇ ਵਿਚ ਮਾਈਕਲੈਂਜਲੋ ਨੇ ਵੀ ਇਸੇ ਸਿਧਾਂਤ ਨੂੰ ਅਪਨਾਇਆ। ਇਨ੍ਹਾਂ ਦੋਹਾਂ ਵਿਚ ਸ਼ੈੱਲ ਪੱਥਰ ਦੇ ਥੰਮ੍ਹਾਂ ਦੁਆਰਾ ਜੋੜੇ ਅਤੇ ਪੱਕੇ ਕੀਤੇ ਗਏ ਸਨ। ਪੁਨਰ-ਜਾਗਰਤੀ ਕਾਲ ਦੇ ਗੁੰਬਦਾਂ ਦਾ ਬਾਹਰਲਾ ਹਿੱਸਾ ਇਸ ਤਰ੍ਹਾਂ ਦੀ ਲੱਕੜ ਦੀ ਮੁੜਵੀਂ ਛੱਤ ਹੁੰਦੀ ਸੀ ਜਿਹੜੀ ਕਿ ਇੱਟਾਂ ਦੇ ਬਣੇ ਅੰਦਰਲੇ ਗੁੰਬਦ ਉਪਰ ਬਣਾਈ ਜਾਂਦੀ ਸੀ। ਅਜਿਹੀ ਛੱਤ ਵੀਨਸ ਦੇ ਮੇਰੀਆ ਡੈਲਾ ਸੈਲੂਟ ਅਤੇ ਲੰਡਨ ਦੇ ਸੇਂਟ ਪਾਲ ਗਿਰਜੇ ਵਿਚ ਬਣਾਈ ਹੋਈ ਹੈ। ਸੇਂਟ ਪਾਲ ਵਿਚਲੇ ਗੁੰਬਦ ਵਿਚ ਤਿੰਨ ਸ਼ੈੱਲ ਹਨ। ਬਾਹਰਲਾ ਸ਼ੈੱਲ ਲੱਕੜੀ ਦੀ ਛੱਤ, ਅੰਦਰਲਾ ਭਾਗ ਅਰਧ-ਗੋਲਾਕਾਰ ਅਤੇ ਇਨ੍ਹਾਂ ਵਿਚਾਲੇ ਇਕ ਕੋਨ ਅਕਾਰ ਰਚਨਾ ਸੀ।

ਆਧੁਨਿਕ ਕਾਲ ਦੇ ਗੁੰਬਦ—18ਵੀਂ ਸਦੀ ਵਿਚ ਪੁਨਰ-ਜਾਗਰਤੀ ਕਾਲ ਦੇ ਗੁੰਬਦ ਬਣਾਉਣ ਦੀਆਂ ਤਕਨੀਕਾਂ ਵਿਚ ਸੁਧਾਰ ਜਾਰੀ ਰਹੇ। ਇਸ ਦੀ ਇਕ ਵਿਸ਼ੇਸ਼ ਉਦਾਹਰਣ ਪੈਰਿਸ ਵਿਚ ਪੈਥੀਅਨ ਦਾ ਜਰਮੇਨ ਸੂਫੋ ਦਾ ਗੁੰਬਦ ਹੈ ਜੋ 1757-1812 ਵਿਚ ਬਣਿਆ। ਉਨੀਵੀਂ ਸਦੀ ਦਰਮਿਆਨ ਪੁਨਰ-ਜਾਗਰਤੀ ਕਾਲ ਦੇ ਸਿਧਾਂਤ ਹੌਲੀ ਹੌਲੀ ਛੱਡ ਦਿੱਤੇ ਗਏ ਅਤੇ ਲੋਹੇ ਅਤੇ ਸਟੀਲ ਦੇ ਗਾਰਡਰਾਂ ਨੂੰ ਉੱਤਮ ਸਮਝਿਆ ਜਾਣ ਲੱਗਾ। ਇਹ ਕੋਈ ਅਸਲੀ ਡਾਟਾਂ ਜਾਂ ਮਹਿਰਾਬਾਂ ਨਹੀਂ ਸਨ ਪਰ ਸ਼ੁਰੂ ਸ਼ੁਰੂ ਵਿਚ ਇਨ੍ਹਾਂ ਨੂੰ ਇਸ ਤਰ੍ਹਾਂ ਬਣਾਇਆ ਜਾਂਦਾ ਰਿਹਾ ਕਿ ਇਨ੍ਹਾਂ ਤੋਂ ਪੁਰਾਣਾ ਪ੍ਰਭਾਵ ਵਿਖਾਈ ਦੇਵੇ। ਸੰਯੁਕਤ ਰਾਜ ਅਮਰੀਕਾ ਦੀ ਸੰਸਦ ਭਵਨ ਦੇ ਗੁੰਬਦ



**ਟੈਕਸਾਸ ਰਾਜ (ਸੰ. ਰਾ. ਅ.) ਵਿਖੇ ਫੋਰਟ ਵਰਥ ਵਿਚ ਕੈਸਾ ਮੈਨਾਨਾ ਥੇਟਰ ਦਾ ਜੀਓਡੈਸਿਕ ਗੁੰਬਦ**

ਵਿਚ ਸੇਂਟ ਪੀਟਰਜ਼ ਅਤੇ ਸੇਂਟ ਪਾਲ ਦੇ ਗਿਰਜਿਆਂ ਦੇ ਗੁੰਬਦਾਂ ਦੀ ਨਕਲ ਕੀਤੀ ਗਈ ਹੈ। ਇਹ ਟਾਮਸਯੂ ਵਾਲਟਰ ਦੁਆਰਾ 1851-65 ਵਿਚ ਬਣਾਇਆ ਗਿਆ ਸੀ। ਅਜਿਹੇ ਗੁੰਬਦਾਂ ਦਾ ਮੁਢਲਾ ਕਾਰਜ ਅੰਦਰੂਨੀ ਜਗ੍ਹਾ ਬਹੁਤ ਖੁੱਲ੍ਹੀ ਮੁਹੱਈਆ ਕਰਨਾ ਹੈ ਨਾ ਕਿ ਕਿਸੇ ਖਾਸ ਪ੍ਰਤੀਕਵਾਦ ਨੂੰ ਬਣਾਈ ਰੱਖਣਾ। ਭਵਨ ਨਿਰਮਾਣਕਾਰ ਪ੍ਰਕਾਸ਼ ਅਤੇ ਹਵਾਦਾਰ ਪ੍ਰਭਾਵਾਂ ਦੇ ਨਾਲ ਨਾਲ ਸ਼ੀਸ਼ੇ ਅਤੇ ਸਟੀਲ ਦੇ ਮਿਲਣ ਦਾ ਪੂਰਾ ਪੂਰਾ ਲਾਭ ਉਠਾ ਸਕਦੇ ਹਨ, ਅਜਿਹੀ ਗੁੰਬਦ ਰਚਨਾ ਦੀ ਅਸਲ ਮਿਸਾਲ ਕ੍ਰਿਸਟਲ ਪੈਲੇਸ ਲਈ ਵਿਉਂਤੇ ਗੁੰਬਦ ਤੋਂ ਮਿਲਦੀ ਹੈ। ਇਹ ਗੁੰਬਦ ਸੰਨ 1851 ਵਿਚ ਲੰਡਨ ਵਿਖੇ ਲੱਗੀ ਮਹਾਨ ਪ੍ਰਦਰਸ਼ਨੀ ਲਈ ਸਰ ਜੋਜ਼ਫ ਪੈਕਸਟਨ ਦੁਆਰਾ ਤਿਆਰ ਕਰਵਾਇਆ ਗਿਆ ਭਾਵੇਂ ਇਹ ਮੁਕੰਮਲ ਤਾਂ ਨਹੀਂ ਹੋ ਸਕਿਆ। ਪਰ ਇਸ ਦੁਆਰਾ ਗੁੰਬਦਾਕਾਰ ਪ੍ਰਦਰਸ਼ਿਤ ਇਮਾਰਤਾਂ ਲਈ ਇਕ ਮਿਸਾਲ ਕਾਇਮ ਹੋ ਗਈ। ਇਹ 20ਵੀਂ ਸਦੀ ਤੱਕ ਜਾਰੀ ਰਹੀ।



**ਨਿਊਯਾਰਕ ਵਿਚ ਸੋਲੋਮਾਨ ਆਰ ਰਾਗਨਿਮ ਦਾ ਗੁੰਬਦ (ਗੁਬੰਦ ਦਾ ਅੰਦਰਲਾ ਦ੍ਰਿਸ਼)**

ਜਿਉਂ ਜਿਉਂ 20ਵੀਂ ਸਦੀ ਦਾ ਵਿਕਾਸ ਹੋਇਆ, ਗੁੰਬਦ ਸੰਰਚਨਾ ਲਈ ਨਵੀਂ ਨਵੀਂ ਸਮਗਰੀ ਅਤੇ ਨਵੀਂ ਕਿਸਮ ਦੀ ਰਚਨਾ ਲਈ ਗੁੰਬਦ ਇਕ ਹਰਮਨ ਪਿਆਰੀ ਇਮਾਰਤਕਾਰੀ ਕਲਾ ਬਣ ਗਈ। ਇਨ੍ਹਾਂ ਵਿਚੋਂ ਸਭ ਤੋਂ ਉੱਤਮ ਕਿਸਮ ਹਵਾ ਭਰੇ ਗੁਬਾਰੇ ਉਪਰ ਕੰਕਰੀਟ ਦੀ ਸਪ੍ਰੇ ਕਰਨ ਨਾਲ ਗੁੰਬਦਾਕਾਰ ਸ਼ਕਲ ਦੀ ਘਾੜਤ (ਬਣਤਰ) ਸੀ। ਇਕ ਹੋਰ ਕਿਸਮ ਦੀ ਰਚਨਾ ਜੀਓਡੈਸਿਕ ਸੀ। ਇਸ ਵਿਚ ਐਲੂਮਿਨੀਅਮ ਦੇ ਪਤਲੇ ਸਟਰਿਪ ਜਾਂ ਹਵਾਈ ਜਹਾਜ਼ ਦੀਆਂ ਟਿਊਬਾਂ ਦਾ ਗ੍ਰਿਡ ਸੀ। ਇਸ ਰਾਹੀਂ ਗੁੰਬਦਾਕਾਰ ਸੰਰਚਨਾਵਾਂ ਨੂੰ ਵੱਡੇ ਸਪੈਨ ਅਤੇ ਸ਼ਕਤੀ ਨਾਲ ਜੋੜਿਆ ਜਾਂਦਾ ਸੀ ਜੋ ਅਸਲ ਵਿਚ ਬਹੁਤ ਹੀ ਹਲਕੀਆਂ ਹੁੰਦੀਆਂ ਸਨ। ਇਕ ਪਤਲਾ 49 ਮੀ. ਲਗਭਗ (160 ਫੁੱਟ) ਸਪੈਨ ਵਾਲਾ ਕੰਕਰੀਟ ਗੁਬੰਦ ਸੰਨ 1955 ਵਿਚ ਈਰੋ ਸਾਹੀਨੈਨ ਦੁਆਰਾ ਮੈਸਾਚੂਸੈਟਸ ਇੰਸਟੀਚਿਊਟ ਆਫ਼ ਟੈਕਨਾਲੋਜੀ ਵਾਸਤੇ ਬਣਾਇਆ ਗਿਆ ਸੀ।

ਹ. ਪੁ.—ਹਿ. ਵਿ. ਕੋ. 3 : 426; ਐਨ. ਬ੍ਰਿ. 7 : 562

**ਗੁਬਾਰਾ** : ਗੁਬਾਰਾ ਮੁਸਾਮਰਹਿਤ, ਨਰਮ ਪਦਾਰਥ ਦਾ ਬਣਿਆ ਅਤੇ ਹਵਾਈ-ਜਹਾਜ਼ ਨਾਲੋਂ ਹਲਕਾ ਇਕ ਗੋਲਾਕਾਰ ਥੈਲਾ ਜਿਹਾ ਹੁੰਦਾ ਹੈ ਅਤੇ ਇਹ ਆਪਣੇ ਅੰਦਰ ਭਰੀ ਗੈਸ ਦੀ ਤਾਰਨ-ਸ਼ਕਤੀ ਕਾਰਨ ਉਪਰ ਨੂੰ ਉਡਦਾ ਹੈ। ਅਜਿਹੇ ਥੈਲੇ ਨੂੰ ਜਿਸ ਅੰਦਰ ਸਾਜ਼ੋ-ਸਾਮਾਨ, ਯੰਤਰ ਆਦਿ ਹੁੰਦਾ ਹੈ, ਬੈਲੂਨ ਜਾਂ ਏਅਰੋਸਟੈਟ ਕਿਹਾ ਜਾਂਦਾ ਹੈ। ਗਰਮ ਹਵਾ (ਆਮ ਹਵਾ ਨਾਲੋਂ ਹਲਕੀ) ਵਾਲਾ ਗੁਬਾਰਾ ਸਭ ਤੋਂ ਪਹਿਲਾਂ 1783 ਵਿਚ ਮਾਂਟਗੋਲਫਿਅਰਜ਼ ਦੁਆਰਾ ਤਿਆਰ ਕੀਤਾ ਗਿਆ। ਕੋਲ-ਗੈਸ ਅਤੇ ਹਾਈਡ੍ਰੋਜਨ ਵੀ ਕਈ ਵਾਰੀ ਇਸ ਮੰਤਵ ਲਈ ਵਰਤੀਆਂ ਜਾਂਦੀਆਂ ਸਨ। ਪਹਿਲੇ ਗੁਬਾਰੇ ਕਾਗਜ਼, ਥਿੰਧੇ ਰੇਸ਼ਮ, ਰਬੜ ਦੇ ਰੇਸ਼ਿਆਂ ਆਦਿ ਤੋਂ ਬਣਾਏ ਜਾਂਦੇ ਸਨ। ਅਜੋਕੇ ਮੌਸਮ-ਵਿਗਿਆਨੀ ਗੁਬਾਰੇ ਸੂਤ, ਰਬੜ ਰੇਸ਼ਿਆਂ, ਪਲਾਸਟਿਕ ਅਤੇ ਪਾੱਲੀਐਥੀਲੀਨ ਦੇ ਬਣਾਏ ਜਾਂਦੇ ਹਨ। ਗੁਬਾਰੇ ਦੋ ਤਰ੍ਹਾਂ ਦੇ ਹੁੰਦੇ ਹਨ ਪਹਿਲੇ ਕੈਪਟਿਵ (ਬੱਧੇ ਹੋਏ) ਅਤੇ ਦੂਸਰੇ ਮੁਕਤ। ਬੱਧੇ ਹੋਏ ਗੁਬਾਰੇ ਪਹਿਲੇ ਅਤੇ ਦੂਜੇ ਸੰਸਾਰ-ਯੁੱਧ ਵਿਚ ਦੁਸ਼ਮਣ ਨੂੰ ਵੇਖਣ ਟੈਲੀਫ਼ੋਨੀ ਸੰਚਾਰ ਲਈ ਅਤੇ ਬੰਬਾਰੀ ਜਹਾਜ਼ਾਂ ਤੋਂ ਬਚਣ ਲਈ ਬਹੁਤ ਕੰਮ ਆਏ। ਅੱਜ ਕੱਲ੍ਹ ਇਸ ਕਿਸਮ ਦੇ ਗੁਬਾਰੇ ਸਿਰਫ਼ ਮੌਸਮ-ਵਿਗਿਆਨ ਸਬੰਧੀ ਪ੍ਰੇਖਣਾਂ ਵਿਚ ਹੀ ਵਰਤੇ ਜਾਂਦੇ ਹਨ।

ਮੁਕਤ ਗੁਬਾਰਿਆਂ ਦੀ ਵਰਤੋਂ ਕੋਈ ਖਾਸ ਮਹੱਤਵਪੂਰਨ ਨਹੀਂ। ਇਨ੍ਹਾਂ ਨੂੰ ਕੇਵਲ ਖੇਡਾਂ ਦੇ ਤੌਰ ਤੇ ਹੀ ਵਰਤਿਆਂ ਜਾਂਦਾ ਰਿਹਾ ਹੈ। ਗੁਬਾਰਿਆਂ ਦੀਆਂ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਦੌੜਾਂ ਦੁਆਰਾ ਗੁਬਾਰਿਆਂ ਦੀਆਂ ਖੇਡਾਂ ਨੂੰ ਬਹੁਤ ਪ੍ਰੇਰਨਾ ਮਿਲਦੀ ਹੈ। ਕਈ ਖਿਡਾਰੀਆਂ ਨੇ ਬਹੁਤ ਹੀ ਹੈਰਾਨ ਕਰਨ ਵਾਲੇ ਰਿਕਾਰਡ ਪੇਸ਼ ਕੀਤੇ ਹਨ। ਦੌੜਾਂ ਵਾਲੇ ਗੁਬਾਰੇ ਹਵਾ ਨਾਲ ਚਲਦੇ ਹਨ। ਜਦੋਂ ਇਨ੍ਹਾਂ




**ਇਕ ਪੁਰਾਤਨ ਗੁਬਾਰਾ**

ਨੂੰ ਸਥਿਰ ਰੱਖਣ ਵਾਲਾ ਭਾਰ ਛੱਡਿਆ ਜਾਂਦਾ ਹੈ ਤਾਂ ਇਹ ਉਪਰ ਵੱਲ ਨੂੰ ਜਾਂਦੇ ਹਨ ਅਤੇ ਜਦੋਂ ਥੱਲੇ ਲਿਆਉਣਾ ਹੋਵੇ ਤਾਂ ਇਨ੍ਹਾਂ ਵਿਚਲੀ ਗੈਸ ਦਾ ਵਾਲਵ ਖੋਲ੍ਹ ਦਿੱਤਾ ਜਾਂਦਾ ਹੈ। ਇਨ੍ਹਾਂ ਦਾ ਆਇਤਨ 2,265 ਘਣ ਮੀ. ਲਗਭਗ ਸਟ੍ਰੈਟੋਸਫੀਅਰ ਗੁਬਾਰਿਆਂ ਦੇ ਦਸਵੇਂ ਹਿੱਸੇ, ਨਾਲੋਂ ਵੀ ਘੱਟ ਹੁੰਦਾ ਹੈ। ਪੂਰਨ ਮੁਹਾਰਤ ਅਤੇ ਚੰਗੇ ਮੌਸਮ ਨਾਲ 1,600 ਕਿ. ਮੀ. ਦੂਰੀ ਤੋਂ ਜ਼ਿਆਦਾ ਤੱਕ ਗੁਬਾਰੇ ਉਡਾਏ ਜਾ ਚੁੱਕੇ ਹਨ। ਸੰਨ 1965 ਵਿਚ ਦੇਸੀ ਗੁਬਾਰੇ ਨੂੰ ਲਗਭਗ 11,280 ਮੀ. ਤੱਕ ਉਡਾਉਣ ਦਾ ਨਵਾਂ ਰਿਕਾਰਡ ਕਾਇਮ ਕੀਤਾ ਗਿਆ ਹੈ। ਇਸੇ ਸ਼੍ਰੇਣੀ (3-A) ਦਾ ਪੁਰਾਣਾ ਰਿਕਾਰਡ 1940 ਵਿਚ ਗੁਬਾਰੇ ਨੂੰ 7,072 ਮੀ. (23286 ਫ਼ੁੱਟ) ਤੱਕ ਉਡਾਉਣ ਨਾਲ ਕਾਇਮ ਕੀਤਾ ਗਿਆ ਸੀ।

ਮੁਕਤ ਗੁਬਾਰੇ ਦੀ ਅੱਜ ਕੱਲ੍ਹ ਵਧੇਰੇ ਵਰਤੋਂ ਉਪਰਲੇ ਵਾਯੂ-ਮੰਡਲ ਵਿਚ ਮੌਸਮ-ਵਿਗਿਆਨ ਸਬੰਧੀ ਪ੍ਰੇਖਣਾਂ ਲਈ ਕੀਤੀ ਜਾਂਦੀ ਹੈ। ਮੁੱਢ ਵਿਚ ਸਟ੍ਰੈਟੋਸਫ਼ੀਅਰ ਵਿਚ ਗੁਬਾਰਾ ਉਡਾਉਣ ਵਾਲਾ ਵਿਅਕਤੀ ਬੈਲਜੀਅਮ ਵਾਸੀ ਪ੍ਰੋਫ਼ੈਸਰ ਪੀਕਾਰ **(Picard)** ਸੀ ਜਿਸ ਨੇ 18290 ਮੀ. (60,000 ਫ਼ੁੱਟ) ਤੱਕ ਗੁਬਾਰਾ ਉਡਾਇਆ। ਸੰਨ 1933 ਦੇ ਸਿਆਲ ਵਿਚ ਤਿੰਨ ਰੂਸੀਆਂ ਨੇ ਗ਼ੈਰ-ਸਰਕਾਰੀ ਤੌਰ ਤੇ 21945 ਮੀ. (72,000 ਫ਼ੁੱਟ) ਤੱਕ ਗੁਬਾਰਾ ਉਡਾਇਆ। ਇਹ ਹੇਠਾਂ ਆਉਂਦੇ ਹੋਏ ਮਰ ਗਏ,ਅਤੇ ਸਰਕਾਰੀ ਤੌਰ ਤੇ ਕੋਈ ਰਿਕਾਰਡ ਨੋਟ ਨਾ ਹੋ ਸਕਿਆ। ਅਮਰੀਕਾ ਦੇ ਕੈਪਟਨ ਸਟੀਵਨ, ਕੈਪਟਨ ਐਂਡਰਸਨ ਅਤੇ ਮੇਜਰ ਕੈਪਨਰ 1934 ਵਿਚ ਲਗਭਗ 18290 ਮੀ. (60,000 ਫ਼ੁੱਟ) ਤੱਕ ਪਹੁੰਚੇ ਪਰੰਤੂ ਜਦੋਂ ਇਹ ਥੱਲੇ ਆ ਰਹੇ ਸਨ ਤਾਂ ਲਗਭਗ 1525 ਮੀ. (5,000 ਫ਼ੁੱਟ) ਦੀ ਉਚਾਈ ਤੇ ਉਨ੍ਹਾਂ ਦਾ ਗੁਬਾਰਾ ਫਟ ਗਿਆ ਅਤੇ ਉਹ ਪੈਰਾਸ਼ੂਟ ਰਾਹੀਂ ਹੇਠਾਂ ਉੱਤਰੇ। ਨਵੰਬਰ, 1935 ਵਿਚ ਸਟੀਵਨ ਅਤੇ ਐਂਡਰਸਨ ਦੁਨੀਆ ਦਾ ਨਵਾਂ ਰਿਕਾਰਡ ਕਾਇਮ ਕਰਨ ਲਈ 4 ਘੰਟਿਆਂ ਵਿਚ 22250 ਮੀ. (73,000 ਫ਼ੁੱਟ) ਦੀ ਉਚਾਈ ਤੇ ਪਹੁੰਚੇ ਅਤੇ ਉਪਰਲੇ ਵਾਯੂਮੰਡਲ ਉਤੇ ਫ਼ੋਟੋਗ੍ਰਾਫ਼ੀ ਰੇਡੀਓ-ਸੰਚਾਰ, ਬੀਜਾਣੂ ਵੰਡ ਅਤੇ ਹਵਾ ਦੀ ਰਚਨਾ ਬਾਰੇ ਬਹੁਤ ਗਿਆਨ ਪ੍ਰਾਪਤ ਕੀਤਾ। ਇਨ੍ਹਾਂ ਨੇ ਵੱਧ ਤੋਂ ਵੱਧ ਉਚਾਈ ਉਤੇ ਕੋਈ ਘੰਟਾ-ਕੁ ਰਹਿ ਕੇ ਸੂਰਜੀ ਪ੍ਰਕਾਸ਼ ਦੀ ਸਪੈਕਟ੍ਰਮੀ ਵੰਡ ਅਤੇ ਕਾੱਸਮਿਕ-ਕਿਰਨਾਂ ਦਾ ਅਧਿਐਨ ਵੀ ਕੀਤਾ। ਇਨ੍ਹਾਂ ਦੇ ਧਰਤੀ ਦੇ ਪਹੁੰਚਣ ਤੱਕ ਪੂਰਾ ਸਾਮਾਨ ਸਹੀ ਰਿਹਾ ਅਤੇ ਰਿਕਾਰਡਾਂ ਨੂੰ ਸੁਰੱਖਿਅਤ ਰੱਖਿਆ ਗਿਆ। ਸਟੀਵਨ ਅਤੇ ਐਂਡਰਸਨ ਦੇ ਬੈਲੂਨ ਐਕਸਪੋਲੋਰਰ II ਨੂੰ ਪੂਰਾ ਫੈਲਾਅ ਕੇ ਆਇਤਨ 10481 ਘਣ ਮੀ. (3,700,000 ਘਣ ਫ਼ੁੱਟ) ਸੀ। ਇਸ ਦੇ ਨਾਲ ਇਕ ਮੋਨਲ ਮੈਟਲ ਦਾ ਬਣਿਆ ਗਲੋਬ ਦੀ ਸ਼ਕਲ ਦਾ ਗੌਂਦੋਲਾ (ਹਵਾਈ ਜਹਾਜ਼ ਨਾਲ ਲਟਕਦੀ ਕਾਰ) ਲਟਕਦਾ ਸੀ, ਜਿਸ ਵਿਚ ਦੋ ਨਿਰੀਖਕ ਅਤੇ ਉਨ੍ਹਾਂ ਦਾ ਸਾਮਾਨ ਰੱਖਿਆ ਜਾਂਦਾ ਸੀ। ਗੋਂਦੋਲਾ ਸੀਲ ਕੀਤਾ ਅਤੇ ਹਵਾਬੰਦ ਸੀ ਤਾਂ ਜੋ ਸਟ੍ਰੈਟੋਸਫ਼ੀਅਰ ਦੀ ਵਧੇਰੇ ਰੇਅਰੀਕ੍ਰਿਤ ਹਵਾ ਵਿਚ ਵੀ ਵਿਅਕਤੀ ਜ਼ਿੰਦਾ ਰਹਿ ਸਕਣ। ਗਲੋਬ ਵਰਗੀ ਸ਼ਕਲ ਸੀਲ ਕੀਤੀ ਹਵਾ ਦੇ ਫਟਣ ਵਾਲੇ ਦਬਾਉ ਨੂੰ ਰੋਕਦੀ ਸੀ। ਉਡਾਣ ਤੋਂ ਪਹਿਲਾਂ ਐਕਸਪਲੋਰਰ II ਵਿਚ 7082 ਘਣ. ਮੀ. (25,0000 ਘਣ ਫ਼ੁੱਟ) ਹੀਲੀਅਮ ਭਰੀ ਗਈ। ਉਚਾਈ ਤੇ ਜਾ ਕੇ ਹਵਾ ਤੇ ਦਬਾਉ ਘਟਣ ਨਾਲ ਇਸ ਆਇਤਨ ਨੇ ਫੈਲ ਕੇ ਸਾਰਾ ਗੁਬਾਰਾ ਭਰ ਦਿੱਤਾ।

ਅੱਜ ਕੱਲ੍ਹ ਦੇ ਮੁਕਤ ਗੁਬਾਰਿਆਂ ਦੀ ਸਮਰੱਥਾ ਲਗਭਗ 708 ਘਣ ਮੀ. (25,000 ਘਣ ਫ਼ੁੱਟ) ਤੋਂ ਲਗਭਗ 28330 ਘਣ ਮੀ. (10,000,000 ਘਣ ਫ਼ੁੱਟ) ਹੁੰਦੀ ਹੈ ਅਤੇ ਇਨ੍ਹਾਂ ਦਾ ਵਿਆਸ 61 ਮੀ. (200 ਫ਼ੁੱਟ) ਦੇ ਨੇੜੇ-ਤੇੜੇ ਹੁੰਦਾ ਹੈ। ਇਹ ਮੌਸਮ-ਵਿਗਿਆਨੀ ਪ੍ਰੇਖਣਾਂ ਦਾ ਸਾਮਾਨ ਲੈ ਕੇ 24384 ਮੀ. (80,000 ਫ਼ੁੱਟ) ਤੋਂ ਜ਼ਿਆਦਾ ਉਚਾਈ ਤੱਕ ਜਾ ਸਕਦੇ ਹਨ। ਦਸੰਬਰ, 1963 ਵਿਚ ਨਿਊ ਮੈਕਸੀਕੋ ਵਿਖੇ ਇਕ ਸੀਲ ਕੀਤੇ 2. 54 ਮੀਟ੍ਰਿਕ ਟਨ ਦੇ ਐਲੂਮਿਨੀਅਮ ਦੇ ਗੋਂਦੋਲਾ ਵਿਚ ਜਿਸ ਨੂੰ 70 ਮੀ. ਉਚੇ ਹੀਲੀਅਮ ਨਾਲ ਭਰੇ ਪਲਾਸਟਿਕ ਗੁਬਾਰੇ ਦੁਆਰਾ ਉਡਾਇਆ ਗਿਆ ਸੀ. ਦੋ ਵਿਅਕਤੀ 24840 ਮੀ. (81,500 ਫ਼ੁੱਟ) ਤੱਕ ਪਹੁੰਚੇ। ਇਨ੍ਹਾਂ ਨੇ 31.7 ਸੈਂ. ਮੀ. (12.5 ਇੰਚ) ਲੰਬੀ, ਹੱਥ ਨਾਲ ਘੁੰਮਾਉਣ ਵਾਲੀ ਦੂਰਬੀਨ ਦੀ ਵਰਤੋਂ ਕਰਕੇ 18 ਘੰਟੇ ਸਿਤਾਰਿਆਂ ਦਾ ਅਧਿਐਨ ਕੀਤਾ। ਸੰਨ 1964 ਵਿਚ ਬਿਨਾਂ ਮਨੁੱਖ ਤੋਂ 76.2 ਮੀ. (250 ਫ਼ੁੱਟ) ਉੱਚੇ ਇਕ ਗੁਬਾਰੇ ਸਟ੍ਰੈਟੋਸਕੋਪ II ਦੁਆਰਾ 23500 ਮੀ. (77,000 ਫ਼ੁੱਟ) ਦੀ ਉਚਾਈ ਤੋਂ 0,914 ਮੀ. (36 ਇੰਚ) ਵਾਲੀ ਪਰਾਵਰਤੀ ਦੂਰਬੀਨ ਦੀ ਵਰਤੋਂ ਕਰਕੇ ਮੰਗਲ ਦਾ ਪ੍ਰੇਖਣ ਕੀਤਾ ਗਿਆ। ਇਸ ਗੁਬਾਰੇ ਵਿਚ 2854 ਕਿ. ਗ੍ਰਾ. (6300 ਪਾਊਂਡ) ਭਾਰ ਲੱਦਿਆ ਹੋਇਆ ਸੀ। ਸੰਨ 1965 ਵਿਚ ਜਿਹੜਾ ਗੁਬਾਰਾ 26500 ਮੀ. (87000 ਫ਼ੁੱਟ) ਦੀ ਉਚਾਈ ਤੱਕ ਪਹੁੰਚਿਆ, ਉਸ ਦੁਆਰਾ ਸ਼ੁੱਕਰ ਦੇ ਟੈਲੀਸਕੋਪਿਕ ਚਿੱਤਰ ਪ੍ਰਾਪਤ ਕੀਤੇ ਗਏ। ਵਾਨ ਐਲੈਂਨ ਰੇਡੀਏਸ਼ਨ ਬੈਲਟ, ਭੌਂ-ਚੁੰਬਕਤਾ, ਕਾੱਸਮਿਕ ਕਿਰਨਾਂ ਅਤੇ ਉਪਰਲੇ ਵਾਯੂਮੰਡਲ ਵਿਚਲੇ ਬੈਕਟੀਰੀਆ ਬਾਰੇ ਵਧੇਰੇ ਗਿਆਨ ਗੁਬਾਰਿਆਂ ਦੁਆਰਾ ਹੀ ਮਿਲ ਰਿਹਾ ਹੈ। ਦੂਸਰੇ ਪੁਲਾੜ ਕਾਲ ਦੇ ਕੰਮ ਮਨੁੱਖ ਦੁਆਰਾ ਬਣਾਏ ਪੁਰਾਣੀ ਕਿਸਮ ਦੇ ਹਵਾਈ ਜਹਾਜ਼ ਦੁਆਰਾ ਹੀ ਲਏ ਜਾਂਦੇ ਹਨ। ਇਹ ਮੁਹਿੰਮ 1963 ਵਿਚ ਇਕ 13 ਮੰਜ਼ਲਾਂ ਉੱਚੇ ਗੁਬਾਰੇ ਦੀ ਸਹਾਇਤਾ ਨਾਲ ਕਾਮਯਾਬ ਹੋ ਗਈ ਸੀ। ਇਸ ਨੂੰ ਰਾੱਕਟ ਦੁਆਰਾ 1484 ਕਿ. ਮੀ. (922 ਮੀਲ) ਉਚਾਈ ਉੱਤੇ ਇਕ ਸਬ-ਆੱਰਬਿਟਲ ਉਡਾਣ ਵਿਚ ਛੱਡਿਆ ਗਿਆ ਸੀ। ਮੌਸਮ ਵਿਗਿਆਨਕ ਮੰਤਵਾਂ ਲਈ ਵਰਤੇ ਜਾਂਦੇ ਭਿੰਨ ਭਿੰਨ ਗੁਬਾਰਿਆਂ ਵਿਚ ਹੇਠ ਲਿਖੇ ਗੁਬਾਰੇ ਸ਼ਾਮਲ ਹਨ :—

ਸਥਿਰ-ਲੈਵਲ (ਜਾਂ ਸਥਿਰ ਦਾਬ) ਗੁਬਾਰਾ ਸਥਿਰ-ਦਾਬ ਲੈਵਲ ਉੱਤੇ ਤੈਰਨ ਲਈ ਬਣਾਇਆ ਜਾਂਦਾ ਹੈ। ਇਨ੍ਹਾਂ ਦੀ ਵਰਤੋਂ ਹਵਾ ਖੇਤਰਾਂ ਦਾ ਪਤਾ ਲਾਉਣ, ਵਾਯੂ-ਮੰਡਲ ਦੇ ਉਪਰਲੇ ਪੈਰਾਮੀਟਰਾਂ ਨੂੰ ਮਿਣਨ ਅਤੇ ਕਾੱਸਮਿਕ ਵਿਕੀਰਨ, ਸੂਰਜੀ ਸਪੈਕਟ੍ਰੋਸਕੋਪੀ ਤੇ ਭੂਮੀ ਚੁੰਬਕਤਾ ਵਰਗੀਆਂ ਭੂ-ਭੌਤਿਕ ਕਾਰਜ ਵਿਧੀਆਂ ਦੇ ਅਧਿਐਨ ਲਈ ਕੀਤੀ ਜਾਂਦੀ ਹੈ। ਟ੍ਰਾਂਸੌਂਡੇ ਸਥਿਰ-ਲੈਵਲ ਗੁਬਾਰੇ ਦੀ ਉਡਾਣ ਹੈ ਅਤੇ ਜਿਸ ਦੀ ਟ੍ਰੈਜੈਕਟਰੀ (ਪ੍ਰਖੇਪ-ਪਥ) ਦਾ ਪਤਾ ਰੇਡੀਓ ਦਿਸ਼ਾ-ਸੂਚਕ ਯੰਤਰ ਨੂੰ ਸੈੱਟ ਕਰਕੇ ਲਾਇਆ ਜਾਂਦਾ ਹੈ।

ਛੋਟੇ ਸੀਲਿੰਗ (ਅਧਿਕਤਮ ਉਚਾਈ ਵਾਲੇ ਗੁਬਾਰੇ ਦੀ ਵਰਤੋਂ ਕਿਸੇ ਬੱਦਲ ਦੇ ਆਧਾਰ ਦੀ ਉਚਾਈ ਪਤਾ ਲਾਉਣ ਲਈ ਕੀਤੀ ਜਾਂਦੀ ਹੈ। ਉਚਾਈ ਦਾ ਪਤਾ ਗੁਬਾਰੇ ਦੇ ਉੱਪਰ ਵੱਲ ਜਾਣ ਦੇ ਵੇਗ ਅਤੇ ਬੱਦਲ ਵਿਚ ਲੁਪਤ ਹੋਣ ਤੱਕ ਲਗੇ ਸਮੇਂ ਤੋਂ ਲਾਇਆ ਜਾ ਸਕਦਾ ਹੈ।

ਪਾਇਲਟ ਗੁਬਾਰਿਆਂ ਦਾ ਵਿਆਸ 610 ਮਿ. ਮੀ. (2 ਫ਼ੁੱਟ) ਜਾਂ 910 ਮਿ. ਮੀ. (3 ਫ਼ੁੱਟ) ਹੁੰਦਾ ਹੈ ਅਤੇ ਇਨ੍ਹਾਂ ਦੀ ਵਰਤੋਂ ਉਪਰਲੀ ਹਵਾ ਵਿਚ ਪੌਣ ਦੀ ਗਤੀ ਅਤੇ ਦਿਸ਼ਾ ਦਾ ਪਤਾ ਲਾਉਣ ਲਈ ਕੀਤੀ ਜਾਂਦੀ ਹੈ।

ਰੇਡੀਓਸਾਂਡੇ ਗੁਬਾਰਾ ਦੂਸਰੇ ਸੀਲਿੰਗ ਅਤੇ ਪਾਇਲਟ ਗੁਬਾਰਿਆਂ ਨਾਲੋਂ ਵੱਡਾ ਹੁੰਦਾ ਹੈ ਅਤੇ ਇਸ ਦੀ ਵਰਤੋਂ ਰੇਡੀਓਸਾਂਡੇ (ਬਹੁਤ ਉਚਾਈਆਂ ਉੱਤੇ ਵਾਯੂ-ਮੰਡਲੀ ਹਾਲਤਾਂ ਦਾ ਪਤਾ ਲਾਉਣ ਵਾਲਾ ਯੰਤਰ ਜਿਹੜਾ ਕਿ ਹਾਈਡ੍ਰੋਜਨ-ਭਰੇ ਗੁਬਾਰੇ, ਰੇਡੀਓ ਸੰਚਾਰ ਯੰਤਰ ਦਾ ਬਣਿਆ ਹੁੰਦਾ ਹੈ) ਨੂੰ ਉਪਰ ਵੱਲ ਭੇਜਣ ਲਈ ਜਾਂਦੀ ਹੈ।

ਕਾਇਟੂਨ ਇਕ ਕੈਪਟਿਵ ਗੁਬਾਰਾ ਹੈ, ਜਿਸ ਦੀ ਵਰਤੋਂ ਉਪਰ ਵਾਲੇ ਮੌਸਮ ਵਿਗਿਆਨ ਸਬੰਧੀ ਅਧਿਐਨ ਕਰਨ ਵਾਲੇ ਸਾਜ਼ੋ-ਸਾਮਾਨ ਨੂੰ ਇਕ ਸਥਿਰ ਉਚਾਈ ਉੱਤੇ ਕਾਇਮ ਰੱਖਣ ਲਈ ਕੀਤੀ ਜਾਂਦੀ ਹੈ। ਇਹ ਗੁਬਾਰਾ, ਪਤੰਗ ਅਤੇ ਗੁਬਾਰੇ ਦੇ ਲੱਛਣਾਂ ਦਾ ਸਮੇਲ ਹੈ।

ਹਰੀਕੇਨ ਬੀਕਨ (ਤੂਫਾਨ ਪੱਥ-ਪ੍ਰਦਰਸ਼ਕ) ਹਵਾ ਨਾਲ ਚਲਣ ਵਾਲਾ ਉਹ ਗੁਬਾਰਾ ਹੈ, ਜਿਹੜਾ ਤਪਤਖੰਡੀ ਵਾਵਰੋਲੇ ਦੇ ਕੇਂਦਰ (eye) ਵਿਚ ਛੱਡਿਆ ਜਾਂਦਾ ਹੈ ਅਤੇ ਉਥੋਂ ਇਹ ਰੇਡੀਓ ਦਿਸ਼ਾ-ਸੂਚਕ ਆਰ. ਡੀ. ਐੱਫ਼ (ਰੇਡੀਓ ਡਾਇਰੈਕਸ਼ਨ ਦਾ ਫਾਈਂਡਰ) ਨੂੰ ਰੇਡੀਓ ਸਿਗਨਲ ਭੇਜਦਾ ਹੈ।

ਹ. ਪੁ.—ਵਾ. ਨ. ਸ. ਐਨ. 174; ਐ. ਬ੍ਰਿ. 3 : 43

**ਗੁਬਾਰਾ ਤੋਪ** : ਇਸ ਤੋਪ ਲੰਬਾਈ ਵਿਚ ਬਹੁਤ ਛੋਟੀ ਅਤੇ ਚੌੜੇ ਮੂੰਹ ਵਾਲੀ ਹੁੰਦੀ ਹੈ। ਇਸ ਤੋਪ ਦੀ ਵਰਤੋਂ ਫਟਵੇਂ ਗੋਲੇ ਸੁੱਟਣ ਵੇਲੇ ਕੀਤੀ ਜਾਂਦੀ ਹੈ। ਗੋਲੇ ਤੋਪ ਵਿਚੋਂ ਨਿਕਲਦਿਆਂ ਹੀ ਗੁਬਾਰੇ ਦੀ ਸ਼ਕਲ ਵਿਚ ਫਟਦੇ ਹਨ। ਸ਼ਾਇਦ ਇਸੇ ਲਈ ਇਸ ਦਾ ਨਾਂ ਗੁਬਾਰਾ ਤੋਪ ਰੱਖਿਆ ਗਿਆ ਹੋਵੇਗਾ।

ਹ. ਪੁ.—ਮ.ਕੋ. 415

**ਗੁਰਚਰਨ ਸਿੰਘ** : ਇਹ ਸ਼ਿਲਪੀ ਆਚਾਰੀਆ ਦਾ ਜਨਮ 2 ਮਾਰਚ, 1898 ਨੂੰ ਸ੍ਰੀਨਗਰ ਵਿਖੇ ਇਕ ਸਿੱਖ ਪਰਿਵਾਰ ਵਿਚ ਹੋਇਆ। ਸੰਨ 1918 ਵਿਚ ਇਸ ਨੇ ਪੰਜਾਬ ਯੂਨੀਵਰਸਿਟੀ, ਲਾਹੌਰ (ਹੁਣ ਪਾਕਿਸਤਾਨ) ਤੋਂ ਭੂ-ਵਿਗਿਆਨ ਅਤੇ ਰਸਾਇਣ-ਵਿਗਿਆਨ ਵਿਚ ਡਿਗਰੀ ਪ੍ਰਾਪਤ ਕੀਤੀ। ਸੰਨ 1917 ਵਿਚ ਇਸ ਦੇ ਪਿਤਾ ਦੇ ਇਕ ਮਿੱਤਰ ਨੇ ਦਿੱਲੀ ਵਿਚ ਮਿੱਟੀ ਦੇ ਭਾਂਡੇ ਬਣਾਉਣ ਦਾ ਕੰਮ ਸ਼ੁਰੂ ਕੀਤਾ ਅਤੇ ਇਸ ਨੂੰ ਕੁੰਭ-ਕਲਾ ਸਿੱਖਣ ਲਈ ਪ੍ਰੇਰਿਆ। ਛੇ ਮਹੀਨੇ ਇਕ ਮੁਸਲਮਾਨ ਘੁਮਿਆਰ ਨਾਲ ਕੰਮ ਕਰਨ ਤੋਂ ਬਾਅਦ 1919 ਵਿਚ ਇਸ ਨੇ ਜਾਪਾਨ ਜਾ ਕੇ ਪੌਲੀਟੈਕਨਿਕ ਇਨਸਟੀਚਿਊਟ ਟੋਕੀਓ ਵਿਖੇ ਦੋ ਸਾਲ ਸਿੱਖਿਆ ਪ੍ਰਾਪਤ ਕੀਤੀ। ਇਸ ਨੇ ਕਈ ਖੇਤਰਾਂ ਵਿਚ ਕੰਮ ਕਰਕੇ ਆਪਣੇ ਗਿਆਨ ਵਿਚ ਵਾਧਾ ਕੀਤਾ। ਇਹ ਆਲ ਇੰਡੀਆ ਫ਼ਾਈਨ ਆਰਟਸ ਐਂਡ ਕ੍ਰਾਫਟ ਸੋਸਾਇਟੀ ਦਾ ਮੋਢੀ ਮੈਂਬਰ ਅਤੇ ਮਗਰੋਂ ਆਨਰੇਰੀ ਖ਼ਜ਼ਾਨਚੀ ਰਿਹਾ। ਸੰਨ 1922 ਵਿਚ ਭਾਰਤ ਆਉਣ ਤੇ ਇਹ ਦਿੱਲੀ ਵਿਖੇ ਵਸ ਗਿਆ। 17 ਸਾਲ ਤੱਕ ਇਹ ਕੁੰਭਕਾਰੀ, ਖਾਸ ਕਰਕੇ ਟਾਈਲਾਂ ਬਣਾਉਣ ਵਿਚ ਹੀ ਲੱਗਾ ਰਿਹਾ। ਸੰਨ 1943 ਵਿਚ ਇਹ ਪੰਜਾਬ ਸਰਕਾਰ ਦੇ ਕੁੰਭਕਾਰੀ ਰਿਸਰਚ ਵਿਭਾਗ ਦਾ ਸਲਾਹਕਾਰ ਬਣਿਆ। ਸੰਨ 1952 ਵਿਚ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਕੇ ਇਸ ਨੇ ਸੁਤੰਤਰ ਤੌਰ ਤੇ 'ਦਿੱਲੀ ਬਲੂ ਆਰਟ ਪੌਟਰੀ' ਨਾਂ ਹੇਠ ਕੰਮ ਸ਼ੁਰੂ ਕੀਤਾ। ਇਸ ਦੇ ਕੰਮ ਦਾ ਖੇਤਰ ਬਹੁਤ ਵਿਸ਼ਾਲ ਹੈ ਅਤੇ ਇਸ ਵਿਚ ਪਰੰਪਰਾਗਤ ਮੁੱਢਲੇ ਰੂਪਾਂ ਤੋਂ ਲੈ ਕੇ ਆਧੁਨਿਕ ਰੂਪਾਂ ਤੱਕ ਦੀਆਂ ਬਣਤਰਾਂ ਸ਼ਾਮਲ ਹਨ।

ਇਸ ਦੀਆਂ ਕਿਰਤਾਂ ਵਿਚ ਜੱਗ, ਗਲਾਸ, ਕਟੋਰੀਆਂ ਆਦਿ ਭਾਂਡੇ ਸ਼ਾਮਲ ਹਨ। ਇਸ ਦੇ ਭਾਂਡੇ ਆਪਣੇ ਨਵੇਂ ਨਵੇਂ ਆਕਾਰਾਂ ਕਾਰਨ ਪ੍ਰਸਿੱਧ ਹਨ ਅਤੇ ਇਨ੍ਹਾਂ ਰੂਪਾਂ ਦਾ ਮੁੱਖ ਸ੍ਰੋਤ ਪੰਛੀ, ਸਬਜ਼ੀਆਂ ਆਦਿ ਹਨ।

ਸੰਨ 1955 ਅਤੇ 1956 ਵਿਚ ਇਸ ਨੇ ਦਿੱਲੀ ਵਿਚ ਮਿੱਟੀ ਦੇ ਭਾਂਡਿਆਂ ਦੀਆਂ ਨੁਮਾਇਸ਼ਾਂ ਲਗਾਈਆਂ ਅਤੇ ਅਕਤੂਬਰ, 1955 ਵਿਚ ਆਰਟ ਗੈਲਰੀ, ਬੰਬਈ ਵਿਚ ਇਕ ਨੁਮਾਇਸ਼ ਲਗਾਈ। ਜਾਪਾਨ ਵਿਚ ਵੀ ਇਸ ਨੇ ਆਪਣੀ ਕਲਾ ਨੂੰ ਪ੍ਰਦਰਸ਼ਿਤ ਕੀਤਾ। ਸਰਬ-ਭਾਰਤੀ ਦਸਤਕਾਰੀ ਬੋਰਡ ਨੇ ਇਸ ਦੀ ਅਗਵਾਈ ਹੇਠ ਭਾਰਤ ਦੇ ਸਭ ਭਾਗਾਂ ਦੇ ਕਾਰੀਗਰਾਂ ਨੂੰ ਮਿੱਟੀ ਦੇ ਭਾਂਡੇ ਬਣਾਉਣ ਦੇ ਹੁਨਰ ਦੀ ਸਿੱਖਿਆ ਦੇਣ ਲਈ ਇਕ ਸਕੀਮ ਸ਼ੁਰੂ ਕੀਤੀ।

ਹ. ਪੁ.—ਰੂਪਰੇਖਾ-ਰੰਧਾਵਾ; ਪੰਜਾਬ-ਰੰਧਾਵਾ; ਆਰਟਿਸਟ ਡਾਇਰੈਕਟਰੀ

**ਗੁਰਚਰਨ ਸਿੰਘ, ਡਾ.** : ਇਹ ਪੰਜਾਬ ਦਾ ਉੱਘਾ ਕਵੀ ਅਤੇ ਵਾਰਤਕ ਲੇਖਕ ਹੈ। ਜਿਸ ਨੇ ਕਵਿਤਾ, ਨਾਟਕ, ਗਲਪ, ਜੀਵਨੀ ਅਤੇ ਆਲੋਚਨਾ ਉਤੇ ਤਿੰਨ ਦਰਜਨ ਤੋਂ ਵੱਧ ਪੁਸਤਕਾਂ ਲਿਖੀਆਂ ਹਨ। ਇਸ ਦੀਆਂ ਵੱਡਮੁੱਲੀਆਂ ਸਾਹਿਤਕ ਸੇਵਾਵਾਂ ਬਦਲੇ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ 1975 ਦਾ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਪ੍ਰਦਾਨ ਕੀਤਾ।


ਡਾ. ਗੁਰਚਰਨ ਸਿੰਘ

ਡਾ. ਗੁਰਚਰਨ ਸਿੰਘ ਦਾ ਜਨਮ 8 ਫਰਵਰੀ, 1917 ਨੂੰ ਹੋਇਆ। ਇਸ ਦਾ ਜੱਦੀ ਪਿੰਡ ਰਾਵੀ ਪੁਰ ਜ਼ਿਲ੍ਹਾ ਕਪੂਰਥਲਾ (ਪੰਜਾਬ) ਹੈ ਇਸ ਨੇ ਖੂਬ ਵਿਦਿਆ ਪ੍ਰਾਪਤ ਕੀਤੀ। ਐੱਮ. ਏ. ਅੰਗਰੇਜ਼ੀ ਅਤੇ ਐੱਮ. ਏ. ਪੰਜਾਬੀ (ਫ਼ਸਟ ਕਲਾਸ ਫ਼ਸਟ) ਤੋਂ ਇਲਾਵਾ 1964 ਵਿਚ ਇਸ ਨੇ ਪੀ. ਐੱਚ. ਡੀ. ਵੀ ਕੀਤੀ 1947 ਵਿਚ ਸਹਾਇਕ ਜ਼ਿਲ੍ਹਾ ਮੁੜ ਉਸਾਰੀ ਅਫ਼ਸਰ ਤੋਂ ਸ਼ੁਰੂ ਕਰਕੇ ਇਸ ਨੇ ਕਿੰਨੇ ਹੀ ਸਰਕਾਰੀ ਅਤੇ ਗ਼ੈਰ-ਸਰਕਾਰੀ ਉੱਚ-ਅਹੁਦਿਆਂ ਤੇ ਸੇਵਾ ਕੀਤੀ। ਸੰਨ 1954 ਵਿਚ ਸੂਚਨਾ ਅਫ਼ਸਰ ਪੈਪਸੂ ਲੋਕ ਸੰਪਰਕ ਵਿਭਾਗ ਦੀ ਨੌਕਰੀ ਕਰਦੇ ਹੋਏ ਇਹ ਸਿੱਖਿਆ ਵਿਭਾਗ ਵਿਚ ਆ ਗਿਆ ਅਤੇ ਮਹਿੰਦਰਾ ਕਾਲਜ ਪਟਿਆਲਾ ਵਿਚ ਸੀਨੀਅਰ ਲੈਕਚਰਾਰ ਨਿਯੁਕਤ ਹੋਇਆ। ਫਿਰ 1966 ਵਿਚ ਰੀਡਰ, ਪੰਜਾਬੀ ਯੂਨੀਵਰਸਿਟੀ ਅਤੇ ਕੁਝ ਸਮੇਂ ਲਈ ਪ੍ਰਿੰਸੀਪਲ, ਖਾਲਸਾ ਕਾਲਜ, ਪਟਿਆਲਾ ਰਿਹਾ। ਜੁਲਾਈ, 1972 ਵਿਚ ਕੁਝ ਸਾਲਾਂ ਲਈ ਇਹ ਪੰਜਾਬ ਸਕੂਲ ਸਿੱਖਿਆ ਬੋਰਡ ਦਾ ਵਾਈਸ ਚੇਅਰਮੈਨ ਬਣਿਆ।

ਡਾ. ਗੁਰਚਰਨ ਸਿੰਘ ਇਕ ਬਹੁਪੱਖੀ ਸ਼ਖ਼ਸੀਅਤ ਦਾ ਮਾਲਕ ਹੈ। ਉਸ ਨੇ ਸਰੋਦੀ ਗੀਤਾਂ ਤੋਂ ਲੈ ਕੇ ਮਹਾਂਕਾਵਿ ਤੱਕ, ਨਿੱਕੀ ਕਹਾਣੀ ਤੋਂ ਲੈ ਕੇ ਨਾਵਲ ਤੱਕ, ਇਕਾਂਗੀ ਤੋਂ ਲੈ ਕੇ ਪੂਰੇ ਨਾਟਕ ਤੱਕ ਅਤੇ ਜੀਵਨੀਆਂ ਤੋਂ ਲੈ ਕੇ ਆਲੋਚਨਾ ਤੱਕ ਸਾਹਿਤ ਦੇ ਸਾਰੇ ਰੂਪਾਂ ਤੇ ਕਲਮ-ਅਜ਼ਮਾਈ ਕੀਤੀ ਹੈ। ਅਲੈਗਜ਼ੈਂਡਰ ਪੋਪ ਦੀ ਜਗਤ ਪ੍ਰਸਿੱਧ ਕਵਿਤਾ 'ਦੀ ਰੇਪ ਆੱਫ਼ ਦੀ ਲਾਕ' ਦਾ ਕਾਵਿ ਅਨੁਵਾਦ 'ਗੁਤਨੀ ਹਰਨ' ਇਕ ਮੌਲਿਕ ਰਚਨਾ ਹੀ ਜਾਪਦੀ ਹੈ। ਇਸ ਦੀਆਂ ਮੌਲਿਕ ਕਾਵਿ ਰਚਨਾਵਾਂ ਵਿਚ ਅਗਨਾਰਵਿੰਦ, ਤ੍ਰਿਖਾਵੰਤ, ਗੀਤ ਮੇਰੇ ਗੀਤ, ਧਰਤੀ ਦਾ ਸੰਧੂਰ (ਮਹਾਂਕਾਵਿ), ਤਿੰਨ ਅੰਗੀ, ਗੁਰਚਰਨ ਗਜ਼ਲ ਘਰ, ਖੰਡੇ ਦੀ ਬੇਲ੍ਹਾ, ਭਗਤ ਸਿੰਘ ਦੀ ਵਾਰ ਅਤੇ ਬੈਂਤਾਂ ਊਧਮ ਸਿੰਘ ਦੀਆਂ ਸ਼ਾਮਲ ਹਨ। 'ਵਗਦੀ ਸੀ ਰਾਵੀ' ਇਸ ਦਾ ਇਕੋ ਇਕ ਮਨੋਵਿਗਿਆਨਕ ਨਾਵਲ ਹੈ। 'ਵਣ ਤੇ ਕਰੀਰ', 'ਦੁਨੀਆ ਤੋਂ ਬਾਹਰੀ ਗੱਲ', 'ਕੱਚੀਆਂ ਅੰਬੀਆਂ' ਅਤੇ 'ਗਊ ਦਾ ਜਾਇਆ' ਇਸ ਦੇ ਚਾਰ ਕਹਾਣੀ ਸੰਗ੍ਰਹਿ ਅਤੇ 'ਸਮੇਂ ਦੀ ਹਵਾ', 'ਸਰਗਮ' ਤੇ 'ਗੁਰੂ ਤੇਗ਼ ਬਹਾਦਰ' ਤਿੰਨ ਨਾਟਕ ਹਨ।

ਡਾ. ਗੁਰਚਰਨ ਸਿੰਘ ਦੀ ਬਹੁਤੀ ਪ੍ਰਸਿੱਧੀ ਇਸ ਨੂੰ ਆਲੋਚਨਾ ਖੇਤਰ ਨੂੰ ਬਹੁ-ਮੁੱਲੀ ਦੇਣ ਕਰਕੇ ਹੋਈ। ਪੰਜਾਬੀ ਨਾਟਕਕਾਰ, ਪੰਜਾਬੀ ਗਲਪਕਾਰ, ਮੋਹਨ ਸਿੰਘ ਤੇ ਉਸ ਦੀ ਕਵਿਤਾ, ਪੰਜਾਬੀ ਗੱਲਪ ਦਾ ਵਿਕਾਸ, ਪੰਜਾਬੀ ਗਲਪ ਦਾ ਇਤਿਹਾਸ, ਸਾਹਿਤ ਦੀ ਰੂਪ-ਰੇਖਾ, ਪੰਜਾਬੀ ਕਾਵਿ ਦਾ ਕਲਾ ਪੱਖ, ਸਾਹਿਤ ਸਮੱਸਿਆ ਤੇ ਸਿਧਾਂਤ, ਸਾਹਿਤ ਖੋਜ ਤੇ ਇਤਿਹਾਸ ਅਤੇ ਪੰਜਾਬੀ ਕਿੱਸਾ ਕਾਵਿ ਆਦਿ ਇਸ ਦੀਆਂ ਅਨੇਕਾਂ ਹੀ ਉੱਤਮ ਰਚਨਾਵਾਂ ਹਨ। 'ਮਹਾਂ ਬਲੀ ਗੁਰੂ ਤੇਗ ਬਹਾਦਰ' ਅਤੇ 'ਸੁਨਾਮ ਦਾ ਸੂਰਮਾ ਸ. ਊਧਮ ਸਿੰਘ' ਇਸ ਨੇ ਦੋ ਜੀਵਨੀਆਂ ਵੀ ਲਿਖੀਆਂ ਹਨ। ਡਾ. ਗੁਰਚਰਨ ਸਿੰਘ ਨੇ ਅੰਗਰੇਜ਼ੀ ਵਿਚ ਵੀ ਤਿੰਨ ਚੰਗੀਆਂ ਪੁਸਤਕਾਂ ਲਿਖੀਆਂ ਹਨ—'ਹਿਸਟਰੀ ਆੱਫ਼ ਪੰਜਾਬੀ ਡਰਾਮਾ', 'ਗੁਰੂ ਗੋਬਿੰਦ ਸਿੰਘ ਐਂਡ ਹਿਜ਼ ਮਿਸ਼ਨ' ਅਤੇ ਪਿਲਗ੍ਰਿਮਜ਼ ਪ੍ਰਾੱਗ੍ਰੈਸ ਟੂ ਚਾਂਦਨੀ ਚੌਕ'।

ਆਪਣੀਆਂ ਲਿਖਤਾਂ ਰਾਹੀਂ ਡਾ. ਗੁਰਚਰਨ ਸਿੰਘ ਨੇ ਸਾਹਿਤ, ਭਾਸ਼ਾ ਅਤੇ ਸਭਿਆਚਾਰ ਦੇ ਵਿਕਾਸ ਲਈ ਭਰਪੂਰ ਯਤਨ ਕੀਤੇ ਹਨ। ਇਸ ਨੇ ਕਿੰਨੀਆਂ ਹੀ ਸਾਹਿਤਕ ਤੇ ਸਭਿਆਚਾਰਕ ਸੰਸਥਾਵਾਂ ਦੀ ਅਗਵਾਈ ਕੀਤੀ ਹੈ। ਪੰਜਾਬੀ ਪਾਠਕ ਅਤੇ ਆਲੋਚਕ ਇਸ ਦੇ ਵਿਸ਼ੇਸ਼ ਕਰਕੇ ਰਿਣੀ ਹਨ।

ਹ. ਪੁ.—ਸ਼੍ਰੋਮਣੀ ਸਾਹਿਤਕਾਰ (1975-76) ਸੁਵੀਨਰ—ਭਾ. ਵਿ. ਪੰ.; ਪੰ. ਸਾ. ਇੰ.—ਭਾ. ਪੰ.

**ਗੁਰਚਰਨ ਰਾਮਪੁਰੀ** : ਇਹ ਪ੍ਰਸਿੱਧ ਪੰਜਾਬੀ ਕਵੀ ਹੈ, ਜਿਹੜਾ ਪੰਜਾਬ ਤੋਂ ਵੈਨਕੂਵਰ (ਕੈਨੇਡਾ) ਜਾ ਵਸਣ ਮਗਰੋਂ ਵੀ ਪੰਜਾਬੀ ਭਾਸ਼ਾ ਦੀ ਭਰਪੂਰ ਸੇਵਾ ਕਰਦਾ ਰਿਹਾ ਹੈ। ਸੰਨ 1984 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਬਦੇਸ਼ੀ) ਪੁਰਸਕਾਰ ਨਾਲ ਸਨਮਾਨਤ ਕੀਤਾ। ਇਸ ਦਾ ਜਨਮ 23 ਜਨਵਰੀ, 1929 ਨੂੰ ਪਿੰਡ ਰਾਮਪੁਰ (ਜ਼ਿਲ੍ਹਾ ਲੁਧਿਆਣਾ) ਸ. ਮੋਹਨ ਸਿੰਘ ਦੇ ਘਰ ਹੋਇਆ। ਇਸ ਨੇ ਬੀ. ਏ. ਤੇ ਗਿਆਨੀ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਡਰਾਫ਼ਟਿੰਗ ਦਾ ਡਿਪਲੋਮਾ ਪ੍ਰਾਪਤ ਕੀਤਾ। ਡਰਾਫ਼ਟਸਮੈਨ ਵਜੋਂ ਹੀ ਇਸ ਨੂੰ ਕੈਨੇਡਾ ਵਿਚ ਨੌਕਰੀ ਮਿਲ ਗਈ।



**ਗੁਰਚਰਨ ਰਾਮਪੁਰੀ**

ਗੁਰਚਰਨ ਰਾਮਪੁਰੀ ਦੇ ਮੌਲਿਕ ਕਾਵਿ-ਸੰਗ੍ਰਹਿ 'ਕਣਕਾਂ ਦੀ ਖ਼ੁਸ਼ਬੋ' (1953), 'ਕੌਲ ਕਰਾਰ' (1960), 'ਕਿਰਨਾਂ ਦਾ ਆਲ੍ਹਣਾ' (1963), 'ਅੰਨ੍ਹੀ ਗਲੀ' (1972) ਅਤੇ 'ਕੰਚਨੀ' (1980) ਹਨ। ਇਸ ਦੀਆਂ ਦੋ ਅਨੁਵਾਦਿਤ ਪੁਸਤਕਾਂ ਵੀ ਹਨ : (ਰੂਸੀ ਵਿਚ) ਪੰਜਾਬੀ ਕਵੀਆਂ ਦੀ ਕਵਿਤਾ (1957) ਅਤੇ (ਅੰਗਰੇਜ਼ੀ ਵਿਚ) ਕੈਨੇਡਾ ਵਿਚ ਵਸਦੇ ਏਸ਼ੀਆਈ ਕਵੀਆਂ ਦਾ ਸੰਗ੍ਰਹਿ—'ਗ੍ਰੀਨ ਸਨੋ' (1976)।

ਗੁਰਚਰਨ ਰਾਮਪੁਰੀ 1947 ਤੋਂ ਮਗਰੋਂ ਦੀ ਨਵੀਂ ਪੀੜ੍ਹੀ ਦਾ ਆਧੁਨਿਕ ਚਿੰਤਨ-ਬੋਧ ਵਾਲਾ ਕਵੀ ਹੈ। ਪ੍ਰਦੇਸ਼ ਵਸਦਿਆਂ ਹੋਇਆਂ ਵੀ ਇਹ ਪੰਜਾਬ ਦੀ ਧਰਤੀ ਨਾਲ ਜੁੜਿਆ ਹੋਇਆ ਹੈ। ਇਸ ਨੇ ਲੋਕਾਂ ਦੇ ਦਰਦ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਹੈ। ਇਸ ਦੀ ਕਵਿਤਾ ਵਿਚ ਸੂਖ਼ਮਤਾ ਤੇ ਗੰਭੀਰਤਾ ਹੈ। ਇਹ ਨਿਰੰਤਰ ਪੰਜਾਬੀ ਭਾਸ਼ਾ ਦੀ ਸੇਵਾ ਕਰਦਾ ਆ ਰਿਹਾ ਹੈ।

ਹ. ਪੁ.—ਸੁਵੀਨਰ ਸਨ. ਸਮਾ. 1984—ਭਾ. ਵਿ. ਪੰ.; ਪੰ. ਸਾ. ਇਤ—ਭਾ. ਵਿ. ਪੰ.

**ਗੁਰਚਰਨ ਸਿੰਘ ਸੰਧੂ** : ਭਾਰਤੀ ਫ਼ੌਜ ਦੇ ਇਸ ਜਰਨੈਲ ਦਾ ਜਨਮ 6 ਦਸੰਬਰ, 1922 ਨੂੰ ਪੰਜਾਬ ਰਾਜ ਦੇ ਅੰਮ੍ਰਿਤਸਰ ਜ਼ਿਲ੍ਹੇ ਦੀ ਪੱਟੀ ਤਹਿਸੀਲ ਦੇ ਪਿੰਡ ਰੱਤਾ ਗੁੱਦਾ ਵਿੱਚ ਮੇਜਰ ਬਿਸ਼ਨ ਸਿੰਘ ਦੇ ਘਰ ਹੋਇਆ। ਇਸ ਦੇ ਪਿਤਾ ਨੇ ਦੋਵੇਂ ਵਿਸ਼ਵ-ਯੁੱਧਾਂ ਦੌਰਾਨ ਭਾਰਤੀ ਫ਼ੌਜ ਵਿਚ ਸੇਵਾ ਕੀਤੀ ਸੀ। ਇਸ ਦੇ ਦਾਦਾ ਸ. ਲਹਿਣਾ ਸਿੰਘ ਨੇ ਵੀ ਪੰਜਾਬ ਫਰੰਟੀਅਰ ਫੋਰਸ ਵਿਚ ਸੂਬੇਦਾਰ ਵਜੋਂ ਸੇਵਾ ਕੀਤੀ ਅਤੇ ਆਨਰੇਰੀ ਕਪਤਾਨ ਬਣਨ ਦਾ ਮਾਣ ਪ੍ਰਾਪਤ ਕੀਤਾ।



**ਮੇਜਰ ਜਨਰਲ ਗੁਰਚਰਨ ਸਿੰਘ ਪੀ. ਵੀ. ਐਸ. ਐਸ.**

ਲਾਹੌਰ (ਪਾਕਿਸਤਾਨ) ਦੇ ਸਰਕਾਰੀ ਕਾਲਜ ਵਿਚੋਂ ਐੱਮ. ਏ. ਦੀ ਡਿਗਰੀ ਪ੍ਰਾਪਤ ਕਰਕੇ, ਇਸ ਨੇ 1944 ਵਿਚ ਭਾਰਤੀ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ। ਪਿਛੋਂ ਇਸ ਨੂੰ ਸਟਾਫ਼ ਕਾਲਜ, ਵਲਿੰਗਟਨ ਵਿਚ ਪਹਿਲੇ ਕੋਰਸ ਲਈ ਚੁਣ ਲਿਆ ਗਿਆ।

ਮੇਰਠ ਵਿਖੇ ਸੇਵਾ ਦੌਰਾਨ ਇਸ ਦਾ ਵਿਆਹ ਪੰਜਾਬ ਦੇ ਇਕ ਪ੍ਰਸਿੱਧ ਪਰਿਵਾਰ ਵਿਚ ਹੋ ਗਿਆ ਜਿਸ ਦਾ ਸਬੰਧ ਮਹਾਰਾਜਾ ਰਣਜੀਤ ਸਿੰਘ ਦੇ ਮਹਾਨ ਜਰਨੈਲ ਅਮਰ ਸਿੰਘ ਮਜੀਠੀਆ ਨਾਲ ਹੈ।

ਫ਼ੌਜੀ ਸੇਵਾ ਦੌਰਾਨ ਇਸ ਨੇ ਕਈ ਮਹੱਤਵਪੂਰਨ ਫ਼ੌਜੀ ਸਿਖਲਾਈ ਕੇਂਦਰਾਂ ਵਿਚ ਇਨਸਟਰਕਟਰ ਵਜੋਂ ਸੇਵਾ ਕੀਤੀ। ਇਸ ਨੇ ਚੀਫ਼ ਆਫ਼ ਦੀ ਆਰਮੀ ਸਟਾਫ਼ ਜਨਰਲ ਜੇ. ਐੱਨ. ਚੌਧਰੀ ਅਧੀਨ ਫ਼ੌਜੀ ਸਹਾਇਕ ਵਜੋਂ ਵੀ ਸੇਵਾ ਕੀਤੀ। ਇਸ ਨੇ ਬੰਗਲਾ ਦੇਸ਼ ਦੀ ਜੰਗ ਸਮੇਂ ਇਕ ਅਹਿਮ ਹਿੱਸਾ ਪਾਇਆ ਅਤੇ ਨਵੀਂ ਸ਼ੁਰੂ ਕੀਤੀ ਰਜਮੰਟ ਦੀ ਅਗਵਾਈ ਕੀਤੀ। ਇਸ ਦੀ ਬਹਾਦਰੀ ਅਤੇ ਸ਼ਾਨਦਾਰ ਫ਼ੌਜੀ ਸੇਵਾ ਬਦਲੇ ਇਸ ਨੂੰ 'ਪਰਮ ਵਿਸ਼ਿਸ਼ਟ ਸੇਵਾ ਮੈਡਲ' ਦੇ ਕੇ ਸਨਮਾਨਤ ਕੀਤਾ ਗਿਆ।

ਅੱਜਕਲ੍ਹ ਇਹ ਜਰਨੈਲ ਹਰਿਆਣਾ ਰਾਜ ਦੇ ਅੰਬਾਲਾ ਜ਼ਿਲ੍ਹੇ ਦੇ ਪਿੰਡ ਪੰਜੋਖੜਾ ਸਹਿਬ ਵਿਖੇ ਰਹਿ ਰਿਹਾ ਹੈ ਅਤੇ ਆਪਣੀਆਂ

ਯਾਦਾਂ ਅਤੇ ਤਜਰਬੇ ਦੇ ਆਧਾਰ ਤੇ 'ਇੰਡੀਅਨ ਆਰਮਡ ਕੋਰ' ਦਾ ਇਤਿਹਾਸ ਲਿਖਣ ਵਿਚ ਰੁੱਝਿਆ ਹੋਇਆ ਹੈ।

**ਗੁਰਜ** : ਮੁਦਗਰ ਵਰਗਾ ਇਕ ਲੋਹੇ ਦਾ ਸ਼ਸਤਰ ਹੁੰਦਾ ਹੈ। ਇਹ ਸ਼ਸਤਰ ਮੁਕਤਾ ਮੁਕਤ ਸ਼ਸਤਰਾਂ ਦੀ ਕਿਸਮ ਵਿਚ ਆਉਂਦਾ ਹੈ, ਜਿਸ ਨਾਲ ਕਟਾਰ ਵਾਂਗ ਹੱਥ ਵਿਚ ਫੜ ਕੇ ਜਾਂ ਹੱਥ ਵਿਚੋਂ ਛੱਡ ਕੇ ਦੋਵੇਂ ਤਰ੍ਹਾਂ ਵਾਰ ਕੀਤਾ ਜਾ ਸਕਦਾ ਹੈ।

ਹ. ਪੁ.—ਮ. ਕੋ. 416

**ਗੁਰਜਾਰ-ਪ੍ਰਤਿਹਾਰ** : ਇਹ ਨਾਂ ਆਮ ਕਰਕੇ ਮੱਧਕਾਲੀਨ ਹਿੰਦੂ ਭਾਰਤ ਦੇ ਦੋ ਖ਼ਾਨਦਾਨਾਂ ਨੂੰ ਦਿੱਤਾ ਗਿਆ ਹੈ। ਹਰੀ ਚੰਦਰ ਦੇ ਬੰਸ ਦੇ ਮਹਾਰਾਜਿਆਂ ਨੇ ਆਮ ਕਰਕੇ ਅਧੀਨ ਰਾਜਿਆਂ ਵਜੋਂ ਛੇਵੀਂ ਤੇ ਸੱਤਵੀਂ ਸਦੀ ਦੌਰਾਨ ਮੰਡੌਰ (ਜੋਧਪੁਰ, ਰਾਜਸਥਾਨ) ਉਪਰ ਰਾਜ ਕੀਤਾ। ਐਪਰ ਨਾਗਭਟ ਦੇ ਬੰਸ ਦੇ ਮਹਾਰਾਜਿਆਂ ਨੇ ਅੱਠਵੀਂ ਤੋਂ ਗਿਆਰ੍ਹਵੀਂ ਸਦੀ ਈ. ਦੌਰਾਨ ਪਹਿਲਾਂ ਉਜੈਨ ਉਪਰ ਅਤੇ ਬਾਅਦ ਵਿਚ ਕਨੌਜ ਉੱਤੇ ਰਾਜ ਕੀਤਾ।

ਗੁਰਜਾਰਾਂ ਦੇ ਹੋਰ ਵੀ ਕਈ ਖ਼ਾਨਦਾਨ ਚਲਦੇ ਰਹੇ ਸਨ ਪਰ ਉਨ੍ਹਾਂ ਨੇ ਆਪਣੇ ਨਾਂ ਨਾਲ ਪ੍ਰਤਿਹਾਰ ਉਪ ਨਾਂ ਕਦੇ ਨਹੀਂ ਸੀ ਲਗਾਇਆ।

ਗੁਰਜਾਰਾਂ ਦੇ ਮੂਲ ਬਾਰੇ ਨਿਸ਼ਚਿਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ। ਇਕ ਵਾਰ ਇਹ ਵਿਚਾਰ ਪ੍ਰਚੱਲਤ ਹੋਇਆ ਕਿ ਇਹ ਲੋਕ ਹੂਨਾਂ ਦੇ ਤੁਰੰਤ ਮਗਰੋਂ ਹੀ ਭਾਰਤ ਵਿਚ ਦਾਖ਼ਲ ਹੋਏ ਸਨ ਅਤੇ ਇਨ੍ਹਾਂ ਦੇ ਖਜ਼ਾਰਾਂ ਨਾਲ ਵੀ ਚੰਗੇ ਸਬੰਧ ਸਨ। ਇਸ ਵਿਚਾਰ ਦੇ ਪੱਖ ਵਿਚ ਥੋੜ੍ਹਾ ਜਿਹਾ ਸਬੂਤ ਵੀ ਮਿਲਦਾ ਹੈ ਪਰ ਅੱਜਕਲ੍ਹ ਦੇ ਭਾਰਤੀ ਇਤਿਹਾਸਕਾਰਾਂ ਨੇ ਇਸ ਵਿਚਾਰ ਨੂੰ ਅਪਰਵਾਨ ਕਰਦਿਆਂ ਕਿਹਾ ਹੈ ਕਿ ਇਨ੍ਹਾਂ ਦਾ ਮੂਲ ਇਥੋਂ ਦਾ ਹੀ ਹੈ। 'ਗੁਰਜਾਰ' ਸ਼ਬਦ ਛੇਵੀਂ ਸਦੀ ਈ. ਦੇ ਖ਼ਤਮ ਹੋਣ ਤੋਂ ਪਹਿਲਾਂ ਕਿਧਰੇ ਨਹੀਂ ਮਿਲਦਾ। ਗੁਰਜਾਰ-ਪ੍ਰਤਿਹਾਰਾਂ ਵਿਚੋਂ ਪਹਿਲਾ ਬੰਸ ਉਹ ਸੀ ਜਿਹੜਾ ਹਰੀਚੰਦਰ ਤੋਂ ਚਲਿਆ ਸੀ। ਇਸ ਪਹਿਲੇ ਬੰਸ ਦੇ ਅਤੇ ਨਾਗਭੱਟ ਦੇ ਪ੍ਰਸਿੱਧ ਬੰਸ (ਪ੍ਰਤਿਹਾਰ) ਦੇ ਆਪਸੀ ਸਬੰਧਾਂ ਬਾਰੇ ਯਕੀਨੀ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਸ਼ਾਇਦ ਇਨ੍ਹਾਂ ਦਾ ਕੋਈ ਸਬੰਧ ਰਿਹਾ ਹੋਵੇ। ਇਸ ਦੇ ਮੋਢੀ ਨਾਗਭਟ ਪਹਿਲੇ ਨੇ ਮਾਲਵੇ ਉੱਪਰ ਅਤੇ ਉਸ ਦੇ ਭਰਾ ਦੇ ਪੋਤਰੇ ਵਤਸਰਾਜਾ ਨੇ 783 ਈ. ਵਿਚ ਉਜੈਨ ਤੇ ਰਾਜ ਕੀਤਾ ਲਗਦਾ ਹੈ।

ਨਾਗਭੱਟ ਪਹਿਲਾ ਪ੍ਰਤਿਹਾਰ ਬੰਸ ਦਾ ਮੋਢੀ ਸੀ ਅਤੇ ਜਾਪਦਾ ਹੈ ਕਿ ਇਸ ਨੇ ਮਾਲਵੇ ਉਤੇ ਰਾਜ ਕੀਤਾ ਸੀ ਅਤੇ ਉਸ ਦੇ ਭਰਾ ਦੀ ਸੰਤਾਨ ਵਿਚੋਂ ਵਤਸਰਾਜ ਨੂੰ 783 ਈ. ਵਿਚ ਉਜੈਨ ਦੇ ਮਹਾਰਾਜੇ ਵਜੋਂ ਮਾਨਤਾ ਪ੍ਰਾਪਤ ਹੋਈ ਸੀ। ਵਤਸਰਾਜ ਅਤੇ ਉਸਦੇ ਪੁੱਤਰ ਨਾਗਭੱਟ ਦੂਜੇ ਨੇ ਦੱਖਣ ਦੇ ਰਾਸ਼ਟਰਕੂਟਾਂ ਵੱਲੋਂ ਉੱਤਰੀ ਹਿੱਸੇ ਉੱਤੇ ਬਾਰ ਬਾਰ ਕੀਤੇ ਹਮਲਿਆਂ ਦਾ ਟਾਕਰਾ ਕੀਤਾ ਅਤੇ ਇੰਜ ਜਾਪਦਾ ਹੈ ਕਿ ਇਨ੍ਹਾਂ ਨੇ ਰਾਸ਼ਟਰਕੂਟਾਂ ਦੀ ਥੋੜ੍ਹੇ ਜਿਹੇ ਸਮੇਂ ਲਈ ਅਧਿਰਾਜਤਾ ਵੀ ਪਰਵਾਨ ਕੀਤੀ ਸੀ। ਨੌਵੀਂ ਸਦੀ ਈ. ਦੇ ਸ਼ੁਰੂ ਦੀਆਂ ਪ੍ਰਤਿਹਾਰਾਂ, ਰਾਸ਼ਟਰਕੂਟਾਂ ਅਤੇ ਪਾਲਾਂ ਦੀਆਂ ਲੜਾਈਆਂ ਵਿਚ ਨਾਗਭੱਟ ਨੇ ਬਹੁਤ ਮਹੱਤਵਪੂਰਨ ਹਿੱਸਾ ਪਾਇਆ ਅਤੇ ਅੰਤ ਨੂੰ ਸਥਾਨਕ ਮਹਾਰਾਜੇ ਚੱਕਰ ਯੁੱਧ ਕੋਲੋਂ ਕਨੌਜ ਖੋਹ ਲਿਆ। ਇਸ ਵੇਲੇ ਰਾਸ਼ਟਰਕੂਟਾਂ ਦੀ ਤਾਕਤ ਬਹੁਤ ਕਮਜ਼ੋਰ ਹੋ ਚੁੱਕੀ ਸੀ ਅਤੇ ਨਾਗਭੱਟ ਦੂਜੇ ਨੇ ਆਪਣੇ ਆਪ ਨੂੰ ਕਨੌਜ ਦੀ ਨਵੀਂ ਰਾਜਧਾਨੀ ਵਿਚ ਉੱਤਰੀ ਭਾਰਤ ਦਾ ਸਭ ਤੋਂ ਵੱਧ ਸ਼ਕਤੀਸ਼ਾਲੀ ਹਾਕਮ ਸਥਾਪਿਤ ਕਰ ਲਿਆ।

ਨਾਗਭੱਟ ਤੋਂ ਪਿਛੋਂ ਉਸ ਦਾ ਪੁੱਤਰ ਰਾਮਭੱਦਰ ਗੱਦੀ ਤੇ ਬੈਠਾ। ਇਸ ਦਾ ਰਾਜ ਥੋੜ੍ਹਾ ਚਿਰ ਹੀ ਚੱਲਿਆ। ਇਸ ਤੋਂ ਬਾਅਦ ਇਸਦਾ ਪੁੱਤਰ ਮਿਹਿਰ ਭੋਜ 836 ਈ. ਦੇ ਲਗਭਗ ਜਾਂ ਇਸ ਤੋਂ ਥੋੜ੍ਹਾ ਚਿਰ ਪਹਿਲਾਂ ਗੱਦੀ ਤੇ ਬੈਠਾ। ਭੋਜ ਅਤੇ ਉਸ ਦੇ ਉੱਤਰਾਧਿਕਾਰੀ ਮਹਿੰਦਰਪਾਲ ਦੇ ਰਾਜ ਵੇਲੇ ਪ੍ਰਤਿਹਾਰ ਸਾਮਰਾਜ ਬਹੁਤ ਅਮੀਰ ਅਤੇ ਤਾਕਤਵਰ ਹੋ ਗਿਆ। ਪ੍ਰਤਿਹਾਰਾਂ ਦੇ ਰਾਜ ਦਾ ਵਿਸਥਾਰ ਗੁਪਤਾ ਬੰਸ ਅਤੇ ਹਰਸ਼ ਦੇ ਮੁਕਾਬਲੇ ਦਾ ਸੀ। ਕਨੌਜ ਦੀ ਖ਼ੁਸ਼ਹਾਲੀ ਦਾ ਕਵੀ ਰਾਜ-ਸ਼ੇਖਰ ਨੇ ਵੀ ਜ਼ਿਕਰ ਕੀਤਾ ਹੈ।

ਮਹਿੰਦਰਪਾਲ ਦੇ ਉੱਤਰਾਧਿਕਾਰੀਆਂ ਬਾਰੇ ਸਪਸ਼ਟ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ। ਖ਼ਾਨਦਾਨੀ ਝਗੜਿਆਂ ਕਾਰਨ ਪ੍ਰਤਿਹਾਰਾਂ ਦੀ ਤਾਕਤ ਕਮਜ਼ੋਰ ਪੈ ਗਈ। ਦੱਖਣ ਦੇ ਰਾਜੇ ਰਾਸ਼ਟਰਕੂਟ ਤੀਜੇ ਦੇ ਹਮਲੇ ਨੇ ਇਨ੍ਹਾਂ ਦੀ ਤਾਕਤ ਨੂੰ ਹੋਰ ਵੀ ਕਮਜ਼ੋਰ ਕਰ ਦਿੱਤਾ ਅਤੇ ਲਗਭਗ 916 ਈ. ਵਿਚ ਉਸ ਨੇ ਕਨੌਜ ਨੂੰ ਬਰਬਾਦ ਹੀ ਕਰ ਦਿੱਤਾ। ਇਸ ਤਰ੍ਹਾਂ ਇਨ੍ਹਾਂ ਦੇ ਅਣਜਾਣੇ ਜਿਹੇ ਮਹਾਰਾਜਿਆਂ ਅਧੀਨ ਪ੍ਰਤਿਹਾਰ ਮੁੜ ਕਦੇ ਵੀ ਆਪਣਾ ਪਹਿਲਾਂ ਵਾਲਾ ਪ੍ਰਭਾਵ ਅਤੇ ਤਾਕਤ ਪ੍ਰਾਪਤ ਨਾ ਕਰ ਸਕੇ। ਇਨ੍ਹਾਂ ਦੇ ਅਧੀਨ ਰਾਜੇ ਤਾਕਤ ਫੜਦੇ ਗਏ ਅਤੇ ਵਾਰੋ ਵਾਰੀ ਵਫ਼ਾਦਾਰੀ ਤੋੜਦੇ ਗਏ। ਦਸਵੀਂ ਸਦੀ ਦੇ ਅਖ਼ੀਰ ਵਿਚ ਪ੍ਰਤਿਹਾਰ ਬੰਸ ਦੇ ਹਾਕਮਾਂ ਅਧੀਨ ਗੰਗਾ ਦੁਆਬ ਤੋਂ ਥੋੜ੍ਹਾ ਜਿਹਾ ਵੱਧ ਹੀ ਇਲਾਕਾ ਰਹਿ ਗਿਆ।

ਪ੍ਰਤਿਹਾਰਾਂ ਦਾ ਅਖ਼ੀਰਲਾ ਪ੍ਰਸਿੱਧ ਮਹਾਰਾਜਾ ਰਾਜਪਾਲ ਸੀ ਜਿਸ ਨੂੰ ਮਹਿਮੂਦ ਗਜ਼ਨਵੀਂ ਨੇ 1018 ਈ. ਵਿਚ ਕਨੌਜ ਵਿਚੋਂ ਕੱਢ ਦਿੱਤਾ ਸੀ ਅਤੇ ਪਿਛੋਂ ਚੰਦੇਲਾ ਦੇ ਮਹਾਰਾਜੇ ਵਿੱਦਿਆਧਰ ਦੀਆਂ ਫ਼ੌਜਾਂ ਨੇ ਉਸ ਨੂੰ ਮਾਰ ਦਿੱਤਾ ਸੀ। ਇਕ ਪੀੜ੍ਹੀ ਤੋਂ ਥੋੜ੍ਹੇ ਜਿਹੇ ਵਧੇਰੇ ਸਮੇਂ ਤੱਕ ਪ੍ਰਤਿਹਾਰਾਂ ਦੀ ਅਲਾਹਾਬਾਦ ਜ਼ਿਲ੍ਹੇ ਵਿਚ ਇਕ ਰਿਆਸਤ ਵੀ ਚੱਲਦੀ ਰਹੀ ਸੀ।

ਮੱਧ-ਕਾਲੀ ਹਿੰਦੂ ਭਾਰਤ ਦੇ ਪ੍ਰਸਿੱਧ ਖ਼ਾਨਦਾਨ 'ਪ੍ਰਤਿਹਾਰ' ਦੇ ਖ਼ਤਮ ਹੋ ਜਾਣ ਪਿਛੋਂ ਮੁਸਲਮਾਨ ਤਾਕਤ ਫੜ ਗਏ।

ਹ. ਪੁ.—ਐਨ. ਬ੍ਰਿ. 10 : 1045

**ਗੁਰਦਾ** : ਇਹ ਸਰੀਰ ਵਿਚੋਂ ਪਾਣੀ ਅਤੇ ਮਲ-ਮੂਤਰ ਕਢਣ ਵਾਲਾ, ਮਲ-ਤਿਆਗ-ਸਿਸਟਮ ਦਾ ਇਕ ਅੰਗ ਹੈ। ਗੁਰਦੇ ਦੀ ਸ਼ਕਲ ਅਤੇ ਸਥਿਤੀ ਵੱਖ ਵੱਖ ਪ੍ਰਾਣੀਆਂ ਵਿਚ ਵੱਖ ਵੱਖ ਹੁੰਦੀ ਹੈ। ਮੱਛੀਆਂ ਵਿਚ ਇਹ ਬਹੁਤ ਲੰਮੇ ਹੁੰਦੇ ਹਨ ਅਤੇ ਪੈਰੀਕਾਰਡੀਅਮ




**ਜਣਨ ਮੂਤਰ ਸਿਸਟਮ ਜਿਸ ਵਿਚ ਨਰ ਪ੍ਰਾਣੀ ਦੇ ਮੁੱਖ ਅੰਗ ਦਿਸ ਰਹੇ ਹਨ (ਅਗਲਾ ਪਾਸਾ)**

(ਹਿਰਦਾ-ਝਿੱਲੀ) ਤੱਕ ਪਹੁੰਚੇ ਹੁੰਦੇ ਹਨ। ਰੀਂਗਣੇ ਪ੍ਰਾਣੀਆਂ ਵਿਚ ਇਹ ਰਵਾਂਹ ਦੇ ਦਾਣੇ ਵਰਗੇ ਹੁੰਦੇ ਹਨ ਅਤੇ ਛਾਤੀ ਅਤੇ ਪੈਲਵਿਸ ਦੇ ਵਿਚਕਾਰ ਸਥਿਤ ਹੁੰਦੇ ਹਨ।

ਰੀੜ੍ਹਧਾਰੀ ਪ੍ਰਾਣੀਆਂ ਵਿਚ ਗੁਰਦੇ ਦੋ ਸਖ਼ਤ, ਲਾਲ ਭੂਰੇ ਰੰਗ ਦੇ ਅੰਗ ਹਨ। ਹਰੇਕ ਗੁਰਦਾ ਲਗਭਗ 10-12.5 ਸੈਂ. ਮੀ. ਲੰਮਾ, 5-7.5 ਸੈਂ. ਮੀ. ਚੌੜਾ ਅਤੇ ਤਕਰੀਬਨ 2.5 ਸੈਂ. ਮੀ. ਮੋਟਾ ਹੁੰਦਾ ਹੈ, ਦੋਨਾਂ ਗੁਰਦਿਆਂ ਦਾ ਮਿਲਾ ਕੇ ਭਾਰ ਕੋਈ ਅੱਧਾ ਕਿਲੋ ਤੋਂ ਘੱਟ ਹੁੰਦਾ ਹੈ।

ਇਹ ਪੇਟ ਵਿਚ ਬਹੁਤ ਸਾਰੇ ਅੰਗਾਂ ਦੇ ਪਿੱਛੇ ਕਰਕੇ ਕੰਗਰੋੜ ਦੇ ਦੋਨੋਂ ਪਾਸੇ ਸਥਿਤ ਹੁੰਦੇ ਹਨ; ਸੱਜਾ ਗੁਰਦਾ ਖੱਬੇ ਨਾਲੋਂ ਕੁਝ ਨੀਵਾਂ ਹੁੰਦਾ ਹੈ। ਦੋਨੋਂ ਗੁਰਦੇ ਉਪਰ ਵੱਲ ਨੂੰ ਕਾਫ਼ੀ ਵਧੇ ਹੋਏ ਹੁੰਦੇ ਹਨ ਅਤੇ ਸਭ ਤੋਂ ਹੇਠਲੀਆਂ ਪਸਲੀਆਂ ਦੇ ਉਪਰ ਚੜ੍ਹੇ ਹੋਏ ਹੁੰਦੇ ਹਨ। ਹਰੇਕ ਗੁਰਦੇ ਦੇ ਉਪਰਲੇ ਸਿਰੇ ਤੇ ਇਕ ਹੋਰ ਮਹੱਤਵਪੂਰਨ ਗਲੈਂਡ ਹੁੰਦੀ ਹੈ ਜਿਸ ਨੂੰ ਐਡ੍ਰੀਨਲ ਗਲੈਂਡ ਕਹਿੰਦੇ ਹਨ।

ਹਰੇਕ ਗੁਰਦਾ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਕੰਮ ਕਰਨ ਵਾਲੀਆਂ ਇਕਾਈਆਂ ਦਾ ਬਣਿਆ ਹੁੰਦਾ ਹੈ ਜਿਨ੍ਹਾਂ ਨੂੰ ਮੂਤਰ ਨਿੱਕੀਆਂ-ਨਲੀਆਂ ਜਾਂ ਨੈਫ਼੍ਰੋਨ ਕਹਿੰਦੇ ਹਨ। ਇਹ ਨਿੱਕੀਆਂ-ਨਲੀਆਂ ਅੱਗੋਂ ਵੱਡੀਆਂ ਨਿਕਾਸ-ਵਹਿਣੀਆਂ ਵਿਚ ਖੁਲ੍ਹਦੀਆਂ ਹਨ ਅਤੇ ਉਹ ਅਗੋਂ ਮੂਤਰ-ਵਹਿਣੀ ਵਿਚ। ਦੋਨੋਂ ਮੂਤਰ-ਵਹਿਣੀਆਂ ਪਿੱਛੇ ਵੱਲ ਜਾ ਕੇ ਮਲ-ਚੈਂਬਰ ਜਾਂ ਮੂਤਰ-ਮਸਾਨੇ ਵਿਚ ਖੁਲ੍ਹਦੀਆਂ ਹਨ।

ਨੈਫ਼੍ਰੋਨ—ਨੈਫ਼੍ਰੋਨਾਂ ਦੀ ਗਿਣਤੀ, ਬਣਤਰ ਅਤੇ ਕੰਮ ਵੱਖ ਵੱਖ ਪ੍ਰਾਣੀਆਂ ਵਿਚ ਵੱਖ ਵੱਖ ਹਨ। ਇਸ ਦੀ ਸਭ ਤੋਂ ਪਹਿਲੀ ਕਿਸਮ (ਜਿਹੜੀ ਸਿਰਫ਼ ਰੀੜ੍ਹ ਰਹਿਤ ਪ੍ਰਾਣੀਆਂ ਵਿਚ ਮਿਲਦੀ ਹੈ) ਨੈਫ਼੍ਰੋਨ ਦੀ ਇਕ ਕੀਫ਼ ਹੁੰਦੀ ਹੈ ਜਿਹੜੀ ਦੇਹ-ਖੋੜ ਵਿਚ ਖੁਲ੍ਹਦੀ ਹੈ, ਅਗੋਂ ਇਹ ਮੂਤਰ-ਨਿੱਕੀ-ਨਲੀ ਵਿਚ ਹੁੰਦੀ ਹੋਈ ਮਲ-ਤਿਆਗ ਛੇਕ ਰਾਹੀਂ ਬਾਹਰ ਖੁਲ੍ਹਦੀ ਹੈ। ਜਲ-ਥਲੀ ਪ੍ਰਾਣੀਆਂ ਵਿਚ ਕੁਝ ਨਿੱਕੀਆਂ-ਨਲੀਆਂ ਦੀ ਇਹ ਕੀਫ਼ ਹੁੰਦੀ ਹੈ ਪਰ ਬਹੁਤੀਆਂ ਨਿੱਕੀਆਂ-ਨਲੀਆਂ ਦਾ ਇਕ ਬੋਮੈਨ ਕੈਪਸਿਊਲ ਹੁੰਦਾ ਹੈ। ਸਾਰੇ ਉੱਚ-ਪਧਰੀ ਰੀੜ੍ਹਧਾਰੀਆਂ ਵਿਚ ਨੈਫ਼੍ਰੋਨ ਦਾ ਬੋਮੈਨ-ਕੈਪਸਿਊਲ ਹੁੰਦਾ ਹੈ ਜਿਸ ਵਿਚ ਕੈਪਿਲਰੀ (ਕੇਸ਼-ਨਲੀ) ਕੁੰਡਲਾਂ ਦੇ ਇਕ ਗੁੱਛੇ ਦੇ ਰੂਪ ਵਿਚ ਹੁੰਦੀ ਹੈ ਜਿਸ ਨੂੰ ਗਲੋਮੈਰੂਲਸ ਕਹਿੰਦੇ ਹਨ। ਇਹ ਨੈਫ਼੍ਰੋਨ ਦਾ ਬੰਦ ਸਿਰਾ ਹੁੰਦਾ ਹੈ। ਬੋਮੈਨ-ਕੈਪਸਿਊਲ ਦੀ ਅੰਦਰਲੀ ਐਪੀਥੀਲੀਅਲ-ਭਿੱਤੀ ਕੇਸ਼-ਨਲੀਆਂ ਦੀ ਐਂਡੋਥੀਲੀਅਲ ਭਿੱਤੀ ਦੇ ਨਾਲ ਸਿੱਧੀ ਲਗਦੀ ਹੈ ਅਤੇ ਇਸ ਤਰ੍ਹਾਂ ਵਿਚ ਇਕ ਝਿੱਲੀ ਬਣਦੀ ਹੈ ਜਿਸ ਰਾਹੀਂ ਲਹੂ ਪੁਣਿਆ ਜਾਂਦਾ ਹੈ।




**ਡੱਡੂ ਦੇ ਗੁਰਦੇ ਵਿਚੋਂ ਕਢਿਆਂ ਨੈਫ਼੍ਰੋਨ ਜਿਸ ਵਿਚ ਬੋਮੈਨ-ਕੈਪਸਿਊਲ ਵਿਚ ਗਲੋਮੈਰੂਲਸ ਦਿਸ ਰਿਹਾ ਹੈ।**

ਹਰੇਕ ਨੈਫ਼੍ਰੋਨ ਦੇ ਕਈ ਹਿੱਸੇ ਹੁੰਦੇ ਹਨ ਜਿਹੜੇ ਰੀੜ੍ਹਧਾਰੀਆਂ ਦੇ ਵੱਖ ਵੱਖ ਗਰੁੱਪਾਂ ਵਿਚ ਵੱਖ ਵੱਖ ਹੁੰਦੇ ਹਨ। ਗਲੋਮੈਰੂਲਸ ਤੋਂ ਬਾਅਦ ਇਕ ਗਰਦਨ ਵਰਗਾ ਛੋਟਾ ਜਿਹਾ ਹਿੱਸਾ ਹੁੰਦਾ ਹੈ, ਜਿਹੜਾ ਕਈ ਵਾਰ ਸਿਲੀਆਮਈ ਹੁੰਦਾ ਹੈ। ਥਣਧਾਰੀ ਪ੍ਰਾਣੀਆਂ ਵਿਚ ਇਹ ਹਿੱਸਾ ਨਹੀਂ ਹੁੰਦਾ। ਇਸ ਤੋਂ ਬਾਅਦ ਨਿਕਟਵਰਤੀ ਨਿੱਕੀ-ਨਲੀ ਆਉਂਦੀ ਹੈ। ਫਿਰ ਇਸ ਤੋਂ ਬਾਅਦ (ਨਿਮਨ-ਪੱਧਰੀ ਰੀੜ੍ਹਧਾਰੀਆਂ ਵਿਚ) ਇਕ ਮੱਧਵਰਤੀ ਖੰਡ ਹੁੰਦਾ ਹੈ। ਥਣਧਾਰੀਆਂ ਵਿਚ ਇਹ ਪਤਲਾ ਜਿਹਾ ਖੰਡ ਹੁੰਦਾ ਹੈ ਜਿਹੜਾ ਲੂਪ ਆਫ਼ ਹੈੱਨਲੇ ਦਾ ਹਿੱਸਾ ਹੁੰਦਾ ਹੈ। ਇਸ ਤੋਂ ਬਾਅਦ ਦੂਰ ਸਥਿਤ ਨਿੱਕੀ-ਨਲੀ ਅਤੇ ਫਿਰ ਕੁਲੈਕਟਿੰਗ ਡਕਟ ਆਉਂਦੀ ਹੈ।



**ਮਨੁੱਖੀ ਗੁਰਦੇ ਦੀ ਇਕ ਛੋਟੀ ਜਿਹੀ ਕਾਟ। ਇਸ ਵਿਚ ਲੂਪ ਆਫ਼ ਹੈੱਨਲੇ ਆਪਣੇ ਮੋਟੇ ਤੇ ਪਤਲੇ ਖੰਡਾਂ ਸਮੇਤ ਅਤੇ ਵਾਸਾ ਰੈਕਟਾ ਅਤੇ ਕੁਲੈਕਟਿੰਗ ਡਕਟਸ, ਜਿਵੇਂ ਕਿ ਉਹ ਬਾਹਰਲੇ ਅਤੇ ਅੰਦਰਲੇ ਮੈਡੂਲਾ ਵਿਚ ਇਕ ਦੂਜੇ ਦੇ ਬਰਾਬਰ ਸਥਿਤ ਹਨ, ਦਿਸ ਰਹੇ ਹਨ।**

ਨਿਮਨ-ਪੱਧਰੀ ਰੀੜ੍ਹਧਾਰੀਆਂ ਵਿਚ ਸਾਰੇ ਨੈਫ਼੍ਰੋਨ ਵਲ੍ਹੇਟੇ ਹੋਏ ਹੁੰਦੇ ਹਨ ਅਤੇ ਕੁਲੈਕਟਿੰਗ ਡਕਟਸ ਤੇ ਲੰਬ ਰੂਪ ਵਿਚ ਸਥਿਤ ਹੁੰਦੇ ਹਨ। ਪੰਛੀਆਂ ਵਿਚ ਕੁਝ ਨੈਫ਼੍ਰੋਨਾਂ ਦੇ ਸਿੱਧੇ ਲੂਪ (ਲੂਪ ਆਫ਼ ਹੈੱਨਲੇ) ਬਣਦੇ ਹਨ ਜਿਹੜੇ ਕੁਲੈਕਟਿੰਗ ਡਕਟਸ ਦੇ ਸਮਾਨਾਂਤਰ ਚਲਦੇ ਹਨ। ਥਣਧਾਰੀਆਂ ਵਿਚ ਸਾਰੇ ਨੈਫ਼੍ਰੋਨਾਂ ਦੇ ਲੂਪ ਆਫ਼ ਹੈੱਨਲੇ ਹੁੰਦੇ ਹਨ।

ਗਲੋਮੈਰੂਲਸ ਅਤੇ ਵਲ੍ਹੇਟੀਆਂ ਹੋਈਆਂ ਨਿਕਟਵਰਤੀ ਨਿੱਕੀਆਂ-ਨਲੀਆਂ ਗੁਰਦੇ ਦੇ ਕਾਰਟੈਕਸ ਵਿਚ ਹੁੰਦੀਆਂ ਹਨ। ਲੂਪ ਆਫ਼ ਹੈੱਨਲੇ ਕੁਝ ਲੰਮੇ ਤੇ ਕੁਝ ਛੋਟੇ ਹੁੰਦੇ ਹਨ; ਇਹ ਮੈਡੂਲਾ ਦੇ ਬਾਹਰਲੇ ਅਤੇ ਅੰਦਰਲੇ ਹਿੱਸੇ ਵਿਚੋਂ ਲੰਘਦੇ ਹਨ। ਪਤਲੀ ਸ਼ਾਖ ਦੂਰ ਸਥਿਤ ਨਿੱਕੀ ਨਲੀ ਦੇ ਪਹਿਲਾਂ ਸਿੱਧੇ ਹਿੱਸੇ ਅਤੇ ਫਿਰ ਵਲ੍ਹੇਟੇ ਹਿੱਸੇ ਵਿਚੋਂ ਲੰਘਦੀ ਹੈ। ਕੁਲੈਕਟਿੰਗ ਡਕਟ ਕਾਰਟੈਕਸ ਤੋਂ ਮੈਡੂਲਾ ਤੋਂ ਪੈਪਿਲਾ ਦੇ ਸਿਰੇ ਤੱਕ ਜਾਂਦਾ ਹੈ ਜਿਥੇ ਇਹ ਗੁਰਦਾ ਪੈਲਵਿਸ ਵਿਚ ਖੁਲ੍ਹਦਾ ਹੈ। ਇਹ ਕੁਲੈਕਟਿੰਗ ਡਕਟ ਆਪਣੇ ਸਾਰੇ ਰਸਤੇ ਦੌਰਾਨ ਲੂਪ ਆਫ਼ ਹੈੱਨਲੇ ਤੇ ਕੈਪਿਲਰੀ ਲੂਪਾਂ ਦੇ ਸਮਾਨਾਂਤਰ ਚਲਦੀਆਂ ਹਨ।

ਗਲੋਮੈਰੂਲਸ ਦੀਆਂ ਕੇਸ਼-ਨਲੀਆਂ ਅੰਦਰਲੇ ਲਹੂ ਦੇ ਦਬਾਉ ਕਾਰਨ ਲਹੂ ਦੀ ਫਿਲਟਰੇਸ਼ਨ ਹੁੰਦੀ ਹੈ ਜਿਸ ਵਿਚੋਂ ਤਰਲ ਛੋਟੇ ਛੋਟੇ ਮਾੱਲੀਕਿਊਲ ਅਤੇ ਆਇਨ ਝਿੱਲੀ ਵਿਚੋਂ ਛਣ ਕੇ ਬੋਮੈਨ ਕੈਪਸਿਊਲ ਦੀ ਖੋੜ (ਲਿਊਮਨ) ਵਿਚ ਜਾਂਦੇ ਹਨ। ਇਸ ਛਣ ਕੇ ਆਏ ਪਦਾਰਥ ਵਿਚ ਕੁਝ ਪ੍ਰੋਟੀਨਾਂ ਅਤੇ ਸਾਰੇ ਛੋਟੇ ਛੋਟੇ ਮਾੱਲੀਕਿਊਲ ਆ ਜਾਂਦੇ ਹਨ। ਜਦੋਂ ਇਹ ਪਦਾਰਥ (ਜਾਂ ਫਿਲਟਰੇਟ) ਨਿੱਕੀ-ਨਲੀ ਵਿਚੋਂ ਲੰਘਦਾ ਹੈ ਤਾਂ ਇਸ ਦੀਆਂ ਭਿੱਤੀਆਂ ਉਨ੍ਹਾਂ ਪਦਾਰਥਾਂ ਨੂੰ (ਜੋ ਮਲ-ਤਿਆਗ ਵਿਚ ਨਹੀਂ ਆਉਣੇ ਹੁੰਦੇ) ਨਚੋੜ ਕੇ ਉਨ੍ਹਾਂ ਨੂੰ ਨਾਲ ਲਗਦੀਆਂ ਕੇਸ਼-ਨਲੀਆਂ ਦੇ ਲਹੂ ਵਿਚ ਮੋੜ ਦਿੰਦੀਆਂ ਹਨ। ਜਿਹੜੇ ਪਦਾਰਥ ਸਰੀਰ ਤੇ ਜ਼ਹਿਰੀਲਾ ਅਸਰ ਕਰਦੇ ਹਨ ਉਹ ਉਲਟ ਦਿਸ਼ਾ ਵੱਲ ਲਹੂ ਵਿਚੋਂ ਨਿੱਕੀਆਂ-ਨਲੀਆਂ ਵਿਚ ਚਲੇ ਜਾਂਦੇ ਹਨ। ਇਸ ਤਰ੍ਹਾਂ ਹਰੇਕ ਨੈਫ਼੍ਰੋਨ ਰਾਹੀਂ ਅੱਡ ਕੀਤਾ ਪਿਸ਼ਾਬ ਕੁਲੈਕਟਿੰਗ ਡਕਟ ਅਤੇ ਮੂਤਰ-ਵਹਿਣੀ ਰਾਹੀਂ ਮਲ-ਚੈਂਬਰ ਜਾਂ ਬਲੈਡਰ ਵਿਚ ਜਾਂਦਾ ਹੈ ਜਿਥੇ ਇਹ ਖਾਰਜ ਕੀਤਾ ਜਾ ਸਕਦਾ ਹੈ।

ਗੁਰਦੇ ਨੂੰ ਲਹੂ ਦੀ ਸਪਲਾਈ—ਰੀੜ੍ਹਧਾਰੀ ਪ੍ਰਾਣੀਆਂ ਦੀਆਂ ਸਾਰੀਆਂ ਸ਼੍ਰੇਣੀਆਂ ਵਿਚ ਗੁਰਦਾ ਧਮਣੀਆਂ ਗੋਲਮੈਰੂਲੀ ਵਿਚ ਅਤੇ ਇਕ ਸੈਕਿੰਡ ਕੇਸ਼-ਨਲੀ ਜਾਲ ਰਾਹੀਂ ਨਿੱਕੀਆਂ ਨਲੀਆਂ ਵਿਚ ਲਹੂ ਪਹੁੰਚਾਉਂਦੀਆਂ ਹਨ। ਗੁਰਦਾ ਨਿੱਕੀਆਂ-ਨਲੀਆਂ ਵਿਚ ਲਹੂ ਮੁੱਖ ਤੌਰ ਤੇ ਗੁਰਦਾ ਪੋਰਟਲ-ਸ਼ਿਰਾ ਰਾਹੀਂ ਆਉਂਦਾ ਹੈ। ਇਹ ਸ਼ਿਰਾ ਥਣਧਾਰੀ ਪ੍ਰਾਣੀਆਂ ਅਤੇ ਸਾਈਕਲੋਸਟੋਮ ਪ੍ਰਾਣੀਆਂ ਨੂੰ ਛੱਡ ਕੇ ਹੋਰ ਸਾਰੇ ਰੀੜ੍ਹਧਾਰੀਆਂ ਵਿਚ ਲਹੂ ਸਪਲਾਈ ਕਰਦੀ ਹੈ। ਪੂਛ ਅਤੇ ਲੱਤਾਂ ਦਾ ਗੰਦਾ ਖ਼ੂਨ ਗੁਰਦਾ ਪੋਰਟਲ ਸ਼ਿਰਾ ਵਿਚ ਆਉਂਦਾ ਹੈ। ਇਹ ਅੱਗੋਂ ਸੈਕੰਡ ਕੇਸ਼ ਨਲੀ ਜਾਲ ਵਿਚ ਵੰਡੀ ਜਾਂਦੀ ਹੈ ਜਿਹੜਾ ਗੁਰਦਾ ਨਿੱਕੀਆਂ ਨਲੀਆਂ ਦੇ ਚਾਰੇ ਪਾਸੇ ਵਿਛਿਆ ਹੁੰਦਾ ਹੈ। ਇਸ ਤਰ੍ਹਾਂ ਗੰਦੇ ਖ਼ੂਨ ਵਿਚੋਂ ਮਲਮੂਤਰ ਸਿੱਧਾ ਹੀ ਮੂਤਰ ਨਿੱਕੀਆਂ-ਨਲੀਆਂ ਵਿਚ ਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 22 : 898; ਮੈਕ. ਐਨ. ਸ. ਟ. 7 : 387

**ਗੁਰਦਾਸਪੁਰ** : ਜ਼ਿਲ੍ਹਾ—ਪੰਜਾਬ ਦਾ ਇਕ ਸਰਹੱਦੀ ਜ਼ਿਲ੍ਹਾ ਹੈ ਜਿਸ ਦੇ ਉੱਤਰ-ਪੂਰਬ ਵੱਲ ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਰਾਜ ਅਤੇ ਦੱਖਣ ਵੱਲ ਪੰਜਾਬ ਦੇ ਹੀ ਅੰਮ੍ਰਿਤਸਰ, ਕਪੂਰਥਲਾ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਲਗਦੇ ਹਨ। ਪੱਛਮ ਵੱਲ ਇਸ ਦੀ ਪਾਕਿਸਤਾਨ ਨਾਲ 50 ਕਿ. ਮੀ. ਅੰਤਰ ਰਾਸ਼ਟਰੀ ਸਰਹੱਦ-ਰੇਖਾ ਲਗਦੀ ਹੈ। ਜ਼ਿਲ੍ਹੇ ਦਾ ਕੁੱਲ ਖੇਤਰਫਲ 3557 ਵ. ਕਿ. ਮੀ. ਅਤੇ ਆਬਾਦੀ 1756732 (1991) ਹੈ। ਜ਼ਿਲ੍ਹੇ ਦਾ ਇਹ ਰਕਬਾ ਰਾਵੀ ਅਤੇ ਬਿਆਸ ਦਰਿਆਵਾਂ ਦੇ ਵਿਚਕਾਰ ਮਾਝੇ ਦੇ ਇਲਾਕੇ ਵਿਚ ਪੈਂਦਾ ਹੈ। ਇਸ ਦੇ ਉੱਤਰ-ਪੂਰਬੀ ਹਿੱਸੇ ਵਿਚ ਸ਼ਿਵਾਲਿਕ ਪਹਾੜੀਆਂ ਹਨ। ਬਾਕੀ ਸਾਰਾ ਧਰਾਤਲ ਪੱਧਰੀ ਹੈ। ਇਸ ਜ਼ਿਲ੍ਹੇ ਵਿਚ ਤਿੰਨ ਤਹਿਸੀਲਾਂ, 10 ਸ਼ਹਿਰ ਅਤੇ 1526 ਪਿੰਡ ਹਨ। ਇਸੇ ਹੀ ਨਾਂ ਦਾ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਇਤਿਹਾਸਕ ਪੱਖ ਤੋਂ ਵੀ ਇਸ ਜ਼ਿਲ੍ਹੇ ਦਾ ਕਾਫ਼ੀ ਮਹੱਤਵ ਰਿਹਾ ਹੈ। ਮੁਢਲੀਆਂ ਇਤਿਹਾਸਕ ਯਾਦਗਾਰਾਂ ਵਿਚੋਂ ਇਥੇ ਪਾਂਡਵਾਂ ਨਾਲ ਸਬੰਧਤ, ਰਾਵੀ ਦਰਿਆ ਉੱਤੇ ਮੁਖਸ਼ੇਵਰ ਦੇ ਗੁਫ਼ਾ ਵਿਚ ਬਣੇ ਮੰਦਰ ਹਨ। ਇਸੇ ਤਰ੍ਹਾਂ ਪਠਾਨਕੋਟ ਇਕ ਪੁਰਾਣੇ ਹਿੰਦੂ ਰਾਜ ਦਾ ਸਦਰ-ਮੁਕਾਮ ਹੁੰਦਾ ਸੀ। ਸਈਅਦ ਕਾਲ ਵਿਚ ਇਹ ਜ਼ਿਲ੍ਹਾ ਖੋਖਰ ਇਲਾਕੇ ਦਾ ਕੇਂਦਰ ਸੀ ਅਤੇ ਜਸਰਥ ਖੋਖਰ ਨੇ ਕਲਾਨੌਰ ਉੱਤੇ ਦੋ ਵਾਰ ਹਮਲਾ ਕੀਤਾ ਸੀ। ਅਕਬਰ ਨੂੰ ਆਪਣੇ ਪਿਤਾ ਹਮਾਯੂੰ ਦੀ ਮੌਤ ਸਬੰਧੀ ਕਲਾਨੌਰ ਦੇ ਅਸਥਾਨ ਤੇ ਹੀ ਪਤਾ ਲੱਗਾ ਸੀ ਅਤੇ ਇਸੇ ਅਸਥਾਨ ਤੇ 15 ਫਰਵਰੀ, 1556 ਨੂੰ ਬੈਰਮ ਖ਼ਾਨ ਨੇ ਅਕਬਰ ਦੀ ਤਾਜਪੋਸ਼ੀ ਕਰਵਾਈ ਅਤੇ ਇੰਜ ਲਗਦਾ ਹੈ ਕਿ ਬਾਅਦ ਵਿਚ ਅਕਬਰ ਬਾਦਸ਼ਾਹ ਇਥੇ ਅਕਸਰ ਦਰਬਾਰ ਲਾਇਆ ਕਰਦਾ ਸੀ। ਅਗਲੇ ਹੀ ਸਾਲ ਅਕਬਰ ਨੂੰ ਇਹ ਜ਼ਿਲ੍ਹਾ ਸਿੰਕਦਰ ਸ਼ਾਹ ਸੂਰੀ ਤੋਂ ਫਿਰ ਵਾਪਸ ਲੈਣਾ ਪਿਆ ਸੀ। ਅਕਬਰ ਨੇ ਸ਼ੇਰ ਸ਼ਾਹ ਵੱਲੋਂ ਕਾਨੂੰਵਾਨ ਦੇ ਅਸਥਾਨ ਤੋਂ ਆਬਾਦ ਕੀਤੇ ਅਫ਼ਗਾਨਾਂ ਨੂੰ ਭਜਾ ਦਿੱਤਾ। ਬਾਅਦ ਵਿਚ ਇਹ ਅਸਥਾਨ ਜਹਾਂਗੀਰ ਦੀ ਮਨਭਾਉਂਦੀ ਆਰਾਮਗਾਹ ਬਣ ਗਿਆ। ਸ਼ਾਹ ਜਹਾਨ ਦੇ ਰਾਜ-ਕਾਲ ਵੇਲੇ ਲਾਹੌਰ ਦੇ ਨੇੜੇ ਸ਼ਾਲਾਮਾਰ ਬਾਗ਼ ਨੂੰ ਰਾਵੀ ਦਰਿਆ ਵਿਚੋਂ ਪਾਣੀ ਪਹੁੰਚਾਉਣ ਲਈ ਸ਼ਾਹ ਨਹਿਰ (Sah Nahr) ਦੀ ਪੁਟਾਈ ਸ਼ੁਰੂ ਕੀਤੀ ਗਈ। ਜ਼ਿਲ੍ਹੇ ਦੀ ਇਤਿਹਾਸਕ ਮਹੱਤਤਾ ਮੁੱਖ ਤੌਰ ਤੇ ਸਿੱਖਾਂ ਦੀ ਚੜ੍ਹਤ ਵੇਲੇ ਨਾਲ ਸਬੰਧਤ ਹੈ। ਤਹਿਸੀਲ ਬਟਾਲੇ ਵਿਚ ਰਾਵੀ ਦੇ ਦੱਖਣੀ ਕੰਢੇ ਤੇ ਵੱਸਿਆ ਡੇਰਾ (ਦੇਹਰਾ) ਬਾਬਾ ਨਾਨਕ ਅਤੇ ਚੋਲਾ ਸਾਹਿਬ ਆਦਿ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਗੁਰਦਵਾਰਿਆਂ ਤੋਂ ਇਲਾਵਾ ਗੁਰੂ ਅਮਰਦਾਸ ਅਤੇ ਗੁਰੂ ਹਰਿਰਾਏ ਸਾਹਿਬ ਜੀ ਦਾ ਵੀ ਇਸ ਜ਼ਿਲ੍ਹੇ ਨਾਲ ਸਬੰਧ ਰਿਹਾ ਹੈ। ਸੰਨ 1710 ਵਿਚ ਬੰਦਾ ਬਹਾਦਰ ਨੇ ਬਟਾਲੇ ਅਤੇ ਕਲਾਨੌਰ ਨੂੰ ਲੁੱਟਿਆ ਅਤੇ ਆਲੇ ਦੁਆਲੇ ਦੇ ਇਲਾਕੇ ਤੇ ਹੱਲੇ ਬੋਲਣ ਲਈ ਇਸ ਜ਼ਿਲ੍ਹੇ ਨੂੰ ਆਪਣਾ ਸਦਰ-ਮੁਕਾਮ ਬਣਾਇਆ। ਸੰਨ 1711 ਵਿਚ ਬਹਾਦਰ ਸ਼ਾਹ ਨੇ ਬੰਦਾ ਬਹਾਦਰ ਨੂੰ ਪਹਾੜਾਂ ਵੱਲ ਭੱਜਾ ਦਿਤਾ। ਇਸ ਪਿਛੋਂ ਬੰਦਾ ਬਹਾਦਰ ਨੇ ਵਾਪਸ ਆ ਕੇ ਲੋਹਗੜ੍ਹ ਅੱਜਕਲ੍ਹ ਗੁਰਦਾਸਪੁਰ ਸ਼ਹਿਰ ਦੇ ਸਥਾਨ ਤੇ ਇਕ ਕਿਲਾ ਬਣਵਾਇਆ ਤੇ ਲਾਹੌਰ ਦੇ ਸੂਬੇਦਾਰ ਇਸਲਾਮ ਜੰਗ ਨੂੰ ਹਰਾਇਆ। ਇਤਿਹਾਸ ਦੇ ਅਗਲੇ ਪੜਾਅ ਵਿਚ ਇਸ ਜ਼ਿਲ੍ਹੇ ਦਾ ਅਦੀਨਾ ਬੇਗ ਨਾਲ ਵੀ ਬੜਾ ਨੇੜੇ ਦੇ ਸਬੰਧ ਰਿਹਾ। ਅਦੀਨਾ ਬੇਗ ਦੀ ਮੌਤ ਨੇ ਸਿੱਖਾਂ ਦੀ ਵਧ ਰਹੀ ਤਾਕਤ ਦੇ ਰਾਹ ਵਿਚੋਂ ਵੱਡੀ ਰੁਕਾਵਟ ਦੂਰ ਕਰ ਦਿੱਤੀ। ਪਰ ਛੇਤੀ ਹੀ ਰਾਮਗੜ੍ਹੀਆ ਅਤੇ ਕਨ੍ਹਈਆ ਮਿਸਲ ਵਿਚਕਾਰ ਦੁਆਬ ਦੇ ਇਸ ਇਲਾਕੇ ਨੂੰ ਹਥਿਆਉਣ ਲਈ ਝੜੱਪਾਂ ਹੋਣ ਲੱਗ ਪਈਆਂ। ਰਾਮਗੜ੍ਹੀਆ ਮਿਸਲ ਦੀ ਤਾਕਤ 1808 ਵਿਚ ਖ਼ਤਮ ਹੋ ਗਈ ਅਤੇ ਕਨ੍ਹਈਆ ਮਿਸਲ ਨੂੰ ਮਹਾਰਾਜਾ ਰਣਜੀਤ ਸਿੰਘ ਨੇ 1811 ਵਿਚ ਖ਼ਤਮ ਕਰਕੇ ਸਾਰੇ ਗੁਰਦਾਸਪੁਰ ਜ਼ਿਲ੍ਹੇ ਨੂੰ ਆਪਣੇ ਅਧੀਨ ਕਰ ਲਿਆ। ਦੀਨਾਨਗਰ ਮਹਾਰਾਜਾ ਰਣਜੀਤ ਸਿੰਘ ਦੀ ਗਰਮੀਆਂ ਵੇਲੇ ਮਨਭਾਉਂਦੀ ਆਰਾਮਗਾਹ ਹੁੰਦੀ ਸੀ। ਸੰਨ 1838 ਵਿਚ ਕਾਬਲ ਦੇ ਤਖ਼ਤ ਉੱਤੇ ਸ਼ਾਹ ਸੁਜਾਹ ਨੂੰ ਬਿਠਾਉਣ ਸਬੰਧੀ ਭੇਜੇ ਗਏ ਮੈਕਨਟਨ ਮਿਸ਼ਨ (Macnaghten Mission) ਦਾ ਮਹਾਰਾਜਾ ਰਣਜੀਤ ਸਿੰਘ ਨੇ ਇਥੇ ਹੀ ਸਵਾਗਤ ਕੀਤਾ ਸੀ। ਇਸ ਤੋਂ ਪਿੱਛੋਂ ਮਹਾਰਾਜਾ ਸਾਹਿਬ ਦੇ ਘਰੇਲੂ ਜੀਵਨ ਦਾ ਇਸ ਜ਼ਿਲ੍ਹੇ ਨਾਲ ਕਾਫ਼ੀ ਨੇੜੇ ਦਾ ਸਬੰਧ ਰਿਹਾ।

ਸੰਨ 1846 ਦੇ ਸਿੱਖਾਂ ਦੇ ਪਹਿਲੇ ਯੁੱਧ ਤੋਂ ਬਾਅਦ ਪਠਾਨਕੋਟ ਅਤੇ ਮੈਦਾਨੀ ਇਲਾਕੇ ਦੇ ਕੁਝ ਹੋਰ ਪਿੰਡਾਂ ਅਤੇ ਜ਼ਿਲ੍ਹੇ ਦੇ ਪਹਾੜੀ ਹਿੱਸੇ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਦਿੱਤਾ ਗਿਆ। ਹੋਰਨਾਂ ਜ਼ਿਲ੍ਹਿਆਂ ਦੇ ਮੁਕਾਬਲੇ ਤੇ ਇਸ ਜ਼ਿਲ੍ਹੇ ਦੀਆਂ ਹੱਦਾਂ ਵਿਚ ਬਹੁਤ ਅਦਲਾ-ਬਦਲੀ ਹੁੰਦੀ ਰਹੀ ਹੈ। ਅਪ੍ਰੈਲ, 1849 ਨੂੰ ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਹੋ ਜਾਣ ਪਿੱਛੋਂ ਅਦੀਨਾ ਨਗਰ ਨਾਂ ਦਾ ਇਕ ਨਵਾਂ ਜ਼ਿਲ੍ਹਾ ਹੋਂਦ ਵਿਚ ਆਇਆ ਅਤੇ ਅਦੀਨਾ ਨਗਰ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਬਣਿਆ। ਇਸ ਵੇਲੇ ਦੇ ਅਦੀਨਾ ਨਗਰ ਜ਼ਿਲ੍ਹੇ ਵਿਚ ਅਜੋਕੀ ਗੁਰਦਾਸਪੁਰ ਤਹਿਸੀਲ, ਬਟਾਲਾ ਤਹਿਸੀਲ ਦਾ ਬਹੁਤੇਰਾ ਹਿੱਸਾ ਅਤੇ ਸੰਨ 1846 ਵਿਚ ਮੁਕਰੱਰ ਕੀਤੀ ਗਈ ਹੱਦ ਦੇ ਦੱਖਣ ਵੱਲ ਦੀ ਪਠਾਨਕੋਟ ਤਹਿਸੀਲ ਦੇ 181 ਪਿੰਡ ਸ਼ਾਮਲ ਹੁੰਦੇ ਸਨ। ਸੰਨ 1849 ਵਿਚ ਸਰਕਾਰੀ ਅਫ਼ਸਰਾਂ ਅਤੇ ਫ਼ੌਜੀ ਰਖਵਾਲ-ਦਸਤੇ (Military Escort) ਨੂੰ ਬਟਾਲੇ ਭੇਜ ਦਿੱਤਾ ਗਿਆ। ਬਟਾਲੇ ਵੱਲ ਹੜ੍ਹ ਆਮ ਆਉਂਦੇ ਰਹਿਣ ਕਾਰਨ, ਪਤਝੱੜ ਵਿਚ 1 ਮਈ, 1852 ਨੂੰ ਸਰਕਾਰੀ ਦਫ਼ਤਰ ਗੁਰਦਾਸਪੁਰ ਤਬਦੀਲ ਕਰ ਦਿੱਤੇ ਗਏ।

ਸੰਨ 1853 ਵਿਚ ਜਦੋਂ ਤਹਿਸੀਲਾਂ ਅਤੇ ਜ਼ਿਲ੍ਹਿਆਂ ਦੀਆਂ ਹੱਦਾਂ ਦੀ ਸੋਧ ਕੀਤੀ ਗਈ ਤਾਂ ਉਸ ਵੇਲੇ ਗੁਰਦਾਸਪੁਰ ਜ਼ਿਲ੍ਹੇ ਵਿਚ ਪਠਾਨਕੋਟ, ਸ਼ਕਰਗੜ੍ਹ ਚੱਕ ਆਂਧਰ (Chak Andhar) ਨੂੰ ਛੱਡ ਕੇ ਗੁਰਦਾਸਪੁਰ ਅਤੇ ਬਟਾਲਾ ਤਹਿਸੀਲਾਂ ਸ਼ਾਮਲ ਹਨ।

ਅਗਸਤ 1860 ਵਿਚ ਡਲਹੌਜ਼ੀ ਸਿਹਤਗਾਹ ਵਾਲੀਆਂ ਪਹਾੜੀਆਂ ਕਾਂਗੜਾ ਵਿਚੋਂ ਗੁਰਦਾਸਪੁਰ ਜ਼ਿਲ੍ਹੇ ਵਿਚ ਤਬਦੀਲ ਕਰ ਦਿਤੀਆਂ ਅਤੇ ਅਪ੍ਰੈਲ 1862 ਵਿਚ ਰਾਵੀ ਅਤੇ ਚੱਕੀ ਦਰਿਆਵਾਂ ਵਿੱਚ ਪੈਂਦੀ ਹਾੜੀ ਇਲਾਕੇ ਦੀ ਪੱਟੀ ਅਤੇ ਡਲਹੌਜ਼ੀ ਅਤੇ ਮੈਦਾਨਾਂ ਵਿਚਕਾਰਲਾ ਇਲਾਕਾ ਇਸ ਜ਼ਿਲ੍ਹੇ ਵਿਚ ਹੋਰ ਸ਼ਾਮਲ ਕਰ ਦਿੱਤਾ ਗਿਆ। ਸੰਨ 1861 ਵਿਚ ਰਾਜਾ ਤੇਜਾ ਸਿੰਘ ਦੀ ਜਾਗੀਰ ਨੂੰ ਬਟਾਲਾ ਤਹਿਸੀਲ ਦੇ ਦੱਖਣ-ਪੱਛਮ ਵਿਚ ਇਕੱਠਾ ਕਰ ਦਿਤਾ ਅਤੇ ਉਸ ਦਾ ਸਦਰ-ਮੁਕਾਮ ਬਟਾਲੇ ਸ਼ਹਿਰ ਵਿਚ ਹੀ ਮੁਕਰਰ ਕਰ ਦਿੱਤਾ ਅਤੇ ਜਾਗੀਰ ਵਾਲੇ ਪਿੰਡਾਂ ਉਪਰ ਉਸ ਦੇ ਅਧਿਕਾਰ-ਖੇਤਰ ਬਾਰੇ ਉਸ ਨੂੰ ਬਟਾਲੇ ਦਾ ਰਾਜਾ (Raja of Bátala) ਦਾ ਖ਼ਿਤਾਬ ਪ੍ਰਦਾਨ ਕੀਤਾ ਗਿਆ। ਕਾਦੀਆਂ ਵਿਖੇ ਇਕ ਨਵੀਂ ਤਹਿਸੀਲ ਸਥਾਪਿਤ ਕੀਤੀ ਗਈ ਪਰ 2 ਦਸੰਬਰ, 1862 ਨੂੰ ਰਾਜੇ ਦੀ ਮੌਤ ਹੋ ਜਾਣ ਤੇ ਜਾਗੀਰ ਤੇ ਫਿਰ ਕਬਜ਼ਾ ਕਰ ਲਿਆ ਗਿਆ ਅਤੇ ਸਾਬਕਾ ਤਹਿਸੀਲ ਦੀ ਪੁਨਰ-ਸਥਾਪਨਾ ਕੀਤੀ ਗਈ। ਅਪ੍ਰੈਲ 1867 ਵਿਚ ਬਟਾਲਾ ਤਹਿਸੀਲ ਅੰਮ੍ਰਿਤਸਰ ਜ਼ਿਲ੍ਹੇ ਵਿਚ ਬਦਲ ਦਿੱਤੀ ਗਈ ਪਰ ਅਜਿਹਾ ਪ੍ਰਬੰਧ ਤਸੱਲੀਬਖਸ਼ ਨਾ ਹੋਣ ਕਾਰਨ ਅਪ੍ਰੈਲ 1869 ਨੂੰ ਬਟਾਲਾ ਤਹਿਸੀਲ ਮੁੜ ਗੁਰਦਾਸਪੁਰ ਜ਼ਿਲ੍ਹੇ ਵਿਚ ਬਦਲ ਦਿੱਤੀ ਗਈ। ਸੰਨ 1947 ਵਿਚ ਪੰਜਾਬ ਦੀ ਵੰਡ ਹੋ ਜਾਣ ਕਾਰਨ ਸ਼ਕਰਗੜ੍ਹ ਤਹਿਸੀਲ ਇਸ ਜ਼ਿਲ੍ਹੇ ਤੋਂ ਵੱਖ ਹੋ ਗਈ ਅਤੇ ਪਾਕਿਸਤਾਨ ਨੂੰ ਦੇ ਦਿੱਤੀ ਗਈ।

ਸੰਨ 1960 ਵਿਚ ਭਾਰਤ ਸਰਕਾਰ ਅਤੇ ਪਾਕਿਸਤਾਨ ਵਿਚਕਾਰ ਇਹ ਸਮਝੌਤਾ ਹੋਇਆ ਕਿ ਦਰਿਆਵਾਂ ਦੇ ਵਹਿਣਾਂ ਦੇ ਬਦਲਣ ਨਾਲ ਦੋਹਾਂ ਦੇਸ਼ਾਂ ਦੀਆਂ ਸਰਹੱਦਾਂ ਉੱਤੇ ਕੋਈ ਅਸਰ ਨਹੀਂ ਪਵੇਗਾ। ਹੱਦ-ਬੰਦੀ ਦੇ ਨਤੀਜੇ ਵਜੋਂ ਦਰਿਆ ਦੇ ਦੋਵੇਂ ਪਾਸਿਉਂ ਜ਼ਿਲ੍ਹੇ ਨੂੰ ਕੁਝ ਇਲਾਕਾ ਹਾਸਲ ਹੋਇਆ ਅਤੇ ਕੁਝ ਇਲਾਕਾ ਛੱਡਣਾ ਪਿਆ।

ਜ਼ਿਲ੍ਹੇ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਇਥੋਂ ਦੀ ਜ਼ਮੀਨ ਬਹੁਤ ਜ਼ਰਖੇਜ਼ ਹੈ ਜਿਹੜੀ ਬਿਆਸ ਅਤੇ ਰਾਵੀ ਦਰਿਆ ਦੀ ਚੀਕਨੀ ਮਿੱਟੀ (alluvium) ਤੋਂ ਬਣੀ ਹੈ। ਜ਼ਿਲ੍ਹੇ ਦੇ ਕੁਲ ਰਕਬੇ ਦਾ 3/4 ਹਿੱਸਾ ਵਾਹੀ ਅਧੀਨ ਹੈ ਅਤੇ ਫ਼ਸਲਾਂ ਅਧੀਨ 42 ਪ੍ਰਤੀਸ਼ਤ ਰਕਬੇ ਨੂੰ ਸਿੰਜਾਈ ਸਹੂਲਤਾਂ ਉਪਲਭਦ ਹਨ। ਨਹਿਰਾਂ ਸਿੰਜਾਈ ਦਾ ਸਭ ਤੋਂ ਵੱਡਾ ਸਾਧਨ ਹਨ। ਅਪਰ ਬਾਰੀ ਦੁਆਬ ਕੈਨਾਲ ਸਿਸਟਮ ਇਸ ਜ਼ਿਲ੍ਹੇ ਦੀ ਸਿੰਜਾਈ ਕਰਦਾ ਹੈ। ਹੁਣ ਟਿਊਬਵੈਲ ਵੀ ਸਿੰਜਾਈ ਸਾਧਨ ਵਜੋਂ ਬੜਾ ਮਹੱਤਵਪੂਰਨ ਰੋਲ ਅਦਾ ਕਰ ਰਹੇ ਹਨ। ਸਿੰਜਾਈ ਲਈ ਜ਼ਿਲ੍ਹੇ ਵਿਚ ਰਵਾਇਤੀ ਹਲਟ ਵੀ ਵੇਖਣ ਵਿਚ ਆਉਂਦੇ ਹਨ। ਜ਼ਿਲ੍ਹੇ ਦੀ ਕੁੱਲ ਵਰਖਾ ਵਿਚੋਂ 70 ਪ੍ਰਤੀਸ਼ਤ ਵਰਖਾ ਗਰਮੀਆਂ ਦੀਆਂ ਮੌਨਸੂਨ ਪੌਣਾਂ ਕਰਦੀਆਂ ਹਨ। ਵਾਧੂ ਸਿੰਜਾਈ ਸਹੂਲਤਾਂ ਅਤੇ ਵਾਧੂ ਝਾੜ ਵਾਲੇ ਨਵੇਂ-ਨਵੇਂ ਬੀਜਾਂ ਅਤੇ ਖਾਦਾਂ ਦੀਆਂ ਸਹੂਲਤਾਂ ਕਾਰਨ ਜ਼ਿਲ੍ਹੇ ਵਿਚ ਸਾਲ ਵਿਚ ਦੋ-ਦੋ ਫ਼ਸਲਾਂ ਬੀਜੀਆਂ ਜਾਣ ਲਗ ਪਈਆਂ ਹਨ। ਕਣਕ, ਚੌਲ ਇਸ ਜ਼ਿਲ੍ਹੇ ਦੀਆਂ ਮੁੱਖ ਫ਼ਸਲਾਂ ਹਨ। ਇਸ ਤੋਂ ਇਲਾਵਾ ਗੰਨਾ, ਕਪਾਹ, ਦਾਲਾਂ, ਫ਼ਲ ਅਤੇ ਸਬਜ਼ੀਆਂ ਵੀ ਬੀਜੀਆਂ ਜਾਂਦੀਆਂ ਹਨ। ਉਦਯੋਗ ਦੇ ਖੇਤਰ ਵਿਚ ਬਟਾਲਾ ਅਤੇ ਧਾਰੀਵਾਲ ਭਾਰਤ ਭਰ ਵਿਚ ਪ੍ਰਸਿੱਧ ਹਨ। ਇਥੇ ਇੰਜਨੀਅਰਿੰਗ ਵਸਤਾਂ/ਮਸ਼ੀਨੀ-ਔਜ਼ਾਰ ਅਤੇ ਊਨੀ ਕੱਪੜਾ ਬਹੁਤ ਤਿਆਰ ਕੀਤਾ ਜਾਂਦਾ ਹੈ।

ਬਟਾਲਾ, ਧਾਰੀਵਾਲ, ਗੁਰਦਾਸਪੁਰ ਅਤੇ ਪਠਾਨਕੋਟ ਕਸ਼ਮੀਰ ਵੱਲ ਨੂੰ ਜਾਂਦੇ ਰਾਸ਼ਟਰੀ ਸ਼ਾਹ ਰਾਹ ਉੱਤੇ ਸਥਿਤ ਹਨ ਅਤੇ ਪਿਛਲੇ ਦਹਾਕੇ ਤੋਂ ਇਨ੍ਹਾਂ ਸ਼ਹਿਰਾਂ ਦੀਆਂ ਮਿਉਂਸਪਲ ਕਮੇਟੀਆਂ ਨੇ ਇਥੇ ਜਨਤਕ ਸਹੂਲਤਾਂ ਬਹੁਤ ਵਧਾ ਦਿੱਤੀਆਂ ਹਨ। ਸੁਖ-ਆਰਾਮ ਦੀਆਂ ਸਹੂਲਤਾਂ ਨੂੰ ਘੋਖਣ ਤੋਂ ਪਤਾ ਲਗਦਾ ਹੈ ਕਿ ਇਹ ਸਹੂਲਤਾਂ ਵੱਧ ਤੋਂ ਵੱਧ ਬਟਾਲਾ ਤਹਿਸੀਲ ਦੇ ਪਿੰਡਾਂ ਵਿਚ ਪਹੁੰਚੀਆਂ ਹਨ। ਦੂਜੀਆਂ ਤਹਿਸੀਲਾਂ ਦੇ ਮੁਕਾਬਲੇ ਤੇ ਬਟਾਲਾ ਤਹਿਸੀਲ ਵਿਚ ਵਿੱਦਿਅਕ ਸਹੂਲਤਾਂ, ਬਿਜਲੀ, ਪੀਣ ਦਾ ਪਾਣੀ, ਸੰਚਾਰ ਅਤੇ ਡਾਕ ਤੇ ਤਾਰ-ਘਰ ਦੀਆਂ ਸਹੂਲਤਾਂ ਵੀ ਵਧੇਰੇ ਹਨ।

ਇਸ ਜ਼ਿਲ੍ਹੇ ਵਿਚ ਵੱਖ ਵੱਖ ਲੋੜਾਂ ਨੂੰ ਪੂਰਾ ਕਰਨ ਲਈ ਸੜਕਾਂ ਅਤੇ ਰੇਲਾਂ ਦੀਆਂ ਸਹੂਲਤਾਂ ਵੀ ਕਾਫ਼ੀ ਹਨ।

ਬਟਾਲਾ, ਡੇਰਾ ਬਾਬਾ ਨਾਨਕ, ਧਾਰੀਵਾਲ, ਦੀਨਾ ਨਗਰ, ਫਤਿਹਗੜ੍ਹ ਚੂੜੀਆਂ, ਗੁਰਦਾਸਪੁਰ, ਪਠਾਨਕੋਟ, ਕਾਦੀਆਂ, ਸ੍ਰੀ ਹਰਿਗੋਬਿੰਦਪੁਰ ਅਤੇ ਸੁਜਾਨਪੁਰ ਜ਼ਿਲ੍ਹੇ ਦੇ ਮੁੱਖ ਸ਼ਹਿਰ ਹਨ।

ਪਠਾਨਕੋਟ ਪੰਜਾਬ ਦਾ ਛੇਵਾਂ ਵੱਡਾ ਸ਼ਹਿਰ ਹੈ। ਫ਼ੌਜੀ ਨੁਕਤੇ ਤੋਂ ਵੀ ਇਹ ਬਹੁਤ ਮਹੱਤਵਪੂਰਨ ਸ਼ਹਿਰ ਹੈ। ਪਠਾਨਕੋਟ-ਜੰਮੂ ਸ਼ਾਹ ਰਾਹ ਤੋਂ ਲਗਭਗ 15 ਕਿ. ਮੀ. ਦੇ ਫ਼ਾਸਲੇ ਤੇ ਮਾਧੋਪੁਰ ਛਾਉਣੀ ਹੈ।

ਬਟਾਲਾ ਪੰਜਾਬ ਦਾ ਸੱਤਵਾਂ ਵੱਡਾ ਸ਼ਹਿਰ ਅਤੇ ਭਾਰੀ ਉਦਯੋਗਿਕ ਕੇਂਦਰ ਹੈ। ਹੋਰਨਾਂ ਤੋਂ ਇਲਾਵਾਂ ਬੇਰਿੰਗ ਯੂਨੀਅਨ ਕ੍ਰਿਸਚੀਅਨ ਕਾਲਜ ਇਥੋਂ ਦੀ ਸਭ ਤੋਂ ਪੁਰਾਣੀ ਸੰਸਥਾ ਹੈ ਜੋ ਸਾਰੇ ਭਾਰਤ ਵਿਚ ਪ੍ਰਸਿੱਧ ਹੈ। ਗੁਰੂ ਨਾਨਕ ਸਾਹਿਬ ਦੇ ਸ਼ਾਦੀ ਦਿਹਾੜੇ ਤੇ ਇਥੇ ਭਾਰੀ ਮੇਲਾ ਲਗਦਾ ਹੈ। ਮਹਾਰਾਜਾ ਸ਼ੇਰ ਸਿੰਘ ਦਾ ਬਣਾਇਆ ਇਥੇ ਇਕ ਮਹਿਲ ਵੀ ਹੈ।

ਬਟਾਲੇ ਤੋਂ ਲਗਭਗ 20 ਕਿ. ਮੀ. ਦੂਰ ਪੂਰਬ ਵੱਲ ਕਾਦੀਆਂ ਨਾਂ ਦਾ ਇਕ ਪ੍ਰਸਿੱਧ ਕਸਬਾ ਹੈ। ਇਹ ਪ੍ਰਸਿੱਧ ਮੁਸਲਮਾਨੀ ਫ਼ਿਰਕੇ ਅਹਿਮਦੀਆ ਦਾ ਸਦਰ-ਮੁਕਾਮ ਹੁੰਦਾ ਸੀ। ਇਥੇ ਅਹਿਮਦੀਆ ਫ਼ਿਰਕੇ ਨਾਲ ਸਬੰਧਤ ਅਜੇ ਵੀ ਕਾਫ਼ੀ ਮੁਸਲਮਾਨ ਵਸਦੇ ਹਨ।

ਡੇਰਾ ਬਾਬਾ ਨਾਨਕ ਜ਼ਿਲ੍ਹੇ ਦਾ ਪ੍ਰਸਿੱਧ ਧਾਰਮਿਕ ਸਥਾਨ ਤੇ ਕਸਬਾ ਹੈ। ਗੁਰੂ ਨਾਨਕ ਸਾਹਿਬ ਨੇ ਪ੍ਰਭੂ ਦੀ ਭਗਤੀ ਵਿਚ ਇਥੇ ਕਾਫ਼ੀ ਸਮਾਂ ਗੁਜਾਰਿਆ ਸੀ।

ਬਟਾਲੇ ਤੋਂ 30 ਕਿ. ਮੀ. ਦੂਰ ਦੱਖਣ-ਪੂਰਬ ਵੱਲ ਸ੍ਰੀ ਹਰਿਗੋਬਿੰਦਪੁਰ ਨਾਂ ਦਾ ਕਸਬਾ ਹੈ। ਇਸ ਥਾਂ ਤੇ 17,000 ਹਜ਼ਾਰ ਸਿੱਖ ਸ਼ਹੀਦ ਹੋਏ ਸਨ ਜਿਨ੍ਹਾਂ ਦੀ ਯਾਦ ਵਿਚ ਇਥੇ ਸ਼ਹੀਦੀ ਗੁਰਦੁਆਰਾ ਹੈ।

ਫਤਿਹਗੜ੍ਹ ਚੂੜੀਆਂ ਬਟਾਲੇ ਤੋਂ 26 ਕਿ. ਮੀ. ਦੂਰ ਉੱਤਰ-ਪੂਰਬ ਵਿਚ ਵਾਕਿਆ ਹੈ। ਮਹਾਰਾਜਾ ਖੜਕ ਸਿੰਘ ਦਾ ਵਿਆਹ ਸਰਦਾਰ ਫਤਿਹ ਸਿੰਘ ਦੀ ਪੋਤਰੀ ਚੰਦ ਕੌਰ ਨਾਲ ਇਥੇ ਹੋਇਆ ਸੀ।

ਧਾਰੀਵਾਲ ਇਸ ਜ਼ਿਲ੍ਹੇ ਦਾ ਭਾਰਤ-ਭਰ ਵਿਚ ਪ੍ਰਸਿੱਧੀ ਵਾਲਾ ਸ਼ਹਿਰ ਹੈ, ਜੋ ਗੁਰਦਾਸਪੁਰ-ਅੰਮ੍ਰਿਤਸਰ ਪੱਕੀ ਸੜਕ ਉੱਤੇ ਸਥਿਤ ਹੈ। ਇਥੇ ਊਨੀ ਕੱਪੜੇ ਦਾ ਉਦਯੋਗ ਸਥਾਪਿਤ ਹੈ ਜਿਹੜਾ ਧਾਰੀਵਾਲ ਊਨੀ ਕੱਪੜੇ ਦੇ ਨਾਂ ਨਾਲ ਪ੍ਰਸਿੱਧ ਹੈ।

ਦੀਨਾ ਨਗਰ ਗੁਰਦਾਸਪੁਰ ਤੋਂ ਲਗਭਗ 13 ਕਿ. ਮੀ. ਦੂਰ ਗੁਰਦਾਸਪੁਰ ਪਠਾਨਕੋਟ ਸੜਕ ਉੱਤੇ ਸਥਿਤ ਛੋਟਾ ਜਿਹਾ ਕਸਬਾ ਹੈ। ਇਹ ਮਹਾਰਾਜਾ ਰਣਜੀਤ ਸਿੰਘ ਦੀ ਗਰਮੀਆਂ ਦੀ ਰਾਜਧਾਨੀ ਹੁੰਦੀ ਸੀ।

ਦੀਨਾ ਨਗਰ ਤੋਂ 8 ਕਿ. ਮੀ. ਦੂਰ ਬੈਹਰਾਮਪੁਰ ਪਿੰਡ ਹੈ ਜਿਸ ਦੀ ਨੀਂਹ ਅਕਬਰ ਦੇ ਉਸਤਾਦ ਬੈਰਮ ਖ਼ਾਂ ਨੇ ਰੱਖੀ ਸੀ। ਮੁਗ਼ਲ ਰਾਜ ਕਾਲ ਵੇਲੇ ਇਹ ਸੂਬੇਦਾਰ ਦਾ ਸਦਰ-ਮੁਕਾਮ ਹੁੰਦਾ ਸੀ।

ਪਠਾਨਕੋਟ ਤੋਂ 11 ਕਿ. ਮੀ. ਦੂਰ ਰਾਵੀ ਦਰਿਆ ਦੇ ਕੰਢੇ ਤੇ ਸ਼ਾਹਪੁਰ ਕੰਢੀ ਨਾਂ ਦਾ ਇਕ ਪੁਰਾਣਾ ਪਿੰਡ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸਿਰੀ ਚੰਦ ਜੀ ਦੀ ਇਥੇ ਸਮਾਧ ਹੈ। ਅੱਜ ਕਲ੍ਹ ਪੰਜਾਬ ਸਰਕਾਰ ਨੇ ਇਥੇ ਸੈਲਾਨੀਆਂ ਲਈ ਬਹੁਤ ਸੁੰਦਰ ਆਰਾਮਘਰ ਬਣਾਇਆ ਹੋਇਆ ਹੈ।

ਕਲਾਨੌਰ ਇਸ ਜ਼ਿਲ੍ਹੇ ਦਾ ਇਤਿਹਾਸਕ ਪਿੰਡ ਹੈ ਜਿਥੇ ਸ਼ਹਿਨਸ਼ਾਹ ਅਕਬਰ ਦੀ ਤਾਜਪੋਸ਼ੀ ਹੋਈ ਸੀ। ਭੁੱਲ-ਭੁਲਈਆ, ਇਸ਼ਨਾਨ-ਘਰ ਅਤੇ ਬੇਗਮਾਂ ਦਾ ਮਹਿਲ ਖੰਡਰਾਂ ਦੀ ਸ਼ਕਲ ਵਿਚ ਮੌਜੂਦ ਹਨ। ਇਸ ਤੋਂ ਇਲਾਵਾ ਇਥੇ ਕਈ ਮਕਬਰੇ ਤੇ ਮਸਜਿਦਾਂ ਵੇਖਣਯੋਗ ਹਨ।

ਇਤਿਹਾਸਕ ਪੱਖੋਂ ਕਾਹਨੂੰਵਾਨ ਇਥੋਂ ਦਾ ਇਕ ਪ੍ਰਸਿੱਧ ਪਿੰਡ ਹੈ, ਜਿਹੜਾ ਕਾਹਨੂੰਵਾਨ ਛੰਭ (ਜਿਥੇ ਛੋਟਾ ਘਲੂਘਾਰਾ ਹੋਇਆ ਸੀ) ਦੇ ਕੰਢੇ ਵਾਕਿਆ ਹੈ। ਸ਼ਹਿਨਸ਼ਾਹ ਜਹਾਂਗੀਰ ਵੀ ਇਥੇ ਆਮ ਆਇਆ ਕਰਦਾ ਸੀ।

ਹ. ਪੁ.—ਸੈਂਸਿਸ ਆਫ਼ ਇੰਡੀਆ-1961, ਪੰਜਾਬ ਡਿਸਟ੍ਰਿਕਟ ਸੈਂਸਿਸ ਹੈਂਡ ਬੁੱਕ ਨੰ: 14 ਗੁਰਦਾਸਪੁਰ ਡਿਸਟ੍ਰਿਕਟ

**ਗੁਰਦਾਸਪੁਰ** : ਸ਼ਹਿਰ—ਇਹ ਪੰਜਾਬ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ, ਜਿਹੜਾ ਰਾਜ ਦੇ ਇਕ ਵੱਡੇ ਸ਼ਹਿਰ ਅੰਮ੍ਰਿਤਸਰ ਤੋਂ ਉੱਤਰ-ਪੂਰਬ ਵੱਲ, ਉੱਤਰ-ਪੱਛਮੀ ਰੇਲਵੇ ਦੀ ਅੰਮ੍ਰਿਤਸਰ ਪਠਾਨਕੋਟ ਰੇਲ ਸ਼ਾਖਾ ਤੇ ਲਗਭਗ 85 ਕਿ. ਮੀ. ਦੀ ਦੂਰੀ ਤੇ ਰਾਵੀ ਅਤੇ ਬਿਆਸ ਦਰਿਆਵਾਂ ਦੇ ਵਿਚਕਾਰ ਸਥਿਤ ਹੈ।

ਇਤਿਹਾਸਕ ਇਮਾਰਤਾਂ ਵਿਚੋਂ ਇਥੇ ਇਕ ਕਿਲਾ ਹੈ ਜੋ 1712 ਈ. ਵਿਚ ਸ਼ਹਿਨਸ਼ਾਹ ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਪੈਦਾ ਹੋਈ ਬਗ਼ਾਵਤ ਦੌਰਾਨ ਬੰਦਾ ਬਹਾਦਰ ਨੇ ਬਣਵਾਇਆ ਸੀ। ਮੁਗਲਾਂ ਦੀ ਵੱਡੀ ਫ਼ੌਜ ਦਾ ਟਾਕਰਾ ਬੰਦਾ ਬਹਾਦਰ ਨੇ ਇਸੇ ਕਿਲੇ ਵਿਚੋਂ ਹੀ ਕੀਤਾ ਸੀ। ਬੰਦਾ ਬਹਾਦਰ ਦੇ ਬਹੁਤ ਸਾਰੇ ਸਾਥੀ ਮਾਰ ਦਿੱਤੇ ਗਏ ਸਨ ਅਤੇ ਉਸ ਨੂੰ ਇਸੇ ਕਿਲੇ ਵਿਚੋਂ ਹੀ ਗ੍ਰਿਫ਼ਤਾਰ ਕਰਕੇ ਦਿੱਲੀ ਪਹੁੰਚਾਇਆ ਗਿਆ ਸੀ।

ਸੰਨ 1852 ਤੋਂ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਇਹ ਸਦਰ-ਮੁਕਾਮ ਚਲਿਆ ਆ ਰਿਹਾ ਹੈ ਤੇ 1867 ਤੋਂ ਇਥੇ ਮਿਉਂਸਪਲ ਕਮੇਟੀ ਹੈ।

ਝੂਲਣਾ ਮਹਿਲ, ਜਿਸ ਵਿਚ ਅੱਜਕਲ੍ਹ ਇਤਿਹਾਸਕ ਗੁਰਦੁਆਰਾ ਸਾਹਿਬ ਹੈ, ਸ਼ਹਿਰ ਦੀ ਦਿਲਚਸਪ ਥਾਂ ਹੈ। ਇਸ ਤੋਂ ਇਲਾਵਾ ਸ਼ਹਿਰ ਵਿਚ ਰੰਗ ਮਹਿਲ ਨਾਂ ਦੀ ਇਕ ਹੋਰ ਇਤਿਹਾਸਕ ਇਮਾਰਤ ਹੈ ਜਿਹੜੀ ਹੁਣ ਥੇਹ ਬਣ ਚੁੱਕੀ ਹੈ। ਇਸ ਇਮਾਰਤ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਰਾਜਾ ਸ਼ੇਰ ਸਿੰਘ ਨੇ ਬਣਵਾਇਆ ਸੀ। ਸ਼ਹਿਰ ਵਿਚ ਕਈ ਹਾਈ/ਹਾਇਰ ਸੈਕੰਡਰੀ ਸਕੂਲ, ਸਰਕਾਰੀ ਕਾਲਜ ਅਤੇ ਪਾਲੀਟੈਕਨਿਕ ਕਾਲਜ ਹਨ। ਪੰਜਾਬ ਭਰ ਦਾ ਸਭ ਤੋਂ ਵੱਡਾ ਮੁਰਗੀ-ਪਾਲਣ ਫ਼ਾਰਮ ਵੀ ਇਸੇ ਸ਼ਹਿਰ ਵਿਚ ਹੈ, ਜਿਥੇ ਮੁਰਗੀ-ਪਾਲਣ ਬਾਰੇ ਸਿਖਲਾਈ ਦਿੱਤੀ ਜਾਂਦੀ ਹੈ। ਇਹ ਜ਼ਿਲ੍ਹੇ ਦੀਆਂ ਜ਼ਰਾਇਤੀ ਉਪਜਾਂ ਦੇ ਖ਼ਰੀਦਣ-ਵੇਚਣ ਦਾ ਕੇਂਦਰ ਹੈ। ਇਥੇ ਮਸ਼ੀਨੀ ਔਜ਼ਾਰ ਤਿਆਰ ਕਰਨ, ਫ਼ਰਨੀਚਰ ਬਣਾਉਣ ਅਤੇ ਹੱਥ-ਖੱਡੀ ਦਾ ਕੱਪੜਾ ਬਣਾਉਣ ਦੇ ਉਦਯੋਗ ਸਥਾਪਿਤ ਹਨ। ਇਥੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦਾ ਖੇਤੀਬਾੜੀ ਅਤੇ ਬਾਗ਼ਬਾਨੀ ਦਾ ਖੋਜ ਕੇਂਦਰ ਹੈ।

ਆਬਾਦੀ—39,578 (1981)

32° 3' ਉ. ਵਿਥ.; 75° 25' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 805; ਇੰਪ. ਗ. ਇੰਡ. 12 : 401

**ਗੁਰਦਾਸ ਕਵੀ (ਸਿੰਘ)** : ਇਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ 52 ਕਵੀਆਂ ਵਿਚੋਂ ਸੀ। ਇਹ ਇਕ ਗੁਰਸਿੱਖ ਪ੍ਰੇਮੀ ਭਾਈ ਦੁਰਗੂ ਦਾ ਪੁੱਤਰ ਸੀ ਅਤੇ ਚੌਹਾਨ ਜਾਤੀ ਦਾ ਰਾਜਪੂਤ ਸੀ। ਪਹਿਲਾਂ ਇਸ ਦੇ ਵਡੇਰੇ ਸੋਧਰਾ ਜ਼ਿਲ੍ਹਾ ਗੁਜਰਾਂਵਾਲੇ ਵਿਚ ਰਹਿੰਦੇ ਸਨ ਅਤੇ ਫਿਰ ਉਥੋਂ ਦੁਬੁਰਜੀ ਜ਼ਿਲ੍ਹਾ ਸਿਆਲਕੋਟ ਵਿਖੇ ਆ ਕੇ ਵਸ ਗਏ। ਗੁਰਦਾਸ ਸਿੰਘ ਗਿਆਨੀ ਪੁਰਸ਼ ਸੀ ਅਤੇ ਇਸ ਦੀ ਸ਼ੁਰੂ ਤੋਂ ਹੀ ਸਾਹਿਤ ਵੱਲ ਰੁਚੀ ਸੀ। ਇਸ ਨੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਲਿਖੇ, ਜੋ ਛਪੇ ਨਹੀਂ। ਇਹ ਦਸਮ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਸਾਧੂ ਹੋ ਕੇ ਸ਼ਿਕਾਰਪੁਰ, ਸਿੰਧ ਵੱਲ ਚਲਾ ਗਿਆ ਅਤੇ ਲਗਭਗ ਡੇਢ ਸੌ ਵਰ੍ਹੇ ਦੀ ਉਮਰ ਭੋਗ ਕੇ ਉਥੇ ਹੀ ਸਰੀਰ ਤਿਆਗਿਆ।

ਸ਼ਿਕਾਰਪੁਰ ਵਿਚ ਖੱਟ ਵਾਲੀ ਧਰਮਸ਼ਾਲਾ ਇਸ ਦੀ ਯਾਦਗਾਰ ਹੈ ਅਤੇ ਦੇਸ਼ ਦੀ ਵੰਡ ਤੋਂ-ਪਹਿਲਾਂ ਦੁਬੁਰਜੀ ਜ਼ਿਲ੍ਹਾ ਸਿਆਲਕੋਟ ਵਿਖੇ ਹਰ ਸਾਲ 29 ਜੇਠ ਨੂੰ ਇਸ ਦੀ ਬਰਸੀ ਮਨਾਈ ਜਾਂਦੀ ਸੀ।

ਇਸ ਦੀਆਂ ਤਿੰਨ ਰਚਨਾਵਾਂ ਬਾਰੇ ਪਤਾ ਚਲਦਾ ਹੈ—

1. ਵਾਰ ਪਾਤਸ਼ਾਹੀ ਦਸਵੀਂ ਕੀ
2. ਬਾਰਾਂਮਾਹ ਸ੍ਰੀ ਰਾਮਚੰਦ੍ਰ ਜੀ ਕਾ
3. ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ

ਇਹ ਪਹਿਲਾ ਕਵੀ ਹੈ ਜਿਸਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੱਖੀਂ ਡਿੱਠੇ ਕ੍ਰਾਂਤੀਕਾਰੀ ਕਾਰਨਾਮੇ ਦੀ ਵਾਰ ਲਿਖੀ ਹੈ। ਉਸ ਸਮੇਂ ਸਾਰੇ ਖੰਡੇਧਾਰ ਪਾਹੁਲ ਦੇ ਵਿਰੋਧੀ ਸਨ। ਬ੍ਰਾਹਮਣ, ਕਾਜ਼ੀ, ਮੁੱਲਾਂ ਇਸ ਨੂੰ ਧਰਮਹੀਣ ਕਰਮ ਸਮਝਦੇ ਸਨ। ਗੁਰੂ-ਘਰ ਦੇ 'ਮਸੰਦ' ਇਸ ਤਰ੍ਹਾਂ ਦੇ ਕੰਮ ਤੋਂ ਕਤਰਾਉਂਦੇ ਸਨ ਅਤੇ ਦਿੱਲੀ ਦੀ ਸਰਕਾਰ ਇਸ ਨਾਲ ਖਤਰਾ ਮਹਿਸੂਸ ਕਰਦੀ ਸੀ। ਇਸ ਸਾਰੇ ਵਿਰੋਧ ਦੇ ਬਾਵਜੂਦ ਵੀ ਗੁਰੂ ਜੀ ਨੇ ਚੇਲਿਆਂ ਨੂੰ ਗੁਰੂ ਬਣਾ ਕੇ ਪੁਰਾਣੀ ਸਮਾਜਕ ਤੇ ਧਾਰਮਿਕ ਰਹੁ-ਰੀਤੀ ਨੂੰ ਬਦਲ ਦਿੱਤਾ। ਇਸ ਦੀ ਪ੍ਰਸ਼ੰਸਾ ਵਿਚ ਇਸ ਨੇ ਲਿਖਿਆ ਹੈ—

ਹਰਿ ਸਚੇ ਤਖ਼ਤ ਰਚਾਇਆ ਸਤਸੰਗਤਿ ਮੇਲਾ
ਨਾਨਕ ਨਿਰਭਉ ਨਿਰੰਕਾਰ ਵਿਚ ਸਿੱਧਾਂ ਖੇਲਾ।
ਗੁਰ ਸਿਮਰ ਮਨਾਈ ਕਾਲਕਾ, ਖੰਡੇ ਕੀ ਵੇਲਾ
ਪੀਓ ਪਾਹੁਲ ਖੰਡੇ ਧਾਰ, ਹੁਇ ਜਨਮ ਸੁਹੇਲਾ।
ਸੰਗਤਿ ਕੀਨੀ ਖ਼ਾਲਸਾ, ਮਨਮੁਖੀ ਦੁਹੇਲਾ
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰਚੇਲਾ।

ਭਾਈ ਗੁਰਦਾਸ ਦੀਆਂ ਵਾਰਾਂ ਨਾਲ ਇਸ ਨੇ ਆਪਣੀ ਇਹ 41ਵੀਂ ਵਾਰ ਜੋੜੀ ਹੈ। ਇਸ ਵਿਚ ਕਈ ਵਾਧੇ ਵੀ ਹੋਏ ਹਨ। ਪਹਿਲਾਂ ਇਹ ਚੌਦਾਂ ਪਉੜੀਆਂ ਦੀ ਵਾਰ ਸੀ, ਫਿਰ ਕਿਸੇ ਕਵੀ ਨੇ ਇਸ ਵਿਚ ਸਿੱਖ ਮਿਸਲਾਂ ਦੀ ਚੜ੍ਹਦੀ ਕਲਾ ਦੇ ਸਮੇਂ ਦੀਆਂ 6 ਹੋਰ ਪਉੜੀਆਂ ਮਿਲਾ ਦਿੱਤੀਆਂ। ਇਨ੍ਹਾਂ ਪਉੜੀਆਂ ਦਾ ਬਹਿਰ ਵੀ ਬਦਲਿਆ ਹੋਇਆ ਹੈ ਅਤੇ ਤੁਕਾਂ ਦੀ ਗਿਣਤੀ ਵੀ ਕਾਫ਼ੀ ਵਾਧੇ ਵਾਲੀ ਹੈ। ਭਾਈ ਗੁਰਦਾਸ ਸਿੰਘ ਦੀਆਂ ਪਉੜੀਆਂ ਛੇ ਤੁਕੀਆਂ ਹਨ ਪਰ ਇਹ 18, 20 ਤੁਕਾਂ ਵਾਲੀਆਂ ਹਨ। ਇਹ ਵਾਰ, ਸ਼ਾਇਦ ਅਨੰਦਪੁਰ ਸਾਹਿਬ ਵਿਚ ਹੀ ਲਿਖੀ ਗਈ ਸੀ।

ਬਾਰਾਂਮਾਹੇ ਦਾ ਵਿਸ਼ਾ ਸ੍ਰੀ ਰਾਮਚੰਦਰ ਜੀ ਦੇ ਬਨਵਾਸ ਲੈਣ ਤੇ ਭਰਤ ਦੇ ਵਿਯੋਗ ਦਾ ਨਿਰੂਪਣ ਹੈ।

ਹ. ਪੁ.—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਦਮ; ਮ. ਕੋ. 416; ਸੰ. ਕੋ. 228

**ਗੁਰਦਾਸ ਗੁਣੀ** : ਸੌ ਸਾਖੀ ਅਨੁਸਾਰ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਰਿਹਾ ਸੀ ਪਰ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਕਿ ਇਸ ਨੇ ਦਰਬਾਰ ਵਿਚ ਰਹਿ ਕੇ ਕੀ ਲਿਖਿਆ। ਸੰਨ 1706 ਵਿਚ ਇਸ ਨੇ 'ਹੀਰ ਦਮੋਦਰ' ਦੇ ਆਧਾਰ ਤੇ ਹਿੰਦੀ ਵਿਚ ਮਸਨਵੀ ਢੰਗ ਤੇ 'ਕਥਾ ਹੀਰ ਰਾਂਝਨ ਕੀ' ਲਿਖੀ। ਇਸ ਨੇ ਇਹ ਕਥਾ ਪ੍ਰਬੰਧ-ਕਾਵਿ ਦੇ ਰੂਪ ਵਿਚ ਲਿਖਣ ਦੀ ਪਹਿਲ ਕੀਤੀ।

ਇਸ ਰਚਨਾ ਤੋਂ ਪਤਾ ਚਲਦਾ ਹੈ ਕਿ ਅਨੰਦਪੁਰ ਸਾਹਿਬ ਤਿਆਗ ਕੇ ਇਹ ਲਾਹੌਰ ਵਿਖੇ ਸਰਕਾਰੀ ਮੁਨਸ਼ੀ ਦੇ ਅਹੁਦੇ ਤੇ ਆ ਲੱਗਿਆ ਅਤੇ ਇਥੇ ਹੀ ਇਸ ਨੇ 'ਹੀਰ' ਲਿਖੀ। 'ਹੀਰ' ਤੋਂ ਇਲਾਵਾ ਇਸ ਦੀ ਸਾਖੀ 'ਹੀਰਾ ਘਾਟ ਦੱਖਨ ਕੀ' ਨਾਂ ਹੇਠ ਇਕ ਛੋਟੀ ਜਿਹੀ ਰਚਨਾ ਮਿਲਦੀ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨਦੀ ਵਿਚ ਹੀਰਾ ਸੁੱਟਣ ਦਾ ਪ੍ਰਸੰਗ ਹੈ।

ਹ. ਪੁ.—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਦਮ

**ਭਾਈ ਗੁਰਦਾਸ** : ਭਾਈ ਗੁਰਦਾਸ ਚੋਟੀ ਦਾ ਵਿਦਵਾਨ, ਗੁਰਬਾਣੀ ਦਾ ਜਾਣੂੰ, ਗੁਰੂ-ਸਿਧਾਂਤਾਂ ਦਾ ਵਿਆਖਿਆਕਾਰ, ਸੰਸਕ੍ਰਿਤ, ਫ਼ਾਰਸੀ, ਅਰਬੀ ਤੇ ਬ੍ਰਜਭਾਸ਼ਾ ਦਾ ਆਚਾਰੀਆ ਤੇ ਉੱਚਾ ਅਤੇ ਸੁੱਚਾ ਗੁਰਸਿੱਖ ਸੀ। ਇਸ ਦਾ ਚੌਹ ਗੁਰੂਆਂ ਨਾਲ ਨੇੜੇ ਦਾ ਸਬੰਧ ਰਹਿਣ ਕਰਕੇ ਇਸ ਨੂੰ ਗੁਰੂ ਸਾਹਿਬਾਨ ਦੇ ਅਧਿਆਤਮਕ, ਧਾਰਮਿਕ, ਸਮਾਜਕ ਅਤੇ ਰਾਜਨੀਤਿਕ ਆਸ਼ਿਆਂ ਦਾ ਭਲੀ-ਭਾਂਤ ਗਿਆਨ ਸੀ।



ਭਾਈ ਗੁਰਦਾਸ

ਭਾਈ ਗੁਰਦਾਸ ਗੁਰੂ ਅਮਰਦਾਸ ਜੀ ਦਾ ਭਤੀਜਾ ਤੇ ਭੱਲਾ ਖੱਤਰੀ ਬੰਸ ਵਿਚੋਂ ਸੀ। ਇਸ ਦਾ ਜਨਮ 1559 ਈ. ਵਿਚ ਪਿੰਡ ਬਾਸਰਕੇ ਗਿੱਲਾਂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਦਿ ਗ੍ਰੰਥ ਦੇ ਸੰਪਾਦਨ ਵਿਚ ਇਸ ਨੇ ਗੁਰੂ ਅਰਜਨ ਦੇਵ ਜੀ ਵੱਲੋਂ ਸੌਂਪੀ ਗਈ ਸਾਰੀ ਜ਼ਿੰਮੇਵਾਰੀ ਨੂੰ ਬੜੀ ਕੁਸ਼ਲਤਾ ਤੇ ਪ੍ਰਬੀਨਤਾ ਨਾਲ ਨਿਭਾਇਆ। ਡਾ. ਮੋਹਨ ਸਿੰਘ ਭਾਈ ਗੁਰਦਾਸ ਦੀ ਸੇਂਟ ਪਾਲ ਨਾਲ ਤੁਲਨਾ ਕਰਦਾ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰਮਤਿ ਸਾਹਿਤ ਵਿਚ ਇਸ ਦਾ ਸਥਾਨ ਗੁਰੂ-ਵਿਅਕਤੀਆਂ ਨੂੰ ਛੱਡ ਕੇ ਬਾਕੀ ਸਭ ਤੋਂ ਸ਼ਿਰੋਮਣੀ ਹੈ।

ਭਾਈ ਗੁਰਦਾਸ ਨੇ ਪੰਜਾਬੀ ਤੇ ਬ੍ਰਜ ਭਾਸ਼ਾ ਦੋਹਾਂ ਵਿਚ ਲਿਖਿਆ ਹੈ। ਇਹ ਪਹਿਲਾ ਪੰਜਾਬੀ ਕਵੀ ਹੈ ਜਿਸ ਨੇ ਬ੍ਰਜ ਭਾਸ਼ਾ ਵਿਚ ਸਵੱਈਏ ਤੇ ਕਬਿਤ ਰਚੇ। ਪੰਜਾਬੀ ਵਿਚ ਭਾਈ ਗੁਰਦਾਸ ਨੇ 39 ਵਾਰਾਂ ਰਚੀਆਂ। ਇਹ ਵਾਰਾਂ ਆਪਣੇ ਵਿਸ਼ੇ-ਵਸਤੂ, ਰੂਪ, ਨਿਭਾਅ, ਸ਼ੈਲੀ, ਭਾਸ਼ਾ, ਕਾਵਿ ਗੁਣਾਂ ਤੇ ਕਾਵਿ ਕੁਸ਼ਲਤਾ ਦੇ ਕਾਰਨ ਬੜੀਆਂ ਉੱਘੀਆਂ ਹਨ।

ਭਾਈ ਗੁਰਦਾਸ ਦੀ ਰਚਨਾ ਦਾ ਵਿਸ਼ਾ ਗੁਰਬਾਣੀ ਦੇ ਅਧਿਆਤਮਕ ਆਸ਼ਿਆਂ ਦੀ ਵਿਆਖਿਆ, ਗੁਰੂ ਵਿਅਕਤੀਆਂ ਤੇ ਉਨ੍ਹਾਂ ਦੇ ਜੀਵਨ-ਸਮਾਚਾਰਾਂ ਤੇ ਆਦਰਸ਼ਕ ਸਿੱਖੀ ਮਾਰਗ ਦੀ ਰੂਪ-ਰੇਖਾ ਨਾਲ ਸਬੰਧਤ ਹੈ। ਇਹ ਪੂਰਨ ਤੌਰ ਤੇ ਸਿੱਖ ਰਹਿਣੀ-ਬਹਿਣੀ, ਰੀਤੀ, ਮਰਯਾਦਾ, ਚੱਜ-ਆਚਾਰ ਤੇ ਇਸ ਨਾਲ ਸਬੰਧਤ ਰਹੁ-ਰੀਤੀ ਅਰਥਾਤ ਗੁਰੂ-ਸੰਗਤ, ਕੀਰਤਨ, ਗੁਰੂ ਨਿੰਦਾ ਆਦਿ ਵਿਸ਼ਿਆਂ ਨੂੰ ਲੈਂਦਾ ਹੈ। ਇਨ੍ਹਾਂ ਮਸਲਿਆਂ ਤੇ ਭਾਈ ਗੁਰਦਾਸ ਨੂੰ ਪ੍ਰਮਾਣਿਕ, ਪ੍ਰਮੁੱਖ ਤੇ ਪ੍ਰਥਮ ਵਿਆਖਿਆਕਾਰ ਮੰਨਿਆ ਜਾਂਦਾ ਹੈ। ਇਸ ਦੀਆਂ ਵਾਰਾਂ ਗਿਆਨ ਦਾ ਭਰਪੂਰ ਭੰਡਾਰ ਹਨ।

ਭਾਈ ਗੁਰਦਾਸ ਨੂੰ ਬਨਾਰਸ, ਆਗਰਾ ਤੇ ਪਰਿਆਗ ਆਦਿ ਹਿੰਦੂਆਂ ਦੇ ਧਰਮ ਅਸਥਾਨਾਂ ਉੱਤੇ ਭਗਤਾਂ ਦੀ ਬਾਣੀ ਇਕੱਠੀ ਕਰਨ ਅਤੇ ਸਿੱਖੀ ਦਾ ਪ੍ਰਚਾਰ ਕਰਨ ਲਈ ਭੇਜਿਆ ਗਿਆ। ਧਰਮ ਦੇ ਮਸਲਿਆਂ ਉੱਤੇ ਚਰਚਾ ਕਰਦੇ ਰਹਿਣ ਕਰਕੇ ਇਸ ਨੂੰ ਭਾਰਤੀ ਮਿਥਿਆਸ ਨਾਲ ਚੋਖੀ ਵਾਕਫ਼ੀਅਤ ਹੋ ਗਈ। ਇਸ ਨੇ ਆਪਣੀਆਂ ਵਾਰਾਂ ਵਿਚ ਲੋਕ-ਕਥਾਵਾਂ ਦੀਆਂ ਜਾਂ ਮਿਥਿਹਾਸਕ ਘਟਨਾਵਾਂ ਦੀਆਂ ਜਿੰਨੀਆਂ ਮਿਸਾਲਾਂ ਦਿੱਤੀਆਂ ਹਨ, ਉੱਨੀਆਂ ਸ਼ਾਇਦ ਪੰਜਾਬੀ ਦੇ ਕਿਸੇ ਲੇਖਕ ਨੇ ਅੱਜ ਤੱਕ ਨਹੀਂ ਦਿੱਤੀਆਂ। ਕਿਸੇ ਹੋਰ ਕਵੀ ਨੇ ਏਨੇ ਵਿਸਥਾਰ ਨਾਲ ਆਪਣੇ ਵਿਸ਼ੇ ਦੀ ਵਿਆਖਿਆ ਨਹੀਂ ਕੀਤੀ। ਭਾਈ ਗੁਰਦਾਸ ਨੇ ਵਾਰ ਨੰਬਰ ਇਕ ਗੁਰੂ ਨਾਨਕ ਦੇਵ ਤੇ ਹੋਰ ਗੁਰੂ ਸਾਹਿਬਾਨ ਦੀ ਜਨਮ ਸਾਖੀ; ਵਾਰ ਨੰਬਰ ਤਿੰਨ ਵਿਚ ਗੁਰਸਿੱਖ ਦੀ ਮਹਿਮਾ; ਵਾਰ ਨੰਬਰ ਚਾਰ ਵਿਚ ਗੁਰਮੁਖ ਦੇ ਵਿਸ਼ੇਸ਼ ਲੱਛਣ ਨਿਮਰਤਾ, ਵਾਰ ਨੰਬਰ ਦਸ ਵਿਚ ਧੰਰੂ ਪ੍ਰਹਿਲਾਦ ਆਦਿ ਭਗਤਾਂ ਦੀਆਂ ਕਥਾਵਾਂ, ਵਾਰ ਨੰਬਰ 11 ਵਿਚ ਪ੍ਰਸਿੱਧ ਗੁਰਸਿੱਖਾਂ ਦੀਆਂ ਸਾਖੀਆਂ, ਵਾਰ ਨੰਬਰ 15 ਵਿਚ ਸਤਿਗੁਰੂ ਦੀ ਮਹਿਮਾ ਹੈ। ਇਨ੍ਹਾਂ ਵਾਰਾਂ ਵਿਚ ਗੁਰੂ ਸਾਹਿਬਾਨ ਦੇ ਜੀਵਨ-ਸਮਾਚਾਰ, ਭਗਤਾਂ ਤੇ ਗੁਰੂ ਸਿੱਖਾਂ ਦੀਆਂ ਸਾਖੀਆਂ; ਗੁਰਮੁਖਾਂ ਤੇ ਮਨਮੁਖਾਂ ਦੇ ਲੱਛਣ ਤੇ ਚੱਜ ਆਚਾਰ, ਆਦਰਸ਼ਕ ਜੀਵਨ-ਜੁਗਤੀ ਆਦਿ ਅਨੇਕਾਰਥੀ ਪਰਮਾਰਥ ਗਿਆਨ ਦੇ ਵਿਸ਼ੇ ਲਏ ਗਏ ਹਨ।

ਆਪਣੀ ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਬਾਰੇ ਭਾਈ ਗੁਰਦਾਸ ਨੇ ਇਉਂ ਲਿਖਿਆ ਹੈ :—

ਸਤਿਗੁਰ ਨਾਨਕ ਪ੍ਰਗਟਿਆ ਮਿੱਟੀ ਧੁੰਦ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮ੍ਰਿਗਾਵਲੀ ਭੰਨੀ ਜਾਇ ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।
ਸਿੱਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।
ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਸੋਆ।
ਬਾਬੇ ਤਾਰੇ ਚਾਰ ਚੱਕ ਨੌ ਖੰਡ ਪ੍ਰਿਥਵੀ ਸੱਚਾ ਢੋਆ।
ਗੁਰਮੁਖ ਕਲਿ ਵਿਚ ਪਰਗਟ ਹੋਆ।

ਗੁਰੂ ਘਰ ਦੇ ਨਿੰਦਕਾਂ ਪ੍ਰਤਿ ਬੀਰ-ਰਸ ਵਿਚ ਖ਼ੂਬ ਚੋਟਾਂ ਲਾਈਆਂ ਹਨ :

ਕੁੱਤਾ ਰਾਜ ਬਹਾਲੀਐ ਫਿਰ ਚਕੀ ਚੱਟੈ।
ਸਪੈ ਦੁਧ ਪਲਾਈਐ ਵਿਹੁ ਮੁਖ ਥੀ ਸੱਟੈ।

ਪਥਰ ਪਾਣੀ ਰਖੀਐ ਮਨ ਹਠ ਨ ਘੁੱਟੈ।
ਚੋਆ ਚੰਦਨ ਪਰਹਰੈ ਪਰ ਖੇ ਪਲੱਟੈ।
ਤਿਉ ਨਿੰਦਕ ਪਰ ਨਿੰਦਅਹੁੰ ਹਠ ਮੂਲ ਨ ਹੱਟੈ।
ਆਪਣ ਹੱਥੀਂ ਆਪਣੀ ਜੜ੍ਹ ਆਪ ਉਪੱਟੈ।

ਭਾਈ ਗੁਰਦਾਸ ਕੋਲ ਰੂਪਕਾਂ ਅਤੇ ਉਪਮਾਵਾਂ ਦਾ ਇਕ ਵੱਡਾ ਭੰਡਾਰ ਹੈ :—

ਗਿੱਦੜ ਦਾਖ ਨ ਅਪੜੇ ਆਖਏ ਥੂ ਕਉੜੀ।
ਨੱਚਣ ਨਚ ਨ ਜਾਣਈ ਆਖੈ ਭੁਇ ਸਉੜੀ।
ਬੋਲੇ ਅਗੇ ਗਾਵੀਐ ਭੈਰਉ ਸੋ ਗਉੜੀ।
ਹੰਸਾ ਨਾਲ ਟਟੀਹਰੀ ਕਿਉਂ ਪਹੁੰਚੈ ਦਉੜੀ।
ਸਾਵਣ ਵਣ ਹਰੀਆਵਲੇ ਅਕ ਜੰਮੈ ਅਉੜੀ।
ਬੇਮੁਖ ਸੁਖ ਨ ਦੇਖਈ ਜਿਉਂ ਛੁਟੜ ਛਉੜੀ।

ਭਾਈ ਗੁਰਦਾਸ ਦਾ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਵਿਲੱਖਣ ਸਥਾਨ ਹੈ। ਇਹ ਅਧਿਆਤਮਵਾਦੀ ਦਰਸ਼ਨ ਅਤੇ ਰਹੱਸਵਾਦੀ ਅਨੁਭੂਤੀ ਦਾ ਵਿਸ਼ਿਸ਼ਟ ਵਿਆਖਿਆਕਾਰ ਹੈ। ਇਸਨੇ ਬੁੱਧੀ ਦੇ ਚਮਤਕਾਰ ਦੁਆਰਾ ਗੁਰਬਾਣੀ ਦੇ ਗੂਹਜ ਆਸ਼ਿਆਂ ਨੂੰ ਭਲੀਭਾਂਤ ਖੋਲ੍ਹਿਆ ਹੈ। ਲੋੜ ਅਨੁਸਾਰ ਇਸ ਨੇ ਦਲੀਲ, ਤਰਕ, ਖੰਡਨ, ਮੰਡਨ, ਯੁਕਤੀ ਦੇ ਪ੍ਰਮਾਣਾਂ ਦਾ ਆਸਰਾ ਲਿਆ ਹੈ, ਜਿਨ੍ਹਾਂ ਦੀ ਇਸ ਦੇ ਗਿਆਨ ਭੰਡਾਰ ਵਿਚ ਕੋਈ ਥੁੜ ਨਹੀਂ ਸੀ। ਸ਼ਾਸਤਰੀ ਪ੍ਰਤਿਭਾ ਦੇ ਪੱਖ ਤੋਂ ਕੋਈ ਹੋਰ ਕਵੀ ਪੰਜਾਬੀ ਵਿਚ ਇਸ ਦੇ ਤੁੱਲ ਦਾ ਨਹੀਂ ਹੈ। ਇਸ ਦਾ ਦੇਹਾਂਤ ਛੇਵੇਂ ਸਤਿਗੁਰਾਂ ਦੇ ਸਮੇਂ ਭਾਦੋਂ ਸੁਦੀ 8 ਸੰਮਤ 1694 (1637 ਈ.) ਨੂੰ ਗੋਇੰਦਵਾਲ ਵਿਖੇ ਹੋਇਆ। ਸਤਿਗੁਰੂ ਨੇ ਇਸ ਦਾ ਅੰਤਿਮ ਸੰਸਕਾਰ ਆਪਣੇ ਹੱਥੀ ਕੀਤਾ।

ਹ. ਪੁ.—ਪੰ. ਸਾ. ਇਤਿ. 1 : 519; ਮ. ਕੋ. 416

**ਗੁਰਦਾਵਰ ਸਿੰਘ ਪਹਿਲਵਾਨ** (ਰੁਸਤਮਿ-ਹਿੰਦ) : ਪੰਜਾਬ (ਭਾਰਤ) ਦੇ ਇਸ ਪਹਿਲਵਾਨ ਦਾ ਜਨਮ 1920 ਈ. ਵਿਚ ਸ਼ੰਕਰ ਵਿਖੇ ਸ੍ਰੀ ਦਲੀਪ ਸਿੰਘ ਦੇ ਘਰ ਹੋਇਆ। ਸ. ਦਲੀਪ ਸਿੰਘ ਖ਼ੁਦ ਵੀ ਕੁਸ਼ਤੀ ਦਾ ਬਹੁਤ ਸ਼ੌਕੀਨ ਸੀ। ਗੁਰਦਾਵਰ ਸਿੰਘ ਨੂੰ ਕੁਸ਼ਤੀ ਦਾ ਅਜਿਹਾ ਸ਼ੌਕ ਪੈਦਾ ਹੋਇਆ ਕਿ ਇਸ ਨੇ ਸੱਤਵਾਂ ਕਲਾਸ ਵਿਚ ਹੀ ਪੜ੍ਹਨਾ ਛੱਡ ਕੇ ਪੂਰਾ ਸਮਾਂ ਕੁਸ਼ਤੀਆਂ ਵਿਚ ਲਗਾਉਣਾ ਸ਼ੁਰੂ ਕਰ ਦਿੱਤਾ। ਕੁਸ਼ਤੀ ਕਲਾ ਸਿੱਖਣ ਲਈ ਇਹ ਪੰਡਤ ਵਿਦੋ ਪਹਿਲਵਾਨ ਦਾ ਚੇਲਾ ਬਣ ਗਿਆ।

ਪਹਿਲਵਾਨ ਗੁਰਦਾਵਰ ਸਿੰਘ

ਪਹਿਲਵਾਨ ਦੀਆਂ ਪ੍ਰਸਿੱਧ ਕੁਸ਼ਤੀਆਂ—ਇਸ ਨੇ ਸਭ ਤੋਂ ਪਹਿਲਾਂ 1938 ਈ. ਵਿਚ ਆਪਣੇ ਸਮੇਂ ਦੇ ਪ੍ਰਸਿੱਧ ਪਹਿਲਵਾਨ ਰਹੀਮ ਬਖ਼ਸ਼ ਪੋਸਤੀ ਜਲੰਧਰ ਵਾਲੇ ਨੂੰ ਢਾਹਿਆ। ਪਿਛੋਂ ਇਸ ਨੇ ਲੁਧਿਆਣੇ ਦੇ ਪਹਿਲਵਾਨ ਅਲਾਉਦੀਨ ਨੂੰ ਜਿੱਤਿਆ। ਅਗਲੇ ਸਾਲ ਇਸ ਦੀ ਕੁਸ਼ਤੀ ਜਲੰਧਰ ਦੇ ਪ੍ਰਸਿੱਧ ਪਹਿਲਵਾਨ ਸਰਦਾਰ ਖ਼ਾਨ ਨਾਲ ਹੋਈ, ਜਿਹੜੀ ਬਰਾਬਰ ਰਹੀ। ਸੰਨ 1945 ਵਿਚ ਇਹ ਕੇਸਰ ਸਿੰਘ ਪਹਿਲਵਾਨ ਰੁਸਤਮਿ-ਹਿੰਦ ਨਾਲ ਸਿਆਲਕੋਟ ਵਿਚ ਬਰਾਬਰ ਰਿਹਾ। ਇਸ ਪਿਛੋਂ ਇਸ ਦੀਆਂ ਦੋ ਕੁਸ਼ਤੀਆਂ ਯੂਨਸ ਪਹਿਲਵਾਨ ਗੁਜਰਾਂਵਾਲੀਏ ਨਾਲ ਹੋਈਆਂ। ਪਹਿਲੀ ਕੁਸ਼ਤੀ ਸਿਆਲਕੋਟ ਵਿਚ ਹੋਈ ਜਿਸ ਵਿਚ ਇਸ ਨੇ ਯੂਨਸ ਨੂੰ ਬੁਰੀ ਤਰ੍ਹਾਂ ਹਰਾਇਆ ਅਤੇ ਉਸ ਦੀ ਛਾਤੀ ਤੇ ਚੜ੍ਹ ਬੈਠਾ। ਉਸ ਦਿਨ ਤੋਂ ਪਹਿਲਾਂ ਯੂਨਸ ਕਿਸੇ ਕੋਲੋਂ ਨਹੀਂ ਹਾਰਿਆ ਸੀ। ਯੂਨਸ ਨਾਲ ਉਸਦੀ ਦੂਜੀ ਕੁਸ਼ਤੀ ਗੁਜਰਾਂਵਾਲੇ ਵਿਚ ਹੋਈ ਜਿਥੇ ਇਹ ਦੋਵੇਂ ਬਰਾਬਰ ਰਹੇ। ਸੰਨ 1947 ਵਿਚ ਗੁਰਦਾਵਰ ਸਿੰਘ ਇੰਗਲੈਂਡ ਚਲਾ ਗਿਆ। ਉਥੇ ਇਸ ਨੇ ਕਈ ਪਹਿਲਵਾਨਾਂ ਨੂੰ ਜਿੱਤਿਆ। ਸੰਨ 1951 ਵਿਚ ਇਸ ਨੇ ਐਡਨਬਰਗ ਵਿਚ ਇੰਗਲੈਂਡ ਦੇ ਇਕ ਪ੍ਰਸਿੱਧ ਪਹਿਲਵਾਨ ਬੈਂਟਸਰ ਨੂੰ ਜਿੱਤਿਆ।

ਪਹਿਲਵਾਨ ਦਾ ਕੱਦ-ਕਾਠ ਅਤੇ ਖ਼ੁਰਾਕ—ਭਰ ਜਵਾਨੀ ਵਿਚ ਪਹਿਲਵਾਨ ਦਾ ਕੱਦ (1.78 ਮੀ.) 5 ਫੁੱਟ 10 ਇੰਚ, ਛਾਤੀ 57 ਇੰਚ (1.17 ਮੀ.) ਅਤੇ ਭਾਰ 3 ਮਣ ਸੀ। ਪਹਿਲਵਾਨ ਦੀ ਖ਼ੁਰਾਕ ਵਿਚ 3 ਪਾ ਘਿਉ, 3 ਪਾ ਬਦਾਮ ਦੀਆਂ ਗਿਰੀਆਂ, ਇਕ ਸੇਰ ਮੱਖਣ, ਅੱਧਾ ਸੇਰ ਮੀਟ ਦੀ ਤਰੀ ਸ਼ਾਮਲ ਸੀ। ਇਹ ਹਰ ਰੋਜ਼ ਸਵੇਰੇ 3 ਵਜੇ ਉੱਠ ਕੇ ਕਸਰਤ ਸ਼ੁਰੂ ਕਰਦਾ ਸੀ। 2500 ਬੈਠਕਾਂ ਅਤੇ 2200 ਡੰਡ ਇਸ ਦੀ ਰੋਜ਼ ਦੀ ਕਸਰਤ ਸੀ।

ਹ. ਪੁ.—ਭਾ. ਪਹਿ. ਪੰਨਾ 144

**ਗੁਰਦਿਆਲ ਸਿੰਘ ਨਾਵਲਕਾਰ** (ਜਨਮ, ਜਗ੍ਹਾ) : ਇਹ ਪੰਜਾਬੀ ਦਾ ਪ੍ਰਸਿੱਧ ਨਾਵਲਕਾਰ ਹੈ ਜਿਸ ਨੇ 'ਸਾਹਿਤ ਅਕੈਡਮੀ ਪੁਰਸਕਾਰ' ਪ੍ਰਾਪਤ ਕਰਕੇ ਆਪਣੀ ਪ੍ਰਤਿਭਾ ਦੀ ਮੁਹਰ-ਛਾਪ ਲਾ ਦਿਤੀ ਹੈ।

ਗੁਰਦਿਆਲ ਸਿੰਘ ਇਕ ਸੁਲਝਿਆ ਹੋਇਆ ਯਥਾਰਥਵਾਦੀ ਨਾਵਲਕਾਰ ਹੈ। ਮੜ੍ਹੀ ਦਾ ਦੀਵਾ (1964), ਅਣਹੋਏ (1966), ਕੁਵੇਲਾ (1968), ਅੱਧ ਚਾਨਣੀ ਰਾਤ (1972), ਆਥਣ ਉੱਗਣ (1974) ਅਤੇ ਅੰਨ੍ਹੇ ਘੋੜੇ ਦਾਂ ਦਾਨ (1976) ਆਦਿ ਇਸਦੇ ਪ੍ਰਸਿੱਧ ਨਾਵਲ ਹਨ। ਆਪਣੇ ਨਾਵਲਾਂ ਵਿਚ ਇਸ ਨੇ ਪੰਜਾਬ ਦੇ ਮਾਲਵੇ ਦੇ ਇਲਾਕੇ ਦੀਆਂ ਰਹੁ-ਰੀਤਾਂ, ਸਮੱਸਿਆਵਾਂ, ਵਿਰੋਧਾਂ ਅਤੇ ਵਾਰਤਾਲਾਪ ਦੇ ਮਾਧਿਅਮ ਰਾਹੀਂ ਸਮਾਜਕ ਚੇਤਨਾ ਨੂੰ ਰੂਪਮਾਨ ਕੀਤਾ ਹੈ। ਇਸ ਨੇ ਕਿਰਤੀਆਂ ਤੇ ਕਾਮਿਆਂ ਦੇ ਜਗੀਰਦਾਰ ਤੇ ਕਿਰਸਾਨ ਨਾਲ ਵਿਰੋਧ ਨੂੰ ਖਰ੍ਹਵੀਂ ਤੇ ਖਾੜਕੂ ਸ਼ੈਲੀ ਵਿਚ ਬਿਆਨ ਕੀਤਾ ਹੈ। ਇਸ ਨੇ ਸੀਰੀ ਤੇ ਕਾਮਿਆਂ ਦੀ ਨੀਵੀਂ ਸ਼੍ਰੇਣੀ ਦਾ ਯਥਾਰਥ ਆਪਣੇ ਇਲਾਕੇ ਦੀ ਸਭਿਆਚਾਰਕ ਰੰਗਣ ਵਿਚ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ।

ਨਾਵਲਾਂ ਤੋਂ ਇਲਾਵਾ ਗੁਰਦਿਆਲ ਸਿੰਘ ਨੇ ਕਈ ਉੱਤਮ ਕਹਾਣੀ-ਸੰਗ੍ਰਹਿ ਵੀ ਪੰਜਾਬੀ ਭਾਸ਼ਾ ਨੂੰ ਪ੍ਰਦਾਨ ਕੀਤੇ ਹਨ। ਇਨ੍ਹਾਂ ਵਿਚ 'ਸੱਗੀ ਫੁੱਲ' (1962), 'ਚੰਨ ਦਾ ਬੂਟਾ (1964), 'ਓਪਰਾ ਘਰ' (1965), 'ਕੁੱਤਾ ਤੇ ਆਦਮੀ' (1972) ਅਤੇ 'ਮਸਤੀ ਬੋਤਾ' (1975) ਸ਼ਾਮਲ ਹਨ। ਇਸ ਨੇ ਬਾਲ-ਸਾਹਿਤ ਦੇ ਖੇਤਰ ਵਿਚ ਕਈ ਉੱਤਮ ਰਚਨਾਵਾਂ ਪੇਸ਼ ਕੀਤੀਆਂ ਹਨ, ਜਿਵੇਂ 'ਬਕਲਮ ਖ਼ੁਦ' (ਕਹਾਣੀ) 1958, 'ਟੁਕ ਖੋਹ ਲਏ ਕਾਵਾਂ' (ਨਾਵਲ) 1963 'ਲਿਖਤੁਮ ਬਾਬਾ ਖੇਮਾ' (ਕਲਪਿਤ ਸਵੈ-ਕਥਾ) 1971 ਅਤੇ 'ਪਹੁਫੁਟਾਲੇ ਤੋਂ ਪਹਿਲਾਂ' (ਨਾਵਲ) 1975।

ਮੌਲਿਕ ਰਚਨਾਵਾਂ ਦੇ ਨਾਲ ਨਾਲ ਗੁਰਦਿਆਲ ਸਿੰਘ ਅਨੁਵਾਦ ਦੇ ਖੇਤਰ ਵਿਚ ਬਹੁਤ ਕਲਮ ਚਲਾਉਂਦਾ ਰਿਹਾ ਹੈ। ਇਸ ਨੇ ਦੇਸ਼ੀ ਅਤੇ ਬਦੇਸ਼ੀ 19 ਉੱਤਮ ਰਚਨਾਵਾਂ ਦੇ ਪੰਜਾਬੀ ਰੂਪ ਪੇਸ਼ ਕੀਤੇ ਹਨ, ਜਿਵੇਂ 'ਮੇਰਾ ਬਚਪਨਾ' —ਗੋਰਕੀ, 'ਬਿਰਾਜ ਬਹੂ'—ਸ਼ਰਤ ਚੰਦਰ, 'ਝੂਠਾ ਸੱਚ'—ਯਸ਼ਪਾਲ, 'ਸਵਰਾਜ ਦੀ ਕਹਾਣੀ' ਅਤੇ ਮਿਤਰੋ ਮਰ ਜਾਣੀ'—ਕ੍ਰਿਸ਼ਨਾ ਸੋਬਤੀ ਆਦਿ।

ਗੁਰਦਿਆਲ ਸਿੰਘ ਨਿਰੰਤਰ ਲਿਖ ਰਿਹਾ ਹੈ ਅਤੇ ਪੰਜਾਬੀ ਗਲਪ-ਖੇਤਰ ਵਿਚ ਇਸ ਨੇ ਆਪਣੀ ਬਹੁਤ ਉੱਤਮ ਜਗ੍ਹਾ ਬਣਾ ਲਈ ਹੈ।

ਹ. ਪੁ.—ਪੰ. ਸਾ. ਇਤਿ.—ਭਾ. ਵਿ. ਪੰ.; ਨਾਵਲਕਾਰ ਗੁਰਦਿਆਲ ਸਿੰਘ।

**ਗੁਰਦਿਆਲ ਸਿੰਘ ਖੋਸਲਾ** : ਵੇਖੋ, ਖੋਸਲਾ, ਗੁਰਦਿਆਲ ਸਿੰਘ।

**ਗੁਰਦਿਆਲ ਸਿੰਘ ਫੂਲ ਡਾ.** : ਵੇਖੋ, ਫੂਲ, ਗੁਰਦਿਆਲ ਸਿੰਘ।

**ਗੁਰਦਿੱਤਾ, ਬਾਬਾ** : ਬਾਬਾ ਗੁਰਦਿੱਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਪੁੱਤਰ ਸਨ, ਜੋ ਕੱਤਕ ਸੁਦੀ 15, ਸੰਮਤ 1670 ਨੂੰ ਮਾਤਾ ਦਮੋਦਰੀ ਜੀ ਦੇ ਉਦਰ ਤੋਂ ਡਰੋਲੀ ਜ਼ਿਲ੍ਹਾ ਫ਼ਰੀਦਕੋਟ ਵਿਚ ਜਨਮੇ ਸਨ। ਬਾਬਾ ਜੀ ਨੇ ਧਾਰਮਿਕ ਅਤੇ ਸ਼ਸਤ੍ਰ ਵਿੱਦਿਆ ਪਿਤਾ ਗੁਰੂ ਜੀ ਦੀ ਨਿਗਰਾਨੀ ਵਿਚ ਉੱਤਮ ਰੀਤੀ ਨਾਲ ਪਾਈ। 21 ਵੈਸਾਖ ਸੰਮਤ, 1681 ਨੂੰ ਇਨ੍ਹਾਂ ਦਾ ਵਿਆਹ ਰਾਮੇ ਸਿਲ ਖਤਰੀ ਦੀ ਸਪੁੱਤਰੀ ਅਨੰਤੀ ਜੀ ਨਾਲ ਬਟਾਲੇ ਹੋਇਆ, ਜਿਸ ਦੀ ਕੁਖੋਂ ਬਾਬਾ ਧੀਰਮਲ ਜੀ ਅਤੇ ਗੁਰੂ ਹਰਿਰਾਏ ਸਾਹਿਬ ਜੀ ਦਾ ਜਨਮ ਹੋਇਆ।

ਬਾਬਾ ਗੁਰਦਿੱਤਾ ਜੀ ਯੋਗੀਰਾਜ ਬਾਬਾ ਸ੍ਰੀ ਚੰਦ ਜੀ ਦੇ ਚੇਲੇ ਹੋਏ ਅਤੇ ਇਨ੍ਹਾਂ ਨੇ ਆਪਣੇ ਉਦਾਸੀ ਮੱਤ ਨੂੰ ਸਿੱਖੀ ਦੇ ਪ੍ਰਚਾਰ ਲਈ ਭਾਰਤ ਵਿਚ ਬਹੁਤ ਫ਼ੈਲਾਇਆ।

ਚੇਤ ਸੁਦੀ ਦਸਵੀਂ, ਸੰਮਤ 1695 ਨੂੰ ਕੀਰਤਪੁਰ ਪਰਲੋਕ ਸਿਧਾਰੇ ਜਿਥੇ ਆਪ ਦਾ ਆਲੀਸ਼ਾਨ ਦੇਹਰਾ ਬਣਿਆ ਹੋਇਆ ਹੈ।

ਬਾਬਾ ਗੁਰਦਿੱਤਾ ਜੀ ਨੂੰ ਬਾਬਾ ਪਦਵੀ ਮਿਲਣ ਦੇ ਦੋ ਕਾਰਨ ਇਤਿਹਾਸਕਾਰਾਂ ਨੇ ਲਿਖੇ ਹਨ। ਇਕ ਤਾਂ ਇਹ ਕਿ ਇਨ੍ਹਾਂ ਨੇ ਸਾਂਈ ਬੁੱਢਣ ਸ਼ਾਹ ਨੂੰ ਗੁਰੂ ਨਾਨਕ ਦੇਵ ਦੇ ਰੂਪ ਵਿਚ ਦਰਸ਼ਨ ਦਿੱਤਾ ਸੀ, ਦੂਜਾ ਇਹ ਕਿ ਬਾਬਾ ਸ੍ਰੀ ਚੰਦ ਜੀ ਦੇ ਚੇਲੇ ਹੋ ਕੇ ਉਦਾਸੀਨ ਮਤ ਦੀ ਮਹੰਤੀ ਧਾਰਨ ਕੀਤੀ।

ਹ. ਪੁ.—ਮ. ਕੋ. 416

**ਗੁਰਦੁਆਰਾ** : ਇਸ ਸ਼ਬਦ ਦਾ ਅਰਥ ਗੁਰੂ ਦਾ ਘਰ ਹੈ। ਇਹ ਸਿੱਖ ਧਰਮ ਵਿਚ ਉਹ ਅਸਥਾਨ ਹੈ ਜਿਸ ਨੂੰ ਦਸ ਗੁਰੂਆਂ ਵਿਚੋਂ ਕਿਸੇ ਨੇ ਧਰਮ-ਪ੍ਰਚਾਰ ਲਈ ਬਣਾਇਆ ਅਥਵਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਸ਼ਿੱਖਾਂ ਦੇ ਧਰਮ-ਮੰਦਰ ਦਾ ਨਾਂ 'ਧਰਮਸਾਲਾ' ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲਾਂ ਅੰਮ੍ਰਿਤਸਰ ਸਰੋਵਰ ਦੇ ਧਰਮ-ਮੰਦਰ ਨੂੰ 'ਹਰਿਮੰਦਰ' ਨਾਮ ਦਿੱਤਾ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਧਰਮਸਾਲਾ ਨੂੰ 'ਗੁਰਦੁਆਰਾ' ਕਿਹਾ ਜਾਣ ਲੱਗਾ।

ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਗਿਆਸਾ ਵਾਲਿਆਂ ਲਈ ਗਿਆਨ ਉਪਦੇਸ਼ਕ, ਆਚਾਰੀਆ, ਰੋਗੀਆਂ ਲਈ ਸ਼ਫ਼ਾਖਾਨਾ, ਭੁੱਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤੀ ਦੀ ਪੱਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫ਼ਰਾਂ ਲਈ ਆਰਾਮ ਦਾ ਅਸਥਾਨ ਹੈ।

ਸਤਿਗੁਰਾਂ ਦੇ ਵੇਲੇ ਅਤੇ ਬੁੱਢੇ ਦਲ ਦੇ ਸਮੇਂ ਇਸ ਅਸਥਾਨ ਦਾ ਖ਼ਾਸ ਧਿਆਨ ਰੱਖਿਆ ਜਾਂਦਾ ਸੀ। ਇਸ ਅਸਥਾਨ ਦੀ ਸੰਭਾਲ ਉਹ ਵਿਅਕਤੀ ਕਰਦਾ ਸੀ ਜੋ ਵਿਦਵਾਨ, ਗੁਰਮਤ ਵਿਚ ਪੱਕਾ ਅਤੇ ਉੱਚੇ ਆਚਰਨ ਵਾਲਾ ਹੁੰਦਾ ਸੀ। ਬਾਅਦ ਵਿਚ ਗੁਰਦੁਆਰਾ ਪ੍ਰਬੰਧ ਵਿਚ ਕੁਝ ਊਣਤਾਈਆਂ ਆ ਗਈਆਂ। ਸੇਵਕਾਂ ਨੇ ਇਨ੍ਹਾਂ ਗੁਰਦੁਆਰਿਆਂ ਨੂੰ ਆਪਣੀ ਨਿੱਜੀ ਜਾਇਦਾਦ ਬਣਾ ਲਿਆ ਅਤੇ ਇਨ੍ਹਾਂ ਪਵਿੱਤਰ ਅਸਥਾਨਾਂ ਵਿਚ ਕਈ ਅਪਵਿੱਤਰ ਕੰਮ ਹੋਣ ਲੱਗੇ।

ਫਿਰ ਜਦੋਂ ਧਰਮ-ਸੁਧਾਰ ਲਈ ਦੇਸ਼ ਦੇ ਵੱਖ ਵੱਖ ਧਰਮਾਂ ਨੇ ਸੁਧਾਰ-ਲਹਿਰਾਂ ਆਰੰਭ ਕੀਤੀਆਂ ਤਾਂ ਸਿੱਖਾਂ ਨੇ ਵੀ ਸਿੰਘ-ਸਭਾਵਾਂ ਅਤੇ ਖ਼ਾਲਸਾ ਦੀਵਾਨ ਬਣਾ ਕੇ ਧਰਮ ਅਤੇ ਸਮਾਜ ਦਾ ਸੁਧਾਰ ਕਰਨਾ ਆਰੰਭਿਆ। ਖ਼ਾਲਸਾ ਅਖ਼ਬਾਰ, ਖ਼ਾਲਸਾ ਸਮਾਚਾਰ ਆਦਿ ਅਖ਼ਬਾਰ ਅਤੇ ਖ਼ਾਲਸਾ ਟ੍ਰੈਕਟ ਸੋਸਾਇਟੀਆਂ ਰਾਹੀਂ ਉੱਤਮ ਲੇਖ ਪ੍ਰਕਾਸ਼ਿਤ ਹੋਣ ਲੱਗੇ ਜਿਸ ਤੋਂ ਕੌਮ ਜਾਗ੍ਰਿਤ ਅਵਸਥਾ ਵਿਚ ਆਈ। ਇਨ੍ਹਾਂ ਹੀ ਯਤਨਾਂ ਦੇ ਫ਼ਲਸਰੂਪ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ', ਹੋਂਦ ਵਿਚ ਆਈ। ਲੋਕਾਂ ਨੂੰ ਹੌਲੀ ਹੌਲੀ ਆਪਣੇ ਧਾਰਮਿਕ ਗਿਆਨ ਦੇ ਨਾਲ ਨਾਲ ਗੁਰਦੁਆਰਿਆਂ ਦੀ ਸੰਭਾਲ ਦਾ ਵੀ ਖ਼ਿਆਲ ਆਇਆ। ਪ੍ਰੰਤੂ ਪ੍ਰਬਲ ਜਥੇਬੰਦੀ ਨਾ ਹੋਣ ਕਰਕੇ ਮਨ ਭਾਉਂਦਾ ਫ਼ਲ ਪ੍ਰਾਪਤ ਨਾ ਹੋਇਆ।

12 ਅਕਤੂਬਰ, 1920 ਨੂੰ ਖ਼ਾਲਸਾ ਬਰਾਦਰੀ ਸ਼ਹਿਰ ਅੰਮ੍ਰਿਤਸਰ ਦੇ ਸਾਲਾਨਾ ਦੀਵਾਨ ਵਿਚ ਕੁਝ ਕਹਿਣ ਮਾਤਰ ਦੇ ਅਛੂਤ ਅੰਮ੍ਰਿਤ ਛਕ ਕੇ ਕੜਾਹ-ਪ੍ਰਸ਼ਾਦ ਅਤੇ ਮਾਇਆ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਭੇਟਾ ਕਰਨ ਗਏ ਤਾਂ ਉਥੇ ਕੁਝ ਢਿਲ-ਮੱਠ ਦੇ ਪਿਛੋਂ ਉਨ੍ਹਾਂ ਦਾ ਅਰਦਾਸਾ ਕੀਤਾ ਗਿਆ ਪਰ ਜਦ ਉਹ ਪ੍ਰੇਮੀ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਏ ਤਾਂ ਉਥੋਂ ਦੇ ਪੁਜਾਰੀ ਸੇਵਾ ਛੱਡਕੇ ਭੱਜ ਗਏ। ਹਾਜ਼ਰ ਸੰਗਤ ਨੇ ਫ਼ੈਸਲਾ ਕੀਤਾ ਕਿ ਅਕਾਲ ਤਖ਼ਤ ਸਾਹਿਬ ਸੁੰਨਾ ਨਹੀਂ ਰਹਿਣਾ ਚਾਹੀਦਾ। ਸੋ 25 ਸਿੰਘਾਂ ਦਾ ਜੱਥਾ ਸੇਵਾ ਲਈ ਨਿਯੁਕਤ ਕੀਤਾ ਗਿਆ ਅਤੇ ਇਸ ਦੀ ਸੂਚਨਾ ਸਰਬ-ਰਾਹ ਨੂੰ ਦੇ ਦਿੱਤੀ ਗਈ। ਨੱਠੇ ਹੋਏ ਪੁਜਾਰੀ ਸਰਬ-ਰਾਹ ਅਤੇ ਡਿਪਟੀ ਕਮਿਸ਼ਨਰ ਦੇ ਕਹਿਣ ਤੇ ਵੀ ਹਾਜ਼ਰ ਨਾ ਹੋਏ, ਜਿਸ ਤੇ ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖ਼ਤ ਦੇ ਪ੍ਰਬੰਧ ਲਈ ਗੁਰਦੁਆਰਾ-ਸੁਧਾਰ ਲਹਿਰ ਦੇ ਹਾਮੀ 9 ਆਦਮੀਆਂ ਦੀ ਆਰਜ਼ੀ ਕਮੇਟੀ ਬਣਾ ਦਿੱਤੀ।

ਸਾਰੇ ਪੰਥ ਨੂੰ ਜਥੇਬੰਦ ਕਰਕੇ ਪੰਥ ਦੀ ਇਕ ਪ੍ਰਤਿਨਿਧ ਤੇ ਸਾਂਝੀ ਕਮੇਟੀ ਕਾਇਮ ਕਰਨ ਦੀ ਲੋੜ ਨੂੰ ਪ੍ਰਤੀਤ ਕਰਕੇ ਨਵੇਂ ਪ੍ਰਬੰਧਕਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਹੁਕਮਨਾਮਾ ਜਾਰੀ ਕੀਤਾ ਕਿ ਸਾਰਾ ਪੰਥ ਅਜਿਹੀ ਕਮੇਟੀ ਕਾਇਮ ਕਰਨ ਲਈ 15 ਨਵੰਬਰ, 1920 ਨੂੰ ਸ੍ਰੀ ਤਖ਼ਤ ਸਾਹਿਬ ਇਕੱਤਰ ਹੋਵੇ। 15-16 ਨਵੰਬਰ ਦੀ ਸਾਂਝੀ ਪੰਥਕ ਇਕੱਤਰਤਾ ਨੇ 175 ਆਦਮੀਆਂ ਦੀ ਇਕ ਪ੍ਰਤੀਨਿਧ ਕਮੇਟੀ ਚੁਣੀ ਜਿਸ ਦਾ ਨਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰੱਖਿਆ। ਇਸ ਕਮੇਟੀ ਦੀ ਪਹਿਲੀ ਇਕਤੱਰਤਾ 12 ਦਸੰਬਰ, 1920 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਈ। ਇਸ

ਇਕਤੱਰਤਾ ਵਿਚ ਅਹੁਦੇਦਾਰ ਚੁਣੇ ਗਏ ਅਤੇ ਨਿਯਮਾਂ ਦਾ ਖਰੜਾ ਤਿਆਰ ਕਰਨ ਲਈ ਇਕ ਸਬ ਕਮੇਟੀ ਨਿਯਤ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਕਮੇਟੀ 30 ਅਪਰੈਲ, 1921 ਨੂੰ ਰਜਿਸਟਰ ਕਰਵਾਈ ਗਈ ਅਤੇ ਨਿਯਮਾਂ ਦੇ ਬਣਨ ਪਿਛੋਂ ਇਸ ਦੀ ਨਵੀਂ ਚੋਣ ਜੁਲਾਈ 1921 ਵਿਚ ਕੀਤੀ ਗਈ। ਚੁਣੇ ਹੋਏ ਮੈਂਬਰਾਂ ਨੇ ਕੁੱਲ ਗਿਣਤੀ ਦਾ ਪੰਜਵਾਂ ਹਿੱਸਾ 14 ਅਗਸਤ ਨੂੰ ਨਾਮਜ਼ਦ ਕੀਤਾ ਅਤੇ ਮੁਕੰਮਲ ਕਮੇਟੀ ਦੀ ਇਕਤੱਰਤਾ 27 ਅਗਸਤ, 1921 ਨੂੰ ਹੋਈ।

ਗੁਰਦੁਆਰਾ ਸੁਧਾਰ-ਕਮੇਟੀ ਨੇ ਵੱਡੇ ਉਤਸ਼ਾਹ ਅਤੇ ਧਰਮਭਾਵ ਨਾਲ ਗੁਰਦੁਆਰਿਆਂ ਦੇ ਸੁਧਾਰ ਦਾ ਕੰਮ ਆਰੰਭਿਆ। ਇਸ ਸੁਧਾਰ ਦੇ ਕੰਮ ਵਿਚ ਅਨੇਕਾਂ ਵਿਘਨ ਪਏ, ਜਿਸ ਤੋਂ ਸਿੱਖ ਕੌਮ ਨੂੰ ਬੇਹੱਦ ਕੁਰਬਾਨੀ ਦੇਣੀ ਪਈ ਜਿਸਦਾ ਸੰਖੇਪ ਹਾਲ ਇਉਂ ਹੈ :—

25 ਜਨਵਰੀ, 1921 ਨੂੰ ਜਦ ਕਿ ਸ੍ਰੀ ਤਰਨਤਾਰਨ ਸਾਹਿਬ ਦੇ ਪੁਜਾਰੀਆਂ ਅਤੇ ਸਿੰਘਾਂ ਦੇ ਵਿਚਕਾਰ ਸਮਝੌਤੇ ਦੀਆਂ ਸ਼ਰਤਾਂ ਉਤੇ ਵਿਚਾਰ ਹੋ ਰਿਹਾ ਸੀ, ਪੁਜਾਰੀਆਂ ਨੇ ਇਕ ਦਮ ਛਵ੍ਹੀਆਂ ਸੋਟਿਆਂ ਆਦਿ ਨਾਲ ਅਕਾਲੀਆਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ, ਜਿਸ ਨਾਲ 17 ਸਿੰਘ ਜ਼ਖ਼ਮੀ ਹੋਏ। ਭਾਈ ਹਜ਼ਾਰਾ ਸਿੰਘ ਅਤੇ ਭਾਈ ਹੁਕਮ ਸਿੰਘ ਸ਼ਹੀਦੀ ਪਾ ਗਏ।

ਸ੍ਰੀ ਨਨਕਾਣਾ ਸਾਹਿਬ ਦੇ ਮਹੰਤ ਨਰਾਇਣ ਦਾਸ ਦੀਆਂ ਕੁਰੀਤੀਆਂ ਵੇਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ ਜਨਰਲ ਇਕਤੱਰਤਾ ਵਿਚ 24 ਜਨਵਰੀ, 1921 ਨੂੰ ਇਹ ਪਾਸ ਕੀਤਾ ਕਿ 4, 5 ਅਤੇ 6 ਮਾਰਚ ਨੂੰ ਨਨਕਾਣੇ ਸਾਹਿਬ ਵਿਚ ਇਕ ਭਾਰੀ ਦੀਵਾਨ ਕੀਤਾ ਜਾਵੇ, ਜਿਸ ਵਿਚ ਸਾਰਾ ਪੰਥ ਇਕਤੱਰ ਹੋ ਕੇ ਮਹੰਤ ਨੂੰ ਕਹੇ ਕਿ ਉਹ ਆਪਣਾ ਸੁਧਾਰ ਕਰੇ। ਇਹ ਖ਼ਬਰ ਸੁਣ ਕੇ ਮਹੰਤ ਨੇ ਸੁਧਾਰ ਦੀ ਥਾਂ ਲੜਾਈ ਦਾ ਸਾਮਾਨ ਜਮ੍ਹਾਂ ਕਰਨਾ ਆਰੰਭ ਦਿੱਤਾ। 20 ਫਰਵਰੀ, 1921 ਨੂੰ 150 ਸਿੰਘਾਂ ਦਾ ਜਥਾ, ਜੋ ਸ੍ਰੀ ਨਨਕਾਣੇ ਸਾਹਿਬ ਸੁਧਾਰ ਦਾ ਭਾਵ ਲੈ ਕੇ ਦਰਸ਼ਨ ਕਰਨ ਗਿਆ ਸੀ, ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ। ਇਨ੍ਹਾਂ ਵਿਚੋਂ ਕੁਝ ਸਿੰਘ ਗੋਲੀਆਂ, ਛਵ੍ਹੀਆਂ ਅਤੇ ਗੰਡਾਸਿਆਂ ਨਾਲ ਮਾਰੇ ਗਏ, ਕੁਝ ਜਿਉਂਦੇ ਹੀ ਤੇਲ ਪਾ ਕੇ ਸਾੜੇ ਗਏ। ਇਸ ਭਿਅੰਕਰ ਘਟਨਾ ਪਿਛੋਂ ਸਰਕਾਰ ਨੇ 21 ਫਰਵਰੀ ਦੀ ਸ਼ਾਮ ਨੂੰ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਨੂੰ ਦੇ ਦਿੱਤੀਆਂ।

ਕਿਸੇ ਗਲਤਫਹਿਮੀ ਦੇ ਕਾਰਨ 7 ਨਵੰਬਰ, 1921 ਨੂੰ ਹਰਿਮੰਦਰ ਸਾਹਿਬ ਦੇ ਤੋਸ਼ੇਖ਼ਾਨੇ ਦੀਆਂ ਚਾਬੀਆਂ ਡਿਪਟੀ ਕਮਿਸ਼ਨਰ ਨੇ ਸ਼੍ਰੋਮਣੀ ਕਮੇਟੀ ਤੋਂ ਲੈ ਲਈਆਂ, ਜਿਸ ਤੇ ਮਾਮਲਾ ਬਹੁਤ ਵਧਿਆ ਅਤੇ ਬਹੁਤ ਸਿੰਘਾਂ ਨੂੰ ਜੇਲ੍ਹ ਜਾਣਾ ਪਿਆ। ਅੰਤ ਨੂੰ 19 ਜਨਵਰੀ, 1922 ਨੂੰ ਚਾਬੀਆਂ ਸਰਦਾਰ ਖੜਕ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਦੇ ਸਪੁਰਦ ਕੀਤੀਆਂ ਗਈਆਂ।

8 ਅਗਸਤ, 1922 ਨੂੰ ਲੰਗਰ ਦੀਆਂ ਲੱਕੜ ਬਾਬਤ ਗੁਰਦੁਆਰਾ ਗੁਰੂ ਕੇ ਬਾਗ (ਘੁੱਕੇਵਾਲੀ) ਦਾ ਮਾਮਲਾ ਇਤਨਾ ਵਧਿਆ ਕਿ 12 ਅਗਸਤ ਤੋਂ ਅਕਾਲੀਆਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਹੋਈਆਂ ਅਤੇ ਪੁਲਿਸ ਵੱਲੋਂ ਸਖ਼ਤ ਮਾਰ-ਕੁਟਾਈ ਹੋਈ। ਸਰ ਗੰਗਾ ਰਾਮ ਨੇ ਇਹ ਝਗੜਾ 17 ਨਵੰਬਰ ਨੂੰ ਵਿਚ ਪੈ ਕੇ ਸ਼ਾਂਤ ਕੀਤਾ। ਇਸ ਮੋਰਚੇ ਵਿਚ ਗ੍ਰਿਫ਼ਤਾਰੀਆਂ ਦੀ ਗਿਣਤੀ 5605 ਤੱਕ ਪੁੱਜ ਗਈ ਸੀ, ਜਿਨ੍ਹਾਂ ਵਿਚੋਂ 35 ਸ਼੍ਰੋਮਣੀ ਕਮੇਟੀ ਦੇ ਮੈਂਬਰ ਸਨ।

ਇਸੇ ਤਰ੍ਹਾਂ ਜੈਤੋ ਦੇ ਇਤਿਹਾਸਕ ਗੁਰਦੁਆਰੇ ਵਿਖੇ 14 ਸਤੰਬਰ, 1923 ਨੂੰ ਅਖੰਡ ਪਾਠ ਬਾਬਤ ਅਕਾਲੀ ਦਲ ਅਤੇ ਨਾਭਾ ਰਿਆਸਤ ਦੇ ਐਡਮਿਨਸਟ੍ਰੇਟਰ ਵਿਲਸਨ ਜੌਹਨਸਟਨ ਦੀ ਗ਼ਲਤ ਫ਼ਹਿਮੀ ਤੋਂ ਮਾਮਲਾ ਇਤਨਾ ਵਧਿਆ ਕਿ 21 ਫਰਵਰੀ, 1924 ਨੂੰ ਅਕਾਰਨ ਗੋਲੀ ਚੱਲੀ ਅਤੇ ਕਈ ਜਾਨਾਂ ਦਾ ਨੁਕਸਾਨ ਹੋਇਆ। ਅੰਤ ਨੂੰ 21 ਜੁਲਾਈ, 1925 ਨੂੰ 101 ਅਖੰਡ ਪਾਠ ਆਰੰਭੇ ਗਏ ਅਤੇ 6 ਅਗਸਤ ਨੂੰ ਭੋਗ ਪੈ ਕੇ ਸ਼ਾਂਤੀ ਹੋਈ। ਇਸ ਸੁਧਾਰ-ਲਹਿਰ ਵਿਚ ਇਕ ਹੋਰ ਜ਼ਰੂਰੀ ਅਤੇ ਉੱਤਮ ਕੰਮ ਹੋਇਆ ਅਰਥਾਤ ਸ੍ਰੀ ਅੰਮ੍ਰਿਤਸਰ ਜੀ ਦੇ ਸਰੋਵਰ ਦੀ ਕਾਰ ਦੀ ਸੇਵਾ ਕੀਤੀ ਗਈ। ਲੱਖਾਂ ਦੀ ਗਿਣਤੀ ਵਿਚ ਸੰਗਤਾਂ ਸ੍ਰੀ ਅੰਮ੍ਰਿਤਸਰ ਪੁੱਜੀਆਂ ਅਤੇ ਪੰਥ ਦੇ ਹਰੇਕ ਫ਼ਿਰਕੇ ਅਤੇ ਦਰਜੇ ਦੇ ਸ਼ਰਧਾਲੂਆਂ ਨੇ ਬੜੇ ਪ੍ਰੇਮ ਅਤੇ ਉਤਸ਼ਾਹ ਨਾਲ ਸੇਵਾ ਕੀਤੀ। ਕਾਰ ਸੇਵਾ 17 ਜੂਨ, 1923 ਨੂੰ ਆਰੰਭ ਕੀਤੀ ਗਈ।

ਗੁਰਦੁਆਰਾ ਸੁਧਾਰ-ਲਹਿਰ ਦੀ ਤੇਜ਼ੀ ਅਤੇ ਸਿੱਖਾਂ ਦੇ ਦਿਲੀ ਜਜ਼ਬਾਤ ਨੂੰ ਵੇਖ ਕੇ ਸਰਕਾਰ ਨੇ ਮਹਿਸੂਸ ਕੀਤਾ ਕਿ ਗੁਰਦੁਆਰਿਆਂ ਦੇ ਪ੍ਰਬੰਧ ਲਈ ਕੋਈ ਕਾਰਵਾਈ ਹੋਣੀ ਚਾਹੀਦੀ ਹੈ। ਇਸ ਲਈ 16 ਫਰਵਰੀ, 1921 ਨੂੰ ਇਕ ਪੜਤਾਲੀਆ ਕਮੇਟੀ ਬਣਾਉਣ ਦਾ ਐਲਾਨ ਸਰਕਾਰ ਨੇ ਕੀਤਾ। ਸ਼ੇਖ ਅਸਗਰਅਲੀ ਦੀ ਪ੍ਰਧਾਨਗੀ ਹੇਠ ਸ਼੍ਰੋਮਣੀ ਕਮੇਟੀ ਦੇ ਪ੍ਰਤਿਨਿਧਾਂ ਅਤੇ ਮਹੰਤਾਂ ਦੀ ਇਕ ਕਾਨਫ਼ਰੰਸ ਕਰਨ ਦਾ ਫ਼ੈਸਲਾ ਹੋਇਆ ਪਰ ਇਹ ਸਕੀਮ ਵਿਚੇ ਹੀ ਰਹਿ ਗਈ। 14 ਮਾਰਚ, 1921 ਨੂੰ ਫੇਰ ਮੀਆਂ ਫ਼ਜ਼ਲਹੁਸੈਨ ਨੇ ਪੰਜਾਬ ਕੌਂਸਲ ਵਿਚ ਇਕ ਮਤਾ ਪੇਸ਼ ਕੀਤਾ ਕਿ ਧਾਰਮਿਕ ਅਸਥਾਨਾਂ ਦੇ ਪ੍ਰਬੰਧ ਨੂੰ ਠੀਕ ਕਰਨ ਲਈ ਬਿਲ ਪੇਸ਼ ਹੋਣਾ ਚਾਹੀਦਾ ਹੈ। ਬਿਲ ਦੇ ਬਣਨ ਤੱਕ ਤਿੰਨ ਮੈਂਬਰਾਂ ਦਾ ਇਕ ਗੁਰਦੁਆਰਾ ਕਮਿਸ਼ਨ ਨੀਯਤ ਕਰਨ ਦਾ ਫ਼ੈਸਲਾ ਹੋਇਆ ਪਰ ਸਰਕਾਰ ਨੇ ਗੁਰਦੁਆਰਾ ਕਮਿਸ਼ਨ ਦਾ ਸਵਾਲ ਛੱਡ ਕੇ ਗੁਰਦੁਆਰਾ ਬਿਲ 5 ਅਪ੍ਰੈਲ ਨੂੰ ਪੇਸ਼ ਕਰਨ ਦਾ ਫ਼ੈਸਲਾ ਕੀਤਾ ਪਰ ਇਹ ਕਾਰਵਾਈ ਵੀ ਸਫਲ ਨਾ ਹੋਈ। ਅੰਤ ਨੂੰ ਵੱਡੀ ਬਹਿਸ ਅਤੇ ਕੋਸ਼ਿਸ਼ ਦੇ ਪਿਛੋਂ ਗੁਰਦੁਆਰਾ ਕਾਨੂੰਨ ਨੰ: 8 ਸੰਨ 1925 (ਦੀ ਸਿਖ ਗੁਰਦੁਆਰਾ ਐਕਟ 1925) ਪਾਸ ਹੋਇਆ, ਜਿਸਦੀ ਮਨਜ਼ੂਰੀ ਗਵਰਨਰ ਜਨਰਲ ਨੇ 28 ਜੁਲਾਈ, 1925 ਨੂੰ ਦਿੱਤੀ। ਇਸ ਐਕਟ ਉਤੇ 1 ਨਵੰਬਰ, 1925 ਤੋਂ ਅਮਲ ਆਰੰਭ ਹੋਇਆ।

ਇਸ ਗੁਰਦੁਆਰਾ ਕਾਨੂੰਨ ਅਨੁਸਾਰ ਗੁਰਦੁਆਰਾ ਸੈਂਟ੍ਰਲ ਬੋਰਡ ਦੇ ਚੁਣੇ ਹੋਏ ਮੈਂਬਰਾਂ ਦੀ ਇਕਤੱਰਤਾ 4 ਸਤੰਬਰ, 1926 ਨੂੰ ਟਾਊਨਹਾਲ ਅੰਮ੍ਰਿਤਸਰ ਵਿਚ ਹੋਈ ਅਤੇ 14 ਮੈਂਬਰ ਚੁਣੇ ਗਏ। ਪੂਰੇ ਸੈਂਟ੍ਰਲ ਬੋਰਡ ਦੀ ਪਹਿਲੀ ਇਕੱਤਰਤਾ 2 ਅਕਤੂਬਰ, 1926 ਨੂੰ ਟਾਊਨਹਾਲ ਵਿਚ ਹੋਈ, ਜਿਸ ਵਿਚ ਅਹੁਦੇਦਾਰਾਂ ਅਤੇ ਅੰਤਰਿੰਗ ਕਮੇਟੀ ਦੀ ਚੋਣ ਦੇ ਪਿਛੋਂ ਪਾਸ ਹੋਇਆ ਕਿ ਇਸ ਦਾ ਨਾਂ ਸੈਂਟ੍ਰਲ ਬੋਰਡ ਦੀ ਥਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰੱਖਿਆ ਜਾਵੇ। ਸਰਕਾਰ ਨੇ ਇਹ ਨਾਂ ਆਪਣੇ ਨੋਟੀਫ਼ਿਕੇਸ਼ਨ ਵਿਚ ਮਿਤੀ 17 ਜਨਵਰੀ, 1927, ਰਾਹੀਂ ਪ੍ਰਵਾਨ ਕਰ ਲਿਆ। ਪੁਰਾਣੀ ਸ਼੍ਰੋਮਣੀ ਕਮੇਟੀ ਨੇ ਨਵੀਂ ਸ਼੍ਰੋਮਣੀ ਕਮੇਟੀ ਨੂੰ 27 ਨਵੰਬਰ, 1926 ਨੂੰ ਚਾਰਜ ਦੇਣਾ ਆਰੰਭ ਕੀਤਾ ਅਤੇ 4 ਦਸੰਬਰ, 1926 ਤੱਕ ਮੁਕੰਮਲ ਚਾਰਜ ਦੇ ਕੇ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਦਿੱਤਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਥ ਦੇ ਵਿਚਾਰਵਾਨ ਸਾਰੇ ਜਥੇ ਅਤੇ ਸਮਾਜ ਦਿਲੋਂ ਚਾਹੁੰਦੇ ਹਨ ਕਿ ਗੁਰਦੁਆਰਿਆਂ ਦਾ ਪ੍ਰਬੰਧ ਹੋਰਨਾਂ ਲਈ ਉਦਾਹਰਣ ਰੂਪ ਹੋਵੇ, ਪਰ ਜਦ ਤੀਕ :—

(ੳ) ਗੁਰਦੁਆਰਿਆਂ ਦੇ ਸੇਵਕ ਗੁਰਮਤਿ ਦੇ ਪੂਰੇ ਗਿਆਤਾ, ਵਿਦਵਾਨ ਅਤੇ ਸਦਾਚਾਰੀ ਨਹੀਂ ਹੁੰਦੇ;

(ਅ) ਜਦ ਤੀਕ ਉਦਾਸੀ, ਨਿਹੰਗ, ਨਿਰਮਲੇ, ਨਾਮਧਾਰੀ ਆਦਿਕ ਫ਼ਿਰਕੇ ਤਅੱਸੁਬ ਛੱਡ ਕੇ ਆਪਣੇ ਤਾਈਂ ਇਕ ਪਿਤਾ ਦੇ ਪੁੱਤਰ ਜਾਣ ਕੇ ਭਰਾਤਰੀਭਾਵ ਦਾ ਵਰਤਾਉ ਨਹੀਂ ਕਰਦੇ;

(ੲ) ਜਦ ਤੀਕ ਮਾਇਆ ਦੇ ਜਾਲ ਤੋਂ ਮੁਕਤ ਹੋ ਕੇ ਨਿਸ਼ਕਾਮ ਸੇਵਾ ਨੂੰ ਆਪਣਾ ਆਦਰਸ਼ ਨਹੀਂ ਬਣਾਉਂਦੇ, ਤਦ ਤੀਕ 'ਸੁਧਾਰ' ਅਤੇ 'ਪ੍ਰਬੰਧ' ਕੇਵਲ ਲਿਖਣ ਅਤੇ ਬੋਲਣ ਵਿਚ ਹੀ ਰਹਿਣਗੇ। ਉਦੋਂ ਤੀਕ ਇਹ ਪ੍ਰਬੰਧ ਉਦਾਹਰਣ ਦਾ ਰੂਪ ਧਾਰਨ ਕਰਨ ਦੇ ਅਸਮਰੱਥ ਰਹੇਗਾ।

ਗੁਰਦੁਆਰਿਆਂ ਦੇ ਸੇਵਕਾਂ ਨੂੰ ਅੰਮ੍ਰਿਤ ਵੇਲੇ ਨਿਤਨੇਮ ਨਾਲ ਭਾਈ ਗੁਰਦਾਸ ਜੀ ਦੇ ਇਸ ਕਬਿੱਤ ਦਾ ਪਾਠ ਕਰਨਾ ਚਾਹੀਦਾ ਹੈ :—

ਬਾਹਰ ਕੀ ਅਗਨਿ ਬੁਝਤ ਜਲ ਸਰਿਤਾ ਕੈ,
ਨਾਉ ਮੈਂ ਜੋ ਆਗ ਲਾਗੈ ਕੈਸੇ ਕੈ ਬੁਝਾਈਐ ?
ਬਾਹਰ ਸੇ ਭਾਗ ਓਟ ਲੀਜੀਅਤ ਕੋਟਗੜ੍ਹ,
ਗੜ੍ਹ ਮੈਂ ਜੋ ਲੂਟੀ ਲੀਜੈ, ਕਹੋ ਕਤ ਜਾਈਐ ?
ਚੋਰਨ ਕੇ ਤ੍ਰਾਸ ਜਾਇ ਸ਼ਰਨ ਗਹੈ ਨਰਿੰਦ,
ਮਾਰੇ ਮਹੀਪਤਿ ਜੀਉ ਕੈਸੇ ਕੈ ਬਚਾਈਐ ?
ਮਾਯਾਡਾਰ ਡਰਪਤ ਹਾਰ ਗੁਰਦਵਾਰੇ ਜਾਵੇ,
ਤਹਾਂ ਜੋ ਮਾਯਾ ਬਿਆਪੈ, ਕਹਾਂ ਠਹਿਰਾਈਐ ?

(ਕਬਿੱਤ 544)

ਗੁਰਦੁਆਰਿਆਂ ਦੇ ਸੇਵਕਾਂ ਨੂੰ ਬਾਬਾ ਬੁਢਾ ਜੀ, ਭਾਈ ਗੁਰਦਾਸ ਜੀ, ਸੰਤ ਅਲਮਸਤ ਜੀ, ਭਾਈ ਕਨ੍ਹਈਆ ਜੀ, ਭਾਈ ਮਨੀ ਸਿੰਘ ਜੀ ਅਤੇ ਮਹਾਤਮਾ ਗੁਰਬਖਸ਼ ਜਿਹੇ ਗ੍ਰੰਥੀ, ਧਰਮ-ਪ੍ਰਚਾਰਕ ਅਤੇ ਮਹੰਤ ਗੁਰ-ਸਿੱਖਾਂ ਦੀਆਂ ਮਹਾਨ ਜੀਵਨੀਆਂ ਨੂੰ ਆਦਰਸ਼ ਮੰਨ ਕੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਨੀ ਚਾਹੀਦੀ ਹੈ ਤਾਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਰਮ ਵਿਸ਼ਵ ਭਰ ਦੇ ਧਰਮ ਅਨੁਯਾਈਆਂ ਨੂੰ ਚਾਨਣ-ਮੁਨਾਰੇ ਦਾ ਕੰਮ ਦੇਵੇ।

ਹ. ਪੁ.—ਮ. ਕੋ. 416, 533

**ਗੁਰਨਾਮ ਸਿੰਘ** : ਇਹ ਪੰਜਾਬ ਦਾ ਮੁੱਖ ਮੰਤਰੀ ਸੀ, ਜਿਸ ਦਾ ਜਨਮ 25 ਫਰਵਰੀ, 1898 ਈ. ਨੂੰ ਹੋਇਆ। ਇਹ ਗ਼ੈਰ ਕਾਂਗਰਸੀ ਪੰਜਾਬ ਸਰਕਾਰ ਦਾ ਪਹਿਲਾ ਮੁੱਖ ਮੰਤਰੀ ਸੀ। ਇਸ ਨੇ ਐਫ. ਸੀ. ਕਾਲਜ, ਲਾਹੌਰ ਤੋਂ ਬੀ. ਏ. ਕੀਤੀ ਤੇ ਬੈਰਿਸਟਰ ਦੀ ਡਿਗਰੀ 1928 ਈ. ਵਿਚ ਇੰਗਲੈਂਡ ਤੋਂ ਪ੍ਰਾਪਤ ਕੀਤੀ। ਇਸ ਪਿਛੋਂ ਇਸ ਨੇ ਲਾਇਲਪੁਰ ਵਿਖੇ ਵਕਾਲਤ ਸ਼ੁਰੂ ਕਰ ਦਿੱਤੀ। ਇਹ 1946-47 ਦੌਰਾਨ ਬਾਰ ਐਸੋਸੀਏਸ਼ਨ ਦਾ ਪ੍ਰਧਾਨ ਰਿਹਾ। ਸੰਨ 1948 ਈ. ਵਿਚ ਇਸ ਨੂੰ ਬਰਮਾ ਫ਼ਰਾਡ ਕੇਸ ਦੀ ਸੁਣਵਾਈ ਲਈ ਸ਼ਿਮਲਾ ਵਿਖੇ ਸਥਾਪਿਤ ਵਿਸ਼ੇਸ਼ ਟ੍ਰਿਬਿਊਨਲ ਦਾ ਮੈਂਬਰ ਬਣਾ ਦਿੱਤਾ ਗਿਆ। ਸੰਨ 1949 ਵਿਚ ਇਸ ਨੇ ਪੰਜਾਬ ਹਾਈਕੋਰਟ ਸ਼ਿਮਲਾ ਵਿਚ ਵਕਾਲਤ ਕਰਨੀ ਆਰੰਭ ਕਰ ਦਿੱਤੀ।



ਗੁਰਨਾਮ ਸਿੰਘ (ਮੁੱਖ ਮੰਤਰੀ)

ਸੰਨ 1950 ਵਿਚ ਇਹ ਪੈਪਸੂ ਹਾਈ ਕੋਰਟ ਦਾ ਜੱਜ ਨਿਯੁਕਤ ਹੋ ਗਿਆ ਅਤੇ ਇਹ ਪੰਜ ਛੇ ਸਾਲ ਇਸ ਅਹੁਦੇ ਤੇ ਰਿਹਾ। ਬਾਅਦ ਵਿਚ ਇਸ ਨੂੰ ਪੰਜਾਬ ਹਾਈ ਕੋਰਟ ਦੇ ਜੱਜ ਦੇ ਤੌਰ ਤੇ ਲੈ ਲਿਆ ਗਿਆ। ਇਹ ਸੰਨ 1956 ਤੋਂ 1959 ਤੱਕ ਇਸ ਅਹੁਦੇ ਤੇ ਰਿਹਾ।

ਸੰਨ 1962 ਵਿਚ ਇਸ ਨੇ ਸਿਆਸਤ ਵਿਚ ਭਾਗ ਲੈਣਾ ਸ਼ੁਰੂ ਕਰ ਦਿੱਤਾ ਤੇ ਇਹ ਅਕਾਲੀ ਪਾਰਟੀ ਵਿਚ ਸ਼ਾਮਲ ਹੋ ਗਿਆ। ਪਾਰਟੀ ਵੱਲੋਂ ਟਿਕਟ ਮਿਲਣ ਤੇ ਇਹ ਪੰਜਾਬ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ। ਛੇਤੀ ਹੀ ਇਹ ਪਾਰਟੀ ਦਾ ਇਕ ਮਹੱਤਵਪੂਰਨ ਲੀਡਰ ਬਣ ਗਿਆ। ਪੰਜਾਬੀ ਸੂਬੇ ਦੇ ਨਿਰਮਾਣ ਵਿਚ ਇਸ ਨੇ ਅਹਿਮ ਹਿੱਸਾ ਪਾਇਆ। ਅਕਾਲੀ ਦਲ ਫ਼ਤਹਿ ਸਿੰਘ ਗਰੁੱਪ ਵੱਲੋਂ 1967 ਈ. ਵਿਚ ਇਹ ਦੁਬਾਰਾ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। 8 ਮਾਰਚ, 1967 ਤੋਂ 22 ਨਵੰਬਰ, 1967 ਤੱਕ ਇਹ ਯੂਨਾਈਟਿਡ ਫ਼ਰੰਟ ਸਰਕਾਰ ਦਾ ਮੁੱਖ ਮੰਤਰੀ ਰਿਹਾ।

ਸੰਨ 1969 ਦੀਆਂ ਮੱਧ ਕਾਲੀਨ ਚੋਣਾਂ ਵਿਚ ਇਹ ਦੁਬਾਰਾ ਵਿਧਾਨਸਭਾ ਦਾ ਮੈਂਬਰ ਚੁਣਿਆ ਗਿਆ। ਇਸ ਸਮੇਂ ਅਕਾਲੀ ਜਨਸੰਘ ਮਿਲੀ-ਜੁਲੀ ਸਰਕਾਰ ਬਣੀ ਅਤੇ ਇਸ ਨੂੰ ਇਕ ਵਾਰ ਫਿਰ ਪੰਜਾਬ ਦਾ ਮੁੱਖ ਮੰਤਰੀ ਰਹਿਣ ਦਾ ਮੌਕਾ ਮਿਲ ਗਿਆ। ਇਸ ਅਹੁਦੇ ਉਤੇ ਇਹ 17 ਫ਼ਰਵਰੀ, 1969 ਤੋਂ 26 ਮਾਰਚ, 1970 ਤੱਕ ਰਿਹਾ।

ਖੇਡਾਂ ਦਾ ਸ਼ੌਕ ਹੋਣ ਕਰਕੇ ਇਹ ਭਾਰਤੀ ਓਲੰਪਿਕ ਐਸੋਸੀਏਸ਼ਨ ਦਾ ਮੈਂਬਰ ਵੀ ਰਿਹਾ। ਇਸ ਤੋਂ ਇਲਾਵਾ ਇਹ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਦੀ ਪ੍ਰਬੰਧਕ ਕਮੇਟੀ ਦਾ ਚੇਅਰਮੈਨ ਵੀ ਰਿਹਾ। ਆਪਣੇ ਅੰਤਲੇ ਦਿਨਾਂ ਵਿਚ ਭਾਰਤ ਸਰਕਾਰ ਵੱਲੋਂ ਇਸ ਨੂੰ ਆਸਟ੍ਰੇਲੀਆਂ ਦਾ ਰਾਜਦੂਤ ਨਿਯੁਕਤ ਕੀਤਾ ਗਿਆ ਪਰ ਅਹੁਦਾ ਸੰਭਾਲਣ ਤੋਂ ਕੁਝ ਦਿਨ ਪਹਿਲਾਂ ਹੀ ਹਵਾਈ ਹਾਦਸੇ ਵਿਚ ਨਵੀਂ ਦਿੱਲੀ ਵਿਖੇ (31 ਮਈ, 1973) ਇਸ ਦੀ ਮੌਤ ਹੋ ਗਈ।

ਹ. ਪੁ.—ਹੂ. ਇੰਡੀ. ਮਾਰ. 1971.

**ਗੁਰਪ੍ਰਤਾਪ** : ਜ਼ਿਲ੍ਹਾ ਜਲੰਧਰ ਤਹਿਸੀਲ ਨਵਾਂ ਸ਼ਹਿਰ ਥਾਣਾ ਬੰਗਾ ਦਾ ਇਕ ਪਿੰਡ ਗੁਰੂ ਦਾ ਚੱਕ ਹੈ। ਇਸ ਤੋਂ ਅੱਧ ਮੀਲ ਪੱਛਮ ਵੱਲ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ 'ਗੁਰਪ੍ਰਤਾਪ' ਹੈ। ਗੁਰੂ ਜੀ ਨੇ ਬਾਬਾ ਬਕਾਲੇ ਤੋਂ ਚੱਲ ਕੇ ਕੀਰਤਪੁਰ ਜਾਂਦੇ ਇਥੇ ਇਕ ਮਹੀਨਾ ਨਿਵਾਸ ਕੀਤਾ। ਇਥੇ ਜਲ ਦੀ ਤਕਲੀਫ਼ ਸੀ। ਇਲਾਕੇ ਦੇ ਲੋਕਾਂ ਦੀ ਬੇਨਤੀ ਤੇ ਗੁਰੂ ਜੀ ਨੇ ਇਕ ਖੂਹ ਲਗਵਾਇਆ ਜਿਸ ਦਾ ਟੱਕ ਮਾਤਾ ਗੁਜਰੀ ਜੀ ਨੇ ਲਾਇਆ ਅਤੇ 'ਗੁਰੂ ਦਾ ਚੱਕ' ਪਿੰਡ ਵਸਾਇਆ।

ਮਹਾਰਾਜਾ ਰਣਜੀਤ ਸਿੰਘ ਨੇ ਇਸ ਸਾਰੇ ਪਿੰਡ ਦੀ ਜ਼ਮੀਨ ਗੁਰਦੁਆਰੇ ਦੇ ਨਾਂ ਲਾ ਦਿੱਤੀ। ਗੁਰਦੁਆਰੇ ਵੱਲੋਂ ਇਹ ਜ਼ਮੀਨ ਪਿੰਡ ਵਾਲੇ ਵਾਹੁੰਦੇ ਰਹੇ। ਹੁਣ ਆਨੰਦਪੁਰ ਦੇ ਸੋਢੀਆਂ ਨੇ ਪਿੰਡ ਵਾਲਿਆਂ ਨੂੰ ਮੌਰੂਸੀ ਬਣਾ ਲਿਆ ਹੈ। ਹੱਕ ਮਾਲਕਾਨਾ ਤੇ ਚਕੋਤਾ ਆਪ

ਵਸੂਲ ਕਰਦੇ ਹਨ। ਅਜੇ ਵੀ ਗੁਰਦੁਆਰੇ ਦੇ ਨਾਂ 15 ਘੁਮਾਓਂ ਜ਼ਮੀਨ ਹੈ।

ਹ. ਪ੍ਰ.–ਮ. ਕੋ. 418

**ਗੁਰਬਖ਼ਸ਼ ਸਿੰਘ 'ਪ੍ਰੀਤਲੜੀ'** : ਆਧੁਨਿਕ ਪੰਜਾਬੀ ਸਾਹਿਤ ਦੇ ਮੋਢੀਆਂ ਵਿਚੋਂ ਇਹ ਉਚ ਕੋਟੀ ਦਾ ਵਿਦਵਾਨ, ਲੇਖਕ, ਕਹਾਣੀਕਾਰ, ਨਾਟਕਕਾਰ, ਨਾਵਲਕਾਰ ਅਤੇ ਪਤੱਰਕਾਰ ਹੋਇਆ ਹੈ। ਇਸ ਦੇ ਪ੍ਰਸਿੱਧ ਮਾਸਕ ਪੱਤਰ 'ਪ੍ਰੀਤਲੜੀ' ਦਾ ਨਾਂ ਇਸ ਦੇ ਨਾਂ ਨਾਲ ਸਦੀਵੀ ਤੌਰ ਤੇ ਜੁੜ ਗਿਆ। ਇਸ ਦਾ ਜਨਮ 1895 ਈ. ਵਿਚ ਸਿਆਲਕੋਟ (ਹੁਣ ਪਾਕਿਸਤਾਨ) ਵਿਖੇ ਸ. ਪਿਸ਼ੌਰਾ ਸਿੰਘ ਦੇ ਘਰ ਹੋਇਆ। ਰੁੜਕੀ (ਉੱਤਰ ਪ੍ਰਦੇਸ਼) ਤੋਂ ਇੰਜੀਨੀਅਰਿੰਗ ਪਾਸ ਕਰਨ ਮਗਰੋਂ 1914 ਤੋਂ 1918 ਤੱਕ ਇਹ ਈਰਾਨ ਵਿਚ ਇੰਜੀਨੀਅਰ ਲੱਗਾ ਰਿਹਾ। ਫਿਰ 1919 ਤੋਂ 1923 ਤਕ ਅਮਰੀਕਾ ਦੀ ਮਿਸ਼ੀਗਨ ਯੂਨੀਵਰਸਿਟੀ ਤੋਂ ਉੱਚ ਵਿੱਦਿਆ ਪ੍ਰਾਪਤ ਕੀਤੀ। ਉਥੋਂ ਵਾਪਸ ਆ ਕੇ 1924 ਵਿਚ ਇਹ ਭਾਰਤੀ ਰੇਲਵੇ ਵਿਚ ਇੰਜੀਨੀਅਰ ਨਿਯੁਕਤ ਹੋਇਆ ਅਤੇ 1932 ਤੱਕ ਨੌਕਰੀ ਕੀਤੀ। ਮਗਰੋਂ 1932 ਤੋਂ 1936 ਤੱਕ ਇਹ ਨੌਸ਼ਹਿਰੇ ਵਿਚ 'ਸਮਾਧ ਅਕਾਲੀ ਫੂਲਾ ਸਿੰਘ' ਦੇ ਗੁਰਦੁਆਰੇ ਵਿਚ ਮੈਨੇਜਰ ਲੱਗਾ ਰਿਹਾ, ਜਿਥੇ ਇਸ ਨੇ ਟ੍ਰੈਕਟਰ ਦੁਆਰਾ ਨਵੀਨ ਤਕਨੀਕੀ ਢੰਗ ਨਾਲ ਖੇਤੀ ਸ਼ੁਰੂ ਕੀਤੀ।



ਗੁਰਬਖ਼ਸ਼ ਸਿੰਘ

ਸੰਨ 1933 ਵਿਚ ਨੌਸ਼ਹਿਰੇ ਤੋਂ ਹੀ 'ਪ੍ਰੀਤਲੜੀ' ਮਾਸਕ ਪੱਤਰ ਸ਼ੁਰੂ ਕਰਕੇ ਸ. ਗੁਰਬਖ਼ਸ਼ ਸਿੰਘ ਨੇ ਆਪਣਾ ਪੱਤਰਕਾਰੀ ਜੀਵਨ ਸ਼ੁਰੂ ਕੀਤਾ। 'ਪ੍ਰੀਤਲੜੀ' ਰਾਹੀਂ ਇਸ ਨੇ ਪੰਜਾਬੀਆਂ ਨੂੰ ਪੱਛਮ ਦੇ ਆਧੁਨਿਕ ਯੁਗ ਨਾਲ ਜੋੜਨ ਦੀ ਕੋਸ਼ਿਸ਼ ਕੀਤੀ। ਸੰਨ 1936 ਵਿਚ ਇਹ ਨੌਸ਼ਹਿਰੇ ਤੋਂ ਮਾਡਲ ਟਾਊਨ, ਲਾਹੌਰ ਆ ਗਿਆ ਅਤੇ ਫਿਰ 1938 ਵਿਚ ਅੰਮ੍ਰਿਤਸਰ ਦੇ ਲਾਗੇ ਲੋਪੋਕੇ ਪਿੰਡ ਵਿਚ ਪੰਦਰਾਂ ਏਕੜ ਜ਼ਮੀਨ ਖ਼ਰੀਦ ਕੇ 'ਪ੍ਰੀਤ ਨਗਰ' ਵਸਾਇਆ। ਇਸ ਨੇ ਪੰਜਾਬੀ ਸਾਹਿਤ ਦੇ ਰਸੀਆਂ ਨੂੰ ਇਥੇ ਆ ਕੇ ਵਸਣ ਦਾ ਸੱਦਾ ਦਿੱਤਾ। 'ਪ੍ਰੀਤਲੜੀ' ਕੁਝ ਸਮਾਂ ਉਰਦੂ ਵਿਚ ਵੀ ਛਪਦੀ ਰਹੀ। ਪੰਜਾਬੀ ਵਿਚ ਇਹ ਦਿਨੋ ਦਿਨ ਬਹੁਤ ਹੀ ਹਰਮਨ ਪਿਆਰਾ ਮੈਗਜ਼ੀਨ ਬਣ ਗਿਆ। ਸੰਨ 1970 ਵਿਚ 'ਪ੍ਰੀਤਲੜੀ' ਦੀਆਂ 18,000 ਕਾਪੀਆਂ ਛਪਦੀਆਂ ਸਨ ਅਤੇ ਕਈ ਸਾਲਾਂ ਤੱਕ ਇਹ ਪੰਜਾਬੀ ਦਾ ਸਭ ਤੋਂ ਵੱਧ ਛਪਣ ਵਾਲਾ ਮਾਸਕ ਪੱਤਰ ਰਿਹਾ। ਭਾਰਤ ਦਾ ਹੀ ਨਹੀਂ, ਸਗੋਂ ਵਿਦੇਸ਼ਾਂ ਵਿਚ ਵਸਦੇ ਪੰਜਾਬੀਆਂ ਵਿਚ ਵੀ ਇਸ ਦੀ ਬਹੁਤ ਮੰਗ ਹੈ। ਸੰਨ 1942 ਵਿਚ ਸ. ਗੁਰਬਖ਼ਸ਼ ਸਿੰਘ ਨੇ ਬੱਚਿਆਂ ਲਈ ਮਾਸਕ 'ਬਾਲ ਸੰਦੇਸ਼' ਜਾਰੀ ਕੀਤਾ। 'ਪ੍ਰੀਤਲੜੀ' ਵਾਂਗ ਇਸ ਨੂੰ ਵੀ ਪੰਜਾਬੀ ਜਗਤ ਵਿਚ ਬਹੁਤ ਮਕਬੂਲੀਅਤ ਹਾਸਲ ਹੋਈ। ਅਜ ਵੀ ਇਸ ਦੀ ਮੌਤ ਤੋਂ ਬਾਅਦ ਸ. ਗੁਰਬਖਸ਼ ਸਿੰਘ ਦੀ ਪੋਤ ਨੂੰਹ ਸ਼੍ਰੀਮਤੀ ਪੂਨਮ ਦੀ ਸੰਪਾਦਨਾ ਹੇਠ ਛਪ ਰਿਹਾ ਹੈ।

ਸ. ਗੁਰਬਖ਼ਸ਼ ਸਿੰਘ ਨੇ ਇਕ ਆਦਰਸ਼ ਜੀਵਨ ਬਿਤਾਇਆ ਹੈ। ਆਪਣੀ ਸੰਤਾਨ ਨੂੰ ਵੀ ਇਸ ਨੇ ਪ੍ਰੀਤਨਗਰ ਦੇ ਖੁਲ੍ਹੇ-ਡੁੱਲ੍ਹੇ ਮਾਹੌਲ ਵਿਚ ਮੌਲਣ ਅਤੇ ਵਿਗਸਣ ਦਾ ਮੌਕਾ ਦਿੱਤਾ। ਇਸ ਦੇ ਦੋ ਸਪੁੱਤਰ ਸ. ਨਵਤੇਜ ਸਿੰਘ (1925–1981) ਅਤੇ ਸ. ਹਿਰਦੇਪਾਲ ਸਿੰਘ ਅਤੇ ਚਾਰ ਸਪੁੱਤਰੀਆਂ ਹਨ। ਸ. ਗੁਰਬਖ਼ਸ਼ ਸਿੰਘ ਨੇ ਆਪਣੇ ਰੁਝੇਵਿਆਂ ਵਿਚੋਂ ਸਮਾਂ ਕੱਢ ਕੇ ਅਮਰੀਕਾ, ਕੈਨੇਡਾ, ਇੰਗਲੈਂਡ, ਪੱਛਮੀ ਯੂਰਪ ਦੇ ਛੇ ਹੋਰ ਦੇਸ਼ਾਂ, ਸੋਵੀਅਤ ਯੂਨੀਅਨ ਤੇ ਪੂਰਬੀ ਯੂਰਪ ਦੇ ਚਾਰ ਦੇਸ਼ਾਂ ਅਤੇ ਇਰਾਕ, ਈਰਾਨ, ਚੀਨ, ਹਾਂਗਕਾਂਗ, ਫ਼ਿਨਲੈਂਡ, ਅਫ਼ਗਾਨਿਸਤਾਨ ਸਮੇਤ ਵੀਹ ਦੇਸ਼ਾਂ ਦੀ ਵੱਖੋਂ ਵੱਖ ਯਾਤਰਾ ਕੀਤੀ। ਆਪਣੇ ਲੰਮੇਂ ਤਜਰਬੇ ਅਤੇ ਡੂੰਘੇ ਅਨੁਭਵ ਨੂੰ ਇਸ ਨੇ ਆਪਣੀਆਂ ਲਿਖ਼ਤਾਂ ਵਿਚ ਬੜੀ ਸੁਚੱਜਤਾ ਨਾਲ ਸਮੋਇਆ ਹੈ।

ਗੁਰਬਖ਼ਸ਼ ਸਿੰਘ ਦੀ ਸਭ ਤੋਂ ਪਹਿਲੀ ਰਚਨਾ 1913 ਵਿਚ ਲਿਖੀ 'ਪ੍ਰਿਤਮਾ' ਨਾਂ ਦੀ ਕਹਾਣੀ ਸੀ। ਇਵੇਂ ਹੀ ਨਾਟਕ ਖੇਤਰ ਵਿਚ ਇਸ ਦਾ ਪਹਿਲਾ ਨਾਟਕ 1922–23 ਵਿਚ ਲਿਖਿਆ 'ਪ੍ਰੀਤ ਮੁਕਟ' ਸੀ ਜੋ ਪਹਿਲਾਂ ਮੂਲ ਰੂਪ ਵਿਚ ਅੰਗਰੇਜ਼ੀ ਵਿਚ 'Loves Crown' ਨਾਂ ਹੇਠ ਛਪਿਆ ਸੀ। ਇਸ ਦਾ ਪਹਿਲਾਂ ਲੇਖ 'ਮੇਰੇ ਦਾਦੀ ਜੀ' (My Grand-Mother) ਵੀ 1922–23 ਵਿਚ ਪਹਿਲਾਂ ਅੰਗਰੇਜ਼ੀ ਵਿਚ ਛਪਿਆ ਸੀ। ਇਸ ਤੋਂ ਮਗਰੋਂ ਰਚਨਾਵਾਂ ਦਾ ਪ੍ਰਵਾਹ ਚੱਲ ਪਿਆ ਅਤੇ 1970 ਤੱਕ ਵਿਦਵਾਨ ਲੇਖਕ ਦੀਆਂ 50 ਉੱਤਮ ਕਿਰਤਾਂ ਛਪ ਚੁੱਕੀਆਂ ਸਨ।

ਕਹਾਣੀ ਦੇ ਖੇਤਰ ਵਿਚ ਸ. ਗੁਰਬਖ਼ਸ਼ ਸਿੰਘ ਦੀਆਂ 'ਨਾਗ ਪ੍ਰੀਤ ਦਾ ਜਾਦੂ' (1940), 'ਅਨੋਖੇ ਤੇ ਇਕੱਲੇ' (1940), 'ਅਸਮਾਨੀ ਮਹਾਂਨਦੀ' (1940), 'ਵੀਣਾ ਵਿਨੋਦ' (1942), 'ਪ੍ਰੀਤਾਂ ਦੇ ਪਹਿਰੇਦਾਰ' (1946), 'ਭਾਬੀ ਮੈਨਾ' (1956), 'ਪ੍ਰੀਤ ਕਹਾਣੀਆਂ' (1950), 'ਸ਼ਬਨਮ' (1955), 'ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ' (1959), 'ਜ਼ਿੰਦਗੀ ਵਾਰਸ ਹੈ' (1960) ਅਤੇ 'ਰੰਗ ਸਹਿਕਦਾ ਦਿਲ' (1970) ਪੁਸਤਕਾਂ ਪ੍ਰਸਿੱਧ ਹਨ। ਬੱਚਿਆਂ ਲਈ ਵੀ ਇਸ ਤੇ ਕਈ ਉੱਤਮ ਕਹਾਣੀ-ਸੰਗ੍ਰਹਿ ਉਪਲਬਧ ਹਨ। ਰਾਜਕੁਮਾਰੀ ਲਤਿਕਾ (1935), ਪ੍ਰੀਤ ਮੁਕਟ (1936), ਪ੍ਰੀਤਮਣੀ (1940) ਦੇ ਪੂਰਬ ਪੱਛਮ (1940) ਦੋ ਨਾਟਕ ਹਨ। ਨਾਵਲ ਦੇ ਖੇਤਰ ਵਿਚ ਵੀ ਇਸ ਦੀ ਭਰਪੂਰ ਦੇਣ ਹੈ, 'ਅਣਵਿਆਹੀ ਮਾਂ' (1942), 'ਮਾਂ' (ਅਨੁਵਾਦ 1960) ਅਤੇ 'ਰੁੱਖਾਂ ਦੀ ਜੀਰਾਂਦ' ਵਰਣਨਯੋਗ ਨਾਵਲ ਹਨ ਪਰ ਸ. ਗੁਰਬਖ਼ਸ਼ ਸਿੰਘ ਦੀ ਪੰਜਾਬੀ ਸਾਹਿਤ ਨੂੰ ਸਭ ਤੋਂ ਵੱਡੀ ਅਤੇ ਉੱਤਮ ਦੇਣ ਇਸ ਦੇ ਲੇਖ ਹਨ। ਲੇਖਾਂ ਵਿਚ ਇਸ ਨੇ ਆਪਣਾ ਜੀਵਨ ਫ਼ਲਸਫ਼ਾ ਅਤੇ ਸਾਵੀਂ ਪੱਧਰੀ ਜ਼ਿੰਦਗੀ ਜਿਉਣ ਦੇ ਢੰਗ ਬੜੀ ਹੀ ਸੁੰਦਰ ਅਤੇ ਦਿਲਚਸਪ ਸ਼ੈਲੀ ਵਿਚ ਦਰਸਾਏ ਹਨ। ਪ੍ਰੀਤ ਮਾਰਗ (1934), ਖੁਲ੍ਹਾ ਦਰ (1940), ਫ਼ੈਸਲੇ ਦੀ ਘੜੀ (1941), ਸਾਵੀਂ ਪੱਧਰੀ ਜ਼ਿੰਦਗੀ (1943), ਮਨੋਹਰ ਸ਼ਖ਼ਸੀਅਤ (1943), ਮੇਰੇ ਝਰੋਖੇ 'ਚੋਂ (1946), ਸਾਡੀ ਹੋਣੀ ਦਾ ਲਿਸ਼ਕਾਰਾ (1946), ਮੇਰੀਆਂ ਅਭੁੱਲ ਯਾਦਾਂ (1947), ਪ੍ਰਸੰਨ ਲੰਮੀ ਉਮਰ (1947), ਇਕ ਦੁਨੀਆ ਦੇ ਤੇਰਾਂ ਸੁਪਨੇ (1947), ਸਵੈ-ਪੂਰਨਤਾ ਦੀ ਲਗਨ (1947), ਨਵਾਂ ਸ਼ਿਵਾਲਾ (1947), ਭਖਦੀ ਜੀਵਨ ਚੰਗਿਆੜੀ (1950), ਨਵੀਂ ਤਕੜੀ ਦੁਨੀਆ (1950), ਜ਼ਿੰਦਗੀ ਦੀ ਰਾਸ (1957) ਅਤੇ ਇਕ ਝਾਤ ਪੂਰਬ ਪੱਛਮ ਤੇ (1958) ਇਸ ਦੇ ਪ੍ਰਸਿੱਧ ਲੇਖ-ਸੰਗ੍ਰਹਿ ਹਨ। ਜੀਵਨੀਆਂ ਵਿਚ ਪਰਮ ਮਨੁੱਖ (1943), ਮੇਰੀ ਜੀਵਨ ਕਹਾਣੀ (1959) ਅਤੇ ਮੰਜ਼ਿਲ ਦਿੱਸ ਪਈ (1964) ਸ਼ਾਮਲ ਹਨ।

ਸ. ਗੁਰਬਖ਼ਸ਼ ਸਿੰਘ ਨੇ 1933 ਵਿਚ 'ਪ੍ਰੀਤਲੜੀ' ਸ਼ੁਰੂ ਕਰਨ ਤੋਂ ਲੈ ਕੇ ਆਪਣਾ ਸਾਰਾ ਜੀਵਨ ਪੰਜਾਬੀ ਸਾਹਿਤ ਦੀ ਸੇਵਾ ਨੂੰ ਅਰਪਣ ਕੀਤਾ। ਸੰਨ 1977 ਵਿਚ ਇਸ ਦੀ ਮੌਤ ਨਾਲ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਬਹੁਤ ਘਾਟਾ ਪਿਆ ਹੈ। ਇਹ ਵਰਤਮਾਨ

ਪੰਜਾਬੀ ਗਦ ਦਾ ਨਿਰਮਾਤਾ ਸੀ ਜੋ ਨਿਤ ਨਵੇਂ ਵਿਸ਼ੇ ਤੇ ਨਵੀਆਂ ਸੋਧਾਂ ਪ੍ਰਦਾਨ ਕਰਦਾ ਸੀ। ਇਹ ਲੋਕਾਂ ਨੂੰ ਅਗਾਂਹ-ਵਧੂ ਰੁਚੀਆਂ ਤੇ ਵਿਗਿਆਨਕ ਦਿੱਖ ਦੇ ਧਾਰਨੀ ਬਣਾਉਣ ਵਾਲਾ ਲੇਖਕ ਸੀ। 'ਮੇਰੇ ਝਰੋਖੇ 'ਚੋਂ', 'ਪ੍ਰੰਸਨ ਲੰਮੀ ਉਮਰ, 'ਭਖਦੀ ਜੀਵਨ ਚੰਗਿਆੜੀ', 'ਸਮੇਂ ਦੇ ਪੈਰ-ਚਿਤਰ' ਆਦਿ ਕਾਲਮ ਰਾਹੀਂ ਇਸ ਨੇ ਅਜੋਕੇ ਪੰਜਾਬੀ ਸਮਾਜ ਦੇ ਹਰ ਪੜ੍ਹੇ ਲਿਖੇ ਪੰਜਾਬੀ ਉਤੇ ਅਮਿੱਟ ਛਾਪ ਛੱਡੀ ਹੈ। 'ਪ੍ਰੀਤ ਲੜੀ' ਦੇ ਪੰਨਿਆ ਰਾਹੀਂ ਇਸ ਨੇ ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਬਲਵੰਤ ਗਾਰਗੀ, ਸੰਤੋਖ ਸਿੰਘ ਧੀਰ, ਜਸਵੰਤ ਸਿੰਘ ਰਾਹੀ, ਗੁਰਚਰਨ ਰਾਮਪੁਰੀ ਅਤੇ ਗੁਰਜੀਤ ਰਾਮਪੁਰੀ ਸਮੇਤ ਪੰਜਾਬੀ ਸਾਹਿਤ ਜਗਤ ਦੇ ਕਿੰਨੇ ਹੀ ਉੱਘੇ ਸਿਤਾਰਿਆਂ ਨੂੰ ਪਾਠਕਾਂ ਸਾਹਮਣੇ ਲਿਆਂਦਾ ਹੈ। ਸੰਸਾਰ ਅਮਨ ਲਹਿਰ ਦਾ ਸੰਦੇਸ਼ ਇਸ ਨੇ ਦੇਸ਼ ਦੇ ਵਿਸ਼ਾਲ ਹਿੱਸਿਆਂ ਵਿਚ ਪਹੁੰਚਾਇਆ ਹੈ।

ਪੰਜਾਬੀ ਸਾਹਿਤ ਵਿਚ ਆਪਣੀ ਮੁਹਰ ਛਾਪ ਛੱਡਣ ਵਾਲੇ ਸ. ਗੁਰਬਖ਼ਸ਼ ਸਿੰਘ ਨੂੰ ਕਿੰਨੀਆਂ ਹੀ ਸੰਸਥਾਵਾਂ ਅਤੇ ਸਰਕਾਰਾਂ ਵੱਲੋਂ ਇਨਾਮ ਸਨਮਾਨ ਪ੍ਰਦਾਨ ਕੀਤੇ ਗਏ। ਇਨ੍ਹਾਂ ਵਿਚੋਂ ਭਾਰਤੀ ਸਾਹਿਤ ਅਕਾਦਮੀ ਵਲੋਂ ਫੈਲੋਸ਼ਿਪ, ਭਾਸ਼ਾ ਵਿਭਾਗ ਪੰਜਾਬ ਵੱਲੋਂ ਸ਼੍ਰੋਮਣੀ ਸਾਹਿਤਕਾਰ ਦਾ ਪੁਰਸਕਾਰ ਤੇ ਤਿੰਨ ਵਾਰ ਪਹਿਲਾ ਸਾਹਿਤਕ ਇਨਾਮ ਅਤੇ ਸੋਵੀਅਤ ਲੈਂਡ ਨਹਿਰੂ ਐਵਾਰਡ ਸ਼ਾਮਲ ਹਨ। ਇਹ ਪੰਜਾਬੀ ਸਾਹਿਤ ਅਕਾਦਮੀ ਦਾ ਪ੍ਰਧਾਨ, ਕੇਂਦਰੀ ਲੇਖਕ ਸਭਾ ਦਾ ਪ੍ਰਧਾਨ, ਆਲ ਇੰਡੀਆ ਪੀਸ ਕੌਂਸਲ ਦਾ ਮੀਤ ਪ੍ਰਧਾਨ ਅਤੇ ਸੰਸਾਰ ਅਮਨ ਕੌਂਸਲ ਦਾ ਮੈਂਬਰ ਵੀ ਰਿਹਾ।

ਹ. ਪੁ.–ਪੰ. ਲਿ. ਕੋ.; ਪੰ. ਸਾ. ਇ; ਬਾਇਓਡੇਟਾ ਗੁਰਬਖਸ਼ ਸਿੰਘ 'ਪ੍ਰੀਤਲੜੀ'

**ਗੁਰਬਾਣੀ** : ਗੁਰਬਾਣੀ ਤੋਂ ਭਾਵ ਗੁਰੂ ਜੀ ਦੇ ਮੁਖੋਂ ਉਚਰੇ ਹੋਏ ਉਨ੍ਹਾਂ ਬਚਨਾਂ ਤੋਂ ਹੈ, ਜੋ ਉਨ੍ਹਾਂ ਦੇ ਅਨੁਭਵ ਦੇ ਜੀਵਨ-ਤਜਰਬੇ ਉਪਰ ਆਧਾਰਿਤ ਹੁੰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਅਥਵਾ ਉਨ੍ਹਾਂ ਦੀ ਜੋਤਿ ਬਾਕੀ ਸਤਿਗੁਰੂ ਅਕਾਲ ਪੁਰਖ ਪ੍ਰਭੂ ਪਰਮਾਤਮਾ ਨਾਲ ਸਦਾ ਇਕਸੁਰ ਹੋ ਵਿਚਰੇ ਸਨ। ਇਸ ਵਿਸਮਾਦਿਤ ਅਵਸਥਾ ਵਿਚ ਵਾਹਿਗੁਰੂ ਦੀ ਪ੍ਰੇਰਨਾ ਨਾਲ ਜੋ ਬਾਣੀ ਉਤਰੀ ਉਸ ਨੂੰ 'ਗੁਰਬਾਣੀ' ਦੀ ਸੰਗਿਆ ਦਿੱਤੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਦੇ ਨੌਂ ਗੁਰੂ ਸਾਹਿਬਾਨ ਅਤੇ ਗੁਰੂ ਘਰ ਦੇ ਨਿਕਟ-ਵਰਤੀਆਂ, ਜਿਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤਾ ਗਿਆ ਹੈ, ਨੂੰ ਗੁਰਬਾਣੀ ਕਿਹਾ ਜਾਂਦਾ ਹੈ। ਹੁਣ ਤਾਂ 'ਬਾਣੀ' ਦਾ ਅਰਥ ਵੀ 'ਗੁਰਬਾਣੀ' ਹੀ ਲਿਆ ਜਾਂਦਾ ਹੈ। ਧੁਰ ਦਰਗਾਹੋਂ ਆਈ, ਸਤਿਗੁਰੂ ਦੇ ਪਰਮ-ਪਵਿੱਤਰ ਤੇ ਨਿਰਮਲ ਹਿਰਦੇ ਉਪਰ 'ਆਮਦ' ਉੱਤੇ ਉਤਰੀ ਇਸ ਬਾਣੀ ਨੂੰ 'ਨਿਰੰਕਾਰੀ ਬਾਬੇ ਕੀ' ਬਾਣੀ ਆਈ ਕਰਕੇ ਦੱਸਿਆ ਹੈ। ਗੁਰਮਤਿ ਦੇ ਇਸ ਬੁਨਿਆਦੀ ਨੁਕਤੇ ਨੂੰ ਸਪਸ਼ਟ ਕਰਨ ਲਈ ਸਤਿਗੁਰੂ ਦੀ ਆਤਮਾ ਪ੍ਰਮਾਤਮਾ ਨਾਲ ਅਭੇਦ ਸੀ, ਧੁਰ ਦਰਗਾਹੋਂ ਆਈ ਇਹ ਗੁਰਬਾਣੀ ਸਤਿਗੁਰੂ ਦੀ ਆਤਮਾ ਨਾਲ ਅਭੇਦ ਹੈ, ਉਨ੍ਹਾਂ ਦੀ ਆਤਮਾ ਦਾ ਪ੍ਰਕਾਸ਼ ਹੈ, ਸੱਚੀ, ਉਨਮਨ ਤੇ ਇਕਸੁਰਤਾ ਵਿਚ ਰਚਿਆ 'ਪਾਕ ਕਲਾਮ' ਹੈ ਅਤੇ ਇਹ ਤੱਥ ਨਿਮਨ ਦਰਜ ਟੂਕਾਂ ਤੋਂ ਸਪਸ਼ਟ ਹੋ ਜਾਂਦਾ ਹੈ :—

(ੳ) ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨ ਵੇ ਲਾਲੋ।

(ਤਿਲੰਗ ਮਹਲਾ ੧, ਪੰਨਾ 724)

(ਅ) ਸਚ ਕੀ ਬਾਣੀ ਨਾਨਕ ਆਖੈ
ਸਚੁ ਸੁਣਾਇਸੀ ਸਚ ਕੀ ਬੇਲਾ॥

(ਤਿਲੰਗ ਮਹਲਾ ੧, ਪੰਨਾ 723)

(ੲ) ਧੁਰ ਕੀ ਬਾਣੀ ਆਈ॥
ਤਿਨ ਸਗਲੀ ਚਿੰਤ ਮਿਟਾਈ॥

(ਸੋਰਠ ਮਹਲਾ 4, ਪੰਨਾ 628)

(ਸ) ਹਉ ਆਪਹੁ ਬੋਲਿ ਨਾ ਜਾਣਦਾ
ਮੈ ਕਹਿਆ ਸਭ ਹੁਕਮਾਉ ਜੀਓ॥

(ਸੂਹੀ ਮਹਲਾ 4, ਪੰਨਾ 763)

ਗੁਰਬਾਣੀ ਸਤਿਗੁਰਾਂ ਦੀ ਆਤਮ-ਜੋਤਿ ਹੈ। ਗੁਰਬਾਣੀ ਆਤਮ-ਗਿਆਨ ਦਾ ਸੋਮਾ ਹੈ। ਗੁਰਬਾਣੀ ਤੋਂ ਪ੍ਰਾਪਤ ਸੁੱਖ-ਸ਼ਾਂਤੀ ਤੇ ਆਤਮਿਕ-ਗਿਆਨ ਇਸ ਸਮੁੱਚੇ ਜਗਤ ਦੇ ਲੋਕਾਂ ਨੂੰ ਸਾਂਝੀਵਾਲ ਬਣਨ ਦਾ ਸੰਦੇਸ਼ ਦਿੰਦਾ ਹੈ। ਗੁਰਬਾਣੀ ਅਨੁਸਾਰ ਅਸਲ ਵਿਚ ਉਹ ਮਨੁੱਖ ਹੀ ਜੀਉਂਦਾ ਹੈ, ਜਿਸ ਦੇ ਮਨ ਵਿਚ ਅਕਾਲ-ਪੁਰਖ ਪ੍ਰਭੂ ਪਰਮਾਤਮਾ ਦਾ ਵਾਸਾ ਹੈ। ਗੁਰਬਾਣੀ ਸੰਸਾਰ ਅੰਦਰ ਅਗਿਆਨ ਦੇ ਅੰਧਕਾਰ ਨੂੰ ਦੂਰ ਕਰਨ ਲਈ ਇਕ ਚਾਨਣ-ਮੁਨਾਰਾ ਹੈ ਅਤੇ ਜਦੋਂ, ਮਾਲਕ ਦੀ ਮਿਹਰ ਹੋਵੇ ਤਾਂ ਹੀ ਗੁਰਬਾਣੀ ਮਨੁੱਖ ਦੇ ਅੰਦਰ ਵਸਦੀ ਹੈ ਅਤੇ ਇਸ ਦੇ ਫ਼ਲ-ਸਰੂਪ ਉਸ ਦੇ ਦਿਲ ਦੀ ਮੈਲ ਧੋਈ ਜਾਂਦੀ ਹੈ :—

ਗੁਰ ਕੀ ਕਾਰ ਕਮਾਇ ਲਾਹਾ ਘਰਿ ਆਇਆ॥
ਗੁਰਬਾਣੀ ਨਿਰਬਾਣ ਸਬਦਿ ਪਛਾਣਿਆ॥

(ਸੂਹੀ ਮਹਲਾ 2)

ਗੁਰਬਾਣੀ ਨਾਦ ਤੇ ਵੇਦ ਹੈ, ਜੋ ਅਨਹਦ ਧੁਨੀ ਨਾਲ ਮੇਲ ਕਰਾਉਂਦੀ ਹੈ ਅਤੇ ਉਸ ਦੇ ਰੂਪ ਵਿਚ ਪਰਗਟ ਹੁੰਦੀ ਹੈ। ਜਿਸ ਵਿਅਕਤੀ ਨੇ ਵੀ ਇਸ ਦਾ, ਸੁਣ ਕੇ, ਮਨਨ ਕੀਤਾ ਹੈ, ਉਸ ਨੇ ਹੀ ਅਕਾਲ-ਪੁਰਖ ਪ੍ਰਭੂ ਪ੍ਰਮਾਤਮਾ ਦੀ ਅਕਥ-ਕਥਾ ਨੂੰ ਜਾਣਿਆ ਹੈ ਅਤੇ ਤਿੰਨਾਂ ਲੋਕਾਂ ਦੀ ਸੋਝੀ ਪ੍ਰਾਪਤ ਕੀਤੀ ਹੈ। ਗੁਰੂ ਪਾਸੋਂ ਹੀ ਗੁਰਬਾਣੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰੂ ਦੀ ਬਾਣੀ ਹੀ ਗੁਰੂ ਹੈ ਜਿਸ ਨੂੰ ਮੰਨਣ ਨਾਲ ਨਿਸਤਾਰਾਂ ਹੁੰਦਾ ਹੈ। ਮਨੁੱਖ ਗੁਰਬਾਣੀ ਰਾਹੀਂ ਸਹਿਜਗਤੀ ਤੇ ਪਰਮਗਤੀ ਨੂੰ ਪ੍ਰਾਪਤ ਹੋ ਸਕਦਾ ਹੈ ਅਤੇ ਮਾਲਕ ਦੇ ਦਰਬਾਰ ਵਿਚ ਸਨਮਾਨ ਪਾਉਂਦਾ ਹੈ।

ਨਿਰਸੰਦੇਹ ਗੁਰਬਾਣੀ ਸਾਡੇ ਜੀਵਨ ਦਾ ਉਹ ਧੁਰਾ ਉਹ ਮਰਕਜ਼ ਹੈ, ਜਿਸ ਨਾਲ ਸਦਾ ਜੁੜੇ ਰਹਿਣਾ ਹੀ ਸਿੱਖ ਦਾ ਆਦਰਸ਼ ਹੈ, ਜੀਵਨ-ਮਨੋਰਥ ਹੈ ਅਤੇ ਇਸ ਤੋਂ ਵਿਛੋੜਾ ਮੌਤ ਹੈ :—

ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥

(ਸਲੋਕ ਮਹਲਾ ੧, ਪੰਨਾ 1, 42)

ਗੁਰਬਾਣੀ ਸੰਲੇਸ਼ਆਤਮਕ ਹੈ, ਨਾ ਕਿ ਵਿਆਖਿਆ-ਆਤਮਕ ਹੈ। ਭਾਈ ਗੁਰਦਾਸ ਦੀ ਬਾਣੀ ਵਿਆਖਿਆਆਤਮਕ ਹੈ। ਗੁਰਬਾਣੀ ਦੇ ਭਾਵ-ਅਰਥ ਸਮਝਣ ਲਈ ਭਾਈ ਗੁਰਦਾਸ ਦੀ ਬਾਣੀ ਬਹੁਤ ਸਹਾਈ ਹੁੰਦੀ ਹੈ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਦੀ ਬਾਣੀ ਨੂੰ 'ਗੁਰਬਾਣੀ ਦੀ ਕੁੰਜੀ' ਕਿਹਾ ਹੈ।

ਜਦੋਂ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰ ਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤੀ ਤਾਂ ਉਨ੍ਹਾਂ ਦਾ ਵੱਡਾ ਭਰਾ ਪ੍ਰਿਥੀਚੰਦ ਨਰਾਜ਼ ਹੋ ਗਿਆ ਅਤੇ ਉਸ ਨੇ ਤੇ ਉਸ ਦੇ ਪਰਿਵਾਰ, ਵਿਸ਼ੇਸ਼ ਕਰਕੇ ਸੋਢੀ ਮਿਹਰਬਾਨ ਨੇ ਆਪਣੀ ਬਾਣੀ ਰਚਣੀ ਸ਼ੁਰੂ ਕਰ ਦਿੱਤੀ। ਉਸ ਬਾਣੀ ਨੂੰ ਕੱਚੀ ਬਾਣੀ ਕਿਹਾ ਗਿਆ ਹੈ। ਗੁਰਬਾਣੀ ਅਥਵਾ ਪੱਕੀ ਬਾਣੀ ਨੂੰ ਕੱਚੀ ਬਾਣੀ ਤੋਂ ਨਿਖੇੜਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ

ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਕਰਕੇ ਪੱਕੀ ਬਾਣੀ ਤੇ ਆਪਣੀ ਮੋਹਰ ਲਗਾ ਦਿੱਤੀ।

ਹ. ਪੁ.—ਗੁ. ਨਾ. ਸ਼. ਰ, 157; ਮ. ਕੋ, ਗੁਰਮਤਿ ਵਿਖਿਆਨ—ਪ੍ਰਿ: ਹਰਭਜਨ ਸਿੰਘ।

**ਗੁਰ ਬਿਲਾਸ** : 'ਗੁਰ ਬਿਲਾਸ' ਦਾ ਭਾਵ ਗੁਰੂ ਚਰਿੱਤਰ ਦਾ ਵਰਣਨ ਹੈ, ਭਾਵੇਂ 'ਗੁਰ ਬਿਲਾਸ' ਵਿੱਚ ਇਕ ਥਾਂ ਤੇ 'ਬਿਲਾਸ' ਦਾ ਅਰਥ 'ਕੌਤਕ' (ਜਾਂ ਲੀਲਾ) ਕਰਕੇ ਵੀ ਆਉਂਦਾ ਹੈ, ਜਿਵੇਂ 'ਬਚਿੱਤਰ ਨਾਟਕ' ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਆਤਮ ਕਥਾ ਦਾ ਹੀ ਵਰਣਨ ਕੀਤਾ ਹੈ ਅਤੇ ਉਸ ਵਿਚ ਨਾਟਕ ਜਾਂ ਲੀਲਾ ਦਾ ਅਰਥ ਜੀਵਨ-ਬਿਰਤਾਂਤ ਹੀ ਹੈ, ਇਸੇ ਤਰ੍ਹਾਂ 'ਗੁਰੂ ਬਿਲਾਸ' ਵਿੱਚ ਗੁਰੂ ਜੀ ਦਾ ਜੀਵਨ ਚਰਿੱਤਰ ਪੇਸ਼ ਕੀਤਾ ਗਿਆ ਹੈ।

ਇਸ ਨਾਂ ਦੇ ਦੋ ਪ੍ਰਸਿੱਧ ਗ੍ਰੰਥ ਹਨ। 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਵਿਚ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਤਿਹਾਸ ਦਿੱਤਾ ਗਿਆ ਹੈ। ਇਸ ਦੇ ਕਰਤਾ ਨੇ ਆਪਣਾ ਨਾਂ ਗੁਪਤ ਰੱਖਿਆ ਹੈ। ਕਵੀ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਜੀ ਨੇ ਨਾਨਕਿਆ ਵਿਖੇ ਨਾਨਕਸਰ ਦੇ ਕਿਨਾਰੇ ਇਹ ਕਥਾ ਭਾਈ ਭਗਤ ਸਿੰਘ ਜੀ ਨੂੰ ਸੁਣਾਈ ਸੀ ਅਤੇ ਕਵੀ ਦੇ ਗੁਰੂ ਨੇ ਵੀ ਕਥਾ ਸੁਣੀ ਸੀ। ਕਵੀ ਨੇ ਆਪਣੇ ਗੁਰੂ ਤੋਂ ਇਹ ਕਥਾ ਸੁਣ ਕੇ ਇਸ ਦੀ ਛੰਦ ਰਚਨਾ ਕੀਤੀ। ਇਸ ਗੁਰ ਬਿਲਾਸ ਦੇ 21 ਅਧਿਆਇ ਹਨ। ਲੇਖਕ ਨੇ ਇਹ ਗ੍ਰੰਥ (ਸੰਮਤ 1775) 1718 ਈ. ਵਿਚ ਤਿਆਰ ਕੀਤਾ।

ਦੂਜਾ ਗ੍ਰੰਥ 'ਗੁਰ ਬਿਲਾਸ ਦਸਵੀਂ ਪਾਤਸ਼ਾਹੀ' ਹੈ। ਇਸ ਦੇ ਕਰਤਾ ਭਾਈ ਸੁੱਖਾ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਤੋਂ ਲੈ ਕੇ ਉਨ੍ਹਾਂ ਦੇ ਪਰਲੋਕ ਗਮਨ ਤੱਕ ਦੀਆਂ ਸੰਪੂਰਨ ਜੀਵਨ ਘਟਨਾਵਾਂ ਦਾ ਵੇਰਵੇਂ ਸਹਿਤ ਵਰਣਨ ਕੀਤਾ ਹੈ। ਇਸ ਗ੍ਰੰਥ ਦੀ ਰਚਨਾ ਕੇਸਗੜ੍ਹ (ਆਨੰਦਪੁਰ ਸਾਹਿਬ) ਵਿਚ (ਸੰਮਤ 1854) 1797 ਈ. ਵਿਚ ਹੋਈ। ਇਸ ਗ੍ਰੰਥ ਵਿਚ 30 ਅਧਿਆਇ ਅਤੇ 4951 ਛੰਦ ਹਨ। ਇਸ ਦੀਆਂ ਕਈ ਵੱਖ ਵੱਖ ਕਾਪੀਆਂ ਮਿਲਦੀਆਂ ਹਨ ਅਤੇ ਇਹ ਨਹੀਂ ਪਤਾ ਕਿ ਇਨ੍ਹਾਂ ਵਿਚੋਂ ਪ੍ਰਮਾਣਿਕ ਕਿਹੜੀ ਹੈ। ਇਨ੍ਹਾਂ ਵਿਚੋਂ ਪ੍ਰੋ: ਪ੍ਰੀਤਮ ਸਿੰਘ ਅਨੁਸਾਰ 1891 ਅਤੇ ਭਾਸ਼ਾ ਵਿਭਾਗ ਦੀ ਸੰਨ 1893 ਵਾਲੀਆਂ ਕਾਪੀਆਂ ਸਭ ਤੋਂ ਪ੍ਰਚੀਨ ਹਨ। ਇਸ ਦੀ ਮੂਲ ਕਾਪੀ ਅਜੇ ਤੱਕ ਪ੍ਰਾਪਤ ਨਹੀਂ ਹੋਈ। ਕਲਕੱਤੇ ਵਾਲੀ ਕਾਪੀ ਵਿਚ 31 ਅਧਿਆਇ ਅਤੇ 5403 ਛੰਦ ਹਨ, ਪੰਜਾਬ ਆਰਕਾਈਵਜ਼, ਪਟਿਆਲਾ ਦੀ ਕਾਪੀ ਵਿਚ 31 ਅਧਿਆਇ ਅਤੇ 5453 ਛੰਦ ਹਨ।

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੇ ਆਰੰਭ ਵਿਚ ਕਵੀ ਨੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਅੱਗੇ ਪ੍ਰਾਰਥਨਾ ਕੀਤੀ ਹੈ। ਉਸ ਤੋਂ ਮਗਰੋਂ ਬ੍ਰਹਮ ਦੇ ਸਰੂਪ, ਉਸ ਦੀ ਪ੍ਰਾਪਤੀ ਦੇ ਸਾਧਨ, ਖ਼ਾਲਸਾ ਪੰਥ ਪ੍ਰਕਾਸ਼ਨ ਗੁਰੂ ਮਹਿਮਾ, ਖੜਗ ਦੀ ਮਹੱਤਤਾ, ਖੜਗ ਅਤੇ ਖੜਗਕੇਤੂ (ਬ੍ਰਹਮ) ਦੀ ਇਕਰੂਪਤਾ, ਖੜਗ-ਬੰਦਨਾ, ਖ਼ਾਲਸੇ ਦੀ ਮਹਿਮਾ, ਆਤਮ ਪਰਿਚੈ, ਆਨੰਦਪੁਰ ਦੀ ਸੋਭਾ ਅਤੇ ਮਹਿਮਾ, ਗ੍ਰੰਥ ਦਾ ਚਰਨਕਾਲ, ਗੁਰੂ ਗੋਬਿੰਦ ਸਿੰਘ ਦੇ ਚਰਿੱਤਰ ਦੀ ਮਹਿਮਾ, ਕਥਾ-ਮਹਿਮਾ, ਗੁਰੂ ਬੰਸ ਪਰੰਪਰਾ, ਗੁਰੂ ਨਾਨਕ ਦੇ ਬ੍ਰਹਮ-ਰੂਪਤੱਤ, ਸਾਰੇ ਗੁਰੂ ਸਾਹਿਬਾਨ ਦੀ ਇਕਰੂਪਤਾ ਆਦਿ ਦਾ ਨਿਰੂਪਣ ਕੀਤਾ ਗਿਆ ਹੈ। ਇਸ ਪ੍ਰਕਾਰ ਦੇ ਮੰਗਲਾਚਰਣ ਮਗਰੋਂ ਗੁਰੂ ਹਰਿਕ੍ਰਿਸ਼ਨ ਜੀ ਦੀ ਦਿੱਲੀ ਯਾਤਰਾ ਤੋਂ ਕਥਾ ਸ਼ੁਰੂ ਹੁੰਦੀ ਹੈ। ਗੁਰੂ ਹਰਿਕ੍ਰਿਸ਼ਨ ਦਵਾਰਾ ਅਗਲੇ ਗੁਰੂ ਦਾ ਬਕਾਲੇ ਵਿਚ ਪਰਗਟ ਹੋਣ ਦੇ ਸੰਕੇਤ ਅਤੇ ਗੁਰੂ ਤੇਗ ਬਹਾਦਰ ਜੀ ਦਾ ਗੁਰੂ ਰੂਪ ਵਿਚ ਪਰਗਟ ਹੋਣਾ ਵੀ ਪਹਿਲੇ ਅਧਿਆਇ ਵਿਚ ਹੀ ਵਰਨਣ ਕੀਤਾ ਗਿਆ ਹੈ।

'ਗੁਰ ਬਿਲਾਸ' ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੇ ਸਬੰਧ ਵਿਚ ਉਹੋ ਜਿਹੀਆਂ ਹੀ ਕਥਾਵਾਂ ਦੀ ਪਰਿਕਲਪਨਾ ਕੀਤੀ।

ਗੁਰਮਤਿ ਸੱਤ ਕਰ ਚੰਚਲ ਅਚਲ ਭਏ,
ਮਲਮੂਤ੍ਰਧਾਰੀ ਨਿਰਮਲ ਕੀਨੇ ਹੈਂ।
ਗੁਰਮਤਿ ਸ਼ੱਤ ਕਰ ਜੋਨਿ ਕੈ ਅਜੋਨਿ ਭਏ,
ਕਾਲ ਸੇ ਅਕਾਲ ਕੈ ਅਮਰ ਪਦ ਦੀਨੇ ਹੈਂ।
ਗੁਰਮਤ ਸੱਤ ਕਰ ਹੋਮੈ ਖੋਇ ਹੋਇ ਰੇਣੁ,
ਤ੍ਰਿਕੁਟੀ ਤ੍ਰਿਬੇਨੀ ਪਾਰ ਆਪਾ ਆਪ ਚੀਨੇ ਹੈਂ।
ਗੁਰਮਤਿ ਸੱਤ ਕਰ ਬਰਨ ਅਬਰਨ ਭੈ,
ਭੈ ਭਰਮ ਨਿਵਾਰਿ ਡਾਰਿ ਨਿਰਭੈ ਕੇ ਲੀਨੇ ਹੈਂ।

(ਕਬਿਤ ਨੰ: 24)

ਗੁਰਮਤਿ ਇਕ ਪਰਮਾਤਮਾ ਵਿਚ ਵਿਸ਼ਵਾਸ਼ ਰੱਖਦੀ ਹੈ, ਉਹ ਹੀ ਸਰਬ-ਵਿਆਪਕ, ਸਰਬ-ਸ਼ਕਤੀਮਾਨ ਅਤੇ ਸਰਬ-ਜਾਨਣਹਾਰ ਹੈ। ਉਹ ਕਰਤਾ-ਪੁਰਖ ਹੈ, ਸਭ ਉਸ ਦੇ ਕੀਤੇ ਹੋਏ ਹਨ। ਉਹ ਹੀ ਰਚਣਹਾਰ, ਪਾਲਣਹਾਰ ਅਤੇ ਸੰਘਾਰਣਹਾਰ ਹੈ। ਸਭ ਦੇਵੀ-ਦੇਵਤੇ ਉਸ ਦੇ ਪੈਦਾ ਕੀਤੇ ਹੋਏ ਹਨ ਅਤੇ ਮਾਇਆ ਵਿਚ ਖਚਿਤ ਹਨ। ਉਨ੍ਹਾਂ ਦੀ ਆਪਣੀ ਕੋਈ ਸ਼ਕਤੀ ਨਹੀਂ; ਇਸ ਲਈ ਉਪਾਸਨਾ ਕੇਵਲ ਸਰਬ ਸ਼ਕਤੀਮਾਨ ਪ੍ਰਭੂ ਦੀ ਹੀ ਉਚਿੱਤ ਹੈ। ਸਭ ਦੇਵੀ-ਦੇਵਤੇ ਕਾਲ ਦੇ ਵਸ ਵਿਚ ਹਨ, ਜੋ ਵੀ ਜੰਮਦਾ ਹੈ, ਉਹ ਨਿਰਸੰਦੇਹ ਨਾਸ਼ ਹੋ ਜਾਂਦਾ ਹੈ; ਜਿਹੜਾ ਜੰਮਦਾ ਹੈ ਅਤੇ ਮਰ ਜਾਂਦਾ ਹੈ, ਉਸਦੀ ਉਪਾਸਨਾ ਕਰਨ ਦਾ ਕੀ ਲਾਭ? ਪ੍ਰਭੂ ਜੂਨਾਂ ਵਿਚ ਨਹੀਂ ਆਉਂਦਾ, ਕੇਵਲ ਦੇਵੀ-ਦੇਵਤੇ ਹੀ ਅਵਤਾਰ ਧਾਰਦੇ ਹਨ; ਉਨ੍ਹਾਂ ਨੂੰ ਸਿਮਰਨ ਨਾਲ ਅਮਰ ਪਦ ਪ੍ਰਾਪਤ ਨਹੀਂ ਹੋ ਸਕਦਾ। ਮਾਨਵ ਦੇਹ ਬੜੇ ਉੱਤਮ ਭਾਗਾਂ ਨਾਲ ਮਿਲਦੀ ਹੈ। ਮਨੁੱਖ-ਜਨਮ ਦਾ ਪਰਮ ਮਨੋਰਥ ਪ੍ਰਭੂ ਪ੍ਰਾਪਤੀ ਹੈ। ਕੇਵਲ ਗੁਰੂ ਹੀ ਇਸ ਪ੍ਰਯੋਜਨ ਵਿਚ ਸਹਾਇਤਾ ਕਰ ਸਕਦਾ ਹੈ। ਉਸ ਦੀ ਮਤ ਗ੍ਰਹਿਣ ਕਰਨ ਨਾਲ ਹੀ ਪਾਰ ਨਿਸਤਾਰਾ ਹੋ ਸਕਦਾ ਹੈ। ਪ੍ਰਭੂ ਦੀ ਬਖ਼ਸ਼ਿਸ਼ ਨਾਲ ਗੁਰੂ ਨਾਲ ਮੇਲ ਹੁੰਦਾ ਹੈ ਅਤੇ ਗੁਰੂ ਦੀ ਬਖ਼ਸ਼ਸ਼ ਨਾਲ ਉਸ ਦੇ ਦੱਸੇ ਉਪਦੇਸ਼ਾਂ ਅਨੁਸਾਰ ਚੱਲ ਕੇ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਸਾਰੇ ਕਰਮਕਾਂਡ ਵਿਅਰਥ ਹਨ; ਪ੍ਰਭੂ ਦਾ ਸਿਮਰਨ ਹੀ ਫ਼ਲਦਾਇਕ ਹੈ। ਪ੍ਰਭੂ ਦੇ ਨਾਮ ਦਾ ਜਾਪ ਹੀ ਸਿਮਰਨ ਹੈ। ਨਾਮ ਹੀ ਗੁਰਸ਼ਬਦ ਹੈ। ਗੁਰੂ ਦਾ ਸ਼ਬਦ, ਗੁਰੂ ਦਾ ਬਚਨ, ਗੁਰੂ ਦੀ ਬਾਣੀ ਹੀ ਸਦਾ ਸਫ਼ਲੀ ਅਤੇ ਸੁਖਦਾਈ ਹੈ। ਸਾਧ ਸੰਗਤ ਵਿਚ ਜੁੜ ਕੇ ਹਰਿ-ਕੀਰਤਨ ਸੁਣਨ ਅਤੇ ਗਾਉਣ ਨਾਲ ਸਭ ਸੰਸਾਰਕ ਕਲੇਸ਼ ਦੂਰ ਹੋ ਜਾਂਦੇ ਹਨ। ਹਰੀ ਦੇ ਗੁਣਾਂ ਨੂੰ ਗ੍ਰਹਿਣ ਕਰਨ ਨਾਲ ਜਗਿਆਸੂ ਪ੍ਰਭੂ ਦੇ ਕਰੀਬ ਹੁੰਦਾ ਜਾਂਦਾ ਹੈ। ਨਾਮ ਦੇ ਜਾਪ ਨਾਲ ਹਉਮੈ ਦੀ ਮੈਲ ਉਤਰਦੀ ਜਾਂਦੀ ਹੈ ਅਤੇ ਮਨ ਨਿਰਮਲ ਹੁੰਦਾ ਜਾਂਦਾ ਹੈ। ਨਾਮ ਅਭਿਆਸ ਕਮਾਈ ਨਾਲ ਮੋਖ ਮੁਕਤ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ ਅਤੇ ਜਨਮ ਮਰਨ ਦੇ ਗੇੜ ਦੀ ਭਟਕਣ ਖ਼ਤਮ ਹੋ ਜਾਂਦੀ ਹੈ। ਕਵੀ ਦਾ ਕਥਨ ਹੈ ਕਿ ਪ੍ਰਿਥਵੀ ਦੇ ਬਹੁਤ ਦੁਖੀ ਹੋ ਜਾਣ ਦੀ ਹਾਲਤ ਵਿਚ ਪ੍ਰਮਾਤਮਾ ਨੇ ਉਸ ਦੇ ਦੁਖ ਦੂਰ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਸਾਰ ਵਿਚ ਭੇਜਿਆ।

ਗੁਰ ਬਿਲਾਸ ਦਸਵੇਂ ਗੁਰੂ ਦੇ ਸਾਰੇ ਜੀਵਨ ਨੂੰ ਲੈ ਕੇ ਲਿਖਿਆ ਗਿਆ ਪ੍ਰਬੰਧ-ਕਾਵਿ ਹੈ। ਭੰਗਾਣੀ-ਯੁੱਧ, ਨਾਦੌਣ-ਯੁੱਧ, ਖ਼ਾਲਸਾ ਰਚਨਾ, ਆਨੰਦਪੁਰ ਯੁੱਧ, ਮਾਛੀਵਾੜੇ ਤੋਂ ਹੋ ਕੇ ਮੁਕਤਸਰ ਹੁੰਦੇ ਹੋਏ ਦਮਦਮਾ ਸਾਹਿਬ ਪਹੁੰਚਣਾ, ਔਰੰਗਜ਼ੇਬ ਨੂੰ ਜ਼ਫ਼ਰਨਾਮਾ ਭੇਜਣਾ, ਉਸਦੀ ਮੌਤ ਉਤੇ ਬਹਾਦਰ ਸ਼ਾਹ ਦੀ ਸਹਾਇਤਾ ਕਰਨਾ, ਬਹਾਦਰ

ਸ਼ਾਹ ਨਾਲ ਰਾਜਸਥਾਨ ਤੋਂ ਹੋ ਕੇ ਦੱਖਣ ਦੀ ਯਾਤਰਾ ਤੇ ਜਾਣਾ ਅਤੇ ਨਾਂਦੇੜ ਵਿਚ ਪਠਾਣ ਦੁਆਰਾ ਉਨ੍ਹਾਂ ਦੀ ਹੱਤਿਆ ਆਦਿ ਦੇ ਪ੍ਰਸੰਗ ਬੜੇ ਵਿਸਥਾਰ ਨਾਲ ਦਰਜ ਕੀਤੇ ਗਏ ਹਨ।

ਗੁਰ ਬਿਲਾਸ ਦੇ ਕਥਾਨਕ ਵਿਚ ਪ੍ਰਵਾਹ ਅਤੇ ਸਬੰਧਤਾ ਹੈ। ਇਸ ਵਿਚ ਰੌਚਕਤਾ ਵੀ ਬਹੁਤ ਹੈ। ਮੁੱਖ ਕਥਾ ਗੁਰੂ ਜੀ ਦੀ ਜੀਵਨ ਗਾਥਾ ਹੈ। ਵਿਚ-ਵਿਚਾਲੇ ਜਿਥੇ ਕਿਤੇ ਕੋਈ ਹੋਰ ਪ੍ਰਸੰਗ ਆ ਗਿਆ ਤਾਂ ਉਸ ਨੂੰ ਪੂਰੇ ਵੇਰਵੇ ਸਹਿਤ ਲਿਖਿਆ ਹੈ ਅਤੇ ਮੁੜ ਮੁਖ ਕਥਾ ਜਾਰੀ ਰੱਖੀ ਜਾਂਦੀ ਹੈ।

'ਖ਼ਾਲਸਾ ਰਚਨਾ' ਦੀ ਜੋ ਕਥਾ ਸਿੱਖ ਪਰੰਪਰਾ ਵਿਚ ਪ੍ਰਚੱਲਤ ਹੈ, ਉਸ ਦਾ ਪੂਰਾ ਵੇਰਵਾ ਸਭ ਤੋਂ ਪਹਿਲਾਂ ਇਸੇ ਗ੍ਰੰਥ ਤੋਂ ਉਪਲਬਧ ਹੈ। ਗੁਰੂ ਬਿਲਾਸ ਦੀ ਇਕ ਇਹ ਵੀ ਵਿਸ਼ੇਸ਼ਤਾ ਹੈ ਕਿ ਇਸ ਵਿਚ ਕਵੀ ਨੇ ਗੁਰੂ ਜੀ ਦੇ ਸਮੇਂ ਦੀਆਂ ਰਾਜਨੀਤਕ, ਧਾਰਮਿਕ ਅਤੇ ਸਮਾਜਕ ਪਰਿਸਥਿਤੀਆਂ ਦਾ ਯਥਾਰਥਕ ਚਿਤਰਣ ਕੀਤਾ ਹੈ।

ਹ. ਪੁ. ਮ. ਕੋ. : ਗੁਰ ਬਿਲਾਸ—ਭਾ. ਵਿ. ਪੰ.

**ਗੁਰਮਤਿ** : 'ਗੁਰਮਤ' ਸ਼ਬਦ 'ਗੁਰ' ਅਤੇ 'ਮਤ' ਮਤਿ ਦੋ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ, ਜਿਸ ਦਾ ਭਾਵ ਹੈ ਗੁਰੂ ਵੱਲੋਂ ਸਿੱਖ ਨੂੰ ਦਿੱਤੀ ਗਈ ਮਤ। ਇਹ ਗੁਰੂ ਦਾ ਦਿੱਤਾ ਉਪਦੇਸ਼ ਗਿਆਨ ਹੈ। ਗਿਆਨ ਤਾਂ ਮਿਲਦਾ ਹੀ ਗੁਰੂ ਤੋਂ ਹੈ। ਹਰ ਵਿਸ਼ੇ ਜਾਂ ਕਸਬ ਦਾ ਕੋਈ ਨਾ ਕੋਈ ਵਿਸ਼ੇਸ਼ਗ ਜਾਂ ਗੁਰੂ ਜ਼ਰੂਰ ਹੁੰਦਾ ਹੈ ਜੋ ਜਗਿਆਸੂ ਨੂੰ ਗਿਆਨ ਦੇਣ ਦੇ ਸਮਰੱਥ ਹੁੰਦਾ ਹੈ ਪਰ ਗੁਰਮਤ ਸ਼ਬਦ ਦੀ ਵਰਤੋਂ ਵਿਸ਼ੇਸ਼ ਤੌਰ ਤੇ ਅਧਿਆਤਮਕ ਗਿਆਨ ਲਈ ਹੁੰਦੀ ਹੈ। ਪ੍ਰਾਚੀਨ ਭਾਰਤ ਦੇ ਵੈਦਿਕ ਸਾਹਿਤ ਵਿਚ ਰਚੇ ਗਏ ਉਪਨਿਸ਼ਦਾਂ ਤੋਂ ਉਸ ਸਮੇਂ ਦੇ ਗੁਰੂ-ਸ਼ਿਸ਼ ਦੇ ਅਧਿਆਤਮਕ ਸਬੰਧਾਂ ਦਾ ਪਤਾ ਲਗਦਾ ਹੈ। ਗੁਰੂ ਦੇ ਨੇੜੇ ਹੋ ਕੇ ਬੈਠਣ ਨੂੰ ਹੀ ਉਪਨਿਸ਼ਦ ਕਿਹਾ ਗਿਆ ਹੈ। ਇਸ ਲਈ ਉਪਨਿਸ਼ਦਾਂ ਵਿਚ ਦਿਤੇ ਗਿਆਨ ਨੂੰ 'ਪ੍ਰਾਚੀਨ ਗੁਰਮਤ' ਜਾਂ 'ਵੈਦਿਕ ਗੁਰਮਤ' ਕਿਹਾ ਜਾ ਸਕਦਾ ਹੈ। ਅਸਲ ਵਿਚ ਗੁਰਮੰਤ ਸ਼ਬਦ ਆਧੁਨਿਕ ਕਾਲ ਵਿਚ 'ਗੁਰੂ ਗ੍ਰੰਥ ਸਾਹਿਬ' ਦੇ ਦਿਤੇ ਉਪਦੇਸ਼ਾਂ ਨੂੰ ਕਿਹਾ ਜਾਂਦਾ ਹੈ। ਮੁੱਖ ਉਪਦੇਸ਼ ਤਾਂ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ। ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਨੂੰ ਹੀ ਕਾਵਿ-ਬੱਧ ਕੀਤਾ ਹੈ। ਗੁਰੂ ਅਰਜਨ ਦੇਵ ਜੀ ਨੇ 1604 ਈਸਵੀ ਵਿਚ 'ਆਦਿ ਗ੍ਰੰਥ' ਵਿਚ ਬਾਣੀ ਦਾ ਸੰਕਲਨ ਕੀਤਾ ਜਿਸ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਤੋਂ ਛੁੱਟ ਕੁਝ ਭਗਤਾਂ ਦੀ ਬਾਣੀ ਵੀ ਸ਼ਾਮਲ ਸੀ। ਇਸ 'ਆਦਿ ਗ੍ਰੰਥ' ਜੀ ਨੂੰ ਦਸਮ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹੋਦਰ ਸਾਹਿਬ ਦੀ ਬਾਣੀ ਨੂੰ ਸ਼ਾਮਲ ਕਰਕੇ ਸੰਪੂਰਨਤਾ ਬਖਸ਼ੀ। ਇਸ ਸੰਪੂਰਨ ਗੁਰਬਾਣੀ ਸੰਗ੍ਰਹਿ ਨੂੰ ਦਸਮ ਗੁਰੂ ਨੇ ਜੋਤੀ-ਜੋਤ ਸਮਾਉਣ ਸਮੇਂ ਗੁਰੂ-ਪਦਵੀ ਉਤੇ ਸੁਸ਼ੋਭਿਤ ਕੀਤਾ। ਇਉਂ ਆਧੁਨਿਕ ਕਾਲ ਵਿਚ 'ਗੁਰੂ ਗ੍ਰੰਥ ਸਾਹਿਬ' ਗੁਰਮਤ ਦਾ ਖ਼ਜ਼ਾਨਾ ਹਨ। ਗੁਰੂ ਸਾਹਿਬਾਨ ਤੋਂ ਪਹਿਲਾਂ ਹੋ ਚੁੱਕੇ ਜਿਨ੍ਹਾਂ ਭਗਤਾਂ ਦੀ ਬਾਣੀ ਨੂੰ ਸਮ-ਭਾਵੀ ਹੋਣ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਗਿਆ, ਉਹ ਹਨ ਭਗਤ ਜੈ ਦੇਵ, ਸ਼ੇਖ ਫ਼ਰੀਦ, ਭਗਤ ਰਾਮਾਨੰਦ, ਭਗਤ ਕਬੀਰ, ਭਗਤ ਰਵਿਦਾਸ, ਭਗਤ ਸੈਣ, ਭਗਤ ਸਦਨਾ, ਭਗਤ ਧੰਨਾ, ਭਗਤ ਪੀਪਾ, ਭਗਤ ਬੇਣੀ, ਭਗਤ ਨਾਮਦੇਵ, ਭਗਤ ਤ੍ਰਿਲੋਚਨ ਅਤੇ ਭਗਤ ਪਰਮਾਨੰਦ।

ਗੁਰਸਿੱਖ ਗੁਰਮਤ ਅਨੁਸਾਰ ਆਪਣਾ ਜੀਵਨ ਬਿਤਾਉਂਦਾ ਹੋਇਆ ਅਧਿਆਤਮਕ ਉੱਚਤਾ ਨੂੰ ਪ੍ਰਾਪਤ ਕਰਦਾ ਹੈ। ਗੁਰਮਤ ਦੇ ਪ੍ਰਭਾਵ ਨਾਲ ਚੰਚਲ ਮਨ ਅਚਲ ਹੋ ਜਾਂਦਾ ਹੈ, ਮਹਾਂ ਮਲੀਨ ਪ੍ਰਾਣੀ ਨਿਰਮਲ ਹੋ ਜਾਂਦਾ ਹੈ। ਚੌਰਾਸੀ ਲੱਖ ਜੂਨਾਂ ਦੀ ਭਟਕਣ ਮੁੱਕ ਜਾਂਦੀ ਹੈ, ਹਉਮੈ ਦਾ ਨਾਸ਼ ਹੋ ਜਾਂਦਾ ਹੈ, ਆਪੇ ਦੀ ਪਛਾਣ ਹੋ ਜਾਂਦੀ ਹੈ, ਜਾਤ, ਵਰਣ ਅਤੇ ਭਰਮ-ਭੈ ਦਾ ਅੰਤ ਹੋ ਜਾਂਦਾ ਹੈ।

ਗੁਰਮਤਿ ਬਾਰੇ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :—

**ਗੁਰਮਤਿ** ਲੇਵਹੁ ਹਰਿ ਲਿਵ ਤਰੀਐ।
ਅਕਲੁ ਗਾਇ ਜਮ ਕੋ ਕਿਆ ਡਰੀਐ।
ਜਤ ਜਤ ਦੇਖਉ ਤਤ ਤਤ ਤੁਮ ਹੀ,
ਅਵਰੁ ਨ ਦੁਤੀਆ ਗਾਇਆ। ੩।.....
ਸਚ ਬਿਨੁ ਭਵਜਲੁ ਜਾਇ ਨਾ ਤਰਿਆ।
ਏਹੁ ਸਮੁੰਦ ਅਥਾਹੁ ਮਹਾ ਬਿਖੁ ਭਰਿਆ;
ਰਹੈ ਅਤੀਤੁ **ਗੁਰਮਤਿ** ਲੈ ਉਪਰਿ ਹਰਿ,
ਨਿਰਭਉ ਕੈ ਘਰਿ ਪਾਇਆ। ੬। .....
ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ।
ਬਿਨੁ ਗੁਰ ਰਾਮ ਨਾਮ ਕਿਉ ਧਿਆਈਐ।
**ਗੁਰਮਤਿ** ਲੇਹ ਪਰਮੁ ਭਵ ਦੁਤਰੁ,
ਮੁਕਤਿ ਭਏ ਸੁਖ ਪਾਇਆ। ੮।
**ਗੁਰਮਤਿ** ਕ੍ਰਿਸਨਿ ਗੋਵਰਧਨ ਧਾਰੇ।
ਗੁਰਮਤਿ ਸਾਇਰਿ ਪਾਹਣ ਤਾਰੇ।
**ਗੁਰਮਤਿ** ਲੇਹੁ ਪਰਮ ਪਦੁ ਪਾਈਐ,
ਨਾਨਕ ਗੁਰਿ ਭਰਮੁ ਚੁਕਾਇਆ। ੧੦।
**ਗੁਰਮਤਿ** ਲੇਹੁ ਤਰਹੁ ਸਚੁ ਤਾਰੀ।
ਆਤਮ ਚੀਨਹੁ ਰਿਦੈ ਮੁਰਾਰੀ।
ਜਮ ਕੇ ਫਾਹੇ ਕਾਟਹਿ ਹਰਿ ਜਪਿ,
ਅਕੁਲ ਨਿਰੰਜਨ ਪਾਇਆ। ੧੧।
**ਗੁਰਮਤਿ** ਪੰਚ ਸਖੇ ਗੁਰ ਭਾਈ।
**ਗੁਰਮਤਿ** ਅਗਨਿ ਨਿਵਾਰਿ ਸਮਾਈ।
ਮਨਿਮੁਖਿ ਨਾਮੁ ਜਪਹੁ ਜਗਜੀਵਨ,
ਰਿਦ ਅੰਤਰਿ ਅਲਖੁ ਲਖਾਇਆ। ੧੨।......
**ਗੁਰਮਤਿ** ਬੋਲਹੁ ਹਰਿ ਜਸੁ ਸੂਚਾ।
**ਗੁਰਮਤਿ** ਆਖੀ ਦੇਖਹੁ ਊਚਾ।
ਸ੍ਰਵਣੀ ਨਾਮ ਸੁਣੈ ਹਰਿ ਬਾਣੀ,
ਨਾਨਕ ਹਰਿ ਰੰਗ ਰੰਗਾਇਆ। ੧੫।

(ਮਾਰੂ ਮ. ੧, ੧੦੪੦-੧੦੪੨)

ਉਪਰੋਕਤ ਬਾਣੀ ਵਿਚੋਂ ਗੁਰਮਤਿ ਸਬੰਧੀ ਸਪਸ਼ਟ ਮਤ ਮਿਲਦਾ ਹੈ। ਗੁਰਮਤਿ ਧਾਰਨ ਕਰਨ ਨਾਲ ਹਰੀ ਨਾਲ ਲਿਵ ਜੁੜਦੀ ਹੈ ਅਤੇ ਸੰਸਾਰ ਤੋਂ ਤਰ ਜਾਈਦਾ ਹੈ, ਭਾਵੇਂ ਇਹ ਸਾਗਰ ਤਰਨਾ ਬਹੁਤ ਕਠਨ ਹੈ। ਗੁਰਮਤਿ ਧਾਰਨ ਕਰਨ ਨਾਲ ਹੀ ਗੁਰੂ ਪਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਤ੍ਰਿਸ਼ਨਾ ਅਗਨੀ ਕਾ ਖ਼ਾਤਮਾ ਹੋ ਜਾਂਦਾ ਹੈ। ਅਧਿਆਤਮੀ ਮਹਾਂ ਪੁਰਖਾਂ ਵਿਚ ਗੁਰਮਤਿ ਕਾਰਣ ਹੀ ਸਾਂਝ ਹੁੰਦੀ ਹੈ। ਗੁਰਮਤਿ ਧਾਰਨ ਕਰਨ ਨਾਲ ਹਰੀ ਦੇ ਨਾਮ ਦਾ ਜਾਪ ਹੁੰਦਾ ਹੈ, ਨੇਤਰਾਂ ਨਾਲ ਉਚਤਮ ਪ੍ਰਭੂ ਨੂੰ ਦੇਖ ਸਕੀਦਾ ਹੈ ਅਤੇ ਕੰਨਾਂ ਨਾਲ ਰੱਬੀ ਬਾਣੀ ਅਥਵਾ ਨਾ[illegible] ਨੂੰ [illegible] ਸਕੀਦਾ ਹੈ।

ਗੁ[illegible] ਵਿਚ ਨਾਮ-ਸਿਮਰਨ ਉਤੇ ਬਲ ਦਿੱਤਾ ਗਿਆ ਹੈ। [illegible]ਰ ਸਰੋਵਰ ਵਿਚ ਹਰੀ ਦਾ ਨਾਮ ਹੀਰਾ ਹੈ, ਰਤਨ ਜਵਾਹਰ ਅਤੇ

ਲਾਲ ਹੈ। ਜਿਨ੍ਹਾਂ ਦੇ ਮਸਤਕ ਦੇ ਭਾਗ ਹਨ, ਉਹ ਹੀ ਗੁਰਮਤਿ ਦੁਆਰਾ ਇਸ ਅਮੁਲ ਧੰਨ ਦੀ ਪ੍ਰਾਪਤੀ ਕਰਦੇ ਹਨ। ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ :-

ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਿਗੁਰੁ ਸੇਵਾ ਲਾਏ।
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ।

(ਰਾਮਕਲੀ ਮ : ੪, ੯੮੦) ਸੁਰਿੰਦਰ ਸਿੰਘ ਕੋਹਲੀ।

**ਗੁਰਮਤਿ ਸਾਹਿਤ** : ਆਦਿ ਗ੍ਰੰਥ ਸਾਹਿਤ ਦਾ ਸ਼ਿਰੋਮਣੀ ਗ੍ਰੰਥ ਹੈ। ਸੰਨ 1604 ਅਥਵਾ ਸੰਮਤ 1661 ਵਿਚ ਗੁਰੂ ਅਰਜਨ ਦੇਵ ਜੀ ਨੇ ਇਸ ਗ੍ਰੰਥ ਦੀ ਬੀੜ ਤਿਆਰ ਕੀਤੀ। ਇਸ ਬੀੜ ਰਾਹੀਂ ਗੁਰਮਤ ਦੇ ਬੁਨਿਆਦੀ ਸਾਹਿਤ ਨੂੰ ਸਦਾ ਲਈ ਸੁਰੱਖਿਅਤ ਕਰ ਦਿੱਤਾ ਗਿਆ। ਗੁਰਮਤ ਸਾਹਿਤ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਹੋਇਆ। ਉਨ੍ਹਾਂ ਦੀ ਪੋਥੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈ, ਫਿਰ ਦੂਜੇ ਗੁਰੂ ਦੀ ਬਾਣੀ ਸਮੇਤ ਪੋਥੀ ਗੁਰੂ ਅਮਰਦਾਸ ਜੀ ਨੂੰ ਮਿਲੀ। ਤੀਜੇ ਗੁਰੂ ਦੇ ਆਦੇਸ਼ ਅਨੁਸਾਰ ਸਹੰਸਰ ਰਾਮ ਨੇ ਉਨ੍ਹਾਂ ਦੀ ਬਾਣੀ ਨੂੰ ਮਿਲਾ ਕੇ ਇਕ ਪੋਥੀ ਤਿਆਰ ਕੀਤੀ ਜਿਸ ਤੋਂ ਅਗੋਂ ਬਾਬਾ ਮੋਹਨ ਦੀਆਂ ਪੋਥੀਆਂ ਤਿਆਰ ਹੋਈਆਂ। ਆਦਿ ਗ੍ਰੰਥ ਨੂੰ ਸੰਪਾਦਨ ਕਰਨ ਲੱਗਿਆਂ ਗੁਰੂ ਅਰਜਨ ਦੇਵ ਜੀ ਲਈ ਇਹ ਪੋਥੀਆਂ ਬਾਣੀ ਦਾ ਵੱਡਾ ਸਰੋਤ ਸਨ। ਪੰਜਵੇਂ ਗੁਰੂ ਨੇ ਥਾਂ ਥਾਂ ਹੁਕਮਨਾਮੇ ਭੇਜ ਕੇ ਗੁਰੂ ਨਾਨਕ ਦੇਵ ਜੀ ਦੇ ਨਾਂ ਵਿਚ ਹੋਰ ਬਾਣੀ ਵੀ ਇਕਤੱਰ ਕੀਤੀ ਸੀ। ਉਨ੍ਹਾਂ ਨੇ ਭਾਈ ਪੈੜੇ ਨੂੰ ਭੇਜ ਕੇ ਲੰਕਾ ਤੋਂ 'ਪ੍ਰਾਣ ਸੰਗਲੀ' ਵੀ ਮੰਗਵਾਈ ਸੀ। ਉਹ ਅਸਲੀ ਬਾਣੀ ਨੂੰ ਨਕਲੀ ਅਥਵਾ ਕੱਚੀ ਬਾਣੀ ਤੋਂ ਨਿਖੇੜਨਾ ਚਾਹੁੰਦੇ ਸਨ, ਕਿਉਂਕਿ ਉਸ ਸਮੇਂ ਉਨ੍ਹਾਂ ਦਾ ਭਤੀਜਾ ਮਿਹਰਬਾਨ ਵੀ 'ਨਾਨਕ' ਨਾਂ ਹੇਠਾਂ ਬਾਣੀ ਦੀ ਰਚਨਾ ਕਰਕੇ ਇਕ ਗ੍ਰੰਥ ਤਿਆਰ ਕਰਵਾ ਰਿਹਾ ਸੀ। ਗੁਰੂ ਜੀ ਨੇ ਬਹੁਤ ਮਿਹਨਤ ਕਰਕੇ ਬਾਣੀ ਨੂੰ ਸੰਪਾਦਿਤ ਕੀਤਾ ਅਤੇ ਭਾਈ ਗੁਰਦਾਸ ਤੋਂ ਇਹ ਬਾਣੀ ਲਿਖਵਾ ਕੇ 'ਆਦਿ ਗ੍ਰੰਥ' ਦੀ ਪਹਿਲੀ ਬੀੜ ਬੱਧੀ, ਜਿਸ ਨੂੰ ਕਰਤਾਰਪੁਰ ਵਾਲੀ ਬੀੜ ਕਿਹਾ ਜਾਂਦਾ ਹੈ। ਇਸ ਬੀੜ ਦੀ ਜਿਲਦ ਬੰਨ੍ਹਵਾਉਣ ਲੱਗਿਆਂ ਭਾਈ ਬੰਨੋ ਨੇ ਇਸ ਦੀ ਇਕ ਨਕਲ ਤਿਆਰ ਕਰਵਾ ਲਈ ਜਿਸ ਵਿਚ ਉਸ ਨੇ ਅਖ਼ੀਰ ਵਿਚ ਕੁਝ ਵਾਧੂ ਬਾਣੀ ਨੂੰ ਵੀ ਲਿਖਵਾ ਦਿੱਤਾ। ਇਸ ਬੀੜ ਨੂੰ 'ਭਾਈ ਬੰਨੋ ਦੀ ਬੀੜ' ਜਾਂ 'ਖਾਰੀ ਬੀੜ' ਕਿਹਾ ਜਾਂਦਾ ਹੈ। ਪਹਿਲੀ ਬੀੜ ਦਾ ਪ੍ਰਕਾਸ਼ ਗੁਰੂ ਅਰਜਨ ਦੇਵ ਜੀ ਨੇ ਆਪ ਹਰਿਮੰਦਰ ਸਾਹਿਬ ਵਿਚ ਕਰਵਾਇਆ ਅਤੇ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ। ਮਗਰੋਂ ਇਹ ਬੀੜ ਧੀਰਮੱਲੀਆਂ ਦੇ ਕਬਜ਼ੇ ਵਿਚ ਆ ਗਈ ਅਤੇ ਹੁਣ ਇਹ ਕਰਤਾਰਪੁਰ ਵਿਚ ਹੈ। ਗੁਰੂ ਗੋਬਿੰਦਸਿੰਘ ਜੀ ਨੇ ਇਹ ਬੀੜ ਨਾ ਮਿਲਣ ਦੇ ਕਾਰਨ ਇਕ ਹੋਰ ਬੀੜ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ, ਜਿਸ ਵਿਚ ਉਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕੀਤੀ। ਇਹ ਬੀੜ ਦਮਦਮੇ ਸਾਹਿਬ ਵਿਚ ਰਹਿ ਕੇ ਤਿਆਰ ਕੀਤੀ ਗਈ ਸੀ, ਇਸ ਲਈ ਇਸ ਨੂੰ 'ਦਮਦਮੇ ਵਾਲੀ ਬੀੜ' ਕਿਹਾ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਕੋਈ ਉੱਤਰਾਧਿਕਾਰੀ ਨਾ ਥਾਪਿਆ ਅਤੇ ਆਦਿ ਗ੍ਰੰਥ ਦੀ ਇਸ ਬੀੜ ਅਗੇ ਪੰਜ ਪੈਸੇ ਅਤੇ ਇਕ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ। ਉਸ ਦਿਨ ਤੋਂ 'ਆਦਿ ਗ੍ਰੰਥ' ਨੂੰ ਗੁਰ-ਗੱਦੀ ਪ੍ਰਾਪਤ ਹੋਈ ਅਤੇ ਇਸ ਮਹਾਨ ਗ੍ਰੰਥ ਨੂੰ 'ਗੁਰੂ ਗ੍ਰੰਥ ਸਾਹਿਬ' ਕਿਹਾ ਜਾਣ ਲੱਗਾ।

'ਆਦਿ ਗ੍ਰੰਥ' ਵਿਚ ਸ਼ਾਮਲ ਕੀਤੀਆਂ ਬਾਣੀਆਂ ਦੇ ਰਚਣਹਾਰ ਵੱਖ ਵੱਖ ਸਮਿਆਂ ਦੇ ਮਹਾਪੁਰਸ਼ ਹਨ। ਸਭ ਤੋਂ ਪੁਰਾਣੇ ਭਗਤ ਕਵੀ ਜਿਨ੍ਹਾਂ ਦੀ ਬਾਣੀ 'ਆਦਿ ਗ੍ਰੰਥ' ਵਿਚ ਸ਼ਾਮਲ ਹੈ, ਜੈ ਦੇਵ ਅਤੇ ਫ਼ਰੀਦ ਹਨ। ਜੈਦੇਵ ਬਾਰ੍ਹਵੀਂ ਸਦੀ ਦਾ ਪ੍ਰਸਿੱਧ ਬੰਗਾਲੀ ਭਗਤ ਹੋਇਆ ਹੈ, ਜਿਸਨੇ 'ਗੀਤ ਗੋਬਿੰਦ' ਦੀ ਰਚਨਾ ਕੀਤੀ। ਬਾਬਾ ਫ਼ਰੀਦ ਸ਼ਕਰਗੰਜ ਵੀ ਬਾਰ੍ਹਵੀਂ ਸਦੀ ਦੇ ਅਖ਼ੀਰ ਅਤੇ ਤੇਰ੍ਹਵੀਂ ਸਦੀ ਦੇ ਸ਼ੁਰੂ ਵਿਚ ਹੋਇਆ। ਨਾਮਦੇਵ ਚੌਦ੍ਹਵੀਂ ਸਦੀ ਦਾ ਮਰਾਠੀ ਭਗਤ ਕਵੀ ਸੀ ਅਤੇ ਕਬੀਰ ਪੰਦਰ੍ਹਵੀਂ ਸਦੀ ਵਿਚੋਂ ਹੋਇਆ ਮੰਨਿਆ ਜਾਂਦਾ ਹੈ। ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਸੋਲਵੀਂ ਤੇ ਸਤਾਰ੍ਹਵੀਂ ਸਦੀ ਵਿਚ ਆਪਣੀ ਬਾਣੀ ਰਚੀ। ਇਉਂ 'ਆਦਿ ਗ੍ਰੰਥ' ਵਿਚ ਸ਼ਾਮਲ ਹੋਈ ਬਾਣੀ ਬਾਰ੍ਹਵੀਂ ਤੇ ਸਤਾਰ੍ਹਵੀਂ ਸਦੀ ਤੱਕ ਦੀ ਅੰਰਥਾਤ ਛੇ ਸਦੀਆਂ ਦੀ ਬਾਣੀ ਹੈ। ਇਕ ਸੰਪਾਦਕ ਦੇ ਤੌਰ ਤੇ ਗੁਰੂ ਅਰਜਨ ਦੇਵ ਜੀ ਦੀ ਮਹਾਨਤਾ ਇਸ ਪੱਖੋਂ ਪ੍ਰਤੱਖ ਹੁੰਦੀ ਹੈ ਕਿ ਉਨ੍ਹਾਂ ਨੂੰ ਬਾਣੀ ਦੀ ਚੋਣ ਕਰਨ ਲੱਗਿਆਂ ਕਈ ਸਦੀਆਂ ਦੇ ਸਾਹਿਤ ਨੂੰ ਪਰਖਣਾ ਅਤੇ ਖੋਜਣਾ ਪਿਆ। ਉਹ ਭਗਤ ਜੋ ਗੁਰੂ ਸਾਹਿਬਾਨ ਤੋਂ ਪਹਿਲਾਂ ਹੋਏ ਅਤੇ ਜਿਨ੍ਹਾਂ ਦੀ ਬਾਣੀ 'ਆਦਿ ਗ੍ਰੰਥ' ਵਿਚ ਸ਼ਾਮਲ ਕੀਤੀ ਗਈ ਜੈਦੇਵ, ਸ਼ੇਖ ਫ਼ਰੀਦ, ਨਾਮਦੇਵ, ਤ੍ਰਿਲੋਚਨ, ਪਰਮਾਨੰਦ, ਸਦਨਾ, ਬੇਣੀ, ਰਾਮਾਨੰਦ, ਧੰਨਾ, ਪੀਪਾ, ਸੈਣ, ਕਬੀਰ ਅਤੇ ਰਵਿਦਾਸ ਹਨ। ਪਰਮਾਨੰਦ, ਸਦਨਾ, ਰਾਮਾਨੰਦ, ਪੀਪਾ ਅਤੇ ਸੈਣ ਦਾ ਕੇਵਲ ਇਕ ਇਕ ਸ਼ਬਦ ਹੈ। ਜੈਦੇਵ ਦੇ ਦੋ ਸ਼ਬਦ ਹਨ, ਬੇਣੀ ਦੇ ਤਿੰਨ, ਤ੍ਰਿਲੋਚਨ ਅਤੇ ਧੰਨੇ ਦੇ ਚਾਰ ਚਾਰ। ਨਾਮਦੇਵ ਦੇ ਸੱਠ ਸ਼ਬਦ ਹਨ। ਫ਼ਰੀਦ ਦੇ ਚਾਰ ਸ਼ਬਦਾਂ ਤੋਂ ਛੁੱਟ 112 ਸ਼ਲੋਕ ਹਨ। ਬਾਵਨ ਅੱਖਰੀ, ਥਿਤੀ ਅਤੇ ਵਾਰ ਸੱਤ ਦੀਆਂ ਪਉੜੀਆਂ ਨੂੰ ਮਿਲਾ ਕੇ ਕਬੀਰ ਦੇ ਦੋ ਸੌ ਬਾਨਵੇਂ ਸ਼ਬਦ ਹਨ, ਇਨ੍ਹਾਂ ਤੋਂ ਛੁੱਟ ਉਨ੍ਹਾਂ ਦੇ ਦੋ ਸੌ ਉਣੰਜਾ ਸ਼ਲੋਕ ਹਨ। ਭਗਤ ਰਵਿਦਾਸ ਦੇ ਕੁੱਲ ਇਕਤਾਲੀ ਸ਼ਬਦ ਹਨ।

ਗੁਰੂ ਸਾਹਿਬਾਨ ਵਿਚੋਂ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਦੀ ਬਾਣੀ 'ਆਦਿ ਗ੍ਰੰਥ' ਵਿਚ ਸ਼ਾਮਲ ਹੈ। ਗੁਰੂ ਨਾਨਕ ਦੇਵ ਜੀ ਦੇ ਪਉੜੀਆਂ ਅਤੇ ਸ਼ਲੋਕਾਂ ਸਮੇਤ ਸ਼ਬਦਾਂ ਦਾ ਕੁੱਲ ਜੋੜ ਨੌਂ ਸੌ ਅਠਵੰਜਾ ਹੈ। ਗੁਰੂ ਅੰਗਦ ਦੇਵ ਜੀ ਦੇ ਕੁੱਲ ਬਾਹਠ (62) ਸ਼ਲੋਕ ਹਨ। ਪਉੜੀਆਂ ਅਤੇ ਸ਼ਲੋਕਾਂ ਸਮੇਤ ਗੁਰੂ ਅਮਰਦਾਸ ਜੀ ਦੇ 907 ਸ਼ਬਦ ਹਨ, ਗੁਰੂ ਰਾਮਦਾਸ ਜੀ ਦੇ 679 ਅਤੇ ਗੁਰੂ ਅਰਜਨ ਦੇਵ ਦੇ 22181, ਗੁਰੂ ਤੇਗ ਬਹਾਦਰ ਦੇ 59 ਸ਼ਬਦ ਹਨ ਅਤੇ 56 ਸ਼ਲੋਕ ਹਨ। ਨੌਵੇਂ ਗੁਰੂ ਦੇ ਇਨ੍ਹਾਂ ਸ਼ਲੋਕਾਂ ਵਿਚੋਂ ਇਕ ਸ਼ਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਮੰਨਿਆ ਜਾਂਦਾ ਹੈ। ਗੁਰੂ ਸਾਹਿਬਾਨ ਦੇ ਸਮਕਾਲੀ ਭਗਤ ਅਤੇ ਜਿਨ੍ਹਾਂ ਦੀ ਬਾਣੀ 'ਆਦਿ ਗ੍ਰੰਥ' ਵਿਚ ਸ਼ਾਮਲ ਹੈ, ਕੁੱਲ ਤੇਈ (23) ਹਨ। ਭੀਖਣ, ਸੂਰਦਾਸ, ਸੁੰਦਰ, ਮਰਦਾਨਾ, ਸੱਤਾ ਅਤੇ ਬਲਵੰਡ ਤੋਂ ਛੁੱਟ 17 ਭੱਟਾਂ ਦੀ ਬਾਣੀ ਸ਼ਾਮਲ ਹੈ। ਭੱਟਾਂ ਦੇ ਨਾਂ ਇਹ ਹਨ : ਕਲ, ਕਲਸਹਾਰ, ਟਲ ਜਲਪ, ਜਲ, ਕੀਰਤ, ਸਲ, ਭਲ, ਨਲ, ਭੀਖਾ, ਜਲ੍ਹਨ ਜੱਟ, ਗਯੰਦ, ਸੇਵਕ, ਮਥਰਾ, ਬਲ ਅਤੇ ਹਰਬੰਸ। ਭੀਖਣ ਅਤੇ ਸੂਰਦਾਸ ਦੇ ਦੋ ਦੋ ਸ਼ਬਦ ਹਨ। ਸੁੰਦਰ ਦੀ ਇਕ ਸੱਦ ਹੈ, ਜਿਸ ਦੀਆਂ ਛੇ ਪਉੜੀਆਂ ਹਨ। ਮਰਦਾਨੇ ਦੇ ਤਿੰਨ ਸ਼ਲੋਕ ਹਨ। ਸੱਤਾ ਅਤੇ ਬਲਵੰਡ ਨਾਲ ਸਬੰਧਤ ਇਕ ਵਾਰ ਹੈ, ਜਿਸ ਦੀਆਂ ਕੁੱਲ ਅੱਠ ਪਉੜੀਆਂ ਹਨ। ਭੱਟਾਂ ਵਿਚ ਟਲ, ਜਲ, ਭਲ ਅਤੇ ਜਲ੍ਹਨ ਦਾ ਇਕ ਇਕ ਸਵੱਈਆ ਹੈ। ਹਰਬੰਸ ਅਤੇ ਭੀਖਾ ਦੇ ਦੋ ਦੋ ਸਵੈਯੇ ਹਨ। ਸਲ ਦੇ ਤਿੰਨ ਸਵੈਯੇ ਹਨ। ਕਲਸਹਾਰ ਅਤੇ ਜਲਦ ਦੇ ਚਾਰ ਚਾਰ ਸਵੈਯੇ, ਗਯੰਦ ਅਤੇ ਬਲ ਦੇ ਪੰਜ ਪੰਜ ਸਵੈਯੇ ਅਤੇ ਨਲ ਦੇ ਛੇ ਸਵੈਯੇ ਹਨ। ਸੇਵਕ ਦੇ ਸੱਤ, ਕੀਰਤ ਦੇ ਅੱਠ ਅਤੇ ਮਥਰਾ ਦੇ ਦਸ ਸਵੈਯੇ ਹਨ। ਦਾਸ ਨੇ ਸੱਤ ਸਵੈਯੇ, ਤਿੰਨ ਰਡ ਅਤੇ ਚਾਰ ਝੋਲਣੇ ਲਿਖੇ ਹਨ। ਕਲ ਦੇ 46 ਸਵੈਯੇ ਅਤੇ ਤਿੰਨ ਸੋਰਠੇ ਹਨ।

'ਆਦਿ ਗ੍ਰੰਥ' ਵਿਚ ਆਈ ਬਾਣੀ ਦਾ ਕ੍ਰਮ ਇਸ ਪ੍ਰਕਾਰ ਹੈ :—

1. ਜਪੁਜੀ 2. ਰਹਿਰਾਸ 3. ਸੋਹਿਲਾ 4. ਰਾਗਾਂ ਵਿਚ

ਸੰਮਿਲਿਤ ਬਾਣੀ 5. ਸਲੋਕ ਅਤੇ ਸਵੈਯੇ 6. ਰਾਗਮਾਲਾ। ਰਾਗਾਂ ਦਾ ਕ੍ਰਮ ਇਸ ਪ੍ਰਕਾਰ ਹੈ : 1. ਸਿਰੀ ਰਾਗ 2. ਮਾਝ 3. ਗਉੜੀ 4. ਆਸਾ 5. ਗੂਜਰੀ 6. ਦੇਵਗੰਧਾਰੀ 7. ਬਿਹਾਗੜਾ 8. ਵਡਹੰਸ 9. ਸੋਰਠਿ 10. ਧਨਾਸਰੀ 11. ਜੈਤਸਰੀ 12. ਟੋਡੀ 13. ਬੈਰਾੜੀ 14. ਤਿਲੰਗ 15. ਸੂਹੀ, 16. ਬਿਲਾਵਲ 17. ਗੋਂਡ 18. ਰਾਮਕਲੀ 19 ਨਟ ਨਰਾਇਣ 20. ਮਾਲੀ ਗੌੜਾ 21. ਮਾਰੂ 22. ਤੁਖਾਰੀ 23. ਕੇਦਾਰਾ 24. ਭੈਰਉ 25. ਬਸੰਤ 26. ਸਾਰੰਗ 27. ਮਲਾਰ 28. ਕਾਨੜਾ 29. ਕਲਿਆਨ 30. ਪ੍ਰਭਾਤੀ ਅਤੇ 31. ਜੈਜੈਵੰਤੀ। ਇਨ੍ਹਾਂ ਰਾਗਾਂ ਵਿਚ ਸ਼ਬਦਾਂ ਦਾ ਕ੍ਰਮ ਇਸ ਪ੍ਰਕਾਰ ਹੈ : ਚਉਪਦੇ, ਦੁਪਦੇ, ਤਿਪਦੇ, ਪੰਚਪਦੇ ਜਾਂ ਛਿਪਦੇ। ਕ੍ਰਮਵਾਰ ਮਹਲੇ ਅਤੇ ਘਰ ਸਮੇਤ; 2-ਅਸ਼ਟਪਦੀਆਂ ਮਹਲੇ ਅਤੇ ਘਰ ਸਮੇਤ : 3-ਸੋਹਿਲੇ ਕ੍ਰਮਵਾਰ ਮਹਲੇ ਸਮੇਤ; ਵਾਰ ਮਹਲੇ ਅਤੇ ਘਰ ਸਮੇਤ ਕੁਝ ਵਿਸ਼ੇਸ਼ ਹੇਠ ਬਾਣੀਆਂ, ਜਿਹੜੀਆਂ ਨੰਬਰ 1 ਅਤੇ 2 ਵਿਚ ਨਹੀਂ ਆਈਆਂ; 5-ਛੰਦ ਕ੍ਰਮਵਾਰ ਘਰ ਅਤੇ ਮਹਲੇ ਸਮੇਤ; 6-ਵਾਰਾਂ ਕ੍ਰਮਵਾਰ ਮਹਲੇ ਸਮੇਤ (ਸੱਤਾ ਬਲਵੰਡ ਦੀ ਵਾਰ ਰਾਮਕਲੀ ਰਾਗ ਵਿਚ ਗੁਰੂ ਸਾਹਿਬਾਨ ਦੀਆਂ ਵਾਰਾਂ ਤੋਂ ਮਗਰੋਂ) ਅਤੇ 7-ਭਗਤਾਂ ਦੀ ਬਾਣੀ ਆਮ ਤੌਰ ਤੇ ਕਬੀਰ, ਨਾਮਦੇਵ, ਰਵਿਦਾਸ ਦੀਆਂ ਰਚਨਾਵਾਂ ਦੇ ਕ੍ਰਮ ਨਾਲ। ਸਲੋਕ ਅਤੇ ਸਵੈਯੇ ਹੇਠ ਲਿਖੇ ਕ੍ਰਮ ਅਨੁਸਾਰ ਹਨ : 1. ਸ਼ਲੋਕ ਸਹਸਕ੍ਰਿਤੀ 2. ਗਾਥਾ 3. ਫੁਨਹ 4. ਚਉਬੋਲੇ 5. ਸਲੋਕ ਕਬੀਰ 6. ਸ਼ਲੋਕ ਫ਼ਰੀਦ 7. ਸਵੈਯੇ ਗੁਰੂ ਅਰਜਨ ਦੇਵ ਜੀ 8. ਪਹਿਲੇ ਪੰਜ ਗੁਰੂ ਸਾਹਿਬਾਨ ਨਾਲ ਸੰਬੰਧਤ ਕ੍ਰਮਵਾਰ ਭੱਟਾਂ ਸਵੈਯੇ 9. ਸਲੋਕ ਵਾਰਾਂ ਵਧੀਕ 10. ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕ ਅਤੇ 11. ਮੁੰਦਾਵਣੀ, ਜਿਸ ਦੇ ਦੋ ਸ਼ਲੋਕ ਹਨ। ਸਭ ਤੋਂ ਅਖ਼ੀਰ ਰਾਗਮਾਲਾ ਹੈ।

ਭਾਵੇਂ ਭਾਈ ਗੁਰਦਾਸ ਜੀ ਦੀ ਰਚਨਾ 'ਆਦਿ ਗ੍ਰੰਥ' ਵਿਚ ਸ਼ਾਮਲ ਨਹੀਂ ਕੀਤੀ ਗਈ ਪਰ ਇਹ ਗੁਰਮਤ ਸਾਹਿਤ ਦਾ ਵਿਸ਼ੇਸ਼ ਅੰਗ ਹੈ। ਇਸ ਨੂੰ 'ਗੁਰਬਾਣੀ ਦੀ ਕੁੰਜੀ' ਦਾ ਦਰਜਾ ਦਿੱਤਾ ਗਿਆ ਹੈ। ਭਾਈ ਸਾਹਿਬ ਨੇ 39 ਵਾਰਾਂ ਲਿਖੀਆਂ ਹਨ ਅਤੇ 675 ਕਬਿੱਤ ਅਤੇ ਸਵੈਯੇ। ਆਪਣੀ ਬਾਣੀ ਦਵਾਰਾ ਉਨ੍ਹਾਂ ਨੇ ਗੁਰੂ ਸਾਹਿਬਾਨ ਦੇ ਵਿਚਾਰਾਂ ਨੂੰ ਹੀ ਪ੍ਰਤਿਪਾਦਿਤ ਕੀਤਾ ਹੈ।

'ਆਦਿ ਗ੍ਰੰਥ' ਤੋਂ ਮਗਰੋਂ ਸਿੱਖ ਧਰਮ ਦਾ ਦੂਜਾ ਵਿਸ਼ੇਸ਼ ਗ੍ਰੰਥ 'ਦਸਮ ਗ੍ਰੰਥ' ਹੈ ਜਿਸ ਵਿਚ ਦਸਮ ਗੁਰੂ ਗੋਬਿੰਦ ਸਿੰਘ ਜੀ ਰਚਿਤ ਬਾਣੀ ਦਾ ਸੰਕਲਨ ਕੀਤਾ ਗਿਆ ਹੈ। ਇਸ ਵਿਚ ਦੋ ਪ੍ਰਕਾਰ ਦੀ ਬਾਣੀ ਹੈ, ਅਧਿਆਤਮਕ ਅਤੇ ਵਰਣਨਾਤਮਕ। ਅਧਿਆਤਮਿਕ ਬਾਣੀਆਂ ਵਿਚ ਜਾਪੁ ਸਾਹਿਬ, ਅਕਾਲ ਉਸਤਤ ਅਤੇ ਸਵੈਯੇ ਆਦਿ ਸ਼ਾਮਲ ਹਨ। ਬਹੁਤਾ ਭਾਗ ਵਰਣਨਾਤਮਕ ਅਥਵਾ ਪੌਰਾਣਿਕ ਰਚਾਨਾਵਾਂ ਦਾ ਹੈ। ਜਿਹੜੀਆਂ ਰਚਨਾਵਾਂ 1428 ਪੰਨਿਆਂ ਦੇ ਪ੍ਰਕਾਸ਼ਿਤ ਦਸਮ ਗ੍ਰੰਥ ਵਿੱਚੋਂ ਸੰਕਲਿਤ ਹਨ, ਉਨ੍ਹਾਂ ਦਾ ਕ੍ਰਮ ਇਸ ਤਰ੍ਹਾਂ ਹੈ :—1. ਜਾਪੁ 2. ਅਕਾਲ ਉਸਤਤਿ 3. ਬਚਿਤ੍ਰ ਨਾਟਕ (ਆਪਣੀ ਕਥਾ) 4. ਚੰਡੀ ਚਰਿਤ੍ਰ (ਉਕਤਿ ਬਿਲਾਸ) 5. ਚੰਡੀ ਚਰਿਤ੍ਰ ਦੂਜਾ 6. ਵਾਰ ਦੁਰਗਾ (ਚੰਡੀ) ਦੀ 7. ਗਿਆਨ ਪ੍ਰਬੋਧ 8 ਚੌਬੀਸ ਅਵਤਾਰ 9. ਬ੍ਰਹਮਾਵਤਾਰ 10. ਰੁਦ੍ਰਾਵਤਾਰ 11. ਸ਼ਬਦ ਹਜ਼ਾਰੇ 12. 33 ਸਵੈਯੇ 13. ਖਾਲਸਾ ਮਹਿਮਾ 14. ਸਸਤ੍ਰ ਨਾਮ ਮਾਲਾ 15. ਚਰਿਤ੍ਰੋਪਖਿਆਨ 16. ਜ਼ਫ਼ਰਨਾਮਾ ਅਤੇ ਹਦਾਇਤਾਂ। ਸਿੱਖ ਵਿਦਵਾਨਾਂ ਵਿਚ ਦਸਮ ਗ੍ਰੰਥ ਦੀਆਂ ਕਈ ਰਚਨਾਵਾਂ ਦੇ ਰਚਣਹਾਰ ਬਾਰੇ ਸ਼ੰਕੇ ਉਤਪੰਨ ਹੋਏ ਹਨ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਕੁਝ ਅਧਿਆਤਮਕ ਰਚਨਾਵਾਂ ਨੂੰ ਛੱਡ ਕੇ ਬਾਕੀ ਦੀਆਂ ਵਰਣਨਾਤਮਕ ਅਤੇ ਪੌਰਾਣਿਕ ਰਚਨਾਵਾਂ ਗੁਰੂ ਜੀ ਦੇ ਦਰਬਾਰੀ ਕਵੀਆਂ ਦੀਆਂ ਹਨ।

ਗੁਰੂ ਨਾਨਕ ਦੇਵ ਦੇ ਜਨਮ ਤੋਂ ਲੈ ਕੇ ਭਾਈ ਮਨੀ ਸਿੰਘ ਦੀ ਸ਼ਹੀਦੀ ਤੱਕ ਨਾਨਕ-ਕਾਲ ਦਾ ਸਮਾਂ ਮਿਥਿਆ ਜਾ ਸਕਦਾ ਹੈ। ਭਾਈ ਮਨੀ ਸਿੰਘ ਤੋਂ ਮਗਰੋਂ ਭਾਵੇਂ ਨਿਰਮਲੇ ਤੇ ਉਦਾਸੀ ਸਾਧੂਆਂ ਨੇ ਪੰਜਾਬੀ ਬੋਲੀ ਵਿਚ ਕਾਫ਼ੀ ਕੁਝ ਕਲਮਬੰਦ ਕੀਤਾ ਪਰ ਗੁਰਮਤ ਦਾ ਮੁਢਲਾ ਪ੍ਰਮਾਣਿਕ ਸਾਹਿਤ ਭਾਈ ਮਨੀ ਸਿੰਘ ਨਾਲ ਸਮਾਪਤ ਹੋ ਜਾਂਦਾ ਹੈ। ਇਸ ਸਮੇਂ ਭਗਤੀ-ਲਹਿਰ ਪੂਰੇ ਜੋਬਨ ਤੇ ਸੀ ਅਤੇ ਗੁਰੂ ਸਾਹਿਬ ਵਰਗੀਆਂ ਮਹਾਨ ਸ਼ਖ਼ਸੀਅਤਾਂ ਇਸ ਦੀ ਅਗਵਾਈ ਕਰ ਰਹੀਆਂ ਸਨ। ਕਲਾ ਨੂੰ ਵਿਅਕਤੀ ਤੱਕ ਸੀਮਿਤ ਨਾ ਰਹਿਣ ਦਿੱਤਾ ਗਿਆ, ਸਗੋਂ ਇਸ ਨੂੰ ਸਮਾਜ ਦੇ ਭਲੇ ਲਈ ਵਰਤਿਆ ਗਿਆ। ਨੀਵਿਆਂ, ਨਿਹੱਥਿਆਂ ਅਤੇ ਨਿਤਾਣਿਆਂ ਵਿਚ ਸਾਹਸ ਭਰਿਆ ਗਿਆ। ਗੁਰੂ ਗੋਬਿੰਦ ਸਿੰਘ ਨਾਲ ਸਿੱਖ ਧਰਮ ਵਿਚ ਆਇਆ ਪਲਟਾ ਕੋਈ ਅਚਾਨਕ ਵਾਪਰੀ ਘਟਨਾ ਨਹੀਂ ਸੀ, ਸਗੋਂ ਇਹ ਤਾਂ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਹੀ ਵਿਕਾਸ ਸੀ। ਭਗਤੀ ਲਹਿਰ ਦੇ ਪੰਜਾਬੀ ਅਥਵਾ ਗੁਰਮਤ ਸਾਹਿਤ ਵਿਚ ਅਗਾਂਹ-ਵਧੂ ਰੁਚੀਆਂ ਦਿਸ ਪੈਂਦੀਆਂ ਹਨ। ਇਹ ਸਮਾਜ ਨੂੰ ਸ਼ੰਕਰਾਚਾਰੀਆ ਦੇ ਸਿਧਾਂਤਾਂ ਵਾਂਗੂੰ ਅਕਰਮਨ ਨਹੀਂ ਬਣਾਉਂਦਾ, ਸਗੋਂ ਉਹਦੇ ਅੰਦਰ ਜੀਵਨ-ਖੇਤਰ ਵਿਚ ਘੋਲ ਘੁਲਣ ਲਈ ਉੱਦਮ ਭਰਦਾ ਹੈ। ਸਮਾਜਕ ਤੇ ਰਾਜਸੀ ਹਲਚਲ ਨੇ ਭਗਤੀ-ਲਹਿਰ ਨੂੰ ਹੋਰ ਬਲ ਦਿੱਤਾ, ਜਿਸ ਨਾਲ ਸਦੀਆਂ ਤੋਂ ਖੋਖਲੀ ਹੋ ਰਹੀ ਸਮਾਜ ਰੂਪੀ ਇਮਾਰਤ ਢਾਹ ਕੇ ਨਵੀਂ ਉਸਾਰੀ ਸ਼ੁਰੂ ਕੀਤੀ ਗਈ।

ਗੁਰੂ ਸਾਹਿਬਾਨ ਦੀ ਇਲਾਹੀ ਬਾਣੀ ਵਿਚੋਂ ਮਿਲਦੇ ਧਰਮ-ਦਰਸ਼ਨ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ ਵਾਰਤਕ ਨੂੰ ਮਾਧਿਅਮ ਬਣਾਇਆ ਗਿਆ। ਵਾਰਤਕ ਦੇ ਜਨਮ ਤੇ ਵਿਕਾਸ ਲਈ ਕਿਸੇ ਲਹਿਰ ਦਾ ਚੱਲਣਾ ਅਤੇ ਉਸ ਲਹਿਰ ਦੀ ਵਿਚਾਰਧਾਰਾ ਨੂੰ ਆਮ ਜਨਤਾ ਤੱਕ ਪਹੁੰਚਾਉਣਾ ਜ਼ਰੂਰੀ ਹੁੰਦਾ ਹੈ ਅਤੇ ਇਸ ਲਈ ਮਾਧਿਅਮ ਦੇਸ਼-ਭਾਸ਼ਾ ਹੀ ਬਣ ਸਕਦੀ ਹੈ। ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸ਼ੀਅਤ ਹੀ ਪੰਜਾਬੀ ਵਾਰਤਕ ਦੇ ਜਨਮ ਅਤੇ ਵਿਕਾਸ ਦਾ ਕਾਰਨ ਬਣੀ, ਕਿਉਂਕਿ ਉਨ੍ਹਾਂ ਦੀ ਮਹਾਨ ਸਖਸ਼ੀਅਤ ਦਾ ਪ੍ਰਭਾਵ ਬਹੁਤ ਦੂਰ ਦੂਰ ਤੱਕ ਪਸਰ ਗਿਆ ਸੀ। ਪ੍ਰੋਫ਼ੈਸਰ ਪੂਰਨ ਸਿੰਘ ਦਾ ਇਹ ਕਥਨ ਬਹੁਤ ਢੁਕਵਾਂ ਅਤੇ ਸਾਰਥਕ ਹੈ ਕਿ ਪੰਜਾਬੀ ਦਾ ਸਾਹਿਤ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ-ਦੁਆਲੇ ਬ੍ਰਿਛਾਂ ਦੀਆਂ ਛਾਵਾਂ ਵਿਚ ਪਲਿਆ। ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਜੇ ਗੁਲਾਬ ਦੀਆਂ ਪੱਤੀਆਂ ਵਾਂਗ ਸਿਫ਼ਤ ਸ਼ਮੀਰ ਨਾਲ ਹਿਲਦੇ ਸਨ।' ਪੁਰਾਤਨ ਪੰਜਾਬੀ ਵਾਰਤਕ ਦਾ ਮੁੱਢ ਜਨਮ ਸਾਖੀਆਂ ਨਾਲ ਬੱਝਾ। ਸਭ ਤੋਂ ਪਹਿਲੀ ਜਨਮਸਾਖੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਹੈ ਜੋ ਗੁਰੂ ਅੰਗਦ ਦੇਵ ਜੀ ਦੇ ਸਮੇਂ ਲਿਖੀ ਗਈ ਦੱਸੀ ਜਾਂਦੀ ਹੈ। ਸੋਲਵੀਂ ਸਦੀ ਦੇ ਪਹਿਲੇ ਅੱਧ ਤੋਂ ਲੈ ਕੇ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਤਕ ਗੁਰੂ ਨਾਨਕ ਦੇਵ ਜੀ ਦੀਆਂ ਭਿੰਨ ਭਿੰਨ ਜਨਮ ਸਾਖੀਆਂ ਲਿਖੀਆਂ ਗਈਆਂ। ਭਾਈ ਬਾਲੇ ਵਾਲੀ ਜਨਮਸਾਖੀ ਜਾਂ ਪੈੜੇ ਮੋਖੇ ਵਾਲੀ ਜਨਮ ਸਾਖੀ, ਪੁਰਾਤਨ ਜਨਮ ਸਾਖੀ, ਸ਼ੰਭੂ ਨਾਥ ਵਾਲੀ ਜਨਮ-ਪੱਤਰੀ (ਪ੍ਰਸਿੱਧ ਨਾਂ : ਆਦਿ ਸਾਖੀਆਂ), ਸਚਖੰਡ ਪੋਥੀ (ਮਿਹਰਵਾਨ ਕ੍ਰਿਤ), ਭਾਈ ਬਿਧੀ ਚੰਦ ਵਾਲੀ ਜਨਮ ਸਾਖੀ (ਜਾਂ ਹੰਦਲੀਆਂ ਦੀ ਜਨਮਸਾਖੀ) ਅਤੇ ਗਿਆਨ-ਰਤਨਾਵਲੀ (ਭਾਈ ਮਨੀ ਸਿੰਘ ਵਾਲੀ ਜਨਮ ਸਾਖੀ)। ਜਨਮ ਸਾਖੀਆਂ ਤੋਂ ਛੁੱਟ ਸਾਖੀਆਂ ਦੇ ਵੀ ਕਈ ਸੰਗ੍ਰਹਿ ਮਿਲਦੇ ਹਨ। ਹਰ ਸਾਖੀ ਵਿਚ ਕਿਸੇ ਗੁਰੂ, ਸੰਤ ਜਾਂ ਸਿੱਖ ਦੇ ਜੀਵਨ ਨਾਲ ਸਬੰਧਤ ਕੋਈ ਘਟਨਾ ਦੇ ਕੇ, ਉਸ ਰਾਹੀਂ ਕੋਈ ਉਪਦੇਸ਼ ਦ੍ਰਿੜ੍ਹਾਇਆ ਹੁੰਦਾ ਹੈ। ਸਾਖੀ ਸੰਗ੍ਰਹਿਆਂ ਵਿਚੋਂ ਸਿੱਖਾਂ ਦੀ ਭਗਤਮਾਲਾ ਕਿਰਤ ਭਾਈ ਮਨੀ ਸਿੰਘ, ਸੌ ਸਾਖੀ, ਸਾਖੀਆਂ

ਅੱਡਣ ਜੀ ਆਦਿ ਪ੍ਰਸਿੱਧ ਹਨ। ਜਨਮਸਾਖੀ ਪਰੰਪਰਾ ਨਾਲ ਸਬੰਧਤ ਗੋਸ਼ਟ ਪਰੰਪਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਕਈ ਸਾਖੀਆਂ ਜਨਮਸਾਖੀਆਂ ਵਿਚ ਵੀ ਅਤੇ ਵੱਖਰੀਆਂ ਵੀ ਗੋਸ਼ਟਾਂ ਦੇ ਰੂਪ ਵਿਚ ਮਿਲਦੀਆਂ ਹਨ। ਮਿਹਰਵਾਨ ਦੀ 'ਸਚਖੰਡ ਪੋਥੀ' ਸਾਰੀ ਦੀ ਸਾਰੀ ਸਾਖੀਆਂ ਦੀ ਥਾਂ ਤੇ ਗੋਸ਼ਟਾਂ ਦਾ ਸੰਗ੍ਰਹਿ ਹੈ। ਸਭ ਤੋਂ ਪੁਰਾਣੀਆਂ ਗੋਸ਼ਟਾਂ 'ਪ੍ਰਾਣ ਸੰਗਲੀ' ਵਿਚ ਮਿਲਦੀਆਂ ਹਨ ਜਿਵੇਂ 'ਗੋਸ਼ਟ ਆਤਮੇ ਦੀ'। ਪਰਚੀ ਸ਼ਬਦ ਜਨਮਸਾਖੀ ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ। ਜਿਸ ਮਹਾਂਪੁਰਸ਼ ਨਾਲ ਸਬੰਧਤ ਪਰਚੀ ਲਿਖੀ ਜਾਂਦੀ ਹੈ, ਉਸ ਵਿਚ ਉਸਦਾ ਪੂਰਾਂ ਪਰਿਚੈ ਦਰਜ ਹੁੰਦਾ ਹੈ। ਸੇਵਾ ਦਾਸ ਉਦਾਸੀ ਦੀ 'ਪਰਚੀ ਪਾਤਸ਼ਾਹੀ ਦਸਵੀਂ' ਅਤੇ 'ਪਰਚੀ ਭਾਈ ਕਨ੍ਹਈਆ ਜੀ ਕੀ' ਪਰਚੀ-ਸਾਹਿਤ ਦੀਆਂ ਵਿਸ਼ੇਸ਼ ਉਦਾਹਰਣਾਂ ਹਨ। ਗੋਸ਼ਟਾਂ ਅਤੇ ਪਰਚੀਆਂ ਕਵਿਤਾ ਵਿਚ ਵੀ ਲਿਖੀਆਂ ਹੋਈਆਂ ਮਿਲਦੀਆਂ ਹਨ। 'ਪਰਮਾਰਥ' ਜਨਮਸਾਖੀਆਂ, ਸਾਖੀਆਂ ਅਤੇ ਗੋਸ਼ਟਾਂ ਵਿਚ ਆਮ ਮਿਲਦੇ ਹਨ। ਜਿਥੇ ਕਿਤੇ ਵੀ ਗੁਰੂ ਜੀ ਵੱਲੋਂ ਸ਼ਬਦ ਦਾ ਉਚਾਰਣ ਹੋਇਆ, ਉਸ ਸਾਖੀ ਵਿਚ ਹੀ ਪਦਿਆਂ ਦੇ ਪਰਮਾਰਥ ਅੰਕਿਤ ਕੀਤੇ ਗਏ। ਪਰਮਾਰਥ ਅਤੇ ਟੀਕੇ ਭਿੰਨ ਭਿੰਨ ਬਾਣੀਆਂ ਦੇ ਵੀ ਮਿਲਦੇ ਹਨ। ਭਾਈ ਮਨੀ ਸਿੰਘ ਨਾਲ ਸਬੰਧਤ ਜਨਮਸਾਖੀ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਹੈ ਅਤੇ ਸਾਖੀ-ਸੰਗ੍ਰਹਿ 'ਸਿੱਖਾਂ ਦੀ ਭਗਤ ਮਾਲਾ' ਗਿਆਰ੍ਹਵੀਂ ਵਾਰ ਦਾ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਜਨਮ ਦੇ ਕੇ ਇਸ ਦੀ ਰਹਿਤ-ਬਹਿਤ ਨਿਸ਼ਚਿਤ ਕੀਤੀ। ਭਾਈ ਦਇਆ ਸਿੰਘ, ਦੇਸਾ ਸਿੰਘ, ਨੰਦ ਲਾਲ, ਚੌਪਾ ਸਿੰਘ ਆਦਿ ਨੇ ਰਹਿਤ ਸਬੰਧੀ ਗੁਰੂ-ਬਚਨਾਂ ਨੂੰ ਕਲਮਬੰਦ ਕੀਤਾ, ਜਿਨ੍ਹਾਂ ਨੂੰ ਰਹਿਤਨਾਮਿਆਂ ਦਾ ਨਾਂ ਦਿੱਤਾ ਗਿਆ। ਖ਼ਾਲਸੇ ਦੇ ਵਿਸ਼ੇਸ਼ ਰਹਿਤਨਾਮੇ 'ਪ੍ਰੇਮ ਸੁਮਾਰਗ ਗ੍ਰੰਥ' ਅਤੇ 'ਸੁਧਰਮ ਮਾਰਗ ਗ੍ਰੰਥ' ਹਨ। ਕਥਾ ਵਾਰਤਾ ਦਾ ਰਿਵਾਜ ਭਾਰਤ ਵਿਚ ਪ੍ਰਾਚੀਨ ਸਮਿਆਂ ਤੋਂ ਹੀ ਚੱਲਿਆ ਆਇਆ ਹੈ। ਵਿਅਕਤੀ ਅਤੇ ਸਮਾਜ ਦੀ ਅਗਵਾਈ ਅਤੇ ਜੀਵਨ-ਉਸਾਰੀ ਲਈ ਪ੍ਰਾਚੀਨ ਇਤਿਹਾਸ ਅਤੇ ਮਿਥਿਹਾਸ ਵਿਚੋਂ ਕਈ ਕਥਾਵਾਂ ਕਲਮਬੰਦ ਕੀਤੀਆਂ ਗਈਆਂ ਕੁਝ ਰਚਨਾਵਾਂ ਨੂੰ ਸਾਰਾਂ ਦਾ ਨਾਂ ਵੀ ਦਿਤਾ ਗਿਆ। ਉਨ੍ਹਾਂ ਵਿਚ ਡੂੰਘੀਆਂ ਸਿਧਾਂਤਕ ਅਤੇ ਦਾਰਸ਼ਨਿਕ ਗੱਲਾਂ ਦਾ ਨਿਚੋੜ ਪੇਸ਼ ਕੀਤਾ ਗਿਆ ਹੈ। 'ਬਿਬੇਕ ਸਾਰ' ਵਿਚ ਪ੍ਰਸ਼ਨੋਤਰੀ ਦੇ ਰੂਪ ਵਿਚ ਅਧਿਆਤਮਕ ਵਿਚਾਰਾਂ ਦਾ ਸਾਰ ਦਰਜ ਹੈ। ਮਹਾਂਪੁਰਸ਼ਾਂ ਦੇ ਅਨਮੋਲ ਵਿਚਾਰਾਂ ਨੂੰ 'ਬਚਨ ਗੋਬਿੰਦ ਲੋਕਾਂ ਦੇ' ਅਤੇ 'ਸੁਖਨ ਫ਼ਕੀਰਾਂ ਕੇ' ਦਾ ਅਨੁਵਾਦ ਕੀਤਾ ਗਿਆ। ਇਨ੍ਹਾਂ ਸੁਖਨਾਂ ਅਤੇ ਬਚਨਾਂ ਦੀ ਸੰਜਮ-ਪੂਰਤ ਸ਼ੈਲੀ ਵਿਚ ਉਚੇਰਾ ਅਧਿਆਤਮਕ ਜੀਵਨ ਜਿਉਣ ਲਈ ਸਾਰ ਬਚਨ ਦਰਜ ਹਨ, ਜਿਨ੍ਹਾਂ ਰਾਹੀਂ ਜਿੰਦਗੀ ਦੇ ਤਜਰਬਿਆਂ ਦਾ ਨਿਚੋੜ ਪਰਗਟ ਕੀਤਾ ਗਿਆ ਹੈ। ਪ੍ਰਸਿੱਧ ਸੰਸਕ੍ਰਿਤ ਗ੍ਰੰਥਾਂ ਉਪਨਿਸ਼ਦਾਂ, ਪੁਰਾਣਾਂ, ਯੋਗ ਵਸ਼ਿਸ਼ਟ, ਰਾਮਾਇਣ, ਮਹਾਭਾਰਤ ਆਦਿ ਦੇ ਅਨੁਵਾਦ ਕੀਤੇ ਗਏ। ਇਮਾਮ ਗਜ਼ਾਲੀ ਦੀ ਪ੍ਰਸਿੱਧ ਫ਼ਾਰਸੀ ਰਚਨਾ 'ਕੀਮੀਆਇ ਸ਼ਆਦਤ' ਨੂੰ 'ਪਾਰਸ ਭਾਗ' ਦੇ ਨਾਂ ਹੇਠਾਂ ਉਲਥਾਇਆ ਗਿਆ। ਕਿਹਾ ਜਾਂਦਾ ਹੈ ਕਿ ਸੇਵਾ ਪੰਥੀ ਮਹਾਂਪੁਰਸ਼ ਅੱਡਣਸ਼ਾਹ ਨੇ ਇਹ ਕਾਰਜ ਸੰਪੰਨ ਕੀਤਾ।

—**ਸੁਰਿੰਦਰ ਸਿੰਘ ਕੋਹਲੀ**

**ਗੁਰਮੁਖ ਸਿੰਘ ਪ੍ਰੋਫ਼ੈਸਰ** : ਸਿੰਘ ਸਭਾ ਲਹਿਰ ਦੇ ਮੋਢੀ ਤੇ ਪ੍ਰਸਿੱਧ ਪੰਜਾਬੀ ਪੱਤਰਕਾਰ ਪ੍ਰੋ. ਗੁਰਮੁਖ ਸਿੰਘ ਦਾ ਜਨਮ ਸ. ਵਸਾਵਾ ਸਿੰਘ ਦੇ ਘਰ ਪਿੰਡ ਚੰਧੜ ਜ਼ਿਲ੍ਹਾ ਗੁਜਰਾਂਵਾਲਾ ਵਿਖੇ ਅਪ੍ਰੈਲ, 1849 ਵਿਚ ਹੋਇਆ। ਇਸ ਦਾ ਪਿਤਾ ਮਹਾਰਾਜਾ ਸ਼ੇਰ ਸਿੰਘ ਪਾਸ ਨੌਕਰ ਸੀ ਜੋ ਬਾਅਦ ਵਿਚ ਮਹਾਰਾਜਾ ਕਪੂਰਥਲਾ ਪਾਸ ਆ ਕੇ ਨੌਕਰੀ ਕਰਨ ਲੱਗਾ। ਕੰਵਰ ਬਿਕਰਮ ਸਿੰਘ ਦੀ ਸਹਾਇਤਾ ਤੇ ਪ੍ਰੇਰਨਾ ਨਾਲ ਇਸ ਨੇ ਗੌਰਮਿੰਟ ਕਾਲਜ, ਲਾਹੌਰ ਤੋਂ ਬੀ. ਏ. ਪਾਸ ਕੀਤੀ ਤੇ ਓਰੀਐਂਟਲ ਕਾਲਜ, ਲਾਹੌਰ ਵਿਚ ਪ੍ਰੋਫ਼ੈਸਰ ਲੱਗ ਗਿਆ।



ਪ੍ਰੋ. ਗੁਰਮੁਖ ਸਿੰਘ

ਇਸ ਨੂੰ ਚਿਤਰਕਾਰੀ ਦਾ ਬੜਾ ਸ਼ੌਕ ਸੀ। ਇਸ ਨੇ ਮਿਸਟਰ ਸੀ. ਪਰਸਨ ਡਾਇਰੈਕਰਕਟਰ ਸਿੱਖਿਆ ਦਾ ਅਜਿਹਾ ਆਕਰਸ਼ਕ ਚਿਤਰ ਬਣਾਇਆ ਕਿ ਉਸ ਨੇ ਇਸ ਨੂੰ ਰੁੜਕੀ ਵਿਖੇ ਇੰਜਨੀਅਰਿੰਗ ਦੀ ਵਿੱਦਿਆ ਪ੍ਰਾਪਤ ਕਰਨ ਲਈ ਭੇਜਣ ਦਾ ਮਨ ਬਣਾ ਲਿਆ ਪਰ ਇਹ ਨਾ ਮੰਨਿਆ। ਇਵੇਂ ਕੰਵਰ ਬਿਕਰਮ ਸਿੰਘ ਦੀ ਇੱਛਾ ਸੀ ਕਿ ਇਹ ਕਾਨੂੰਨ ਪੜ੍ਹੇ ਪਰ ਇਹ ਨਾ ਮੰਨਿਆ।

ਇਹ ਪੰਥ ਦਰਦੀ ਸੀ ਤੇ ਚਾਹੁੰਦਾ ਸੀ ਕਿ ਸਿੱਖਾਂ ਵਿਚ ਹਰ ਪ੍ਰਕਾਰ ਦੀਆਂ ਕੁਰੀਤੀਆਂ ਦੂਰ ਕੀਤੀਆਂ ਜਾਣ। ਸੰਨ 1879 ਵਿਚ ਸਿੰਘ ਸਭਾ, ਲਾਹੌਰ ਸਥਾਪਿਤ ਕੀਤੀ ਗਈ। ਇਸ ਨੇ ਸਿੰਘ ਸਭਾ ਦੇ ਪ੍ਰਚਾਰ ਲਈ ਸਾਰੇ ਹਿੰਦੁਸਤਾਨ ਵਿਚ ਚੱਕਰ ਲਗਾਇਆ ਤੇ ਵੱਡੇ ਛੋਟੇ ਸ਼ਹਿਰਾਂ ਵਿਚ ਸਿੰਘ ਸਭਾਵਾਂ ਕਾਇਮ ਕਰਵਾਈਆਂ। ਇਸ ਦੇ ਗੁਰਦਵਾਰਿਆਂ ਵਿਚ ਹਿੰਦੂ ਮੂਰਤੀ ਪੂਜਾ ਵਿਰੁਧ ਬੜੇ ਧੜੱਲੇਦਾਰ ਭਾਸ਼ਣ ਦਿੱਤੇ ਤੇ ਲੇਖ ਲਿਖੇ ਜਿਸ ਕਾਰਨ ਸਨਾਤਨੀ ਤੇ ਬ੍ਰਾਹਮਣੀ ਵਿਚਾਰਧਾਰਾ ਵਾਲੇ ਸਿੱਖ ਤੇ ਪੁਜਾਰੀ ਇਸ ਦੇ ਵਿਰੁਧ ਹੋ ਗਏ। ਜਿਥੋਂ ਤੱਕ ਵਾਹ ਲਗਦਾ ਇਸ ਨੂੰ ਗੁਰਦਵਾਰਿਆਂ ਵਿਚ ਨਾ ਬੋਲਣ ਦਿੱਤਾ ਜਾਂਦਾ। ਇਸ ਨੂੰ ਪੰਥ ਵਿਚੋਂ ਖ਼ਾਰਜ ਕਰਨ ਲਈ ਵੀ ਕਈ ਯਤਨ ਕੀਤੇ ਗਏ ਤੇ ਡਰਾਵੇ ਦਿੱਤੇ ਗਏ ਪਰ ਇਹ ਸੱਚ ਤੇ ਖੜ੍ਹਾ ਗੁਰ ਆਸ਼ੇ ਅਨੁਸਾਰ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ। ਇਸ ਦੇ ਖਿਲਾਫ਼ ਕਈ ਸਾਜ਼ਸ਼ਾਂ ਰਚੀਆਂ ਗਈਆਂ ਜਿਸ ਕਾਰਨ ਇਸ ਨੂੰ ਕਾਫ਼ੀ ਕਸ਼ਟਾਂ ਦਾ ਸਾਹਮਣਾ ਕਰਨਾ ਪਿਆ।

ਆਰੀਆ ਸਮਾਜ ਲਹਿਰ ਉਨ੍ਹੀਂ ਦਿਨੀ ਜ਼ੋਰਾਂ ਤੇ ਸੀ ਤੇ ਕਈ ਸਿੱਖ ਵੀ ਇਸ ਸਮਾਜ ਦੇ ਮੈਂਬਰ ਸਨ। ਆਰੀਆ ਸਮਾਜੀ ਸਿੱਖ ਧਰਮ ਵਿਰੁੱਧ ਪ੍ਰਚਾਰ ਕਰਦੇ ਸਨ। ਪ੍ਰੋ. ਗੁਰਮੁਖ ਸਿੰਘ ਨੇ ਗਿ. ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ, ਭਾਈ ਨਿੱਕਾ ਸਿੰਘ ਆਦਿ ਪ੍ਰਸਿੱਧ ਹਸਤੀਆਂ ਨੂੰ ਆਰੀਆ ਸਮਾਜ ਵਿਚੋਂ ਕੱਢ ਕੇ ਸਿੱਖ ਧਰਮ ਦੀ ਸੇਵਾ ਲਈ ਪ੍ਰੇਰਿਤ ਕੀਤਾ। ਇਹ ਇਸ ਦੀ ਵੱਡੀ ਦੇਣ ਹੈ ਕਿਉਂਕਿ ਬਾਅਦ ਵਿਚ ਇਨ੍ਹਾਂ ਹਸਤੀਆਂ ਨੇ ਸਿੱਖ ਪੰਥ ਦੀ ਬੜੀ ਸੇਵਾ ਕੀਤੀ।

ਇਸ ਨੇ ਆਪਣਾ ਜੀਵਨ-ਮਨੋਰਥ ਇਹ ਬਣਾਇਆ : (1) ਪੰਜਾਬੀ ਬੋਲੀ ਵਿਚ ਕੌਮੀ ਸਾਹਿਤ ਪੈਦਾ ਕਰਨਾ; (2) ਸਿੱਖਾਂ ਨੂੰ ਧਾਰਮਿਕ ਤੇ ਵਿਹਾਰਕ ਵਿੱਦਿਆ ਦੇਣ ਲਈ ਯਤਨ ਕਰਨਾ; (3) ਅਨਮਤ ਜਾਂ ਮਨਮਤ ਵਿਚ ਘੁਲ-ਮਿਲ ਰਹੇ ਸਿੱਖਾਂ ਨੂੰ ਇਸ ਪਾਸਿਓਂ ਰੋਕ ਕੇ ਪੱਕੇ ਸਿੱਖ ਬਣਾਉਣਾ; ਤੇ (4) ਅੰਗਰੇਜ਼ੀ ਹਕੂਮਤ ਨਾਲ ਮਿਲ ਕੇ ਚਲਣਾ।

ਇਸ ਨੇ ਉਕਤ ਮਨੋਰਥ ਲਈ ਕਾਫ਼ੀ ਲੇਖ ਆਦਿ ਲਿਖੇ। ਪਰ ਇਹ ਸੰਗ੍ਰਹਿ ਸੰਕਲਿਤ ਹੋ ਕੇ ਅਜੇ ਤੱਕ ਛਪ ਨਹੀਂ ਸਕੇ। ਗੁਰਬਾਣੀ ਨੂੰ ਕੋਰਸਾਂ ਵਿਚ ਪੜ੍ਹਾਉਂਦਾ ਹੋਣ ਕਰਕੇ ਇਸ ਨੇ ਬੜੇ ਸਰਲ ਢੰਗ ਨਾਲ ਗੁਰਬਾਣੀ ਬਾਰੇ 'ਗੁਰਬਾਣੀ ਭਾਵਾਰਥ' ਪੁਸਤਕ ਲਿਖੀ ਜੋ ਅਣਛਪੀ

ਹੀ ਰਹੀ। ਇਸ ਦੀ ਵਾਰਤਕ ਤਰਕਯੁਕਤ ਤੇ ਬੜੀ ਵਹਾਓ ਵਾਲੀ ਹੈ। ਆਪਣੇ ਮਤ ਨੂੰ ਬੜੇ ਤਰਕ-ਵਿਤਰਕ ਢੰਗ ਨਾਲ ਪੇਸ਼ ਕਰਕੇ ਆਪਣੇ ਪੱਖ ਨੂੰ ਬਹੁਤ ਵਧੀਆ ਢੰਗ ਨਾਲ ਪੇਸ਼ ਕਰਨਾ ਇਸ ਦੀ ਵਿਸ਼ੇਸ਼ਤਾ ਰਹੀ ਹੈ। ਇਸ ਦੀ ਸਾਰੀ ਰਚਨਾ ਦਾ ਪ੍ਰਧਾਨ ਸੁਰ ਉਪਦੇਸ਼ਾਤਮਕ ਤੇ ਸੁਧਾਰਕ ਹੀ ਹੈ।

ਪੱਤਰਕਾਰੀ ਦੇ ਖੇਤਰ ਵਿਚ ਇਸ ਨੇ ਮੋਢੀ ਦੇ ਰੂਪ ਵਿਚ ਬੜਾ ਯੋਗਦਾਨ ਦਿੱਤਾ। 'ਰਸਾਲਾ ਸੁਧਾਰਕ', 'ਖ਼ਾਲਸਾ ਅਖ਼ਬਾਰ', 'ਖ਼ਾਲਸਾ ਗਜ਼ਟ' ਆਦਿ ਅਖ਼ਬਾਰਾਂ ਤੇ ਮੈਗਜ਼ੀਨ ਕੱਢੇ। ਧਰਮ ਤੇ ਸਮਾਜ-ਸੁਧਾਰ ਦਾ ਪ੍ਰਚਾਰ ਕੀਤਾ ਪਰ ਮਾਇਕ ਤੰਗੀ ਤੇ ਘੱਟ ਵਿੱਕਰੀ ਕਾਰਨ ਇਹ ਬਹੁਤ ਦੇਰ ਨਾ ਚੱਲ ਸਕੇ।

ਵਿੱਦਿਅਕ ਖੇਤਰ ਵਿਚ ਇਸ ਦੀ ਦੇਣ ਬੜੀ ਨਿੱਗਰ ਹੈ। ਜਿਥੇ ਇਸ ਨੇ ਪੰਜਾਬੀ ਵਿਚ ਵਧੀਆ ਲੇਖ ਆਦਿ ਲਿਖ ਕੇ ਪੰਜਾਬੀ ਦਾ ਪ੍ਰਚਾਰ ਕੀਤਾ, ਉਥੇ ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਸਥਾਪਤੀ ਇਸ ਦੇ ਦਿਮਾਗ਼ ਦੀ ਹੀ ਕਾਢ ਸੀ। ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਲਈ ਕਾਫ਼ੀ ਕੰਮ ਕੀਤਾ।

ਇਸ ਨੇ ਸਿੰਘ ਸਭਾ ਦੇ ਆਸ਼ਿਆਂ ਦਾ ਨਿਰਾ ਪ੍ਰਚਾਰ ਹੀ ਨਹੀਂ ਕੀਤਾ, ਸਗੋਂ ਅਮਲੀ ਤੌਰ ਤੇ ਅਪਣਾਇਆ ਜਿਵੇਂ ਇਸ ਨੇ ਜਾਤ ਪਾਤ ਦਾ ਧਿਆਨ ਨਾ ਕਰਦਿਆਂ ਪਹਿਲਾ ਵਿਆਹ ਰਾਮਗੜ੍ਹੀਆਂ ਦੇ ਘਰ ਕਰਵਾਇਆ। ਜਲਦੀ ਹੀ ਉਸ ਦੀ ਪਤਨੀ ਦੀ ਮੌਤ ਹੋ ਜਾਣ ਕਰਕੇ ਇਸ ਨੂੰ ਦੂਜਾ ਵਿਆਹ ਕਰਵਾਉਣਾ ਪਿਆ ਪਰ ਇਸ ਦੇ ਘਰ ਕੋਈ ਉਲਾਦ ਨਾ ਹੋਈ।

ਇਸ ਮਹਾਨ ਧਰਮ ਪ੍ਰਚਾਰਕ, ਸਮਾਜ-ਸੁਧਾਰਕ, ਪੱਤਰਕਾਰ ਤੇ ਲੇਖਕ ਦਾ ਦਿਹਾਂਤ 24 ਸਤੰਬਰ, 1898 ਨੂੰ ਕੰਢਾਘਾਟ (ਹਿਮਾਚਲ ਪ੍ਰਦੇਸ਼) ਵਿਖੇ ਹੋਇਆ।

ਹ. ਪੁ.—ਸਿੰਘ ਸਭਾ ਲਹਿਰ—ਡਾ. ਜਗਜੀਤ ਸਿੰਘ; ਪੰਜਾਬ ਦੀਆਂ ਲਹਿਰਾਂ—ਸ਼ਮਸ਼ੇਰ ਸਿੰਘ ਅਸ਼ੋਕ; ਪੰਜਾਬੀ ਪੱਤਰਕਲਾ— ਭਾ. ਵਿ. ਪੰ.

**ਗੁਰਮੁਖ ਸਿੰਘ ਮੁਸਾਫ਼ਿਰ** : ਵੇਖੋ, ਮੁਸਾਫ਼ਿਰ, ਗੁਰਮੁਖ ਸਿੰਘ।

**ਗੁਰਮੁਖ ਨਿਹਾਲ ਸਿੰਘ** : ਪੰਜਾਬੀ ਦੇ ਇਸ ਸਾਹਿਤਕਾਰ ਅਤੇ ਰਾਜਨੀਤੀਵਾਨ ਦਾ ਜਨਮ ਫ਼ਿਰੋਜ਼ਪੁਰ ਵਿਖੇ ਸ. ਨਿਹਾਲ ਸਿੰਘ ਸੂਰੀ ਦੇ ਘਰ 14 ਮਾਰਚ, 1895 ਨੂੰ ਹੋਇਆ। ਪਾਕਿਸਤਾਨ ਦੇ ਸ਼ਹਿਰ ਰਾਵਲਪਿੰਡੀ ਵਿਖੇ ਮੁਢਲੀ ਵਿੱਦਿਆ ਪ੍ਰਾਪਤ ਕਰਕੇ ਇਸ ਨੇ ਸੰਨ 1917 ਵਿਚ ਲੰਡਨ ਦੀ ਯੂਨੀਵਰਸਿਟੀ ਤੋਂ ਬੀ. ਏ. ਪਾਸ ਕੀਤੀ ਅਤੇ ਮਗਰੋਂ ਸੰਨ 1918 ਵਿਚ ਐੱਮ. ਐੱਸ. ਸੀ. ਪਾਸ ਕੀਤੀ। ਭਾਰਤ ਪਰਤਣ ਤੋਂ ਪਹਿਲਾਂ ਇਸ ਨੇ ਬਾਰ-ਐਟ-ਲਾਅ ਕੀਤੀ ਅਤੇ ਵਾਪਸ ਆ ਕੇ ਬਨਾਰਸ ਹਿੰਦੂ ਯੂਨੀਵਰਸਿਟੀ ਵਿਚ ਰਾਜਨੀਤਕ ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਹੋ ਗਿਆ। ਇਥੇ ਇਸ ਨੇ ਲਗਭਗ 19 ਸਾਲ ਨੌਕਰੀ ਕੀਤੀ। ਇਸ ਉਪਰੰਤ ਇਹ ਐੱਚ. ਐੱਲ. ਕਾੱਮਰਸ ਕਾਲਜ, ਅਹਿਮਦਾਬਾਦ (1939 ਤੋਂ 43 ਤੱਕ) ਰਾਮ ਜਸ ਕਾਲਜ, ਦਿੱਲੀ (1943 ਤੋਂ 50 ਤੱਕ) ਅਤੇ ਐੱਸ. ਆਰ. ਕਾੱਮਰਸ ਕਾਲਜ, ਦਿੱਲੀ, (1950 ਤੋਂ 52 ਤੱਕ) ਵਿਚ ਪ੍ਰਿੰਸੀਪਲ ਰਿਹਾ।

7 ਮਈ, 1952 ਨੂੰ ਸ. ਗੁਰਮੁਖ ਨਿਹਾਲ ਸਿੰਘ ਦਿੱਲੀ ਰਾਜ ਦੀ ਵਿਧਾਨ ਸਭਾ ਦਾ ਸਪੀਕਰ ਚੁਣਿਆ ਗਿਆ। ਮਗਰੋਂ ਇਸ ਨੂੰ ਦਿੱਲੀ ਰਾਜ ਦਾ ਮੁੱਖ ਮੰਤਰੀ ਬਣਾ ਦਿੱਤਾ ਗਿਆ। ਇਕ ਨਵੰਬਰ, 1956 ਨੂੰ ਇਸ ਨੂੰ ਰਾਜਸਥਾਨ ਦਾ ਗਵਰਨਰ ਬਣਾ ਦਿੱਤਾ ਗਿਆ ਅਤੇ ਲਗਭਗ 6 ਸਾਲ ਇਹ ਇਸ ਪਦ ਤੇ ਰਿਹਾ।

ਰਾਜਨੀਤੀ ਦੇ ਨਾਲ ਨਾਲ ਸ. ਗੁਰਮੁਖ ਨਿਹਾਲ ਸਿੰਘ ਨੇ ਸਾਹਿਤ ਦੇ ਖੇਤਰ ਵਿਚ ਵੀ ਵਿਸ਼ੇਸ਼ ਪ੍ਰਾਪਤੀਆਂ ਕੀਤੀਆਂ ਹਨ। 'ਸਤਨਾਜਾ' ਨਾਂ ਦੀ ਆਪਣੀ ਪੁਸਤਕ ਵਿਚ ਇਸਨੇ ਯੂਰਪ ਅਤੇ ਅਮਰੀਕਾ ਦੇ ਪ੍ਰਸਿੱਧ ਨਾਵਲਾਂ ਤੇ ਆਧਾਰਿਤ ਕਹਾਣੀਆਂ ਪੇਸ਼ ਕੀਤੀਆਂ। ਇਸ ਨੇ 'ਰਾਜਨੀਤੀ ਅਤੇ ਧਰਮ' ਅਤੇ 'ਸਿੱਖੀ ਅਤੇ ਵਰਤਮਾਨ ਯੁੱਗ' ਦੋ ਪ੍ਰਸਿੱਧ ਪੁਸਤਕਾਂ ਲਿਖੀਆਂ ਹਨ। ਇਸ ਦੀਆਂ ਰਚਨਾਵਾਂ ਪੰਜਾਬੀ ਦੇ ਉੱਘੇ ਮਾਸਕ ਪੱਤਰਾਂ ਵਿਚ ਵੀ ਛਪਦੀਆਂ ਹਨ। ਇਸ ਨੇ ਅੰਗਰੇਜ਼ੀ ਵਿਚ 'ਬ੍ਰਿਟਿਸ਼ ਇੰਡੀਆ ਐਂਡ ਇੰਡੀਅਨ ਸਟੇਟ', 'ਲੈਂਡ ਮਾਰਕਸ ਇਨ ਕਾਂਸਟੀਚਿਊਸ਼ਨਲ ਐਂਡ ਨੈਸ਼ਨਲ ਡਿਵੈਲਪਮੈਂਟ' ਅਤੇ 'ਦੀ ਚੇਂਜਿੰਗ ਕਾੱਨਸੈਪਟ ਆਫ਼ ਸਿਟੀਜ਼ਨਸ਼ਿਪ' ਆਦਿ ਪੁਸਤਕਾਂ ਲਿਖੀਆਂ ਹਨ। ਹਿੰਦੀ ਵਿਚ ਵੀ ਇਸ ਨੇ ਰਾਜਨੀਤੀ ਸੰਬੰਧੀ ਖੋਜ-ਭਰਪੂਰ ਪੁਸਤਕਾਂ ਲਿਖੀਆਂ ਹਨ।

ਇਸ ਦੀ ਰਾਜਨੀਤਿਕ ਦੂਰ-ਅੰਦੇਸ਼ੀ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਇਸ ਨੇ ਪੰਜਾਬ ਅਤੇ ਬੰਗਾਲ ਦੀ ਵੰਡ ਬਾਰੇ 1943 ਵਿਚ ਹੀ ਦੱਸ ਦਿੱਤਾ ਸੀ।

ਇਸ ਦੀ ਮੌਤ 1969 ਵਿਚ ਹੋਈ।

ਹ. ਪੁ.—ਪੰ. ਲਿ. ਕੋ. 130; ਟਾ. ਇੰਡ. ਡਾ. ; ਐਨ. ਇੰਡ. 11; ਇੰ. ਹੁ. ਜ਼. ਹੂ—1969

**ਗੁਰਮੁਖੀ ਲਿਪੀ** : ਪੰਜਾਬੀ ਬੋਲੀ ਵਾਂਗ ਪੰਜਾਬੀ ਦੀ ਲਿਪੀ ਵੀ ਬਹੁਤ ਪੁਰਾਣੀ ਹੈ। ਇਹ ਭਾਰਤ ਦੀ ਪ੍ਰਾਚੀਨਤਮ ਲਿਪੀ ਬ੍ਰਹਮੀ 'ਚੋਂ ਨਿਕਲੀ ਸੀ, ਜਿਸ ਦਾ 'ੜ' ਅੱਖਰ ਅੱਜ ਤੱਕ ਇਸ ਨੇ ਸਾਂਭ ਕੇ ਰੱਖਿਆਂ ਹੋਇਆ ਹੈ।

ਇਸ ਲਿਪੀ ਦੇ ਪੁਰਾਣੇ ਨਾਂ ਸਨ 'ਸਿੱਧਮ', 'ਓਨਮ ਸਿੱਧਮ', 'ਸਿੱਧ ਮਾਤ੍ਰਿਕਾ' ਜਾਂ 'ਪੈਂਤੀਸ ਚੌਂਤੀਸ ਅੱਖਰੀ' ਜਾਂ 'ਪੈਂਤੀ' ਜਾਂ 'ਚੌਂਤੀ'। ਡਾ. ਰਘੁਵੀਰਾ ਨੇ ਸਿੱਧ ਕੀਤਾ ਹੈ ਕਿ ਗੁਰਮੁਖੀ ਦਾ ਆਧਾਰ ਉੱਤਰ-ਅਸ਼ੋਕਾ ਕਾਲ ਦੀ ਬ੍ਰਹਮੀ ਲਿਪੀ ਹੀ ਨਹੀਂ ਹੈ, ਸਗੋਂ ਇਹ ਸਿੱਧ ਲਿਪੀ ਸਿੱਧਮ ਤੇ ਵੀ ਆਧਾਰਿਤ ਹੈ ਜਿਹੜੀ ਛੇਵੀਂ ਸੱਤਵੀਂ ਸਦੀ ਵਿਚ ਉੱਤਰੀ ਭਾਰਤ ਵਿਚ ਪ੍ਰਚੱਲਤ ਸੀ। ਅਲਬੈਰੂਨੀ (ਅਲਹਿੰਦ) ਵੀ 'ਸਿੱਧ ਮਾਤ੍ਰਿਕਾ' ਲਿਪੀ ਵੱਲ ਸੰਕੇਤ ਕਰਦਾ ਹੈ ਜਿਹੜੀ ਕਸ਼ਮੀਰ ਵਿਚ ਵੀ ਪ੍ਰਚੱਲਤ ਸੀ।

ਇਸ ਲਿਪੀ ਦੀ ਪੱਟੀ ਲਿਖਣ ਲੱਗਿਆਂ ਵਿਦਿਆਰਥੀ 'ਸਿੱਧਮ' ਜਾਂ 'ਓਨਮ ਸਿੱਧਮ' ਕਹਿ ਕੇ ਆਰੰਭ ਕਰਦੇ ਸਨ। ਇਸ ਦੇ 31 ਅੱਖਰ ਅਤੇ ਤਿੰਨ ਮਾਤਰਾਵਾਂ ਸਨ। ਬਾਵਨ ਅੱਖਰੀ ਦੇਵ ਨਾਗਰੀ ਲਿਪੀ ਨੂੰ ਕਿਹਾ ਜਾਂਦਾ ਸੀ। ਕਬੀਰ ਦੀ ਬਾਵਨ ਅੱਖਰੀ ਦੇ ਵੀ ਅਸਲ ਵਿਚ 'ੳ' ਤੋਂ ਬਿਨਾਂ ਪੈਂਤੀ ਚੌਂਤੀ ਅੱਖਰ ਹੀ ਹਨ ਜਿਨ੍ਹਾਂ ਵਿਚ ਦੋ ਅੱਖਰ ਦੂਹਰੀ ਵਾਰ ਆਉਂਦੇ ਹਨ। ਇਸ ਤਰ੍ਹਾਂ ਉਸ ਦੇ ਕੁੱਲ ਅੱਖਰ 31 ਅਤੇ ਮਾਤਰਾਵਾਂ 13 ਹਨ।

ਲਿਪੀ ਦੇ ਪਹਿਲੇ ਭਾਗ ਨੂੰ 'ਓਨਮ' ਕਿਹਾ ਜਾਂਦਾ ਸੀ ਅਤੇ ਪਿਛਲੇ ਭਾਗ ਨੂੰ 'ਸਿੱਧਮ'।

ਬਾਲੇ ਵਾਲੀ ਜਨਮ ਸਾਖੀ ਵਿਚ ਆਉਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਜਦ ਤਲਵੰਡੀ ਗਏ ਤੇ ਬਾਲੇ ਨੂੰ ਕਿਹਾ ਜਾ ਕੋਈ ਅਜਿਹਾ ਪੁਰਸ਼ ਲਿਆ ਜੋ ਦੋਵੇਂ ਅੱਖਰ ਜਾਣਦਾ ਹੋਵੇ (ਭਾਵ ਬਾਵਨ ਅੱਖਰੀ ਤੇ ਚੌਂਤੀਸ ਅੱਖਰੀ) ਤਾਂ ਬਾਲੇ ਕਿਹਾ, ਜੀ, ਗੁਰੂ ਜੀ, ਭਾਈ ਪੈੜਾ ਮੋਖਾ ਹੈ, ਜੋ ਦੋਵੇਂ ਅੱਖਰ ਜਾਣਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਅੰਗਦ ਤੇ ਗੁਰੂ ਨਾਨਕ ਤੋਂ ਪਹਿਲਾਂ ਦੋਵੇਂ ਅੱਖਰ ਪ੍ਰਚੱਲਤ ਸਨ ਅਤੇ ਇਹ ਭੁਲੇਖਾ 'ਐਨਸਾਈਕਲੋਪੀਡੀਆ ਬ੍ਰਿਟੈਨਿਕਾ' ਦੀ ਪਹਿਲੀ ਛਾਪ ਵਿਚ ਪਾਇਆ ਗਿਆ, ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਜੀ ਨੇ



ਗੁਰਮੁਖੀ ਲਿਪੀ

'ਜੈਸੇ ਸਾਹਿਬ ਸ੍ਰਿਚੰਦ ਅੱਖਰ ਗੁਰਮੁਖੀ ਬਣਾਏ,
ਅਗੈ ਸਾਸਤ੍ਰੀ, ਪਾਰਸੀ, ਟਾਕਰੇ ਆਹੇ,
'ਸ੍ਰੀ ਚੰਦ ਸਾਹਿਬ ਉਤਮੁ ਕਰਮ ਨ ਹਿਰਾਇਆ
ਅਖਰ ਗੁਰਮੁਖੀ ਜਿਨੇ ਵਰਤਾਇਆ'

ਹੋਰ ਵੀ ਕਈ ਗ੍ਰੰਥਾਂ ਵਿਚ ਅਜਿਹੇ ਭੁਲੇਖੇ ਪਾਏ ਗਏ ਹਨ। ਅਜਿਹੇ ਕਥਨ ਕਿਸੇ ਖੋਜ ਜਾਂ ਭਾਸ਼ਾ ਵਿਗਿਆਨ ਤੋਂ ਬਿਨਾਂ ਹੀ ਕਹੇ ਗਏ ਜਾਪਦੇ ਹਨ। ਗੁਰਮੁਖੀ ਲਿਪੀ ਦੀ ਪੁਰਾਤਨਤਾ ਨੂੰ ਇਤਿਹਾਸਕ ਪੱਖ ਤੋਂ ਦੇਖਿਆਂ ਇਹ ਸਭ ਸਿਰਫ਼ ਭਰਮ ਹੀ ਦਿਸਣ ਲੱਗ ਪੈਂਦੇ ਹਨ।

ਗੁਰਮੁਖੀ ਦੇ ਤਕਰੀਬਨ ਸਾਰਿਆਂ ਅੱਖਰਾਂ ਦੀ ਗੁਰੂ ਨਾਨਕ ਤੋਂ ਪਹਿਲਾਂ ਦੇ ਪੰਜਾਬੀ ਅੱਖਰਾਂ ਨਾਲ ਬੜੀ ਸਪਸ਼ਟ ਸਮਾਨਤਾ ਹੈ।

ਇਸੇ ਤਰ੍ਹਾਂ ਗੁਰਮੁਖੀ ਅੱਖਰਾਂ ਦੀਆਂ ਧੁਨੀਆਂ ਕਿਸੇ ਦੀ ਕਾਢ ਨਹੀਂ ਹਨ। ਉਹ ਪਹਿਲਾਂ ਤੋਂ ਹੀ ਇਸੇ ਤਰ੍ਹਾਂ ਤੁਰੀਆਂ ਆ ਰਹੀਆਂ ਹਨ। ਜਿਥੋਂ ਤੱਕ ਇਨ੍ਹਾਂ ਅੱਖਰਾਂ ਦੀਆਂ ਸ਼ਕਲਾਂ ਦਾ ਸਬੰਧ ਹੈ ਉਹ ਬ੍ਰਹਮੀ ਤੋਂ ਸ਼ੁਰੂ ਹੋ ਕੇ ਵਿਕਾਸ ਦੇ ਇਤਿਹਾਸਕ ਪੜਾਅ ਲੰਘ ਕੇ ਹੁਣ ਵਾਂਗ ਬਣ ਗਈਆਂ ਹਨ। ਇਹ ਸ਼ਕਲਾਂ ਕਿਸੇ ਇਕ ਖ਼ਾਸ ਵਿਅਕਤੀ ਦੇ ਬਣਾਇਆਂ ਨਹੀਂ ਬਣੀਆਂ।

ਹਠੂਰ (ਜ਼ਿਲ੍ਹਾ ਲੁਧਿਆਣਾ) ਵਿਚ ਰਾਏ ਫ਼ੀਰੋਜ਼ ਦੇ ਮਕਬਰੇ ਉੱਪਰ 516 ਈ. (1573 ਬਿ.) ਦੇ ਲੇਖ ਵਿਚ 'ਇ' (ੲ) ਦਾ ਚਿੰਨ੍ਹ ਮੌਜੂਦ ਹੈ, ਜਿਹੜਾ ਚੰਬਿਆਲੀ ਲੇਖਾਂ ਨਾਲ ਮਿਲਦਾ ਹੈ ਅਥਵਾ ਦੋ ਗੋਲ ਸਿਫ਼ਰਾਂ ਦੇ ਥੱਲੇ ਨਾਗਰੀ ਦਾ ਔਂਕੜ ਹਠੂਰ ਦੀਆਂ ਲਿਖਤਾਂ 'ਉੜਾ 'ਓ' ਧੁਨੀ ਵਾਲਾ' ਵੀ ਮਿਲਦਾ ਹੈ, ਉਸ ਦਾ ਮੂੰਹ ਖੁੱਲ੍ਹਾ ਹੈ ਪਰ ਔਂਕੜ ਉਸ ਨਾਲ ਕੋਈ ਨਹੀਂ। 'ਇ' ਵਾਂਗ 'ਉ' ਦਾ ਸੁਭਾਅ ਵੀ ਗੁਰਮੁਖੀ ਦਾ ਆਪਣਾ ਨਿਆਰਾ ਲੱਛਣ ਹੈ।

ਇਹ ਲਿਪੀ ਗੁਰੂ ਕਾਲ ਤੋਂ ਪਹਿਲਾਂ ਸੁਰਾਂ ਸਹਿਤ ਹੋਂਦ ਵਿਚ ਆ ਚੁੱਕੀ ਸੀ।

ਗੁਰੂ-ਕਾਲ ਤੋਂ ਪਹਿਲਾਂ ਇਹ ਆਮ ਪ੍ਰਚੱਲਤ ਸੀ ਅਤੇ ਪਾਠਸ਼ਾਲਾਵਾਂ ਵਿਚ ਲਿਖਾਈ-ਪੜ੍ਹਾਈ ਜਾਂਦੀ ਸੀ। ਇਹ ਸਾਰੇ ਉੱਤਰੀ ਭਾਰਤ ਦੀ ਲਿਪੀ ਸੀ। ਆਮ ਕਾਰ-ਵਿਹਾਰ ਲਈ 'ਲੰਡਿਆਂ' ਦਾ ਪ੍ਰਯੋਗ ਹੁੰਦਾ ਸੀ।

ਐਪਰ ਅੱਖਰਾਂ ਦੇ ਕ੍ਰਮ ਤੇ ਰੂਪ ਬਦਲਦੇ ਰਹੇ ਹਨ। ਸ਼ਾਰਦਾ ਤੇ ਟਾਕਰੀ ਦੇ ਬਹੁਤ ਸਾਰੇ ਅੱਖਰਾਂ ਦੀਆਂ ਸ਼ਕਲਾਂ ਆਪਸ ਵਿਚ ਮਿਲਦੀਆਂ ਹਨ।

ਪੰਜਾਬ ਦਾ ਇਤਿਹਾਸ ਜਿੰਨਾ ਪੁਰਾਣਾ ਹੈ ਇਸ ਦੀ ਭਾਸ਼ਾ ਤੇ ਲਿਪੀ ਵੀ ਉੱਨੀ ਹੀ ਪੁਰਾਣੀ ਹੈ। ਪੰਜਾਬੀ ਸਾਹਿਤ ਦਾ ਇਤਿਹਾਸ ਵੀ ਸਾਰੀਆਂ ਉੱਤਰੀ ਭਾਸ਼ਾਵਾਂ ਦੇ ਸਾਹਿਤ ਦੇ ਇਤਿਹਾਸ ਨਾਲੋਂ ਪੁਰਾਣਾ ਹੈ।

ਗੁਰਮੁਖੀ ਬੋਲੀ ਦੀ ਵਰਣਮਾਲਾ ਨੂੰ ਗੁਰਮੁਖੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਸਤਿਗੁਰਾਂ ਦੇ ਮੁਖਵਾਕ ਗੁਰਮੁਖਾਂ ਨੇ ਲਿਖੇ ਜਿਸ ਕਰਕੇ ਨਾਓ 'ਗੁਰਮੁਖੀ' ਪ੍ਰਸਿੱਧ ਹੋਇਆ। ਪੰਜਾਬ ਦੀ ਸ਼ੁੱਧ ਭਾਸ਼ਾ ਗੁਰਮੁਖੀ ਅੱਖਰਾਂ ਵਿਚ ਲਿਖੀ ਜਾਂਦੀ ਹੈ ਇਸੇ ਕਰਕੇ ਇਸ ਨੂੰ ਪੰਜਾਬੀ ਵਰਣਮਾਲਾ ਵੀ ਕਿਹਾ ਜਾਂਦਾ ਹੈ।

ਹ. ਪੁ.-ਮ. ਕੋ. ; ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ-ਡਾ. ਜੀਤ ਸਿੰਘ ਸੀਤਲ

**ਗੁਰੀਲਾ-ਯੁੱਧ** : ਗੁਰੀਲਾ ਸ਼ਬਦ ਦਾ ਮੂਲ ਸਪੇਨੀ ਹੈ ਅਤੇ ਉਸ ਭਾਸ਼ਾ ਵਿਚ ਇਸਦਾ ਅਰਥ 'ਛੋਟਾ ਯੁੱਧ' ਹੈ। ਇਸ ਸ਼ਬਦ ਦੀ ਵਰਤੋਂ ਛਾਪਾਮਾਰ ਲੜਾਈ ਲਈ ਵੀ ਕੀਤੀ ਜਾਂਦੀ ਹੈ। ਇਹ ਇਕ ਅਜਿਹੀ ਕਿਸਮ ਦਾ ਯੁੱਧ ਹੈ ਜਿਸ ਵਿਚ ਘੱਟੋ ਘੱਟ ਇਕ ਪਾਸੇ ਦੀ

ਫ਼ੌਜ ਰਵਾਇਤੀ ਯੁੱਧ ਦੇ ਕਿਸੇ ਨਿਯਮ ਦੀ ਪਾਲਣਾ ਨਹੀਂ ਕਰਦੀ। ਇਸ ਫ਼ੌਜ ਵਿਚ ਸਿਖਲਾਈ ਪ੍ਰਾਪਤ ਅਤੇ ਅਣਸਿੱਖੇ ਹਰ ਤਰ੍ਹਾਂ ਦੇ ਵਿਅਕਤੀ ਸ਼ਾਮਲ ਹੁੰਦੇ ਹਨ, ਪਰੰਤੂ ਇਹ ਪ੍ਰਤੱਖ ਹੈ ਕਿ ਇਸ ਵਿਚ ਇਕ ਅਜਿਹਾ ਵਿਅਕਤੀ ਜ਼ਰੂਰ ਹੁੰਦਾ ਹੈ ਜੋ ਕਿ ਨਾ ਕੇਵਲ ਲੜਾਈ ਦੇ ਹਰ ਪੱਖ ਤੋਂ ਜਾਣੂੰ ਹੁੰਦਾ ਹੈ ਸਗੋਂ ਰਾਜਨੀਤੀ ਪੱਖ ਤੋਂ ਵੀ ਪੂਰੀ ਤਰ੍ਹਾਂ ਨਿਪੁੰਨ ਹੁੰਦਾ ਹੈ। ਇਹ ਵਿਅਕਤੀ ਇਸ ਫ਼ੌਜ ਦੇ ਧੁਰੇ ਦਾ ਕੰਮ ਕਰਦਾ ਹੈ।

ਗੁਰੀਲਾ-ਯੁੱਧ ਦੇ ਮੁੱਖ ਲੱਛਣ

1. ਇਸ ਵਿਚ ਜੰਗ ਦਾ ਅਸਰ ਹਰ ਵਿਅਕਤੀ ਉਤੇ ਪੈਂਦਾ ਹੈ।
2. ਗੁਰੀਲਾ-ਯੁੱਧ ਕਮਜ਼ੋਰਾਂ ਦਾ ਤਾਕਤਵਰਾਂ ਵਿਰੁੱਧ ਸੰਘਰਸ਼ ਹੈ।
3. ਗੁਰੀਲਾ-ਯੁੱਧ ਆਪਣੇ ਆਪ ਕੋਈ ਵੱਡੀ ਜਿੱਤ ਪ੍ਰਾਪਤ ਕਰਨ ਤੋਂ ਅਸਮਰੱਥ ਹੁੰਦਾ ਹੈ। ਇਹ ਕੇਵਲ ਦੁਸ਼ਮਣ ਨੂੰ ਸਾਧਨਾਂ ਤੋਂ ਖ਼ਾਲੀ ਕਰਕੇ ਉਸ ਨੂੰ ਕਮਜ਼ੋਰ ਹੀ ਕਰ ਸਕਦਾ ਹੈ। ਅਸਲ ਜਿੱਤ ਤਾਂ ਇਕ ਬਕਾਇਦਾ ਫ਼ੌਜ ਹੀ ਰਵਾਇਤੀ ਯੁੱਧ ਲੜਕੇ ਪ੍ਰਾਪਤ ਕਰ ਸਕਦੀ ਹੈ।
4. ਗੁਰੀਲਾ-ਯੁੱਧ ਵਿਚ ਜੰਗ ਦੇ ਅਸਿੱਧੇ ਤਰੀਕੇ, ਜਿਵੇਂ ਅੱਗਾਂ ਲਾਉਣੀਆਂ, ਤੋੜ-ਫੋੜ ਕਰਨੀ, ਲੋਕਾਂ ਵਿਚ ਹਫੜਾ-ਦਫੜੀ ਪੈਦਾ ਕਰਨੀ ਆਦਿ ਅਕਸਰ ਵਰਤੋਂ ਵਿਚ ਲਿਆਂਦੇ ਜਾਂਦੇ ਹਨ।
5. ਗੁਰੀਲਾ-ਯੁੱਧ ਵਿਚ ਜ਼ਰੂਰੀ ਨਹੀਂ ਕਿ ਸਾਰੇ ਲੋਕ ਲੜਾਈ ਵਿਚ ਹਿੱਸਾ ਲੈਣ।
6. ਗੁਰੀਲਾ-ਯੁੱਧ ਵਿਚ ਅੰਨ੍ਹੇਵਾਹ ਤਬਾਹੀ ਕਰਨ ਦਾ ਮੰਤਵ ਨਹੀਂ ਹੁੰਦਾ।
7. ਗੁਰੀਲਾ-ਲਹਿਰ ਦਾ ਆਧਾਰ ਲੋਕਾਂ ਵਿਚ ਹੀ ਹੁੰਦਾ ਹੈ। ਲੋਕ ਹੀ ਗੁਰੀਲਾ-ਫ਼ੌਜ ਦੀ ਸਹਾਇਤਾ ਕਰਦੇ ਹਨ। ਲੋੜ ਪੈਣ ਤੇ ਉਨ੍ਹਾਂ ਨੂੰ ਛੁਪਾ ਲੈਂਦੇ ਹਨ ਅਤੇ ਉਨ੍ਹਾਂ ਨੂੰ ਲੋੜੀਂਦੀ ਸੂਚਨਾ ਪ੍ਰਾਪਤ ਕਰਕੇ ਦਿੰਦੇ ਰਹਿੰਦੇ ਹਨ।
8. ਦੁਸ਼ਮਣ ਦਾ ਅਸਲਾਖ਼ਾਨਾ ਹੀ ਗੁਰੀਲਾ-ਫ਼ੌਜ ਲਈ ਹਥਿਆਰ ਪ੍ਰਾਪਤ ਕਰਨ ਦਾ ਸਾਧਨ ਹੁੰਦਾ ਹੈ। ਸਮੇਂ ਸਮੇਂ ਦੁਸ਼ਮਣ ਦੇ ਅਸਲੇਖ਼ਾਨੇ ਉੱਤੇ ਹਮਲੇ ਕਰਕੇ ਹਥਿਆਰ ਲੁੱਟ ਲਏ ਜਾਂਦੇ ਹਨ।
9. ਗੁਰੀਲਾ—ਫ਼ੌਜ ਹਥਿਆਰਾਂ ਦੀ ਵਰਤੋਂ ਬਹੁਤ ਸੋਚ ਸਮਝ ਕੇ ਅਤੇ ਘੱਟ ਤੋਂ ਘੱਟ ਕਰਦੀ ਹੈ ਤਾਂ ਕਿ ਇਹ ਵਧੇਰੇ ਚਿਰ ਤੱਕ ਵਰਤੇ ਜਾ ਸਕਣ।
10. ਗੁਰੀਲਾ-ਫ਼ੌਜ ਦੀ ਮੁੱਖ ਲੋੜ ਉਸ ਇਲਾਕੇ ਦੇ ਲੋਕ ਹੁੰਦੇ ਹਨ ਜੋ ਉਸ ਦੀ ਵੱਧ ਤੋਂ ਵੱਧ ਸਹਾਇਤਾ ਕਰਨ।
11. ਗੁਰੀਲਾ-ਯੁੱਧ ਲੰਮੇ ਸਮੇਂ ਦਾ ਯੁੱਧ ਹੁੰਦਾ ਹੈ।

ਗੁਰੀਲਾ-ਯੂਨਿਟਾਂ ਵਿਚ ਭਰਤੀ ਦਾ ਤਰੀਕਾ—ਇਨ੍ਹਾਂ ਯੂਨਿਟਾਂ ਵਿਚ ਬਹੁਤਾ ਹਿੱਸਾ ਆਮ ਲੋਕਾਂ ਵਿਚੋਂ ਭਰਤੀ ਕਰਕੇ ਪੂਰਾ ਕੀਤਾ ਜਾਂਦਾ ਹੈ। ਕੁਝ ਬੰਦੇ ਨਿਯਮਿਤ ਫ਼ੌਜ ਵਿਚੋਂ ਕੁਝ ਦੇਰ ਲਈ ਉਧਾਰ ਲਏ ਜਾਂਦੇ ਹਨ ਜੋ ਬਾਕੀ ਦੇ ਬੰਦਿਆਂ ਨੂੰ ਸਿਖਲਾਈ ਦੇਣ ਦਾ ਕਾਰਜ ਸੰਭਾਲਦੇ ਹਨ। ਪੱਕੇ ਤੌਰ ਤੇ ਸਮਾਪਤ ਕੀਤੀਆਂ ਨਿਯਮਿਤ ਫ਼ੌਜੀ ਯੂਨਿਟਾਂ ਦੇ ਬੰਦੇ ਵੀ ਅਕਸਰ ਇਨ੍ਹਾਂ ਯੂਨਿਟਾਂ ਵਿਚ ਲੈ ਲਏ ਜਾਂਦੇ ਹਨ। ਫ਼ੌਜ ਵਿਚੋਂ ਭਗੌੜੇ ਹੋਏ ਵਿਅਕਤੀ ਵੀ ਇਨ੍ਹਾਂ ਯੂਨਿਟਾਂ ਵਿਚ ਆ ਸ਼ਰਨ ਲੈਂਦੇ ਹਨ। ਇਕ ਸੁਤੰਤਰ ਗੁਰੀਲਾ ਕੰਪਨੀ ਦੀ ਬਣਤਰ ਆਮ ਤੌਰ ਤੇ ਨਿਮਨ ਅਨੁਸਾਰ ਹੁੰਦੀ ਹੈ :




ਇਸ ਤਰ੍ਹਾਂ ਹੀ ਬਟਾਲੀਅਨ ਅਤੇ ਇਸ ਤੋਂ ਵੱਡੀਆਂ ਫ਼ਾਰਮੇਸ਼ਨਾਂ ਦੀ ਬਣਤਰ ਵੀ ਲੋੜ ਅਨੁਸਾਰ ਕ੍ਰਮਬੱਧ ਕਰ ਲਈ ਜਾਂਦੀ ਹੈ। ਮੌਜੂਦਾ ਸਮੇਂ ਵਿਚ ਗੁਰੀਲਾ-ਯੂਨਿਟਾਂ ਦੀ ਮਹੱਤਤਾ ਬਹੁਤ ਵਧ ਗਈ ਹੈ। ਲਗਭਗ ਹਰ ਵੱਡੇ ਦੇਸ਼ ਨੇ ਅਜਿਹੀਆਂ ਯੂਨਿਟਾਂ ਕਿਸੇ ਨਾ ਕਿਸੇ ਰੂਪ ਵਿਚ ਰੱਖੀਆਂ ਹੋਈਆਂ ਹਨ।

ਹ. ਪੁ.—ਫੰਡਾਮੈਂਟਲਜ਼ ਆਫ਼ ਗੁਰੀਲਾ ਵਾਰਫ਼ੇਅਰ—ਅਬਦੁਲ ਹੈਰਿਸ ਨਾਸੂਸ਼ਨ ਮਾਓ ਜ਼ੀ ਤੁੰਗ; ਗੁਰੀਲਾ ਵਾਰਫ਼ੇਅਰ।

**ਗੁਰੂ** : ਧਾਰਮਿਕ ਜਗਤ ਵਿਚ ਗੁਰੂ ਦਾ ਅਥਾਹ ਮਹੱਤਵ ਹੈ। ਉਹ ਜਗਿਆਸੂ ਨੂੰ ਹਰ ਪ੍ਰਕਾਰ ਦੀ ਅਗਵਾਈ ਦਿੰਦਾ ਹੈ। ਅਧਿਆਤਮਕ ਮਾਰਗ ਤੇ ਚਲਦਿਆਂ ਹੋਇਆਂ ਬੰਦਿਆਂ ਨੂੰ ਜਿਹੜੀਆਂ ਮੁਸ਼ਕਲਾਂ ਆਉਂਦੀਆਂ ਹਨ ਗੁਰੂ ਉਨ੍ਹਾਂ ਨੂੰ ਦੂਰ ਕਰਨ ਵਿਚ ਸਹਾਈ ਹੁੰਦਾ ਹੈ ਅਤੇ ਅਖ਼ੀਰ ਵਿਚੋਲਾ ਬਣ ਕੇ ਪਰਮਾਤਮਾ ਨਾਲ ਮਿਲਾਉਂਦਾ ਹੈ।

ਵੈਦਿਕ ਯੁਗ ਵਿਚ ਰਿਸ਼ੀ ਹਰ ਪ੍ਰਕਾਰ ਦੀ ਅਗਵਾਈ ਕਰਦੇ ਸਨ ਤੇ ਇਹ ਜਗਿਆਸੂ ਨੂੰ ਜੀਵਨ ਦੇ ਹਰ ਪਿੜ ਵਿਚ ਸਫ਼ਲਤਾ ਪ੍ਰਾਪਤ ਕਰਨ ਤੇ ਆਸ਼ਾਵਾਦੀ ਰਹਿ ਕੇ ਜੀਵਨ ਬਤੀਤ ਕਰਨ ਲਈ ਪ੍ਰੇਰਤ ਕਰਦੇ ਸਨ। ਵੇਦਾਂ ਵਿਚ ਅਜਿਹੇ ਹਵਾਲੇ ਮਿਲਦੇ ਹਨ ਜਿਨ੍ਹਾਂ ਤੋਂ ਰਿਸ਼ੀਆਂ ਮੁਨੀਆਂ ਦੇ ਧਾਰਮਿਕ, ਸਮਾਜਕ ਤੇ ਰਾਜਨੀਤਿਕ ਪਿੜਾਂ ਵਿਚ ਕੀਤੇ ਮਹੱਤਵਪੂਰਨ ਕਾਰਜ ਦਾ ਪਤਾ ਲਗਦਾ ਹੈ। ਰਿਸ਼ੀ 'ਗੁਰੂ' ਦਾ ਸਮਾਨਾਰਥਕ ਸ਼ਬਦ ਹੈ। ਯੱਗਾਂ ਦਾ ਵਿਧਾਨ ਕਰਨ ਤੇ ਯੱਗ ਕਰਵਾਉਣ ਲਈ ਇਹ ਰਿਸ਼ੀ ਪ੍ਰੋਹਿਤ ਦਾ ਕੰਮ ਕਰਦੇ ਸਨ, ਵੇਦ ਮੰਤਰ ਉਚਾਰਦੇ ਸਨ ਅਤੇ ਭੇਟਾ ਲੈਂਦੇ ਸਨ। ਵੇਦਾਂ ਵਿਚ ਪ੍ਰੋਹਿਤਾਂ ਲਈ ਆਚਾਰੀਆ ਸ਼ਬਦ ਦਾ ਪ੍ਰਯੋਗ ਵੀ ਕੀਤਾ ਮਿਲਦਾ ਹੈ। ਇਹ ਆਪਣੇ ਆਸ਼ਰਮਾਂ ਵਿਚ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਦੇ ਬੌਧਿਕ ਵਿਕਾਸ ਤੇ ਆਚਰਣ-ਉਸਾਰੀ ਦਾ ਵੀ ਧਿਆਨ ਰੱਖਦੇ ਸਨ।

ਗੁਰੂ ਸ਼ਬਦ ਤੋਂ ਕਈ ਪ੍ਰਕਾਰ ਦੇ ਅਰਥਾਂ ਦਾ ਬੋਧ ਹੁੰਦਾ ਹੈ ਪਰ ਅਧਿਆਤਮਕ ਆਗੂ ਦੇ ਰੂਪ ਵਿਚ ਇਸ ਦਾ ਅਰਥ ਵਿਦਵਾਨ ਇਸ ਪ੍ਰਕਾਰ ਕਰਦੇ ਹਨ; ਅਗਿਆਨ ਰੂਪ ਅੰਧਕਾਰ ਨੂੰ ਨਿਗਲਣ ਵਾਲਾ, ਭਾਵ ਜੋ ਸ਼ਿਸ਼ ਦੇ ਅਗਿਆਨ ਨੂੰ ਖ਼ਤਮ ਕਰਕੇ ਉਸ ਨੂੰ ਗਿਆਨ ਦਿੰਦਾ ਹੈ। ਵੇਦਾਂ ਵਿਚ ਗੁਰੂ ਦੇ ਲੱਛਣਾਂ ਦੇ ਮਹਿਮਾਂ ਦਾ ਜ਼ਿਕਰ ਹੈ। ਰਿਗਵੇਦ ਅਨੁਸਾਰ ਗੁਰੂ ਉਹ ਵਿਅਕਤੀ ਹੈ ਜੋ ਅਪਵਿੱਤਰ ਸਾਧਕ ਨੂੰ ਪਵਿੱਤਰ ਬਣਾ ਦਿੰਦਾ ਹੈ। ਕੁਰਾਹੇ ਪਿਆਂ ਨੂੰ ਆਪਣੇ ਆਤਮਕ ਬਲ ਨਾਲ ਰਾਹੇ ਪਾ ਦਿੰਦਾ ਹੈ। ਆਪਣੇ ਸ਼ਿਸ਼ ਨਾਲ ਮਾਪਿਆਂ ਵਾਲੇ ਸਬੰਧ ਰੱਖਦਾ ਹੈ ਅਤੇ ਸ਼ਿਸ਼ ਨੂੰ ਵਿਕਾਰਾਂ ਤੋਂ ਬਚਾਉਂਦਾ ਹੈ ਆਦਿ।

ਉਪਨਿਸ਼ਦਾਂ ਵਿਚ ਗੁਰੂ ਨੂੰ ਆਤਮਵੇਤਾ ਅਤੇ ਵੇਦਾਂ ਦਾ ਗਿਆਤਾ ਆਦਿ ਮੰਨਿਆ ਗਿਆ ਹੈ। ਉਪਨਿਸ਼ਦਾਂ ਅਨੁਸਾਰ ਅਧਿਆਤਮਕ ਮਾਰਗ ਖੰਡੇ ਦੀ ਧਾਰ ਨਾਲੋਂ ਵੀ ਤੇਜ਼ ਹੈ ਜਿਸ ਤੇ ਗੁਰੂ ਦੀ ਮਦਦ ਨਾਲ ਹੀ ਚੱਲਿਆ ਜਾ ਸਕਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਮੁਕਤੀ ਦੀ ਪ੍ਰਾਪਤੀ ਹੋ ਸਕਦੀ ਹੈ।

ਗੀਤਾ ਵਿਚ ਦੱਸਿਆ ਹੈ ਕਿ ਬ੍ਰਹਮ-ਨਿਸ਼ਠ ਮਹਾਤਮਾ ਕੋਲ

ਬੜੇ ਹੀ ਅਦਬ ਤੇ ਸਤਿਕਾਰ ਸਹਿਤ ਜਾਣਾ ਚਾਹੀਦਾ ਹੈ। ਗੁਰੂ ਸਾਗਰ ਵਾਂਗ ਸ਼ਾਂਤ, ਬ੍ਰਹਮਲੀਨ ਤੇ ਆਪਣੇ ਰੰਗ ਵਿਚ ਰਹਿਣ ਵਾਲਾ ਹੁੰਦਾ ਹੈ।

ਵੈਸ਼ਣਵ ਧਰਮ ਦੇ ਗ੍ਰੰਥਾਂ ਅਨੁਸਾਰ ਗੁਰੂ-ਮਨੁੱਖੀ ਦੇਹ ਦੇ ਰੂਪ ਵਿਚ, ਪਰਮਾਤਮਾ ਦੇ ਅਵਤਾਰ ਦੇ ਰੂਪ ਵਿਚ, ਗੁਰੂ ਆਪ ਵੀ ਪਰਮਾਤਮਾ ਦਾ ਅਵਤਾਰ ਹੈ, ਗੁਰੂ ਪਰਮਾਤਮਾ ਨਾਲ ਇਕ ਰੂਪ ਹੋਇਆ ਹੈ ਤੇ ਉਸ ਵਾਂਗ ਹੀ ਸਰਬ-ਵਿਆਪਕ ਤੇ ਸਰਬ-ਸਮਰੱਥ ਪਰਗਟ ਹੁੰਦਾ ਹੈ।

ਬੁੱਧ ਤੇ ਜੈਨ ਧਰਮ ਪਰਮਾਤਮਾ ਦੀ ਹੋਂਦ ਬਾਰੇ ਲਗਭਗ ਚੁੱਪ ਹੀ ਹਨ ਪਰ ਗੁਰੂ ਦੇ ਮਹੱਤਵ ਨੂੰ ਉਨ੍ਹਾਂ ਨੇ ਵੀ ਸਵੀਕਾਰ ਕੀਤਾ ਹੈ। ਬੁੱਧ ਨੇ ਜੀਵਨ ਅਗਵਾਈ ਲਈ ਕਿਸੇ ਵਿਅਕਤੀ ਵਿਸ਼ੇਸ਼ ਦੀ ਲੋੜ ਹੀ ਨਹੀਂ ਸਮਝੀ। ਉਸ ਅਨੁਸਾਰ ਸਿਰਫ਼ ਉਸ ਦੇ ਉਪਦੇਸ਼ਾਂ ਦੇ ਗ੍ਰਹਿਣ ਨਾਲ ਹੀ ਨਿਰਵਾਣ ਦੀ ਪ੍ਰਾਪਤੀ ਹੋ ਜਾਂਦੀ ਹੈ। ਜੈਨ ਧਰਮ ਵਿਚ ਵੀ ਕੋਈ ਵਿਅਕਤੀ ਪਰਾ-ਮਨੁੱਖ ਹੋਣ ਦਾ ਦਾਅਵਾ ਨਹੀਂ ਕਰ ਸਕਦਾ, ਸਿਰਫ਼ ਜੈਨ ਗ੍ਰੰਥਾਂ ਦੀ ਪ੍ਰਮਾਣਿਕਤਾ ਉਪਰ ਵਿਸ਼ਵਾਸ ਤੇ ਉਨ੍ਹਾਂ ਦਾ ਨਿਰਦੇਸ਼ਨ ਹੀ ਕਾਫ਼ੀ ਹੈ।

ਸਿੱਧਾਂ, ਨਾਥਾਂ, ਤਾਂਤ੍ਰਿਕਾਂ ਆਦਿ ਦੇ ਮਤਾਂ ਨੇ ਗੁਰੂ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਸਵੀਕਾਰ ਕੀਤਾ ਹੈ। ਉਨ੍ਹਾਂ ਅਨੁਸਾਰ ਹਰ ਪ੍ਰਕਾਰ ਦੀ ਪ੍ਰਾਪਤੀ ਲਈ ਗੁਰੂ ਪ੍ਰਸੰਨਤਾ ਲਾਜ਼ਮੀ ਹੈ। ਗੁਰੂ, ਜੀਵਨ ਦੇ ਹਰ ਮੋੜ ਤੇ ਸਹਾਇਤਾ ਕਰਦਾ ਹੈ ਅਤੇ ਅਖੀਰ ਮੁਕਤੀ ਦਿਵਾਉਂਦਾ ਹੈ।

ਮੱਧਕਾਲੀਨ ਸੰਤ ਸਾਹਿਤ ਵਿਚ 'ਗੁਰੂ' ਦੀ ਬੜੀ ਮਹਿਮਾ ਉਪਲਬਧ ਹੈ। ਸੰਤਾਂ ਅਨੁਸਾਰ 'ਗੁਰੂ' ਉਹ ਹੋ ਸਕਦਾ ਹੈ ਜੋ ਹਮੇਸ਼ਾ ਹੀ ਰਾਮ ਨਾਮ ਵਿਚ ਲੀਨ, ਪੂਜਾ ਕਰਵਾਉਣ ਦੀ ਭਾਵਨਾ ਤੋਂ ਮੁਕਤ, ਅਡੰਬਰ-ਰਹਿਤ, ਆਤਮਾ-ਪਰਮਾਤਮਾ ਦੀ ਏਕਤਾ ਦਾ ਅਨੁਭਵੀ, ਅਗਿਆਨ ਵਿਨਾਸ਼ਕ, ਵਿਕਾਰਾਂ ਤੋਂ ਰਹਿਤ, ਦੁਖ-ਸੁਖ, ਹਰਖ-ਸੋਗ ਆਦਿ ਤੋਂ ਨਿਰਲੇਪ, ਸੱਚਾ ਮਿੱਤਰ, ਪਤਿਤ-ਪਾਵਨ, ਉਦਾਰ-ਚਿੱਤ, ਈਸ਼ਵਰੀ ਪ੍ਰਤਿਸ਼ਠਾ ਦਾ ਸੁਆਮੀ, ਨਿਰਭਉ ਤੇ ਨਿਰਵੈਰ, ਸਮਦਰਸ਼ੀ, ਮਹਾਂਪੁਰਖ ਹੋਵੇ। ਇਸ ਦੇ ਮਿਲਾਪ ਤੋਂ ਹੀ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।

ਗੁਰਮਤਿ ਵਿਚ ਗੁਰੂ ਨੂੰ ਕਈ ਰੂਪਾਂ ਵਿਚ ਪੇਸ਼ ਕੀਤਾ ਗਿਆ ਹੈ ਜਿਵੇਂ ਗੁਰੂ ਦਾ ਪਰਮਾਤਮਾ ਰੂਪ, ਗੁਰੂ ਦਾ ਮਨੁੱਖੀ ਰੂਪ ਤੇ ਗੁਰੂ ਦਾ ਸ਼ਬਦ ਰੂਪ। ਗੁਰੂ ਗ੍ਰੰਥ ਬਾਣੀ ਵਿਚ ਅਜਿਹੇ ਸੰਕੇਤ ਮਿਲਦੇ ਹਨ ਇਕ ਪਰਮਾਤਮਾ, ਜੋ ਅਸਥਿਰ, ਅਮਰ ਤੇ ਅਜੋਨੀ ਹੈ, ਉਹ ਗੁਰੂ ਹੈ—"ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨ ਜਾਇ। ਉਹ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ" (ਰਾਗ ਸੂਹੀ ਮਹਲਾ 4, ਪੰਨਾ 759)। ਅਜਿਹੇ ਹੋਰ ਕਈ ਪ੍ਰਮਾਣ ਮਿਲਦੇ ਹਨ ਕਿ ਗੁਰੂ ਪਰਮਾਤਮਾ ਹੀ ਹੈ। ਭੱਟਾਂ ਨੇ ਆਪਣੀ ਬਾਣੀ ਵਿਚ ਗੁਰੂ ਨਾਨਕ ਤੇ ਪਰਵਰਤੀ ਸਤਿਗੁਰਾਂ ਨੂੰ ਪਰਮਾਤਮਾ ਦਾ ਰੂਪ ਜਾਂ ਪਰਮਾਤਮਾ ਹੀ ਮੰਨਿਆ ਹੈ ਭਾਵੇਂ ਗੁਰਮਤਿ ਸਿੱਧਾਂਤਕ ਤੌਰ ਤੇ ਬ੍ਰਹਮ ਨੂੰ ਅਜੋਨੀ ਮੰਨਦੀ ਹੈ ਪਰ ਭੱਟਾਂ ਨੇ ਇਹ ਸਭ ਸ਼ਰਧਾਤਮਕ ਰੁਚੀ ਕਰਕੇ ਲਿਖਿਆ ਹੈ। ਹਾਂ, ਪਰਮਾਤਮਾ ਨਾਲ ਇਕਮਿਕ ਹੋਣ ਕਾਰਨ ਉਨ੍ਹਾਂ ਨੂੰ ਬ੍ਰਹਮ-ਰੂਪ ਆਖਣਾ ਗ਼ਲਤ ਨਹੀਂ ਹੈ।

ਗੁਰੂ ਨਾਨਕ ਨੇ ਅਸਰੀਰੀ ਗੁਰੂ ਦਾ ਸੰਕਲਪ ਪੇਸ਼ ਕੀਤਾ ਪਰ ਪਰਵਰਤੀ ਗੁਰੂਆਂ ਨੇ ਗੁਰੂ ਨਾਨਕ ਨੂੰ ਵੀ ਗੁਰੂ ਸਵੀਕਾਰ ਕਰਕੇ ਉਨ੍ਹਾਂ ਦੀ ਦੇਹਧਾਰੀ ਦੇ ਰੂਪ ਵਿਚ ਵੀ ਉਪਮਾ ਕੀਤੀ। ਸੱਤਾ ਤੇ ਬਲਵੰਡ ਦੀ 'ਰਾਮਕਲੀ ਦੀ ਵਾਰ' ਵਿਚ ਗੁਰੂ ਸਾਹਿਬਾਨ ਦੀ ਇਸ ਰੂਪ ਵਿਚ ਪ੍ਰਸ਼ੰਸਾ ਕੀਤੀ ਗਈ ਹੈ। ਇਹ ਦੇਹਧਾਰੀ ਗੁਰੂ-ਪਰੰਪਰਾ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤੱਕ ਜਾਰੀ ਰਹੀ ਪਰ ਬ਼ਾਅਦ ਵਿਚ ਗੁਰੂ ਗੋਬਿੰਦ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਦੇਹਧਾਰੀ ਗੁਰੂ-ਪਰੰਪਰਾ ਖ਼ਤਮ ਕਰ ਦਿੱਤੀ।

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨੂੰ ਬ੍ਰਹਮ ਤੋਂ ਅਭਿੰਨ ਮੰਨਦਿਆਂ ਗੁਰੂ ਲਈ ਗੋਬਿੰਦ, ਪਰਮੇਸ਼ਰ, ਨਾਰਾਇਣ, ਕਰਤਾ, ਪਾਰਬ੍ਰਹਮ, ਗੋਪਾਲ, ਆਤਮਦੇਵ, ਹਰਿ ਤੇ ਗੋਸਾਈਂ ਸ਼ਬਦ ਵਰਤੇ ਗਏ ਹਨ। ਜਿਥੇ ਗੁਰੂ ਨੂੰ ਪਰਮਾਤਮਾ ਦਾ ਨਿਜ ਰੂਪ ਮੰਨਿਆ ਹੈ, ਉਥੇ ਉਸ ਨੂੰ ਪ੍ਰਭੂ ਵੱਲੋਂ ਭੇਜਿਆ ਪੂਰਨ ਅਧਿਕਾਰ ਸੱਤਾ-ਸੰਪਨ ਮਾਨਵ ਮੰਨਿਆ ਹੈ ਜਿਸ ਨੂੰ ਜਗਤ ਦੇ ਕਲਿਆਣ ਲਈ ਭੇਜਿਆ ਜਾਂਦਾ ਹੈ। ਪਰਮਾਤਮਾ ਆਪ ਉਸ ਵਿਚ ਵਿਦਮਾਨ ਹੋ ਕੇ ਸਾਰੇ ਕਾਰਜ ਕਰਵਾਉਂਦਾ ਹੈ। ਉਹ ਕਿਸੇ ਜਾਤੀ ਵਿਸ਼ੇਸ਼ ਦਾ ਨਹੀਂ ਸਗੋਂ ਸਰਬ ਸਾਂਝਾ ਹੁੰਦਾ ਹੈ ਤੇ ਬਿਨਾਂ ਕਿਸੇ ਵਿਤਕਰੇ ਦੇ ਸਭ ਨੂੰ ਸੱਚੇ ਮਾਰਗ ਤੇ ਚੱਲਣ ਲਈ ਪ੍ਰੇਰਿਤ ਕਰਦਾ ਹੈ।

ਸ਼ਬਦ ਨੂੰ ਵੀ ਗੁਰੂ ਮੰਨਿਆ ਗਿਆ ਹੈ। 'ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ' ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਪੰਕਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਨੇ ਸ਼ਬਦ ਦੇ ਗੁਰੂ ਉਪਦੇਸ਼ ਰੂਪ ਉਪਰ ਬਲ ਦਿੱਤਾ ਹੈ। ਗੁਰਬਾਣੀ ਵਿਚ ਜਿਥੇ ਗੁਰੂ ਦੇ ਉਪਦੇਸ਼ ਰੂਪ ਸ਼ਬਦ ਨੂੰ ਬ੍ਰਹਮ ਕਿਹਾ ਹੈ, ਉਥੇ ਉਸ ਨੂੰ ਗੁਰੂ ਵੀ ਕਿਹਾ ਗਿਆ ਹੈ।

ਗੁਰੂ ਆਪਣੇ ਸਿੱਖਾਂ ਦੇ ਅਗਿਆਨ ਨੂੰ ਖ਼ਤਮ ਕਰਦਾ ਹੈ। ਮਾਇਆ ਦੇ ਪ੍ਰਭਾਵ ਅਧੀਨ ਕੁਰਾਹੇ ਪਏ ਮਨੁੱਖਾਂ ਨੂੰ ਸ਼ਬਦ-ਰੂਪ ਪ੍ਰਕਾਸ਼ ਦੇ ਕੇ ਸੱਚ ਦੇ ਮਾਰਗ ਤੇ ਚੱਲਣ ਲਈ ਰਾਹ ਦਿਖਾਉਂਦਾ ਹੈ। ਗੁਰੂ ਗਿਆਨ ਦਾ ਦਾਤਾ ਹੈ। ਸਤਿ-ਗਿਆਨ ਦੁਆਰਾ ਬ੍ਰਹਮ ਵਿਚ ਲੀਨ ਹੋਣ ਦੀ ਵਿਧੀ ਦੱਸਦਾ ਹੈ। ਗੁਰੂ ਸਰਬ ਸ਼ਕਤੀਮਾਨ ਹੈ। ਉਹ ਜਗਿਆਸੂ ਦੀ ਪ੍ਰਤਿਪਾਲਣਾ ਕਰਦਾ ਹੈ ਤੇ ਉਸ ਨੂੰ ਜੀਵਨ ਮੁਕਤ ਬਣਾਉਣ ਦੇ ਸਮਰੱਥ ਹੈ। ਉਹ ਸਿੱਖ ਨੂੰ ਬ੍ਰਹਮ ਨਾਲ ਜੋੜਦਾ ਹੈ।

ਗੁਰੂ ਕੋਰਾ ਉਪਦੇਸ਼ਕ ਹੀ ਨਹੀਂ ਹੈ ਸਗੋਂ ਉਹ ਆਪਣੇ ਸਿੱਖਾਂ ਦੇ ਕਲਿਆਣ ਲਈ ਅਜਿਹਾ ਅਮਲੀ ਜੀਵਨ ਜੀਉਂਦਾ ਹੈ ਕਿ ਸਿੱਖ ਉਸ ਨੂੰ ਨਮੂਨਾ ਮਿਥ ਕੇ ਸੱਚੇ ਮਾਰਗ ਤੇ ਚਲਦਿਆਂ ਪਰਮਪਦ ਦੀ ਪ੍ਰਾਪਤੀ ਕਰ ਸਕੇ। ਸਿੱਖ ਗੁਰੂ ਤੇ ਪੂਰਨ ਭਰੋਸਾ ਕਰਕੇ, ਹਰ ਉਪਦੇਸ਼ ਨੂੰ ਗ੍ਰਹਿਣ ਕਰਕੇ, ਪੂਰਨ ਸ਼ਰਧਾ ਨਾਲ ਉਸ ਨੂੰ ਸਤਿਕਾਰ ਦੇ ਕੇ ਆਪਣਾ ਸਭ ਕੁਝ ਸਮਰਪਿਤ ਕਰ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕਦਾ ਹੈ। ਗੁਰੂ ਸਿੱਖ ਦੀ ਹਰ ਪ੍ਰਕਾਰ ਦੀ ਪ੍ਰਤਿਪਾਲਣਾ ਕਰਦਾ ਹੈ ਤੇ ਸਿੱਖ ਨੂੰ ਬੱਚੇ ਵਾਂਗੂ ਸੰਭਾਲਦਾ ਤੇ ਰੱਖਿਆ ਕਰਦਾ ਹੈ।

ਹ. ਪੁ—ਗੁਰੂ ਗ੍ਰੰਥ-ਬਾਣੀ ਵਿਚ ਗੁਰੂ ਦਾ ਸੰਕਲਪ—ਡਾ. ਦਰਸ਼ਨ ਸਿੰਘ

**ਗੁਰੂ ਸਰ** : ਉਹ ਸਰੋਵਰ ਜੋ ਸਤਿਗੁਰੂ ਦਾ ਬਣਵਾਇਆ ਜਾਂ ਗੁਰੂ ਨਾਲ ਸਬੰਧ ਰੱਖਦਾ ਹੋਵੇ। ਇਸ ਨਾਉਂ ਦੇ ਅਨੇਕ ਸਰੋਵਰ ਅਤੇ ਗੁਰਦੁਆਰੇ ਹਨ ਪਰ ਬਹੁਤੇ ਪ੍ਰਸਿੱਧ ਨਿਮਨ ਹਨ :—

1. ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਮਹਿਰਾਜ ਦੀ ਹੱਦ ਵਿਚ ਛੇਵੇਂ ਸਤਿਗੁਰੂ ਦਾ ਤਲਾਅ ਜਿਸ ਦੇ ਕਿਨਾਰੇ ਡੇਰਾ ਜਮਾਅ ਕੇ ਸ਼ਾਹੀ ਸੈਨਾ ਨਾਲ ਤੀਜਾ ਜੰਗ ਗੁਰੂ ਜੀ ਨੇ ਕੀਤਾ। ਇਥੇ ਇਕ ਦਮਦਮਾ ਹੈ ਜਿਸ ਹੇਠ ਫ਼ੌਜੀ ਸਰਦਾਰ ਦਬਾਏ ਹੋਏ ਹਨ। ਜਿਸ ਥਾਂ ਗੁਰੂ ਜੀ ਦਾ ਤੰਬੂ ਸੀ ਉਥੇ ਨਾਭਾ ਪਤੀ ਮਹਾਰਾਜਾ ਹੀਰਾ ਸਿੰਘ ਨੇ ਬਹੁਤ ਸੁੰਦਰ ਗੁਰਦੁਆਰਾ ਬਣਾਇਆ ਹੈ। ਇਸ ਥਾਂ ਦੇ ਮਹੰਤ ਭਾਈ ਗੱਜਾ ਸਿੰਘ ਜੀ ਸਿੱਖਾਂ ਵਿਚ ਅਦੁੱਤੀ ਰਾਗ ਵਿੱਦਿਆ ਦੇ ਪੰਡਤ ਹੋਏ ਹਨ।
2. ਸਾਬੋ ਦੀ ਤਲਵੰਡੀ ਵਿਚ ਦਸ਼ਮੇਸ਼ ਜੀ ਦਾ ਸਰੋਵਰ ਹੈ। ਇਹ ਨੌਵੇਂ ਗੁਰੂ ਅਤੇ ਦਸਵੇਂ ਪਾਤਸ਼ਾਹ ਦੇ ਚਰਨਾਂ ਨਾਲ ਪਵਿੱਤਰ ਹੋਇਆ ਹੈ।

3. ਮਾਛੀਵਾੜੇ ਤੋਂ ਦਸ ਕਿ. ਮੀ. ਦੱਖਣ ਵੱਲ ਲੱਲ ਪਿੰਡ ਵਿਚ ਦਸ਼ਮੇਸ਼ ਜੀ ਦਾ ਅਸਥਾਨ ਹੈ।

4. ਪਿੰਡ ਸਰਾਵ (ਸਾਰਾਵਾਂ) ਅਤੇ ਬਹਿਬਲ ਦੇ ਵਿਚਾਕਰ ਗੁਰੂ ਅਸਥਾਨ ਹੈ ਜੋ ਫ਼ਰੀਦਕੋਟ ਜ਼ਿਲ੍ਹੇ ਦੇ ਥਾਣਾ ਕੋਟਕਪੂਰਾ ਵਿਚ ਹੈ। ਇਸਦੀ ਇਮਾਰਤ ਦੀ ਸੇਵਾ ਰਿਆਸਤ ਫ਼ਰੀਦਕੋਟ ਵੱਲੋਂ ਹੋਈ ਹੈ। ਕੁਝ ਜ਼ਮੀਨ ਵੀ ਇਸ ਅਸਥਾਨ ਨਾਲ ਹੈ।

5. ਜ਼ਿਲ੍ਹਾ ਫ਼ਰੀਦਕੋਟ, ਥਾਣਾ ਕੋਟਕਪੂਰਾ ਵਿਚ ਇਕ ਪਿੰਡ ਜਿਸ ਦੇ ਕੋਲ ਹੀ ਦੱਖਣ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਇਥੇ ਗੁਰੂ ਸਾਹਿਬ ਦੇ ਵੇਲੇ ਦਾ ਕੱਚਾ ਸਰੋਵਰ ਹੈ। ਰਿਆਸਤ ਵਲੋਂ 40 ਘੁਮਾਉਂ ਜ਼ਮੀਨ ਹੈ। ਵਿਸਾਖੀ ਅਤੇ ਮਾਘੀ ਨੂੰ ਮੇਲਾ ਲਗਦਾ ਹੈ। ਇਹ ਰੇਲਵੇ ਸਟੇਸ਼ਨ ਰੁਮਾਣਾ ਅਲਬੇਲ ਸਿੰਘ ਤੋਂ ਲਗਭਗ ਪੰਜ ਕਿ. ਮੀ. ਪੂਰਬ ਵੱਲ ਹੈ।

6. ਮੁਕਤਸਰ ਤੋਂ 16 ਕੀ. ਮੀ. ਦੱਖਣ ਵਿਚ ਇਕ ਪਿੰਡ, ਜਿਸ ਦੀ ਢਾਬ ਤੇ ਕਿਨਾਰੇ ਦਸ਼ਮੇਸ਼ ਜੀ ਠਹਿਰੇ ਸਨ। ਗੁਰਦੁਆਰੇ ਨਾਲ 25 ਘੁਮਾਉਂ ਜ਼ਮੀਨ ਪਿੰਡ ਵੱਲ ਹੈ। ਇਹ ਰੇਲਵੇ ਸਟੇਸ਼ਨ ਫਕਰਸਰ ਤੋਂ ਲਗਭਗ ਅੱਠ ਕਿ. ਮੀ. ਉੱਤਰ ਵੱਲ ਹੈ।

7. ਜ਼ਿਲ੍ਹਾ ਬਠਿੰਡੇ ਦੀ ਤਹਿਸੀਲ ਫੂਲ (ਰਾਮਪੁਰਾ) ਦਾ ਇਕ ਪਿੰਡ ਜੋ ਰਾਮਪੁਰਾ ਫੂਲ ਰੇਲਵੇ ਸਟੇਸ਼ਨ ਤੋਂ ਲਗਭਗ ਅਠਾਈ ਕਿ. ਮੀ. ਉੱਤਰ ਵਿਚ ਹੈ। ਪਿੰਡ ਦੇ ਨਾਲ ਹੀ ਪੱਛਮ ਵੱਲ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਦੀਨੇ ਤੋਂ ਇਥੇ ਸੈਰ ਕਰਦੇ ਹੋਏ ਆਏ ਸਨ। ਇਹ ਗੁਰੂ ਸਰ ਪਿੰਡ ਉਸ ਵੇਲੇ ਨਹੀਂ ਸੀ ਪਿਛੋਂ ਆਬਾਦ ਹੋਇਆ ਹੈ। ਗੁਰਦੁਆਰੇ ਨਾਲ ਰਿਆਸਤ ਨਾਭੇ ਵੱਲੋਂ 70 ਘੁਮਾਉਂ ਜ਼ਮੀਨ ਹੈ। ਮਾਘੀ ਨੂੰ ਮੇਲਾ ਲਗਦਾ ਹੈ।

8. ਜ਼ਿਲ੍ਹਾ ਅੰਮ੍ਰਿਤਸਰ ਤਹਿਸੀਲ ਅਜਨਾਲਾ, ਥਾਣਾ ਲੋਪੋਕੇ ਦਾ ਪਿੰਡ ਬੈਰਾੜ ਮਾਦੋਕੇ ਹੈ। ਉਥੋਂ ਲਗਭਗ ਇਕ ਕਿ. ਮੀ. ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਇਥੇ ਹੀ ਇਕ ਪੱਕਾ ਤਲਾਅ ਹੈ। ਇਸ ਦੇ ਨਾਂ 18 ਕਨਾਲ ਜ਼ਮੀਨ ਹੈ। ਮੇਲਾ 1, 2 ਅਤੇ 3 ਜੇਠ ਨੂੰ ਲਗਦਾ ਹੈ। ਇਥੇ ਛੇਵੇਂ ਸਤਿਗੁਰੂ ਦੀ ਇਕ ਵੀਹ ਇੰਚ ਲੰਬੀ ਕਟਾਰ ਹੈ। ਇਹ ਰੇਲਵੇ ਸਟੇਸ਼ਨ ਗੁਰੂ ਸਰਸ ਤਲਾਣੀ ਤੋਂ ਲਗਭਗ ਛੇ ਕਿ. ਮੀ. ਉੱਤਰ ਵੱਲ ਹੈ।

9. ਜ਼ਿਲ੍ਹਾ ਫ਼ਰੀਦਕੋਟ ਦੇ ਪਿੰਡ ਅਜਿੱਤ ਗਿੱਲ ਤੋਂ ਦੱਖਣ ਵੱਲ ਲਗਭਗ 200 ਮੀ. ਕੁ ਉੱਤੇ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ ਜਿਥੇ ਆਪ ਜੀ ਨੇ ਬੈਠ ਕੇ ਦਸਤਾਰਾ ਸਜਾਇਆ।

10. ਜ਼ਿਲ੍ਹਾ ਲੁਧਿਆਣਾ, ਤਹਿਸੀਲ ਜਗਰਾਉਂ ਦਾ ਇਕ ਪਿੰਡ ਸਧਾਰ ਹੈ ਜਿਥੋਂ ਇਕ ਕਿ. ਮੀ. ਉੱਤਰ ਵੱਲ ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਗੁਰਦੁਆਰਾ ਹੈ। ਇਥੇ ਗੁਰੂ ਸਾਹਿਬ ਜੀ ਦਾ ਜੋੜਾ ਹੈ ਜੋ ਆਪ ਜੀ ਨੇ ਪ੍ਰੇਮੇ ਸਿੱਖ ਨੂੰ ਬਖਸ਼ਿਆ ਸੀ।

11. ਖੇਮਕਰਨ ਤੋਂ ਦੱਖਣ ਵੱਲ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਹਾੜ੍ਹ ਦੀ ਪੂਰਨਮਾਸ਼ੀ ਨੂੰ ਮੇਲਾ ਲਗਦਾ ਹੈ। ਉਥੋਂ ਦਾ ਸੇਵਾਦਾਰ ਨਿਰਮਲਾ ਸਿੱਖ ਹੁੰਦਾ ਹੈ।

12. ਜ਼ਿਲ੍ਹਾ ਲੁਧਿਆਣਾ, ਦੇ ਪਿੰਡ ਗੁੱਜਰਵਾਲ ਤੋਂ ਲਗਭਗ ਦੋ ਕਿ. ਮੀ. ਤੇ ਗੁਰਦੁਆਰਾ ਹੈ ਜਿਥੇ ਛੇਵੇਂ ਗੁਰੂ ਜੀ ਕੁਝ ਚਿਰ ਠਹਿਰੇ ਸਨ। ਚੇਤ ਚੌਦਸ ਨੂੰ ਮੇਲਾ ਲਗਦਾ ਹੈ।

13. ਸਿਆਲਕੋਟ (ਪਾਕਿਸਤਾਨ) ਵਿਚ ਤਿਲਕਪੁਰ ਵਿਚ ਗੁਰੂ ਸਰ ਨਾਂ ਦਾ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਹੈ।

14. ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਪੱਤੋ ਤੋਂ ਪੂਰਬ ਵੱਲ ਇਕ ਛੱਪੜ ਦੇ ਕੰਢੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਖ਼ਤੂਪੁਰੇ ਤੋਂ ਆ ਕੇ ਚਰਨ ਪਾਏ। ਸ੍ਰੀ ਗੁਰੂ ਹਰਿਗੋਬਿੰਦ ਜੀ ਤਖ਼ਤੂਪੁਰੇ ਤੋਂ ਡਰੋਲੀ ਜਾਂਦੇ ਠਹਿਰੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਨੇ ਤੋਂ ਸ਼ਿਕਾਰ ਲਈ ਇਧਰ ਆਏ ਹੋਏ ਠਹਿਰੇ।

15. ਜ਼ਿਲ੍ਹਾ ਬਠਿੰਡਾ ਵਿਚ ਭਾਈ ਭਗਤੂ ਬੰਸੀ ਦਿਆਲ ਦਾਸ ਦਾ ਆਬਾਦ ਕੀਤਾ ਪਿੰਡ ਭੁੱਚੋ ਹੈ। ਕਲਗੀਧਰ ਜੀ ਇਸ ਨਾਲ ਇਕ ਝਿੜੀ ਵਿਚ ਠਹਿਰੇ ਸਨ। ਨਗਰ ਨਿਵਾਸੀਆਂ ਦੀ ਅਣਗਹਿਲੀ ਕਾਰਨ ਇਥੇ ਗੁਰਦੁਆਰਾ ਸਾਹਿਬ ਨਹੀਂ ਬਣ ਸਕਿਆ।

16. ਮੋਗੇ ਤੋਂ ਲਗਭਗ ਛੇ ਕਿ. ਮੀ. ਦੱਖਣ ਵੱਲ ਮਹਿਰੋ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਮਦੋਕੇ ਤੋਂ ਡਰੋਲੀ ਜਾਂਦੇ ਹੋਏ ਇਥੇ ਠਹਿਰੇ ਸਨ।

17. ਸਿਆਲਕੋਟ (ਹੁਣ ਪਾਕਿਸਤਾਨ) ਵਿਚ ਰਹਿਸਮਾਂ ਪਿੰਡ ਤੋਂ ਪੂਰਬ ਵੱਲ ਲਗਭਗ 200 ਮੀ. ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ ਹੈ। ਜਦੋਂ ਗੁਰੂ ਜੀ ਇਥੇ ਆਏ ਤਾਂ ਆਪ ਨੇ ਨੇਜ਼ਾ ਮਾਰ ਕੇ ਜਲ ਕੱਢਿਆ ਜਿਸ ਨਾਲ ਸਰੋਵਰ ਭਰ ਗਿਆ ਅਤੇ ਨਾਮ 'ਗੁਰੂ ਸਰ' ਰੱਖਿਆ ਗਿਆ।

18. ਜ਼ਿਲ੍ਹਾ ਫ਼ਿਰੋਜ਼ਪੁਰ ਦਾ ਪਿੰਡ ਲੋਪੋ ਹੈ। ਪਿੰਡ ਤੋਂ ਦੱਖਣ-ਪੂਰਬ ਵੱਲ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਨੇ ਮਧੇਹ ਤੋਂ ਇਥੇ ਚਰਨ ਪਾਏ ਸਨ।

ਹ: ਪੁ.—ਮ. ਕੋ. 421

**ਗੁਰੂ ਕਾ ਕੋਠਾ** : ਜ਼ਿਲ੍ਹਾ ਗੁੱਜਰਾਂਵਾਲਾ (ਪਾਕਿਸਤਾਨ) ਦੇ ਸ਼ਹਿਰ ਵਜ਼ੀਰਾਬਾਦ ਵਿਚ ਸਥਿਤ ਇਕ ਇਤਿਹਾਸਕ ਗੁਰਦੁਆਰਾ ਹੈ। ਇਥੇ ਗੁਰੂ ਹਰਿ.ਗੋਬਿੰਦ ਸਾਹਿਬ ਕਸ਼ਮੀਰ ਤੋਂ ਵਾਪਸ ਆਉਂਦੇ ਹੋਏ ਠਹਿਰੇ ਸਨ। ਇਥੇ ਉਹ ਭਾਈ ਖੇਮ ਚੰਦ ਨੂੰ ਮਿਲੇ ਸਨ। ਉਸ ਕਮਰੇ ਨੂੰ ਜਿਥੇ ਉਹ ਠਹਿਰੇ ਸਨ, ਗੁਰੂ ਕਾ ਕੋਠਾ ਕਿਹਾ ਜਾਂਦਾ ਹੈ।



**ਗੁਰੂ ਕਾ ਕੋਠਾ, ਵਜ਼ੀਰਾਬਾਦ**

ਪਿਛੋਂ ਇਥੇ ਇਕ ਗੁਰਦੁਆਰਾ ਬਣਾ ਦਿੱਤਾ ਗਿਆ। ਇਥੇ ਸਿੱਖ ਸੰਗਤਾਂ ਬਹੁਤ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਂਦੀਆਂ ਹਨ।

ਹ. ਪੁ.—ਸਿ. ਸ੍ਰ. ਪਾਕਿ. 36

**ਗੁਰੂ ਕਾ ਬਾਗ਼** : ਉਹ ਬਾਗ਼ ਜੋ ਗੁਰੂ ਸਾਹਿਬ ਨੇ ਲਾਇਆ ਅਥਵਾ ਗੁਰੂ ਦੇ ਨਾਮ ਨਾਲ ਸਬੰਧ ਰੱਖਦਾ ਹੈ। ਇਸ ਨਾਮ ਦੇ ਹੇਠ ਲਿਖੇ ਬਾਗ਼ ਪ੍ਰਸਿੱਧ ਹਨ :—

1. ਅੰਮ੍ਰਿਤ ਸਰੋਵਰ ਅਤੇ ਕੌਲਸਰ ਦੇ ਮੱਧ ਗੁਰੂ ਅਰਜਨ ਸਾਹਿਬ ਦਾ ਲਵਾਇਆ ਹੋਇਆ ਬਾਗ਼;
2. ਕਾਂਸ਼ੀ ਵਿਚ ਉਹ ਅਸਥਾਨ ਜਿਸ ਥਾਂ ਨੌਵੇਂ ਸਤਿਗੁਰੂ ਪਹਿਲਾਂ ਆ ਕੇ ਬਿਰਾਜੇ ਸਨ;
3. ਪਟਨੇ ਵਿਚ ਹਰਿਮੰਦਰ ਤੋਂ 2 ਕਿ. ਮੀ. ਪੂਰਬ ਵੱਲ ਨੌਵੇਂ ਸਤਿਗੁਰੂ ਦਾ ਬਾਗ਼;
4. ਪੰਜਾਬ ਰਾਜ ਦੇ ਜ਼ਿਲ੍ਹਾ ਅੰਮ੍ਰਿਤਸਰ ਦੇ ਇਤਿਹਾਸਕ ਪਿੰਡ ਘੁੱਕੇਵਾਲੀ ਵਿਚ ਦੋ ਗੁਰਦੁਆਰੇ ਹਨ ਜੋ ਪਹਿਲਾਂ ਪਿੰਡ ਸਹਿੰਸਰੇ ਵਿਚ ਸਨ :—

(ੳ) **ਗੁਰੂ ਕਾ ਬਾਗ਼**—ਸ੍ਰੀ ਗੁਰੂ ਅਰਜਨ ਦੇਵ ਨੂੰ ਸਹਿੰਸਰੇ ਦੀ ਸੰਗਤ ਪ੍ਰੇਮ ਭਾਵ ਨਾਲ ਪਿੰਡ ਘੁੱਕੇਵਾਲੀ ਲੈ ਆਈ। ਗੁਰੂ ਸਾਹਿਬ ਕਈ ਦਿਨ ਰਹੇ। ਦਰਬਾਰ ਬਹੁਤ ਸੁੰਦਰ ਬਣਿਆ ਹੋਇਆ ਹੈ ਜਿਸਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ ਸੀ। ਗੁਰਦੁਆਰਾ ਸਾਹਿਬ ਦੇ ਨਾਂ ਸੌ ਘੁਮਾਓਂ ਜ਼ਮੀਨ ਹੈ। ਇਸ ਵਿਚ ਇਕ ਬਾਗ਼ ਹੈ। ਇਹ ਬਾਗ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਲਗਵਾਇਆ ਸੀ। ਪਹਿਲਾਂ ਇਸ ਗੁਰੂ ਅਸਥਾਨ ਦਾ ਨਾਉਂ 'ਗੁਰੂ ਕੀ ਰੌੜ' ਸੀ। ਹੁਣ ਪੂਰਨਮਾਸ਼ੀ ਤੇ ਅਮਾਵਸ ਨੂੰ ਮੇਲਾ ਹੁੰਦਾ ਹੈ। ਇਸੇ ਥਾਂ ਲੰਗਰ ਲਈ ਲੱਕੜਾਂ ਕੱਟਣ ਉਤੇ ਝਗੜਾ ਹੋ ਕੇ ਇੰਨੀ ਖਿੱਚੋਤਾਣ ਪੈਦਾ ਹੋ ਗਈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ 12 ਅਗਸਤ, 1922 ਨੂੰ ਭਾਰੀ ਮੋਰਚਾ ਲਾਉਣਾ ਪਿਆ ਜੋ 17 ਨਵੰਬਰ, 1922 ਨੂੰ ਸਮਾਪਤ ਹੋਇਆ।

(ਅ) ਪਿੰਡ ਘੁੱਕੇਵਾਲੀ ਤੋਂ ਦੱਖਣ ਵੱਲ ਲਗਭਗ 400 ਮੀ. ਦੇ ਕਰੀਬ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਪਿੰਡ ਵੱਲੇ ਤੋਂ ਆ ਕੇ ਇਥੇ ਕੁਝ ਸਮਾਂ ਰਹੇ। ਉਸ ਵੇਲੇ ਗੁਰੂ ਕੀ ਰੌੜ ਵਿਚ ਬਾਗ਼ ਲਾਉਣ ਦੀ ਸੰਗਤ ਨੂੰ ਆਗਿਆ ਦਿੱਤੀ।

ਹ. ਪੁ.—ਮ. ਕੋ.

**ਗੁਰੂ ਕਾ ਲਾਹੌਰ** : ਇਹ ਸਥਾਨ ਪੰਜਾਬ ਵਿਚ ਆਨੰਦਪੁਰ ਸਾਹਿਬ ਤੋਂ ਲਗਭਗ 15 ਕਿ. ਮੀ. ਉੱਤਰ ਵੱਲ ਵਾਕਿਆ ਹੈ। ਇਸ ਥਾਂ ਤੇ 15 ਜੇਠ 1730 ਬਿਕ੍ਰਮੀ (1673 ਈ.) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਆਹ (ਮਾਤਾ) ਜੀਤੋ ਜੀ ਨਾਲ ਹੋਇਆ ਸੀ।

ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਲਾਹੌਰ ਤੋਂ ਆਈ ਸੰਗਤ ਨਾਲ ਹਰਜਸ ਰਾਇ ਖੱਤਰੀ ਵੀ ਆਪਣੇ ਪਰਿਵਾਰ ਸਮੇਤ ਆਇਆ ਸੀ। ਉਸ ਨੇ ਆਪਣੀ ਲੜਕੀ 'ਜੀਤੋ' ਦੀ ਕੁੜਮਾਈ ਦਾ ਸ਼ਗੁਨ ਸਾਹਿਬਜ਼ਾਦੇ (ਦਸ਼ਮੇਸ਼ ਜੀ) ਦੀ ਝੋਲੀ ਪਾ ਕੇ ਗੁਰੂ ਜੀ ਨੂੰ ਲਾਹੌਰ ਜੰਜ ਲੈ ਕੇ ਆਉਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਫ਼ਰਮਾਇਆ ਕਿ ਤੇਰੀ ਇੱਛਾ ਪੂਰੀ ਕਰਨ ਵਾਸਤੇ ਅਸੀਂ ਏਥੇ ਹੀ ਲਾਹੌਰ ਰਚ ਦੇਵਾਂਗੇ, ਤੂੰ ਲਾਹੌਰ ਤੋਂ ਜੋ ਸਾਮਾਨ ਤੇ ਸਬੰਧੀ ਲਿਆਉਣੇ ਹਨ ਉਹ ਲੈ ਆ। ਗੁਰੂ ਜੀ ਦਾ ਹੁਕਮ ਮੰਨ ਕੇ ਹਰਜਸ ਰਾਇ ਤਾਂ ਲਾਹੌਰ ਨੂੰ ਚਲਾ ਗਿਆ ਤੇ ਗੁਰੂ ਸਾਹਿਬ ਜੀ ਨੇ ਉਸ ਦੀ ਪ੍ਰਸੰਨਤਾ ਲਈ ਸਿੱਖਾਂ ਨੂੰ ਹੁਕਮ ਦੇ ਕੇ ਆਨੰਦਪੁਰ ਤੋਂ 15 ਕੁ ਕਿ. ਮੀ. ਉੱਤਰ ਵੱਲ ਇਕ ਅਦਭੁੱਤ ਸ਼ਹਿਰ ਰਚਾ ਦਿੱਤਾ। ਇਸ ਦਾ ਨਾਂ ਲਾਹੌਰ ਥਾਪ ਕੇ ਥੋੜ੍ਹੇ ਹੀ ਦਿਨਾਂ ਵਿਚ ਉਥੇ ਬਹੁਤ ਰੌਣਕ ਕਰਵਾ ਦਿੱਤੀ। ਕੁਝ ਮਕਾਨ ਬਣ ਗਏ, ਬਾਕੀ ਤੰਬੂ ਲੱਗ ਗਏ। 15 ਜੇਠ, 1730 ਬਿਕਰਮੀ (1673 ਈ.) ਨੂੰ ਦਸ਼ਮੇਸ਼ ਜੀ ਦਾ ਵਿਆਹ ਬੜੀ ਧੂਮਧਾਮ ਨਾਲ ਹੋਇਆ।

ਇਸ ਸਥਾਨ ਤੇ ਹਰ ਸਾਲ ਬਸੰਤ-ਪੰਚਮੀ ਨੂੰ ਮੇਲਾ ਲਗਦਾ ਹੈ। ਆਨੰਦਪੁਰ ਸਾਹਿਬ ਹੋਲੇ-ਮਹੱਲੇ ਤੇ ਪੁੱਜੀਆਂ ਸੰਗਤਾਂ 'ਗੁਰੂ ਕਾ ਲਾਹੌਰ' ਦੇ ਦਰਸ਼ਨ ਕਰਕੇ ਆਉਂਦੀਆਂ ਹਨ। ਗੁਰਦੁਆਰੇ ਦੇ ਨਾਲ ਕੁਝ ਜ਼ਮੀਨ ਵੀ ਸਿੱਖ ਰਾਜ ਦੇ ਸਮੇਂ ਤੋਂ ਮੁਆਫ਼ ਹੈ। ਦਰਬਾਰ ਦੇ ਨਾਲ ਕਰਕੇ ਇਕ ਸਰੋਵਰ ਵੀ ਹੈ।

ਹ. ਪੁ.—ਤਵਾ. ਗੁ. ਖਾ. 1 : 692; ਮ. ਕੋ. 422

**ਗੁਰੂ ਕੀ ਟਾਲ੍ਹੀਆਂ** : ਇਹ ਪੰਜਾਬ ਰਾਜ (ਭਾਰਤ) ਦੇ ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਵਿਚ ਸ੍ਰੀ ਹਰਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ ਜਿਹੜਾ ਪਿੰਡ ਗੋਂਦਪੁਰ ਤੋਂ ਲਗਭਗ ਇਕ ਕਿਲੋਮੀਟਰ ਦੇ ਫ਼ਾਸਲੇ ਤੇ ਸਥਿਤ ਹੈ। ਕਿਹਾ ਜਾਂਦਾ ਹੈ ਕਿ ਗੁਰੂ ਜੀ ਪੁਰਹੀਰਾਂ ਤੋਂ ਕੀਰਤਪੁਰ ਜਾਂਦੇ ਹੋਏ ਰਸਤੇ ਵਿਚ ਇਥੇ ਠਹਿਰੇ ਸਨ ਅਤੇ ਟਾਹਲੀਆਂ ਨਾਲ ਘੋੜੇ ਬੰਨ੍ਹੇ ਸਨ। ਇਹ ਗੁਰਦੁਆਰਾ ਰੇਲਵੇ ਸਟੇਸ਼ਨ 'ਸੈਲਾ ਖੁਰਦ' ਤੋਂ 13 ਕਿ. ਮੀ. ਪੱਛਮ ਵੱਲ ਫ਼ਗਵਾੜਾ ਸ਼ਹਿਰ ਤੋਂ 19 ਕਿ. ਮੀ. ਪੂਰਬ ਅਤੇ ਹੁਸ਼ਿਆਰਪੁਰ ਤੋਂ 22 ਕਿਲੋਮੀਟਰ ਦੱਖਣ ਵੱਲ ਹੈ।

ਇਥੇ ਕੋਈ ਵੱਡਾ ਜੋੜ-ਮੇਲਾ ਨਹੀਂ ਲਗਦਾ ਪਰ ਹਰ ਸੰਗਰਾਂਦ ਨੂੰ ਇਕੱਠ ਹੁੰਦਾ ਹੈ। ਗੁਰਦੁਆਰੇ ਦੇ ਨਾਂ ਥੋੜ੍ਹੀ ਜ਼ਮੀਨ ਲੱਗੀ ਹੋਈ ਹੈ।

ਹ. ਪੁ.—ਮ. ਕੋ. : 422

**ਗੁਰੂਕੁਲ** : ਗੁਰੂਕੁਲ ਦੇ ਸ਼ਾਬਦਿਕ ਅਰਥ ਗੁਰੂ ਦਾ ਪਰਿਵਾਰ ਜਾਂ ਗੁਰੂਬੰਸ ਹੈ। ਪ੍ਰੰਤੂ ਇਹ ਸ਼ਬਦ ਇਕ ਲੰਬੀ ਉਮਰ ਹੰਢਾ ਕੇ ਸਿੱਖਿਆ-ਸੰਸਥਾ ਦੇ ਅਰਥ ਗ੍ਰਹਿਣ ਕਰ ਚੁੱਕਾ ਹੈ। ਕੁਝ ਗੁਰੂਕੁਲਾਂ ਦੇ ਇਤਿਹਾਸ ਵਿਚ ਭਾਰਤਵਰਸ਼ ਦੀ ਸਿੱਖਿਆ ਵਿਵਸਥਾ ਅਤੇ ਗਿਆਨ-ਵਿਗਿਆਨ ਦੀ ਰੱਖਿਆ ਦਾ ਇਤਿਹਾਸ ਸਮੋਇਆ ਹੋਇਆ ਹੈ। ਯੱਗ ਅਤੇ ਸੰਸਕਾਰਾਂ ਰਾਹੀਂ ਬ੍ਰਾਹਮਣ, ਖੱਤਰੀ ਅਤੇ ਵੈਸ਼ ਬਾਲਕਾਂ ਨੂੰ 6, 8, ਅਤੇ 11 ਵਰ੍ਹੇ ਦੀ ਉਮਰ ਵਿਚ ਗੁਰੂਕੁਲਾਂ ਵਿਚ ਲੈ ਜਾਂਦੇ ਸਨ। ਬਾਲਕ ਜਨੇਊ ਪਹਿਨ ਕੇ ਗੁਰੂ ਕੋਲੋਂ ਸਿੱਖਿਆ ਗ੍ਰਹਿਣ ਕਰਦੇ ਸਨ। ਗੁਰੂ ਉਨ੍ਹਾਂ ਨੂੰ ਮਾਨਵੀ ਅਤੇ ਬੌਧਿਕ ਸਿੱਖਿਆ ਦਿੰਦਾ ਅਤੇ ਅੰਤ ਵਿਚ ਵਿਆਹ ਅਤੇ ਹੋਰ ਕਬੀਲਦਾਰੀ ਦੇ ਕੰਮਾਂ ਦਾ ਗਿਆਨ ਕਰਵਾ ਕੇ ਗੁਰੂ ਗਿਆਨ ਦੇ ਕੇ ਗ੍ਰਿਹਸਥ ਆਸ਼ਰਮ ਵਿਚ ਪ੍ਰਵੇਸ਼ ਕਰਨ ਲਈ ਵਾਪਸ ਭੇਜ ਦਿੰਦਾ। ਅਜਿਹੀ ਗਿਆਨ ਪ੍ਰਾਪਤੀ ਵਿਅਕਤੀ ਹੀ ਸਮਾਜ ਵਿਚ ਪੂਰਣ ਨਾਗਰਿਕ ਹੁੰਦਾ ਸੀ ਅਤੇ ਸਮਾਜ ਪ੍ਰਤਿ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਸੀ। ਸਪਸ਼ਟ ਹੈ ਕਿ ਭਾਰਤ ਸੰਸਕ੍ਰਿਤੀ ਦੇ ਵਿਕਾਸ ਵਿਚ ਗੁਰੂ ਕੁਲਾਂ ਦਾ ਮਹੱਤਵਪੂਰਨ ਯੋਗਦਾਨ ਸੀ।

ਗੁਰੂਕੁਲ ਆਮ ਕਰਕੇ ਬ੍ਰਾਹਮਣ ਗ੍ਰਹਿਸਥੀਆਂ ਵੱਲੋਂ ਪਿੰਡਾਂ ਜਾਂ ਸ਼ਹਿਰਾਂ ਵਿਚ ਅਤੇ ਬਾਹਰ ਦੋਵਾਂ ਥਾਵਾਂ ਤੇ ਚਲਾਏ ਜਾਂਦੇ ਸਨ। ਗ੍ਰਿਹਸਥੀ ਵਿਦਵਾਨ ਅਤੇ ਕਦੇ ਕਦੇ ਵਾਨਪ੍ਰਸਥੀ ਵੀ ਦੂਰ ਦੂਰ ਦੇ ਵਿਦਿਆਰਥੀਆਂ ਨੂੰ 25 ਵਰ੍ਹੇ ਦੀ ਉਮਰ ਤੱਕ ਗੁਰੂ ਗਿਆਨ ਦਿੰਦੇ ਸਨ। ਇਸ ਦੇ ਇਵਜ਼ ਵਿਚ ਵਿਦਿਆਰਥੀ ਗੁਰੂ ਦੀ ਸੇਵਾ ਕਰਦੇ ਸਨ ਜਾਂ ਪੈਸੇ ਵਾਲੇ ਹੋਣ ਦੀ ਸੂਰਤ ਵਿਚ ਪੈਸੇ ਦੇ ਰੂਪ ਵਿਚ ਗੁਰੂ ਨੂੰ ਦਾਨ ਦਿੰਦੇ ਸਨ ਪਰ ਇਹ ਗੁਰਦੱਖਣਾਂ ਦੀ ਗੱਲ ਵਿੱਦਿਆ ਪ੍ਰਾਪਤੀ ਤੋਂ ਪਿਛੋਂ ਹੀ ਹੁੰਦੀ ਸੀ। ਵਿੱਦਿਆ ਪ੍ਰਾਪਤ ਕਰਨ ਆਏ ਵਿਦਿਆਰਥੀ ਤੋਂ ਗੁਰੂ ਨਾ ਹੀ ਕੁਝ ਮੰਗਦਾ ਸੀ ਅਤੇ ਨਾ ਹੀ ਵਿੱਦਿਆ ਪ੍ਰਾਪਤ ਕਰਨ ਆਏ ਕਿਸੇ

ਵਿਦਿਆਰਥੀ ਨੂੰ ਕਿਸੇ ਕਾਰਨ ਕਰਕੇ ਗੁਰੂ ਕੁਲ ਤੋਂ ਵਾਪਸ ਮੋੜਿਆ ਜਾਂਦਾ ਸੀ। ਗ਼ਰੀਬ ਅਤੇ ਅਮੀਰ ਹਰ ਯੋਗ ਵਿਦਿਆਰਥੀ ਲਈ ਗੁਰੂ-ਕੁਲ ਦੇ ਦੁਆਰੇ ਖੁਲ੍ਹੇ ਹੁੰਦੇ ਸਨ। ਗੁਰੂਕੁਲਾਂ ਦੇ ਅੰਦਰ ਦਾ ਜੀਵਨ ਸਾਦਾ, ਸ਼ਰਧਾਪੂਰਣ, ਭਗਤੀ-ਭਰਪੂਰ ਅਤੇ ਤਿਆਗਮਈ ਹੁੰਦਾ ਸੀ। ਚੇਲਾ ਗੁਰੂ ਕੋਲ ਰਹਿ ਕੇ ਉਸ ਤੋਂ ਵਿਅਕਤਿਤੱਵ ਅਤੇ ਚਰਿੱਤਰ ਦਾ ਗਿਆਨ ਲੈਂਦਾ ਸੀ। ਦੋਵਾਂ ਦੇ ਆਪਸੀ ਸਬੰਧਾਂ ਦੀ ਇਕ ਸਦਾਚਾਰ-ਨਿਯਮਾਵਲੀ ਹੁੰਦੀ ਸੀ ਜਿਸ ਦੀ ਹਰ ਪੱਖੋਂ ਪਾਲਣਾ ਕੀਤੀ ਜਾਂਦੀ ਸੀ। ਗੁਰੂ ਉਸ ਸਮੇਂ ਤੱਕ ਦਾ ਸਾਰਾ ਗਿਆਨ ਵਿਦਿਆਰਥੀ ਨੂੰ ਦਿੰਦਾ ਅਤੇ ਸਿੱਖਿਆ ਪੂਰੀ ਹੋਣ ਤੇ ਵਿਦਿਆਰਥੀ ਦੱਖਣਾਂ ਦੇ ਕੇ ਘਰ ਨੂੰ ਮੁੜਦਾ ਪਰ ਗ਼ਰੀਬ ਵਿਦਿਆਰਥੀ ਨੂੰ ਇਸ ਤੋਂ ਮੁਕਤ ਵੀ ਕਰ ਦਿੱਤਾ ਜਾਂਦਾ ਸੀ।

ਗੁਰੂਕੁਲਾਂ ਦਾ ਸਿਲਸਿਲਾ ਭਾਰਤ ਵਿਚ ਬਹੁਤ ਦੇਰ ਚਲਦਾ ਰਿਹਾ ਅਤੇ ਸਰਕਾਰ ਆਪਣਾ ਫ਼ਰਜ਼ ਸਮਝਦੀ ਸੀ ਕਿ ਗੁਰੂਕੁਲਾਂ ਅਤੇ ਗੁਰੂਆਂ ਦੇ ਪਾਲਣ-ਪੋਸ਼ਣ ਤੇ ਆਉਂਦੇ ਖ਼ਰਚੇ ਸਰਕਾਰ ਦੁਆਰਾ ਭੁਗਤਾਏ ਜਾਣ। ਇਸ ਦੀ ਇਤਿਹਾਸਕ ਪੁਸ਼ਟੀ ਵੀ ਹੁੰਦੀ ਹੈ। ਕਈ ਰਾਜਿਆਂ ਨੇ ਗੁਰੂਕੁਲਾਂ ਲਈ ਪਿੰਡ ਵੀ ਦਾਨ ਕੀਤੇ ਹੋਏ ਸਨ। ਇਨ੍ਹਾਂ ਦੇ ਹੀ ਵਿਕਸਿਤ ਰੂਪ ਤਕਸ਼ਿਲਾ, ਨਾਲੰਦਾ, ਵਿਕ੍ਰਮਸ਼ਿਲਾ ਅਤੇ ਵਲਭੀ ਦੀਆਂ ਯੂਨੀਵਰਸਿਟੀਆਂ ਸਨ। ਵਾਰਾਨਸੀ ਵਿਚ ਹਾਲੀ ਤੱਕ ਵੀ ਬਹੁਤ ਸਾਰੇ ਗੁਰੂਕੁਲ ਚੱਲ ਰਹੇ ਹਨ। ਉੱਨੀਵੀਂ ਸਦੀ ਦੇ ਆਰੰਭ ਵਿਚ ਇਨ੍ਹਾਂ ਗੁਰੂਕੁਲਾਂ ਨੇ ਲੋਕਾਂ ਵਿਚ ਰਾਸ਼ਟਰ ਭਾਵਨਾ ਪੈਦਾ ਕੀਤੀ। ਹੁਣ ਭਾਵੇਂ ਇਹ ਗੁਰੂਕੁਲਾਂ ਦੀ ਵਿਵਸਥਾ ਮੁੜ ਨਹੀਂ ਕੀਤੀ ਜਾ ਸਕਦੀ ਪਰੰਤੂ ਇਨ੍ਹਾਂ ਦੇ ਨਿਯਮਾਂ ਅਤੇ ਸਦਾਚਾਰਕ ਮਾਪਦੰਡਾਂ ਨੂੰ ਲੋੜ ਮੁਤਾਬਕ ਅਦਲ-ਬਦਲ ਕਰਕੇ ਅਜੋਕੀ ਵਿਦਿਅਕ ਪ੍ਰਣਾਲੀ ਵਿਚ ਅਪਣਾਉਣ ਨਾਲ ਨਿਸ਼ਚੇ ਹੀ ਵਿੱਦਿਅਕ ਪ੍ਰਣਾਲੀ ਵਿਚ ਸੁਧਾਰ ਆ ਸਕਦਾ ਹੈ।

ਹ. ਪੁ.—ਹਿੰ. ਵਿ. ਕੋ. 3 : 468

**ਗੁਰੂ ਗੋਬਿੰਦ ਸਿੰਘ ਮਾਰਗ :** ਲਗਭਗ 640 ਕਿ. ਮੀ. ਲੰਬਾ, ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਤੋਂ ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ ਤੱਕ 91 ਅਸਥਾਨਾਂ ਨੂੰ ਆਪਸ ਵਿਚ ਮਿਲਾਉਂਦਾ ਹੋਇਆ, ਇਹ ਪਵਿੱਤਰ ਮਾਰਗ ਮਹਾਨ ਸਮਾਜ ਸੁਧਾਰਕ, ਕ੍ਰਾਂਤੀਕਾਰੀ ਤੇ ਆਤਮਕ ਸ਼ਕਤੀ ਦੇ ਨੂਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਸਬੰਧਤ ਹੈ ਜਿਨ੍ਹਾਂ ਦੇ ਅਜਿੱਤ ਵਿਸ਼ਵਾਸ, ਦੇਸ਼-ਭਗਤੀ, ਪੂਰਨ ਉਨਮਾਦ, ਬੀਰਤਾ ਭਰੇ ਪਰਾਕਰਮ ਅਤੇ ਉਦਾਰ ਵਿਚਾਰ ਕਰਮ ਦੀ ਸਾਰੀ ਦੁਨੀਆ ਉਤੇ ਅਮਿੱਟ ਛਾਪ ਅੰਕਿਤ ਹੋਈ ਪ੍ਰਤੱਖ ਦਿਸਦੀ ਹੈ। ਇਹ ਸ਼ਾਹ ਰਾਹ ਨਾ ਕੇਵਲ ਗੁਰੂ ਜੀ ਦੀ ਬੇਮਿਸਾਲ ਕੁਰਬਾਨੀ ਦੀ ਯਾਦ ਦਿਵਾਉਂਦਾ ਹੈ ਸਗੋਂ ਬੇਇਨਸਾਫ਼ੀ ਤੇ ਜ਼ੁਲਮ ਦੇ ਵਿਰੁੱਧ ਆਵਾਜ਼ ਦਾ ਭੀ ਚਿੰਨ੍ਹ ਹੈ। ਗੁਰੂ ਜੀ ਨੇ ਇਸ ਬਿਖੜੇ ਰਾਹ ਤੇ ਚੱਲ ਕੇ ਆਪਣੀ ਸੂਝ-ਬੂਝ, ਹਿੰਮਤ, ਦ੍ਰਿੜ੍ਹਤਾ, ਯੋਗਤਾ, ਕੁਰਬਾਨੀ, ਮਿਹਨਤ, ਵਿੱਦਿਅਕ ਸਰਗਰਮੀ, ਫ਼ੌਜੀ ਕਾਬਲੀਅਤ, ਅਦੁੱਤੀ ਬਹਾਦਰੀ, ਬੇਹਿਸਾਬ ਸਫ਼ਲਤਾ ਅਤੇ ਅਥਾਹ ਮੁਹੱਬਤ ਸਦਕਾ ਜ਼ੁਲਮ, ਜਬਰ, ਅਤਿਆਚਾਰ, ਸਮਾਜਕ ਵਿਤਕਰਿਆਂ ਤੇ ਵੰਡੀਆਂ ਵਿਰੁੱਧ ਜਹਾਦ ਕਰਦੇ ਹੋਏ ਮਹਾਨ ਕੁਰਬਾਨੀਆਂ ਦਿੱਤੀਆਂ ਅਤੇ ਅਡੋਲ ਰਹਿ ਕੇ ਮਾਨਵ ਗੌਰਵ ਨੂੰ ਕਾਇਮ ਰੱਖਿਆ। ਇਸ ਨਵੇਂ ਰਾਜ-ਮਾਰਗ ਦਾ ਉਦਘਾਟਨ 10 ਅਪ੍ਰੈਲ, 1973 ਨੂੰ ਪੰਜਾਬ ਸਰਕਾਰ ਅਤੇ ਜਨਤਾ ਦੇ ਸ਼ਰਧਾਮਈ ਉਪਰਾਲੇ ਨਾਲ ਆਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ ਤੱਕ ਇਕ ਵਿਸ਼ਾਲ ਅਤੇ ਪ੍ਰਭਾਵਸ਼ਾਲੀ ਜਲੂਸ ਦੀ ਸ਼ਕਲ ਵਿਚ ਕੀਤਾ ਗਿਆ।

ਇਸ ਮਨੁੱਖੀ ਸਾਂਝ ਅਤੇ ਵਿਸ਼ਵ-ਭਾਈਚਾਰੇ ਨੂੰ ਦ੍ਰਿੜ੍ਹ ਕਰਵਾਉਣ ਵਾਲੇ ਸਾਡੀ ਰਾਹ ਉਤੇ ਮਹੱਤਵਪੂਰਨ ਇਤਿਹਾਸਕ ਸਥਾਨਾਂ ਤੇ ਧੌਲਪੁਰੀ ਪੱਥਰ ਨਾਲ ਬਣੀਆਂ 2.8 ਮੀ. ਉੱਚੀਆਂ ਉੱਪਰ ਨੂੰ ਸਲਾਮੀ ਦਿੰਦੀਆਂ ਪੰਜਕੋਨੀ ਸ਼ਕਲ ਦੀਆਂ 20 ਦਸਮੇਸ਼ ਲਾਠਾਂ ਹਨ। ਇਨ੍ਹਾਂ ਦੇ ਚਾਰੇ ਪਾਸੇ ਪੰਜਾਬੀ, ਹਿੰਦੀ, ਉਰਦੂ ਅਤੇ ਅੰਗਰੇਜ਼ੀ ਵਿਚ ਗੁਰੂ ਜੀ ਦੀ ਆਪਣੀ ਬਾਣੀ ਵਿਚੋਂ ਚੋਣਵੀਆਂ ਤੁਕਾਂ ਅਤੇ ਪੰਜਵੇਂ ਪਾਸੇ ਉਥੋਂ ਦੀ ਇਤਿਹਾਸਕ ਮਹੱਤਤਾ ਬਾਰੇ ਵੇਰਵਾ ਹੈ। ਲਾਠ ਤੇ ਪਹੁੰਚਣ ਲਈ ਪੰਜੇ ਪਾਸੇ 0.75 ਮੀ. ਉੱਚੀਆਂ



ਮਾਰਗ ਨਕਸ਼ਾ



**ਗੁਰੂ ਗੋਬਿੰਦ ਸਿੰਘ ਮਾਰਗ ਦੀ ਇਕ ਬੁਰਜੀ**

ਪੰਜ ਪੌੜੀਆਂ ਅਤੇ 3 ਮੀ. ਚੌੜਾ ਚਬੂਤਰਾ ਹੈ ਅਤੇ ਸਿਖਰ ਤੋਂ 0.55 ਮੀ. ਦੇ ਚੱਕਰ ਵਿਚ ਸਟੀਲ ਦਾ ਖੰਡਾ ਹੈ।

ਲਾਠਾਂ ਵਾਲੀਆਂ ਕੁਝ ਕੁ ਵਧੇਰੇ ਪ੍ਰਸਿੱਧ ਇਤਿਹਾਸਕ ਥਾਵਾਂ ਦਾ ਵੇਰਵਾ ਨਿਮਨ ਅਨੁਸਾਰ ਹੈ :—

ਇਸ ਮਹਾਨ ਮਾਰਗ ਦਾ ਆਰੰਭ ਆਨੰਦਪੁਰ ਸਾਹਿਬ ਤੋਂ ਹੋਇਆ ਜੋ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਰਾਜਾ ਕਹਿਲੂਰ ਤੋਂ ਭੂਮੀ ਲੈ ਕੇ ਵਸਾਇਆ ਸੀ ਅਤੇ ਆਪਣੇ ਮਾਤਾ ਜੀ ਦੇ ਨਾਂ ਤੇ ਚੱਕ ਨਾਨਕੀ ਰੱਖਿਆ। ਦਸ਼ਮੇਸ਼ ਪਿਤਾ ਨੇ ਆਪਣੇ ਜੀਵਨ ਦੇ 42 ਸਾਲਾਂ ਵਿਚੋਂ ਲਗਭਗ 30 ਸਾਲ ਇਸ ਥਾਂ ਬਿਤਾਏ ਅਤੇ ਖੰਡੇ ਦੀ ਪਾਹੁਲ ਦੇ ਕੇ ਆਪਣੇ ਸਿੱਖ ਸੇਵਕਾਂ ਅੰਦਰ ਰਣ-ਖੇਤਰ ਵਿਚ ਜੂਝਣ ਦੀ ਅਮਰ ਰੂਹ ਫੂਕ ਕੇ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ ਅਤੇ ਸ਼ਬਦ ਕਲਾ ਨਾਲ ਇਸ ਦਾ ਨਾਂ ਆਨੰਦਪੁਰ (ਅਨੰਦ ਧਾਮ) ਵਿਚ ਬਦਲ ਦਿੱਤਾ। ਸੋ ਆਪ ਨੇ ਜਾਤ, ਵਰਣ, ਕੁਲ, ਕਰਮ ਦਾ ਭੇਦ-ਭਾਵ ਇਥੇ ਹੀ ਮਿਟਾਇਆ। ਇਸ ਲਈ ਆਪ ਜੀ ਦਾ ਇਹ ਅਮਰ ਸੰਦੇਸ਼ ਪਹਿਲੀ ਦਸਮੇਸ਼ ਲਾਠ ਉਤੇ ਅੰਕਿਤ ਹੈ :—

'ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸ਼ਾਫ਼ੀ,
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥'

ਗੁਰੂ ਜੀ ਦੀ ਦਿਨੋ ਦਿਨ ਭਗਤੀ ਤੇ ਸ਼ਕਤੀ ਦੀ ਚੜ੍ਹਦੀ ਕਲਾ ਤੋਂ ਚੁਕੰਨੇ ਅਤੇ ਈਰਖਾਵਸ ਹੋ ਕੇ ਕਹਿਲੂਰ ਦੇ ਰਾਜੇ ਅਜਮੇਰ ਚੰਦ ਨੇ ਦੂਜੇ ਪਹਾੜੀ ਰਾਜਿਆਂ ਨਾਲ ਗੋਂਦ ਗੁੰਦ ਕੇ 1700 ਈ. ਵਿਚ ਆਨੰਦਪੁਰ ਤੇ ਹਮਲਾ ਕਰ ਦਿੱਤਾ ਪਰ ਇਹ ਨਾਕਾਮ ਰਿਹਾ। ਫਿਰ ਹੋਰ ਹਮਲੇ ਕੀਤੇ ਪਰ ਉਹ ਭੀ ਕਾਮਯਾਬ ਨਾ ਹੋਏ। ਅਖ਼ੀਰ ਪਹਾੜੀ ਰਾਜੇ ਰੰਘੜਾਂ, ਗੁੱਜਰਾਂ ਆਦਿ ਨੇ ਰਲ ਕੇ ਮੁਗ਼ਲ ਸੂਬਿਆਂ ਅਤੇ ਦਿੱਲੀ ਦੇ ਸ਼ਹਿਨਸ਼ਾਹ ਤੋਂ ਮਦਦ ਲੈ ਕੇ ਟਿੱਡੀ ਦਲ ਵਾਂਗ ਆਨੰਦਪੁਰ ਨੂੰ ਚਾਰੇ ਪਾਸਿਉਂ ਘੇਰ ਲਿਆ। ਤਕੜੇ ਸੰਘਰਸ਼ ਪਿਛੋਂ ਮੁਗ਼ਲਾਂ ਅਤੇ ਬਾਈਧਾਰ ਦੇ ਰਾਜਿਆਂ ਦੇ ਕੁਰਾਨ ਦੀਆਂ ਕਸਮਾਂ ਅਤੇ ਆਟੇ ਦੀ ਗਊ ਦੀਆਂ ਸੁਗੰਧਾਂ ਚੁੱਕੀਆਂ ਕਿ ਜੇ ਗੁਰੂ ਜੀ ਕਿਲਾ ਛੱਡ ਦੇਣ ਤਾਂ ਫ਼ੌਜਾਂ ਉਨ੍ਹਾਂ ਦਾ ਪਿੱਛਾ ਨਹੀਂ ਕਰਨਗੀਆਂ ਪਰੰਤੂ 5-6 ਦਸੰਬਰ, 1705 ਈ. ਦੀ ਵਰਖਾ ਅਤੇ ਸਰਦੀ ਦੀ ਰਾਤ ਨੂੰ ਜਦੋਂ ਗੁਰੂ ਜੀ ਨੇ ਆਨੰਦਪੁਰ ਨੂੰ ਅੰਤਮ ਪ੍ਰਣਾਮ ਕੀਤਾ ਤਾਂ ਦੁਸ਼ਮਣ ਬਚਨ ਹਾਰ ਕੇ ਪਿੱਛਾ ਕਰਨ ਲੱਗ ਪਏ।

ਕੀਰਤਪੁਰ ਤੋਂ ਲੜਾਈ ਸ਼ੁਰੂ ਹੋ ਗਈ। ਇਹ ਅਹਿਮ ਪਵਿੱਤਰ ਇਤਿਹਾਸਕ ਅਸਥਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਸਾਇਆ ਸੀ ਅਤੇ ਸੱਤਵੇਂ ਤੇ ਅੱਠਵੇਂ ਗੁਰੂ ਜੀ ਦਾ ਜਨਮ ਅਤੇ ਗੁਰ ਗੱਦੀ ਵੀ ਇੱਥੇ ਹੀ ਹੋਈ। ਦਸਮੇਸ਼ ਜੀ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਸੀਸ ਦੇ ਦਰਸ਼ਨ ਵੀ ਭਾਈ ਜੈਤਾ ਜੀ ਕੋਲੋਂ ਇੱਥੇ ਹੀ ਕੀਤੇ ਸਨ। ਗੁਰੂ ਸਾਹਿਬ ਦਾ ਇਹ ਮੁੱਖ ਵਾਕ ਇਸ ਅਦੁੱਤੀ ਸ਼ਹਾਦਤ ਨੂੰ ਇੱਥੇ ਦੂਜੀ ਦਸਮੇਸ਼ ਲਾਠ ਉਤੇ ਪਰਗਟ ਕਰਦਾ ਹੈ :—

"ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ॥"

ਸਰਸਾ ਨਦੀ ਦੇ ਕੰਢੇ ਗੁਰੂ ਜੀ ਦਾ ਸਾਰਾ ਟੱਬਰ ਖਿੰਡ ਗਿਆ। ਆਪ ਜੀ ਦੇ ਦੋਵੇਂ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਤੇ ਕੁਝ ਹੋਰ ਸਿੰਘਾਂ ਸਮੇਤ ਦਿੱਲੀ ਨੂੰ ਚਲੇ ਗਏ। ਛੋਟੇ ਸਾਹਿਬਜ਼ਾਦੇ (ਜੋਰਾਵਰ ਸਿੰਘ ਤੇ ਫ਼ਤਹਿ ਸਿੰਘ) ਮਾਤਾ ਗੁਜਰੀ ਸਮੇਤ ਗੰਗੂ ਬ੍ਰਾਹਮਣ ਨਾਲ ਉਸ ਦੇ ਪਿੰਡ ਸਹੇੜੀ ਪਹੁੰਚ ਗਏ ਅਤੇ ਉਥੋਂ ਗੰਗੂ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਵਾ ਕੇ ਸਰਹੰਦ ਪਹੁੰਚਾ ਦਿੱਤਾ। ਇਥੇ ਗੁਰਦੁਆਰਾ ਪਰਿਵਾਰ ਵਿਛੋੜਾ ਸੁਭਾਇਮਾਨ ਹੈ ਜਿਥੇ ਤੀਜੀ ਦਸ਼ਮੇਸ਼ ਲਾਠ ਦਾ ਸ੍ਰੀ ਮੁੱਖ ਵਾਕ ਆਦਰਸ਼ਕ ਜੰਗ ਨੂੰ ਮੂਰਤੀਮਾਨ ਕਰਦਾ ਹੈ :

"ਧੰਨ ਜੀਓ ਤਿਹ ਕੋ ਜਗ ਮੈਂ
ਮੁਖ ਤੇ ਹਰਿ ਚਿੱਤ ਮਹਿ ਜੁਧ ਬਿਚਾਰੈ॥"

ਗੁਰੂ ਜੀ ਆਪਣੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਅਤੇ ਕੁਝ ਸਿੰਘਾਂ ਸਮੇਤ ਰੋਪੜ ਦੇ ਲਾਗੇ ਕੋਟਲਾ ਨਿਹੰਗ (ਜਿਥੇ ਅੱਜਕਲ੍ਹ ਗੁਰਦੁਆਰਾ ਭੱਠਾ ਸਾਹਿਬ ਹੈ) ਠਹਿਰੇ ਸਨ ਇੱਥੇ ਚੌਥੀ ਦਸ਼ਮੇਸ਼ ਲਾਠ ਬਣਾਈ ਗਈ ਹੈ।

ਗੁਰੂ ਗੋਬਿੰਦ ਸਿੰਘ ਜੀ ਫਿਰ ਚਮਕੌਰ ਸਾਹਿਬ ਪਹੁੰਚੇ। ਦੁਸ਼ਮਣ ਦੀ ਸੈਨਾ ਬੁਰੀ ਤਰ੍ਹਾਂ ਪਿੱਛਾ ਕਰ ਰਹੀ ਸੀ। ਕੱਚੀ ਗੜ੍ਹੀ ਵਿਚ ਮੋਰਚਾ ਲਾ ਕੇ ਮੁੱਠੀ ਭਰ ਸਿੰਘਾਂ ਨੇ ਟਿੱਡੀ ਦਲ ਦਾ ਪੂਰਾ ਦਿਨ ਮੁਕਾਬਲਾ ਕੀਤਾ। ਦੋਵੇਂ ਵੱਡੇ ਸਹਿਬਜ਼ਾਦੇ, ਅਜੀਤ ਸਿੰਘ ਤੇ ਜੁਝਾਰ ਸਿੰਘ ਇਥੇ ਸ਼ਹੀਦ ਹੋ ਗਏ। ਇਸ ਪੰਜਵੀਂ ਦਸ਼ਮੇਸ਼ ਲਾਠ ਤੇ ਜੂਝ ਮਰਨ ਦੀ ਪ੍ਰੇਰਣਾ ਹੈ :—

"ਜੂਝ ਮਰਉ ਰਣ ਮਹਿ ਤਜ ਭੈ,
ਤੁਮ ਤੇ ਪ੍ਰਭ ਸਯਾਮ ਇਹੈ ਬਰ ਪਾਵੈ।"

ਚਾਲੀਆਂ ਵਿਚੋਂ ਕੇਵਲ ਪੰਜ ਸਿੰਘ ਬਚੇ ਜਿਨ੍ਹਾਂ ਗੁਰਮਤਾ ਕਰਕੇ ਗੁਰੂ ਸਾਹਿਬ ਨੂੰ ਰਾਤੋ-ਰਾਤ ਨਿਕਲ ਜਾਣ ਲਈ ਕਿਹਾ। ਕਲਗੀ ਤੇ ਜਿਗ੍ਹਾ ਭਾਈ ਸੰਗਤ ਸਿੰਘ ਬੰਗੇਸਰੀ ਦੇ ਸੀਸ ਤੇ ਸਜਾ ਕੇ ਰਾਤ ਵੇਲੇ ਗੁਰੂ ਜੀ ਭਾਈ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਸਮੇਤ ਮੁਗ਼ਲਾਂ ਦੇ ਘੇਰੇ ਵਿਚੋਂ ਨਿਕਲ ਗਏ। ਹਨ੍ਹੇਰੇ ਵਿਚ ਉਹ ਵਿੱਛੜ ਗਏ। ਮੌਜੂਦਾ ਜੰਡ ਸਾਹਿਬ ਗੁਰਦੁਆਰੇ ਵਾਲੀ ਥਾਂ ਤੇ ਗੁਰੂ ਜੀ ਥੋੜ੍ਹਾ ਜਿਹਾ ਆਰਾਮ ਕਰਕੇ ਇਕੱਲੇ ਬਹਿਲੋਲਪੁਰ ਦੀ ਜੂਹ ਵਿਚ ਪਹੁੰਚ ਗਏ ਅਤੇ ਝਾੜਾਂ ਵਿਚ ਦਿਨ ਕੱਟਿਆ ਜਿਥੇ ਹੁਣ ਗੁਰਦੁਆਰਾ ਝਾੜ ਸਾਹਿਬ ਹੈ। ਪਹੁ-ਫੁਟਾਲੇ ਤੱਕ ਪਵਾਤ ਤੇ ਸਹਿਜੋ-ਮਾਜਰਾ ਹੁੰਦੇ

ਹੋਏ ਇਕੱਲਮ ਕੱਲੇ, ਕੰਡਿਆਲਾ ਰਸਤਾ ਝਾਗਦੇ ਫਟੇ ਬਸਤਰ ਅਤੇ ਝਰੀਟੇ ਸਰੀਰ ਨਾਲ ਆਪ ਜੀ ਮਾਛੀਵਾੜੇ ਸੱਥਰ ਉਪਰ ਆ ਕੇ ਬਿਰਾਜੇ ਸਨ। ਇੱਥੇ ਹੁਣ ਗੁਰਦੁਆਰਾ ਚਰਨ ਕੰਵਲ ਸਾਹਿਬ ਹੈ। ਪ੍ਰਭੂ ਦੀ ਯਾਦ ਵਿਚ ਪ੍ਰਾਪਤ ਸੱਥਰ ਨੂੰ ਰੰਗ ਮਹਿਲਾਂ ਨਾਲੋਂ ਉਚੇਰਾ ਦਰਸਾਉਂਦਾ ਮਾਛੀਵਾੜੇ ਦੀ ਛੇਵੀਂ ਦਸ਼ਮੇਸ਼ ਲਾਠ ਦਾ ਮੁੱਖ ਵਾਕ ਹੈ :

'ਯਾਰੜੇ ਦਾ ਸਾਨੂੰ ਸਥਰ ਚੰਗਾ
ਭੱਠ ਖੇੜਿਆਂ ਦਾ ਰਹਿਣਾ॥'

ਇਥੇ ਬਾਗ਼ ਦੇ ਮਾਲਕ ਗੁਲਾਬੇ ਮਸੰਦ ਨੇ ਗੁਰੂ ਜੀ ਦੀ ਪ੍ਰਸ਼ਾਦ ਪਾਣੀ ਦੀ ਸੇਵਾ ਕੀਤੀ ਅਤੇ ਰੁਹੇਲੇ ਪਠਾਣ ਨਬੀ ਖ਼ਾਂ ਅਤੇ ਗ਼ਨੀ ਖ਼ਾਂ ਨੀਲੇ ਬਸਤਰਾਂ ਵਿਚ ਗੁਰੂ ਜੀ ਨੂੰ ਉੱਚ ਦਾ ਪੀਰ ਬਣਾ ਕੇ ਘੁਲਾਲ ਤੋਂ ਲੱਲ ਕਲਾਂ ਪਹੁੰਚੇ ਜਿਥੇ ਹੁਣ ਗੁਰਦੁਆਰਾ 'ਗੁਰੂ ਸਰ' ਹੈ। ਅਗੇ ਕੁੱਬੇ ਪਿੰਡ ਰਾਹੀਂ ਕਟਾਣਾਸਰ, ਰਾਮਪੁਰ, ਕਨੇਚ ਹੁੰਦੇ ਹੋਏ ਆਲਮਗੀਰ ਪਹੁੰਚੇ। ਭਾਈ ਨੰਧ ਸਿੰਘ ਨੇ ਘੋੜੀ ਪੇਸ਼ ਕੀਤੀ ਅਤੇ ਗੁਰੂ ਜੀ ਨੇ ਨਬੀ ਖ਼ਾਂ ਅਤੇ ਗ਼ਨੀ ਖ਼ਾਂ ਨੂੰ ਹੁਕਮਨਾਮੇ ਪ੍ਰਦਾਨ ਕੀਤੇ। ਆਲਮਗੀਰ ਵਿਚ ਸਤੱਵੀਂ ਦਸਮੇਸ਼ ਲਾਠ ਉਤੇ ਅੰਕਿਤ ਹੈ :—

"ਸਾਧ ਸਮੂਹ ਪ੍ਰਸੰਨ ਫਿਰੈ ਜਗ,
ਸਤ੍ਰ ਸਬੈ ਅਵਲੋਕਿ ਚਪੈਂਗੇ।"

ਅੱਠਵੀਂ ਦਸਮੇਸ਼ ਲਾਠ ਰਾਏ ਕੋਟ ਅਤੇ ਨੌਵੀਂ ਤਖ਼ਤਪੁਰੇ ਵਿਚ ਹੈ। ਗੁਰੂ ਗੋਬਿੰਦ ਸਿੰਘ ਮਾਰਗ ਨਾਲ ਸਬੰਧਤ ਅਗਲਾ ਪ੍ਰਸਿੱਧ ਸਾਕਾ ਗੁਰੂ ਜੀ ਦਾ ਦੀਨਾ ਕਾਂਗੜ ਤੋਂ ਔਰੰਗਜ਼ੇਬ ਨੂੰ ਫ਼ਾਰਸੀ ਕਵਿਤਾ ਵਿਚ 'ਜ਼ਫ਼ਰਨਾਮਾ' ਨਾਂ ਦਾ ਵਿਜੈ ਪੱਤਰ ਲਿਖਣਾ ਸੀ। ਇਸ ਵਿਚ ਬਾਦਸ਼ਾਹ ਅਤੇ ਉਸ ਦੇ ਅਧਿਕਾਰੀਆਂ ਦੇ ਝੂਠੇ ਬਚਨਾਂ, ਜ਼ੁਲਮਾਂ ਤੇ ਫ਼ਰੇਬਾਂ ਨੂੰ ਉਘਾੜਿਆ ਗਿਆ ਸੀ। ਦੀਨਾ ਕਾਂਗੜ ਵਿਖੇ ਦਸਵੀਂ ਦਸ਼ਮੇਸ਼ ਲਾਠ ਉਤੇ ਇਹ ਬੈਂਤ ਅੰਕਿਤ ਹੈ :—

"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ।
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ।"

ਗਿਆਰ੍ਹਵੀਂ ਦਸਮੇਸ਼ ਲਾਠ ਡੋਡ ਵਿਖੇ, ਬਾਰ੍ਹਵੀਂ ਢਿੱਲਵਾਂ ਸੋਢੀਆਂ, ਤੇਰ੍ਹਵੀਂ ਕੋਟਕਪੂਰੇ ਅਤੇ ਚੌਧਵੀਂ ਜੈਤੋ ਵਿਖੇ ਬਣਾਈ ਗਈ ਹੈ।

ਪੰਦਰ੍ਹਵੀਂ ਦਸਮੇਸ਼ ਲਾਠ ਮੁਕਤਸਰ ਵਿਖੇ ਹੈ ਜਿਸ ਦਾ ਨਾਂ ਉਸ ਸਮੇਂ 'ਖਿਦਰਾਣੇ ਦੀ ਢਾਬ' ਸੀ। ਮੁਗ਼ਲ ਸੈਨਾ ਗੁਰੂ ਜੀ ਦਾ ਪਿੱਛਾ ਕਰ ਰਹੀ ਸੀ। ਢਾਬ ਵਿਚ ਪਾਣੀ ਹੋਣ ਕਰਕੇ ਇਹ ਥਾਂ ਲੜਾਈ ਲਈ ਯੋਗ ਸੀ ਅਤੇ ਮੁਗ਼ਲਾਂ ਦੇ ਟਾਕਰੇ ਲਈ ਬਰਾੜ ਪਹਿਲਾਂ ਹੀ ਇਕੱਠੇ ਹੋ ਗਏ ਸਨ। ਪਿੱਛਾ ਕਰ ਰਹੀ ਸ਼ਾਹੀ ਮੁਗ਼ਲ ਸੈਨਾ ਦਾ ਖ਼ਾਲਸੇ ਦੇ ਇਕ ਹੋਰ ਜਥੇ ਨਾਲ ਟਾਕਰਾ ਹੋ ਗਿਆ। ਇਹ ਜਥਾ ਮਾਈ ਭਾਗੋ ਦੀ ਸਰਦਾਰੀ ਹੇਠ ਗੁਰੂ ਸਾਹਿਬ ਦੀ ਸ਼ਰਨ-ਪ੍ਰਾਪਤੀ ਲਈ ਜਾ ਰਿਹਾ ਸੀ। ਇਹ ਸਾਰੇ ਸਿੰਘ ਵੈਰੀਆਂ ਨਾਲ ਜੂਝਦੇ ਸ਼ਹੀਦ ਹੋ ਗਏ। ਗੁਰੂ ਸਾਹਿਬ ਟਿੱਬੀ ਸਾਹਿਬ ਤੋਂ ਤੀਰਾਂ ਦੀ ਵਰਖਾ ਕਰਦੇ ਰਹੇ। ਅੰਤ ਮੁਗ਼ਲਾਂ ਨੂੰ ਹਾਰ ਹੋਈ। ਗੁਰੂ ਜੀ ਨੇ ਸ਼ਹੀਦ ਹੋਏ ਇਕ ਇਕ ਸਿੰਘ ਨੂੰ ਛਾਤੀ ਨਾਲ ਲਾਇਆ। ਸਹਿਕਦੇ ਭਾਈ ਮਹਾਂ ਸਿੰਘ ਦੀ ਬੇਨਤੀ ਉਪਰ ਬੇਦਾਵਾ ਪਾੜਿਆ ਅਤੇ ਟੁੱਟੀ ਗੰਢੀ। ਰਣ ਵਿਚ ਜੂਝ ਕੇ ਪ੍ਰਾਣ ਤਿਆਗਣ ਨੂੰ ਅਮਰਾਪਦ ਪਰਗਟ ਕਰਦਾ ਮੁੱਖ ਵਾਕ ਮੁਕਤਸਰ ਵਿਚੋਂ ਪੰਦਰ੍ਹਵੀਂ ਦਸਮੇਸ਼ ਲਾਠ ਤੇ ਅੰਕਿਤ ਕੀਤਾ ਗਿਆ ਹੈ :—

"ਜਬ ਆਵ ਕੀ ਅਉਧ ਨਿਦਾਨ ਬਨੈ
ਅਤ ਹੀ ਰਨ ਮੈ ਤਬ ਜੂਝ ਮਰਉ।"

ਮੁਕਤਿਆਂ ਦੀ ਸ਼ਹੀਦੀ ਦਾ ਪਵਿੱਤਰ ਅਸਥਾਨ ਹੋਣ ਕਰਕੇ ਇਸ ਦਾ ਨਾਂ 'ਮੁਕਤਸਰ' ਹੋ ਗਿਆ। ਸੋਲਵੀਂ ਲਾਠ ਸ੍ਰੀ ਗੁਪਤਸਰ ਵਿਖੇ, ਸਤਾਰ੍ਹਵੀਂ ਸ੍ਰੀ ਲੱਖੀ ਸਰ, ਅਠਾਰ੍ਹਵੀਂ ਜੱਸੀ ਬਗਵਾਲੀ ਅਤੇ ਉੱਨੀਵੀਂ ਚੱਕ ਫ਼ਤਿਹ ਸਿੰਘ ਵਾਲਾ ਵਿਖੇ ਬਣਾਈ ਗਈ ਹੈ।

ਇਸ ਮਾਰਗ ਦਾ ਅੰਤਲਾ ਇਤਿਹਾਸਕ ਸਥਾਨ ਭਾਈ ਡੱਲੇ ਦਾ ਪਿੰਡ 'ਸਾਬੋ ਕੀ ਤਲਵੰਡੀ' ਹੈ ਜਿਸ ਨੂੰ ਹੁਣ 'ਦਮਦਮਾ ਸਾਹਿਬ' ਵੀ ਕਿਹਾ ਜਾਂਦਾ ਹੈ। ਇਥੇ ਗੁਰੂ ਜੀ ਭਾਈ ਡੱਲੇ ਦੀ ਬੇਨਤੀ ਪ੍ਰਵਾਨ ਕਰਕੇ ਪੁੱਜੇ ਅਤੇ ਇਥੋਂ ਦੇ ਵਸਨੀਕਾਂ ਨੇ ਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ। ਇਥੇ ਆਪ 9 ਮਹੀਨੇ 9 ਦਿਨ ਠਹਿਰੇ। ਫ਼ੌਜੀ ਸਿਖਲਾਈ ਅਤੇ ਸਾਹਿਤ ਦਾ ਪ੍ਰਵਾਹ ਫੁੱਟ ਪਿਆ। ਗੁਰੂ ਜੀ ਨੇ ਭਾਈ ਮਨੀ ਸਿੰਘ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਫਿਰ ਲਿਖਵਾਈ ਇਸੇ ਪਾਵਨ ਬੀੜ ਨੂੰ ਨਾਦੇੜ ਸਾਹਿਬ ਵਿਖੇ ਗੁਰਗੱਦੀ ਬਖ਼ਸ਼ੀ ਗਈ। ਇਹ ਅਸਥਾਨ 'ਗੁਰੂ ਕੀ ਕਾਸ਼ੀ' ਕਰਕੇ ਉੱਘਾ ਹੋਇਆ ਹੈ। ਚੌਗਿਰਦੇ ਦੇ ਲੋਕਾਂ ਨੇ ਖੰਡੇ ਦਾ ਅੰਮ੍ਰਿਤਪਾਨ ਕੀਤਾ ਅਤੇ ਤਪਦੇ ਦਿੱਲਾਂ ਨੂੰ ਠੰਢ ਪ੍ਰਾਪਤ ਹੋਈ। ਮਾਤਾ ਜੀਤੋ ਜੀ ਤੇ ਮਾਤਾ ਸੁੰਦਰੀ ਜੀ ਨੇ ਦਿੱਲੀ ਤੋਂ ਆ ਕੇ ਇਸ ਅਸਥਾਨ ਉਤੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਸਨ। ਇਥੇ ਗੁਰੂ ਜੀ ਨੇ ਆਪਣੇ ਆਪ ਨੂੰ ਅਤੇ ਆਪਣੇ ਪਰਿਵਾਰਕ ਜੀਵਨ ਨੂੰ ਸਰਬਤ ਮਾਨਵਤਾ ਤੋਂ ਵਾਰ ਦੇਣ ਦਾ ਉਪਦੇਸ਼ ਦਿੱਤਾ। ਵੀਹਵੀਂ ਦਸ਼ਮੇਸ਼ ਲਾਠ ਉਤੇ ਉਨ੍ਹਾਂ ਦੀ ਇੱਛਾ ਨੂੰ ਪਰਗਟ ਕਰਦਾ ਇਹ ਸ੍ਰੀ ਮੁੱਖ ਵਾਕ ਅੰਕਿਤ ਹੈ :—

"ਮੋ ਗ੍ਰਿਹਿ ਮੈਂ ਤਨ ਤੇ ਮਨ ਤੇ
ਸਿਰ ਲੌ ਧਨ ਹੈ ਸਭ ਹੀ ਇਨ ਹੀ ਕੋ।"

ਇਸ ਮਾਰਗ ਰਾਹੀਂ ਗੁਰੂ ਜੀ ਦੀ ਦਿਵ ਮੂਰਤੀ, ਨੂਰਾਨੀ ਨੁਹਾਰ ਤੇ ਚੜ੍ਹਦੀ ਕਲਾ ਦਾ ਦੀਦਾਰ ਹੁੰਦਾ ਹੈ ਅਤੇ ਅੰਧਿਆਰੀ ਜਨਤਾ ਨੂੰ ਇਹ ਚਾਨਣ ਮੁਨਾਰਾ ਰੌਸ਼ਨੀ ਵਿਖਾਉਂਦਾ ਹੈ।

ਹ. ਪੁ.—ਗੁਰੂ ਗੋਬਿੰਦ ਸਿੰਘ ਮਾਰਗ—ਭਾਸ਼ਾ ਵਿਭਾਗ, ਪੰਜਾਬ

**ਗੁਰੂਤਾ ਆਕਰਸ਼ਣ** : ਸਮੂਹ ਮਾਦੇ ਦੇ ਕਣਾਂ ਵਿਚਕਾਰ ਲੱਗਣ ਵਾਲੇ ਵਿਸ਼ਵ-ਵਿਆਪੀ ਖਿੱਚ-ਬਲ ਨੂੰ ਗੁਰੂਤਾ-ਆਕਰਸ਼ਣ ਕਿਹਾ ਜਾਂਦਾ ਹੈ। ਸੂਰਜੀ ਮੰਡਲ ਵਿਚਲੇ ਆਕਾਸ਼ੀ ਪਿੰਡ (ਗ੍ਰਹਿ, ਉਪ-ਗ੍ਰਹਿ ਆਦਿ) ਇਸੇ ਬਲ ਕਾਰਨ ਹੀ ਬ੍ਰਹਿਮੰਡ ਵਿਚ ਖੜ੍ਹੇ ਹਨ। ਧਰਤੀ ਉੱਪਰ ਸਥਿਤ ਵਸਤੂਆਂ ਦਾ ਭਾਰ ਜਾਂ ਧਰਤੀ ਦੇ ਕੇਂਦਰ ਵੱਲ ਖਿੱਚ ਵੀ ਇਸੇ ਬਲ ਕਾਰਨ ਹੁੰਦਾ ਹੈ। ਭਾਵੇਂ ਗੁਰੂਤਾ-ਆਕਰਸ਼ਣ ਇਕ ਬਹੁਤ ਹੀ ਕਮਜ਼ੋਰ ਬਲ ਹੈ ਪਰ ਵਿਸ਼ਵ-ਵਿਆਪੀ ਹੋਣ ਕਾਰਨ ਇਸ ਨੇ ਸਮੂਹ ਬ੍ਰਹਿਮੰਡ ਨੂੰ ਮੌਜੂਦਾ ਹਾਲਤ ਵਿਚ ਢਾਲਣ ਲਈ ਮਹੱਤਵਪੂਰਨ ਹਿੱਸਾ ਪਾਇਆ ਹੈ।

ਗੁਰੂਤਾ-ਆਕਰਸ਼ਣ ਸਿਧਾਂਤ ਦੇ ਵਿਕਾਸ ਵਿਚ ਆਈਜ਼ਕ ਨਿਊਟਨ ਦੇ ਗੁਰੂਤਾ ਆਕਰਸ਼ਣ ਦੇ ਸਿਧਾਂਤ (ਜੋ ਕਿ ਉਸ ਨੇ 1687 ਵਿਚ ਪ੍ਰਿੰਸੀਪੀਆ ਨਾਂ ਦੀ ਪੁਸਤਕ ਵਿਚ ਛਾਪਿਆ ਸੀ) ਦੀ ਅੱਜ ਕਲ੍ਹ ਵੀ ਬਹੁਤ ਵਿਹਾਰਕ ਵਰਤੋਂ ਹੈ । ਆਈਨਸਟਾਈਨ ਦਾ ਆਧੁਨਿਕ ਸਾਪੇਖਤਾ ਦਾ ਖੇਤਰੀ ਸਿਧਾਂਤ ਕੁਝ ਵਿਸ਼ੇਸ਼ ਹਾਲਤਾਂ ਵਿਚ ਹੀ ਨਿਊਟਨ ਦੇ ਕਲਾਸੀਕਲ ਸਿਧਾਂਤ ਨਾਲੋਂ ਥੋੜ੍ਹਾ ਜਿਹਾ ਵੱਖਰਾ ਹੈ। ਅਸਲ ਵਿਚ ਆਈਨਸਟਾਈਨ ਦੇ ਸਿਧਾਂਤ ਦੀ ਮੁੱਖ ਮਹੱਤਤਾ ਉਸ ਦੀ ਮੁਢਲੀ ਧਾਰਨਾ ਵਿਚ ਅੰਤਰ ਹੋਣ ਕਾਰਨ ਹੈ।

### ਗੁਰੂਤਾ-ਆਕਰਸ਼ਣ ਸਿਧਾਂਤ ਦਾ ਵਿਕਾਸ

**ਮੁਢਲੀਆਂ ਧਾਰਨਾਵਾਂ**—ਸ਼ੁਰੂ ਸ਼ੁਰੂ ਵਿਚ ਯੂਨਾਨੀ ਫ਼ਿਲਾਸਫ਼ਰ ਸੋਚਦੇ ਸਨ ਕਿ ਆਕਾਸ਼ੀ ਪਿੰਡਾਂ ਦੀ ਗਤੀ ਅਤੇ ਧਰਤੀ ਉੱਪਰ ਸਥਿਤ ਵਸਤੂਆਂ ਦੀ ਗਤੀ ਵਿਚ ਕੋਈ ਸਬੰਧ ਨਹੀਂ। ਅਜਿਹਾ ਉਹ ਇਸ ਕਰਕੇ ਸੋਚਦੇ ਸਨ ਕਿ ਆਕਾਸ਼ੀ ਪਿੰਡ ਬਾਰ ਬਾਰ

ਆਪਣੇ ਗ੍ਰਹਿ ਪਥਾਂ ਤੇ ਆਕਾਸ਼ ਵਿਚ ਚਲਦੇ ਵਿਖਾਈ ਦਿੰਦੇ ਹਨ ਜਦੋਂ ਕਿ ਧਰਤੀ ਉੱਪਰ ਸੁੱਟੀ ਕੋਈ ਵਸਤੂ ਲਗਾਤਾਰ ਆਪਣੇ ਪਥ ਦੇ ਨਾਲ ਨਾਲ ਹੇਠਾਂ ਨੂੰ ਡਿਗਦੀ ਆਉਂਦੀ ਹੈ ਅਤੇ ਅੰਤ ਵਿਚ ਧਰਤੀ ਤੇ ਆ ਟਿਕਦੀ ਹੈ। ਸੋ ਆਕਾਸ਼ੀ ਪਿੰਡਾਂ ਦੀ ਗਤੀ ਨੂੰ ਉਨ੍ਹਾਂ ਨੇ 'ਕੁਦਰਤੀ ਗਤੀ' ਦਾ ਨਾਂ ਦਿੱਤਾ। ਉਨ੍ਹਾਂ ਇਹ ਵੀ ਅਨੁਭਵ ਕੀਤਾ ਕਿ ਧਰਤੀ ਉਪਰਲੀਆਂ ਵਸਤੂਆਂ ਸੁਭਾਵਕ ਤੌਰ ਤੇ ਹੀ ਧਰਤੀ ਦੇ ਕੇਂਦਰ ਵੱਲ ਖਿੱਚੇ ਜਾਣ ਦੀ ਪ੍ਰਵਿਰਤੀ ਰੱਖਦੀਆਂ ਹਨ। ਉਨ੍ਹਾਂ ਦਾ ਇਹ ਵੀ ਖ਼ਿਆਲ ਸੀ ਕਿ ਧਰਤੀ ਦੀ ਸਤ੍ਹਾ ਉੱਪਰ ਕਿਸੇ ਵਸਤੂ ਨੂੰ ਇਕ ਸਮਾਨ ਗਤੀ ਵਿਚ ਰੱਖਣ ਲਈ ਲਗਾਤਾਰ ਬਲ ਲਗਾਉਣ ਦੀ ਲੋੜ ਪੈਂਦੀ ਹੈ ਅਤੇ ਦੂਜੇ ਲਗਾਇਆ ਜਾਣ ਵਾਲਾ ਇਹ ਬਲ ਵਸਤੂ ਨਾਲ ਸੰਪਰਕ ਦੀ ਹਾਲਤ ਵਿਚ ਲੱਗਣਾ ਚਾਹੀਦਾ ਹੈ ਨਾ ਕਿ ਦੂਰੀ ਤੋਂ ਕਿਸੇ ਆਕਰਸ਼ਣ ਬਸਾਲ ਆਦਿ ਦੀ ਸੂਰਤ ਵਿਚ। ਇਨ੍ਹਾਂ ਵਿਚਾਰਾਂ ਨੇ ਗਤੀ ਦੇ ਸਿਧਾਂਤ ਨੂੰ ਸਮਝਣ ਅਤੇ ਗੁਰੂਤਾ-ਆਕਰਸ਼ਣ ਦੇ ਵਿਸ਼ਵ-ਵਿਆਪੀ ਨਿਯਮ ਦੀ ਖੋਜ ਵਿਚ ਰੁਕਾਵਟਾਂ ਪਾਈਆਂ ਪਰ 16ਵੀਂ ਸਦੀ ਤੋਂ 17ਵੀਂ ਸਦੀ ਦੇ ਸ਼ੁਰੂ ਤੱਕ ਇਸ ਖੇਤਰ ਵਿਚ ਕੀਤੇ ਕੰਮ ਨੇ ਨਿਊਟਨ ਦੇ ਗੁਰੂਤਾ-ਆਕਰਸ਼ਣ ਦੇ ਨਿਯਮਾਂ ਦੀ ਖੋਜ ਕਾਫ਼ੀ ਸਰਲ ਕਰ ਦਿੱਤੀ।

**ਕੈਪਲਰ ਦੇ ਗ੍ਰਹਿ ਗਤੀ ਦੇ ਨਿਯਮ**—ਕੈਪਲਰ ਦੇ ਆਪਣੇ ਤੋਂ ਪਹਿਲੇ ਵਿਗਿਆਨੀਆਂ ਦੀਆਂ ਗ੍ਰਹਿ ਗਤੀ ਬਾਰੇ ਕੀਤੀਆਂ ਖੋਜਾਂ ਦਾ ਅਧਿਐਨ ਕੀਤਾ ਅਤੇ ਇਸ ਉਪਰੰਤ ਗ੍ਰਹਿ ਗਤੀ ਸਬੰਧੀ ਤਿੰਨ ਨਿਯਮ ਦੱਸੇ ਜੋ ਗ੍ਰਹਿ ਗਤੀਆਂ ਅਤੇ ਗ੍ਰਹਿ ਪਥਾਂ ਨੂੰ ਸਰਲ ਜੁਮੈਟਰੀ ਅਤੇ ਗਣਿਤ ਦੀ ਵਰਤੋਂ ਨਾਲ ਬਿਆਨ ਕਰਦੇ ਹਨ।

ਇਹ ਤਿੰਨ ਨਿਯਮ ਇਹ ਹਨ :—

1) ਹਰ ਇਕ ਗ੍ਰਹਿ ਇਲਿਪਸੀ ਪਥ ਤੇ ਗਤੀ ਕਰਦਾ ਹੈ ਅਤੇ ਸੂਰਜ ਇਸ ਇਲਿਪਸੀ ਪਥ ਦੇ ਕਿਸੇ ਇਕ ਫ਼ੋਕਸ ਤੇ ਸਥਿਤ ਹੈ।
2) ਸੂਰਜ ਅਤੇ ਗ੍ਰਹਿ ਨੂੰ ਮਿਲਾਉਣ ਵਾਲੀ ਸਰਲ ਰੇਖਾ ਇਕੋ ਜਿੰਨੇ ਸਮੇਂ ਵਿਚ ਸਮਾਨ ਖੇਤਰਫ਼ਲ ਸਮੇਟਦੀ ਹੈ।
3) ਗ੍ਰਹਿ ਦੇ ਸੂਰਜ ਦੁਆਲੇ ਇਕ ਪੂਰਾ ਚੱਕਰ ਕੱਟਣ ਲਈ ਲੋੜੀਂਦੇ ਸਮੇਂ ਦਾ ਵਰਗ ਸੂਰਜ ਤੋਂ ਗ੍ਰਹਿ ਵਿਚਲੇ ਔਸਤ ਫ਼ਾਸਲੇ ਦੇ ਘਣ ਦੇ ਸਿੱਧਾ ਅਨੁਪਾਤੀ ਹੁੰਦਾ ਹੈ।

ਇਸ ਸਮੇਂ ਦੌਰਾਨ ਗੈਲਿਲੀਓ ਨੇ ਕੁਦਰਤੀ ਗਤੀ ਅਤੇ ਧਰਤੀ ਤੇ ਸਥਿਤ ਵਸਤੂਆਂ ਦੀ ਸਧਾਰਨ ਪ੍ਰਵੇਗਿਤ ਗਤੀ ਨੂੰ ਸਮਝਣ ਦਾ ਉਪਰਾਲਾ ਕੀਤਾ। ਉਸ ਨੇ ਅਨੁਭਵ ਕੀਤਾ ਕਿ ਜੇਕਰ ਕਿਸੇ ਵਸਤੂ ਉਪਰ ਕੋਈ ਬਾਹਰਲਾ ਬਲ ਨਾ ਲਗਾਇਆ ਜਾਵੇ ਤਾਂ ਉਹ ਸਦਾ ਲਈ ਇਕ ਸਮਾਨ ਗਤੀ ਵਿਚ ਚਲਦੀ ਰਹੇਗੀ। ਵਸਤੂ ਨੂੰ ਇਕ ਸਮਾਨ ਗਤੀ ਵਿਚ ਰੱਖਣ ਲਈ ਬਲ ਦੀ ਲੋੜ ਨਹੀਂ ਪੈਂਦੀ ਸਗੋਂ ਉਸ ਦੀ ਗਤੀ ਵਿਚ ਤਬਦੀਲੀ ਲਿਆਉਣ ਲਈ ਬਲ ਦੀ ਲੋੜ ਪੈਂਦੀ ਹੈ। ਗੈਲਿਲੀਓ ਨੇ ਪ੍ਰਯੋਗਾਂ ਰਾਹੀਂ ਇਹ ਵੀ ਸਿੱਧ ਕੀਤਾ ਕਿ ਧਰਤੀ ਦੀ ਗੁਰੂਤਾ-ਆਕਰਸ਼ਣ ਹਰ ਵਸਤੂ ਨੂੰ ਧਰਤੀ ਦੇ ਕੇਂਦਰ ਵੱਲ ਇਕ ਸਮਾਨ ਪ੍ਰਵੇਗ ਨਾਲ ਖਿੱਚਦੀ ਹੈ ਅਤੇ ਇਹ ਗੁਰੂਤਾ ਆਕਰਸ਼ਣ ਪ੍ਰਵੇਗ ਵਸਤੂ ਦੇ ਪੁੰਜ ਜਾਂ ਬਣਤਰ ਤੇ ਨਿਰਭਰ ਨਹੀਂ ਕਰਦਾ।

**ਨਿਊਟਨ ਦਾ ਗੁਰੂਤਾ-ਆਕਰਸ਼ਣ ਦਾ ਨਿਯਮ**—ਨਿਊਟਨ, ਇਸ ਖੇਤਰ ਵਿਚ ਪਹਿਲੇ ਵਿਗਿਆਨੀਆਂ, ਖ਼ਾਸ ਕਰਕੇ ਕੈਪਲਰ ਅਤੇ ਗੈਲਿਲੀਓ ਵੱਲੋਂ ਕੀਤੀਆਂ ਗਈਆਂ ਖੋਜਾਂ ਦਾ ਅਧਿਐਨ ਕਰਨ ਉਪਰੰਤ ਇਸ ਨਤੀਜੇ ਤੇ ਪਹੁੰਚਿਆ ਕਿ ਇਸ ਬ੍ਰਹਿਮੰਡ ਵਿਚ ਹਰ ਵਸਤੂ ਹਰ ਦੂਜੀ ਵਸਤੂ ਨੂੰ ਆਪਣੇ ਵੱਲ ਖਿੱਚਦੀ ਹੈ। ਵਸਤੂਆਂ ਵਿਚਕਾਰ ਇਹ ਆਕਰਸ਼ਣ ਬਲ ਵਸਤੂਆਂ ਤੇ ਪੁੰਜਾਂ ਦੇ ਸਿੱਧਾ ਅਨੁਪਾਤੀ ਅਤੇ ਉਨ੍ਹਾਂ ਵਿਚਲੀ ਦੂਰੀ ਦੇ ਵਰਗ ਦੇ ਉਲਟਕ੍ਰਮ ਅਨੁਪਾਤੀ ਹੁੰਦਾ ਹੈ। ਇਸ ਨਿਯਮ ਨੂੰ ਨਿਊਟਨ ਦਾ ਵਿਸ਼ਵਵਿਆਪੀ ਗੁਰੂਤਾ-ਆਕਰਸ਼ਣ ਦਾ ਨਿਯਮ ਕਿਹਾ ਜਾਂਦਾ ਹੈ।

ਗਣਿਤੀ ਤੌਰ ਤੇ ਇਸ ਨੂੰ

$$F_{12} = G\,\frac{m_1 m_2}{d_{12}^2} \quad . \; . \; . \; . \; . \; (1)$$

ਨਾਲ ਲਿਖਿਆ ਜਾਂਦਾ ਹੈ ਇਸ ਵਿਚ G ਨੂੰ ਗੁਰੂਤਵੀ ਸਥਿਰ-ਅੰਕ ਕਿਹਾ ਹੈ।

**ਪੁੰਜ ਅਤੇ ਭਾਰ**-ਧਰਤੀ ਉਪਰ ਇਕ 'm' ਪੁੰਜ ਵਾਲੀ ਵਸਤੂ ਨੂੰ ਧਰਤੀ ਆਪਣੇ ਕੇਂਦਰ ਵੱਲ ਹੇਠ ਲਿਖੇ ਬਲ ਨਾਲ ਖਿਚਦੀ ਹੈ।

$$F = G\,\frac{M_E\, m}{r_E^2} \quad . \; . \; . \; . \; . \; (2)$$

ਇਸ ਬਲ ਨੂੰ ਸਿਰਫ 'ਗੁਰੂਤਾ' ਕਿਹਾ ਜਾਂਦਾ ਹੈ। ਇਕ ਵਸਤੂ ਨੂੰ ਹਵਾ ਵਿਚ ਸੰਤੁਲਿਤ ਰੱਖਣ ਲਈ ਇਸ ਦੇ ਬਰਾਬਰ ਅਤੇ ਉਲਟੀ ਦਿਸ਼ਾ (ਉਪਰ ਵੱਲ) ਵਿਚ ਬਲ ਲਗਾਉਣਾ ਪੈਂਦਾ ਹੈ। ਇਸ ਬਲ ਨੂੰ ਵਸਤੂ ਦਾ ਭਾਰ ਕਿਹਾ ਜਾਂਦਾ ਹੈ ਅਤੇ ਇਸ ਨੂੰ ਕਮਾਣੀਦਾਰ ਤੁਲਾ ਨਾਲ ਮਾਪਿਆ ਜਾ ਸਕਦਾ ਹੈ। ਜੇਕਰ ਗੁਰੂਤਾ ਕਾਰਨ ਪ੍ਰਵੇਗ g ਹੋਵੇ ਤਾਂ ਇਹ ਬਲ mg ਦੇ ਬਰਾਬਰ ਹੋਵੇਗਾ।

$$g = \frac{GM_E}{r_E^2} \quad . \; . \; . \; . \; . \; (3)$$

ਸੋ ਕਿਸੇ ਵੀ ਵਸਤੂ ਦਾ ਭਾਰ ਗੁਰੂਤਾ ਆਕਰਸ਼ਣ ਕਾਰਨ ਹੁੰਦਾ ਹੈ। ਇਹ ਗੁਰੂਤਾ ਪ੍ਰਵੇਗ ਦੇ ਬਦਲਣ ਨਾਲ ਘੱਟ ਜਾਂ ਵੱਧ ਹੋ ਸਕਦਾ ਹੈ। ਉਸੇ ਵਸਤੂ ਦਾ ਪੁੰਜ ਹਰ ਥਾਂ ਤੇ ਸਮਾਨ ਰਹਿੰਦਾ ਹੈ। ਉਦਾਹਰਣ ਵਜੋਂ, ਕਿਸੇ ਵਸਤੂ ਦਾ ਭਾਰ ਚੰਦ ਦੀ ਸਤ੍ਹਾ ਉਪਰ ਧਰਤੀ ਦੀ ਸਤ੍ਹਾ ਨਾਲੋਂ ਕੇਵਲ ਛੇਵਾਂ ਹਿੱਸਾ ਹੁੰਦਾ ਹੈ ਕਿਉਂਕਿ ਚੰਦ ਦੀ ਸਤ੍ਹਾ ਤੇ ਗੁਰੂਤਾ ਪ੍ਰਵੇਗ ਘਟ ਕੇ ਛੇਵਾਂ ਹਿੱਸਾ ਹੀ ਰਹਿ ਜਾਂਦਾ ਹੈ ਜਦੋਂ ਕਿ ਵਸਤੂ ਦੇ ਪੁੰਜ ਵਿਚ ਕੋਈ ਤਬਦੀਲੀ ਨਹੀਂ ਆਉਂਦੀ।

ਨਿਊਟਨ ਨੇ ਆਪਣੇ ਇਸ ਨਿਯਮ ਦੀ ਵਰਤੋਂ ਕਰਕੇ ਵੇਖਿਆ ਕਿ ਇਸ ਦਿਖਾਈ ਦਿੰਦੇ ਬ੍ਰਹਿਮੰਡ ਵਿਚ ਤਾਰੇ, ਨਛੱਤਰਾਂ, ਗ੍ਰਹਿ ਆਦਿ ਦੇ ਪੁੰਜ ਅਤੇ ਗ੍ਰਹਿ ਪਥਾਂ ਨੂੰ ਸਹੀ ਹੱਦ ਤੱਕ ਜਾਣਿਆ ਜਾ ਸਕਦਾ ਹੈ।

ਸਮੁੰਦਰ ਵਿਚ ਜਵਾਰ-ਭਾਟਾ ਆਉਣ ਦਾ ਕਾਰਨ ਵੀ ਜ਼ਿਆਦੇਰੇ ਕਰਕੇ ਚੰਦ ਦੀ ਗੁਰੂਤਵੀ ਖਿੱਚ ਅਤੇ ਕੁਝ ਹੱਦ ਤੱਕ ਸੂਰਜ ਦੀ ਗੁਰੂਤਵੀ ਖਿੱਚ ਹੀ ਹਨ।

**ਨੈਪਟਿਊਨ (ਵਰੁਣ) ਗ੍ਰਹਿ ਦੀ ਖੋਜ**—ਕੈਪਲਰ ਅਤੇ ਨਿਊਟਨ ਤੋਂ ਉਪਰੰਤ ਇਸ ਖੇਤਰ ਵਿਚ ਲਗਾਤਾਰ ਵਿਕਾਸ ਹੁੰਦਾ ਗਿਆ। ਵਿਗਿਆਨੀਆਂ ਨੇ ਗ੍ਰਹਿ ਗਤੀਆਂ ਨੂੰ ਵਧੇਰੇ ਬਾਰੀਕੀ ਅਤੇ ਸ਼ੁੱਧਤਾ ਨਾਲ ਪਰਖਣ ਲਈ ਨਵੇਂ ਨਵੇਂ ਸਿਧਾਂਤਾਂ ਦੀ ਖੋਜ ਕੀਤੀ। ਇਸ ਸੂਰਜੀ ਮੰਡਲ ਵਿਚ ਗ੍ਰਹਿਆਂ ਦਾ ਇਕ ਦੂਜੇ ਉਪਰ ਵੀ ਅਸਰ ਪੈਂਦਾ ਹੈ ਇਸਲਈ ਉਨ੍ਹਾਂ ਦੀਆਂ ਗਤੀਆਂ ਵਿਚ ਥੋੜ੍ਹਾ ਬਹੁਤ ਫ਼ਰਕ ਪੈਂਦਾ ਹੈ। ਨਿਊਟਨ ਦੇ ਨਿਯਮ ਤੋਂ ਇਹ ਭਿੰਨਤਾ ਵਿਗਿਆਨੀਆਂ ਲਈ ਬੜੀ ਮਹੱਤਵਪੂਰਨ ਸੀ। ਖ਼ਾਸ ਕਰਕੇ ਯੂਰੇਨਸ (ਸੂਰਜ ਤੋਂ ਸੱਤਵਾਂ ਗ੍ਰਹਿ) ਦੀ ਆਪਣੇ ਗ੍ਰਹਿ ਪਥ ਤੋਂ ਗਤੀ ਵਿਚ ਤਬਦੀਲੀ ਸ਼ਨੀ (Saturn), ਬ੍ਰਹਸਪਤ (Jupiter) ਅਤੇ ਦੂਜੇ ਗ੍ਰਹਿਆਂ ਦੇ ਅਸਰ ਹੇਠ ਪੂਰੀ ਤਰ੍ਹਾਂ ਬਿਆਨ ਨਹੀਂ ਕੀਤੀ ਜਾ ਸਕਦੀ ਸੀ। ਇਸ ਫ਼ਰਕ

ਨੂੰ ਬਿਆਨ ਕਰਨ ਲਈ ਇਕੋ ਹੀ ਸਮੇਂ ਅੰਗਰੇਜ਼ ਗਣਿਤ-ਵਿਗਿਆਨੀ ਜਾੱਨ ਕੂਚ ਐਡਮਸ ਤੇ ਫ਼ਰਾਂਸੀਸੀ ਗਣਿਤ-ਵਿਗਿਆਨੀ ਅਰਬੇਨ-ਜਹਾਨ ਜੋਜੈਂਫ ਲੀ ਵੈਰੀਅਰ ਨੇ ਅਣਦਿਸਦੇ ਅੱਠਵੇਂ ਗ੍ਰਹਿ ਦੀ ਹੋਂਦ ਮਿਥੀ। ਉਨ੍ਹਾਂ ਦੀ ਗਣਨਾ ਦੇ ਆਧਾਰ ਤੇ ਅੱਠਵੇਂ ਗ੍ਰਹਿ ਨੈਪਚਿਊਨ ਦੀ ਲਗਭਗ ਸਥਿਤੀ ਦਾ ਪਤਾ ਲੱਗਿਆ ਅਤੇ ਅੰਤ ਵਿਚ 1846 ਵਿਚ ਲੱਭ ਲਿਆ ਗਿਆ। ਇਸ ਤੋਂ ਬਿਨਾਂ ਜਿਹੜਾ ਥੋੜ੍ਹਾ ਜਿਹਾ ਫ਼ਰਕ ਨਿਊਟਨ ਦਾ ਗੁਰੂਤਾ-ਆਕਰਸ਼ਣ ਨਿਯਮ ਨਹੀਂ ਸੀ ਦੱਸ ਸਕਦਾ ਉਸ ਦਾ ਪਤਾ ਆਈਨਸਟਾਈਨ ਦੇ ਸਾਪੇਖਤਾ ਸਿਧਾਂਤ ਨਾਲ ਦੱਸਿਆ ਜਾ ਸਕਿਆ।

ਨਿਊਟਨ ਵੱਲੋਂ ਪਹਿਲਾਂ ਦੱਸੀਆਂ ਸਮੀਕਰਨਾਂ ਇਸ ਧਾਰਨਾ ਤੇ ਆਧਾਰਿਤ ਸਨ ਕਿ ਧਰਤੀ ਇਕਸਾਰ ਘਣਤਾ ਵਾਲੇ ਪਦਾਰਥ ਦਾ ਗੋਲਾ ਹੈ। ਇਸੇ ਕਾਰਨ ਗਣਨਾ ਲਈ ਧਰਤੀ ਦਾ ਸਾਰਾ ਪੁੰਜ ਧਰਤੀ ਦੇ ਕੇਂਦਰ ਤੇ ਕੇਂਦਰਿਤ ਹੋਇਆ ਮੰਨਿਆ ਗਿਆ ਸੀ ਅਤੇ ਧਰਤੀ ਉਪਰ ਪਈ ਵਸਤੂ ਅਤੇ ਧਰਤੀ ਦੇ ਕੇਂਦਰ ਤੱਕ ਦਾ ਫ਼ਾਸਲਾ ਧਰਤੀ ਦੇ ਅਰਧ-ਵਿਆਸ ਦੇ ਬਰਾਬਰ ਪਰ ਇਹ ਦੋਵੇਂ ਧਾਰਨਾਵਾਂ ਪੂਰੀ ਤਰ੍ਹਾਂ ਠੀਕ ਨਹੀਂ। ਧਰਤੀ ਦੀਆਂ ਤਹਿਆਂ, ਸਮੁੰਦਰ, ਖਣਿਜ ਪਦਾਰਥ ਆਦਿ ਵੱਖ ਵੱਖ ਘਣਤਾ ਵਾਲੀਆਂ ਹਨ ਅਤੇ ਦੂਜੇ ਧਰਤੀ ਪੂਰੀ ਤਰ੍ਹਾਂ ਗੋਲ ਹੋਣ ਦੀ ਥਾਂ ਧਰੁਵਾਂ ਤੋਂ ਚਪਟੀ ਹੈ। ਇਨ੍ਹਾਂ ਹਾਲਤਾਂ ਵਿਚ ਗੁਰੂਤਾ-ਆਕਰਸ਼ਣ ਨੂੰ ਸਹੀ ਢੰਗ ਨਾਲ ਬਿਆਨ ਕਰਨ ਲਈ ਪੁਟੈਂਸ਼ਲ ਸਿਧਾਂਤ ਦੀ ਖੋਜ ਹੋਈ। ਇਸ ਸਿਧਾਂਤ ਦੇ ਆਧਾਰ ਤੇ ਗੁਰੂਤਾ-ਆਕਰਸ਼ਣ ਵਿਚ ਹੋਣ ਵਾਲੀਆਂ ਤਬਦੀਲੀਆਂ ਨੂੰ ਕਾਫ਼ੀ ਹੱਦ ਤੱਕ ਸਹੀ ਬਿਆਨ ਕੀਤਾ ਜਾ ਸਕਿਆ।

**ਮਾਸਕੋਨਜ਼**-ਇਹ ਵੇਖਿਆ ਗਿਆ ਕਿ ਗ੍ਰਹਿਆਂ ਵਿਚ ਮਾਦੇ ਦੀ ਪੁੰਜ-ਘਣਤਾ ਵੰਡ ਇਕਸਾਰ ਨਹੀਂ। ਗ੍ਰੈਵੀਮੀਟਰ (ਗੁਰੂਤਾ-ਆਕਰਸ਼ਣ ਮਾਪਣ ਵਾਲਾ ਯੰਤਰ) ਦੀ ਵਰਤੋਂ ਨਾਲ ਧਰਤੀ ਦੀ ਸਤ੍ਹਾ ਤੇ ਜਦੋਂ ਪੁੰਜ-ਘਣਤਾ ਦੀ ਵੰਡ ਵੇਖੀ ਗਈ ਤਾਂ ਇਸ ਵਿਚ ਕਈ ਥਾਵਾਂ ਉਤੇ ਕਾਫ਼ੀ ਅੰਤਰ ਸੀ। ਇਹ ਅੰਤਰ ਧਰਤੀ ਦੀ ਸਤ੍ਹਾ ਉਪਰ ਪਹਾੜਾਂ, ਧਰਤੀ ਅੰਦਰ ਖਣਿਜ ਪਦਾਰਥਾਂ ਆਦਿ ਕਾਰਨ ਹੈ। ਇਸੇ ਤਰ੍ਹਾਂ ਜਦੋਂ ਮਨੁੱਖ ਵੱਲੋਂ ਬਣਾਏ ਗਏ ਬਣਾਉਟੀ ਉਪ-ਗ੍ਰਹਿ ਚੰਦ ਅਤੇ ਮੰਗਲ (Mars) ਗ੍ਰਹਿ ਦੁਆਲੇ ਛੱਡੇ ਗਏ ਤਾਂ ਉਨ੍ਹਾਂ ਦੇ ਉਪ-ਗ੍ਰਹਿ ਪੱਥਾਂ ਵਿਚ ਗਣਨਾ ਦੁਆਰਾ ਪ੍ਰਾਪਤ ਕੀਤੇ ਗਏ ਪਥਾਂ ਤੋਂ ਭਿੰਨਤਾ ਆਉਂਦੀ ਸੀ। ਇਸ ਦੀ ਵਿਆਖਿਆ ਇਸ ਮਨੌਤ ਦੇ ਆਧਾਰ ਤੇ ਕੀਤੀ ਗਈ ਕਿ ਇਨ੍ਹਾਂ ਗ੍ਰਹਿਆਂ ਦੀ ਪੁੰਜ-ਘਣਤਾ ਦੀ ਵੰਡ ਵਿਚ ਬਹੁਤ ਅੰਤਰ ਹੈ। ਕਈ ਥਾਵਾਂ ਅਜਿਹੀਆਂ ਹਨ ਜਿਥੇ ਮਾਦੇ ਦੀ ਬਹੁਤ ਹੀ ਵੱਡੀ ਮਾਤਰਾ ਦਾ ਪੁੰਜ ਬਹੁਤ ਹੀ ਘੱਟ ਆਕਾਰ ਵਿਚ ਸੰਗਠਤ ਹੈ। ਇਨ੍ਹਾਂ ਥਾਵਾਂ ਨੂੰ ਮਾਸਕੋਨਜ਼ ਕਿਹਾ ਗਿਆ। ਇਹ ਮਾਸਕੋਨਜ਼ ਗੁਰੂਤਾ-ਆਕਰਸ਼ਣ ਖੇਤਰ ਵਿਚ ਤਬਦੀਲੀ ਦਾ ਕਾਰਨ ਹਨ।

**ਗੁਰੂਤਵੀ ਸਥਿਰ ਅੰਕ**—ਇਹ ਸਭ ਤੋਂ ਮੁਢਲੇ ਸਥਿਰ-ਅੰਕਾਂ ਵਿਚੋਂ ਇਕ ਹੈ ਪਰ ਇਸ ਦਾ ਮੁੱਲ ਬਹੁਤ ਹੀ ਘੱਟ ਹੋਣ ਕਾਰਨ ਇਸ ਨੂੰ ਸਭ ਤੋਂ ਘੱਟ ਸ਼ੁੱਧਤਾ ਨਾਲ ਮਾਪਿਆ ਜਾ ਸਕਿਆ ਹੈ। ਉਦਾਹਰਨ ਵਜੋਂ ਇਸ ਦਾ ਮੁਲ ਇੰਨਾ ਘੱਟ ਹੈ ਕਿ ਜੇ ਦੋ ਗੋਲੇ ਜਿਨ੍ਹਾਂ ਦਾ ਪੁੰਜ ਇਕ ਇਕ ਕਿ. ਗ੍ਰਾ. ਅਤੇ ਕੇਂਦਰਾਂ ਵਿਚਲਾ ਫ਼ਾਸਲਾ 0.1 ਮੀ. ਹੋਵੇ ਤਾਂ ਉਨ੍ਹਾਂ ਵਿਚ ਗੁਰੂਤਾ-ਆਕਰਸ਼ਣ ਕਾਰਨ ਆਪਸੀ ਖਿੱਚ ਬਲ ਇਕ ਗੋਲੇ ਤੇ ਧਰਤੀ ਕਾਰਨ ਹੇਠਾਂ ਵੱਲ ਲੱਗ ਰਹੇ ਗੁਰੂਤਾ ਬਲ ਦਾ ਲਗਭਗ ਕੇਵਲ $1.3 \times 10^{-13}$ ਵਾਂ ਭਾਗ ਹੋਵੇਗਾ। ਗੁਰੂਤਾ ਵੀ ਸਥਿਰ-ਅੰਕ ਵਸਤੂ ਦੀ ਸਥਿਤੀ ਬਣਤਰ, ਤਾਪਮਾਨ, ਮਾਧਿਅਮ ਆਦਿ ਕਿਸੇ ਉਤੇ ਵੀ ਨਿਰਭਰ ਨਹੀਂ ਕਰਦਾ। ਇਸ ਲਈ ਗੁਰੂਤਵੀ ਸਥਿਰ-ਅੰਕ ਨੂੰ ਮਾਪਣ ਲਈ ਕੇਵਲ ਬਹੁਤ ਹੀ ਕਮਜ਼ੋਰ ਬਲ ਨੂੰ ਸ਼ੁੱਧਤਾ ਨਾਲ ਮਾਪਣ ਦੀ ਸਮੱਸਿਆ ਨਹੀਂ ਸਗੋਂ ਇਸ ਬ੍ਰਹਿਮੰਡ ਵਿਚ ਖਿੱਲਰੇ ਦੂਜੇ ਪਦਾਰਥਕ ਪਿੰਡਾਂ ਦੇ ਅਸਰ ਤੋਂ ਬਚਾਅ ਜਾਂ ਉਨ੍ਹਾਂ ਦੇ ਅਸਰਾਂ ਨੂੰ ਸੰਤੁਲਨ ਜਾਂ ਉਦਾਸੀਨ ਕਰਨ ਦੀ ਵਧੇਰੇ ਸਮੱਸਿਆ ਹੈ, ਕਿਉਂਕਿ ਅਜੇ ਤੱਕ ਵਿਗਿਆਨੀਆਂ ਨੂੰ ਕੋਈ ਅਜਿਹਾ ਪਦਾਰਥ ਜਾਂ ਢੰਗ ਨਹੀਂ ਲੱਭਿਆ ਜਿਸ ਰਾਹੀਂ ਗੁਰੂਤਾ-ਆਕਰਸ਼ਣ ਨੂੰ ਰੋਕਿਆ ਜਾ ਸਕੇ।

**ਗੁਰੂਤਵੀ ਸਥਿਰ—ਅੰਕ ਨੂੰ ਮਾਪਣਾ**-ਨਿਊਟਨ ਨੇ ਸਭ ਤੋਂ ਪਹਿਲਾਂ ਗੁਰੂਤਵੀ ਸਥਿਰ-ਅੰਕ ਦੀ ਅੰਦਾਜ਼ੇ ਨਾਲ ਗਣਨਾ ਕੀਤੀ। ਉਸ ਸਮੇਂ ਧਰਤੀ ਦੇ ਵਿਆਸ ਦਾ ਪਤਾ ਲੱਗ ਚੁੱਕਾ ਸੀ। ਉਸ ਨੇ ਧਰਤੀ ਨੂੰ ਇਸ ਵਿਆਸ ਦਾ ਗੋਲਾ ਮੰਨ ਕੇ ਅਤੇ ਧਰਤੀ ਦੇ ਪਦਾਰਥ ਦੀ ਔਸਤ ਘਣਤਾ 5.5 ਮੰਨ ਕੇ, ਧਰਤੀ ਦੇ ਪੁੰਜ ਦੀ ਗਣਨਾ ਕੀਤੀ। ਗੁਰੂਤਾ ਕਾਰਨ ਪ੍ਰਵੇਗ ਦਾ ਵੀ ਪਤਾ ਲੱਗ ਚੁੱਕਿਆ ਸੀ। ਸੋ ਉਸ ਨੇ ਸਮੀਕਰਨ $G = gr^2 E/ME$ ਦੀ ਵਰਤੋਂ ਕਰਕੇ G ਦੇ ਮੁੱਲ ਦੀ ਗਣਨਾ ਕੀਤੀ।

ਉਸ ਦਾ ਇਹ ਮੁੱਲ $6.7 \times 10^{-8}$ (ਸਮ)$^3$ (ਗ੍ਰਾਮ) / (ਸੈਕੰਡ)$^2$ ਸੀ।

**ਪ੍ਰਯੋਗ ਰਾਹੀਂ G ਦਾ ਮਾਪ**—ਭਾਵੇਂ ਗੁਰੂਤਵੀ ਸਥਿਰ-ਅੰਕ ਨੂੰ ਮਾਪਣ ਲਈ ਪਹਿਲਾ ਵੀ ਕਈ ਪ੍ਰਯੋਗਕ ਯਤਨ ਕੀਤੇ ਗਏ ਪਰ ਪਹਿਲਾ ਭਰੋਸੇਯੋਗ ਪ੍ਰਯੋਗ ਅੰਗਰੇਜ਼ ਭੌਤਿਕ-ਵਿਗਿਆਨੀ ਲਾਰਡ ਹੈਨਰੀ ਕੈਵੈਂਡਿਸ਼ ਨੇ 1798 ਵਿਚ ਕੀਤਾ। ਜਿਵੇਂ ਕਿ ਚਿੱਤਰ ਤੋਂ ਸਪਸ਼ਟ ਹੈ ਉਸ ਨੇ ਟਾਰਸ਼ਨ ਤੁਲਾ ਦੀ ਵਰਤੋਂ ਕੀਤੀ। ਬਰਾਬਰ ਪੁੰਜ ਦੇ ਦੋ ਗੋਲੇ $M_1$ ਅਤੇ $M_1$ ਇਕ ਮਜ਼ਬੂਤ ਅਤੇ ਹੌਲੀ ਡੰਡੀ ਦੇ ਸਿਰਿਆਂ ਦੇ ਜੋੜੇ ਅਤੇ ਇਸ ਨੂੰ ਵਿਚਕਾਰ ਤੋਂ ਟਾਰਸ਼ਨ ਫ਼ਾਈਬਰ (ਤਾਰ) ਦੀ ਸਹਾਇਆ ਨਾਲ ਲਟਕਾਇਆ। ਟਾਰਸ਼ਨ ਫ਼ਾਈਬਰ ਦੇ ਗੇੜ ਨੂੰ ਮਾਪਣ ਲਈ ਲੈਂਪ ਅਤੇ ਸਕੇਲ ਦੀ ਵਰਤੋਂ ਕੀਤੀ। ਅਰਥਾਤ ਟਾਰਸ਼ਨ ਫ਼ਾਈਬਰ ਨਾਲ ਪੱਕੀ ਤਰ੍ਹਾਂ ਇਕ ਛੋਟਾ ਜਿਹਾ ਦਰਪਣ B ਟਾਂਕਿਆ ਅਤੇ ਚਾਨਣ ਦੇ ਸਥਿਰ ਸੋਮੇ L ਤੋਂ ਨਿਕਲੀ ਕਿਰਨ ਨੂੰ ਇਸ ਦਰਪਣ ਤੇ ਸੁੱਟਿਆ ਜੋ ਕਿ ਪਰਾਵਰਤਿਤ ਹੋ ਕੇ ਸਥਿਰ ਸਕੇਲ S ਤੇ ਪੈਂਦੀ ਸੀ। ਸਿਸਟਮ A ਦੇ ਘੁੰਮਣ ਨਾਲ ਟਾਰਸ਼ਨ ਫ਼ਾਈਬਰ ਨੂੰ ਗੇੜਾ ਚੜ੍ਹਦਾ ਸੀ ਜਿਸ ਕਾਰਨ ਦਰਪਣ ਵੀ ਨਾਲ ਹੀ ਘੁੰਮ ਜਾਂਦਾ ਸੀ ਅਤੇ ਨਾਲ ਹੀ ਪਰਾਵਰਤਿਤ ਕਿਰਨ। ਪਰਾਵਰਤਿਤ ਕਿਰਨ ਵਿਚ ਆਇਆ ਵਿਚਲਨ ਸਕੇਲ ਉੱਤੇ ਚਾਨਣ ਦੇ ਸਪਾਟ ਵਿਚ




ਗੁਰੂਤਾ ਆਕਰਸ਼ਣ

ਪਹਿਲੀ ਸਥਿਤੀ ਤੋਂ ਆਈ ਤਬਦੀਲੀ ਤੋਂ ਪੜ੍ਹਿਆ ਜਾ ਸਕਦਾ ਸੀ।

ਜਦੋਂ ਦੋ ਭਾਰੇ ਪਰ ਬਰਾਬਰ ਪੁੰਜ ਦੇ ਗੋਲੇ $M_2$ ਅਤੇ $M_2$ ਨੂੰ ਚਿੱਤਰ ਵਿਚ ਵਿਖਾਈ ਸਥਿਤੀ ਵਿਚ ਲਿਆਂਦਾ ਜਾਂਦਾ ਤਾਂ ਛੋਟੇ ਗੋਲਿਆਂ ਅਤੇ ਵੱਡੇ ਗੋਲਿਆਂ ਵਿਚ ਗੁਰੂਤਾ ਆਕਰਸ਼ਣ ਸਿਸਟਮ A ਵਿਚ ਗੇੜ ਆਉਣਾ ਸੀ। ਇਸ ਗੇੜੇ ਨੂੰ ਟਾਰਸ਼ਨ ਫ਼ਾਈਬਰ ਵਿਚ ਆਉਂਦੀ ਮਰੋੜ ਰੋਕਦੀ ਸੀ। ਸੋ ਜਦੋਂ ਇਨ੍ਹਾਂ ਦੋਹਾਂ ਦੇ ਵਿਰੋਧੀ ਗੇੜ ਬਰਾਬਰ ਹੋ ਜਾਂਦੇ ਸਨ ਤਾਂ ਸਿਸਟਮ A ਟਿਕਾਉ ਦੀ ਹਾਲਤ ਵਿਚ ਆ ਜਾਂਦਾ ਸੀ।

ਇਸੇ ਤਰ੍ਹਾਂ ਜਦੋਂ ਵੱਡੇ ਪੁੰਜ ਵਾਲੇ ਗੋਲਿਆਂ $M_2$ ਅਤੇ $M_2$ ਨੂੰ ਚਿੱਤਰ ਵਿਚ ਵਿਖਾਏ ਅਨੁਸਾਰ ਡਾੱਟਿਡ ਹਾਲਤ ਵਿਚ ਲਿਆਂਦਾ ਜਾਂਦਾ ਸੀ ਤਾਂ ਟਾਰਸ਼ਨ ਫ਼ਾਈਬਰ ਵਿਚ ਵੱਟ ਉਲਟੇ ਦਾਅ ਚੜ੍ਹਦਾ ਸੀ ਅਤੇ ਸਕੇਲ ਉਤੇ ਚਾਨਣ ਦੇ ਸਪਾਟ ਵਿਚ ਵਿਚਲਨ ਵੀ ਉਲਟੀ ਦਿਸ਼ਾ ਵਿਚ ਹੁੰਦਾ ਸੀ। ਇਸ ਪ੍ਰਯੋਗ ਦੀ ਸਹਾਇਤਾ ਨਾਲ ਗੁਰੂਤਾ-ਆਕਰਸ਼ਣ ਨੂੰ ਮਾਪਿਆ ਗਿਆ। $M_1$ ਅਤੇ $M_2$ ਦੇ ਪੁੰਜਾਂ ਅਤੇ ਇਨ੍ਹਾਂ ਵਿਚਲਾ ਫ਼ਾਸਲਾ ਪਹਿਲਾਂ ਹੀ ਗਿਆਤ ਸਨ। ਸੋ ਇਸ ਢੰਗ ਨਾਲ G ਦੇ ਮਾਨ ਦੀ ਗਣਨਾ ਕੀਤੀ ਗਈ। ਉਸ ਉਪਰੰਤ ਇਸ ਢੰਗ ਨੂੰ ਅੰਗਰੇਜ਼ ਭੌਤਿਕ-ਵਿਗਿਆਨੀ ਸਰ ਚਾਰਲਸ ਵਰਨਨ ਬੁਆਇਜ਼ ਨੇ ਕੁਆਰਟਜ਼ ਫ਼ਾਈਬਰ ਦੀ ਵਰਤੋਂ ਕਰਕੇ ਹੋਰ ਵੀ ਸੂਖ਼ਮਗ੍ਰਾਹੀ ਬਣਾਇਆ।

ਹ. ਪੁ.—ਐਨ. ਬ੍ਰਿ. ਮੈ. 8 : 286

**ਗੁਰੂਤਾ-ਪ੍ਰਵੇਗ** : ਧਰਤੀ ਦੇ ਨੇੜੇ ਸਥਿਤ ਹਰ ਪਿੰਡ ਧਰਤੀ ਦੁਆਰਾ ਆਪਣੇ ਕੇਂਦਰ ਵੱਲ ਖਿੱਚਿਆ ਹੁੰਦਾ ਹੈ। ਇਸ ਆਕਰਸ਼ਣ-ਬਲ ਨੂੰ ਪਿੰਡ ਦਾ ਭਾਰ ਕਿਹਾ ਜਾਂਦਾ ਹੈ। ਜੇਕਰ ਕਿਸੇ ਪਿੰਡ ਨੂੰ ਧਰਤੀ ਤੋਂ ਉਪਰ ਲਿਜਾ ਕੇ ਛੱਡਿਆ ਜਾਵੇ ਅਤੇ ਉਸ ਉੱਤੇ ਕਿਸੇ ਹੋਰ ਕਿਸਮ ਦਾ ਕੋਈ ਬਲ ਨਾ ਲੱਗੇ ਤਾਂ ਉਹ ਸਿੱਧਾ ਧਰਤੀ ਵੱਲ ਡਿਗਦਾ ਹੈ ਅਤੇ ਉਸ ਦਾ ਵੇਗ ਨਿਸ਼ਚਿਤ ਦਰ ਨਾਲ ਵਧਦਾ ਜਾਂਦਾ ਹੈ। ਇਸ ਤਰ੍ਹਾਂ ਧਰਤੀ ਦੇ ਬਲ ਕਾਰਨ ਕਿਸੇ ਪਿੰਡ ਵਿਚ ਉਤਪੰਨ ਹੋਣ ਵਾਲੇ ਵੇਗ ਦੇ ਵਾਧੇ ਨੂੰ ਗੁਰੂਤਾ ਪ੍ਰਵੇਗ ਕਿਹਾ ਜਾਂਦਾ ਹੈ ਅਤੇ ਇਸ ਨੂੰ ਅੰਗਰੇਜ਼ੀ ਸ਼ਬਦ 'g' ਨਾਲ ਦਰਸਾਇਆ ਜਾਂਦਾ ਹੈ। ਧਰਤੀ ਦੇ ਕੇਂਦਰ ਤੋਂ ਦੂਰੀ ਅਨੁਸਾਰ 'g' ਦਾ ਮਾਨ ਵਧਦਾ ਘਟਦਾ ਰਹਿੰਦਾ ਹੈ ਅਰਥਾਤ ਦੂਰੀ ਵਧਣ ਤੇ ਇਹ ਘਟਦਾ ਹੈ ਅਤੇ ਦੂਰੀ ਘੱਟਣ ਨਾਲ ਵਧਦਾ ਹੈ। ਇਸੇ ਲਈ ਸਮੁੰਦਰੀ ਤਲ ਉਤੇ ਇਸ ਦਾ ਮਾਨ ਵੱਧ ਅਤੇ ਪਹਾੜਾਂ ਉਤੇ ਘੱਟ ਹੁੰਦਾ ਹੈ। ਇਸੇ ਤਰ੍ਹਾਂ ਭੂ-ਮੱਧ ਰੇਖਾ ਉਤੇ ਇਸ ਦਾ ਮਾਨ ਧਰੁਵਾਂ ਦੇ ਮੁਕਾਬਲੇ ਘੱਟ ਹੁੰਦਾ ਹੈ, ਕਿਉਂਕਿ ਧਰੁਵਾਂ ਉਤੇ ਧਰਤੀ ਕੁਝ ਚਪਟੀ ਹੈ ਜਿਸ ਕਾਰਨ ਧਰਤੀ ਦੇ ਕੇਂਦਰ ਤੋਂ ਧਰੁਵਾਂ ਦੀ ਦੂਰੀ ਭੂ-ਮੱਧ ਰੇਖਾ ਦੇ ਨਿਸਬਤ ਘੱਟ ਹੈ।

ਸਮੁੰਦਰੀ ਤਲ ਉਤੇ $g_0$ ਦਾ ਮਾਨ ਹੇਠ ਲਿਖੇ ਫ਼ਾਰਮੂਲੇ ਦੁਆਰਾ ਕੱਢਿਆ ਜਾ ਸਕਦਾ ਹੈ :—

$g_o = 978.049\ (1+0.0052884\ \sin^2\phi - 0.0000059\ \sin^2 2\phi)$ ਸੈਂ. ਮੀ./ਸੈਕੰਡ$^2$

ਇਥੇ $\phi$ ਉਸ ਸਥਾਨ ਦਾ ਵਿਥਕਾਰ ਹੈ।

ਸਮੁੰਦਰੀ ਤਲ ਤੋਂ h ਉਚਾਈ ਤੇ ਸਥਿਤ ਕਿਸੇ ਬਿੰਦੂ ਤੇ $gh=(g_o-.0003086h)$ ਸੈਂ. ਮੀ./ਸੈਕੰਡ$^2$ ਹੈ।

ਇਸੇ ਤਰ੍ਹਾਂ ਧਰਤੀ ਤੇ ਤਲ ਉਤੇ g ਦੀ ਕੀਮਤ ਵਿਥਕਾਰਾਂ ਦੇ ਅਨੁਸਾਰ ਸਮੁੰਦਰੀ ਤਲ ਉਪਰ 978 ਅਤੇ 983.2 ਸੈਂ. ਮੀ. ਪ੍ਰਤੀ ਸੈਕੰਡ$^2$ (ਜਾਂ 32. 9 ਅਤੇ 32.26 ਫੁੱਟ ਪ੍ਰਤਿ ਸੈਕੰਡ) ਦੇ ਵਿਚ ਰਹਿੰਦੀ ਹੈ।

**ਗੁਰੂਤਾ-ਪ੍ਰਵੇਗ ਦੀ ਕੀਮਤ ਪਤਾ ਲਾਉਣ ਦੇ ਢੰਗ**—ਗੁਰੂਤਾ ਪ੍ਰਵੇਗ ਦੀ ਕੀਮਤ ਪਤਾ ਲਾਉਣ ਦੇ ਢੰਗਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ ਅਰਥਾਤ ਸਿੱਧਾ ਢੰਗ ਅਤੇ ਪੈਂਡੂਲਮ ਢੰਗ।

**ਸਿੱਧਾ ਢੰਗ**—ਸਿੱਧੇ ਢੰਗ ਵਿਚ ਕਿਸੇ ਪਿੰਡ ਨੂੰ ਨਿਸ਼ਚਿਤ ਉਚਾਈ ਤੇ ਸੁੱਟਿਆ ਜਾਂਦਾ ਹੈ ਅਤੇ ਸਮੇਂ ਦੇ ਸਾਮਾਨ ਵਕਫ਼ਿਆਂ (ਕਾਲ-ਅੰਤਰਾਂ) ਵਿਚ ਉਸ ਦੁਆਰਾ ਤਹਿ ਕੀਤੇ ਫ਼ਾਸਲੇ ਮਿਣ ਲਏ ਜਾਂਦੇ ਹਨ ਜਿਸ ਤੋਂ ਗੁਰੂਤਾ-ਪ੍ਰਵੇਗ ਦਾ ਪਤਾ ਲਾਇਆ ਜਾ ਸਕਦਾ ਹੈ। ਇਸ ਵਿਧੀ ਦਾ ਪ੍ਰਯੋਗ ਐਟਵੁਡ ਮਸ਼ੀਨ ਵਿਚ ਕੀਤਾ ਜਾਂਦਾ ਹੈ। ਇਸ ਵਿਚ ਦੋ ਲਗਭਗ ਬਰਾਬਰ ਪੁੰਜ $m_1$ ਅਤੇ $m_2$ ਘਿਰਨੀ ਦੇ ਉਪਰੋਂ ਲੰਘ ਰਹੇ ਇਕ ਧਾਗੇ ਦੇ ਸਿਰਿਆਂ ਤੋਂ ਲਟਕਾਏ ਜਾਂਦੇ ਹਨ (ਚਿਤਰ 1) ਜੇਕਰ ਪੁੰਜ $m_2$; $m_1$ ਨਾਲੋਂ ਥੋੜ੍ਹਾ ਜਿਹਾ ਭਾਰੀ ਹੋਵੇ ਤਾਂ ਉਹ ਹੇਠ ਆਉਣ ਲੱਗ ਜਾਵੇਗਾ ਤੇ $m_1$ ਉਪਰ ਚੜ੍ਹਨ ਲੱਗ ਪਵੇਗਾ।

ਜੇਕਰ ਫਾਸਲਾ 'S' ਪਾਰ ਕਰ ਚੁੱਕਣ ਮਗਰੋਂ ਉਸੇ ਦਾ ਵੇਗ 'V' ਹੋ ਜਾਵੇ ਅਤੇ ਪ੍ਰਵੇਗ 'f' ਹੋਵੇ ਤਾਂ ਨਿਊਟਨ ਦੇ ਗਤੀ ਨਿਯਮ ਅਨੁਸਾਰ :—

$$V^2 = 2fs$$

ਪ੍ਰਵੇਗ f ਦਾ ਮਾਨ ਹੇਠ ਲਿਖੇ ਫ਼ਾਰਮੂਲੇ ਦੁਆਰਾ ਕੱਢਿਆ ਜਾ ਸਕਦਾ ਹੈ :—

$$f = \frac{(m_1 + m_2)\ gr^2}{\{1+(m_1+m_2)\ r^2\}}$$

ਇਥੇ I ਕੇਂਦਰ ਦੇ ਚਾਰੇ ਪਾਸੇ ਘਿਰਨੀ ਦੀ ਜੜ੍ਹਤਾ-ਮੋਮੈਂਟ ਹੈ ਅਤੇ r ਘਿਰਨੀ ਦਾ ਅਰਧ-ਵਿਆਸ ਹੈ।



ਐਟਵੁਡ-ਮਸ਼ੀਨ

ਇਸ ਢੰਗ ਵਿਚ ਘਿਰਨੀ ਦੀ ਰਗੜ ਅਤੇ ਹਵਾ ਦੇ ਪ੍ਰਤਿਰੋਧ ਆਦਿ ਨੂੰ ਨਾ ਗਿਣਨ ਕਰਕੇ, ਇਸ ਦੁਆਰਾ ਪਤਾ ਲਾਇਆ g ਦਾ ਮੂਲ ਪੂਰਨ ਤੌਰ ਤੇ ਠੀਕ ਨਹੀਂ। ਇਹੀ ਕਾਰਨ ਹੈ ਕਿ ਇਸ ਵਿਧੀ ਦੀ ਬਹੁਤੀ ਵਰਤੋਂ ਨਹੀਂ ਕੀਤੀ ਜਾਂਦੀ।

**ਪੈਂਡੂਲਮਾਂ ਦੀ ਵਿਧੀ**—ਇਸ ਵਿਧੀ ਵਿਚ ਇਕ ਪੈਂਡੂਲਮ ਨੂੰ ਇਸ ਦੀ ਔਸਤ ਸਥਿਤੀ ਦੁਆਰੇ ਡੋਲਨ ਕਰਵਾ ਕੇ ਆਵਰਤ ਕਾਲ (T) ਦਾ ਪਤਾ ਲਾਇਆ ਜਾਂਦਾ ਹੈ। ਜੇਕਰ ਨਿਲੰਬਨ ਬਿੰਦੂ ਤੋਂ ਲੈ ਕੇ ਪੈਂਡੂਲਮ ਦੇ ਗੁਰੂਤਵੀ ਕੇਂਦਰ ਤੱਕ ਦੀ ਲੰਬਾਈ $l$ ਹੋਵੇ ਅਤੇ ਇਹ ਮੰਨ ਲਿਆ ਜਾਵੇ ਕਿ ਪੈਂਡੂਲਮ ਦਾ ਸਾਰਾ ਭਾਰ ਉਸ ਦੇ ਗੁਰੂਤਵੀ ਕੇਂਦਰ ਉਤੇ ਹੀ ਕੇਂਦਰਿਤ ਹੈ ਤਾਂ ਆਵਰਤ-ਕਾਲ (T) ਅਤੇ ਗੁਰੂਤਾ ਪ੍ਰਵੇਗ (g) ਪਰਸਪਰ ਹੇਠ ਲਿਖੇ ਫਾਰਮੂਲੇ ਦੁਆਰਾ ਸਬੰਧਤ ਹਨ :—

$$T = 2\pi\sqrt{\frac{e}{g}}$$

$$\text{ਜਾਂ } g = \frac{4\pi^2 l}{T^2}$$

ਇਸ ਵਿਧੀ ਵਿਚ ਇਹ ਧਿਆਨ ਰਖੱਣਾ ਜ਼ਰੂਰੀ ਹੈ ਕਿ ਪੈਂਡੂਲਮ ਦਾ ਡੋਲਨ-ਆਯਾਮ (ਐਂਪਲੀਚਿਊਡ) 4° ਤੋਂ ਵੱਧ ਨਾ ਹੋਵੇ, ਜੇ ਅਜਿਹਾ ਨਹੀਂ ਤਾਂ ਫ਼ਾਰਮੂਲੇ ਵਿਚ ਹੇਠ ਅਨੁਸਾਰ ਸੋਧ

ਕਰਨੀ ਚਾਹੀਦੀ ਹੈ :—

$$T = 2\pi\left(1+\frac{1}{4}\sin^2\frac{\theta}{2}\sin^4\frac{\theta}{2}+\ldots\right)\sqrt{\frac{e}{g}}$$

ਇਥੇ θ ਆਯਾਮ ਹੈ।

ਗੁਰੂਤਾ ਪ੍ਰਵੇਗ ਦੀ ਹੋਰ ਸ਼ੁੱਧ ਕੀਮਤ ਪ੍ਰਾਪਤ ਕਰਨ ਲਈ ਇਕ ਦ੍ਰਿੜ੍ਹ ਪਿੰਡ ਨੂੰ ਪੈਂਡੂਲਮ ਦੇ ਰੂਪ ਵਿਚ ਲਿਆ ਜਾਂਦਾ ਹੈ ਜਿਹੜਾ ਖਿਤਿਜੀ ਚਾਕੂ-ਧਾਰ ਉਤੇ ਡੋਲਨ ਕਰਦਾ ਹੋਵੇ। ਜੇਕਰ ਗੁਰੂਤਵੀ ਕੇਂਦਰ ਤੋਂ ਚਾਕੂ-ਧਾਰ ਦੀ ਦੂਰੀ $l$ ਹੋਵੇ ਅਤੇ $k$ ਉਸ ਦਾ ਗੁਰੂਤਵੀ ਕੇਂਦਰ ਤੋਂ ਹੋ ਕੇ ਜਾਣ ਵਾਲਾ ਅਰਥਾਤ ਚਾਕੂ-ਧਾਰ ਦੇ ਸਮਾਂਤਰ ਧੁਰੇ ਦੁਆਲੇ ਜਾਇਰੇਸ਼ਨ ਰੇਡੀਅਸ (ਪਰਿਚੱਕਰਨ ਅਰਧ-ਵਿਆਸ) ਹੋਵੇ ਤਾਂ

$$g = \frac{4\pi^2 (k^2+l^2)}{lT^2}$$

ਅਜਿਹੇ ਪੈਂਡੂਲਮ ਨੂੰ ਯੌਗਿਕ ਪੈਂਡੂਲਮ ਕਿਹਾ ਜਾਂਦਾ ਹੈ।

ਜੇਕਰ ਯੌਗਿਕ ਪੈਂਡੂਲਮ ਵਿਚ 1 ਦੀਆਂ ਭਿੰਨ ਭਿੰਨ ਕੀਮਤਾਂ ਲਈ $l$ ਅਤੇ T ਵਿਚਕਾਰ ਗਰਾਫ਼ ਵਾਹਿਆ ਜਾਵੇ ਤਾਂ ਇਹ ਚਿਤਰ 2 ਵਾਂਗ ਪ੍ਰਾਪਤ ਹੁੰਦਾ ਹੈ। ਪੈਂਡੂਲਮ ਦੇ ਮੱਧ ਬਿੰਦੂ ਦੇ ਨੇੜੇ ਪਹੁੰਚਣ ਤੇ ਡੋਲਨ ਨਾਲ ਬੜੀ ਤੇਜ਼ੀ ਨਾਲ ਅਨੰਤਾ (∞) ਵੱਲ ਵਧਦਾ ਹੈ।




**ਡੋਲਨਕਾਲ ਅਤੇ ਲੰਬਾਈ ਵਿਚ ਗਰਾਫ਼**

ਕੈਪਟਨ ਹੈਨਰੀ ਕੇਟਰ (1818) ਨੇ ਗੁਰੂਤਾ-ਪ੍ਰਵੇਗ ਦੀ ਹੋਰ ਦਰੁਸਤ ਕੀਮਤ ਪਤਾ ਲਾਉਣ ਲਈ ਅਜਿਹਾ ਪੈਂਡੂਲਮ ਲਿਆ ਜਿਹੜਾ ਛੜ (ਸਲਾਖ਼) ਦੇ ਰੂਪ ਵਿਚ ਸੀ ਅਤੇ ਜਿਸ ਦੇ ਮੱਧ ਬਿੰਦੂ ਦੇ ਦੋਹਾਂ ਪਾਸੇ ਇਕ ਚਾਕੂ-ਧਾਰ ਸੀ। ਦੋਹਾਂ ਚਾਕੂ-ਧਾਰਾਂ ਦੇ ਲਟਕਾਉਣ ਨਾਲ ਪੈਂਡੂਲਮ ਦਾ ਆਵਰਤ-ਕਾਲ ਇਕੋ ਹੀ ਆਉਂਦਾ ਸੀ। ਇਸੇ ਛੜ ਵਿਚ ਅਸਮਾਨ-ਪੁੰਜ ਵਾਲੇ ਧਾਤ ਦੇ ਦੋ ਟੁਕੜੇ ਵੀ ਲੱਗੇ ਹੋਏ ਸਨ। ਇਕ ਦਾ ਪੁੰਜ ਦੂਸਰੇ ਨਾਲੋਂ ਕਾਫ਼ੀ ਜ਼ਿਆਦਾ ਸੀ। ਭਾਰੇ ਪੁੰਜ ਨੂੰ ਸਮਾਯੋਜਿਤ (adjustment) ਕਰਕੇ ਦੋਵੇਂ ਚਾਕੂ-ਧਾਰਾਂ ਉਤੇ ਪੈਂਡੂਲਮ ਦੇ ਆਵਰਤ-ਕਾਲ ਲਗਭਗ ਬਰਾਬਰ ਕੀਤੇ ਜਾ ਸਕਦੇ ਸਨ ਅਤੇ ਹਲਕੇ ਪੁੰਜ ਨੂੰ ਸਮਾਯੋਜਿਤ ਕਰਕੇ ਦੋਹਾਂ ਆਵਰਤ-ਕਾਲਾਂ ਵਿਚਲੇ ਫ਼ਰਕ ਨੂੰ ਹੋਰ ਵੀ ਘੱਟ ਕੀਤਾ ਜਾ ਸਕਦਾ ਸੀ। ਜੇਕਰ $T_1$ ਅਤੇ $T_2$ ਕ੍ਰਮਵਾਰ ਚਾਕੂ-ਧਾਰਾਂ ਉਤੇ ਡੋਲਨ ਕਰਾਉਣ ਤੇ ਆਵਰਤ-ਕਾਲ ਹੋਣ ਅਤੇ $l_1$ ਅਤੇ $l_2$ ਉਨ੍ਹਾਂ ਚਾਕੂ-ਧਾਰਾਂ ਦੀ ਸਲਾਖ਼ ਦੇ ਗੁਰੂਤਵੀ ਕੇਂਦਰ ਤੋਂ ਦੂਰੀਆਂ ਤੇ ਹੋਣ ਤਾਂ ਬੈਸੱਲ ਅਨੁਸਾਰ

$$\frac{4\pi^2}{g} = \frac{T_1^2+T_2^2}{l_1+l_2} + \frac{T_1^2-T_2^2}{l_1-l_2}$$

ਇਸ ਵਿਚ $l_1+l_2$ ਨੂੰ ਠੀਕ ਠੀਕ ਮਿਣਿਆ ਜਾ ਸਕਦਾ ਹੈ ਅਤੇ ਅਖੀਰਲੀ ਵਰਗ ਅਤਿ ਸੂਖ਼ਮ ਹੋਣ ਕਾਰਨ ਛੱਡੀ ਜਾ ਸਕਦੀ ਹੈ।

ਪ੍ਰਯੋਗ ਕਰਦੇ ਸਮੇਂ ਹੇਠ ਲਿਖੀਆਂ ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ (ੳ) ਆਯਾਮ ਘੱਟ ਹੋਵੇ; (ਅ) ਹਵਾ ਦੇ ਪ੍ਰਤਿਰੋਧ ਅਤੇ ਹਵਾ ਦੀ ਰਗੜ ਦੇ ਪ੍ਰਭਾਵ ਤੋਂ ਪੈਂਡੂਲਮ ਦੀ ਗਤੀ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਜਾਵੇ; (ੲ) ਪੈਂਡੂਲਮ ਦੀ ਟੇਕ ਅਜਿਹੀ ਚੁਣਨੀ ਚਾਹੀਦੀ ਹੈ ਕਿ ਉਹ ਪੈਂਡੂਲਮ ਦੇ ਭਾਰ ਕਾਰਨ ਲਚਕ ਨਾ ਜਾਵੇ ਅਤੇ (ਸ) ਪ੍ਰਯੋਗ ਦੌਰਾਨ ਕਮਰੇ ਦਾ ਤਾਪਮਾਨ ਬਹੁਤਾ ਨਾ ਬਦਲੇ ਨਹੀਂ ਤਾਂ ਪੈਂਡੂਲਮ ਦੇ ਪਸਾਰ ਕਾਰਨ ਲੰਬਾਈ ($l$) ਵਿਚ ਅੰਤਰ ਆ ਜਾਵੇਗਾ।

ਹ. ਪੁ.—ਹਿ. ਵਿ. ਕੋ. 3 : 473

**ਗੁਰੂ ਮੰਗਤ :** ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵਿਚ ਲਾਹੌਰ ਛਾਉਣੀ ਰੇਲਵੇ ਸਟੇਸ਼ਨ ਦੇ ਨੇੜੇ ਇਕ ਕਸਬਾ ਹੈ ਇਥੇ ਇਕ ਇਤਿਹਾਸਕ ਗੁਰਦੁਆਰਾ ਹੈ ਇਥੇ ਗੁਰੂ ਹਰਿਗੋਬਿੰਦ ਸਾਹਿਬ ਸੋਜੰਮ ਤੋਂ ਅੰਮ੍ਰਿਤਸਰ ਵਾਪਸ ਆਉਂਦੇ ਹੋਏ ਠਹਿਰੇ ਸਨ। ਇਹ ਗੁਰਦੁਆਰਾ ਗੁਰੂ ਸਾਹਿਬ ਦੀ ਇਸ ਯਾਤਰਾ ਦੀ ਯਾਦ ਵਿਚ ਇਥੇ ਬਣਾਇਆ ਗਿਆ ਸੀ।



**ਗੁਰਦੁਆਰਾ ਸਾਹਿਬ ਗੁਰੂ ਮੰਗਤ**

ਹ. ਪੁ.—ਸਿ. ਸ. ਪਾਕਿ.—ਪ : 367

**ਗੁਲ :** ਇਹ ਸੁਮੇਰੀ ਦੇਵਤਾ ਨਿਨੁਰਤਾ ਦੀ ਪਤਨੀ ਅਤੇ ਚਿਕਿਤਸਾ, ਸ਼ਾਸਤਰ ਦੀ ਦੇਵੀ ਹੈ। ਪ੍ਰਾਚੀਨ ਅੱਕਾਦੀ ਵਿਚ ਗੁਲ ਤੋਂ ਭਾਵ, 'ਚਿਕਿਤਸਕ' ਸੀ। ਬੇਬੀਲੋਨੀਆ ਦੇ ਪ੍ਰਾਚੀਨ ਨਗਰਾਂ ਨਗਾਸ਼

ਅਤੇ ਨਿਪੁੱਰ ਵਿਚ ਦੇਵੀ ਗੁਲਾ ਨੂੰ ਪੂਜਦੇ ਸਨ। ਈਸਨ ਵਿਖੇ ਵੀ ਇਸਦੀ ਪੂਜਾ ਨੂੰ ਪ੍ਰਧਾਨਤਾ ਪ੍ਰਾਪਤ ਸੀ। ਬੋਰਸਪਾ ਵਿਖੇ ਇਸ ਦੇ ਤਿੰਨ ਮੰਦਰ ਸਨ। ਬੇਬੀਲੋਨੀਆ ਦੇ ਸੀਮਾ-ਪੱਥਰਾਂ ਤੇ ਇਸ ਦੀ ਮੂਰਤੀ ਨਾਲ ਕੁੱਤੇ ਦੀ ਮੂਰਤੀ ਵੀ ਬਣੀ ਮਿਲਦੀ ਹੈ।

ਪ੍ਰਾਚੀਨ ਬਾਬੁਲ ਵਿਚ ਸੱਪ ਦੀ ਜ਼ਹਿਰ ਦੇ ਮਾਹਿਰ ਚਿਕਿਤਸਕਾਂ ਨੂੰ 'ਗੁਲਾ' ਕਿਹਾ ਜਾਂਦਾ ਸੀ। ਇਹ ਸੱਪ ਦੇ ਕੱਟੇ ਹੋਏ ਵਿਅਕਤੀ ਦਾ ਇਲਾਜ ਮੰਤਰ ਰਾਹੀਂ ਕਰਦੇ ਸਨ। ਇਨ੍ਹਾਂ ਮੰਤਰਾਂ ਦਾ ਸਿੱਧਾ ਸਬੰਧ ਇਸ ਗੁਲਾ ਨਾਂ ਦੀ ਦੇਵੀ ਨਾਲ ਹੁੰਦਾ ਸੀ। ਸੱਪ ਦਾ ਜ਼ਹਿਰ ਝਾੜਨ ਦੇ ਪ੍ਰਸੰਗ ਵਿਚ ਰਿਗਵੇਦ ਅਤੇ ਅਥਰਵਵੇਦ ਦੇ ਮੰਤਰਾਂ ਵਿਚ ਵੀ 'ਉਰ ਗੁਲਾਯਾਹ ਦੁਹਿਤਾ' ਭਾਵ ਉਰ ਦੀ ਗੁਲਾ (ਜਾਂ ਗੁਲ) ਦੀ ਪੁੱਤਰੀ ਦਾ ਜ਼ਿਕਰ ਪ੍ਰਾਪਤ ਹੈ।

ਹ. ਪੁ.—ਹਿ. ਵਿ. ਕੋ. 3 : 477

**ਗੁਲਕੰਦ** : ਇਹ ਸ਼ਬਦ ਫ਼ਾਰਸੀ ਦੇ ਦੋ ਸ਼ਬਦਾਂ ਦਾ ਸੁਮੇਲ ਹੈ। ਗੁਲ ਦਾ ਅਰਥ ਹੈ ਫ਼ੁੱਲ ਅਤੇ ਕੰਦ ਦਾ ਅਰਥ ਹੈ ਖੰਡ ਜਾਂ ਸ਼ਕਰ। ਇਸੇ ਤਰ੍ਹਾਂ ਗੁਲਕੰਦ, ਗੁਲਸ਼ਕਰ ਅਤੇ ਅੰਗਬੀਨ ਸ਼ਬਦ ਦਾ ਅਰਥ ਮੁਰੱਬਾ ਹੈ। ਇਸ ਵਿਚ ਫ਼ਲਾਂ ਦੀ ਥਾਂ ਤੇ ਫ਼ੁੱਲ, ਸ਼ੱਕਰ ਜਾਂ ਖੰਡ (ਸ਼ੱਕਰ ਜਾਂ ਕੰਦ) ਦੀ ਚਾਸ਼ਨੀ ਵਿਚ ਜਾਂ ਸ਼ਹਿਦ ਦੇ ਕੁਆਮ ਵਿਚ ਫ਼ੁੱਲ ਮਿਲਾਏ ਜਾਂਦੇ ਹਨ। ਇਸ ਵਿਚ ਗੁਲਾਬ ਦੇ ਫ਼ੁੱਲਾਂ ਦੀ ਥਾਂ ਸੇਵਤੀ, ਬਾਂਸਾ, ਸੁਹਾਂਜਣਾ, ਨਿੰਮ ਦੇ ਫ਼ੁੱਲਾਂ ਆਦਿ ਦੀ ਵੀ ਗੁਲਕੰਦ ਕੀਤੀ ਜਾਂਦੀ ਹੈ।

ਗੁਲੰਜਬੀਨ-ਗੁਲਕੰਦ ਲਈ ਇਹ ਇਕ ਹੋਰ ਨਾਂ ਹੈ। ਇਹ ਅਸਲ ਵਿਚ ਫ਼ਾਰਸੀ ਸ਼ਬਦ 'ਗੁਲ ਅੰਗਬੀਨ' ਦਾ ਅਰਬੀ ਰੂਪ ਹੈ। ਜਿਸ ਤਰ੍ਹਾਂ ਪਹਿਲਾਂ ਲਿਖਿਆ ਜਾ ਚੁੱਕਾ ਹੈ 'ਗੁਲ' ਦਾ ਮਤਲਬ ਗੁਲਾਬ ਦੇ ਫ਼ੁੱਲ ਅਤੇ 'ਅੰਗਬੀਨ' ਤੋਂ ਮੁਰਾਦ ਸ਼ਹਿਦ ਹੈ।

ਬਣਾਉਣ ਦੀ ਵਿਧੀ-ਗੁਲਾਬ ਦੀਆਂ ਪੱਤੀਆਂ ਨੂੰ ਸ਼ੱਕਰ 'ਖੰਡ, ਬੂਰਾ ਜਾਂ ਬਾਰੀਕ ਕੀਤੀ ਮਿਸਰੀ ਵਿਚ ਮਿਲਾ ਦਿੱਤਾ ਜਾਂਦਾ ਹੈ। ਇਹ ਅਕਸਰ ਬਰਾਬਰ ਵਜ਼ਨ ਵਿਚ ਹੀ ਮਿਲਾਏ ਜਾਂਦੇ ਹਨ। ਇਸ ਦੇ ਬਣਾਉਣ ਦੀ ਵਿਧੀ ਤੇ ਹੀ ਇਸਦੀ ਕਿਸਮ ਨਿਰਭਰ ਕਰਦੀ ਹੈ। ਜਿਵੇਂ 'ਗੁਲਕੰਦ ਆਫ਼ਤਾਬੀ' ਉਸ ਗੁਲਕੰਦ ਨੂੰ ਕਹਿੰਦੇ ਹਨ ਜੋ ਮਿਲਾਉਣ ਬਾਅਦ ਕਿਸੇ ਮਰਤਬਾਨ ਜਾਂ ਭਾਂਡੇ ਵਿਚ ਬੰਦ ਕਰਕੇ ਇਕ ਹਫ਼ਤਾ ਧੁੱਪੇ ਰੱਖੀ ਜਾਂਦੀ ਹੈ। ਇਸ ਸਮੇਂ ਦੌਰਾਨ ਇਸ ਨੂੰ ਇਕ ਦੋ ਵਾਰ ਚੰਗੀ ਤਰ੍ਹਾਂ ਹਿਲਾ ਦਿੱਤਾ ਜਾਂਦਾ ਹੈ, ਇਸ ਨਾਲ ਉਸ ਦੀ ਮਿਰਦਕਾਰੀ ਸ਼ਕਤੀ ਵੀ ਵਧਦੀ ਹੈ। 'ਗੁਲਕੰਦ ਆਬੀ' ਉਸ ਗੁਲਕੰਦ ਨੂੰ ਕਹਿੰਦੇ ਹਨ ਜਿਸ ਵਿਚ ਫ਼ੁੱਲ ਅਤੇ ਮਿੱਠੇ ਨੂੰ ਰਲਾ ਕੇ ਕਿਸੇ ਅਜਿਹੇ ਭਾਂਡੇ ਵਿਚ ਰੱਖਿਆ ਜਾਂਦਾ ਹੈ ਜਿਸ ਦਾ ਇਕ ਚੌਥਾਈ ਹਿੱਸਾ ਖ਼ਾਲੀ ਰਹੇ, ਫਿਰ ਇਸ ਨੂੰ ਗਲ ਤੱਕ ਪਾਣੀ ਨਾਲ ਭਰ ਕੇ ਤਿੰਨ ਹਫ਼ਤਿਆਂ ਤੱਕ ਰੱਖਿਆ ਜਾਂਦਾ ਹੈ। ਇਸ ਤਰੀਕੇ ਨਾਲ ਬਣੀ ਗੁਲਕੰਦ ਸੀਤ ਅਤੇ ਸਨਿਗਧ (ਥਿੰਦੀ) ਹੁੰਦੀ ਹੈ। ਜਿਹੜੀ ਗੁਲਕੰਦ ਖੰਡ ਤੇ ਸ਼ਹਿਦ ਮਿਲਾਕੇ ਤਿਆਰ ਕੀਤੀ ਜਾਂਦੀ ਹੈ ਉਸ ਨੂੰ ਗੁਲਕੰਦ ਅਸਲੀ ਜਾਂ ਗੁਲੰਜਬੀਨ ਕਿਹਾ ਜਾਂਦਾ ਹੈ। ਗੁਲਕੰਦ ਦੀ ਇਕ ਕਿਸਮ ਗੁਲਕੰਦ ਮਾਹਤਾਬੀ ਵੀ ਕਹਾਉਂਦੀ ਹੈ।

ਗੁਲਕੰਦ ਮਾਹਤਾਬੀ ਇਕ ਪੰਦਰਵਾੜੇ ਲਈ ਚੰਦਰਮਾ ਦੀ ਚਾਨਣੀ ਵਿਚ ਰੱਖੀ ਜਾਂਦੀ ਹੈ।

ਗੁਲਕੰਦ ਆਮ ਤੌਰ ਤੇ ਗੁਲਾਬ ਦੇ ਫ਼ੁੱਲਾਂ ਤੋਂ ਹੀ ਬਣਾਈ ਜਾਂਦੀ ਹੈ ਅਤੇ ਗੁਲਕੰਦ ਸ਼ਬਦ ਵੀ ਇਸੇ ਲਈ ਪ੍ਰਚੱਲਤ ਹੋ ਗਿਆ ਹੈ ਪਰ ਬਾਂਸਾ, ਸੁਹਾਂਜਣਾ, ਨਿੰਮ ਦੇ ਫ਼ੁੱਲਾਂ, ਸੇਵਤੀ ਤੇ ਅਮਲਤਾਸ ਦੇ ਫ਼ੁੱਲਾਂ ਤੋਂ ਵੀ ਇਹ ਤਿਆਰ ਹੁੰਦੀ ਹੈ।

ਵਰਤੋਂ-ਇਸ ਦੀ ਵਰਤੋਂ ਲਈ ਆਮ ਤੌਰ ਤੇ ਇਸ ਦੀ ਮਾਤਰਾ 20 ਤੋਂ 50 ਗ੍ਰਾ. ਹੁੰਦੀ ਹੈ। ਹਰ ਤਰ੍ਹਾਂ ਦੀ ਗੁਲਕੰਦ ਨਿਰਣੇ ਕਾਲਜੇ ਜਾਂ ਰਾਤ ਨੂੰ ਸੌਣ ਲੱਗਿਆਂ ਦੁੱਧ ਨਾਲ ਲਈ ਜਾਂਦੀ ਹੈ। ਹਰ ਕਿਸਮ ਦੀ ਗੁਲਕੰਦ ਪੁਰਾਣੀ ਪੈ ਜਾਣ ਤੇ ਗੁਣਾਂ ਤੇ ਹੀਣੀ ਤੋਂ ਜਾਂਦੀ ਹੈ।

ਗੁਣ-ਗੁਲਾਬ ਦੇ ਫ਼ੁੱਲਾਂ ਤੋਂ ਬਣੀ ਗੁਲਕੰਦ ਪੇਟ ਦੀ ਸਫ਼ਾਈ, ਖ਼ੂਨ ਦੀ ਗਰਮੀ ਤੇ ਦਿਲ ਦੀ ਕਮਜ਼ੋਰੀ ਦੂਰ ਕਰਨ ਲਈ ਵਰਤੀ ਜਾਂਦੀ ਹੈ। ਗੁਲਕੰਦ ਅਸਲੀ ਦੂਜੇ ਦਰਜੇ ਵਿਚ ਗਰਮ ਤੇ ਖ਼ੁਸ਼ਕ ਹੁੰਦੀ ਹੈ। ਇਹ ਸਰਦ-ਮਿਜ਼ਾਜ਼ ਵਾਲੇ ਤੇ ਬਜ਼ੁਰਗਾਂ ਲਈ ਲਾਹੇਵੰਦ ਮੰਨੀ ਜਾਂਦੀ ਹੈ। ਅਸਲੀ ਕਿਸਮ ਦੀ ਗੁਲਕੰਦ ਸਰਦੀਆਂ ਵਿਚ ਅਤੇ ਸ਼ੱਕਰੀ ਕਿਸਮ ਦੀ ਗੁਲਕੰਦ ਗਰਮੀਆਂ ਵਿਚ ਚੰਗੀ ਰਹਿੰਦੀ ਹੈ। ਹਿਕਮਤ ਅਨੁਸਾਰ ਖ਼ਸਖ਼ਸ ਨੂੰ ਗੁਲਕੰਦ ਪ੍ਰਤਿਕਾਰ ਮੰਨਿਆ ਗਿਆ ਹੈ। ਬਾਂਸੇ ਦੇ ਫ਼ੁੱਲਾਂ ਤੋਂ ਬਣੀ ਗੁਲਕੰਦ ਉਰੁਕਸ਼ਤ, ਖਾਂਸੀ, ਖੈ ਅਤੇ ਖੰਘ ਰਾਹੀਂ ਜੇ ਖ਼ੂਨ ਆਉਂਦਾ ਹੋਵੇ ਤਾਂ ਇਹ ਬਹੁਤ ਮੁਫ਼ੀਦ ਸਿੱਧ ਹੁੰਦੀ ਹੈ। ਨਿੰਮ ਦੇ ਫ਼ੁੱਲਾਂ ਤੋਂ ਬਣੀ ਗੁਲਕੰਦ ਖ਼ੂਨ ਦੇ ਵਿਗਾੜਾਂ ਤੇ ਅੱਖਾਂ ਦੀ ਲਾਲੀ ਨੂੰ ਦੂਰ ਕਰਦੀ ਹੈ। ਸੇਵਤੀ ਦੇ ਫ਼ੁੱਲਾਂ ਦੀ ਗੁਲਕੰਦ ਦਿਲ ਦੀ ਧੜਕਣ ਤੋਂ ਪੈਦਾ ਹੁੰਦੀ ਘਬਰਾਹਟ ਲਈ ਉਪਯੋਗੀ ਹੈ। ਅਮਲਤਾਸ ਦੇ ਫ਼ੁੱਲਾਂ ਦੀ ਗੁਲਕੰਦ ਮਿਰਦੂ ਰੇਚਕ ਹੁੰਦੀ ਹੈ।

ਹ. ਪੁ.— ਕਰਾਬਦੀਨ ਹਮਦਰਦ, ਦੂਜਾ ਸੰਸਕਰਨ (ਉਰਦੂ) 1968; ਮੁਫ਼ਰਦਾ ਤੇ ਅਰਸੀ (ਉਰਦੂ) : 1929 ; ਯੂਨਾਨੀ ਦ੍ਰਵਯਗੁਣਾਦਰਸ ਭਾਗ ਪਹਿਲਾ ਹਿੰਦੀ 1972— ਪ੍ਰੋ. ਵੈਦ ਪ੍ਰੀਤਮ ਸਿੰਘ ਰਾਹੀ

**ਗੁਲ ਖ਼ਾਂ** : ਸ਼ੈਦਖ਼ਾਨ ਦਾ ਪੁੱਤਰ, ਪੈਂਦੇਖ਼ਾਨ ਦਾ ਪੋਤਾ ਜੋ ਆਪਣੇ ਦਾਦੇ ਦਾ ਬਦਲਾ ਲੈਣ ਲਈ ਆਪਣੇ ਭਾਈ ਅਤਾਉੱਲਾ ਖ਼ਾਂ ਸਾਹਿਤ ਦਸਮੇਸ਼ ਜੀ ਪਾਸ ਨੌਕਰ ਹੋ ਗਿਆ। ਇਕ ਦਿਨ ਇਸਨੇ ਨੰਦੇੜ (ਮਹਾਂ.) ਦੇ ਮੁਕਾਮ ਤੇ ਮੌਕਾ ਪਾ ਕੇ ਜਦ ਕਿ ਸਤਿਗੁਰੂ ਧਰਮ ਉਪਦੇਸ਼ ਕਰ ਰਹੇ ਸਨ, ਗੁਰੂ ਸਾਹਿਬ ਦੇ ਪੇਟ ਵਿਚ ਕਟਾਰ ਮਾਰਿਆ ਅਤੇ ਕਲਗੀਧਰ ਦੇ ਹੱਥੋਂ ਉਸੇ ਵੇਲੇ ਮਾਰਿਆ ਗਿਆ। ਅਤਾਉੱਲਾ ਖ਼ਾਂ ਨੂੰ ਭਾਈ ਲੱਖਾਸਿੰਘ ਨੇ ਕਤਲ ਕਰ ਦਿੱਤਾ। ਇਹੋ ਘਟਨਾ ਸੰਮਤ 1765 ਦੀ ਹੈ।

ਹ. ਪੁ.—ਮ. ਕੋ.

**ਗੁਲਜ਼ਾਰ ਸਿੰਘ** : ਇਸ ਧਰਮਵੀਰ ਨੇ ਕਲਗੀਧਰ ਤੋਂ ਅੰਮ੍ਰਿਤ ਛਕਿਆ ਸੀ। ਇਹ ਭਾਈ ਮਨੀ ਸਿੰਘ ਜੀ ਦਾ ਸੰਗੀ ਸੀ। ਇਹ ਭਾਈ ਸਾਹਿਬ ਦੇ ਨਾਲ ਹੀ ਲਾਹੌਰ ਸ਼ਹੀਦ ਹੋਇਆ। ਇਸ ਦੀ ਸਮਾਧੀ ਕਿਲੇ ਦੇ ਕੋਲ ਭਾਈ ਮਨੀ ਸਿੰਘ ਜੀ ਦੇ ਸ਼ਹੀਦ ਗੰਜ ਕੋਲ ਹੀ ਹੈ।

ਹ. ਪੁ.—ਮ. ਕੋ. 422

**ਗੁਲਦਾਉਦੀ** : ਇਹ ਕ੍ਰਾਈਸੈਂਥੀਮਮ (Chrysanthemum) ਪ੍ਰਜਾਤੀ ਦੇ ਬਹੁਤ ਸੁੰਦਰ ਫ਼ੁੱਲ ਹਨ। ਗੁਲਦਾਉਦੀ ਸੰਸਾਰ ਵਿਚ ਸਭ ਤੋਂ ਪ੍ਰਸਿੱਧ ਅਤੇ ਸਰਦੀ ਦੀ ਰੁੱਤ ਵਿਚ ਫ਼ੁੱਲ ਦੇਣ ਵਾਲਾ ਪੌਦਾ ਹੈ। ਚੀਨ ਦੇ ਜਮਾਂਦਰੂ ਇਸ ਫ਼ੁੱਲ ਨੂੰ ਯੂਰਪ ਵਿਚ ਭੇਜਿਆ ਗਿਆ। ਸੰਨ 1780 ਵਿਚ ਫ਼ਰਾਂਸ ਦੇ ਇਕ ਵਿਅਕਤੀ ਸੇਲਮ ਨੇ ਇੰਗਲੈਂਡ ਦੇ ਇਕ ਸੰਸਾਰ-ਪ੍ਰਸਿੱਧ ਬਾਗ ਕਯੂ ਵਿਚ ਇਸ ਨੂੰ ਸਭ ਤੋਂ ਪਹਿਲਾਂ ਉਗਾਇਆ ਗਿਆ। ਇਸ ਦੇ ਸੁੰਦਰ ਅਤੇ ਮੋਹਕ ਰੂਪ ਦੇ ਕਾਰਨ ਅਤੇ ਇਸਦੇ ਫ਼ੁੱਲਾਂ ਵਿਚ ਕੀਟਾਣੂਨਾਸ਼ਕ ਪਦਾਰਥ ਪਾਇਰੇਥਰਮ ਹੋਣ ਕਾਰਨ ਗੁਲਦਾਉਦੀ ਦਾ ਪਸਾਰ ਬਹੁਤ ਹੀ ਵਧ ਗਿਆ। ਅੱਜਕੱਲ੍ਹ ਇਸ ਦੀਆਂ 150 ਜਾਤੀਆਂ ਲਗਭਗ ਕਈ ਦੇਸ਼ਾਂ ਵਿਚ ਉਗਾਈਆਂ ਜਾਂਦੀਆਂ ਹਨ। ਵਪਾਰਕ ਤੌਰ ਤੇ ਇਸ ਦੀ ਖੇਤੀ

ਈਰਾਨ, ਅਲਜੀਰੀਆ, ਆਸਟ੍ਰੇਲੀਆ, ਬ੍ਰਾਜ਼ੀਲ, ਸਵਿਟਜ਼ਰਲੈਂਡ ਅਤੇ ਭਾਰਤ ਵਿਚ ਕੀਤੀ ਜਾਂਦੀ ਹੈ।



ਗੁਲਦਾਉਦੀ ਦੇ ਫ਼ੁੱਲਾਂ ਦਾ ਪੌਦਾ

ਇਨ੍ਹਾਂ ਵਿਚੋਂ ਬਾਗਾਂ ਵਿਚ ਉਗਾਈ ਜਾਣ ਵਾਲੀ ਗੁਲਦਾਉਦੀ ਨੂੰ ਕ੍ਰਾਈਸੈਂਥੀਅਮ ਇੰਡੀਕਮ (*C. indicum*) ਕਹਿੰਦੇ ਹਨ।

ਗੁਲਦਾਉਦੀ ਦੇ ਪੌਦੇ ਦੀਆਂ ਜੜ੍ਹਾਂ ਮੁੱਖ ਤੌਰ ਤੇ ਪ੍ਰਧਾਨ, ਮੂਲ, ਸ਼ਾਖ਼ਦਾਰ ਅਤੇ ਰੇਸ਼ੇਦਾਰ ਹੁੰਦੀਆਂ ਹਨ। ਤਣਾ, ਕੋਮਲ, ਸਿੱਧਾ ਅਤੇ ਕਦੀ ਕਦੀ ਰੂੰ-ਦਾਰ ਵੀ ਹੁੰਦਾ ਹੈ। ਪੱਤੀਆਂ ਇਕਾਂਤਰ ਸਮ ਹੁੰਦੀਆਂ ਹਨ ਪਰੰਤੂ ਉਨ੍ਹਾਂ ਦੀ ਕੋਰ ਕੱਟੀ ਹੋਈ ਅਤੇ ਵੰਡੀ ਹੋਈ ਹੁੰਦੀ ਹੈ, ਫ਼ੁੱਲਾਂ ਦੇ ਇਕੱਠੇ ਹੋਣ ਦੇ ਕਾਰਨ ਪੁਸ਼ਪਕ੍ਰਮ ਇਕ ਸਿਰ ਵਾਂਗ ਹੁੰਦਾ ਹੈ। ਪੂਰਾ ਪੁਸ਼ਪਕ੍ਰਮ ਪੌਦੇ ਦੇ ਸਿਖ਼ਰ ਅਤੇ ਇਕ ਲੰਬੇ ਡੰਡਲ ਉੱਪਰ ਲੱਗਾ ਰਹਿੰਦਾ ਹੈ। ਗੁਲਦਾਉਦੀ ਤੇ ਐਕੀਨ ਪ੍ਰਕਾਰ ਦੇ ਫ਼ੁੱਲ ਬਣਦੇ ਹਨ।

ਗੁਲਦਾਉਦੀ ਨੂੰ ਮੁੱਖ ਤੌਰ ਤੇ ਕਾਇਆ ਪ੍ਰਵਰਧਨ ਅਤੇ ਬੀਜ-ਅੰਕੁਰਾਂ ਦੁਆਰਾ ਉਗਾਇਆ ਜਾਂਦਾ ਹੈ। ਬਾਰੀਕ ਛਾਣਨੀ (1/4") ਨਾਲ ਛਾਣੇ ਹੋਏ ਬੀਜ ਲਗਭਗ ਬਰਾਬਰ ਹਿੱਸੇ ਵਾਲੀ ਦੋਮਟ ਮਿੱਟੀ, ਸੜੇ ਹੋਏ ਪੱਤਿਆਂ ਅਤੇ ਰੇਤ ਅਤੇ ਥੋੜ੍ਹੀ ਜਿਹੀ ਸੁਆਹ ਦੇ ਮਿਸ਼ਰਨ ਵਿਚ ਬੀਜਣ ਨਾਲ ਗੁਲਦਾਉਦੀ ਚੰਗੀ ਤਰ੍ਹਾਂ ਪ੍ਰਫੁਲੱਤ ਹੁੰਦੀ ਹੈ। ਗਮਲੇ ਵਿਚ ਇਸ ਮਿਸ਼ਰਨ ਨੂੰ ਖੂਬ ਦਬਾਅ ਦਬਾਅ ਕੇ ਭਰਨ ਤੋਂ ਬਾਅਦ ਪਾਣੀ ਦਿੰਦੇ ਹਨ ਅਤੇ ਲਗਭਗ ਇਕ ਘੰਟੇ



ਵਿਸ਼ੇਸ਼ ਕਿਸਮ ਦੀ ਗੁਲਦਾਉਦੀ ਦੇ ਫ਼ੁੱਲ

ਬਾਅਦ ਕਲਮਾਂ ਲਗਾਈਆਂ ਜਾਂਦੀਆਂ ਹਨ। ਸਭ ਤੋਂ ਉੱਤਮ ਕਲਮਾਂ ਸਿੱਧੀਆਂ ਜੜ੍ਹਾਂ ਤੋਂ ਨਿਕਲਣ ਵਾਲੇ ਛੋਟੇ ਛੋਟੇ ਤਣਿਆਂ ਤੋਂ ਮਿਲਦੀਆਂ ਹਨ। ਇਨ੍ਹਾਂ ਦੇ ਨਾਂ ਮਿਲਣ ਤੇ ਮੁੱਖ ਤਣੇ ਦੇ ਕਿਸੇ ਹੋਰ ਭਾਗ ਤੋਂ ਕਲਮਾਂ ਲਈਆਂ ਜਾਂਦੀਆਂ ਹਨ।

ਗੁਲਦਾਉਦੀ ਦੇ ਫ਼ੁੱਲਾਂ ਦਾ ਪ੍ਰਯੋਗ ਚੂਰਨ ਅਤੇ ਅਰਕ ਦੇ ਰੂਪ ਵਿਚ ਹੁੰਦਾ ਹੈ। ਸਾਧਾਰਨ ਤੌਰ ਤੇ ਇਸ ਦੇ ਵੱਖ ਵੱਖ ਉਪਯੋਗਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਇਸ ਵਿਚ ਮੌਜੂਦ ਕੀਟਨਾਸ਼ਕ ਪਦਾਰਥ ਪਾਇਰੇਥਰਮ ਕੀੜਿਆਂ ਤੇ ਹੀ ਪ੍ਰਭਾਵ ਪਾਉਂਦਾ ਹੈ। ਮਨੁੱਖਾਂ ਨੂੰ ਇਸ ਤੋਂ ਕੋਈ ਹਾਨੀ ਨਹੀਂ ਪਹੁੰਚਦੀ ਅਤੇ ਇਸਦਾ ਪ੍ਰਯੋਗ (ੳ) ਘਰ ਵਿਚ ਖਟਮਲ, ਮੱਛਰ ਆਦਿ ਦੇ ਨਾਸ਼ ਲਈ ਕੀਤਾ ਜਾ ਸਕਦਾ ਹੈ। (ਅ) ਪਾਇਰੇਥਰਮ ਤੇਲ ਦਾ ਛਿੜਕਾਅ ਪਸ਼ੂਆਂ ਦੀਆਂ ਦੁਸ਼ਮਣ ਮੱਖੀਆਂ ਨੂੰ ਮਾਰਨ ਲਈ ਕੀਤਾ ਜਾਂਦਾ ਹੈ ਅਤੇ (ੲ) ਪਾਇਰੇਥਰਮ ਦਾ ਬਹੁਤ ਮਹੀਨ ਚੂਰਨ ਬਾਗਾਂ ਵਿਚ ਕੀਟਨਾਸ਼ਕ ਦੇ ਤੌਰ ਤੇ ਸਫ਼ਲ ਸਿੱਧ ਹੋਇਆ ਹੈ। ਅੱਜਕੱਲ੍ਹ ਪਾਇਰੇਥਰਮ ਦਾ ਛਿੜਕਾਅ ਹੀ ਮੁੱਖ ਤੌਰ ਤੇ ਉਪਯੋਗ ਵਿਚ ਲਿਆਂਦਾ ਜਾਂਦਾ ਹੈ।

ਪਾਇਰੇਥਰਮ ਦਾ ਕੀਟਨਾਸ਼ਕ ਗੁਣ ਇਸਦੇ ਫ਼ੁੱਲ ਨੂੰ ਇਕੱਠਾ ਕਰਨ ਸਮੇਂ ਅਤੇ ਸੁਕਾਉਣ ਦੇ ਢੰਗ ਤੇ ਨਿਰਭਰ ਕਰਦਾ ਹੈ। ਕੀਟਨਾਸ਼ਕ ਅੰਸ਼ ਦੀ ਵਧੇਰੇ ਮਾਤਰਾ ਪਰਾਗਣ ਕਿਰਿਆ ਤੋਂ ਪਹਿਲਾਂ ਇਕੱਠੇ ਕੀਤੇ ਫ਼ੁੱਲਾਂ ਵਿਚ ਪਾਈ ਜਾਂਦੀ ਹੈ। ਜਿਥੋਂ ਤੱਕ ਫ਼ੁੱਲਾਂ ਨੂੰ ਸੁਕਾਉਣ ਦਾ ਸੁਆਲ ਹੈ, ਧੁੱਪ ਵਿਚ ਸੁਕਾਉਣਾ ਵਧੇਰੇ ਸੁਖਾਲਾ ਹੁੰਦਾ ਹੈ ਪਰੰਤੂ ਛਾਂ ਵਿਚ ਸੁਕਾਏ ਹੋਏ ਫ਼ੁੱਲਾਂ ਤੋਂ ਕੀਟਨਾਸ਼ਕ ਅੰਸ਼ ਦੀ ਪ੍ਰਾਪਤੀ ਅਧਿਕ ਮਾਤਰਾ ਵਿਚ ਕੀਤੀ ਜਾ ਸਕਦੀ ਹੈ।

ਹ. ਪੁ.–ਹਿੰ. ਵਿ. ਕੋ. 3 : 477; ਐਨ. ਬ੍ਰਿ. ਮਾ. 2 : 909

**ਗੁਲਬਰਗਾ** : ਜ਼ਿਲ੍ਹਾ—ਇਹ ਭਾਰਤ ਦੇ ਕਰਨਾਟਕ ਰਾਜ ਦਾ ਇਕ ਉਪ-ਮੰਡਲ ਅਤੇ ਜ਼ਿਲ੍ਹਾ ਹੈ ਜਿਸ ਦੇ ਉੱਤਰ ਵੱਲ ਬਿਦਰ ਉੱਤਰ-ਪੂਰਬ ਵੱਲ ਮਹਿਬੂਬ ਨਗਰ (ਆਂਧਰਾ ਪ੍ਰਦੇਸ਼) ਪੱਛਮ-ਦੱਖਣ ਵੱਲ ਬੀਜਾਪੁਰ ਅਤੇ ਦੱਖਣ ਵੱਲ ਰਾਏਪੁਰ ਜ਼ਿਲ੍ਹਾ ਲਗਦਾ ਹੈ। ਇਹ ਸਾਰਾ ਜ਼ਿਲ੍ਹਾ ਕ੍ਰਿਸ਼ਨਾ ਦਰਿਆ ਦੇ ਉੱਤਰੀ ਕੰਢੇ ਉੱਤੇ ਮੁੱਖ ਤੌਰ ਤੇ ਇਸ ਦਰਿਆ ਦੀ ਇਕ ਸਹਾਇਕ ਨਦੀ ਭੀਮਾ ਦੀ ਵਾਦੀ ਵਿਚ ਸਥਿਤ ਹੈ। ਜ਼ਿਲ੍ਹੇ ਦਾ ਕੁੱਲ ਖੇਤਰਫ਼ਲ 16,224 ਵ. ਕਿ. ਮੀ. ਅਤੇ ਆਬਾਦੀ 25,82,169 (1991) ਹੈ। ਇਥੇ ਵਰਖਾ ਬਹੁਤ ਘੱਟ ਹੁੰਦੀ ਹੈ ਜੋ 75 ਸੈਂ. ਮੀ. ਤੋਂ ਕਦੇ ਕਦਾਈਂ ਹੀ ਵੱਧ ਹੁੰਦੀ ਹੈ। ਕਈ ਥਾਵਾਂ ਤੇ ਚੂਨੇ ਦਾ ਪੱਥਰ ਵੀ ਕਢਿਆ ਜਾਂਦਾ ਹੈ ਪਰ ਬਹੁਤੇ ਲੋਕ ਖੇਤੀਬਾੜੀ ਹੀ ਕਰਦੇ ਹਨ। ਚਰ੍ਹੀ, ਦਾਲਾਂ, ਕਪਾਹ ਅਤੇ ਅਲਸੀ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਇਹ ਜ਼ਿਲ੍ਹਾ ਸੰਨ 1956 ਵਿਚ ਮੈਸੂਰ ਰਾਜ (ਅਜੋਕਾ-ਕਰਨਾਟਕ) ਦਾ ਹਿੱਸਾ ਬਣਿਆ।

ਗੁਲਬਰਗਾ ਉਪ-ਮੰਡਲ ਵਿਚ ਗੁਲਬਰਗ, ਬਿਦਰ ਅਤੇ ਰਾਏਚੂਰ ਦੇ ਜ਼ਿਲ੍ਹੇ ਸ਼ਾਮਲ ਹਨ।

ਹ. ਪੁ.–ਐਨ. ਬ੍ਰਿ. ਮਾ. 4 : 795

**ਗੁਲਬਰਗਾ** : ਸ਼ਹਿਰ—ਇਹ ਭਾਰਤ ਦੇ ਉੱਤਰ-ਪੂਰਬੀ ਕਰਨਾਟਕ ਰਾਜ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਸ਼ੁਰੂ ਵਿਚ ਇਹ ਵਾਰੰਗਲ ਦੇ ਕਾਕਾਟਿਆਂ ਦੇ ਰਾਜ ਖੇਤਰ ਵਿਚ ਸੀ। 14ਵੀਂ ਸਦੀ ਵਿਚ ਇਹ ਦਿੱਲੀ ਦੀ ਸਲਤਨਤ ਵਿਚ ਸ਼ਾਮਲ ਕਰ ਦਿੱਤਾ ਗਿਆ। ਸੁਲਤਾਨ ਮੁਹੰਮਦ ਇਬਨ ਤੁਗ਼ਲਕ ਦੀ ਮੌਤ ਤੋਂ ਬਾਅਦ ਇਹ ਬ੍ਰਾਹਮਣ ਰਾਜ (ਜਿਸ ਦੀ ਇਹ 1347 ਤੋਂ ਲਗਭਗ 1424 ਦੌਰਾਨ ਰਾਜਧਾਨੀ ਰਿਹਾ) ਵਿਚ ਸ਼ਾਮਲ ਹੋ ਗਿਆ।

ਸਤਾਰ੍ਹਵੀਂ ਸਦੀ ਵਿਚ ਔਰੰਗਜ਼ੇਬ ਦੇ ਸਮੇਂ ਫਿਰ ਤੋਂ ਮੁਗ਼ਲ ਰਾਜ ਵਿਚ ਸ਼ਾਮਲ ਕਰ ਲਿਆ ਗਿਆ ਤੇ 18ਵੀਂ ਸਦੀ ਵਿਚ ਹੈਦਰਾਬਾਦ ਰਿਆਸਤ ਬਣਨ ਤੋਂ ਬਾਅਦ ਇਸ ਰਿਆਸਤ ਵਿਚ ਸ਼ਾਮਲ ਕੀਤਾ ਗਿਆ।

ਸ਼ਹਿਰ ਵਿਚ ਕਈ ਪੁਰਾਣੀਆਂ ਇਮਾਰਤਾਂ ਜਿਵੇਂ ਇਸ ਦੇ ਪੂਰਬੀ ਹਿੱਸੇ ਵਿਚ ਬ੍ਰਾਹਮਣ-ਰਾਜਿਆਂ ਦੀਆਂ ਸਮਾਧਾਂ ਆਦਿ ਹਨ। ਇਥੋਂ ਦੀ ਮਸਜਿਦ ਵਿਸ਼ੇਸ਼ ਤੌਰ ਤੇ ਵੇਖਣਯੋਗ ਇਮਾਰਤ ਹੈ ਜਿਹੜੀ ਕਿ ਸਪੇਨ ਦੇ ਕਾਰਡੋਬਾ ਦੇ ਨਮੂਨੇ ਤੇ ਤਿਆਰ ਕੀਤੀ ਗਈ ਸੀ। ਸ਼ਹਿਰ ਵਿਚ ਕਰਨਾਟਕ ਯੂਨੀਵਰਸਿਟੀ ਨਾਲ ਸਬੰਧਤ ਇਕ ਕਾੱਮਰਸ ਕਾਲਜ, ਇਕ ਇੰਜੀਨੀਅਰਿੰਗ ਕਾਲਜ, ਲਾਅ ਕਾਲਜ ਅਤੇ ਇਕ 'ਆਰਟ ਐਂਡ ਸਾਇੰਸ' (ਔਰਤਾਂ ਲਈ) ਕਾਲਜ ਸਥਾਪਿਤ ਹੈ।

ਬੰਬਈ ਤੋਂ ਮਦਰਾਸ ਜਾਣ ਵਾਲੀ ਮੁੱਖ ਲਾਈਨ ਤੇ ਸਥਿਤ ਹੋਣ ਕਾਰਨ ਇਹ ਕਪਾਹ ਦੇ ਵਪਾਰ ਦਾ ਚੰਗਾ ਕੇਂਦਰ ਹੈ। ਇਸ ਤੋਂ ਇਲਾਵਾ ਇਥੇ ਕਪਾਹ ਵੇਲਨ, ਗੱਠਾਂ ਬਣਾਉਣ, ਸੂਤ-ਕੱਤਣ ਅਤੇ ਕੱਪੜਾ ਬੁਣਨ ਦੇ ਕਾਰਖ਼ਾਨੇ ਹਨ ਅਤੇ ਇਸ ਦੇ ਨਾਲ ਆਟੇ ਅਤੇ ਤੇਲ ਦੀਆਂ ਮਿੱਲਾਂ ਅਤੇ ਰੰਗਾਂ ਦੀਆਂ ਫ਼ੈਕਟਰੀਆਂ ਵੀ ਵਿਕਸਿਤ ਹਨ।

ਆਬਾਦੀ—304099, (1991)

17° 21' ਉ. ਵਿਥ.; 76° 51' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 795

**ਗੁਲ-ਮਹਿੰਦੀ (Balsam)** : ਇਹ ਇਕ ਐਰੋਮੈਟਿਕ ਰੇਜ਼ਿਨ-ਯੁਕਤ ਮਾਦਾ ਹੈ ਜਿਹੜਾ ਇਕ ਪੌਦੇ ਵਿਚੋਂ ਆਪ-ਮੁਹਾਰੇ ਜਾਂ ਚੀਰਾ ਦੇਣ ਨਾਲ ਫੁੱਟ ਨਿਕਲਦਾ ਹੈ। ਇਸ ਵਿਚ ਬੈਨਜ਼ੋਇਕ ਜਾਂ ਸਿਲੈਮਿਕ ਤੇਜ਼ਾਬ ਹੁੰਦੇ ਹਨ। ਇਸਨੂੰ ਜ਼ਖ਼ਮਾਂ ਤੇ ਲਾਉਣ ਵਾਲੀਆਂ ਦਵਾਈਆਂ ਵਿਚ ਵਰਤਿਆ ਜਾਂਦਾ ਹੈ। ਕੁਝ ਜ਼ਿਆਦਾ ਖ਼ੁਸ਼ਬੂ ਵਾਲੀਆਂ ਕਿਸਮਾਂ ਨੂੰ ਧੂੱਪ ਆਦਿ ਵਿਚ ਵਰਤਿਆ ਜਾਂਦਾ ਹੈ। ਕਈ ਵਾਰ ਗੁਲ-ਮਹਿੰਦੀ ਨੂੰ ਤੇਲ ਰੇਜ਼ਿਨ ਤੋਂ ਵੱਖ ਕਰਨਾ ਮੁਸ਼ਕਿਲ ਹੁੰਦਾ ਹੈ। ਤੇਲ-ਰੇਜ਼ਿਨ ਸੁਗੰਧ ਤੇਲਾਂ ਵਿਚ ਘੁਲਿਆ ਹੋਇਆ ਰੇਜ਼ਿਨ ਹੁੰਦਾ ਹੈ। ਪੀਰੂ ਦੀ ਗੁਲ-ਮਹਿੰਦੀ ਇਕ ਖ਼ੁਸ਼ਬੂਦਾਰ, ਗਾੜ੍ਹਾ ਗਹਿਰੇ ਭੂਰੇ ਜਾਂ ਕਾਲੇ ਰੰਗ ਦਾ ਲੇਸਲਾ ਤਰਲ ਹੈ ਜਿਹੜਾ ਇਤਰ ਵਗੈਰਾ ਵਿਚ ਵਰਤਿਆ ਜਾਂਦਾ ਹੈ। ਇਹ ਇਕ ਫ਼ਲੀਦਾਰ ਬ੍ਰਿਛ, ਮਾਈਰਾਕਸਲਾੱਨ ਪ੍ਰਰੀਰੀ (Myroxylon pereirae) ਦਾ ਰਿਸਾਉ ਹੈ। ਇਹ ਦਰਖ਼ਤ ਐਲ ਸਾਲਵੱਦਾਰ ਵਿਚ ਇਕ ਸੀਮਿਤ ਖੇਤਰ ਵਿਚ ਹੀ ਉੱਗਦਾ ਹੈ। ਹੁਣ ਇਸ ਨੂੰ ਸ੍ਰੀਲੰਕਾ ਵਿਚ ਵੀ ਦਾਖ਼ਲ ਕਰ ਦਿੱਤਾ ਗਿਆ ਹੈ। ਇਸ ਦੀ ਕੋਈ ਡਾਕਟਰੀ ਮਹੱਤਤਾ ਨਹੀਂ ਹੈ।

ਟੋਲੂ (ਕੋਲੰਬੀਆ) ਦੀ ਗੁਲ-ਮਹਿੰਦੀ ਇਕ ਭੂਰੇ ਰੰਗ ਦਾ ਤੇ ਪੀਰੂ ਦੀ ਗੁਲ-ਮਹਿੰਦੀ ਤੋਂ ਗਾੜ੍ਹਾ ਪਦਾਰਥ ਹੈ, ਇਸ ਨੂੰ ਇਤਰਾਂ ਵਿਚ ਅਤੇ ਖੰਘ ਦੇ ਇਲਾਜ ਲਈ ਪਾਣੀ ਵਾਲੀਆਂ ਦਵਾਈਆਂ ਅਤੇ ਮਿੱਠੀਆਂ ਗੋਲੀਆਂ ਵਿਚ ਵਰਤਿਆ ਜਾਂਦਾ ਹੈ। ਪਏ ਰਹਿਣ ਤੇ ਇਹ ਠੋਸ ਰੂਪ ਵਿਚ ਬਦਲ ਜਾਂਦਾ ਹੈ।

ਕੈਨੇਡਾ ਗੁਲ-ਮਹਿੰਦੀ ਅਤੇ ਮੈਕਾ ਗੁਲ-ਮਹਿੰਦੀ ਅਸਲੀ ਗੁਲ-ਮਹਿੰਦੀਆਂ ਨਹੀਂ ਹਨ।

ਹ. ਪੁ.—ਐਨ. ਬ੍ਰਿ. ਮਾ. 1 : 769

**ਗੁਲਮੋਹਰ** : ਇਹ ਬਹੁਤ ਸੁੰਦਰ ਸਜਾਵਟੀ ਪੌਦਿਆਂ ਵਿਚੋਂ ਇਕ ਸਜਾਵਟੀ ਫ਼ੁੱਲਦਾਰ ਦਰਖ਼ਤ ਹੈ ਅਤੇ ਅਪਰੈਲ ਦੇ ਮਹੀਨੇ ਵਿਚ ਖ਼ੁਸ਼ਕ ਅਤੇ ਸਖ਼ਤ ਜ਼ਮੀਨ ਵਿਚ ਖੜ੍ਹਾ ਹੋਇਆ ਇਹ ਨੰਗਾ ਦੁਬਲਾ ਪਤਲਾ ਰੁੱਖ ਭਰਪੂਰ ਸ਼ਾਨਦਾਰ ਫ਼ੁੱਲ ਪੈਦਾ ਕਰਦਾ ਹੈ। ਪਹਿਲੇ ਫ਼ੁੱਲ ਖਿੜਨ ਤੋਂ ਲਗਭਗ ਇਕ ਹਫ਼ਤਾ ਬਾਅਦ ਹੀ ਭੜਕੀਲੇ ਕਿਰਮਚੀ ਅਤੇ ਸੰਤਰੀ ਰੰਗ ਦੇ ਫ਼ੁੱਲਾਂ ਵਿਚ ਬਦਲ ਜਾਂਦੇ ਹਨ। ਮਈ ਵਿਚ ਪੀਲੇ ਗੂੜ੍ਹੇ ਹਰੇ ਰੰਗ ਦੇ ਨਵੇਂ ਪੱਤੇ ਖੁਲ੍ਹ ਜਾਂਦੇ ਹਨ ਅਤੇ ਦੱਰਖ਼ਤ ਇਸ ਤਰ੍ਹਾਂ ਲਗਦੇ ਹਨ ਜਿਵੇਂ ਇਨ੍ਹਾਂ ਦੇ ਖੰਭ ਨਿਕਲ ਆਏ ਹੋਣ। ਨੰਗੀਆਂ, ਸਲੇਟੀ ਰੰਗ ਦੀਆਂ ਸ਼ਾਖਾਂ ਅਤੇ ਲੰਮੀਆਂ ਭੱਦੀਆਂ ਕਾਲੀਆਂ ਫਲੀਆਂ ਨਾਲ ਸਭ ਕੁਝ ਹੀ ਢਕਿਆ ਜਾਂਦਾ ਹੈ ਅਤੇ ਹਰੇ ਰੰਗ ਦਾ ਚੰਦੋਆ ਬਹੁਤ ਪਿਆਰਾ ਲਗਦਾ ਹੈ। ਇਸ ਦਰਖ਼ਤ ਦੇ ਫ਼ੁੱਲਾਂ ਵਿਚ ਕਈ ਕਿਸਮਾਂ ਪਾਈਆਂ ਜਾਂਦੀਆਂ ਹਨ ਜਿਵੇਂ, ਕਿਰਮਚੀ, ਗੁਲਾਨਾਰੀ ਕੁਝ ਸੰਗਤਰੇ ਰੰਗੀਆਂ ਅਤੇ ਕੁਝ ਹੋਰ ਗੂੜ੍ਹੇ ਲਾਲ ਰੰਗ ਦੀਆਂ ਹੁੰਦੀਆਂ ਹਨ।

ਇਸ ਦਰਖ਼ਤ ਦਾ ਬਨਸਪਤੀ-ਵਿਗਿਆਨਕ ਨਾਂ ਪਾਇਨ-ਸੀਆਨਾ ਰੀਜੀਆ (Poinciana regia) ਹੈ, ਜਿਸ ਵਿਚੋਂ ਪਾਇਨਸੀਆ ਨਾਂ ਵੈੱਸਟ ਇੰਡੀਜ਼ ਦੇ ਗਵਰਨਰ ਐੱਮ. ਡੇ ਪਾਇਨਸੀ ਤੋਂ ਲਿਆ ਗਿਆ, ਜਿਸ ਨੂੰ ਬਨਸਪਤੀ-ਵਿਗਿਆਨ ਵਿਚ ਬਹੁਤ ਦਿਲਚਸਪੀ ਸੀ। ਇਹ ਦਰਖ਼ਤ ਮੈਡਗਾਸਕਰ ਦਾ ਜਮਾਂਦਰੂ ਹੈ ਅਤੇ ਸਾਰੇ ਭਾਰਤ ਵਿਚ ਹੀ ਊਸ਼ਣ ਅਤੇ ਉਪ-ਊਸ਼ਣੀ ਮੈਦਾਨਾਂ ਵਿਚ ਮਿਲ ਜਾਂਦਾ ਹੈ।

ਫ਼ੁੱਲਾਂ ਦੀ ਵਡੀ ਬਹਾਰ ਵਿਚ ਅਣਗਿਣਤ ਇਕ ਦੂਸਰੇ ਨਾਲ ਮਿਲੀਆਂ ਹੋਈਆਂ ਅਤੇ ਖਿੜੀਆਂ ਹੋਈਆਂ ਗੋਲ ਕਲੀਆਂ ਹੁੰਦੀਆਂ ਹਨ। ਇਕੱਲਾ ਫ਼ੁੱਲ ਆਰਪਾਰ 12 ਕੁ. ਸੈਂ. ਮੀ. ਲੰਮਾ ਦਿਖਾਈ ਦਿੰਦਾ ਹੈ। ਪੰਜ ਮੋਟੀਆਂ ਕਿਰਮਚੀ ਰੰਗੀਆਂ ਸੈਪਲਜ਼ ਪਿੱਛੇ ਨੂੰ ਮੁੜ ਕੇ ਆਪਣੀਆਂ ਪੀਲੇ ਹਰੇ ਰੰਗ ਦੀਆਂ ਲਾਈਨਾਂ ਅਤੇ ਚਮਕੀਲੇ ਪੀਲੇ ਰਿੱਮਾਂ ਦਾ ਪ੍ਰਦਰਸ਼ਨ ਕਰਦੀਆਂ ਹਨ। ਇਨ੍ਹਾਂ ਵਿਚਲੀ ਜਗ੍ਹਾ ਵਿਚੋਂ ਚਿਮਚੇ ਵਰਗੀਆਂ ਵਟਾਂ ਵਾਲੀਆਂ ਪੰਜ ਫ਼ੁੱਲ-ਪੱਖੜੀਆਂ ਬਾਹਰ ਨੂੰ ਨਿਕਲਦੀਆਂ ਹਨ ਜਿਨ੍ਹਾਂ ਵਿਚੋਂ ਇਕ ਵੱਡੀ ਹੁੰਦੀ ਹੈ ਅਤੇ ਇਸ ਦਾ ਚਿੱਟਾ ਜਾਂ ਪੀਲਾ ਕੇਂਦਰ ਲਕੀਰਾਂ ਵਾਲਾ ਅਤੇ ਗੂੜ੍ਹੇ ਲਾਲ ਰੰਗ ਦਾ



ਗੁਲਮੋਹਰ

ਹੁੰਦਾ ਹੈ। ਦਸ ਲੰਮੇ ਪੁੰਕੇਸਰ ਕੇਂਦਰ ਤੋਂ ਬਾਹਰ ਨਿਕਲ ਕੇ ਮੁੜੇ ਹੋਏ ਹੁੰਦੇ ਹਨ। ਫ਼ੁੱਲਾਂ ਦੇ ਹਟ ਜਾਣ ਤੋਂ ਬਾਅਦ ਕੋਮਲ ਅਤੇ ਹਰੀਆਂ ਫ਼ਲੀਆਂ ਦਿਖਾਈ ਦਿੰਦੀਆਂ ਹਨ ਅਤੇ ਇਹ ਜਲਦੀ ਹੀ ਸਖ਼ਤ ਅਤੇ ਕਾਲੀਆਂ ਹੋ ਜਾਂਦੀਆਂ ਹਨ। ਇਹ ਫ਼ਲੀਆਂ ਸਾਰਾ ਸਾਲ ਹੀ ਦਰਖ਼ਤਾਂ ਤੇ ਲੱਗੀਆਂ ਰਹਿੰਦੀਆਂ ਹਨ।

ਗੁਲਮੋਹਰ ਹਲਕੀ ਛਾਂ ਦੇਣ ਵਾਲਾ ਅਤੇ ਜਲਦੀ ਵਧਣ ਵਾਲਾ ਦਰਖ਼ਤ ਹੈ ਜੋ ਲਗਭਗ 13-14 ਮੀ. ਦੀ ਉਚਾਈ ਤੱਕ ਪੁੱਜ ਜਾਂਦਾ ਹੈ। ਇਸ ਦਰਖ਼ਤ ਨੂੰ ਪ੍ਰਵੇਸ਼-ਮਾਰਗਾਂ ਵਿਚ ਅਕਸਰ ਲਗਾਇਆ ਜਾਂਦਾ ਹੈ ਜਿਥੇ ਇਕੋ ਜਿੰਨੀ ਉਚਾਈ ਵਾਲੇ ਦਰਖ਼ਤ ਬਹੁਤ ਪ੍ਰਭਾਵਸ਼ਾਲੀ ਨਜ਼ਾਰਾ ਬਣਾਉਂਦੇ ਹਨ। ਇਹ ਦਰਖ਼ਤ ਅਪਰੈਲ ਤੋਂ ਜੂਨ ਅਤੇ ਫਿਰ ਦੂਜੀ ਵਾਰ ਜੁਲਾਈ ਵਿਚ ਫ਼ੁੱਲ ਦਿੰਦੇ ਹਨ। ਕਦੀ ਕਦਾਈਂ ਤੀਸਰੀ ਵਾਰ ਫ਼ੁੱਲਾਂ ਦੀ ਇਕ ਬਹਾਰ ਮਾਨਸੂਨ ਦੇ ਖ਼ਤਮ ਹੋਣ ਨਾਲ ਵੀ ਵਿਖਾਈ ਦਿੰਦੀ ਹੈ।

ਇਸ ਦਰਖ਼ਤ ਦਾ ਪਸਾਰ ਬੀਜ ਜਾਂ ਕਲਮਾਂ ਰਾਹੀਂ ਕੀਤਾ ਜਾ ਸਕਦਾ ਹੈ। ਬੀਜ ਜੋ ਕਿ ਸਖ਼ਤ ਅਤੇ ਹੱਡੀ ਵਾਂਗ ਹੁੰਦੇ ਹਨ, ਉੱਗਣ ਲਈ ਕਾਫ਼ੀ ਸਮਾਂ ਲੈ ਜਾਂਦੇ ਹਨ। ਆਮ ਤੌਰ ਤੇ ਬੀਜ ਨੂੰ ਬੀਜਣ ਤੋਂ ਪਹਿਲਾਂ ਅੱਠ ਕੁ ਮਿੰਟਾਂ ਲਈ ਗਰਮ ਪਾਣੀ ਵਿਚ ਭਿਜੇ ਰਹਿਣ ਦੇਣਾ ਚਾਹੀਦਾ ਹੈ।

ਇਹ ਬਹੁਤ ਤੇਜ਼ੀ ਨਾਲ ਵਧਣ ਵਾਲਾ ਦਰਖ਼ਤ ਹੈ ਜੋ 4 ਜਾਂ 5 ਸਾਲਾਂ ਵਿਚ ਹੀ ਫ਼ੁੱਲ ਪੈਦਾ ਕਰਨ ਲੱਗ ਜਾਂਦਾ ਹੈ। ਕੱਕਰ ਦੀ ਮਾਰ ਕਾਰਨ ਇਸ ਨੂੰ ਠੰਢੇ ਪੌਣ-ਪਾਣੀ ਵਿਚ ਪਾਲਣਾ ਕਾਫ਼ੀ ਮੁਸ਼ਕਲ ਹੁੰਦਾ ਹੈ। ਇਸ ਖਤਰੇ ਕਰਕੇ, ਨਿੱਕੇ ਪੌਦਿਆਂ ਉੱਪਰ ਘਾਹ-ਫੂਸ ਪਾ ਕੇ ਢਕਣ ਨਾਲ ਇਹ ਖਤਰਾ ਘੱਟ ਕੀਤਾ ਜਾ ਸਕਦਾ ਹੈ।

ਇਸ ਦੀ ਲੱਕੜ ਪੋਲੀ ਅਤੇ ਹਲਕੀ ਹੋਣ ਕਰਕੇ ਬਾਲਣ ਤੋਂ ਬਿਨਾਂ ਹੋਰ ਕਿਸੇ ਵੀ ਕੰਮ ਨਹੀਂ ਆਉਂਦੀ।

ਹ. ਪੁ. ਫ਼ਲਾਵਰਿੰਗ ਟ੍ਰੀਜ਼ (ਰੰਧਾਵਾ) : 94; ਫ. ਟ੍ਰੀ. ਸ੍ਰ. ਇੰ.–1

**ਗੁੱਲਾ (Gullah) :** ਇਹ ਅੰਗਰੇਜ਼ੀ ਉਤੇ ਆਧਾਰਿਤ ਇਕ ਉਪ-ਭਾਸ਼ਾ (Creole) ਹੈ ਜਿਸ ਨੂੰ ਮੁਢਲੇ ਹਬਸ਼ੀ ਗ਼ੁਲਾਮ ਅਤੇ ਉਨ੍ਹਾਂ ਦੀ ਸੰਤਾਨ (ਜਿਨ੍ਹਾਂ ਨੂੰ ਗੁੱਲਾਂ ਵੀ ਕਹਿੰਦੇ ਹਨ) ਦੱਖਣੀ ਕੈਰੋਲਾਈਨਾ ਅਤੇ ਜਾਰਜੀਆ ਦੇ ਟਾਪੂਆਂ ਅਤੇ ਮੁੱਖ ਭੂਮੀ ਦੇ ਨੇੜੇ ਤੇੜੇ ਬੋਲਦੇ ਸਨ। ਗੁੱਲਾ ਵਿਚ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਦੀਆਂ ਬਰਤਾਨਵੀ ਬਸਤੀਆਂ ਦੀ ਬੋਲੀ ਦੀ ਰਲੀ-ਮਿਲੀ ਅੰਗਰੇਜ਼ੀ ਅਤੇ ਭਿੰਨ ਭਿੰਨ ਪੱਛਮੀ ਅਫ਼ਰੀਕੀ ਭਾਸ਼ਾਵਾਂ ਜਿਵੇਂ ਕਿ ਵਾਈ (Vai), ਮੈਂਡੇ (Mende) ਟਵਾਈ (Twi), ਏਵੇ (Ewe), ਹੌਸਾ (Hause), ਯੋਰੂਬਾ (Yoruba), ਇਬੋ (Ibo), ਕਿਕੋਂਗੋ (Kikongo) ਆਦਿ ਤੋਂ ਨਿਕਲੀ ਸ਼ਬਦਾਵਲੀ ਅਤੇ ਕੁਝ ਵਿਆਕਰਣ ਰੂਪ ਸ਼ਾਮਲ ਹਨ। ਗੁੱਲਾਂ ਉਤੇ ਇਨ੍ਹਾਂ ਅਫ਼ਰੀਕੀ ਭਾਸ਼ਾਵਾਂ ਦਾ ਅਸਰ ਇਸ ਦੀ ਧੁਨੀ-ਪ੍ਰਣਾਲੀ, ਵਾਕ-ਰਚਨਾ, ਸ਼ਬਦ-ਅਲਾਪ, ਵਿਆਕਰਣ ਸ਼ਬਦਾਵਲੀ ਅਤੇ ਨਵੇਂ ਸ਼ਬਦ ਦੀ ਰਚਨਾ ਤੋਂ ਦੇਖਿਆ ਜਾ ਸਕਦਾ ਹੈ। ਗੁੱਲਾ ਵਿਚ ਲਗਭਗ 6000 ਅਫ਼ਰੀਕੀ ਸ਼ਬਦ ਮਿਲਦੇ ਹਨ। ਗੁੱਲਾ ਦੇ ਅਨੇਕਾਂ ਅਫ਼ਰੀਕੀ ਸ਼ਬਦ ਅੰਗਰੇਜ਼ੀ ਨੇ ਅਪਣਾ ਲਏ ਹਨ। ਗੁੱਲਾ ਬੋਲਣ ਵਾਲੇ ਅੰਗਰੇਜ਼ੀ ਦੇ ਸ਼ਬਦਾਂ ਅਤੇ ਵਾਕਾਂ ਨੂੰ ਬਹੁਤ ਸੰਖੇਪ ਵਿਚ ਅਤੇ ਕਾਹਲੀ ਕਾਹਲੀ ਨਾਲ ਬੋਲਦੇ ਹਨ ਅਤੇ ਇਸ ਤਰ੍ਹਾਂ ਅੰਗਰੇਜ਼ੀ ਰੂਪ ਨੂੰ ਕੁਝ ਤੋਂ ਕੁਝ ਬਣਾ ਦਿੰਦੇ ਹਨ; ਜਿਵੇਂ ਗੁੱਲਾ ਵਾਕ 'Dey fa go shun' ਦਾ ਭਾਵ ਹੈ 'They went to see her.'

ਹ. ਪੁ.–ਐਨ. ਬ੍ਰਿ. ਮਾ. 4 : 797

**ਗੁਲਾਬ :** ਇਹ ਬਹੁਤ ਹੀ ਸੁੰਦਰ ਤੇ ਆਕਰਸ਼ਕ ਫ਼ੁੱਲ ਹੈ। ਇਸ ਦੇ ਨਾਂ 'ਰੋਜ਼' ਤੋਂ ਪੌਦਿਆਂ ਦੀ ਇਕ ਪ੍ਰਸਿੱਧ ਕੁਲ ਰੋਜੇਸ਼ੀ ਦਾ ਨਾਂ ਪਿਆ। ਇਨ੍ਹਾਂ ਫ਼ੁੱਲਦਾਰ ਪੌਦਿਆਂ ਦਾ ਬਨਸਪਤੀ-ਵਿਗਿਆਨਕ ਨਾਂ ਰੋਜ਼ਾ ਸਪੀਸੀਜ਼ ਹੈ। ਇਸ ਦੀ ਪ੍ਰਜਾਤੀ ਰੋਜ਼ਾ ਹੈ। ਜਦ ਕਿ ਇਸ ਦੀਆਂ ਹੋਰ ਬਹੁਤ ਸਾਰੀਆਂ ਜਾਤੀਆਂ ਪ੍ਰਚਲੱਤ ਹਨ। ਅੱਜਕੱਲ੍ਹ ਪ੍ਰਚੱਲਤ ਗੁਲਾਬ ਚੀਨੀ ਗੁਲਾਲ (Rosa Chinensis) ਅਤੇ ਯੂਰਪੀ ਗੁਲਾਬ (R. gigantica, R. damascena and R. moschata) ਦੋਗਲਾਕਰਨ ਤੋਂ ਬਣਾਏ ਗਏ ਹਨ।

ਗੁਲਾਬ ਦਾ ਫ਼ੁੱਲ ਬਹੁਤ ਸਾਰੀਆਂ ਸਭਿਆਤਾਵਾਂ ਦੇ ਸਭਿਆਚਾਰ ਨਾਲ ਬਹੁਤ ਨੇੜਿਉਂ ਜੁੜਿਆ ਰਿਹਾ ਹੈ। ਇਹ ਨਾ ਕੇਵਲ ਇਕ ਚੰਗਾ ਲੱਗਣ ਵਾਲਾ ਹੀ ਫ਼ੁੱਲ ਹੈ ਸਗੋਂ ਇਹ ਪੂਰਨਤਾ, ਛਬ, ਰੋਮਾਂਚ ਅਤੇ ਪਿਆਰ ਦਾ ਵੀ ਪ੍ਰਤੀਕ ਹੈ। ਯੂਨਾਨ ਦੀ ਇਕ ਕਵਿਤਰੀ ਸੈਫੋ ਨੇ ਆਪਣੀ ਇਕ ਰਚਨਾ (Ode to the Rose) ਵਿਚ ਗੁਲਾਬ ਨੂੰ ਫ਼ੁੱਲਾਂ ਦੀ ਮਣੀ ਦੱਸਿਆ ਹੈ। ਹੋਰ ਕੋਈ ਵੀ ਫ਼ੁੱਲ ਦੁਨੀਆਭਰ ਵਿਚ ਇੰਨਾ ਨਹੀਂ ਜਾਣਿਆ ਜਾਂਦਾ। ਇਹ ਨਾਂ ਲਾਤੀਨੀ ਅਤੇ ਜਰਮਨੀ ਮੂਲ ਦੀਆਂ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਆਸਾਨੀ ਨਾਲ ਪਛਾਣਿਆ ਜਾ ਸਕਦਾ ਹੈ। ਇਹ ਫ਼ੁੱਲ ਅਕਸਰ ਕਢਾਈ, ਚਿਤਰਕਾਰੀ ਸ਼ਿਲਪ-ਕਲਾ, ਸੰਗੀਤ ਅਤੇ ਸਾਹਿਤ ਵਿਚ ਵਿਖਾਈ ਦਿੰਦਾ ਹੈ ਅਤੇ ਰਵਾਇਤਾਂ, ਰਸਮਾਂ, ਰਾਜਦੂਤ-ਸਬੰਧਾਂ ਅਤੇ ਧਰਮ ਵਿਚ ਵੀ ਬਹੁਤ ਚੰਗੀ ਤਰ੍ਹਾਂ ਇਸ ਦਾ ਜ਼ਿਕਰ ਆਉਂਦਾ ਹੈ।

ਕਿਸਮਾਂ—ਬਾਗ਼ਾਂ ਵਿਚ ਉਗਾਏ ਜਾਣ ਵਾਲੇ ਗੁਲਾਬਾਂ ਦੀਆਂ ਲਗਭਗ ਛੇ ਵੱਖ ਵੱਖ ਕਿਸਮਾਂ ਹਨ ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—ਹਾਈਬਰਿਡ ਟੀ, ਫਲੋਰੀਬੁੰਡਾ, ਪਾਲਿਐਂਥਾ, ਜ਼ਮੀਨ ਉਪਰ ਬਿਖਰਨ ਵਾਲੇ ਅਤੇ ਉਪਰ ਚੜ੍ਹਾਏ ਜਾਣ ਵਾਲੇ, ਛੋਟੇ ਕੱਦ ਦੇ ਝਾੜੀਦਾਰ ਗੁਲਾਬ ਆਦਿ। ਹੋਰਨਾਂ ਮੁਲਕਾਂ ਵਿਚ ਝਾੜੀਦਾਰ ਗੁਲਾਬ ਉਗਾਏ ਜਾਂਦੇ ਹਨ ਜਦ ਕਿ ਭਾਰਤ ਵਿਚ ਇਸ ਤਰ੍ਹਾਂ ਦੇ ਗੁਲਾਬ ਨਹੀਂ ਉਗਾਏ ਜਾਂਦੇ।

ਮੁਗਲਾਂ ਦੇ ਸਮੇਂ ਵਿਚ ਜਦ ਬਗੀਚਿਆਂ ਦਾ ਪੁਨਰ-ਵਿਕਾਸ ਹੋਇਆ ਤਾਂ ਫ਼ਾਰਸੀ ਗੁਲਾਬ ਖ਼ਾਸ ਕਰਕੇ ਦਮਸ਼ਕ ਗੁਲਾਬ ਭਾਰਤ ਵਿਚ ਦਾਖ਼ਲ ਕੀਤਾ ਗਿਆ। ਭਾਰਤ ਵਿਚ ਇਹ ਬਾਬਰ ਰਾਹੀਂ 1526 ਵਿਚ ਬਰਾਸਤਾ ਬੁਸੋਰਾਹ ਲਿਆਂਦਾ ਗਿਆ। ਇਸ ਤੋਂ ਬਾਅਦ ਅੰਗਰੇਜ਼ਾਂ ਦੇ ਰਾਜ ਵੇਲੇ ਐਡਵਰਡ ਗੁਲਾਬ ਜੋ ਕਿ ਇਕ ਦੋਗਲਾ ਬੋਰਬਨ ਗੁਲਾਬ (R. bourboniana) ਸੀ, ਭਾਰਤ ਵਿਚ ਸੰਨ 1840 ਵਿਚ ਦਾਖ਼ਲ ਕੀਤਾ ਗਿਆ। ਹੁਣ ਇਹੀ ਗੁਲਾਬ ਪਿਉਂਦ ਕਰਨ ਵੇਲੇ ਰੂਟ ਸਟਾਕ ਵਜੋਂ ਵਰਤਿਆ ਜਾਂਦਾ ਹੈ, ਖ਼ਾਸ ਕਰਕੇ ਪੰਜਾਬ, ਦਿੱਲੀ, ਉੱਤਰ ਪ੍ਰਦੇਸ਼ ਅਤੇ ਹੋਰਨਾਂ ਖੇਤਰਾਂ ਵਿਚ। ਸੋਲ੍ਹਵੀਂ ਅਤੇ ਉੱਨ੍ਹੀਵੀਂ ਸਦੀ ਦੇ ਦਰਮਿਆਨ ਦਮਸ਼ਕ ਅਤੇ ਐਡਵਰਡ ਗੁਲਾਬ ਦਿੱਲੀ, ਆਗਰਾ, ਲਖਨਊ ਅਤੇ ਉੱਤਰੀ ਭਾਰਤ ਵਿਚ ਕਈ ਸ਼ਹਿਰਾਂ ਦੇ ਬਾਗ਼ਾਂ ਵਿਚ ਉਗਾਏ ਜਾਂਦੇ ਰਹੇ ਹਨ। ਇਨ੍ਹਾਂ ਗੁਲਾਬਾਂ ਦੀ ਕਾਸ਼ਤ ਰੋਜ਼ ਵਾਟਰ, ਗੁਲਕੰਦ ਅਤੇ ਇਤਰ ਬਣਾਉਣ ਲਈ ਵੀ ਕੀਤੀ ਜਾਂਦੀ ਹੈ।

ਪ੍ਰਵਰਧਨ—ਭਾਵੇਂ ਗੁਲਾਬ ਨੂੰ ਬਡਿੰਗ (ਅੱਖ ਚੜ੍ਹਾਉਣ) ਅਤੇ ਕਟਿੰਗ ਦੋਹਾਂ ਤਰੀਕਿਆਂ ਨਾਲ ਹੀ ਵਧਾਇਆ ਜਾ ਸਕਦਾ ਹੈ ਪਰ ਫਿਰ ਵੀ ਕਟਿੰਗ ਤਰੀਕੇ ਨੂੰ ਚੰਗੀ ਕੁਆਲਟੀ ਦੇ ਗੁਲਾਬ ਪੈਦਾ ਕਰਨ ਲਈ ਪਹਿਲ ਦਿੱਤੀ ਜਾਂਦੀ ਹੈ। ਬੰਗਾਲ ਵਿਚ ਤਾਂ ਹੋਰ ਵਿਧੀ 'ਇਨਾਰਚਿੰਗ' ਦਾ ਵੀ ਉਪਯੋਗ ਕੀਤਾ ਜਾਂਦਾ ਹੈ। ਰੈਂਬਲਰ, ਪੋਲੀਐਂਥਸ ਅਤੇ ਛੋਟੇ ਆਕਾਰ ਦੇ ਗੁਲਾਬ ਬਹੁਤ ਸਫ਼ਲਤਾ ਨਾਲ ਕਲਮਾਂ ਰਾਹੀਂ ਹੀ ਵਧਾਏ ਜਾ ਸਕਦੇ ਹਨ। ਇਹ ਕਲਮਾਂ ਦਸੰਬਰ ਤੋਂ

ਫ਼ਰਵਰੀ ਜਾਂ ਜੁਲਾਈ ਤੋਂ ਅਗਸਤ ਤੱਕ ਜ਼ਮੀਨ ਜਾਂ ਰੇਤ ਵਿਚ ਲਗਾਈਆਂ ਜਾਂਦੀਆਂ ਹਨ। ਅੱਖ ਚੜ੍ਹਾਉਣ ਲਈ ਬਿਹਤਰ ਸਮਾਂ ਉੱਤਰੀ ਭਾਰਤ ਵਿਚ ਤਾਂ ਦਸੰਬਰ ਤੋਂ ਫ਼ਰਵਰੀ ਤੱਕ ਹੈ। ਅੱਖ ਚੜ੍ਹਾਉਣ ਦੀ ਵਿਧੀ ਲਈ ਤਿੰਨ ਗੱਲਾਂ ਦਾ ਬਹੁਤ ਧਿਆਨ ਰੱਖਿਆ ਜਾਣਾ ਚਾਹੀਦਾ ਹੈ, ਇਕ ਤਾਂ ਚੰਗਾ ਰੂਟ ਸਟਾਕ, ਦੂਸਰਾ ਚੰਗੀ ਬਡ ਵੁੱਡ ਅਤੇ ਤੀਸਰਾ ਅੱਖ ਦਾ ਚੰਗੀ ਤਰ੍ਹਾਂ ਚੜ੍ਹਾਅ ਸਕਣਾ। ਅੱਖ ਜ਼ਮੀਨੀ ਸਤ੍ਹਾ ਤੋਂ ਲਗਭਗ 5.0 ਤੋਂ 7.5 ਸੈਂ. ਮੀ. ਦੀ ਦੂਰੀ ਤੇ ਚੜ੍ਹਾਈ ਜਾਂਦੀ ਹੈ। ਅੱਖ ਚੜ੍ਹਾਉਣ ਤੋਂ ਪਹਿਲਾਂ ਰੂਟ ਸਟਾਕ ਜੋ ਕਿ ਇਕ ਪੈਨਸਿਲ ਦੀ ਮੋਟਾਈ ਦੀ ਹੋਣੀ ਚਾਹੀਦੀ ਹੈ, ਨੂੰ ਚੰਗੀ ਤਰ੍ਹਾਂ ਸਾਫ਼ ਕਰ ਲੈਣਾ ਚਾਹੀਦਾ ਹੈ ਅਤੇ ਇਸ ਤੋਂ ਕੰਡੇ ਵਗੈਰਾ ਸਾਫ਼ ਕਰ ਲੈਣੇ ਚਾਹੀਦੇ ਹਨ। ਸਟੈਂਡਰਡ ਗੁਲਾਬ ਦੀ ਅੱਖ ਚੜ੍ਹਾਉਣ ਵੇਲੇ ਉਚਾਈ ਇਕ ਮੀਟਰ ਰੱਖੀ ਜਾਂਦੀ ਹੈ। ਬਡ ਵੁੱਡ ਜੋ ਕਿ 15.0 ਤੋਂ 25 ਸੈਂ. ਮੀ. ਲੰਬੀ ਹੁੰਦੀ ਹੈ, ਇਕ ਮੁਰਝਾਅ ਚੁੱਕੇ ਫੁੱਲ ਤੋਂ ਹੇਠਾਂ ਦੀ ਲੈਣੀ ਚਾਹੀਦੀ ਹੈ। ਇਸ ਬਡ ਵੁੱਡ ਉਪਰਲੀਆਂ ਤਿੰਨ ਜਾਂ ਚਾਰ ਭਰਵੀਆਂ ਅੱਖਾਂ ਵਿਚੋਂ ਵਿਚਕਾਰਲੀਆਂ ਅੱਖਾਂ, ਅੱਖ ਚੜ੍ਹਾਉਣ ਦੇ ਯੋਗ ਹੁੰਦੀਆਂ ਹਨ। ਅੱਖ ਜੋ ਕਿ 2.5 ਸੈਂ. ਮੀ. ਲੰਬੀ ਹੁੰਦੀ ਹੈ ਕਿਸੇ ਤੇਜ਼ ਚਾਕੂ ਨਾਲ ਥੋੜ੍ਹੀ ਜਿਹੀ ਛਿੱਲ ਸਮੇਤ ਲਾਹ ਲੈਣੀ ਚਾਹੀਦੀ ਹੈ। ਅੱਖ ਨਾਲ ਚਿੰਬੜੀ ਹੋਈ ਲਕੜੀ ਦੀ ਤਹਿ ਲਾਹ ਦਿੱਤੀ ਜਾਂਦੀ ਹੈ ਅਤੇ ਇਸ ਅੱਖ ਨੂੰ ਰੂਟ ਸਟਾਕ ਉਪਰ ਬਣਾਏ ਹੋਏ T ਦੀ ਸ਼ਕਲ ਦੇ ਚੀਰੇ ਵਿਚ ਫਸਾ ਦਿੱਤਾ ਜਾਂਦਾ ਹੈ। ਇਸ ਤੋਂ ਬਾਅਦ ਐਲਕੇਥੀਨ ਟੇਪ, ਜੋ ਲਗਭਗ 45.0 ਸੈਂ. ਮੀ. ਲੰਮੀ ਅਤੇ 6.0 ਸੈਂ. ਮੀ. ਚੌੜੀ ਹੁੰਦੀ ਹੈ, ਇਸ ਉੱਪਰ ਬੰਨ੍ਹ ਦਿੱਤੀ ਜਾਂਦੀ ਹੈ ਪਰ ਅੱਖ ਬਿਲਕੁਲ ਖੁਲ੍ਹੀ ਰਹਿਣੀ ਚਾਹੀਦੀ ਹੈ। ਜਦੋਂ ਅੱਖ ਫੁੱਟ ਪਵੇ ਤਾਂ ਰੂਟ ਸਟਾਕ ਦਾ ਤਣਾ ਅੱਖ ਚੜ੍ਹਾਈ ਹੋਈ ਜਗ੍ਹਾ ਤੋਂ ਜ਼ਰਾ ਜਿੰਨਾ ਉਪਰ ਰੱਖ ਕੇ ਕਟ ਦਿੱਤਾ ਜਾਂਦਾ ਹੈ ਅਤੇ ਐਲਕੇਥੀਨ ਟੇਪ ਲਾਹ ਦਿੱਤੀ ਜਾਂਦੀ ਹੈ। ਅੱਖ ਚੜ੍ਹਾਏ ਹੋਏ ਪੌਦੇ ਛੇ ਮਹੀਨਿਆਂ ਬਾਅਦ ਕਿਆਰੀਆਂ ਵਿਚ ਲਾਉਣ ਯੋਗ ਹੋ ਜਾਂਦੇ ਹਨ।

ਪੌਦੇ ਲਾਉਣਾ—ਗੁਲਾਬ ਦੀਆਂ ਕਿਆਰੀਆਂ ਧੁੱਪ ਵਾਲੀ ਜਗ੍ਹਾ ਵਿਚ ਹੋਣੀਆਂ ਚਾਹੀਦੀਆਂ ਹਨ ਜਿਥੇ ਦਰਖ਼ਤਾਂ ਅਤੇ ਵਾੜਾਂ ਦੀ ਛਾਂ ਨਾ ਪਹੁੰਚ ਸਕੇ। ਕਿਆਰੀਆਂ ਕਿਸੇ ਵੀ ਆਕਾਰ ਦੀਆਂ ਬਣਾਈਆਂ ਜਾਂ ਸਕਦੀਆਂ ਹਨ। ਉੱਚੀਆਂ ਕਿਸਮਾਂ ਪਿਛਲੇ ਪਾਸੇ ਅਤੇ ਨਿੱਕੀਆਂ ਕਿਸਮਾਂ ਅਗਲੇ ਪਾਸੇ ਲਾਉਣੀਆਂ ਚਾਹੀਦੀਆਂ ਹਨ। ਗੁਲਾਬ ਵਾਲੀਆਂ ਕਿਆਰੀਆਂ ਦੀ ਭੋਂ ਚੰਗੀ ਨਿਕਾਸੀ ਹੋਣੀ ਚਾਹੀਦੀ ਹੈ ਕਿਉਂਕਿ ਗੁਲਾਬ ਗਿਲੀ ਜਾਂ ਸੇਮ ਵਾਲੀ ਜ਼ਮੀਨ ਵਿਚ ਚੰਗੀ ਤਰ੍ਹਾਂ ਨਹੀਂ ਹੋ ਸਕਦੇ। ਕਿਆਰੀਆਂ 76 ਸੈਂ. ਮੀ. ਤੱਕ ਅਤੇ ਬਿਜਾਈ ਤੋਂ ਇਕ ਪੰਦਰਵਾੜਾ ਪਹਿਲਾਂ ਚੰਗੀ ਤਰ੍ਹਾਂ ਪੁੱਟੀਆਂ ਜਾਣੀਆਂ ਚਾਹੀਦੀਆਂ ਹਨ। ਕਿਆਰੀਆਂ ਦੀ ਮਿੱਟੀ ਦੇ ਦੋ ਹਿੱਸੇ ਵਿਚ ਇਕ ਹਿੱਸਾ ਗਲੀ-ਸੜੀ ਰੂੜੀ ਮਿਲਾ ਲੈਣੀ ਚਾਹੀਦੀ ਹੈ।

ਉੱਤਰੀ ਭਾਰਤ ਵਿਚ ਗੁਲਾਬ ਲਾਉਣ ਦਾ ਚੰਗਾ ਸਮਾਂ ਸਤੰਬਰ ਤੋਂ ਨਵੰਬਰ ਹੈ ਪਰੰਤੂ ਇਹ ਫ਼ਰਵਰੀ ਵਿਚ ਵੀ ਲਗਾਏ ਜਾ ਸਕਦੇ ਹਨ। ਪੌਦੇ ਆਮ ਤੌਰ ਤੇ ਸ਼ਾਮ ਨੂੰ ਲਗਾਏ ਜਾਣੇ ਚਾਹੀਦੇ ਹਨ। ਝਾੜੀਆਂ ਆਮ ਤੌਰ ਤੇ 76 ਸੈਂ. ਮੀ. ਦੀ ਦੂਰੀ ਤੇ ਲਗਾਈਆਂ ਜਾਂਦੀਆਂ ਹਨ ਅਤੇ ਕਤਾਰਾਂ ਵਿਚ ਵੀ ਇਹ ਫ਼ਾਸਲਾ ਕਾਇਮ ਰੱਖਣਾ ਚਾਹੀਦਾ ਹੈ। ਸਟੈਂਡਰਡ ਗੁਲਾਬ ਵਿਚਲਾ ਫ਼ਾਸਲਾ 1 ਤੋਂ 1.25 ਮੀ. ਤੇ ਉੱਪਰ ਚੜ੍ਹਾਏ ਜਾਣ ਵਾਲੇ ਗੁਲਾਬ ਵਿਚ ਫ਼ਾਸਲਾ 2-2.25 ਮੀ. ਰੱਖਿਆ ਜਾਂਦਾ ਹੈ। ਲਗਾਉਣ ਤੋਂ ਪਹਿਲਾਂ ਹਰੇਕ ਪੌਦੇ ਵਿਚ ਹੱਡੀਆਂ ਦਾ ਚੂਰਾ 227 ਗ੍ਰਾ. ਅਤੇ 8 ਤੋਂ 10 ਕਿ. ਗ੍ਰਾ. ਰੂੜੀ ਪਾ ਦੇਣੀ ਚਾਹੀਦੀ ਹੈ। ਪੌਦਾ ਲਗਾਉਣ ਲਈ ਟੋਇਆ 100 ਸੈਂ. ਮੀ. ਘੇਰੇ ਅਤੇ 75 ਸੈਂ. ਮੀ. ਡੂੰਘਾਈ ਦਾ ਹੋਣਾ ਚਾਹੀਦਾ ਹੈ। ਪੌਦੇ ਨੂੰ



ਗੁਲਾਬ

ਟੋਏ ਵਿਚਕਾਰ ਜ਼ਮੀਨ ਵਿਚ ਉੱਨੀ ਹੀ ਉਚਾਈ ਤੇ ਰੱਖਣਾ ਚਾਹੀਦਾ ਹੈ ਜਿੰਨੀ ਉਚਾਈ ਤੇ ਇਹ ਨਰਸਰੀ ਵਿਚ ਹੋਵੇ।

ਕਾਟ-ਛਾਂਗ—ਕਾਟ-ਛਾਂਗ ਤੋਂ 3 ਜਾਂ 4 ਦਿਨ ਪਹਿਲਾਂ ਪੌਦਿਆਂ ਨੂੰ ਪਾਣੀ ਦੇਣਾ ਬੰਦ ਕਰ ਦੇਣਾ ਚਾਹੀਦਾ ਹੈ। ਕਾਟ-ਛਾਂਗ ਆਮ ਤੌਰ ਤੇ ਅਕਤੂਬਰ ਦੇ ਦੂਸਰੇ ਹਫ਼ਤੇ ਵਿਚ ਕੀਤੀ ਜਾਂਦੀ ਹੈ ਅਤੇ 6 ਤੋਂ 7 ਹਫ਼ਤੇ ਬਾਅਦ ਪੌਦੇ ਫੁੱਲ ਦੇਣੇ ਸ਼ੁਰੂ ਕਰ ਦਿੰਦੇ ਹਨ। ਨਵੇਂ ਪੌਦਿਆਂ ਦੀ ਤਾਂ ਕਾਟ-ਛਾਂਗ ਘੱਟ ਹੀ ਕੀਤੀ ਜਾਂਦੀ ਹੈ। ਆਮ ਤੌਰ ਤੇ ਨਰਸਰੀ ਵਾਲੇ ਪੌਦੇ ਦੇਣ ਤੋਂ ਪਹਿਲਾਂ ਉਨ੍ਹਾਂ ਨੂੰ ਉਪਰਲੇ ਹਿੱਸੇ ਤੋਂ ਕੱਟ ਦਿੰਦੇ ਹਨ। ਪੁਰਾਣੇ ਪੌਦਿਆਂ ਦੇ ਸਾਰੇ ਨਕਾਰਾ ਅਤੇ ਪੁਰਾਣੇ ਹਿੱਸੇ ਕੱਟ ਦਿੱਤੇ ਜਾਂਦੇ ਹਨ ਅਤੇ ਮੋਟੀਆਂ ਸ਼ਾਖ਼ਾਂ ਲਗਭਗ ਅੱਧੀਆਂ ਕਰ ਦਿੱਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਹਰੇਕ ਸ਼ਾਖ ਉਪਰ 5-6 ਅੱਖਾਂ ਰਹਿ ਜਾਂਦੀਆਂ ਹਨ।

**ਖਾਦ**—ਕਾਟ-ਛਾਂਗ ਤੋਂ ਬਾਅਦ ਜੜ੍ਹਾਂ 9-15 ਸੈਂ. ਮੀ. ਡੂੰਘਾਈ ਤੱਕ 45 ਸੈਂ. ਮੀ. ਦੇ ਇਰਦ-ਗਿਰਦ ਨੰਗੀਆਂ ਕਰ ਦਿੱਤੀਆਂ ਜਾਂਦੀਆਂ ਹਨ। ਤਿੰਨ ਚਾਰ ਦਿਨ ਬਾਅਦ ਤਕਰੀਬਨ ਅੱਧੀ ਟੋਕਰੀ (8 ਤੋਂ 10 ਕਿ. ਗ੍ਰਾ.) ਰੂੜੀ ਕਿਆਰੀ ਵਿਚੋਂ ਹਟਾਈ ਮਿੱਟੀ ਵਿਚ ਰਲਾ ਕੇ ਇਹ ਮਿਸ਼ਰਨ ਫਿਰ ਕਿਆਰੀ ਵਿਚ ਮਿਲਾ ਦਿੱਤਾ ਜਾਂਦਾ ਹੈ। ਇਸ ਤੋਂ ਠੀਕ ਪੰਦਰਾਂ ਦਿਨ ਬਾਅਦ ਪ੍ਰਤੀ ਵ. ਮੀ. ਦੇ ਹਿਸਾਬ ਜਾਂ ਇਕ ਚਮਚਾ ਪ੍ਰਤੀ ਪੌਦੇ ਦੇ ਹਿਸਾਬ 58 ਗ੍ਰਾ. ਅਮੋਨੀਅਮ ਸਲਫ਼ੇਟ ਅਤੇ ਸਲਫ਼ੇਟ ਆਫ਼ ਪੋਟਾਸ਼ ਪਾ ਦਿੱਤੀ ਜਾਂਦੀ ਹੈ। ਖ਼ਾਦ ਪਾਉਣ ਤੋਂ ਜਲਦੀ ਹੀ ਬਾਅਦ ਪਾਣੀ ਪਾ ਦੇਣਾ ਚਾਹੀਦਾ ਹੈ। ਹੱਡੀਆਂ ਦਾ ਚੂਰਾ ਵੀ 58 ਗ੍ਰਾ. ਪ੍ਰਤੀ ਮੀ. ਦੇ ਹਿਸਾਬ ਨਾਲ ਇਕ ਸਾਲ ਬਾਅਦ ਪਾ ਦੇਣ ਨਾਲ ਬੂਟਿਆਂ ਦਾ ਵਾਧਾ ਠੀਕ ਰਹਿੰਦਾ ਹੈ। ਅਕਸਰ ਕੀਟਨਾਸ਼ਕ ਦਵਾਈਆਂ ਨਾਲ ਪੱਤਿਆਂ ਤੇ ਵੀ

ਛਿੜਕਾਅ ਕਰਦੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਇਕ ਸਪਰੇਅ 28.35 ਗ੍ਰਾ. ਯੂਰੀਆ ਅਤੇ ਬ੍ਰੇਸੂਲਿਨ ਤਿੰਨ ਗੈਲਨ ਪਾਣੀ ਵਿਚ ਮਿਲਾ ਕੇ ਸਪਰੇਅ ਕਰ ਦਿੱਤੀ ਜਾਂਦੀ ਹੈ।

**ਸਿੰਜਾਈ**—ਕਾਫ਼ੀ ਵਕਫੇ ਤੋਂ ਬਾਅਦ ਭਾਰੀ ਸਿੰਜਾਈ ਦੇਣਾ ਜ਼ਿਆਦਾ ਲਾਭਵੰਦ ਰਹਿੰਦਾ ਹੈ। ਸਰਦੀਆਂ ਵਿਚ ਇਕ ਹਫ਼ਤੇ ਵਿਚ ਇਕ ਵਾਰ ਅਤੇ ਗਰਮੀਆਂ ਵਿਚ ਭੋਂ ਅਤੇ ਮੌਸਮ ਅਨੁਸਾਰ ਅਕਸਰ ਸਿੰਜਾਈ ਕਰਦੇ ਰਹਿਣਾ ਚਾਹੀਦਾ ਹੈ।

**ਲਾਭ**—ਗੁਲਾਬ ਦੇ ਫੁੱਲਾਂ ਤੋਂ ਅਨੇਕਾਂ ਲਾਭਦਾਇਕ ਪਦਾਰਥ ਬਣਾਏ ਜਾਂਦੇ ਹਨ। ਇਨ੍ਹਾਂ ਦੀਆਂ ਰੰਗਦਾਰ ਪੱਤੀਆਂ ਨੂੰ ਕਈ ਤਰ੍ਹਾਂ ਵਰਤਿਆ ਜਾਂਦਾ ਹੈ। ਇਕ ਤਾਂ ਇਨ੍ਹਾਂ ਤੋਂ ਗੁਲਕੰਦ ਬਣਾਈ ਜਾਂਦੀ ਹੈ ਜੋ ਕਬਜ਼ ਨੂੰ ਦੂਰ ਕਰਨ ਲਈ ਖਾਧੀ ਜਾਂਦੀ ਹੈ। ਦੂਜਾ ਇਨ੍ਹਾਂ ਤੋਂ ਗੁਲਾਬ-ਜਲ ਤਿਆਰ ਕੀਤਾ ਜਾਂਦਾ ਹੈ ਜਿਸ ਨੂੰ ਕਈ ਦਵਾਈਆਂ ਵਿਚ ਵਰਤਿਆ ਜਾਂਦਾ ਹੈ। ਇਨ੍ਹਾਂ ਫੁੱਲਾਂ ਤੋਂ ਅਰਕ ਵੀ ਬਣਦੇ ਹਨ। ਸਭ ਤੋਂ ਮਹੱਤਵਪੂਰਨ ਚੀਜ਼ ਇਨ੍ਹਾਂ ਤੋਂ ਪ੍ਰਾਪਤ ਹੋਣ ਵਾਲਾ ਤੇਲ ਹੈ ਜਿਸ ਨੂੰ ਸਿਰ ਤੇ ਲਾਉਣ, ਖੁਸ਼ਬੂਦਾਰ ਸਾਬਣ ਬਣਾਉਣ ਤੇ ਹੋਰ ਸ਼ਿੰਗਾਰ ਸਮੱਗਰੀ ਦੇ ਪਦਾਰਥਾਂ ਵਿਚ ਵਰਤਿਆ ਜਾਂਦਾ ਹੈ। ਇਹ ਤੇਲ ਗੁਲਾਬ ਦੀ ਇਕ ਖਾਸ ਕਿਸਮ ਰੋਜ਼ਾ ਦਾਮੈਸਕੈਨਾ ਤੇ ਕੁਝ ਹੱਦ ਤੱਕ ਰੋਜ਼ਾ ਸੈਂਟੀਫੋਲੀਆ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਬੁਲਗਾਰੀਆ ਇਸ ਤੇਲ ਦੇ ਉਤਪਾਦਨ ਦਾ ਮੁੱਖ ਸ੍ਰੋਤ ਹੈ। ਇਸ ਤੋਂ ਇਲਾਵਾ, ਰੂਸ, ਤੁਰਕੀ ਵੀ ਕੁਝ ਹੱਦ ਤੱਕ ਇਹ ਤੇਲ ਬਣਾਉਂਦੇ ਹਨ। ਭਾਰਤ ਵਿਚ ਵੀ ਇਹ ਤੇਲ ਕੱਢਣ ਦਾ ਕੰਮ ਸ਼ੁਰੂ ਕੀਤਾ ਗਿਆ ਹੈ। ਇਹ ਤੇਲ ਬਹੁਤ ਹੀ ਕੀਮਤੀ ਪਦਾਰਥ ਹੈ ਤੇ ਭਾਰਤ ਵਿਚ ਇਸ ਦੀ ਕੀਮਤ ਤਕਰੀਬਨ ਇਕ ਲੱਖ ਰੁਪਏ ਪ੍ਰਤੀ ਕਿ. ਗ੍ਰਾ. ਹੈ। ਬੁਲਗਾਰੀਆ ਦਾ ਬਣਾਇਆ ਤੇਲ ਸਭ ਤੋਂ ਵਧੀਆ ਮੰਨਿਆ ਜਾਂਦਾ ਹੈ ਅਤੇ ਅੰਤਰਰਾਸ਼ਟਰੀ ਮਾਰਕੀਟ ਵਿਚ ਇਸ ਦੀ ਕੀਮਤ ਕੋਈ 35,000 ਰੁ: ਰੁਪਏ ਪ੍ਰਤੀ ਕਿ. ਗ੍ਰਾ. ਤੇ ਤੁਰਕੀ ਦੇ ਤੇਲ ਦੀ 20,000 ਪ੍ਰਤੀ ਕਿ. ਗ੍ਰਾ. ਹੈ।

**ਬੀਮਾਰੀਆਂ**—ਬਹੁਤ ਜ਼ਿਆਦਾ ਘਾਤਕ ਬੀਮਾਰੀਆਂ ਤਾਂ ਡਾਈਬੈਕ ਅਤੇ ਪੱਤਿਆਂ ਦੇ ਧੱਬੇ ਹੀ ਹਨ। ਇਨ੍ਹਾਂ ਬੀਮਾਰੀਆਂ ਦੀ ਰੋਕਥਾਮ ਲਈ ਕੈਪਟਾਨ, ਬੋਰਡਿਊ ਮਿਸ਼ਰਨ ਬਲਾਈਟਾਕਸ ਜਾਂ ਕੋਈ ਕਾਪਰ ਦੀ ਉੱਲੀਨਾਸ਼ਕ ਦਵਾਈ ਦੀ ਸਪਰੇਅ ਲਾਭਵੰਦ ਸਿੱਧ ਹੁੰਦੀ ਹੈ।

**ਕੀੜੇ-ਮਕੌੜੇ**—ਗੁਲਾਬ ਨੂੰ ਲੱਗਣ ਵਾਲੇ ਕੀੜੇ-ਮਕੌੜਿਆਂ ਵਿਚ ਤੇਲਾ, ਚੈਫਰ ਬੀਟਲ, ਰੈੱਡ ਸਕੇਲ, ਮੋਗੀ ਕਰਨ ਵਾਲਾ ਭੂੰਡ, ਥਰਿਪ, ਮਾਈਟ ਅਤੇ ਸਿਉਂਕ ਆਦਿ ਹਨ। ਤੇਲਾ ਅਤੇ ਥਰਿਪ ਜੋ ਦਸੰਬਰ ਤੋਂ ਮਾਰਚ ਤੱਕ ਜ਼ਿਆਦਾ ਮਿਕਦਾਰ ਵਿਚ ਹੁੰਦੇ ਹਨ, ਲਈ 0.2 ਪ੍ਰਤੀਸ਼ਤ ਪਾਇਰੋਡਸਟ ਜਾਂ ਬੈਸੂਡਿਨ 28.35 ਗ੍ਰਾ. ਤਿੰਨ ਗੈਲਨ ਪਾਣੀ ਵਿਚ ਮਿਲਾ ਕੇ ਸਪਰੇਅ ਕਰਨੀ ਚਾਹੀਦੀ ਹੈ। ਜੁਲਾਈ ਅਗਸਤ ਵਿਚ ਇਕ ਵਾਰ ਫ਼ਿਰ 0.2 ਪ੍ਰਤਿਸ਼ਤ ਡੀ. ਡੀ. ਟੀ. ਚੈਫਰ, ਬੀਟਲ ਜਾਂ ਤੇਲੇ ਲਈ ਸਪਰੇਅ ਕੀਤੀ ਜਾ ਸਕਦੀ ਹੈ। ਅਗਸਤ ਤੋਂ ਅਕਤੂਬਰ ਤੱਕ ਅਤੇ ਅਪ੍ਰੈਲ ਵਿਚ 0.1 ਪ੍ਰਤੀਸ਼ਤ ਪੈਰਾਥਿਆਨ ਦੀ ਸਪਰੇਅ ਰੈੱਡ ਸਕੇਲ ਤੇ ਕਾਬੂ ਪਾ ਸਕਦੀ ਹੈ। ਡੀ. ਡੀ. ਟੀ. ਜਾਂ ਬੀ. ਐਚ. ਸੀ. 5 ਪ੍ਰਤੀਸ਼ਤ ਦਾ ਧੂੜਾ 28.35 ਗ੍ਰਾ. ਪ੍ਰਤੀ ਵ. ਮੀ. ਦੇ ਹਿਸਾਬ ਨਾਲ ਪਾਇਆਂ ਵੀ ਸਿਉਂਕ ਅਤੇ ਚੈਫੱਰ ਗੱਰਬਜ਼ ਦਾ ਕੰਟਰੋਲ ਹੋ ਸਕਦਾ ਹੈ।

ਹ. ਪੁ.—ਗਾ. ਫ : 231. ਪੰ. ਟ੍ਰਿ.—ਸਤੰਬਰ 1984 : ਪੰ. ਟ੍ਰਿ. ਸਤੰਬਰ 3,1984

**ਗੁਲਾਬ ਸਿੰਘ (ਸੰਤ)** : ਇਸ ਵਿਦਵਾਨ ਸੰਤ ਦਾ ਜਨਮ 1853 ਦੀ ਵਿਸਾਖੀ ਵਾਲੇ ਦਿਨ ਸਰਦਾਰ ਦੱਲ ਸਿੰਘ ਦੇ ਘਰ ਪਿੰਡ ਭੱਟੀਵਾਲ ਕਲਾਂ ਜ਼ਿਲ੍ਹਾ ਸੰਗਰੂਰ (ਪੰਜਾਬ) ਵਿਚ ਹੋਇਆ। ਇਸਨੂੰ ਛੋਟੀ ਉਮਰ ਤੋਂ ਹੀ ਵਿੱਦਿਆ ਪੜ੍ਹਨ ਦਾ ਬਹੁਤ ਸ਼ੌਕ ਸੀ। ਇਸੇ ਸ਼ੌਕ ਨੂੰ ਪੂਰਾ ਕਰਨ ਲਈ ਇਸਨੇ ਪਹਿਲਾਂ ਪਿੰਡ ਮਾਣੂਕੇ ਵਿਖੇ ਗਿਆਨੀ ਰਾਮ ਸਿੰਘ ਤੋਂ ਅਤੇ ਫਿਰ ਦਬਾਸੀ ਵਿਖੇ ਭਾਈ ਅਨੋਖ ਸਿੰਘ ਤੋਂ ਗੁਰਮਤ, ਸੰਸਕ੍ਰਿਤ ਅਤੇ ਵੈਦਿਕ ਦੀ ਸਿੱਖਿਆ ਪ੍ਰਾਪਤ ਕੀਤੀ। ਇਸ ਪਿਛੋਂ ਇਸ ਨੇ ਚਾਰ ਸਾਲ ਰਿਸ਼ੀਕੇਸ਼ ਵਿਖੇ ਪੜ੍ਹਨ ਵਿਚ ਬਿਤਾਏ। ਇਸ ਤਰ੍ਹਾਂ ਇਹ ਵਿਦਵਾਨ ਅਤੇ ਗੁਰਬਾਣੀ ਦਾ ਵਿਆਖਿਆਕਾਰ ਬਣ ਗਿਆ। ਵਿੱਦਿਆ ਪ੍ਰਾਪਤੀ ਪਿਛੋਂ ਇਸ ਨੇ ਗੁਰਸਿੱਖੀ ਦਾ ਪ੍ਰਚਾਰ ਅਤੇ ਵਿੱਦਿਆ ਪੜ੍ਹਾਉਣ ਦਾ ਕੰਮ ਸ਼ੁਰੂ ਕੀਤਾ। ਇਸ ਕੰਮ ਲਈ ਇਸ ਨੇ ਪਿੰਡ ਘੋਲੀਆਂ, ਜ਼ਿਲ੍ਹਾ ਫ਼ਿਰੋਜ਼ਪੁਰ (ਹੁਣ ਫ਼ਰੀਦਕੋਟ) ਚੁਣਿਆ। ਇਥੇ ਇਸ ਨੇ ਬਹੁਤ ਸਾਰੇ ਸ਼ਰਧਾਲੂਆਂ ਨੂੰ ਗੁਰਮਤ, ਸੰਸਕ੍ਰਿਤ ਅਤੇ ਵੈਦਿਕ ਦੀ ਸਿੱਖਿਆ ਦਿੱਤੀ।

ਅਕਾਲੀ ਲਹਿਰ ਵਿਚ ਸੰਤ ਗੁਲਾਬ ਸਿੰਘ ਨੇ ਪੂਰੀ ਦਿਲਚਸਪੀ ਨਾਲ ਹਿੱਸਾ ਲਿਆ। ਕਈ ਥਾਈਂ ਧਾਰਮਿਕ ਦੀਵਾਨ ਕਰਕੇ ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਕੁਰਬਾਨੀ ਲਈ ਤਿਆਰ ਕੀਤਾ। ਗੁਰੂ ਕੇ ਬਾਗ ਦੇ ਮੋਰਚੇ ਸਮੇਂ ਇਹ ਇਕ ਜਥਾ ਲੈ ਕੇ ਅੰਮ੍ਰਿਤਸਰ ਪਹੁੰਚਿਆ। ਗੁਰਦੁਆਰਾ ਰਕਾਬਗੰਜ ਦੀ ਕੰਧ ਢਾਹੇ ਜਾਣ ਸਮੇਂ ਵੀ ਉਸ ਨੇ ਆਪਣੀ ਆਵਾਜ਼ ਨੂੰ ਸਰਕਾਰ ਤੱਕ ਪਹੁੰਚਾਇਆ। ਅਕਾਲੀ ਲਹਿਰ ਦੇ ਦਿਨਾਂ ਵਿਚ ਇਹ ਕਈ ਸਾਲ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਿਨਾਂ ਮੁਕਾਬਲਾ ਮੈਂਬਰ ਚੁਣਿਆ ਜਾਂਦਾ ਰਿਹਾ। ਕਮੇਟੀ ਵਿਚ ਸੰਤ ਜੀ ਦੀਆਂ ਸਲਾਹਾਂ ਨੂੰ ਬੜੇ ਸਤਿਕਾਰ ਨਾਲ ਮੰਨਿਆ ਜਾਂਦਾ ਸੀ।

ਕੌਲਸਰ (ਅੰਮ੍ਰਿਤਸਰ) ਅਤੇ ਹਰਿਮੰਦਰ ਸਾਹਿਬ ਦੀ ਕਾਰ-ਸੇਵਾ ਵਿਚ ਇਸ ਨੇ ਬੜਾ ਉੱਘਾ ਹਿੱਸਾ ਪਾਇਆ।

ਸੰਤ ਜੀ ਨੇ ਜਿਥੇ ਵਿੱਦਿਆ ਪੜ੍ਹਾਉਣ ਅਤੇ ਬੀਮਾਰਾਂ ਦੇ ਮੁਫ਼ਤ ਇਲਾਜ ਦਾ ਕੰਮ ਕੀਤਾ ਉਥੇ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਬਹੁਤ ਸਾਰੇ ਪਿੰਡਾਂ ਵਿਚ ਗੁਰਦੁਆਰੇ ਵੀ ਬਣਾਏ। 3 ਜੁਲਾਈ, 1963 ਨੂੰ ਸੰਤ ਗੁਲਾਬ ਸਿੰਘ ਗੁਰਪੁਰੀ ਸਿਧਾਰ ਗਏ।

ਪੰਥ ਅਤੇ ਕੌਮ ਪ੍ਰਤਿ ਕੀਤੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਦੀ ਫੋਟੋ ਸੈਂਟਰਲ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿਖੇ ਲਗਾਈ ਗਈ ਹੈ।

ਹ. ਪੁ.—ਇਕ ਸੁੱਚਾ ਜੀਵਨ—ਅਜਮੇਰ ਸਿੰਘ ਗਰੇਵਾਲ

**ਗੁਲਾਬ ਸਿੰਘ (ਡੋਗਰਾ)** : ਸਿੱਖ ਰਾਜ ਵੇਲੇ ਦੇ ਗ਼ਦਾਰ ਡੋਗਰਾ ਭਰਾਵਾਂ ਵਿਚੋਂ ਇਹ ਸਭ ਤੋਂ ਵੱਡਾ ਭਰਾ ਸੀ ਜਿਹੜਾ ਸਿੱਖਾਂ ਦੀ ਚੜ੍ਹਦੀ ਕਲਾ ਸਮੇਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੁਲਾਜ਼ਮਤ ਵਿਚ ਆਇਆ ਸੀ ਅਤੇ ਆਪਣੇ ਛੋਟੇ ਭਰਾਵਾਂ ਧਿਆਨ ਸਿੰਘ ਅਤੇ ਸੁਚੇਤ ਸਿੰਘ ਵਾਂਗ ਮਹਾਰਾਜਾ ਸਾਹਿਬ ਦਾ ਵਿਸ਼ੇਸ਼ ਕਿਰਪਾ ਪਾਤਰ ਬਣਿਆ ਸੀ। ਮਹਾਰਾਜਾ ਸਾਹਿਬ ਦੇ ਜਿਉਂਦਿਆਂ ਹੀ ਇਸ ਨੇ ਆਪਣੇ ਭਰਾਵਾਂ ਨਾਲ ਰਲ ਕੇ ਲਾਹੌਰ ਦਰਬਾਰ ਨੂੰ ਦੋ ਧੜਿਆਂ ਵਿਚ ਵੰਡੀ ਰੱਖਿਆ ਅਤੇ ਉਨ੍ਹਾਂ ਦੀ ਮੌਤ ਤੋਂ ਬਾਅਦ ਮਹਾਰਾਜਾ ਖੜਕ ਸਿੰਘ ਤੋਂ ਲੈ ਕੇ ਸਭਰਾਵਾਂ ਦੀ ਲੜਾਈ ਤੱਕ ਸ਼ਾਹੀ ਖ਼ਾਨਦਾਨ ਦੇ ਕਤਲ ਕਰਵਾਏ ਅਤੇ ਨਿੱਜੀ ਸੁਆਰਥ ਲਈ ਲੜਾਈਆਂ ਵਿਚ ਗ਼ਦਾਰੀ ਭਰਿਆ ਰੋਲ ਅਦਾ ਕਰਕੇ ਜਿੱਤਾਂ ਨੂੰ ਹਾਰ ਵਿਚ ਬਦਲ ਕੇ ਸਿੱਖ ਰਾਜ ਦੀ ਸਦਾ ਲਈ ਬੇੜੀ ਡੋਬ ਦਿੱਤੀ।

ਇਸ ਦਾ ਜਨਮ ਲਗਭਗ 1788 ਈ. ਵਿਚ ਜੰਮੂ ਤੋਂ 15 ਕਿ. ਮੀ. ਦੂਰ ਇਸਮਾਈਲਪੁਰ ਡਿਉਲੀ ਨਾਂ ਦੇ ਪਿੰਡ ਵਿਚ ਕੇਸਰੀ

ਡੋਗਰੇ (ਗਿਆਨ ਸਿੰਘ ਗਿਆਨੀ ਅਨੁਸਾਰ ਕਿਸ਼ੋਰ ਸਿੰਹ, ਮੇਜਰ ਜੀ. ਕਾਰਮਾਈਕਲ ਸਮਿਥ ਅਨੁਸਾਰ ਕਸੂਰ ਜਾਂ ਕਸੂਰਾ ਸਿੰਘ) ਦੇ ਘਰ ਹੋਇਆ। ਸੰਨ 1806 ਦੇ ਨੇੜੇ-ਤੇੜੇ ਮਹਾਰਾਜਾ ਰਣਜੀਤ ਸਿੰਘ ਰਾਜ-ਗੱਦੀ ਤੇ ਬੈਠੇ। ਇਸੇ ਵੇਲੇ ਹੀ ਉਨ੍ਹਾਂ ਨੇ ਆਪਣੇ ਰਾਜ ਦਾ ਵਿਸਤਾਰ ਕਰਨਾ ਸ਼ੁਰੂ ਕਰ ਦਿੱਤਾ। ਮਹਾਰਾਜਾ ਸਾਹਿਬ ਨੇ ਜੰਮੂ ਤੇ ਕਬਜ਼ਾ ਕਰਨ ਲਈ ਆਪਣਾ ਰਸਾਲਾ ਭੇਜਿਆ ਪਰ ਜੰਮੂ ਵਾਲਿਆਂ ਇਸ ਰਸਾਲੇ ਨੂੰ ਲਾਲਚ ਦੇ ਕੇ ਪਿਛਾਂਹ ਮੋੜ ਦਿੱਤਾ। ਸੰਨ 1807 ਵਿਚ ਮਹਾਰਾਜਾ ਸਾਹਿਬ ਦੇ ਹੁਕਮ ਤੇ ਮਿਸਰ ਦੀਵਾਨ ਚੰਦ ਦੀ ਅਗਵਾਈ ਹੇਠ ਸਿੱਖਾਂ ਨੇ ਜੰਮੂ ਤੇ ਫਿਰ ਹੱਲਾ ਬੋਲਿਆ। ਸਿੱਖ ਘੋੜਸਵਾਰਾਂ ਦੀ ਗੁਲਾਬ ਸਿੰਘ ਅਤੇ ਉਸ ਦੇ ਹਾਣੀ ਰਾਜਪੂਤ ਲੜਕਿਆਂ ਨਾਲ ਹੱਥੋ-ਪਾਈ ਦੀ ਲੜਾਈ ਹੋਈ। ਗੁਲਾਬ ਸਿੰਘ ਨੇ ਇਸ ਮੌਕੇ ਤੇ ਬਹੁਤ ਜੌਹਰ ਵਿਖਾਏ ਜਿਸ ਤੇ ਮਿਸਰ ਦੀਵਾਨ ਚੰਦ ਬਹੁਤ ਪ੍ਰਭਾਵਿਤ ਹੋਇਆ। ਲਾਹੌਰ ਪਰਤਣ ਤੇ ਮਿਸਰ ਦੀਵਾਨ ਚੰਦ ਨੇ ਗੁਲਾਬ ਸਿੰਘ ਦੀ ਮਹਾਰਾਜਾ ਕੋਲ ਬਹੁਤ ਵਡਿਆਈ ਕੀਤੀ।



**ਗੁਲਾਬ ਸਿੰਘ ਡੋਗਰਾ**

ਸੰਨ 1809 ਵਿਚ ਜੰਮੂ ਦੇ ਰਾਜਾ ਜੈ ਸਿੰਘ ਦੀ ਮੌਤ ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਇਸ ਇਲਾਕੇ ਉਤੇ ਕਬਜ਼ਾ ਕਰ ਲਿਆ।

ਸੰਨ 1811 ਵਿਚ ਇਹ ਧਿਆਨ ਸਿੰਘ ਨੂੰ ਨਾਲ ਲੈ ਕੇ ਲਾਹੌਰ ਪਹੁੰਚਿਆ ਅਤੇ 1812 ਵਿਚ ਘੋੜ-ਸਵਾਰ ਵਜੋਂ ਭਰਤੀ ਹੋਇਆ। ਸੰਨ 1812-1814 ਵਿਚ ਇਸ ਦੇ ਕਹਿਣ ਤੇ ਜਮਾਂਦਾਰ ਖ਼ੁਸ਼ਹਾਲ ਸਿੰਘ ਕੋਲੋਂ ਮਹਾਰਾਜਾ ਰਣਜੀਤ ਸਿੰਘ ਨੇ ਜੰਮੂ ਜ਼ਿਲ੍ਹੇ ਦਾ ਚਾਰਜ ਖੋਹ ਲਿਆ ਸੀ ਅਤੇ ਮਹਾਰਾਜਾ ਸਾਹਿਬ ਨੇ ਇਸ ਨੂੰ ਜੰਮੂ ਤੇ ਭੀਬਰ ਦੇ ਨੇੜੇ ਲਗਭਗ 40,000 ਰੁਪਏ ਦੀ ਸਾਲਾਨਾ ਜਾਗੀਰ ਦਿੱਤੀ ਸੀ। ਇਸੇ ਸਮੇਂ ਹੀ ਇਸ ਨੇ ਜੰਮੂ ਦੇ ਇਲਾਕੇ ਵਿਚ ਸਿੱਖਾਂ ਨੂੰ ਕਤਲ ਕਰਨ ਵਾਲੇ ਦੀਦੂ ਨਾਂ ਦੇ ਬਦਮਾਸ਼ ਦਾ ਸਿਰ ਵੱਢ ਕੇ ਮਹਾਰਾਜਾ ਸਾਹਿਬ ਦੇ ਅੱਗੇ ਪੇਸ਼ ਕੀਤਾ ਅਤੇ ਮਹਾਰਾਜਾ ਸਾਹਿਬ ਤੋਂ ਬਹੁਤ ਵੱਡੀ ਜਾਗੀਰ ਅਤੇ ਇਨਾਮ ਪ੍ਰਾਪਤ ਕੀਤੇ।

ਇਸ ਤੋਂ ਪਿਛੋਂ ਇਸਨੇ 1817 ਵਿਚ ਕਿਸਤੋਵੜ ਦੇ ਨੇੜੇ ਅਤੇ ਜੰਮੂ ਦੇ ਉੱਤਰ ਵੱਲ ਕੁਸ ਨਾਂ ਦਾ ਇਲਾਕਾ ਜਿੱਤਿਆ ਅਤੇ ਸੰਨ 1818 ਵਿਚ ਦੂਜੇ ਦੋਹਾਂ ਭਰਾਵਾਂ ਦੇ ਨਾਲ ਹੀ 'ਰਾਜੇ' ਦੀ ਉਪਾਧੀ ਪ੍ਰਾਪਤ ਕੀਤੀ। ਉਸ ਨੂੰ ਜੰਮੂ ਦਾ ਰਾਜਾ ਬਣਾਇਆ ਗਿਆ ਅਤੇ ਨਾਲ ਹੀ ਤਿੰਨ ਲੱਖ ਰੁਪਏ ਦੇ ਸਾਲਾਨਾ ਮੁੱਲ ਵਾਲੇ ਇਲਾਕੇ ਦਿੱਤੇ ਗਏ।

ਮਹਾਰਾਜਾ ਸਾਹਿਬ ਅਤੇ ਲਾਹੌਰ ਦਰਬਾਰ ਤੋਂ ਇਜਾਜ਼ਤ ਲੈ ਕੇ ਇਹ ਜੰਮੂ ਵੱਲ ਨੂੰ ਮੁੜਿਆ ਅਤੇ ਆਪਣੇ ਵੱਡੇ-ਵਡੇਰਿਆਂ ਦੀ ਥਾਂ ਤੇ ਇਕ ਆਜ਼ਾਦ ਸ਼ਹਿਜ਼ਾਦੇ ਵਾਂਗ ਜਾ ਬੈਠਾ ਸੀ। ਇਸ ਦੀ ਜ਼ਿੰਮੇਵਾਰੀ ਥੋੜ੍ਹੇ ਜਿਹੇ ਘੋੜ-ਸਵਾਰਾਂ ਅਤੇ ਪੈਦਲ ਫ਼ੌਜ ਨੂੰ ਸੰਭਾਲਣ ਤੱਕ ਹੀ ਰੱਖੀ ਗਈ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ (27 ਜੂਨ, 1839) ਉਪਰੰਤ ਲਾਹੌਰ ਦਰਬਾਰ ਉਤੇ ਡੋਗਰਾ-ਧੜਾ ਹੀ ਹਾਵੀ ਰਿਹਾ। ਗੁਲਾਬ ਸਿੰਘ ਨੇ ਆਪਣੀ ਜੰਮੂ ਵਾਲੀ ਜਾਗੀਰ ਨੂੰ ਲਗਭਗ ਇਕ ਆਜ਼ਾਦ ਰਾਜ ਦਾ ਰੂਪ ਦੇ ਦਿੱਤਾ ਸੀ। ਮਹਾਰਾਜਾ ਖੜਕ ਸਿੰਘ ਨੇ ਰਾਜਾ ਧਿਆਨ ਸਿੰਘ ਅਤੇ ਚੇਤ ਸਿੰਘ ਬਾਜਵੇ ਦੀ ਮਦਦ ਨਾਲ ਰਾਜ ਚਲਾਉਣਾ ਸ਼ੁਰੂ ਕੀਤਾ। ਗੁਲਾਬ ਸਿੰਘ ਨੇ ਲਾਹੌਰ ਦਰਬਾਰ ਦੇ ਖ਼ਰਚੇ ਤੇ ਆਪਣਾ ਇਲਾਕਾ ਵਧਾਉਣਾ ਸ਼ੁਰੂ ਕਰ ਦਿੱਤਾ। ਚੇਤ ਸਿੰਘ ਬਾਜਵਾ ਡੋਗਰਿਆਂ ਪ੍ਰਤਿ ਸਖ਼ਤੀ ਵਾਲਾ ਸਲੂਕ ਕਰਨ ਲੱਗਾ ਅਤੇ ਧਿਆਨ ਸਿੰਘ ਅਤੇ ਉਸ ਦੇ ਪੁੱਤਰ ਹੀਰਾ ਸਿੰਘ ਨੂੰ ਮਹਾਰਾਜਾ ਖੜਕ ਸਿੰਘ ਦੇ ਸ਼ਾਹੀ ਕਮਰਿਆਂ ਵਿਚ ਵੀ ਦਾਖ਼ਲ ਹੋਣ ਤੇ ਪਾਬੰਦੀ ਲਾ ਦਿੱਤੀ। ਗੁਲਾਬ ਸਿੰਘ ਨੂੰ ਮਜਬੂਰਨ ਜੰਮੂ ਵਾਪਸ ਜਾਣਾ ਪਿਆ। ਮਹਾਰਾਜਾ ਖੜਕ ਸਿੰਘ ਦੇ ਵੇਲੇ ਹੀ 9 ਅਕਤੂਬਰ, 1839 ਨੂੰ ਇਸ ਨੇ ਆਪਣੇ ਦੂਜੇ ਡੋਗਰੇ ਭਰਾਵਾਂ ਨਾਲ ਰਲ ਕੇ ਮਹਾਰਾਜਾ ਖੜਕ ਸਿੰਘ ਦੀ ਹਾਜ਼ਰੀ ਵਿਚ ਚੇਤ ਸਿੰਘ ਬਾਜਵਾ ਦਾ ਕਤਲ ਕਰਵਾ ਦਿੱਤਾ।

ਇਸ ਮੌਕੇ ਤੇ ਮਹਾਰਾਜਾ ਖੜਕ ਸਿੰਘ ਨੇ ਚੁਪਚਾਪ ਹੀ ਆਪਣੇ ਬਹਾਦਰ ਪੁੱਤਰ ਕੰਵਰ ਨੌਨਿਹਾਲ ਨੂੰ ਗੱਦੀ ਛੱਡ ਦਿੱਤੀ ਅਤੇ ਕੰਵਰ ਨੇ ਲਾਹੌਰ ਦੇ ਕਿਲੇ ਅੰਦਰਲਾ ਮਹਿਲ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਰਾਜ-ਭਾਗ ਦੇ ਸਾਰੇ ਕੰਮ-ਕਾਜਾਂ ਲਈ ਮਹਾਰਾਜਾ ਬਣ ਗਿਆ। ਡੋਗਰਿਆਂ ਨੇ ਨੌਨਿਹਾਲ ਸਿੰਘ ਲਈ ਕਈ ਮੁਸੀਬਤਾਂ ਖੜ੍ਹੀਆਂ ਕਰ ਦਿੱਤੀਆਂ। ਕੰਵਰ ਸਾਹਿਬ ਨੇ ਲੂਣ ਦੀਆਂ ਖਾਣਾਂ ਤੋਂ ਡੋਗਰਿਆਂ ਦੀ ਈਜਾਰਾਦਾਰੀ ਖ਼ਤਮ ਕਰਨੀ ਚਾਹੀ ਤਾਂਕਿ ਲੋਕ ਸਸਤੇ ਭਾਅ ਲੂਣ ਦੀਆਂ ਖਾਣਾਂ ਤੋਂ ਲੂਣ ਪ੍ਰਾਪਤ ਕਰ ਸਕਣ ਪਰ ਕੰਵਰ ਨੌਨਿਹਾਲ ਸਿੰਘ ਦੇ ਅਜਿਹਾ ਕਦਮ ਚੁੱਕਣ ਤੋਂ ਪਹਿਲਾਂ ਹੀ ਗੁਲਾਬ ਸਿੰਘ ਨੇ ਆਪਣੇ ਗੁਆਂਢੀ ਮੰਡੀ ਦੇ ਰਾਜੇ ਨੂੰ ਲਾਹੌਰ ਦਰਬਾਰ ਵਿਰੁੱਧ ਵਿਦਰੋਹ ਖੜ੍ਹਾ ਕਰਨ ਲਈ ਚੁੱਕ ਦਿੱਤੀ। ਕੰਵਰ ਨੇ ਇਸ ਵਿਦਰੋਹ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ।

5 ਨਵੰਬਰ, 1840 ਨੂੰ ਮਹਾਰਾਜਾ ਖੜਕ ਸਿੰਘ ਦੀ ਮੌਤ ਹੋ ਗਈ। ਡਾ. ਗੰਡਾ ਸਿੰਘ ਅਨੁਸਾਰ ਮਹਾਰਾਜਾ ਸਾਹਿਬ ਦੇ ਨਜ਼ਰਬੰਦੀ ਵਿਚ ਬੀਮਾਰ ਹੋਣ ਤੇ ਡੋਗਰੇ ਭਰਾ ਹਕੀਮਾਂ ਦੀ ਦਵਾਈ ਦੀ ਥਾਂ ਸਫੈਤ ਕਸਕਰੀ ਤੇ ਰਸ ਕਪੂਰ ਆਦਿ ਥੋੜ੍ਹੀ ਥੋੜ੍ਹੀ ਮਾਤਰਾ ਵਿਚ ਜ਼ਹਿਰ ਦਿੰਦੇ ਰਹੇ ਜਿਸ ਦੇ ਨਾਲ ਹੌਲੀ ਹੌਲੀ ਰਿਜ ਕੇ ਮਹਾਰਾਜਾ ਸਾਹਿਬ ਦੀ ਮ੍ਰਿਤੂ ਹੋਈ। ਜਦੋਂ ਮਹਾਰਾਜਾ ਖੜਕ ਸਿੰਘ ਦਾ ਦਾਹ ਸੰਸਕਾਰ ਕਰਨ ਦਰਿਆ ਵੱਲ ਚੱਲੇ ਤਾਂ ਕੰਵਰ ਨੌਨਿਹਾਲ ਸਿੰਘ ਅਤੇ ਰਾਜਾ ਗੁਲਾਬ ਸਿੰਘ ਦੇ ਪੁੱਤਰ ਊਧਮ ਸਿੰਘ ਉਤੇ ਰੋਸ਼ਨਾਈ ਦਰਵਾਜ਼ੇ ਦੀ ਡਾਟ ਡਿਗ ਪਈ। (ਆਮ ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਸਾਜ਼ਸ਼ ਨਾਲ ਡੇਗੀ ਗਈ ਸੀ) ਜਿਸ ਨਾਲ ਊਧਮ ਸਿੰਘ ਦੀ ਮੌਤ ਉਸੇ ਥਾਂ ਤੇ ਹੀ ਹੋ ਗਈ। ਕੰਵਰ ਦੇ ਸਿਰ ਤੇ ਥੋੜ੍ਹੀ ਜਿਹੀ ਸੱਟ ਵੱਜੀ ਜਿਸ ਨਾਲ ਉਹ ਬੇਹੋਸ਼ ਹੋ ਗਿਆ। ਗੁਲਾਬ ਸਿੰਘ ਦੇ ਛੋਟੇ ਭਰਾ ਰਾਜਾ ਧਿਆਨ ਸਿੰਘ ਦੇ ਹੁਕਮ ਨਾਲ ਕੰਵਰ ਨੂੰ ਮਹਿਲਾਂ ਵਿਚ ਲਿਜਾਇਆ ਗਿਆ ਜਿਥੇ ਧਿਆਨ ਸਿੰਘ ਦੇ ਸਾਥੀਆਂ ਨੇ ਉਸ ਨੂੰ ਪੱਥਰ ਮਾਰ ਮਾਰ ਕੇ ਅੰਦਰ ਹੀ ਮਾਰ ਦਿੱਤਾ।

ਕੰਵਰ ਦੀ ਮੌਤ ਪਿਛੋਂ ਲਾਹੌਰ ਦੇ ਤਖ਼ਤ ਲਈ ਰਾਣੀ ਚੰਦ ਕੌਰ ਅਤੇ ਸ਼ਹਿਜ਼ਾਦਾ ਸ਼ੇਰ ਸਿੰਘ ਵਿਚਕਾਰ ਖਿਚੋਤਾਣ ਚੱਲ ਪਈ। ਰਾਣੀ ਚੰਦ ਕੌਰ ਨੇ ਧਿਆਨ ਸਿੰਘ ਦੇ ਅਸਰ ਰਸੂਖ ਦਾ ਮੁਕਾਬਲਾ ਕਰਨ ਲਈ ਰਾਜਾ ਗੁਲਾਬ ਸਿੰਘ ਨੂੰ ਜੰਮੂ ਤੋਂ ਲਾਹੌਰ ਸਦਵਾ ਲਿਆ। ਦੂਜੇ ਪਾਸੇ ਧਿਆਨ ਸਿੰਘ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਰਾਜ ਗੱਦੀ ਹਥਿਆਉਣ ਲਈ ਲਾਹੌਰ ਬੁਲਾਇਆ ਅਤੇ ਸਿੱਖ ਫ਼ੌਜਾਂ ਵਿਚ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਮਹਾਰਾਜਾ ਬਣਾਉਣ ਸਬੰਧੀ ਪ੍ਰਚਾਰ ਕਰ ਦਿੱਤਾ ਅਤੇ ਆਪ ਬੀਮਾਰੀ ਦਾ ਬਹਾਨਾ ਲਾ ਕੇ ਜੰਮੂ ਨੂੰ ਚਲਾ

ਗਿਆ। ਰਾਣੀ ਚੰਦ ਕੌਰ ਨੇ ਗੁਲਾਬ ਸਿੰਘ ਨੂੰ ਆਪਣਾ ਕਮਾਂਡਰ-ਇਨ-ਚੀਫ਼ ਮੁਕੱਰਰ ਕੀਤਾ ਅਤੇ ਸ਼ਹਿਰ ਦੀ ਸੁਰੱਖਿਆ ਦਾ ਚਾਰਜ ਦੇ ਦਿੱਤਾ। ਦੂਜੇ ਪਾਸੇ ਸ਼ੇਰ ਸਿੰਘ ਵੀ ਲਾਹੌਰ ਆ ਪਹੁੰਚਿਆ। ਫ਼ੌਜਾਂ ਵੀ ਉਸ ਦੇ ਨਾਲ ਹੋ ਗਈਆਂ। ਸ਼ੇਰ ਸਿੰਘ ਨੇ ਧਿਆਨ ਸਿੰਘ ਦੀ ਮਦਦ ਤੋਂ ਬਿਨਾਂ ਹੀ ਗੱਦੀ ਮੱਲਣੀ ਚਾਹੀ ਇਸਤੇ ਗੁਲਾਬ ਸਿੰਘ ਨੇ ਕਿਲੇ ਦੇ ਅੰਦਰੋਂ ਡਟ ਕੇ ਮੁਕਾਬਲਾ ਕੀਤਾ ਅਤੇ ਸ਼ੇਰ ਸਿੰਘ ਦੀਆਂ ਫ਼ੌਜਾਂ ਦਾ ਭਾਰੀ ਨੁਕਸਾਨ ਕਰ ਦਿੱਤਾ ਹੁਣ ਸ਼ੇਰ ਸਿੰਘ ਨੇ ਧਿਆਨ ਸਿੰਘ ਨੂੰ ਜੰਮੂ ਤੋਂ ਸਦਵਾਇਆ। ਧਿਆਨ ਸਿੰਘ ਨੇ ਆਉਂਦਿਆਂ ਹੀ ਗੁਲਾਬ ਸਿੰਘ ਨੂੰ ਸੁਨੇਹਾ ਭੇਜ ਕੇ 17 ਜਨਵਰੀ 1841 ਨੂੰ ਲੜਾਈ ਬੰਦ ਕਰਵਾ ਦਿੱਤੀ ਅਤੇ ਰਾਣੀ ਚੰਦ ਕੌਰ ਨੇ ਬੇਵਸੀ ਵਿਚ ਨੌਂ ਲੱਖ ਦੀ ਜਾਗੀਰ ਲੈ ਕੇ ਸਮਝੌਤਾ ਕਰ ਲਿਆ। ਗਿਆਨੀ ਗਿਆਨ ਸਿੰਘ ਅਨੁਸਾਰ ਇਸ ਲੜਾਈ ਨੂੰ ਬੰਦ ਕਰਨ ਸਮੇਂ ਰਾਜਾ ਧਿਆਨ ਸਿੰਘ ਨੇ ਇਹ ਤਜਵੀਜ਼ ਪੇਸ਼ ਕੀਤੀ ਕਿ ਰਾਣੀ ਚੰਦ ਕੌਰ ਕਿਲਾ ਛੱਡ ਦੇਵੇ ਅਤੇ ਤਖ਼ਤ ਤੇ ਸ਼ੇਰ ਸਿੰਘ ਬੈਠੇ। ਚੰਦ ਕੌਰ ਨੂੰ ਜੰਮੂ ਦੇ ਇਲਾਕੇ ਵਿਚ 16 ਲੱਖ ਦੀ ਜਾਗੀਰ ਦਿੱਤੀ ਜਾਵੇ ਜਿਸ ਦਾ ਪ੍ਰਬੰਧ ਗੁਲਾਬ ਸਿੰਘ ਕਰੇਗਾ। ਅੱਧੀ ਰਾਤ ਵੇਲੇ ਰਾਣੀ ਚੰਦ ਕੌਰ, ਗੁਲਾਬ ਸਿੰਘ ਤੇ ਉਸ ਦੇ ਡੋਗਰੇ ਸਾਥੀ ਭਾਰੀ ਖ਼ਜ਼ਾਨਾ ਤੇ ਦਰਬਾਰ ਦਾ ਕੀਮਤੀ ਸਾਮਾਨ ਲੈ ਕੇ ਲਾਹੌਰ ਛੱਡ ਗਏ। ਰਾਜਾ ਗੁਲਾਬ ਸਿੰਘ ਰਾਣੀ ਚੰਦ ਕੌਰ ਦੀ ਜਾਗੀਰ ਦਾ ਜੰਮੂ ਜਾ ਕੇ ਪ੍ਰਬੰਧਕ ਬਣ ਗਿਆ। ਇਸ ਬੇਈਮਾਨ ਨੇ 16 ਲੱਖ ਰੁਪਏ ਦੀ ਜਾਗੀਰ ਵਿਚੋਂ ਰਾਣੀ ਚੰਦ ਕੌਰ ਨੂੰ ਕੇਵਲ ਗੁਜ਼ਾਰੇ ਜੋਗੀ ਰਕਮ ਹੀ ਭੇਜੀ ਤੇ ਬਾਕੀ ਦੀ ਸਾਰੀ ਆਪ ਹੀ ਹਜ਼ਮ ਕਰਦਾ ਰਿਹਾ।

ਸ਼ੇਰ ਸਿੰਘ ਮਹਾਰਾਜਾ ਥਾਪਿਆ ਗਿਆ। ਮਹਾਰਾਜਾ ਸ਼ੇਰ ਸਿੰਘ ਨੇ ਰਾਣੀ ਚੰਦ ਕੌਰ ਨਾਲ ਚਾਦਰ ਪਾਉਣ ਦੀ ਸਲਾਹ ਕੀਤੀ ਪਰ ਜਿਉਂ ਹੀ ਇਸ ਗੱਲ ਦਾ ਗੁਲਾਬ ਸਿੰਘ ਨੂੰ ਪਤਾ ਲੱਗਾ ਤਾਂ ਉਹ ਕੰਬ ਗਿਆ। ਇਸ ਨੂੰ ਆਪਣਾ ਪਾਲਾ ਖਾਣ ਲੱਗਾ। ਇਸ ਨੇ ਸੋਚਿਆ ਕਿ ਜੇ ਚੰਦ ਕੌਰ ਸ਼ੇਰ ਸਿੰਘ ਦੇ ਘਰ ਬੈਠ ਗਈ ਤਾਂ ਇਕ ਤਾਂ ਕਿਲੇ ਵਿਚ ਲੁੱਟ-ਮਾਰ ਕਰਕੇ ਲਿਆਂਦਾ ਸਾਰਾ ਖਜ਼ਾਨਾ ਵਾਪਸ ਕਰਨਾ ਪਵੇਗਾ ਅਤੇ ਦੂਜਾ 16 ਲੱਖ ਰੁਪਏ ਦੇ ਜਾਗੀਰ ਵੀ ਉਸ ਦੇ ਹੱਥੋਂ ਚਲੀ ਜਾਵੇਗੀ। ਜਦੋਂ ਮਹਾਰਾਜਾ ਸ਼ੇਰ ਸਿੰਘ ਵਜ਼ੀਰਾਬਾਦ ਦੇ ਇਲਾਕੇ ਦੇ ਦੌਰੇ ਤੇ ਗਿਆ ਹੋਇਆ ਸੀ ਤਾਂ ਗੁਲਾਬ ਸਿੰਘ ਨੇ ਧਿਆਨ ਸਿੰਘ ਨਾਲ ਸਲਾਹ ਕਰਕੇ ਗੋਲੀਆਂ ਹੱਥੋਂ ਰਾਣੀ ਚੰਦ ਕੌਰ ਨੂੰ (11 ਜੂਨ, 1842) ਮਰਵਾ ਦਿੱਤਾ।

17 ਅਕਤੂਬਰ, 1842 ਨੂੰ ਲਾਹੌਰ ਦਰਬਾਰ ਦੇ ਏਜੰਟ ਅਤੇ ਗੁਲਾਬ ਸਿੰਘ ਦੇ ਨਿੱਜੀ ਪ੍ਰਤਿਨਿਧੀਆਂ ਨੇ ਚੀਨ ਦੇ ਬਾਦਸ਼ਾਹ ਦੇ ਪ੍ਰਤਿਨਿਧੀਆਂ ਨਾਲ ਲ੍ਹਾਸਾ ਵਿਖੇ ਸੰਧੀ ਤੇ ਹਸਤਾਖ਼ਰ ਕੀਤੇ ਅਤੇ ਇਹ ਸਮਝੌਤਾ ਕੀਤਾ ਕਿ ਲੱਦਾਖ ਅਤੇ ਲ੍ਹਾਸਾ ਦੀਆਂ ਸਰਹੱਦਾਂ ਦੋਵੇਂ ਧਿਰਾਂ ਪਾਰ ਨਹੀਂ ਕਰਨਗੀਆਂ ਪਰ ਲੱਦਾਖ ਦੇ ਰਸਤਿਉਂ ਚਾਹ ਅਤੇ ਪਸ਼ਮੀਨਾ ਉੱਨ ਦਾ ਵਪਾਰ ਚਲਦਾ ਰਹੇਗਾ।

ਮਹਾਰਾਜਾ ਸ਼ੇਰ ਸਿੰਘ ਦੀ ਮੌਤ ਉਪਰੰਤ ਜਦੋਂ ਮਹਾਰਾਣੀ ਜਿੰਦਾਂ ਰਾਜ ਕਰਨ ਲੱਗੀ ਤਾਂ ਪ੍ਰਧਾਨ ਮੰਤਰੀ ਬਣਾਉਣ ਦਾ ਸੁਆਲ ਪੈਦਾ ਹੋਇਆ। ਗੁਲਾਬ ਸਿੰਘ ਨੇ ਧਿਆਨ ਸਿੰਘ ਦੇ ਲੜਕੇ ਹੀਰਾ ਸਿੰਘ ਦੀ ਥਾਂ ਆਪਣੇ ਛੋਟੇ ਭਰਾ ਸੁਚੇਤ ਸਿੰਘ ਨੂੰ ਪ੍ਰਧਾਨ ਮੰਤਰੀ ਬਣਾਉਣਾ ਚਾਹਿਆ ਪਰ ਹੀਰਾ ਸਿੰਘ ਨੇ ਖ਼ਾਲਸਾ ਫ਼ੌਜਾਂ ਵਿਚ ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ ਅਤੇ ਆਪਣੇ ਪਿਤਾ ਦੇ ਕਤਲ ਦੀਆਂ ਗੱਲਾਂ ਸੁਣਵਾ ਕੇ ਪ੍ਰਧਾਨ ਮੰਤਰੀ ਦਾ ਪਦ (18 ਸਤੰਬਰ, 1843) ਹਾਸਲ ਕਰ ਲਿਆ। ਹੀਰਾ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਸ਼ਹਿਜ਼ਾਦਾ ਕਸ਼ਮੀਰਾ ਸਿੰਘ ਅਤੇ ਸ਼ਹਿਜ਼ਾਦਾ ਪਿਸ਼ੌਰਾ ਸਿੰਘ (ਜਿਨ੍ਹਾਂ ਦੀ ਪੰਜਾਹ ਹਜ਼ਾਰ ਰੁਪਏ ਦੀ ਸਾਲਾਨਾ ਜਾਗੀਰ ਸਿਆਲਕੋਟ ਵਿਚ ਸੀ) ਵੀ ਰੜਕਦੇ ਰਹਿੰਦੇ ਸਨ। ਇਸ ਨੇ ਰਾਜਾ ਗੁਲਾਬ ਸਿੰਘ ਨੂੰ ਜੰਮੂ ਹੁਕਮ ਭੇਜ ਕੇ ਸ਼ਹਿਜ਼ਾਦਿਆਂ ਨੂੰ ਸਿਆਲਕੋਟ ਵਿਚੋਂ ਕਢਵਾ ਦਿੱਤਾ। ਗਿਆਨੀ ਗਿਆਨ ਸਿੰਘ ਅਨੁਸਾਰ ਗੁਲਾਬ ਸਿੰਘ ਨੇ ਸਿਆਲਕੋਟ ਵਿਚ ਇਨ੍ਹਾਂ ਦੋਹਾਂ ਸ਼ਹਿਜ਼ਾਦਿਆਂ ਨੂੰ ਘੇਰਾ ਪਾ ਲਿਆ ਅਤੇ 50 ਹਜ਼ਾਰ ਰੁਪਏ ਦੀ ਇਨ੍ਹਾਂ ਤੋਂ ਮੰਗ ਕੀਤੀ ਪਰ ਮਗਰੋਂ ਵੀਹ ਹਜ਼ਾਰ ਰੁਪਇਆ ਲੈ ਕੇ ਇਨ੍ਹਾਂ ਨੂੰ ਛੱਡ ਦਿੱਤਾ ਅਤੇ ਲਾਹੌਰ ਦਰਬਾਰ ਨੂੰ ਲਿਖ ਭੇਜਿਆ ਕਿ ਦੋਵੇਂ ਸ਼ਹਿਜ਼ਾਦੇ ਇਥੋਂ ਭੱਜ ਗਏ ਹਨ। ਮਗਰੋਂ ਰਾਜਾ ਗੁਲਾਬ ਸਿੰਘ ਦੀਆਂ ਇਨ੍ਹਾਂ ਸ਼ਹਿਜ਼ਾਦਿਆਂ ਨਾਲ ਕਈ ਲੜਾਈਆਂ ਵੀ ਹੋਈਆਂ ਜਿਨ੍ਹਾਂ ਵਿਚ ਗੁਲਾਬ ਸਿੰਘ ਦੀ ਹਾਰ ਹੁੰਦੀ ਰਹੀ। ਅਖੀਰ ਲਾਹੌਰ ਤੋਂ ਹੋਰ ਫ਼ੌਜ ਆ ਜਾਣ ਕਰਕੇ ਸ਼ਹਿਜ਼ਾਦਿਆਂ ਨੂੰ ਆਪਣਾ ਕਿਲਾ ਖ਼ਾਲੀ ਕਰਨਾ ਪਿਆ।

ਜੰਮੂ ਵਿਚ ਗੁਲਾਬ ਸਿੰਘ ਨੇ ਆਪਣੇ ਭਰਾ ਸੁਚੇਤ ਸਿੰਘ ਦੀ ਜਾਇਦਾਦ ਦਾ ਮਾਲਕ ਆਪਣੇ ਪੁੱਤਰ ਰਣਧੀਰ ਸਿੰਘ ਨੂੰ ਬਣਾ ਦਿੱਤਾ ਸੀ। ਇਸ ਨੇ ਲਾਹੌਰ ਦਰਬਾਰ ਨੂੰ ਖ਼ਰਾਜ ਦੇਣ ਤੋਂ ਵੀ ਨਾਂਹ ਕਰ ਦਿੱਤੀ ਅਤੇ ਨਾਲ ਹੀ ਸਰਹੱਦੀ ਕਬੀਲਿਆਂ ਨੂੰ ਪਿਸ਼ੌਰ ਲੁੱਟਣ ਲਈ ਭੜਕਾ ਦਿੱਤਾ। ਹੀਰਾ ਸਿੰਘ ਗੁਲਾਬ ਸਿੰਘ ਤੇ ਵੀ ਔਖਾ ਰਹਿਣ ਲੱਗਾ। ਇਕ ਦਿਨ ਇਸ ਨੇ ਆਪ ਦਰਬਾਰ ਵਿਚ ਐਲਾਨ ਕੀਤਾ ਕਿ ਜੰਮੂ ਦੇ ਰਾਜੇ ਗੁਲਾਬ ਸਿੰਘ ਨੇ ਅੱਜ ਤੀਕ ਨਾ ਕੋਈ ਖ਼ਰਾਜ ਲਾਹੌਰ ਨੂੰ ਭੇਜਿਆ ਹੈ ਅਤੇ ਨਾ ਹੀ ਹੁਣ ਦੇਣ ਨੂੰ ਤਿਆਰ ਹੈ। ਉਸ ਨੇ ਗੁਲਾਬ ਸਿੰਘ ਤੋਂ ਕੁਝ ਸਾਮਾਨ ਵਾਪਸ ਲੈਣ ਲਈ ਕਿਹਾ ਪਰ ਕਈ ਆਦਮੀ ਵਿਚ ਪਾ ਕੇ ਗੁਲਾਬ ਸਿੰਘ ਨਾਲ ਸੁਲਾਹ ਕਰ ਲਈ। ਇਸ ਦਾ ਵੀ ਪਤਾ ਖ਼ਾਲਸਾ ਫ਼ੌਜਾਂ ਨੂੰ ਵੀ ਲੱਗ ਗਿਆ।

ਹੀਰਾ ਸਿੰਘ ਦੀ ਮੌਤ ਪਿਛੋਂ ਲਾਹੌਰ ਦਰਬਾਰ ਵਿਚ ਕੰਮ-ਕਾਜ ਚਲਾਉਣ ਵਾਲਾ ਕੋਈ ਪ੍ਰਭਾਵਸ਼ਾਲੀ ਵਿਅਕਤੀ ਨਾ ਰਿਹਾ। ਮਹਾਰਾਣੀ ਜਿੰਦਾਂ ਨੇ ਆਪਣੇ ਭਰਾ ਜਵਾਹਰ ਸਿੰਘ ਦੀ ਸਹਾਇਤਾ ਨਾਲ ਰਾਜ-ਭਾਗ ਚਲਾਉਣਾ ਸ਼ੁਰੂ ਕੀਤਾ। ਗੁਲਾਬ ਸਿੰਘ ਨੇ ਲਾਹੌਰ ਦਰਬਾਰ ਦੀ ਕਮਜ਼ੋਰੀ ਦਾ ਫ਼ਾਇਦਾ ਉਠਾਉਂਦਿਆਂ ਜੰਮੂ ਵਿਚ ਇਕ ਆਜ਼ਾਦ ਹਕੂਮਤ ਸਥਾਪਿਤ ਕਰਨੀ ਚਾਹੀ। ਇਸ ਨੇ ਬਰਕਜ਼ਈ ਅਫ਼ਗਾਨਾਂ ਅਤੇ ਅੰਗਰੇਜ਼ਾਂ ਨਾਲ ਵੀ ਸਾਜ਼ਸ਼ਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਸ ਨੇ ਕਿਲਿਆਂ ਨੂੰ ਮਜ਼ਬੂਤ ਕਰਨਾ ਸ਼ੁਰੂ ਕੀਤਾ ਅਤੇ ਪਹਾੜੀਆਂ ਨੂੰ ਸਿੱਖਾਂ ਵਿਰੁੱਧ ਬਗ਼ਾਵਤ ਕਰਨ ਲਈ ਚੁੱਕ ਦਿੱਤੀ। ਕਿਹਾ ਜਾਂਦਾ ਹੈ ਕਿ ਗੁਲਾਬ ਸਿੰਘ ਨੇ ਇਸ ਵੇਲੇ ਕਿਹਾ ਸੀ ਕਿ "ਪਹਾੜੀਏ ਸਿੱਖਾਂ ਵਿਰੁੱਧ ਲੜਨ ਲਈ ਇਕ-ਮੁੱਠ ਹਨ, ਅਤੇ ਯੁੱਧ ਕਰਨਾ ਵੀ ਉਨ੍ਹਾਂ ਦੇ ਧਰਮ ਦੀ ਇਕ ਗੱਲ ਹੈ।"

ਫ਼ਰਵਰੀ, 1845 ਨੂੰ ਮਹਾਰਾਣੀ ਜਿੰਦਾਂ ਨੇ ਸਤਲੁਜ ਦਰਿਆ ਉਤੇ ਅੰਗਰੇਜ਼ਾਂ ਦੇ ਸੰਭਾਵੀ ਹਮਲੇ ਨੂੰ ਰੋਕਣ ਲਈ ਤਾਇਨਾਤ ਕੀਤੀਆਂ ਫ਼ੌਜਾਂ ਨੂੰ ਜੰਮੂ ਵੱਲ ਨੂੰ ਤੋਰ ਦਿੱਤਾ। ਗੁਲਾਬ ਸਿੰਘ ਬੜਾ ਚਲਾਕ ਬੰਦਾ ਸੀ। ਇਸਨੇ ਤੁਰੰਤ ਖ਼ਾਲਸਾ ਦਰਬਾਰ ਦੀ ਅਧੀਨਗੀ ਮੰਨ ਲਈ ਅਤੇ ਸਿੱਖ ਫ਼ੌਜਾਂ ਦੀ ਪੂਰੀ ਖਾਤਰ ਕੀਤੀ ਅਤੇ ਚਾਰ ਲੱਖ ਰੁਪਿਆ ਭੇਟ ਕੀਤਾ। ਖ਼ਾਲਸਾ ਫ਼ੌਜ ਅਜੇ ਥੋੜ੍ਹੀ ਦੂਰ ਹੀ ਗਈ ਸੀ ਕਿ ਡੋਗਰਿਆਂ ਨੇ ਫਿਰ ਇਸ ਉਤੇ ਹਮਲਾ ਕਰ ਦਿੱਤਾ ਅਤੇ ਫਿਰ ਸਾਰੀ ਖਰਾਜ ਇਨ੍ਹਾਂ ਤੋਂ ਲੁੱਟ ਲਈ। ਖ਼ਾਲਸਾ ਫੌਜ ਫਿਰ ਜੰਮੂ ਵੱਲ ਮੁੜੀ ਅਤੇ ਡੋਗਰਿਆਂ ਨੂੰ ਕਈ ਹਾਰਾਂ ਦਿੱਤੀਆਂ। ਗੁਲਾਬ ਸਿੰਘ ਫਿਰ ਖ਼ਾਲਸਾ ਫ਼ੌਜਾਂ ਦੇ ਕੈਂਪ ਅਗੇ ਹਾਜ਼ਰ ਹੋਇਆ ਅਤੇ ਆਪਣੀ ਤਲਵਾਰ ਅਤੇ ਢਾਲ ਥੱਲੇ ਸੁੱਟ ਦਿੱਤੀ ਅਤੇ ਇਕ ਪ੍ਰਾਰਥਕ ਵਜੋਂ ਪੇਸ਼ ਹੋ ਕੇ ਲਾਹੌਰ ਦਰਬਾਰ ਬਾਰੇ ਆਪਣੀ ਵਫ਼ਾਦਾਰੀ ਦੀ ਫਿਰ ਸਹੁੰ ਚੁੱਕੀ। ਗੁਲਾਬ ਸਿੰਘ ਨੇ ਖ਼ਾਲਸਾ ਫ਼ੌਜਾਂ ਨਾਲ ਸੰਧੀ ਕਰ ਲਈ ਅਤੇ 35 ਲੱਖ ਰੁਪਿਆ ਲਾਹੌਰ ਦਰਬਾਰ ਨੂੰ ਦੇਣਾ ਮੰਨ ਲਿਆ ਅਤੇ ਇਸ ਵਿਚੋਂ ਪੰਜ ਲੱਖ

ਤੁਰੰਤ ਹੀ ਦੇ ਦਿਤੇ ਅਤੇ ਨਾਲ ਆਪਣੀਆਂ ਫ਼ੌਜਾਂ ਨਾਲ ਲੈਕੇ ਲਾਹੌਰ ਹਾਜ਼ਰ ਹੋਣ ਲਈ ਸਹਿਮਤ ਹੋਇਆ। ਦਰਬਾਰ ਵਿਚ ਹਾਜ਼ਰ ਹੋਣ ਤੇ ਉਸ ਨੂੰ ਨਜ਼ਰਬੰਦ ਰੱਖਿਆ ਗਿਆ ਤੇ 68 ਲੱਖ ਰੁਪਏ ਜੁਰਮਾਨਾ ਕੀਤਾ ਗਿਆ। ਇਸ ਨੇ 27 ਲੱਖ ਰੁਪਿਆ ਲਾਹੌਰ ਦਰਬਾਰ ਨੂੰ ਤੁਰੰਤ ਦੇ ਦਿੱਤਾ ਅਤੇ ਨਾਲ ਹੀ ਦਰਬਾਰ ਨੂੰ ਇਹ ਕਹਿ ਕੇ ਕਿ ਚੀਨੀਆਂ ਨੇ ਉੱਤਰੀ ਪ੍ਰਾਂਤਾਂ ਤੇ ਹਮਲਾ ਕਰ ਦਿੱਤਾ ਹੈ ਲਾਹੌਰ ਦਰਬਾਰ ਤੋਂ ਜੰਮੂ ਜਾਣ ਦੀ ਆਗਿਆ ਲੈ ਲਈ। ਜਿਉਂ ਹੀ ਇਹ ਆਪਣੇ ਇਲਾਕੇ ਵਿਚ ਪੁੱਜਾ ਇਸ ਨੇ ਫਿਰ ਉਹੀ ਗ਼ਦਾਰੀ-ਭਰੀਆਂ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ। ਇਸ ਨੇ ਅੰਗਰੇਜ਼ਾਂ ਨਾਲ ਗੁਪਤ ਗੱਲ-ਬਾਤ ਅਧੀਨ ਸਿੱਖਾਂ ਨਾਲ ਯੁੱਧ ਹੋਣ ਦੀ ਸੂਰਤ ਵਿਚ ਅੰਗਰੇਜ਼ਾਂ ਨੂੰ ਮਦਦ ਦੀ ਪੇਸ਼ਕਸ਼ ਕੀਤੀ।

ਫੇਰੂ ਸ਼ਹਿਰ ਦੀ ਲੜਾਈ (21 ਦਸੰਬਰ, 1845) ਦੀ ਭਾਜੀ, ਤਬਾਹੀ ਅਤੇ ਹਾਰ ਨੇ ਲਾਹੌਰ ਦਰਬਾਰ ਦੇ ਕੁਝ ਵਫ਼ਾਦਾਰ ਸਰਦਾਰਾਂ ਦੇ ਦਿਲ ਤੋੜ ਦਿੱਤੇ। ਇਸ ਹਾਰ ਪਿਛੋਂ ਮਹਾਰਾਣੀ ਜਿੰਦ ਕੌਰ ਨੇ ਰਾਜਾ ਗੁਲਾਬ ਸਿੰਘ ਨੂੰ ਲਾਹੌਰ ਮੰਗਵਾਇਆ ਪਰ ਗੁਲਾਬ ਸਿੰਘ ਨੇ ਅੰਗਰੇਜ਼ਾਂ ਨੂੰ ਸਹਾਇਤਾ ਦੇਣ ਬਾਰੇ ਸ਼ਰਤਾਂ ਤਹਿ ਕਰਨ ਸਬੰਧੀ ਆਪਣੇ ਏਜੰਟ ਨੂੰ ਲੁਧਿਆਣੇ ਭੇਜਿਆ। ਜਨਵਰੀ, 1846 ਵਿਚ ਵੀ ਗੁਲਾਬ ਸਿੰਘ ਆਪਣੇ ਏਜੰਟਾਂ ਰਾਹੀਂ ਗਵਰਨਰ-ਜਨਰਲ ਨਾਲ ਮੇਲ-ਜੋਲ ਕਰ ਰਿਹਾ ਸੀ।

ਸਭਰਾਵਾਂ ਦੀ ਲੜਾਈ (10 ਫ਼ਰਵਰੀ, 1846) ਤੋਂ ਪਹਿਲਾਂ ਲਾਹੌਰ ਦਰਬਾਰ ਦੇ ਮੁਖਤਿਆਰ ਦੀ ਹੈਸੀਅਤ ਵਿਚ ਅਤੇ ਆਪਣੇ ਸੁਆਰਥ ਤੇ ਲਾਭ ਲਈ ਇਹ ਦੇਸ਼ ਨੂੰ ਵੇਚਣ ਲਈ ਤਿਆਰ ਹੋ ਗਿਆ ਸੀ ਅਤੇ ਅੰਗਰੇਜ਼ਾਂ ਦੇ ਹਿਤ ਵਿਚ ਸਾਰੀਆਂ ਸ਼ਰਤਾਂ ਪ੍ਰਵਾਨ ਕਰ ਲਈਆਂ। ਰਣਭੂਮੀ ਵਿਚ ਰਾਜਾ ਲਾਲ ਸਿੰਘ ਤੇ ਕਮਾਂਡਰ ਇਨ-ਚੀਫ ਤੇਜ ਸਿੰਘ ਦੀ ਗ਼ਦਾਰੀ ਅਤੇ ਅੰਗਰੇਜ਼ਾਂ ਨਾਲ ਕੀਤੀ ਗੁਲਾਬ ਸਿੰਘ ਦੀ ਗੁਪਤ ਗੱਲ-ਬਾਤ ਕਾਰਨ ਜਿੱਤੀਆਂ ਹੋਈਆਂ ਵੀ ਸਿੱਖ ਫ਼ੌਜਾਂ ਹਾਰ ਗਈਆਂ।

9 ਮਾਰਚ, 1846 ਨੂੰ ਮਹਾਰਾਜਾ ਦਲੀਪ ਸਿੰਘ ਅਤੇ ਅੰਗਰੇਜ਼ਾਂ ਵਿਚਕਾਰ (ਹੈਨਰੀ ਹਾਰਡਿੰਗ) ਲਾਹੌਰ ਵਿਖੇ ਸੰਧੀ ਕੀਤੀ ਗਈ। ਇਸ ਸੰਧੀ ਦੇ ਅਨੁਛੇਦ 12 ਅਤੇ 13 ਵਿਚ ਇਹ ਲਿਖਿਆ ਗਿਆ ਕਿ ਜੰਮੂ ਦੇ ਰਾਜਾ ਗੁਲਾਬ ਸਿੰਘ ਦੀਆਂ ਲਾਹੌਰ ਦਰਬਾਰ ਲਈ ਕੀਤੀਆਂ ਸੇਵਾਵਾਂ ਨੂੰ ਮੁੱਖ ਰੱਖਦਿਆਂ ਮਹਾਰਾਜਾ ਦਲੀਪ ਸਿੰਘ ਰਾਜਾ ਗੁਲਾਬ ਸਿੰਘ ਦੀ ਆਜ਼ਾਦ ਪ੍ਰਭੁਤਾ ਨੂੰ ਮਾਨਤਾ ਦਿੰਦਾ ਹੈ ਅਤੇ ਜੇ ਕਦੇ ਲਾਹੌਰ ਦਰਬਾਰ ਅਤੇ ਰਾਜਾ ਗੁਲਾਬ ਸਿੰਘ ਵਿਚਕਾਰ ਭੇਦ ਹੋਵੇਗਾ ਤਾਂ ਇਸ ਦਾ ਫ਼ੈਸਲਾ ਅੰਗਰੇਜ਼ ਕਰਨਗੇ ਅਤੇ ਇਹ ਫ਼ੈਸਲਾ ਮਹਾਰਾਜਾ ਦਲੀਪ ਸਿੰਘ ਪ੍ਰਵਾਨ ਕਰੇਗਾ।

15 ਮਾਰਚ, 1846 ਨੂੰ ਅੰਗਰੇਜ਼ਾਂ ਨੇ ਰਾਜਾ ਗੁਲਾਬ ਸਿੰਘ ਨੂੰ ਜੰਮੂ-ਕਸ਼ਮੀਰ ਦਾ ਇਲਾਕਾ ਦੇ ਦਿੱਤਾ ਅਤੇ ਕੀਤੇ ਹੋਏ ਇਕਰਾਰ ਅਨੁਸਾਰ ਉਸਦਾ ਸੁਤੰਤਰ ਰਾਜ ਸਥਾਪਿਤ ਕਰ ਦਿੱਤਾ। ਇਹ ਸਾਰਾ ਇਲਾਕਾ ਗੁਲਾਬ ਸਿੰਘ ਨੇ ਇਕ ਕਰੋੜ ਰੁਪਏ ਦੇ ਕੇ ਅੰਗਰੇਜ਼ਾਂ ਤੋਂ ਖ਼ਰੀਦ ਲਿਆ। 16 ਮਾਰਚ, 1846 ਨੂੰ ਅੰਮ੍ਰਿਤਸਰ ਵਿਖੇ ਹੋਈ ਸੰਧੀ ਵਿਚ ਇਸ ਨੂੰ ਜੰਮੂ ਅਤੇ ਕਸ਼ਮੀਰ ਦਾ ਮਹਾਰਾਜਾ ਮੰਨ ਲਿਆ ਗਿਆ। ਗੁਲਾਬ ਸਿੰਘ ਨੂੰ ਇਸਦੀਆਂ ਅੰਗਰੇਜ਼ਾਂ ਦੇ ਹਿਤ ਵਿਚ ਸਿੱਖਾਂ ਨਾਲ ਕੀਤੀਆਂ ਬੇਈਮਾਨੀਆਂ ਅਤੇ ਗ਼ਦਾਰੀਆਂ ਦਾ ਆਸ ਨਾਲੋਂ ਕਿਤੇ ਵੱਧ ਮੁੱਲ ਮਿਲਿਆ। ਰਾਜਾ ਲਾਲ ਸਿੰਘ ਨੇ ਕਸ਼ਮੀਰ ਦੇ ਸੂਬੇਦਾਰ ਸ਼ੇਖ ਨਿਜ਼ਾਮੁੱਦੀਨ ਨੂੰ ਚਿੱਠੀ ਲਿਖੀ ਕਿ ਕਸ਼ਮੀਰ ਦਾ ਕਬਜ਼ਾ ਰਾਜਾ ਗੁਲਾਬ ਸਿੰਘ ਨੂੰ ਨਾ ਦਿੱਤਾ ਜਾਵੇ। ਗੁਲਾਬ ਸਿੰਘ ਜਦੋਂ ਜੰਮੂ-ਕਸ਼ਮੀਰ ਦੇ ਇਕ ਆਜ਼ਾਦ ਮਹਾਰਾਜੇ ਦੇ ਰੂਪ ਵਿਚ ਲਾਹੌਰ ਤੋਂ ਪਿੱਛੇ ਪਰਤਿਆ ਤਾਂ ਸ਼ੇਖ ਨਿਜ਼ਾਮੁੱਦੀਨ ਨੇ ਉਸ ਦੀ ਵਿਰੋਧਤਾ ਕੀਤੀ ਅਤੇ ਡੋਗਰਿਆਂ ਨੂੰ ਉਥੋਂ ਭਜਾ ਦਿੱਤਾ। ਮੇਜਰ ਲਾਰੰਸ ਅਫਟੈਟ ਐਡਵਰਡ ਸਰਦਾਰ ਤੇਜਾ ਸਿੰਘ ਦੀ ਫ਼ੌਜ ਲੈ ਕੇ ਕਸ਼ਮੀਰ ਪੁੱਜਿਆ। ਸ਼ੇਖ ਨਿਜ਼ਾਮੁੱਦੀਨ ਨੇ ਲਾਲ ਸਿੰਘ ਦੀ ਗੁਲਾਬ ਸਿੰਘ ਵਿਰੁੱਧ ਲਿਖੀ ਚਿੱਠੀ ਵਿਖਾ ਕੇ ਆਪਣੇ ਆਪ ਨੂੰ ਰੈਜ਼ੀਡੈਂਟ ਦੇ ਹਵਾਲੇ ਕਰ ਦਿੱਤਾ। 7 ਅਕਤੂਬਰ, 1846 ਨੂੰ ਜੰਮੂ ਕਸ਼ਮੀਰ ਦਾ ਇਲਾਕਾ ਸਦਾ ਲਈ ਗੁਲਾਬ ਸਿੰਘ ਦੇ ਹਵਾਲੇ ਕਰ ਦਿਤਾ ਗਿਆ।

ਦੂਜੇ ਸਿੱਖ-ਯੁੱਧ ਵੇਲੇ ਸਰਦਾਰ ਚਤਰ ਸਿੰਘ ਨੇ ਵੀ ਗੁਲਾਬ ਸਿੰਘ ਡੋਗਰੇ ਤੋਂ ਮਦਦ ਮੰਗੀ ਸੀ।

ਗਦਾਰ ਡੋਗਰਾ ਭਰਾਵਾਂ ਦੀ ਇਸ ਅੰਤਮ ਨਿਸ਼ਾਨੀ ਦੀ ਮੌਤ ਅਗਸਤ, 1857 ਨੂੰ ਹੋਈ।

ਹ. ਪੁ.—ਹਿ. ਸਿ.—ਖੁਸ਼ਵੰਤ ਸਿੰਘ; ਗੁ. ਖਾ.—ਗਿ. ਗ. ਸ.

**ਗੁਲਾਬ ਸਿੰਘ, ਭਾਈ** : ਇਹ ਇਕ ਨਿਰਮਲਾ ਸਾਧੂ ਸੀ, ਜੋ ਸੰਸਕ੍ਰਿਤ, ਹਿੰਦੀ ਅਤੇ ਪੰਜਾਬੀ ਦਾ ਵੱਡਾ ਵਿਦਵਾਨ ਸੀ। ਇਸ ਦਾ ਜਨਮ ਸੰਮਤ 1789 (1732 ਈ.) ਵਿਚ ਚੱਬੇ ਜ਼ਿਮੀਦਾਰਾਂ ਦੀ ਕੁਲ ਵਿਚੋਂ ਪਿੰਡ (ਸੇਖਵ ਜਾਂ ਸੇਖਮ) ਜ਼ਿਲ੍ਹਾ ਲਾਹੌਰ (ਹੁਣ ਪਾਕਿਸਤਾਨ) ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਰਾਇਆ ਅਤੇ ਮਾਤਾ ਦਾ ਨਾਂ ਗੋਰੀ ਸੀ। ਭਾਈ ਗੁਲਾਬ ਸਿੰਘ ਨੇ ਸੰਤ ਮਾਨ ਸਿੰਘ ਜੀ ਤੋਂ ਸਿੱਖ ਧਰਮ ਦੀ ਦੀਖਿਆ ਗ੍ਰਹਿਣ ਕੀਤੀ ਸੀ ਅਤੇ ਵੇਦਾਂਤ ਗ੍ਰੰਥ ਪੜ੍ਹੇ ਸਨ। ਇਸ ਨੇ ਬਹੁਤ ਸਮਾਂ ਕਾਸ਼ੀ (ਬਨਾਰਸ) ਵਿਚ ਰਹਿ ਕੇ ਸੰਸਕ੍ਰਿਤ ਦਾ ਅਧਿਐਨ ਕੀਤਾ। ਇਸ ਦੀ ਇਹ ਪ੍ਰਬਲ ਇੱਛਾ ਸੀ ਕਿ ਪੰਜਾਬੀ ਭਾਸ਼ਾ ਵਿਚ ਗ੍ਰੰਥ ਲਿਖ ਕੇ ਦੇਸ਼ ਦੀ ਸੇਵਾ ਕੀਤੀ ਜਾਵੇ।

ਭਾਈ ਗੁਲਾਬ ਸਿੰਘ ਦੇ ਗ੍ਰੰਥਾਂ ਵਿਚ ਭਾਵਰਸਾਮ੍ਰਿਤ, ਮੋਕਸ਼ ਪੰਥ, ਆਧਿਆਤਮ ਰਾਮਾਇਣ ਦਾ ਛੰਦਾਂ ਵਿਚ ਉਲਥਾ ਅਤੇ ਪ੍ਰਬੋਧ ਚੰਦਰ ਨਾਟਕ ਪ੍ਰਸਿੱਧ ਹਨ।

ਹ. ਪੁ.-ਮ. ਕੋ.

**ਗੁਲਾਬ ਦਾਸ** : ਇਸ ਦਾ ਜਨਮ ਤਰਨਤਾਰਨ ਦੇ ਨੇੜੇ ਰਟੌਲ ਪਿੰਡ ਦੇ ਵਸਨੀਕ ਹਮੀਰੇ ਜਟ ਦੇ ਘਰ (ਸੰਮਤ 1866) 1809 ਈ. ਵਿਚ ਹੋਇਆ । ਇਸ ਨੇ ਕੁਝ ਚਿਰ ਸਿੰਘਾਂ ਦੀ ਨੌਕਰੀ ਕੀਤੀ ਅਤੇ ਪਿੱਛੋਂ ਇਹ ਕਸੂਰ ਨਿਵਾਸੀ ਹੀਰਾ ਦਾਸ ਉਦਾਸੀ ਦਾ ਚੇਲਾ ਬਣ ਗਿਆ । ਇਸਨੇ ਨਾਭੇ ਦੇ ਇਲਾਕੇ ਧਨੌਲੇ ਪਿੰਡ ਦੇ ਬਾਵਾ ਧਿਆਨ ਦਾਸ ਤੋਂ ਕਾਵਿ ਵਿੱਦਿਆ ਪੜ੍ਹੀ ਅਤੇ ਹਰਿਦਾਸ (ਗਿਰਧਰ) ਕਵੀ ਦੀ ਸੰਗਤ ਕਰਕੇ ਕਵਿਤਾ ਰਚਣ ਲੱਗਾ। ਫੇਰ ਇਹ ਭਾਈ ਦੇਵਾ ਸਿੰਘ ਨਿਰਮਲੇ ਤੋਂ ਵੇਦਾਂਤ ਪੜ੍ਹ ਕੇ ਨਾਸਤਿਕ ਬਣ ਗਿਆ। ਇਸ ਦੀ ਸੰਪ੍ਰਦਾਇ ਦੇ ਲੋਕ ਗੁਲਾਬ ਦਾਸੀਏ ਅਖਵਾਉਂਦੇ ਹਨ। ਗੁਲਾਬ ਦਾਸ ਦਾ ਪ੍ਰਸਿੱਧ ਡੇਰਾ ਚੱਠਿਆਂ ਵਾਲਾ ਪਿੰਡ ਵਿਚ ਕਸੂਰ (ਹੁਣ ਪਾਕਿਸਤਾਨ) ਪਾਸ ਹੈ। ਗੁਲਾਬ ਦਾਸ ਦੇ ਰਚੇ ਹੋਏ ਸ਼ਬਦਾਂ ਦਾ ਸੰਗ੍ਰਹਿ 'ਉਪਦੇਸ਼ ਵਿਲਾਸ' ਪੁਸਤਕ ਹੈ। ਇਸ ਦਾ ਦੇਹਾਂਤ ਭਾਦੋਂ ਸੁਦੀ 12 ਸੰਮਤ 1930 (1873 ਈ.) ਨੂੰ ਹੋਇਆ।

ਹ. ਪੁ.—ਮ. ਕੋ. 423

**ਗੁਲਾਬ ਦਾਸ** : ਇਹ ਇਕ ਨਿਰਬਾਣ ਉਦਾਸੀ ਸਾਧੂ ਸੀ। ਇਸ ਦਾ ਜਨਮ ਪਿੰਡ ਮਾਝੀ ਜ਼ਿਲ੍ਹਾ ਸੰਗਰੂਰ (ਪੰਜਾਬ) ਵਿਚ (ਸੰਮਤ 1880) 1823 ਈ. ਵਿਚ ਹੋਇਆ। ਇਹ ਗੁਰਬਾਣੀ ਦਾ ਵੱਡਾ ਪ੍ਰੇਮੀ ਅਤੇ ਉੱਚੇ ਆਚਰਣ ਵਾਲਾ ਸੀ। ਵਿੱਦਿਆ ਪੜ੍ਹਾਉਣੀ ਅਤੇ ਸੁੰਦਰ ਅੱਖਰ ਲਿਖਕੇ ਗਰੰਥ ਦਾਨ ਕਰਨੇ ਇਸਦਾ ਨਿੱਤ ਦਾ ਕਰਮ ਸੀ। ਇਸ ਨੇ ਬਹੁਤ ਸਾਰੇ ਸਾਧੂਆਂ ਨੂੰ ਕਾਸ਼ੀ ਆਦਿਕ ਅਸਥਾਨਾਂ ਉਤੇ ਭੇਜ ਕੇ ਵਿੱਦਿਆ ਪੜ੍ਹਾਈ।

ਇਸਦੇ ਕਈ ਚੇਲੇ ਪ੍ਰਸਿੱਧ ਵਿਦਵਾਨ ਸਨ। ਇਨ੍ਹਾਂ ਵਿਚੋਂ ਸੰਸਕ੍ਰਿਤ ਭਾਸ਼ਾ ਦਾ ਉੱਤਮ ਕਵੀ ਪੰਡਿਤ ਕਿਸ਼ਨ ਦਾਸ ਸ਼ਾਸਤਰੀ ਸੀ ਜਿਸਨੇ ਅਨੇਕ ਗ੍ਰੰਥ ਲਿਖੇ ਅਤੇ ਇਸੇ ਕਰਕੇ ਉਸਨੂੰ ਉਦਾਸੀ ਪੰਥ ਵਿਚ ਰਤਨ ਮੰਨਿਆ ਜਾਂਦਾ ਸੀ। ਗੁਲਾਬ ਦਾਸ ਦਾ ਦੇਹਾਂਤ ਸੰਮਤ 1959 (1902 ਈ.) ਵਿਚ ਹੋਇਆ।

ਹ. ਪੂ.—ਮ. ਕੋ. 423

**ਗੁਲਾਬ ਰਾਇ** : ਇਹ ਸੂਰਜ ਮੱਲ ਦਾ ਪੋਤਾ, ਦੀਪ ਚੰਦ ਦਾ ਪੁੱਤਰ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪੜਪੋਤਾ ਸੀ। ਇਸ ਨੇ ਆਪਣੇ ਭਾਈ ਸ਼ਿਆਮ ਦਾਸ ਸਮੇਤ ਕਲਗੀਧਰ ਜੀ ਤੋਂ ਅੰਮ੍ਰਿਤ ਛਕ ਕੇ ਖ਼ਾਲਸਾ ਧਰਮ ਧਾਰਨ ਕੀਤਾ। ਦਸ਼ਮੇਸ਼ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਇਸ ਨੇ ਆਨੰਦਪੁਰ ਵਿਚ ਗੁਰੂ ਤੇਗ ਬਹਾਦਰ ਜੀ ਦੇ ਅਸਥਾਨ ਗੱਦੀ ਤੇ ਬੈਠ ਕੇ ਪੂਜਾ ਕਰਾਉਣੀ ਚਾਹੀ, ਭਾਈ ਗੁਰਬਖ਼ਸ਼ ਸਿੰਘ ਮਹੰਤ ਨੇ ਇਸ ਨੂੰ ਇਸ ਕੁਕਰਮ ਤੋਂ ਰੋਕਿਆ। ਗੁਲਾਬ ਰਾਇ ਦਾ ਬੰਸ ਨਹੀਂ ਚੱਲਿਆ। ਆਨੰਦਪੁਰ ਦੇ ਸੋਢੀ ਸਾਹਿਬਾਨ ਸ਼ਿਆਮ ਸਿੰਘ ਜੀ ਦੀ ਉਲਾਦ ਸਨ।

ਹ. ਪੂ.—ਮ. ਕੋ. 423

**ਗੁਲਾਬ ਰਾਇ, ਡਾ.** : ਇਹ ਹਿੰਦੀ ਦਾ ਪ੍ਰਸਿੱਧ ਨਿਬੰਧਕਾਰ ਆਲੋਚਕ ਤੇ ਕਾਵਿ-ਸ਼ਾਸਤਰ ਦਾ ਆਚਾਰੀਆ ਸੀ। ਇਸ ਦਾ ਜਨਮ ਉੱਤਰ ਪ੍ਰਦੇਸ਼ ਵਿਚ ਇਟਾਵਾ ਵਿਖੇ ਹੋਇਆ। ਇਸ ਨੇ ਐਮ. ਏ. ਐੱਲ. ਐੱਲ. ਬੀ. ਤੱਕ ਵਿੱਦਿਆ ਪ੍ਰਾਪਤ ਕੀਤੀ। ਆਗਰਾ ਯੂਨੀਵਰਸਿਟੀ ਨੇ ਇਸ ਨੂੰ ਆਨਰੇਰੀ ਡੀ. ਲਿਟ ਦੀ ਡਿਗਰੀ ਦੇ ਕੇ ਸਨਮਾਨਿਤ ਕੀਤਾ। ਇਹ ਸੰਸਕ੍ਰਿਤ ਤੇ ਫ਼ਾਰਸੀ ਦਾ ਵੀ ਚੰਗਾ ਗਿਆਤਾ ਸੀ।

ਇਸ ਨੇ ਆਪਣੇ ਨਿਬੰਧਾਂ ਵਿਚ ਆਪਣੇ ਜੀਵਨ ਨਾਲ ਸਬੰਧਤ ਘਟਨਾਵਾਂ ਨੂੰ ਬੜੇ ਸਹਿਜ ਢੰਗ ਨਾਲ ਵਿਅੰਗ ਦੀ ਪੁੱਠ ਦੇ ਕੇ ਪੇਸ਼ ਕੀਤਾ ਹੈ। ਮਨੋਵਿਗਿਆਨ ਦੀ ਡੂੰਘੀ ਸੂਝ ਹੋਣ ਕਾਰਨ ਇਸ ਨੇ ਮਨੋਵਿਗਿਆਨਕ ਸਮੱਸਿਆਵਾਂ ਤੇ ਮਨੋਵਿਸ਼ਲੇਸ਼ਣ ਵਿਧੀ ਦੇ ਆਧਾਰ ਤੇ ਅਚੇਤ ਮਨ ਦੀਆਂ ਪ੍ਰਕਿਰਿਆਵਾਂ ਨੂੰ ਬੜੇ ਮਨੋਹਰ ਢੰਗ ਨਾਲ ਆਪਣੇ ਨਿਬੰਧਾਂ ਵਿਚ ਪੇਸ਼ ਕੀਤਾ ਹੈ। ਇਸ ਤਰ੍ਹਾਂ ਇਸ ਨੇ ਧਾਰਮਿਕ, ਸਦਾਚਾਰਕ ਜੀਵਨ-ਦਰਸ਼ਨ ਆਦਿ ਨਾਲ ਸਬੰਧਤ ਉੱਚ ਕੋਟੀ ਦੇ ਨਿਬੰਧ ਲਿਖੇ ਹਨ।

ਇਸ ਨੇ ਵਿਆਖਿਆਤਮਕ ਆਲੋਚਨਾ ਪ੍ਰਣਾਲੀ ਹੀ ਅਪਣਾਈ ਹੈ। ਹਰ ਨਿਰਣਾ ਬੜੇ ਕੋਮਲ ਤੇ ਮਧੁਰ ਢੰਗ ਨਾਲ ਕੀਤਾ ਹੈ। ਜਿਥੋਂ ਤੱਕ ਸੰਭਵ ਹੋਇਆ ਹੈ, ਇਸਨੇ ਗੁਣਾਂ ਦੀ ਪ੍ਰਸ਼ੰਸਾ ਹੀ ਕੀਤੀ ਹੈ।

ਕਾਵਿ ਸ਼ਾਸਤਰ ਦੇ ਖੇਤਰ ਵਿਚ ਇਸ ਨੇ ਪ੍ਰਾਚੀਨ ਅਤੇ ਨਵੇਂ ਪੂਰਬੀ ਤੇ ਪੱਛਮੀ ਵਿਚਾਰਾਂ ਦੇ ਸੁਮੇਲ ਕਰਨ ਦਾ ਯਤਨ ਕੀਤਾ ਹੈ। ਦਰਸ਼ਨ ਦੇ ਖੇਤਰ ਵਿਚ ਇਸ ਨੇ ਕੋਈ ਨਵਾਂ ਦਾਰਸ਼ਨਿਕ ਸਿਧਾਂਤ ਸਥਾਪਿਤ ਨਹੀਂ ਕੀਤਾ ਸਗੋਂ ਹਿੰਦੀ ਵਿਚ ਅਧਿਐਨਯੋਗ ਸਾਮੱਗਰੀ ਪੇਸ਼ ਕੀਤੀ ਹੈ ਜੋ ਇਕ ਮਹੱਤਵਪੂਰਨ ਦੇਣ ਹੈ।

ਇਸ ਤਰ੍ਹਾਂ ਆਧੁਨਿਕ ਹਿੰਦੀ ਗੱਦ ਦੀ ਉਨੱਤੀ ਵਿਚ ਇਸਦਾ ਮਹੱਤਵਪੂਰਨ ਯੋਗਦਾਨ ਹੈ ਇਸ ਨੇ ਕਾਵਿ ਸ਼ਾਸਤਰ, ਵਿਹਾਰਕ ਆਲੋਚਨਾ, ਲਲਿਤ ਨਿਬੰਧ, ਗੰਭੀਰ ਨਿਬੰਧ, ਗਿਆਨ ਸਾਹਿਤ ਆਦਿ ਦੇ ਖੇਤਰ ਵਿਚ ਕਾਫ਼ੀ ਸ਼ਲਾਘਾਯੋਗ ਕੰਮ ਕੀਤਾ ਹੈ।

'ਨਵਰਸ', ' ਕਾਵਯ ਕੇ ਰੂਪ', 'ਸਿਧਾਂਤ ਔਰ ਅਧਿਐਨ', 'ਹਿੰਦੀ ਨਾਟਯ ਵਿਮਰਸ਼', 'ਅਧਿਐਨ ਔਰ ਅਸਵਾਦ', 'ਹਿੰਦੀ ਕਾਵਯ ਵਿਮਰਸ਼', ' ਠਲੂਆ ਕਲੱਬ', 'ਫਿਰ ਨਿਰਾਸ਼ ਕਿਉਂ', 'ਮੇਰੀ ਅਸਫ਼ਲਤਾਏਂ', 'ਮੇਰੇ ਨਿਬੰਧ', 'ਕੁਛ ਉਥਲੇ ਕੁਛ ਗਹਿਰੇ', 'ਮਨੋਵਿਗਿਆਨਕ ਨਿਬੰਧ', 'ਰਾਸ਼ਟਰੀਅਤਾ', 'ਮਨ ਕੀ ਬਾਤੇਂ', 'ਤਰਕ ਸ਼ਾਸਤਰ (ਤਿੰਨ ਭਾਗ) 'ਕਾਵਯ ਸ਼ਾਸਤਰ', 'ਪਾਸ਼ਚਾਤਯ ਦਰਸ਼ਨੋਂ ਕਾ ਇਤਿਹਾਸ', ਬੋਧ ਧਰਮ, ਆਦਿ ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਇਸ ਦੀ ਮੌਤ 13 ਅਪ੍ਰੈਲ, 1963 ਨੂੰ ਹੋਈ।

ਹ. ਪੂ.—ਹਿੰ. ਸਾ. ਕੋ. 2 : 131

**ਗੁਲਾਬੂ** : ਇਹ ਤਮਾਕੂ ਵੇਚਣ ਵਾਲਾ ਇਕ ਬਾਣੀਆ ਸੀ ਜਿਹੜਾ ਮੁਗ਼ਲ ਬਾਦਸ਼ਾਹ ਬਹਾਦਰਸ਼ਾਹ ਦੇ ਸਮੇਂ ਹੋਇਆ। ਇਹ ਸਿੱਖਾਂ ਦੀ ਵੀਰਤਾ ਦਾ ਪ੍ਰਸ਼ੰਸਕ ਸੀ ਇਸ ਲਈ ਇਹ ਖ਼ਾਲਸਾ ਦਲ ਦਾ ਮੈਂਬਰ ਬਣ ਗਿਆ। ਇਸ ਨੇ ਲੋਹਗੜ੍ਹ ਦੇ ਕਿਲੇ ਵਿਚ ਬੰਦਾ ਬਹਾਦਰ ਦੀ ਪੁਸ਼ਾਕ ਪਹਿਨ ਕੇ ਦੁਸ਼ਮਣਾਂ ਨੂੰ ਧੋਖਾ ਦਿੱਤਾ। ਅਜਿਹਾ ਇਸ ਨੇ ਇਸ ਲਈ ਕੀਤਾ ਕਿ ਬੰਦਾ ਬਹਾਦਰ ਖ਼ਤਰੇ ਤੋਂ ਬਾਹਰ ਨਿਕਲ ਸਕੇ। ਇਸ ਦੇ ਯਤਨਾਂ ਨਾਲ ਬੰਦਾ ਬਹਾਦਰ ਸਹੀ ਸਲਾਮਤ ਪਹਾੜਾਂ ਵੱਲ ਚਲਾ ਗਿਆ।

ਬਾਅਦ ਵਿਚ ਜਦੋਂ ਗੁਲਾਬੂ ਮੁਗਲਾਂ ਦੇ ਹੱਥ ਆ ਗਿਆ ਤਾਂ ਉਸ ਨੂੰ ਲੋਹੇ ਦੇ ਪਿੰਜਰੇ ਵਿਚ ਪਾ ਕੇ ਦਿੱਲੀ ਭੇਜ ਦਿੱਤਾ ਗਿਆ। ਇਥੇ ਇਹ ਕਈ ਵਰ੍ਹੇ ਕੈਦ ਵਿਚ ਰਿਹਾ। ਜਿਸ ਸਮੇਂ ਬੰਦਾ ਬਹਾਦਰ ਨੂੰ ਕੈਦ ਕਰਕੇ ਦਿੱਲੀ ਲਿਆਂਦਾ ਗਿਆ ਤਾਂ ਗੁਲਾਬੂ ਨੂੰ ਉਸ ਦੇ ਸਾਹਮਣੇ ਕਤਲ ਕਰ ਦਿੱਤਾ ਗਿਆ।

ਹ. ਪੂ.—ਮ. ਕੋ. : 423

**ਗ਼ੁਲਾਮ (ਪਹਿਲਵਾਨ—ਰੁਸਤਮਿ ਜ਼ਮਾਂ)** : ਭਾਰਤ ਦੇ ਇਸ ਪ੍ਰਸਿੱਧ ਪਹਿਲਵਾਨ ਦਾ ਜਨਮ 1859 ਈ. ਵਿਚ ਅੰਮ੍ਰਿਤਸਰ ਵਿਖੇ ਅਲੀਆ ਨਾਮੀ ਮੁਸਲਮਾਨ ਧਰਮ ਵਿਚ ਹੋਇਆ। ਇਸ ਦਾ ਪਿਤਾ ਵੀ ਇਕ ਪ੍ਰਸਿੱਧ ਪਹਿਲਵਾਨ ਸੀ। ਇਸ ਦਾ ਮਾਮਾ ਸੁਲੇਮਾਨ ਮਹਾਰਾਜਾ ਜੋਧਪੁਰ ਦਾ ਇਕ ਚਹੇਤਾ ਪਹਿਲਵਾਨ ਸੀ ਅਤੇ ਉਹ ਸਾਨ੍ਹ ਪਹਿਲਵਾਨ ਵਜੋਂ ਪ੍ਰਸਿੱਧ ਸੀ। ਜਵਾਨੀ ਵਿਚ ਪੈਰ ਰੱਖਦਿਆਂ ਹੀ ਗ਼ੁਲਾਮ ਪਹਿਲਵਾਨ ਆਪਣੇ ਮਾਮੇ ਕੋਲ ਚਲਾ ਗਿਆ ਅਤੇ



ਗ਼ੁਲਾਮ ਪਹਿਲਵਾਨ — ਰੁਸਤਮਿ ਜ਼ਮਾਂ

ਕੁਸ਼ਤੀ ਦੇ ਦਾਅ-ਪੇਚ ਸਿੱਖਣ ਲੱਗਾ। ਭਰ ਜੁਆਨੀ ਵਿਚ ਇਸ ਦੀ ਸੁੰਦਰਤਾ ਵੇਖਣ ਵਾਲੀ ਸੀ। ਕਿਹਾ ਜਾਂਦਾ ਹੈ ਕਿ ਉੱਨ੍ਹੀਵੀਂ ਸਦੀ ਦੇ ਸੋਹਣਿਆਂ ਵਿਚੋਂ ਸਭ ਤੋਂ ਸੁਨੱਖਾ ਸੀ।

ਕਹਿੰਦੇ ਹਨ ਕਿ ਇਹ ਇੰਨਾਂ ਸੁਨੱਖਾ ਸੀ ਕਿ ਕਲੱਕਤਾ ਦੀ ਇਕ ਪ੍ਰਸਿੱਧ ਗਾਇਕਾ ਗੋਹਰ-ਜਾਨ ਇਸ ਉਤੇ ਮੋਹਿਤ ਹੋ ਗਈ ਸੀ ਅਤੇ ਇਸ ਦੇ ਮਗਰ ਮਗਰ ਘੁੰਮਣ ਲੱਗੀ ਸੀ। ਇਕ ਦਿਨ ਇਸਨੇ ਇਸਦਾ ਕਾਰਨ ਪੁਛਿਆ। ਉਹ ਬੋਲੀ ਕਿ ਉਹ ਇਸਤੋਂ ਇਸ ਵਰਗਾ ਸੁੰਦਰ ਬੱਚਾ ਚਾਹੁੰਦੀ ਹੈ। ਗੁਲਾਮ ਪਹਿਲਵਾਨ ਨੇ ਉਸ ਦੀ ਇਕ ਨਾ ਮੰਨੀ ਪਰ ਉਹ ਤਾਂ ਉਸ ਦਾ ਪਿੱਛਾ ਛੱਡਦੀ ਹੀ ਨਹੀਂ ਸੀ। ਇਕ ਦਿਨ ਇਹ ਹਾਰ ਮੰਨ ਗਿਆ ਅਤੇ ਉਸ ਦੀ ਗੋਦ ਵਿਚ ਲੇਟ ਗਿਆ। ਉਹ ਬਹੁਤ ਖੁਸ਼ ਹੋਈ। ਪਰੰਤੂ ਇਸ ਨੇ ਉਸਦੇ ਦੁੱਧ ਨੂੰ ਮੂੰਹ ਵਿਚ ਪਾਕੇ ਕਿਹਾ, "ਲੈ ਅਜ ਤੋਂ ਮੈਂ ਹੀ ਤੇਰਾ ਪੁੱਤਰ ਹਾਂ।" ਇਹ ਇਸ ਪਹਿਲਵਾਨ ਦੇ ਕਿਰਦਾਰ ਦੀ ਖੂਬੀ ਸੀ। ਜੋ ਇਸਦੇ ਸੁੱਚੇ ਤੇ ਬੇਦਾਗ ਜੀਵਨ ਦੀ ਪਵਿੱਤਰਤਾ ਦਾ ਪ੍ਰਮਾਣ ਸੀ। ਕਈ ਸੁੰਦਰ ਇਸਤਰੀਆਂ ਇਸ ਦਾ ਦਿਲ ਭਰਮਾਉਣ ਦੇ ਯਤਨ ਕਰਦੀਆਂ ਰਹੀਆਂ ਪਰ ਇਸਦਾ ਮਨ ਕਦੇ ਨਾ ਡੋਲਿਆ।

**ਪਹਿਲਵਾਨ ਦੀਆਂ ਪ੍ਰਸਿੱਧ ਕੁਸ਼ਤੀਆਂ**-ਗੁਲਾਮ ਹੀ ਇਕੋ ਇਕ ਪਹਿਲਵਾਨ ਸੀ ਜਿਸਨੇ ਕਿੱਕਰ ਸਿੰਘ ਵਰਗੇ ਪਹਿਲਵਾਨ ਨਾਲ ਟੱਕਰ ਲਈ ਇਸ ਨੇ ਉਸ ਨਾਲ ਚਾਰ ਕੁਸ਼ਤੀਆਂ ਲੜੀਆਂ।

ਕਿੱਕਰ ਸਿੰਘ ਨਾਲ ਗੁਲਾਮ ਦੀ ਪਹਿਲੀ ਕੁਸ਼ਤੀ ਲਾਹੌਰ ਵਿਖੇ ਹੋਈ ਜਿਸ ਵਿਚ ਗੁਲਾਮ ਨੂੰ ਕੁਝ ਸੱਟ ਲੱਗ ਗਈ। ਇਹ ਕੁਸ਼ਤੀ ਬਿਨਾਂ ਹਾਰ ਜਿੱਤ ਦੇ ਫ਼ੈਸਲੇ ਦੇ ਬੰਦ ਹੋ ਗਈ।

ਗੁਲਾਮ ਦੀ ਕਿੱਕਰ ਸਿੰਘ ਨਾਲ ਦੂਜੀ ਕੁਸ਼ਤੀ ਮਹਾਰਾਜਾ ਪਰਤਾਪ ਨੇ ਜੰਮੂ ਵਿਚ ਕਰਵਾਈ। ਇਹ ਕੁਸ਼ਤੀ ਪੂਰੇ ਦੋ ਘੰਟੇ ਚਲਦੀ ਰਹੀ। ਇਸ ਵਿਚ ਗੁਲਾਮ ਦਾ ਪਾਸਾ ਭਾਰੀ ਰਿਹਾ। ਹਾਰ-ਜਿੱਤ ਦਾ ਕੋਈ ਸਪਸ਼ਟ ਫ਼ੈਸਲਾ ਇਸ ਵਾਰ ਵੀ ਨਾ ਹੋਇਆ।

ਇਨ੍ਹਾਂ ਦੋਹਾਂ ਦੀ ਤੀਜੀ ਕੁਸ਼ਤੀ ਕੜਾਕੇ ਦੀ ਗਰਮੀ ਵਿਚ ਲਾਹੌਰ ਸ਼ਹਿਰ ਵਿਖੇ ਫਿਰ ਹੋਈ। ਇਹ ਕੁਸ਼ਤੀ ਇਤਨੀ ਦਿਲਚਸ਼ਪ ਸੀ ਕਿ ਲੋਕੀ ਮੈਦਾਨ ਵਿਚੋਂ ਇਕ ਮਿੰਟ ਲਈ ਵੀ ਬਾਹਰ ਨਾ ਗਏ ਅਤੇ ਸਵਾ ਰੁਪਏ ਪਾਣੀ ਦਾ ਗਲਾਸ ਖ਼ਰੀਦ ਖ਼ਰੀਦ ਕੇ ਆਪਣੀ ਪਿਆਸ ਬੁਝਾਉਂਦੇ ਰਹੇ।

ਗੁਲਾਮ ਦੀ ਕਿੱਕਰ ਸਿੰਘ ਨਾਲ ਚੌਥੀ ਕੁਸ਼ਤੀ ਇੰਦੌਰ ਵਿਚ ਹੋਈ। ਇਸ ਵਿਚ ਵੀ ਜਿੱਤ ਹਾਰ ਦਾ ਫ਼ੈਸਲਾ ਨਾ ਹੋ ਸਕਿਆ।

ਇਸ ਨੇ ਚਿਰਾਗ ਪਹਿਲਵਾਨ ਨਾਲ ਵੀ ਕੁਸ਼ਤੀ ਲੜੀ ਜਿਸ ਵਿਚ ਇਸ ਦੀ ਜਿੱਤ ਹੋਈ। ਸੰਨ 1899 ਵਿਚ ਇਹ ਪੰਡਤ ਮੋਤੀ ਲਾਲ ਨਹਿਰੂ ਨਾਲ ਪੈਰਿਸ ਗਿਆ ਉਥੇ ਇਸ ਨੇ ਤੁਰਕੀ ਦੇ ਪਹਿਲਵਾਨ ਕਾਦਰ ਅਲੀ, ਜੋ ਕਿ ਸਾਰੇ ਸੰਸਾਰ ਦਾ ਜੇਤੂ ਸੀ, ਨੂੰ ਕੇਵਲ 46 ਮਿੰਟਾਂ ਵਿਚ ਹੀ ਢਾਹ ਲਿਆ। ਇਸ ਜਿੱਤ ਕਾਰਨ ਇਸ ਦਾ ਨਾਂ ਸਾਰੇ ਯੂਰਪ ਵਿਚ ਪ੍ਰਸਿੱਧ ਹੋ ਗਿਆ। ਇਸ ਜਿੱਤ ਪਿਛੋਂ ਇਸਨੇ ਯੂਰਪ ਦੇ ਪ੍ਰਸਿੱਧ ਪਹਿਲਵਾਨ ਸੈਂਡੋ ਨੂੰ ਕੁਸ਼ਤੀ ਲਈ ਵੰਗਾਰਿਆ ਪਰੰਤੂ ਉਹ ਇਸ ਨਾਲ ਕੁਸ਼ਤੀ ਘੁਲਣ ਲਈ ਰਜ਼ਾਮੰਦ ਨਾ ਹੋਇਆ।

ਗੁਲਾਮ ਪਹਿਲਵਾਨ ਦੇ ਚਾਰ ਦਾਅ ਧੋਬੀ ਪਟੜਾ, ਢਾਕ, ਇਕ ਹੱਥੀ ਉਖੇੜ ਅਤੇ ਕਸੌਟਾ ਬਹੁਤ ਪ੍ਰਸਿੱਧ ਸਨ। ਕਸੌਟਾ ਦਾਅ ਵਰਤ ਕੇ ਇਸ ਨੇ ਕੁੱਲੂ ਅਤੇ ਰਹੀਮ ਵਰਗੇ ਪਹਿਲਵਾਨਾਂ ਦੀਆਂ ਚੀਕਾਂ ਕਢਾ ਦਿੱਤੀਆਂ ਸਨ।

**ਪਹਿਲਵਾਨ ਦਾ ਕੱਦ-ਕਾਠ ਅਤੇ ਖ਼ੁਰਾਕ**—ਗੁਲਾਮ ਪਹਿਲਵਾਨ ਦਾ ਕੱਦ 6 ਫੁੱਟ 2 ਇੰਚ (1.88 ਮੀ.) ਅਤੇ ਇਸ ਦੀ ਛਾਤੀ 62 ਇੰਚ ਚੌੜੀ ਸੀ। ਇਸ ਦੀ ਰੋਜ਼ ਦੀ ਖ਼ੁਰਾਕ ਵਿਚ ਇਕ ਸੇਰ ਘਿਉ, ਦੋ ਸੇਰ ਮੱਖਣ, ਦੋ ਸੇਰ ਬਦਾਮ, ਦਸ ਕਿਲੋ ਦੁੱਧ ਅਤੇ 14 ਸੇਰ ਮਾਸ ਦੀ ਯਖਨੀ, ਸ਼ਾਮਲ ਹੁੰਦੀ ਸੀ।

ਗੁਲਾਮ ਸਵੇਰੇ ਤਿੰਨ ਵਜੇ ਉੱਠਕੇ ਚਾਰ ਹਜ਼ਾਰ ਬੈਠਕਾਂ ਅਤੇ ਦੋ ਹਜ਼ਾਰ ਡੰਡ ਕਢਦਾ ਸੀ ਅਤੇ ਤੀਹ ਪੱਠਿਆਂ ਨੂੰ ਜ਼ੋਰ ਕਰਵਾਉਂਦਾ ਅਤੇ ਸ਼ਾਮ ਨੂੰ ਹਰ ਰੋਜ਼ 10 ਮੀਲ ਦੀ ਦੌੜ ਲਾਉਂਦਾ ਸੀ। ਸੰਨ 1901 ਈ. ਵਿਚ ਕਲੱਕਤੇ ਵਿਖੇ ਅਚਾਨਕ ਬੀਮਾਰ ਹੋਣ ਕਾਰਨ ਇਸਦੀ ਮੌਤ ਹੋ ਗਈ। ਇਸ ਦੀ ਯਾਦਗਾਰ ਵਜੋਂ ਉਥੇ ਇਕ ਦਰਗਾਹ ਅਤੇ ਬੁਰਜ ਬਣਿਆ ਹੈ ਜਿਥੇ ਅੱਜ ਤਕ ਹਰ ਸਾਲ ਮੇਲਾ ਲਗਦਾ ਹੈ।

ਹ. ਪੁ.—ਭਾਰਤ ਦੇ ਪਹਿਲਵਾਨ ਪੰਨਾ—52

**ਗੁਲਾਮ ਅਹਿਮਦ** : ਇਸ ਦਾ ਜਨਮ 1863 ਵਿਚ ਕਾਦੀਆਂ (ਗੁਰਦਾਸਪੁਰ) ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਮਿਰਜ਼ਾ ਗੁਲਾਮ ਮੁਰਤਜ਼ਾ ਸੀ। ਵੱਡੇ ਹੋਣ ਤੇ ਇਸ ਨੇ ਲੋਕਾਂ ਵਿਚ ਪ੍ਰਚਾਰ ਕੀਤਾ ਕਿ ਉਹ ਉਹੀ ਮਰਦ ਹੈ, ਜਿਸ ਦਾ ਜ਼ਿਕਰ ਹਦੀਸ ਅਤੇ ਕੁਰਾਨ ਵਿਚ ਆਇਆ ਹੈ ਉਹ ਪਰਗਟ ਹੋਵੇਗਾ। ਬਹੁਤ ਸਾਰੇ ਮੁਸਲਮਾਨ ਇਸਦੇ ਪੈਰੋਕਾਰ ਹੋ ਗਏ। ਇਸਦਾ ਵਿਰੋਧ ਵੀ ਕਾਫ਼ੀ ਹੋਇਆ।

ਮਿਰਜ਼ਾ ਗੁਲਾਮ ਅਹਿਮਦ ਨੇ ਇਕ ਵੱਖਰਾ ਮਤ ਚਲਾਇਆ ਜਿਸ ਦਾ ਨਾਂ ਇਸ ਨੇ ਅਹਿਮਦੀ ਰੱਖਿਆ। 'ਅਹਿਮਦ' ਸ਼ਬਦ ਦੂਹਰੇ ਅਰਥ ਦਿੰਦਾ ਹੈ ਇਕ ਤਾਂ 'ਅਹਿਮਦ' ਮਿਰਜ਼ਾ ਸਾਹਿਬ ਦਾ ਆਪਣਾ ਨਾਂ ਸੀ ਅਤੇ ਦੂਜੇ ਹਜ਼ਰਤ ਮੁਹੰਮਦ ਸਾਹਿਬ ਨੂੰ ਵੀ 'ਅਹਿਮਦ' ਕਿਹਾ ਜਾਂਦਾ ਹੈ। ਪਾਕਿਸਤਾਨ ਵਿਚ ਅਹਿਮਦੀਆਂ ਨੂੰ ਚੰਗੀ ਨਜ਼ਰ ਨਾਲ ਨਹੀਂ ਵੇਖਿਆ ਜਾਂਦਾ।

ਇਸ ਦੀ ਮੌਤ 9 ਮਈ, 1908 ਨੂੰ ਕਾਦੀਆਂ ਵਿਖੇ ਹੀ ਹੋਈ।

ਹ. ਪੁ.—ਮ. ਕੋ. 424

**ਗੁਲਾਮ ਖ਼ਾਨਦਾਨ** : ਹਿੰਦੁਸਤਾਨ ਦੇ ਮੱਧ-ਕਾਲੀਨ ਇਤਿਹਾਸ ਵਿਚ ਇਹ ਇਕ ਪ੍ਰਸਿੱਧ ਖ਼ਾਨਦਾਨ ਹੋਇਆ ਹੈ ਜਿਸ ਨੇ ਦਿੱਲੀ ਤਖ਼ਤ ਉਤੇ 1206 ਤੋਂ 1290 ਈ. ਤੱਕ ਰਾਜ ਕੀਤਾ। ਇਸ ਖ਼ਾਨਦਾਨ ਦਾ ਨਾਂ 'ਗੁਲਾਮ ਖ਼ਾਨਦਾਨ' ਕਿਵੇਂ ਪਿਆ, ਇਸ ਬਾਰੇ ਇਤਿਹਾਸਕਾਰਾਂ ਦੀ ਸਮੁੱਚੀ ਰਾਇ ਇਹ ਹੈ ਕਿ ਇਸ ਖ਼ਾਨਦਾਨ ਦਾ ਨਾਂ ਸ਼ੁਹਾਬੁਦੀਨ ਮੁਹੰਮਦ ਗੌਰੀ ਦੇ ਇਕ ਗੁਲਾਮ ਕੁਤਬੁਦੀਨ ਐਬਕ ਦੇ ਨਾਂ ਪਿਛੇ ਪਿਆ। ਇਸ ਤੋਂ ਪਿਛੋਂ ਰਾਜ ਕਰਨ ਵਾਲੇ ਸਾਰੇ ਹੀ ਬਾਦਸ਼ਾਹ ਗੁਲਾਮ ਸਨ। ਇਕ ਹੋਰ ਇਤਿਹਾਸਕਾਰ ਅਨੁਸਾਰ ਤੁਰਕੀ ਭਾਸ਼ਾ ਵਿਚ ਗੁਲਾਮ ਨੂੰ ਐਬਕ ਕਿਹਾ ਜਾਂਦਾ ਹੈ ਅਤੇ ਉਸ ਵੇਲੇ ਇਹੋ ਜਿਹੇ ਕਈ ਹੋਰ ਵੀ ਗੁਲਾਮ ਸਨ ਜਿਨ੍ਹਾਂ ਦੇ ਨਾਵਾਂ ਪਿਛੇ ਐਬਕ ਸ਼ਬਦ ਲੱਗਾ ਹੁੰਦਾ ਸੀ।

ਕੁਤਬੁਦੀਨ ਐਬਕ ਗੁਲਾਮ ਖ਼ਾਨਦਾਨ ਦਾ ਸਭ ਤੋਂ ਪਹਿਲਾ ਸੁਲਤਾਨ ਸੀ। ਇਸ ਨੇ 1206 ਤੋਂ 1210 ਈ. ਤੀਕ ਆਪਣਾ ਰਾਜ ਚਲਾਇਆ।

ਹਿੰਦੁਸਤਾਨ ਵਿਚ ਮੁਗਲ ਰਾਜ ਸਥਾਪਿਤ ਕਰਨ ਦਾ ਅਸਲ ਬਾਨੀ ਐਬਕ ਹੀ ਕਿਹਾ ਜਾਂਦਾ ਹੈ। ਅਸਲ ਵਿਚ ਐਬਕ ਇਕ ਗੁਲਾਮ ਸੀ। ਜਵਾਨੀ ਦੇ ਦਿਨਾਂ ਵਿਚ ਇਸਨੂੰ ਤੁਰਕਿਸਤਾਨ ਤੋਂ ਨਿਸ਼ਾਪੁਰ ਲਿਆਂਦਾ ਗਿਆ। ਇਥੇ ਨਿਸ਼ਾਪੁਰ ਦੇ ਮੁੱਖ ਕਾਜ਼ੀ ਨੇ ਇਸ ਨੂੰ ਖ਼ਰੀਦ ਲਿਆ। ਕਾਜ਼ੀ ਦੀ ਮੌਤ ਉਪਰੰਤ ਉਸ ਦੇ ਪੁੱਤਰਾਂ ਨੇ ਇਸ

ਨੂੰ ਇਕ ਵਪਾਰੀ ਕੋਲ ਵੇਚ ਦਿੱਤਾ ਸੀ ਜਿਹੜਾ ਇਸ ਨੂੰ ਆਪਣੇ ਨਾਲ ਗਜ਼ਨੀ ਲੈ ਗਿਆ ਅਤੇ ਉਥੇ ਉਸਨੇ ਸੁਲਤਾਨ ਮੁਇਜ਼ੁੱਦੀਨ ਪਾਸ ਵੇਚ ਦਿੱਤਾ। ਆਪਣੀ ਸੂਝ-ਬੂਝ ਸਦਕਾ ਇਹ ਹੌਲੀ ਹੌਲੀ ਅਮੀਰ ਆਖੂਰ (ਅਸਤਬਲਾਂ ਦਾ ਇੰਚਾਰਜ) ਬਣ ਗਿਆ। ਸੁਲਤਾਨ ਮੁਹੰਮਦ ਗ਼ੌਰੀ ਦੀਆਂ ਹਿੰਦੁਸਤਾਨ ਦੀਆਂ ਜਿੱਤਾਂ ਵੇਲੇ ਇਸ ਨੇ ਬੜੀ ਵਫ਼ਾਦਾਰੀ ਵਿਖਾਈ ਅਤੇ ਇਸ ਦੀਆਂ ਵਡਮੁੱਲੀਆਂ ਸੇਵਾਵਾਂ ਸਦਕਾ 1192 ਵਿਚ ਉਸ ਨੂੰ ਹਿੰਦੁਸਤਾਨ ਵਿਚ ਨਵੇਂ ਜਿੱਤੇ ਇਲਾਕਿਆਂ ਦਾ ਵਾਇਸਰਾਇ ਨਿਯੁਕਤ ਕਰ ਦਿੱਤਾ। ਹਿੰਦੁਸਤਾਸਨ ਦੇ ਵਾਇਸਰਾਇ ਹੁੰਦਿਆਂ ਹੋਇਆਂ ਇਸ ਨੂੰ ਆਪਣੀਆਂ ਫ਼ੌਜੀ ਯੋਗਤਾਵਾਂ ਵਿਕਸਿਤ ਕਰਨ ਦਾ ਕਾਫ਼ੀ ਸਮਾਂ ਮਿਲਿਆ ਅਤੇ ਇਸ ਨੇ ਥੋੜ੍ਹੇ ਜਿਹੇ ਚਿਰ ਵਿਚ ਹੀ ਆਪਣੇ ਮਾਲਕ ਦੇ ਜਿੱਤੇ ਹੋਏ ਇਲਾਕਿਆਂ ਦਾ ਬਹੁਤ ਵਿਸਥਾਰ ਕਰ ਦਿੱਤਾ। ਨਵੇਂ ਰਿਸ਼ਤੇ ਕਾਇਮ ਕਰਨ ਨਾਲ ਇਸ ਨੇ ਆਪਣੀ ਤਾਕਤ ਹੋਰ ਵੀ ਵਧਾ ਲਈ। ਇਸ ਨੇ ਤਾਜੁੱਦੀਨ ਯਲਦੋਜ਼ ਦੀ ਲੜਕੀ ਨਾਲ ਸ਼ਾਦੀ ਕਰ ਲਈ।

ਐਬਕ ਨੇ ਮੁਹੰਮਦ ਗ਼ੌਰੀ ਲਈ ਪਹਿਲਾਂ ਹਾਂਸੀ, ਮੇਰਠ, ਦਿੱਲੀ ਅਤੇ ਰਨਥੰਭੋਰ ਅਤੇ ਕੋਲ ਦੇ ਇਲਾਕੇ ਜਿੱਤੇ ਅਤੇ ਫਿਰ ਕਨੌਜ ਦੇ ਰਾਜੇ ਨਾਲ ਟੱਕਰ ਲਈ ਅਤੇ ਬਨਾਰਸ ਤੱਕ ਆਪਣਾ ਸਿੱਕਾ ਜਮਾਅ ਦਿੱਤਾ। ਇਸ ਪਿਛੋਂ ਪ੍ਰਿਥੀ ਰਾਜ ਦੇ ਭਰਾ ਹਰੀ ਰਾਜ ਨੂੰ ਚੰਗੀ ਸ਼ਿਕਸਤ ਦਿੱਤੀ। ਥੋੜ੍ਹੇ ਚਿਰ ਪਿਛੋਂ ਗਵਾਲੀਅਰ ਨੂੰ ਜਿੱਤ ਲਿਆ ਅਤੇ ਸੰਨ 1197 ਨੂੰ ਕੁਤਬੁੱਦੀਨ ਦੀਆਂ ਫ਼ੌਜਾਂ ਨੇ ਨੇਹਰਵਾਲਾ ਵਿਰੁੱਧ ਕੂਚ ਕੀਤਾ ਅਤੇ ਮੁਸਲਮਾਨਾਂ ਨੇ ਸਾਰਾ ਇਲਾਕਾ ਤਬਾਹ ਕਰ ਦਿੱਤਾ। ਸੰਨ 1202 ਵਿਚ ਕੁਤਬੁੱਦੀਨ ਨੇ ਬੁੰਦੇਲਖੰਡ ਵਿਚ ਕਾਲਿੰਜਰ ਦੇ ਕਿਲੇ ਤੇ ਧਾਵਾ ਕੀਤਾ ਅਤੇ ਉਥੇ 50000 ਹਿੰਦੂ ਮਰਦਾਂ ਅਤੇ ਔਰਤਾਂ ਨੂੰ ਕੈਦੀ ਬਣਾ ਲਿਆ ਅਤੇ ਚੰਗੀ ਲੁੱਟ-ਮਾਰ ਵੀ ਕੀਤੀ। ਇਸ ਤੋਂ ਅੱਗੇ ਐਬਕ ਮਹੋਬਾ ਨੂੰ ਜਿੱਤਦਾ ਹੋਇਆ ਦਿੱਲੀ ਪਰਤ ਆਇਆ। ਬੰਗਾਲ ਅਤੇ ਬਿਹਾਰ ਨੂੰ ਮੁਹੰਮਦ ਖ਼ਿਲਜੀ, ਜਿਸਨੇ ਕੁਤਬੁੱਦੀਨ ਦੀ ਅਧਿਰਾਜਤਾ ਸਵੀਕਾਰ ਕਰ ਲਈ ਸੀ, ਦੇ ਰਾਹੀਂ ਪਹਿਲਾਂ ਹੀ ਜਿੱਤਿਆ ਹੋਇਆ ਸੀ। ਇਸ ਤਰ੍ਹਾਂ ਦਿੱਲੀ ਤੋਂ ਕਾਲਿੰਜਰ ਅਤੇ ਗੁਜਰਾਤ ਤੇ ਲਖਨੌਤੀ ਤੋਂ ਲਾਹੌਰ ਤੱਕ ਦਾ ਸਾਰਾ ਹਿੰਦੁਸਤਾਨ ਤੁਰਕਾਂ ਦੀ ਹਕੂਮਤ ਅਧੀਨ ਆ ਗਿਆ।

ਕੁਤਬੁੱਦੀਨ ਬਹੁਤ ਬ਼ਹਾਦਰ, ਉੱਚੇ ਆਚਰਣ ਵਾਲਾ ਅਤੇ ਇਨਸਾਫ਼-ਪਸੰਦ ਬਾਦਸ਼ਾਹ ਸੀ, ਜਿਸ ਕਰਕੇ ਇਸ ਨੂੰ ਲੱਖ ਬਖਸ਼ ਵੀ ਕਿਹਾ ਜਾਂਦਾ ਸੀ। ਇਸ ਨੇ ਦਿੱਲੀ ਅਤੇ ਅਜਮੇਰ ਵਿਚ ਦੋ ਵੱਡੀਆਂ ਵੱਡੀਆਂ ਮਸਜਿਦਾਂ ਬਣਵਾਈਆਂ। ਸੰਨ 1210 ਵਿਚ ਚੌਗਾਨ ਖੇਡਦਿਆਂ ਘੋੜੇ ਤੋਂ ਡਿਗ ਕੇ ਇਸਦੀ ਮੌਤ ਹੋ ਗਈ।

ਕੁਤਬੁੱਦੀਨ ਦੀ ਮੌਤ ਤੋਂ ਬਾਅਦ ਹਿੰਦੁਸਤਾਨ ਦੇ ਅਮੀਰਾਂ ਤੇ ਮਲਿਕਾਂ ਨੇ ਉਸ ਦੇ ਪੁੱਤਰ ਆਰਾਮ ਸ਼ਾਹ ਨੂੰ ਰਾਜ ਗੱਦੀ ਤੇ ਬਿਠਾ ਦਿੱਤਾ। ਇਸ ਨੇ 1210 ਤੋਂ 1211 ਤੱਕ ਕੇਵਲ ਬਾਰਾਂ ਮਹੀਨੇ ਹੀ ਰਾਜ ਕੀਤਾ।

ਆਰਾਮ ਸ਼ਾਹ ਦੀ ਮੌਤ ਤੋਂ ਬਾਅਦ ਕੁਤਬੁੱਦੀਨ ਐਬਕ ਦਾ ਜਵਾਈ ਸ਼ਮਸੁੱਦੀਨ ਅਲਤਮਸ਼ (ਇਲਤ ਤਮਸ਼) 1211 ਵਿਚ ਰਾਜ-ਗੱਦੀ ਤੇ ਬੈਠਾ। ਗੁਲਾਮ ਖ਼ਾਨਦਾਨ ਦੇ ਸਾਰੇ ਬਾਦਸ਼ਾਹਾਂ ਵਿਚੋਂ ਅਲਤਮਸ਼ ਸਭ ਤੋਂ ਵੱਡਾ ਬਾਦਸ਼ਾਹ ਸੀ। ਇਹ ਇਕ ਗ਼ੁਲਾਮ ਦਾ ਗ਼ੁਲਾਮ ਸੀ। ਇਸ ਨੂੰ ਜਮਾਲੁਦੀਨ ਨਾਂ ਦੇ ਇਕ ਵਪਾਰੀ ਨੇ ਖ਼ਰੀਦਿਆ ਅਤੇ ਆਪਣੇ ਨਾਲ ਗਜ਼ਨੀ ਲੈ ਗਿਆ। ਇਥੋਂ ਉਸ ਨੂੰ ਦਿੱਲੀ ਲਿਆਂਦਾ ਗਿਆ ਅਤੇ ਬਕ ਨਾਂ ਦੇ ਇਕ ਹੋਰ ਗ਼ੁਲਾਮ ਦੇ ਨਾਲ ਹੀ ਇਸਨੂੰ ਕੁਤਬੁੱਦੀਨ ਕੋਲ ਵੇਚ ਦਿੱਤਾ ਗਿਆ। ਕਿਹਾ ਜਾਂਦਾ ਹੈ ਕਿ ਸੁਲਤਾਨ ਮੁਹੰਮਦ ਗ਼ੌਰੀ ਨੇ ਕੁਤਬੁੱਦੀਨ ਨੂੰ ਕਿਹਾ ਸੀ ਅਲਤਮਸ਼ ਨਾਲ ਚੰਗਾ ਵਰਤਾਉ ਕਰੇ ਕਿਉਂਕਿ ਉਹਦੇ ਵਿਚ ਨਾਂ ਪੈਦਾ ਕਰਨ ਦੀ ਲਿਆਕਤ ਸੀ।

ਜਦੋਂ ਅਲਤਮਸ਼ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ ਤਾਂ ਦਿੱਲੀ ਦਾ ਤਖ਼ਤ ਸੰਭਾਲਣ ਲਈ ਇਸ ਨੂੰ ਚਾਰ ਚੁਫੇਰਿਓਂ ਕਈ ਖ਼ਤਰਨਾਕ ਸਥਿਤੀਆਂ ਦਾ ਸਾਹਮਣਾ ਕਰਨਾ ਪਿਆ। ਇਕ ਪਾਸੇ ਤਾਂ ਯਲਦੋਜ਼ ਅਤੇ ਕੁਬੈਚਾ ਆਪਣਾ ਇਕ ਵਿਸ਼ਾਲ ਆਜ਼ਾਦ ਰਾਜ ਸਥਾਪਿਤ ਕਰਨ ਦੇ ਸੁਪਨੇ ਲੈ ਰਹੇ ਸਨ ਅਤੇ ਦੂਜੇ ਪਾਸੇ ਕੁਝ ਮੁਇਜ਼ੀ ਅਤੇ ਕੁਤਬੀ ਅਮੀਰ ਵੀ ਅਲਤਮਸ਼ ਦੀ ਥਾਂ ਐਬਕ ਦੇ ਕਿਸੇ ਸਿੱਧੇ ਉੱਤਰਾਧਿਕਾਰੀ ਨੂੰ ਹੀ ਰਾਜ-ਗੱਦੀ ਤੇ ਬਿਠਾਉਣਾ ਚਾਹੁੰਦੇ ਸਨ। ਇਸ ਤੋਂ ਇਲਾਵਾ ਹਿੰਦੁਸਤਾਨ ਵਿਚ ਅਜੇ ਵੀ ਕਈ ਹਿੰਦੂ ਸ਼ਹਿਜ਼ਾਦੇ ਅਤੇ ਸਰਦਾਰ ਮੌਜੂਦ ਸਨ, ਜਿਹੜੇ ਆਜ਼ਾਦੀ ਲਈ ਹੱਥ-ਪੈਰ ਮਾਰ ਰਹੇ ਸਨ।

ਸਭ ਤੋਂ ਪਹਿਲਾਂ ਮੁਇਜ਼ੀ ਅਤੇ ਕੁਤਬੀ ਅਮੀਰ ਇਸ ਦੀ ਵਿਰੋਧਤਾ ਲਈ ਦਿੱਲੀ ਦੇ ਨੇੜੇ ਇਕੱਠੇ ਹੋਏ ਅਤੇ ਇਸ ਦੇ ਖ਼ਿਲਾਫ਼ ਬਗ਼ਾਵਤ ਸ਼ੁਰੂ ਕਰ ਦਿੱਤੀ ਪਰ ਅਲਤਮਸ਼ ਨੇ ਜੂਡ ਦੇ ਮੈਦਾਨ ਵਿਚ ਉਨ੍ਹਾਂ ਨੂੰ ਕਰਾਰੀ ਹਾਰ ਦਿਤੀ ਅਤੇ ਉਨ੍ਹਾਂ ਦੇ ਬਹੁਤ ਸਾਰੇ ਆਗੂਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਅਮੀਰਾਂ ਅਤੇ ਕੁਲੀਨ ਵਿਅਕਤੀਆਂ ਨੂੰ ਆਪਣੇ ਅਧੀਨ ਕਰ ਲੈਣ ਤੋਂ ਬਾਅਦ ਇਸ ਨੇ ਬਦਾਉਂ ਅਵਧ, ਬਨਾਰਸ ਦੇ ਆਸਰਿਤ ਰਾਜਾਂ ਅਤੇ ਸ਼ਿਵਾਲਿਕ ਦੇ ਇਲਾਕੇ ਨੂੰ ਦਿੱਲੀ ਦੇ ਰਾਜ ਵਿਚ ਸ਼ਾਮਲ ਕਰ ਲਿਆ। ਹੁਣ ਇਸ ਨੇ ਆਪਣਾ ਧਿਆਨ ਦੂਜੇ ਵਿਰੋਧੀਆਂ ਨੂੰ ਦਬਾਉਣ ਵੱਲ ਮੋੜਿਆ। ਸੰਨ 1215 ਵਿਚ ਅਲਤਮਸ਼ ਨੇ ਯਲਦੋਜ਼ ਜਿਹੜਾ ਕਿ ਪੰਜਾਬ ਦਾ ਹਾਕਮ ਬਣਿਆ ਬੈਠਾ ਸੀ, ਨੂੰ ਤਰਾਵੜੀ ਦੀ ਇਤਿਹਾਸਕ ਰਣਭੂਮੀ ਵਿਚ ਕਰਾਰੀ ਹਾਰ ਦਿਤੀ। ਯਲਦੋਜ਼ ਨੂੰ ਕੈਦੀ ਬਣਾ ਕੇ ਬਦਾਉਂ ਦੀ ਗੜ੍ਹੀ ਵਿਚ ਭੇਜ ਦਿੱਤਾ ਗਿਆ ਉਥੇ ਹੀ ਮੁਸਲਮਾਨੀ ਬਾਦਸ਼ਾਹਾਂ ਦੀ ਰਵਾਇਤ ਅਨੁਸਾਰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇਸ ਤੋਂ ਪਿਛੋਂ ਅਲਤਮਸ਼ ਨੇ ਨਾਸਿਰੁੱਦੀਨ ਕੁਬੈਚਾ ਉਪਰ ਹਮਲਾ ਕੀਤਾ। ਸੰਨ 1217 ਵਿਚ ਹਾਰ ਖਾਣ ਉਪਰੰਤ ਕੁਬੈਚਾ ਨੇ ਅਲਤਮਸ਼ ਦੀ ਅਧੀਨਗੀ ਪ੍ਰਵਾਨ ਕਰ ਲਈ।

ਸੰਨ 1221 ਵਿਚ ਚੰਗੇਜ਼ ਖ਼ਾਂ ਨੇ ਹਿੰਦੁਸਤਾਨ ਉਤੇ ਹਮਲਾ ਕਰ ਦਿੱਤਾ ਪਰ ਹਿੰਦੁਸਤਾਨ ਦੀ ਅਸਹਿ ਗਰਮੀ ਤੋਂ ਤੰਗ ਆ ਕੇ ਸਿੰਧ ਦਰਿਆ ਦੇ ਪੱਛਮੀ ਕੰਢੇ ਦੇ ਇਲਾਕੇ ਵੱਲ ਹੀ ਮੁੜ ਗਿਆ। ਇਸ ਤਰ੍ਹਾਂ ਹਿੰਦੁਸਤਾਨ ਇਕ ਵੱਡੀ ਤਬਾਹੀ ਤੋਂ ਬੱਚ ਗਿਆ।

ਕੁਤਬੁੱਦੀਨ ਐਬਕ ਦੀ ਮੌਤ ਤੋਂ ਬਾਅਦ ਬੰਗਾਲ ਦੇ ਖ਼ਿਲਜ਼ੀ ਸਲਿਕਾਂ ਨੇ ਸੁਲਤਾਨ ਪ੍ਰਤਿ ਆਪਣੀ ਵਫ਼ਾਦਾਰੀ ਕਾਇਮ ਨਾ ਰੱਖੀ ਅਤੇ ਆਪਣੀਆਂ ਮਨ-ਮਰਜ਼ੀਆਂ ਕਰਨ ਲੱਗ ਪਏ। ਅਲੀ ਮਰਦਾਨ ਖ਼ਿਲਜ਼ੀ ਨੇ ਆਪਣੇ ਨਾਂ ਦੇ ਸਿੱਕੇ ਜਾਰੀ ਕੀਤੇ ਅਤੇ ਖ਼ੁਤਬੇ ਵਿਚ ਆਪਣਾ ਨਾਂ ਇਕ ਆਜ਼ਾਦ ਹਾਕਮ ਵਜੋਂ ਪੜ੍ਹਵਾਇਆ। ਇਸੇ ਤਰ੍ਹਾਂ ਹੀ ਗਿਆਸੁੱਦੀਨ ਖ਼ਿਲਜ਼ੀ ਨੇ ਵੀ ਕੀਤਾ। ਗਿਆਸੁੱਦੀਨ ਨੇ ਜਜਨਗਰ, ਕਾਮਰੂਪ, ਤਿਰਹਟ ਅਤੇ ਗੌਰ ਨੂੰ ਆਪਣੇ ਕਬਜ਼ੇ ਵਿਚ ਲੈ ਕੇ ਆਪਣਾ ਆਜ਼ਾਦ ਝੰਡਾ ਝੁਲਾਅ ਦਿੱਤਾ। ਸੰਨ 1225 ਵਿਚ ਅਲਤਮਸ਼ ਨੇ ਇਕ ਭਾਰੀ ਫ਼ੌਜ ਨੂੰ ਗਿਆਸ ਵਿਰੁੱਧ ਭੇਜਿਆ ਪਰ ਅੱਗੋਂ ਗਿਆਸ ਨੇ ਅਲਤਮਸ਼ ਨਾਲ ਸੰਧੀ ਕਰ ਲਈ ਅਤੇ 38 ਹਾਥੀ 80 ਲੱਖ ਚਾਂਦੀ ਦੇ ਟੱਕੇ ਖ਼ਿਰਾਜ ਵਜੋਂ ਅਲਤਮਸ਼ ਦੀ ਨਜ਼ਰ ਭੇਟ ਕੀਤੇ। ਅਲਤਮਸ਼ ਦੇ ਨਾਉਂ ਦਾ ਖ਼ੁਤਬਾ ਪੜ੍ਹਿਆ ਗਿਆ ਅਤੇ ਇਸ ਦੇ ਨਾਂ ਤੇ ਸਿੱਕੇ ਜਾਰੀ ਕੀਤੇ ਗਏ। ਜਦੋਂ ਸੁਲਤਾਨ (ਅਲਤਮਸ਼) ਦੀਆਂ ਫ਼ੌਜਾਂ ਅਜੇ ਪਿਛਾਂਹ ਮੁੜੀਆਂ ਹੀ ਸਨ ਤਾਂ ਗਿਆਸ ਨੇ

ਬਿਹਾਰ ਦੇ ਗਵਰਨਰ ਨੂੰ ਕੱਢ ਦਿੱਤਾ ਅਤੇ ਸਾਰੇ ਪ੍ਰਾਂਤ ਦੀ ਤਾਕਤ ਆਪਣੇ ਹੱਥ ਵਿਚ ਲੈ ਲਈ। ਨਾਸਿਰੁੱਦੀਨ ਮਹਿਮੂਦ ਸ਼ਾਹ ਜਿਸ ਕੋਲ ਅਵਧ ਦੀ ਜਾਗੀਰ ਸੀ, ਨੇ ਗਿਆਸ ਵਿਰੁੱਧ ਕੂਚ ਕੀਤਾ। ਗਿਆਸ ਨੇ ਆਪਣੀ ਤਾਕਤ ਦੀ ਪੂਰੀ ਅਜ਼ਮਾਇਸ਼ ਕੀਤੀ ਪਰ ਅਖ਼ੀਰ ਨੂੰ ਹਾਰ ਗਿਆ ਅਤੇ ਇਸਦਾ ਕਤਲ ਕਰ ਦਿੱਤਾ ਗਿਆ। ਖ਼ਿਲਜ਼ੀ ਅਮੀਰਾਂ ਨੂੰ ਬੰਦੀ ਬਣਾ ਲਿਆ ਗਿਆ। ਸਾਰਾ ਲਖਨੌਤੀ ਸ਼ਹਿਜ਼ਾਦੇ ਅਧੀਨ ਹੋ ਗਿਆ। ਸੰਨ 1226 ਵਿਚ ਰਨਥੰਭੋਰ ਅਤੇ ਅਗਲੇ ਸਾਲ ਸ਼ਿਵਾਲਿਕ ਪਹਾੜੀਆਂ ਵਾਲਾ ਇਲਾਕਾ ਸੁਲਤਾਨ ਅਧੀਨ ਆ ਗਿਆ ਅਤੇ ਜੇਤੂਆਂ ਦੇ ਹੱਥ ਲੁੱਟ-ਮਾਰ ਦਾ ਬਹੁਤ ਮਾਲ ਲੱਗਾ।

ਹੁਣ ਅਲਤਮਸ਼ ਨੇ ਕੁਬੇਚਾ ਵੱਲ ਧਿਆਨ ਮੋੜਿਆ, ਜਿਹੜਾ ਉਸ ਸਮੇਂ ਸਿੰਧ ਦੇ ਸਾਰੇ ਇਲਾਕੇ ਦਾ ਹਾਕਮ ਬਣੀ ਬੈਠਾ ਸੀ। ਸੁਲਤਾਨ ਦੀ ਚੜ੍ਹਾਈ ਵੇਖ ਕੇ ਕੁਬੇਚਾ ਅਤੇ ਉਸ ਦੀਆਂ ਫ਼ੌਜਾਂ ਭੱਖਰ ਦੀ ਗੜ੍ਹੀ ਦੀ ਖਾਈ ਵਿਚ ਲੁਕ ਗਈਆਂ। ਦੋ ਮਹੀਨੇ ਸਤਾਈ ਦਿਨਾਂ ਦੇ ਲੰਬੇ ਘੇਰੇ ਤੋਂ ਬਾਅਦ ਸੰਨ 1227 ਨੂੰ ਸੁਲਤਾਨ ਦੀਆਂ ਫ਼ੌਜਾਂ ਨੇ ਉੱਚ ਦੀ ਗੜ੍ਹੀ ਤੇ ਕਬਜ਼ਾ ਕਰ ਲਿਆ। ਕੁਬੈਚਾ ਨੇ ਆਪਣੀ ਜਾਨ ਨੂੰ ਬਚਾਉਣ ਲਈ ਇਕ ਕਿਸ਼ਤੀ ਰਾਹੀਂ ਸਿੰਧ ਦਰਿਆ ਪਾਰ ਕਰਨਾ ਚਾਹਿਆ ਪਰ ਕਿਸ਼ਤੀ ਵਿਚਾਲੇ ਹੀ ਡੁੱਬ ਗਈ ਤੇ ਨਾਲ ਹੀ ਕੁਬੈਚਾ ਦਾ ਅੰਤ ਹੋ ਗਿਆ।

ਸੰਨ 1228 ਵਿਚ ਅਲਤਮਸ਼ ਨੇ ਬਗਦਾਦ ਦੇ ਖ਼ਲੀਫ਼ੇ ਤੋਂ ਪਦ-ਸਥਾਪਨ ਦਾ ਅਧਿਕਾਰ-ਪੱਤਰ ਪ੍ਰਾਪਤ ਕੀਤਾ। ਇਸ ਨਾਲ ਉਨ੍ਹਾਂ ਸਾਰੇ ਵਿਰੋਧੀਆਂ ਦੀਆਂ ਜ਼ਬਾਨਾਂ ਬੰਦ ਹੋ ਗਈਆਂ ਜਿਹੜੇ ਜਨਮ ਦੇ ਆਧਾਰ ਤੇ ਇਸ ਦੇ ਰਾਜ-ਗੱਦੀ ਦੇ ਦਾਅਵੇ ਨੂੰ ਸਵੀਕਾਰ ਨਹੀਂ ਸਨ ਕਰਦੇ। ਇਸ ਨਾਲ ਅਲਤਮਸ਼ ਸਾਰੀ ਮੁਸਲਿਮ ਦੁਨੀਆ ਵਿਚ ਸਤਿਕਾਰਿਆ ਜਾਣ ਲੱਗਾ।

ਖ਼ਲੀਫ਼ੇ ਵੱਲੋਂ ਇਹ ਸਤਿਕਾਰ ਦੇਣ ਨਾਲ ਅਲਤਮਸ਼ ਬਹੁਤ ਤਾਕਤਵਰ ਹੋ ਗਿਆ ਅਤੇ ਬਦਅਮਨੀ ਨੂੰ ਦਬਾਉਣ ਅਤੇ ਹੋਰ ਨਵੇਂ ਇਲਾਕੇ ਜਿੱਤਣ ਵਿਚ ਇਸ ਨੂੰ ਕੋਈ ਬਹੁਤ ਵੱਡੀ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਿਆ। ਜਦੋਂ ਬੰਗਾਲ ਵਿਚ ਨਾਸਿਰੁੱਦੀਨ ਮਹਿਮੂਦ ਸ਼ਾਹ ਦੀ ਮੌਤ ਹੋ ਗਈ ਤਾਂ ਲਖਨੌਤੀ ਦੇ ਖ਼ਿਲਜ਼ੀ ਮਲਿਕਾਂ ਨੇ ਵਿਦਰੋਹ ਖੜ੍ਹਾ ਕਰ ਦਿੱਤਾ। ਸੁਲਤਾਨ ਬਹੁਤ ਭਾਰੀ ਫ਼ੌਜ ਲੈ ਕੇ ਖ਼ਿਲਜ਼ੀ ਮਿਲਖਾਂ ਵੱਲ ਵਧਿਆ ਅਤੇ ਉਨਾਂ ਨੂੰ ਕਰਾਰੀ ਹਾਰ ਦਿੱਤੀ। ਲਖਨੌਤੀ ਦੀ ਹਕੂਮਤ ਮਲਿਕ ਅਲਾਉੱਦੀਨ ਜੈਨੀ ਦੇ ਅਧੀਨ ਕਰ ਦਿਤੀ ਗਈ ਅਤੇ ਪ੍ਰਾਂਤ ਵਿਚ ਅਮਨ ਸਥਾਪਿਤ ਕੀਤਾ ਗਿਆ। ਸੰਨ 1231 ਵਿਚ ਅਲਤਮਸ਼ ਨੇ ਗਵਾਲੀਅਰ ਉਤੇ ਚੜ੍ਹਾਈ ਕੀਤੀ। ਗਵਾਲੀਅਰ ਦਾ ਹਾਕਮ ਮੰਗਲ ਦੇਵ 11 ਮਹੀਨੇ ਤੱਕ ਅੜਨ ਪਿਛੋਂ ਅਖੀਰ ਨੂੰ ਮੈਦਾਨ ਛੱਡ ਕੇ ਭੱਜ ਗਿਆ ਅਤੇ ਉਸ ਦੇ ਲਗਭਗ 700 ਬੰਦਿਆਂ ਨੂੰ ਫੜ ਲਿਆ ਗਿਆ ਅਤੇ ਸ਼ਾਹੀ ਕੈਂਪ ਦੇ ਸਾਹਮਣੇ ਕਤਲ ਕਰ ਦਿੱਤਾ ਗਿਆ।

ਇਕ ਸਾਲ ਪਿਛੋਂ ਇਸ ਨੇ ਮਾਲਵੇ ਤੇ ਚੜ੍ਹਾਈ ਕੀਤੀ ਅਤੇ ਭੀਲਸਾ ਦੇ ਕਿਲੇ ਉਤੇ ਕਬਜ਼ਾ ਕਰ ਲਿਆ ਜਿਸ ਨੂੰ ਦੇਖਦਿਆਂ ਉਜੈਨ ਨੇ ਆਪ ਹੀ ਇਸ ਦੀ ਅਧੀਨਗੀ ਮੰਨ ਲਈ। ਇਥੋਂ ਪਿਛਾਂਹ ਮੁੜਨ ਤੇ ਦਿੱਲੀ ਦੇ ਮੁਲੱਹਦਾਂ ਵਿਚਕਾਰ ਯੁੱਧ ਛਿੜ ਪਿਆ। ਆਪਣੀ ਇੱਛਾ ਅਨੁਸਾਰ ਰਾਜ ਧਰਮ ਨਾ ਬਣਦਾ ਵੇਖ ਕੇ ਇਨ੍ਹਾਂ ਨੇ ਸੁਲਤਾਨ ਨੂੰ ਮਾਰਨ ਦੀ ਸਾਜ਼ਸ਼ ਘੜੀ। ਇਕ ਦਿਨ ਜਦੋਂ ਇਹ ਭਾਰੀ ਇਕੱਠ ਵਿਚ ਜੁਮੇਂ ਦੀ ਨਿਮਾਜ਼ ਪੜ੍ਹ ਰਿਹਾ ਸੀ ਤਾਂ ਕੁਝ ਸਿਰ ਫਿਰਿਆਂ ਨੇ ਇਸ ਉਤੇ ਮਾਰੂ ਹਮਲਾ ਕੀਤਾ ਜਿਸ ਵਿਚ ਇਹ ਬਚ ਨਿਕਲਿਆ। ਬਾਅਦ ਵਿਚ ਇਸ ਨੇ ਇਨ੍ਹਾਂ ਸਾਰਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਆਖ਼ਰ ਵਿਚ ਸੁਲਤਾਨ ਨੇ ਬਨਿਆਨ ਵਿਰੁੱਧ ਚੜ੍ਹਾਈ ਕੀਤੀ ਪਰ ਸਿਹਤ ਠੀਕ ਨਾ ਹੋਣ ਕਾਰਨ ਇਹ ਚੜ੍ਹਾਈ ਵਿਚੇ ਹੀ ਛੱਡਣੀ ਪਈ। ਸੰਨ 1235 ਵਿਚ ਇਸ ਦੀ ਮੌਤ ਆਪਣੇ ਮਹਿਲ ਦੇ ਅੰਦਰ ਹੀ ਹੋ ਗਈ।

ਅਲਤਮਸ਼ ਦੀ ਮੌਤ ਪਿਛੋਂ ਇਸ ਦਾ ਵੱਡਾ ਪੁੱਤਰ ਰੁਕਨੁੱਦੀਨ ਫ਼ੀਰੋਜ਼ਸ਼ਾਹ ਗੱਦੀ ਤੇ ਬੈਠਾ। ਇਸ ਨੇ 1235 ਤੋਂ 1236 ਵਿਚਕਾਰ ਕੇਵਲ ਸੱਤ ਮਹੀਨੇ ਰਾਜ ਕੀਤਾ। ਇਹ ਕੋਈ ਬਹੁਤ ਵਧੀਆ ਹਾਕਮ ਸਾਬਤ ਨਾ ਹੋ ਸਕਿਆ।

ਰੁਕਨੁੱਦੀਨ ਦੀ ਮੌਤ (9 ਨਵੰਬਰ 1236) ਤੋਂ ਪਿਛੋਂ ਇਸ ਦੀ ਭੈਣ ਰਜ਼ੀਆ ਸੁਲਤਾਨਾ ਗੱਦੀ ਤੇ ਬੈਠੀ। ਸੁਲਤਾਨ ਅਲਤਮਸ਼ ਇਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਉਸਦੀ ਮੌਤ ਪਿਛੋਂ ਉਸਦੀ ਲਾਇਕ ਧੀ ਰਜ਼ੀਆ ਹੀ ਰਾਜ-ਭਾਗ ਚਲਾਵੇਗੀ।

ਜਦੋਂ ਰਜ਼ੀਆ ਸੁਲਤਾਨਾ ਰਾਜ-ਗੱਦੀ ਤੇ ਬੈਠੀ ਤਾਂ ਰਾਜ ਦੇ ਵਜ਼ੀਰ ਮੁਹੰਮਦ ਜੁਨੈਦੀ ਨੇ ਰਜ਼ੀਆ ਸੁਲਤਾਨਾਂ ਦੇ ਰਾਜ-ਗੱਦੀ ਸਬੰਧੀ ਦਾਅਵੇ ਨੂੰ ਚੈਲੰਜ ਕੀਤਾ ਅਤੇ ਇਸੇ ਤਰ੍ਹਾਂ ਮੁਲਤਾਨ, ਲਾਹੌਰ, ਬਦਾਉਂ ਅਤੇ ਹਾਂਸੀ ਦੇ ਪ੍ਰਾਂਤਕ ਗਵਰਨਰਾਂ ਨੇ ਵੀ ਰਜ਼ੀਆ ਦੀ ਡਟ ਕੇ ਵਿਰੋਧਤਾ ਕੀਤੀ ਪਰ ਅਵਧ ਦਾ ਜਾਗੀਰਦਾਰ, ਨੁਸਰਤੁੱਦੀਨ ਤਯਾਰਸੀ ਜੋ ਰਜ਼ੀਆ ਪ੍ਰਤਿ ਬਹੁਤ ਵਫ਼ਾਦਾਰ ਸੀ, ਰਜ਼ੀਆ ਦੀ ਸਹਾਇਤਾ ਲਈ ਅਗੇ ਆਇਆ। ਰਜ਼ੀਆ ਨੇ ਬੜੀ ਦਲੇਰੀ ਅਤੇ ਹੁਸ਼ਿਆਰੀ ਨਾਲ ਵਿਦਰੋਹੀ ਮਲਿਕਾਂ ਨੂੰ ਕੁਚਲ ਦਿੱਤਾ ਅਤੇ ਬਹੁਤ ਸਾਰਿਆਂ ਨੂੰ ਲੜਾਈ ਵਿਚ ਮਾਰ ਵੀ ਦਿੱਤਾ। ਇਸ ਦਾ ਸੈਭ ਤੋਂ ਵੱਡਾ ਦੁਸ਼ਮਣ ਮੁਹੰਮਦ ਜੁਨੈਦੀ ਸਿਰਮੌਰ ਦੀਆਂ ਪਹਾੜੀਆਂ ਵੱਲ ਨੂੰ ਦੌੜ ਗਿਆ ਅਤੇ ਕੁਝ ਚਿਰ ਪਿਛੋਂ ਉਥੇ ਹੀ ਮਰ ਗਿਆ। ਇਸ ਉਪਰੰਤ ਸਾਰੇ ਰਾਜ ਵਿਚ ਅਮਨ ਬਹਾਲ ਹੋ ਗਿਆ।

ਰਜ਼ੀਆ ਨੇ ਇਕ ਬਾਦਸ਼ਾਹ ਦਾ ਰੋਲ ਨਿਭਾਉਣ ਦਾ ਪੂਰਾ ਪੂਰਾ ਯਤਨ ਕੀਤਾ। ਇਸ ਨੇ ਜਨਾਨੀ ਪੁਸ਼ਾਕ ਦੀ ਥਾਂ ਮਰਦਾਵੀਂ ਪੁਸ਼ਾਕ ਪਹਿਨਣੀ ਸ਼ੁਰੂ ਕੀਤੀ ਅਤੇ ਰਾਜ-ਪ੍ਰਬੰਧ ਦੇ ਸਾਰੇ ਕੰਮ-ਕਾਜਾਂ ਲਈ ਖੁਲ੍ਹੇ ਦਰਬਾਰ ਲਾਏ। ਇਸ ਨੇ ਹਿੰਦੂਆਂ ਅਤੇ ਮੁਸਲਮਾਨ ਮੁਖੀਆਂ ਵਿਰੁੱਧ ਕਈ ਵੱਡੀਆਂ ਵੱਡੀਆਂ ਚੜ੍ਹਾਈਆਂ ਕੀਤੀਆਂ ਅਤੇ ਲਾਹੌਰ ਦੇ ਗਵਰੈਨਰ ਵਿਰੁੱਧ ਕੀਤੀ ਚੜ੍ਹਾਈ ਦੀ ਇਸ ਨੇ ਖ਼ੁਦ ਅਗਵਾਈ ਕੀਤੀ। ਔਰਤ ਦੇ ਰੂਪ ਵਿਚ ਇਹ ਵਧੀਆ ਇਖ਼ਲਾਕ ਵਾਲੀ ਨਹੀਂ ਸੀ। ਐਲਫਿਨਸਟੋਨ ਅਨੁਸਾਰ ਉਸ ਦੀਆਂ ਯੋਗਤਾਵਾਂ ਅਤੇ ਨੇਕੀਆਂ ਉਸ ਦੀ ਇਖ਼ਲਾਕੀ ਕਮਜ਼ੋਰੀ ਤੇ ਪਰਦਾ ਪਾਉਣ ਲਈ ਨਾਕਾਫ਼ੀ ਸਨ। ਇਸ ਕਮਜ਼ੋਰੀ ਦਾ ਪਤਾ ਉਸ ਦੀ ਆਪਣੇ ਸਾਈਸ ਉਤੇ ਕੀਤੀ ਅਸਾਧਾਰਨ ਮਿਹਰਬਾਨੀ ਤੋਂ ਜ਼ਾਹਿਰ ਹੈ ਜਿਸ ਨੇ ਸਮੇਂ ਸਮੇਂ ਤੇ ਰਜ਼ੀਆ ਨੂੰ ਨੀਵਾਂ ਵਿਖਾਇਆ। ਇਹ ਵਿਅਕਤੀ ਜਮਾਲੁਦੀਨ ਯਾਕੂਤ ਨਾਂ ਦਾ ਐਬੇਸੀਨੀਆ ਤੋਂ ਲਿਆਂਦਾ ਹੋਇਆ ਇਕ ਗ਼ੁਲਾਮ ਸੀ। ਜਿਹੜਾ ਰਜ਼ੀਆ ਦੀ ਕਮਜ਼ੋਰੀ ਬਣ ਚੁੱਕਾ ਸੀ। ਆਜ਼ਾਦ-ਜ਼ੰਮੇ ਖ਼ਾਨਾਂ ਨੇ ਤਾਂ ਰਜ਼ੀਆ ਸੁਲਤਾਨਾ ਵੱਲੋਂ ਐਬੇਸੀਨੀਆ ਦੇ ਇਸ ਗ਼ੁਲਾਮ ਪ੍ਰਤਿ ਜ਼ਾਹਿਰ ਕੀਤੀ ਤਰਜੀਹ ਦੀ ਡਟ ਕੇ ਵਿਰੋਧਤਾ ਕੀਤੀ। ਕੱਟੜ ਮੁਸਲਮਾਨਾਂ ਨੇ ਤਾਂ ਇਸ ਦਾ ਪਰਦਾ ਲਾਹ ਕੇ ਲੋਕਾਂ ਦੇ ਸਾਹਮਣੇ ਆਉਣਾ ਵੀ ਚੰਗਾ ਨਾ ਸਮਝਿਆ।

ਰਜ਼ੀਆ ਸੁਲਤਾਨਾ ਵਿਰੁੱਧ ਸਭ ਤੋਂ ਪਹਿਲਾਂ ਵਿਦਰੋਹ ਖੜ੍ਹਾ ਕਰਨ ਵਾਲਾ ਸਰਹਿੰਦ ਦਾ ਬਾਗ਼ੀ ਅਲਤੂਨੀਆ ਸੀ। ਇਸ ਮੁਖੀ ਦੀ ਇਸ ਗ਼ਦਾਰੀ ਨੇ ਰਜ਼ੀਆ ਦੀ ਬਹਾਦਰੀ ਨੂੰ ਚੈਲੰਜ ਕਰ ਦਿੱਤਾ। ਉਸੇ ਵਕਤ ਰਜ਼ੀਆ ਨੇ ਇਸ ਵਿਦਰੋਹ ਨੂੰ ਕੁਚਲਣ ਲਈ ਬਹੁਤ ਭਾਰੀ ਫ਼ੌਜ ਲੈ ਕੇ ਦਿੱਲੀ ਤੋਂ ਕੂਚ ਕਰ ਦਿੱਤਾ। ਜਦੋਂ ਰਜ਼ੀਆ ਤਬਰਹਿੰਦਾਹ ਦੇ ਸਥਾਨ ਤੇ ਪਹੁੰਚੀ ਤਾਂ ਤੁਰਕੀ ਅਮੀਰਾਂ ਨੇ ਉਸ ਦੇ ਪ੍ਰੇਮੀ ਯਾਕੂਤ ਨੂੰ ਤੁਰੰਤ ਕਤਲ ਕਰ ਦਿੱਤਾ ਅਤੇ ਰਜ਼ੀਆ ਨੂੰ ਕਿਲੇ ਵਿਚ ਕੈਦ ਕਰ ਦਿੱਤਾ ਪਰ ਇਹ ਚੁਸਤ ਔਰਤ ਆਪਣੇ ਬੰਦੀ ਬਣਾਉਣ ਵਾਲਿਆਂ ਤੋਂ ਵੱਧ ਹੁਸ਼ਿਆਰ ਨਿਕਲੀ। ਹੁਣ ਇਸ ਨੇ ਅਲਤੂਨੀਆ ਨੂੰ ਆਪਣੇ ਪ੍ਰੇਮ ਵਿਚ ਫਸਾ ਲਿਆ ਅਤੇ ਉਸ ਨਾਲ ਤੁਰੰਤ ਸ਼ਾਦੀ ਕਰਵਾ ਲਈ ਅਤੇ ਦਿੱਲੀ ਦਾ ਤਖ਼ਤ ਮੱਲਣ ਲਈ ਇਕ ਭਾਰੀ ਫ਼ੌਜ ਲੈ ਕੇ ਦੋਵੇਂ ਦਿੱਲੀ ਵੱਲ ਤੁਰ ਪਏ। ਉਧਰ ਬਹਿਰਾਮ ਸ਼ਾਹ ਮੁਇਜ਼ੁੱਦੀਨ (ਰਜ਼ੀਆ

ਦਾ ਭਰਾ ਜਿਸ ਨੂੰ ਅਮੀਰਾਂ ਨੇ ਰਜ਼ੀਆ ਦੇ ਕੈਦ ਹੋਣ ਵੇਲੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਸੀ) ਨੇ ਰਜ਼ੀਆ ਸੁਲਤਾਨਾ ਅਤੇ ਉਸਦੇ ਪਤੀ ਅਲਤੂਨੀਆ ਵਿਰੁੱਧ ਦਿੱਲੀ ਤੋਂ ਚੜ੍ਹਾਈ ਕਰ ਦਿੱਤੀ। ਬਹਿਰਾਮ ਸ਼ਾਹ ਨੇ ਰਜ਼ੀਆ ਅਤੇ ਅਲਤੂਨੀਆ ਨੂੰ ਕੈਥਲ ਦੇ ਸਥਾਨ 'ਤੇ ਭਾਰੀ ਹਾਰ ਦਿੱਤੀ। ਅਲਤੂਨੀਆ ਦੇ ਹਮਾਇਤੀ ਉਸ ਨੂੰ ਛੱਡ ਗਏ। ਅਲਤੂਨੀਆ ਅਤੇ ਰਜ਼ੀਆ ਦੋਹਾਂ ਨੂੰ ਹਿੰਦੂਆਂ ਨੇ ਫੜ ਕੇ 15 ਅਕਤੂਬਰ 1240 ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਸ ਤਰ੍ਹਾਂ ਰਜ਼ੀਆ ਨੇ ਕੁੱਲ ਤਿੰਨ ਸਾਲ ਛੇ ਮਹੀਨੇ ਰਾਜ ਕੀਤਾ।

ਰਜ਼ੀਆ ਸੁਲਤਾਨਾ ਦੀ ਮੌਤ ਤੋਂ ਬਾਅਦ ਬਹਿਰਾਮ ਸ਼ਾਹ ਮੁਇਜ਼ੁੱਦੀਨ ਗੱਦੀ ਤੇ ਬੈਠਾ। ਇਸ ਨੇ 1240 ਤੋਂ 1241 ਈ. ਵਿਚਕਾਰ ਰਾਜ ਕੀਤਾ। ਇਸ ਦਾ ਰਾਜ-ਕਾਲ, ਕਤਲਾਂ, ਵਿਸ਼ਵਾਸਘਾਤਾਂ ਅਤੇ ਸਾਜ਼ਸ਼ਾਂ ਨਾਲ ਭਰਿਆ ਪਿਆ ਸੀ। ਜਦੋਂ ਇਸ ਨੇ ਸਾਜ਼ਸ਼ਾਂ ਨੂੰ ਦਬਾਉਣ ਲਈ ਸਖ਼ਤ ਕਦਮ ਉਠਾਏ ਤਾਂ ਸਾਰੇ ਹੀ ਦੇਸ਼ ਵਿਚ ਹਲਚਲ ਮੱਚ ਗਈ। ਸਾਰਾ ਦਰਬਾਰ ਵਜ਼ੀਰਾਂ ਦੇ ਆਪਸੀ ਲੜਾਈ ਝਗੜਿਆਂ ਦਾ ਰੰਗ-ਮੰਚ ਬਣਿਆ ਰਿਹਾ। ਸੁਲਤਾਨ ਦੀਆਂ ਫ਼ੌਜਾਂ ਵੀ ਬਾਗ਼ੀ ਹੋ ਗਈਆਂ। 22 ਫਰਵਰੀ 1242 ਨੂੰ ਬਾਗ਼ੀ ਫ਼ੌਜਾਂ ਦਿੱਲੀ ਆ ਪਹੁੰਚੀਆਂ। ਮਈ 1242 ਤੱਕ ਬਾਦਸ਼ਾਹ ਨੂੰ ਚਿੱਟੇ ਕਿਲੇ ਵਿਚ ਹੀ ਬੰਦ ਰੱਖਿਆ ਗਿਆ। 10 ਮਈ, 1242 ਨੂੰ ਦਿੱਲੀ ਦਾ ਤਖ਼ਤ ਬਹਿਰਾਮ ਹੱਥੋਂ ਖੁੱਸ ਗਿਆ ਅਤੇ ਉਸ ਨੂੰ ਜੇਲ੍ਹ ਵਿਚ ਸੁੱਟ ਦਿੱਤਾ ਗਿਆ ਅਤੇ ਕੁਝ ਦਿਨਾਂ ਬਾਅਦ ਇਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

ਬਹਿਰਾਮ ਦੀ ਮੌਤ ਉਪਰੰਤ ਅਲਤਮਸ਼ ਦਾ ਪੋਤਰਾ ਅਲਾਉਦੀਨ ਮਸਊਦਸ਼ਾਹ ਸੁਲਤਾਨ ਬਣਿਆ। ਇਸ ਨੇ 1242 ਤੋਂ 1246 ਦੌਰਾਨ ਰਾਜ ਕੀਤਾ। ਰਾਜ-ਕਾਲ ਦੇ ਪਹਿਲੇ ਦੋ ਸਾਲਾਂ ਦੌਰਾਨ ਇਸ ਨੇ ਰਾਜ ਦੇ ਕਈ ਹਿੱਸਿਆਂ ਵਿਚ ਜਿੱਤ ਪ੍ਰਾਪਤ ਕੀਤੀ ਅਤੇ ਇਸ ਨੇ ਹਿੰਦੂਆਂ ਅਤੇ ਕਾਫ਼ਰਾਂ ਵਿਰੁੱਧ ਕਈ ਧਰਮ-ਯੁੱਧ ਵੀ ਲੜੇ। ਸੰਨ 1245 ਵਿਚ ਮੰਗੋਲਾਂ ਨੇ ਫਿਰ ਹਮਲਾ ਕੀਤਾ ਅਤੇ ਇਸ ਵੱਲ ਨੂੰ ਵਧੇ ਪਰ ਭਾਰੀ ਨੁਕਸਾਨ ਕਰਵਾਉਣ ਪਿਛੋਂ ਪਿਛਾਂਹ ਨੂੰ ਮੁੜ ਗਏ। ਆਪਣੇ ਰਾਜ-ਕਾਲ ਦੇ ਅਖੀਰਲੇ ਹਿੱਸੇ ਵਿਚ ਇਹ ਜ਼ਾਲਮ ਬਣ ਗਿਆ ਅਤੇ ਇਸ ਨੇ ਬਹੁਤ ਸਾਰੇ ਮਲਿਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਦੇਸ਼ ਵਿਚ ਹਲਚਲ ਮੱਚ ਗਈ। ਅਮੀਰਾਂ ਅਤੇ ਮਲਿਕਾਂ ਨੇ ਅਲਤਮਸ਼ ਦੇ ਸਭ ਤੋਂ ਛੋਟੇ ਪੁੱਤਰ ਨਾਸਿਰੁੱਦੀਨ ਮਹਿਮੂਦ ਨੂੰ ਰਾਜ-ਗੱਦੀ ਤੇ ਬਿਠਾ ਦਿੱਤਾ। 10 ਜੂਨ, 1246 ਨੂੰ ਮਸਊਦ ਨੂੰ ਜੇਲ੍ਹ ਵਿਚ ਸੁੱਟ ਦਿੱਤਾ ਅਤੇ ਇਥੇ ਹੀ ਇਸ ਦੀ ਮੌਤ ਹੋ ਗਈ।

ਨਾਸਿਰੁੱਦੀਨ ਨੇ ਸੰਨ 1246 ਤੋਂ 1266 ਤੱਕ ਰਾਜ ਕੀਤਾ। ਇਹ ਬਹੁਤ ਪਵਿੱਤਰ ਖ਼ੁਦਾ ਦਾ ਭੈ ਮੰਨਣ ਵਾਲਾ ਅਤੇ ਰਹਿਮ-ਦਿਲ ਬਾਦਸ਼ਾਹ ਸੀ। ਸਾਰਾ ਰਾਜ-ਪ੍ਰਬੰਧ ਉਸ ਦਾ ਵਜ਼ੀਰ ਬਲਬਨ ਹੀ ਚਲਾਉਂਦਾ ਸੀ।

ਗਯਾਸੁੱਦੀਨ ਬਲਬਨ ਗ਼ੁਲਾਮ ਖ਼ਾਨਦਾਨ ਦਾ ਇਕ ਹੋਰ ਪ੍ਰਸਿੱਧ ਬਾਦਸ਼ਾਹ ਸੀ। ਇਸ ਨੇ ਸੰਨ 1266 ਤੋਂ 1286 ਤੱਕ ਰਾਜ ਕੀਤਾ। ਇਹ ਅਲਤਮਸ਼ ਦਾ ਇਕ ਗ਼ੁਲਾਮ ਅਤੇ ਨਾਸਿਰੁੱਦੀਨ ਮਹਿਮੂਦ ਦਾ ਸਹੁਰਾ ਤੇ ਵਜ਼ੀਰ ਸੀ। ਬਲਬਨ ਇਲਬਾਰੀ ਨਾਂ ਦੇ ਇਕ ਤੁਰਕੀ ਕਬੀਲੇ ਵਿਚੋਂ ਸੀ ਅਤੇ ਇਸ ਦਾ ਪਿਤਾ 10,000 ਪਰਿਵਾਰਾਂ ਦਾ ਖ਼ਾਨ ਸੀ। ਜਵਾਨੀ ਦੇ ਦਿਨਾਂ ਵਿਚ ਮੰਗੋਲਾਂ ਨੇ ਬਲਬਨ ਨੂੰ ਫੜ ਲਿਆ ਸੀ ਅਤੇ ਬਗ਼ਦਾਦ ਪਹੁੰਚਾ ਦਿੱਤਾ ਜਿਥੇ ਬਸਰਾ ਦੇ ਖ਼ਵਾਜਾ ਜਮਾਲੁੱਦੀਨ ਨੇ ਇਸ ਨੂੰ ਖ਼ਰੀਦ ਲਿਆ। ਖ਼ਵਾਜਾ ਨੇ ਇਸ ਵਿਚ ਮਹਾਨਤਾ ਦੇ ਬਹੁਤ ਸਾਰੇ ਗੁਣ ਵੇਖ ਕੇ ਇਸ ਨਾਲ ਬਹੁਤ ਚੰਗਾ ਵਿਹਾਰ ਕੀਤਾ ਅਤੇ ਆਪਣੇ ਨਾਲ ਦਿੱਲੀ ਲੈ ਆਇਆ। ਇਥੇ ਬਲਬਨ ਨੂੰ ਅੱਗੇ ਅਲਤਮਸ਼ ਨੇ ਖ਼ਰੀਦ ਲਿਆ। ਆਪਣੀ ਸੂਝ-ਬੂਝ ਸਦਕਾ ਇਹ ਹੌਲੀ ਹੌਲੀ ਖ਼ਾਸਾਬਰਦਾਰ ਦੇ ਅਹੁਦੇ ਤੋਂ ਤਰੱਕੀ ਕਰਦਾ ਕਰਦਾ ਵਜ਼ੀਰੀ ਤੱਕ ਪਹੁੰਚ ਗਿਆ। 18 ਫਰਵਰੀ 1266 ਨੂੰ ਨਾਸਿਰੁੱਦੀਨ ਦੀ ਮੌਤ ਉਪਰੰਤ ਰਾਜ-ਭਾਗ ਦੀ ਸਾਰੀ ਜ਼ਿੰਮੇਵਾਰੀ ਗਯਾਸੁੱਦੀਨ ਬਲਬਨ ਦੇ ਸਿਰ ਆ ਪਈ ਅਤੇ ਦੇਸ਼ ਭਰ ਵਿਚ ਬਾਦਸ਼ਾਹੀ ਜ਼ਿੰਮੇਵਾਰੀਆਂ ਨਿਭਾਉਣ ਵਾਲਾ ਇਹੀ ਇਕੱਲਾ ਯੋਗ ਵਿਅਕਤੀ ਸੀ। ਅਲਤਮਸ਼ ਦੇ ਪੁੱਤਰਾਂ ਦੀ ਅਯੋਗਤਾ ਅਤੇ ਸਮਸ਼ੀ ਗ਼ੁਲਾਮਾਂ ਦੀ ਮਗ਼ਰੂਰੀ ਨੇ ਸੁਲਤਾਨ ਦੀ ਸ਼ਾਨ ਨੂੰ ਬਹੁਤ ਘਟਾ ਦਿੱਤਾ ਸੀ। ਬਲਬਨ ਦਾ ਸਭ ਤੋਂ ਪਹਿਲਾਂ ਕਦਮ ਰਾਜ ਦੀ ਸ਼ਾਨ ਨੂੰ ਮੁੜ ਤੋਂ ਕਾਇਮ ਕਰਨਾ, ਰਾਜ-ਪ੍ਰਬੰਧ ਨੂੰ ਮੁੜ ਸੰਗਠਤ ਕਰਨਾ ਅਤੇ ਮੰਗੋਲਾਂ ਵੱਲੋਂ ਕੀਤੇ ਜਾ ਰਹੇ ਲਗਾਤਾਰ ਹਮਲਿਆਂ ਨੂੰ ਰੋਕਣ ਲਈ ਅਸਰਦਾਰ ਕਦਮ ਚੁੱਕਣੇ ਸਨ। ਇਸ ਨੇ ਸਖ਼ਤ ਸਜ਼ਾਵਾਂ ਦੇ ਤਰੀਕਿਆਂ ਨਾਲ ਅਮਨ ਭੰਗ ਕਰਨ ਵਾਲੇ ਅਨਸਰ ਨੂੰ ਦਬਾਇਆ ਅਤੇ ਲੋਕਾਂ ਦੇ ਮਨਾਂ ਅੰਦਰ ਸਰਕਾਰ ਦੇ ਹੁਕਮ ਦੀ ਪਾਲਣਾ ਅਤੇ ਤਾਬੇਦਾਰੀ ਕਰਨ ਦੀ ਭਾਵਨਾ ਭਰੀ ਅਤੇ ਅਮਨ-ਅਮਾਨ ਕਾਇਮ ਕੀਤਾ।

ਜਦੋਂ ਸੁਲਤਾਨ ਦੁਆਬ ਦੇ ਇਲਾਕੇ ਵਿਚ ਅਮਨ ਸਥਾਪਿਤ ਕਰਨ ਵਿਚ ਮਗਨ ਸੀ ਉਸ ਵੇਲੇ ਉਸ ਇਲਾਕੇ ਵਿਚ ਗੜਬੜ ਫੈਲ ਗਈ ਜਿਹੜਾ ਇਲਾਕਾ ਰੁਹੇਲਖੰਡ ਜ਼ਿਲ੍ਹੇ ਵਿਚ ਸ਼ਾਮਲ ਹੋ ਚੁੱਕਾ ਸੀ। ਅਜਿਹੀ ਹਾਲਤ ਵਿਚ ਬਦਾਉਂ ਅਤੇ ਅਮਰੋਹਾ ਦੇ ਮੁਖੀਆਂ ਲਈ ਵੀ ਅਮਨ ਸਥਾਪਿਤ ਕਰਨਾ ਅਸੰਭਵ ਹੋ ਗਿਆ। ਸੁਲਤਾਨ ਭਾਰੀ ਫ਼ੌਜ ਲੈ ਕੇ ਕਟੇਹਰ ਵੱਲ ਨੂੰ ਵਧਿਆ ਅਤੇ ਉਸ ਨੇ ਬਾਗ਼ੀਆਂ ਨੂੰ ਤਬਾਹ ਕਰਨ ਦਾ ਹੁਕਮ ਦੇ ਦਿੱਤਾ। ਸਾਰਾ ਜ਼ਿਲ੍ਹਾ ਤਬਾਹ ਕਰ ਦਿੱਤਾ ਗਿਆ। ਸੁਲਤਾਨ ਨੇ ਪਹਿਲਾਂ ਆਪਣੀ ਫ਼ੌਜ ਵਿਚ ਸੁਧਾਰ ਕੀਤਾ। ਦੇਸ਼ ਦੇ ਸਾਰੇ ਦੇ ਸਾਰੇ ਰਾਜਨੀਤਕ ਫ਼ੈਸਲੇ ਆਪਣੇ ਹੱਥ ਵਿਚ ਲੈ ਲਏ। ਇਥੋਂ ਤੱਕ ਕਿ ਇਸ ਦੇ ਪੁੱਤਰ ਵੀ ਜਿਹੜੇ ਪ੍ਰਾਂਤਾਂ ਦੇ ਗਵਰਨਰ ਸਨ ਆਪਣੇ ਆਪ ਕੋਈ ਫ਼ੈਸਲਾ ਨਹੀਂ ਕਰ ਸਕਦੇ ਸਨ। ਇਸ ਨੇ ਡਾਕੂਆਂ, ਲੁਟੇਰਿਆਂ ਨੂੰ ਖ਼ਤਮ ਕਰਕੇ ਆਪਣੇ ਰਾਜ ਵਿਚ ਦੂਰ ਦੂਰ ਤੱਕ ਸ਼ਾਂਤੀ ਕਾਇਮ ਕੀਤੀ।

ਸੁਲਤਾਨ ਨੂੰ ਮੰਗੋਲਾਂ ਦੇ ਹਮਲਿਆਂ ਦਾ ਡਰ ਵੀ ਹਰ ਵਕਤ ਰਹਿੰਦਾ ਸੀ। ਉਸ ਨੇ ਉਨ੍ਹਾਂ ਦੇ ਹਮਲੇ ਨੂੰ ਪਿਛਾੜਨ ਲਈ ਬਹੁਤ ਤਕੜੀ ਫ਼ੌਜ ਦਾ ਪ੍ਰਬੰਧ ਕੀਤਾ। ਇਸ ਡਰ ਕਰਕੇ ਹੀ ਉਸ ਨੇ ਦਿੱਲੀ ਨੂੰ ਕਦੇ ਖਾਲੀ ਨਾ ਛੱਡਿਆ ਅਤੇ ਆਪਣੀਆਂ ਸਰਹੱਦਾਂ ਅਤੇ ਕਮਜ਼ੋਰ ਥਾਂਵਾਂ ਉਤੇ ਪੂਰਾ ਪਹਿਰਾ ਦਿੱਤਾ। ਇਸ ਸਮੇਂ ਲਾਹੌਰ ਉਪਰ ਖ਼ਾਨਾਬਦੋਸ਼ ਟੋਲਿਆਂ ਦਾ ਕਬਜ਼ਾ ਸੀ ਉਧਰ ਬਗ਼ਦਾਦ ਉਪਰ ਹਲਾਕੂ ਨੇ ਖ਼ਲੀਫ਼ੇ ਨੂੰ ਕਤਲ ਕਰਕੇ ਕਬਜ਼ਾ ਕਰ ਲਿਆ ਸੀ। ਦਿੱਲੀ ਤੋਂ ਦੂਰ ਦੇ ਮੁਲਤਾਨ ਅਤੇ ਸਮਾਨਾ ਦੇ ਪ੍ਰਾਂਤਾਂ ਵਿਚ ਸੁਰੱਖਿਆ-ਪ੍ਰਬੰਧ ਕਾਇਮ ਰੱਖਣ ਲਈ ਉਸ ਨੇ ਆਪਣੇ ਪੁੱਤਰਾਂ ਮੁਹੰਮਦ ਅਤੇ ਬੁਗ਼ਰਾ ਖ਼ਾਨ ਨੂੰ ਨਿਯੁਕਤ ਕੀਤਾ ਹੋਇਆ ਸੀ। ਇਸ ਨੀਤੀ ਨੂੰ ਅਪਣਾਉਣ ਕਾਰਨ ਉਸ ਨੇ ਹੋਰ ਇਲਾਕੇ ਜਿੱਤਣ ਦੀ ਕੋਸ਼ਿਸ਼ ਕਦੇ ਵੀ ਨਾ ਕੀਤੀ।

ਬਲਬਨ ਨੇ ਜ਼ਾਲਮਾਨਾ ਨੀਤੀ ਆਪਣਾ ਕੇ ਦੁਆਬ ਅਤੇ ਦਿੱਲੀ ਦੇ ਆਲੇ-ਦੁਆਲੇ ਦੇ ਇਲਾਕਿਆਂ ਉਤੇ ਤਾਂ ਅਮਨ ਸਥਾਪਿਤ ਕਰ ਦਿਤਾ ਪਰ ਦੁਰੇਡੇ ਦੇ ਪ੍ਰਾਂਤਾਂ ਦੀ ਦਿੱਲੀ ਤਖ਼ਤ ਪ੍ਰਤਿ ਵਫ਼ਾਦਾਰੀ ਸ਼ੰਕਾ-ਭਰਪੂਰ ਹੀ ਰਹੀ।

ਤੁਗਰਿਲ ਖ਼ਾਨ (ਇਕ ਤੁਰਕੀ ਗ਼ੁਲਾਮ ਜਿਸ ਨੂੰ ਬਲਬਨ ਨੇ ਖ਼ਰੀਦਿਆ ਸੀ) ਬੰਗਾਲ ਦਾ ਗਵਰਨਰ ਨਿਯੁਕਤ ਕੀਤਾ ਹੋਇਆ ਸੀ। ਆਪਣੇ ਹੀ ਮਾੜੇ ਸਲਾਹਕਾਰਾਂ ਦੇ ਆਖੇ ਲੱਗ ਇਸ ਨੇ ਵਿਦਰੋਹ ਖੜ੍ਹਾ ਕਰ ਦਿੱਤਾ ਅਤੇ ਜਜਨਗਰ ਉਤੇ ਹੱਲਾ ਕਰ ਦਿੱਤਾ ਅਤੇ ਬਹੁਤ ਸਾਰੀਆਂ ਕੀਮਤੀ ਚੀਜ਼ਾਂ ਅਤੇ ਹਾਥੀਆਂ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਇਸ ਦੇ ਆਜ਼ਾਦ ਹੋਣ ਦਾ ਇਕ ਰਸਮੀ ਐਲਾਨ ਵੀ ਕੀਤਾ

ਗਿਆ ਅਤੇ ਇਸ ਨੇ ਸੁਲਤਾਨ ਮੁਗਿਸੁੱਦੀਨ ਦੀ ਉਪਾਧੀ ਧਾਰਨ ਕੀਤੀ ਅਤੇ ਆਪਣੇ ਨਾਂ ਦੇ ਸਿੱਕੇ ਜਾਰੀ ਕਰ ਦਿੱਤੇ ਅਤੇ ਨਾਲ ਹੀ ਆਪਣੇ ਨਾਂ ਦੇ ਖੁਤਬਾ ਪੜ੍ਹਵਾ ਦਿੱਤਾ। ਬਲਬਨ ਨੇ ਤੁਗ਼ਰਿਲ ਖ਼ਾਨ ਦੇ ਵਿਦਰੋਹ ਨੂੰ ਦਬਾਉਣ ਲਈ ਦੋ ਵਾਰ ਆਪਣੀਆਂ ਫ਼ੌਜਾਂ ਭੇਜੀਆਂ ਪਰ ਦੋਵੇਂ ਵਾਰ ਹੀ ਇਹ ਹਾਰ ਗਈਆਂ। ਅਖੀਰ ਦਿੱਲੀ ਦਾ ਰਾਜ-ਪ੍ਰਬੰਧ ਮਲਿਕ ਫ਼ਖਰੁੱਦੀਨ ਨੂੰ ਸੌਂਪ ਕੇ ਸੁਲਤਾਨ ਨੇ ਖੁਦ ਭਾਰੀ ਫ਼ੌਜ ਦੀ ਅਗਵਾਈ ਕਰਦਿਆਂ ਦਿੱਲੀ ਤੋਂ ਬੰਗਾਲ ਵੱਲ ਨੂੰ ਕੂਚ ਕਰ ਦਿੱਤਾ। ਤੁਗਰਿਲ ਖ਼ਾਨ ਡਰਦਾ ਹੋਇਆ ਜਜਨਗਰ ਦੇ ਜੰਗਲਾਂ ਵੱਲ ਨੂੰ ਦੌੜ ਗਿਆ। ਬੰਗਾਲ ਵਿਚ ਪਹੁੰਚ ਕੇ ਸੁਲਤਾਨ ਦੀਆਂ ਫ਼ੌਜਾਂ ਨੇ ਤੁਗਰਿਲ ਖ਼ਾਨ ਦੇ ਕੈਂਪ ਦਾ ਪਤਾ ਲਾ ਲਿਆ। ਤੁਗ਼ਰਿਲ ਦੀਆਂ ਫ਼ੌਜਾਂ ਰਣ-ਭੂਮੀ ਵਿਚੋਂ ਭੱਜ ਨਿਕਲੀਆਂ ਅਤੇ ਉਹ ਆਪ ਇਕ ਘੋੜੇ ਤੇ ਸਵਾਰ ਹੋ ਗਿਆ ਅਤੇ ਦਰਿਆ ਵਿਚ ਛਾਲ ਮਾਰਨ ਦੀ ਕੋਸ਼ਿਸ਼ ਕੀਤੀ। ਸ਼ਾਹੀ ਫ਼ੌਜਾਂ ਨੇ ਇਸ ਬਾਗ਼ੀ ਗਵਰਨਰ ਦਾ ਪਿੱਛਾ ਕੀਤਾ ਅਤੇ ਉਸਦੀ ਵੱਖੀ ਵਿਚ ਇਕ ਤੀਰ ਵੱਜਾ ਜਿਸ ਨਾਲ ਉਹ ਘੋੜੇ ਉੱਤੋਂ ਡਿਗ ਪਿਆ ਫਿਰ ਉਸ ਦਾ ਸਿਰ ਕੱਟ ਦਿੱਤਾ ਗਿਆ ਅਤੇ ਬਾਕੀ ਧੜ ਦਰਿਆ ਵਿਚ ਰੁੜ੍ਹਾ ਦਿੱਤਾ। ਜੇਤੂ ਫ਼ੌਜਾਂ ਨੇ ਤੁਗਰਿਲ ਖ਼ਾਨ ਦੀਆਂ ਔਰਤਾਂ ਬੱਚਿਆਂ ਅਤੇ ਆਸਰਿਤ ਜੀਆਂ ਨੂੰ ਬੰਦੀ ਬਣਾ ਲਿਆ।

ਲਖਨੌਤੀ ਦੇ ਵੱਡੇ ਬਾਜ਼ਾਰ ਵਿਚ ਤੁਗ਼ਰਿਲ ਦੇ ਰਿਸ਼ਤੇਦਾਰਾਂ ਅਤੇ ਜੁੰਡੀਦਾਰਾਂ ਨੂੰ ਬੇਰਹਿਮੀ ਨਾਲ ਸੂਲੀ ਤੇ ਲਟਕਾ ਦਿੱਤਾ ਗਿਆ। ਦੋ-ਤਿੰਨ ਦਿਨ ਕਤਲੇਆਮ ਦਾ ਹੀ ਦੌਰ ਚਲਦਾ ਰਿਹਾ। ਇਹ ਸਾਰਾ ਕਾਰਜ ਖ਼ਤਮ ਕਰਨ ਉਪਰੰਤ ਬਲਬਨ ਨੇ ਦੇਸ਼ ਵਿਚ ਅਮਨ ਸਥਾਪਿਤ ਕਰਨ ਲਈ ਰਾਜ-ਪ੍ਰਬੰਧ ਨੂੰ ਨਵੇਂ ਸਿਰਿਉਂ ਸੰਗਠਤ ਕੀਤਾ। ਬੁਗ਼ਰਾ ਖ਼ਾਨ ਨੂੰ ਬੰਗਾਲ ਦਾ ਗਵਰਨਰ ਨਿਯੁਕਤ ਕਰ ਦਿੱਤਾ। ਬੰਗਾਲ ਵਿਚ ਅਮਨ-ਅਮਾਨ ਕਾਇਮ ਹੋ ਜਾਣ ਤੋਂ ਬਾਅਦ ਸੁਲਤਾਨ ਫਿਰ ਦਿੱਲੀ ਪਹੁੰਚ ਗਿਆ ਅਤੇ ਇਥੇ ਪਹੁੰਚ ਕੇ ਵੀ ਇਸ ਨੇ ਕਈ ਬਾਗ਼ੀਆਂ ਨੂੰ ਸਜ਼ਾਵਾਂ ਦਿੱਤੀਆਂ।

ਬੰਗਾਲ ਦਾ ਵਿਦਰੋਹ ਤਾਂ ਦਬਾਅ ਦਿੱਤਾ ਗਿਆ ਪਰ ਸੰਨ 1285 ਦੌਰਾਨ ਜਦੋਂ ਮੰਗੋਲਾਂ ਨੇ ਆਪਣੇ ਨੇਤਾ ਸਮਰ ਦੀ ਅਗਵਾਈ ਹੇਠ ਪੰਜਾਬ ਤੇ ਹਮਲਾ ਕੀਤਾ ਤਾਂ ਮੁਲਤਾਨ ਦੇ ਗਵਰਨਰ ਸ਼ਹਿਜ਼ਾਦੇ ਮੁਹੰਮਦ ਨੇ ਉਨ੍ਹਾਂ ਦਾ ਹਮਲਾ ਪਛਾੜਨ ਲਈ ਲਾਹੌਰ ਤੇ ਦੀਪਾਲਪੁਰ ਵੱਲ ਕੂਚ ਕੀਤਾ ਪਰ ਇਸ ਟੱਕਰ ਵਿਚ ਸ਼ਹਿਜ਼ਾਦਾ ਮੁਹੰਮਦ ਦੀ ਬੁਰੀ ਤਰ੍ਹਾਂ ਹਾਰ ਹੋਈ ਅਤੇ ਜੰਗ ਵਿਚ ਹੀ ਮਾਰ ਦਿੱਤਾ ਗਿਆ। ਸੁਲਤਾਨ ਨੂੰ ਇਸ ਸਮੇਂ ਇਕ ਬਹੁਤ ਵੱਡਾ ਪਰਿਵਾਰਕ ਸਦਮਾ ਪਹੁੰਚਿਆ। ਇਸ ਮੌਤ ਨੂੰ ਸੁਲਤਾਨ ਸਹਾਰ ਨਾ ਸਕਿਆ। ਅਖੀਰ ਸੰਨ 1286 ਵਿਚ ਗੁਲਾਮ ਖ਼ਾਨਦਾਨ ਦੇ ਇਸ ਮਹਾਨ ਬਾਦਸ਼ਾਹ ਦੀ ਮੌਤ ਹੋ ਗਈ।

ਬਲਬਨ ਦੀ ਮੌਤ ਤੋਂ ਬਾਅਦ ਇਸ ਦਾ ਪੋਤਾ ਮੁਇਜ਼ੁੱਦੀਨ ਕੈਕੂਬਾਦ, (ਬੰਗਾਲ ਦੇ ਸੂਬੇਦਾਰ ਬੁਗਰਾ ਖ਼ਾਨ ਦਾ ਪੁੱਤਰ) ਦਿੱਲੀ ਤੋਂ ਕੋਤਵਾਲ ਮਲਿਕ ਫ਼ਖਰੁੱਦੀਨ ਦੀ ਕੋਸ਼ਿਸ਼ ਨਾਲ, ਸਤਾਰਾਂ ਸਾਲ ਦੀ ਉਮਰ ਵਿਚ ਦਿੱਲੀ ਦਾ ਬਾਦਸ਼ਾਹ ਬਣਿਆ। ਇਹ ਗੁਲਾਮ, ਖ਼ਾਨਦਾਨ ਦਾ ਅੰਤਮ ਬਾਦਸ਼ਾਹ ਸੀ। ਬਾਦਸ਼ਾਹ ਬਣ ਕੇ ਕੈਕੂਬਾਦ ਐਸ਼ੋ ਇਸ਼ਰਤ ਵਾਲਾ ਜੀਵਨ ਬਤੀਤ ਕਰਨ ਲੱਗ ਪਿਆ ਅਤੇ ਸਾਰਾ ਰਾਜ-ਪ੍ਰਬੰਧ ਮਲਿਕ ਨਿਜ਼ਾਮੁੱਦੀਨ (ਕੋਤਵਾਲ ਫ਼ਖਰੁੱਦੀਨ ਦਾ ਭਤੀਜਾ ਅਤੇ ਜਵਾਈ) ਚਲਾਉਣ ਲੱਗ ਪਿਆ। ਬੁਗ਼ਰਾ ਖ਼ਾਨ ਦੀ ਬੰਗਾਲ ਵਿਚੋਂ ਗ਼ੈਰਹਾਜ਼ਰੀ, ਕੁਲੀਨ ਵਿਅਕਤੀਆਂ ਦੀ ਢਹਿੰਦੀ ਤਾਕਤ ਅਤੇ ਕੈਕੂਬਾਦ ਵੱਲੋਂ ਰੰਗ-ਰਲੀਆਂ ਵਿਚ ਕੀਤੇ ਜਾ ਰਹੇ ਖ਼ਰਚ ਨੇ ਨਿਜ਼ਾਮੁੱਦੀਨ ਦੇ ਮਨਸੂਬਿਆਂ ਨੂੰ ਤਾਕਤ ਹਥਿਆਉਣ ਲਈ ਪਨਾਹ ਦੇਣੀ ਸ਼ੁਰੂ ਕਰ ਦਿੱਤੀ ਪਰ ਨਿਜ਼ਾਮੁੱਦੀਨ ਦੀ ਇਹ ਯੋਜਨਾ ਉਨਾ ਚਿਰ ਤੱਕ ਸਫਲ ਨਹੀਂ ਸੀ ਹੋ ਸਕਦੀ, ਜਿੰਨਾ ਚਿਰ ਤੱਕ ਕੋਈ ਖੁਸਰੋ ਜਿਸ ਨੂੰ ਬਲਬਨ ਆਪਣੇ ਪਿਛੋਂ ਦਿੱਲੀ ਤਖ਼ਤ ਤੇ ਬਿਠਾਉਣਾ ਚਾਹੁੰਦਾ ਸੀ, ਤੋਂ ਛੁਟਕਾਰਾ ਨਹੀਂ ਸੀ ਪਾਇਆ ਜਾਂਦਾ। ਨੌਜੁਆਨ ਸ਼ਹਿਜ਼ਾਦੇ ਨੂੰ ਮੁਲਤਾਨ ਤੋਂ ਵਾਪਸ ਬੁਲਾ ਲਿਆ ਗਿਆ ਅਤੇ ਜਦੋਂ ਇਹ ਦਿੱਲੀ ਵੱਲ ਨੂੰ ਆ ਰਿਹਾ ਸੀ ਤਾਂ ਇਕ ਕਾਤਲ ਨੇ ਇਸ ਨੂੰ ਰੋਹਤਕ ਦੇ ਸਥਾਨ ਤੇ ਕਤਲ ਕਰ ਦਿਤਾ।

ਇਸ ਕਤਲ ਨਾਲ ਸਾਰੀ ਸਲਤਨਤ ਵਿਚ ਇਕ ਸਹਿਮ ਪੈ ਗਿਆ। ਮਲਿਕਾ ਨੂੰ ਆਪਣੀ ਜਾਨ ਦਾ ਖ਼ਤਰਾ ਪੈ ਗਿਆ। ਨਿਜ਼ਾਮੁੱਦੀਨ ਦੀ ਗੁਸਤਾਖ਼ੀ ਬਹੁਤ ਵਧ ਗਈ ਤਾਂ ਉਸ ਨੇ ਸੁਲਤਾਨ ਦੇ ਵਜ਼ੀਰ ਖਵਾਜਾ ਖਟੀਰ ਵਿਰੁੱਧ ਹੀ ਇਸ ਕਤਲ ਦਾ ਦੋਸ਼ ਲਾਇਆ ਅਤੇ ਇਸ ਨੂੰ ਖੋਤੇ ਉਤੇ ਬਿਠਾ ਕੇ ਦਿੱਲੀ ਦੀਆਂ ਗੁਲੀਆਂ ਵਿਚੋਂ ਦੀ ਫੇਰਿਆ ਗਿਆ। ਫਿਰ ਨਿਜ਼ਾਮੁੱਦੀਨ ਨੇ ਮੰਗੋਲ ਸਰਦਾਰਾਂ ਦੇ ਗੈਰਵਿਹਾਰ ਉਤੇ ਸ਼ਿਕਾਇਤ ਕੀਤੀ ਅਤੇ ਉਨ੍ਹਾਂ ਤੇ ਬਾਗ਼ੀ ਇਰਾਦਿਆਂ ਦਾ ਦੋਸ਼ ਲਾਇਆ। ਇਨ੍ਹਾਂ ਦੇ ਨੇਤਾਵਾਂ ਨੂੰ ਮਹਿਲ ਵਿਚ ਕਤਲ ਕਰ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਲਾਸ਼ਾਂ ਦਰਿਆ ਵਿਚ ਸੁਟਵਾ ਦਿੱਤੀਆਂ ਗਈਆਂ ਅਤੇ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਇਹੋ ਜਿਹੀ ਬੇਇਨਸਾਫ਼ੀ ਅਤੇ ਜ਼ੁਲਮ ਦੀਆਂ ਕਈ ਵਾਰਦਾਤਾਂ ਹੋਣ ਲੱਗ ਪਈਆਂ ਅਤੇ ਸੁਲਤਾਨ ਕੋਲੋਂ ਬਲਬਨੀ ਰਾਜ-ਕਾਲ ਦੇ ਬਹੁਤ ਵਫ਼ਾਦਾਰ ਅਫ਼ਸਰਾਂ ਨੂੰ ਮੌਤ ਦੀਆਂ ਸਜ਼ਾਵਾਂ ਵੀ ਦਿਵਾ ਦਿੱਤੀਆਂ ਗਈਆਂ। ਗਜ਼ਨੀ ਦੇ ਤਮਾਰ ਖ਼ਾਨ (ਜਿਸ ਨੇ ਪੰਜਾਬ ਦੇ ਇਲਾਕਿਆਂ ਨੂੰ ਉਜਾੜ ਦਿੱਤਾ ਹੋਇਆ ਸੀ ਅਤੇ ਲਾਹੌਰ ਨੂੰ ਖ਼ੂਬ ਲੁੱਟਿਆ ਸੀ) ਅਧੀਨ ਲੜ ਰਹੇ ਮੰਗੋਲਾਂ ਦੇ ਬਲਬਨ ਦੀਆਂ ਫ਼ੌਜਾਂ (ਜਿਸ ਵਿਚ 30,000 ਘੋੜੇ ਸਨ) ਹੱਥੋਂ ਹਾਰ ਖਾਣ ਪਿਛੋਂ ਵਜ਼ੀਰ ਨੇ ਦਿੱਲੀ ਦੇ ਨੇੜੇ ਵਸਣ ਵਾਲੇ ਮੰਗੋਲਾਂ ਨੂੰ ਮੌਤ ਦੇ ਘਾਟ ਉਤਾਰਨ ਲਈ ਕੈਕੂਬਾਦ ਨੂੰ ਪ੍ਰੇਰਿਆ। ਇਨ੍ਹਾਂ ਮੰਗੋਲਾਂ ਵਿਚੋਂ ਕਈਆਂ ਨੇ ਆਪਣੀ ਮਰਜ਼ੀ ਨਾਲ ਇਸਲਾਮ ਕਬੂਲ ਕੀਤਾ ਅਤੇ ਕਈਆਂ ਨੂੰ ਦਬਾਓ ਹੇਠ ਇਸਲਾਮ ਕਬੂਲ ਕਰਵਾਇਆ ਗਿਆ। ਇਨ੍ਹਾਂ ਮੁਸਲਮਾਨਾਂ ਨੂੰ 'ਨਵੇਂ ਮੁਸਲਮਾਨ' ਕਿਹਾ ਜਾਣ ਲੱਗ ਪਿਆ।

ਕ੍ਰਿਪਾਪਾਤਰ (ਮਲਿਕ ਨਿਜ਼ਾਮੁੱਦੀਨ) ਦਾ ਪ੍ਰਭਾਵ ਸ਼ਾਹੀ ਹਰਮ ਤੱਕ ਪਹੁੰਚ ਗਿਆ ਅਤੇ ਉਸਦੀ ਪਤਨੀ ਨੂੰ ਸੁਲਤਾਨ ਦੀ ਆਨਰੇਰੀ ਮਾਤਾ ਅਤੇ ਉਸ ਦੀਆਂ ਔਰਤਾਂ ਦੇ ਕਮਰਿਆਂ ਦੀ ਨਿਰਦੇਸ਼ਿਕਾ ਕਹਿਣ ਲੱਗ ਪਏ। ਰਾਜਧਾਨੀ ਦੇ ਪਤਵੰਤਿਆਂ ਅਤੇ ਮੁਖੀਆਂ ਨੇ ਬਾਦਸ਼ਾਹੀ ਦੇ ਇਸ ਅਪਮਾਨ ਤੇ ਬਹੁਤ ਨਰਾਜ਼ਗੀ ਪਰਗਟ ਕੀਤੀ। ਦਿੱਲੀ ਦੇ ਬੁੱਢੇ ਕੋਤਵਾਲ ਫ਼ਖਰੁੱਦੀਨ ਨੇ ਆਪਣੇ ਜਵਾਈ ਨਾਲ ਸਖ਼ਤ ਗਿਲਾ ਕੀਤਾ।

ਨਿਜ਼ਾਮੁੱਦੀਨ ਨੇ ਸਿਆਣਪ ਤੋਂ ਬਹੁਤ ਕੰਮ ਨਾ ਲਿਆ ਅਤੇ ਸਿਆਸੀ ਹਿੱਲਜੁਲ ਦੀ ਨਵੀਂ ਯੋਜਨਾ ਤਿਆਰ ਕਰ ਲਈ। ਇਸ ਨੇ ਖ਼ਿਲਜੀਆਂ ਤੋਂ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕੀਤੀ ਕਿਉਂਕਿ ਉਹ ਰਾਜ-ਪ੍ਰਬੰਧ ਵਿਚ ਬਹੁਤ ਪ੍ਰਭਾਵਸ਼ਾਲੀ ਥਾਂ ਬਣਾ ਬੈਠੇ ਸਨ ਅਤੇ ਉਸਦੀ ਸ਼ਾਹੀ ਤਾਕਤ ਨੂੰ ਹਥਿਆਉਣ ਵਿਚ ਉਹ ਇਕ ਅਟਕਾਰ ਨਜ਼ਰ ਆਉਂਦੇ ਸਨ। ਇਤਿਹਾਸਕਾਰ ਬਰਨੀ ਲਿਖਦਾ ਹੈ ਕਿ ਖ਼ਿਲਜੀ ਤੁਰਕਾਂ ਦੇ ਪੂਰੇ ਵਿਰੋਧੀ ਸਨ। ਖ਼ਿਲਜੀਆਂ ਦੇ ਇਕ ਨੇਤਾ ਨੇ ਬਾਰ੍ਹਵੀਂ ਸਦੀ ਵਿਚ ਬੰਗਾਲ ਨੂੰ ਜਿੱਤ ਲਿਆ ਸੀ ਅਤੇ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਕੋਲ ਹਿੰਦੁਸਤਾਨ ਦੇ ਵੱਖ ਵੱਖ ਹਿੱਸਿਆਂ ਵਿਚ ਕਈ ਮਹੱਤਵਪੂਰਨ ਕਮਾਂਡਾਂ ਵੀ ਸਨ। ਖ਼ਿਲਜੀਆਂ ਨੇ ਆਪਣੀ ਵੱਖਰੀ ਪਾਰਟੀ ਬਣਾ ਲਈ ਅਤੇ ਜਲਾਲੁੱਦੀਨ ਫੀਰੋਜ਼ ਖ਼ਿਲਜੀ (ਜਿਹੜਾ ਮਸਟਰ-ਮਾਸਟਰ ਹੁੰਦਾ ਸੀ) ਆਪਣਾ ਨੇਤਾ ਚੁਣ ਲਿਆ। ਹੁਣ ਖ਼ਿਲਜੀ ਅਤੇ ਤੁਰਕ ਆਪੋ-ਆਪਣਿਆਂ ਕੈਂਪਾਂ ਵਿਚ ਸਿਆਸਤ ਨੂੰ ਹਥਿਆਉਣ ਵਿਚ ਜੁੱਟ ਗਏ। ਜਦੋਂ ਬੁਗਰਾ ਖ਼ਾਨ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਤੁਰੰਤ ਦਿੱਲੀ ਪਹੁੰਚਿਆ ਅਤੇ ਆਪਣੇ ਪੁੱਤਰ (ਸੁਲਤਾਨ ਕੈਕੂਬਾਦ) ਨੂੰ ਚਿਤਾਵਨੀ ਦਿੱਤੀ ਕਿ ਉਸਦੇ ਰੰਗ-

ਰਲੀਆਂ ਵਾਲੇ ਜੀਵਨ ਕਾਰਨ ਸਾਰੇ ਰਾਜ ਵਿਚ ਬਹੁਤ ਮਾੜੇ ਨਤੀਜੇ ਨਿਕਲਣਗੇ। ਪਿਤਾ ਦੀ ਇਸ ਨਾਰਾਜ਼ਗੀ ਦਾ ਕੈਕੂਬਾਦ ਉਤੇ ਥੋੜ੍ਹੇ ਜਿਹੇ ਚਿਰ ਲਈ ਅਸਰ ਹੋਇਆ ਪਰ ਚਲਾਕ ਵਜ਼ੀਰ (ਨਿਜ਼ਾਮੁੱਦੀਨ) ਨੇ ਉਸ ਨੂੰ ਫਿਰ ਮਾੜੇ ਚਾਲਿਆਂ ਤੇ ਲਾ ਦਿੱਤਾ। ਰੰਗ-ਰਲੀਆਂ ਵਾਲਾ ਜੀਵਨ ਬਿਤਾਉਣ ਨਾਲ ਕੈਕੂਬਾਦ ਦੀ ਸਿਹਤ ਖ਼ਰਾਬ ਹੋ ਗਈ ਅਤੇ ਅਧਰੰਗ ਦਾ ਸ਼ਿਕਾਰ ਹੋ ਗਿਆ।

ਸਾਰੇ ਰਾਜ-ਪ੍ਰਬੰਧ ਵਿਚ ਰੌਲਾ-ਰੱਪਾ ਪੈ ਗਿਆ। ਕੁਲੀਨ ਵਿਅਕਤੀਆਂ ਵਿਚ ਆਪਸੀ ਈਰਖਾ ਅਤੇ ਲੜਾਈਆਂ ਚੱਲ ਪਈਆਂ। ਪੁਰਾਣੇ ਵਫ਼ਾਦਾਰ ਬਲਬਨੀ ਅਫਸਰਾਂ ਨੇ ਕੈਕੂਬਾਦ ਦੇ ਛੋਟੇ ਜਿਹੇ ਬੱਚੇ ਨੂੰ ਹਰਮ ਵਿਚੋਂ ਲਿਆ ਕੇ ਰਾਜ-ਗੱਦੀ ਉਤੇ ਬਿਠਾ ਦਿੱਤਾ। ਇਸ ਵੇਲੇ ਹੀ ਜਲਾਲੁੱਦੀਨ ਫ਼ੀਰੋਜ਼ ਆਪਣੇ ਦੋਸਤਾਂ ਤੇ ਰਿਸ਼ਤੇਦਾਰਾਂ ਨਾਲ ਆਪਣੀਆਂ ਫ਼ੌਜਾਂ ਸਬੰਧੀ ਮੁੜ-ਵਿਚਾਰ ਕਰਨ ਲੱਗਿਆ ਹੋਇਆ ਸੀ। ਖ਼ਿਲਜੀਆਂ ਨਾਲ ਈਰਖਾ ਰੱਖਣ ਵਾਲੇ ਅਮੀਰਾਂ ਨੂੰ ਇਹ ਡਰ ਪੈਦਾ ਹੋ ਗਿਆ ਕਿ ਕਿਤੇ ਫ਼ੀਰੋਜ਼ ਤਖ਼ਤ ਨਾ ਮੱਲ ਲਵੇ। ਇਸ ਕਰਕੇ ਉਨ੍ਹਾਂ ਨੇ ਫੀਰੋਜ਼ ਤੋਂ ਛੁਟਕਾਰਾ ਪਾਉਣ ਦੀ ਸਾਜ਼ਸ਼ ਤਿਆਰ ਕੀਤੀ। ਇਨ੍ਹਾਂ ਅਮੀਰਾਂ ਨੇ ਇਕ ਐਲਾਨ ਰਾਹੀਂ ਸਾਰੇ ਸ਼ਕਤੀਸ਼ਾਲੀ ਖ਼ਿਲਜ਼ੀ ਅਮੀਰਾਂ ਅਤੇ ਮਲਿਕਾਂ ਨੂੰ ਦੇਸ਼-ਨਿਕਾਲਾ ਦੇ ਦਿੱਤਾ ਅਤੇ ਜਲਾਲੁੱਦੀਨ ਦਾ ਨਾਂ ਆਪਣੀ ਸੂਚੀ ਵਿਚ ਸਭ ਤੋਂ ਉਪਰ ਰੱਖਿਆ। ਐਪਰ ਜਲਾਲੁੱਦੀਨ ਦੇ ਪੁੱਤਰਾਂ ਨੇ ਇਸ ਮੌਕੇ ਤੇ ਕਾਬੂ ਪਾ ਲਿਆ। ਇਹ 500 ਘੋੜਿਆਂ ਦੇ ਇਕ ਦਸਤੇ ਨਾਲ ਸ਼ਾਹੀ ਮਹਿਲ ਵੱਲ ਨੂੰ ਵਧੇ ਅਤੇ ਬਾਲਕ ਸਹਿਜ਼ਾਦੇ ਕੈਕੂਬਾਦ ਦੇ ਲੜਕੇ ਨੂੰ ਜਾ ਫੜਿਆ ਅਤੇ ਆਪਣੇ ਨਾਲ ਆਪਣੇ ਪਿਤਾ ਦੇ ਫ਼ੌਜੀ ਕੈਂਪ ਵਿਚ ਲੈ ਆਏ। ਸਾਰੇ ਸ਼ਹਿਰ ਵਿਚ ਬਹੁਤ ਸਨਸਨੀ ਫੈਲ ਗਈ। ਬਾਲਕ ਸ਼ਹਿਜ਼ਾਦੇ ਨੂੰ ਬਚਾਉਣ ਲਈ ਬਹੁਤ ਲੋਕ ਇਕੱਠੇ ਹੋ ਗਏ ਪਰ ਮਲਿਕ ਫ਼ਖਰੁੱਦੀਨ ਦੇ ਦਖ਼ਲ ਦੇਣ ਤੇ ਇਹ ਸਾਰੇ ਲੋਕ ਖਿੰਡ-ਪੁੰਡ ਗਏ। ਜਲਾਲੁੱਦੀਨ ਦੀ ਤਾਕਤ ਵਧ ਗਈ ਅਤੇ ਕੁਝ ਕੁ ਤੁਰਕੀ ਮਲਿਕ ਅਤੇ ਅਮੀਰ ਵੀ ਜਲਾਲੁੱਦੀਨ ਨਾਲ ਰਲ ਗਏ ਦੋ ਦਿਨ ਮਗਰੋਂ ਗ਼ੁਲਾਮ ਖ਼ਾਨਦਾਨ ਦੇ ਅਖੀਰਲੇ ਬਾਦਸ਼ਾਹ ਕੈਕੂਬਾਦ ਨੂੰ ਉਸਦੇ ਬਿਸਤਰੇ ਵਿਚ ਹੀ ਵਲ੍ਹੇਟ ਲਿਆ ਗਿਆ ਅਤੇ ਉਸ ਦੇ ਸ਼ੀਸ਼ ਮਹਿਲ ਵਿਚ ਹੀ ਇਕ ਖ਼ਿਲਜ਼ੀ ਮਲਿਕ ਨੇ ਉਸ ਨੂੰ ਠੁੱਡੇ ਮਾਰ-ਮਾਰ ਮਾਰ ਦਿੱਤਾ ਅਤੇ ਉਸਦੀ ਲਾਸ਼ ਨੂੰ ਜਮਨਾ ਦਰਿਆ ਵਿਚ ਸੁੱਟ ਦਿੱਤਾ ਗਿਆ। ਇਸ ਤਰ੍ਹਾਂ ਹਿੰਦੁਸਤਾਨ ਦੇ ਗ਼ੁਲਾਮ ਖ਼ਾਨਦਾਨ ਦੇ ਅਖੀਰਲੇ ਸੁਲਤਾਨ ਦਾ ਅੰਤ ਹੋ ਗਿਆ।

ਹ. ਪੁ.—ਹਿ. ਮੈ. ਇੰਡ.—ਡਾ. ਤ੍ਰਿਪਾਠੀ

**ਗ਼ੁਲਾਮ ਜੀਲਾਨੀ ਰੋਹਤਕੀ, ਸੱਯਦ** : ਇਹ ਪੰਜਾਬੀ ਦਾ ਪ੍ਰਸਿੱਧ ਸੂਫ਼ੀ ਕਵੀ ਸੀ। ਇਸ ਦਾ ਜਨਮ ਸ਼ਾਹ ਬਦਰਉੱਦੀਨ ਚਿਸ਼ਤੀ ਦੇ ਘਰ 1749 ਵਿਚ ਹੋਇਆ। ਮਾਤਾ ਦੀ ਮੌਤ ਹੋ ਜਾਣ ਕਾਰਨ ਬਚਪਨ ਵਿਚ ਹੀ ਨਾਨਕੇ ਚਲਾ ਗਿਆ ਜਿਥੇ ਇਸ ਦੇ ਮਾਮੇ ਨੇ ਇਸ ਦੀ ਲਿਆਕਤ ਤੇ ਸੂਝ ਨੂੰ ਦੇਖਦਿਆਂ ਇਸ ਨੂੰ ਆਪਣੀ ਜਾਇਦਾਦ ਸੰਭਾਲ ਦਿੱਤੀ ਪਰ ਇਹ ਰੱਬ ਦਾ ਧਿਆਨ ਧਾਰਨ ਵਾਲਾ ਫ਼ਕੀਰ ਸੀ। ਇਸ ਨੇ ਖ਼ੂਬ ਤਪ ਕੀਤਾ। 12 ਸਾਲ ਮੂੰਹ ਨੂੰ ਅੰਨ ਨਾ ਲਗਾਇਆ। ਪਿਤਾ ਦੀ ਮੌਤ ਮਗਰੋਂ ਉਸ ਦੀ ਥਾਂ ਖ਼ਲੀਫਾ ਨਿਯੁਕਤ ਹੋਇਆ। ਇਹ ਹੱਜ ਕਰਨ ਲਈ ਬਗ਼ਦਾਦ ਤੇ ਕਰਬਲਾ ਗਿਆ। ਲਗਭਗ 70 ਕੁ ਵਰ੍ਹਿਆਂ ਦੀ ਉਮਰ ਭੋਗ ਕੇ 1819 ਵਿਚ ਇਹ ਗੁਜ਼ਰ ਗਿਆ।

ਇਸ ਦੀ ਕਵਿਤਾ ਤੇ ਵੇਦਾਂਤ ਦਾ ਬਹੁਤ ਅਸਰ ਹੈ। ਇਸ ਦੀ ਰਚਨਾ ਵਿਚ ਦੀਨ-ਦੁਨੀਆ ਦਾ ਗਿਆਨ ਭਰਿਆ ਹੋਇਆ ਹੈ। ਇਹ ਕਰਮ-ਕਾਂਡਾਂ ਦਾ ਵਿਰੋਧੀ ਸੀ ਤੇ ਸਿਰਫ਼ ਇਕ ਪਰਮਾਤਮਾ ਦੀ ਹਸਤੀ ਦਾ ਉਪਾਸ਼ਕ ਸੀ।

ਇਸ ਦੀਆਂ ਹੇਠ ਲਿਖੀਆਂ ਰਚਨਾਵਾਂ ਤੋਂ ਇਸ ਦੀ ਰੱਬੀ ਭਗਤੀ ਦਾ ਪਤਾ ਲਗਦਾ ਹੈ—ਸਰਾਤੁਲ ਆਫ਼ਰੀਨ, ਹੀਰ ਗ਼ੁਲਾਮ, ਜੀਲਾਨੀ ਸ਼ਾਹ, ਸਲਵਾਤੇ ਕਾਇਮੀ, ਖ਼ਤੂਤੁਲ ਸਾਲਕੀਨ, ਕਬਾਹਿਤ ਤੰਬਾਕੂਨੋਸ਼ੀ, ਸਰਾਪਾ ਰਮਜ਼, ਨਮਗਾ-ਏ-ਮੁਕੰਮਲ ਤਜ਼ਕਰਾ ਹਜ਼ਰਤ ਗ਼ੁਲ ਹਸਨ, ਤਾਅਜ਼ੀਮ ਮੁਰਸ਼ਦ, ਬਹਿਸ਼ਤ ਦੀ ਕੁੰਜੀ, ਕਿਤਾਬੁਲ ਬੈਤ ਮੈਅ ਅਕਵਾਲ-ਉਲ-ਸਾਦਿਕੀਨ, ਖ਼ੁਤਬਾ ਜੁੱਮਾ, ਪ੍ਰੇਮ ਲਹਿਰ, ਪ੍ਰੇਮਬਾਨੀ, ਪ੍ਰੇਮ ਪਿਆਲਾ ਇੰਤਖ਼ਾਬ ਤੇ ਦੋਹਾ ਸਾਗਰ।

ਇਸ ਦੀ ਬੋਲੀ ਤੇ ਹਿੰਦੀ ਭਾਸ਼ਾ ਅਤੇ ਸ਼ਬਦਾਵਲੀ ਦਾ ਪ੍ਰਭਾਵ ਹੈ। ਕਲਾ ਪੱਖੋਂ ਇਸਦੀ ਕਵਿਤਾ ਚੰਗੀ ਹੈ।

ਹ. ਪੁ.—ਸੂਫ਼ੀ ਕਾਵਿ ਸੰਗ੍ਰਹਿ—ਡਾ. ਹਰਨਾਮ ਸਿੰਘ ਸ਼ਾਨ

**ਗ਼ੁਲਾਮ ਫ਼ਰੀਦ, ਖ਼ਵਾਜਾ** : ਇਹ ਪੰਜਾਬੀ ਦਾ ਸੂਫੀ ਕਵੀ ਸੀ ਜੋ ਸਰਾਇਕੀ-ਮੁਲਤਾਨੀ-ਬਹਾਵਲਪੁਰੀ ਦੇ ਖੇਤਰ ਵਿਚ ਬੜਾ ਪ੍ਰਸਿੱਧ ਹੈ। ਇਸ ਦੀਆਂ ਕਾਫ਼ੀਆਂ ਹਰ ਡੇਰੇ, ਹੁਜਰੇ, ਕਵਾਲਾਂ ਦੀਆਂ ਮਹਿਫ਼ਲਾਂ ਦਾ ਸ਼ਿੰਗਾਰ ਹਨ। ਜਨਸਾਧਾਰਨ ਇਨ੍ਹਾਂ ਦਾ ਆਨੰਦ ਮਾਣਦਾ ਹੈ। ਇਸ ਦਾ ਜਨਮ 1845 ਈ. (ਮੌਲਾ ਬਖਸ਼ ਨੇ 1841 ਈ. ਲਿਖਿਆ ਹੈ) ਵਿਚ ਖ਼ਵਾਜਾ ਖ਼ੁਦਾ ਬਖਸ਼ ਦੇ ਘਰ ਚਾਚੜਾ ਸ਼ਰੀਫ, ਰਿਆਸਤ ਬਹਾਵਲਪੁਰ (ਪਾਕਿਸਤਾਨ) ਵਿਚ ਹੋਇਆ। ਅੱਠ ਸਾਲਾਂ ਦੀ ਛੋਟੀ ਉਮਰ ਵਿਚ ਹੀ ਇਹ ਕੁਰਾਨ ਯਾਦ ਕਰਕੇ ਹਾਫ਼ਿਜ ਬਣ ਗਿਆ। ਇਸ ਸਾਲ ਹੀ ਇਸ ਦੇ ਪਿਤਾ ਦੀ ਮੌਤ ਹੋ ਗਈ। ਇਸ ਮਗਰੋਂ ਰੋਹੀ ਵਿਚ ਇਕ ਗੁਫ਼ਾ ਬਣਾ ਕੇ 18 ਸਾਲ ਤਪ-ਸਾਧਨਾ ਕੀਤੀ। ਬਹਾਵਲਪੁਰ ਦਾ ਸਮਕਾਲੀ ਨਵਾਬ ਸਬਹ ਸਾਦਕ ਮੁਹੰਮਦ ਰਾਬਾਅ ਖ਼ੁਦ ਇਸ ਦਾ ਮੁਰੀਦ ਬਣਿਆ ਤੇ ਇਸ ਦੀ ਗੱਡੀ ਨੂੰ ਖਿੱਚਣਾ ਆਪਣਾ ਮਾਣ ਸਮਝਦਾ ਸੀ। ਇਸ ਦਾ ਦੇਹਾਂਤ 1901 ਵਿਚ ਹੋਇਆ। ਇਸ ਦਾ ਮਜ਼ਾਰ ਮਿਠਨਕੋਟ ਵਿਖੇ ਹੈ ਜਿਥੇ ਹਰ ਵਰ੍ਹੇ ਬੜੀ ਸ਼ਾਨ ਨਾਲ ਇਸ ਦਾ ਉਰਸ ਮਨਾਇਆ ਜਾਂਦਾ ਹੈ।

ਇਹ ਮਹਾਨ ਵਿਦਵਾਨ ਅਤੇ ਪ੍ਰਭਾਵਸ਼ਾਲੀ ਵਕਤਾ ਹੋਣ ਤੋਂ ਇਲਾਵਾ ਕਈ ਭਾਸ਼ਾਵਾਂ ਜਿਵੇਂ ਅਰਬੀ, ਫ਼ਾਰਸੀ, ਉਰਦੂ, ਹਿੰਦੀ, ਸਿੰਧੀ, ਮਾਰਵਾੜੀ ਤੇ ਪੰਜਾਬੀ ਆਦਿ ਦਾ ਵੀ ਗਿਆਤਾ ਸੀ। ਇਸ ਨੇ ਅਰਬੀ ਤੋਂ ਇਲਾਵਾ ਇਨ੍ਹਾਂ ਸਾਰੀਆਂ ਭਾਸ਼ਾਵਾਂ ਵਿਚ ਥੋੜ੍ਹੀ ਬਹੁਤ ਰਚਨਾ ਕੀਤੀ ਹੈ। ਪੰਜਾਬੀ ਵਿਚ ਦੋਹੜੇ ਤੇ ਕਾਫ਼ੀਆਂ ਲਿਖੀਆਂ ਹਨ।

ਇਸ ਨੇ ਇਨ੍ਹਾਂ ਕਾਵਿ-ਰੂਪਾਂ ਵਿਚ ਕਈ ਵੰਨ-ਸੁਵੰਨੇ ਪ੍ਰਯੋਗ ਕੀਤੇ ਹਨ। ਇਸ਼ਕ-ਹਕੀਕੀ ਪ੍ਰਧਾਨ ਹੈ। ਮਾਲਕ ਲਈ ਤੜਪ, ਕਸਕ, ਬਿਰਹੋਂ ਦੀਆਂ ਤ੍ਰਾਟਾਂ, ਮਿਲਣ ਸਿਰ ਤੇ ਜੋਦੜੀਆਂ ਆਦਿ ਦਾ ਬਿਆਨ ਕਰਦਿਆਂ ਇਸ ਦੀ ਕਲਾ ਸਿਖ਼ਰਾਂ ਨੂੰ ਛੂੰਹਦੀ ਹੈ। ਬਿਆਨ ਸੁੰਦਰ, ਸਾਰ ਸਰਭਿਤ ਤੇ ਸੋਜ਼ ਭਰਪੂਰ ਹੈ। ਸੱਸੀ ਪੁੰਨੂ ਨੂੰ ਸਭ ਤੋਂ ਵੱਧ ਪ੍ਰਸਿੱਧੀ ਪ੍ਰਾਪਤ ਹੋਈ। ਇਸ ਦੀ ਬੋਲੀ ਬੜੀ ਮਿੱਠੀ ਹੈ ਜਿਸ ਤੇ ਕਈ ਭਾਸ਼ਾਵਾਂ ਤੇ ਉਪਭਾਸ਼ਾਵਾਂ ਦਾ ਪ੍ਰਭਾਵ ਹੈ।

ਇਸ ਦੀ ਪੰਜਾਬੀ ਰਚਨਾ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਨੇ ਸੰਪਾਦਿਤ ਕਰਕੇ ਛਪਵਾਈ ਹੈ ਪਰ ਡਾ. ਕਾਲਾ ਸਿੰਘ ਨੇ 'ਕਾਫ਼ੀਆਂ ਖ਼੍ਵਾਜਾ ਗ਼ੁਲਾਮ ਫ਼ਰੀਦ' ਨਾਮ ਅਧੀਨ ਇਸਦੀ ਪੰਜਾਬੀ ਰਚਨਾ ਨੂੰ ਸੰਕਲਿਤ ਕਰਕੇ ਨਾਲ ਟੀਕਾ ਵੀ ਲਿਖਿਆ ਹੈ ਜਿਸਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤਾ ਹੈ।

ਹ. ਪੁ.—ਕਾਫ਼ੀਆਂ ਖ਼੍ਵਾਜਾ ਗ਼ੁਲਾਮ ਫ਼ਰੀਦ—ਕਾਲਾ ਸਿੰਘ ਬੇਦੀ; ਸੂਫ਼ੀਆਂ ਦਾ ਕਲਾਮ— ਡਾ. ਮੋਹਨ ਸਿੰਘ ਦੀਵਾਨਾ; ਸੂਫ਼ੀ ਕਾਵਿ-ਸੰਗ੍ਰਹਿ— ਡਾ. ਹਰਨਾਮ ਸਿੰਘ ਸ਼ਾਨ; ਪੰ. ਸਾ. ਤਜ਼.

**ਗ਼ੁਲਾਮ ਮੁਹੀ-ਉੱਦੀਨ** (ਪਹਿਲਵਾਨ ਆਫ਼ਤਾਬਿ-ਹਿੰਦ) : ਭਾਰਤ ਦੇ ਇਸ ਪਹਿਲਵਾਨ ਦਾ ਜਨਮ 10 ਮਾਰਚ, 1866 ਨੂੰ ਲਾਹੌਰ (ਪਾਕਿਸਤਾਨ) ਵਿਚ ਉਸਤਾਦ ਚਿਰਾਗ਼-ਉੱਦੀਨ ਪਹਿਲਵਾਨ ਦੇਵਿ-ਹਿੰਦ ਦੇ ਘਰ ਹੋਇਆ। ਇਹ ਪਹਿਲਵਾਨਾਂ ਦੇ ਇਕ ਉੱਘੇ ਖ਼ਾਨਦਾਨ ਨਾਲ ਸਬੰਧ ਰੱਖਦਾ ਸੀ। ਇਸਨੇ ਆਪਣੇ ਜੀਵਨ ਵਿਚ ਹਜ਼ਾਰਾਂ ਕੁਸ਼ਤੀਆਂ ਲੜੀਆਂ ਤੇ ਸਦਾ ਜਿੱਤਦਾ ਰਿਹਾ।

**ਪਹਿਲਵਾਨ ਦੀਆਂ ਪ੍ਰਸਿੱਧ ਕੁਸ਼ਤੀਆਂ**-ਇਸਦੀ ਸਭ ਤੋਂ ਪਹਿਲੀ ਕੁਸ਼ਤੀ ਰਾਜ ਕਾਦਰ ਦੇ ਭਰਾ ਲੱਸੋ ਪਹਿਲਵਾਨ ਨਾਲ ਹੋਈ। ਇਸ ਦੀ ਦੂਜੀ ਕੁਸ਼ਤੀ ਰਜ਼ਬ ਮੁਲਤਾਨੀ ਅਤੇ ਅਗਲੀ ਕੁਸ਼ਤੀ ਖ਼ਲੀਫ਼ਾ ਘੋੜਾ ਨਾਲ ਹੋਈ। ਇਹ ਦੂਜੀ ਕੁਸ਼ਤੀ ਵਿਚ ਜਿੱਤ ਗਿਆ ਅਤੇ ਤੀਜੀ ਵਿਚ ਬਰਾਬਰ ਰਿਹਾ। ਇਸ ਪਿਛੋਂ ਇਸ ਨੇ ਰਹਿਮੀ ਅਰਾਈਂ ਅਤੇ ਨਿਜਾਮ ਪਹਿਲਵਾਨ ਅਮਾਮੀ ਵਾਲੇ ਨੂੰ ਹਰਾਇਆ। ਕਾਲੇ ਪਰਤਾਬੇ ਨਾਲ ਹੋਈ ਕੁਸ਼ਤੀ ਵਿਚ ਇਸਦੀ ਜਿੱਤ ਤੋਂ ਖ਼ੁਸ਼ ਹੋ ਕੇ ਮਹਾਰਾਜਾ ਕੋਲ੍ਹਾਪੁਰ ਨੇ ਇਸ ਨੂੰ ਇਕ ਸੋਨੇ ਦੀ ਮਾਲਾ ਅਤੇ ਕੜੇ ਦਿੱਤੇ ਸਨ।



ਅਫਤਾਬਿ-ਹਿੰਦ

ਇਸਦੀ ਅਗਲੀ ਪ੍ਰਸਿੱਧ ਕੁਸ਼ਤੀ 1906 ਈ. ਵਿਚ ਸਬਜ਼ੀ ਮੰਡੀ ਲਾਹੌਰ ਵਿਚ ਗਾਮਾ ਪਹਿਲਵਾਨ ਨਾਲ ਹੋਈ। ਕੁਸ਼ਤੀ ਬਹੁਤ ਜ਼ਬਰਦਸਤ ਸੀ ਅਤੇ ਦੋਵੇਂ ਪਹਿਲਵਾਨ ਭੁੱਖੇ ਸ਼ੇਰਾਂ ਵਾਂਗ ਇਕ ਦੂਜੇ ਨੂੰ ਟੁੱਟ ਟੁੱਟ ਕੇ ਪੈਂਦੇ ਸਨ। ਇਹ ਕੁਸ਼ਤੀ ਬਰਾਬਰ ਰਹੀ। ਪਿਛੋਂ ਇਹ ਅਮਾਮ ਬਖਸ਼ ਪਹਿਲਵਾਨ ਰੁਸਤਮਿ-ਹਿੰਦ ਨਾਲ ਦੋ ਵਾਰੀ ਕੁਸ਼ਤੀ ਲੜਿਆ। ਇਨ੍ਹਾਂ ਵਿਚ ਇਹ ਬਰਾਬਰ ਰਿਹਾ। ਅਮਾਮ ਬਖਸ਼ ਨਾਲ ਇਸ ਦੀ ਪਹਿਲੀ ਕੁਸ਼ਤੀ 17 ਜਨਵਰੀ, 1909 ਨੂੰ ਦਾਤਾ ਗੰਜ ਬਖਸ਼ ਦੀ ਸਰਾਂ ਵਿਚ ਲਾਹੌਰ ਵਿਚ ਹੋਈ। ਦੂਜੀ ਕੁਸ਼ਤੀ ਮਹਾਰਾਜਾ ਕੋਲ੍ਹਾਪੁਰ ਦੇ ਸਾਹਮਣੇ ਹੋਈ।

ਸੰਨ 1910 ਵਿਚ ਇਸ ਦੀ ਕੁਸ਼ਤੀ ਲਾਹੌਰ ਵਿਚ ਧੱਕਰ ਸਿੰਘ ਪਹਿਲਵਾਨ ਨਾਲ ਹੋਈ। ਸੰਨ 1911 ਵਿਚ ਯੂਰਪ ਦੇ ਦੌਰੇ ਤੇ ਗਿਆ ਅਤੇ ਉਥੋਂ ਇਹ ਪੈਰਿਸ ਚਲਾ ਗਿਆ। ਉਥੇ ਇਸ ਦੀ ਕੁਸ਼ਤੀ ਮੋਰਿਸ ਗੈਬੀਅਰ ਨਾਲ ਹੋਈ। ਇਸ ਵਿਚ ਇਸਨੇ ਉਸ ਨੂੰ ਕੇਵਲ ਚੌਦਾਂ ਮਿੰਟਾਂ ਵਿਚ ਹੀ ਜਿੱਤ ਲਿਆ ਸੀ। ਪ੍ਰਦੇਸ਼ ਵਿਚ ਭਾਰਤੀ ਪਹਿਲਵਾਨਾਂ ਦੀ ਇਹ ਸਭ ਤੋਂ ਵੱਡੀ ਜਿੱਤ ਸੀ। ਇਸ ਪਿਛੋਂ ਇਹ ਸ਼ਿਕਾਗੋ ਗਿਆ। ਉਥੇ ਇਸ ਨੇ ਸੰਸਾਰ ਦੇ ਕੈਚ, ਐਜ਼. ਕੈਚ. ਕੈਨ (Catch-as-catch can) ਸਟਾਈਲ ਦੇ ਪ੍ਰਸਿੱਧ ਚੈਂਪੀਅਨ ਫਰੈਂਕ ਗੌਚ ਨੂੰ ਕੁਸ਼ਤੀ ਲਈ ਵੰਗਾਰਿਆ ਪਰੰਤੂ ਉਹ ਇਸ ਨਾਲ ਲੜਨ ਨੂੰ ਤਿਆਰ ਨਾ ਹੋਇਆ। ਇਸ ਪਿਛੋਂ ਇਸ ਨੇ ਫ਼ਰਾਂਸ ਵਿਚ ਵੀ ਆਪਣੇ ਨਾਂ ਦੀਆਂ ਧੁੰਮਾਂ ਪਾ ਦਿੱਤੀਆਂ ਸਨ।

ਇਸ ਨੇ ਮਹਾਰਾਜਾ ਇੰਦੌਰ ਦੇ ਦਰਬਾਰ ਵਿਚ ਹਾਜ਼ਰ ਸਾਰੇ ਪਹਿਲਵਾਨਾਂ ਨੂੰ ਕੁਸ਼ਤੀ ਲੜਨ ਦਾ ਚੈਲੰਜ ਕੀਤਾ ਪਰੰਤੂ ਇਹ ਚੈਲੰਜ ਕਿਸੇ ਨੇ ਸਵੀਕਾਰ ਨਾ ਕੀਤਾ ਅਤੇ ਇਸ ਨੂੰ ਆਫ਼ਤਾਬਿ-ਹਿੰਦ ਦਾ ਖ਼ਿਤਾਬ ਪ੍ਰਾਪਤ ਹੋਇਆ। ਉਸ ਸਮੇਂ ਇਸ ਨੂੰ ਇਕ ਗੁਰਜ ਅਤੇ ਇਕ ਤਲਵਾਰ ਇਨਾਮ ਵਜੋਂ ਪ੍ਰਾਪਤ ਹੋਈ।

ਪਹਿਲਵਾਨ ਦੀ ਖ਼ੁਰਾਕ ਵਿਚ ਅੱਧਾ ਸੇਰ ਬਦਾਮ, ਇਕ ਮੁਰਗਾ, 3 ਸੇਰ ਦੁੱਧ, 1-1 1/2 ਪਾ ਮੱਖਣ ਅਤੇ 4 ਸੇਰ ਮੀਟ ਦੀ ਯਖਨੀ ਸ਼ਾਮਲ ਸੀ। ਰਾਤ ਨੂੰ ਇਹ 3 ਪਾ ਮੀਟ ਖਾਂਦਾ ਸੀ। ਇਸ ਖ਼ੁਰਾਕ ਨੂੰ ਹਜ਼ਮ ਕਰਨ ਵਾਸਤੇ ਇਹ ਦਿਨ ਵਿਚ ਡੇਢ ਵਜੇ ਤੋਂ ਸ਼ਾਮ ਦੇ 6 ਵਜੇ ਤੱਕ ਮਿਹਨਤ ਕਰਦਾ ਸੀ ਅਤੇ ਰਾਤ ਨੂੰ ਸਾਢੇ ਬਾਰਾਂ ਵਜੇ ਤੋਂ ਸਵੇਰ 9 ਵਜੇ ਤੱਕ ਕਸਰਤ ਕਰਦਾ ਸੀ।

ਇਸ ਪਹਿਲਵਾਨ ਦੀ ਸੱਤਾਨਵੇਂ ਸਾਲ ਦੀ ਉਮਰ ਵਿਚ 29 ਅਕਤੂਬਰ, 1963 ਨੂੰ ਮੌਤ ਹੋ ਗਈ।

ਹ. ਪੁ.–ਭਾਰਤ ਦੇ ਪਹਿਲਵਾਨ

**ਗ਼ੁਲਾਮ ਰਸੂਲ, ਮੌਲਵੀ** : ਇਹ ਪੰਜਾਬੀ ਦਾ ਇਕ ਪ੍ਰਸਿੱਧ ਸੂਫ਼ੀ ਕਵੀ, ਵਿਦਵਾਨ ਪ੍ਰਭਾਵਸ਼ਾਲੀ ਵਕਤਾ ਤੇ ਕਰਾਮਾਤੀ ਪੀਰ ਸੀ। ਇਸ ਦੇ ਪਿਤਾ ਦਾ ਨਾਂ ਮੌਲਵੀ ਰਹੀਮ ਬਖ਼ਸ਼ ਸੀ ਜੋ ਖ਼ੁਦ ਬੜਾ ਆਲਮ ਸੀ। ਇਸ ਦਾ ਜਨਮ ਕੋਟ ਭਵਾਨੀ ਦਾਸ, ਜ਼ਿਲ੍ਹਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਵਿਚ 1813 ਈ. ਵਿਚ ਹੋਇਆ। ਬਾਅਦ ਵਿਚ ਇਹ ਕਿਲਾ ਮੀਹਾਂ ਸਿੰਘ, ਜ਼ਿਲ੍ਹਾ ਗੁਜਰਾਂਵਾਲਾ ਵਿਚ ਜਾ ਵਸਿਆ। ਇਸ ਨੇ ਲਾਹੌਰ ਦੇ ਪ੍ਰਸਿੱਧ ਵਿਦਵਾਨ ਮੌਲਵੀ ਗ਼ੁਲਾਮ ਮੁਹੀ-ਉ-ਦੀਨ ਪਾਸੋਂ ਵਿੱਦਿਆ ਪ੍ਰਾਪਤ ਕੀਤੀ। ਫਿਰ ਹੱਜ ਕੀਤਾ ਤੇ ਪੰਜਾਬ ਵਿਚ ਪ੍ਰਚਾਰ ਮੁਹਿੰਮ ਆਰੰਭ ਕਰ ਦਿੱਤੀ। ਸੰਨ 1857 ਦਾ ਗਦਰ ਜ਼ੋਰਾਂ ਤੇ ਸੀ। ਇਸ ਨੂੰ ਵੀ ਸ਼ੱਕ ਵਿਚ ਫੜ ਲਿਆ ਗਿਆ ਤੇ ਲਾਹੌਰ ਦੇ ਸ਼ਾਹੀ ਕਿਲੇ ਵਿਚ ਕੈਦ ਕਰ ਦਿੱਤਾ। ਲੋਕਾਂ ਵਿਚ ਇਹ ਅਫ਼ਵਾਹ ਉਡਾ ਦਿੱਤੀ ਗਈ ਕਿ ਉਸ ਨੂੰ ਫ਼ਾਂਸੀ ਦੀ ਸਜ਼ਾ ਹੋ ਗਈ ਹੈ। ਇਹ ਸੁਣ ਕੇ ਸ਼ਰਧਾਲੂ ਭੜਕ ਉਠੇ। ਅਖ਼ੀਰ ਮਿਸਟਰ ਮਿੰਟਗੁਮਰੀ ਵਿੱਤ ਕਮਿਸ਼ਨਰ ਨੇ ਪਤਾ ਲਗਦਿਆਂ ਹੀ ਇਸ ਨੂੰ ਛੱਡ ਦਿੱਤਾ। ਇਸ ਨੇ ਆਪਣਾ ਸਾਰਾ ਜੀਵਨ ਲੋਕ-ਸੇਵਾ ਤੇ ਭਗਤੀ ਕਰਦਿਆਂ ਰੱਬ ਦੀ ਰਜ਼ਾ ਵਿਚ ਗੁਜ਼ਾਰਿਆ। ਅਖ਼ੀਰ 1874 ਵਿਚ ਇਕ ਦਿਨ ਕਲਮਾ ਪੜ੍ਹਦਿਆਂ ਹੀ ਸਰੀਰ ਤਿਆਗ ਦਿੱਤਾ ਤੇ ਕਿਲਾ ਮੀਹਾਂ ਸਿੰਘ ਵਿਖੇ ਹੀ ਉਸ ਨੂੰ ਦਫ਼ਨਾਇਆ ਗਿਆ।

ਇਸ ਨੇ ਬਿਰਹੋਂ ਭਰਪੂਰ ਕਵਿਤਾ ਰਚੀ ਹੈ ਜਿਸ ਵਿਚ ਲੌਕਿਕ ਪ੍ਰੀਤ-ਕਥਾਵਾਂ ਦੁਆਰਾ ਅਧਿਆਤਮਕ ਪ੍ਰੀਤ ਨੂੰ ਪਰਗਟ ਕੀਤਾ ਪਰ ਬਾਅਦ ਵਿਚ ਇਸ ਨੇ ਆਪਣੀ ਕਵਿਤਾ ਵਿਚ ਪ੍ਰੀਤ ਕਹਾਣੀ ਦੀ ਥਾਂ ਸਿੱਧੀ ਗੱਲ ਆਖਣੀ ਉੱਚਿਤ ਜਾਣੀ। ਇਸ ਦੀਆਂ ਪ੍ਰਸਿੱਧ ਰਚਨਾਵਾਂ :—

(1) ਤਿੰਨ ਨਜ਼ਮਾਂ (ਨਬੀ ਤੇ ਪੀਰ ਆਦਿ ਬਾਰੇ) (2) ਜ਼ਿਕਰਿ ਸੁਮਾਇਲੇ ਨਬਵੀ (3) ਹੁਲੀਆ ਸ਼ਰੀਫ਼ ਰਸੂਲ (ਫ਼ਾਰਸੀ)

(4) ਹੁਲੀਆ ਮੁਬਾਰਕ ਖ਼ੁਰਦ (ਅੱਧਾ ਫ਼ਾਰਸੀ ਤੇ ਅੱਧਾ ਪੰਜਾਬੀ ਵਿਚ) (5) ਕਿੱਸਾ ਹਜ਼ਰਤ ਬਲਾਲ (6) ਹੁਲੀਆ ਮੁਬਾਰਕ ਹਜ਼ਰਤ ਗੌਸੁਲ ਆਜ਼ਮ (7) ਸ਼ੀਹਰਫ਼ੀ (8) ਨਸੀਹਤਨਾਮਾ (ਉਰਦੂ) (9) ਫੁਟਕਲ ਫ਼ਾਰਸੀ ਬੈਂਤ ਤੇ ਨਾਅਤਾਂ ਅਤੇ (10) ਸੱਸੀ ਵਾ ਪੁੰਨੂ। ਇਸ ਦੇ ਨਾਮ ਨਾਲ ਇਕ ਵਾਰਤਕ ਦੀ ਪੁਸਤਕ 'ਪੱਕੀ ਰੋਟੀ' ਵੀ ਸਬੰਧਤ ਕੀਤੀ ਜਾਂਦੀ ਹੈ।

ਹ. ਪੁ.—ਸੂਫ਼ੀ ਕਾਵਿ ਸੰਗ੍ਰਹਿ—ਡਾ. ਹਰਨਾਮ ਸਿੰਘ ਸ਼ਾਨ

**ਗੁੱਲੀ-ਡੰਡਾ** : ਪੰਜਾਬ (ਭਾਰਤ) ਦੀ ਇਕ ਹਰਮਨ ਪਿਆਰੀ ਖੇਡ ਹੈ ਅਤੇ ਪੱਛਮੀ ਦੇਸ਼ਾਂ ਦੀਆਂ ਪ੍ਰਸਿੱਧ ਖੇਡਾਂ ਕ੍ਰਿਕਟ ਅਤੇ ਬੇਸ-ਬਾਲ ਵਿਚ ਚੌੜੇ ਅਤੇ ਗੋਲ ਬੱਲਿਆਂ ਨਾਲ ਗੇਂਦ ਨੂੰ ਸੱਟ ਮਾਰ ਕੇ ਦੂਰ ਸੁੱਟਿਆ ਜਾਂਦਾ ਹੈ ਪਰ ਗੁੱਲੀ-ਡੰਡੇ ਵਿਚ, ਇਕ ਡੰਡੇ ਨਾਲ ਗੁੱਲੀ ਨੂੰ ਉਭਾਰ ਕੇ ਜ਼ੋਰ ਦੀ ਸੱਟ ਮਾਰੀ ਜਾਂਦੀ ਹੈ। ਇਸ ਦੇ ਕਈ ਹੋਰ ਪੱਖ, ਜਿਵੇਂ ਕਿ ਗੁੱਲੀ ਨੂੰ ਹਵਾ ਵਿਚ ਬੋਚਣਾ, ਡੰਡੇ ਦਾ ਨਿਸ਼ਾਨਾ ਲਾਉਣਾ, ਤੇ ਗੁੱਲੀ ਨੂੰ ਹਵਾ ਵਿਚ ਭੇਜਣਾ ਆਦਿ ਵੀ ਕ੍ਰਿਕਟ ਦੀ ਖੇਡ ਨਾਲ ਮਿਲਦੇ-ਜੁਲਦੇ ਹਨ। ਇਹ ਖੇਡ ਪੰਜ ਤੋਂ ਪੰਦਰਾਂ ਸਾਲ ਦੇ ਬੱਚਿਆਂ ਵਿਚ ਬਹੁਤ ਖੇਡੀ ਜਾਂਦੀ ਹੈ। ਪਰੰਤੂ ਪਿੰਡਾਂ ਵਿਚ ਇਸ ਤੋਂ ਵੱਡੇ ਗਭਰੂ ਵੀ ਅਕਸਰ ਇਸ ਖੇਡ ਦਾ ਆਨੰਦ ਮਾਣਦੇ ਦਿਖਾਈ ਦਿੰਦੇ ਸਨ। ਇਸ ਖੇਡ ਉਤੇ ਬਹੁਤ ਘੱਟ ਖ਼ਰਚ ਆਉਂਦਾ ਹੈ ਪਰੰਤੂ ਕਦੇ ਕਦੇ ਸ਼ੌਕੀਨ ਇਹ ਖੇਡ ਬਹੁਤ ਵੱਡੀਆਂ ਵੱਡੀਆਂ ਸ਼ਰਤਾਂ ਲਾ ਕੇ ਵੀ ਖੇਡਦੇ ਹਨ।

ਸ਼ਹਿਰਾਂ ਵਿਚ ਅੱਜਕੱਲ ਖੁਲ੍ਹੀਆਂ ਥਾਵਾਂ ਘੱਟ ਉਪਲਬਧ ਹੋਣ ਕਰਕੇ ਇਹ ਖੇਡ ਭਾਵੇਂ ਘਟਦੀ ਜਾ ਰਹੀ ਹੈ ਪਰੰਤੂ ਗਲੀਆਂ ਮੁਹੱਲਿਆਂ ਵਿਚ ਬੱਚੇ ਅਕਸਰ ਇਸ ਖੇਡ ਵਿਚ ਰੁੱਝੇ ਵਿਖਾਈ ਦਿੰਦੇ ਹਨ। ਪਿੰਡਾਂ ਵਿਚ ਬਾਹਰ ਖੁਲ੍ਹੀ ਥਾਂ ਤੇ ਬੱਚਿਆਂ ਦੀਆਂ ਕਈ ਟੋਲੀਆਂ ਇਸ ਖੇਡ ਵਿਚ ਮਗਨ ਵੇਖੀਆਂ ਜਾ ਸਕਦੀਆਂ ਹਨ।

ਗੁੱਲੀ-ਡੰਡੇ ਦੀ ਬਣਤਰ—ਡੰਡੇ ਦੀ ਲੰਬਾਈ 50 ਤੋਂ 60 ਸੈਂ. ਮੀ. ਹੁੰਦੀ ਹੈ ਅਤੇ ਇਹ ਅਕਸਰ ਗੋਲ ਹੀ ਹੁੰਦਾ ਹੈ। ਗੁੱਲੀ ਦੀ ਲੰਬਾਈ 10 ਤੋਂ 15 ਸੈਂ. ਮੀ. ਹੈ ਅਤੇ ਵਿਚਕਾਰੋਂ ਇਸ ਦੀ ਮੁਟਾਈ ਡੰਡੇ ਦੇ ਬਰਾਬਰ ਦੀ ਹੁੰਦੀ ਹੈ। ਗੁੱਲੀ ਨੂੰ ਦੋਹਾਂ ਪਾਸਿਆਂ ਤੋਂ ਘੜ ਕੇ ਸਿਰਿਆਂ ਨੂੰ ਤਿੱਖਾ ਕੀਤਾ ਹੁੰਦਾ ਹੈ। ਮੇਲਿਆਂ ਵਿਚ ਸਜੀਆਂ ਹੋਈਆਂ ਦੁਕਾਨਾਂ ਤੇ ਅਕਸਰ ਰੰਗਦਾਰ ਗੁੱਲੀ-ਡੰਡੇ ਵੇਖੇ ਜਾ ਸਕਦੇ ਹਨ, ਜਿਸ ਨੂੰ ਬੱਚੇ ਖ਼ੁਸ਼ ਹੋ ਕੇ ਖ਼ਰੀਦਦੇ ਹਨ।

**ਖੇਡਣ ਦਾ ਤਰੀਕਾ**—ਇਹ ਖੇਡ ਦੋ ਖਿਡਾਰੀ ਜਾਂ ਦੋ ਟੋਲੀਆਂ ਖੇਡ ਸਕਦੀਆਂ ਹਨ। ਦੋਹਾਂ ਟੋਲੀਆਂ ਵਿਚ ਬਰਾਬਰ ਬਰਾਬਰ ਖਿਡਾਰੀ ਹੁੰਦੇ ਹਨ। ਖਿਡਾਰੀਆਂ ਦੀ ਗਿਣਤੀ ਕੋਈ ਖ਼ਾਸ ਨਿਸ਼ਚਿਤ ਨਹੀਂ ਹੁੰਦੀ। ਜਿੰਨੇ ਵੀ ਖਿਡਾਰੀ ਹੋਣ, ਦੋ ਟੋਲੀਆਂ ਵਿਚ ਬਰਾਬਰ ਬਰਾਬਰ ਵੰਡ ਲਏ ਜਾਂਦੇ ਹਨ। ਆਮ ਤੌਰ ਤੇ ਇਕ ਟੋਲੀ ਵਿਚ ਪੰਜ ਖਿਡਾਰੀ ਹੁੰਦੇ ਹਨ। ਖੇਡਣ ਵਾਲੀ ਥਾਂ ਦੇ ਵਿਚਕਾਰ ਇਕ ਰਾਬ ਜਾਂ ਖੁੱਤੀ ਹੁੰਦੀ ਹੈ ਜਿਹੜੀ ਤਕਰੀਬਨ 6 ਤੋਂ ਲੈ ਕੇ 9 ਇੰਚ ਤੱਕ ਲੰਬੀ ਅਤੇ 2 ਤੋਂ 4 ਇੰਚ ਤੱਕ ਡੂੰਘੀ ਹੁੰਦੀ ਹੈ ਅਤੇ ਲਗਭਗ 2 ਇੰਚ ਚੌੜੀ ਹੁੰਦੀ ਹੈ।

ਖੇਡ ਦਾ ਸਮਾਂ ਖੁੱਲ੍ਹਾ ਹੁੰਦਾ ਹੈ ਅਤੇ ਇਹ ਮਿਥੀਆਂ ਹੋਈਆਂ ਵਾਰੀਆਂ ਖ਼ਤਮ ਹੋ ਜਾਣ ਤੇ ਹੀ ਮੁੱਕ ਜਾਂਦੀ ਹੈ। ਉਦਾਹਰਨ ਦੇ ਤੌਰ ਤੇ ਜੇ ਦੋ-ਦੋ ਵਾਰੀਆਂ ਲੈਣ ਦਾ ਫ਼ੈਸਲਾ ਕੀਤਾ ਹੋਵੇ ਤਾਂ ਖੇਡ ਦੋਹਾਂ ਟੀਮਾਂ ਦੁਆਰਾ ਦੋ ਵਾਰੀਆਂ ਲਏ ਜਾਣ ਤੇ ਹੀ ਸਮਾਪਤ ਹੋਵੇਗੀ। ਆਮ ਤੌਰ ਤੇ ਇਹ ਖੇਡ ਅਣਮਿਥੇ ਸਮੇਂ ਤੱਕ ਖੇਡੀ ਜਾਂਦੀ ਹੈ ਅਤੇ ਖਿਡਾਰੀ ਥੱਕ ਜਾਣ ਤੇ ਹੀ ਖੇਡ ਬੰਦ ਕਰਦੇ ਹਨ।

ਸ਼ੁਰੂ ਕਰਨ ਤੋਂ ਪਹਿਲਾਂ, ਜਿਸ ਟੋਲੀ ਦਾ ਆਗੂ ਆਪਣੇ ਡੰਡੇ ਉਤੇ ਗੁੱਲੀ ਨੂੰ ਬਹੁਤ ਵਾਰੀ ਭੁੜਕਾ ਲੈਂਦਾ ਹੈ, ਉਸ ਦੀ ਟੋਲੀ ਦੀ ਪਹਿਲੀ ਵਾਰੀ ਹੋ ਜਾਂਦੀ ਹੈ। ਵਾਰੀ ਲੈਣ ਵਾਲੀ ਟੋਲੀ ਦੇ ਸਾਰੇ ਖਿਡਾਰੀ ਖੁੱਤੀ ਜਾਂ ਰਾਬ ਦੇ ਪਿੱਛੇ ਖੜ੍ਹੇ ਹੋ ਜਾਂਦੇ ਹਨ ਅਤੇ ਦੂਜੀ ਟੋਲੀ ਦੇ ਖਿਡਾਰੀ ਸਾਹਮਣੇ ਵਾਰੀ ਲੈਣ ਵਾਲਿਆਂ ਵਿਚ। ਇਕ ਖਿਡਾਰੀ ਗੁੱਲੀ ਅਤੇ ਡੰਡਾ ਫੜ ਕੇ ਰਾਬ ਜਾਂ ਖੁੱਤੀ ਦੇ ਕੋਲ ਜਾਂਦਾ ਹੈ ਅਤੇ ਗੁੱਲੀ ਨੂੰ ਖੁੱਤੀ ਉਤੇ ਰੱਖ ਕੇ, ਡੰਡੇ ਦੇ ਇਕ ਸਿਰੇ ਨੂੰ ਰਾਬ ਵਿਚ ਗੁੱਲੀ ਦੇ ਹੇਠਾਂ ਰੱਖਦਾ ਹੈ ਅਤੇ ਡੰਡੇ ਨੂੰ ਜ਼ੋਰ ਨਾਲ ਫੜ ਕੇ ਗੁੱਲੀ ਨੂੰ ਅਗੇ ਖੜ੍ਹੇ ਖਿਡਾਰੀਆਂ ਵੱਲ ਜ਼ੋਰ ਦੀ ਸੁੱਟਦਾ ਹੈ। ਸਾਹਮਣੇ ਖੜ੍ਹੇ ਖਿਡਾਰੀ ਗੁੱਲੀ ਨੂੰ ਬੋਚਣ ਦਾ ਯਤਨ ਕਰਦੇ ਹਨ। ਜੇ ਸਾਹਮਣੇ ਖੜ੍ਹੇ ਖਿਡਾਰੀਆਂ ਵਿਚੋਂ ਕੋਈ ਖਿਡਾਰੀ ਗੁੱਲੀ ਨੂੰ ਬੋਚ ਲੈਂਦਾ ਹੈ ਤਾਂ ਵਾਰੀ ਲੈ ਰਹੇ ਖਿਡਾਰੀ ਦੀ ਵਾਰੀ ਚਲੀ ਜਾਂਦੀ ਹੈ। ਗੁੱਲੀ ਨਾ ਬੋਚੀ ਜਾਣ ਤੇ ਵਾਰੀ ਲੈਣ ਵਾਲਾ ਖਿਡਾਰੀ ਡੰਡਾ ਰਾਬ ਦੇ ਆਰ-ਪਾਰ ਰੱਖਦਾ ਹੈ ਤੇ ਵਿਰੋਧੀ ਖਿਡਾਰੀਆਂ ਵਿਚ ਇਕ ਗੁੱਲੀ ਨਾਲ, ਉਥੋਂ ਜਿੱਥੇ ਗੁੱਲੀ ਡਿਗੀ ਹੋਵੇ, ਡੰਡੇ ਨੂੰ ਨਿਸ਼ਾਨਾ ਬਣਾਉਂਦਾ ਹੈ। ਜੇ ਗੁੱਲੀ ਡੰਡੇ ਨੂੰ ਲੱਗ ਜਾਵੇ ਤਾਂ ਖੇਡਣ ਵਾਲੇ ਦੀ ਵਾਰੀ ਚਲੀ ਜਾਂਦੀ ਹੈ ਨਹੀਂ ਤਾਂ ਉਹ ਰਾਬ ਤੋਂ ਡੰਡੇ ਨੂੰ ਚੁੱਕ ਕੇ ਗੁੱਲੀ ਦੇ ਇਕ ਸਿਰੇ ਉਤੇ ਡੰਡਾ ਮਾਰ ਕੇ ਗੁੱਲੀ ਨੂੰ ਉਭਾਰਦਾ ਹੈ। ਇਸ ਤਰ੍ਹਾਂ ਉੱਛਲੀ ਹੋਈ ਗੁੱਲੀ ਨੂੰ ਜ਼ਮੀਨ ਤੇ ਡਿਗਣ ਤੋਂ ਪਹਿਲਾਂ ਹੀ ਡੰਡੇ ਨਾਲ ਜ਼ੋਰ ਦੀ ਸੱਟ ਮਾਰਦਾ ਹੈ। ਇਸਨੂੰ ਟੁੱਲ ਮਾਰਨਾ ਵੀ ਕਹਿੰਦੇ ਹਨ। ਇਸ ਤਰ੍ਹਾਂ ਉਹ ਖਿਡਾਰੀ ਇਕ ਇਕ ਕਰਕੇ ਦੋ ਟੁੱਲੇ ਹੋਰ ਮਾਰਦਾ ਹੈ ਇਨ੍ਹਾਂ ਟੁੱਲਾਂ ਤੋਂ ਪਿਛੋਂ ਵਾਰੀ ਲੈਣ ਵਾਲਾ ਖਿਡਾਰੀ ਡੰਡਾ ਫੇਰ ਰਾਬ ਉਤੇ ਰਖ ਦਿੰਦਾ ਹੈ ਤੇ ਵਿਰੋਧੀ ਟੋਲੀ ਦਾ ਇਕ ਖਿਡਾਰੀ ਗੁੱਲੀ-ਡੰਡੇ ਦਾ ਪਹਿਲਾਂ ਵਾਂਗ ਨਿਸ਼ਾਨਾ ਲਾਉਂਦਾ ਹੈ। ਇਸ ਤਰ੍ਹਾਂ, ਵਾਰੀ ਲੈਣ ਵਾਲਾ ਖਿਡਾਰੀ ਉਦੋਂ ਤੱਕ ਖੇਡਦਾ ਰਹਿੰਦਾ ਹੈ ਜਦੋਂ ਤੱਕ ਉਸ ਦੀ ਵਾਰੀ ਗੁੱਲੀ ਦੇ ਬੋਚਣ ਨਾਲ ਜਾਂ ਡੰਡੇ ਦਾ ਨਿਸ਼ਾਨਾ ਲੱਗ ਜਾਣ ਨਾਲ ਚਲੀ ਨਹੀਂ ਜਾਂਦੀ। ਇਕ ਖਿਡਾਰੀ ਦੀ ਵਾਰੀ ਜਾਣ ਪਿਛੋਂ ਦੂਜੇ ਖਿਡਾਰੀ ਦੀ ਵਾਰੀ ਆਉਂਦੀ ਹੈ ਅਤੇ ਦੂਜੇ ਪਿਛੋਂ ਤੀਜੇ ਦੀ। ਇਸ ਤਰ੍ਹਾਂ ਵਾਰੀ ਲੈਣ ਵਾਲੀ ਟੋਲੀ ਦੇ ਸਾਰੇ ਖਿਡਾਰੀ ਇਕ ਦੂਜੇ ਦੇ ਪਿਛੋਂ ਵਾਰੀ ਲੈਂਦੇ ਜਾਂਦੇ ਹਨ। ਵਾਰੀ ਲੈਣ ਵਾਲੀ ਟੋਲੀ ਦੇ ਸਾਰੇ ਖਿਡਾਰੀਆਂ ਦੀ ਵਾਰੀ ਜਾਣ ਪਿਛੋਂ ਦੂਜੀ ਟੋਲੀ ਦੇ ਖਿਡਾਰੀਆਂ ਵਾਂਗ ਇਕ ਇਕ ਕਰਕੇ ਵਾਰੀ ਲੈਂਦੇ ਹਨ। ਜਦੋਂ ਦੋਵੇਂ ਟੋਲੀਆਂ ਦੀਆਂ ਮਿੱਥੀਆਂ ਹੋਈਆਂ ਵਾਰੀਆਂ ਖ਼ਤਮ ਹੋ ਜਾਂਦੀਆਂ ਹਨ ਤਾਂ ਖੇਡ ਵੀ ਮੁੱਕ ਜਾਂਦੀ ਹੈ। ਜੇ ਵਾਰੀਆਂ ਮਿਥੀਆਂ ਨਾ ਕੀਤੀਆਂ ਗਈਆਂ ਹੋਣ ਤਾਂ ਖੇਡ ਟੋਲੀਆਂ ਦੀ ਮਰਜ਼ੀ ਅਨੁਸਾਰ ਚਲਦੀ ਰਹਿੰਦੀ ਹੈ।

ਇਸ ਖੇਡ ਦੀ ਜਿੱਤ ਹਾਰ ਦਾ ਵੱਖਰਾ ਹੀ ਤਰੀਕਾ ਹੈ। ਇਸ ਵਿਚ ਜਿਹੜੀ ਟੋਲੀ ਜ਼ਿਆਦਾ ਦੇਰ ਤੱਕ ਖੇਡਦੀ ਰਹਿੰਦੀ ਹੈ, ਉਹ ਜਿੱਤੀ ਅਤੇ ਦੂਜੀ ਟੋਲੀ ਹਾਰੀ ਸਮਝੀ ਜਾਂਦੀ ਹੈ।

ਇਸ ਖੇਡ ਲਈ ਕਿਸੇ ਰੈਫ਼ਰੀ ਦੀ ਲੋੜ ਨਹੀਂ ਪੈਂਦੀ ਕਿਉਂਕਿ ਦੋਹਾਂ ਪਾਸਿਆਂ ਦੇ ਖਿਡਾਰੀ ਇਕ ਦੂਜੇ ਦੀ ਵਾਰੀ ਵੇਲੇ ਪੂਰਾ ਧਿਆਨ ਰੱਖਦੇ ਹਨ ਪਰੰਤੂ ਫੇਰ ਵੀ ਰੈਫ਼ਰੀ ਦੀ ਮੌਜੂਦਗੀ ਨਾ ਹੋਣ ਕਰਕੇ ਕਈ ਵਾਰੀ ਝਗੜਾ ਹੋ ਹੀ ਜਾਂਦਾ ਹੈ।

ਇਸ ਖੇਡ ਵਿਚ ਹੇਠ ਲਿਖੇ ਨਿਯਮਾਂ ਦੀ ਪਾਲਣਾ ਕੀਤੀ ਜਾਂਦੀ ਹੈ :—

1. ਵਾਰੀ ਲੈਣ ਵਾਲੇ ਖਿਡਾਰੀ ਦੀ ਵਾਰੀ ਉਸੇ ਸਮੇਂ ਚਲੀ ਜਾਂਦੀ ਹੈ ਜਦੋਂ ਤਿੰਨਾਂ ਟੁੱਲਾਂ ਵਿਚ ਕੋਈ ਵੀ ਨਾ ਲੱਗੇ।
2. ਵਾਰੀ ਸ਼ੁਰੂ ਕਰਨ ਵੇਲੇ ਗੁੱਲੀ, ਰਾਬ ਉਤੇ ਰੱਖਕੇ ਉੱਚੀ ਹਵਾ ਵਿਚ ਜਾਂ ਜ਼ਮੀਨ ਦੇ ਨਾਲ ਨਾਲ ਸੁੱਟੀ ਜਾ ਸਕਦੀ ਹੈ।
3. ਟੁੱਲ ਹਰ ਪਾਸੇ ਵੱਲ ਮਾਰਿਆ ਜਾ ਸਕਦਾ ਹੈ।

4. ਕਿਸੇ ਕਿਸੇ ਥਾਂ ਉਤੇ ਉਪਰ ਲਿਖੇ ਨਿਯਮਾਂ ਵਿਚ ਹੇਠਲੇ ਨਿਯਮ ਦਾ ਵਾਧਾ ਵੀ ਕੀਤਾ ਗਿਆ ਹੈ ਅਤੇ ਇਸ ਤਰ੍ਹਾਂ ਖੇਡ ਹੋਰ ਵੀ ਮਨੋਰੰਜਕ ਬਣਾ ਲਈ ਜਾਂਦੀ ਹੈ। ਖਿਡਾਰੀ ਆਪਣੀ ਵਾਰੀ ਸਮੇਂ ਗੁੱਲੀ ਨੂੰ ਟੁੱਲ ਮਾਰਨਾ ਉਦੋਂ ਬੰਦ ਕਰਦਾ ਹੈ ਜਦੋਂ ਉਸ ਕੋਲੋਂ ਕੋਈ ਟੁੱਲ ਖੁੰਝ ਜਾਵੇ। ਇਸ ਤਰ੍ਹਾਂ ਖਿਡਾਰੀ ਤਿੰਨਾਂ ਟੁੱਲਾਂ ਤੋਂ ਵੱਧ ਵੀ ਮਾਰ ਸਕਦਾ ਹੈ। ਜੇ ਕੋਈ ਖਿਡਾਰੀ ਛੇ ਤੋਂ ਦਸ ਟੁੱਲ ਮਾਰਨ ਵਿਚ ਸਫ਼ਲ ਹੋ ਜਾਂਦਾ ਹੈ ਤਾਂ ਉਹ ਆਪਣੇ ਇਕ ਹਾਣੀ ਦੀ ਗਈ ਹੋਈ ਵਾਰੀ ਫੇਰ ਬਣਾ ਲੈਂਦਾ ਹੈ। ਦਸ ਟੁੱਲ ਲੱਗਣ ਪਿਛੋਂ ਖੇਡ ਰਹੇ ਖਿਡਾਰੀ ਦੀ ਸਾਰੀ ਟੋਲੀ ਗੁੱਲੀ ਵਾਲੀ ਥਾਂ ਤੋਂ ਲੈ ਕੇ ਰਾਬ ਤੱਕ ਵਿਰੋਧੀ ਖਿਡਾਰੀਆਂ ਉਤੇ ਸਵਾਰੀ ਕਰਨ ਦੀ ਅਧਿਕਾਰੀ ਹੋ ਜਾਂਦੀ ਹੈ।

ਹ. ਪੁ.—ਪੰਜਾਬ. ਮ. ਸ. ਰੰਧਾਵਾ

**ਗੁਲੇਦਗੜ੍ਹ** : ਇਹ ਭਾਰਤ ਦੇ ਕਰਨਾਟਕ ਰਾਜ ਦੇ ਬੀਜਾਪੁਰ ਜ਼ਿਲ੍ਹੇ ਦੇ ਬਾਦਾਮੀ ਤਅੱਲੁਕੇ ਵਿਚ ਇਕ ਸ਼ਹਿਰ ਹੈ ਜਾਂ ਬਾਦਾਮੀ ਸ਼ਹਿਰ ਦੇ ਲਗਭਗ 15 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਸੰਨ 1580 ਵਿਚ ਇਬਰਾਹੀਮ ਅਦਿਲ ਸ਼ਾਹ ਦੂਜੇ ਨੇ ਇਥੇ ਇਕ ਕਿਲਾ ਬਣਵਾਇਆ ਸੀ। ਮੌਜੂਦਾ ਸ਼ਹਿਰ 1706 ਵਿਚ ਇਕ ਸੁੱਕੀ ਹੋਈ ਝੀਲ ਦੀ ਥਾਂ ਤੇ ਉਸਾਰਿਆ ਗਿਆ ਸੀ। ਸੰਨ 1750 ਵਿਚ ਇਸ ਨੂੰ ਰਾਸਤੀਆਂ ਨੇ ਘੇਰਾ ਪਾ ਲਿਆ ਅਤੇ ਖ਼ੂਬ ਲੁੱਟਿਆ। ਸੰਨ 1787 ਵਿਚ ਟੀਪੂ ਸੁਲਤਾਨ ਨੇ ਇਸ ਉਤੇ ਕਬਜ਼ਾ ਕਰ ਲਿਆ ਅਤੇ ਇਹ ਥੋੜ੍ਹੇ ਜਿਹੇ ਸਮੇਂ ਲਈ ਉੱਜੜ ਗਿਆ ਸੀ ਤਾਂ ਉਸ ਵੇਲੇ ਮਰਹੱਟਿਆਂ ਨੇ ਇਸ ਨੂੰ ਬਹੁਤ ਲੁੱਟਿਆ। ਡੇਸਾਈ ਨੇ ਇਸ ਨੂੰ ਫਿਰ ਆਬਾਦ ਕਰ ਦਿੱਤਾ ਪਰ ਨਰਸਿੰਘ ਨੇ ਇਥੇ ਬਹੁਤ ਗੜਬੜ ਕੀਤੀ ਅਤੇ ਸ਼ਹਿਰ ਨੂੰ ਫਿਰ ਲੁੱਟਿਆ ਗਿਆ ਅਤੇ ਉਜਾੜ ਦਿੱਤਾ। ਸੰਨ 1818 ਵਿਚ ਜਰਨਲ ਮੁਨਰੋ ਨੇ ਡੇਸਾਈ ਦੇ ਮਿਲਵਰਤਨ ਨਾਲ ਇਥੋਂ ਦੇ ਵਾਸੀਆਂ ਨੂੰ ਵਾਪਸ ਲੈ ਆਂਦਾ। ਸੰਨ 1826 ਵਿਚ ਇਸ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਸੰਨ 1887 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਿਤ ਕੀਤੀ ਗਈ।

ਇਥੇ ਸੂਤੀ ਅਤੇ ਰੇਸ਼ਮੀ ਕੱਪੜਾ ਬਣਾਇਆ ਜਾਂਦਾ ਹੈ ਜੋ ਸ਼ੋਲਾਪੁਰ, ਕੋਨਕਨ, ਪੂਨਾ ਅਤੇ ਬੰਬਈ ਨੂੰ ਭੇਜਿਆ ਜਾਂਦਾ ਹੈ। ਇਸ ਦੇ ਨਜ਼ਦੀਕ ਹੀ ਕੀਮਤੀ ਪੱਥਰਾਂ ਦੀਆਂ ਖਾਨਾਂ ਮਿਲਦੀਆਂ ਹਨ।

ਆਬਾਦੀ—33,895 (1991)

16° 3' ਉ. ਵਿਥ, 75° 47' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 383

**ਗੁਲੇਰੀ, ਚੰਦ੍ਰਧਰ** : ਕਲਕੱਤੇ ਦੇ ਇਸ ਹਾਸ-ਰਾਸ-ਭਰਪੂਰ ਲੇਖ ਲਿਖਣ ਵਾਲੇ ਵਿਦਵਾਨ ਦਾ ਜਨਮ ਜੂਨ, 1940 ਵਿਚ ਜੈਪੁਰ ਦੇ ਇਕ ਪ੍ਰਸਿੱਧ ਘਰਾਣੇ ਵਿਚ ਹੋਇਆ। ਇਸ ਦੇ ਵੱਡੇ ਵਡੇਰੇ ਕਾਂਗੜੇ ਦੇ ਗੁਲੇਰ ਨਾਮੀ ਸਥਾਨ ਤੋਂ ਆ ਕੇ ਜੈਪੁਰ ਵਸੇ ਸਨ। ਸੰਸਕ੍ਰਿਤ ਦੇ ਇਸ ਪ੍ਰਚੰਡ ਵਿਦਵਾਨ ਨੇ ਅੰਗਰੇਜ਼ੀ ਦੀ ਵੀ ਉੱਚ ਸਿੱਖਿਆ ਪ੍ਰਾਪਤ ਕੀਤੀ ਸੀ ਆਪਣੀ ਮੌਤ ਤੋਂ ਕੁਝ ਸਾਲ ਪਹਿਲਾਂ ਤੱਕ ਇਹ ਮਿਉਰ ਕਾਲਜ, ਅਜਮੇਰ ਵਿਖੇ ਪ੍ਰੋਫ਼ੈਸਰ ਸੀ ਅਤੇ ਫਿਰ ਕਾਸ਼ੀ ਹਿੰਦੂ ਵਿਸ਼ਵ ਵਿਦਿਆਲੇ ਦੇ ਓਰੀਐਂਟਲ ਕਾਲਜ ਵਿਖੇ ਪ੍ਰਿੰਸੀਪਲ ਦੇ ਅਹੁਦੇ ਤੇ ਰਿਹਾ।

ਜੈਪੁਰ ਤੋਂ ਇਸ ਨੇ ਇਕ ਮਾਸਿਕ ਪੱਤਰ 'ਸਮਾਲੋਚਕ' ਕੱਢਿਆ। ਇਸ ਪੱਤਰ ਰਾਹੀਂ ਇਸਨੇ ਸਾਹਿਤਕ ਖੇਤਰ ਨੂੰ ਗੰਭੀਰ ਅਤੇ ਵਿਦਵਤਾਭਰਪੂਰ ਹਾਸ-ਰਸ ਦੀ ਇਕ ਨਵੀਂ ਸ਼ੈਲੀ ਪ੍ਰਦਾਨ ਕੀਤੀ। ਇਸ ਦੇ ਵਧੇਰੇ ਲੇਖ ਭਾਸ਼ਣ ਮਾਤਰ ਹੀ ਹਨ। 'ਕਛੂਆ ਧਰਮ' ਅਤੇ 'ਮਾਰੇਸੀ ਮੋਹਿ ਕੁਠਾਉਂ' ਆਦਿ ਇਸਦੇ ਪ੍ਰਸਿੱਧ ਲੇਖ ਹਨ।

ਸੰਨ 1977 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਹਿ. ਸਾ. ਇ. ਸ਼ੁਕਲ

**ਗੁੜਗਾਉਂ** : ਜ਼ਿਲ੍ਹਾ—ਇਹ ਭਾਰਤ ਦੇ ਹਰਿਆਣਾ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦੇ ਉੱਤਰ-ਪੂਰਬ ਵਿਚ ਦਿੱਲੀ ਅਤੇ ਦੱਖਣ-ਪੱਛਮ ਵਿਚ ਰਿਵਾੜੀ ਹੈ। ਪੂਰਬ ਵਿਚ ਜਮਨਾ ਦਰਿਆ ਇਸ ਨੂੰ ਉੱਤਰ ਪ੍ਰਦੇਸ਼ ਦੇ ਬੁਲੰਦ ਸ਼ਹਿਰ ਅਤੇ ਅਲੀਗੜ੍ਹ ਦੇ ਖੇਤਰ ਤੋਂ ਵੱਖ ਕਰਦਾ ਹੈ। ਦੱਖਣ ਵੱਲ ਉੱਤਰ ਪ੍ਰਦੇਸ਼ ਦਾ ਮਥਰਾ ਜ਼ਿਲ੍ਹਾ ਸਥਿਤ ਹੈ। ਜ਼ਿਲ੍ਹੇ ਦਾ ਖੇਤਰਫ਼ਲ 2700 ਵ. ਕਿ. ਮੀ. ਅਤੇ ਆਬਾਦੀ 1146090 (1991) ਹੈ। ਇਸੇ ਨਾਂ ਦਾ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਇਸ ਜ਼ਿਲ੍ਹੇ ਦੀ ਭੂਮੀ ਉੱਚੀ ਨੀਵੀਂ ਹੈ। ਉੱਤਰੀ ਭਾਗ ਪੱਧਰਾ ਮੈਦਾਨ ਹੈ। ਦੱਖਣੀ ਭਾਗ ਵਿਚ ਅਰਾਵਲੀ ਪਰਬਤੀ ਲੜੀ ਦੀ ਚਟਾਨੀ ਦੀਵਾਰ ਹੈ। ਡਾਬਰ ਨਾਂ ਦੀ ਨਿਵਾਣ (Depression) ਇਨ੍ਹਾਂ ਦੋਹਾਂ ਭਾਗਾਂ ਨੂੰ ਵੱਖ ਕਰਦੀ ਹੈ। ਉੱਤਰੀ ਮੈਦਾਨ ਦੋ ਕੁਦਰਤੀ ਭਾਗਾਂ ਵਿਚ ਵੰਡਿਆ ਹੋਇਆ ਹੈ। ਅਰਾਵਲੀ ਦੀਆਂ ਪੱਛਮੀ ਲੜੀਆਂ ਇਸ ਦੇ ਵਿਚੋਂ ਦੀ ਲੰਘ ਕੇ ਇਸ ਦੇ ਦੋ ਭਾਗ ਕਰਦੀਆਂ ਹਨ। ਪੂਰਬ ਵੱਲ ਨੂੰ ਦੋ ਪਹਾੜੀ ਲੜੀਆਂ ਵਿਚਕਾਰ ਬਣੀ ਘਾਟੀ ਕਾਫ਼ੀ ਲੰਮੀ-ਚੌੜੀ ਹੈ। ਉੱਚੇ ਭਾਗਾਂ ਦੇ ਹੇਠਲੇ ਪਾਸੇ ਕਈ ਖੱਡਾਂ ਹਨ, ਜਿਨ੍ਹਾਂ ਵਿਚ ਬਾਰਸ਼ ਦੇ ਦਿਨਾਂ ਵਿਚ ਪਾਣੀ ਖੜ੍ਹਾ ਰਹਿੰਦਾ ਹੈ। ਇਸ ਜ਼ਿਲ੍ਹੇ ਵਿਚ ਨਦੀ ਨਾਲੇ ਕਾਫ਼ੀ ਹਨ, ਜਿਨ੍ਹਾਂ ਰਾਹੀਂ ਪਹਾੜੀਆਂ ਤੋਂ ਆਉਣ ਵਾਲਾ ਪਾਣੀ ਜ਼ਿਲ੍ਹੇ ਦੇ ਵੱਖ ਵੱਖ ਭਾਗਾਂ ਵਿਚ ਪਹੁੰਚਦਾ ਹੈ।

ਜ਼ਿਲ੍ਹੇ ਦੇ ਵਧੇਰੇ ਭਾਗ ਵਿਚ ਜਲੋੜ੍ਹ ਮਿੱਟੀ ਮਿਲਦੀ ਹੈ। ਕੁਝ ਭਾਗ ਵਿਚ ਸਲੇਟ ਦੇ ਪੱਥਰਾਂ ਦੀਆਂ ਚਟਾਨਾਂ ਵੀ ਮਿਲਦੀਆਂ ਹਨ।

ਗੁੜਗਾਉਂ ਮੇਵਾਤ ਨਾਂ ਦੇ ਹੋਰ ਖੇਤਰ ਸਮੇਤ ਇਕ ਬਹੁਤ ਵੱਡੀ ਹਕੂਮਤ ਦਾ ਭਾਗ ਸੀ, ਜਿਸ ਉਪਰ ਯਾਦਬੰਸੀ ਰਾਜਪੂਤ ਹਕੂਮਤ ਕਰਦੇ ਸਨ। ਦੋ ਸਦੀਆਂ ਤੱਕ ਮੁਸਲਮਾਨ ਬਾਦਸ਼ਾਹ ਇਸ ਜ਼ਿਲ੍ਹੇ ਉਪਰ ਕਬਜ਼ਾ ਕਰਨ ਦੇ ਅਸਫ਼ਲ ਯਤਨ ਕਰਦੇ ਰਹੇ। ਅਖ਼ੀਰ ਫ਼ੀਰੋਜ਼ ਸ਼ਾਹ ਤੀਜੇ ਅਧੀਨ ਮੁਸਲਮਾਨਾਂ ਦੇ ਯਾਦਵ ਖ਼ਾਨਦਾਨ ਰਾਜਿਆਂ ਨੂੰ ਮੁਸਲਮਾਨ ਬਣਾ ਲਿਆ ਅਤੇ ਇਨ੍ਹਾਂ ਮੁਸਲਮਾਨ ਰਾਜਿਆਂ ਦੇ ਪੱਖ ਵਿਚ ਤੈਮੂਰ ਦੀ ਫ਼ੌਜ ਨਾਲ ਹੋਈਆਂ ਲੜੀਆਂ ਵਿਚ ਭਾਗ ਲਿਆ। ਬਾਅਦ ਵਿਚ ਬਾਬਰ ਦਾ ਵੀ ਇਸ ਖੇਤਰ ਉਪਰ ਕਬਜ਼ਾ ਰਿਹਾ। ਇਹ ਖੇਤਰ ਫਿਰ ਮਰਹੱਟਿਆਂ ਦੇ ਕਬਜ਼ੇ ਵਿਚ ਆ ਗਿਆ। ਇਸ ਤੋਂ ਪਿਛੋਂ ਮਰਹੱਟਿਆਂ ਤੋਂ ਤੇਜ਼ ਸਿੰਘ ਅਹੀਰ ਨੇ ਜਿੱਤ ਲਿਆ। ਲਗਭਗ 1803 ਵਿਚ ਇਹ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ। ਸੰਨ 1947 ਵਿਚ ਭਾਰਤ ਦੇ ਸੁਤੰਤਰ ਹੋਣ ਪਿਛੋਂ ਇਹ ਪੰਜਾਬ ਰਾਜ ਦਾ ਜ਼ਿਲ੍ਹਾ ਬਣਿਆ। ਪਹਿਲੀ ਨਵੰਬਰ, 1966 ਨੂੰ ਹਰਿਆਣਾ ਰਾਜ ਬਣਨ ਤੇ ਇਹ ਇਸ ਰਾਜ ਦਾ ਜ਼ਿਲ੍ਹਾ ਬਣ ਗਿਆ। ਜ਼ਿਲ੍ਹੇ ਦੇ ਖੇਤਰ ਦੀ ਸਿੰਜਾਈ ਨਹਿਰਾਂ ਅਤੇ ਖੂਹਾਂ ਰਾਹੀਂ ਹੁੰਦੀ ਹੈ। ਘਾਗਰਾ ਨਹਿਰ-ਪ੍ਰਣਾਲੀ ਰਾਹੀਂ ਸਿੰਜਾਈ ਹੋਣ ਨਾਲ ਅਨਾਜ ਅਤੇ ਤੇਲ ਦੇ ਬੀਜਾਂ ਦੀ ਪੈਦਾਵਾਰ ਕਾਫ਼ੀ ਹੁੰਦੀ ਹੈ। ਪੁਰਾਣੇ ਸਮੇਂ ਵਿਚ ਗੁੜਗਾਉਂ ਦੇ ਜੰਗਲਾਂ ਵਿਚ ਸ਼ੇਰ ਕਾਫ਼ੀ ਮਿਲਦੇ ਸਨ ਪਰ ਹੁਣ ਨਹੀਂ ਰਹੇ। ਇਸ ਸਮੇਂ ਚੀਤੇ, ਭੇੜੀਏ, ਲੂਮੜ, ਗਿੱਦੜ, ਜੰਗਲੀ ਸੂਰ, ਬਾਰਾਂਸਿੰਗੇ, ਨੀਲ ਗਾਏ ਆਦਿ ਪਹਾੜੀ ਖੇਤਰਾਂ ਵਿਚ ਮਿਲਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 805; ਇੰਪ. ਗ. ਇੰਡ. 12 : 401

**ਗੁੜਗਾਉਂ** : ਸ਼ਹਿਰ—ਇਹੰ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਉੱਤਰ-ਪੂਰਬ ਵਿਚ ਦਿੱਲੀ ਅਤੇ ਦੱਖਣ-ਪੱਛਮ ਵਿਚ ਰਿਵਾੜੀ ਵਿਚਕਾਰ ਸਥਿਤ ਹੈ । ਇਸ ਦਾ ਨਾਂ ਹਦਾਇਤਪੁਰ ਵੀ ਹੈ। ਇਹ ਰੇਲ ਅਤੇ ਸੜਕ ਰਾਹੀਂ ਦਿੱਲੀ ਅਤੇ ਰਿਵਾੜੀ ਦੋਹਾਂ ਨਾਲ ਜੁੜਿਆ ਹੋਇਆ ਹੈ। ਇਹ ਜ਼ਰਾਇਤੀ ਉਪਜ ਦੇ ਵਪਾਰ ਦਾ ਮਹੱਤਵਪੂਰਨ ਕੇਂਦਰ ਹੈ। ਇਥੇ ਰਬੜ ਅਤੇ ਬਿਜਲੀ ਦਾ ਸਾਮਾਨ ਤਿਆਰ ਹੁੰਦਾ ਹੈ। ਕਾਂਟੇ-ਛੁਰੀਆਂ ਵੀ ਇਥੇ ਤਿਆਰ ਕੀਤੇ ਜਾਂਦੇ ਹਨ। ਇਥੇ ਮਾਰੂਤੀ ਫ਼ਰਮ ਅਧੀਨ ਕਾਰਾਂ ਤਿਆਰ ਕਰਨ ਦਾ ਇਹ ਕਾਰਖ਼ਾਨਾ ਸਥਾਪਿਤ ਹੈ।

ਇਥੇ ਪੰਜਾਬ ਯੂਨੀਵਰਸਿਟੀ ਨਾਲ ਸਬੰਧਤ ਦੋ ਕਾਲਜ ਵੀ ਹਨ। ਇਥੇ ਹਰਿਆਣਾ ਹਾਊਸਿੰਗ ਕਾਲੋਨੀ ਵੀ ਬਣਾਈ ਗਈ ਹੈ। ਇਥੇ ਨਹਿਰੂ ਸਟੇਡੀਅਮ ਅਤੇ ਕਮਲਾ ਨਹਿਰੂ ਪਾਰਕ ਵੀ ਹਨ।

ਆਬਾਦੀ—135884 (1991)

28° 29' ਉ. ਵਿਥ. 77° 2' ਪੂ. ਲੰਬ.

**ਗੁਆਦ, ਮਾਰਜਰੀਤ ਏਲੀ** : ਫ਼ਰਾਂਸ ਦੇ ਇਸ ਇਨਕਲਾਬੀ ਰਾਜਨੀਤੀਵਾਨ ਦਾ ਜਨਮ 20 ਜੁਲਾਈ, 1758 ਨੂੰ ਬਾੱਰਡੋ (Bordeau) ਦੇ ਨੇੜੇ ਏਮਿਲਯੋਨ ਵਿਖੇ ਹੋਇਆ। ਫ਼ਰਾਂਸ ਦੀ ਕ੍ਰਾਂਤੀ ਤੋਂ ਪਹਿਲਾਂ ਇਹ ਕਾਫ਼ੀ ਲੋਕ-ਪ੍ਰਿਯ ਹੋ ਚੁੱਕਾ ਸੀ। ਸੰਨ 1790 ਵਿਚ ਇਸ ਨੂੰ ਜੀਰਾਂਡ ਦਾ ਪ੍ਰਸ਼ਾਸਕ ਬਣਾ ਦਿੱਤਾ ਗਿਆ।

1791 ਈ. ਵਿਚ ਇਹ ਫ਼ੌਜਦਾਰੀ ਟ੍ਰਿਬਿਊਨਲ ਦਾ ਪ੍ਰਧਾਨ ਨਿਯੁਕਤ ਹੋਇਆ। ਉਸੇ ਸਾਲ ਗੁਆਦ ਸੰਵਿਧਾਨ ਦੇ ਸਮਰਥਕ ਵਜੋਂ ਇਹ ਜੈਕੋਬਿਨ ਕਲੱਬ ਵਿਚ ਸ਼ਾਮਲ ਹੋ ਗਿਆ। ਉਥੇ ਇਸ ਨੇ ਸੰਵਿਧਾਨ ਦੇ ਵਿਰੋਧੀਆਂ ਵਿਰੁੱਧ ਹਰ ਕਾਰਵਾਈ ਦੀ ਪ੍ਰੋੜ੍ਹਤਾ ਕੀਤੀ। ਇਸ ਨੇ ਲੂਈ ਸੋਲ੍ਹਵੇਂ ਦੇ ਮੰਤਰੀਆਂ ਦੀ ਬਹੁਤ ਵਿਰੋਧਤਾ ਕੀਤੀ ਅਤੇ 15 ਮਾਰਚ, 1792 ਨੂੰ ਬਾਦਸ਼ਾਹ ਨੂੰ ਜੀਰਾਂਡ ਮੰਤਰੀ ਮੰਡਲ ਪ੍ਰਵਾਨ ਕਰਨ ਲਈ ਮਜਬੂਰ ਕਰ ਦਿੱਤਾ। ਇਸ ਦੇ ਬਾਵਜੂਦ ਇਹ ਰਾਜੇ ਦੇ ਵਫ਼ਾਦਾਰਾਂ ਵਿਚੋਂ ਸੀ। ਇਥੋਂ ਤੱਕ ਕਿ ਇਸਨੇ ਰਾਜੇ ਨਾਲ ਗੱਲਬਾਤ ਕਰਨ ਲਈ ਪ੍ਰਾਈਵੇਟ ਇੰਟਰਵਿਊ ਮੰਗੀ। ਇਸ ਇੰਟਰਵਿਊ ਤੋਂ ਤੁਰੰਤ ਪਿਛੋਂ ਵਿਦਰੋਹੀਆਂ ਨੇ ਸ਼ਾਹੀ ਪਰਿਵਾਰ ਨੂੰ ਕੈਦ ਕਰ ਲਿਆ ਅਤੇ ਇਹ ਗਲਬਾਤ ਵਿਚੇ ਹੀ ਰਹਿ ਗਈ। ਇਸਨੇ ਵਿਦਰੋਹੀਆਂ ਦਾ ਵਿਰੋਧ ਕੀਤਾ।

ਸਤੰਬਰ, 1792 ਵਿਚ ਇਸ ਨੇ ਲੂਈ ਸੋਲ੍ਹਵੇ ਦੇ ਮੁਕੱਦਮੇ ਸਮੇਂ ਅਪੀਲ ਦੀ ਪ੍ਰੋੜ੍ਹਤਾ ਕੀਤੀ ਪਰੰਤੂ ਇਹ ਬਾਦਸ਼ਾਹ ਨੂੰ ਬਚਾ ਨਾ ਸਕਿਆ। ਜੂਨ, 1793 ਵਿਚ ਇਸ ਨੂੰ ਹਿਰਾਸਤ ਵਿਚ ਲੈ ਲਏ ਜਾਣ ਦਾ ਹੁਕਮ ਹੋਇਆ। ਇਹ ਕਾਨ ਵੱਲ ਨਠ ਗਿਆ ਅਤੇ ਪਿਛੋਂ ਆਪਣੇ ਸ਼ਹਿਰ ਸੇਂਟ ਏਮਿਲਯੈਨ ਵਿਚ ਛੁੱਪ ਗਿਆ। ਇਥੋਂ ਲਭ ਕੇ ਉਸ ਨੂੰ ਬਾੱਰਡੋ ਲਿਜਾ ਕੇ 17 ਜੂਨ, 1794 ਨੂੰ ਇਸ ਦਾ ਕਤਲ ਕਰ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 10 : 975

**ਗੂਸਫਿਸ਼** : ਲੋਫ਼ਾਈਫ਼ਾੱਰਮੀਜ਼ ਵਰਗ ਦੀ ਲੋਫ਼ਾਈਡੀ ਕੁਲ ਦੀਆਂ ਐਂਗਲਰ ਮੱਛੀਆਂ ਦੀਆਂ ਤਕਰੀਬਨ 12 ਜਾਤੀਆਂ ਵਿਚੋਂ ਹਰੇਕ ਨੂੰ ਗੂਸਫਿਸ਼ ਕਹਿੰਦੇ ਹਨ। ਇਨ੍ਹਾਂ ਦੀਆਂ ਕੁਝ ਪ੍ਰਸਿੱਧ ਜਾਤੀਆਂ ਇਹ ਹਨ; ਅਮਰੀਕੀ ਐਟਲਾਂਟਿਕ ਲੋਫ਼ੀਅਸ ਅਮੈਰੀਕੈਨਸ (Lophius americanus) ਯੂਰਪੀ ਲੋ. ਪਿਸਕਟੋਰੀਅਸ (L. piscatorius) ਜਿਸ ਨੂੰ ਐਂਗਲਰ ਜਾਂ ਮੰਕਫਿਸ਼ ਕਹਿੰਦੇ ਹਨ, ਅਤੇ ਉਰੀਐਂਟਲ ਲੋਫ਼ਾਈਓਮਸ ਸਿਟਿਜਰੱਸ (Lophiomus setigerus) ਜਿਸ ਨੂੰ ਜਾਪਾਨ ਦੀ ਐਂਕੋ ਵੀ ਕਹਿੰਦੇ ਹਨ। ਇਹ ਮੱਛੀਆਂ ਸਾਰੀ ਦੁਨੀਆ ਦੇ ਗਰਮ ਅਤੇ ਸ਼ੀਤ-ਊਸ਼ਣ ਸਮੁੰਦਰਾਂ ਵਿਚ ਮਿਲਦੀਆਂ ਹਨ।

ਤਕਰੀਬਨ 1.8 ਮੀ. ਲੰਮੀ ਅਤੇ 34 ਕਿ. ਗ੍ਰਾ. ਭਾਰੀ ਇਸ ਨਰਮ ਅਤੇ ਪਿਲਪਿਲੀ ਮੱਛੀ ਦਾ ਸਰੀਰ ਪਤਲਾ ਅਤੇ ਪਿਛੇ ਵੱਲ ਕਲਮੀ ਹੁੰਦਾ ਜਾਂਦਾ ਹੈ ਅਤੇ ਇਸ ਦਾ ਸਿਰ ਵੱਡਾ ਅਤੇ ਚਪਟਾ ਹੁੰਦਾ ਹੈ। ਮੂੰਹ ਵੱਡਾ ਅਤੇ ਦੰਦ ਤਿੱਖੇ ਅਤੇ ਵੱਡੇ ਵੱਡੇ ਹੁੰਦੇ ਹਨ। ਸਿਰ ਉਤੇ ਤਿੰਨ, ਵਖਰੇ-ਵਖਰੇ ਸਥਿਤ ਪਿੱਠ-ਖੰਭੜੇ ਸਪਾਈਨਾਂ ਦੀ ਇਕ ਕਤਾਰ ਹੁੰਦੀ ਹੈ। ਇਨ੍ਹਾਂ ਵਿਚੋਂ ਪਹਿਲਾ ਖੰਭੜਾ ਮੱਛੀ ਫੜਨ ਵਾਲੀ ਕੁੰਡੀ ਵਾਂਗ ਬਣਿਆ ਹੁੰਦਾ ਹੈ ਜਿਸਦੀ ਸਿਖਰ ਉਤੇ ਮਾਸ ਦਾ ਚੋਗਾ ਲੱਗਿਆ ਹੁੰਦਾ ਹੈ। ਇਹ ਮੱਛੀਆਂ ਆਮ ਤੌਰ ਤੇ ਤਲ ਤੇ ਚੁਪਚਾਪ ਪਈਆਂ ਜਾਂ ਹੌਲੀ ਹੌਲੀ ਚਲਦੀਆਂ ਹਨ। ਇਹ ਮਾਸਾਹਾਰੀ ਮੱਛੀਆਂ ਹਨ ਅਤੇ ਉਨ੍ਹਾਂ ਮੱਛੀਆਂ ਦਾ ਆਹਾਰ ਕਰਦੀਆਂ ਜਿਹੜੀਆਂ ਇਨ੍ਹਾਂ ਦੇ ਸਿਰ ਤੇ ਲੱਗੇ ਚੋਗੇ ਵੱਲ ਖਿੱਚੀਆਂ ਆਉਂਦੀਆਂ ਹਨ। ਮੱਛੀਆਂ ਤੋਂ ਇਲਾਵਾ ਕਈ ਰੀੜ੍ਹ-ਰਹਿਤ ਪ੍ਰਾਣੀਆਂ ਅਤੇ ਸਮੁੰਦਰੀ ਪੰਛੀਆਂ ਨੂੰ ਵੀ ਖਾ ਲੈਂਦੀਆਂ ਹਨ। ਕਈ ਇਲਾਕਿਆਂ ਵਿਚ ਇਹ ਮੱਛੀਆਂ ਵੀ ਖਾਣ ਲਈ ਵਰਤੀਆਂ ਜਾਂਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 631

**ਗੁਸਮਾਮ, ਬਲਾਂਕੋ ਆਂਟੋਨੀਓ** : ਵੈਨਜ਼ੁਏਲਾ ਦੇ ਇਸ ਡਿਕਟੇਟਰ ਦਾ ਜਨਮ 29 ਫ਼ਰਵਰੀ, 1829 ਨੂੰ ਕਾਰਾਕਾਸ ਵਿਖੇ ਆਨਟੋਨੀਓ ਲੀਓਕਾਰਡੀਓ ਗੁਸਮਾਮ ਦੇ ਘਰ ਹੋਇਆ। ਸੰਯੁਕਤ ਰਾਜ ਵਿਖੇ ਦੇਸ਼ ਨਿਕਾਲੇ ਅਤੇ ਸਫ਼ਰ ਉਪਰੰਤ, ਅਤੇ ਦੇਸ਼ ਦੀ ਕਈ ਥਾਂ ਪ੍ਰਤੀਨਿਧਤਾ ਕਰਨ ਦੇ ਬਾਵਜੂਦ 1859 ਈ. ਵਿਚ ਬਲਾਕੋ ਜਨਰਲ ਹਵਾਨ (Jnan) ਦੀ ਅਗਵਾਈ ਵਿਚ ਹੋਏ ਇਨਕਲਾਬ ਵਿਚ ਭਾਗ ਲੈਣ ਲਈ ਵਾਪਸ ਵੈਨਜ਼ੁਏਲਾ ਆ ਗਿਆ। ਇਹ ਇਨਕਲਾਬ ਸਫ਼ਲ ਹੋਇਆ ਅਤੇ ਸੰਨ 1863 ਵਿਚ ਬਲਾਕੋ ਨੂੰ ਵੈਨਜ਼ੁਏਲਾ ਦਾ ਉਪਰਾਸ਼ਟਰਪਤੀ ਬਣਾ ਦਿੱਤਾ ਗਿਆ। ਬਲਾਕੋ ਇਸ ਪਦ ਤੇ 1860 ਈ. ਤੱਕ ਰਿਹਾ। ਪਿਛੋਂ 1870 ਈ. ਵਿਚ ਇਸਨੇ ਦੇਸ਼ ਵਿਚ ਡਿਕਟੇਟਰਸ਼ਿਪ ਸਥਾਪਿਤ ਕਰ ਦਿੱਤੀ ਅਤੇ ਖ਼ੁਦ ਡਿਕਟੇਟਰ ਬਣ ਗਿਆ। ਇਸ ਨੇ ਸਿੱਖਿਆ ਦੇ ਖੇਤਰ ਵਿਚ ਬਹੁਤ ਤਬਦੀਲੀ ਲਿਆਂਦੀ ਅਤੇ ਆਪਣੇ ਦੇਸ਼ ਦੇ ਵਪਾਰ ਵਿਚ ਵਾਧਾ ਕੀਤਾ। ਸੰਨ 1889 ਵਿਚ ਇਸ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ।

20 ਜੁਲਾਈ, 1899 ਨੂੰ ਪੈਰਿਸ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 :1054 : ਨਿ. ਯੂ. ਐ. 7 : 3996

**ਗੂਚ, ਜਾਰਜ ਪੀਬਾਡੀ** : ਇੰਗਲੈਂਡ ਦੇ ਇਤਿਹਾਸਕਾਰ ਦਾ ਜਨਮ 21 ਅਕਤੂਬਰ, 1873 ਨੂੰ ਲੰਡਨ ਵਿਖੇ ਹੋਇਆ। ਇਸ ਦੀਆਂ ਲਿਖਤਾਂ ਮੁੱਖ ਤੌਰ ਤੇ ਆਧੁਨਿਕ ਰਾਜਨੀਤਕ ਇਤਿਹਾਸ ਨਾਲ ਸਬੰਧਤ ਸਨ। ਇਸ ਨੇ ਕਿੰਗਜ਼ ਕਾਲਜ, ਲੰਡਨ ਅਤੇ ਟ੍ਰਿਨਿਟੀ ਕਾਲਜ, ਕੈਂਬਰਿਜ ਵਿਖੇ ਵਿੱਦਿਆ ਪ੍ਰਾਪਤ ਕੀਤੀ ਅਤੇ ਪਿਛੋਂ ਇਹ ਬਰਲਿਨ ਅਤੇ ਪੈਰਿਸ ਵਿਚ ਉੱਚ ਵਿੱਦਿਆ ਲਈ ਗਿਆ। ਇਹ 1906 ਤੋਂ 1910 ਈ. ਤੱਕ ਬਾਥ ਅਤੇ 1913 ਈ. ਵਿਚ ਰੀਡਿੰਗ ਦੇ ਪ੍ਰਤਿਨਿਧ ਵਜੋਂ ਪਾਰਲੀਮੈਂਟ ਵਿਚ ਲਿਬਰਲ ਮੈਂਬਰ ਦੇ ਤੌਰ ਤੇ ਰਿਹਾ। ਪਿਛੋਂ ਇਹ ਇਕ ਰਾਜਨੀਤਿਕ ਇਤਿਹਾਸਕਾਰ ਵਜੋਂ ਪ੍ਰਸਿੱਧ ਹੋ ਗਿਆ। ਮੌਜੂਦਾ ਜਰਮਨ ਇਤਿਹਾਸ ਦਾ ਇਹ ਸਭ ਤੋਂ ਪਹਿਲਾ ਲੇਖਕ ਸੀ। ਇਹ 1922 ਤੋਂ 1925 ਈ. ਤੱਕ ਹਿਸਟਾਰੀਕਲ ਐਸੋਸੀਏਸ਼ਨ ਦਾ ਪ੍ਰਧਾਨ ਰਿਹਾ ਅਤੇ ਪਿਛੋਂ ਨੈਸ਼ਨਲ ਪੀਸ ਕੌਂਸਲ ਦਾ ਪ੍ਰਧਾਨ (1933-36) ਰਿਹਾ।

ਇਸ ਦੀਆਂ ਮੁੱਖ ਲਿਖਤਾਂ ਵਿਚ ਜਰਮਨੀ ਐਂਡ ਦੀ ਫ੍ਰੈਂਚ

ਰੈਵੋਲਿਯੂਸ਼ਨ (1920) ਫ੍ਰੈਂਕੋ-ਜਰਮਨ ਰਿਲੇਸ਼ਨਜ਼ (1871-1914)—1923; ਇੰਗਲਿਸ਼ ਕੈਬਿਨਿਟਸ—1944; ਮਾਰੀਆ ਥਰੇਸਾ ਐਂਡ ਅਦਰ ਸਟੱਡੀਜ਼—1951 ਅਤੇ ਸੈਕੰਡ ਯੂਰਪ 1960 ਸ਼ਾਮਲ ਹਨ।

**ਗੂਜ਼ਾ, ਜ੍ਹਾਂ** : ਇਹ ਮੱਧ ਸੋਲ੍ਹਵੀਂ ਦਾ ਫ਼ਰਾਂਸੀਸੀ ਪੁਨਰ-ਜਾਗ੍ਰਿਤੀ ਦਾ ਪ੍ਰਸਿੱਧ ਬੁੱਤਘਾੜਾ ਸੀ। ਇਸ ਦਾ ਜਨਮ ਸ਼ਾਇਦ ਨਾਰਮੰਡੀ ਵਿਚ 1510 ਦੇ ਲਾਗੇ ਚਾਗੇ ਹੋਇਆ। ਸੰਗਮਰਮਰ ਵਿਚ ਤ੍ਰਾਸ਼ੀਆਂ ਛੇ ਜਲ-ਪਰੀਆਂ ਦੀਆਂ ਤੁਸਵੀਰਾਂ ਦਾ ਸੈੱਟ ਇਸ ਦਾ ਸ਼ਾਹਕਾਰ ਮੰਨਿਆ ਜਾਂਦਾ ਹੈ। ਲੂਵਰ ਦੀ ਆਰਟ ਗੈਲਰੀ ਵਿਚ ਪਏ 'ਕ੍ਰਾਈਸਟ ਫ੍ਰੌਮ ਦੀ ਕ੍ਰਾਸ' (1544-45) ਬੁੱਤ ਇਸ ਦੀ ਕਲਾ ਵਿਚ ਪਕਿਆਈ ਦਾ ਸਾਖੀ ਹੈ।

1562 ਤੋਂ ਮਗਰੋਂ ਇਸ ਦੇ ਜੀਵਨ ਦੀਆਂ ਘਟਨਾਵਾਂ ਬਾਰੇ ਕੁਝ ਪਤਾ ਨਹੀਂ ਲਗਦਾ। ਇਉਂ ਜਾਪਦਾ ਹੈ ਕਿ ਪ੍ਰੋਟੈਸਟੈਂਟ ਹੋਣ ਕਰਕੇ ਇਹ ਪੈਰਿਸ ਦੇ ਫ਼ਰਾਂਸੀਸੀ ਕੈਥੋਲਿਕ ਵਾਤਾਵਰਣ ਨੂੰ ਛੱਡ ਕੇ ਭੱਜ ਨਿਕਲਿਆ ਹੋਵੇਗਾ।

ਹ. ਪੁ.—ਐਨ. ਬ੍ਰਿ. ਮਾ. 4 : 651

**ਗੂਜ਼ੇਨਸ, ਸਰ ਯੂਜੀਨ** : ਇਹ ਇਕ ਅੰਗਰੇਜ਼ ਸੰਗੀਤਕਾਰ ਅਤੇ ਪ੍ਰਸਿੱਧ ਸੰਗੀਤ-ਚਾਲਕ ਸੀ। ਇਸ ਦਾ ਪਿਤਾ ਅਤੇ ਦਾਦਾ ਵੀ ਬਹੁਤ ਪ੍ਰਸਿੱਧ ਸੰਗੀਤ-ਚਾਲਕ ਸਨ। ਇਸ ਦਾ ਜਨਮ 26 ਮਈ, 1893 ਨੂੰ ਲੰਡਨ ਵਿਚ ਹੋਇਆ। ਇਸਨੇ ਬੈਲਜ਼ੀਅਮ ਲਿਵਰਪੂਲ ਲੰਡਨ ਦੇ ਰੱਾਇਲ ਕਾਲਜ ਆਫ਼ ਮਿਊਜ਼ਿਕ ਤੋਂ ਸਿੱਖਿਆ ਪ੍ਰਾਪਤ ਕੀਤੀ ਸੀ। ਕਈ ਸਾਲਾਂ ਲਈ ਸਰ ਟਾਮਸ ਬੀਚਮ ਦੇ ਸਹਿਯੋਗੀ ਰਹਿਣ ਮਗਰੋਂ ਇਸ ਨੇ ਆਪਣਾ ਆਰਕੈਸਟਰਾ ਕਾਇਮ ਕੀਤਾ। 1923 ਤੋਂ 1931 ਤੱਕ ਇਹ 'ਰਾਚੈਸਟਰ (ਐਨ. ਵਾਈ) ਫਿਲਹਾਰਮੋਨਿਕ ਆਰਕੈਸਟਰਾ ਦਾ ਨਿਰਦੇਸ਼ਕ; 1931; ਤੋਂ 1946 ਤੱਕ 'ਸਿਨਸਨੈਟੀ ਸਿੰਫ਼ਨੀ ਆਰਕੈਸਟਰਾ' ਦਾ ਨਿਰਦੇਸ਼ਕ ਅਤੇ 1947 ਤੋਂ 1956 ਤੱਕ ਆਸਟ੍ਰੇਲੀਆ ਵਿਚ ਸੰਗੀਤ ਨਿਰਦੇਸ਼ਕ ਰਿਹਾ। 1955 ਵਿਚ ਇਸ ਨੂੰ 'ਨਾਈਟ' ਦੀ ਉਪਾਧੀ ਪ੍ਰਦਾਨ ਕੀਤੀ ਗਈ।

ਇਸ ਦੀਆਂ ਮੁਢਲੀਆਂ ਸੰਗੀਤ-ਰਚਨਾਵਾਂ ਪ੍ਰਭਾਵਸ਼ਾਲੀ ਸਨ 'ਸੂਟ ਫਾਰ ਫਲੂਟ ਵਾਇਲਿਨ ਐਂਡ ਹਾਰਮ' '1914 ਅਤੇ ਪੈਸਟੋਰਲ ਐਂਟ ਹਾਰਲੈਕਵਿਨੇਡ ਫਾਰ ਫਲੂਟ ਓਬੀ ਐਂਡ ਪਿਆਨੋ', (1924) ਇਸ ਦੀਆਂ ਚੈਂਬਰ ਮਿਊਜ਼ਿਕ ਦੀਆਂ ਪ੍ਰਸਿੱਧ ਕਿਰਤਾਂ ਹਨ। ਜੂਡਿਥ (1929) ਅਤੇ 'Don Juan de Manara' (1937) ਇਸ ਦੇ ਦੋ ਓਪੇਰੇ ਹਨ। ਇਸ ਤੋਂ ਇਲਾਵਾ ਇਸ ਨੇ ਇਕ ਬੈਲੇ, ਦੋ ਸਿੰਫ਼ਨੀਆਂ ਅਤੇ ਕੁਝ ਗੀਤ ਰਚੇ। ਇਸ ਨੇ 'ਓਵਰਚਰ ਐਂਡ ਬਿਗਨਰਜ਼' (1951) ਨਾਂ ਦੀ ਇਕ ਪੁਸਤਕ ਵੀ ਲਿਖੀ। ਇਸ ਦਾ ਭਰਾ ਅਤੇ ਦੋ ਭੈਣਾਂ ਵੀ ਬਹੁਤ ਪ੍ਰਸਿੱਧ ਸੰਗੀਤਕਾਰ ਸਨ।

ਇਸ ਦੀ ਮੌਤ 13 ਜੂਨ, 1962 ਨੂੰ ਮਿਡਲਸੈਕਸ ਵਿਚ ਹਿਲਿੰਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 632

**ਗੂਟਯੇਅਰ, ਪੀਅਰੀ (Gouthiere, Pierre)** : ਇਹ ਇਕ ਧਾਤਕਾਰ ਸੀ, ਜਿਹੜਾ 18ਵੀਂ ਸਦੀ ਦੇ ਬਹੁਤ ਹੀ ਪ੍ਰਭਾਵਸ਼ਾਲੀ ਕਾਰੀਗਰਾਂ ਵਿਚੋਂ ਗਿਣਿਆ ਜਾਂਦਾ ਸੀ। ਇਸ ਦਾ ਜਨਮ 1732 ਵਿਚ ਬਾਰ-ਸੁਰ-ਓਬ (Bar-Sur-Aube) ਵਿਖੇ ਹੋਇਆ। 1758 ਵਿਚ ਇਸ ਨੇ ਮਾਸਟਰ ਗਿਲਡਰ ਦਾ ਡਿਪਲੋਮਾ ਪ੍ਰਾਪਤ ਕੀਤਾ। ਇਸ ਨੇ ਆਪਣੇ ਸਮੇਂ ਦੇ ਡੂੰਘੇ ਕੈਬਨਿਟ-ਮੇਕਰਾਂ ਅਤੇ ਅੰਦਰੂਨੀ ਡੀਜ਼ਾਈਨਕਾਰਾਂ ਨਾਲ ਮਿਲ ਕੇ ਕੰਮ ਕੀਤਾ। ਤੇਜਹੀਨ ਜਾਂ ਫਿੱਕੇ ਮੁਲੰਮੇ ਦੀ ਵਿਧੀ ਵੀ ਇਸ ਨੇ ਚਲਾਈ ਸੀ।

ਗੂਟਯੇਅਰ ਦੀ ਪ੍ਰਸਿੱਧੀ ਉਦੋਂ ਸ਼ੁਰੂ ਹੋਈ ਜਦੋਂ 1769 ਵਿਚ ਇਸ ਨੇ ਇਕ ਵੱਡੀ ਜਾਗੀਰਦਾਰਨੀ ਲਈ ਹੀਰਿਆਂ ਜੜੀ ਇਕ ਬਹੁਤ ਹੀ ਖ਼ੂਬਸੂਰਤ ਪੇਟੀ ਬਣਾਈ। ਇਸ ਤੋਂ ਮਗਰੋਂ ਇਸ ਨੇ ਕਈ ਮਹੱਤਵਪੂਰਨ ਥਾਵਾਂ ਤੇ ਕੰਮ ਕੀਤਾ ਅਤੇ ਬਹੁਤ ਕਮਾਲ ਦੀਆਂ ਚੀਜ਼ਾਂ ਬਣਾਈਆਂ ਪਰ ਤਾਂ ਵੀ ਮਾਇਕ ਪੱਖੋਂ ਇਹ ਤੰਗ ਹੀ ਰਿਹਾ ਅਤੇ ਸੰਨ 1788 ਵਿਚ ਇਸ ਦਾ ਦਿਵਾਲਾ ਨਿਕਲ ਗਿਆ। ਫ਼ਰਾਂਸੀਸੀ ਇਨਕਲਾਬ ਦੌਰਾਨ ਇਸ ਦੀ ਤਬਾਹੀ ਵਿਚ ਹੋਰ ਵੀ ਵਾਧਾ ਹੋਇਆ। ਇਸਦੀ ਮੌਤ 1813-1814 ਵਿਚ ਪੈਰਿਸ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 654

**ਗੂਟੀ** : ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦੇ ਅਨੰਤਪੁਰ ਜ਼ਿਲ੍ਹੇ ਦੀ ਪਹਾੜੀ ਤੇ ਵਾਕਿਆ ਮਜ਼ਬੂਤ ਕਿਲੇ ਵਾਲਾ ਸ਼ਹਿਰ ਹੈ। 18ਵੀਂ ਸਦੀ ਵਿਚ ਇਹ ਕਿਲਾ ਮਰੱਹਟਿਆਂ ਦਾ ਇਕ ਗੜ੍ਹ ਸੀ। ਇਹ ਸ਼ਹਿਰ ਅਨੰਤਪੁਰ ਤੋਂ 48 ਕਿ. ਮੀ. ਦੂਰ, ਬਲੇਰੀ ਤੋਂ 71 ਕਿ. ਮੀ. ਅਤੇ ਮਦਰਾਸ ਤੋਂ 392 ਕਿ. ਮੀ. ਮਦਰਾਸ ਰੇਲਵੇ-ਲਾਈਨ ਤੇ ਵਾਕਿਆ ਹੈ।

ਇਥੇ ਕਈ ਨੀਵੀਆਂ ਪਹਾੜੀਆਂ ਹਨ ਜੋ ਨੀਵੇਂ ਪਰਬਤੀ ਵਧਾਵਾਂ ਰਾਹੀਂ ਇਕ ਦੂਜੇ ਨਾਲ ਜੁੜਦੀਆਂ ਹਨ। ਇਨ੍ਹਾਂ ਹੀ ਪਹਾੜੀਆਂ ਵਿਚਕਾਰ ਪੱਧਰਾ ਮੈਦਾਨੀ ਖੇਤਰ ਹੈ ਜਿਸ ਉਪਰ ਇਹ ਸ਼ਹਿਰ ਵੱਸਿਆ ਹੋਇਆ ਹੈ। ਇਨ੍ਹਾਂ ਸਾਰੀਆਂ ਪਹਾੜੀਆਂ ਦੇ ਇਰਦ-ਗਿਰਦ ਦੀਵਾਰ ਬਣੀ ਹੋਈ ਹੈ। ਇਸੇ ਹੀ ਦੀਵਾਰ ਵਿਚ 2 ਦਰਵਾਜ਼ੇ ਬਣਾਏ ਹੋਏ ਹਨ ਜਿਨ੍ਹਾਂ ਰਾਹੀਂ ਪਹਾੜੀ ਉੱਪਰ ਜਾਣ ਦਾ ਰਸਤਾ ਹੈ। ਇਨ੍ਹਾਂ ਤੋਂ ਇਲਾਵਾ 2 ਹੋਰ ਛੋਟੇ ਦਰਵਾਜ਼ੇ ਹਨ ਅਤੇ ਇਹ ਪਹਾੜੀ ਦੇ ਬਾਹਰਲੇ ਰਸਤਿਆਂ ਵੱਲ ਖੁਲ੍ਹਦੇ ਹਨ। ਇਨ੍ਹਾਂ ਹੀ ਪਹਾੜੀਆਂ ਵਿਚੋਂ ਪੱਛਮੀ ਪਹਾੜੀ ਉਤੇ ਇਕ ਕਿਲਾ ਬਣਿਆ ਹੋਇਆ ਹੈ। ਇਸ ਪਹਾੜੀ ਦੀ ਉਚਾਈ ਬਾਕੀ ਸਭ ਨਾਲੋਂ ਜ਼ਿਆਦਾ ਹੈ। ਇਸ ਪਹਾੜੀ ਉਪਰ ਬਣੇ ਕਿਲੇ ਤੱਕ ਪਹੁੰਚਣ ਲਈ ਪੱਕੇ ਰਸਤੇ ਬਣਾਏ ਗਏ ਹਨ। ਇਹ ਰਸਤੇ ਸਮੁੰਦਰ ਤਲ ਤੋਂ ਕੋਈ 700 ਮੀ. ਦੀ ਉਚਾਈ ਤੱਕ ਜਾਂਦੇ ਹਨ। ਬਾਕੀ ਪੂਰੇ ਸ਼ਹਿਰ ਤੋਂ ਕਿਲਾ 300 ਮੀ. ਦੀ ਉਚਾਈ ਤੇ ਬਣਾਇਆ ਗਿਆ ਹੈ। ਸ਼ਹਿਰ ਅਤੇ ਕਿਲੇ ਲਈ ਪਾਣੀ ਦੀ ਸਪਲਾਈ ਪਹਾੜਾਂ ਵਿਚਲੀਆਂ ਦਰਾੜਾਂ ਵਿਚ ਵਰਖਾ ਦਾ ਪਾਣੀ ਇਕੱਠਾ ਕਰਕੇ ਹੀ ਕੀਤੀ ਜਾਂਦੀ ਹੈ।

ਕਿਲੇ ਦੇ ਆਲੇ-ਦੁਆਲੇ ਇਮਾਰਤਾਂ ਦੇ ਥੇਹ ਆਦਿ ਜਾਂ ਕੋਈ ਖੰਡਰ ਨਹੀਂ ਮਿਲਦੇ। ਕੇਵਲ ਸਿਖਰ ਤੇ ਹੀ ਦੋ ਇਮਾਰਤਾਂ ਹਨ ਜਿਨ੍ਹਾਂ ਵਿਚ ਇਕ ਜ਼ਿਮਨੇਜ਼ੀਅਮ ਅਤੇ ਦੂਜਾ ਅਸਲਾਖ਼ਾਨਾ ਹੈ। ਪਹਾੜੀ ਦੇ ਸਿਰੇ ਤੇ ਕਰੀਬ 10 ਮੀ. ਦੀ ਉਚਾਈ ਤੇ ਇਕ ਚਬੂਤਰਾ ਹੈ ਜਿਸਨੂੰ ਮੋਰਾਰੀ ਰਾਓ ਦੀ ਸੀਟ ਮੰਨਿਆ ਜਾਂਦਾ ਹੈ ਅਤੇ ਇਥੋਂ ਪੂਰੇ ਸ਼ਹਿਰ ਦਾ ਨਜ਼ਾਰਾ ਸਾਫ਼ ਦਿਖਾਈ ਦਿੰਦਾ ਹੈ। ਇਥੇ ਹੀ ਮੋਰਾਰੀ ਰਾਓ ਬੈਠ ਕੇ ਸ਼ਤਰੰਜ ਖੇਡਦਾ ਹੁੰਦਾ ਸੀ ਅਤੇ ਨਾਲ ਲਗਦੀ ਪਹਾੜੀ ਤੋਂ ਉਸਦੇ ਹੁਕਮ ਅਨੁਸਾਰ ਹੇਠਾਂ ਸੁੱਟੇ ਜਾਂਦੇ ਕੈਦੀ ਨੂੰ ਵੇਖ ਕੇ ਖ਼ੁਸ਼ ਹੋਇਆ ਕਰਦਾ ਸੀ। ਇਤਿਹਾਸ ਅਨੁਸਾਰ ਸੰਨ 1838 ਵਿਚ ਗੰਜਮ ਦੇ ਅੰਦੋਲਨ ਵਿਚ ਭਾਗ ਲੈ ਰਹੇ ਸਰਦਾਰਾਂ ਨੂੰ ਵੀ ਇਥੇ ਹੀ ਕੈਦੀ ਬਣਾਇਆ ਗਿਆ।

ਗੂਟੀ ਦਾ ਸ਼ਹਿਰ ਪਹਾੜੀ ਵਾਦੀਆਂ ਵਿਚ ਹੋਣ ਕਰਕੇ ਬਹੁਤ ਹੀ ਸੰਘਣੀ ਵਸੋਂ ਵਾਲਾ ਹੈ। ਗਰਮੀਆਂ ਵਿਚ ਇਥੇ ਬਹੁਤ ਹੀ ਗਰਮੀ ਪੈਂਦੀ ਹੈ। ਅੱਜਕਲ੍ਹ ਸ਼ਹਿਰ ਦਾ ਵਿਕਾਸ ਪੱਛਮ ਵਾਲੇ ਪਾਸੇ ਹੋ ਰਿਹਾ ਹੈ। ਜਿਥੇ ਲੰਡਨ ਮਿਸ਼ਨਰੀ ਸੋਸਾਇਟੀ ਨਾਲ ਸਬੰਧਤ ਇਮਾਰਤਾਂ ਬਣਾਈਆਂ ਗਈਆਂ ਹਨ।

Bacchante' ਅਤੇ 'Le Centaure' ਲਿਖੀਆਂ। ਇਹ ਦੋਵੇਂ ਕਵਿਤਾਵਾਂ ਕੁਦਰਤ ਦੇ ਸਰਬ-ਈਸ਼ਵਰਵਾਦੀ ਵਰਣਨ ਨਾਲ ਭਰਪੂਰ ਅਤੇ ਗੰਭੀਰ ਹਨ। ਇਸ ਦੌਰਾਨ ਇਸ ਦਾ ਇਕ ਸ਼ਾਦੀ-ਸ਼ੁਦਾ ਔਰਤ ਨਾਲ ਰੋਮਾਂਸ ਹੋ ਗਿਆ ਅਤੇ ਇਸ ਨੇ 'Meditation sur la mort de Marie' ਦੀ ਰਚਨਾ ਕੀਤੀ। ਸੰਨ 1837 ਵਿਚ ਇਹ ਬੀਮਾਰ ਹੋ ਗਿਆ ਤੇ ਆਪਣੇ ਵਤਨ ਕਾਇਲਾ ਮੁੜ ਆਇਆ ਅਤੇ ਇਥੇ ਇਸ ਨੇ ਵਿਆਹ ਕਰਵਾ ਲਿਆ ਪਰ ਜਲਦੀ ਹੀ ਜੁਲਾਈ, 1839 ਵਿਚ ਟੀ. ਬੀ. ਨਾਲ ਇਸ ਦੀ ਮੌਤ ਹੋ ਗਈ।

ਇਸ ਦੀ ਮੌਤ ਪਿੱਛੋਂ ਇਸ ਦੀ ਭੈਣ ਅਤੇ ਇਸ ਦੇ ਦੋਸਤਾਂ ਦੇ ਜਤਨਾਂ ਨਾਲ ਇਸ ਦੀਆਂ ਰਚਨਾਵਾਂ ਪ੍ਰਕਾਸ਼ਿਤ ਹੋਈਆਂ ਅਤੇ ਇਸ ਨੂੰ ਬਹੁਤ ਵਡਿਆਇਆ ਗਿਆ।

ਹ. ਪੁ.—ਐ. ਵ. ਐਨ. 6 : 191; ਐਨ. ਬ੍ਰਿ. 10 : 994; ਐ. ਬ੍ਰਿ. ਮਾ. 4 : 780

**ਗੇਲ, ਜ਼ੋਨਾ** : ਅਮਰੀਕਾ ਦੀ ਇਸ ਨਾਵਲਕਾਰ ਦਾ ਜਨਮ 26 ਅਗਸਤ, 1874 ਨੂੰ ਵਿਸਕਾਨਸਨ ਵਿਚ ਪੋਰਟੇਜ਼ ਵਿਖੇ ਹੋਇਆ। ਸੰਨ 1899 ਵਿਚ ਇਸ ਨੇ ਵਿਸਕਾਨਸਨ ਯੂਨੀਵਰਸਿਟੀ ਤੋਂ ਐੱਮ. ਏ. ਦੀ ਡਿਗਰੀ ਪ੍ਰਾਪਤ ਕੀਤੀ। ਦੋ ਸਾਲ ਲਈ ਮਿਲਵਾਕੀ ਅਖ਼ਬਾਰਾਂ ਲਈ ਕੰਮ ਕਰਨ ਉਪਰੰਤ 1901 ਵਿਚ ਇਹ 'ਨਿਊਯਾਰਕ ਵਰਲਡ' ਪੱਤਰ ਦੀ ਰਿਪੋਟਰ ਲੱਗ ਗਈ। ਇਸ ਦੌਰਾਨ ਇਸਨੇ ਨਿੱਕੀਆਂ ਕਹਾਣੀਆਂ ਅਤੇ ਕਵਿਤਾਵਾਂ ਲਿਖੀਆਂ। ਸੰਨ 1903 ਵਿਚ ਆਪਣੀ ਪਹਿਲੀ ਨਿੱਕੀ ਕਹਾਣੀ ਛਪਣ ਤੇ ਇਸ ਨੇ ਆਪਣਾ ਪੂਰਾ ਸਮਾਂ ਲਿਖਣ ਵੱਲ ਲਗਾ ਦਿੱਤਾ।

ਸੰਨ 1904 ਵਿਚ ਵਾਪਸ ਪਰਤਣ ਤੇ ਇਹ ਪੱਕੇ ਤੌਰ ਤੇ ਪੋਰਟੇਜ਼ ਵਿਖੇ ਰਹਿਣ ਲੱਗ ਪਈ। ਕਵਿਤਾ ਕਹਾਣੀ ਤੋਂ ਇਲਾਵਾ ਇਸ ਨੇ ਲੇਖ ਅਤੇ ਨਾਟਕ ਵੀ ਲਿਖੇ। ਮੱਧ ਪੱਛਮ ਬਾਰੇ ਲਿਖੀਆਂ ਕਹਾਣੀਆਂ ਕਾਰਨ ਇਹ ਬਹੁਤ ਪ੍ਰਸਿੱਧ ਹੋਈ। 'ਰੋਮਾਂਸ ਆਈਲੈਂਡ' (1906), 'ਫ੍ਰੈਂਡਸ਼ਿਪ ਵਿਲੇਜ' (1908), 'ਬਰਥ' (1918), 'ਮਿਸ ਲੂਲੂ ਬੈੱਟ' (1920), 'ਫੇਟ ਪਰਫ਼ਿਊਮ' (1923), 'ਪ੍ਰਿਫੇਸ ਟੂ ਏ ਲਾਈਫ਼' (1926), 'ਈਵਨਿੰਗ ਕਲੋਦਜ਼' (1932) ਅਤੇ 'ਲਾਈਟ ਵੂਮਨ' (1937) ਆਦਿ ਇਸ ਦੀਆਂ ਕੁਝ ਕੁ ਪ੍ਰਸਿੱਧ ਪੁਸਤਕਾਂ ਹਨ। ਇਸ ਦੇ ਨਾਵਲ 'ਮਿਸ ਲੂਲੂ ਬੈੱਟ' ਨੂੰ ਨਾਟਕ ਵਜੋਂ ਖੇਡਿਆ ਗਿਆ ਅਤੇ 1921 ਵਿਚ ਇਸ ਨੂੰ 'ਪੂਲਿਟਸਰ ਇਨਾਮ' ਪ੍ਰਾਪਤ ਹੋਇਆ।

27 ਦਸੰਬਰ, 1938 ਨੂੰ ਸ਼ਿਕਾਗੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1083; ਐਨ. ਅਮੇ. 12 : 234; ਐ. ਐਨ. 50 : 584; ਵ. ਯੂ. ਐਨ. 6 : 2033; ਐਨ. ਬ੍ਰਿ. ਮਾ. 4 : 385

**ਗੇਲ, ਵਾਲਟਰ ਫ੍ਰੈਡਰਿਕ** : ਇਸ ਖਗੋਲਵੇਤਾ ਦਾ ਜਨਮ 27 ਨਵੰਬਰ, 1865 ਨੂੰ ਆਸਟ੍ਰੇਲੀਆ ਵਿਚ ਸਿਡਨੀ ਵਿਖੇ ਹੋਇਆ। ਇਸ ਨੇ 7 ਇੰਚ ਤੋਂ 12 ਇੰਚ ਪਰਾਵਰਤੀ ਦੂਰਬੀਨਾਂ ਬਣਾਈਆਂ ਅਤੇ 1884 ਵਿਚ ਮੰਗਲ ਅਤੇ ਦੂਜੇ ਗ੍ਰਹਿਆਂ ਦੇ ਨਿਰੀਖਣ ਸ਼ੁਰੂ ਕਰ ਦਿੱਤੇ। ਇਸ ਤੋਂ ਬਿਨਾਂ ਇਸ ਨੇ ਤਿੰਨ ਨਵੇਂ ਧੂਮਕੇਤੂ, ਕੁਝ ਯੁਗਮ ਤਾਰੇ ਅਤੇ ਨੀਹਾਰਿਕਾਵਾਂ ਲੱਭੀਆਂ। ਇਸ ਨੇ ਇਹ ਵੀ ਦਰਸਾਇਆ ਕਿ ਨੀਹਾਰਿਕਾ ਗੈਲੈੱਕਸੀ ਦਾ ਕੇਂਦਰ ਹੈ।

1 ਜੂਨ, 1945 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਵ. ਹੂ. ਸ : 626

**ਗੇਲਵੇਜ਼, ਮੈਨੂਅਲ** : ਅਰਜਨਟੀਨਾ ਦੇ ਇਸ ਉੱਘੇ ਨਾਵਲਕਾਰ ਅਤੇ ਜੀਵਨੀ ਲੇਖਕ ਦਾ ਜਨਮ 18 ਜੁਲਾਈ, 1882 ਨੂੰ ਪਾਰਾਨਾ ਵਿਖੇ ਹੋਇਆ। ਵੀਹਵੀਂ ਸਦੀ ਦੇ ਪਹਿਲੇ ਅੱਧ ਦੀਆਂ ਸਮਾਜਕ ਕੁਰੀਤੀਆਂ ਉਜਾਗਰ ਕਰਨ ਕਰਕੇ ਸਪੇਨੀ ਅਮਰੀਕੀ ਸਾਹਿਤ ਦੇ ਖੇਤਰ ਵਿਚ ਇਸ ਦਾ ਮਹੱਤਵਪੂਰਨ ਸਥਾਨ ਹੈ।

ਬਵੇਨਸ ਆਈਰੈਸ ਵਿਖੇ ਇਸ ਨੇ ਕਾਨੂੰਨ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਉਥੇ ਹੀ ਪੱਕੀ ਰਿਹਾਇਸ਼ ਅਖ਼ਤਿਆਰ ਕਰ ਲਈ। ਸੰਨ 1906 ਤੋਂ 1931 ਤੱਕ ਇਹ ਸੈਕੰਡਰੀ ਸਿੱਖਿਆ ਇਨਸਪੈਕਟਰ ਦੇ ਅਹੁਦੇ ਤੇ ਰਿਹਾ ਅਤੇ ਇਸ ਦੌਰਾਨ ਇਸਨੇ ਆਪਣਾ ਵਿਹਲਾ ਸਮਾਂ ਸਾਹਿਤ-ਸੇਵਾ ਵਿਚ ਲਾਇਆ। ਸੰਨ 1903 ਵਿਚ ਇਸਨੇ ਇਕ ਸਾਹਿਤਿਕ ਰਸਾਲਾ 'ਆਈਡੀਆਜ਼' ਸ਼ੁਰੂ ਕੀਤਾ ਅਤੇ ਕਈ ਵਾਰ ਯੂਰਪ ਗਿਆ।

ਇਹ ਅਰਜਨਟੀਨਾ ਦੇ ਲੋਕਾਂ ਦੇ ਜੀਵਨ ਤੇ ਆਧਾਰਿਤ ਯਥਾਰਥਵਾਦੀ ਨਾਵਲਾਂ ਕਾਰਨ ਬਹੁਤ ਪ੍ਰਸਿੱਧ ਹੋਇਆ। ਆਪਣੇ ਅੰਤਲੇ ਸਾਲਾਂ ਦੌਰਾਨ ਇਸਨੇ ਇਤਿਹਾਸਕ ਨਾਵਲ ਅਤੇ ਅਰਜਨਟੀਨਾ ਦੀਆਂ ਉੱਘੀਆਂ ਹਸਤੀਆਂ ਦੀਆਂ ਜੀਵਨੀਆਂ ਲਿਖੀਆਂ।

14 ਨਵੰਬਰ, 1962 ਨੂੰ ਬਵੇਨਸ ਏਰੀਜ਼ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 400

**ਗੇਲਾਰਡੀਆ** : ਇਹ ਐਸਟਰੇਸੀ ਕੁਲ ਦੇ ਬਹੁਤ ਪੱਤਿਆਂ ਵਾਲੇ ਫੁੱਲਦਾਰ ਪੌਦਿਆਂ ਦੀ ਪ੍ਰਜਾਤੀ ਦਾ ਨਾਂ ਹੈ। ਇਹ ਪੌਦੇ ਉੱਤਰੀ ਅਮਰੀਕਾ ਦੇ ਜੰਮ-ਪਲ ਹਨ। ਇਨ੍ਹਾਂ ਵਿਚੋਂ ਕਈ ਜਾਤੀਆਂ ਦੇ ਫੁੱਲ ਗਰਮੀ ਦੀ ਰੁੱਤ ਵਿਚ ਖਿੜਦੇ ਹਨ ਅਤੇ ਇਨ੍ਹਾਂ ਨੂੰ ਬਾਗਾਂ ਵਿਚ ਸਜਾਵਟ ਲਈ ਕਾਸ਼ਤ ਕੀਤਾ ਜਾਂਦਾ ਹੈ ਜਿਵੇਂ ਬਲੈਂਕਟ-ਫਲਾਵਰ (G. aristata) ਅਤੇ ਸਾਲਾਨਾ ਬਲੈਂਕਟ ਫਲਾਵਰ (G. pulchella)



ਗੇਲਾਰਡੀਆ

ਇਨ੍ਹਾਂ ਦੇ ਜਾਮਨੀ ਡਿਸਕ ਫੁੱਲ ਅਤੇ ਪੀਲੇ, ਸੰਤਰੀ ਜਾਂ ਚਿੱਟੇ ਰੰਗ ਦੇ 'ਰੇ' ਫੁੱਲ ਹੁੰਦੇ ਹਨ ਜਿਨ੍ਹਾਂ ਦੇ ਦੋ ਜਾਂ ਦੋ ਤੋਂ ਵੱਧ ਦੰਦੇ ਹੁੰਦੇ ਹਨ ਜੋ ਪੌਦਿਆਂ ਨੂੰ ਇਕ ਝਾਲਰ ਵਰਗੀ ਦਿੱਖ ਪ੍ਰਦਾਨ ਕਰਦੇ ਹਨ। ਬਹੁਤ ਸਾਰੇ ਪੌਦਿਆਂ ਦੇ ਪੱਤਿਆਂ ਤੇ ਵਾਲ ਜਿਹੇ ਹੁੰਦੇ ਹਨ।

ਭਾਰਤ ਵਿਚ ਉਗਾਈਆਂ ਜਾਣ ਵਾਲੀਆਂ ਦੋ ਬਹੁਤ ਹੀ ਪ੍ਰਚੱਲਿਤ ਕਿਸਮਾਂ ਹਨ, ਪਿਕਟਾ (ਜਿਸ ਦੇ ਇਕਹਿਰੇ ਅਤੇ ਲੰਬੇ ਫੁੱਲ ਹੁੰਦੇ ਹਨ) ਅਤੇ ਲੋਰੈਂਜ਼ੀਆਨਾ (ਜਿਸ ਦੇ ਫੁੱਲ ਦੋਹਰੀ ਕਿਸਮ ਦੇ ਹੁੰਦੇ ਹਨ)। ਪਿਕਟਾਂ ਵਿਚ ਪ੍ਰਸਿੱਧ ਕਿਸਮਾਂ ਹਨ ਇੰਡੀਅਨ ਚੀਜ਼ (ਤਾਂਬੇ ਰੰਗੀ ਲਾਲ) ਅਤੇ ਪਿਕਟਾ ਮਿਕਸਡ। ਦੋਹਰੇ ਫੁੱਲ ਦੀਆਂ ਕਿਸਮਾਂ ਵਿਚ ਲੋਰੈਂਜੀਆਨਾ, ਸਨਸ਼ਾਈਨ ਸਟ੍ਰੇਨ ਅਤੇ ਗੈਟੀ ਡਬਲ ਮਿਕਸਡ

ਮਿਉਂਸਪਲਟੀ ਬਣਾ ਦਿੱਤਾ ਗਿਆ। ਇਸ ਤੋਂ ਬਾਅਦ ਦੀ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੈ, ਭਾਵੇਂ 9ਵੀਂ ਸਦੀ ਤੱਕ ਇਹ ਬਿਸ਼ਪ ਦੀ ਸੀਟ ਵੀ ਰਿਹਾ। ਅੱਜਕਲ੍ਹ ਇਸ ਥਾਂ ਤੇ ਕਾਸਟੀਲਯੋਨੋ ਨਾਂ ਦਾ ਪਿੰਡ ਹੈ। ਇਥੇ ਕਈ ਦਿਲਚਸਪ ਖੰਡਰਾਤ ਹਨ ਜਿਨ੍ਹਾਂ ਵਿਚ ਜੂਨਾ ਦਾ ਮੰਦਰ (3 ਈ. ਪੂ.) ਅਤੇ ਕਈ ਕਲਾ-ਕਿਰਤਾਂ ਵੀ ਸ਼ਾਮਲ ਹਨ।

ਹ. ਪੁ.—ਐਨ. ਅਮੇ. 12 : 214

**ਗੇਯਸ** : ਇਹ ਦੂਸਰੀ ਸਦੀ ਈ. ਦਾ ਮਸ਼ਹੂਰ ਰੋਮਨ ਕਾਨੂੰਨਦਾਨ ਸੀ, ਜਿਸ ਦੀਆਂ ਲਿਖਤਾਂ ਪ੍ਰਾਚੀਨ ਰੋਮਨ ਸਲਤਨਤ ਵਿਚ ਬਹੁਤ ਮਹੱਤਤਾ ਰੱਖਦੀਆਂ ਸਨ। ਇਸ ਦੇ ਪੂਰੇ ਨਾਂ ਅਤੇ ਇਸ ਦੇ ਜੀਵਨ ਬਾਰੇ ਬਹੁਤ ਘੱਟ ਪਤਾ ਲੱਗਿਆ ਹੈ। ਬਾਦਸ਼ਾਹ ਵੈਲੇਨਟੀਨੀਅਨ ਤੀਜਾ ਇਸ ਨੂੰ ਰੋਮਨ ਦੇ ਪੰਚ ਮਸ਼ਹੂਰ ਕਾਨੂੰਨਦਾਨਾਂ ਵਿਚੋਂ ਗਿਣਦਾ ਸੀ, ਜਿਨ੍ਹਾਂ ਦੇ ਸਿਧਾਂਤਾਂ ਨੂੰ ਜੱਜਾਂ ਵੱਲੋਂ ਕੇਸਾਂ ਦੇ ਫ਼ੈਸਲੇ ਕਰਨ ਲਈ ਵਰਤਿਆ ਜਾਂਦਾ ਸੀ। ਇਨ੍ਹਾਂ ਕਾਨੂੰਨਦਾਨਾਂ ਦੀਆਂ ਕਿਰਤਾਂ ਰੋਮਨ ਕਾਨੂੰਨ ਦੇ ਬਹੁਤ ਮਹੱਤਵ ਪੂਰਨ ਸਾਧਨਾਂ ਵਿਚੋਂ ਗਿਣੀਆਂ ਜਾਂਦੀਆਂ ਹਨ। ਇਸ ਦੇ ਬਣਾਏ 'ਇਨਸਟੀਚਿਊਟਸ', ਜੋ ਕਿ ਰੋਮਨ ਕਾਨੂੰਨ ਦੇ ਤੱਤਾਂ ਦੀ ਪੂਰੀ ਪੂਰੀ ਵਿਆਖਿਆ ਕਰਦੇ ਹਨ ਤੋਂ ਇਲਾਵਾ ਇਸਨੇ 'ਈਡਿਕਸਟ ਆਫ਼ ਦੀ ਮੈਜਿਸਟ੍ਰੇਟਸ' ਅਤੇ 'ਟਵੈਲਵ ਟੇਬਲਜ਼' ਉਤੇ ਵੀ ਪੁਸਤਕਾਂ ਲਿਖੀਆਂ। ਇਤਿਹਾਸਕਾਰਾਂ ਲਈ ਇਸ ਦਾ ਕਾਨੂੰਨ ਸਬੰਧੀ ਕੀਤਾ ਕੰਮ ਬਹੁਮੁੱਲਾ ਹੈ।

ਹ. ਪੁ.—ਐਨ. ਬ੍ਰਿ. 9 : 967-68; ਐਨ. ਬ੍ਰਿ. ਮਾ. 4 : 380

**ਗੇਰਾਂਡ ਦੀ ਸੰਧੀ** : ਇਹ ਵਿਸ਼ਵ ਦੇ ਇਤਿਹਾਸ ਵਿਚ ਇਕ ਪ੍ਰਸਿੱਧ ਸੰਧੀ (12 ਅਪ੍ਰੈਲ, 1365) ਹੈ, ਜਿਸ ਨਾਲ ਫ਼ਰਾਂਸ ਵਿਚਲੀ ਬ੍ਰਿਟਨ-ਜਾਨਸ਼ੀਨੀ-ਯੁੱਧ ਖ਼ਤਮ ਹੋਇਆ ਸੀ। 29 ਸਤੰਬਰ, 1364 ਨੂੰ ਬ੍ਰਿਟਨੀ ਦੀ ਡੱਚੀ ਦੀ ਖ਼ਾਤਿਰ ਬਲਵਾ ਦੇ ਚਾਰਲਸ ਅਤੇ ਮਾਂਟਫ਼ਰਟ ਦੇ ਜਾਨ ਨਾਂ ਦੇ ਦੋ ਵਿਰੋਧੀ ਦਾਅਵੇਦਾਰਾਂ ਵਿਚਕਾਰ ਓਰੇ ਦੇ ਸਥਾਨ ਤੇ ਲੜਾਈ ਹੋਈ ਜਿਸ ਵਿਚ ਚਾਰਲਸ ਦੀ ਹਾਰ ਅਤੇ ਮੌਤ ਹੋਈ ਅਤੇ ਉਸ ਦੀ ਵਿਧਵਾ ਪੈਂਥੀਵਰ ਦੀ ਜੋਨ ਆਂਜੂ ਵੱਲ ਨੂੰ ਦੌੜ ਗਈ। ਫ਼ਰਾਂਸ ਦੇ ਬਾਦਸ਼ਾਹ ਚਾਰਲਸ ਪੰਜਵੇਂ ਨੇ ਮਾਂਟਫ਼ਰਟ ਜਾਨ ਅਤੇ ਪੈਂਥੀਵਰ ਦੀ ਜੋਨ ਵਿਚਕਾਰ ਸੰਧੀ ਕਰਵਾਉਣ ਦੀ ਖ਼ਾਹਿਸ਼ ਪਰਗਟ ਕੀਤੀ ਅਤੇ ਇਸ ਸਬੰਧੀ ਉਸ ਨੇ ਅਗਲੀ ਅਪ੍ਰੈਲ ਵਿਚ ਗੈਰਾਂਡ ਦੇ ਸਥਾਨ ਤੇ ਸੰਧੀ ਕਰਵਾਉਣ ਸਬੰਧੀ ਵਾਰਤਾਲਾਪ ਕੀਤਾ। ਮਾਂਟਫ਼ਰਟ ਦੇ ਜਾਨ ਨੂੰ ਬ੍ਰਿਟਨੀ ਦੀ ਡੱਚੀ ਮਿਲ ਗਈ ਅਤੇ ਉਸ ਨੇ ਜੋਨ ਦੇ ਹੱਕ ਵਿਚ ਲੀਮੋਜ਼ ਦੀ ਵਾਈਕਾਊਂਟੀ ਤੋਂ ਆਪਣਾ ਦਾਅਵਾ ਛੱਡ ਦਿੱਤਾ ਅਤੇ ਆਪਣੀ ਭੈਣ ਦੀ ਸ਼ਾਦੀ ਜੋਨ ਦੇ ਲੜਕੇ ਜਾਨ ਨਾਲ ਕਰ ਦਿੱਤੀ। ਜੋਨ ਨੇ ਪੈਂਥੀਵਰ ਦਾ ਕਾਊਂਟਪਦ ਆਪਣੇ ਕੋਲ ਰੱਖਿਆ ਅਤੇ ਉਸ ਨੂੰ ਅਤੇ ਉਸ ਦੇ ਵਾਰਸਾਂ ਨੂੰ ਡਿਊਕ ਪਾਸੋਂ 10,000 ਲੀਵਰ (ਪੁਰਾਣਾ ਫ਼ਰਾਂਸੀਸੀ ਸਿੱਕਾ) ਸਾਲਾਨਾ ਦਿਵਾਉਣ ਦਾ ਬਚਨ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 779

**ਗੇਰਿਕੇ ਆਟੋ ਫ਼ਾਨ** : ਇਸ ਪ੍ਰਕ੍ਰਿਤੀਵਾਦੀ ਦਰਸ਼ਨ ਵਿਗਿਆਨੀ ਦਾ ਜਨਮ 20 ਨਵੰਬਰ, 1602 ਨੂੰ ਪ੍ਰਸ਼ੀਅਨ ਸੈਕਸਨੀ ਵਿਚ ਮੈਗਡੀਬਰਗ ਵਿਖੇ ਹੋਇਆ। ਹਵਾ ਦੇ ਦਬਾਉ ਦੇ ਅਧਿਐਨ ਕਰਕੇ ਇਹ ਵਿਸ਼ੇਸ਼ ਤੌਰ ਤੇ ਪ੍ਰਸਿੱਧ ਸੀ। ਜਰਮਨੀ ਅਤੇ ਲੀਡਨ ਤੋਂ ਕਾਨੂੰਨ ਅਤੇ ਹਿਸਾਬ ਦੀ ਪੜ੍ਹਾਈ ਕੀਤੀ ਅਤੇ 1636 ਵਿਚ ਐਰਫ਼-ਰਟ ਵਿਖੇ ਇੰਜੀਨੀਅਰ ਇਨ-ਚੀਫ਼ ਬਣਿਆ। ਸੰਨ 1627 ਵਿਚ ਇਸ ਮੈਗਡੀਬਰਗ ਦਾ ਉਪ ਨਗਰਪਾਲ ਅਤੇ 1646 ਵਿਚ ਉਸੇ ਸ਼ਹਿਰ ਦਾ ਮੇਅਰ (ਨਗਰ ਨਾਇਕ) ਚੁਣਿਆ ਗਿਆ। ਇਸ ਨੇ ਬਰੈਂਡੇਨਬਰਗ ਵਿਖੇ ਮੈਜਿਸਟ੍ਰੇਟ ਦੇ ਤੌਰ ਤੇ ਵੀ ਕੰਮ ਕੀਤਾ। ਇੰਨੇ ਰੁਝੇਵਿਆਂ ਦੇ ਬਾਵਜੂਦ ਵੀ ਗੈਲਿਲੀਓ, ਪਾਸਕਲ ਤੇ ਟਾਰਿਸੈਲੀ ਦੀਆਂ ਖੋਜਾਂ ਤੋਂ ਪ੍ਰੇਰਿਤ ਹੋ ਕੇ ਇਸ ਨੇ ਖ਼ਿਲਾਅ ਉਤਪੰਨ ਕਰਨ ਦੀ ਕੋਸ਼ਿਸ਼ ਕੀਤੀ। ਕਈ ਪ੍ਰਯੋਗਾਂ ਵਿਚ ਥੋੜ੍ਹੀ ਬਹੁਤ ਕਾਮਯਾਬੀ ਹਾਸਲ ਕਰਨ ਮਗਰੋਂ 1650 ਵਿਚ ਇਸ ਨੇ ਏਅਰ ਪੰਪ ਈਜਾਦ ਕੀਤਾ। ਇਸ ਤੋਂ ਇਲਾਵਾ ਇਸ ਨੇ ਇਕ ਅਜਿਹੀ ਬਿਜੱਲਈ ਮਸ਼ੀਨ ਬਣਾਈ ਜਿਹੜੀ ਘੁੰਮ ਰਹੀ ਗੰਧਕ ਦੀ ਗੇਂਦ ਦੇ ਚਾਰਜੀਕਰਨ ਉਤੇ ਨਿਰਭਰ ਕਰਦੀ ਸੀ। ਇਸ ਨੇ ਖਗੋਲ-ਵਿਗਿਆਨ ਵਿਚ ਵੀ ਕਾਮਯਾਬ ਖੋਜਾਂ ਕੀਤੀਆਂ ਅਤੇ ਧੂਮਕੇਤੂਆਂ ਦੇ ਮੁੜਨ ਦੀ ਆਵਰਤਤਾ ਬਾਰੇ ਭਵਿੱਖ-ਬਾਣੀ ਕੀਤੀ। ਸੰਨ 1681 ਵਿਚ ਇਹ ਆਪਣਾ ਕੰਮ ਛੱਡ ਕੇ ਹੈਮਬਰਗ ਵਿਖੇ ਆ ਗਿਆ ਅਤੇ ਇਥੇ ਹੀ 11 ਮਈ, 1686 ਨੂੰ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10

**ਗੇਰੂ** : ਇਹ ਹਲਕੀ ਪੀਲੀ ਤੋਂ ਲੈ ਕੇ ਗੂੜ੍ਹੀ ਲਾਲ, ਭੂਰੀ ਜਾਂ ਵੈਂਗਣੀ ਰੰਗ ਦੀਂ ਮਿੱਟੀ ਹੈ ਜਿਹੜੀ ਅਕਸਰ ਲੋਹੇ ਦੇ ਆਕਸਾਈਡ ਨਾਲ ਢਕੀ ਰਹਿੰਦੀ ਹੈ। ਇਹ ਦੋ ਪ੍ਰਕਾਰ ਦੀ ਹੁੰਦੀ ਹੈ, ਇਕ ਦਾ ਆਧਾਰ ਚਿਕਨੀ ਮਿੱਟੀ ਹੁੰਦੀ ਹੈ ਅਤੇ ਦੂਸਰੇ ਦਾ ਖੜੀਆ ਮਿਸ਼ਰਿਤ ਮਿੱਟੀ। ਪਹਿਲੀ ਕਿਸਮ ਦਾ ਰੰਗ ਜ਼ਿਆਦਾ ਸ਼ੁੱਧ ਹੁੰਦਾ ਹੈ।

ਕੁਝ ਪ੍ਰਕਾਰ ਦੇ ਗੇਰੂ, ਪੀਸਣ ਉਪਰੰਤ ਵਰਤੇ ਜਾ ਸਕਦੇ ਹਨ ਪਰ ਕਈਆਂ ਨੂੰ ਨਿਸਥਾਪਿਤ ਕਰਨਾ ਪੈਂਦਾ ਹੈ ਜਿਸ ਨਾਲ ਉਨ੍ਹਾਂ ਦੇ ਰੰਗਾਂ ਵਿਚ ਪਰਿਵਤਨ ਹੋ ਜਾਂਦਾ ਹੈ ਅਤੇ ਫਿਰ ਇਹ ਕੰਮ ਦੇ ਬਣਦੇ ਹਨ। ਪ੍ਰਸਿੱਧ ਗੇਰੂ ਜਿਸ ਨੂੰ ਰੋਮਨ ਅਰਥ ਕਹਿੰਦੇ ਹਨ, ਕੁਦਰਤੀ ਹਾਲਤ ਵਿਚ ਮਿੱਟੀ-ਰੰਗਾ ਹੁੰਦਾ ਹੈ ਪਰ ਨਿਸਥਾਪਿਤ ਕਰਨ ਤੇ ਇਹ ਕਲਾਕਾਰਾਂ ਨੂੰ ਪਿਆਰਾ ਲੱਗਣ ਵਾਲਾ ਸੁੰਦਰ ਭੂਰੇ ਰੰਗ ਦਾ ਬਣ ਜਾਂਦਾ ਹੈ। ਜਿਸ ਗੇਰੂ ਵਿਚ ਕਾਰਬਨਿਕ ਪਦਾਰਥ ਵੱਧ ਹੁੰਦਾ ਹੈ, ਉਸ ਵਿਚ ਨਿਸਥਾਪਿਤ-ਕਿਰਿਆ ਤੋਂ ਬਾਅਦ ਵਾਰਨਿਸ਼ ਜਾਂ ਤੇਲ ਵਿਚ ਮਿਲਾਉਣ ਤੇ ਛੇਤੀ ਹੀ ਸੁੱਕ ਜਾਣ ਦਾ ਗੁਣ ਆ ਜਾਂਦਾ ਹੈ। ਬਹੁਤਾ ਗੇਰੂ ਬਣਾਉਟੀ ਤਰੀਕੇ ਨਾਲ ਹੀ ਤਿਆਰ ਕੀਤਾ ਜਾਂਦਾ ਹੈ।

ਗੇਰੂ ਦਾ ਉਪਯੋਗ ਸੋਨੇ ਦੇ ਗਹਿਣਿਆਂ ਨੂੰ ਚਮਕਾਉਣ ਜਾਂ ਕੱਪੜਾ ਰੰਗਣ ਲਈ ਅਤੇ ਤੇਲ-ਰੰਗ ਤਿਆਰ ਕਰਨ ਵਿਚ ਵੀ ਕੀਤਾ ਜਾਂਦਾ ਹੈ।

ਹ. ਪੁ.—ਹਿ. ਵਿ. ਕੋ. 3 : 499

**ਗੇਰੈਂ ਮੌਰਿਸ ਡ** (Guerin, Maurice de) : ਇਹ ਫ਼ਰਾਂਸ ਦਾ ਰੋਮਾਂਸਵਾਦੀ ਕਵੀ ਸੀ ਜਿਸ ਨੂੰ ਵਧੇਰੇ ਕਰਕੇ ਗਦ ਕਵਿਤਾਵਾਂ ਅਤੇ ਲਿਖਤਾਂ ਕਰਕੇ ਇਸ ਦੀ ਮੌਤ ਮਗਰੋਂ ਜਾਣਿਆਂ ਜਾਣ ਲੱਗਾ। ਇਸਦਾ ਜਨਮ 4 ਜਾਂ 5 ਅਗਸਤ, 1810 ਨੂੰ ਸ਼ਾਟੋ ਡੂ ਕੈਇਲਾ ਵਿਖੇ ਹੋਇਆ। ਇਸ ਦੀ ਪਾਲਣਾ ਬੜੇ ਸ਼ਾਹਾਨਾ ਢੰਗ ਨਾਲ ਇਸ ਦੀ ਭੈਣ ਯੂਜੇਨੀ ਨੇ ਕੱਟੜ ਰੋਮਨ ਕੈਥੋਲਿਕ ਮਾਹੌਲ ਵਿਚ ਕੀਤੀ ਅਤੇ ਇਹ ਪੈਰਿਸ ਵਿਚ ਕਾਲਜ ਸਟੈਨਿਸਲੱਸ ਵਿਖੇ ਪਾਦਰੀ ਬਣ ਗਿਆ। ਸੰਨ 1831 ਵਿਚ ਇਸ ਨੇ ਧਾਰਮਿਕ ਜੀਵਨ ਤਿਆਗ ਦਿੱਤਾ ਅਤੇ ਬ੍ਰਿਟੈਨੀ ਵਿਚ ਰੋਮਨ ਕੈਥੋਲਿਕ ਬਾਗੀਆਂ ਦੇ ਗਰਮ-ਖ਼ਿਆਲੀਏ ਧੜੇ ਵਿਚ ਰਲ ਗਿਆ। ਆਪਣੇ ਰਸਾਲੇ 'Le Cahier Vert' ਵਿਚ ਇਸ ਨੇ ਉਥੋਂ ਦੇ ਕੁਝ ਅਧਿਐਨ ਤੇ ਵਿਵੇਚਨ ਲਿਖੇ ਜਿਨ੍ਹਾਂ ਦਾ ਇਸ ਦੇ ਜੀਵਨ ਉਤੇ ਡੂੰਘਾ ਅਸਰ ਪਿਆ। ਸਾਲ ਦੇ ਅੰਦਰ ਅੰਦਰ ਹੀ ਪੋਪ ਨੇ ਇਸ ਧੜੇ ਦੇ ਨੇਤਾ ਦੀ ਨਿਖੇਧੀ ਕੀਤੀ, ਇਕ ਫ਼ਿਰਕਾ ਖ਼ਤਮ ਹੋ ਗਿਆ ਅਤੇ ਗੇਰੈਂ ਪੈਰਿਸ ਦੇ ਸਮਾਜਕ ਜੀਵਨ ਵੱਲ ਮੁੜਿਆ। ਇਥੇ ਇਸ ਨੇ ਆਪਣੀਆਂ ਦੋ ਮਹਤੱਵਪੂਰਨ ਗਦ ਕਵਿਤਾਵਾਂ 'La



ਟਾਮਸ ਗੇਨਜ਼ਬਰੋ

ਨੈਸ਼ਨਲ ਗੈਲਰੀ, ਲੰਡਨ ਵਿਖੇ ਪਿਆ ਹੈ। ਇਸ ਦਾ ਸਟੂਡੀਓ ਅਮੀਰੀ ਅਤੇ ਫ਼ੈਸ਼ਨ ਦਾ ਕੇਂਦਰ ਬਣ ਚੁੱਕਾ ਹੈ। ਇਸ ਉਤੇ ਵਾਨ ਡਾਈਕ ਦਾ ਪ੍ਰਭਾਵ ਸਪਸ਼ਟ ਪਿਆ ਹੈ। ਇਸ ਦੇ ਭੂ-ਦ੍ਰਿਸ਼ ਪੇਂਡੂ ਵਾਤਾਵਰਨ ਦਾ ਨਿਰੂਪਣ ਕਰਦੇ ਹਨ। ਆਪਣੇ ਅੰਤਲੇ ਸਾਲਾਂ ਦੌਰਾਨ ਇਸ ਨੇ ਸਮੁੰਦਰ-ਚਿਤਰ ਵੀ ਬਣਾਏ ਅਤੇ ਪੇਂਡੂਆਂ ਤੇ ਬਾਲਕਾਂ ਦੇ ਪੂਰੇ ਕੱਦ ਦੇ ਚਿਤਰ ਬਣਾਏ। ਇਸ ਦੇ ਚਿਤਰਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ, ਇਹ ਯੂਰਪੀ ਦੇਸ਼ਾਂ ਦੀਆਂ ਵੱਖ ਵੱਖ ਆਰਟ ਗੈਲਰੀਆਂ ਵਿਚ ਰੱਖੇ ਹੋਏ ਹਨ। ਇਸ ਦੀ ਮੌਤ ਲੰਡਨ ਵਿਖੇ 2 ਅਗਸਤ, 1788 ਨੂੰ ਹੋਈ।

ਹ. ਪੁ—ਐਨ. ਬ੍ਰਿ. ਮਾ. 4 : 380 : ਐਵ. ਐਨ. 5 : 581

**ਗੇਨਜ਼ਵਿਲ** : ਇਹ ਮੱਧ ਉੱਤਰੀ ਫ਼ਲੋਰਿਡਾ, ਸੰਯੁਕਤ ਰਾਜ ਦਾ ਇਕ ਸ਼ਹਿਰ ਹੈ। ਇਹ ਜੈਕਸਨਵਿਲ ਦੇ 96 ਕਿ. ਮੀ. ਦੱਖਣ-ਪੱਛਮ ਵੱਲ ਅਤੇ ਟੈਂਪਾ ਦੇ 192 ਕਿ. ਮੀ. ਉੱਤਰ ਵੱਲ ਸਥਿਤ ਹੈ। ਇਸ ਦੀ ਸਥਾਪਨਾ ਸੰਨ 1854 ਵਿਚ ਹੋਈ। ਸੰਨ 1869 ਵਿਚ ਇਸ ਨੂੰ ਇਕ ਕ਼ਸਬੇ ਦਾ ਅਤੇ ਸੰਨ 1907 ਵਿਚ ਇਕ ਸ਼ਹਿਰ ਦਾ ਦਰਜਾ ਦਿੱਤਾ ਗਿਆ।

19ਵੀਂ ਸਦੀ ਦੇ ਦੌਰਾਨ ਗੈਨਜ਼ਵਿਲ ਖੇਤੀਬਾੜੀ ਦਾ ਵਪਾਰਕ ਕੇਂਦਰ ਸੀ। ਪਹਿਲਾਂ ਇਥੋਂ ਕਪਾਹ ਅਤੇ ਬਾਅਦ ਵਿਚ ਸਿਟਰਸ ਫ਼ਲ ਅਤੇ ਸਬਜ਼ੀਆਂ ਦਾ ਵਪਾਰ ਕੀਤਾ ਜਾਂਦਾ ਸੀ।

ਇਥੇ ਕਈ ਕਾਲਜ, ਸਕੂਲ, ਸਿਖਲਾਈ ਕੇਂਦਰ ਅਜਾਇਬ ਘਰ ਮੌਜੂਦ ਹਨ। ਲੱਕੜੀ ਦੀਆਂ ਚੀਜ਼ਾਂ, ਮਾਸ ਦੀ ਡੱਬਾ-ਬੰਦੀ, ਉਸਾਰੀ ਸਾਧਨ ਅਤੇ ਹੋਰ ਹਲਕੀਆਂ ਵਸਤਾਂ ਦੇ ਉਦਯੋਗ ਇਥੇ ਸਥਾਪਿਤ ਹਨ।

ਆਬਾਦੀ : 84,770 (1990)

28° 40' ਉ. ਵਿਥ. 82° 20' ਪੂ. ਲੰਬ.

ਹ. ਪੁ—ਐਨ. ਬ੍ਰਿ. 9 : 74

**ਗੇਬਲ, ਵਿਲੀਅਮ ਕਲਾਰਕ** : ਇਹ ਸੰਯੁਕਤ ਰਾਜ ਅਮਰੀਕਾ ਦਾ ਐਕਟਰ ਸੀ, ਜੋ ਲਗਭਗ ਇਕ ਚੌਥਾਈ ਸਦੀ ਲਈ ਹਾੱਲੀਵੁੱਡ ਵਿਚ ਬਹੁੱਤ ਪ੍ਰਸਿੱਧ ਰਿਹਾ। ਇਸ ਦਾ ਜਨਮ ਇਕ ਫ਼ਰਵਰੀ, 1901 ਨੂੰ ਓਹਾਈਓ ਵਿਚ ਕੈਡਿਜ਼ ਵਿਖੇ ਹੋਇਆ। ਇਸ ਨੇ 70 ਤੋਂ ਵੱਧ ਫ਼ਿਲਮਾਂ ਵਿਚ ਕੰਮ ਕੀਤਾ ਤੇ ਰੁਮਾਂਟਿਕ ਨਾਇਕ ਦੇ ਰੂਪ ਵਿਚ ਲੋਕਪ੍ਰਿਅਤਾ ਪ੍ਰਾਪਤ ਕੀਤੀ। 'ਗੌਨ ਵਿਦ ਦੀ ਵਿੰਡ— (1939) ਵਿਚ ਇਸ ਦੀ ਸ਼ਖ਼ਸੀਅਤ ਦਾ ਪੂਰਾ ਝਲਕਾਰਾ ਮਿਲਦਾ ਹੈ। ਇਹ ਆੱਇਲ ਫ਼ੀਲਡ ਦੇ ਕਾਮੇ ਦਾ ਇਕਲੌਤਾ ਪੁੱਤਰ ਸੀ। ਇਸ ਨੇ ਕਈ ਛੋਟੀਆਂ-ਮੋਟੀਆਂ ਨੌਕਰੀਆਂ ਕੀਤੀਆਂ। ਇਸ ਦੀ ਪਹਿਲੀ ਪਤਨੀ ਜੋਸ਼ਫ਼ੀਨ ਡਿੱਨੋ ਨੇ, ਜੋ ਪਹਿਲਾਂ ਐਕਟ੍ਰੈਸ ਰਹਿ ਚੁੱਕੀ ਸੀ, ਇਸ ਨੂੰ ਸਿਖਲਾਈ ਦਿੱਤੀ ਤੇ ਇਸ ਨੇ 1928 ਵਿਚ 'Machinal' ਫ਼ਿਲਮ ਵਿਚ ਪਹਿਲਾ ਮੁੱਖ ਰੋਲ ਅਦਾ ਕੀਤਾ। ਇਸ ਤੋਂ ਪਹਿਲਾਂ 1924 ਤੋਂ ਇਸ ਨੇ ਮੂਕ ਫ਼ਿਲਮਾਂ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ ਪਰ ਆਵਾਜ਼ ਵਾਲੀਆਂ ਫ਼ਿਲਮਾਂ ਬਣਨ ਤੇ ਇਹ 1930 ਵਿਚ ਹਾਲੀਵੁਡ ਆ ਗਿਆ। 'ਦੀ ਫ਼ਿੰਗਰ ਪੁਆਇੰਟਸ' (1931) ਤੇ 'ਨਾਈਟਨਰਸ' (1931) ਵਰਗੀਆਂ ਫ਼ਿਲਮਾਂ ਵਿਚ ਧਾੜਵੀ ਰੋਲ ਕਰ ਕੇ ਬੜਾ ਪ੍ਰਸਿੱਧ ਹੋ ਗਿਆ। 1931 ਤੋਂ 1954 ਤੱਕ ਇਸ ਨੇ ਮਟੈਰੋ ਗੋਲਡਵਿਨ ਮਾਇਆ ਸਟੂਡੀਓਜ਼ ਨਾਲ ਫ਼ਿਲਮਾਂ ਬਣਾਉਣ ਦੀ ਸੰਧੀ ਕਰ ਰੱਖੀ ਸੀ। 'ਬੂਮ ਟਾਊਨ' (1940) ਅਤੇ 'ਸਾਨ ਫ਼ਰਾਂਸਿਸਕੋ' (1936) ਵਰਗੀਆਂ ਫ਼ਿਲਮਾਂ ਵਿਚ ਕੰਮ ਕਰਨ ਕਰ ਕੇ ਇਹ ਅਮਰੀਕੀ ਮਰਦਾਨਗੀ ਦਾ ਆਦਰਸ਼ ਬਣ ਗਿਆ ਸੀ। 'ਇਟ ਹੈਪੰਡ ਵਨ ਨਾਈਟ' (1934), 'ਮਿਊਟਿਨੀ ਆਨ ਦਾ ਬਾਊਂਟੀ' (1935) ਅਤੇ 'ਗੌਨ ਵਿਦ ਦਾ ਵਿੰਡ' ਫ਼ਿਲਮਾਂ ਲਈ ਇਸ ਨੂੰ ਅਕੈਡਮੀ ਪੁਰਸਕਾਰ ਮਿਲਦੇ ਰਹੇ।



ਵਿਲੀਅਮ ਕਲਾਕਰ ਗੈਬ਼ਨ

ਆਪਣੀ ਤੀਜੀ ਪਤਨੀ ਦੀ ਮੌਤ ਮਗਰੋਂ ਦੂਜੇ ਵਿਸ਼ਵ-ਯੁੱਧ ਦੌਰਾਨ ਇਹ ਅਮਰੀਕੀ ਵਾਯੂ-ਸੈਨਾ ਵਿਚ ਭਰਤੀ ਹੋ ਗਿਆ ਅਤੇ ਕਈ ਮੌਕਿਆਂ ਤੇ ਬਹਾਦਰੀ ਦਿਖਾ ਕੇ ਏਅਰ ਮੈਡਲ ਪ੍ਰਾਪਤ ਕੀਤਾ ਅਤੇ ਮੇਜਰ ਦੇ ਰੈਂਕ ਤੱਕ ਪੁਜਿਆ।

ਇਸ ਨੇ ਆਪਣੀ ਆਖਰੀ ਫ਼ਿਲਮ 'The Mistits' (1961) ਵਿਚ ਆਪਣੀ ਮੌਤ ਤੋਂ ਦੋ ਹਫ਼ਤੇ ਪਹਿਲਾਂ ਕੰਮ ਮੁਕਾਇਆ। ਇਸ ਦੀ ਮੌਤ ਤੋਂ ਚਾਰ ਮਹੀਨੇ ਮਗਰੋਂ ਇਸ ਦੀ ਪੰਜਵੀ ਪਤਨੀ ਨੇ ਇਕ ਲੜਕੇ ਨੂੰ ਜਨਮ ਦਿੱਤਾ।

ਇਸ ਦੀ ਮੌਤ 16 ਨਵੰਬਰ, 1960 ਨੂੰ ਹਾਲੀਵੁੱਡ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 370

**ਗੇਬੀਆਈ** : ਇਟਲੀ ਵਿਚ ਲੇਸ਼ਿਅਮ (Latium) ਦਾ ਇਕ ਪ੍ਰਾਚੀਨ ਸ਼ਹਿਰ ਹੈ। ਇਹ ਰੋਮ ਤੋਂ 19 ਕਿ. ਮੀ. ਦੂਰ ਪੂਰਬ ਵਿਚ ਪੈਲੇਸਟਰੀਨਾ ਵੱਲ ਨੂੰ ਜਾਂਦੀ ਸੜਕ ਤੇ ਵਾਕਿਆ ਹੈ। ਪੁਰਾਤਨ ਰੋਮਨ ਇਤਿਹਾਸ ਵਿਚ ਇਸ ਦੀ ਵਿਸ਼ੇਸ਼ ਥਾਂ ਸੀ। ਛੇਵੀਂ ਸਦੀ ਪੂ. ਈ. ਵਿਚ ਇਸ ਸ਼ਹਿਰ ਦਾ ਪਤਨ ਸ਼ੁਰੂ ਹੋ ਗਿਆ ਤੇ ਪਿਛੋਂ 50 ਈ. ਪੂ. ਵਿਚ ਤਾਂ ਇਹ ਕੇਵਲ ਇਕ ਪਿੰਡ ਦੇ ਰੂਪ ਵਿਚ ਸੀ। ਹੈਡ੍ਰਿਐਨ (117-138 ਈ.) ਦੇ ਰਾਜ-ਕਾਲ ਦੌਰਾਨ ਇਸ ਸ਼ਹਿਰ ਨੂੰ

ਇਸ ਦੀਆਂ ਕੁਝ ਕੁ ਪ੍ਰਸਿੱਧ ਕਿਸਮਾਂ ਇਹ ਹਨ—ਜਿਵੇਂ ਕਾਰਨੇਸ਼ਨ ਫੁੱਲ ਵਰਗੀਆਂ (ਕਾਰੈਕਰ ਜੈਕਾ, ਗਿਨੀ ਗੋਲਡ, ਮੈਨ-ਇਨ ਦੀ ਮੂਨ ਮੇਲਿੰਗ, ਸਮਾਈਲਜ਼, ਸਨ ਗਿਆਨਟਸ, ਫੀਸਟ ਟੀਟੈਨੀਆ ਅਤੇ ਯੈਲੋ ਸੁਪਰੀਮ) ਅਤੇ ਕ੍ਰਾਈਸੈਂਥੀਮਮ ਫੁੱਲ ਵਰਗੀਆਂ (ਕਰਾਊਨ ਆਫ਼ ਗੋਲਡ, ਗਲਿਟਰਜ਼ ਗੋਲਡਸਮਿੱਥ, ਮੈਮੋਥ ਮਮ, ਗੀਰੈਲਡੀਲ, ਗਿਐਂਟ ਫ਼ਲਫ਼ੀ ਅਥੇ ਯੈਲੋਸਟੋਨ) ਲੰਬੀਆਂ ਅਤੇ ਬੁਰ ਵਾਲੀਆਂ ਜਿਨ੍ਹਾਂ ਦੇ ਸਿਰ ਉਲਟੇ ਕ੍ਰਾਈਸੈਂਥੀਅਮ ਵਰਗੇ ਹੁੰਦੇ ਹਨ, ਉਨ੍ਹਾਂ ਵਿਚ ਕਿਊਪਿਡ, ਹੈਪੀਨਿਸ, ਮਿਸਟਰਲ, ਪੋਟ ਓ ਗੋਲਡ ਐਂਡ ਸਪੇਨ ਗੋਲਡ, ਸ਼ਾਮਲ ਹਨ ਅਤੇ ਜੋ 20.3. ਤੋਂ 2.03.5 ਸੈਂ. ਮੀ. ਲੰਬੇ ਅਤੇ ਇਨ੍ਹਾਂ ਦੇ ਫੁੱਲ 5.1 ਤੋਂ 7.6 ਸੈਂ. ਮੀ. ਚੌੜੇ ਹੁੰਦੇ ਹਨ।

ਥੋੜ੍ਹੇ ਹੀ ਸਮੇਂ ਤੋਂ ਕੁਝ ਕਿਸਮਾਂ ਹਵਾਈ ਕਰਾਊਨ ਆਫ਼ ਗੋਲਡ, ਕਿਊਪਿਡ ਅਤੇ ਹਨੀਕੂੰਬ ਸ਼ਾਮਲ ਕੀਤੀਆਂ ਗਈਆਂ ਹਨ, ਜਿਨ੍ਹਾਂ ਦੇ ਪੱਤਿਆਂ ਵਿਚ ਗੰਧ ਨਹੀਂ ਹੁੰਦੀ ਅਤੇ ਇਹ ਕਾਰਨੇਸ਼ਨ ਤੇ ਕ੍ਰਾਈਸੈਂਥੀਮਮ ਫੁੱਲ ਵਾਲੀਆਂ ਕਿਸਮਾਂ ਵਿਚ ਪੈਦਾ ਕੀਤੀਆਂ ਗਈਆਂ ਹਨ। ਇਨ੍ਹਾਂ ਤੋਂ ਛੁੱਟ ਵੱਡੇ ਫੁੱਲ ਵਾਲੀਆਂ ਕਿਸਮਾਂ ਵੀ ਹਨ। ਜਿਨ੍ਹਾਂ ਦੇ ਫੁੱਲ ਇਕਸਾਰ ਅਤੇ ਐੱਫ. ਹਾਈਬਰਿਡ ਕਲਾਈਮੈਕਸ ਅਤੇ ਟੋਰੀਏਡਰ ਵਰਗੇ ਵੀ ਹਨ, ਜੋ ਗੋਲਾਕਾਰ ਅਤੇ ਪੂਰਨ ਤੌਰ ਤੇ ਦੋਹਰੇ ਫੁੱਲ ਪੈਦਾ ਕਰਦੀਆਂ ਹਨ ਜੋ 15 ਸੈਂ. ਮੀ. ਚੌੜੇ ਹੁੰਦੇ ਹਨ ਅਤੇ ਇਹ ਗਮਲਿਆਂ ਅਤੇ ਬਾਗਾਂ ਲਈ ਬਹੁਤ ਪਸੰਦ ਕੀਤੇ ਜਾਂਦੇ ਹਨ।

ਫ਼ਰਾਂਸੀਸੀ ਗੇਂਦਾ—ਫ਼ਰਾਂਸੀਸੀ ਗੇਂਦੇ ਆਮ ਤੌਰ ਤੇ ਬੌਣੇ, ਜਲਦੀ ਫੁੱਲ ਦੇਣ ਵਾਲੇ ਅਤੇ ਪੁਖ਼ਤਾ ਕਿਸਮ ਦੇ ਹੁੰਦੇ ਹਨ, ਜਿਨ੍ਹਾਂ ਦੇ ਫੁੱਲ ਇਕਹਿਰੇ ਜਾਂ ਦੋਹਰੇ 2.5–5.1 ਸੈਂ. ਮੀ. ਚੌੜੇ ਅਤੇ ਤਕਰੀਬਨ ਪੌਦੇ ਦੇ ਸਾਰੇ ਹਿੱਸਿਆਂ ਵਿਚ ਪੂਰੀ ਤਰ੍ਹਾਂ ਲੱਗੇ ਹੁੰਦੇ ਹਨ। ਇਨ੍ਹਾਂ ਫੁੱਲਾਂ ਦਾ ਰੰਗ ਪੀਲਾ, ਸੰਤਰੀ ਸੁਨਹਿਰੀ ਪੀਲਾ, ਜੰਗਾਲੀ ਲਾਲ ਅਤੇ ਗੂੜ੍ਹਾ ਸੰਧੂਰੀ ਅਤੇ ਜਾਂ ਫਿਰ ਇਨ੍ਹਾਂ ਰੰਗਾਂ ਦੇ ਇਕੱਠ ਆਦਿ ਵਿਚ ਹੁੰਦੇ ਹਨ। ਇਨ੍ਹਾਂ ਪੌਦਿਆਂ ਦੇ ਆਕਾਰ ਵਿਚ ਕਾਫ਼ੀ ਵਖਰੇਵਾਂ ਮਿਲਦਾ ਹੈ। ਬਹੁਤ ਛੋਟੇ ਪੌਦਿਆਂ ਦਾ ਆਕਾਰ 15 ਸੈਂ. ਮੀ., ਜਦ ਕਿ ਵੱਡੇ ਪੌਦਿਆਂ ਦਾ ਆਕਾਰ 45 ਸੈ. ਮੀ. ਵੀ ਹੁੰਦਾ ਹੈ। ਬੌਣੀਆਂ ਦੋਹਰੇ ਫੁੱਲਾਂ ਵਾਲੀਆਂ ਕਿਸਮਾਂ ਵਿਚ ਫ਼ਲੇਮ, ਸਨਿਕਿਸੇਟ ਅਤੇ ਟਾਮ ਥੰਬ ਸ਼ਾਮਲ ਹਨ। ਇਕਹਿਰੇ ਫੁੱਲਾਂ ਵਾਲੀਆਂ ਕਿਸਮਾਂ ਵਿਚ ਨਾਈਮੇਰੀਏਟਾ, ਲੀਯਨ ਆਫ਼ ਆਨਰ ਅਤੇ ਡੈਟੀਮੇਰੀਏਟਾ ਆਉਂਦੀਆਂ ਹਨ।



ਫ਼ਰਾਂਸੀਸੀ ਗੇਂਦਾ

ਸਿੰਗਲ ਸਿਗਨੈੱਟ (Tegetes Tenuifolio)—ਗੇਂਦੇ ਦੀ ਇਕ ਹੋਰ ਬੌਣੀ ਕਿਸਮ ਸਿੰਗਲ ਸਿਗਨੈਟ ਹੈ। ਇਹ ਪੌਦੇ 30–37 ਸੈਂ. ਮੀ. ਲੰਬੇ ਝਾੜੀਦਾਰ ਅਤੇ ਰਸਦਾਰ ਪੱਤਿਆਂ ਵਾਲੇ ਹੁੰਦੇ ਹਨ, ਜੋ ਛੋਟੇ ਸੰਤਰੀ ਪੀਲੇ, ਜਾਂ ਨਿੰਬੂ-ਰੰਗੇ ਹੁੰਦੇ ਹਨ। ਇਕ ਬੌਣੀ ਕਿਸਮ ਪਿਊਮਿਲਾ ਲਗਭਗ 22.9 ਸੈਂ. ਮੀ. ਉੱਚੀ ਹੁੰਦੀ ਹੈ ਅਤੇ ਇਹ ਕਿਸਮ ਕਾਫ਼ੀ ਗੱਠਵੀਂ ਹੁੰਦੀ ਹੈ। ਪ੍ਰਸਿੱਧ ਕਿਸਮਾਂ ਹਨ ਲੂਲੂ, ਗੋਲਡਨ ਜੈਮ, ਲੈਮ ਅਤੇ ਉਰਸਲਾ ਆਦਿ। ਇਹ ਰੌਕ ਗਾਰਡਨ ਦੇ ਕਿਨਾਰਿਆਂ ਵਿਚ ਵੀ ਉਗਾਈਆਂ ਜਾ ਸਕਦੀਆਂ ਹਨ।

ਅੰਤਰ ਜਾਤੀ ਦੋਗਲੇ—ਅਮਰੀਕਾ ਵਿਚ ਅਫ਼ਰੀਕਨ ਅਤੇ ਫ਼ਰਾਂਸੀਸੀ ਗੇਂਦੇ ਦੇ ਕਰਾਸ ਤੋਂ ਲਾਲ ਅਤੇ ਸੁਨਹਿਰੀ ਦੋਗਲੇ ਬਣਾਏ ਗਏ ਹਨ। ਇਨ੍ਹਾਂ ਦੋਗਲੀਆਂ ਕਿਸਮਾਂ ਵਿਚ ਰਲਦੇ-ਮਿਲਦੇ ਲੱਛਣ ਹੁੰਦੇ ਹਨ ਅਤੇ ਇਹ ਜਲਦੀ ਫੁੱਲ ਦੇਣ ਵਾਲੀਆਂ ਦਰਮਿਆਨੇ ਕੱਦ ਵਾਲੀਆਂ (61 ਸੈਂ. ਮੀ.) ਝਾੜੀਨੁਮਾ ਦੋਹਰੇ ਫੁੱਲਾਂ ਵਾਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਫੁੱਲਾਂ ਦੀ ਚੌੜਾਈ 5.1 ਤੋਂ 7.6 ਸੈਂ. ਮੀ. ਹੁੰਦੀ ਹੈ।

ਕਾਸ਼ਤ—ਇਹ ਪੌਦੇ ਕਾਫ਼ੀ ਨਿੱਗਰ ਅਤੇ ਵੱਖ ਵੱਖ ਜ਼ਮੀਨਾਂ ਅਤੇ ਪੌਣ-ਪਾਣੀ ਵਿਚ ਉਗਾਏ ਜਾ ਸਕਦੇ ਹਨ। ਫ਼ਰਾਂਸੀਸੀ ਗੇਂਦਾ ਹਲਕੀ ਜ਼ਮੀਨ ਵਿਚ ਚੰਗਾ ਉਗਦਾ ਹੈ ਜਦ ਕਿ ਅਫ਼ਰੀਕਨ ਗੇਂਦੇ ਲਈ ਜ਼ਰਖੇਜ਼, ਜ਼ਿਆਦਾ ਰੂੜੀ ਵਾਲੀ ਅਤੇ ਗਿੱਲੀ ਭੋਂ ਦੀ ਲੋੜ ਹੁੰਦੀ ਹੈ। ਸਰਦੀ ਰੁੱਤੇ ਕੋਰੇ ਵਾਲੇ ਦਿਨਾਂ ਤੋਂ ਛੁੱਟ ਇਹ ਕਿਸੇ ਵੀ ਰੁੱਤ ਵਿਚ ਉਗਾਏ ਜਾ ਸਕਦੇ ਹਨ। ਬੀਜ ਮਈ, ਜੂਨ ਵਿਚ ਬੀਜੇ ਜਾਂਦੇ ਹਨ। ਬਿਜਾਈ ਅਗਸਤ ਤੋਂ ਅਕਤੂਬਰ ਅਤੇ ਫ਼ਰਵਰੀ-ਮਾਰਚ ਵਿਚ ਕੀਤੀ ਜਾ ਸਕਦੀ ਹੈ। ਜਦੋਂ ਪੌਦੇ 2.5 ਤੋਂ 5.1 ਸੈਂ. ਮੀ. ਉੱਚੇ ਹੋਣ ਤਾਂ ਇਨ੍ਹਾਂ ਦੇ ਸਿਰ ਤੋੜ ਦਿੱਤੇ ਜਾਂਦੇ ਹਨ। ਬੀਜਣ ਤੋਂ ਇਕ ਮਹੀਨਾ ਬਾਅਦ ਇਹ ਪੌਦੇ ਕਿਆਰੀਆਂ ਵਿਚ ਜਾਂ ਗਮਲਿਆਂ ਵਿਚ ਲਗਾਏ ਜਾ ਸਕਦੇ ਹਨ। ਪੌਦੇ ਚੰਗੀ ਤਰ੍ਹਾਂ ਤਿਆਰ ਕੀਤੀ ਹੋਈ ਕਾਫ਼ੀ ਰੂੜੀ ਮਿਲੀ ਭੋਂ ਵਿਚ ਲਗਾਏ ਜਾਣੇ ਚਾਹੀਦੇ ਹਨ। ਫ਼ਰਾਂਸੀਸੀ ਗੇਂਦੇ ਨੂੰ ਬਹੁਤ ਜ਼ਿਆਦਾ ਰੂੜੀ ਨਹੀਂ ਪਾਉਣੀ ਚਾਹੀਦੀ ਜਿਸ ਦੇ ਫ਼ਲਸਰੂਪ ਫੁੱਲ ਘੱਟ ਕਢਦੇ ਹਨ ਅਤੇ ਫੈਲਾਅ ਜ਼ਿਆਦਾ ਕਰ ਲੈਂਦੇ ਹਨ। ਜਦੋਂ ਵੀ ਇਕ ਪਹਿਲੀ ਫੁੱਲ ਡੋਡੀ ਖਿੜਦੀ ਹੈ ਤਾਂ ਸ਼ਾਖ ਨੂੰ ਅੰਗੂਠੇ ਨਾਲ ਦਬਕੇ ਤੋੜ ਦੇਣਾ ਚਾਹੀਦਾ ਹੈ ਤਾਂ ਕਿ ਪੌਦਾ ਇਕ ਝਾੜੀ ਦੀ ਤਰ੍ਹਾਂ ਬਣ ਜਾਵੇ। ਇਹ ਪੌਦੇ ਕਾਫ਼ੀ ਪੁਖ਼ਤਾ ਹੋਣ ਕਾਰਨ ਬੀਮਾਰੀਆਂ ਅਤੇ ਕੀੜੇ-ਮਕੌੜਿਆਂ ਤੋਂ ਬਚੇ ਰਹਿੰਦੇ ਹਨ।

ਹ. ਪੁ: ਗਾਰਡਨ ਫ਼ਲਾਵਰ ਜ਼: 126—ਵਿਸ਼ਨੂੰ ਸਵਰੂਪ

**ਗੇਨਜ਼ਬਰੋ, ਟਾਮਸ** : ਇਹ ਅੱਠ੍ਹਾਰਵੀਂ ਸਦੀ ਦਾ ਪੋਰਟ੍ਰੇਟ ਅਤੇ ਭੂ-ਦ੍ਰਿਸ਼ ਬਣਾਉਣ ਵਾਲਾ ਮੌਲਿਕ ਤੇ ਸਰਬਪੱਖੀ ਅੰਗਰੇਜ਼ ਚਿੱਤਰਕਾਰ ਸੀ। 14 ਮਈ, 1727 ਨੂੰ ਇਸ ਨੂੰ ਸਫਕ ਵਿਚ ਸਡਬਰੀ ਵਿਖੇ ਬਪਤਿਸਮਾ ਦਿੱਤਾ ਗਿਆ। ਇਸ ਨੇ ਲੰਡਨ ਵਿਖੇ ਵਿੱਦਿਆ ਪ੍ਰਾਪਤ ਕੀਤੀ। 1746 ਵਿਚ ਇਹ ਸਫਕ ਪਰਤ ਆਇਆ ਅਤੇ ਫਿਰ 1759 ਵਿਚ ਬਾਥੇ ਚਲਾ ਗਿਆ। ਸੰਨ 1768 ਵਿਚ ਇਸ ਨੂੰ ਰੌਇਲ ਅਕੈਡਮੀ ਦੇ 36 ਮੋਢੀ ਮੈਂਬਰਾਂ ਵਿਚ ਚੁਣਿਆ ਗਿਆ। 1774 ਵਿਚ ਇਹ ਲੰਡਨ ਗਿਆ, ਜਿਥੇ ਇਸ ਨੇ ਉਸ ਸਮੇਂ ਦੇ ਮਹਾਨ ਵਿਅਕਤੀਆਂ ਦੇ ਚਿੱਤਰ ਬਣਾਉਣੇ ਆਰੰਭ ਕੀਤੇ। ਆਪਣੇ ਮੁਢਲੇ ਪੋਰਟ੍ਰੇਟਾਂ ਵਿਚ ਇਸ ਨੇ ਵਿਅਕਤੀਆਂ ਨੂੰ ਭੂ-ਦ੍ਰਿਸ਼ਾਂ ਵਿਚ ਗਰੁੱਪਾਂ ਦੀ ਸ਼ਕਲ ਵਿਚ ਬੈਠੇ ਹੋਏ ਦਿਖਾਇਆ ਜਿਵੇਂ ਕਿ 1759 ਦੇ ਲਗਭਗ ਬਣਾਇਆ ਗਿਆ 'ਮਿਸਟਰ ਐਂਡ ਮਿਸਿਜ਼ ਐਂਡੀਓ' ਦਾ ਚਿਤਰ, ਜਿਹੜਾ ਹੁਣ

ਚਲਾ ਗਿਆ, ਜਿਥੇ ਇਸ ਦੇ ਜੀਵਨ ਨੇ ਨਵਾਂ ਮੋੜ ਖਾਧਾ। ਇਥੇ ਹੀ ਇਸ ਨੇ ਆਪਣਾ ਘਰ ਬਣਾਇਆ। ਇਥੇ ਹੀ ਇਸ ਨੇ 'Wilhelm Meisters Lehrjahre' ਨਾਵਲ ਲਿਖਿਆ। ਇਥੋਂ ਦੇ ਨੌਜਵਾਨ ਡਿਊਕ ਨੇ ਇਸ ਨੂੰ ਕਈ ਡਿਊਟੀਆਂ ਸੰਭਾਲੀਆਂ, ਜਿਵੇਂ ਖਾਣਾਂ ਦਾ ਨਿਰੀਖਣ, ਸਿੰਜਾਈ-ਨਿਰੀਖਣ ਤੇ ਫ਼ੌਜ ਨੂੰ ਵਰਦੀਆਂ ਸਪਲਾਈ ਕਰਨਾ ਆਦਿ। ਇਥੇ ਇਕ ਦਰਬਾਰੀ ਕਰਮਚਾਰੀ ਦੀ ਪਤਨੀ ਸ਼ਾਰਲਟ ਫ਼ੌਨ ਸ਼ਟੀਨ ਨਾਲ ਇਸ ਦਾ ਪਿਆਰ ਪੈ ਗਿਆ ਜੋ ਇਸ ਨੂੰ ਬੌਧਿਕ ਪੱਧਰ ਤੇ ਵੀ ਸੰਤੁਸ਼ਟ ਕਰਦੀ ਸੀ। ਇਸ ਨੂੰ ਇਸ ਨੇ 1500 ਦੇ ਕਰੀਬ ਪੱਤਰ ਲਿਖੇ ਪਰ ਉਹ ਇਸ ਨਾਲ ਸਮਾਜਕ ਮਰਿਆਦਾ ਵਿਚ ਰਹਿ ਕੇ ਹੀ ਪਿਆਰ ਕਰਨਾ ਚਾਹੁੰਦੀ ਸੀ। ਉਸ ਨੇ ਇਸ ਨੂੰ ਬਹੁਤ ਕੁਝ ਸਿਖਾਇਆ ਵੀ ਇਸ ਲਈ ਉਹ ਇਕ ਬਹੁਤ ਅੱਛੀ ਭੈਣ ਸਾਬਿਤ ਹੋਈ। ਇਸ ਨੇ ਇਨ੍ਹਾਂ ਸਬੰਧਾਂ ਤੋਂ ਪ੍ਰਭਾਵਿਤ ਹੋ ਕੇ 'Die Geschwister' (ਬ੍ਰਦਰ ਐਂਡ ਸਿਸਟਰ—1776) ਇਕਾਂਗੀ ਅਤੇ ਬਹੁਤ ਸਾਰੇ ਪਿਆਰ-ਗੀਤ ਲਿਖੇ।

1786 ਵਿਚ ਇਹ ਚੁੱਪ-ਚਾਪ ਇਟਲੀ ਚਲਾ ਗਿਆ ਤਾਂ ਜੋ ਆਪਣੇ ਪਿਛੋਕੜ ਨਾਲੋਂ ਟੁੱਟ ਕੇ ਇਕ ਕਲਾਕਾਰ ਵਜੋਂ ਨਵਾਂ ਜੀਵਨ ਜੀ ਸਕੇ। ਇਥੇ ਇਸ ਨੇ ਆਪਣੇ ਚਾਰ ਨਾਟਕ ਮੁੜ ਸੋਧੇ। 1787 ਵਿਚ ਇਸ ਨੇ 'Nausikaa' ਨਾਮੀ ਕਮਾਲ ਦਾ ਨਾਟਕ ਲਿਖਿਆ। 'Faurt Ein Fragment' 1790 ਵਿਚ ਪ੍ਰਕਾਸ਼ਿਤ ਕੀਤਾ। ਇਸ ਤੋਂ ਇਲਾਵਾ ਇਸ ਨੇ 'Torquato Tasso' ਅਤੇ 'Ipmgeme auf Jauris' ਨਾਟਕ ਲਿਖੇ, ਜਿਨ੍ਹਾਂ ਨੂੰ ਬਹੁਤ ਵਧੀਆ ਆਧੁਨਿਕ ਤੇ ਅਣ-ਯੂਨਾਨੀ ਮੰਨਿਆ ਗਿਆ। ਇਟਲੀ ਦੀ ਯਾਤਰਾ ਦੌਰਾਨ ਲਿਖੀਆਂ ਕਵਿਤਾਵਾਂ 'Romische Elegien' (1793) ਨਾਂ ਹੇਠ ਪ੍ਰਕਾਸ਼ਿਤ ਹੋਈਆਂ। ਵਿਸ਼ੇ ਤੇ ਰੂਪ ਦੇ ਪੱਖੋਂ ਇਹ ਕਵਿਤਾਵਾਂ ਸਾਹਿਤ ਵਿਚ ਬੇਨਜ਼ੀਰ ਸਾਬਤ ਹੋਈਆ। ਇਟਲੀ ਤੋਂ ਵਾਪਸ ਆਉਂਦਿਆਂ ਇਹ ਆਪਣੀ ਮਹਿਬੂਬਾ ਕ੍ਰੀਸਟੀਏਨ ਵਲਪੀਅਸ ਨੂੰ ਨਾਲ ਲੈ ਆਇਆ, ਜਿਸ ਦੀ ਕੁੱਖੋਂ ਕਈ ਬੱਚਿਆਂ ਨੇ ਜਨਮ ਲਿਆ ਪਰ ਉਸ ਨਾਲ ਵਿਆਹ ਇਸ ਨੇ 1806 ਵਿਚ ਕੀਤਾ। 1790 ਵਿਚ ਇਹ ਫਿਰ ਇਟਲੀ ਗਿਆ ਪਰ ਨਿਰਾਸਤਾ ਹੀ ਹੋਈ ਅਤੇ ਕ੍ਰਾਂਤੀਕਾਰੀ ਘਟਨਾਵਾਂ ਕਾਰਨ ਬੇਚੈਨੀ ਹੋਰ ਵੀ ਵਧੀ। ਇਸ ਬਾਰੇ ਝਲਕ ਇਸ ਦੀ ਪੁਸਤਕ 'Venetian Epigrams' ਵਿਚ ਮਿਲਦੀ ਹੈ। 1792 ਵਿਚ ਵਾਲਮੀ ਦੀ ਲੜਾਈ ਵਿਚ ਇਹ ਆਪਣੇ ਡਿਊਕ ਨਾਲ ਹਾਜ਼ਰ ਸੀ, ਜਿਸ ਬਾਰੇ ਇਸ ਨੇ 'Die Kampagne in Frankreich' ਅਤੇ 'Die Belagerung von Mainz' ਪੁਸਤਕਾਂ ਲਿਖੀਆਂ, ਜੋ ਅਜੇ ਵੀ ਬਹੁਤ ਪੜ੍ਹੀਆਂ ਜਾਂਦੀਆਂ ਹਨ। 'Reineke Fuch', 'Unterhaltungen deutscher Ausgewanderteri', 'Der Gross Kophta', 'Die Anfgeregten' ਅਤੇ 'Der Burger general' ਆਦਿ ਇਸ ਦੀਆਂ ਇਸ ਸਮੇਂ ਦੀਆਂ ਰਾਜਨੀਤਿਕ ਰਚਨਾਵਾਂ ਹਨ।

ਇਟਲੀ ਤੋਂ ਵਾਪਸ ਆਉਣ ਤੇ ਇਸ ਦੀ ਮਿੱਤਰਤਾ ਸ਼ਿਲੇਰ ਨਾਲ ਪਈ। ਇਨ੍ਹਾਂ ਦੀਆਂ ਆਪਸ ਵਿਚ ਲਿਖੀਆਂ ਚਿੱਠੀਆਂ ਚਾਰ ਜਿਲਦਾਂ ਵਿਚ ਪ੍ਰਕਾਸ਼ਿਤ ਹੋਈਆਂ ਹਨ। ਇਸ ਦੇ ਪ੍ਰਭਾਵ ਅਧੀਨ ਕਲਾਸਕੀਲ ਆਦਰਸ਼ ਵਾਲੀਆਂ ਕੁਝ ਰਚਨਾਵਾਂ ਗੇਟੇ ਨੇ ਪੇਸ਼ ਕੀਤੀਆਂ, ਜਿਨ੍ਹਾਂ ਵਿਚੋਂ 'Hermann und Dorother' ਸਭ ਤੋਂ ਵੱਧ ਪ੍ਰਸਿੱਧ ਹੈ। ਇਸ ਨੇ 'Achilleis' ਮਹਾਂਕਾਵਿ ਲਿਖਣਾ ਆਰੰਭ ਕੀਤਾ ਜੋ ਪੂਰਾ ਨਹੀਂ ਹੋ ਸਕਿਆ। ਇਸ ਦੇ ਦੋ ਪ੍ਰਸਿੱਧ ਕਥਾ-ਕਾਵਿ 'Der Gelt und die Bajadere' ਤੇ 'Paria' ਅਤੇ 'Chinesisch-Deutsche Jahres-und Tageszeiten' ਅਤੇ 'West Ostlicher Divan' ਨਾਂ ਦੀਆਂ ਕਵਿਤਾਵਾਂ ਇਸ ਸਮੇਂ ਦੀ ਉੱਤਮ ਦੇਣ ਹਨ।

ਆਪਣੇ ਅੰਤਮ ਵਰ੍ਹਿਆਂ ਦੌਰਾਨ ਇਹ ਬਹੁਤ ਪ੍ਰਸਿੱਧੀ ਪਾ ਚੁੱਕਾ ਸੀ। ਦੂਰੋਂ ਦੂਰੋਂ ਲੋਕ ਇਸ ਦੇ ਦਰਸ਼ਨ ਕਰਨ ਆਉਂਦੇ ਸਨ। ਇਹ ਆਪਣੇ ਦੇਸ਼ ਦੀ ਤਕਨੀਕੀ ਤੇ ਸਮਾਜਕ ਪ੍ਰਗਤੀ ਦਾ ਚਾਹਵਾਨ ਸੀ, ਜਿਸ ਦਾ ਪ੍ਰਗਟਾਵਾ ਇਸ ਨੇ ਆਪਣੀ ਪੁਸਤਕ 'Wilhelm Meisters Wanderjahre' ਵਿਚ ਕੀਤਾ।

ਗੇਟੇ ਨੂੰ ਸੰਗੀਤ ਵਿਚ ਬੜਾ ਸ਼ੌਕ ਸੀ ਅਤੇ 1828 ਵਿਚ ਇਸ ਨੇ 'Novelle' ਨਾਂ ਦੀ ਪੁਸਤਕ ਲਿਖੀ। ਆਪਣੇ ਗ਼ਮਾਂ ਤੋਂ ਛੁਟਕਾਰਾ ਪਾਉਣ ਲਈ ਇਸ ਦਾ ਇਹ ਸ਼ੌਕ ਵਧਦਾ ਗਿਆ ਅਤੇ ਇਸ ਨੇ 'Trilogie der Leidenschaft' ਅਤੇ 'Zauberflote. Zweiter Teil' ਪੁਸਤਕਾਂ ਲਿਖੀਆਂ

ਇਸ ਦੇ 'Faust' ਨੂੰ ਸਭ ਤੋਂ ਵਧੀਆ ਮੰਨਿਆ ਜਾਂਦਾ ਹੈ ਪਰ ਕਦੇ ਕਦੇ ਗੇਟੇ ਆਪਣੀਆਂ ਕਿਰਤਾਂ ਨੂੰ ਆਪਣੀ ਸਾਰੀ ਕਵਿਤਾ ਨਾਲੋਂ ਵੱਧ ਮਹੱਤਵਪੂਰਨ ਸਮਝਦਾ ਹੈ। ਇਸ ਦੀ ਪੁਸਤਕ 'Farben lehre' (ਥੀਓਰੀ ਆਫ਼ ਕਲਰ-1805-10) ਬਹੁਤ ਪ੍ਰਸਿੱਧ ਹੈ। ਇਸ ਤੋਂ ਇਲਾਵਾ 'Entoptische Farben' ਅਤੇ 'Metamerpliose der Pflanzen' ਸਾਇੰਸ ਨਾਲ ਸਬੰਧਤ ਇਸ ਦੀਆਂ ਹੋਰ ਰਚਨਾਵਾਂ ਵੀ ਹਨ।

ਸੰਸਾਰ-ਭਰ ਦੇ ਸਾਰੇ ਵੱਡੇ ਵੱਡੇ ਵਿਦਵਾਨਾਂ ਅਤੇ ਲੇਖਕਾਂ ਨੇ ਗੇਟੇ ਦੀ ਵਡਿੱਤਣ ਨੂੰ ਮੰਨਿਆ ਹੈ ਅਤੇ ਇਸ ਦੀ ਭਰਪੂਰ ਸ਼ਲਾਘਾ ਕੀਤੀ ਹੈ।

ਗੇਟੇ ਦੀ ਮੌਤ 22 ਮਾਰਚ, 1832 ਨੂੰ ਵਾਈਮਾਰ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 522

**ਗੇਂਦਾ** : ਇਹ ਕੰਪੋਜ਼ਿਟੀ ਕੁਲ ਦੇ ਦਿਲਚਸਪ ਫ਼ੁੱਲ ਅਤੇ ਫ਼ੁੱਲਦਾਰ ਪੌਦਿਆਂ ਦਾ ਨਾਂ ਹੈ। ਇਸ ਦੀਆਂ ਦੋ ਮੁੱਖ ਕਿਸਮਾਂ ਹਨ—ਅਫ਼ਰੀਕਨ ਮੇਰੀਗੋਲਡ, ਜਿਸ ਦਾ ਬਨਸਪਤੀ ਵਿਗਿਆਨਕ ਨਾਂ ਟਾਜੀਟੀਸ ਇਰੈਕਟਾ (Tagetes erecta) ਅਤੇ ਮੈਕਸੀਕੋ ਤੇ ਫ਼ਰਾਂਸੀਸੀ ਮੇਰੀਗੋਲਡ, ਜਿਸ ਦਾ ਬਨਸਪਤੀ ਵਿਗਿਆਨਕ ਨਾਂ ਟਾਜੀਟੀਸ ਪੈਟੂਲਾ (tagetes patula) ਹੈ।

ਇਨ੍ਹਾਂ ਦੀ ਕਾਸ਼ਤ ਵਿਚ ਸੁਖਾਲ ਜ਼ਮੀਨ ਅਤੇ ਪੌਣ-ਪਾਣੀ ਦੀਆਂ ਬਦਲਵੀਆਂ ਹਾਲਤਾਂ ਪ੍ਰਤਿ ਅਨੁਕੂਲਤਾ, ਲੰਮੇ ਸਮੇਂ ਲਈ ਫ਼ੁੱਲ ਦੇਣ ਆਦਿ ਗੁਣਾਂ ਕਾਰਨ ਭਾਰਤ ਵਿਚ ਗੇਂਦਾ ਬਹੁਤ ਮਸ਼ਹੂਰ ਹੋ ਚੁੱਕਾ ਹੈ। ਗੇਂਦਾ ਗੁਲਦਸਤੇ ਬਣਾਉਣ ਲਈ ਵਪਾਰਕ ਪੱਧਰ ਤੇ ਕਾਸ਼ਤ ਕੀਤਾ ਜਾਂਦਾ ਹੈ। ਇਨ੍ਹਾਂ ਦੀ ਵਰਤੋਂ ਹਾਰਾਂ ਵਿਚ ਵੀ ਕੀਤੀ ਜਾਂਦੀ ਹੈ। ਇਹ ਗ਼ਮਲਿਆਂ ਵਿਚ ਵੀ ਉਗਾਏ ਜਾਂਦੇ ਹਨ ਅਤੇ ਕਿਨਾਰਿਆਂ ਅਤੇ ਕਿਆਰੀਆਂ ਵਿਚ ਰਲਾਕੇ ਉਗਾਏ ਜਾਂਦੇ ਹਨ। ਛੋਟੀਆਂ ਕਿਸਮਾਂ, ਵਿਸ਼ੇਸ਼ ਕਰਕੇ ਫ਼ਰਾਂਸੀਸੀ ਗੇਂਦਾ, ਬਾਰੀਆਂ ਵਿਚ ਲਟਕਦੀਆਂ ਟੋਕਰੀਆਂ, ਰੱਕਰੀਜ਼ ਅਤੇ ਕਿਨਾਰਿਆਂ ਵਿਚ ਲਗਾਈਆਂ ਜਾਂਦੀਆਂ ਹਨ। ਇਹ ਨਵੀਆਂ ਲਾਈਆਂ ਹੋਈਆਂ ਝਾੜੀਆਂ ਵਿਚ ਅਤੇ ਬਾਗ਼ਾਂ ਵਿਚ ਖਾਲੀ ਥਾਂ ਭਰਨ ਅਤੇ ਰੰਗਾਂ ਦੀ ਪੂਰਤੀ ਲਈ ਵੀ ਕਾਫ਼ੀ ਉਪਯੋਗੀ ਸਿੱਧ ਹੁੰਦੇ ਹਨ।

ਅਫਰੀਕਨ ਗੇਂਦਾ—ਅਫ਼ਰੀਕਨ ਗੇਂਦਾ ਆਮ ਤੌਰ ਤੇ ਲੰਬਾ (190 ਸੈਂ. ਮੀ.) ਹੁੰਦਾ ਹੈ, ਜਿਸ ਦੇ ਵੱਡੇ ਆਕਾਰ ਦੇ ਦੋਹਰੇ ਫ਼ੁੱਲ ਸੰਤਰੀ, ਪੀਲੇ, ਸੁਨਹਿਰੀ ਅਤੇ ਚਮਕੀਲੇ ਪੀਲੇ ਰੰਗ ਦੇ ਹੁੰਦੇ ਹਨ। ਕੁਝ ਫ਼ੁੱਲ ਭਾਵੇਂ ਪੂਰੀ ਤਰ੍ਹਾਂ ਚਿੱਟੇ ਨਹੀਂ ਹੁੰਦੇ ਪਰ ਫਿਰ ਵੀ ਚਿੱਟੇ ਰੰਗ ਵਾਂਗ ਨਜ਼ਰ ਆਉਂਦੇ ਹਨ। ਖਿੜੇ ਹੋਏ ਫ਼ੁੱਲ ਲਗਭਗ 15 ਸੈਂ. ਮੀ. ਚੌੜੇ ਹੁੰਦੇ ਹਨ। ਦੋਹਰੀਆਂ ਕਿਸਮਾਂ ਵਿਚ ਆਮ ਤੌਰ ਤੇ ਕੁਝ ਇਕਹਿਰੇ ਫ਼ੁੱਲ ਵੀ ਪੈਦਾ ਹੁੰਦੇ ਹਨ। ਕੁਝ ਮਧਰੀਆਂ ਕਿਸਮਾਂ (20.5-30.5 ਸੈਂ. ਮੀ.) ਦੇ ਦੋਹਰੇ ਫ਼ੁੱਲ ਵੀ ਪੈਦਾ ਹੋ ਜਾਂਦੇ ਹਨ।

ਇਸ ਦੀ ਮੌਤ 8 ਜਨਵਰੀ, 1963 ਨੂੰ ਹੋਈ।

ਹ. ਪੁ.—ਕੋਲ. ਐਨ. 8 : 243; ਐਨ. ਬ੍ਰਿ. ਮਾ. 4 : 380

**ਗੇਟਾਨ, ਜਾਰਜ ਐਲੀਸਰ** : ਇਹ ਕੋਲੰਬੀਆ (ਦੱਖਣੀ ਅਮਰੀਕਾ) ਦਾ ਉੱਘਾ ਸਿਆਸਤਦਾਨ ਸੀ। ਇਸ ਨੂੰ ਇਸ ਦੇ ਕਤਲ ਕੀਤੇ ਜਾਣ ਮਗਰੋਂ ਇਕ ਸ਼ਹੀਦ ਵਜੋਂ ਸਨਮਾਨਿਆ ਗਿਆ ਸੀ। ਇਸ ਦਾ ਜਨਮ ਬੋਗੋਟਾ ਵਿਖੇ 26 ਜਨਵਰੀ, 1902 ਨੂੰ ਹੋਇਆ। ਇਸ ਨੇ ਬੋਗੋਟਾ ਦੀ ਨੈਸ਼ਨਲ ਯੂਨੀਵਰਸਿਟੀ ਆਫ਼ ਕੋਲੰਬੀਆ ਤੋਂ ਕਾਨੂੰਨ ਦੀ ਵਿੱਦਿਆ ਪ੍ਰਾਪਤ ਕੀਤੀ। ਇਸ ਨੇ ਰੋਮ ਵਿਚ ਵੀ ਪੜ੍ਹਾਈ ਕੀਤੀ ਜਿਥੇ ਇਹ ਮਸੋਲੀਨੀ ਤੋਂ ਬੜਾ ਪ੍ਰਭਾਵਿਤ ਹੋਇਆ।

ਕੋਲੰਬੀਆ ਪਰਤਣ ਤੇ ਇਸ ਨੇ ਇਕ ਖੁੜ੍ਹ-ਚਿਰੀ ਪਾਰਟੀ ਕਾਇਮ ਕੀਤੀ। ਸੰਨ 1936 ਵਿਚ ਇਹ ਬੋਗੋਟਾ ਦਾ ਮੇਅਰ ਬਣਿਆ ਅਤੇ 1940 ਵਿਚ ਸਿੱਖਿਆ ਮੰਤਰੀ ਬਣਿਆ।

1946 ਵਿਚ ਇਸ ਨੇ ਆਪਣੀ ਲਿਬਰਲ ਪਾਰਟੀ ਤੋਂ ਬਾਗ਼ੀ ਹੋ ਕੇ ਪ੍ਰਧਾਨਗੀ ਪਦ ਲਈ ਚੋਣ ਲੜੀ ਪਰ ਸਫ਼ਲ ਨਾ ਹੋਇਆ। ਅਗਲੀ ਵਾਰੀ ਜਦੋਂ ਇਸ ਦੇ ਪ੍ਰਧਾਨ ਚੁਣੇ ਜਾਣ ਦੀ ਪੂਰੀ ਉਮੀਦ ਸੀ ਤਾਂ 9 ਅਪਰੈਲ 1948 ਨੂੰ ਬੋਗੋਟਾ ਵਿਚ ਹੋ ਰਹੀ ਇਕ ਅੰਤਰਰਾਸ਼ਟਰੀ ਕਾਨਫਰੰਸ ਸਮੇਂ ਇਸ ਨੂੰ ਕਤਲ ਕਰ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 9 : 967; ਐ. ਬ੍ਰਿ. ਮਾ. 4 : 380

**ਗੇਟੇ, ਯੋਹਾਨ ਵਾੱਲਫ਼ਗੈਂਗ ਫ਼ਾੱਨ** : ਇਹ ਜਰਮਨੀ ਦਾ ਸਾਹਿਤਕਾਰ ਸੀ, ਜੋ ਵਿਸ਼ਵ-ਸਾਹਿਤ ਵਿਚ ਸੁਪ੍ਰਸਿੱਧ ਹੈ। ਇਸ ਨੇ ਸਾਹਿਤ ਦੇ ਬਹੁਤ ਸਾਰੇ ਰੂਪਾਂ ਵਿਚ ਲਿਖ ਕੇ ਆਪਣੀ ਵਿਲੱਖਣਤਾ ਦੀ ਛਾਪ ਲਗਾਈ ਹੈ। ਗੀਤ ਲਿਖਣ ਵਿਚ ਇਸ ਨੇ ਕਮਾਲ ਹਾਸਲ ਕੀਤਾ ਹੈ; ਗਲਪ ਵਿਚ ਪਰੀ-ਕਹਾਣੀਆਂ ਤੋਂ ਲੈ ਕੇ ਨਿੱਕੇ ਨਿੱਕੇ ਨਾਵਲ ਲਿਖੇ ਅਤੇ ਥੀਏਟਰ ਲਈ ਇਤਿਹਾਸਕ, ਰਾਜਨੀਤਿਕ ਤੇ ਮਨੋਵਿਗਿਆਨਕ ਨਾਟਕ ਵਾਰਤਕ ਤੇ ਖੁਲ੍ਹੀ ਕਵਿਤਾ ਵਿਚ ਲਿਖੇ ਅਤੇ 'Faust' ਵਰਗੀ ਕਿਰਤ ਹੋਂਦ ਵਿਚ ਲਿਆਂਦੀ। ਇਹ ਆਖ਼ਰੀ ਯੂਰਪੀਅਨ ਸੀ ਜਿਸ ਨੇ ਪੁਨਰਜਾਗ੍ਰਤੀ ਦੀਆਂ ਮਹਾਨ ਸ਼ਖ਼ਸੀਅਤਾਂ ਵਾਂਗ ਬਹੁ-ਪੱਖੀ ਕੰਮ ਕੀਤੇ। ਇਹ ਆਲੋਚਕ, ਪੱਤਰਕਾਰ, ਚਿੱਤਰਕਾਰ, ਥੀਏਟਰ ਮੈਨੇਜਰ, ਨੀਤੀਵਾਨ ਸਿੱਖਿਆ-ਸ਼ਾਸਤਰੀ ਅਤੇ ਫ਼ਿਲਾਸਫ਼ਰ ਵੀ ਸੀ। ਕੇਵਲ ਵਿਗਿਆਨ ਸਬੰਧੀ ਹੀ ਇਸ ਦੀਆਂ ਲਿਖਤਾਂ 14 ਜਿਲਦਾਂ ਵਿਚ ਪ੍ਰਕਾਸ਼ਿਤ ਹੋਈਆਂ।

ਇਸ ਦਾ ਜਨਮ 28 ਅਗਸਤ, 1749 ਨੂੰ ਫ਼ਰੈਂਕਫਰਟ ਜਰਮਨੀ ਵਿਖੇ ਇਕ ਵਕੀਲ ਦੇ ਘਰ ਹੋਇਆ। ਵਕਾਲਤ ਤੋਂ ਰਿਟਾਇਰ ਹੋਣ ਮਗਰੋਂ ਇਸ ਦੇ ਪਿਤਾ ਨੇ ਬੜੀ ਠਾਠ-ਬਾਠ ਵਾਲੀ ਜ਼ਿੰਦਗੀ ਬਤੀਤ ਕੀਤੀ।



ਯੋਹਾਨ ਵਾੱਲਫਗੈਂਗ ਫ਼ਾੱਨ ਗੇਟੇ

ਇਸ ਨੇ ਇਟਲੀ ਦੀ ਯਾਤਰਾ ਕੀਤੀ ਤੇ ਆਪਣੇ ਸਜਾਏ ਘਰ ਵਿਚ ਚਿੱਤਰ-ਗੈਲਰੀ ਅਤੇ ਵਧੀਆ ਲਾਇਬਰੇਰੀ ਕਾਇਮ ਕੀਤੀ। ਆਪਣੀ ਆਤਮਕਥਾ 'Dichtung und Wahrheit' ਵਿਚ ਗੇਟੇ ਨੇ ਆਪਣੇ ਬਚਪਨ ਦੀ ਬੜੀ ਹੁਸੀਨ ਤਸਵੀਰ ਪੇਸ਼ ਕੀਤੀ ਹੈ ਅਤੇ ਆਪਣੀ ਭੈਣ ਕਰਨੇਲੀਆ ਨਾਲ ਭਾਵੁਕ ਮਨੋਵਿਗਿਆਨਕ ਸਾਂਝ ਦਰਸਾਈ ਹੈ। ਇਸ ਨੇ ਆਪਣੀਆਂ ਹੋਰ ਬਹੁਤ ਸਾਰੀਆਂ ਰਚਨਾਵਾਂ ਵਿਚ ਭੈਣ-ਭਰਾ ਦੀ ਸਾਂਝ ਨੂੰ ਬੜੇ ਵਧੀਆ ਢੰਗ ਨਾਲ ਪੇਸ਼ ਕੀਤਾ ਹੈ।

ਅਕਤੂਬਰ 1765 ਵਿਚ ਗੇਟੇ ਨੂੰ ਕਾਨੂੰਨ ਪੜ੍ਹਨ ਲਈ ਲਾਈਪਸਿਕ ਭੇਜਿਆ ਗਿਆ। ਇਸ ਤੇ ਸੀ. ਐੱਫ. ਗੈਬਥੇਰਟ ਅਤੇ ਏ. ਐੱਫ. ਅਜ਼ਰ ਦਾ ਬਹੁਤ ਪ੍ਰਭਾਵ ਪਿਆ, ਜਿਨ੍ਹਾਂ ਤੋਂ ਇਸ ਨੇ ਜਰਮਨ ਤੇ ਯੂਨਾਨੀ ਦੇ ਅਧਿਐਨ ਲਈ ਪ੍ਰੇਰਨਾ ਲਈ। ਕਲਾ ਅਤੇ ਸੰਗੀਤ ਵੀ ਇਸ ਦੇ ਅੰਗ ਬਣ ਗਏ।

ਲਾਈਪਸਿਕ ਵਿਖੇ ਇਕ ਸ਼ਰਾਬ ਦੇ ਵਪਾਰੀ ਦੀ ਧੀ ਨੂੰ ਪ੍ਰੇਰਨਾ ਸਰੋਤ ਬਣਾ ਕੇ ਇਸ ਨੇ ਕੁਝ ਨਜ਼ਮਾਂ ਲਿਖੀਆਂ। ਇਸ ਪੁਸਤਕ ਦਾ ਨਾਂ 'Das Leipziger Liederbuch' (ਅੰਗ. ਅਨੁ. 'ਦੀ ਲਾਈਪਸਿਕ ਸਾਂਗ ਬੁੱਕ') ਰੱਖਿਆ ਗਿਆ।

ਸਖ਼ਤ ਬੀਮਾਰੀ ਕਾਰਨ 1768 ਵਿਚ ਇਹ ਲਾਈਪਸਿਕ ਤੋਂ ਵਾਪਸ ਘਰ ਪਰਤ ਗਿਆ। ਲੰਬੇ ਸਮੇਂ ਤੱਕ ਇਲਾਜ ਅਧੀਨ ਰਹਿਣ ਕਰ ਕੇ ਇਹ ਅੰਤਰਮੁਖੀ ਧਾਰਮਿਕ ਰਹੱਸਵਾਦੀ ਬਣ ਗਿਆ। ਇਸ ਨੇ ਕੀਮੀਆਂ, ਜੋਤਿਸ਼ ਤੇ ਗੁਪਤ ਦਰਸ਼ਨ ਦਾ ਅਧਿਐਨ ਕੀਤਾ, ਜਿਸ ਦਾ ਪ੍ਰਭਾਵ 'ਫ਼ਾੱਸਟ' ਤੇ ਪ੍ਰਤੱਖ ਦਿਖਾਈ ਦਿੰਦਾ ਹੈ। ਠੀਕ ਹੋਣ ਮਗਰੋਂ ਇਹ ਫ਼ੈਸਲਾ ਕੀਤਾ ਗਿਆ ਕਿ ਇਹ ਕਾਨੂੰਨੀ ਪੜ੍ਹਾਈ ਸਟਰਾਮਬਰਮਗ ਵਿਖੇ ਜਾਰੀ ਰੱਖੇ। ਉਥੇ ਇਸ ਦੀ ਰਹਾਇਸ਼ ਨੇ ਇਸ ਦੇ ਜੀਵਨ ਵਿਚ ਨਵਾਂ ਮੋੜ ਲਿਆਂਦਾ। ਇਸ ਤੇ ਜੇ. ਜੀ. ਹੈਰਡਰ ਦਾ ਗਹਿਰਾ ਪ੍ਰਭਾਵ ਪਿਆ, ਜੋ ਉਥੇ 1770-71 ਵਿਚ ਅੱਖਾਂ ਦਾ ਇਲਾਜ ਕਰਵਾ ਰਿਹਾ ਸੀ। ਇਸ ਪ੍ਰਭਾਵ ਅਧੀਨ ਇਸ ਨੇ ਜੋ ਗੀਤ ਲਿਖੇ ਉਹ ਅਜੇ ਵੀ ਪ੍ਰਸਿੱਧ ਹਨ। ਇਸ ਨੇ ਜਰਮਨ ਕਵਿਤਾ ਵਿਚ ਨਾਰੀ ਨੂੰ ਬੜੇ ਸੁਹਣੇ ਢੰਗ ਨਾਲ ਚਿਤਰਿਆ। ਭਾਵੇਂ ਇਸ ਨੇ ਵਕਾਲਤ ਦਾ ਪੇਸ਼ਾ ਅਪਣਾ ਲਿਆ ਸੀ ਪਰ ਸਾਹਿਤਿਕ ਤੇ ਸਮਾਜਕ ਡਿਊਟੀਆਂ ਨੇ ਇਸ ਨੂੰ ਘੇਰੀ ਹੀ ਰੱਖਿਆ ਸੀ। ਇਸ ਨੇ ਸਾਹਿਤ ਨੂੰ ਜ਼ਿਆਦਾ ਮਹੱਤਵ ਦਿੱਤਾ। ਫਿਰ ਇਹ ਵੈਟਸਲਾਰ ਚਲਾ ਗਿਆ, ਜਿਥੇ ਇਸ ਨੇ ਪਹੁੰਚ ਤੋਂ ਪਰੇ ਇਕ ਲੜਕੀ ਨੂੰ ਪਿਆਰ ਕੀਤਾ ਪਰ ਉਸ ਦੇ ਮੰਗੇਤਰ ਨੇ ਉਦੋਂ ਤੱਕ ਬੜੀ ਖੁਲ੍ਹਦਿਲੀ ਤੋਂ ਕੰਮ ਲਿਆ ਜਦੋਂ ਤੱਕ ਇਹ ਗੱਲ ਆਪਣੇ ਆਪ ਲੋਕਾਂ ਵਿਚ ਨਾ ਫ਼ੈਲ ਗਈ। ਇਸ ਅਨੁਭਵ ਨੂੰ ਇਸ ਨੇ 'Die Leiden des jungen Werther' (The Sorrow of Young Werther 1774) ਵਿਚ ਪਰਗਟ ਕੀਤਾ।

1771-75 ਦੇ ਦੌਰਾਨ ਇਸ ਦੀਆਂ ਬਹੁਤ ਸਾਰੀਆਂ ਵਧੀਆ ਰਚਨਾਵਾਂ ਭਜਨਾਂ ਦੇ ਰੂਪ ਵਿਚ ਸਾਹਮਣੇ ਆਈਆਂ, ਜੋ ਪਿੰਡਾਰ ਦੇ ਪ੍ਰਭਾਵ ਵਾਲੀਆਂ ਗੀਤਮਈ ਹਨ ਅਤੇ ਸ਼ੈਕਸਪੀਅਰ ਦੇ ਪ੍ਰਭਾਵ ਵਾਲੀਆਂ ਨਾਟਕੀ ਹਨ। ਇਨ੍ਹਾਂ ਵਿਚ 'Casar', 'Mahomets Gesang', 'Der Ewge Jude', 'Prometheus', 'Socrates', 'Satyros', 'Der Wanderer', ਆਦਿ ਅਤੇ 'Egmont', 'Faust', 'Clavigo, (1774)' ਅਤੇ 'Stella' ਆਦਿ ਸ਼ਾਮਲ ਹਨ। ਫਿਰ ਇਸ ਨੇ 'Erwin Und Elmire' ਤੇ 'Claudine von Villa Bella' ਦੋ ਸੰਗੀਤ-ਨਾਟ ਲਿਖੇ। ਸੰਨ 1775 ਵਿਚ ਇਹ ਵਾਈਮਾਰ

ਵਿਆਸ ਜਾਂ ਧੁਰੇ ਨੂੰ ਲਾਈਨ ਤੋਂ ਬਾਹਰ ਮੰਨਿਆ ਗਿਆ ਹੋਵੇ। ਸੰਕੇਤਕ ਗੇਜਾਂ ਵਿਚ ਘਸਣ ਜਾਂ ਗੇਜ ਸਹਿਣ ਸਮਰਥਾ ਲਈ ਸੀਮਾ ਨਿਸ਼ਚਿਤ ਕਰਨ ਦੀ ਲੋੜ ਨਹੀਂ ਹੁੰਦੀ ਹੈ।

ਹ. ਪੁ. ਮੈਕ. ਐਨ. ਸ. ਟ. 6 : 3

**ਗੇ, ਜਾਨ** : ਇਸ ਅੰਗਰੇਜ਼ ਕਵੀ ਅਤੇ ਨਾਟਕਕਾਰ ਦਾ ਜਨਮ 30 ਜੂਨ, 1685 ਨੂੰ ਬਾਰਨਸਟੇਪਲ ਇੰਗਲੈਂਡ ਵਿਖੇ ਹੋਇਆ। ਸਥਾਨਕ ਗਰਾਮਰ ਸਕੂਲ ਵਿਚ ਪੜ੍ਹਾਈ ਕਰਨ ਮਗਰੋਂ ਇਹ ਲੰਡਨ ਚਲਾ ਗਿਆ ਅਤੇ ਬਹੁਤ ਸਮਾਂ ਇਥੇ ਹੀ ਰਿਹਾ।

ਪਹਿਲਾਂ ਇਸ ਦੀ ਰੁਚੀ ਪੱਤਰਕਾਰਤਾ ਵੱਲ ਹੋਈ ਅਤੇ ਇਸ ਨੇ 'ਦੀ ਬ੍ਰਿਟਿਸ਼ ਅਪਾਲੋ' ਨਾਂ ਦੇ ਰਸਾਲੇ ਨੂੰ ਜਾਰੀ ਕਰਨ ਵਿਚ ਮਦਦ ਕੀਤੀ ਅਤੇ ਸੰਨ 1711 ਵਿਚ 'ਦੀ ਪ੍ਰੇਜ਼ੈਂਟ ਸਟੇਟ ਆਫ਼ ਵਿੱਟ' ਨਾਮੀ ਪੈਂਫਲਿਟ ਪ੍ਰਕਾਸ਼ਿਤ ਕੀਤਾ। ਸੰਨ 1712 ਤੋਂ 1714 ਤੱਕ ਇਹ ਮਾਨਮਥ ਦੀ ਡਚੈੱਸ ਦਾ ਅਤੇ ਮਗਰੋਂ ਲਾਰਡ ਕਲੈਰੰਡਨ ਦਾ ਸਕੱਤਰ ਬਣਿਆ।

ਜਾਨ ਗੇ

ਸੰਨ 1713 ਵਿਚ ਪ੍ਰਕਾਸ਼ਿਤ ਆਪਣੀ ਪਹਿਲੀ ਪੁਸਤਕ 'ਰੂਰਲ ਸਪੋਰਟਸ' ਨੂੰ ਇਸ ਨੇ ਪੋਪ ਨੂੰ ਸਮਰਪਿਤ ਕੀਤਾ ਜਿਸ ਕਾਰਨ ਇਸ ਦੀ ਪੋਪ ਨਾਲ ਜੀਵਨ ਭਰ ਦੀ ਮਿੱਤਰਤਾ ਹੋ ਗਈ। ਇਸ ਨੇ ਆਪਣੀਆਂ ਪ੍ਰਕਾਸ਼ਿਤ ਪੁਸਤਕਾਂ ਵਿਚੋਂ ਬਹੁਤ ਪੈਸਾ ਕਮਾਇਆ। ਪ੍ਰੰਤੂ 1720 ਵਿਚ ਸਾਊਥ ਸੀ ਸਟਾਨ ਵਿਚ ਸਾਰਾ ਪੈਸਾ ਗੁਆ ਦਿੱਤਾ। ਇਸ ਨੇ ਆਪਣਾ ਅੰਤਲਾ ਸਮਾਂ ਕਵੀਨਜ਼ਬਰੀ ਦੇ ਡਿਊਕ ਦੇ ਘਰ ਬਿਤਾਇਆ ਅਤੇ ਇਥੇ ਹੀ ਪੌਡੂ ਜੀਵਨ ਸਬੰਧੀ ਨਾਟਕ 'ਏਸਿਸ ਐਂਡ ਗੈਲੈਟਕਾ' ਅਤੇ 'ਓਪੇਰਾ ਅਕੈਲੀਜ਼' ਲਿਖਿਆ।

'ਵਾਈਨ' (1708) 'ਦੀ ਫ਼ੈਨ' (1713), 'ਦੀ ਵਾਈਫ਼ ਆਫ਼ ਬਾਥ' (1713), 'ਦੀ ਸ਼ੈਫ਼ਰਡਜ਼ ਵੀਕ' (1714), 'ਦੀ ਆਰਟ ਆਫ਼ ਵਾਕਿੰਗ ਦੀ ਸਟ੍ਰੀਟਸ ਆਫ਼ ਲੰਡਨ' (1716), 'ਥ੍ਰੀ ਆਵਰਜ਼ ਆਫਟਰ ਮੈਰਿਜ' (1717) ਆਦਿ ਇਸ ਦੀਆਂ ਕੁਝ ਪ੍ਰਸਿੱਧ ਕਿਰਤਾਂ ਹਨ।

4 ਦਸੰਬਰ, 1732 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ ਅਤੇ ਇਸ ਨੂੰ ਵੈਸਟਮਿਨਸਟਰ ਐਬ ਵਿਖੇ ਦਫ਼ਨਾਇਆ ਗਿਆ। ਇਸ ਦਾ ਸਮਾਧੀ ਲੇਖ ਅਲੈਗਜ਼ਾਂਡਰ ਪੋਪ ਨੇ ਲਿਖਿਆ।

ਹੈ. ਪੁ.–ਐਨ. ਬ੍ਰਿ. ਮਾ. 4 :441; ਕੋਲ. ਐਨ. 8 : 307; ਐ. ਅਮੈ. 12 : 346

**ਗੇਟਸਕੈੱਲ, ਹਿਊ** : ਇਸ ਬਰਤਾਨਵੀ ਸਿਆਸਤਦਾਨ ਦਾ ਜਨਮ 9 ਅਪਰੈਲ, 1906 ਨੂੰ ਲੰਡਨ ਵਿਖੇ ਹੋਇਆ। ਇਸ ਨੇ ਆਕਸਫੋਰਡ ਯੂਨੀਵਰਸਿਟੀ ਤੋਂ ਬਹੁਤ ਚੰਗੇ ਨੰਬਰਾਂ ਵਿਚ ਬੀ. ਏ ਪਾਸ ਕੀਤੀ। ਇਸ ਪਿਛੋਂ ਇਹ ਲੰਡਨ ਯੂਨੀਵਰਸਿਟੀ ਵਿਚ ਪ੍ਰੋਫੈਸਰ ਨਿਯੁਕਤ ਹੋਇਆ ਅਤੇ ਰਾਜਨੀਤਿਕ ਆਰਥਿਕਤਾ ਵਿਸ਼ਾ ਪੜ੍ਹਾਉਂਦਾ ਰਿਹਾ। ਇਸ ਨੂੰ ਰਾਜਨੀਤੀ ਵਿਚ ਦਿਲਚਸਪੀ ਸੀ। ਇਹ ਵਿਨਸਟਨ ਚਰਚਲ ਦੀ ਮਿਲੀ-ਜੁਲੀ ਸਰਕਾਰ (1940-45) ਦੇ



ਹਿਊ ਗੇਟਸਕੈੱਲ

ਸਮੇਂ ਆਰਥਿਕ ਯੁੱਧ ਮੰਤਰਾਲੇ ਵਿਚ ਪ੍ਰਾਈਵੇਟ ਸਕੱਤਰ ਦੇ ਰੂਪ ਵਿਚ ਕੰਮ ਕਰਦਾ ਰਿਹਾ। ਇਸੇ ਸਮੇਂ ਦੌਰਾਨ ਇਹ ਤਜਾਰਤੀ ਬੋਰਡ ਵਿਚ ਸਹਾਇਕ ਸਕੱਤਰ ਵੀ ਰਿਹਾ।

ਸੰਨ 1945 ਵਿਚ ਇਹ ਸੰਸਦ ਦਾ ਮੈਂਬਰ ਚੁਣਿਆ ਗਿਆ। ਸੰਨ 1947 ਵਿਚ ਲੇਬਰ ਪਾਰਟੀ ਦੇ ਬਣੇ ਮੰਤਰੀ-ਮੰਡਲ ਵਿਚ ਇਹ ਬਾਲਣ ਅਤੇ ਬਿਜਲੀ ਮਹਿਕਮੇ ਦਾ ਮੰਤਰੀ ਬਣਾ ਦਿੱਤਾ ਗਿਆ। ਇਹ ਇਸ ਅਹੁਦੇ ਉਪਰ 1950 ਤੱਕ ਰਿਹਾ। ਬਾਅਦ ਵਿਚ ਇਹ ਇਸੇ ਸਾਲ ਸਰ ਸਟੇਫਰਡ ਕਰਿਪਸ ਤੋਂ ਬਾਅਦ ਖ਼ਜ਼ਾਨਾ ਮੰਤਰੀ ਵੀ ਰਿਹਾ। ਜਦੋਂ 1951 ਵਿਚ ਲੇਬਰ ਪਾਰਟੀ ਦੇ ਮੰਤਰੀ-ਮੰਡਲ ਨੂੰ ਤਿਆਗ ਪੱਤਰ ਦੇਣਾ ਪਿਆ ਤਾਂ ਇਸ ਨੂੰ ਵੀ ਆਪਣੇ ਅਹੁਦੇ ਤੋਂ ਹਟਣਾ ਪਿਆ।

ਸੰਨ 1951 ਦੇ ਅਖ਼ੀਰ ਵਿਚ ਕਨਜ਼ਰਵੇਟਿਵ ਪਾਰਟੀ ਦੇ ਤਾਕਤ ਵਿਚ ਆ ਜਾਣ ਤੇ ਇਸ ਨੇ ਵਿਰੋਧੀ ਦਲ ਦੇ ਉੱਘੇ ਮੈਂਬਰ ਵਜੋਂ ਨਾਮਣਾ ਖੱਟਿਆ। ਸੰਨ 1954 ਵਿਚ ਇਸ ਨੂੰ ਲੇਬਰ ਪਾਰਟੀ ਦਾ ਖਜ਼ਾਨਚੀ ਬਣਾ ਦਿੱਤਾ ਗਿਆ। ਦਸੰਬਰ, 1955 ਵਿਚ ਕਲੀਮੈਂਟ ਐਟਲੀ ਦੇ ਪਾਰਟੀ ਦੀ ਲੀਡਰਸ਼ਿਪ ਤੋਂ ਅਸਤੀਫ਼ਾ ਦੇਣ ਤੇ ਇਸ ਨੂੰ ਪਾਰਟੀ ਦਾ ਨੇਤਾ ਚੁਣ ਲਿਆ ਗਿਆ। ਇਸ ਪ੍ਰਕਾਰ ਇਹ ਹਾਊਸ ਆਫ਼ ਕਾਮਨਜ਼ ਵਿਚ ਵੀ ਵਿਰੋਧੀ ਦਲ ਦਾ ਨੇਤਾ ਬਣਾ ਦਿੱਤਾ ਗਿਆ।

ਸੰਨ 1959 ਵਿਚ ਆਮ ਚੋਣਾਂ ਵਿਚ ਲੇਬਰ ਪਾਰਟੀ ਦੀ ਹਾਰ ਹੋ ਜਾਣ ਤੇ ਇਸ ਦੀ ਪੁਜ਼ੀਸ਼ਨ ਕਾਫ਼ੀ ਖ਼ਰਾਬ ਹੋ ਗਈ। ਉਸ ਸਮੇਂ ਵੀ ਇਸ ਦੀ ਸਥਿਤੀ ਬਹੁਤ ਖ਼ਰਾਬ ਹੋ ਗਈ ਜਦੋਂ ਲੇਬਰ ਪਾਰਟੀ ਦੀ ਕਾਰਜਕਾਰਨੀ ਨੇ ਇਕ ਪੱਖੀ ਨਿਊਕਲੀਅਰ ਨਿਸ਼ਸਤਰੀਕਰਨ ਦਾ ਵਿਰੋਧ ਕੀਤਾ ਅਤੇ ਇਸ ਨੂੰ ਪਾਰਟੀ ਦੀ ਸਾਲਾਨਾ ਕਾਨਫਰੰਸ ਵਿਚ ਇਸ ਵਿਸ਼ੇ ਤੇ ਹਾਰ ਦਾ ਮੂੰਹ ਵੇਖਣਾ ਪਿਆ।

ਕੁਝ ਚਿਰ ਪਿਛੋਂ ਇਸ ਨੇ ਪਾਰਟੀ ਵਿਚ ਆਪਣੀ ਸਥਿਤੀ ਨੂੰ ਠੀਕ ਕਰ ਲਿਆ। ਸੰਨ 1961 ਵਿਚ ਹੋਈ ਪਾਰਟੀ ਦੀ ਕਾਨਫ਼ਰੰਸ ਵਿਚ ਇਸ ਨੇ ਨਿਊਕਲੀਅਰ ਹਥਿਆਰਾਂ ਦੇ ਸਬੰਧ ਵਿਚ ਪਹਿਲਾਂ ਹੋ ਚੁੱਕੇ ਫ਼ੈਸਲੇ ਨੂੰ ਰੱਦ ਕਰਵਾ ਦਿੱਤਾ। ਨਾਲ ਹੀ ਇਸ ਨੇ ਪਾਰਟੀ ਵਿਚ ਪਈ ਫੁੱਟ ਨੂੰ ਵੀ ਦੂਰ ਕਰਨ ਦੀ ਕੋਸ਼ਿਸ਼ ਕੀਤੀ। 1962 ਵਿਚ ਹੋਈ ਪਾਰਟੀ ਦੀ ਕਾਨਫਰੰਸ ਵਿਚ ਇਸ ਨੇ ਇਕ ਬਹੁਤ ਵਧੀਆ ਭਾਸ਼ਣ ਦਿੱਤਾ ਜਿਸ ਵਿਚ ਇਸ ਨੇ ਬਰਤਾਨੀਆਂ ਨੂੰ ਯੂਰਪੀਅਨ ਆਰਥਿਕ ਭਾਈਚਾਰੇ ਦਾ ਮੈਂਬਰ ਬਣਾਉਣ ਦਾ ਕਾਫ਼ੀ ਵਿਰੋਧ ਕੀਤਾ।

ਰੋਧਕ ਕਾਰਬਾਈਡ ਹੁੰਦੀ ਹੈ। ਇਕ ਗੇਜ ਕੇਵਲ ਵਿਆਸ ਦੀ ਸਹਿਣ ਸਮਰੱਥਾ ਦੀ ਇਕ ਸੀਮਾ ਉੱਤੇ ਨਿਯੰਤਰਣ ਕਰਦੀ ਹੈ। 'ਗੋ' ਗੇਜ ਕੇਵਲ ਵੱਡੇ ਤੋਂ ਵੱਡੇ ਪ੍ਰਵਾਨਤ ਸਾਈਜ਼ ਦੇ ਉਤੋਂ ਲੰਘ ਸਕਦੀ ਹੈ ਪ੍ਰੰਤੂ ਇਸ ਤੋਂ ਹੋਰ ਵਧੇਰੇ ਸਾਈਜ਼ ਉੱਤੋਂ ਦੀ ਨਹੀਂ ਲੰਘੇਗੀ, 'ਨਾਟ ਗੋ' ਗੇਜ਼ ਸਹਿਣ-ਸਮਰੱਥਾ ਦੀ ਸੀਮਾ ਦੇ ਅੰਦਰ ਵਾਲੇ ਕਿਸੇ ਵੀ ਸਾਈਜ਼ ਉਤੋਂ ਦੀ ਨਹੀਂ ਲੰਘੇਗੀ ਪ੍ਰੰਤੂ ਲੋੜ ਤੋਂ ਛੋਟੇ ਸਾਈਜ਼ ਉਤੋਂ ਦੀ ਆਸਾਨੀ ਨਾਲ ਲੰਘ ਜਾਵੇਗੀ। ਇਕ ਰਿੰਗ ਗੇਜ 'ਗੋ' ਸਾਈਜ਼ ਚੈੱਕ ਕਰਨ ਲਈ ਸਰਵੋਤਮ ਢੰਗ ਹੈ ਕਿਉਂਕਿ ਇਸ ਦੀ ਸਹਾਇਤਾ ਨਾਲ ਪੂਰੀ ਲੰਬਾਈ ਦੇ ਨਾਲ ਨਾਲ ਕਈ ਵਿਆਸ ਇਕੋ ਵਾਰੀ ਚੈੱਕ ਕੀਤੇ ਜਾ ਸਕਦੇ ਹਨ ਅਤੇ ਇਸ ਨਾਲ ਸੇਧ ਦੀ ਪੜਤਾਲ ਵੀ ਕੀਤੀ ਜਾ ਸਕਦੀ ਹੈ। ਇਸ ਦੇ ਉਲਟ 'ਨਾਟ ਗੋ' ਸਾਈਜ਼ ਲਈ ਇਨ੍ਹਾਂ ਰਿੰਗ ਗੇਜ਼ਾਂ ਦਾ ਪ੍ਰਯੋਗ ਨਹੀਂ ਕਰਨਾ ਚਾਹੀਦਾ। ਰਿੰਗ ਗੇਜ਼ਾਂ ਮੰਗ ਅਨੁਸਾਰ ਬਣਾਈਆਂ ਜਾਂਦੀਆਂ ਹਨ।

**ਪਲੱਗ ਗੇਜ**—ਇਹ ਇਕ ਫ਼ੋਲਾਦ ਦਾ ਛੱਲਾ ਹੁੰਦਾ ਹੈ, ਜਿਸਦਾ ਵਿਆਸ ਚੰਗੀ ਤਰ੍ਹਾਂ ਗਰਾਈਂਡ ਕਰਨ ਤੋਂ ਬਾਅਦ, ਸਾਣ ਰਗੜ ਕੇ ਜਾਂ ਲੈਪਿੰਗ ਕਰਕੇ ਲੋੜੀਂਦੀ ਸਹਿਣ-ਸਮਰਥਾ ਦਾ ਬਣਾਇਆ ਜਾਂਦਾ ਹੈ। ਪਲੱਗ ਗੇਜ ਦੀ ਸਹਾਇਤਾ ਨਾਲ ਸਿਲਿੰਡਰਾਕਾਰ ਸੁਰਾਖ਼ਾਂ ਜਿਵੇਂ ਕਿ ਬੋਲਟ ਦਾ ਸੁਰਾਖ਼ ਜਾਂ ਬੈਰਿੰਗ ਦੇ ਸੁਰਾਖ਼ ਆਦਿ ਦੀ ਮਿਣਤੀ ਕੀਤੀ ਜਾਂਦੀ ਹੈ। ਪਲੱਗ ਗੇਜ ਦਾ ਮੈਟੀਰੀਅਲ, ਸਾਈਜ਼ ਅਤੇ ਸਹਿਣ-ਸਮਰਥਾ ਰਿੰਗ ਗੇਜ ਵਾਲੇ ਹੀ ਹੁੰਦੇ ਹਨ। ਇਕੱਲੀ ਪਲੱਗ ਗੇਜ ਨਾਲ ਅੰਦਰਲੇ ਵਿਆਸ ਦੀ ਇਕ ਦੂਰੀ ਦੀ ਸਹਿਣ-ਸਮਰਥਾ ਹੀ ਚੈੱਕ ਕੀਤੀ ਜਾ ਸਕਦੀ ਹੈ। ਪਲੱਗ ਗੇਜ਼ਾਂ ਹਮੇਸ਼ਾਂ ਜੋੜਿਆਂ ਦੇ ਰੂਪ ਵਿਚ ਵਰਤੀਆਂ ਜਾਂਦੀਆਂ ਹਨ, ਇਕ 'ਗੋ' ਅਤੇ ਦੂਜੀ 'ਨਾਟ ਗੋ' ਹੁੰਦੀ ਹੈ। ਪਲੱਗ ਗੇਜ਼ਾਂ ਵੀ ਮੰਗ ਅਨੁਸਾਰ ਹੀ ਤਿਆਰ ਕੀਤੀਆਂ ਜਾਂਦੀਆਂ ਹਨ।

**ਸਕਰੂ-ਥਰੈੱਡ ਗੇਜ**—ਇਸ ਕਿਸਮ ਦੀਆਂ ਗੇਜ਼ਾਂ ਸਕਰੂ ਦੀਆਂ ਚੂੜੀਆਂ ਤੇ ਚੂੜੀ ਅੰਤਰ ਜਾਂ ਪਿਚ ਵਿਆਸ, ਮੁੱਖ ਵਿਆਸ, ਛੋਟਾ ਵਿਆਸ, ਲੀਡ ਸਿੱਧਾਪਣ ਅਤੇ ਚੂੜੀ ਕੋਣ ਜਾਂ ਥਰੈੱਡ ਕੋਣ ਦੀ ਪੜਤਾਲ ਕਰਨ ਲਈ ਵਰਤੀਆਂ ਜਾਂਦੀਆਂ ਹਨ (ਚਿੱਤਰ) ਸਕਰੂ ਥਰੈੱਡ ਗੇਜ਼ਾਂ, ਪਲੱਗ ਰਿੰਗ ਗੇਜ਼ਾਂ, ਸਨੈਪ ਗੇਜ਼ਾਂ, ਜਾਂ ਕੋਈ ਵੀ ਸੰਕੇਤਕ ਗੇਜ਼ਾਂ ਹੋ ਸਕਦੀਆਂ ਹਨ। ਇਕ 'ਗੋ' ਪਲੱਗ ਜਾਂ ਰਿੰਗ ਗੇਜ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਪੜਤਾਲ ਕਰ ਸਕਦੀ ਹੈ। ਇਕ 'ਨਾਟ ਗੋ' ਪਲੱਗ ਜਾਂ ਰਿੰਗ ਕੇਵਲ ਪਿਚ ਵਿਆਸ ਅਤੇ ਲੀਡ ਹੀ ਚੈੱਕ ਕਰਦੀ ਹੈ। ਸਨੈਪ ਜਾਂ ਸੰਕੇਤਕ ਗੇਜ ਪਿਚ ਵਿਆਸ ਅਤੇ ਇਕ ਜਾਂ ਇਕ ਤੋਂ ਵੱਧ ਹੋਰ ਲੱਛਣਾ ਦੀ ਪੜਤਾਲ ਕਰਦੀ ਹੈ। ਰਿੰਗ ਗੇਜ਼ਾਂ ਅਨੁਕੂਲਣਯੋਗ ਹੋਣ ਕਰਕੇ ਕਿਸੇ ਵੀ 'ਸੈਟਿੰਗ' ਪਲੱਗ ਨਾਲ ਜੋੜੀਆਂ ਜਾਂ ਸੈੱਟ ਕੀਤੀਆਂ ਜਾ ਸਕਦੀਆਂ ਹਨ।


**ਥਰੈੱਡ ਪਲੱਗ ਗੇਜ**

**ਟੇਪਰ ਪਾਈਪ ਥਰੈੱਡ ਗੇਜ**—ਇਕ ਪਾਈਪ ਦੀ ਚੂੜੀ ਦੇ ਪਿਚ ਵਿਆਸ ਅਤੇ ਟੇਪਰ ਲਈ ਸਟੈਂਡਰਡ ਸਭ ਤੋਂ ਪਹਿਲਾਂ ਪੈਟਰੋਲ ਦੇ ਕੰਮ ਵਿਚ ਸੁਰਖਿਆ ਨੂੰ ਮੁੱਖ ਰੱਖਦੇ ਨਿਸ਼ਚਿਤ ਕੀਤੇ ਗਏ ਸਨ, ਕਿਉਂਕਿ ਇਹ ਸੁਰੱਖਿਆ, ਮੁੱਖ ਤੌਰ ਤੇ ਚੂੜੀਆਂ ਦੀ ਦਰੁਸਤੀ ਤੇ ਨਿਰਭਰ ਕਰਦੀ ਹੈ। ਅਮਰੀਕਨ ਪੈਟਰੋਲੀਅਮ ਇਨਸਟੀਚਿਊਟ ਅਤੇ ਯੂ. ਐੱਸ. ਬਿਊਰੋ ਆਫ਼ ਸਟੈਂਡਰਡਜ਼ ਨੇ ਮਿਲਕੇ ਸਟੈਂਡਰਡ ਨਿਸ਼ਚਿਤ ਕੀਤੇ। ਇਕ ਪਲੱਗ ਗੇਜ ਚੂੜੀਆਂ ਦੇ ਅੰਦਰ ਜਾਂ ਰਿੰਗ ਗੇਜ ਪਾਈਪ ਉੱਤੇ ਚੜ੍ਹ ਕੇ ਤਹਿ ਕੀਤੀ ਦੂਰੀ ਦੀ ਮਿਣਤੀ ਕਰਨ ਨਾਲ ਸਾਈਜ਼ ਦਾ ਪਤਾ ਲਗਾਇਆ ਜਾਂਦਾ ਹੈ। ਪਾਈਪ ਜਾਂ ਕਪਲਿੰਗ ਦੇ ਉਤਪਾਦਕਾਂ ਪਾਸ ਮਾਸਟਰ ਪਲੱਗ ਅਤੇ ਮਾਸਟਰ ਰਿੰਗ ਗੇਜ ਹੁੰਦੀ ਹੈ, ਜਿਸ ਨੂੰ ਕਿਸੇ ਮਨਜ਼ੂਰਸ਼ੁਦਾ ਪ੍ਰਯੋਗਸ਼ਾਲਾ ਦੁਆਰਾ ਤਸਦੀਕ ਕੀਤਾ ਹੁੰਦਾ ਹੈ। ਇਨ੍ਹਾਂ ਦਾ ਇਸਤੇਮਾਲ ਕਾਰਜਕਾਰੀ ਗੇਜਾਂ ਉਤੇ ਨਿਯੰਤਰਣ ਕਰਨ ਲਈ ਕੀਤਾ ਜਾਂਦਾ ਹੈ। ਕਿਉਂਕਿ ਗੇਜਾਂ ਘਸਦੀਆਂ ਰਹਿੰਦੀਆਂ ਹਨ ਇਸ ਲਈ ਇਨ੍ਹਾਂ ਦੀ ਆਪਸੀ ਦੂਰੀ ਬਦਲਦੀ ਰਹਿੰਦੀ ਹੈ ਅਤੇ ਸੀਮਾਵਾਂ ਉੱਨਾਂ ਚਿਰ ਮੁੜ ਮੁੜ ਕੇ ਸੈੱਟ ਕੀਤੀਆਂ ਜਾਂਦੀਆਂ ਹਨ, ਜਿੰਨਾ ਚਿਰ ਤੱਸਲੀਬਖ਼ਸ਼ ਕੰਮ ਦੇ ਸਕਦੀਆਂ ਹੋਣ।

**ਸਨੈਪ ਗੇਜ**—ਸਨੈਪ ਗੇਜ ਦੇ ਦੋ ਤਲ ਹੁੰਦੇ ਹਨ ਜਿਹੜੇ ਕਿ ਇਕ ਦੂਜੇ ਦੇ ਸਮਾਂਤਰ ਹੁੰਦੇ ਹਨ, ਜਿਨ੍ਹਾਂ ਵਿਚਲੀ ਦੂਰੀ ਬਾਹਰਲੇ ਵਿਆਸ ਜਾਂ ਲੰਬਾਈ ਦੀ ਇਕ ਮਿਣਤੀ ਦੀ ਸਹਿਣ-ਸਮਰੱਥਾ ਉਤੇ ਨਿਯੰਤਰਣ ਰੱਖਦੀ ਹੈ। ਇਕ ਅਗਰਗਾਮੀ ਸਨੈਪ ਗੇਜ ਦੀ 'ਨਾਟਗੋ' ਸਤ੍ਹਾ ਦੇ ਇਕ ਦਮ ਪਿਛਲੇ ਪਾਸੇ 'ਗੋ' ਸਤ੍ਹਾ ਹੁੰਦੀ ਹੈ ਤਾਂ ਜੋ ਇਕੋ ਵਾਰੀ ਦੋਵੇਂ ਸਹਿਣ-ਸਮਰਥਾਵਾਂ ਦੀ ਪੜਤਾਲ ਹੋ ਸਕੇ। ਅਨੁਕੂਲਯੋਗ ਸਨੈਪ-ਗੇਜਾਂ ਦੀਆਂ ਸਤ੍ਹਾਵਾਂ ਵੀ ਅਨੁਕੂਲਯੋਗ ਹੁੰਦੀਆਂ ਹਨ ਤਾਂ ਜੋ ਸਮੁੱਚੇ ਫ਼ਰੇਮ ਦੇ ਸਾਈਜ਼ ਦੇ ਅੰਦਰ, ਦੋ ਮਿਣਤੀ ਕਰਨ ਵਾਲੀਆਂ ਸਤ੍ਹਾਵਾਂ ਵਿਚਲੀ ਦੂਰੀ ਨੂੰ ਗੇਜ ਬਲਾਕ ਸੈੱਟ ਕਰਕੇ ਲੋੜ ਅਨੁਸਾਰ ਨਿਸ਼ਚਿਤ ਕੀਤਾ ਜਾ ਸਕੇ ਅਤੇ ਇਸ ਸੀਮਾ ਅਧੀਨ ਆਉਣ ਵਾਲੀਆਂ ਸਾਰੀਆਂ ਦੂਰੀਆਂ ਦੀ ਮਿਣਤੀ ਕੀਤੀ ਜਾਂ ਸਕੇ।

ਸਨੈਪ ਗੇਜ ਨਾਲ ਮਿਣਤੀ ਦਾ ਕੰਮ ਰਿੰਗ ਗੇਜ ਨਾਲੋਂ ਵਧੇਰੇ ਜਲਦੀ ਹੋ ਜਾਂਦਾ ਹੈ ਪਰ ਇਸ ਨਾਲ ਇਕ ਸਮੇਂ ਕੇਵਲ ਇਕੋ ਵਿਆਸ ਜਾਂ ਦੂਰੀ ਦੀ ਮਿਣਤੀ ਹੋ ਸਕਦੀ ਹੈ। ਸਿਲੰਡਰਾਕਾਰ ਵਸਤਾਂ ਦੀ ਸਰਬ-ਪੱਖੀ ਪੜਤਾਲ ਲਈ ਇਨ੍ਹਾਂ ਦੀ 'ਨਾਟ ਗੋ' ਗੇਜਾਂ ਦੇ ਤੌਰ ਤੇ ਅਤੇ ਰਿੰਗ ਗੇਜ਼ਾਂ ਦੀ 'ਗੋ' ਦੇ ਤੌਰ ਤੇ ਵਰਤੋਂ ਕੀਤੀ ਜਾਂਦੀ ਹੈ। ਅਨੁਕੂਲ ਗੇਜ਼ ਸਥਿਰ ਗੇਜਾਂ ਨਾਲੋਂ ਲਾਹੇਵੰਦ ਹਨ, ਕਿਉਂਕਿ ਘਸਣ ਅਤੇ ਗੇਜ ਸਹਿਣ-ਸਮਰਥਾ ਇਨ੍ਹਾਂ ਦੀ ਸੈਟਿੰਗ ਵੇਲੇ ਖ਼ਾਸ ਮਹੱਤਤਾ ਨਹੀਂ ਰੱਖਦੀ।

**ਰੀਸੀਵਿੰਗ ਗੇਜ**—ਕਈ ਦੂਰੀਆਂ ਦੀ ਪੜਤਾਲ ਅਤੇ ਸਾਪੇਖੀ ਸਬੰਧ ਦਾ ਪਤਾ ਕਰਨ ਲਈ ਸਥਿਰ ਗੇਜ ਦਾ ਡਿਜ਼ਾਈਨ ਤਿਆਰ ਕਰਨ ਲਈ ਕੀਤਾ ਜਾਂਦਾ ਹੈ ਕਿਉਂਕਿ ਇਹ ਉਸ ਖੋੜ ਨਾਲ ਰਲਦੀ ਮਿਲਦੀ ਹੈ, ਜਿਸ ਦੇ ਅੰਦਰ ਪੁਰਜ਼ੇ ਜਾਂਦੇ ਹਨ। ਇਹ ਗੇਜਾਂ 'ਗੋ' ਸੀਮਾਂ ਨੂੰ ਚੈੱਕ ਕਰਦੀਆਂ ਹਨ। ਇਸ ਦੀ ਵਿਸ਼ੇਸ਼ ਉਦਾਹਰਣ ਚੈਂਬਰ ਗੇਜ ਦੀ ਹੈ, ਜਿਹੜੀ ਕਿ ਬੰਦੂਕ ਦੇ ਚੈਂਬਰ ਨਾਲ ਰਲਦੀ-ਮਿਲਦੀ ਹੈ ਅਤੇ ਕਾਰਤੂਸਾਂ ਦੇ ਵੱਡੇ ਤੋਂ ਵੱਡੇ ਉਪਲਬਧ ਸਾਈਜ਼ ਲਈ ਸੀਮਾਂ-ਬੱਧ ਕੀਤੀ ਹੁੰਦੀ ਹੈ। ਇਸ ਤਰ੍ਹਾਂ ਜਿਹੜਾ ਕਾਰਤੂਸ ਚੈਂਬਰ ਗੇਜ ਵਿਚ ਸਹੀ ਫ਼ਿੱਟ ਆ ਜਾਂਦਾ ਹੈ ਉਹ ਕਿਸੇ ਵੀ ਬੰਦੂਕ ਦੇ ਚੈਂਬਰ ਵਿਚ ਫ਼ਿੱਟ ਹੋ ਸਕੇਗਾ।

**ਸੰਕੇਤਕ ਗੇਜ**—ਇਸ ਗੇਜ ਵਿਚ ਸੰਪਰਕ-ਬਿੰਦੂ ਹੁੰਦੇ ਹਨ, ਜਿਹੜੇ ਕਿ ਪੁਰਜ਼ੇ ਦੀ ਪੜਤਾਲ ਕਰਦੇ ਸਮੇਂ ਗਤੀਸ਼ੀਲ ਹੁੰਦੇ ਹਨ, ਸਹਿਣ-ਸਮਰੱਥਾ ਸਕੇਲ ਉਪਰ ਲੱਗੇ ਸੰਕੇਤਕ ਰਾਹੀਂ ਪੜ੍ਹਿਆ ਜਾ ਸਕਦਾ ਹੈ। ਮੁਢਲੀ ਸੈਟਿੰਗ ਨੂੰ ਮਾਸਟਰ ਜਾਂ ਚੈੱਕ ਗੇਜ ਨਾਲ ਨਿਰਧਾਰਤ ਕੀਤਾ ਜਾਂਦਾ ਹੈ। ਜਦੋਂ ਇਕ ਮਿਣਤੀ ਦੀ ਪੜਤਾਲ ਕਰਨੀ ਹੋਵੇ ਉਸ ਵੇਲੇ ਅਕਸਰ ਸੰਕੇਤਕ ਦੀ ਸਹਾਇਤਾ ਨਾਲ ਸਥਿਰ ਜਾਂ ਅਨੁਕੂਲਯੋਗ ਸੰਪਰਕ ਬਣਾਇਆ ਜਾਂਦਾ ਹੈ। ਸਥਿਰ ਸੰਪਰਕ ਪੁਆਇੰਟਾਂ ਦੀ ਥਾਂ ਸੰਕੇਤਕ ਵਾਲੀਆਂ ਸਨੈਪ ਗੇਜਾਂ ਆਮ ਮਿਲਦੀਆਂ ਹਨ। ਕਿਸੇ ਪੁਰਜ਼ੇ ਨੂੰ ਉਸ ਦੇ ਇਕ ਧੁਰੇ ਜਾਂ ਵਿਆਸ ਦੁਆਲੇ ਘੁਮਾ ਕੇ, ਗੋਲਾਈ, ਸੈਂਟਰਲਾਈਨ ਜਾਂ ਟੇਪਰ ਆਦਿ ਸੰਕੇਤਕ ਦੀ ਸਹਾਇਤਾ ਨਾਲ ਚੈੱਕ ਕੀਤੇ ਜਾਂਦੇ ਹਨ ਜਦੋਂ ਕਿ ਦੂਜੇ

ਬਹੁਤ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਪਿਛੋਂ ਦੋ ਮਹੀਨੇ ਇਸ ਨੇ ਸਿੱਧੇ ਤੌਰ ਤੇ ਨੈਪੋਲੀਅਨ ਦੀ ਕਮਾਂਡ ਹੇਠ ਸੇਵਾ ਕੀਤੀ।

ਵਾਟਰਲੂ ਦੀ ਲੜਾਈ ਦੌਰਾਨ ਅਤੇ ਪਿਛੋਂ ਸਤੰਬਰ, 1817 ਤੋਂ ਨਵੰਬਰ, 1819 ਤੱਕ ਇਹ ਮਨਿਸਟਰ ਆਫ਼ ਵਾਰ ਰਿਹਾ।

17 ਮਾਰਚ, 1830 ਨੂੰ ਯੇਅਰ (Hyeres) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 616

**ਗੇਸਤ ਜੂਲਜ਼** : ਇਹ ਫ਼ਰਾਂਸੀਸੀ ਕਿਰਤੀ ਲਹਿਰ ਦਾ ਇਕ ਪ੍ਰਸਿੱਧ ਮਾਰਕਸਵਾਦੀ ਨੇਤਾ ਸੀ। ਇਸ ਦਾ ਨਾਂ ਮੈਥਿਊ ਵੀ ਸੀ। ਇਸ ਦਾ ਜਨਮ 11 ਨਵੰਬਰ, 1845 ਨੂੰ ਪੈਰਿਸ ਵਿਖੇ ਹੋਇਆ। ਇਸ ਨੇ ਆਪਣਾ ਜੀਵਨ ਇਕ ਇਨਕਲਾਬੀ ਪੱਤਰਕਾਰ ਦੇ ਤੌਰ ਤੇ ਸ਼ੁਰੂ ਕੀਤਾ। ਸੰਨ 1877 ਵਿਚ ਇਸ ਨੇ ਪਹਿਲੇ ਆਧੁਨਿਕ ਸਮਾਜਵਾਦੀ ਹਫ਼ਤਾਵਾਰੀ ਪਰਚਿਆਂ ਵਿਚੋਂ ਇਕ 'ਏਜੇਲਾਈਟ' ਦੀ ਸਥਾਪਨਾ ਕੀਤੀ।

ਸੰਨ 1880 ਵਿਚ ਇਸ ਨੇ ਕਾਰਲ ਮਾਰਕਸ ਅਤੇ ਉਸ ਦੇ ਜਵਾਈ ਪਾਲ ਲਾਫ਼ਾਰਸ ਦੀ ਸਲਾਹ ਨਾਲ ਕਿਰਤੀਆਂ ਲਈ ਸਮਾਜਵਾਦੀ ਪ੍ਰੋਗਰਾਮ ਤਿਆਰ ਕੀਤਾ। ਇਹ ਪ੍ਰੋਗਰਾਮ ਫ਼ਰਾਂਸੀਸੀ ਕਿਰਤ ਸੰਗਠਨ ਨੇ 1880 ਵਿਚ ਹੀ ਅਪਣਾ ਲਿਆ। ਇਸ ਪ੍ਰੋਗਰਾਮ ਦਾ ਉਦੇਸ਼ ਫ਼ਰਾਂਸ ਵਿਚ ਸਮਾਜਵਾਦੀ ਰਾਜ ਦੀ ਸਥਾਪਨਾ ਸੀ, ਪਰ ਇਸ ਉਦੇਸ਼ ਦੀ ਪ੍ਰਾਪਤੀ ਸੰਵਿਧਾਨਕ ਢੰਗਾਂ ਨਾਲ ਕੀਤੀ ਜਾਣੀ ਸੀ। ਇਸ ਨੂੰ ਉਨ੍ਹਾਂ ਮੌਕਾ-ਪ੍ਰਸਤਾਂ ਵੱਲੋਂ ਕਾਫ਼ੀ ਵਿਰੋਧਤਾ ਸਹਾਰਨੀ ਪਈ ਜਿਹੜੇ ਆਰਥਿਕ ਅਤੇ ਰਾਜਨੀਤਿਕ ਦਬਾਉ-ਸਮੂਹਾਂ ਰਾਹੀਂ ਸਰਕਾਰ ਉਪਰ ਦਬਾਅ ਪਾ ਕੇ ਕਿਰਤੀਆਂ ਲਈ ਰਿਆਇਤਾਂ ਪ੍ਰਾਪਤ ਕਰਨਾ ਚਾਹੁੰਦੇ ਸਨ। ਇਨ੍ਹਾਂ ਮੌਕਾ-ਪ੍ਰਸਤਾਂ ਨੂੰ ਫ਼ਰਾਂਸ ਵਿਚ 'ਪਾਸੀਬਲਿਲਿਸਟ' ਕਿਹਾ ਜਾਂਦਾ ਸੀ। ਫ਼ਰਾਂਸ ਵਿਚ ਗੇਸਤੀਆਂ ਅਤੇ ਪਾਸੀਬਲਿਲਿਸਟਾਂ ਵਿਚਕਾਰ ਮਤਭੇਦਾਂ ਦੇ ਆਧਾਰ ਤੇ ਹੀ ਫ਼ਰਾਂਸ ਦੀ ਕਿਰਤੀ ਲਹਿਰ ਵੰਡੀ ਹੋਈ ਸੀ। ਹੋਰ ਪੱਛਮੀ ਦੇਸ਼ਾਂ ਵਿਚ ਵੀ ਇਸੇ ਪ੍ਰਕਾਰ ਦੀ ਸਥਿਤੀ ਮੌਜੂਦ ਸੀ। ਗੇਸਤ 1893 ਈ. ਵਿਚ ਚੈਂਬਰ ਆਫ਼ ਡਿਪਟੀਜ਼ ਦਾ ਮੈਂਬਰ ਵੀ ਚੁਣਿਆ ਗਿਆ ਸੀ। ਇਹ 1914-15 ਈ. ਦੌਰਾਨ ਬੇ-ਮਹਿਕਮਾ ਮੰਤਰੀ ਵੀ ਰਿਹਾ। ਗੇਸਤ ਇਕ ਚੰਗਾ ਪ੍ਰਾਚਰਕ ਅਤੇ ਇਕ ਚੰਗਾ ਲੇਖਕ ਵੀ ਸੀ। 28 ਜੁਲਾਈ, 1922 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 952

**ਗੇਸੇਨ, ਅਲੈਕਸਾਂਦਰ ਇਵੈਨੋਵਿਚ** : ਰੂਸ ਦੇ ਇਸ ਪ੍ਰਸਿੱਧ ਲੇਖਕ ਅਤੇ ਕ੍ਰਾਂਤੀਕਾਰੀ ਦਾ ਜਨਮ 25 ਮਾਰਚ, 1812 ਨੂੰ ਹੋਇਆ। ਇਸ ਨੇ ਮਾਸਕੋ ਯੂਨੀਵਰਸਿਟੀ ਵਿਚ ਵਿੱਦਿਆ ਪ੍ਰਾਪਤ ਕੀਤੀ। ਸੰਨ 1834 ਵਿਚ ਕ੍ਰਾਂਤੀਕਾਰੀ ਸਰਗਰਮੀਆਂ ਲਈ ਇਸ ਨੂੰ ਗਿਰਫ਼ਤਾਰ ਕਰ ਲਿਆ ਗਿਆ। ਇਹ ਸੰਨ 1840 ਤੱਕ ਜਲਾਵਤਨ ਰਿਹਾ। ਸੰਨ 1852 ਤੋਂ ਇਹ ਲੰਦਨ ਰਹਿਣ ਲੱਗ ਪਿਆ। ਇਸ ਨੇ 'ਪੋਲਯਾਨਰਯਾ ਜਵੈਦਾ' ਪੱਤਰਕਾ ਦਾ ਪ੍ਰਕਾਸ਼ਨ ਕੀਤਾ। ਇਸ ਦੇ ਵਿਚਾਰ ਕਾਰਲ ਮਾਰਕਸ ਨਾਲ ਮਿਲਦੇ ਨਹੀਂ ਸਨ। 'ਅਪਰਾਧੀ ਕੌਣ', 'ਸੋਰੋਕਾ ਵੋਰੋਵਕਾ' ਅਤੇ 'ਡਾਕਟਰ ਕ੍ਰੂਪੋਵ' ਇਸ ਦੀਆਂ ਲਿਖੀਆਂ ਪ੍ਰਸਿੱਧ ਪੁਸਤਕਾਂ ਵਿਚੋਂ ਸਨ। ਇਸ ਦੀਆਂ ਪੁਸਤਕਾਂ ਵਿਚ ਰੂਸ ਅਤੇ ਪੱਛਮੀ ਯੂਰਪ ਦੇ ਦੇਸ਼ਾਂ ਦੇ ਸਮਾਜਕ ਜੀਵਨ ਅਤੇ ਕ੍ਰਾਂਤੀਕਾਰੀ ਅੰਦੋਲਨਾਂ ਨੂੰ ਚਿੱਤਰਿਆ ਗਿਆ ਹੈ।

ਹ. ਪੁ.—ਹਿੰ. ਵਿ. ਕੋ. 3 : 501

**ਗੇਜ** : ਵਸਤਾਂ ਦੇ ਸਾਪੇਖੀ ਆਕਾਰ ਅਤੇ ਸਾਈਜ਼ਾਂ ਦੀ ਮਿਣਤੀ ਕਰਨ ਵਾਲੀਆਂ, ਮਸ਼ੀਨਾਂ ਜਾਂ ਯੰਤਰਾਂ ਨੂੰ ਗੇਜ ਕਿਹਾ ਜਾਂਦਾ ਹੈ। ਗੇਜ ਦਾ ਕੰਮ ਮਸ਼ੀਨ ਦੇ ਪੁਰਜ਼ੇ ਦੀ ਸਹਿਣ-ਸਮਰੱਥਾ ਨਿਰਧਾਰਿਤ ਕਰਨਾ ਹੈ। ਸਹਿਣ-ਸਮਰਥਾ ਦੀ ਮਿਣਤੀ ਇਕ-ਰੇਖੀ ਇਕਾਈਆਂ ਵਿਚ ਕੀਤੀ ਜਾਂਦੀ ਹੈ।

ਗੇਜ ਕਿਸੇ ਪੁਰਜ਼ੇ ਦਾ ਸਾਈਜ਼ ਨਿਯੰਤ੍ਰਿਤ ਕਰਦੀ ਹੈ। ਇਸ ਲਈ ਮਸ਼ੀਨ ਦੇ ਪੁਰਜ਼ਿਆਂ ਨੂੰ ਬਦਲ ਕੇ ਨਵੇਂ ਪੁਰਜ਼ੇ ਪਾਉਣ ਲਈ ਉਸ ਦਾ ਗੇਜ਼ ਇਕ ਸੰਕੇਤਕ ਦੇ ਤੌਰ ਤੇ ਕੰਮ ਕਰਦਾ ਹੈ।

**ਗੇਜ ਸਹਿਣ-ਸਮਰੱਥਾ**—ਮੰਨ ਲਉ ਪੁਰਜ਼ਿਆਂ ਨੂੰ ਇਕ ਦੂਜੇ ਨਾਲ ਬਦਲਣਾ ਹੈ ਤਾਂ ਜ਼ਰੂਰੀ ਹੈ ਕਿ ਜਦੋਂ ਇਕ ਯੰਤਰ ਦੂਜੇ ਦੀ ਦਰੁਸਤੀ ਨੂੰ ਨਿਯੰਤ੍ਰਿਤ ਕਰਦਾ ਹੋਵੇ ਤਾਂ ਨਿਯੰਤਰਣ ਕਰਨ ਵਾਲਾ ਗੇਜ ਯੰਤਰ (ਗੇਜ) ਖ਼ੁਦ ਅਗਲੇ ਸਾਰਥਕ ਅੰਕ ਤੱਕ ਦਰੁਸਤ ਮਿਣਤੀਆਂ ਕਰ ਸਕਦਾ ਹੋਵੇ। ਇਸ ਤਰ੍ਹਾਂ ਜੇਕਰ ਤਿਆਰ ਕੀਤੇ ਜਾਣ ਵਾਲੇ ਪੁਰਜ਼ੇ ਦੇ ਆਕਾਰ ਨੂੰ ਇਕ ਇੰਚ ਦੇ ਹਜ਼ਾਰਵੇਂ ਭਾਗ ਤੱਕ ਦਰੁਸਤ ਬਣਾਉਣਾ ਹੋਵੇ ਤਾਂ ਗੇਜ ਇੰਚ ਦੇ ਦਸ ਹਜ਼ਾਰਵੇਂ ਭਾਗ ਤੱਕ ਸਹੀ ਮਿਲ ਸਕਦੀ ਹੋਵੇ। ਗੇਜਾਂ ਦੀ ਮਿਣਤੀ ਜਾਂ ਸੈਟਿੰਗ ਅਗੋ ਅਜਿਹੇ ਯੰਤਰ ਰਾਹੀਂ ਨਿਰਧਾਰਿਤ ਕੀਤੀ ਜਾਂਦੀ ਹੈ ਜਿਹੜਾ ਇੰਜ ਦੇ ਇਕ ਲੱਖਵੇਂ ਹਿੱਸੇ ਤੱਕ ਦਰੁਸਤ ਮਿਲ ਸਕੇ। ਗੇਜ ਬਲਾਕਾਂ ਦੇ ਆਕਾਰ ਦੀ ਪੜਤਾਲ ਵਿਘਨਮਾਪਕ ਜਾਂ ਇੰਟਰਫੈਰੋਮੀਟਰ ਰਾਹੀਂ ਕੀਤੀ ਜਾਂਦੀ ਹੈ, ਜਿਹੜਾ ਕਿ ਇੰਚ ਦੇ ਇਕ ਕਰੋੜਵੇਂ ਭਾਗ ਤਕ ਠੀਕ ਮਿਲ ਸਕਦਾ ਹੈ।

**ਗੇਜ ਬਲਾਕ**—ਉਤਪਾਦਨ ਸਮੇਂ ਰੇਖੀ ਮਿਣਤੀ ਕਰਨ ਦਾ ਸਟੈਂਡਰਡ ਢੰਗ ਗੇਜ ਬਲਾਕ ਹਨ। ਗੇਜ ਬਲਾਕਾਂ ਦੀ ਸਹਾਇਤਾ ਨਾਲ ਗੇਜ ਸੈਟਿੰਗ, ਮਸ਼ੀਨ ਸੈਟਿੰਗ ਅਤੇ ਮਿਣਤੀਆਂ ਦੀ ਤੁਲਨਾ ਕੀਤੀ ਜਾਂਦੀ ਹੈ।

ਗੇਜ ਬਲਕ ਕਰੋਮ ਸਟੀਲ ਜਾਂ ਕਰੋਮ ਚੜ੍ਹੀਆਂ ਪਲੇਟਾਂ ਤੋਂ ਤਿਆਰ ਕੀਤੇ ਜਾਂਦੇ ਹਨ ਜਾਂ ਫਿਰ ਇਨ੍ਹਾਂ ਦੀਆਂ ਰਗੜਨ ਸਤ੍ਹਾਵਾਂ ਕਾਰਬਾਈਡ ਦੀਆਂ ਹੁੰਦੀਆਂ ਹਨ। ਹਰੇਕ ਬਲਾਕ ਦੇ ਦੋ ਪੱਧਰੇ ਅਤੇ ਸਮਾਂਤਰ ਤਲ ਹੁੰਦੇ ਹਨ। ਦੋ ਸਮਾਂਤਰ ਤਲਾਂ ਵਿਚਲੀ ਦੂਰੀ ਬਲਾਕ ਦਾ ਸਾਈਜ਼ ਦਰਸਾਉਂਦੀ ਹੈ. ਇਹ ਦੂਰੀ 20° ਸੈਂ. ਉੱਤੇ 0.000002, 0.000005 ਜਾਂ 0.000008 ਇੰਚ ਤੱਕ ਸਹੀ ਹੁੰਦੀ ਹੈ। ਬਲਾਕ ਦਾ ਸਾਈਜ਼ ਇਸ ਉਤੇ ਲਿਖਿਆ ਹੁੰਦਾ ਹੈ। ਇਹ ਬਲਾਕ ਸਮੁੱਚੇ ਸੈੱਟ ਦੇ ਤੌਰ ਤੇ ਵੇਚੇ ਜਾਂਦੇ ਹਨ ਤਾਂ ਜੋ ਇਹ ਵੱਖ ਵੱਖਰੇ ਸਾਈਜ਼ਾਂ ਦੇ ਬਲਾਕ ਮਿਲਕੇ ਲੋੜੀਂਦਾ ਸਟੈਂਡਰਡ ਬਲਾਕ ਬਣ ਸਕਣ, ਜਿਸ ਦਾ ਸਾਈਜ਼ ਇਨ੍ਹਾਂ ਸਾਰੇ ਵੱਖੋ ਵੱਖਰੇ ਬਲਾਕਾਂ ਦੇ ਸਾਇਜ਼ਾਂ ਦੇ ਜੋੜ ਦੇ ਬਰਾਬਰ ਹੁੰਦਾ ਹੈ। ਇਨ੍ਹਾਂ 81 ਬਲਾਕਾਂ ਦੇ ਸੈੱਟ ਨਾਲ ਚਾਰ ਦਸ਼ਮਲਵ ਸਥਾਨਾਂ ਦੀ ਦਰੁਸਤੀ ਤੱਕ 0.2000 ਇੰਚ ਤੋਂ ਲਗਭਗ 12.0000 ਇੰਚ ਤੱਕ ਕੋਈ ਵੀ ਲੰਬਾਈ ਮਿਣੀ ਜਾ ਸਕਦੀ ਹੈ।

ਗੇਜ ਬਲਾਕਾਂ ਦੀ ਮਿਣਤੀ ਵਿਘਨਮਾਪਕ ਜਾਂ ਇੰਟਰਫੈਰੋਮੀਟਰ ਨਾਲ ਕੀਤੀ ਜਾਂਦੀ ਹੈ। ਇਨ੍ਹਾਂ ਦੇ ਅਸਲ ਸਾਈਜ਼ ਦਾ ਰੰਗ ਸਪੈਕਟ੍ਰਮ ਦੇ ਲਾਲ ਰੰਗ ਦੀਆਂ ਤਰੰਗ-ਲੰਬਾਈਆਂ ਨਾਲ ਤੁਲਨਾ ਕਰਕੇ ਪਤਾ ਲਗਾਇਆ ਜਾਂਦਾ ਹੈ।

**ਰਿੰਗ ਗੇਜ**—ਸਿਲਿੰਡਰਾਕਾਰ ਵਸਤਾਂ, ਜਿਵੇਂ ਕਿ ਸ਼ਾਫ਼ਟਾਂ ਆਦਿ ਦੀ ਮਿਣਤੀ ਕਰਨ ਲਈ ਫ਼ੌਲਾਦ ਤੋਂ ਤਿਆਰ ਕੀਤੇ ਸਿਲਿੰਡਰਾਕਾਰ ਰਿੰਗ ਵਰਤੇ ਜਾਂਦੇ ਹਨ। ਇਨ੍ਹਾਂ ਰਿੰਗਾਂ ਦੇ ਅੰਦਰਲੇ ਵਿਆਸ ਨੂੰ ਚੰਗੀ ਤਰ੍ਹਾਂ ਗਰਾਈਂਡ ਕਰਨ ਤੋਂ ਬਾਅਦ ਲੈਪਿੰਗ ਕੀਤੀ ਹੁੰਦੀ ਹੈ। ਮਿਣਤੀ ਵਾਲੀ ਥਾਂ ਕਈ ਵਾਰੀ ਕਰੋਮ ਚੜ੍ਹੀ ਜਾਂ ਘਸਣ

ਖ਼ੁਰਾਕੀ-ਵਸਤਾਂ, ਸੱਤਾ, ਉੱਨ ਅਤੇ ਧਾਤ ਦੀਆਂ ਵਾਧੂ ਛਿੱਲਾਂ-ਪੱਤਰੀਆਂ ਬਾਹਰੋਂ ਮੰਗਵਾਈਆਂ ਜਾਂਦੀਆਂ ਹਨ ਅਤੇ ਲੋਹਾ ਤੇ ਫ਼ੌਲਾਦੀ ਵਸਤਾਂ, ਲੁੱਕ, ਕੱਪੜਾ ਅਤੇ ਪੱਥਰ ਦਾ ਕੋਲਾ ਇਥੋਂ ਬਾਹਰ ਭੇਜਿਆ ਜਾਂਦਾ ਹੈ। ਇਹ ਸ਼ਹਿਰ ਰੇਲਵੇ ਕੇਂਦਰ ਵੀ ਹੈ। ਇਥੇ ਜਹਾਜ਼ ਬਣਾਉਣ ਅਤੇ ਮੁਰੰਮਤ ਕਰਨ, ਇੰਜੀਨੀਅਰੀ ਵਸਤਾਂ ਤਿਆਰ ਕਰਨ, ਆਟਾ ਪੀਹਣ ਅਤੇ ਕੱਪੜਾ ਬਣਾਉਣ ਦੇ ਉਦਯੋਗ ਸਥਾਪਿਤ ਹਨ। ਇਹ ਸ਼ਹਿਰ ਵਿਸਤ੍ਰਿਤ ਜ਼ਰਾਇਤੀ ਇਲਾਕੇ ਨਾਲ ਘਿਰਿਆ ਹੋਇਆ ਹੈ। ਇਥੇ ਦੋ ਸਰਕਾਰੀ ਪਾਰਕ, ਬਾਰਾ ਮਾਰੱਕੀਟ ਹਾਲ ਅਤੇ ਪਸ਼ੂਆਂ ਦੀ ਮੰਡੀ ਹੈ।

ਆਬਾਦੀ—17127 (1981)

53° 42' ਉ. ਵਿਥ. 0° 52' ਪੂ. ਲੰਬ.

ਹ. ਪੁ.—ਐਨ. ਬ੍ਰਿ. 10 : 1575

**ਗੂਲਡ, ਆਗਸਤਸ ਐਡੀਸਨ** : ਅਮਰੀਕਾ ਵਿਚ ਘੋਲਾਂ ਦੇ ਅਧਿਐਨ ਕਰਨ ਵਾਲੇ ਇਸ ਮੋਢੀ, ਪ੍ਰਕਿਰਤੀ ਵਿਗਿਆਨੀ ਅਤੇ ਫਿਜ਼ੀਸ਼ੀਅਨ ਦਾ ਜਨਮ 23 ਅਪ੍ਰੈਲ, 1805 ਨੂੰ ਨਿਊ ਇਪਸਵਿਚ ਵਿਖੇ ਹੋਇਆ। ਨਿਊ ਇੰਗਲੈਂਡ ਦੇ ਰੀੜ੍ਹਧਾਰੀਆਂ ਬਾਰੇ ਜਾਣਕਾਰੀ ਦੇਣ ਵਾਲੇ ਪਹਿਲੇ ਵਿਦਵਾਨਾਂ ਵਿਚੋਂ ਇਹ ਇਕ ਸੀ। ਮੋਲਸਕਾ ਦੇ ਅਧਿਐਨ ਵਿਚ ਉਸ ਨੇ ਮੁਹਾਰਤ ਹਾਸਲ ਕੀਤੀ। ਇਸ ਨੇ ਕਾਸਟੇਸ਼ੀਅਨਾਂ ਅਤੇ ਕੀਟਾਂ ਬਾਰੇ ਵੀ ਕਈ ਲਿਖਤਾਂ ਪ੍ਰਕਾਸ਼ਿਤ ਕੀਤੀਆਂ। ਇਸ ਦੀ ਸਭ ਤੋਂ ਪ੍ਰਸਿੱਧ ਲਿਖਤ 'ਰਿਪੋਰਟ ਆੱਨ ਦੀ ਇਨਵਰਟਿਬਰੇਟਾ ਆਫ਼ ਮੈਸਾਚੂਸੈਟਸ' (1841) ਹੈ; ਜਿਸ ਨਾਲ ਅਮਰੀਕਾ ਵਿਚ ਮੋਲਸਕਾ ਦੇ ਅਧਿਐਨ ਨੂੰ ਬਹੁਤ ਉਤਸ਼ਾਹ ਮਿਲਿਆ। 'ਪ੍ਰਿੰਸੀਪਲ ਆਫ਼ ਜ਼ੁਆਲੋਜੀ' (1848) ਦਾ ਇਹ ਲੂਇਸ ਐਗਾਸੀ ਨਾਲ ਸਹਿ-ਲੇਖਕ ਸੀ।

15 ਸਤੰਬਰ, 1866 ਨੂੰ ਬੋਸਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4: 652

**ਗੂਲਡ, ਬੈਨਜਾਮਿਨ ਐਪਥਾਰਪ** : ਇਸ ਖਲੋਗਵੇਤਾ ਦਾ ਜਨਮ 27 ਸਤੰਬਰ, 1824 ਨੂੰ ਬਾਸਟਰ (ਮੈਸਾਚੂਸੈਟਸ) ਵਿਖੇ ਹੋਇਆ। ਇਹ ਪਹਿਲਾ ਵਿਅਕਤੀ ਸੀ ਜਿਸ ਨੇ ਟੈਲੀਗ੍ਰਾਫ਼ ਦੀ ਵਰਤੋਂ ਨਾਲ ਲੰਬਕਾਰ ਦਾ ਪਤਾ ਲਗਾਇਆ। ਸੰਨ 1852 ਵਿਚ ਇਸ ਨੂੰ ਯੂ. ਐੱਸ. ਕੋਸਟ ਸਰਵੇ ਦੇ ਲੰਬਕਾਰ ਵਿਭਾਗ ਦਾ ਇੰਚਾਰਜ ਬਣਾਇਆ ਗਿਆ ਅਤੇ 1866 ਵਿਚ ਯੂਰਪ ਅਤੇ ਅਮਰੀਕਾ ਵਿਚਕਾਰ ਲੰਬਕਾਰ ਅੰਤਰ ਪਤਾ ਕਰਨ ਲਈ ਇਸ ਨੇ ਅੰਧ ਮਹਾਂਸ਼ਾਗਰੀ ਤਾਰ ਦੀ ਵਰਤੋਂ ਕੀਤੀ।



ਗੂਲਡ, ਬੈਨਜਾਮਿਨ ਐਪਥਾਰਪ

ਸੰਨ 1859 ਵਿਚ ਪ੍ਰਿਥਵੀ ਤਾਰਿਆਂ ਦੀਆਂ ਸਥਿਤੀਆਂ ਅਤੇ ਨਿੱਜੀ ਗਤੀਆਂ ਉਪਰ ਇਕ ਬਹਿਸ ਨੂੰ ਪ੍ਰਕਾਸ਼ਿਤ ਕਰਨ ਉਪਰੰਤ ਇਸ ਨੂੰ ਅਰਜਨਟੀਨਾ ਸਰਕਾਰ ਨੇ ਸੱਦ ਲਿਆ, ਜਿਥੇ ਇਸ ਨੇ 1868 ਵਿਚ ਕਾਰਡੋਬਾ ਵਿਖੇ ਨੈਸ਼ਨਲ ਆੱਬਜ਼ਰਵੇਟਰੀ ਦੀ ਨੀਂਹ ਰੱਖੀ ਅਤੇ ਇਸ ਦਾ ਨਿਰਦੇਸ਼ਨ ਕੀਤਾ। ਇਸ ਤੋਂ ਦੋ ਸਾਲ ਬਾਅਦ ਇਸ ਨੇ ਪ੍ਰੇਖਣਾ ਲੈਣੀਆਂ ਸ਼ੁਰੂ ਕਰ ਦਿੱਤੀਆਂ ਅਤੇ 1874 ਵਿਚ ਆਪਣੀ ਰਚਨਾ 'ਯੂਰੈਨੋਮੀਟਰੀਆ ਅਰਜਨਟੀਨਾ' ਮੁਕੰਮਲ ਕੀਤੀ। ਸੰਨ 1884 ਵਿਚ ਇਸ ਨੇ ਇਕ ਜ਼ੋਨ ਕੈਟਾਲਾਗ ਪ੍ਰਕਾਸ਼ਿਤ ਕੀਤੀ ਜਿਸ ਵਿਚ ਅਕਾਸ਼ ਦੇ ਖ਼ਾਸ ਹਿੱਸੇ ਦੇ 73,160 ਤਾਰੇ ਸ਼ਾਮਲ ਸਨ ਅਤੇ ਇਕ ਸਾਲ ਬਾਅਦ ਇਕ ਜਨਰਲ ਕੈਟਾਲਾਗ ਪ੍ਰਕਾਸ਼ਿਤ ਕੀਤੀ ਗਈ ਜਿਸ ਵਿਚ ਦੱਖਣੀ ਅਰਧ-ਗੋਲੇ ਦੇ 32,448 ਤਾਰਿਆਂ ਦੀ ਸੂਚੀ ਸੀ। ਮ੍ਰਿਗ (Orion) ਨਾਂ ਦੀ ਇਕ ਭਾਰਿਆਂ ਦੀ ਖਿੱਤੀ ਦੇ ਲਾਗੇ ਤਾਰਿਆਂ, ਧੁੰਦ ਅਤੇ ਗੈਸ ਦੀ ਇਕ ਗੈਲੈਕਸੀ ਦਾ ਨਾਂ ਇਸ ਦੇ ਨਾਂ ਪਿਛੇ ਹੀ 'ਗੂਲਡ ਦੀ ਪੱਟੀ' (Gould's belt) ਰੱਖਿਆ ਗਿਆ।

ਇਸ ਦੀ ਮੌਤ 26 ਨਵੰਬਰ, 1896 ਨੂੰ ਕੈਂਬਰਿਜ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 652

**ਗੂਵਯੋਂ ਸੈਂ ਸੀਰ ਲਾੱਰੈਡ ਦੇ** : ਫ਼ਰਾਂਸ ਦੇ ਇਸ ਮਾਰਸ਼ਲ ਦਾ ਜਨਮ 13 ਅਪਰੈਲ, 1764 ਨੂੰ ਟੂਲ ਵਿਖੇ ਇਕ ਪ੍ਰਸਿੱਧ ਪਰਿਵਾਰ ਵਿਚ ਹੋਇਆ। ਫ਼ਰਾਂਸ ਦੀ ਕ੍ਰਾਂਤੀ ਸ਼ੁਰੂ ਹੋਣ ਸਮੇਂ ਇਹ ਪੈਰਿਸ ਵਿਚ ਪੜ੍ਹ ਰਿਹਾ ਸੀ। ਆਰਟਸ ਦਾ ਵਿਦਿਆਰਥੀ ਹੋਣ ਕਰਕੇ ਇਹ 1792 ਈ. ਵਿਚ ਚਿੱਤਰਕਾਰਾਂ ਦੀ ਬਟਾਲੀਅਨ ਵਿਚ ਭਰਤੀ ਹੋ ਗਿਆ ਅਤੇ ਛੇਤੀ ਹੀ ਰਾਈਨ ਦੀ ਫ਼ੌਜ ਵਿਚ ਪਹੁੰਚ ਗਿਆ।

ਜੂਨ, 1794 ਵਿਚ ਇਸ ਨੂੰ ਡਿਵੀਜ਼ਨ ਦਾ ਜਨਰਲ ਬਣਾ ਦਿਤਾ ਗਿਆ ਅਤੇ 1795 ਈ. ਦੀਆਂ ਲੜਾਈਆਂ ਵਿਚ ਬਹਾਦਰੀ ਵਿਖਾਉਣ ਕਾਰਨ ਇਸ ਨੂੰ 20,000 ਸੈਨਿਕਾਂ ਦੀ ਫ਼ੌਜ ਦਾ ਕਮਾਂਡਰ ਬਣਾ ਦਿੱਤਾ ਗਿਆ। ਸੰਨ 1798 ਵਿਚ ਇਸ ਨੇ ਬਾਗ਼ੀ ਫ਼ੌਜ ਵਿਚ ਅਮਨ ਪੈਦਾ ਕਰ ਦਿੱਤਾ ਸੀ।

ਇਸ ਨੇ ਨੈਪੋਲੀਅਨ ਬੋਨਾਪਾਰਟ ਦੀ ਵਧ ਰਹੀ ਤਾਕਤ ਦਾ ਵਿਰੋਧ ਨਾ ਕੀਤਾ। ਪਿਛੋਂ ਨੈਪੋਲੀਅਨ ਨੇ ਇਸ ਨੂੰ 1800 ਈ. ਵਿਚ ਰਾਜ ਦਾ ਕੌਂਸਲਰ ਨਿਯੁਕਤ ਕੀਤਾ। 1801 ਈ. ਵਿਚ ਇਸ ਨੂੰ ਸਪੇਨ ਭੇਜਿਆ, 1803 ਈ. ਵਿਚ ਇਸ ਨੂੰ ਅਪਿਊਲਯਾ ਉੱਤੇ ਕਬਜ਼ਾ ਕਰਨ ਲਈ ਭੇਜਿਆ। ਸੰਨ 1804 ਵਿਚ ਉਸ ਨੂੰ ਸਾਮਰਾਜ ਦਾ ਪ੍ਰਮੁੱਖ ਅਫ਼ਸਰ ਨਿਯੁਕਤ ਕਰ ਦਿੱਤਾ। ਸੰਨ 1808 ਵਿਚ ਇਸ ਨੂੰ ਕਾਊਂਟ ਬਣਾ ਦਿੱਤਾ ਗਿਆ।

ਸੰਨ 1809 ਵਿਚ ਜਦੋਂ ਇਸ ਨੂੰ ਛੱਡ ਕੇ ਇਸ ਤੋਂ ਹੇਠਲੇ ਅਫ਼ਸਰ ਨੂੰ ਤਰੱਕੀ ਦੇ ਕੇ ਮਾਰਸ਼ਲ ਬਣਾ ਦਿਤਾ ਗਿਆ ਤਾਂ ਇਸ ਨੇ ਬਹੁਤ ਰੋਸ ਪਰਗਟ ਕੀਤਾ ਜਿਸ ਕਾਰਨ ਇਹ ਨੂੰ ਇਕ ਸਾਲ ਦੇਸ਼ ਨਿਕਾਲਾ ਦੇ ਦਿੱਤਾ ਗਿਆ।

ਸੰਨ 1812 ਦੀ ਰੂਸ ਦੀ ਮੁਹਿੰਮ ਵਿਚ ਇਸ ਨੇ ਬਾਵੇਰੀਆ ਦੀ ਛੋਟੀ ਜਿਹੀ ਕੋਰ ਦੀ ਕਮਾਂਡ ਕੀਤੀ। ਪਿਛੋਂ ਮਾਰਸ਼ਲ ਉਡੀਨੋ ਦੇ ਜ਼ਖਮੀ ਹੋਣ ਤੇ ਪੂਰੀ ਕਮਾਂਡ ਦੇ ਦਿੱਤੀ ਗਈ ਅਤੇ ਇਸ ਨੇ ਰੂਸ ਦੀ ਫ਼ੌਜ ਨੂੰ ਹਰਾਇਆ ਅੰਤ 27 ਅਗਸਤ ਨੂੰ ਇਸ ਨੂੰ ਮਾਰਸ਼ਲ ਬਣਾ ਦਿੱਤਾ ਗਿਆ। ਮਾਰਚ, 1813 ਵਿਚ ਇਹ ਪਾੱਲਟਸਕ ਦੇ ਸਥਾਨ ਤੇ

ਡਬਾਬੰਦੀ ਕਰਨਾ ਇਥੋਂ ਦੇ ਮੁੱਖ ਉਦਯੋਗ ਹਨ। ਤਾਜ਼ੇ ਪਾਣੀ ਦੀ ਥੁੜ੍ਹ ਕਾਰਨ ਇਥੇ ਖੇਤੀਬਾੜੀ ਬਹੁਤ ਘੱਟ ਕੀਤੀ ਜਾਂਦੀ ਹੈ ਪਰ ਰੇਗਸਤਾਨੀ ਚਰਾਂਦਾ ਵਿਚ ਭੇਡਾਂ ਪਾਲੀਆਂ ਜਾਂਦੀਆਂ ਹਨ। ਇਥੇ ਵਧੇਰੇ ਵਸੋਂ ਕਜ਼ਾਕਾਂ ਦੀ ਹੈ। ਰਾਜਧਾਨੀ ਸ਼ਹਿਰ ਨੂੰ ਛੱਡ ਕੇ ਕੁਲਮਾਰੀ ਅਤੇ ਬਾਲਕਸ਼ੀ ਇਥੋਂ ਦੇ ਹੋਰ ਵੱਡੇ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. ਮਾ. 4 : 807

**ਗੁਰਯੇਫ਼** : ਸ਼ਹਿਰ—ਕਜ਼ਾਕ ਸੋਵੀਅਤ ਸਮਾਜਵਾਦੀ ਗਣਰਾਜ ਵਿਚ ਇਸੇ ਹੀ ਨਾਂ ਦੇ ਔਬਲਸਤ ਦਾ ਰਾਜਧਾਨੀ ਸ਼ਹਿਰ ਅਤੇ ਯੂਰਾਲ ਦਰਿਆ ਉੱਤੇ ਵਾਕਿਆ ਇਕ ਬੰਦਰਗਾਹ ਹੈ। ਸਤਾਰ੍ਹਵੀਂ ਸਦੀ ਦੇ ਮੱਧ ਵਿਚ ਮਿਖੈਲ ਗੁਰਯੇਫ਼ ਨਾਂ ਦੇ ਇਕ ਮੱਛੀਆਂ ਫੜਨ ਵਾਲੇ ਉੱਦਮਕਰਤਾ ਨੇ ਇਸ ਦੀ ਮੱਛੀਆਂ ਫੜਨ ਵਾਲੀ ਇਕ ਬਸਤੀ ਵਜੋਂ ਨੀਂਹ ਰੱਖੀ ਸੀ। ਛੇਤੀ ਹੀ ਇਹ ਥਾਂ ਯੂਰਾਲ ਮੋਰਚਾਬੰਦੀ ਰੇਖਾ ਉੱਤੇ ਇਕ ਕਿਲੇ ਦਾ ਰੂਪ ਧਾਰ ਗਈ ਅਤੇ ਇਸ ਵਿਚ ਯੂਰਾਲ ਕਜ਼ਾਕ ਤੈਨਾਤ ਕਰ ਦਿੱਤੇ ਗਏ। ਸੋਵੀਅਤ ਸਮਿਆਂ ਤੱਕ ਮੱਛੀਆਂ ਫੜਨਾ ਅਤੇ ਵਪਾਰ ਕਰਨਾ ਇਥੋਂ ਦੀਆਂ ਮੁੱਖ ਆਰਥਿਕ ਸਰਗਰਮੀਆਂ ਸਨ। ਇਸ ਵੇਲੇ ਮੱਛੀਆਂ ਦੀ ਡੱਬਾਬੰਦੀ ਕਰਨ ਤੋਂ ਇਲਾਵਾ ਇਥੇ ਤੇਲ ਸਾਫ਼ ਕਰਨ, ਧਾਤ ਦੀਆਂ ਚੀਜ਼ਾਂ ਬਣਾਉਣ ਅਤੇ ਉਸਾਰੀ ਸਬੰਧੀ ਸਾਮਾਨ ਤਿਆਰ ਕਰਨ ਦੇ ਉਦਯੋਗ ਸਥਾਪਿਤ ਹਨ। ਇਸ ਤੋਂ ਇਲਾਵਾ ਇਥੇ ਮਾਸ ਦੀ ਡੱਬਾਬੰਦੀ ਸਬੰਧੀ ਪਲਾਂਟ ਅਤੇ ਸਮੁੰਦਰੀ ਜਹਾਜ਼ ਮੁਰੰਮਤ ਕਰਨ ਦੇ ਯਾਰਡ ਹਨ। ਕਜ਼ਾਕ ਸੋਵੀਅਤ ਸਮਾਜਵਾਦੀ ਗਣਰਾਜ ਦੀ ਅਕੈਡਮੀ ਆਫ਼ ਸਾਇੰਸਜ਼ ਦੀ ਇਕ ਸ਼ਾਖਾ ਇਥੋਂ ਦੇ ਇਲਾਕੇ ਦੇ ਕੁਦਰਤੀ ਸਾਧਨਾਂ ਦਾ ਅਧਿਐਨ ਕਰਦੀ ਹੈ। ਸ਼ਹਿਰ ਵਿਚ ਇਕ ਟੀਚਰ ਟ੍ਰੇਨਿੰਗ ਸੰਸਥਾ, ਅਜਾਇਬ ਘਰ ਅਤੇ ਇਕ ਥੀਏਟਰ ਹੈ।

ਆਬਾਦੀ—1,56,700 (1991)

47° 07' ਉ. ਵਿਥ; 51° 56' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 807

**ਗੁਰਾਮੀ** : ਪਰਸਿਫ਼ਾਰਮੀਜ਼ ਵਰਗ ਦੀਆਂ ਅਨੇਕਾਂ ਅਲੂਣੇ ਪਾਣੀ ਦੀਆਂ, ਤਪਤ ਖੰਡੀ, ਲੈਬਰਿੰਥ ਮੱਛੀਆਂ ਨੂੰ ਗੁਰਾਮੀ ਕਿਹਾ ਜਾਂਦਾ ਹੈ; ਖ਼ਾਸ ਤੌਰ ਤੇ ਗੁਰਾਮੀ ਇਕ ਈਸਟ ਇੰਡੀਅਨ ਜਾਤੀ ਔਸਫ਼ਰੋਨੀਮਸ ਗੁਰਾਮੀ (Osphronemus goramy) ਨੂੰ ਕਹਿੰਦੇ ਹਨ, ਜੋ ਖਾਣ ਲਈ ਵਰਤੀ ਜਾਂਦੀ ਹੈ ਅਤੇ ਇਸ ਨੂੰ ਇਸੇ ਮੰਤਵ ਲਈ ਹੀ ਪਾਲਿਆ ਜਾਂਦਾ ਹੈ।

ਇਹ ਜਾਤੀ ਇਕ, ਅੰਡਾਕਾਰ ਮੱਛੀ ਹੈ, ਜਿਸ ਦੇ ਹਰੇਕ ਪੈਲਵਿਕ ਖੰਭੜੇ ਤੋਂ ਇਕ ਲੰਮੀ ਤੰਦ ਵਰਗੀ ਅਰ ਬਾਹਰ ਨਿਕਲਦੀ ਹੈ। ਇਸ ਮੱਛੀ ਦਾ ਭਾਰ ਲਗਭਗ 9 ਕਿ. ਗ੍ਰਾ. ਹੁੰਦਾ ਹੈ। ਬਾਗਲ



ਠਿਗਣੀ ਗੁਰਾਮੀ

ਮੱਛੀ ਦਾ ਰੰਗ ਭੂਰਾ ਜਾਂ ਸਲੇਟੀ ਤੇ ਇਸ ਦਾ ਪੇਟ ਪੀਲੇ ਜਿਹੇ ਰੰਗ ਦਾ ਹੁੰਦਾ ਹੈ; ਜਦੋਂ ਛੋਟੀ ਹੁੰਦੀ ਹੈ ਤਾਂ ਇਸ ਦਾ ਰੰਗ ਲਾਲੀ ਤੇ ਹੁੰਦਾ ਹੈ ਤੇ ਇਸ ਉਤੇ ਗੂੜ੍ਹੇ ਰੰਗ ਦੀਆਂ ਧਾਰੀਆਂ ਹੁੰਦੀਆਂ ਹਨ। ਇਹ ਜਾਤੀ ਔਸਫਰੋਨਿਮਿਡੀ ਕੁਲ ਦੀ ਇਕੋ ਇਕ ਮੈਂਬਰ ਹੈ।

ਦੂਜੀਆਂ ਗੁਰਾਮੀ ਮੱਛੀਆਂ, ਜਿਨ੍ਹਾਂ ਵਿਚੋਂ ਜ਼ਿਆਦਾ ਘਰੇਲੂ ਜਲਜੀਵਸ਼ਾਲਾਵਾਂ ਵਿਚ ਪਾਲਣ ਲਈ ਪ੍ਰਸਿੱਧ ਹਨ, ਕਈ ਹੋਰ ਪ੍ਰਜਾਤੀਆਂ ਅਤੇ ਕੁਲਾਂ ਦੀਆਂ ਏਸ਼ੀਅਨ ਮੈਂਬਰ ਹਨ। ਇਨ੍ਹਾਂ ਵਿਚੋਂ ਕਿਸਿੰਗ ਗੁਰਾਮੀ ਹੈਲੋਸਟੋਮੈਟਿਡੀ ਕੁਲ ਦੀ ਇਕੋ ਇਕ ਮੈਂਬਰ ਹੈ; ਬਾਕੀ ਸਾਰੀਆਂ ਬੈਲਾਂਟਾਇਡੀ ਕੁਲ ਵਿਚ ਸ਼ਾਮਲ ਕੀਤੀਆਂ ਗਈਆਂ ਹਨ।

ਗੁਰਾਮੀ ਮੱਛੀਆਂ ਦੀਆਂ ਕੁਝ ਆਮ ਮਿਲਣ ਵਾਲੀਆਂ ਜਾਤੀਆਂ ਅੱਗੇ ਲਿਖੀਆਂ ਹਨ—ਵੱਡੀ ਗੁਰਾਮੀ ਜਾਂ ਮਹਾ ਗੁਰਾਮੀ (Colisa Fasciata) ਜਿਹੜੀ ਨੀਲੀ-ਹਰੀ ਅਤੇ ਲਾਲ ਜਿਹੀ ਭੂਰੀ ਤੇ ਤਕਰੀਬਨ 12 ਸੈਂ. ਮੀ. ਲੰਮੀ ਹੁੰਦੀ ਹੈ; ਠਿਗਣੀ ਗੁਰਾਮੀ (C. lolia) ਤਕਰੀਬਨ 6 ਸੈਂ. ਮੀ. ਲੰਮੀ ਲਾਲ ਅਤੇ ਨੀਲੇ ਰੰਗ ਦੀਆਂ ਸ਼ੋਖ ਧਾਰੀਆਂ ਵਾਲੀ; ਚੁੰਮਣ ਵਾਲੀ ਗੁਰਾਮੀ (Holostoma Temmincki) ਜਿਹੜੀ ਹਰੀ ਜਿਹੀ ਜਾਂ ਪਿਆਜ਼ੀ ਜਿਹੀ ਚਿੱਟੀ ਮੱਛੀ ਹੈ ਅਤੇ ਆਪਣੀਆਂ ਚੁੰਮਣ ਦੀਆਂ ਹਰਕਤਾਂ ਕਰਕੇ ਪ੍ਰਸਿੱਧ ਹੈ ਅਤੇ ਤਿੰਨ ਚਟਾਖ਼ਾਂ ਵਾਲੀ ਜਾਂ ਨੀਲੀ ਗੁਰਾਮੀ (Trichogaster Trichopterus) ਜੋ ਗੂੜ੍ਹੇ ਰੰਗ ਦੇ ਚਟਾਖ਼ਾਂ ਵਾਲੀ, ਚਾਂਦੀ ਰੰਗੀ ਜਾਂ ਨੀਲੀ ਜਾਤੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 653

**ਗੁਰੇਗ** : ਇਹ ਦੱਖਣੀ ਇਥੋਪੀਆ ਵਿਚ ਜ਼ੀਵੇ ਝੀਲ ਦੇ ਉੱਤਰ-ਪੱਛਮ ਵੱਲ ਦਾ ਇਕ ਖੇਤਰ ਹੈ। ਇਥੇ ਸੀਡਾਮਾ ਨਸਲ ਦੇ ਲੋਕ ਅਤੇ ਹਾਰਰ ਤੋਂ ਆਏ ਸ਼ਰਨਾਰਥੀ ਵਸੇ ਹੋਏ ਸਨ। ਸੰਨ 1970 ਦੇ ਆਰੰਭ ਵਿਚ ਇਥੋਂ ਦੀ ਕੁੱਲ ਆਬਾਦੀ ਲਗਭਗ 3,50,000 ਸੀ। ਭਾਵੇਂ ਇਥੇ ਆਬਾਦੀ ਕੋਈ ਬਹੁਤੀ ਨਹੀਂ ਫਿਰ ਵੀ ਇਨ੍ਹਾਂ ਦੇ ਧਰਮ ਵਿਚ ਕਾਫ਼ੀ ਵਖਰੇਵਾਂ ਹੈ। ਇਥੋਂ ਦੀ ਆਬਾਦੀ ਵਿਚ ਲਗਭਗ 1/2 ਹਿੱਸਾ ਨਾਸਤਿਕਾਂ ਦਾ, 1/4 ਹਿੱਸਾ ਇਥੋਪੀਆਈ ਈਸਾਈਆਂ ਦਾ ਅਤੇ 1/4 ਹਿੱਸਾ ਮੁਸਲਮਾਨਾਂ ਦਾ ਹੈ। ਇਥੋਂ ਦੀ ਮੁੱਖ ਭਾਸ਼ਾ ਗੁਰੈਗ ਹੈ ਜਿਹੜੀ ਕਈ ਉਪ-ਭਾਸ਼ਾਵਾਂ ਵਿਚ ਵੰਡੀ ਹੋਈ ਹੈ। ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਐਬੈਸੀਨੀਆਈ ਕੇਲਾ ਇਥੋਂ ਦੇ ਲੋਕਾਂ ਦੀ ਮੁੱਖ ਖ਼ੁਰਾਕ ਹੈ।

ਸੰਨ 1875 ਵਿਚ ਇਥੋਪੀਆ ਦੇ ਜਿੱਤਣ ਤੋਂ ਪਹਿਲਾਂ ਇਹ ਖੇਤਰ ਕਈ ਕਬਾਇਲੀ ਗਰੁੱਪਾਂ ਵਿਚ ਵੰਡਿਆ ਹੁੰਦਾ ਸੀ ਅਤੇ ਹਰੇਕ ਗਰੁੱਪ ਦਾ ਇਕ ਬਾਦਸ਼ਾਹ ਹੁੰਦਾ ਸੀ ਅਤੇ ਪਹਿਲਾਂ ਇਹ ਬਾਦਸ਼ਾਹ ਇਥੋਪੀਆ ਨੂੰ ਖ਼ਰਾਜ ਵੀ ਦਿੰਦੇ ਹੁੰਦੇ ਸਨ। ਇਹ ਖੇਤਰ ਕਾਫ਼ੀ ਸਮੇਂ ਤੱਕ ਗੁਲਾਮੀ ਦੇ ਵਪਾਰ ਕਰਨ ਦਾ ਗੜ੍ਹ ਵੀ ਰਿਹਾ।

ਹ. ਪੁ.—ਐਨ. ਬ੍ਰਿ. 10 : 1045

**ਗੂਲ** : ਇੰਗਲੈਂਡ ਵਿਚ ਇਕ ਬਰੋ, ਮੰਡੀ, ਅੰਤਰਦੇਸ਼ੀ ਬੰਦਰਗਾਹ ਅਤੇ ਹੰਬਰਸਾਈਡ ਦੀ ਕਾਊਂਟੀ ਹੈ, ਜਿਹੜੀ ਡਾਨ ਅਤੇ ਉਜ਼ ਦਰਿਆਵਾਂ ਦੇ ਸੰਗਮ ਉੱਤੇ ਇਕ ਪੱਧਰੀ ਥਾਂ ਉੱਤੇ ਸਥਿਤ ਹੈ। ਸੰਨ 1974 ਤੀਕ ਇਹ ਸਾਬਕਾ ਯਾਰਕਸ਼ਿਰ ਵਿਚ ਹੁੰਦੀ ਸੀ। ਇਹ ਸਾਬਕਾ ਏਅਰ ਅਤੇ ਕਾਲਡਰ ਜਹਾਜ਼ਰਾਨੀ-ਪ੍ਰਣਾਲੀ ਦਾ ਅਖ਼ੀਰਲਾ ਸਟੇਸ਼ਨ ਹੈ। ਸੰਨ 1826 ਵਿਚ ਇਥੋਂ ਦੇ ਘਾਟਾਂ ਨੂੰ ਰਸਮੀ ਰੂਪ ਵਿਚ ਖੋਲ੍ਹਿਆ ਗਿਆ ਅਤੇ ਹੁਣ ਯਾਰਕਸ਼ਿਰ ਅਤੇ ਮਿਡਲੈਂਡਜ਼ ਕੋਲਾ ਖੇਤਰਾਂ ਤੋਂ ਕੋਲੇ ਦੀ ਢੋਆ-ਢੋਆਈ ਦਾ ਪ੍ਰਬੰਧ ਇਸੇ ਬੰਦਰਗਾਹ ਤੋਂ ਕੀਤਾ ਜਾਂਦਾ ਹੈ।

ਸਾਰਾ ਜੀਵਨ ਇਸ ਵਿਚ ਸੇਵਾ ਕੀਤੀ। ਇਸ ਨੇ Moran-Saulner, Niewport ਅਤੇ spad fighter ਆਦਿ ਜਹਾਜ਼ ਚਲਾਏ ਅਤੇ ਫ਼ਾਈਟਰ ਪਾਇਲਟ ਵਜੋਂ ਬਹੁਤ ਸਫ਼ਲਤਾ ਪ੍ਰਾਪਤ ਕੀਤੀ। ਇਸ ਨੇ ਯੁੱਧ ਦੌਰਾਨ ਦੁਸ਼ਮਣ ਦੇ 53 ਜਹਾਜ਼ ਡੇਗੇ ਸਨ।

11 ਸਤੰਬਰ, 1917 ਨੂੰ ਗੁਨੇਮੇਰ ਸੇਂਟ ਪਾਲ ਹਵਾਈ ਅੱਡੇ ਤੋਂ ਜਹਾਜ਼ ਲੈ ਕੇ ਉਡਿਆ ਪਰੰਤੂ ਵਾਪਸ ਨਾ ਆਇਆ। ਪਿਛੋਂ ਪਤਾ ਲਗਿਆ ਕਿ ਉਸੇ ਦਿਨ ਇਸ ਦੇ ਜਹਾਜ਼ ਨੂੰ ਬੈਲਜੀਅਮ ਵਿਚ ਗੋਲੀ ਮਾਰ ਕੇ ਡੇਗ ਦਿੱਤਾ ਗਿਆ ਸੀ। ਇਹੀ ਇਸ ਦਾ ਅੰਤਲਾ ਦਿਨ ਸੀ।

ਹ. ਪੁ.—ਐਨ. ਬ੍ਰਿ. 10 : 1054

**ਗੂਨੋ ਚਾਰਲਸ ਫ਼ਰਾਂਸਵਾ** : ਇਹ 19ਵੀਂ ਸਦੀ ਦੇ ਫ਼ਰਾਂਸ ਦੇ ਪ੍ਰਸਿੱਧ ਸੰਗੀਤਕਾਰਾਂ ਵਿਚੋਂ ਸੀ। ਇਹ ਆਪਣੇ ਓਪੇਰਿਆ ਲਈ ਜਾਣਿਆ ਜਾਂਦਾ ਹੈ, ਜਿਨ੍ਹਾਂ ਵਿਚ 'Faust' ਵਧੇਰੇ ਪ੍ਰਸਿੱਧ ਹੈ। ਇਸ ਦਾ ਜਨਮ 17 ਜੂਨ, 1818 ਨੂੰ ਪੈਰਿਸ ਵਿਚ ਹੋਇਆ। ਇਸ ਨੇ ਆਪਣੀ ਮਾਂ ਅਤੇ ਪੈਰਿਸ ਕਨਜ਼ਰਵੇਇਰ ਤੋਂ ਸਿੱਖਿਆ ਪ੍ਰਾਪਤ ਕੀਤੀ।


ਚਾਰਲਸ ਫ਼ਰਾਂਸਵਾ ਗੂਨੋ

1839 ਵਿਚ ਇਸ ਨੇ ਪ੍ਰਸਿੱਧ ਪੁਰਸਕਾਰ 'ਪ੍ਰਿਕਸ ਡੀ ਰੋਮ' ਪ੍ਰਾਪਤ ਕੀਤਾ ਅਤੇ ਖੋਜ ਦੇ ਮੰਤਵ ਲਈ ਇਟਲੀ ਗਿਆ। ਪੈਰਿਸ ਵਿਚ ਵਾਪਸ ਪਰਤ ਕੇ ਇਹ ਚਰਚ ਦਾ ਆਰਗਨ ਵਾਦਕ ਲੱਗ ਗਿਆ। ਇਸ ਨੇ ਧਰਮ ਸ਼ਾਸਤਰ ਦਾ ਅਧਿਐਨ ਕੀਤਾ ਅਤੇ ਚਰਚ ਸੰਗੀਤ ਲਿਖਿਆ। 1851 ਵਿਚ ਇਸ ਦਾ ਪਹਿਲਾ ਓਪੇਰਾ 'Sapho' ਪੇਸ਼ ਕੀਤਾ ਗਿਆ ਪਰ 1859 ਵਿਚ 'Faust' ਦੇ ਪੇਸ਼ ਕੀਤੇ ਜਾਣ ਤੱਕ ਇਸ ਨੇ ਓਪੇਰਾ ਸੰਗੀਤਕਾਰ ਵਜੋਂ ਕੋਈ ਸਫ਼ਲਤਾ ਪ੍ਰਾਪਤ ਨਹੀਂ ਕੀਤੀ ਸੀ। ਇਸ ਤੋਂ ਮਗਰੋਂ 1864 ਵਿਚ 'Mireille' ਅਤੇ 1867 ਵਿਚ 'Romeo et Juliette' ਖੇਡੇ ਗਏ। ਸੰਨ 1870 ਵਿਚ ਇਹ ਲੰਡਨ ਚਲਾ ਗਿਆ ਜਿਥੇ ਇਹ ਪੰਜ ਸਾਲ ਰਿਹਾ ਅਤੇ ਇਕ ਭਜਨ-ਮੰਡਲੀ ਕਾਇਮ ਕੀਤੀ ਜੋ ਮਗਰੋਂ 'ਰੌਇਲ ਕੋਰਲ ਸੋਸਾਇਟੀ' ਬਣੀ। ਆਪਣੇ ਅਖੀਰਲੇ ਸਾਲਾਂ ਵਿਚ ਇਸਨੇ 'Oratories' ਲਿਖੀਆਂ।

ਇਸ ਦੀ ਮੌਤ 18 ਅਕਤੂਬਰ, 1893 ਨੂੰ ਸੇਂਟ ਸਲਾਊਡ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 653

**ਗੂਰਗੋ, ਗਾਸਪਰ** : ਫ਼ਰਾਂਸ ਦੇ ਇਸ ਜਰਨੈਲ ਦਾ ਜਨਮ 14 ਸਤੰਬਰ, 1783 ਨੂੰ ਵਲਸੇਲਜ਼ ਵਿਖੇ ਹੋਇਆ। ਨੈਪੋਲੀਅਨ ਦੀਆਂ ਮੁਹਿੰਮਾਂ ਦੌਰਾਨ ਆਪਣੀ ਬਹਾਦਰੀ ਦੇ ਸਦਕੇ ਇਹ ਇਕ ਮਾਮੂਲੀ ਸਿਪਾਹੀ ਤੋਂ ਜਰਨੈਲ ਦੇ ਅਹੁਦੇ ਤੱਕ ਪਹੁੰਚ ਗਿਆ ਸੀ। ਨੈਪੋਲੀਅਨ ਦੀ ਹਾਰ ਉਪਰੰਤ ਉਹ ਆਪਣੇ ਮਾਲਕ ਨਾਲ ਸੇਂਟ ਹੈਲੀਨਾ ਗਿਆ ਜਿਥੇ ਇਸ ਨੇ ਉਸ ਨੂੰ ਉਸ ਦੀ ਆਪ-ਬੀਤੀ ਲਿਖਣ ਵਿਚ ਸਹਾਇਤਾ ਕੀਤੀ। ਇਸ ਨੇ 1815 ਈ. ਦੀ ਮੁਹਿੰਮ ਦਾ ਹਾਲ ਪ੍ਰਕਾਸ਼ਿਤ ਕੀਤਾ। ਸੰਨ 1899 ਵਿਚ ਸੇਂਟ ਹੈਲੀਨਾ ਉਤੇ ਲਿਖੀ ਪੁਸਤਕ ਉਸ ਦੀਆਂ ਲਿਖੀਆਂ ਮਹੱਤਵਪੂਰਨ ਪੁਸਤਕਾਂ ਵਿਚੋਂ ਇਕ ਸੀ।

25 ਜੁਲਾਈ, 1852 ਨੂੰ ਪੈਰਿਸ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਨਿ. ਯੂ. ਐਨ. 7 : 3861

**ਗੂਰਮਾ, ਰੇਮੀ** : ਫ਼ਰਾਂਸ ਦੇ ਇਸ ਨਾਵਲਕਾਰ, ਕਵੀ, ਨਾਟਕਕਾਰ ਅਤੇ ਦਾਰਸ਼ਨਿਕ ਦਾ ਜਨਮ 4 ਅਪਰੈਲ, 1858 ਨੂੰ ਬਾਜ਼ੋਚਿਜ਼-ਐਨ-ਹੌਲਮੀਜ਼ (Bazo-ches-en-Houlmes) ਵਿਖੇ ਹੋਇਆ। ਇਹ ਫ਼ਰਾਂਸੀਸੀ ਚਿੰਨ੍ਹਵਾਦ-ਲਹਿਰ ਦੇ ਸਮਕਾਲੀ ਪੜਚੋਲੀਆਂ ਵਿਚੋਂ ਬਹੁਤ ਹੀ ਸਿਆਣਾ ਤੇ ਸੁਘੜ ਸੀ। ਕਾਂ (Caen) ਵਿਖੇ ਕਾਨੂੰਨੀ ਵਿੱਦਿਆ ਪ੍ਰਾਪਤ ਕਰਨ ਉਪਰੰਤ 1881 ਵਿਚ ਇਸ ਨੇ ਨੌਕਰੀ ਕਰ ਲਈ। ਸੰਨ 1891 ਵਿਚ ਇਸ ਨੂੰ 'Mercure de France' ਮੈਗਜ਼ੀਨ ਵਿਚ ਇਕ ਦੇਸ਼-ਵਿਰੋਧੀ ਲੇਖ ਪ੍ਰਕਾਸ਼ਿਤ ਕਰਨ ਕਾਰਨ ਨੌਕਰੀ ਤੋਂ ਕੱਢ ਦਿੱਤਾ ਗਿਆ। ਇਨ੍ਹਾਂ ਦਿਨਾਂ ਵਿਚ ਹੀ ਇਸ ਨੂੰ ਇਕ ਭਿਆਨਕ ਬੀਮਾਰੀ ਨੇ ਘੇਰ ਲਿਆ ਜਿਸ ਨਾਲ ਇਸ ਦੀਆਂ ਸਾਹਿਤ-ਸੇਵਾ ਸਬੰਧੀ ਕਈ ਇਛਾਵਾਂ ਪੂਰੀਆਂ ਨਾ ਹੋ ਸਕੀਆਂ। 20ਵੀਂ ਸਦੀ ਦੇ ਪ੍ਰਸਿੱਧ ਕਵੀ ਐਜ਼ਰਾ ਪਾਊਂਡ ਅਤੇ ਟੀ. ਐੱਸ. ਈਲੀਅਟ ਨੇ ਇਸ ਦੀਆਂ ਸਾਹਿਤਕ ਰੁਚੀਆਂ ਦਾ ਅਸਰ ਕਬੂਲਿਆ।

ਇਸ ਦੀਆਂ 50 ਰਚਨਾਵਾਂ ਹਨ, ਜਿਨ੍ਹਾਂ ਵਿਚ ਵਧੇਰੇ ਕਰਕੇ ਦਾਰਸ਼ਨਿਕ ਲੇਖਾਂ ਦੇ ਸੰਗ੍ਰਹਿ ਹਨ। ਇਨ੍ਹਾਂ ਵਿਚ 'ਐਪੀਲੋਗਜ਼' (1903-13), 'ਪ੍ਰੋਮਨੇਡਜ਼ ਲਿਟਰੇਰੀਜ਼' (1904-27) ਅਤੇ 'ਫ਼ਿਲਾਸਾੱਫ਼ਿਕ ਨਾਈਟਸ ਇਨ ਪੈਰਿਸ' ਸ਼ਾਮਲ ਹਨ। 'ਦੀ ਡਿਵੈਲਪਮੈਂਟ ਆਫ਼ ਆਈਡਿਆਜ਼' ਅਤੇ 'ਦੀ ਵੈਲਵਟ ਰੋਡ' ਕ੍ਰਮਵਾਰ ਸੰਨ 1901 ਅਤੇ 1902 ਵਿਚ ਪ੍ਰਕਾਸ਼ਿਤ ਹੋਈਆਂ। ਇਸ ਦੇ ਨਾਵਲ ਵੀ ਬੜੇ ਪ੍ਰਸਿੱਧ ਹਨ। ਇਨ੍ਹਾਂ ਵਿਚੋਂ ਕੁਝ ਕੁ ਪ੍ਰਸਿੱਧ ਨਾਵਲਾਂ ਦੇ ਅੰਗਰੇਜ਼ੀ ਅਨੁਵਾਦ ਇਸ ਪ੍ਰਕਾਰ ਹਨ—ਵੈਰੀ ਵੋਮੈਨ (1922), 'ਦੀ ਹਾੱਰਜਿਜ਼ ਆਫ਼ ਡਾਇਓਮੀਡੀਜ਼' (1923), 'ਦੀ ਡ੍ਰੀਮ ਆਫ਼ ਏ ਵੋਮੇਨ' (1927) ਅਤੇ 'ਏ ਵਰਜਿਨ ਹਾਰਟ' (1921)।

27 ਸਤੰਬਰ, 1915 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 654; ਐਨ. ਅਮੈ. 13 : 87

**ਗੂਰਯੇਫ** : ਆੱਬਲਸਤ—ਦੱਖਣ-ਪੱਛਮੀ ਕਜ਼ਾਕ ਸੋਵੀਅਤ ਸਮਾਜਵਾਦੀ ਗਣਰਾਜ ਵਿਚ ਇਹ ਇਕ ਆੱਬਲਸਤ (ਪ੍ਰਬੰਧਕੀ ਖੇਤਰ) ਹੈ ਜਿਸ ਦੇ ਪੱਛਮ ਵੱਲ ਅਸਤਾਖਾਨ ਆੱਬਲਸਤ, ਪੂਰਬ ਵਲ ਕਾਰਾ ਕਾਲਪਾਕ ਖ਼ੁਦਮੁਖ਼ਤਾਰ ਸੋਵੀਅਤ ਸਮਾਜਵਾਦੀ ਗਣਰਾਜ ਅਤੇ ਦੱਖਣ ਵੱਲ ਤੁਰਕਮਨ ਸੋਵੀਅਤ ਸਮਾਜਵਾਦੀ ਗਣਰਾਜ ਲਗਦਾ ਹੈ। ਇਸ ਆੱਬਲਸਤ ਨੇ ਕੈਪਸੀਅਨ ਸਾਗਰ ਦੇ ਉੱਤਰ-ਪੂਰਬੀ ਸਿਰੇ ਵੱਲ 1,12,000 ਵ. ਕਿ. ਮੀ. (43,250 ਵ. ਮੀਲ) ਰਕਬਾ ਮੱਲਿਆ ਹੋਇਆ ਹੈ। ਇਥੋਂ ਦੀ ਕੁੱਲ ਆਬਾਦੀ ਲਗਭਗ 3,82,000 (1983 ਅੰਦਾ.) ਹੈ। ਇਸੇ ਨਾਂ ਦਾ ਸ਼ਹਿਰ ਇਥੋਂ ਦੀ ਰਾਜਧਾਨੀ ਹੈ।

ਆਮ ਕਰਕੇ ਇਥੋਂ ਦੀ ਧਰਾਤਲ ਪੱਧਰੀ ਹੈ ਪਰ ਦੱਖਣ-ਪੂਰਬ ਵੱਲ ਮਾਂਗੀਸ਼ਲਾਕ ਪ੍ਰਾਇਦੀਪ ਵਿਚ ਪਹਾੜੀਆਂ ਮਿਲਦੀਆਂ ਹਨ ਜਿਹੜੀਆਂ 455 ਮੀ. (1500 ਫੁੱਟ) ਤੱਕ ਉੱਚੀਆਂ ਚਲੀਆਂ ਜਾਂਦੀਆਂ ਹਨ। ਯੂਰਾਲ ਇਥੋਂ ਦਾ ਮੁੱਖ ਦਰਿਆ ਹੈ। ਇਸ ਆੱਬਲਸਤ ਦੇ ਵੱਡੇ ਰੇਤਲੇ ਹਿੱਸੇ ਦੇ ਵਿਚਕਾਰ ਖਾਰੀਆਂ ਦਲਦਲਾਂ ਹਨ। ਇਥੋਂ ਦਾ ਜਲਵਾਯੂ ਮਹਾਂਦੀਪੀ ਹੈ ਪਰ ਕਈ ਵਾਰੀ ਇਥੇ ਵੱਡੀ ਔੜ ਵੀ ਲੱਗ ਜਾਂਦੀ ਹੈ। ਸੰਨ 1911 ਤੋਂ ਐਂਬਾ ਤੇਲ-ਖੇਤਰ ਤੋਂ ਥੋੜ੍ਹੀ ਥੋੜ੍ਹੀ ਮਾਤਰਾ ਵਿਚ ਵਧੀਆ ਕੁਆਲਟੀ ਦਾ ਤੇਲ ਵੀ ਕਢਿਆ ਜਾ ਰਿਹਾ ਹੈ। ਆੱਬਲਸਤ ਦੇ ਪ੍ਰਬੰਧਕੀ ਕੇਂਦਰ ਗੂਰਯੇਫ ਤੱਕ ਤੇਲ-ਪਾਇਪ ਲਾਈਨਾਂ ਵਿਛਾ ਦਿੱਤੀਆਂ ਗਈਆਂ ਹਨ। ਕੈਸਪੀਅਨ ਸਾਗਰ ਅਤੇ ਯੂਰਾਲ ਦਰਿਆ ਵਿਚੋਂ ਮੱਛੀਆਂ ਫੜਨਾ ਅਤੇ ਮੱਛੀਆਂ ਦੀ

| ਨਾਂ | ਮੂਲ | ਰਸਾਇਣਿਕ ਬਣਤਰ | ਹਾਈਡ੍ਰਾਲਿਸਿਸ ਉਪਜਾਂ : | ਉਦਯੋਗਿਕ ਲਾਭ |
|---|---|---|---|---|
| ਸਾਈਲੀਅਮ ਸੀਡ (ਫਲੀਵਰਟ, ਫਲੀ ਸੀਡ) | ਪਲਾਂਟੈਂਗੋ ਐਰਿਨੇਰੀਆ ਜਾਂ ਪੀ. ਓਵਾਟਾ ਦਾ ਬੀਜ ਭਾਰਤ, ਸਪੇਨ, ਫ਼ਰਾਂਸ, ਸਾਈਪਰਸ | ਪਾੱਲੀਯੂਰਨਾਈਡਾਂ ਦਾ ਮਿਸ਼ਰਨ | ਅਰੈਬਿਨੋਸ, ਡੀ ਗੁਲੂਕੋਜ਼ ਡੀਜ਼ਾਈਲੋਜ਼ ਐਲਡੋਬਾ-ਇਓਨਿਕ ਐਸਿਡ | ਕੱਪੜੇ ਦੀ ਛਪਾਈ ਵਿਚ ਕਦੇ ਕਦੇ ਟਰੈਗਾ-ਕੈਂਥ ਗੂੰਦ ਦੀ ਥਾਂ ਵਰਤਿਆ ਜਾਂਦਾ ਹੈ। ਰੇਸ਼ਮ ਦੀ ਸਾਰੀਜਿੰਗ ਲਈ ਅਤੇ ਦਵਾਈ ਦੇ ਤੌਰ ਤ |
| ਕੁਇੰਸ ਸੀਡ | ਛੋਟੇ ਦਰਖ਼ਤ ਦੇ ਫ਼ਲ ਤੇ ਬੀਜ। ਆਰ-ਡਰ ਰੋਜ਼ੇਸ਼ੀ ਸਾਈਡੋਨੀਆ ਵਲਗੈਰਿਸ। ਈਰਾਨ, ਪੁਰਤਗਾਲ ਅਮਰੀਕਾ | ਸੈਲੂਲੋਜ਼, ਅਰੈਬਿਨੋਸ, ਜਾਈਲੋਜ਼ | ਅਰੈਬਿਨੋਸ, ਐਲਡੋਬਾ-ਇਓਨਿਕ ਐਸਿਡਾਂ ਦਾ ਮਿਸ਼ਰਨ, ਸੈਲੂਲੋਜ਼। | ਹੱਥ ਧੋਣ ਵਾਲੇ ਘੋਲਾਂ ਵਿਚ ਸ਼ਾਂਤੀਕਾਰਕ। ਦਵਾਈਆ ਬਣਾਉਣ ਵਿਚ। |
| ਟਰੈਗਾਕੈਂਥ | ਝਾੜੀ। ਐਸਟਰੈਗੈਲਸ। ਈਰਾਨ, ਕੁਰਦੀਸਤਾਨ ਮੈਸੋਪੋਟਾਮੀਆ ਜ਼ਿਲ੍ਹੇ ਅਨਾਤਲੀਆ। | ਕੰਪਲੈਕਸ ਆਰਗੈਨਿਕ ਐਸਿਡ ਦਾ ਕੈਲਸੀਅਮ ਸਾਲਟ | ਗਲੂਕਯੂਰੋਨੋਕਿ ਐਸਿਡ ਆਰਮਿਨਸ | ਕੱਪੜੇ ਦੀ ਛਪਾਈ ਵਿਚ ਸੰਘਣਕ ਦਵਾਈਆਂ ਬਣਾਉਣ, ਸ਼ਿੰਗਾਰ ਸਮੱ-ਗਰੀ, ਸੰਘਣਕ ਅਤੇ ਕੋਲਾਂਇਡ ਪ੍ਰੋਟੈਕਟਿਵ ਏਜੰਟ। |

ਹ. ਪੁ.—ਐਨ. ਬ੍ਰਿ. 10 : 1034; ਚੈ. ਐਨ. 6 : 655

**ਗੂਨਟਰਾਮ :** ਇਹ ਬਰਗੰਡੀ ਅਤੇ ਆੱਰਲੀਐਨਜ਼ ਦੇ ਫ਼ਰੈਂਕੀ ਰਾਜਾ ਕਲੋਟੇਅਰ ਪਹਿਲੇ ਦਾ ਪੁੱਤਰ ਸੀ ਅਤੇ 561 ਈ. ਵਿਚ ਆਪਣੇ ਪਿਤਾ ਦੀ ਮੌਤ ਉਪਰੰਤ ਇਹ ਬਹੁਤ ਵੱਡੇ ਇਲਾਕੇ ਦਾ ਹੁਕਮਰਾਨ ਬਣਿਆ। ਇਸ ਨੇ ਗੱਦੀ ਤੇ ਬੈਠਣ ਉਪਰੰਤ ਆਪਣੀ ਰਾਜਧਾਨੀ ਸਾਲੌਨਸੂਰ-ਸੋਨ ਵਿਖੇ ਬਦਲ ਲਈ, ਆਪਣੇ ਵੱਡੇ ਭਰਾ ਦੀ ਮੌਤ ਪਿਛੋਂ ਇਸ ਨੂੰ ਉਸਦਾ ਰਾਜ ਵੀ ਮਿਲ ਗਿਆ। 584 ਈ. ਵਿਚ ਪੈਰਿਸ ਦਾ ਇਲਾਕਾ ਵੀ ਇਸ ਦੇ ਕਬਜ਼ੇ ਵਿਚ ਆ ਗਿਆ। ਇਸ ਨੇ ਆਪਣੇ ਦੋ ਭਰਾਵਾਂ ਸਿਜਬਰਟ ਪਹਿਲੇ ਅਤੇ ਸ਼ੀਲਪੈਰੀਕ ਪਹਿਲੇ ਵਿਚਕਾਰ ਸ਼ਕਤੀ-ਸੰਤੁਲਨ ਕਾਇਮ ਰੱਖਣ ਦੀ ਕੋਸ਼ਿਸ਼ ਕੀਤੀ।

ਇਸ ਨੇ ਵਿਸੀਗਾੱਥਾਂ ਵਿਰੁੱਧ ਸ਼ੁਏਬੀ ਦੀ ਸਹਾਇਤਾ ਕੀਤੀ। ਇਸਨੇ ਲੰਬਾਰਡਾ ਨੂੰ ਆਓਸਟਾ ਅਤੇ ਸੂਸਾ ਤੇ ਕਬਜ਼ਾ ਨਾ ਕਰਨ ਦਿੱਤਾ।

28 ਮਾਰਚ, 592 ਨੂੰ ਇਸ ਦੀ ਮੌਤ ਹੋ ਗਈ ਅਤੇ ਇਸ ਨੂੰ ਇਸ ਦੇ ਹੀ ਬਣਾਏ ਸੇਂਟ ਮਾਰਸੈੱਲਸ ਗਿਰਜਾਘਰ ਵਿਚ ਦਫ਼ਨਾਇਆ ਗਿਆ।

ਹ. ਪੁ.—ਐਨ. ਬ੍ਰਿ. ਮਾ. 10 : 1044

**ਗੂਨਾ :** ਜ਼ਿਲ੍ਹਾ—ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦੇ ਗਵਾਲੀਅਰ ਮੰਡਲ ਵਿਚ ਇਕ ਜ਼ਿਲ੍ਹਾ ਹੈ ਜਿਸ ਦੇ ਉੱਤਰ ਵੱਲ ਸ਼ਿਵਪੁਰੀ, ਉੱਤਰ-ਪੂਰਬ ਵੱਲ ਝਾਂਸੀ, ਉੱਤਰ-ਪੱਛਮ ਵੱਲ ਕੋਟਾ (ਰਾਜਸਥਾਨ) ਅਤੇ ਦੱਖਣ ਵੱਲ ਰਾਏਸੇਨ ਜ਼ਿਲ੍ਹਾ ਲਗਦਾ ਹੈ। ਇਸੇ ਨਾਂ ਦਾ ਸ਼ਹਿਰ ਇਸ ਦਾ ਸਦਰ-ਮੁਕਾਮ ਹੈ। ਜ਼ਿਲ੍ਹੇ ਦਾ ਕੁੱਲ ਖੇਤਰ 11,062 ਵ. ਕਿ. ਮੀ. (4,271 ਵ. ਮੀਲ) ਅਤੇ ਆਬਾਦੀ 1,0011 1985 (1981) ਹੈ। ਸਾਰਾ ਜ਼ਿਲ੍ਹਾ ਇਕ ਪੱਧਰਾ ਮੈਦਾਨ ਹੈ। ਇਸ ਜ਼ਿਲ੍ਹੇ ਦੇ ਉੱਤਰ-ਪੱਛਮ ਵੱਲ ਵਿੰਧੀਆ ਪਰਬਤ-ਲੜੀ ਤੇ ਦੱਖਣ-ਪੱਛਮ ਵੱਲ ਮਾਲਵਾ ਪਠਾਰ ਹੈ। ਸੰਨ 1922 ਵਿਚ ਇਸ ਨੂੰ ਜ਼ਿਲ੍ਹਾ ਬਣਾਇਆ ਗਿਆ। ਮੁੱਖ ਤੌਰ ਤੇ ਇਹ ਜ਼ਿਲ੍ਹਾ ਗਵਾਲੀਅਰ ਦੀ ਸ਼ਾਹੀ ਰਿਆਸਤ ਦੇ ਸਾਬਕਾ ਈਸਾਗੜ੍ਹ ਜ਼ਿਲ੍ਹੇ ਦੀ ਨੁਮਾਇੰਦਗੀ ਕਰਦਾ ਹੈ। ਪਾਰਬਤੀ, ਸਿੰਧ ਅਤੇ ਬੇਤਵਾ ਇਥੋਂ ਦੀਆਂ ਮੁੱਖ ਨਦੀਆਂ ਹਨ। ਕਣਕ, ਚਰ੍ਹੀ, ਫ਼ਲੀਦਾਰ ਉਪਜਾਂ, ਮੱਕੀ ਅਤੇ ਤੇਲ ਦੇ ਬੀਜ ਇਥੋਂ ਦੀਆਂ ਮੁੱਖ ਫ਼ਸਲਾਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 799

**ਗੂਨਾ :** ਸ਼ਹਿਰ—ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦੇ ਗਵਾਲੀਅਰ ਮੰਡਲ ਵਿਚ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਆਹਾਰਾ-ਬੰਬਈ ਸੜਕ ਉਤੇ ਸਥਿਤ ਹੈ। ਪਹਿਲਾਂ-ਪਹਿਲ ਇਹ ਇਕ ਪਿੰਡ ਸੀ ਪਰ 1844 ਵਿਚ ਬਰਤਾਨਵੀ ਫ਼ੌਜ ਦੀ ਗਵਾਲੀਅਰ ਰਸਾਲਾ ਫ਼ੌਜ ਦੀ ਇਕ ਰਜਮੰਟ ਦਾ ਟਿਕਾਣਾ ਬਣ ਜਾਣ ਕਾਰਨ ਇਸ ਦੀ ਮਹੱਤਤਾ ਹੋਰ ਵਧ ਗਈ। ਸੰਨ 1899 ਵਿਚ ਇਥੋਂ ਬਾਰਨ ਤੱਕ ਰੇਲ ਚੱਲਣ ਨਾਲ ਇਹ ਵਪਾਰਕ ਕੇਂਦਰ ਵਜੋਂ ਤੁਰੰਤ ਪ੍ਰਸਿੱਧ ਹੋ ਗਿਆ। ਹੁਣ ਇਹ ਸ਼ਹਿਰ ਜ਼ਰਾਇਤੀ ਉਪਜਾਂ ਦੇ ਵਪਾਰ ਦਾ ਕੇਂਦਰ ਹੈ। ਕਪਾਹ ਵੇਲਣ, ਤੇਲ ਕੱਢਣ ਦੀਆਂ ਮਿਲਾਂ ਅਤੇ ਹੱਥ-ਖੱਡੀ ਦੇ ਕੱਪੜੇ ਬਣਾਉਣਾ ਇਥੋਂ ਦੇ ਮੁੱਖ ਉਦਯੋਗ ਹਨ। ਸ਼ਹਿਰ ਅਤੇ ਕਾਉਂਟੀ ਵਿਚ ਜਿਵਾਜ਼ੀ ਯੂਨੀਵਰਸਿਟੀ ਨਾਲ ਸਬੰਧਤ ਇਕ ਕਾਲਜ ਹੈ।

ਆਬਾਦੀ—60,255 (1981)

24° 39' ਉ. ਵਿਥ; 77° 19' ਪੂ. ਲੰਬ.

ਹ. ਪੁ.—ਇੰਪ. ਗਜ. ਇੰਡ. 12 : 386; ਐਨ. ਬ੍ਰਿ. ਮਾ. 4 : 799

**ਗੂਨੀਮੇਰ, ਜਾਰਜ ਮੇਰੀ :** ਪਹਿਲੇ ਵਿਸ਼ਵ-ਯੁੱਧ ਦੇ ਇਸ ਪ੍ਰਸਿੱਧ ਫ਼ਰਾਂਸੀਸੀ ਫ਼ਾਈਟਰ ਪਾਇਲਟ ਦਾ ਜਨਮ 24 ਦਸੰਬਰ, 1894 ਵਿਚ ਪੈਰਿਸ ਵਿਖੇ ਹੋਇਆ। ਇਸ ਨੇ ਛੋਟੀ ਉਮਰ ਵਿਚ ਹੀ ਹਵਾਬਾਜ਼ੀ ਵਿਚ ਬਹੁਤ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ। ਪਹਿਲੇ ਵਿਸ਼ਵ-ਯੁੱਧ ਦੇ ਸ਼ੁਰੂ ਹੋਣ ਤੇ ਇਸ ਨੇ ਪੈਦਲ ਸੈਨਾ ਅਤੇ ਰਸਾਲੇ ਵਿਚ ਭਰਤੀ ਹੋਣ ਦੀ ਕੋਸ਼ਿਸ਼ ਕੀਤੀ ਪਰੰਤੂ ਸਫ਼ਲ ਨਾ ਹੋਇਆ। ਪਿਛੋਂ ਇਹ ਹਵਾਈ ਸੈਨਾ ਵਿਚ ਭਰਤੀ ਹੋ ਗਿਆ। ਪਹਿਲਾਂ ਇਸ ਨੇ ਮਕੈਨਿਕ ਵਜੋਂ ਕੰਮ ਕੀਤਾ ਫਿਰ ਇਸ ਨੂੰ ਸਿਖਿਆਰਥੀ ਪਾਇਲਟ ਵਜੋਂ ਲੈ ਲਿਆ ਗਿਆ। ਇਸ ਨੇ 17 ਫਰਵਰੀ, 1915 ਨੂੰ ਆਪਣੀ ਪਹਿਲੀ ਉਡਾਣ ਭਰੀ ਅਤੇ ਇਕ ਮਹੀਨੇ ਪਿਛੋਂ ਇਸ ਨੂੰ ਪਾਇਲਟ ਦਾ ਸਰਟੀਫ਼ਿਕੇਟ ਮਿਲ ਗਿਆ।

8 ਜੂਨ, 1915 ਨੂੰ ਇਹ ਕਾਰਪੋਰਲ-ਪਾਇਲਟ ਵਜੋਂ ਐੱਮ. ਐੱਸ. 3 ਸੁਕੈਡਰਨ ਵਿਚ ਸ਼ਾਮਲ ਹੋ ਗਿਆ ਅਤੇ ਇਸ ਨੇ ਬਾਕੀ ਦਾ

| ਨਾਂ | ਮੂਲ | ਰਸਾਇਣਿਕ ਬਣਤਰ | ਹਾਈਡ੍ਰਾਲਿਸਿਸ ਉਪਜਾਂ : | ਉਦਯੋਗਿਕ ਲਾਭ |
|---|---|---|---|---|
| | | | | ਲਈ ਇਮਲਸ਼ਨ ਪੇਂਟ, ਸ਼ਿੰਗਾਰ-ਸਮੱਗਰੀ, ਰਬੜ ਕ੍ਰੀਮ-ਕਾਰਕ, ਔਸ਼ਧ, ਨਿਰਮਾਣ ਵਿਚ। |
| ਅਰੈਬਿਕ | ਦਰਖ਼ਤ (ਜਿਵੇਂ ਕਿ ਅਕੇਸ਼ੀਆ ਸੈਨੀ-ਗਾਲ) ਅਫ਼ਰੀਕਾ, ਈਰਾਨ, ਭਾਰਤ ਅਮਰੀਕਾ, ਮੈਕਸੀਕੋ, ਆਸਟ੍ਰੇਲੀਆ | ਕੰਪਲੈਕਸ ਆਰਗੈਨਿਕ ਐਸਿਡ ਦਾ ਧਾਤ ਸਾਲਟ | ਅਰੈਬਿਨੋਸ ਗੈਲੈਕਟੋਸਜ਼ ਐਲਡੋਬਾਇਓਨਿਕ ਐਸਿਡ, ਗੈਲੇਕਟ ਯੂਰੋਨਿਕ ਐਸਿਡ | ਵਧੀਆ ਦਰਜੇ ਦਾ ਚੇਪਕ, ਇਮਲਸੀਕਾਰਕ ਅਤੇ ਸਥਾਈਕਾਰਕ, ਰੇਸ਼ਮ ਅਤੇ ਐਸੀਟੇਟ ਰੇਆੱਨ ਛਪਾਈ ਲਈ ਸਥੂਲਕਾਰਕ, ਭੋਜਨ ਉਦਯੋਗ ਅਤੇ ਦਵਾਈਆਂ ਬਣਾਉਣ ਵਿਚ ਵਰਤਿਆ ਜਾਂਦਾ ਹੈ। ਦੁੱਧ ਲਈ ਕ੍ਰੀਮ ਕਾਰਕ। |
| ਫ਼ਲੈਕਸ ਸੀਡ | ਬੀਜ ਵਾਲਾ ਪੌਦਾ (ਲਾਈਨਮ ਯੂਸੀ ਟੈਟਿਸਸਿਮਮ) ਅਰਜਨਟਾਈਨਾ, ਕੈਨੇਡਾ, ਚੀਨ, ਭਾਰਤ, ਮਰਾਕੋ, ਰੂਸ ਅਤੇ ਅਮਰੀਕਾ। | ਹੈਟਰੋਜਨੀਅਸ ਪਾੱਲੀਸੈਕਰਕਾਈਡ | ਐਲੱਡੋਬਾਇਓਨਿਕ ਅਤੇ ਡੀਗੈਲੈਕਟਯੂਰੋਨਿਕ ਐਸਿਡ, ਐਲ-ਰੈਮਨੋਜ਼ | ਸਥਲਕਾਰਕ |
| ਘੱਟੀ | ਦਰਖ਼ਤ (ਐਨੋਗਾਈਸਸ ਲੈਟੀਫੋਲੀਆ) ਭਾਰਤ, ਲੰਕਾ। | ਪਾੱਲੀਸੈਕੇਰਾਈਡ ਦਾ ਕੈਲਸ਼ੀਅਮ ਸਾਲਟ | ਐਲ ਅਰੈਬਿਨੋਸ, ਐਲੱਡੋਬਾਇਓਨਿਕ ਐਸਿਡ | ਕੱਪੜੇ ਦੀ ਛਪਾਈ, ਔਸ਼ਧ-ਨਿਰਮਾਣ। |
| ਗਆਰ | ਪੌਦਾ, ਭਾਰਤ ਅਮਰੀਕਾ | ਗੈਲੈਕਟੋਸ ਅਤੇ ਮੈਨੋਸ ਯੂਨਿਟਾਂ ਵਾਲਾ ਕੰਪਲੈਕਸ ਕਾਰਬੋਹਾਈਡ੍ਰੇਟ | ..... | ਕਾਗਜ਼ ਉਦਯੋਗ ਵਿਚ ਸਮੱਰਥਾ ਵਧਾਉਣ ਲਈ ਤਾਣੇ ਦੀ ਸਾਈਜਿੰਗ, ਕੱਪੜਾ-ਛਪਾਈ ਵਾਲੇ ਪੇਸਟ ਅਤੇ ਕੱਪੜੇ ਅੰਤਰੁਪਣ ਵਿਚ, ਭੋਜਨ ਉਦਯੋਗ ਵਿਚ ਸੰਘਣਕ। |
| ਆਈਸਲੈਂਡ ਮੋਸ | ਲਾਈਕਨ, (ਸੀਟ੍ਰੇਰੀਆ ਆਈਲੈਂਡੀਕਾ) ਆਈਸਲੈਂਡ, ਸਵੀਡਨ, ਨਾਰਵੇ। | ਯੂਰੋਨਿਕ ਐਸਿਡ, ਗੈਲੇਕਟੋਸ, ਮੈਨੋਸ ਅਤੇ ਗੁਲੂਕੋਜ਼ ਇਕਾਈਆਂ ਮਿਲਿਆ ਹੈਮੀਸੈਲੂਲੋਜ਼। | ਡੀ-ਗਲੂਕਯਰੋਨਿਕ ਐਸਿਡ | ਸ਼ਿੰਗਾਰ-ਸਮੱਗਰੀ ਕੱਪੜੇ ਦੀ ਸਾਈਜਿੰਗ, ਸੂਪਾਂ, ਫ਼ਿਰਨੀ ਅਤੇ ਦਲੀਆ, ਸਮੁੰਦਰੀ ਬਿਸਕੁਟ। |
| ਆਇਰੀਸ਼ ਮੋਸ (ਕੈਰਾਗੀਨ ਪਿਗਰੈਕ) ਨੌਂਵਾਂ | ਲਾਲ ਐਲਜੀ, ਕੌਂਡਰਸ ਕ੍ਰਿਸਪਸ, ਨਿਊ ਇੰਗਲੈਂਡ, ਨੋਵਾ ਸਕੋਸ਼ੀਆ, ਯੂਰਪੀ ਤੱਟ | ਸੈਕੇਰਾਈਡ ਸਲਫਿਊਰਿਕ ਐਸੱਟਰ ਗੈਲੈਕਟਨਾ ਦਾ ਕੈਲਸੀਅਮ ਸਾਲਟ | ਈਥਰੀ ਸਲਫ਼ੇਟ ਗਲੂਕਜ਼ | ਭੋਜਨ ਸਮੱਗਰੀ, ਸ਼ਿੰਗਾਰੀ ਸਮੱਗਰੀ, ਸਾਬਣ, ਪੇਂਟ, ਬਾੱਇਲਰ ਯੋਗਿਕ, ਸ਼ਰਾਬ ਬਣਾਉਣ ਲਈ ਕੱਪੜਾ ਅਤੇ ਦੂਸਰੇ ਉਦਯੋਗ, ਦਵਾਈਆਂ ਸੈਟਲ ਨਾ ਹੋਣ ਵਾਲੇ ਚਾਕਲੇਟ ਅਤੇ ਪੀਣ ਦੇ ਪਦਾਰਥ। |
| ਕੇਰਾਇਆ | ਦਰਖ਼ਤ (ਸਟੈਰਕੂਲੀਆ ਯੂਰੈਨਜ਼) ਭਾਰਤ, ਲੰਕਾ | ਗੈਲੈਕਟਨ, ਜੀਂਲੋਜ਼ | ..... | ਕੱਪੜਾ, ਸ਼ਿੰਗਾਰ-ਸਮੱਗਰੀ, ਭੋਜਨ ਸਮੱਗਰੀ, ਉਦਯੋਗ। |
| ਲੋਕਸਟ ਬੀਨ | ਲੋਕਸਟ ਬੀਨ ਦੇ ਬੀਜ, ਦੱਖਣੀ ਰੂਮ ਸਾਗਰ, ਰੂਮ ਸਾਗਰ | ਮੈਨੋਸ ਅਤੇ ਗੈਲੈਕਟੋਸ ਇਕਾ-ਈਆਂ ਵਾਲਾ ਕਾਰਬੋਹਾਈਡ੍ਰੇਟ | ਐੱਲ-ਗੈਲੈਕਟੋਸ ਐੱਲ ਰਮਨੋਜ਼ | ਕੱਪੜੇ ਦੀ ਛਪਾਈ ਅਤੇ ਸੰਘਣਕ। ਆਈਸਕ੍ਰੀਮ ਮਾਇਓਨੇਜ਼ ਆਦਿ ਲਈ ਭੋਜਨ ਉਦਯੋਗ, ਵੈੱਟ-ਸਮਰੱਥਾ ਵਧਾਉਣ ਲਈ, ਕਾਗਜ਼-ਉਦਯੋਗ। |

ਹੀ ਹੋਵੇ। ਫਿਰ ਵੀ ਪੌਦਿਆਂ ਤੇ ਹੋਣ ਵਾਲੇ ਗਿਊਮੋਸਿਸ ਦਾ ਪੂਰੀ ਤਰ੍ਹਾਂ ਪਤਾ ਨਹੀਂ ਚਲ ਸਕਿਆ। ਇਸੇ ਹੀ ਸਬੰਧ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਆਕੇਕੀਆ ਗੂੰਦ ਅਸਵਸੱਥ ਰੁੱਖਾਂ ਤੋਂ ਜ਼ਿਆਦਾ ਮਿਕਦਾਰ ਵਿਚ ਮਿਲਦੀ ਹੈ।

ਵਪਾਰਕ ਪੱਧਰ ਤੇ ਗੂੰਦ ਦੀ ਪੈਦਾਵਾਰ ਲਈ ਪੌਦਿਆਂ ਦੀ ਛਿੱਲ ਤੇ ਇਕੋ ਚੀਰਾ ਦਿੱਤਾ ਜਾਂਦਾ ਹੈ ਅਤੇ ਉਸ ਤੋਂ ਇਕ ਮਹੀਨੇ ਬਾਅਦ ਗੂੰਦ ਇਕੱਠੀ ਕਰ ਲਈ ਜਾਂਦੀ ਹੈ। ਸਰਦੀ ਰੁੱਤ ਵਿਚ ਜੋ ਗੂੰਦ ਇਸ ਤਰ੍ਹਾਂ ਇਕੱਠੀ ਹੁੰਦੀ ਹੈ ਉਹ ਇਕ ਛੋਟੇ ਜਿਹੇ ਡਲੇ ਜਿੰਨੀ ਹੁੰਦੀ ਹੈ ਜੋ ਇਕ ਅਖਰੋਟ ਦੇ ਆਕਾਰ ਦਾ ਹੁੰਦਾ ਹੈ। ਇਹ ਗੂੰਦ ਦੇ ਡਲੇ ਆਮ ਤੌਰ ਤੇ ਪਾਰਦਰਸ਼ੀ ਅਤੇ ਹਲਕੇ ਪੀਲੇ ਰੰਗ ਦੇ ਹੁੰਦੇ ਹਨ।

ਗੂੰਦਾਂ ਦੀਆਂ ਕਈ ਕਿਸਮਾਂ ਵਪਾਰਕ ਪੱਧਰ ਤੇ ਵਰਤੋਂ ਵਿਚ ਲਿਆਂਦੀਆਂ ਜਾਂਦੀਆਂ ਹਨ। ਇਹ ਦੁਨੀਆ ਦੇ ਬਹੁਤ ਸਾਰੇ ਹਿੱਸਿਆਂ ਤੋਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ। ਕੁਝ ਅਫ਼ਰੀਕਾ ਵਿਚ ਪੈਦਾ ਹੁੰਦੀਆਂ ਹਨ ਅਤੇ ਇਨ੍ਹਾਂ ਵਿਚ ਸੂਡਾਨ ਗੂੰਦ ਖ਼ਾਸ ਕਰਕੇ ਕਾਰਡੋਫੈਨ ਗੂੰਦਾਂ ਜੋ ਸੂਡਾਨ ਤੋਂ ਮਿਲਦੀ ਹੈ ਅਤੇ ਸੈਨੇਗਾਲ ਗੂੰਦ ਜੋ ਸੈਨੇਗਾਲ ਤੋਂ ਪ੍ਰਾਪਤ ਹੁੰਦੀ ਹੈ ਸ਼ਾਮਲ ਹਨ। ਇਹ ਅਰਬੀ ਗੂੰਦ ਦੀਆਂ ਕਿਸਮਾਂ ਹਨ ਜੋ ਉੱਤਰੀ ਨਾਈਜੀਰੀਆ, ਟ੍ਰਿਪੋਲੀ, ਟਿਊਨੀਸ਼ੀਆ ਅਤੇ ਟਾਂਗਾਨੀਕਾ ਤੋਂ ਵੀ ਲਈਆਂ ਜਾਂਦੀਆਂ ਹਨ। ਗੂੰਦ ਘਾਟੀ ਭਾਰਤ ਤੇ ਏਸ਼ੀਆ ਮਾਈਨਰ ਤੋਂ ਅਤੇ ਈਰਾਨ ਤੋਂ ਟਰੈਗਾਕੈਂਥ ਗੂੰਦ ਜਦੋਂ ਕਿ ਆਸਟ੍ਰੇਲੀਆ ਤੋਂ ਵੈਟਲ ਗੂੰਦ ਪ੍ਰਾਪਤ ਕੀਤੀ ਜਾਂਦੀ ਹੈ।

ਅਰਬੀ ਗੂੰਦ ਪਾਣੀ ਵਿਚ ਘੁਲਣਸ਼ੀਲ ਗੂੰਦਾਂ ਵਿਚੋਂ ਬਹੁਤ ਜ਼ਿਆਦਾ ਵਰਤੋਂ ਵਿਚ ਆਉਣ ਵਾਲੀ ਹੈ। ਅਸਲੀ ਅਰਬੀ ਗੂੰਦ ਆਕੇਸ਼ੀਆ ਜਾਤੀ ਦੇ ਰੁੱਖਾਂ ਤੋਂ ਹੀ ਪ੍ਰਾਪਤ ਕੀਤੀ ਜਾਂਦੀ ਹੈ ਪਰ ਇਹ ਨਾਂ ਹੋਰਨਾਂ ਸੋਮਿਆਂ ਤੋਂ ਇਸ ਦੇ ਬਦਲ ਲਈ ਵੀ ਵਰਤਿਆ ਜਾਂਦਾ ਹੈ। ਸੂਡਾਨੀ ਅਤੇ ਕਾਰਡੋਫੈਨ ਗੂੰਦ ਦੇ ਨਾਂ ਇਨ੍ਹਾਂ ਦੇ ਭੂਗੋਲਕ ਮੂਲ ਨਾਲ ਸਬੰਧਤ ਹਨ।

ਟਰੈਗਾਕੈਂਥ ਗੂੰਦ ਵਪਾਰਕ ਗੂੰਦ ਵਿਚ ਮਹੱਤਤਾ ਰੱਖਣ ਲਈ ਦੂਜੀ ਗੂੰਦ ਹੈ ਅਤੇ ਐਸਟਰੇਗੈਲਸ ਪ੍ਰਜਾਤੀ ਦੀਆਂ ਬਹੁਤ ਸਾਰੀਆਂ ਝਾੜੀਆਂ ਤੋਂ ਪੈਦਾ ਹੁੰਦੀ ਹੈ। ਐਸਟਰੇਗੈਲਸ ਗਮੀਫ਼ਰ (Astragalur gummifer) ਤੋਂ ਬਹੁਤ ਜ਼ਿਆਦਾ ਟਰੈਗਾਕੈਂਥ ਗੂੰਦ ਤਿਆਰ ਕੀਤੀ ਜਾਂਦੀ ਹੈ ਅਤੇ ਇਹ ਈਰਾਨ, ਏਸ਼ੀਆ ਮਾਈਨਰ ਅਤੇ ਯੂਨਾਨ ਦੇ ਖੁਸ਼ਕ ਖੇਤਰਾਂ ਵਿਚ ਬਹੁਤ ਜ਼ਿਆਦਾ ਮਿਲਦੀ ਹੈ। ਰੁੱਖ ਦੀ ਛਿੱਲ ਵਿਚ ਗੂੰਦ ਵੈਸੇ ਹੀ ਰਿਸਣੀ ਸ਼ੁਰੂ ਹੋ ਜਾਂਦੀ ਹੈ ਪਰ ਜ਼ਿਆਦਾ ਮਾਤਰਾ ਵਿਚ ਗੂੰਦ ਇਕੱਠੀ ਕਰਨ ਲਈ ਇਸ ਦੀ ਛਿੱਲ ਵਿਚ ਚੀਰਾ ਦਿੱਤੇ ਜਾਣ ਜਾਂ ਲੱਕੜ ਦੀਆਂ ਗੁੱਲੀਆਂ ਨਾਲ ਛਿਲ ਕੇ ਪ੍ਰਾਪਤ ਕੀਤੀ ਜਾ ਸਕਦੀ ਹੈ। ਇਹ ਬਹੁਤ ਪੁਰਾਣੇ ਸਮੇਂ ਤੋਂ ਦਵਾਈ ਵਜੋਂ ਲਾਹੇਵੰਦ ਅਸਰ ਪੈਦਾ ਕਰਨ ਲਈ ਪ੍ਰਸਿੱਧ ਰਹੀ ਹੈ। ਇਹ ਖਾਰਸ਼ ਹਟਾਉਣ ਅਤੇ ਦਵਾਈ ਬਣਾਉਣ ਵਿਚ ਚਿਪਕਵੇਂ ਪਦਾਰਥ ਵਜੋਂ ਵਰਤੀ ਜਾਂਦੀ ਹੈ। ਭੋਜਨ ਦੀ ਤਿਆਰੀ ਵਿਚ ਸ਼ੀਰਾ ਬਣਾਉਣ, ਮੁਰੱਬਿਆਂ ਆਦਿ ਨੂੰ ਗਾੜ੍ਹਾ ਕਰਨ ਲਈ ਵੀ ਵਰਤੀ ਜਾਂਦੀ ਹੈ।

ਹੋਰਨਾਂ ਗੂੰਦਾਂ ਵਿਚ ਇਕ 'ਗੂੰਦ ਘਟੀ' ਵੀ ਹੈ ਜੋ ਅਰਬੀ ਗੂੰਦ ਦੇ ਬਦਲ ਵਜੋਂ ਵਰਤੀ ਜਾਂਦੀ ਹੈ। ਕੈਰਾਇਆ ਅਤੇ ਕੈਰੋਬ ਗੂੰਦ ਵੀ ਟਰੈਗਾਕੈਂਥ ਗੂੰਦ ਦੇ ਬਦਲ ਵਜੋਂ ਵਰਤੀ ਜਾਂਦੀ ਹੈ ਪਰ ਇਨ੍ਹਾਂ ਦੀ ਵਰਤੋਂ ਬਹੁਤ ਸੀਮਿਤ ਹੈ। ਬਹੁਤ ਸਾਰੇ ਕਾਸ਼ਤ ਕੀਤੇ ਜਾਣ ਵਾਲੇ ਰੁੱਖਾਂ ਵਿਚੋਂ ਚੈਰੀ ਅਤੇ ਅਲੂਚਾ ਹਨ। ਕੁਝ ਗੂੰਦਾਂ ਸ਼ਿੰਗਾਰ ਸਮੱਗਰੀ, ਦਵਾਈਆਂ ਅਤੇ ਭੋਜਨ ਵਿਚ ਵੀ ਵਰਤੀਆਂ ਜਾਂਦੀਆਂ ਹਨ।

ਉਦਯੋਗ ਵਿਚ ਵਰਤੀਆਂ ਜਾਂਦੀਆਂ ਕੁਝ ਕੁ ਗੂੰਦਾਂ ਦਾ ਵੇਰਵਾ ਨਿਮਨ ਸਾਰਨੀ ਦੇ ਰੂਪ ਵਿਚ ਸਪੱਸ਼ਟ ਕਰ ਕੇ ਦਿੱਤਾ ਗਿਆ ਹੈ :—

**ਉਦਯੋਗ ਵਿਚ ਵਰਤੇ ਜਾਂਦੇ ਗੂੰਦ**

| ਨਾਂ | ਮੂਲ | ਰਸਾਇਣਿਕ ਬਣਤਰ | ਹਾਈਡ੍ਰਾਲਿਸਿਸ ਉਪਜਾਂ : | ਉਦਯੋਗਿਕ ਲਾਭ |
|---|---|---|---|---|
| ਅਗਰ | ਲਾਲ ਐਲਜੀ (ਸਮੁੰਦਰੀ ਵੀਡ) ਗ੍ਰੇਸੀਲੇਰੀਆ, ਜਿਲਡੀਅਮ ਸਪੀਸ਼ੀਜ। ਦੂਰ ਦੂਰ ਤੱਕ ਫੈਲੇ ਸਮੁੰਦਰੀ ਤੱਟ, ਗਰਮ ਦੇਸ਼। | ਇਕ ਰੇਖੀ ਗੈਲੈਕਟਿਨ ਦੇ ਸਲਫਿਊਰਿਕ ਐਸਟਰ ਦਾ ਕੈਲਸ਼ੀਅਮ ਸਾਲਟ। | . . . . | ਭੋਜਨ ਸਾਮੱਗਰੀਆਂ, ਔਸ਼ਧ-ਨਿਰਮਾਣ ਅਤੇ ਜੀਵਾਣ-ਵਿਗਿਆਨ ਮਾਧਿਅਮ ਵਿਚ ਸਥਾਈ ਕਾਰਕ ਅਤੇ ਗਾੜ੍ਹਾ ਕਰਨ ਲਈ। ਭੋਜਨਾਂ ਲਈ ਭਾਰਾ ਕਰਨ ਵਾਲਾ ਅਪਾਚਕ ਪਦਾਰਥ। ਦੰਦਾਂ ਦੇ ਚਿੰਨ੍ਹ ਲੈਣ ਲਈ ਸਾਂਚੇ, ਮੀਟ, ਪੈਕਿੰਗ। ਸ਼ਿੰਗਾਰ ਸਮੱ-ਗਰੀ। ਕਬਜ਼ਕੁਸ਼ਾ ਪਦਾਰਥ, ਬੇਕਿੰਗ ਅਤੇ ਮਿਠਾਈਆਂ ਤਿਆਰ ਕਰਨ ਵਿਚ। |
| ਅਲਜਿਨ | ਭੂਰੀ ਐਲਜੀ (ਸਮੁੰਦਰੀ ਵੀਡ) ਲੈਮੀਨੇਰੀਆ, ਮੈਕ੍ਰੋ ਸਿਸਟਾਈ, ਸਾਰਗਾਸਮ, ਫਿਊਕਸ, ਐਸਕੋਫਾਈਲਮ, | ਪੱਲੀਯੂਰੋਨਿਕ ਐਸਿਡ | ਯੂਰੋਨਿਕ ਅਤੇ ਮੈਨਯੂਰੋਨਿਕ ਐਸਿਡ, 'ਸਲੂਲਜ਼' | ਬਾਇੱਲਰ ਵਾਟਰ ਟ੍ਰੀਟਮੈਂਟ ਘੁਲਣਸ਼ੀਲ ਧਾਗਿਆਂ ਲਈ ਕੱਪੜਾ ਉਦਯੋਗ ਭੋਜਨ ਸਮੱਗਰੀਆਂ ਵਿਚ ਇਮਲਸੀਕਾਰਕ, ਸਥਾਈ ਕਾਰਕ, ਸਥੂਲਕਾਰਕ ਅਤੇ ਸਸਪੈਂਡਿੰਗ ਏਜੰਟ। ਆਈਸ -ਕ੍ਰੀਮ ਨੂੰ ਸਖ਼ਤ ਬਣਾਉਣ |

ਪਹਾੜੀ ਤੇ ਕਿਲੇ ਵੱਲ ਨੂੰ ਜਾਂਦੇ ਹੋਏ ਰਾਹ ਵਿਚ ਯੂਰਪੀਨਾਂ ਦਾ ਇਕ ਕਬਰਸਤਾਨ ਵੀ ਹੈ।

ਕਿਲੇ ਦੇ ਸਮੁੱਚੇ ਇਤਿਹਾਸ ਬਾਰੇ ਭਾਵੇਂ ਬਹੁਤੀ ਜਾਣਕਾਰੀ ਨਹੀਂ ਮਿਲਦੀ ਪਰ ਫਿਰ ਵੀ ਮੰਨਿਆ ਜਾਂਦਾ ਹੈ ਕਿ ਇਹ 11ਵੀਂ ਸਦੀ ਤੋਂ ਪਹਿਲਾਂ ਵਿਜੇ ਨਗਰ ਦੇ ਰਾਜਿਆਂ ਦੀ ਇਕ ਖ਼ਾਸ ਥਾਂ ਸੀ। ਇਹ ਮੁਗਲਾਂ ਦੇ ਵਾਰ ਵਾਰ ਹਮਲਿਆਂ ਦੇ ਬਾਵਜੂਦ ਵੀ ਉਨ੍ਹਾਂ ਦੇ ਕੰਟਰੋਲ ਹੇਠ ਨਹੀਂ ਆਇਆ ਅਤੇ ਸੰਨ 1746 ਵਿਚ ਇਥੇ ਹੀ ਮੋਰਾਰੀ ਰਾਓ ਇਕ ਮਸ਼ਹੂਰ ਮਰਾਠਾ ਯੋਧਾ ਹੋਇਆ ਅਤੇ ਉਸ ਨੇ ਹੀ ਕਿਲੇ ਦੀ ਮੁਰੰਮਤ ਕਰਵਾਈ। ਸੰਨ 1775 ਵਿਚ ਮੈਸੂਰ ਦੇ ਹੈਦਰ ਅਲੀ ਨੇ ਬਹੁਤ ਕੋਸ਼ਿਸ਼ ਮਗਰੋਂ ਕਿਲਾ ਜਿੱਤ ਲਿਆ ਪਰ ਜਲਦੀ ਹੀ ਰਸਦ-ਪਾਣੀ ਮੁੱਕ ਗਿਆ ਅਤੇ ਫ਼ੌਜਾਂ ਭੁੱਖੀਆਂ ਤਿਹਾਈਆਂ ਰਹਿ ਗਈਆਂ ਅੰਤ ਕਿਲਾ ਮੁਰਾਰੀ ਰਾਓ ਨੂੰ ਦੁਬਾਰਾ ਸੌਂਪ ਦਿੱਤਾ ਗਿਆ, ਪਰ ਹੈਦਰ ਨੇ ਉਸ ਨੂੰ ਮੈਸੂਰ ਦੀ ਕਬਲਦੁਰਗ ਪਹਾੜੀ ਤੇ ਕੈਦੀ ਬਣਾ ਕੇ ਭੇਜ ਦਿੱਤਾ। ਹੈਦਰ ਅਤੇ ਉਸ ਦੇ ਲੜਕੇ ਨੇ ਸੰਨ 1799 ਤੱਕ ਕਿਲੇ ਦਾ ਕਬਜ਼ਾ ਆਪਣੇ ਕੋਲ ਰੱਖਿਆ, ਬਾਅਦ ਵਿਚ ਇਹ ਕਿਲਾ ਨਿਜ਼ਾਮ ਦੇ ਕਬਜ਼ੇ ਵਿਚ ਆ ਗਿਆ।

ਇਸੇ ਸਾਲ ਕਰਨਲ ਬਾਉਸ਼ਰ ਨੇ ਨਿਜ਼ਾਮ ਵੱਲੋਂ ਲੜਕੇ ਉਸ ਬਾਗ਼ੀ ਤੋਂ ਜਿਸ ਨੇ ਇਸ ਤੇ ਕਬਜ਼ਾ ਕੀਤਾ ਸੀ, ਆਪਣੇ ਕਬਜ਼ੇ ਵਿਚ ਕਰ ਲਿਆ ਅਤੇ 1800 ਈ. ਤੋਂ ਹੀ ਇਹ ਬਰਤਾਨਵੀ ਮਲਕੀਅਤ ਰਿਹਾ।

15° 7' ਉ. ਵਿਥ; 77° 39' ਪੂ. ਲੰਬ.

ਹ. ਪੁ—ਇੰਪ. ਗ. ਇੰਡ. 12 : 327, 329

**ਗੂਟੈਂਨਬੈਰਕ, ਯੋਹਾਨੈੱਸ** : ਗਤੀਸ਼ੀਲ ਟਾਈਪ ਤੋਂ ਛਪਾਈ ਦੇ ਢੰਗ ਦੇ ਖੋਜੀ ਦਾ ਜਨਮ ਸ਼ਾਇਦ 1398 ਵਿਚ ਮਿੰਟਸ ਵਿਖੇ (ਹੁਣ ਪੱਛਮੀ ਜਰਮਨੀ) ਹੋਇਆ। ਇਸਦਾ ਢੰਗ ਵੀਹਵੀਂ ਸਦੀ ਤੱਕ ਬਿਨਾਂ ਕਿਸੇ ਸੋਧ ਤੋਂ ਆਮ ਵਰਤਿਆ ਜਾਂਦਾ ਰਿਹਾ। ਸੰਨ 1438 ਵਿਚ ਇਸ ਨੇ ਤਿੰਨ ਹੋਰ ਵਿਅਕਤੀਆਂ ਨਾਲ ਮਿਲ ਕੇ, 1455 ਤੱਕ ਬਾਈਬਲ ਦੀ ਬਹੁਤ ਹੀ ਸੁੰਦਰ ਛਪਾਈ ਦਾ ਕੰਮ ਮੁਕੰਮਲ ਕਰ ਲੈਣ ਦਾ ਠੇਕਾ ਲਿਆ ਪਰੰਤੂ ਇਹ ਆਪਣੇ ਇਕ ਸ਼ਾਹੂਕਾਰ ਤੋਂ ਮੁਕੱਦਮਾ ਹਾਰ ਗਿਆ, ਜਿਸ ਦੇ ਬਦਲੇ ਵਿਚ ਬਾਈਬਲ ਦੀ ਛਪਾਈ ਵਾਲੀ ਟਾਈਪ ਕੁਰਕ ਕਰ ਲਈ ਗਈ। ਇਸ ਮੁਕੱਦਮੇ ਨੇ ਇਸਦੀ ਮਾਲੀ ਹਾਲਤ ਤਹਿਸ-ਨਹਿਸ ਕਰ ਦਿੱਤੀ। ਕਿਹਾ ਜਾਂਦਾ ਹੈ ਕਿ ਜੀਵਨ ਦੇ ਅੰਤਮ ਪੜਾਅ ਵਿਚ ਇਲੈਕਟਰ ਆਡੋਲਫ਼ ਵਾੱਨ ਨਾਸਾਊ ਨੇ ਇਸਦੀ ਬੁਰੀ ਹਾਲਤ ਦੇਖ ਕੇ ਪੈਨਸ਼ਨ ਲਗਾ ਦਿੱਤੀ ਸੀ।

3 ਫਰਵਰੀ, 1468 ਨੂੰ ਮਿੰਟਸ ਵਿਖੇ ਹੀ ਉਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 809

**ਗੂਡੇਰੀਅਨ, ਹਾਈਨਜ਼** : ਜਰਮਨੀ ਦੇ ਇਸ ਬਹਾਦਰ ਜਰਨੈਲ ਅਤੇ ਟੈਂਕ ਮਾਹਿਰ ਦਾ ਜਨਮ 17 ਜੂਨ, 1888 ਵਿਚ ਕੁਲਮ ਵਿਖੇ ਹੋਇਆ।

ਪਹਿਲੇ ਵਿਸ਼ਵ-ਯੁੱਧ ਵਿਚ ਸਟਾਫ਼ ਅਫ਼ਸਰ ਵਜੋਂ ਸੇਵਾ ਕਰਨ ਉਪਰੰਤ ਗੂਡੇਰੀਅਨ ਨੇ ਬਕਤਰਬੰਦ ਯੁੱਧ ਵਿਚ ਬਹੁਤ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ। ਇਸ ਸ਼ੌਕ ਦੇ ਕਾਰਨ ਇਹ ਤੂਫ਼ਾਨੀ ਹੱਲੇ (Butzkrieg) ਅਤੇ ਬਕਤਰਬੰਦ ਯੁੱਧ ਦਾ ਮਾਹਿਰ ਹੋ ਗਿਆ। ਇਸਦੀ ਇਸ ਯੋਗਤਾ ਕਾਰਨ ਹੀ ਜਰਮਨੀ ਨੇ ਦੂਜੇ ਵਿਸ਼ਵ-ਯੁੱਧ ਦੌਰਾਨ ਪੋਲੈਂਡ, ਫ਼ਰਾਂਸ ਅਤੇ ਰੂਸ ਵਿਚ ਜਿੱਤਾਂ ਪ੍ਰਾਪਤ ਕੀਤੀਆਂ ਸਨ।

ਸੰਨ 1935 ਵਿਚ ਇਸ ਦਾ ਸੰਪਰਕ ਆਡੋਲਫ਼ ਹਿਟਲਰ ਨਾਲ ਹੋਇਆ। ਇਸ ਪਿਛੋਂ ਇਸ ਨੇ ਬਹੁਤ ਤਰੱਕੀ ਕੀਤੀ ਅਤੇ ਨਵੰਬਰ, 1938 ਵਿਚ ਇਸ ਨੂੰ ਜਰਮਨੀ ਦੀਆਂ ਚਲਦੀਆਂ-ਫਿਰਦੀਆਂ ਫ਼ੌਜਾਂ ਦਾ ਚੀਫ਼ ਨਿਯੁਕਤ ਕਰ ਦਿੱਤਾ ਗਿਆ। ਇਸ ਸੇਵਾ ਦੌਰਾਨ ਇਸ ਨੇ ਆਪਣੇ ਕਈ ਇਨਕਲਾਬੀ ਵਿਚਾਰਾਂ ਨੂੰ ਵਰਤੋਂ ਵਿਚ ਲਿਆਂਦਾ। ਆਪਣੀ ਪੁਸਤਕ 'Achung ! Panzer !' ਵਿਚ ਬਰਤਾਨਵੀ ਜਰਨਲ ਜੇ. ਐਫ. ਸੀ. ਫੁੱਲਰ ਅਤੇ ਫ਼ਰਾਂਸ ਦੇ ਜਰਨਲ ਡੀ. ਗਾਲ ਦੇ ਸਿਧਾਂਤਾਂ ਨੂੰ ਨਿਰੂਪਿਤ ਕੀਤਾ ਅਤੇ ਸੁਤੰਤਰ ਬਕਤਰਬੰਦ ਫ਼ੌਜਾਂ ਦੀ ਸਥਾਪਨਾ ਕਰਨ ਦੀ ਸਿਫਾਰਸ਼ ਕੀਤੀ। ਇਸ ਨੇ ਪੈਦਲ ਫ਼ੌਜਾਂ ਵਿਚ ਮੋਟਰਾਂ ਦੀ ਵਰਤੋਂ ਕਰਨ ਦੀ ਵੀ ਸਿਫਾਰਸ਼ ਕੀਤੀ ਜਿਸ ਨਾਲ ਫ਼ੌਜ ਦੀ ਰਵਾਨੀ ਵਿਚ ਤੇਜ਼ੀ ਆ ਗਈ ਅਤੇ ਫ਼ੌਜ ਨੂੰ ਲੋੜੀਂਦੇ ਖੇਤਰ ਵਿਚ ਤੁਰਤ ਪਹੁੰਚਾਇਆ ਜਾਣਾ ਸੰਭਵ ਹੋ ਗਿਆ। ਇਸ ਦੇ ਸਿੱਟੇ ਵਜੋਂ ਪੁਰਾਤਨ ਖ਼ਿਆਲ-ਵਿਰੋਧੀਆਂ ਦੀ ਵਿਰੋਧਤਾ ਦੇ ਬਾਵਜੂਦ ਜਰਮਨ ਫ਼ੌਜ ਦੂਜੇ ਵਿਸ਼ਵ-ਯੁੱਧ ਦੌਰਾਨ ਹੋਰ ਮੁਲਕਾਂ ਦੀਆਂ ਫ਼ੌਜਾਂ ਦੇ ਮੁਕਾਬਲੇ ਚੰਗੇਰੀ ਸਾਬਤ ਹੋਈ। ਪੋਲੈਂਡ ਦੀ ਮੁਹਿੰਮ (ਸਤੰਬਰ, 1939) ਵਿਚ ਗੂਡੇਰੀਅਨ ਨੇ ਆਪਣੇ ਸਿਧਾਂਤਾਂ ਦੀ ਉਚਿੱਤਤਾ ਨੂੰ ਸਾਬਤ ਕਰ ਦਿੱਤਾ। ਇਸ ਦੀ ਅਗਵਾਈ ਵਿਚ ਜਰਮਨ ਫ਼ੌਜਾਂ ਨੇ ਮਈ, 1940 ਨੂੰ ਇੰਗਲਿਸ਼ ਚੈਨਲ ਦੇ ਫ਼ਰਾਂਸੀਸੀ ਤੱਟ ਤੇ ਹਮਲਾ ਕਰਕੇ ਫ਼ਰਾਂਸ ਦੀਆਂ ਫ਼ੌਜਾਂ ਨੂੰ ਜੰਗ ਦੇ ਖੇਤਰ ਵਿਚੋਂ ਕੱਢ ਦਿੱਤਾ। ਰੂਸ ਦੀ ਮੁਹਿੰਮ ਵਿਚ ਜਰਮਨ ਫ਼ੌਜਾਂ ਦੇ ਪਿਛੇ ਹਟਣ ਕਾਰਨ ਹਿਟਲਰ ਇਸ ਨਾਲ ਨਾਰਾਜ਼ ਹੋ ਗਿਆ ਤੇ ਇਸ ਨੂੰ ਹਟਾ ਦਿੱਤਾ ਗਿਆ ਪਰੰਤੂ ਮਾਰਚ, 1943 ਵਿਚ ਹੀ ਇਸ ਨੂੰ ਮੁੜ ਬਕਤਰਬੰਦ ਫ਼ੌਜਾਂ ਦਾ ਇਨਸਪੈਕਟਰ ਜਰਨਲ ਨਿਯੁਕਤ ਕਰ ਦਿੱਤਾ ਗਿਆ।

ਇਸ ਨੇ ਟੈਂਕ ਤਿਆਰ ਕਰਨ ਦੇ ਕੰਮ ਨੂੰ ਸਰਲ ਕਰਕੇ ਉਤਪਾਦਨ ਵਿਚ ਬਹੁਤ ਵਾਧਾ ਕੀਤਾ। ਜੁਲਾਈ, 1944 ਤੋਂ ਪਿਛੋਂ ਇਸਨੂੰ ਕਾਇਮ-ਮੁਕਾਮ ਚੀਫ਼ ਆਫ਼ ਦੀ ਸਟਾਫ਼ ਨਿਯੁਕਤ ਕਰ ਦਿੱਤਾ ਗਿਆ। 5 ਮਾਰਚ, 1945 ਨੂੰ ਇਸਨੇ, ਹਿਟਲਰ ਵੱਲੋਂ ਆਪਣੇ ਕੰਮਾਂ ਵਿਚ ਬਹੁਤ ਜ਼ਿਆਦਾ ਦਖ਼ਲ ਦੇਣ ਕਾਰਨ ਅਸਤੀਫ਼ਾ ਦੇ ਦਿੱਤਾ।

15 ਮਈ, 1954 ਨੂੰ ਪੱਛਮੀ ਜਰਮਨੀ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 777

**ਗੂੰਦ** : ਇਕ ਚਿਪਕਵਾਂ ਪਦਾਰਥ, ਜੋ ਕੁਦਰਤੀ ਤੌਰ ਤੇ ਇਕ ਕਾਰਬੋਹਾਈਡ੍ਰੇਟ ਹੈ ਅਤੇ ਆਮ ਤੌਰ ਤੇ ਝਾੜੀਆਂ ਜਾਂ ਰੁੱਖਾਂ ਦੀ ਛਿੱਲ ਤੋਂ ਬਾਹਰ ਰਿਸਦਾ ਹੋਇਆ ਮਿਲਦਾ ਹੈ। ਪੌਦਿਆਂ ਦੀਆਂ ਗੂੰਦਾਂ ਵਿਚ ਵਾਰਨਿਸ਼ ਗੂੰਦ ਸ਼ਾਮਲ ਨਹੀਂ ਹੈ ਜੋ ਭਾਵੇਂ ਕੁਦਰਤੀ ਮੂਲ ਦੀ ਹੈ ਪਰ ਅਸਲ ਵਿਚ ਇਹ ਬਰੋਜ਼ੇ ਹਨ ਅਤੇ ਰਸਾਇਣਿਕ ਤੌਰ ਤੇ ਵੀ ਕਾਫ਼ੀ ਵੱਖਰੇ ਹਨ। ਕੁਝ ਪੌਦਾ-ਗੂੰਦਾਂ, ਜਿਵੇਂ ਅਰਬੀ ਗੂੰਦ ਪਾਣੀ ਵਿਚ ਘੁਲਣਸ਼ੀਲ ਹਨ, ਜੋ ਪਾਣੀ ਵਿਚ ਘੁਲ ਕੇ ਸਾਫ਼ ਘੋਲ ਬਣਾ ਦਿੰਦੀਆਂ ਹਨ, ਕੁਝ ਹੋਰ ਗੂੰਦਾਂ ਜਿਵੇਂ ਟਰੈਗਾਕੈਂਥ ਗੂੰਦ ਬਹੁਤ ਸਾਰਾ ਪਾਣੀ ਆਪਣੇ ਵਿਚ ਸਮਾ ਕੇ, ਬਹੁਤ ਚੰਗਾ ਲੇਸਦਾਰ ਪਦਾਰਥ ਬਣਾ ਦਿੰਦੀਆਂ ਹਨ, ਇਨ੍ਹਾਂ ਗੂੰਦਾਂ ਦੇ ਲਗਾਉਣ ਪਿਛੋਂ ਇਨ੍ਹਾਂ ਵਿਚਲਾ ਪਾਣੀ ਵਾਸ਼ਪ ਬਣ ਕੇ ਉਡ ਜਾਂਦਾ ਹੈ ਤੇ ਚਿਪਕਵੇਂ ਗੁਣਾਂ ਵਾਲੀ ਇਕ ਤਹਿ ਜਿਹੀ ਬਣ ਜਾਂਦੀ ਹੈ।

ਪੌਦਿਆਂ ਉਪਰ ਇਹ ਗੂੰਦਾਂ ਜਾਂ ਤਾਂ ਪੌਦਿਆਂ ਦੀ ਛਿੱਲ ਉਤੇ ਟੱਕ ਵਗੈਰਾ ਲਗਾਉਣ ਨਾਲ ਜਾਂ ਬੈਕਟੀਰੀਆ, ਕੀੜੇ ਜਾਂ ਉੱਲੀ ਦੇ ਹਮਲੇ ਕਾਰਨ ਪੈਦਾ ਹੁੰਦੀਆਂ ਹਨ। ਇਨ੍ਹਾਂ ਦਾ ਇਸ ਤਰ੍ਹਾਂ ਪੈਦਾ ਹੋਣਾ, ਹੋ ਸਕਦਾ ਹੈ ਕਿਸੇ ਹਦ ਤੱਕ ਹਮਲੇ ਤੋਂ ਬਚਾਅ ਕਰਨ ਵਾਸਤੇ

ਹਨ ਜਿਨ੍ਹਾਂ ਦੇ ਬਹੁਤ ਕਿਸਮ ਦੇ ਫੁੱਲ ਹੁੰਦੇ ਹਨ। ਡਬਲ ਟੈਟਰਾ ਫੀਸਟਾ, ਇਕ ਟ੍ਰੈਟਾਪਲਾਇਡ ਕਿਸਮ ਹੈ ਜਿਸ ਦੇ ਫੁੱਲ ਲੰਬੇ (7.6 ਸੈਂ. ਮੀ. ਆਰਪਾਰ) ਦੋਹਰੇ ਚਮਕਦਾਰ ਅਤੇ ਵਿਚੋਂ ਚਮਕੀਲੇ ਪੀਲੇ ਰੰਗ ਵਾਲੇ ਹੁੰਦੇ ਹਨ। ਬਹੁ ਸਾਂਲੀ ਕਿਸਮਾਂ ਵਿਚ ਬਰਗੰਡੀ, ਡੇਜਲਰ, ਕੈਬੋਲਡ, ਗਾਬਲਿਨ, ਗੀਗੇਲਿਸ, ਮੋਨਾਰਚ ਸਟ੍ਰੇਰਨ ਅਤੇ ਸੈਨਗੁਆਇਨੀ ਆਦਿ ਸ਼ਾਮਲ ਹਨ।

ਇਹ ਬਹੁਤ ਹੀ ਸੁੰਦਰ ਫੁੱਲਾਂ ਵਾਲੇ ਪੌਦੇ ਕਾਫ਼ੀ ਲੰਬਾ ਅਰਸਾ ਜਿਵੇਂ ਗਰਮੀ, ਬਰਸਾਤ ਅਤੇ ਸਰਦੀ ਦੀ ਰੁੱਤ ਵਿਚ ਉਗਾਏ ਜਾਂਦੇ ਹਨ। ਗਰਮੀ ਦੀ ਰੁੱਤ ਵਿਚ ਫੁੱਲ ਪ੍ਰਾਪਤ ਕਰਨ ਲਈ ਬੀਜ ਫ਼ਰਵਰੀ ਜਾਂ ਮਾਰਚ ਵਿਚ ਬੀਜੇ ਜਾਂਦੇ ਹਨ। ਜਦ ਇਹ ਬੀਜ ਮਈ-ਜੂਨ ਵਿਚ ਬੀਜੇ ਜਾਣ ਤਾਂ ਫੁੱਲ ਬਰਸਾਤ ਰੁੱਤੇ ਖਿੜਦੇ ਹਨ ਅਤੇ ਸਰਦੀ ਵਿਚ ਫੁੱਲ ਹਾਸਲ ਕਰਨ ਲਈ ਬੀਜ ਸਤੰਬਰ ਅਕਤੂਬਰ ਵਿਚ ਬੀਜੇ ਜਾਂਦੇ ਹਨ। ਪਹਾੜੀ ਇਲਾਕਿਆਂ ਵਿਚ ਇਨ੍ਹਾਂ ਫੁੱਲਾਂ ਦੇ ਬੀਜ ਮਾਰਚ ਅਪ੍ਰੈਲ ਤੱਕ ਬੀਜੇ ਜਾਂਦੇ ਹਨ। ਇਹ ਸੋਕਾ ਅਤੇ ਗਰਮੀ ਦੀ ਰੁੱਤ ਬਹੁਤ ਚੰਗੀ ਤਰ੍ਹਾਂ ਸਹਿਣ ਕਰ ਸਕਦੇ ਹਨ। ਛੋਟੇ ਪੌਦੇ ਬੀਜ ਬੀਜਣ ਤੋਂ ਕੋਈ ਇਕ ਮਹੀਨਾ ਬਾਅਦ ਕਿਆਰੀਆਂ ਵਿਚ ਲਗਾਏ ਜਾ ਸਕਦੇ ਹਨ। ਇਨ੍ਹਾਂ ਫੁੱਲਾਂ ਦੀ ਸਫ਼ਲਤਾਪੂਰਵਕ ਕਾਸ਼ਤ ਲਈ ਚੰਗੀ ਧੁੱਪ ਅਤੇ ਖੁੱਲ੍ਹੀ ਜਗ੍ਹਾ ਹੋਣੀ ਚਾਹੀਦੀ ਹੈ ਅਤੇ ਦਰਮਿਆਨੀ ਮੈਰਾ, ਜ਼ਮੀਨ ਦੀ ਜ਼ਰੂਰਤ ਹੁੰਦੀ ਹੈ। ਇਨ੍ਹਾਂ ਪੌਦਿਆਂ ਦੇ ਫੁੱਲ ਕਾਫ਼ੀ ਲੇਟ ਪੈਦਾ ਹੁੰਦੇ ਹਨ ਅਤੇ ਬੀਜਣ ਤੋਂ ਅਕਸਰ $3\frac{1}{2}$ ਤੋਂ $4\frac{1}{2}$ ਮਹੀਨਿਆਂ ਬਾਅਦ ਫੁੱਲ ਲਗਣੇ ਸ਼ੁਰੂ ਹੋ ਜਾਂਦੇ ਹਨ।

ਹ. ਪੁ.–ਐ. ਬ੍ਰਿ. ੭ : 1074; ਗਾ. ਫ. : 71; ਐਨ. ਬਿ. ਮਾ. 4 : 579

**ਗੇ-ਲੂਸਾਕ, ਜੋਜ਼ੈਫ਼ ਲੂਈ** : ਇਸ ਫ਼ਰਾਂਸੀਸੀ ਰਸਾਇਣ ਅਤੇ ਭੌਤਿਕ ਵਿਗਿਆਨੀ ਦਾ ਜਨਮ 6 ਦਸੰਬਰ, 1778 ਨੂੰ ਸੈਨ-ਲੇਓਨਾਰ-ਡ-ਨੋਬਲਾ, ਫ਼ਰਾਂਸ ਵਿਖੇ ਹੋਇਆ। ਇਹ ਗੈਸਾਂ ਦੇ ਲੱਛਣਾਂ ਅਤੇ ਰਸਾਇਣਿਕ ਵਿਸ਼ਲੇਸ਼ਣ ਦੇ ਢੰਗਾਂ ਦਾ ਪ੍ਰਸਿੱਧ ਖੋਜੀ ਸੀ। ਇਸ ਨੇ ਮੌਸਮ-ਵਿਗਿਆਨ ਦਾ ਮੁੱਢ ਬੰਨ੍ਹਿਆ।

**ਮੁਢਲੀਆਂ ਖੋਜਾਂ**—ਇਹ 1797 ਵਿਚ ਪੈਰਿਸ ਵਿਖੇ ਈਕੋਲ ਪਾਲੀਟੈਕਨਿਕ ਵਿਚ ਦਾਖ਼ਲ ਹੋ ਗਿਆ ਅਤੇ 1800 ਵਿਚ ਡਿਗਰੀ ਪ੍ਰਾਪਤ ਕੀਤੀ ਇਸ ਨੇ ਅੱਗੇ ਉੱਚ ਇੰਜੀਨੀਅਰਿੰਗ ਦੀ ਡਿਗਰੀ ਪ੍ਰਾਪਤ ਕਰਨੀ ਚਾਹੀ ਪਰ 1801 ਵਿਚ ਕੋਸ਼ਿਸ਼ ਛੱਡ ਦਿੱਤੀ ਕਿਉਂਕਿ ਪ੍ਰਸਿੱਧ ਰਸਾਇਣ-ਵਿਗਿਆਨੀ ਕਲੌਡ-ਲੂਈ ਬੈਰੋਟੋਲੈ ਨੇ ਇਸ ਨੂੰ ਆਪਣਾ ਸਹਾਇਕ ਰੱਖਣ ਲਈ ਬੁਲਾ ਲਿਆ। ਗੇ-ਲੂਸਾਕ ਨੇ ਆਪਣੀ ਮੁਢਲੀ ਖੋਜ ਵਧੇਰੇ ਕਰਕੇ ਪੈਰਿਸ ਨੇੜੇ ਬੈਰੋਟੋਲੈ ਦੇ ਪਿੰਡ ਅਰਕੁਇਲ ਵਿਖੇ ਘਰ ਵਿਚ ਹੀ ਕੀਤੀ। ਇਹ ਪਿੰਡ ਜੁਆਨ ਵਿਗਿਆਨੀਆਂ ਦੇ ਸਰਗਰਮ ਗਰੁੱਪ ਦਾ ਕੇਂਦਰ ਸੀ ਜਿਸ ਨੂੰ ਅਰਕੁਇਲ ਸਰਕਲ ਕਿਹਾ ਜਾਂਦਾ ਸੀ। ਇਸ ਦੀ ਸਰਪ੍ਰਸਤੀ ਬੈਰੋਟੋਲੈ ਅਤੇ ਲੈਪਲੇਸ ਕਰਦੇ ਸਨ।

ਗੇ-ਲੂਸਾਕ ਦੀ ਸਭ ਤੋਂ ਪਹਿਲੀ ਮੁੱਖ ਖੋਜ ਗੈਸਾਂ ਦੇ ਤਾਪ ਪਸਾਰ ਦੇ ਅਧਿਐਨ ਬਾਰੇ ਸੀ। ਸੰਨ 1802 ਵਿਚ ਇਸ ਨੇ ਵੇਖਿਆ ਕਿ ਇਕੋ ਜਿੰਨੇ ਤਾਪਮਾਨ ਦੇ ਵਾਧੇ ਨਾਲ ਸਾਰੀਆਂ ਗੈਸਾਂ ਆਪਣੇ ਆਇਤਨ ਦੇ ਉਨੇ ਹੀ ਅੰਸ਼ ਜਿੰਨੀਆਂ ਫੈਲਦੀਆਂ ਹਨ। ਇਸ ਸਾਧਾਰਨ ਤਾਪ-ਪਸਾਰ ਗੁਣਾਂਕ ਦੀ ਹੋਂਦ ਨੇ ਇਕ ਨਵੇਂ ਤਾਪਮਾਨ ਸਕੇਲ ਦੀ ਪਰਿਭਾਸ਼ਾ ਸੰਭਵ ਕਰ ਦਿਤੀ। ਇਸ ਦੀ ਭਰਪੂਰ ਤਾਪਗਤਿਕ ਮਹੱਤਤਾ ਲਗਭਗ 50 ਸਾਲ ਮਗਰੋਂ ਵਿਲਿਅਮ ਟਾਮਸਨ (ਮਗਰੋਂ ਲਾਰਡ ਕੈਲਵਿਨ) ਨੇ ਸਥਾਪਿਤ ਕੀਤੀ।

24, ਅਗਸਤ 1804 ਨੂੰ ਗੇ-ਲੂਸਾਕ ਅਤੇ ਜਾਨ ਬਾਪਟਿਸਟ ਬਾਈਔਟ ਹਾਈਡ੍ਰੋਜਨ ਭਰੇ ਗੁਬਾਰੇ ਵਿਚ ਚੜ੍ਹ ਕੇ ਲਗਭਗ 4000 ਮੀ. ਦੀ ਉਚਾਈ ਤੇ ਧਰਤੀ ਦੀ ਚੁੰਬਕੀ ਤੀਬਰਤਾ ਵਿਚ ਤਬਦੀਲੀ ਦਾ ਅਧਿਐਨ ਕਰਨ ਲਈ ਗਏ। ਗੇ-ਲੂਸਾਕ 16 ਸਤੰਬਰ, 1804 ਨੂੰ ਇਕੱਲਾ ਹੀ 7016 ਮੀ. ਤੱਕ ਗਿਆ। ਇਸ ਉਡਾਣ ਦੌਰਾਨ ਇਸ ਨੇ ਚੁੰਬਕੀ ਮਿਣਤੀਆਂ ਨੂੰ ਦੁਹਰਾਇਆ, ਦਬਾਉ ਅਤੇ ਤਾਪਮਾਨ ਵਿਚ ਤਬਦੀਲੀਆਂ ਦਾ ਅਧਿਐਨ ਕੀਤਾ ਅਤੇ 6000 ਮੀ. ਦੀ ਉਚਾਈ ਤੋਂ ਉਪਰ ਹਵਾ ਸਬੰਧੀ ਅਧਿਐਨ ਕੀਤਾ। ਇਸ ਨੇ ਆਪਣੇ ਪ੍ਰੇਖਣਾ ਤੋਂ ਸਿੱਟਾ ਕੱਢਿਆ ਕਿ ਜਿਸ ਉਚਾਈ ਤੱਕ ਉਹ ਪਹੁੰਚਿਆ ਸੀ ਉਥੇ ਤੱਕ ਧਰਤੀ ਦੀ ਚੁੰਬਕੀ ਤੀਬਰਤਾ ਅਤੇ ਵਾਯੂਮੰਡਲ ਦੀ ਰਸਾਇਣਿਕ ਰਚਨਾ ਸਥਿਰ ਹਨ।

ਗੁਬਾਰੇ ਦੀਆਂ ਉਡਾਣਾਂ ਤੋਂ ਥੋੜ੍ਹੇ ਸਮੇਂ ਪਿਛੋਂ ਇਹ ਪ੍ਰਸ਼ੀਆ ਵਾਸੀ ਐਲੈਗਜ਼ੈਂਡਰ ਫ਼ਾਨ ਹਮਬੋਲਟ ਨਾਲ ਮਿਲ ਕੇ ਕੰਮ ਕਰਨ ਲੱਗਾ। ਸੰਨ 1805 ਵਿਚ ਇਨ੍ਹਾਂ ਦੁਆਰਾ ਕੀਤੇ ਪ੍ਰਯੋਗ ਤੋਂ ਸਹੀ ਪਤਾ ਲੱਗਾ ਕਿ ਹਾਈਡ੍ਰੋਜਨ ਅਤੇ ਆਕਸੀਜਨ ਕਿਸੇ ਸਾਪੇਖ ਅਨੁਪਾਤ ਵਿਚ ਮਿਲ ਕੇ ਪਾਣੀ ਬਣਾਉਂਦੇ ਹਨ। ਗੇ-ਲੂਸਾਕ ਨੇ ਭਾਰ ਦੀ ਥਾਂ ਆਇਤਨ ਦੇ ਅਨੁਪਾਤ ਦੇ ਅਧਿਐਨ ਤੇ ਜ਼ੋਰ ਦਿੱਤਾ ਅਤੇ ਸਿੱਟਾ ਕੱਢਿਆ ਕਿ ਆਇਤਨ ਅਨੁਸਾਰ ਆਕਸੀਜਨ ਦਾ ਇਕ ਹਿੱਸਾ ਅਤੇ ਹਾਈਡ੍ਰੋਜਨ ਦੇ ਦੋ ਹਿੱਸੇ ਮਿਲ ਕੇ ਪਾਣੀ ਬਣਾਉਂਦੇ ਹਨ।

**ਗੇ-ਲੂਸਾਕ ਨਿਯਮ**—31 ਦਸੰਬਰ, 1808 ਨੂੰ ਇਸ ਨੇ ਇਕ ਨਿਯਮ ਦੀ ਘੋਸ਼ਣਾ ਕੀਤੀ ਜਿਹੜਾ ਹੁਣ ਇਸ ਦੇ ਨਾਂ ਨਾਲ ਪ੍ਰਸਿੱਧ ਹੈ ਅਤੇ ਵਿਗਿਆਨ ਵਿਚ ਇਸ ਦੀ ਬਹੁਤ ਮਹੱਤਤਾ ਹੈ। ਇਸ ਨਿਯਮ ਅਨੁਸਾਰ ਗੈਸਾਂ ਬੜੇ ਸਰਲ ਅਨੁਪਾਤ ਵਿਚ ਆਪਸ ਵਿਚ ਮਿਲਦੀਆਂ ਹਨ।

**ਹੋਰ ਰਸਾਇਣਿਕ ਖੋਜਾਂ**—ਗੇ-ਲੂਸਾਕ ਨੇ ਜੋ ਕੰਮ ਥੈਨਰਡ ਨਾਲ ਰਲ ਕੇ ਕੀਤਾ ਉਹ ਸਰ ਹੰਫਰੀ ਡੇਵੀ ਦੀ ਸਫਲਤਾਪੂਰਵਕ ਬਿਜਲ-ਰਸਾਇਣੀ ਖੋਜ ਤੋਂ ਪ੍ਰੇਰਿਤ ਹੋ ਕੇ ਕੀਤਾ ਅਤੇ ਇਨ੍ਹਾਂ ਨੇ ਬਿਜਲੱਈ ਕਰੰਟ ਦੇ ਰਸਾਇਣਿਕ ਪ੍ਰਭਾਵਾਂ ਦੇ ਅਧਿਐਨ ਲਈ ਡੇਵੀ ਵਰਗੇ ਢੰਗ ਹੀ ਵਰਤੇ। ਜਦੋਂ ਡੇਵੀ ਨੇ ਪੋਟਾਸ਼ੀਅਮ ਅਤੇ ਸੋਡੀਅਮ ਨੂੰ ਵੱਖਰਾ ਕੀਤਾ ਤਾਂ ਗੇ-ਲੂਸਾਕ ਅਤੇ ਥੈਨਰਡ ਨੇ ਪੂਰਨ ਰਸਾਇਣਿਕ ਢੰਗਾਂ ਨਾਲ ਦੋ ਨਵੇਂ ਲੱਭੇ ਤੱਤ ਕਾਫ਼ੀ ਮਾਤਰਾ ਵਿਚ ਤਿਆਰ ਕੀਤੇ। ਇਨ੍ਹਾਂ ਨੇ ਪੋਟਾਸ਼ੀਅਮ ਦੇ ਗੁਣ ਸਥਾਪਿਤ ਕੀਤੇ। ਸੰਨ 1813 ਵਿਚ ਆਇਓਡੀਨ ਦੇ ਗੁਣਾਂ ਦਾ ਅਧਿਐਨ ਕੀਤਾ। ਹਾਈਡ੍ਰੋਜਨ ਕਲੋਰਾਈਡ, ਹਾਈਡ੍ਰੋਜਨ ਆਇਓਡਾਈਡ ਅਤੇ ਹਾਈਡ੍ਰੋਜਨ ਫਲੋਰਾਈਡ ਦੇ ਗੇ-ਲੂਸਾਕ ਦੁਆਰਾ ਅਧਿਐਨ ਨਾਲ ਤੇਜ਼ਾਬਾਂ ਦੇ ਸੁਭਾਅ ਬਾਰੇ ਇਕ ਨਵਾਂ ਸਿਧਾਂਤ ਬਣ ਗਿਆ। ਅਗਲੇ ਕੰਮ ਵਿਚ ਗੇ-ਲੂਸਾਕ ਨੇ ਪਰੂਸਿਕ ਐਸਿਡ (ਹਾਈਡ੍ਰੋਸਾਇਆਨਿਕ ਐਸਿਡ ਜਾਂ ਹਾਈਡ੍ਰੋਜਨ ਸਾਇਆਨਾਈਡ) ਨੂੰ ਕੇਵਲ ਕਾਰਬਨ, ਹਾਈਡ੍ਰੋਜਨ ਅਤੇ ਨਾਈਟ੍ਰੋਜਨ ਦਾ ਬਣਿਆ ਦੱਸਿਆ। ਸੰਨ 1815 ਵਿਚ ਇਸ ਨੇ ਸਾਇਐਨੋਜੈਨ ਗੈਸ ਦੀ ਪਛਾਣ ਕੀਤੀ ਅਤੇ ਦੱਸਿਆ ਕਿ ਇਕ ਕਾਰਬਨ ਪਰਮਾਣੂ ਅਤੇ ਇਕ ਨਾਈਟ੍ਰੋਜਨ ਪਰਮਾਣੂ ਮਿਲ ਕੇ ਇਕ ਯੋਗਿਕ ਰੈਡੀਕਲ ਵਾਂਗ ਕਿਰਿਆ ਕਰਦੇ ਹਨ ਅਰਥਾਤ ਰਸਾਇਣਿਕ ਕਿਰਿਆਵਾਂ ਵਿਚ ਪਰਮਾਣੂਆਂ ਦਾ ਗਰੁੱਪ ਕਿਰਿਆ ਕਰਦਾ ਹੈ।

ਗੇ-ਲੂਸਾਕ ਦੀਆਂ ਹੋਰ ਖੋਜਾਂ ਵਿਚ ਬਨਸਪਤੀ ਅਤੇ ਲੂਣਾਂ ਦੀ ਘੁਲਣਸ਼ੀਲਤਾ ਤੇ ਅਸਰ ਅਤੇ ਆਇਤਨੀ ਵਿਸ਼ਲੇਸ਼ਣ ਮਹੱਤਵਪੂਰਨ ਯੋਗਦਾਨ ਹਨ। ਸੰਨ 1832 ਵਿਚ ਇਸ ਨੇ ਪ੍ਰੋਫ਼ੈਸਰੀ ਛਡ ਦਿੱਤੀ ਅਤੇ ਪੈਰਿਸ ਵਿਖੇ ਕੈਮਿਸਟਰੀ ਦੀ ਚੇਅਰ ਸਵੀਕਾਰ ਕਰ ਲਈ। ਇਹ ਕਈ ਥਾਵਾਂ ਤੇ ਤਕਨੀਕੀ ਸਲਾਹਕਾਰ ਵੀ ਰਿਹਾ। ਇਸ ਨੇ ਉਦਯੋਗਿਕ ਰਸਾਇਣਿਕ ਵਿਧੀਆਂ ਵਿਚ ਸੁਧਾਰ ਲਈ ਕਾਫ਼ੀ ਸੁਝਾਅ ਦਿੱਤੇ।

ਇਹ ਸੰਨ 1831, 1834 ਅਤੇ 1837 ਵਿਚ ਡਿਪਟੀਆਂ ਦੇ ਚੈਂਬਰ ਲਈ ਚੁਣਿਆ ਗਿਆ। ਸੰਨ 1831 ਵਿਚ ਇਸ ਨੇ ਲੂਈ ਫ਼ਿਲਿਪ ਦੁਆਰਾ ਦਿੱਤੀ ਲਾਰਡ ਦੀ ਪਦਵੀ ਮਨਜ਼ੂਰ ਕਰ ਲਈ ਸੀ ਜਦੋਂ ਕਿ ਕਈ ਸਾਲ ਪਹਿਲਾਂ ਚਾਰਲਸ ਦਸਵੇਂ ਤੋਂ ਇਹੀ ਪਦਵੀ ਲੈਣ ਤੋਂ ਇਨਕਾਰ ਕਰ ਦਿੱਤਾ ਸੀ।

ਅੰਤ ਵਿਚ 9 ਮਈ, 1850 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 155

**ਗੇਲੈਂਨ, ਕਲੀਮੈਨਸ ਆੱਗਸਟ** : ਇਹ ਜਰਮਨੀ ਵਿਚ ਮੂਨਸਟਰ ਵਿਖੇ ਕੈਥੋਲਿਕ ਪਾਦਰੀ ਸੀ ਅਤੇ ਨਾਜ਼ੀਵਾਦ ਦਾ ਵਿਰੋਧੀ ਹੋਣ ਕਰਕੇ ਬਹੁਤ ਉੱਘਾ ਸੀ। ਇਸ ਦਾ ਜਨਮ 16 ਮਾਰਚ, 1878 ਨੂੰ ਡਿੰਕਲੇਟ (ਹੁਣ ਪੱਛਮੀ ਜਰਮਨੀ ਵਿਚ) ਵਿਖੇ ਹੋਇਆ। ਸੰਨ 1904 ਵਿਚ ਇਸ ਦੀ ਪਾਦਰੀ ਪਦ ਤੇ ਨਿਯੁਕਤੀ ਹੋਈ ਅਤੇ ਇਸ ਨੇ ਆਪਣੀ ਪਹਿਲੀ ਰਚਨਾ 'Pest des Laizismus und ihre Erscheinungsformen' ਪ੍ਰਕਾਸ਼ਿਤ ਕੀਤੀ। ਇਸ ਵਿਚ ਇਸ ਨੇ ਪਹਿਲੇ ਮਹਾਂ-ਯੁੱਧ ਦੇ ਮਗਰੋਂ ਦੀ ਜਰਮਨੀ ਦੀ ਨਾਸਤਿਕਤਾ ਤੇ ਦੁੱਖ ਪਰਗਟ ਕੀਤਾ। ਸੰਨ 1933 ਵਿਚ ਇਹ ਮੂਨਸਟਰ ਦਾ ਮੁੱਖ ਪਾਦਰੀ ਬਣ ਗਿਆ ਅਤੇ ਐਡਾਲਫ਼ ਹਿਟਲਰ ਦੇ ਨਿਜ਼ਾਮ ਦਾ ਕਰੜਾ ਆਲੋਚਕ ਬਣਿਆ।

ਨਾਜ਼ੀਆਂ ਦੇ ਜਾਤੀਵਾਦ ਤੇ ਸਰਬਸੱਤਾਵਾਦ ਦੇ ਵਿਰੁੱਧ ਗੇਲੈਨ ਦੀ ਲੜਾਈ 1934 ਦੇ ਈਸਟਰ ਪੂਰਬ ਤੋਂ ਆਰੰਭ ਹੋ ਕੇ ਲਗਾਤਾਰ ਚਲਦੀ ਰਹੀ। ਜਦੋਂ ਇਸ ਨੇ ਮਹਿਸੂਸ ਕੀਤਾ ਕਿ ਜਰਮਨ ਡਿਕਟੇਟਰ ਹਿਟਲਰ ਨੇ 1933 ਵਿਚ ਪੋਪ ਨਾਲ ਹੋਈ ਧਰਮ-ਸੰਧੀ ਨੂੰ ਭੰਗ ਕਰ ਦਿੱਤਾ ਹੈ ਤਾਂ ਇਸ ਨੇ ਸਿੱਧੇ ਹਿਟਲਰ ਨੂੰ ਹੀ ਸ਼ਿਕਾਇਤਾਂ ਕੀਤੀਆਂ। ਨਵੰਬਰ, 1936 ਵਿਚ ਜਦੋਂ ਓਲਤਨਬਰਗ ਦੀ ਸਰਕਾਰ ਨੇ ਈਸਾ ਦੇ ਸੂਲੀ ਤੇ ਚੜ੍ਹੇ ਚਿੱਤਰਾਂ ਨੂੰ ਸਾਰੇ ਸਕੂਲਾਂ ਵਿਚੋਂ ਉਤਾਰ ਦਿੱਤਾ ਤਾਂ ਇਸ ਦੇ ਵਿਰੋਧ ਨੇ ਲੋਕਾਂ ਦੇ ਦਿਲਾਂ ਵਿਚ ਭੜਕੀ ਅੱਗ ਲਈ ਚਿੰਗਾਰੀ ਦਾ ਕੰਮ ਕੀਤਾ ਤੇ ਅੰਤ ਵਿਚ ਇਹ ਆਦੇਸ਼ ਵਾਪਸ ਲੈ ਲਿਆ ਗਿਆ। ਜੁਲਾਈ-ਅਗਸਤ, 1941 ਵਿਚ ਧਾਰਮਿਕ ਸੰਪਤੀਆਂ ਤੇ ਸਰਕਾਰੀ ਕਬਜ਼ਾ ਕਰਨ ਅਤੇ ਬੀਮਾਰ ਤੇ ਬੇਕਾਰ ਹੋਏ ਬੁੱਢਿਆਂ ਦੇ ਬੇਰਹਿਮੀ ਨਾਲ ਕਤਲ ਨੂੰ ਦੇਖ ਕੇ ਗੇਲੈਂਨ ਨੇ ਇਸ ਬੇਨਿਯਮੀ ਦੇ ਖਿਲਾਫ਼ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ। ਨਤੀਜੇ ਵਜੋਂ ਇਹ ਰਹਿਮਦਿਲੀ ਵਾਲਾ ਕਤਲੇਆਮ ਕੁਝ ਚਿਰ ਲਈ ਰੁਕ ਗਿਆ। ਬਾਅਦ ਵਿਚ ਨਾਜ਼ੀ ਇਸ ਨੂੰ ਫ਼ਾਂਸੀ ਦੇਣ ਦਾ ਵਿਚਾਰ ਕਰ ਰਹੇ ਸਨ ਪਰ ਇਹ ਫ਼ੈਸਲਾ ਦੂਜੇ ਸੰਸਾਰ-ਯੁੱਧ ਨੂੰ ਜਿੱਤ ਲੈਣ ਤੱਕ ਰੋਕ ਲਿਆ ਗਿਆ। 18 ਫ਼ਰਵਰੀ, 1946 ਨੂੰ ਇਹ ਰੋਮਨ ਕੈਥੋਲਿਕ ਚਰਚ ਦਾ ਕਾਰਡੀਨਲ ਬਣਿਆ।

22 ਮਾਰਚ, 1946 ਨੂੰ ਮੂਨਸਟਰ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. 9 : 1084; ਐਨ. ਬ੍ਰਿ. ਮਾ. 4 : 385

**ਗੇਵਾਰਾ, ਆਨਟੋਨੀਓ ਦਾ** : ਇਹ ਸਪੇਨ ਦਾ ਸ਼ਾਹੀ ਪ੍ਰਚਾਰਕ ਅਤੇ ਬਹੁਤ ਵੱਡਾ ਵਿਦਵਾਨ ਸੀ। ਸੰਨ 1529 ਵਿਚ ਲਿਖੀ ਆਪਣੀ ਉਪਦੇਸ਼ਾਤਮਕ ਪੁਸਤਕ 'Reloj de principal o libro aureo del emperador Marco Aurelio' ਜਿਸ ਦੇ ਦੋ ਅੰਗਰੇਜ਼ੀ ਅਨੁਵਾਦ 'The Golden Boke of Marcus Aurelius' 1535 ਅਤੇ 'The Diall of Princes' 1557 ਵੱਖ ਵੱਖ ਵਿਅਕਤੀਆਂ ਨੇ ਕੀਤੇ ਜੋ 16ਵੀਂ ਸਦੀ ਵਿਚ ਸਭ ਤੋਂ ਵੱਧ ਪ੍ਰਭਾਵਸ਼ਾਲੀ ਸਿੱਧ ਹੋਈ। ਇਸ ਵਿਚ ਇਕ ਨਮੂਨੇ ਦਾ ਹੁਕਮਰਾਨ ਘੜ ਕੇ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ। ਸਪੇਨ ਤੋਂ ਇਲਾਵਾ ਹੋਰ ਦੇਸ਼ਾਂ ਵਿਚ ਵੀ ਇਸ ਪੁਸਤਕ ਦੀ ਬੜੀ ਪ੍ਰਸ਼ੰਸਾ ਹੋਈ ਅਤੇ ਅਨੁਵਾਦ ਕੀਤਾ ਗਿਆ।

ਗੇਵਾਰਾ 1528 ਵਿਚ ਪਾਦਰੀ ਬਣਿਆ ਅਤੇ ਛੇਤੀ ਹੀ ਚਾਰਲਸ ਪੰਜਵੇਂ ਦੇ ਦਰਬਾਰੀ ਪ੍ਰਚਾਰਕ ਦੇ ਰੁਤਬੇ ਤੇ ਪਹੁੰਚ ਗਿਆ। ਬਾਦਸ਼ਾਹ ਦੇ ਰਸੂਖ਼ ਕਰਕੇ ਇਸ ਨੂੰ ਗਵਾਦੀਸ਼ ਅਤੇ ਮੋਨਦੋਨਾਈ ਏਦੋ ਦਾ ਬਿਸ਼ਪ ਨਿਯੁਕਤ ਕੀਤਾ ਗਿਆ। ਇਸ ਦੀ ਲਿਖਤ ਬੜੀ ਪ੍ਰਭਾਵਸ਼ਾਲੀ ਸੀ ਅਤੇ ਇਸ ਨੇ ਬੜੇ ਤੁੱਛ ਵਿਸ਼ਿਆਂ ਉਤੇ ਲਿਖਿਆ ਜਿਸ ਦੁਆਰਾ ਇਸ ਨੇ ਆਪਣੀ ਸਿਆਣਪ ਅਤੇ ਸ਼ਬਦਾਵਲੀ ਨੂੰ ਲੋਕਾਂ ਸਾਹਮਣੇ ਪੇਸ਼ ਕੀਤਾ 'Epistolas familiares', 'Menosprecio de cortey alabonza de aldea', ਅਤੇ 'La decada de Cesares' ਇਸ ਦੀਆਂ ਹੋਰ ਮੁੱਖ ਰਚਨਾਵਾਂ ਹਨ। ਇਸ ਦੀਆਂ ਰਚਨਾਵਾਂ ਨੂੰ ਹੁਣ ਇਤਿਹਾਸਕ ਮਹੱਤਤਾ ਵੀ ਪ੍ਰਾਪਤ ਹੈ। ਇਹ ਚਾਰਲਸ ਪੰਜਵੇਂ ਦੇ ਦਰਬਾਰ ਵਿਚ ਪ੍ਰਚੱਲਤ ਸ਼ੌਕਾਂ ਦਾ ਨਿਰੂਪਣ ਕਰਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 782

**ਗੈਸ** : ਇਹ ਮਾਦੇ ਦਾ ਇਕ ਫ਼ੇਜ਼ ਹੈ ਜਿਹੜਾ ਕਿ ਸਾਪੇਖ਼ਕ ਤੌਰ ਤੇ ਘੱਟ ਘਣਤਾ, ਵਧੇਰੇ ਤਰਲਤਾ ਅਤੇ ਕਠੋਰਤਾ ਦੀ ਘਾਟ ਦਾ ਸੰਕੇਤਕ ਹੈ। ਜਿਸ ਬਰਤਨ ਵਿਚ ਗੈਸ ਹੁੰਦੀ ਹੈ, ਉਸ ਨੂੰ ਭਰਨ ਲਈ ਇਹ ਬੜੀ ਤੇਜ਼ੀ ਨਾਲ ਫੈਲਦੀ ਹੈ। ਆਮ ਕਰਕੇ ਦਬਾਉ ਜਾਂ ਤਾਪਮਾਨ ਵਿਚ ਥੋੜ੍ਹੀ ਤਬਦੀਲੀ ਨਾਲ ਗੈਸ ਦੇ ਆਇਤਨ ਵਿਚ ਕਾਫ਼ੀ ਫ਼ਰਕ ਪੈ ਜਾਂਦਾ ਹੈ। ਅਵਸਥਾ ਸਮੀਕਰਨ ਤੋਂ ਗੈਸ ਦੇ ਦਬਾਉ, ਆਇਤਨ ਅਤੇ ਤਾਪਮਾਨ ਵਿਚਕਾਰ ਸਬੰਧ ਦਾ ਪਤਾ ਲਗਦਾ ਹੈ। ਕ੍ਰਿਸਟਲ ਦੇ ਮੁਕਾਬਲੇ ਇਕ ਗੈਸ ਦੇ ਕਣਾਂ ਵਿਚ ਲੰਬਾ ਰੇਂਜ ਆਰਡਰ ਨਹੀਂ ਹੁੰਦਾ ਕਾਫ਼ੀ ਉਚੇ ਤਾਪਮਾਨਾਂ ਅਤੇ ਕਾਫ਼ੀ ਨੀਵੇਂ ਦਬਾਉ ਉਤੇ ਸਾਰੇ ਪਦਾਰਥ ਆਦਰਸ਼ ਗੈਸ ਜਾਂ ਪੂਰਨ ਗੈਸ ਅਵਸਥਾ-ਸਮੀਕਰਨ ਦੀ ਪਾਲਣਾ ਕਰਦੇ ਹਨ।

$$PV = RT$$

ਇਥੇ P ਦਬਾਉ, T ਪਰਮ ਤਾਪਮਾਨ, V ਮੋਲਰ (ਗ੍ਰਾਮ-ਅਣੂਕ) ਆਇਤਨ ਅਤੇ R ਗੈਸ ਸਥਿਰ-ਅੰਕ ਹੈ। ਪਰਮ ਤਾਪਮਾਨ 'T' (ਕੈਲਵਿਨ ਪੈਮਾਨੇ ਉਤੇ) ਸੈਂਟੀਗ੍ਰੇਡ ਪੈਮਾਨੇ ਉਤੇ ਤਾਪਮਾਨ 't' ਨਾਲ ਇਸ ਤਰ੍ਹਾਂ ਸਬੰਧਿਤ ਹੈ :—

$$T = t + 273.16$$

ਗੈਸ ਸਥਿਰ-ਅੰਕ $R = 82.0567$

$$\frac{\text{ਸੈਂਟੀਮੀਟਰ}^3 - \text{ਵਾਯੂਮੰਡਲ}}{\text{ਮੋਲ (Ok)}}$$

$$= 82.0544 \; \frac{\text{ਮਿਲੀਲਿਟਰ} - \text{ਵਾਯੂਮੰਡਲ}}{\text{ਮੋਲ (Ok)}}$$

$$\text{ਅਣਵੀਂ ਆਇਤਨ} = \frac{\text{ਅਣਵੀਂ ਭਾਰ}}{\text{ਗੈਸ ਘਣਤਾ}}$$

**ਮੂਲਕ (ਐਮਪਿਰੀਕਲ) ਅਵਸਥਾ-ਸਮੀਕਰਨਾਂ**—ਨੀਵੇਂ ਤਾਪਮਾਨ ਅਤੇ ਉਚੇ ਦਬਾਵਾਂ ਉਤੇ ਵਾਸਤਵਿਕ ਗੈਸ ਦੀ ਅਵਸਥਾ ਸਮੀਕਰਨ ਪੂਰਨ ਗੈਸ ਦੀ ਅਵਸਥਾ ਸਮੀਕਰਨ ਦੀ ਪਾਲਣਾ ਨਹੀਂ ਕਰਦੀ। ਵਾਸਤਵਿਕ ਗੈਸਾਂ ਦੇ ਲੱਛਣਾਂ ਬਾਰੇ ਕਈ ਐਮਪਿਰੀਕਲ

ਸਬੰਧ ਦਸੇ ਗਏ ਹਨ। ਆਮ ਕਰਕੇ ਹੇਠ ਲਿਖੇ ਸਮੀਕਰਨ ਵਰਤੇ ਜਾਂਦੇ ਹਨ :—

$$\left(p+\frac{a}{v^2}\right)(v-b) = RT$$ ਜੇ. ਵਾਨ ਡਰ ਵਾਲਜ਼ (1899)

$$\left(p+\frac{a}{Tv^2}\right)(v-b) = RT$$ ਪੀ. ਈ. ਐੱਮ. ਬੈਰਟਲੋ (1907)

$$\left(pe^{\frac{a}{VRT}}\right)(v-b) = RT$$ ਐੱਫ. ਡਾਈਟੈਰਿਕੀ (1899)

ਇਨ੍ਹਾਂ ਸਮੀਕਰਨਾਂ ਵਿਚ a ਅਤੇ b ਵਿਚਾਰ ਅਧੀਨ ਵਿਸ਼ੇਸ਼ ਪਦਾਰਥ ਦੇ ਲੱਛਣਿਕ ਸਥਿਰ-ਅੰਕ ਹਨ। ਗੁਣਾਤਮਕ ਪੱਖੋਂ ਅਣੂਆਂ ਦੇ ਨਿਸ਼ਚਿਤ ਆਕਾਰ ਕਾਰਨ b ਅਣਗਿਣਿਆ ਆਇਤਨ ਹੈ ਜਿਹੜਾ ਕਿ ਅਣੂਆਂ ਦੇ ਲਗਭਗ ਇਕ ਮੋਲ ਆਇਤਨ ਨਾਲੋਂ ਚਾਰ ਗੁਣਾਂ ਹੁੰਦਾ ਹੈ। ਸਥਿਰ-ਅੰਕ a ਅਣੂਆਂ ਵਿਚਕਾਰ ਆਕਰਸ਼ਣ ਬਲਾਂ ਦਾ ਪ੍ਰਭਾਵ ਦਰਸਾਉਂਦਾ ਹੈ। ਵਾਨ ਡਰ ਵਾਲਜ਼ ਗੈਸ ਦੀ ਅੰਦਰੂਨੀ ਊਰਜਾ ਹੁੰਦੀ ਹੈ।

ਇਕ ਵਾਸਤਵਿਕ ਗੈਸ ਦੇ ਵਿਉਂਤ-ਆਈਸੋਥਰਮਲ ਜਾਂ ਵਕ੍ਰ ਤਾਪਮਾਨ ਦੇ ਸਥਿਰ ਮੁੱਲਾਂ ਲਈ ਦਬਾਉ ਨੂੰ ਆਇਤਨ ਦਾ ਫੰਕਸ਼ਨ ਦਰਸਾਉਂਦੇ ਹੋਏ, ਚਿਤਰ 1 ਵਿਚ ਦਰਸਾਏ ਗਏ ਹਨ।




**ਚਿਤਰ 1. ਵਾਸਤਵਿਕ ਗੈਸ ਦੇ ਵਿਉਂਤ-ਆਈਸੋਥਰਮਲ। ਇਥੇ 'C' ਕ੍ਰਾਂਤਿਕ-ਬਿੰਦੂ ਹੈ। ਬਿੰਦੂ A ਅਤੇ B ਆਪੋ ਆਪਣੇ ਵਾਸ਼ਪ ਦਬਾਵਾਂ ਉਤੇ ਤਰਲ ਫ਼ੇਜ ਨਾਲ ਸਤੁੰਲਨ ਗੈਸ ਦਾ ਆਇਤਨ ਦੱਸਦੇ ਹਨ। ਇਸੇ ਤਰ੍ਹਾਂ D ਅਤੇ E ਗੈਸ ਫ਼ੇਜ ਨਾਲ ਸੰਤੁਲਨ ਤਰਲ ਦੇ ਆਇਤਨ ਹਨ।**

ਇਥੇ $T_1$ ਬਹੁਤ ਉੱਚਾ, $T_2$ ਥੋੜ੍ਹਾ ਘੱਟ ਅਤੇ $T_3$ ਕ੍ਰਾਂਤਿਕ ਤਾਪਮਾਨ ਹਨ। ਕ੍ਰਾਂਤਿਕ ਤਾਪਮਾਨ ਉਹ ਅਧਿਕਤਮ ਤਾਪਮਾਨ ਹੈ ਜਿਸ ਤੇ ਇਕ ਤਰਲ ਆਪਣੀ ਤਰਲ ਅਵਸਥਾ ਵਿਚ ਰਹਿ ਸਕਦਾ ਹੈ। ਅਰਥਾਤ ਦਬਾਉ ਨੂੰ ਨਾ ਗਿਣਦੇ ਹੋਏ ਕ੍ਰਾਂਤਿਕ ਜਾਂ ਵੱਧ ਤਾਪਮਾਨ ਉਤੇ ਕੇਵਲ ਗੈਸ ਫ਼ੇਜ ਹੀ ਹੋਂਦ ਵਿਚ ਰਹਿ ਸਕਦਾ ਹੈ। ਆਈਸੋਥਰਮ Tc ਉਤੇ ਕ੍ਰਾਂਤਿਕ ਬਿੰਦੂ C ਆ ਜਾਂਦਾ ਹੈ ਜਿਸ ਉਤੇ ਦਬਾਉ ਦਾ ਆਇਤਨ ਦੇ ਸਾਪੇਖੀ ਪਹਿਲਾ ਅਤੇ ਦੂਸਰਾ ਡੈਰੀਵੇਟਿਵ ਜ਼ੀਰੋ ਹੁੰਦਾ ਹੈ।

$$\left(\frac{\partial p}{\partial v}\right)_c = \left(\frac{\partial^2 p}{\partial v^2}\right)_c = 0$$

ਵਾਸ਼ਪ ਦਬਾਉ ਤੋਂ ਹੇਠਾਂ ਪਦਾਰਥ ਗੈਸ ਅਤੇ ਇਸ ਤੋਂ ਉਪਰ ਤਰਲ ਅਵਸਥਾ ਵਿਚ ਹੁੰਦਾ ਹੈ। ਵਾਸ਼ਪ ਦਬਾਉ ਉਤੇ ਗੈਸ ਅਤੇ ਤਰਲ ਦੋਵੇਂ ਫ਼ੇਜ਼ ਸੰਤੁਲਨ ਵਿਚ ਹੁੰਦੇ ਹਨ। ਉਪਰੋਕਤ ਐਮਪਿਰੀਕਲ ਅਵਸਥਾ ਸਮੀਕਰਨਾਂ ਦੇ ਇਕ ਆਈਸੋਥਰਮਲ ਉਤੇ ਆਇਤਨ ਦੇ ਸਾਪੇਖੀ ਦਬਾਉ ਦਾ ਪਹਿਲਾ ਅਤੇ ਦੂਸਰਾ ਡੈਰੀਵੇਟਿਵ ਜ਼ੀਰੋ ਹਨ। ਸਥਿਰ ਅੰਕ a ਅਤੇ D ਦੇ ਰੂਪ ਵਿਚ ਕ੍ਰਾਂਤਿਕ ਬਿੰਦੂ ਦੀ ਸਥਿਤੀ ਹੇਠ ਲਿਖੀ ਸਾਰਨੀ ਵਿਚ ਦਰਸਾਈ ਗਈ ਹੈ; ਜਿਥੋਂ $p_c$ ਅਤੇ $V_c$ ਕ੍ਰਾਂਤਿਕ ਤਾਪਮਾਨ ਉਤੇ ਦਬਾਉ ਅਤੇ ਆਇਤਨ ਹਨ।

| | ਵਾਨ ਡਰ ਵਾਲਜ਼ | ਬੈੱਰਟਲੋ | ਡਾਈਟੈਰਿਕੀ |
|---|---|---|---|
| $\phi c =$ | $\frac{a}{27b^2}$ | $\frac{9R}{216b^3}$ | $\frac{9}{4e^2b^2}$ |
| Vc = | 3b | 3b | 2b |
| Tc = | $\frac{8a}{27Rb}$ | $\left(\frac{8a}{27Rb}\right)^{1/2}$ | $\frac{9}{4Rb}$ |
| $\frac{pcvc}{RTc} =$ | 0.3750 | 0.3750 | 0.2706 |

ਵਾਸਤਵਿਕ ਗੈਸਾਂ ਲਈ $\frac{pcvc}{RTc}$ ਦੀਆਂ ਕੁਝ ਵਿਸ਼ੇਸ਼ ਕੀਮਤਾਂ ਇਸ ਤਰ੍ਹਾਂ ਹਨ :— ਨੋਬਲ (ਉੱਤਮ) ਗੈਸਾਂ ਲਈ 0.30 ਵਧੇਰੇ ਹਾਈਡ੍ਰੋਕਾਰਬਨਾਂ ਲਈ 0.27; ਅਮੋਨੀਆ ਲਈ 0.243 ਅਤੇ 0.232 ਪਾਣੀ ਲਈ।

ਕ੍ਰਾਂਤਿਕ ਤਾਪਮਾਨ ਤੋਂ ਥੱਲੇ ਵਾਲੀ ਅਵਸਥਾ ਦੀਆਂ ਵਿਸ਼ਲੇਸ਼ਣਾਤਮਕ ਸਮੀਕਰਨ (ਵਾਨ ਡਰ ਵਾਲਜ਼, ਬੈੱਰਟਲੋ ਜਾਂ ਡਾਈਟੈਰਿਕੀ ਸਮੀਕਰਨਾਂ) ਤੋਂ S-ਰੂਪੀ ਆਈਸੋਥਰਮਲ ਪ੍ਰਾਪਤ ਹੁੰਦੇ ਹਨ।




**ਚਿਤਰ 2. ਇਥੇ ਰੇਖਾ DOA ਵਾਸ਼ਪ ਦਬਾਉ ਦਸਦੀ ਹੈ। ਬਿੰਦੂ A ਤਰਲਫ਼ੇਜ਼ ਨਾਲ ਸੰਤੁਲਨ ਗੈਸ ਦਾ ਆਇਤਨ ਦੱਸਦਾ ਹੈ ਅਤੇ ਤਰਲ ਦਾ ਆਇਤਨ। ਵਕਰ DE ਦਾ ਸੈਗਮੈਂਟ (ਖੰਡ) ਤਰਲ ਦਾ ਵਾਧੂ ਪਸਾਰ ਦਸਦਾ ਹੈ। ਸੈਗਮੈਂਟ A B ਤੋਂ ਵਾਸ਼ਪ ਦੀ ਅਤਿ ਸੰਤ੍ਰਿਪਤੀ ਦਾ ਪਤਾ ਲਗਦਾ ਹੈ। ਸੈਗਮੈਂਟ EOB ਦਾ ਪ੍ਰਯੋਗਿਕ ਤੌਰ ਤੇ ਪਤਾ ਨਹੀਂ ਲੱਗ ਸਕਿਆ।**

ਤਾਪਗਤਿਕ ਵਿਚਾਰ ਅਨੁਸਾਰ ਵਾਸ਼ਪ-ਦਬਾਉ ਦਾ ਪਤਾ ਇਕ ਦੂਸਰੇ ਨੂੰ ਕੱਟਦੀਆਂ ਰੇਖਾਵਾਂ ਵਾਲੇ ਖੇਤਰ DEO ਦੇ ਖੇਤਰ AOB ਦੀ ਲੋੜੀਂਦੀ ਬਰਾਬਰੀ ਤੋਂ ਲਗਦਾ ਹੈ। ਸੰਤੁਲਨ ਦੀਆਂ ਹਾਲਤਾਂ ਹੇਠ ਇਸ ਆਈਸੋਥਰਮਲ ਵਿਚ A ਅਤੇ D ਵਿਚਕਾਰਲੇ

ਭਾਗ ਦਾ ਹੋਣਾ ਸੰਭਵ ਨਹੀਂ ਹੈ। ਜੇਕਰ ਗੈਸ ਨੂੰ ਇਕ ਦਮ ਦਬਾਇਆ ਜਾਵੇ ਤਾਂ AB ਦੇ ਨਾਲ ਨਾਲ ਦੇ ਬਿੰਦੂਆਂ ਦਾ ਪਤਾ ਉਦੋਂ ਤੱਕ ਲਾਇਆ ਜਾ ਸਕਦਾ ਹੈ ਜਦੋਂ ਤੱਕ ਕੰਡੈਂਸੇਸ਼ਨ ਨਿਊਕਲੀਅਸ ਤਰਲ ਫ਼ੇਜ਼ ਬਣਾਉਣ ਲਈ ਕਾਫ਼ੀ ਨਹੀਂ ਹੋ ਜਾਂਦੇ। ਇਸੇ ਤਰ੍ਹਾਂ ਜੇ ਕੋਈ ਤਰਲ ਇਕ ਦਮ ਜ਼ਿਆਦਾ ਫ਼ੈਲ ਜਾਵੇ ਤਾਂ DE ਦੇ ਨਾਲ ਨਾਲ ਬਿੰਦੂ ਥੋੜ੍ਹੇ ਥੋੜ੍ਹੇ ਸਮੇਂ ਲਈ ਰਹਿ ਸਕਦੇ ਹਨ। ਘੱਟ ਤਾਪਮਾਨ ਲਈ ਬਿੰਦੂ E ਤਰਲ ਤਣਾਉ-ਸਮਰੱਥਾ ਦੇ ਅਨੁਸਾਰੀ ਇਕ ਨੈਗੇਟਿਵ ਦਬਾਉ ਦਰਸਾਉਂਦਾ ਹੈ।

**ਅਨੁਸਾਰੀ ਹਾਲਤਾਂ (ਸੰਗਤ ਅਵਸਥਾਵਾਂ ਦਾ ਸਿਧਾਂਤ)**— ਮੁਢਲੇ ਅਧਿਐਨ ਤੋਂ ਇਹ ਵੇਖਿਆ ਗਿਆ ਸੀ ਕਿ ਕਈ ਪਦਾਰਥਾਂ ਦੀਆਂ ਅਵਸਥਾ ਸਮੀਕਰਨਾਂ ਗੁਣਾਤਮਕ ਤੌਰ ਤੇ ਇਕੋ ਜਿਹੀਆਂ ਹਨ ਅਤੇ ਅਸਥਿਰਾਂ ਦੀ ਸਰਲ ਸਕੇਲਿੰਗ ਦੁਆਰਾ ਸਹਿਸਬੰਧ ਕੀਤਾ ਜਾ ਸਕਦਾ ਹੈ। ਇਸ ਨਤੀਜੇ ਦੀ ਵਿਆਖਿਆ ਲਈ ਨਿਮਨ ਅੰਕਿਤ r ਦੁਆਰਾ ਸੰਕੇਤਿਤ ਪਰਿਵਰਤਿਤ ਜਾਂ ਵਿਸਤਾਰ ਰਹਿਤ ਅਸਥਿਰਾਂ ਦੀ ਪਰਿਭਾਸ਼ਾ ਹਰ ਅਸਥਿਰ ਨੂੰ ਇਸ ਦੀ ਕ੍ਰਾਂਤਿਕ ਬਿੰਦੂ ਉਤੇ ਕੀਮਤ ਦੁਆਰਾ ਵੰਡ ਕੇ ਕੀਤੀ ਜਾ ਸਕਦੀ ਹੈ :—

$$pr = p/pc$$

$$Tr = T/Tc$$

$$Vr = \frac{V}{vc}$$

ਸਰਲ ਭਾਸ਼ਾ ਵਿਚ ਅਨੁਸਾਰੀ ਅਵਸਥਾਵਾਂ ਦੇ ਸਿਧਾਂਤ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਜਾ ਸਕਦੀ ਹੈ :—'ਸਾਰੇ ਪਦਾਰਥਾਂ ਲਈ ਪਰਿਵਰਤਿਤ ਦਾਬ $p_r$ ਪਰਿਵਰਤਿਤ ਆਇਤਨ $v_r$ ਅਤੇ ਪਰਿਵਰਤਿਤ ਤਾਪਮਾਨ ਦਾ ਇਕੋ ਫੰਕਸ਼ਨ ਹੁੰਦਾ ਹੈ।' ਇਸ ਪਰਿਭਾਸ਼ਾ ਤੋਂ ਅਸੀਂ ਇਸ ਸਿੱਟੇ ਉਤੇ ਪੁੱਜਦੇ ਹਾਂ ਕਿ ਦਬੀਣਯੋਗਤਾ ਗੁਣਕ ਹੇਠਾਂ ਦਿੱਤਾ ਹੈ :—

$$z = \frac{pv}{RT}$$

ਪਰਿਵਰਤਿਤ ਦਾਬ ਅਤੇ ਪਰਿਵਰਤਿਤ ਤਾਪਮਾਨ ਦਾ ਇਕ ਸਰਬਵਿਆਪੀ ਫੰਕਸ਼ਨ ਹੈ। ਕ੍ਰਾਂਤਿਕ ਤਾਪਮਾਨ ਉਤੇ ਦਬੀਣਯੋਗਤਾ ਗੁਣਕ Zc ਵੀ ਇਕ ਸਰਬਵਿਆਪੀ ਸਥਿਰ-ਅੰਕ ਹੋਣਾ ਜ਼ਰੂਰੀ ਹੈ।

$$\text{ਦਬੀਣਯੋਗਤਾ ਗੁਣਕ}z = \frac{pv}{DRT}$$

ਨੂੰ ਤਾਪਮਾਨ T ਅਤੇ ਮੋਲਰ ਆਇਤਨ V ਦਾ ਫੰਕਸ਼ਨ ਮੰਨਿਆ ਜਾ ਸਕਦਾ ਹੈ। ਅਵਸਥਾ-ਸਮੀਕਰਨ ਦੇ ਵਿਰੀਅਲ-ਰੂਪ ਵਿਚ Z ਨੂੰ ਇਸ ਤਰ੍ਹਾਂ ਲਿਖਿਆ ਜਾ ਸਕਦਾ ਹੈ :—

$$z = 1 + \frac{B(T)}{v} + \frac{C(T)}{v^2} + \ldots\ldots\ldots$$

ਜਿਥੇ B(T), C(T) ..........

ਤਾਪਮਾਨ ਉਤੇ ਨਿਰਭਰ ਕਰਦੇ ਹਨ ਅਤੇ ਇਨ੍ਹਾਂ ਨੂੰ ਕ੍ਰਮਵਾਰ ਦੂਜਾ, ਤੀਜਾ ........ ਵਿਰੀਅਲ ਸਥਿਰ ਅੰਕ ਕਿਹਾ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 6 : 41

**ਗੈਸ ਉਦਯੋਗ** : ਘਰਾਂ ਅਤੇ ਉਦਯੋਗਾਂ ਵਿਚ ਤਾਪ ਅਤੇ ਉਰਜਾ ਸ੍ਰੋਤਾਂ ਦੀ ਵਰਤੋਂ ਲਈ ਉਤਪੰਨ ਕੀਤੀਆਂ ਜਾਂਦੀਆਂ ਗੈਸਾਂ ਵਿਚ ਨਿਰਮਿਤ ਗੈਸ (ਕੋਲ-ਗੈਸ, ਵਾਟਰ-ਗੈਸ, ਪ੍ਰੋਡਿਊਸਰ-ਗੈਸ, ਬਲਾਸਟ ਫ਼ਰਨੇਸ-ਗੈਸ), ਕੁਦਰਤੀ ਗੈਸ, ਅਤੇ ਦ੍ਰਵਿਤ ਪੈਟ੍ਰੋਲੀਅਮ ਗੈਸ ਸ਼ਾਮਲ ਹਨ। ਦੁਨੀਆ ਵਿਚ ਨਿਰਮਿਤ ਗੈਸ ਦੀ ਵਰਤੋਂ ਬਿਜਲੀ ਅਤੇ ਕੁਦਰਤੀ ਗੈਸ ਦੇ ਵਾਧੇ ਨਾਲ ਘਟ ਗਈ। ਸੰਨ 1960 ਦੇ ਮੁਢਲੇ ਦਹਾਕੇ ਵਿਚ ਨਿਰਮਿਤ ਗੈਸ ਤਿਆਰ ਕਰਨ ਵਾਲੇ ਮੁੱਖ ਦੇਸ਼ ਪੱਛਮੀ ਜਰਮਨੀ, ਬਰਤਾਨੀਆ, ਅਮਰੀਕਾ, ਜਾਪਾਨ, ਚੈਕੋਸਲੋਵਾਕੀਆ, ਪੂਰਬੀ ਜਰਮਨੀ, ਫ਼ਰਾਂਸ, ਬੈਲਜੀਅਮ, ਇਟਲੀ ਅਤੇ ਨੀਦਰਲੈਂਡ ਸਨ। ਨਿਰਮਿਤ ਗੈਸ ਦੀ ਮੁੱਖ ਵਰਤੋਂ ਘਰਾਂ ਅਤੇ ਗਲੀਆਂ ਵਿਚ ਰੌਸ਼ਨੀ ਕਰਨ ਲਈ ਕੀਤੀ ਜਾਂਦੀ ਸੀ। ਜਦੋਂ ਬਿਜਲੀ ਨੇ ਇਸ ਦੀ ਥਾਂ ਲੈ ਲਈ ਤਾਂ ਇਸ ਦੀ ਵਰਤੋਂ ਖਾਣਾ ਬਣਾਉਣ, ਸਪੇਸੀ ਤਾਪ ਅਤੇ ਉਦਯੋਗਿਕ ਭੱਠੀਆਂ ਲਈ ਸ਼ੁਰੂ ਹੋ ਗਈ। ਜ਼ਿਆਦਾਤਰ ਨਿਰਮਿਤ ਗੈਸ ਕੋਲੇ ਤੋਂ ਬਣਾਈ ਜਾਂਦੀ ਹੈ ਪਰੰਤੂ ਕੋਕ, ਤੇਲ ਜਾਂ ਕਈ ਹੋਰ ਪਦਾਰਥ ਵੀ ਇਸ ਨੂੰ ਤਿਆਰ ਕਰਨ ਲਈ ਵਰਤੇ ਜਾਂਦੇ ਹਨ। ਕਾਰਬਨੀਕਰਨ ਦੁਆਰਾ ਕੋਲੇ ਤੋਂ ਬਾਲਣ ਤਿਆਰ ਕੀਤੇ ਜਾਂਦੇ ਸਨ ਪਰੰਤੂ ਹੋਰ ਗੈਸੀ ਬਾਲਣ ਗੈਸੀਕਰਣ ਦੁਆਰਾ ਤਿਆਰ ਕੀਤੇ ਜਾਂਦੇ ਸਨ; ਜਿਵੇਂ ਕਿ ਵਾਟਰ-ਗੈਸ ਲਾਲ-ਸੁਰਖ਼ ਕੋਲੇ ਉਤੇ ਭਾਫ਼ ਪਾ ਕੇ ਅਤੇ ਨਿਰਮਿਤ ਗੈਸ, ਭਾਫ਼ ਮਿਲੀ ਗਰਮ ਹਵਾ ਕੋਲੇ ਜਾਂ ਕੋਕ ਦੀ ਡੂੰਘੀ ਤਹਿ ਉਤੇ ਪਾ ਕੇ ਤਿਆਰ ਕੀਤੀਆਂ ਜਾਂਦੀਆਂ ਹਨ। ਕੋਲ ਗੈਸ ਦਾ ਤਾਪਨ ਮੁੱਲ 500 ਬੀ. ਟੀ. ਯੂ. (ਬ੍ਰਿ. ਥਰਮਲ ਯੂਨਿਟ) ਪ੍ਰਤੀ ਘਣ ਫੁੱਟ ਅਤੇ ਵਾਟਰ ਗੈਸ ਦਾ 300 ਬੀ. ਟੀ. ਯੂ. ਪ੍ਰਤੀ ਘਣ ਫੁੱਟ ਦੇ ਲਗਭਗ ਹੈ, ਪਰੰਤੂ ਇਸ ਵਿਚ ਤੇਲ ਦੇ ਵਾਸ਼ਪ ਮਿਲਾ ਕੇ ਇਸ ਨੂੰ ਕੋਲ ਗੈਸ ਦੇ ਬਰਾਬਰ ਕੀਤਾ ਜਾ ਸਕਦਾ ਹੈ। ਪ੍ਰੋਡਿਊਸਰ ਗੈਸ ਦਾ ਤਾਪਨ ਮੁਲ120-160 ਬੀ. ਟੀ. ਯੂ. ਪ੍ਰਤੀ ਘਣ ਫੁੱਟ ਹੈ।

**ਗੈਸ ਦਾ ਨਿਰਮਾਣ**—ਕੋਲ ਗੈਸ ਨੂੰ ਜਦੋਂ ਪ੍ਰਦੀਪਕ ਦੇ ਤੌਰ ਤੇ ਵਰਤਿਆ ਜਾਂਦਾ ਹੈ ਤਾਂ ਇਹ ਵਿਸ਼ੇਸ਼ ਪੀਲੀ ਦੀਪਤ ਲਾਟ ਨਾਲ ਜਲਦੀ ਹੈ। ਕਿਹਾ ਜਾਂਦਾ ਹੈ ਕਿ ਸਭ ਤੋਂ ਪਹਿਲਾਂ ਇਸ ਗੁਣ ਬਾਰੇ ਬੈਲਜੀਅਮ ਦੇ ਜੀਨ ਪਿਰੇ ਮਿਨਕੈਲਰਜ਼, ਫ਼ਰਾਂਸ ਦੇ ਫੀਲਿਪ ਲਬਾਨ ਅਤੇ ਬਰਤਾਨੀਆ ਦੇ ਲਾਰਡ ਡਲਡੋਨਲਡ ਅਤੇ ਵਿਲਿਅਮ ਮਾਰਡਾੱਕ ਨੇ ਦਸਿਆ ਪਰੰਤੂ ਸਭ ਤੋਂ ਪਹਿਲਾਂ ਕੋਲ ਗੈਸ ਨੂੰ ਕਿਸੇ ਵੀ ਪੈਮਾਨੇ ਉਤੇ ਵਰਤਣ ਦਾ ਸਿਹਰਾ ਵਿਲਿਅਮ ਮਾਰਡਾੱਕ ਦੇ ਸਿਰ ਹੈ।

ਮਾਰਡਾੱਕ ਦੇ ਉਪਕਰਨ ਵਿਚ ਕੋਲਾ ਲੋਹੇ ਦੀ ਇਕ ਝੁਕੀ ਹੋਈ ਰਿਟਾੱਰਟ ਵਿਚ ਇਕ ਅੰਗੀਠੀ ਦੁਆਰਾ ਗਰਮ ਕੀਤਾ ਜਾਂਦਾ ਸੀ। ਸ਼ੁਰੂ ਸ਼ੁਰੂ ਵਿਚ ਢਲਵੇਂ ਲੋਹੇ ਦੀਆਂ ਰਿਟਾੱਰਟਾਂ ਦੀ ਵਰਤੋਂ ਕੀਤੀ ਜਾਂਦੀ ਸੀ। ਇਨ੍ਹਾਂ ਰਿਟਾੱਰਟਾਂ ਨੂੰ 600° ਤੋਂ 700° ਸੈਂ. ਤੱਕ ਗਰਮ ਕੀਤਾ ਜਾਂਦਾ ਸੀ। ਇਸ ਦਰਜੇ ਉਤੇ ਕਾਰਬਨੀਕਰਨ ਵਿਧੀ ਨਾਲ ਸਬੰਧਤ ਨਿਯਮਾਂ ਦਾ ਠੀਕ ਅੰਦਾਜ਼ਾ ਲਗ ਜਾਂਦਾ ਹੈ। 'ਕੋਲਾ' ਸ਼ਬਦ ਦੀ ਵਰਤੋਂ ਧਰਤੀ ਦੀ ਪੇਪੜੀ ਵਿਚ ਉਨ੍ਹਾਂ ਚਟਾਨਾਂ ਲਈ ਕੀਤੀ ਜਾਂਦੀ ਹੈ ਜਿਹੜੀਆਂ ਲੱਖਾਂ ਸਾਲ ਪਹਿਲਾਂ ਪੌਦਿਆਂ ਦੇ ਧਰਤੀ ਵਿਚ ਦਬ ਜਾਣ ਜਾਂ ਖੈ ਦੁਆਰਾ ਬਣੀਆਂ। ਇਸ ਲਈ ਕੋਲਾ ਕਾਰਬਨੀ ਪਦਾਰਥਾਂ ਦਾ ਇਕ ਕੰਪਲੈਕਸ ਮਿਸ਼ਰਨ ਹੈ ਜਿਸ ਦਾ ਪੂਰੀ ਤਰ੍ਹਾਂ ਪਤਾ ਨਹੀਂ ਲੱਗ ਸਕਿਆ। ਇਸ ਵਿਚ ਮੁੱਖ ਅੰਸ਼ ਕਾਰਬਨ, ਹਾਈਡ੍ਰੋਜਨ, ਆਕਸੀਜਨ ਅਤੇ ਥੋੜ੍ਹੀ ਮਾਤਰਾ ਨਾਈਟ੍ਰੋਜਨ, ਗੰਧਕ ਅਤੇ ਜਲਨਸ਼ੀਲ ਪਦਾਰਥ 'ਸੁਆਹ' ਹੁੰਦਾ ਹੈ। ਜਦੋਂ ਇਸ ਨੂੰ ਹਵਾ ਦੀ ਅਣਹੋਂਦ ਵਿਚ ਗਰਮ ਕੀਤਾ ਜਾਂਦਾ ਹੈ ਤਾਂ ਇਹ ਫ਼ਿਊਜ਼ ਹੋ ਜਾਂਦਾ ਹੈ ਅਤੇ ਅੰਸ਼ਕ ਤੌਰ ਤੇ ਇਸ ਦਾ ਅਪਘਟਨ ਹੋ ਜਾਂਦਾ ਹੈ। ਅਪਘਟਨ ਦੀਆਂ ਗੈਸੀ ਉਪਜਾਂ ਪਲਾਸਟਿਕ ਪੁੰਜ ਵਿਚੋਂ ਆਪਣਾ ਰਾਹ ਬਣਾ ਲੈਂਦੀਆਂ ਹਨ ਅਤੇ ਇਸ ਦੀ ਬਣਤਰ ਸ਼ਹਿਦ ਦੇ ਛੱਤੇ ਵਰਗੀ ਬਣ ਜਾਂਦੀ ਹੈ। ਜਿਉਂ ਜਿਉਂ ਪੁੰਜ ਦਾ ਤਾਪਮਾਨ ਵਧਦਾ ਹੈ ਤਾਂ ਕੋਲਾ ਘੱਟ ਪਿਘਲਣਯੋਗ ਹੋ ਜਾਂਦਾ ਹੈ ਅਤੇ ਮੁਸਾਮਦਾਰ ਠੋਸ ਵਿਚ ਬਦਲ ਜਾਂਦਾ ਹੈ। ਇਸ ਤੋਂ ਵੱਧ ਗਰਮ ਕਰਨ

ਨਾਲ ਇਸ ਵਿਚੋਂ ਜ਼ਿਆਦਾ ਗੈਸ ਨਿਕਲ ਜਾਂਦੀ ਹੈ ਅਤੇ ਕੋਕ ਸੁੰਗੜ ਕੇ ਸਖ਼ਤ ਹੋ ਜਾਂਦਾ ਹੈ। ਘੱਟ ਤਾਪਮਾਨ ਵਾਲੀਆਂ ਹਾਲਤਾਂ ਵਿਚ ਵਾਸ਼ਪਸ਼ੀਲ ਪਦਾਰਥ ਆਸਾਨੀ ਨਾਲ ਦ੍ਰਵਿਤ ਹੋਣ ਵਾਲਾ ਕੋਲਤਾਰੀ ਪਦਾਰਥ ਜਾਂ ਗੈਸੀ ਹਾਈਡ੍ਰੋਕਾਰਬਨਾਂ ਵਾਲਾ ਹੁੰਦਾ ਹੈ ਅਤੇ 800° ਸੈਂ. ਤੋਂ ਉਪਰ ਵਾਸ਼ਪਸ਼ੀਲ ਪਦਾਰਥ ਮੁੱਖ ਤੌਰ ਤੇ ਹਾਈਡ੍ਰੋਜਨ ਅਤੇ ਕੁਝ ਕੁ ਕਾਰਬਨ ਮਾਨੋਆਕਸਾਈਡ ਹੁੰਦੇ ਹਨ। ਇਸ ਤਰ੍ਹਾਂ ਨਿਰਮਾਣ ਵਿਧੀ ਵਿਚ ਮੁੱਖ ਤੌਰ ਤੇ ਗਰਮ ਕਰਨ ਨਾਲ ਵਾਸ਼ਪਸ਼ੀਲ ਉਪਜਾਂ ਨੂੰ ਬਾਹਰ ਕਢਿਆ ਜਾਂਦਾ ਹੈ ਅਤੇ ਮਗਰੋਂ ਪ੍ਰਾਪਤੀ ਲਈ ਰਿਟਾੱਰਟ ਵਿਚ ਕੋਕ ਦਾ ਠੋਸ ਬਚ ਜਾਂਦਾ ਹੈ।

ਵਾਸ਼ਪਸ਼ੀਲ ਪਦਾਰਥ ਜਾਂ ਅਣਸੋਧੀਆਂ (ਕੱਚੀਆਂ) ਗੈਸਾਂ 700°–800° ਸੈਂ. ਉਤੇ ਰਿਟਾੱਰਟ ਵਿਚੋਂ ਬਾਹਰ ਨਿਕਲਦੀਆਂ ਹਨ ਅਤੇ ਇਸ ਤਾਪਮਾਨ ਉਤੇ ਗੈਸ ਪੂਰਨ ਤੌਰ ਤੇ ਭਾਫ਼ ਦ੍ਰਵਣਯੋਗ ਕੋਲਤਾਰੀ ਵਾਸ਼ਪਾਂ, ਹਾਈਡ੍ਰੋਕਾਰਬਨਾਂ, ਕੁਝ ਗੰਧਕ ਮਿਲੀਆਂ ਗੈਸਾਂ, ਕੁਝ ਹਾਈਡ੍ਰੋਜਨ ਸਾਇਆਨਾਈਡ ਅਤੇ ਅਮੋਨੀਆ ਨਾਲ ਚਾਰਜ ਹੋਈ ਹੁੰਦੀ ਹੈ। ਗਾਹਕਾਂ ਕੋਲ ਜਾਣ ਤੋਂ ਪਹਿਲਾਂ ਇਸ ਗੈਸ ਵਿਚੋਂ ਇਹ ਅੰਸ਼ ਦੂਰ ਕਰਨੇ ਜ਼ਰੂਰੀ ਹਨ।

ਮੇਨ ਵਿਚ ਇਕੱਤਰ ਕਰਨ ਤੋਂ ਪਹਿਲਾਂ ਗੈਸਾਂ ਨੂੰ ਠੰਢਾ ਕੀਤਾ ਜਾਂਦਾ ਹੈ ਤਾਂ ਜੋ ਦ੍ਰਵਣ ਹੋ ਸਕੇ ਅਤੇ ਮਗਰੋਂ ਇਨ੍ਹਾਂ ਨੂੰ ਪਾਣੀ ਨਾਲ ਧੋਤਾ ਜਾ ਸਕੇ। ਦ੍ਰਵਣ ਵਾਲੇ ਜਾਂ ਧੋਣ ਵਾਲੇ ਪਾਣੀ ਵਿਚ ਕੁਝ ਕੁ ਅਮੋਨੀਆ ਅਤੇ ਦੂਸਰੇ ਅੰਸ਼ ਘੁਲ ਕੇ ਅਮੋਨੀਆ ਲਿਕਰ ਬਣਾਉਂਦੇ ਹਨ। ਦ੍ਰਵਣ ਕਿਰਿਆ ਦੇ ਸਿੱਟੇ ਵਜੋਂ ਵਾਸ਼ਪਸ਼ੀਲ ਪਦਾਰਥ ਤਿੰਨ ਭਾਗਾਂ ਅਰਥਾਤ ਟਾਰ (ਲੁੱਕ) ਅਤੇ ਅਮੋਨੀਆ ਲਿਕਰ ਦੋ ਭਾਗ ਅਤੇ ਗੈਸ ਇਕ ਭਾਗ ਵਿਚ ਵੰਡਿਆ ਜਾਂਦਾ ਹੈ।

ਗੈਸ, ਕੋਕ, ਟਾਰ (ਲੁੱਕ) ਅਤੇ ਤਰਲ ਦੀ ਮਾਤਰਾ ਕਾਰਬਨੀਕਰਨ ਦੀ ਵਿਧੀ ਅਤੇ ਕਾਰਬਨੀਕ੍ਰਿਤ ਕੋਲੇ ਅਨੁਸਾਰ ਬਦਲਦੀ ਰਹਿੰਦੀ ਹੈ। ਸਾਰਨੀ (1) ਵਿਚ ਕਾਰਬਨੀਕਰਨ ਦੇ ਢੰਗ ਅਨੁਸਾਰ ਕੋਲ ਗੈਸ ਦੀ ਰਚਨਾ ਦਰਸਾਈ ਗਈ ਹੈ :—

**ਸਾਰਨੀ (1) ਕੋਲ ਗੈਸ ਦੀ ਰਚਨਾ**

| ਗੈਸਾਂ | ਉੱਚ ਤਾਪਮਾਨ | | | ਘੱਟ ਤਾਪਮਾਨ |
|---|---|---|---|---|
| | ਖਿਤਿਜੀ ਰਿਟਾੱਰਟ | ਖੜ੍ਹੇ ਦਾਅ ਰਿਟਾੱਰਟਾਂ ਬਿਨਾਂ ਭਾਫ਼ | ਭਾਫ਼ ਨਾਲ | |
| ਕਾਰਬਨ ਡਾਈਆਕਸਾਈਡ | 2.0% | 2.2% | 3.4% | 4.5% |
| ਅਸੰਤ੍ਰਿਪਤ ਹਾਈਡ੍ਰੋਕਾਰਬਨ | 3.1% | 2.3% | 1.8% | 3.8% |
| ਆਕਸੀਜਨ | 0.5% | 0.4% | 0.7% | 0.2% |
| ਕਾਰਬਨ ਮਾਨੋਆਕਸਾਈਡ | 8.0% | 10.3% | 15.1% | 8.3% |
| ਹਾਈਡ੍ਰੋਜਨ | 50.6% | 49.5% | 49.3% | 29.1% |
| ਮੀਥਨ | 28.1% | 28.5% | 21.2% | 49.1% |
| ਨਾਈਟ੍ਰੋਜਨ | 7.7% | 6.8% | 8.5% | 5.0% |

ਟਾਰ ਵਿਚ 61.3% ਪਿੱਚ (ਲੁੱਕ), ਕ੍ਰੀਓਜ਼ੋਟ ਤੇਲ 13%, ਕਾਰਬੋਲਿਕ ਐਸਿਡ 12.1%, ਹਲਕੇ ਤੇਲ 9.4%, ਅਣਸੋਧਿਆ ਨੈਫੱਥਾ 2.6% ਅਤੇ ਪਾਣੀ 1.6% ਹੁੰਦਾ ਹੈ। ਜਦੋਂ ਖ਼ਿਤਿਜੀ ਰਿਟਾੱਰਟਾਂ ਦੀ ਵਰਤੋਂ ਕੀਤੀ ਜਾਂਦੀ ਹੈ ਤਾਂ ਲਿਕਰ ਵਿਚੋਂ 100 ਮਿ. ਮੀ.ਪਿਛੇ 1.5 ਗ੍ਰਾ. ਯੋਗਿਕੀਕ੍ਰਿਤ ਅਮੋਨੀਆ 0.5 ਗ੍ਰਾ. ਮੁਕਤ ਅਮੋਨੀਆ, 0.25 ਗ੍ਰਾ. ਸਲਫ਼ਾਈਡ (ਹਾਈਡ੍ਰੋਜਨ ਸਲਫ਼ਾਈਡ ਦੇ ਰੂਪ ਵਿਚ) 0.01 ਗ੍ਰਾ. ਸਾਇਆਨਾਈਡ (ਹਾਈਡ੍ਰੋਜਨ ਸਾਇਆਨਾਈਡ ਦੇ ਰੂਪ ਵਿਚ( 0.1 ਗ੍ਰਾ. ਥਾਇਓਸਾਇਆਨੇਟ ਅਤੇ 0.25 ਗ੍ਰਾ. ਫ਼ੀਨੋਲ ਪ੍ਰਾਪਤ ਹੁੰਦੇ ਹਨ। ਟਾਰ ਲਿਕਰ ਅਤੇ ਗੈਸ ਦੀ ਮਾਤਰਾ ਅਤੇ ਰਚਨਾਵਾਂ ਦਾ ਪਤਾ ਲਾਉਣ ਦੀਆਂ ਭਿੰਨ ਭਿੰਨ ਹਾਲਤਾਂ ਵਿਚੋਂ ਕੋਲੇ ਦਾ ਕਾਰਬਨੀਕਰਨ ਕਰਨ ਵਾਲਾ ਤਾਪਮਾਨ ਮਹੱਤਵਪੂਰਨ ਹੈ।

**ਰਿਟਾੱਰਟਾਂ**—ਲੋਹੇ ਦੀ ਰਿਟਾੱਰਟਾਂ ਦੁਆਰਾ ਉਤਪੰਨ ਗੈਸ ਦਾ ਆਇਤਨ ਦ੍ਰਿਸ ਪਦਾਰਥ ਦੇ ਗੁਣਾਂ ਦੁਆਰਾ ਸੀਮਿਤ ਸੀ। ਮਗਰੋਂ ਲੋਹੇ ਦੀ ਥਾਂ ਅੱਗ-ਸਹਿ ਮਿੱਟੀ ਦੀ ਵਰਤੋਂ ਸ਼ੁਰੂ ਹੋ ਗਈ ਜਿਸ ਲਈ ਕਾਫ਼ੀ ਉੱਚਾ ਤਾਪਮਾਨ ਉਚਿੱਤ ਸੀ। ਇਸ ਤੋਂ ਮਗਰੋਂ ਕੁਝ ਸੁਧਾਰ ਉਦੋਂ ਹੋਏ ਜਦੋਂ ਇਨ੍ਹਾਂ ਰਿਟਾੱਰਟਾਂ ਨੂੰ ਗਰਮ ਕਰਨ ਲਈ ਗੈਸ ਫਾਇਰਿੰਗ ਅਤੇ ਪੁਨਰ ਪ੍ਰਾਪਤ ਸਿਧਾਂਤ ਦੀ ਵਰਤੋਂ ਹੋਣ ਲੱਗੀ।

ਰੀਕਿਊਪ੍ਰੇਟਿਵ (ਪੁਨਰ-ਪ੍ਰਾਪਤੀ ਢੰਗ)—ਰੀਕਿਊਪ੍ਰੇਟਿਵ ਰਿਟਾੱਰਟ ਦਾ ਸਿਧਾਂਤ ਚਿੱਤਰ ਤੋਂ ਬਿਲਕੁਲ ਸਪੱਸ਼ਟ ਹੈ।



**ਚਿੱਤਰ 1. ਛੇ ਖਿਤਿਜੀ ਰਿਟਾੱਰਟਾਂ ਦੀ ਇਕ ਸੈਟਿੰਗ ਦਾ ਕ੍ਰਾੱਸ ਸੈਕਸ਼ਨ ਅਤੇ ਲਾਂਗੀਚਿਊਡੀਨਲ ਸੈਕਸ਼ਨ।**

ਇਨ੍ਹਾਂ ਰਿਟਾੱਰਟਾਂ ਨੂੰ ਪ੍ਰੋਡਿਊਸਰ ਗੈਸ ਦੁਆਰਾ ਗਰਮ ਕੀਤਾ ਜਾਂਦਾ ਹੈ। ਇਨ੍ਹਾਂ ਵਿਚ ਵੇਸਟ ਗੈਸਾਂ (ਫ਼ਾਲਤੂ ਗੈਸਾਂ) ਮੁੜ ਰੀਕਿਊਪ੍ਰੇਟਰ (ਪੁਨਰ-ਪ੍ਰਾਪਕ) ਵੱਲ ਆ ਜਾਂਦੀਆਂ ਹਨ। ਇਸ ਤਰ੍ਹਾਂ ਇਨ੍ਹਾਂ ਤੋਂ ਕੁਝ ਤਾਪ ਪ੍ਰਾਪਤ ਕਰਕੇ ਜਾਣ ਵਾਲੀ ਹਵਾ ਵਿਚ ਮਿਲਾ ਦਿੱਤਾ ਜਾਂਦਾ ਹੈ। ਇਸ ਢੰਗ ਨਾਲ ਪ੍ਰਤੀ ਟਨ ਕੋਲੇ ਤੋਂ ਔਸਤਨ ਗੈਸ ਪ੍ਰਾਪਤੀ 10,000 ਘਣ ਫੁੱਟ ਹੈ। ਇਸ ਢੰਗ ਨਾਲ ਬਾਲਣ ਦੀ ਬੱਚਤ ਵੀ ਹੁੰਦੀ ਹੈ। ਇਸ ਢੰਗ ਵਿਚ ਵਧੇਰੇ ਮਜ਼ਦੂਰੀ ਦੀ ਕਮੀ ਨੂੰ ਕੁਝ-ਕੁ ਹੱਦ ਤੱਕ ਯੰਤ੍ਰਿਕ ਮਸ਼ੀਨਾਂ ਦੁਆਰਾ ਦੂਰ ਕੀਤਾ ਗਿਆ ਹੈ।

**ਖੜ੍ਹੇ-ਦਾਅ ਰਿਟਾੱਰਟ**—ਖੜ੍ਹੇ ਦਾਅ ਰਿਟਾੱਰਟ ਦੀ ਸਾਧਾਰਨ ਕਿਸਮ ਉਹ ਸੀ ਜਿਸ ਵਿਚ ਸਾਰੀਆਂ ਰਿਟਾੱਰਟਾਂ ਖੜ੍ਹੇ-ਦਾਅ ਲਗਾ ਕੇ, ਕੋਲੇ ਨਾਲ ਭਰ ਕੇ ਉਦੋਂ ਤੱਕ ਗਰਮ ਕੀਤੀਆਂ ਜਾਂਦੀਆਂ ਸਨ ਜਦੋਂ ਤੱਕ ਸਾਰੇ ਕੋਲੇ ਦਾ ਕਰਾਬਨੀਕਰਨ ਨਹੀਂ ਸੀ ਹੋ ਜਾਂਦਾ ਅਤੇ ਮਗਰੋਂ ਇਸ ਨੂੰ ਬਾਹਰ ਕੱਢ ਦਿੱਤਾ ਜਾਂਦਾ ਸੀ। ਚਿੱਤਰ (2) ਵਿਚ ਖੜ੍ਹੇ ਦਾਅ ਰ੍ਰਿਟਾਰਟਾਂ ਦੀ ਇਕ ਵਿਸ਼ੇਸ਼ ਸੈਟਿੰਗ ਵਿਖਾਈ ਗਈ ਹੈ। ਪ੍ਰੋਡਿਊਸਰ ਵਿਚੋਂ ਆ ਰਹੀ ਗਰਮ ਕਰਨ ਵਾਲੀ ਗੈਸ ਐਪਰਚਰਾਂ ਵਿਚੋਂ ਲੰਘਦੀ ਹੈ ਜਿਸਨੂੰ ਰਿਟਾੱਰਟਾਂ ਦੁਆਰਾ ਗਰਮ ਕਰਨ ਵਾਲੀਆਂ ਚੈਨਲਾਂ ਵਿਚ ਨਿਯਮਿਤ ਤੌਰ ਤੇ ਭੇਜਿਆ ਜਾ ਸਕਦਾ ਹੈ। ਉਪਰਲੇ ਸੈਕਸ਼ਨ ਕੇਵਲ ਫ਼ਾਲਤੂ ਗੈਸਾਂ ਦੁਆਰਾ ਗਰਮ ਹੋ ਜਾਂਦੇ ਹਨ। ਕੋਲੇ ਦਾ ਵਧੇਰੇ ਗੈਸੀਕਰਨ ਉੱਚ ਤਾਪਮਾਨ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਮੰਤਵ ਲਈ ਰਿਟਾੱਰਟਾਂ ਵੀ ਅੱਗ-ਸਹਿ ਮਿੱਟੀ ਦੀ ਥਾਂ ਸਿਲੀਕਾ ਦੀਆਂ ਬਣਾਈਆਂ ਜਾਂਦੀਆਂ ਹਨ।

ਗੈਸ ਦੇ ਆਇਤਨ ਅਤੇ ਤਾਪ ਯੂਨਿਟਾਂ ਦੇ ਸੁਧਾਰ ਲਈ ਇਕ ਹੋਰ ਢੰਗ ਨਿਰੰਤਰ ਖੜ੍ਹੇ ਦਾਅ ਗੈਸ ਰਿਟਾੱਰਟਾਂ ਦੀ ਸਟੀਮਿੰਗ ਅਖਵਾਉਂਦਾ ਹੈ।



ਚਿੱਤਰ 2. ਇਕ ਨਿਰੰਤਰ ਖੜ੍ਹੇ-ਦਾਅ ਰਿਟਾੱਰਟ ਸੈੱਟਿੰਗ ਦਾ ਕ੍ਰਾਸ ਸੈਕਸ਼ਨ

ਇਸ ਢੰਗ ਵਿਚ ਰਿਟਾੱਰਟਾਂ ਦੇ ਆਧਾਰ ਤੋਂ ਭਾਫ਼ ਭੇਜੀ ਜਾਂਦੀ ਹੈ ਜਿਹੜੀ ਕਿ ਸੁਰਖ਼ ਗਰਮ ਕੋਕ ਨਾਲ ਕਿਰਿਆ ਕਰ ਸਕਦੀ ਹੈ। ਇਸ ਦਾ ਮਤਲਬ ਕਾਰਬਨ ਅਤੇ ਭਾਫ਼ ਦੀ ਪਰਸਪਰ ਕਿਰਿਆ ਦੁਆਰਾ ਗੈਸ ਦੇ ਆਇਤਨ ਵਿਚ ਵਾਧਾ ਕਰਨਾ ਹੈ ਅਤੇ ਵਾਟਰ-ਗੈਸ ਉਤਪੰਨ ਹੁੰਦੀ ਹੈ।

**ਗੈਸ ਦੀ ਸੁਧਾਈ**—ਰਿਟਾੱਰਟਾਂ ਵਿਚੋਂ ਬਾਹਰ ਆ ਰਹੀ ਅਣਸੋਧੀ ਗੈਸ ਵਿਚ ਬਹੁਤ ਸਾਰੀਆਂ ਅਸ਼ੁੱਧੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਦੂਰ ਕਰਨਾ ਅਤਿਅੰਤ ਜ਼ਰੂਰੀ ਹੁੰਦਾ ਹੈ। (ਚਿੱਤਰ 3) ਵਿਚ ਇਨ੍ਹਾਂ ਅਸ਼ੁੱਧੀਆਂ ਨੂੰ ਦੂਰ ਕਰਨ ਵਾਲੇ ਸਿਸਟਮ ਦੀ ਰੂਪ-ਰੇਖਾ ਵਿਖਾਈ ਗਈ ਹੈ।



ਚਿੱਤਰ 3. ਗੈਸ ਦੇ ਸੋਧ ਸਿਸਟਮ ਦੀ ਰੂਪ-ਰੇਖਾ ਦਾ ਚਿੱਤਰ

**ਵਾਟਰ-ਗੈਸ**—ਕੋਕ ਵਿਚ ਕਾਰਬਨ ਦਾ ਪੂਰਨ ਗੈਸੀਕਰਨ ਇਕ ਵਿਸ਼ੇਸ਼ ਉਪਕਰਨ ਵਾਟਰ-ਗੈਸ ਪਲਾਂਟ ਵਿਚ ਕੀਤਾ ਜਾਂਦਾ ਹੈ। ਉੱਚ ਤਾਪਮਾਨ ਉਤੇ ਕਾਰਬਨ ਦੁਆਰਾ ਭਾਫ਼ ਦਾ ਅਪਘਟਨ ਹਾਈਡ੍ਰੋਜਨ ਅਤੇ ਕਾਰਬਨ ਮਾਨੋਆਕਸਾਈਡ ਵਿਚ ਹੋ ਜਾਂਦਾ ਹੈ, ਪ੍ਰੰਤੂ ਹੇਠ ਲਿਖੇ ਸਮੀਕਰਨ ਅਨੁਸਾਰ ਤਾਪ ਦਾ ਸੋਖਣ ਹੁੰਦਾ ਹੈ :—



$C + H_2O \rightarrow CO + H_2$ — 56, 145 ਬੀ. ਟੀ. ਯੂ.

ਜਦੋਂ ਤਾਪ ਸੋਖਣ ਦੁਆਰਾ ਕਾਰਬਨ ਦਾ ਤਾਪਮਾਨ ਘਟ ਜਾਂਦਾ ਹੈ ਤਾਂ ਕਿਰਿਆ ਉਲਟ ਜਾਂਦੀ ਹੈ ਅਤੇ ਕਾਰਬਨ ਡਾਈਆੱਕਸਾਈਡ ਉਤਪੰਨ ਹੁੰਦੀ ਹੈ। ਕਾਰਬਨ ਡਾਈਆੱਕਸਾਈਡ ਨਾਲ ਗੈਸ ਦੀ ਕੈਲੋਰੀ ਮਾਤਰਾ ਘਟ ਜਾਂਦੀ ਹੈ ਅਤੇ ਭਾਫ਼ ਨੂੰ ਕੰਡੈਂਸੇਸ਼ਨ ਦੀ ਲੋੜ ਪੈਂਦੀ ਹੈ। ਚਿੱਤਰ (4) ਵਿਚ ਦਰਸਾਇਆ ਪਲਾਂਟ ਹੰਫ਼ਰੀਜ਼ ਅਤੇ ਗਲੈਸਗੋ ਵਾਲਾ ਹੈ।

ਇਸ ਦੁਆਰਾ ਨੀਲੀ ਵਾਟਰ-ਗੈਸ ਤਿਆਰ ਕੀਤੀ ਜਾਂਦੀ ਹੈ।



ਚਿੱਤਰ 4. ਨੀਲੀ ਵਾਟਰ-ਗੈਸ ਤਿਆਰ ਕਰਨ ਵਾਲਾ ਪਲਾਂਟ

ਇਸਨੂੰ ਬਲੂ ਵਾਟਰ-ਗੈਸ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸ ਦੀ ਲਾਟ ਦਾ ਰੰਗ ਨੀਲਾ ਹੁੰਦਾ ਹੈ ਅਤੇ ਰਿਟਾੱਰਟਾਂ ਦੁਆਰਾ ਤਿਆਰ ਕੀਤੀ ਕੋਲ-ਗੈਸ ਨਾਲੋਂ ਘਟੀਆ ਦਰਜੇ ਦੀ ਹੁੰਦੀ ਹੈ। ਤੇਲ ਭੰਜਨ ਅਤੇ ਜੈੱਨਰੇਟਰ ਵਿਚੋਂ ਬਾਹਰ ਨਿਕਲ ਰਹੀਆਂ ਗੈਸਾਂ ਦੇ ਕੁਝ ਤਾਪ ਦੀ ਵਰਤੋਂ ਕਰਕੇ ਕੈਲੋਰੀ ਮਾਤਰਾ ਵਧਾਈ ਜਾ ਸਕਦੀ ਹੈ। ਇਸ ਤਰ੍ਹਾਂ ਕਰਨ ਨਾਲ ਉੱਚ ਕੈਲੋਰੀ ਮਾਤਰਾ ਵਾਲੀ 'ਕਾਰਬਿਊਰੇਟਿਡ' ਵਾਟਰ ਗੈਸ ਬਣ ਜਾਂਦੀ ਹੈ। ਚਿੱਤਰ (5) ਵਿਚ ਇਸ ਵਿਧੀ ਲਈ ਤਿਆਰ ਕੀਤਾ ਹੰਫ਼ਰੀਜ਼ ਅਤੇ ਗਲੈਸਗੋ ਦਾ ਪਲਾਂਟ ਦਰਸਾਇਆ ਗਿਆ ਹੈ।



ਚਿੱਤਰ 5. ਵੇਸਟ ਹੀਟ ਬਾੱਇਲਰ ਲਗਿਆ ਕਾਰਬਿਊਰੇਟਿਡ ਵਾਟਰ ਗੈਸ ਪਲਾਂਟ

**ਪ੍ਰੋਡਿਊਸਰ ਗੈਸ**—ਇਹ ਗੈਸ ਆਸਾਨੀ ਨਾਲ ਤਿਆਰ ਕੀਤੀ ਜਾ ਸਕਦੀ ਹੈ। ਆਮ ਕਰਕੇ ਇਸ ਦੀ ਵਰਤੋਂ ਸਟੀਲ ਬਣਾਉਣ ਵਾਲੀਆਂ ਅਤੇ ਹੋਰ ਵੱਡੀਆਂ ਭੱਠੀਆਂ ਵਿਚ ਕੀਤੀ ਜਾਂਦੀ ਹੈ। ਜਦੋਂ 1000° ਸੈਂ.ਤੋਂ ਉਪਰ ਕਾਰਬਨ ਦੀ ਡੂੰਘੀ ਤਹਿ ਵਿਚੋਂ ਹਵਾ ਇਸ ਤਰ੍ਹਾਂ ਲੰਘਾਈ ਜਾਂਦੀ ਹੈ ਕਿ ਕਾਰਬਨ ਨਾਲ ਪੂਰਨ ਸਪਰਸ਼ ਹੋ ਜਾਵੇ ਅਤੇ ਸੰਤੁਲਨ ਕਾਇਮ ਹੋ ਜਾਵੇ ਤਾਂ ਸਾਰੀ ਦੀ ਸਾਰੀ ਕਾਰਬਨ, ਕਾਰਬਨ ਮਾਨੋਆਕਸਾਈਡ ਵਿਚ ਬਦਲ ਜਾਂਦੀ ਹੈ।



$C + 1/2 \{O_2 + 4N_2\} \rightarrow CO + 2N_2 + 29{,}000$ ਕੈਲੋਰੀਆਂ

ਜੇਕਰ ਤਾਪਮਾਨ ਘੱਟ ਹੋਵੇ ਤਾਂ ਕੁਝ ਕਾਰਬਨ, ਕਾਰਬਨ ਡਾਈਆਕਸਾਈਡ ਵਿਚ ਬਦਲ ਜਾਂਦੀ ਹੈ :—



$C + O_2 + 4N_2 \rightarrow CO_2 + 4N_2 + 97{,}000$ ਕੈਲੋਰੀਆਂ

ਜੇਕਰ ਉੱਚਾ ਤਾਪਮਾਨ ਹੀ ਕਾਇਮ ਰਹੇ ਅਤੇ ਸਾਰੀ ਕਾਰਬਨ, ਕਾਰਬਨ ਮਾਨੋਆਕਸਾਈਡ ਵਿਚ ਬਦਲ ਜਾਵੇ ਤਾਂ ਇਹ ਸਪਸ਼ਟ ਹੈ ਕਿ ਗੈਸ ਵਿਚ 1/3 ਭਾਗ ਕਾਰਬਨ ਮਾਨੋਆਸਕਾਈਡ ਅਤੇ 2/3 ਭਾਗ ਨਾਈਟ੍ਰੋਜਨ ਹੋਵੇਗੀ ਅਤੇ ਇਸ ਰਸਾਇਣਿਕ ਕਿਰਿਆ ਨੂੰ

ਆਦਰਸ਼ ਪ੍ਰੋਡਿਊਸਰ-ਗੈਸ ਸਮੀਕਰਨ ਕਿਹਾ ਜਾਂਦਾ ਹੈ। ਜੇਕਰ ਇਸ ਪ੍ਰੋਡਿਊਸਰ ਗੈਸ ਨੂੰ ਇਕੱਠਾ ਕਰਕੇ ਹਵਾ ਨਾਲ ਜਾਲਿਆ ਜਾਵੇ ਤਾਂ ਹੇਠ ਲਿਖੇ ਸਮੀਕਰਨ ਅਨੁਸਾਰ ਤਾਪ ਉਤਪੰਨ ਹੁੰਦਾ ਹੈ :—



$CO + 2N_2 + 1/2\ (O_2 + 4N_2) \rightarrow CO_2 + 4N_2 + 68{,}000$ ਕੈਲੋਰੀਆਂ

ਜੇਕਰ ਕਾਰਬਨ ਨੂੰ ਕਾਰਬਨ ਮਾਨੋਆਕਸਾਈਡ ਵਿਚ ਬਦਲਣ ਨਾਲ ਪ੍ਰੋਡਿਊਸਰ ਗੈਸ ਤਿਆਰ ਕਰਨ ਸਮੇਂ ਉਤਪੰਨ ਹੋਇਆ ਸਾਰਾ ਤਾਪ ਨਸ਼ਟ ਹੋ ਜਾਵੇ ਤਾਂ ਵੀ 70% ਤਾਪ ਕਾਰਬਨ ਨੂੰ ਕਾਰਬਨ ਡਾਈਆਕਸਾਈਡ ਵਿਚ ਬਦਲਣ ਲਈ ਉਪਲੱਬਧ ਰਹਿੰਦਾ ਹੈ। ਚਿੱਤਰ (6) ਵਿਚ ਕੇ. ਡਬਲਯੂ. ਜੀਮੈਨੱਸ ਦੁਆਰਾਂ ਸੰਨ 1861 ਵਿਚ ਤਿਆਰ ਕੀਤਾ ਸਿਸਟਮ ਵਿਖਾਇਆ ਗਿਆ ਹੈ।



ਚਿਤਰ 6. ਪ੍ਰੋਡਿਊਸਰ-ਗੈਸ ਤਿਆਰ ਕਰਨ ਵਾਲਾ ਜੀਮੈਨੱਸ ਸਿਸਟਮ

ਅਜੋਕਾ ਗੈਸ ਪ੍ਰੋਡਿਊਸਰ ਚਿੱਤਰ (7) ਵਿਖਾਇਆ ਗਿਆ ਹੈ। ਇਹ ਦਬਾਉ ਪ੍ਰੋਡਿਊਸਰ ਹੈ ਜਿਹੜਾ ਕਿ ਹਵਾ ਅਤੇ ਭਾਫ਼ ਦੇ ਪਾਜ਼ਿਟਿਵ ਬਲਾਸਟ ਨਾਲ ਚਲਦਾ ਹੈ।



ਚਿੱਤਰ 7. ਪ੍ਰੋਡਿਊਸਰ-ਗੈਸ ਤਿਆਰ ਕਰਨ ਵਾਲਾ ਅਜੋਕਾ ਪਲਾਂਟ

ਪ੍ਰੋਡਿਊਸਰ-ਗੈਸ ਵਿਚੋਂ ਸਹਿ ਉਪਜ ਦੀ ਪੁਨਰ ਪ੍ਰਾਪਤੀ ਵਾਲੇ ਪਲਾਂਟ ਦੀ ਕਾਰਜ-ਵਿਧੀ ਚਿੱਤਰ 8 ਵਿਚ ਵਿਖਾਈ ਗਈ ਹੈ।



ਚਿੱਤਰ 8. ਪ੍ਰੋਡਿਊਸਰ-ਗੈਸ ਵਿਚੋਂ ਅਮੋਨੀਆ ਦੀ ਪੁਨਰ ਪ੍ਰਾਪਤੀ ਲਈ ਡੀਪ ਫਿਊਲ ਬੈੱਡ ਪਲਾਂਟ

**ਬਲਾਸਟ ਫਰਨੇਸ ਗੈਸ**—ਇਹ ਇਕ ਨਿਮਨ ਗ੍ਰੇਡ (ਘਟੀਆ ਦਰਜਾ) ਵਾਲੀ ਗੈਸ ਹੈ ਜਿਸ ਦਾ ਤਾਪਨ ਮੁੱਲ ਲਗਭਗ 95 ਬੀ. ਟੀ. ਯੂ. ਹੈ। ਵੱਡੇ ਪੈਮਾਨੇ ਉਤੇ ਇਹ ਗੈਸ ਲੋਹੇ ਦੀ ਗਾਲਣ ਕਿਰਿਆ ਸਮੇਂ ਸਹਿ ਉਪਜ ਦੇ ਰੂਪ ਵਿਚ ਪ੍ਰਾਪਤ ਕੀਤੀ ਜਾਂਦੀ ਹੈ। ਕੱਚਾ ਲੋਹਾ ਤਿਆਰ ਕਰਨ ਵਾਲੀਆਂ ਬਲਾਸਟ ਫ਼ਰਨੈਸਾਂ ਨੂੰ ਬਹੁਤ ਡੂੰਘੇ, ਹਵਾ ਨਾਲ ਚੱਲਣ ਵਾਲੇ ਪ੍ਰੋਡਿਊਸਰ ਮੰਨਿਆ ਜਾਂਦਾ ਹੈ। ਇਨ੍ਹਾਂ ਵਿਚੋਂ ਬਾਹਰ ਨਿਕਲਣ ਵਾਲੀ ਗੈਸ ਵਿਚ 27% ਕਾਰਬਨ ਮਾਨੋਆਕਸਈਡ 11% ਕਾਰਬਨ ਡਾਈਆਕਸਾਈਡ ਅਤੇ 60% ਨਾਈਟ੍ਰੋਜਨ ਹੁੰਦੀ ਹੈ। ਸਾਫ਼ ਕੀਤੀ ਗੈਸ ਭਾਫ਼ ਬਣਾਉਣ ਅਤੇ ਊਰਜਾ ਉਤਪੰਨ ਕਰਨ ਲਈ ਵਰਤੀ ਜਾਂਦੀ ਹੈ।

**ਗੈਸ ਨਿਰਮਾਣ ਵਿਚ ਅਜੋਕੀਆਂ ਪ੍ਰਵਿਰਤੀਆਂ**—ਉਪਰ ਦੱਸੀਆਂ ਸਾਰੀਆਂ ਵਿਧੀਆਂ 20ਵੀਂ ਸਦੀ ਦੇ ਅੱਧ ਤੱਕ ਪ੍ਰਚੱਲਤ ਰਹੀਆਂ ਪ੍ਰੰਤੂ ਮਗਰਲੇ ਵਰ੍ਹਿਆਂ ਵਿਚ ਅਜਿਹੇ ਢੰਗ ਚੱਲ ਪਏ ਜਿਨ੍ਹਾਂ ਵਿਚ ਕੋਲੇ ਦਾ ਪੂਰਨ ਗੈਸੀਕਰਨ ਇਕੋ ਵਿਧੀ ਵਿਚ ਹੋ ਜਾਂਦਾ ਹੈ। ਗੈਸ ਬਣਾਉਣ ਦੇ ਹੋਰ ਢੰਗ ਖਾਸ ਕਰਕੇ ਘਟੀਆ ਦਰਜੇ ਦੇ ਕੋਲੇ ਤੋਂ ਗੈਸ ਤਿਆਰ ਕਰਨਾ ਉਦਯੋਗ ਲਈ ਕਾਫ਼ੀ ਮਹੱਤਵਪੂਰਨ ਹੋ ਗਿਆ ਕਿਉਂਕਿ ਵਧੀਆ ਦਰਜੇ ਦੇ ਕੋਲੇ ਦੀ ਕਮੀ ਸੀ। ਇਸ ਤੋਂ ਮਗਰੋਂ ਤੇਲ ਬਾਲਣ ਇੰਨੇ ਸਸਤੇ ਅਤੇ ਵਧੇਰੀ ਮਾਤਰਾ ਵਿਚ ਉਪਲਬਧ ਹੋ ਗਏ ਕਿ ਵੱਡੇ ਪੈਮਾਨੇ ਉਤੇ ਗੈਸ ਬਣਾਉਣ ਲਈ ਇਨ੍ਹਾਂ ਨੂੰ ਕੱਚੇ ਮਾਲ ਦੇ ਤੌਰ ਤੇ ਵਰਤਿਆ ਜਾਣ ਲੱਗਾ। ਪੂਰਨ ਗੈਸੀਕਰਨ ਦਾ ਮੰਤਵ ਕੋਲੇ ਨੂੰ ਇਕੱਲੀ ਗੈਸ ਵਿਚ ਬਦਲਣਾ ਹੈ ਤਾਂ ਕਿ ਸੁਆਹ ਤੋਂ ਬਿਨਾਂ ਕੋਈ ਠੋਸ ਨਾ ਬਚੇ। ਅਜਿਹੀਆਂ ਵਿਧੀਆਂ ਗੈਸ ਅਤੇ ਕੋਕ ਦੀ ਸਪਲਾਈ ਵਿਚਕਾਰ ਲੋੜੀਂਦੇ ਸੰਤੁਲਨ ਉਤੇ ਨਿਰਭਰ ਹਨ।

ਇਨ੍ਹਾਂ ਵਿਚੋਂ ਜ਼ਿਆਦਾਤਰ ਵਿਧੀਆਂ, ਕਾਰਬਨੀਕਰਨ ਅਤੇ ਵਾਟਰ-ਗੈਸ ਦੇ ਬਣਨ ਦੇ ਮੇਲ ਉਤੇ ਨਿਰਭਰ ਹਨ। ਹੰਫਰੀਜ਼ ਅਤੇ ਗਲੈਸਗੋ ਦੇ ਅਜੋਕੇ ਪਲਾਂਟ ਵਿਚ ਬਲੋਂ ਜੈੱਨਰੇਟਰ ਦੇ ਹੇਠਲੇ ਭਾਗ ਵਿਚ ਹੁੰਦਾ ਹੈ ਅਤੇ ਬਲੋ ਗੈਸਾਂ ਜੈੱਨਰੇਟਰ ਦੁਆਲੇ ਛੱਲਿਆਂ ਵਿਚ ਹੋ ਕੇ ਕਾਰਬਿਊਰੇਟਰ ਵਿਚ ਆਉਂਦੀਆਂ ਹਨ। ਬਲੋ ਗੈਸਾਂ ਵਿਚ ਉਪਲਬੱਧ ਤਾਪ ਸੁਪਰਹੀਟਰ ਅਤੇ ਕਾਰਬਿਊਰੇਟਰ ਵਿਚ ਇਕੱਠਾ ਕੀਤਾ ਜਾਂਦਾ ਹੈ ਅਤੇ ਜੈੱਨਰੇਟਰ ਵੱਲ ਤਬਦੀਲੀ ਦੁਆਰਾ ਕੋਲੇ ਦੇ ਕਾਰਬਨੀਕਰਨ ਵਿਚ ਸਹਾਈ ਹੁੰਦੀਆਂ ਹਨ। ਇਸ ਦਾ ਕੁਝ ਭਾਗ ਕਾਰਬਿਊਰੇਟੀਕਰਨ ਲਈ ਵੀ ਵਰਤਿਆ ਜਾ ਸਕਦਾ ਹੈ। ਇਸ ਤੋਂ ਬਾਅਦ ਸੁਪਰਹੀਟਰ ਦੇ ਸਿਖ਼ਰ ਤੋਂ ਭਾਫ਼ ਦਾਖ਼ਲ ਕਰਕੇ ਅਤੇ ਫਿਰ ਜੈੱਨਰੇਟਰ ਦੇ ਆਧਾਰ ਤੇ ਭਾਫ਼ ਭੇਜ ਕੇ ਵਾਟਰ-ਗੈਸ ਤਿਆਰ ਹੁੰਦੀ ਹੈ। ਇਸ ਗੈਸ ਵਿਚਲਾ ਤਾਪ ਜੈੱਨਰੇਟਰ ਦੇ ਉਪਰਲੇ ਭਾਗ ਵਿਚ ਕੋਲੇ

ਦਾ ਕਾਰਬਨੀਕਰਨ ਕਰਦਾ ਹੈ। ਦੂਜੀ ਵਾਰੀ ਜੈਂਨਰੇਟਰ ਦੇ ਆਧਾਰ ਵਿਚ ਭੇਜੀ ਭਾਫ਼ ਇਸ ਵਾਰ ਅਤਿਤਾਪ ਤੋਂ ਬਿਨਾ ਗਰਮ ਵਾਟਰ-ਗੈਸ ਪੈਦਾ ਕਰਦੀ ਹੈ ਜਿਹੜੀ ਮੁੜ ਜੈਂਨਰੇਟਰ ਦੇ ਉਪਰਲੇ ਭਾਗ ਵਿਚ ਕੋਲੇ ਵਿਚੋਂ ਲੰਘਦੀ ਹੈ। ਜੇ ਲੋੜ ਪਵੇ ਤਾਂ ਇਸ ਗੈਸ ਨੂੰ ਵੀ ਕਾਰਬਿਊਰੇਟਰ ਵਿਚ ਵਰਤਿਆ ਜਾ ਸਕਦਾ ਹੈ। ਪਲਾਂਟ, ਕੋਲੇ, ਕੋਕ ਜਾਂ ਕਿਸੇ ਵੀ ਮਿਸ਼ਰਨ ਦੇ ਗੈਸੀ ਕਰਨ ਅਤੇ ਮਗਰੋਂ ਲੋੜ ਅਨੁਸਾਰ ਤੇਲ ਦੁਆਰਾ ਸੰਪੰਨੀਕਰਨ ਲਈ ਡਿਜ਼ਾਇਨ ਕੀਤਾ ਜਾਂਦਾ ਹੈ।

ਇਨ੍ਹਾਂ ਵਿਧੀਆਂ ਦੇ ਵਿਕਾਸ ਅਤੇ ਵੱਡੇ ਪੈਮਾਨੇ ਉਤੇ ਵਰਤੋਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਣ ਲੱਗਾ। ਘੱਟ ਕੀਮਤ ਤੇ ਆਕਸੀਜਨ ਉਪਲੱਬਧ ਹੋਣ ਕਾਰਨ ਆਕਸੀਜਨ ਅਤੇ ਭਾਫ਼ ਵਿਚ ਠੋਸ ਬਾਲਣਾਂ ਦੇ ਗੈਸੀਕਰਨ ਵਾਲੇ ਢੰਗ ਬਹੁਤ ਵਿਕਸਿਤ ਹੋਏ। ਜਰਮਨੀ ਅਤੇ ਕਿਸੇ ਹੋਰ ਥਾਂ ਲਗਭਗ 1945 ਤੋਂ ਵੱਡੇ ਪੈਮਾਨੇ ਉਤੇ ਲਿਗਨਾਈਟਾਂ ਦੇ ਭਾਫ਼ ਅਤੇ ਆਕਸਜੀਨ ਵਿਚ ਦਬਾਉ ਹੇਠ ਗੈਸੀਕਰਨ ਲਈ ਲਭੀ ਵਿਧੀ ਕਾਮਯਾਬ ਰਹੀ। ਇਹ ਵਿਧੀ ਸ਼ਹਿਰ ਦੀ ਸਪਲਾਈ ਲਈ, ਟਾਊਨ ਗੈਸ ਬਣਾਉਣ ਲਈ ਬਹੁਤ ਲਾਹੇਵੰਦ ਹੈ ਕਿਉਂਕਿ ਇਸ ਵਿਧੀ ਵਿਚ ਉੱਚ ਸੁਆਹ ਮਾਤਰਾ ਵਾਲਾ ਛੋਟਾ ਕੋਲਾ ਅਤੇ ਕਾਰਬਨੀਕਰਨ ਅਯੋਗ ਖੀਣ ਕੋਕਿੰਗ ਕੋਲਾ ਵਰਤਿਆ ਜਾ ਸਕਦਾ ਹੈ, ਪਲਾਂਟ ਬਹੁਤ ਉੱਚ ਨਿਕਾਸ ਤੇ ਚਲਦਾ ਹੈ ਅਤੇ ਗੈਸ ਨੂੰ ਆਸਾਨੀ ਨਾਲ ਗੰਧਕ ਨਾਲੋਂ ਵੱਖਰਾ ਕਰਨ ਉਪਰੰਤ ਦਬਾਉ ਉਤੇ ਦੂਰ ਫ਼ਾਸਲੇ ਤੇ ਪਹੁੰਚਾਇਆ ਜਾ ਸਕਦਾ ਹੈ।

ਵਾਟਰ ਗੈਸ ਉਤਪਾਦਨ ਤੋਂ ਬਿਨਾਂ ਹੀ ਤੇਲ ਦੇ ਸਿੱਧੇ ਗੈਸੀਕਰਨ ਦੇ ਕਈ ਨਵੇਂ ਢੰਗ ਬਰਤਾਨੀਆ ਦੇ ਕਈ ਵਿਸ਼ੇਸ਼ ਖੇਤਰਾਂ ਵਿਚ ਅਪਣਾਏ ਗਏ। ਨਾਰਥ ਥੇਮਜ਼ ਗੈਸ ਬੋਰਡ ਨੇ ਇਕ ਪਲਾਂਟ ਲਾਇਆ ਜਿਸ ਦੁਆਰਾ ਤੇਲ ਦੇ ਅੰਸ਼ਕ ਜਾਲਣ ਦੁਆਰਾ ਗੈਸ ਤਿਆਰ ਕੀਤੀ ਜਾਂਦੀ ਹੈ। ਇਕ ਹੋਰ ਢੰਗ ਸਾਊਥ ਈਸਟਰਨ ਗੈਸ ਬੋਰਡ ਨੇ ਸ਼ੁਰੂ ਕੀਤਾ ਜਿਸ ਵਿਚ ਤੇਲ ਦੇ ਉਤਪ੍ਰੇਰਕੀ ਅਪਘਟਨ ਦੁਆਰਾ ਗੈਸ ਤਿਆਰ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਕਈ ਹੋਰ ਢੰਗ ਵੀ ਹਨ, ਜਿਵੇਂ ਭਾਰੇ ਤੇਲ ਦੇ ਚੱਕਰੀ ਉਤਪ੍ਰੇਰਕੀ ਭੰਜਨ ਦੁਆਰਾ ਆਇਲ ਗੈਸ ਬਣਾਉਣਾ ਅਤੇ ਗੈਸ ਆਇਲ ਦੇ ਤਾਪ ਭੰਜਨ ਦੁਆਰਾ ਗੈਸ ਦਾ ਨਿਰੰਤਰ ਉਤਪਾਦਨ ਕਰਨਾ। ਦਬਾਉ ਹੇਠ ਕੋਲੇ ਦੇ ਹਾਈਡ੍ਰੋਜਨੀਕਰਨ ਦੁਆਰਾ ਵਧੇਰੇ ਮੀਥੇਨ ਵਾਲੀਆਂ ਗੈਸਾਂ ਦਾ ਸੰਸ਼ਲੇਸ਼ਣ, ਗੈਸ ਤਿਆਰ ਕਰਨ ਵਾਲੀਆਂ ਨਵੀਆਂ ਵਿਧੀਆਂ ਦੀ ਖੋਜ ਲਈ ਮਹੱਤਵਪੂਰਨ ਮੰਤਵ ਸੀ।

ਹ. ਪੁ.—ਐ. ਬ੍ਰਿ. 10 : 5

**ਗੈਸ ਸਥਿਰ-ਅੰਕ** : ਬਾਇਲ ਅਤੇ ਚਾਰਲਸ ਦੇ ਨਿਯਮਾਂ ਨੂੰ ਮਿਲਾ ਕੇ ਅਜਿਹੇ ਸਮੀਕਰਨ ਵਿਚ ਲਿਖਿਆ ਜਾ ਸਕਦਾ ਹੈ ਜਿਸ ਤੋਂ ਗੈਸ ਦੇ ਗਿਆਤ-ਪੁੰਜ ਦਾ ਆਇਤਨ V ਉਸਦੇ ਤਾਪਮਾਨ T ਅਤੇ ਦਬਾਉ P ਵਿਚਕਾਰ ਸਬੰਧ ਪਤਾ ਲਗਦਾ ਹੈ ਅਰਥਾਤ :—

$\frac{pv}{T}$ ਇਕ ਸਥਿਰ-ਅੰਕ

ਜੇਕਰ ਗੈਸ ਦਾ ਪੁੰਜ 1 ਗ੍ਰਾਮ ਅਣੂ ਹੋਵੇ ਤਾਂ ਸਥਿਰ-ਅੰਕ ਅਰਥਾਤ ਗੈਸ ਸਥਿਰ-ਅੰਕ ਨੂੰ R ਲਿਖਿਆ ਜਾਂਦਾ ਹੈ। ਇਸ ਲਈ 1 ਗ੍ਰਾਮ ਅਣੂ ਲਈ $pv = RT$

ਗੈਸ ਸਥਿਰ-ਅੰਕ R ਦਾ ਸੰਖਿਆਤਮਕ ਮੁੱਲ; ਇਕ ਪੂਰਨ ਗੈਸ ਦੇ ਗ੍ਰਾਮ ਅਣੂਕ ਜਾਂ ਗ੍ਰਾਮ-ਅਣਵੀਂ ਆਇਤਨ ਨੂੰ ਬਰਫ਼ ਦੇ ਪਿਘਲਾਉ ਦਰਜੇ ਅਤੇ 76 ਸੈਂ. ਮੀ. ਦਬਾਉ ਤੇ ਪਰਮ ਤਾਪਮਾਨ (ਹਿਮ ਦਰਜੇ ਉੱਤੇ) ਨਾਲ ਵੰਡ ਕੇ ਪਤਾ ਲਾਇਆ ਜਾਂਦਾ ਹੈ।

$$R = \frac{V_0}{T_0}$$

ਭਿੰਨ ਭਿੰਨ ਇਕਾਈਆਂ ਵਿਚ R ਦਾ ਮੁੱਲ ਹੇਠ ਅਨੁਸਾਰ ਹੈ :—

$R = 8.31433 \pm 0.00034 \times 10^{7}$ ਅਰਗ (ਡਿਗਰੀ) ਮੋਲ

$= 1.986717$ ਕੈਲੋਰੀ/ਡਿਗਰੀ (ਮੋਲ)

$= 8.20544 \pm 0.00037 \times 10^{-2}$ ਲਿਟਰ-ਵਾਯੂਮੰਡਲ/ਡਿਗਰੀ (ਮੋਲ)

ਗੈਸਾਂ ਦਾ ਅਣੂ ਗਤੀ ਸਿਧਾਂਤ R ਦਾ ਸਬੰਧ ਪੂਰਨ ਇਕ ਐਟਮੀ ਗੈਸ ਦੇ ਵਿਸ਼ਿਸ਼ਟ ਤਾਪਾਂ Cp ਅਤੇ Cv ਨਾਲ ਸਥਿਰ ਦਬਾਅ ਅਤੇ ਸਥਿਰ ਆਇਤਨ ਉਪਰ Cp ਅਤੇ Cv ਸਬੰਧ ਦਰਸਾਉਂਦਾ ਹੈ :—

$$Cp = \frac{5}{2}R \text{ ਅਤੇ } cv = \frac{3}{2}R$$

ਮੈਕਸੈਵੱਲ ਦੇ ਊਰਜਾ ਦੇ ਸਮਵਿਭਾਜਨ ਨਿਯਮ ਅਨੁਸਾਰ ਇਕ ਸਿਸਟਮ ਦੇ ਕਿਸੇ ਵੀ ਸੁਤੰਤਰਤਾ ਦਰਜੇ ਵਿਚ $\frac{1}{2}RT$ ਪ੍ਰਤਿ ਮੋਲ ਊਰਜਾ ਹੁੰਦੀ ਹੈ ਅਤੇ ਇਸੇ ਲਈ ਵਿਸ਼ਿਸ਼ਟ ਤਾਪ ਪ੍ਰਦਾਨ ਕਰਦੀ ਹੈ। ਇਸ ਤਰ੍ਹਾਂ ਇਕ ਪੂਰਨ-ਇਕ-ਐਟਮੀ ਗੈਸ ਜਿਸ ਦੇ ਤਿੰਨ ਸੁਤੰਤਰਤਾ ਦਰਜੇ, ਇਸਦੇ ਅਣੂਆਂ ਦੀ ਤਿੰਨ ਸੁਤੰਤਰ ਦਿਸ਼ਾਵਾਂ ਵਿਚ ਗਤੀ ਦੁਆਰਾ ਦਰਸਾਏ ਗਏ ਹੋਣ, ਦਾ ਵਿਸ਼ਿਸ਼ਟ ਤਾਪ Cv ਦੇ $\frac{3}{2}R$ ਦੇ ਬਰਾਬਰ ਹੁੰਦਾ ਹੈ। ਇਕ ਪੂਰਨ ਦੋ ਐਟਮੀ ਗੈਸ ਜਿਸਦੇ ਅਣੂ ਦੋ ਸੁਤੰਤਰ ਦਿਸ਼ਾਵਾਂ ਵਿਚ ਵੀ ਘੁੰਮ ਸਕਦੇ ਹੋਣ ਦਾ ਵਿਸ਼ਿਸ਼ਟ ਤਾਪ Cv ਦੇ $\frac{5}{2}R$ ਦੇ ਬਰਾਬਰ ਹੁੰਦਾ ਹੈ।

ਹ. ਪੁ.—ਮੈਕ. ਐਨ. ਸ. ਟ. 6 : 49

**ਗੈਸਟ, ਐਡਗਰ ਐਲਬਰਟ** : ਅਮਰੀਕਾ ਦਾ ਇਹ ਕਵੀ 20 ਅਗਸਤ, 1881 ਨੂੰ ਬਰਮਿੰਘਮ (ਇੰਗਲੈਂਡ) ਵਿਚ ਵਾਰਵਿਕਸ਼ਿਰ ਵਿਖੇ ਪੈਦਾ ਹੋਇਆ। ਸੰਨ 1891 ਵਿਚ ਇਸ ਨੂੰ ਸੰਯੁਕਤ ਰਾਜ ਅਮਰੀਕਾ ਲਿਆਂਦਾ ਗਿਆ। ਚਾਰ ਸਾਲ ਮਗਰੋਂ ਇਹ ਡੀਟ੍ਰਾਇਟ ਫ੍ਰੀ ਪ੍ਰੈੱਸ ਵਿਚ ਪਹਿਲੇ ਪੁਲਿਸ ਰਿਪੋਟਰ ਦੇ ਰੂਪ ਵਿਚ ਅਤੇ ਬਾਅਦ ਵਿਚ ਇਹ ਅਖ਼ਬਾਰਾਂ ਲਈ ਰੋਜ਼ ਕਵਿਤਾਵਾਂ ਲਿਖਣ ਲੱਗਾ। ਇਸ ਦੀਆਂ ਕਵਿਤਾਵਾਂ ਏਨੀਆਂ ਹਰਮਨ ਪਿਆਰੀਆਂ ਹੋ ਗਈਆਂ ਕਿ ਦੇਸ਼ ਭਰ ਵਿਚ ਹੋਰਾਂ ਅਖ਼ਬਾਰਾਂ ਨੂੰ ਵੀ ਭੇਜੀਆਂ ਜਾਣ ਲੱਗੀਆਂ। ਸੰਨ 1916 ਵਿਚ ਇਸ ਦਾ ਪਹਿਲਾਂ ਕਾਵਿ-ਸੰਗ੍ਰਹਿ 'A Heap o'Livin' ਪ੍ਰਕਾਸ਼ਿਤ ਹੋਇਆ ਤੇ ਇਸ ਮਗਰੋਂ ਅਜਿਹੇ ਹੋਰ ਸੰਗ੍ਰਹਿ ਪ੍ਰਕਾਸ਼ਿਤ ਹੋਏ ਜਿਨ੍ਹਾਂ ਵਿਚ ਘਰ, ਮਾਂ, ਸਖ਼ਤ ਮਿਹਨਤ ਦੇ


ਐਡਗਰ ਐਲਬਰਟ ਗੈਸਟ

ਗੁਣਾਂ ਆਦਿ ਵਰਗੇ ਵਿਸ਼ਿਆਂ ਬਾਰੇ ਲਿਖੀਆਂ ਕਵਿਤਾਵਾਂ ਦਰਜ ਹਨ। ਇਹ ਰੇਡੀਓ ਅਤੇ ਟੀ. ਵੀ. ਤੇ ਵੀ ਆਉਂਦਾ ਰਹਿੰਦਾ ਸੀ। 5 ਅਗਸਤ, 1959 ਨੂੰ ਡੀਟ੍ਰਾਇਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 1000; ਐਨ. ਬ੍ਰਿ. ਮਾ. 4 : 782

**ਗੈਸਨਰ, ਅਬਰਾਹਮ** : ਕੈਨੇਡਾ ਦੇ ਇਸ ਭੂ-ਵਿਗਿਆਨੀ ਅਤੇ ਪੈਟਰੋਲ ਦੇ ਖੋਜੀ ਦਾ ਜਨਮ 2 ਮਈ, 1797 ਨੂੰ ਨੋਵਾ ਸਕੋਸ਼ੀਆ ਦੇ ਕਾਰਨਵਾਲਿਸ ਸ਼ਹਿਰ ਵਿਚ ਹੋਇਆ। ਇਸ ਨੇ 1827 ਵਿਚ ਲੰਡਨ ਵਿਖੇ ਡਾਕਟਰੀ ਸਿੱਖਿਆ ਵਿਚ ਐੱਮ. ਡੀ. ਦੀ ਡਿਗਰੀ ਹਾਸਲ ਕੀਤੀ ਅਤੇ ਇਸ ਪਿਛੋਂ ਇਹ ਆਪਣੇ ਦੇਸ਼ ਵਾਪਸ ਪਰਤ ਆਇਆ। ਇਥੇ ਰਹਿ ਕੇ ਇਸ ਦੀ ਰੁਚੀ ਭੂ-ਵਿਗਿਆਨ ਵੱਲ ਹੋ ਗਈ ਅਤੇ ਇਸ ਨੇ 1836 ਵਿਚ 'ਰੀਮਾਰਕਸ ਆਨ ਦੀ ਜੀਆਲੋਜੀ ਐਂਡ ਮਿਨਰਾੱਲੋਜੀ ਆਫ਼ ਨੋਵਾ ਸਕੋਸ਼ੀਆ' ਨਾਮੀ ਖੋਜ-ਭਰਪੂਰ ਕਿਤਾਬ ਲਿਖੀ। ਇਸ ਮਗਰੋਂ ਇਸਨੇ ਬਹੁਤ ਸਮਾਂ ਉੱਤਰੀ ਅਮਰੀਕਾ ਮਹਾਂਦੀਪ ਦੇ ਖਣਿਜਾਂ ਦੇ ਅਧਿਐਨ ਵਿਚ ਬਿਤਾਇਆ। ਸੰਨ 1838 ਵਿਚ ਇਸ ਨੂੰ ਨਿਊ ਬ੍ਰਨਜ਼ਵਿਕ ਅਤੇ ਪ੍ਰਿੰਸ ਐਡਵਰਡ ਦੀਪ ਦੇ ਭੂ-ਵਿਗਿਆਨਕ ਸਰਵੇਖਣ ਲਈ ਸਰਵੇਖਕ ਨਿਯੁਕਤ ਕੀਤਾ ਗਿਆ। ਇਸ ਸਮੇਂ ਇਸ ਦੇ ਸਰਵੇਖਣਾਂ ਦੀ ਵੱਡੀ ਦੇਣ ਬਟੂਮੀਨਸ ਕੋਲੇ ਦੀਆਂ ਚਟਾਨਾਂ ਵਿਚੋਂ ਤੇਲ ਲੱਭਣ ਦੀ ਸੀ ਅਤੇ ਇਸ ਦੇ ਨਾਲ ਪੈਟਰੋਲ ਤੋਂ ਮਿੱਟੀ ਦਾ ਤੇਲ ਤਿਆਰ ਕਰਨ ਦੀ ਵਿਧੀ ਵੀ ਇਸੇ ਨੇ ਕੱਢੀ। ਇਸ ਦੀਆਂ ਲਿਖੀਆਂ ਕਿਤਾਬਾਂ ਵਿਚੋਂ ਵਰਣਨਯੋਗ 'ਏ ਪ੍ਰੈਕਟੀਕਲ, ਟ੍ਰੀਟਿਜ਼ ਆਨ ਕੋਲ, ਪੈਟਰੋਲੀਅਮ ਐਂਡ ਅਦਰ ਡਿਸਟਿਲਡ ਆਇਲਜ਼' ਨਾਂ ਦੀ ਕਿਤਾਬ ਹੈ। 19 ਅਪਰੈਲ, 1864 ਦੇ ਦਿਨ ਨੋਵਾ ਸਕੋਸ਼ੀਆ ਦੇ ਹੈਲੀਫੈਕਸ ਸ਼ਹਿਰ ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਐਨ. ਅਮੇ. 12 : 627

**ਗੈਸਕੈਲ, ਇਲਿਜ਼ਾਬਥ ਕਲੈਗਰਾਰਨ** : ਇੰਗਲੈਂਡ ਦੀ ਇਸ ਨਾਵਲਕਾਰ ਅਤੇ ਨਿਕੀ ਕਹਾਣੀ ਲੇਖਿਕਾ ਦਾ ਜਨਮ 29 ਸਤੰਬਰ, 1810 ਨੂੰ ਲੰਡਨ ਦੇ ਨੇੜੇ ਚੈਲਸੀ ਵਿਖੇ ਹੋਇਆ। ਛੋਟੀ ਉਮਰ ਵਿਚ ਹੀ ਇਸ ਦੀ ਮਾਂ ਦਾ ਦੇਹਾਂਤ ਹੋ ਗਿਆ ਅਤੇ ਇਸ ਨੂੰ ਇਸ ਦੀ ਮਾਸੀ ਨੇ ਪਾਲਿਆ। ਇਸ ਨੂੰ ਚੰਗੀ ਵਿੱਦਿਆ ਦਿੱਤੀ ਗਈ। ਸੰਨ 1832 ਵਿਚ ਇਸ ਦਾ ਵਿਆਹ ਵਿਲੀਅਮ ਗੈਸਕੈਲ ਨਾਲ ਹੋਇਆ ਜੋ ਇਸ ਦੇ ਪਿਤਾ ਵਾਂਗ ਹੀ ਯੂਨੀਟੈਰੀ-ਅਨ ਮਨਿਸਟਰ ਸੀ। ਹੁਣ ਇਹ ਮਾਨਚੈਸਟਰ ਦੇ ਉਦ-ਯੋਗਿਕ ਸ਼ਹਿਰ ਵਿਚ ਰਹਿਣ ਲੱਗ ਪਈ ਜਿਥੇ ਇਸ ਨੇ ਬਾਕੀ ਦਾ ਸਾਰਾ ਜੀਵਨ ਬਿਤਾਇਆ। ਨਿੱਕੇ ਪਿੰਡ ਤੋਂ ਐਡੇ ਵੱਡੇ ਸ਼ਹਿਰ ਦੀ ਇਸ ਥਾਂ-ਬਦਲੀ ਨੇ, ਇਸ ਦੇ ਜੀਵਨ ਵਿਚ ਇਕ ਬਹੁਤ ਵੱਡੀ ਤਬਦੀਲੀ ਲਿਆਂਦੀ ਜਿਸਦਾ ਵਰਣਨ ਇਸ ਨੇ ਆਪਣੇ ਨਾਵਲ 'ਮੇਰੀ ਬਰਟਨ' ਵਿਚ ਕੀਤਾ। ਇਹ ਇਕ ਮਜ਼ਦੂਰ ਪਰਿਵਾਰ ਦੀ ਕਹਾਣੀ ਹੈ। ਡਿਕਨਜ਼ ਅਤੇ ਕਾਰਲਾਈਲ ਨੇ ਇਸ ਦੀ ਖੂਬ ਸ਼ਲਾਘਾ ਕੀਤੀ।



ਇਲਿਜ਼ਾਬਥ ਕਲੈਗਰਾਰਨ ਗੈਸਕੈਲ

ਇਸ ਦੇ ਤੁਰਤ ਪਿੱਛੋਂ ਹੀ 1850 ਵਿਚ ਇਸਨੇ ਆਪਣੀ ਅਗਲੀ ਰਚਨਾ 'ਦੀ ਮੂਰਲੈਂਡ ਕਾਟੇਜ', 1853 ਵਿਚ 'ਕਰੈਨਫੋਰਡ' ਅਤੇ 'ਰੂਥ' ਲਿਖੀਆਂ ਜਿਨ੍ਹਾਂ ਵਿਚ ਇਸ ਨੇ ਅਣਵਿਆਹੀ ਮਾਂ ਦੀਆਂ ਸਮੱਸਿਆਵਾਂ ਬਾਰੇ ਲਿਖਿਆ।

ਇਸ ਤੋਂ ਪਿਛੋਂ ਇਸ ਨੇ 'ਨਾਰਥ ਐਂਡ ਸਾਊਥ', 'ਰਾਊਂਡ ਦੀ ਸੋਫ਼ਾ', 'ਰਾਈਟ ਐਟ ਲਾਸਟ', 'ਸਿਲਵੀਆਜ਼ ਲਵਰ', 'ਕਜ਼ਨ ਫਿਲਿਸ' ਆਦਿ ਨਾਵਲ ਲਿਖੇ। ਇਸਦਾ ਨਾਵਲ 'ਵਾਈਵਜ਼ ਐਂਡ ਡਾਟਰਜ਼' ਇਸਦੀ ਮੌਤ ਕਾਰਨ ਅਧੂਰਾ ਰਹਿ ਗਿਆ।

ਗੈਸਕੈਲ ਨੇ ਬਹੁਤ ਸਫ਼ਰ ਕੀਤਾ ਅਤੇ ਵਿਕਟੋਰੀਅਨ ਸਾਹਿਤ ਦਾ ਅਧਿਐਨ ਕੀਤਾ। ਇਹ ਚਾਰਲਟ ਬ੍ਰੋਂਟੇ ਤੋਂ ਬੜੀ ਪ੍ਰਭਾਵਿਤ ਹੋਈ ਅਤੇ 1857 ਵਿਚ ਉਸਦੀ ਜੀਵਨੀ 'ਦੀ ਲਾਈਫ਼ ਆਫ਼ ਚਾਰਲਟ ਬ੍ਰੋਂਟੇ' ਲਿਖੀ। ਇਹ ਹਰ ਗੱਲ ਸੋਚ ਸਮਝ ਕੇ ਲਿਖਦੀ ਸੀ। ਇਸ ਵਿਚ ਇਕ ਚੰਗੇ ਨਾਵਲਕਾਰ ਦੇ ਗੁਣ ਮੌਜੂਦ ਸਨ। ਇਸ ਨੇ ਆਪਣੀਆਂ ਲਿਖਤਾਂ ਵਿਚ ਕਾਫ਼ੀ ਹੱਦ ਤੱਕ ਆਪਣੇ ਨਿੱਜੀ ਜੀਵਨ ਅਤੇ ਤਜਰਬੇ ਨੂੰ ਹੀ ਚਿਤਰਿਆ।

12 ਨਵੰਬਰ, 1865 ਨੂੰ ਹੈਂਪਸ਼ਿਰ ਵਿਚ ਅਲਟਨ ਦੇ ਨੇੜੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 428; ਚੈਂਬ. ਐਨ. 6 : 172; ਐਨ. ਅਮੇ. 12 : 332; ਕੋਲ. ਐਨ. 8 : 299; ਵ. ਯੂ. ਐਨ. 6 : 2059

**ਗੈਸਨਰ, ਸੈਲਾਮਨ** : ਇਹ ਸਵਿਟਜ਼ਰਲੈਂਡ ਦਾ ਲੇਖਕ, ਚਿੱਤਰਕਾਰ ਤੇ ਖੁਣਨਕਾਰ ਸੀ। ਇਸ ਦਾ ਜਨਮ 1 ਅਪਰੈਲ, 1730 ਨੂੰ ਜ਼ਿਊਰਿਕ ਵਿਖੇ ਹੋਇਆ। ਇਹ ਇਕ ਟਾਊਨ ਕਾਊਂਸਲਰ ਸੀ ਅਤੇ ਇਕ ਛਾਪਾਖ਼ਾਨਾ ਵੀ ਚਲਾਉਂਦਾ ਸੀ। ਆਪਣੀ ਪੇਂਡੂ ਜੀਵਨ ਨਾਲ ਸਬੰਧਤ ਵਾਰਤਕ ਦੀ ਪੁਸਤਕ 'Sdyllen' (1756-72) ਅਤੇ ਇਕ ਲੰਮੀ ਕਵਿਤਾ 'Der Tod Abels' (1758) ਕਾਰਨ ਇਹ ਸਾਹਿਤਕ ਰੋਕੋਕੋ ਲਹਿਰ ਦਾ ਇਕ ਵਿਸ਼ੇਸ਼ ਪ੍ਰਤੀਨਿਧ ਮੰਨਿਆ ਜਾਂਦਾ ਹੈ। ਪੇਂਡੂ ਜੀਵਨ ਨਾਲ ਸਬੰਧਤ ਇਸ ਦੀ ਰਚਨਾ ਦਾ 20 ਭਾਸ਼ਾਵਾਂ ਵਿਚ ਅਨੁਵਾਦ ਹੋਇਆ ਹੈ। ਅੰਗਰੇਜ਼ੀ ਅਨੁਵਾਦ ਦੀਆਂ ਬਹੁਤ ਸਾਰੀਆਂ ਐਡੀਸ਼ਨਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਵਰਡਜ਼ਵਰਥ, ਬਾਇਰਨ ਤੇ ਸਰ ਵਾਲਟਰ ਸਕਾਟ ਜਿਹੇ ਸਾਹਿਤਕਾਰਾਂ ਨੇ ਇਸ ਦੀਆਂ ਕਿਰਤਾਂ ਦੀ ਬੜੀ ਸ਼ਲਾਘਾ ਕੀਤੀ ਹੈ।



ਸੈਲਾਮਨ ਗੈਸਨਰ

ਹ. ਪੁ.—ਐਨ. ਬ੍ਰਿ. 10 : 369; ਐਨ. ਬ੍ਰਿ. ਮਾ. 4 : 512

**ਗੈਸਨਰ, ਕਾੱਨਰਾਡ ਫਾੱਨ** : ਇਹ ਸਵਿਟਜ਼ਰਲੈਂਡ ਦਾ ਇਕ ਉੱਘਾ ਲੇਖਕ ਅਤੇ ਪ੍ਰਕ੍ਰਿਤੀਵਾਦੀ ਸੀ। ਇਸ ਦਾ ਜਨਮ 26 ਮਾਰਚ, 1516 ਨੂੰ ਜ਼ਿਊਰਿਕ ਵਿਚ ਹੋਇਆ। ਸਟ੍ਰੈਸਬਰਗ, ਬੂਰਜ

ਅਤੇ ਪੈਰਿਸ ਤੋਂ ਵਿੱਦਿਆ ਪ੍ਰਾਪਤ ਕਰਨ ਮਗਰੋਂ 1537 ਵਿਚ ਇਹ ਲੋਜ਼ੈਨ ਵਿਖੇ ਯੂਨਾਨੀ ਭਾਸ਼ਾ ਦਾ ਪ੍ਰੋਫ਼ੈਸਰ ਲੱਗ ਗਿਆ। ਸੰਨ 1541 ਵਿਚ ਇਸ ਨੇ ਜ਼ਿਊਰਿਕ ਤੋਂ ਡਾਕਟਰੀ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਉਥੇ ਹੀ ਪ੍ਰੈਕਟਿਸ ਆਰੰਭ ਕਰ ਦਿਤੀ। ਬਾੱਟਨੀ ਇਸਦਾ ਮਨਪਸੰਦ ਵਿਸ਼ਾ ਸੀ। ਸੰਨ 1542 ਵਿਚ ਇਸ ਨੇ ਚਾਰ ਭਾਸ਼ਾਵਾਂ ਯੂਨਾਨੀ, ਲਾਤੀਨੀ, ਜਰਮਨ ਅਤੇ ਫ਼ਰਾਂਸੀਸੀ ਵਿਚ ਪੌਦਿਆਂ ਦੀ ਸੂਚੀ ਪ੍ਰਕਾਸ਼ਿਤ ਕੀਤੀ। ਇਸ ਦੀ ਇਕ ਹੋਰ ਪ੍ਰਸਿੱਧ ਕਿਰਤ 'ਬਿਬਲੀਓਥੀਕਾ ਯੂਨੀਵਰਸੇਲਿਸ' ਹੈ। ਸੰਨ 1551-58 ਦੌਰਾਨ ਇਸ ਦੀ ਪ੍ਰਾਣੀ ਵਿਗਿਆਨ ਸਬੰਧੀ ਮਹਾਨ ਕਿਰਤ 'ਹਿਸਤੋਰੀਆ ਐਨੀਮੇਲੀਅਮ' ਛਪੀ। ਸੰਨ 1537 ਵਿਚ ਇਸ ਨੇ ਯੂਨਾਨੀ-ਲਾਤੀਨੀ ਕੋਸ਼ ਤਿਆਰ ਕੀਤਾ। ਇਸ ਤੋਂ ਇਲਾਵਾ ਗੈਸਨਰ ਨੇ 130 ਭਾਸ਼ਾਵਾਂ ਦਾ ਵੇਰਵਾ ਤਿਆਰ ਕੀਤਾ। ਪਲੇਗ ਹੋ ਜਾਣ ਕਾਰਨ 13 ਦਸੰਬਰ, 1565 ਨੂੰ ਜ਼ਿਊਰਿਕ ਵਿਖੇ ਇਸ ਦੀ ਮੌਤ ਹੋ ਗਈ।



ਕਾੱਰਨਾਡ ਫਾੱਨ ਗੈਸਨਰ

ਹ. ਪੁ.—ਐਨ. ਬ੍ਰਿ. ਮਾ. 4 : 511; ਐਵ. ਐਨ. 5 : 632

**ਗੈਸੋਲੀਨ** : ਇਹ ਇਕ ਵਾਸ਼ਪਸ਼ੀਲ ਅਤੇ ਜਲਣਸ਼ੀਲ ਤਰਲ ਹੈ ਜਿਹੜਾ ਮੁੱਖ ਤੌਰ ਤੇ ਭਿੰਨ ਭਿੰਨ ਵਿਧੀਆਂ ਦੁਆਰਾ ਪੈਟ੍ਰੋਲੀਅਮ ਵਿਚੋਂ ਉਤਪੰਨ ਹਾਈਡ੍ਰੋਕਾਰਬਨਾਂ ਦਾ ਬਣਿਆ ਹੁੰਦਾ ਹੈ। ਇਸ ਨੂੰ ਪੈਟ੍ਰੋਲ ਵੀ ਕਿਹਾ ਜਾਂਦਾ ਹੈ। ਇਸ ਦੀ ਮੁੱਖ ਵਰਤੋਂ ਬਾਲਣ ਦੇ ਤੌਰ ਤੇ ਅੰਤਰ-ਦਹਿਨ ਇੰਜਨ ਵਿਚ ਅਤੇ ਕਈ ਵਾਰੀ ਵਿਸ਼ੇਸ਼ ਸਟੋਵਾਂ ਵਿਚ ਅਤੇ ਘੋਲਕ ਦੇ ਤੌਰ ਤੇ ਵੀ ਕੀਤੀ ਜਾਂਦੀ ਹੈ।

ਤੇਲ ਉਦਯੋਗ ਦੇ ਸ਼ੁਰੂ ਵਿਚ ਗੈਸੋਲੀਨ, ਪੈਟ੍ਰੋਲੀਅਮ ਦਾ ਕੇਵਲ ਇਕ ਭਾਗ ਹੀ ਸੀ ਜਿਹੜਾ ਕਿ ਮਿੱਟੀ ਦਾ ਤੇਲ ਤਿਆਰ ਕਰਨ ਸਮੇਂ ਇਸ ਤੋਂ ਕੁਝ ਘੱਟ ਤਾਪਮਾਨ ਉਤੇ ਕਸ਼ੀਦ ਹੋ ਜਾਂਦਾ ਸੀ। ਗੈਸੋਲੀਨ ਨੂੰ ਉੱਤਮ ਮੋਟਰ ਬਾਲਣ ਇਸ ਲਈ ਸਮਝਿਆ ਜਾਂਦਾ ਹੈ ਕਿ ਇਸ ਵਿਚ ਹਾਈਡ੍ਰੋਕਾਰਬਨਾਂ ਦੇ ਗੁਣਾਂ ਵਾਲੀ ਜਾਲਣ ਦੀ ਊਰਜਾ ਜ਼ਿਆਦਾ ਹੁੰਦੀ ਹੈ ਅਤੇ ਵਾਸ਼ਪਸ਼ੀਲ ਹੋਣ ਕਰਕੇ ਇਕ ਸਾਧਾਰਨ ਕਾਰਬਿਊਰੇਟਰ ਵਿਚ ਹਵਾ ਨਾਲ ਬਾਲਣ ਮਿਸ਼ਰਨ ਬਣ ਸਕਦਾ ਹੈ। ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਦੌਰਾਨ ਗੈਸੋਲੀਨ ਦੀ ਮੰਗ ਵਧ ਗਈ ਜਿਸ ਕਾਰਨ ਇਸ ਦਾ ਸਹਿ-ਉਪਜ ਦੇ ਤੌਰ ਤੇ ਬਣਨਾ ਬੰਦ ਹੋ ਗਿਆ ਅਤੇ ਮਿੱਟੀ ਦੇ ਤੇਲ ਦਾ ਉਤਪਾਦਨ ਘਟਾ ਦਿੱਤਾ ਗਿਆ। ਵਪਾਰਕ ਤੌਰ ਤੇ ਗੈਸੋਲੀਨ ਤਿਆਰ ਕਰਨ ਲਈ ਸਭ ਤੋਂ ਪਹਿਲੀ ਭੰਜਨ (Cracking) ਵਿਧੀ 'ਬਰਟਨ ਵਿਧੀ' ਸੀ। ਇਸ ਵਿਚ ਭਾਰੇ ਤੇਲਾਂ (ਖ਼ਾਸ ਕਰਕੇ ਅਜਿਹੇ ਗੈਸ, ਤੇਲ ਜਿਹੜੇ ਮਿੱਟੀ ਦੇ ਤੇਲ ਨਾਲੋਂ ਕੁਝ ਉੱਚੇ ਦਰਜੇ ਤੇ ਉਬਲਦੇ ਸਨ) ਨੂੰ ਲਗਭਗ 100 ਪਾਊਂਡ ਦਬਾਉ ਅਤੇ ਲਗਭਗ 399° ਸੈਂ. ਤੱਕ ਗਰਮ ਕੀਤਾ ਜਾਂਦਾ ਸੀ। ਇਸ ਤਰ੍ਹਾਂ ਕੁਝ ਹੋਰ ਸੁਧਾਰਾਂ ਦੁਆਰਾ ਕੱਚੇ ਤੇਲ ਦਾ ਲਗਭਗ 50% ਗੈਸੋਲੀਨ ਵਿਚ ਬਦਲ ਜਾਂਦਾ ਸੀ।

ਗੈਸੋਲੀਨ ਇਕ ਕੰਪਲੈਕਸ ਮਿਸ਼ਰਨ ਹੈ ਜਿਸ ਵਿਚ ਭਿੰਨ ਭਿੰਨ ਕਿਸਮ ਦੇ ਸੈਂਕੜੇ ਹਾਈਡ੍ਰੋਕਾਰਬਨ ਮਿਲੇ ਹੁੰਦੇ ਹਨ। ਇਨ੍ਹਾਂ ਵਿਚੋਂ ਜ਼ਿਆਦਾਤਰ ਹਾਈਡ੍ਰੋਕਾਰਬਨ ਸੰਤ੍ਰਿਪਤ ਹਨ ਅਤੇ ਇਨ੍ਹਾਂ ਵਿਚ ਪ੍ਰਤੀ ਅਣੂ 4 ਤੋਂ 12 ਕਾਰਬਨ ਐਟਮ ਹੁੰਦੇ ਹਨ ਪਰ ਇਨ੍ਹਾਂ ਦੀਆਂ ਬਣਤਰਾਂ ਵਿਚ ਚੋਖਾ ਅੰਤਰ ਹੁੰਦਾ ਹੈ। ਮੋਟਰਕਾਰ ਗੈਸੋਲੀਨ ਮੁੱਖ ਤੌਰ ਤੇ 32.2° ਸੈਂ. ਅਤੇ 210° ਸੈਂ. ਵਿਚਕਾਰ ਉਬਲਦੀ ਹੈ। ਐਵੀਏਸ਼ਨ (ਵਿਮਾਨ ਸੰਚਾਲਨ) ਗੈਸੋਲੀਨ ਵਿਚ ਮੋਟਰਕਾਰ ਗੈਸੋਲੀਨ ਨਾਲੋਂ ਘੱਟ ਹਲਕੇ ਅਤੇ ਭਾਰੇ ਦੋਵੇਂ ਅੰਸ਼ ਹੁੰਦੇ ਹਨ। ਗੈਸੋਲੀਨ ਦੇ ਵਿਸਫ਼ੋਟੀ ਲੱਛਣ ਦਾ ਪਤਾ ਲਾਉਣ ਲਈ ਗੈਸੋਲੀਨ ਦੇ ਅਣੂਆਂ ਦੀ ਆਕ੍ਰਿਤੀ ਬਹੁਤ ਲਾਹੇਵੰਦ ਹੈ। ਸਿੱਧੀ-ਚੇਨ ਵਾਲੀ ਅਣੂ ਬਰਾਂਚ ਰਿੰਗ ਸ਼ਕਲ ਦੇ ਅਣੂਆਂ ਨਾਲੋਂ ਜਲਦੀ ਵਿਸਫ਼ੋਟ ਹੋ ਜਾਂਦੇ ਹਨ। ਇਸ ਤਰ੍ਹਾਂ ਗੈਸੋਲੀਨ ਇੰਜਨ ਦੀ ਸੁਯੋਗਤਾ ਵਧਾਉਣ ਲਈ ਗੈਸੋਲੀਨ ਵਿਚਲੇ ਅਣੂਆਂ ਦੀ ਕਿਸਮ ਨੂੰ ਬਦਲਣਾ ਪੈਂਦਾ ਹੈ। ਐਂਟੀਨਾਕ (ਪ੍ਰਤਿ ਵਿਸਫੋਟ) ਗੁਣਾਂ ਦੀ ਮਿਣਤੀ ਲਈ ਨਿਸ਼ਚਿਤ ਪੈਮਾਨਾ ਬਣਾਉਣ ਲਈ ਨਾਕਰੇਟਿੰਗ ਸਕੇਲ ਉਤੇ ਆਈਸੋ-ਆਕਟੇਨ (2.2, 4 ਟ੍ਰਾਈਮੀਥਾਈਲਪੈਨਟੇਨ) ਦਾ ਮੁੱਲ 100 ਰੱਖਿਆ ਜਾਂਦਾ ਹੈ ਅਤੇ ਨਾਰਮਲ ਹੈੱਪਟੇਨ ਦਾ ਮੁੱਲ ਜ਼ੀਰੋ ਰਖਿਆ ਜਾਂਦਾ ਹੈ। ਆਕਟੇਨ ਸੰਖਿਆ ਤੋਂ ਇਹ ਪਤਾ ਲਗਦਾ ਹੈ ਕਿ ਗੈਸੋਲੀਨ ਦਾ ਵਿਸਫ਼ੋਟੀ ਲੱਛਣ ਇੰਨਾ ਹੀ ਹੈ ਜਿੰਨਾ ਕਿ ਹੈੱਪਟੇਨ ਅਤੇ ਆਈਸੋ-ਆਕਟੇਨ ਦੀ ਇਕ ਵਿਸ਼ੇਸ਼ ਮਿਲਾਵਟ ਦਾ। ਮਿਲਾਵਟ ਵਿਚ ਆਈਸੋ ਆਕਟੇਨ ਦੀ ਪ੍ਰਤਿਸ਼ਤਾ ਨੂੰ ਆਕਟੇਨ ਸੰਖਿਆ ਕਿਹਾ ਜਾਂਦਾ ਹੈ।

ਐਂਟੀਨਾਕ ਸੁਧਾਰ ਤੋਂ ਬਿਨਾਂ ਦੂਸਰੇ ਮੰਤਵਾਂ ਲਈ ਗੈਸੋਲੀਨ ਵਿਚ ਜੁੜਨਸ਼ੀਲ ਪਦਾਰਥਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਕਲੋਰੀਨ ਅਤੇ ਬ੍ਰੋਮੀਨ ਯੋਗਿਕ ਟੈਟ੍ਰਾਈਥਾਈਲ ਲੈੱਡ ਵਿਚ ਲੈੱਡ ਨੂੰ ਸਾਪੇਖਕ ਤੌਰ ਤੇ ਵਾਸ਼ਪਸ਼ੀਲ ਲੂਣਾਂ ਵਿਚ ਬਦਲ ਦਿੰਦੇ ਹਨ ਅਤੇ ਬਾਹਰ ਨਿਕਲ ਰਹੀਆਂ ਗੈਸਾਂ ਦੁਆਰਾ ਇਸ ਨੂੰ ਬਾਹਰ ਕੱਢਣ ਵਿਚ ਰੇਚਕ (Exhaust) ਵਾਲਵਾਂ ਉਤੇ ਬਣੇ ਡਿਪਾਜ਼ਿਟਾਂ ਦੇ ਲਘੂਕਰਨ ਵਿਚ ਸਹਾਈ ਹੁੰਦੇ ਹਨ। ਪ੍ਰਤਿਆਕਸੀਕਾਰਕਾਂ ਦੀ ਵਰਤੋਂ ਲੇਸ ਬਣਨ ਨੂੰ ਰੋਕਦੀ ਹੈ। ਭਾਵੇਂ ਪੈਟ੍ਰੋਲੀਅਮ ਮੋਟਰ ਬਾਲਣ ਦਾ ਮੁੱਖ ਸ੍ਰੋਤ ਹੈ ਪਰ ਫਿਰ ਵੀ ਦੂਸਰੇ ਕੱਚੇ ਮਾਲ ਵੀ ਇਸ ਮੰਤਵ ਲਈ ਵਰਤੇ ਜਾਂਦੇ ਹਨ। ਕੁਦਰਤੀ ਗੈਸ ਵਿਚ ਵੀ ਤਰਲਯੋਗ ਹਾਈਡ੍ਰੋਕਾਰਬਨ ਚੋਖੀ ਮਾਤਰਾ ਵਿਚ ਹੁੰਦੇ ਹਨ ਜਿਹੜੇ ਕਿ ਨੈਚਰੁਲ ਜਾਂ ਕੇਸਿੰਗਹੈੱਡ ਗੈਸੋਲੀਨ ਦੇ ਰੂਪ ਵਿਚ ਪ੍ਰਾਪਤ ਕੀਤੇ ਜਾਂਦੇ ਹਨ। ਯੂਰਪ ਵਿਚ ਕਈ ਵਾਰੀ ਅਲਕੋਹਲ ਨੂੰ ਮੋਟਰ ਬਾਲਣ ਦੀਆਂ ਕਿਸਮਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਲੁੱਕ ਤੋਂ ਪ੍ਰਾਪਤ ਮੋਟਰ ਬੈਂਨਜ਼ੋਲ ਵੀ ਕਈ ਵਾਰੀ ਮੋਟਰ ਬਾਲਣ ਦੇ ਤੌਰ ਤੇ ਵਰਤੀ ਜਾਂਦੀ ਹੈ।

ਇਕ ਉਤਪ੍ਰੇਰਕ ਦੀ ਹੋਂਦ ਵਿਚ ਉੱਚ ਦਬਾਉ ਉੱਤੇ ਕਾਰਬਨ ਮਾਨੋਆਕਸਾਈਡ ਅਤੇ ਹਾਈਡ੍ਰੋਜਨ ਨੂੰ ਮਿਲਾਉਣ ਨਾਲ ਗੈਸੋਲੀਨ ਬਣਾਈ ਜਾ ਸਕਦੀ ਹੈ। ਲੋੜੀਂਦੀਆਂ ਗੈਸਾਂ ਦਾ ਮਿਸ਼ਰਨ ਸ਼ੁੱਧ ਆਕਸੀਜਨ ਦੁਆਰਾ ਮੀਥੇਨ ਦੇ ਅੰਸ਼ਕ ਆਕਸੀਕਰਨ ਦੁਆਰਾ ਤਿਆਰ ਕੀਤਾ ਜਾਂਦਾ ਹੈ। ਇਹ ਗੈਸਾਂ ਕੋਲੇ ਦੇ ਸਿੱਧੇ ਹਾਈਡ੍ਰੋਜਨੀਕਰਨ ਦੁਆਰਾ ਵੀ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਗੈਸੋਲੀਨ ਦੇ ਮੁੱਖ ਸ੍ਰੋਤ ਟਾਰ ਰੇਤ ਅਤੇ ਆਇਲ ਸ਼ੇਲ ਹਨ। ਅਮਰੀਕਾ ਵਿਚ ਸ਼ੇਲ ਦੇ ਭੰਡਾਰ ਉਥੋਂ ਦੇ ਗਿਆਤ ਪ੍ਰੋਟੋਲੀਅਮ ਭੰਡਾਰਾਂ ਨਾਲੋਂ ਵੱਡੇ ਹਨ।

ਦੁਨੀਆ ਦੀ ਦੂਸਰੀ ਲੜਾਈ ਦੇ ਖ਼ਤਮ ਹੋਣ ਤੱਕ ਲਗਭਗ 60% ਔਸਤਨ ਮੋਟਰ ਬਾਲਣ ਸੰਸ਼ਲਿਸ਼ਟ ਅਣੂਆਂ ਦਾ ਬਣਿਆ ਹੁੰਦਾ ਸੀ ਅਤੇ ਵਿਮਾਨ ਸੰਚਾਲਨ ਗੈਸੋਲੀਨ 90% ਤੋਂ ਜ਼ਿਆਦਾ ਸੰਸ਼ਲਿਸ਼ਟ ਹੁੰਦੀ ਹੈ। ਸੰਨ 1960 ਦੇ ਦਹਾਕੇ ਤੱਕ ਜ਼ਿਆਦਾਤਰ

ਮੋਟਰ ਗੈਸੋਲੀਨ ਪੂਰਨ ਤੌਰ ਤੇ 80% ਸੰਸ਼ਲਿਸ਼ਟ ਸੀ। ਐਂਟੀਨਾੱਕ ਨੂੰ ਵਧਾਉਣ ਦਾ ਇਕ ਹੋਰ ਢੰਗ ਟੈਟ੍ਰਾਈਥਾਈਲ ਲੈੱਡ ਮਿਲਾਉਣਾ ਹੈ। ਭੰਜਨ ਵਿਧੀ ਦੇ ਆਗਮਨ ਤੋਂ ਪਹਿਲਾਂ ਅਮਰੀਕਾ ਦੀ ਗੈਸੋਲੀਨ ਦੀ ਆਕਟੇਨ ਸੰਖਿਆ 55 ਜਾਂ ਇਸ ਤੋਂ ਵੀ ਘੱਟ ਸੀ ਪ੍ਰੰਤੂ ਇਸ ਵਿਧੀ ਨਾਲ ਗੈਸੋਲੀਨ ਦੀ ਆਕਟੇਨ ਸੰਖਿਆ 91 ਤੋਂ 99 ਤੱਕ ਹੋ ਗਈ। ਦੁਨੀਆ ਦੇ ਦੂਸਰੇ ਮਹਾਨ-ਯੁੱਧ ਤੋਂ ਥੋੜ੍ਹਾ ਪਹਿਲਾਂ ਫ਼ੌਜੀ ਵਿਮਾਨ ਸੰਚਾਲਨ ਗੈਸੋਲੀਨ ਦੀ ਆਕਟੇਨ-ਸੰਖਿਆ 100 ਤੱਕ ਪਹੁੰਚ ਗਈ। ਸਮੁੰਦਰੀ ਸਫ਼ਰ ਦੀਆਂ ਹਾਲਤਾਂ ਵਿਚ 115 ਅਤੇ ਉਡਾਣ ਲਈ 145 ਆਕਟੇਨ-ਸੰਖਿਆ ਵਾਲੀ ਐਵੀਏਸ਼ਨ ਗੈਸੋਲੀਨ ਵਰਤੀ ਜਾਂਦੀ ਹੈ।

ਹ. ਪੁ.—ਐ. ਬਿ. 10 : 16

**ਗੈਗ ਨਿਯਮ** : ਇਹ ਉਨ੍ਹਾਂ ਮਤਿਆਂ ਦੀ ਲੜੀ ਦਾ ਨਾਂ ਹੈ, ਜਿਹੜੇ ਸੰਯੁਕਤ ਰਾਜ ਅਮਰੀਕਾ ਦੇ ਪ੍ਰਤਿਨਿਧ ਸਦਨ ਦੁਆਰਾ 1836 ਤੋਂ 1844 ਈ. ਵਿਚਕਾਰ ਪਾਸ ਕੀਤੇ ਗਏ। ਇਨ੍ਹਾਂ ਵਿਚ ਇਹ ਉਪਬੰਧ ਕੀਤਾ ਗਿਆ ਸੀ ਕਿ ਗ਼ੁਲਾਮੀ ਦੇ ਸਬੰਧ ਵਿਚ ਪ੍ਰਾਪਤ ਹੋਣ ਵਾਲੀ ਸਾਰੀਆਂ ਪਟੀਸ਼ਨਾਂ ਸਭ ਤੋਂ ਪਹਿਲਾਂ ਸਦਨ ਦੇ ਸਾਹਮਣੇ ਪੇਸ਼ ਕੀਤੀਆਂ ਜਾਣ ਫਿਰ ਕਮੇਟੀ ਵੱਲੋਂ ਇਨ੍ਹਾਂ ਉਪਰ ਵਿਚਾਰ ਕਰਨ ਉਪਰੰਤ ਪ੍ਰਕਾਸ਼ਿਤ ਕੀਤੀਆਂ ਜਾਣ। ਸੰਨ 1833 ਵਿਚ ਅਮਰੀਕੀ ਗ਼ੁਲਾਮੀ ਵਿਰੋਧੀ ਸੋਸਾਇਟੀ ਕਾਇਮ ਹੋਣ ਤੋਂ ਬਾਅਦ ਭਾਰੀ ਗਿਣਤੀ ਵਿਚ ਅਰਜ਼ੀਆਂ ਪ੍ਰਤਿਨਿਧ ਸਦਨ ਕੋਲ ਪਹੁੰਚਣ ਲੱਗ ਪਈਆਂ ਸਨ।

ਪਹਿਲਾ ਗੈਗ ਨਿਯਮ 1836 ਦਾ ਪਿੰਕਨੀ ਮਤਾ ਸੀ। ਇਸ ਤੋਂ ਬਾਅਦ ਕ੍ਰਮਵਾਰ 1837, 1838 ਅਤੇ 1840 ਵਿਚ ਹਜ਼ ਅਤੇ ਪੈਟਨ ਅਤੇ ਐਥਰਟਨ ਮਤਾ ਅਤੇ ਜਾਹਨਸਨ ਮਤਾ ਪਾਸ ਹੋਏ। ਜਾਹਨਸਨ ਮਤਾ 28 ਜਨਵਰੀ, 1840 ਨੂੰ ਸਥਾਈ ਨਿਯਮ ਨੰ: 21 ਦੇ ਰੂਪ ਵਿਚ ਅਪਣਾਇਆ ਗਿਆ ਸੀ। ਗ਼ੁਲਾਮੀ ਪ੍ਰਥਾ ਦੇ ਵਿਰੋਧੀ ਇਸ ਗੱਲ ਤੋਂ ਬਹੁਤ ਘਬਰਾਏ ਹੋਏ ਸਨ ਕਿ ਅਰਜ਼ੀ ਦੇਣ ਦੇ ਸੰਵਿਧਾਨਕ ਅਧਿਕਾਰ ਉਪਰ ਛਾਪਾ ਮਾਰਿਆ ਗਿਆ ਹੈ। ਲੋਕਾਂ ਵੱਲੋਂ ਵੀ ਉਨ੍ਹਾਂ ਨੂੰ ਕਾਫ਼ੀ ਹਮਾਇਤ ਮਿਲੀ। ਗ਼ੁਲਾਮੀ ਪ੍ਰਥਾ ਦੇ ਵਿਰੋਧੀ ਇਸ ਸਮੂਹ ਨੇ ਕਈ ਮਾਹਿਰ ਸਲਾਹਕਾਰ ਵੀ ਸਦਨ ਦੇ ਉਸ ਸਮੂਹ ਕੋਲ ਭੇਜੇ, ਜੋ ਇਨ੍ਹਾਂ ਦੇ ਵਿਚਾਰਾਂ ਦੀ ਹਮਾਇਤ ਕਰਦੇ ਸਨ। ਇਸ ਪਿਛਲੇ ਸਮੂਹ ਵਿਚ ਸਾਬਕਾ ਰਾਸ਼ਟਰਪਤੀ ਜਾਨ ਕੁਵਿੰਸੀ ਐਡਮਜ਼ ਵੀ ਸ਼ਾਮਲ ਸਨ। ਇਸ ਸਮੂਹ ਨੇ ਉਪਰੋਕਤ ਨਿਯਮ 21 ਨੂੰ ਹਰ ਸੈਸ਼ਨ ਵਿਚ ਮਨਸੂਖ ਕਰਾਉਣ ਦਾ ਜਤਨ ਕੀਤਾ। ਅਖੀਰ ਇਸ ਨੂੰ ਇਸ ਕੰਮ ਵਿਚ 2 ਦਸੰਬਰ, 1844 ਨੂੰ ਸਫ਼ਲਤਾ ਪ੍ਰਾਪਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1073

**ਗੈਂਗਰੀਨ** : ਮੈਡੀਸਨ ਵਿਚ ਇਸ ਸ਼ਬਦ ਦੀ ਵਰਤੋਂ ਕਿਸੇ ਟਿਸ਼ੂ ਦੇ ਮਰ ਜਾਣ (mortification) ਲਈ ਕੀਤੀ ਜਾਂਦੀ ਹੈ। ਇਸ ਦਾ ਕਾਰਨ ਆਮ ਤੌਰ ਤੇ ਲੰਮੇ ਅਰਸੇ ਲਈ ਪੋਸ਼ਣ ਵਿਚ ਖ਼ਰਾਬੀ ਜਾਂ ਰੁਕਾਵਟ ਹੁੰਦੀ ਹੈ ਜਿਹੜਾ ਲਹੂ ਧਾਰਾ ਵਿਚ ਕੋਈ ਸੱਟ ਜਾਂ ਲਾਗ ਆਦਿ ਕਰਕੇ ਹੋ ਸਕਦੀ ਹੈ। ਆਰਟਿਰੀਓਸੀ-ਸਲਿਰੋਸਿਸ, ਸ਼ੱਕਰ ਰੋਗ, ਰੇਨੋਜ਼ ਬੀਮਾਰੀ ਬਰਗਰਜ਼ ਬੀਮਾਰੀ, ਟਾਈਫਸ ਆਦਿ ਕੁਝ ਬਿਮਾਰੀਆਂ ਹਨ ਜਿਨ੍ਹਾਂ ਵਿਚ ਗੈਂਗਰੀਨ ਹੋਣ ਦਾ ਡਰ ਰਹਿੰਦਾ ਹੈ। ਇਸ ਤੋਂ ਇਲਾਵਾ ਇਹ ਰੋਗ ਕੋਈ ਥਾਂ ਸੜ ਜਾਣ ਜਾਂ ਅਤਿ ਠੰਢੀ ਹੋ ਜਾਣ ਜਾਂ ਲੰਮੇ ਅਰਸੇ ਲਈ ਬਿਸਤਰ ਉਤੇ ਪਏ ਰਹਿਣ ਨਾਲ ਵੀ ਹੋ ਸਕਦਾ ਹੈ। ਕਲਾਸਟਰਿਡੀਆ ਬੈਕਟੀਰੀਆ ਦੀ ਲਾਗ ਕਾਰਨ ਗੈਸ ਗੈਂਗਰੀਨ ਹੋ ਜਾਂਦਾ ਹੈ। ਇਹ ਬੈਕਟੀਰੀਆ ਆਕਸੀਜਨ ਦੀ ਅਣਹੋਂਦ ਵਿਚ ਵਧਦਾ ਫੁੱਲਦਾ ਹੈ। ਇਹ ਡੂੰਘੇ ਜ਼ਖ਼ਮਾਂ ਵਿਚ ਜਿਹੜੇ ਚੰਗੀ ਤਰ੍ਹਾਂ ਸਾਫ਼ ਨਾ ਕੀਤੇ ਜਾਣ ਵਿਚ ਵਿਕਸਿਤ ਹੁੰਦਾ ਹੈ। ਇਸ ਦਾ ਇਲਾਜ ਇਸ ਦੇ ਕਾਰਨ ਦੇ ਗਿਆਨ ਤੋਂ ਬਾਅਦ ਹੀ ਕੀਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 9 : 1132

**ਗੈਘਾਟਾ ਬਖਸ਼ੀ ਖ਼ਾਨ** : ਭਾਰਤ ਦੇ ਬੰਗਾਲ ਰਾਜ ਵਿਚ ਦਮੋਦਰ ਅਤੇ ਰੂਪ ਨਾਰਾਇਣ ਦਰਿਆਵਾਂ ਨੂੰ ਜੋੜਨ ਵਾਲਾ ਇਹ ਇਕ ਕੁਦਰਤੀ ਜਲ-ਮਾਰਗ ਹੈ ਜਿਸ ਦੀ ਲੰਬਾਈ 12 ਕਿ. ਮੀ. ਹੈ।

ਹ. ਪੁ.—ਇੰਪ. ਗ. ਇੰਡ. 12 : 123

**ਗੇਜ਼ੇਲੀ, ਗਵੀਡੋ** : ਇਹ ਫ਼ਲੈਂਡਰਜ਼ ਦਾ ਪਾਦਰੀ ਤੇ ਕਵੀ ਸੀ ਜੋ 19ਵੀਂ ਸਦੀ ਦੇ ਯੂਰਪੀ ਗੀਤ ਕਾਵਿ ਦੇ ਉਸਤਾਦਾਂ ਵਿਚੋਂ ਇਕ ਸੀ। ਇਸ ਦਾ ਜਨਮ 1 ਮਈ, 1830 ਨੂੰ ਬੈਲਜੀਅਮ ਵਿਚ ਬਰੂਜਿਜ਼ ਵਿਖੇ ਹੋਇਆ। ਇਸ ਨੇ ਫ਼ਿਲਾਸਫੀ ਤੇ ਧਰਮਸ਼ਾਸਤਰ ਦਾ ਅਧਿਐਨ ਬਰੂਜਿਜ਼ ਵਿਖੇ ਕੀਤਾ। ਸੰਨ 1854 ਵਿਚ ਇਸ ਨੂੰ ਪਾਦਰੀ ਬਣਾਇਆ ਗਿਆ ਜਦੋਂ ਕਿ ਇਹ ਰੂਲੇਅਰ ਵਿਚ ਪਹਿਲਾਂ ਹੀ ਇਕ ਅਧਿਆਪਕ ਸੀ ਅਤੇ 1860 ਤੱਕ ਇਹ ਉਥੇ ਰਿਹਾ। ਇਹ ਪੂਰਨ ਸ਼ਖ਼ਸ਼ੀਅਤ ਵਾਲਾ ਬਣ ਗਿਆ ਤੇ ਇਸ ਨੇ ਆਪਣੇ ਵਿਦਿਆਰਥੀਆਂ ਨੂੰ ਧਾਰਮਿਕ, ਕਾਵਿਕ ਤੇ ਫਲੈਸ਼ਿਸ਼ ਰਾਸ਼ਟਰੀ ਆਦਰਸ਼ਵਾਦ ਲਈ ਉਤਸਾਹਿਤ ਕੀਤਾ ਪਰ ਇਸ ਦੇ ਵਿੱਦਿਆ, ਦੋਸਤੀ, ਸੌਂਦਰਯ, ਭਾਸ਼ਾ ਤੇ ਕਵਿਤਾ ਬਾਰੇ ਰੋਮਾਂਟਿਕ ਵਿਚਾਰ ਵੱਡੇ ਪਾਦਰੀਆਂ ਦੇ ਵਿਚਾਰਾਂ ਤੋਂ ਭਿੰਨ ਸਨ। ਇਸ ਲਈ 1860 ਵਿਚ ਇਸ ਨੂੰ ਬਰੂਜਿਜ਼ ਵਿਖੇ ਬਦਲ ਦਿਤਾ ਜਿਥੇ 1861-65 ਤੱਕ ਇਹ ਐਂਗਲੋ ਬੈਲਜ਼ੀਅਨ ਸੈਮੀਨਾਰ ਵਿਖੇ ਦਰਸ਼ਨ ਦਾ ਪ੍ਰੋਫ਼ੈਸਰ ਤੇ ਵਾਈਸ ਪ੍ਰਿੰਸੀਪਲ ਰਿਹਾ ਅਤੇ 1865-72 ਤੱਕ ਕਿਊਰੇਟ ਰਿਹਾ।

ਇਸ ਦੌਰਾਨ ਇਸ ਨੇ ਰਾਜਨੀਤਕ ਵਿਸ਼ਿਆਂ ਬਾਰੇ ਬੜੇ ਜੋਸ਼ ਨਾਲ ਲਿਖਿਆ। ਸੰਨ 1865 ਵਿਚ ਇਸ ਨੇ 'Rond den Heerd' ਸਪਤਾਹਿਕ ਪੱਤਰ ਜਾਰੀ ਕੀਤਾ। ਇਸ ਵਿਚ ਇਸ ਨੇ ਆਪਣੀ ਪਸੰਦ—ਭਾਸ਼ਾ ਵਿਗਿਆਨ, ਲੋਕ-ਸਾਹਿਤ, ਸਥਾਨਕ ਇਤਿਹਾਸ ਤੇ ਨੈਚੁਰਲ ਸਾਇੰਸ ਆਦਿ ਦੇ ਮੁੱਖ ਵਿਸ਼ਿਆਂ ਬਾਰੇ ਖੂਬ ਲਿਖਿਆ। ਬਹੁਤੇ ਰੁਝੇਵਿਆਂ, ਅਸਫ਼ਲਤਾਵਾਂ ਕਰਕੇ ਅਤੇ ਘਰੇਲੂ ਸਮੱਸਿਆਵਾਂ ਕਾਰਨ ਇਸ ਦਾ ਕਵਿਤਾ ਲਿਖਣਾ ਘਟਦਾ ਗਿਆ ਇਥੋਂ ਤੱਕ ਕਿ ਹੌਲੀ ਹੌਲੀ ਇਹ ਮਾਨਸਿਕ ਪੱਖੋਂ ਕਾਫ਼ੀ ਕਮਜ਼ੋਰ ਅਤੇ ਉਲਝਿਆ ਰਹਿਣ ਲੱਗਾ। ਅਜਿਹੀ ਹਾਲਤ ਨੂੰ ਦੇਖਦਿਆਂ ਸੰਨ 1872 ਵਿਚ ਇਸ ਦੀ ਕਿਊਰੇਟ ਦੇ ਤੌਰ ਤੇ ਬਦਲੀ ਕੂਰਟਰੇ ਦੀ ਕਰ ਦਿੱਤੀ ਗਈ ਜਿਥੇ ਇਸ ਨੇ ਮੁੜ ਦਿਮਾਗ਼ੀ ਸੰਤੁਲਨ ਹਾਸਲ ਕਰ ਲਿਆ ਤੇ ਕਵਿਤਾ ਲਿਖਣ ਲੱਗਾ। ਸੰਨ 1881 ਵਿਚ ਇਸ ਨੇ 'Loquela' ਨਾਂ ਦਾ ਭਾਸ਼ਾ ਵਿਗਿਆਨ ਦਾ ਇਕ ਪੱਤਰ ਕਢਿਆ ਅਤੇ 1886 ਵਿਚ 'Haiwatha' ਦਾ ਬੜਾ ਉੱਤਮ ਅਨੁਵਾਦ ਕੀਤਾ। ਇਸ ਨੇ ਕਾਫ਼ੀ ਸਾਰੀ ਕਵਿਤਾ ਲਿਖੀ। ਇਸ ਦੀ ਮੌਤ 27 ਨਵੰਬਰ, 1899 ਨੂੰ ਬਰੂਜਿਜ਼ ਵਿਖੇ ਹੋਈ। 'KerKhofblommen' (1858), 'Dichtoefeningen' (1858), 'Kleengedichtjes' (1860), 'Gedichten, gezangen en gebeden' (1862), 'Tijdkrans' (1893), 'Rijmsnoer' (1897)' ਅਤੇ 'Laatste Verzen' (1901) ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਹ. ਪੁ.—ਐਨ. ਬ੍ਰਿ. ਮਾ. 4 : 516

**ਗੈਟ** : ਵੇਖੋ, ਡੰਕਲ ਤਜਵੀਜ਼ਾਂ

**ਗੈਂਟ** : ਇਹ ਉੱਤਰ-ਪੱਛਮੀ ਬੈਲਜੀਅਮ ਦੇ ਪੂਰਬੀ ਫਲੈਂਡਰਜ਼ ਰਾਜ ਦੀ ਰਾਜਧਾਨੀ ਹੈ ਜੋ ਲੀਸ ਅਤੇ ਸਕੈੱਲਟ

ਦਰਿਆਵਾਂ ਦੇ ਸੰਗਮ ਤੇ ਸਥਿਤ ਹੈ। ਇਹ ਇਕ ਵੱਡੇ ਸ਼ਹਿਰੀ ਖੇਤਰ ਦਾ ਕੇਂਦਰ ਹੈ ਜਿਸ ਵਿਚ ਲੇਡਬਰਗ, ਗੈਂਟਬਰਗ ਅਤੇ ਸੇਂਟ ਅਮੈਂਡਸਬਰਗ ਰਾਜ ਸ਼ਾਮਲ ਹਨ।

ਇਹ ਬੈਲਜੀਅਮ ਦੇ ਪੁਰਾਣੇ ਸ਼ਹਿਰਾਂ (7ਵੀਂ ਸਦੀ) ਵਿਚੋਂ ਅਤੇ ਫਲੈਂਡਰਜ਼ ਦੀ ਇਤਿਹਾਸਕ ਰਾਜਧਾਨੀ ਹੈ। ਸੰਨ 1584 ਤੱਕ ਇਹ ਲਗਭਗ ਆਜ਼ਾਦ ਰਿਹਾ। ਇਸੇ ਸ਼ਹਿਰ ਵਿਚ ਹੀ ਗੈਂਟ ਦੀ ਸੰਧੀ ਤੇ ਹਸਤਾਖ਼ਰ ਹੋਏ ਸਨ ਜੋ 1576 ਈ. ਵਿਚ ਸਪੇਨ ਵਿਰੁੱਧ ਸਾਰੇ ਨੀਵੀਂ ਭੂਮੀ ਵਾਲੇ ਰਾਜਾਂ ਨੂੰ ਇਕੱਠਾ ਕਰਨ ਦਾ ਇਕ ਉਪਰਾਲਾ ਸੀ। 25 ਦਸੰਬਰ, 1814 ਦੀ ਸੰਧੀ ਨਾਲ ਅਮਰੀਕੀ ਅਤੇ ਬਰਤਾਨੀਆ ਦੀ 1812 ਵਾਲੀ ਲੜਾਈ ਦਾ ਖ਼ਾਤਮਾ ਹੋਇਆ।

ਗੈਂਟ ਦੀ ਖ਼ੁਸ਼ਹਾਲੀ ਦਾ ਕਾਰਨ ਜ਼ਿਆਦਾ ਕਰਕੇ ਇਥੋਂ ਦੇ ਕੱਪੜੇ ਦਾ ਉਦਯੋਗ ਸੀ ਅਤੇ ਇਸ ਦੀ ਮਹਤੱਵਪੂਰਨ ਸਥਿਤੀ ਕਰਕੇ ਫਲੈਂਡਰਜ਼ ਦੇ ਕਾਉਂਟਾਂ ਵਿਚਕਾਰ ਕਈ ਵਾਰੀ ਝਗੜੇ ਹੋਏ। 16ਵੀਂ ਸਦੀ ਦੇ ਅਖੀਰ ਤੱਕ ਸ਼ਹਿਰ ਦਾ ਆਰਥਿਕ ਅਤੇ ਰਾਜਨੀਤਕ ਪਤਨ ਸ਼ੁਰੂ ਹੋ ਗਿਆ ਸੀ ਪਰ ਬਾਅਦ ਵਿਚ ਸੂਤੀ ਧਾਗੇ ਦੀਆਂ ਮਸ਼ੀਨਾਂ ਲੱਗਣ ਨਾਲ, 1827 ਈ. ਵਿਚ ਬੰਦਰਗਾਹ ਬਣਨ ਨਾਲ ਅਤੇ 1822-29 ਵਿਚ ਸਕੈਲੱਟ ਦਰਿਆ ਦੇ ਮੁਹਾਣੇ ਤੇ ਘੈਂਟ ਨਹਿਰ ਦੇ ਬਣਨ ਨਾਲ ਸ਼ਹਿਰ ਦਾ ਵਪਾਰਕ ਅਤੇ ਉਦਯੋਗਿਕ ਤੌਰ ਤੇ ਬਹੁਤ ਵਿਕਾਸ ਹੋਇਆ। ਇਹ ਸ਼ਹਿਰ ਹੁਣ ਬੈਲਜੀਅਮ ਦੀ ਦੂਜੀ ਵੱਡੀ ਬੰਦਰਗਾਹ ਅਤੇ ਕੱਪੜਾ-ਉਦਯੋਗ ਦਾ ਮੁੱਖ ਕੇਂਦਰ ਹੈ।

ਗੈਂਟ ਬਾਗ਼ਬਾਨੀ ਦਾ ਵੀ ਕੇਂਦਰ ਹੈ ਇਥੇ ਹਰ ਪੰਜਵੇਂ ਸਾਲ ਫੁੱਲਾਂ ਦੀ ਪ੍ਰਦਰਸ਼ਨੀ ਲਗਦੀ ਹੈ। ਇਸ ਤੋਂ ਇਲਾਵਾ ਆਰਥਿਕ ਪੱਖੋਂ ਧਾਤਾਂ ਸਬੰਧੀ ਕੰਮ, ਕਾਗਜ਼ ਬਣਾਉਣ, ਵਣਜ ਅਤੇ ਬੈਂਕਿੰਗ ਦੇ ਕੰਮ ਲਈ ਵੀ ਕਾਫ਼ੀ ਮਹੱਤਵਪੂਰਨ ਹੈ।

ਬਾਕੀ ਸ਼ਹਿਰਾਂ ਦੇ ਮੁਕਾਬਲੇ ਗੈਂਟ ਵਿਖੇ ਬਹੁਤ ਸਾਰੀਆਂ ਇਤਿਹਾਸਕ ਯਾਦਗਾਰਾਂ ਸੁਰੱਖਿਅਤ ਹਨ ਜਿਨ੍ਹਾਂ ਵਿਚ 1180 ਈ. ਦਾ ਫਲੈਂਡਰਜ਼ ਦੇ ਕਾਉਂਟ ਦਾ ਕਿਲਾ, ਇਕ ਤੇਰ੍ਹਵੀਂ ਸਦੀ ਦਾ ਕਿਲਾ ਅਤੇ ਹੋਰ ਬਹੁਤ ਸਾਰੇ ਗਿਰਜੇ ਆਦਿ ਸ਼ਾਮਲ ਹਨ।



**ਗੈਂਟ ਸ਼ਹਿਰ ਦਾ ਨਹਿਰ ਦੇ ਕੰਢੇ ਦਾ ਦ੍ਰਿਸ਼**

16ਵੀਂ ਤੇ 17ਵੀਂ ਸਦੀਆਂ ਵਿਚ ਫ਼ਲੀਮੀ ਕਲਾ ਦਾ ਕੇਂਦਰ ਰਹਿਣ ਕਰਕੇ ਗੈਂਟ ਵਿਚ ਬਹੁਤ ਚੰਗੇ-ਚੰਗੇ ਅਜਾਇਬ ਘਰ ਹਨ। ਇਥੇ 1816 ਈ. ਤੋਂ ਇਕ ਯੂਨੀਵਰਸਿਟੀ ਅਤੇ ਇਕ ਖੇਤੀਬਾੜੀ ਕਾਲਜ ਸਥਾਪਿਤ ਹਨ।

ਆਬਾਦੀ—2,30,246 (1991)

51° 03' ਉ. ਵਿਥ.; 3° 43' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 521

**ਗੈਟਿਸਬਰਗ** : ਇਹ ਸੰਯੁਕਤ ਰਾਜ ਅਮਰੀਕਾ ਦੇ ਪੈਨਸਿਲਵੇਨੀਆ ਰਾਜ ਦਾ ਇਕ ਸ਼ਹਿਰ ਤੇ ਬਰੋ ਹੈ, ਜੋ ਇਸ ਰਾਜ ਦੇ ਦੱਖਣੀ ਕੇਂਦਰੀ ਭਾਗ ਵਿਚ ਸਥਿਤ ਹੈ। ਇਹ ਐਡਮਜ਼ ਕਾਉਂਟੀ ਦਾ ਸਦਰ-ਮੁਕਾਮ ਹੈ। ਗੈਟਿਸਬਰਗ ਸ਼ਹਿਰ ਹੈਰਿਸਬਰਗ ਤੋਂ 60 ਕਿ. ਮੀ. ਦੱਖਣ-ਪੱਛਮ ਵੱਲ ਨੂੰ ਵਾਕਿਆ ਹੈ।

ਇਸ ਜਗ੍ਹਾ ਦੀ ਨੀਂਹ ਲਗਭਗ 1781 ਈ. ਵਿਚ ਜਨਰਲ ਜੇਮਜ਼ ਗੈਟਿਸ ਨੇ ਰੱਖੀ ਸੀ। ਆਰੰਭ ਵਿਚ ਗੈਟਿਸਬਰਗ ਨੂੰ 'ਮਾਰਸ਼ ਕਰੀਕ ਬਸਤੀ' ਦਾ ਨਾਂ ਦਿੱਤਾ ਗਿਆ। ਇਸ ਨੂੰ ਕਾਉਂਟੀ ਦਾ ਦਰਜਾ 1800 ਵਿਚ ਪ੍ਰਾਪਤ ਹੋਇਆ ਅਤੇ 1806 ਵਿਚ ਇਸ ਨੂੰ ਬਰੋ ਬਣਾ ਦਿੱਤਾ ਗਿਆ।

ਸੰਨ 1863 ਦੀ ਗੈਟਿਸਬਰਗ ਦੀ ਪ੍ਰਸਿੱਧ ਲੜਾਈ ਇਸੇ ਸਥਾਨ ਤੇ ਹੋਈ। ਇਸ ਪੱਖ ਤੋਂ ਸ਼ਹਿਰ ਦੀ ਇਤਿਹਾਸਕ ਮਹੱਤਤਾ ਕਾਫ਼ੀ ਹੈ, ਕਿਉਂਕਿ ਇਹ ਲੜਾਈ ਅਮਰੀਕੀ ਖ਼ਾਨਾਜੰਗੀ ਵਿਚ ਮੋੜ ਲਿਆਉਣ ਵਾਲੀ ਲੜਾਈ ਸੀ। ਗੈਟਿਸਬਰਗ ਵਿਖੇ ਰਾਸ਼ਟਰੀ ਕਬਰਸਤਾਨ ਵੀ ਬਣਿਆ ਹੋਇਆ ਹੈ, ਜਿਥੇ ਗੈਟਿਸਬਰਗ ਦੀ ਲੜਾਈ ਵਿਚ ਸ਼ਹੀਦ ਹੋਏ 3,814 ਅਮਰੀਕੀ ਸਿਪਾਹੀਆਂ ਦੀਆਂ ਕਬਰਾਂ ਹਨ। ਲੜਾਈ ਦੇ ਮੈਦਾਨ ਨੂੰ 1895 ਈ. ਵਿਚ ਰਾਸ਼ਟਰੀ ਫ਼ੌਜੀ ਪਾਰਕ ਵਿਚ ਬਦਲ ਦਿੱਤਾ ਗਿਆ ਸੀ ਅਤੇ 1933 ਈ. ਵਿਚ ਇਸ ਨੂੰ ਰਾਸ਼ਟਰੀ ਪਾਰਕ ਸਰਵਿਸ ਦੇ ਅਧਿਕਾਰ-ਖੇਤਰ ਅਧੀਨ ਕਰ ਦਿੱਤਾ ਗਿਆ। ਪਾਰਕ ਵਿਚ ਤਖ਼ਤੀਆਂ ਲੱਗੀਆਂ ਹੋਈਆਂ ਹਨ, ਜਿਨ੍ਹਾਂ ਉੱਪਰ ਲੜਾਈ ਦੇ ਵੇਰਵੇ ਦਰਜ ਹਨ। ਪਾਰਕ ਅੰਦਰ ਪੰਜ ਨਿਰੀਖਣ-ਸ਼ਾਲਾਵਾਂ ਵੀ ਬਣੀਆਂ ਹੋਈਆਂ ਹਨ, ਜਿਨ੍ਹਾਂ ਵਿਚੋਂ ਲੜਾਈ ਦੇ ਪੂਰੇ ਮੈਦਾਨ ਨੂੰ ਵੇਖਿਆ ਜਾ ਸਕਦਾ ਹੈ।

ਇਥੇ ਗੈਟਿਸਬਰਗ ਨਾਮੀ ਕਾਲਜ ਹੈ ਅਤੇ ਨਾਲ ਹੀ ਲੂਥਰਵਾਦੀਆਂ ਨੂੰ ਧਾਰਮਿਕ ਸਿੱਖਿਆ ਦੇਣ ਵਾਲੀ ਸੰਸਥਾ ਵੀ ਸਥਾਪਿਤ ਹੈ। ਗੈਟਿਸਬਰਗ ਵਿਖੇ ਫ਼ਰਨੀਚਰ, ਕਮੀਜ਼ਾਂ, ਰਬੜ ਦੀਆਂ ਅੱਡੀਆਂ, ਸਿਗਾਰ ਅਤੇ ਇਮਾਰਤਾਂ ਦੇ ਨਿਰਮਾਣ ਲਈ ਲੋੜੀਂਦੀ ਸਮੱਗਰੀ ਦਾ ਨਿਰਮਾਣ ਹੁੰਦਾ ਹੈ।

ਆਬਾਦੀ—7,194 (1980)

39° 50' ਉ. ਵਿਥ. ;77° 15' ਪੂ. ਲੰਬ.

ਹ. ਪੁ.—ਕੋਲ ਐਨ. 8 : 469; ਐਨ. ਬ੍ਰਿ. 10 : 326

**ਗੈਟੋ** : ਪਹਿਲਾਂ ਪਹਿਲਾਂ ਗੈਟੋ ਸ਼ਬਦ ਦੀ ਵਰਤੋਂ ਉਸ ਵਿਸ਼ੇਸ਼ ਗਲੀ ਜਾਂ ਮੁਕਾਮ ਲਈ ਕੀਤੀ ਜਾਂਦੀ ਸੀ ਜਿਥੇ ਯਹੂਦੀਆਂ ਨੂੰ ਕਾਨੂੰਨ ਅਨੁਸਾਰ ਜ਼ਬਰਦਸਤੀ ਰੱਖਿਆ ਜਾਂਦਾ ਸੀ। ਇਹ ਜਬਰੀ ਗੈਟੋ ਤਾਂ ਛੇਤੀ ਹੀ ਖ਼ਤਮ ਹੋ ਗਏ ਸਨ ਪਰ ਬਾਅਦ ਵਿਚ ਇਸ ਸ਼ਬਦ ਦੀ ਵਰਤੋਂ ਘੱਟ ਗਿਣਤੀ ਵਾਲੇ ਫ਼ਿਰਕਿਆਂ ਦੇ ਰਿਹਾਇਸ਼ੀ ਸਥਾਨ ਲਈ ਕੀਤੀ ਜਾਂਦੀ ਰਹੀ। ਇਸ ਨਾਂ ਦੀ ਵਰਤੋਂ 1516 ਈ. ਵਿਚ ਪਹਿਲੀ ਵੇਰ ਕੀਤੀ ਗਈ। ਇਟਲੀ ਵਿਚ 1556 ਈ. ਵਿਚ ਪੋਪ ਪਾਲ ਚੌਥੇ ਨੇ ਇਕ 'ਗੈਟੋ' ਦਾ ਨਿਰਮਾਣ ਕਰਵਾਇਆ। ਇਸ ਮਗਰੋਂ ਸੰਸਾਰ ਵਿਚ ਇਸੇ ਨਮੂਨੇ ਦੇ ਕਈ ਹੋਰ ਗੈਟੋ ਬਣਾਏ ਗਏ। ਰੋਮਨ ਰਾਜ ਸਮੇਂ ਵੀ ਵੱਖ ਵੱਖ ਨਸਲਾਂ ਅਤੇ ਧਰਮਾਂ ਦੇ ਪੈਰੋਕਾਰਾਂ ਨੂੰ ਵੱਖਰੀਆਂ ਵੱਖਰੀਆਂ ਥਾਵਾਂ ਤੇ ਹੀ ਰੱਖਿਆ ਜਾਂਦਾ ਸੀ। ਇੰਜ ਇਹ ਰਿਹਾਇਸ਼ੀ ਖੇਤਰ ਵੀ ਆਪਣੇ ਜ਼ਮਾਨੇ ਦੇ ਗੈਟੋ ਹੁੰਦੇ ਸਨ। ਇਸ ਪਿਛੋਂ ਮੱਧ ਕਾਲੀਨ ਯੁੱਗ ਦੌਰਾਨ ਯੂਰਪ ਵਿਚ ਯਹੂਦੀਆਂ ਦੀ ਗਿਣਤੀ ਵਿਚ ਕਾਫ਼ੀ ਵਾਧਾ ਹੋਇਆ ਅਤੇ ਇਨ੍ਹਾਂ ਦੀ ਰਿਹਾਇਸ਼ ਸ਼ਹਿਰ ਦੇ ਬਾਕੀ ਵਰਗਾਂ ਦੇ ਲੋਕਾਂ ਤੋਂ ਵੱਖਰੀ ਰੱਖਣੀ ਹੀ ਠੀਕ ਸਮਝੀ ਗਈ।

ਇਸ ਤਰ੍ਹਾਂ ਯਹੂਦੀਆਂ ਦੀਆਂ ਖ਼ਾਸ ਬਸਤੀਆਂ ਜਾਂ ਗੈਟੋਆਂ ਦਾ ਨਿਰਮਾਣ ਹੋਣ ਲੱਗ ਪਿਆ। ਮੁੱਢ ਤੋਂ ਹੀ ਯਹੂਦੀਆਂ ਨੂੰ ਈਸਾਈਆਂ ਤੋਂ ਬਿਲਕੁਲ ਵੱਖਰਾ ਅਤੇ ਘਟੀਆ ਦਰਜੇ ਦਾ ਸਮਝਿਆ ਜਾਂਦਾ ਸੀ। ਇਹ ਇਸ ਕਰਕੇ ਕਿ ਕਿਧਰੇ ਇਹ ਈਸਾਈਆਂ ਤੇ ਆਪਣਾ ਪ੍ਰਭਾਵ ਨਾ ਪਾਉਣ ਜਾਂ ਇਹ ਸ਼ਹਿਰ ਦੇ ਵਪਾਰ ਤੇ ਕਬਜ਼ਾ ਨਾ ਕਰ ਲੈਣ। ਇਨ੍ਹਾਂ ਸ਼ੰਕਿਆਂ ਕਰਕੇ ਇਨ੍ਹਾਂ ਨੂੰ ਆਪਣੇ ਗੈਟੋ ਵਾਲੇ ਖੇਤਰ ਵਿਚ ਰਹਿਣ ਲਈ ਮਜਬੂਰ ਕੀਤਾ ਜਾਂਦਾ ਸੀ, ਖਾਸ ਕਰਕੇ ਜਦੋਂ ਗਿਰਜੇ ਵਿਚ 'ਹੋਲੀ ਵੀਕ' ਵਰਗੇ ਤਿਉਹਾਰ ਹੁੰਦੇ ਤਾਂ ਇਨ੍ਹਾਂ ਦੇ ਬਾਹਰ ਆਉਣ ਜਾਣ ਤੇ ਹੋਰ ਵੀ ਪਾਬੰਦੀ ਲਗਾ ਦਿੱਤੀ ਜਾਂਦੀ। ਕਿਸੇ ਖਾਸ ਯਹੂਦੀ ਨੂੰ ਹੀ ਗੈਟੋ ਤੋਂ ਬਾਹਰ ਰਹਿਣ ਦੀ ਮਨਜ਼ੂਰੀ ਦਿੱਤੀ ਜਾਂਦੀ ਸੀ। ਇਸ ਦੇ ਨਾਲ ਨਾਲ ਆਮ ਯਹੂਦੀਆਂ ਨੂੰ ਗੈਟੋ ਤੋਂ ਬਾਹਰ ਜਾਣ ਲਈ ਪੀਲੇ ਰੰਗ ਦਾ ਬਿੱਲਾ ਲਗਾਉਣਾ ਵੀ ਜ਼ਰੂਰੀ ਸਮਝਿਆ ਜਾਂਦਾ ਸੀ ਤਾਂ ਜੋ ਇਨ੍ਹਾਂ ਦੀ ਪਛਾਣ ਹੋ ਸਕੇ। ਗੈਟੋਆਂ ਵਿਚ ਰਹਿਣ ਵਾਲੇ ਯਹੂਦੀ ਦੂਜਿਆਂ ਨੂੰ ਅਕਸਰ ਈਰਖਾਲੂ ਨਜ਼ਰ ਨਾਲ ਹੀ ਤਕਦੇ ਸਨ ਪਰ ਆਪਣੇ ਭਾਈਚਾਰੇ ਵਿਚ ਇਹ ਇਕ ਦੂਜੇ ਨਾਲ ਬਹੁਤ ਮੇਲ ਮਿਲਾਪ ਰੱਖਦੇ ਸਨ।

ਸਮੇਂ ਦੀ ਚਾਲ ਨਾਲ ਗੈਟੋਆਂ ਵਿਚ ਰਹਿੰਦੇ ਯਹੂਦੀਆਂ ਦੀ ਗਿਣਤੀ ਬਹੁਤ ਵਧ ਗਈ, ਕਿਉਂਕਿ ਇਹ ਆਪਣੀ ਗੈਟੋ ਦੀ ਹੱਦ ਤੋਂ ਬਾਹਰ ਨਹੀਂ ਜਾ ਸਕਦੇ ਸਨ। ਰਿਹਾਇਸ਼ੀ ਲੋੜਾਂ ਦੀ ਪੂਰਤੀ ਮਕਾਨਾਂ ਉਪਰ ਹੋਰ ਮੰਜ਼ਲਾਂ ਬਣਾ ਕੇ ਕੀਤੀ ਜਾਣ ਲੱਗੀ ਤੇ ਇਹ ਗੈਟੋ ਹੁਣ ਬਹੁਤ ਹੀ ਭੀੜ-ਭੜੱਕੇ ਵਾਲੇ ਅਤੇ ਗੰਦੇ ਜਿਹੇ ਖੇਤਰਾ ਵਿਚ ਬਦਲ ਗਏ। ਯੂਰਪ ਦੇ ਕਈ ਸ਼ਹਿਰਾਂ ਵਿਚ ਜਿਥੇ ਇਨ੍ਹਾਂ ਦੀ ਵਸੋਂ ਬਹੁਤ ਜ਼ਿਆਦਾ ਸੀ, ਗੈਟੋਆਂ ਦੇ ਆਸਪਾਸ ਦੇ ਖੇਤਰ ਵੀ ਇਨ੍ਹਾਂ ਨੇ ਮੱਲ ਲਏ। ਇੰਜ ਪ੍ਰਾਗ ਅਤੇ ਫਰੈਂਕਫਰਟ ਅਮ ਮੇਨ ਵਰਗੇ ਸ਼ਹਿਰਾਂ ਵਿਚ ਗੈਟੋ ਬਹੁਤ ਵੱਡੇ ਖੇਤਰ ਵਿਚ ਫੈਲ ਗਏ। ਯੂਰਪ ਦੇ ਬਹੁਤੇ ਗੈਟੋ ਫ਼ਰਾਂਸ ਦੀ ਕ੍ਰਾਂਤੀ ਸਮੇਂ ਹੀ ਬਣੇ ਸਨ ਪਰ 19ਵੀਂ ਸਦੀ ਵਿਚ ਇਨ੍ਹਾਂ ਨੂੰ ਢਾਹ-ਢੇਰੀ ਕਰ ਦਿੱਤਾ ਗਿਆ। ਇਸ ਸਮੇਂ ਸ਼ਹਿਰਾਂ ਦਾ ਆਧੁਨਿਕ ਢੰਗ ਨਾਲ ਨਿਰਮਾਣ ਸ਼ੁਰੂ ਹੋ ਗਿਆ। ਸ਼ੁਰੂ ਵਿਚ ਵੀ 1917 ਈ. ਦੀ ਕ੍ਰਾਂਤੀ ਸਮੇਂ ਬਾਲਟਿਕ ਸਾਗਰ ਤੋਂ ਕਾਲਾ ਸਾਗਰ ਤੱਕ ਦੇ ਨਾਲ ਲਗਦੇ ਖੇਤਰ ਜਿਨ੍ਹਾਂ ਨੂੰ ਪੇਲ ਕਿਹਾ ਜਾਂਦਾ ਸੀ ਅਤੇ ਜਿਹੜੇ ਯਹੂਦੀਆਂ ਦੀ ਵਸੋਂ ਵਾਲੇ ਇਲਾਕੇ ਸਨ, ਨੂੰ ਵੀ ਖਤਮ ਕਰ ਦਿੱਤਾ ਗਿਆ। ਇੰਜ ਸੰਸਾਰਭਰ ਵਿਚ ਗੈਟੋ ਖਤਮ ਹੋ ਗਏ।

ਅੱਜਕੱਲ੍ਹ ਭਾਵੇਂ ਗੈਟੋ ਸ਼ਬਦ ਦੀ ਵਰਤੋਂ ਤਾਂ ਨਹੀਂ ਹੁੰਦੀ ਪਰ ਫਿਰ ਵੀ ਸੰਯੁਕਤ ਰਾਜ ਅਮਰੀਕਾ, ਬਰਤਾਨੀਆ ਅਤੇ ਯੂਰਪ ਦੇ ਕਈ ਹੋਰ ਮੁਲਕਾਂ ਵਿਚ ਏਸ਼ੀਅਨ ਜਾਂ ਹੋਰ ਬਾਹਰੋਂ ਆ ਕੇ ਵੱਸੇ ਲੋਕਾਂ ਨੂੰ ਸ਼ਹਿਰ ਦੇ ਖਾਸ ਹਿੱਸੇ ਵਿਚ ਰੱਖਿਆ ਜਾਂਦਾ ਹੈ, ਇਹ ਵੀ ਇਕ ਤਰ੍ਹਾਂ ਦੇ ਗੈਟੋ ਹੀ ਹਨ।

ਹ. ਪੁ.—ਐਨ. ਬ੍ਰਿ. 10 : 389

**ਗੈਡਵਾੱਲ** : ਇਹ ਇਕ ਅਲੂਣੇ ਪਾਣੀ ਦੀ ਬਤਖ਼ ਹੈ ਜਿਸ ਦਾ ਪ੍ਰਾਣੀ ਵਿਗਿਆਨਕ ਨਾਂ ਐਨਸ ਸਟਰੈਪੇਰਾ (Anas Strepera) ਹੈ। ਇਸ ਨੂੰ ਸਲੇਟੀ ਬਤਖ਼ ਵੀ ਕਹਿੰਦੇ ਹਨ। ਇਨ੍ਹਾਂ ਬਤਖਾਂ ਦੀਆਂ ਆਦਤਾਂ ਅਤੇ ਹੋਂਦ ਆਮ ਜੰਗਲੀ ਬਤਖਾਂ ਵਾਂਗ ਹੀ ਹੈ।

ਇਨ੍ਹਾਂ ਬਤਖਾਂ ਦੇ ਕੁਝ ਖਾਸ ਲੱਛਣ ਹਨ ਜਿਨ੍ਹਾਂ ਕਰਕੇ ਇਹ ਆਸਾਨੀ ਨਾਲ ਪਛਾਣੀਆਂ ਜਾ ਸਕਦੀਆਂ ਹਨ ਜਿਵੇਂ ਲੰਮਾ ਸਰੀਰ, ਛੋਟਾ ਸਿਰ, ਚਪਟੀ ਪਿੱਠ ਅਤੇ ਉਪਰ ਨੂੰ ਉੱਠਿਆ ਹੋਇਆ ਪੂੰਝਾ। ਨਰ ਅਤੇ ਮਾਦਾ ਦੋਨਾਂ ਦੀ ਰੰਗਤ ਆਮ ਤੌਰ ਤੇ ਜੰਗਲੀ ਬਤਖ਼ ਦੀ ਮਾਦਾ ਵਰਗੀ ਧੁੰਦਲੀ ਜਿਹੀ ਹੁੰਦੀ ਹੈ ਪਰ ਨਰ ਦੇ ਉਪਰਲੇ ਖੰਭ ਅਖਰੋਟ ਵਰਗੇ ਰੰਗ ਦੇ ਹੁੰਦੇ ਹਨ। ਸਿਰਫ਼ ਚਿੱਟੇ ਸੈਕੰਡਰੀ ਕਵਿਲ ਇਸ ਜਾਤੀ ਦੀ ਖ਼ਾਸੀਅਤ ਤੇ ਪਛਾਣ ਹੈ। ਇਹ ਬਤਖਾਂ ਆਮ ਤੌਰ ਤੇ ਦੋ, ਦੋ ਜਾਂ ਤਿੰਨ, ਤਿੰਨ ਦੇ ਗਰੁੱਪ ਵਿਚ ਜਾਂ ਦੂਜੀਆਂ ਬਤਖਾਂ ਨਾਲ ਰਲੀਆਂ-ਮਿਲੀਆਂ ਮਿਲਦੀਆਂ ਹਨ। ਆਪਣੇ ਆਲ੍ਹਣੇ ਇਹ ਸੰਘਣੇ ਘਾਹ ਜਾਂ ਝਾੜੀਆਂ ਵਿਚ ਬਣਾਉਂਦੀਆਂ ਹਨ ਅਤੇ ਉਨ੍ਹਾਂ ਵਿਚ 7-13 ਚਿੱਟੇ ਰੰਗ ਦੇ ਅੰਡੇ ਦਿੰਦੀਆਂ ਹਨ। ਇਹ ਬੱਤਖ਼ਾਂ ਆਮ ਤੌਰ ਤੇ ਸਮੁੰਦਰੀ ਕੰਢੇ ਤੋਂ ਪਰੇ ਉੱਤਰੀ ਅਤੇ ਪੂਰਬੀ ਯੂਰਪ, ਉੱਤਰੀ ਏਸ਼ੀਆ ਅਤੇ ਉੱਤਰੀ ਅਮਰੀਕਾ ਵਿਚ ਬਹੁਤ ਮਿਲਦੀਆਂ ਹਨ।

ਹ. ਪੁ.—ਐਨ. ਬ੍ਰਿ. 9 : 1071

**ਗੈਂਡਾ** : ਇਹ ਪੂਰਬੀ ਅਤੇ ਦੱਖਣੀ ਅਫ਼ਰੀਕਾ ਅਤੇ ਤਪਤ-ਖੰਡੀ ਏਸ਼ੀਆ ਵਿਚ ਮਿਲਣ ਵਾਲੇ ਭਾਰੇ ਖੁਰਾਂ ਵਾਲੇ ਥਣਧਾਰੀ ਪ੍ਰਾਣੀਆਂ ਦੀਆਂ ਪੰਜ ਜਾਤੀਆਂ ਲਈ ਇਕ ਆਮ ਨਾਂ ਹੈ। ਅਜੋਕੇ ਗੈਂਡਿਆਂ ਦੀ ਖ਼ਾਸੀਅਤ ਉਨ੍ਹਾਂ ਦੀ ਥੁਥਨੀ ਦੇ ਉਪਰ ਇਕ (ਰ੍ਹਾਈਨੋਸਰਸ ਪ੍ਰਜਾਤੀ ਦੀਆਂ ਦੋ ਜਾਤੀਆਂ) ਜਾਂ ਦੋ (ਬਾਕੀ ਤਿੰਨ ਪ੍ਰਜਾਤੀਆਂ) ਸਿੰਗਾਂ ਦਾ ਹੋਣਾ ਹੈ। ਇਹ ਸਿੰਗ ਅਸਲੀ ਸਿੰਗ ਨਹੀਂ ਸਗੋਂ ਕੈਰਾਟਿਨ ਪ੍ਰੋਟੀਨ ਦੇ ਬਣੇ ਹੁੰਦੇ ਹਨ।



**ਅਫ਼ਰੀਕੀ ਕਾਲਾ ਗੈਂਡਾ (Diceros bicornis)**

ਅਜੋਕੇ ਗੈਂਡੇ ਬਹੁਤ ਵੱਡੇ ਜਾਨਵਰ ਹਨ। ਇਨ੍ਹਾਂ ਦੀ ਲੰਬਾਈ 2.5 ਮੀ. ਤੋਂ 4.3 ਮੀ. ਅਤੇ ਇਨ੍ਹਾਂ ਦੇ ਮੋਢਿਆਂ ਤੱਕ ਉਚਾਈ 1.5 ਮੀ. (ਸਮਾਰਟਾ ਦਾ ਗੈਂਡਾ) ਤੋਂ 2 ਮੀ. (ਭਾਰਤੀ ਵੱਡੇ ਗੈਂਡੇ) ਤੱਕ ਹੁੰਦੀ ਹੈ। ਵੱਡੀਆਂ ਜਾਤੀਆਂ ਦੇ ਬਾਲਗ ਗੈਂਡੇ 3-5 ਟਨ ਭਾਰੇ ਹੁੰਦੇ ਹਨ। ਇਹ ਪ੍ਰਾਣੀ ਆਪਣੀ ਮੋਟੀ ਚਮੜੀ ਕਰਕੇ ਪ੍ਰਸਿੱਧ ਹਨ ਜਿਸ ਤੋਂ ਮੋਢਿਆਂ ਅਤੇ ਪੱਟਾਂ ਉਤੇ ਪਲੇਟਾਂ ਵਰਗੇ ਵੱਲ ਬਣੇ ਹੁੰਦੇ ਹਨ। ਸਾਰੇ ਗੈਂਡੇ ਸਲੇਟੀ ਜਾਂ ਭੂਰੇ ਰੰਗ ਦੇ ਹੁੰਦੇ ਹਨ। ਚਿੱਟੇ ਜਾਂ ਚੌਰਸ ਬੁੱਲ੍ਹਾਂ ਵਾਲੇ ਗੈਂਡੇ (Ceratothericom simum) ਦਾ ਰੰਗ ਕੁਝ ਪਿੱਲਤਣ ਤੇ ਹੁੰਦਾ ਹੈ। ਇਹ ਕਰੀਬ ਕਰੀਬ ਜਾਂ ਪੂਰੀ ਤਰ੍ਹਾਂ ਹੀ ਵਾਲਾਂ ਤੋਂ ਬਿਨਾਂ ਹੁੰਦੇ ਹਨ, ਸਿਰਫ਼ ਪੂਛ ਦੇ ਸਿਰੇ ਤੇ ਜਾਂ ਕੰਨਾਂ ਦੀ ਕੰਨੀ ਤੇ ਹੀ ਵਾਲ ਹੁੰਦੇ ਹਨ। ਇਨ੍ਹਾਂ ਦੇ ਪੈਰਾਂ ਦੀਆਂ ਤਿੰਨ-ਤਿੰਨ ਛੋਟੀਆਂ ਉਂਗਲਾਂ ਹੁੰਦੀਆਂ ਹਨ

ਜਿਨ੍ਹਾਂ ਦੇ ਸਿਰਿਆਂ ਤੇ ਚੌੜੇ, ਖੁੰਢੇ ਨਹੁੰ ਹੁੰਦੇ ਹਨ। ਗੈਂਡਿਆਂ ਦੀ ਨਜ਼ਰ ਕਮਜ਼ੋਰ ਪਰ ਸੁਣਨ ਤੇ ਸੁੰਘਣ-ਸ਼ਕਤੀ ਬਹੁਤ ਤੇਜ਼ ਹੁੰਦੀ ਹੈ।

ਬਹੁਤੇ ਗੈਂਡੇ ਖੁਲ੍ਹੀਆਂ ਚਰਾਗਾਹਾਂ, ਸਵਾਨਾ, ਝਾੜੀਦਾਰ ਜੰਗਲਾਂ ਜਾਂ ਬੇਲਿਆਂ ਵਿਚ ਇਕੱਲੇ-ਇਕੱਲੇ ਰਹਿੰਦੇ ਹਨ; ਪਰ ਸਮਾਟ੍ਰਾ ਦਾ ਗੈਂਡਾ ਸਿਰਫ਼ ਘਣੇ ਜੰਗਲਾਂ ਵਿਚ ਮਿਲਦਾ ਹੈ। ਚੌਰਸ ਬੁੱਲ੍ਹਾਂ ਵਾਲੇ ਗੈਂਡੇ 10 ਤੱਕ ਦੇ ਗਰੁੱਪਾਂ ਵਿਚ ਇਕੱਠੇ ਰਹਿੰਦੇ ਹਨ। ਇਹ ਪ੍ਰਾਣੀ ਆਮ ਤੌਰ ਤੇ ਮਨੁੱਖ ਤੋਂ ਕਿਨਾਰਾ ਹੀ ਕਰਦੇ ਹਨ ਪਰ ਪ੍ਰਜਣਨ ਰੁੱਤ ਵਿਚ ਨਰ, ਖ਼ਾਸ ਤੌਰ ਤੇ ਗੁਸੈਲੇ ਸੁਭਾਅ ਵਾਲੇ ਅਤੇ ਬੱਚੇ ਵਾਲੀ ਮਾਦਾ ਥੋੜ੍ਹਾ ਜਿਹਾ ਛੇੜਨ ਤੇ ਵੀ ਮਨੁੱਖ ਤੇ ਹਮਲਾ ਕਰ ਦਿੰਦੇ ਹਨ।

ਬਹੁਤ ਭਾਰੇ ਹੋਣ ਦੇ ਬਾਵਜੂਦ ਵੀ ਗੈਂਡੇ ਬਹੁਤ ਫੁਰਤੀਲੇ ਪ੍ਰਾਣੀ ਹਨ। ਕਾਲਾ ਗੈਂਡਾ ਸੰਘਣੀਆਂ ਝਾੜੀਆਂ ਵਿਚ ਵੀ ਤਕਰੀਬਨ 45 ਕਿ. ਮੀ. ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਚੱਲ ਸਕਦਾ ਹੈ। ਸੁਰੱਖਿਆ ਕਾਨੂੰਨਾਂ ਦੇ ਬਾਵਜੂਦ ਵੀ ਕਈ ਸ਼ਿਕਾਰੀ ਗੈਂਡਿਆਂ ਦਾ ਸ਼ਿਕਾਰ ਕਰਦੇ ਹਨ। ਜਦੋਂ ਤੱਕ ਜੰਗਲਾਂ ਵਿਚ ਪੂਰੀ ਤਰ੍ਹਾਂ ਸੁਰੱਖਿਆ ਦਾ ਪ੍ਰਬੰਧ ਨਹੀਂ ਹੋ ਜਾਂਦਾ, ਕੁਝ ਜਾਤੀਆਂ ਨੂੰ ਬੰਦੀ ਹਾਲਤਾਂ ਵਿਚ ਪ੍ਰਜਣਨ ਕਰਵਾ ਕੇ ਹੀ ਬਚਾਇਆ ਜਾ ਸਕਦਾ ਹੈ।

ਹ. ਪੁ.—ਐਨ.ਬ੍ਰਿ. ਮਾ. 8 : 550

**ਗੈਂਡਾ** : ਇਸ ਨੂੰ ਬਗੰਡਾ ਜਾਂ ਵਗੰਡਾ ਵੀ ਕਹਿੰਦੇ ਹਨ। ਇਹ ਯੂਗਾਂਡਾ ਵਿਚ ਵਿਕਟੋਰੀਆ ਝੀਲ ਤੇ ਉੱਤਰ-ਪੱਛਮ ਵਿਚ ਰਹਿਣ ਵਾਲੇ ਲੋਕਾਂ ਦਾ ਇਕ ਨਸਲੀ ਗਰੁੱਪ ਹੈ। ਇਹ ਬਾਂਟੂ ਬੋਲੀ ਬੋਲਦੇ ਹਨ। ਇਨ੍ਹਾਂ ਦਾ ਆਬਾਦੀ ਤਕਰੀਬਨ 1,500,000 ਹੈ। ਦੇਸ਼ ਦੇ ਬਾਕੀ ਕਬੀਲਿਆਂ ਨਾਲੋਂ ਇਹ ਕਬੀਲਾ ਜ਼ਿਆਦਾ ਪੜ੍ਹਿਆ-ਲਿਖਿਆ ਹੈ ਅਤੇ ਇਸ ਦਾ ਜੀਵਨ-ਪੱਧਰ ਉੱਚਾ ਵੀ ਹੈ।

ਇਹ ਲੋਕ ਖੇਤੀ ਕਰਦੇ ਹਨ ਅਤੇ ਕੇਲਾ ਇਨ੍ਹਾਂ ਦੀ ਮੁੱਖ ਪੈਦਾਵਾਰ ਹੈ। ਅੱਜਕਲ੍ਹ ਨਿਰਯਾਤ ਪੱਖੋਂ ਇਹ ਕਪਾਹ ਅਤੇ ਕਾਫ਼ੀ ਦਾ ਉਤਪਾਦਨ ਵੀ ਕਰਦੇ ਹਨ। ਭੇਡਾਂ, ਬੱਕਰੀਆਂ, ਮੁਰਗੀਆਂ ਅਤੇ ਪਸ਼ੂ ਵੀ ਪਾਲਦੇ ਹਨ। ਇਨ੍ਹਾਂ ਵਿਚੋਂ 50 ਕਬੀਲੇ ਮਾਨਤਾ-ਪ੍ਰਾਪਤ ਹਨ ਜਿਨ੍ਹਾਂ ਨੂੰ ਆਪੋ ਆਪਣੇ ਪਹਿਲੇ ਦੇ ਦੂਜੇ ਦਰਜੇ ਦੇ ਕੁਟੰਬ ਚਿੰਨ੍ਹ ਪਸ਼ੂ ਰੱਖੇ ਹੁੰਦੇ ਹਨ। ਇਨ੍ਹਾਂ ਨੂੰ ਮਾਰਿਆ ਜਾਂ ਖਾਧਾ ਨਹੀਂ ਜਾ ਸਕਦਾ।

ਰਵਾਇਤੀ ਤੌਰ ਤੇ ਇਹ ਲੋਕ ਆਪਣੇ ਵੱਡੇ-ਵਡੇਰਿਆਂ, ਪੁਰਾਣੇ ਰਾਜਿਆਂ ਅਤੇ ਰੂਹਾਂ ਆਦਿ ਦੀ ਮਾਨਤਾ ਕਰਦੇ ਹਨ। ਉਸੇ ਕਬੀਲੇ ਦੇ ਲੋਕੀ ਆਪਸ ਵਿਚ ਵਿਆਹ ਨਹੀਂ ਕਰਦੇ। ਆਧੁਨਿਕ ਗੈਂਡਾ ਜ਼ਿਆਦਾ ਕਰਕੇ ਈਸਾਈ ਮਤ ਵਿਚ ਵਿਸ਼ਵਾਸ ਰੱਖਦੇ ਹਨ। ਪਰੰਪਰਾ ਅਨੁਸਾਰ ਇਸ ਕਬੀਲੇ ਦੇ ਪਿੰਡ ਉਥੋਂ ਦੇ ਮੁਖੀਆਂ ਦੇ ਘਰਾਂ ਦੇ ਆਲੇ-ਦੁਆਲੇ ਵਸੇ ਹੋਏ ਹਨ।

19ਵੀਂ ਸਦੀ ਦੇ ਸ਼ੁਰੂ ਵਿਚ ਗੈਂਡਾ ਕਬੀਲਿਆਂ ਨੇ ਚੰਗੀ ਤਰ੍ਹਾਂ ਆਪਣੇ ਆਪ ਨੂੰ ਜਥੇਬੰਦ ਕੀਤਾ ਅਤੇ ਇਕ ਯੋਗ ਪ੍ਰਬੰਧ ਪ੍ਰਣਾਲੀ ਚਾਲੂ ਕੀਤੀ ਜਿਸ ਦੇ ਮੁਖੀ 'ਕਾਬਾਕਾ (ਰਾਜਾ) ਹੁੰਦਾ ਸੀ ਅਤੇ ਇਹੋ ਆਦਮੀ ਧਾਰਮਿਕ ਮੁਖੀ ਅਤੇ ਸਭ ਤੋਂ ਵੱਡਾ ਜੱਜ ਵੀ ਹੁੰਦਾ ਸੀ। ਗਵਰਨਰਾਂ ਅਤੇ ਜ਼ਿਲ੍ਹਿਆਂ ਦੇ ਮੁਖੀਆਂ ਰਾਹੀਂ ਰਾਜਾ ਸਾਰੇ ਰਾਜ ਦਾ ਪ੍ਰਬੰਧ ਕਰਦਾ ਸੀ। ਯੂਗਾਂਡਾ ਪ੍ਰੋਟੈਕਟੋਰੇਟ ਵਿਚ ਗੈਂਡਾ ਨੂੰ ਖ਼ਾਸ ਅਧਿਕਾਰ ਅਤੇ ਦਰਜਾ ਮਿਲਿਆ ਹੋਇਆ ਸੀ, ਬਰਤਾਨੀਆਂ ਦਾ ਪ੍ਰਭਾਵ ਹੋਣ ਤੇ ਵੀ ਇਸ ਦਾ ਇਹ ਰਸੂਖ਼ ਬਣਿਆ ਰਿਹਾ।

ਹ. ਪੁ.—ਐਨ. ਬ੍ਰਿ. ਮਾ. 4 : 405

**ਗੈਡਾਰਾ** : ਇਹ ਫ਼ਲਸਤੀਨ ਦਾ ਇਕ ਪੁਰਤਾਨ ਸ਼ਹਿਰ ਹੈ ਜਿਹੜਾ ਡੀਕੈਪਲਿਸ ਖੇਤਰ ਵਿਚ ਸ਼ਾਮਲ ਹੁੰਦਾ ਸੀ। ਇਹ ਸ਼ਹਿਰ ਬਹੁਤ ਸਮਾਂ ਪਹਿਲਾਂ ਤਬਾਹ ਹੋ ਗਿਆ ਸੀ। ਜਿਸ ਥਾਂ ਤੇ ਇਹ ਸਥਿਤ ਸੀ, ਉਸ ਥਾਂ ਤੇ ਹੁਣ ਅਮਕੇਜ਼ ਦੇ ਖੰਡਰ ਹਨ। ਇਹ ਖੰਡਰ ਇਸ ਸਮੇਂ ਜਾਰਡਨ ਵਿਚ ਗੈਲੀਲੀ ਸਾਗਰ ਦੇ ਉੱਤਰ-ਪੱਛਮ ਵਿਚ ਲਗਭਗ 10 ਕਿ. ਮੀ. ਤੇ ਸਥਿਤ ਇਕ ਪਹਾੜੀ ਦੀ ਚੋਟੀ ਉੱਪਰ ਹਨ।

ਇਹ ਸ਼ਹਿਰ ਇਤਿਹਾਸਕ ਮਹੱਤਤਾ ਵਾਲਾ ਸੀ, ਕਿਉਂਕਿ ਇਥੇ ਕਈ ਪ੍ਰਸਿੱਧ ਲੜਾਈਆਂ ਹੋਈਆਂ। 218 ਈ. ਪੂ. ਵਿਚ ਇਹ ਸ਼ਾਮ ਦਾ ਬਾਦਸ਼ਾਹ ਐਂਟੀਓਕਸ ਮਹਾਨ ਦੇ ਹੱਥ ਵਿਚ ਆ ਗਿਆ ਤੇ 100 ਈ. ਪੂ. ਵਿਚ ਅਲੈਗਜ਼ੈਂਡਰ ਜੈਨਈਸ ਨੇ ਦਸ ਮਹੀਨਿਆਂ ਦੇ ਘੇਰੇ ਤੋਂ ਬਾਅਦ ਇਸ ਉਪਰ ਕਬਜ਼ਾ ਕੀਤਾ। ਪਾਂਪੀ ਨੇ 64-63 ਪੂ. ਈ. ਵਿਚ ਗੈਡਾਰਾ ਵਾਪਸ ਲੈ ਲਿਆ ਅਤੇ ਆਗਸਤਸ ਨੇ 30 ਈ. ਪੂ. ਵਿਚ ਇਹ ਸ਼ਹਿਰ ਅੱਗੇ ਹੈਰਡ ਮਹਾਨ ਨੂੰ ਦੇ ਦਿੱਤਾ। ਰੋਮਨ ਸ਼ਹਿਨਸ਼ਾਹ ਵੈਸਪੈਜ਼ੀਨ ਦਾ ਇਸ ਸ਼ਹਿਰ ਉੱਪਰ ਕਬਜ਼ਾ ਰਿਹਾ, ਕਿਉਂਕਿ ਲੋਕਾਂ ਨੇ ਖ਼ੁਦ ਉਸ ਨੂੰ ਉਥੇ ਆਉਣ ਦਾ ਸੱਦਾ ਦਿੱਤਾ ਸੀ।

ਇਥੇ ਇਕ ਮੰਦਰ ਤੇ ਤਿੰਨ ਵੱਡੇ ਵੱਡੇ ਥੀਏਟਰਾਂ ਆਦਿ ਦੇ ਖੰਡਰ ਵੀ ਵੇਖੇ ਜਾ ਸਕਦੇ ਹਨ। ਯਾਰਮੂਕ ਘਾਟੀ ਵਿਚਲੇ ਗਰਮ ਪਾਣੀ ਦੇ ਚਸ਼ਮਿਆਂ ਨੇ ਸ਼ਹਿਰ ਦੀ ਰੌਣਕ ਵਿਚ ਵਾਧਾ ਕੀਤਾ ਹੋਇਆ ਸੀ।

ਇਹ ਸ਼ਹਿਰ ਸਾਹਿਤਿਕ ਸਰਗਰਮੀਆਂ ਦਾ ਬਹੁਤ ਵੱਡਾ ਗੜ੍ਹ ਸੀ। ਇਥੇ ਰਹਿਣ ਵਾਲੇ ਪ੍ਰਸਿੱਧ ਸਾਹਿਤਕਾਰਾਂ ਵਿਚ ਗਡਾਰੀਨੀਜ਼, ਫਿਲੋਡੀਮਸ, ਮੈਲੀਅਜਰ, ਮੈਨੀਪਸ ਅਤੇ ਥੀਓਡੋਰਸ ਸ਼ਾਮਲ ਸਨ।

ਕਈ ਵਾਰ ਇਸ ਸ਼ਹਿਰ ਨੂੰ ਭੁਲੇਖੇ ਨਾਲ ਗੈਜ਼ਾਰਾ ਸਮਝ ਲਿਆ ਜਾਂਦਾ ਹੈ ਜੋ ਇਕ ਵੱਖਰਾ ਸ਼ਹਿਰ ਹੈ ਅਤੇ ਇਜ਼ਰਾਈਲ ਦੇ ਪੱਛਮੀ ਭਾਗ ਵਿਚ ਸਥਿਤ ਹੈ।

ਹ. ਪੁ.—ਐਨ. ਬ੍ਰਿ. 9 : 1069

**ਗੈਡੋਲਿਨੀਅਮ** : ਇਹ ਰੇਅਰ ਅਰਥ ਧਾਤ ਗਰੁੱਪ ਦੀ ਇਕ ਚਾਂਦੀ ਵਰਗੀ ਚਿੱਟੀ ਅਤੇ ਸਾਧਾਰਨ ਖਿਚੀਣਯੋਗ ਧਾਤ ਹੈ। ਇਸ ਦੀ ਵਰਤੋਂ ਵਿਸ਼ੇਸ਼ ਕਿਸਮ ਦੇ ਇਲੈਕਟ੍ਰਾਨੀ ਯੰਤਰ ਬਣਾਉਣ ਲਈ, ਚੁੰਬਕੀ ਸੀਤਨ, ਉੱਚ ਤਾਪ ਭੱਠੀਆਂ ਵਿਚ ਅਤੇ ਕਈ ਹੋਰ ਖੋਜ ਮੰਤਵਾਂ ਵਾਸਤੇ ਮਿਸ਼ਰਤ ਧਾਤਾਂ ਬਣਾਉਣ ਲਈ ਕੀਤੀ ਜਾਂਦੀ ਹੈ। ਨਿਮਨ-ਉਰਜਾ ਨਿਊਟ੍ਰਾਨਾਂ ਲਈ ਇਸ ਦਾ ਸੋਖਣ-ਕ੍ਰੱਸ ਸੈਕਸ਼ਨ (ਪਰਿਖੇਤਰ) ਬਹੁਤ ਹੀ ਜ਼ਿਆਦਾ ਹੁੰਦਾ ਹੈ; ਇਸ ਲਈ ਇਸ ਦੀ ਵਰਤੋਂ ਨਿਊਕਲੀ ਰੀਐਕਟਰ ਕੰਟਰੋਲ ਸਲਾਖ਼ਾਂ ਵਿਚ ਕੀਤੀ ਜਾਂਦੀ ਹੈ।

ਗੈਡੋਲਿਨੀਅਮ ਦਾ ਰਸਾਇਣਿਕ ਚਿੰਨ੍ਹ Gd ਪਰਮਾਣਵੀ ਕ੍ਰਮ ਅੰਕ 64 ਅਤੇ ਪਰਮਾਣਵੀ ਭਾਰ 157.25 ਹੈ। ਇਸ ਦੇ ਕੁਦਰਤੀ ਤੌਰ ਤੇ ਉਪਲਬਧ ਸਥਾਈ ਸਮਸਥਾਨਕ 152, 154, 155, 156, 157, 158 ਅਤੇ 160 ਪਰਮਾਣਵੀ ਭਾਰ ਵਾਲੇ ਹਨ। ਇਹ ਆਕਸੀਜਨ ਅਤੇ ਪਾਣੀ ਨਾਲ ਬਹੁਤ ਹੌਲੀ ਕਿਰਿਆ ਕਰਦੀ ਹੈ। ਇਹ ਧਾਤ 18° ਸੈਂ. ਤੋਂ ਥੱਲੇ ਲੋਹ-ਚੁੰਬਕੀ ਹੈ ਅਤੇ ਬਹੁਤ ਹੀ ਨੀਵੇਂ ਤਾਪਮਾਨ ਉੱਤੇ ਅਤਿਚਾਲਕ ਹੈ। ਇਸਦਾ ਪਿਘਲਾਉ ਦਰਜਾ 1312±15° ਸੈਂ. ਹੈ ਅਤੇ ਇਸ ਦੇ ਹੈਕਸਾਗੋਨਲ ਬੰਦ-ਪੈਕਡ ਬਣਤਰ ਦੀ ਘਣਤਾ 7.868 ਗ੍ਰਾ. ਪ੍ਰਤੀ ਘਣ ਸੈਂ. ਮੀ. ਹੈ। ਇਸ ਦੀ ਖੋਜ ਜੇ. ਸੀ. ਟੀ. ਡ ਮੇਰੀਗਨੈਕ ਅਤੇ ਪੀ. ਈ. ਐੱਲ. ਡ ਬਾਇਸਬੋਡਰੈਨ ਨੇ ਰਲ ਕੇ ਕੀਤੀ। ਸੰਨ 1880 ਵਿਚ ਮੇਰੀਗਨੈਕ ਨੇ 'ਸਾਮਾਰਸਕਾਈਟ' ਤੋਂ ਇਕ ਨਵੀਂ ਰੇਅਰ ਅਰਥ ਦਾ ਇਕ ਸ਼ੁੱਧ ਨਮੂਨਾ ਤਿਆਰ ਕਰਕੇ ਮੇਰੀਗਨੈਕ ਦੀ ਸਲਾਹ ਨਾਲ ਇਸ ਦਾ ਨਾਂ

ਫਿਨਲੈਂਡ ਦੇ ਇਕ ਰਸਾਇਣ-ਵਿਗਿਆਨੀ ਜੇ. ਗੈਡੋਲਿਨ ਦੇ ਮਾਨ ਵਿਚ ਗੈਡੋਲਿਨੀਆ ਰੱਖਿਆ। ਗੈਡੋਲਿਨੀਅਮ ਦੂਸਰੀਆਂ ਰੇਅਰ ਅਰਥ ਸਮੇਤ ਕਈ ਖਣਿਜਾਂ ਵਿਚ ਮਿਲਦਾ ਹੈ ਪ੍ਰੰਤੂ ਵਪਾਰਕ ਤੌਰ ਤੇ ਇਸ ਨੂੰ ਮੋਨੇਜ਼ਾਈਟ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਇਸ ਦੀਆਂ ਹੋਰ ਕੱਚੀਆਂ ਧਾਤਾਂ ਬੈਸਟਨੈਸਾਈਟ, ਗੈਡੋਲਿਨਾਈਟ, ਜ਼ੇਨੋਟਾਈਮ ਅਤੇ ਇਉਐਕਸੈਨਾਈਟ ਹਨ। ਇਹ ਧਾਤ ਪਰਮਾਣਵੀ ਫ਼ਿਸ਼ਨ ਦੀਆਂ ਉਪਜਾਂ ਵਿਚ ਵੀ ਮਿਲਦੀ ਹੈ। ਅੱਜਕਲ੍ਹ ਇਸ ਦੀ ਸੁਧਾਈ ਲਈ ਆਇਨ-ਵਟਾਂਦਰਾ ਢੰਗਾਂ ਦੀ ਵਰਤੋਂ ਕੀਤੀ ਜਾਂਦੀ ਹੈ। ਕੈਲਸ਼ੀਅਮ ਦੁਆਰਾ ਜਲਹੀਨ ਕਲੋਰਾਈਡ ਦਾ ਤਾਪ-ਲਘੂਕਰਨ (ਥਰਮੋਰਿਡਕਸ਼ਨ) ਕਰਕੇ ਇਹ ਧਾਤ ਉਤਪੰਨ ਕੀਤੀ ਜਾਂਦੀ ਹੈ।

ਗੈਡੋਲਿਨੀਅਮ ਆਪਣੇ ਸਾਰੇ ਯੋਗਿਕਾਂ ਵਿਚ ਤ੍ਰੈਸੰਯੋਜਕ ਹੁੰਦਾ ਹੈ। ਘੋਲ ਵਿਚ ਇਹ ਇਕ ਵਿਸ਼ੇਸ਼ ਰੇਅਰ ਅਰਥ ਵਾਲੇ ਗੁਣ ਦਰਸਾਉਂਦਾ ਹੈ। ਇਲੈਕਟ੍ਰੌਨਾਂ ਕਾਰਨ $Gd^{3+}$ ਆਇਨ ਬਹੁਤ ਜ਼ਿਆਦਾ ਅਨੁਚੁੰਬਕੀ ਹੈ। ਸ਼ੁਰੂ ਵਿਚ ਗੈਡੋਲਿਨੀਅਮ ਲੂਣਾਂ ਦੀ ਵਰਤੋਂ $-272°$ ਸੈਂ. ਤੋਂ ਘੱਟ ਤਾਪਮਾਨ ਉਤਪੰਨ ਕਰਨ ਲਈ ਚੁੰਬਕੀ ਸੀਤਨ ਵਿਚ ਕੀਤੀ ਜਾਂਦੀ ਸੀ।

ਹ. ਪੁ.—ਐਨ ਬ੍ਰਿ. ੯ : 1070

**ਗੈਥਸੈਮਾਨੀ** : ਯੇਰੋਸ਼ਲਮ ਦੇ ਪੂਰਬ ਵਿਚ ਮਾਊਂਟ ਆਫ਼ ਆਲਿਵਜ਼ ਕੋਲ ਕਿਦਰਾਂ ਘਾਟੀ ਵਿਚ ਇਹ ਜ਼ੈਤੂਨ ਦਾ ਇਕ ਸੁੰਦਰ ਬਾਗ਼ ਹੈ। ਈਸਾਈਆਂ ਲਈ ਇਹ ਇਕ ਪਵਿੱਤਰ ਅਸਥਾਨ ਹੈ। ਇਥੇ ਈਸਾ ਮਸੀਹ ਨੇ ਸੂਲੀ ਤੇ ਚੜ੍ਹਨ ਤੋਂ ਪਹਿਲਾਂ ਆਪਣੀ ਗ੍ਰਿਫ਼ਤਾਰੀ ਦੀ ਰਾਤ ਨੂੰ ਅੰਤਮ ਪ੍ਰਾਰਥਨਾ ਕੀਤੀ ਸੀ। ਨਾਂ ਤੋਂ ਹੀ ਪਤਾ ਲਗਦਾ ਹੈ ਕਿ ਇਥੇ ਜ਼ੈਤੂਨ ਦੇ ਦਰਖ਼ਤਾਂ ਦੀ ਬਹੁਤਾਤ ਸੀ। ਇਹ ਸਥਾਨ ਈਸਾ ਮਸੀਹ



ਗੈਥਸੈਮਾਨੀ

ਤੇ ਉਸ ਦੇ ਚੇਲਿਆਂ ਦੀ ਮਨਪਸੰਦ ਜਗ੍ਹਾ ਸੀ। ਇੱਥੇ ਹੀ ਸੂਲੀ ਤੇ ਚੜ੍ਹਨ ਤੋਂ ਪਹਿਲਾਂ ਈਸਾ ਨੂੰ ਮਾਨਸਿਕ ਅਤੇ ਸਰੀਰਕ ਵੇਦਨਾ ਦੇ ਦ੍ਰਿਸ਼ ਨਜ਼ਰ ਆਏ ਸਨ। ਇਥੇ ਇਕ ਬਹੁਤ ਹੀ ਸੁਹਣਾ ਬਾਗ਼ ਉਦੋਂ ਵੀ ਸੀ ਤੇ ਹੁਣ ਵੀ ਹੈ। ਇਸ ਬਾਗ਼ ਦੀ ਰੱਖਿਆ ਪੂਰੀ ਤਰ੍ਹਾਂ ਕੀਤੀ ਜਾਂਦੀ ਹੈ ਅਤੇ ਜ਼ੈਤੂਨ ਦੇ ਉਨ੍ਹਾਂ ਬਿਰਖਾਂ ਦੀ ਵੀ ਜਿਨ੍ਹਾਂ ਨੇ ਈਸਾ ਨੂੰ ਆਪਣੀ ਛਾਂ ਦਿੱਤੀ ਸੀ। ਗੈਥਸੈਨਾਮੀ ਦੀ ਸਹੀ ਥਾਂ ਦਾ ਤਾਂ ਪੱਕਾ ਪਤਾ ਨਹੀਂ ਪਰ ਆਰਮੀਨੀਆ ਵਾਲੇ ਯੂਨਾਨੀਆਂ, ਕੈਟਿਨਾਂ ਅਤੇ ਰੂਸੀਆਂ ਨੇ ਮਾਊਂਟ ਆਫ਼ ਆੱਲਿਵਜ਼ ਦੀ ਪੱਛਮੀ ਢਲਾਣ ਉਤੇ ਸਥਿਤ ਜ਼ੈਤੂਨ ਦੇ ਝੁੰਡ ਨੂੰ ਸਹੀ ਟਿਕਾਣਾ ਮੰਨ ਕੇ ਆਪਣੇ ਆਪਣੇ ਗਿਰਜੇ ਉਸਾਰ ਲਏ ਸਨ।

ਹ. ਪੁ.—ਐਨ. ਬ੍ਰਿ. 4 : 514 ਐਵ. ਐਨ. 5 : 633

**ਗੈਦਾਰ** : ਇਸ ਰੂਸੀ ਲੇਖਕ ਦਾ ਜਨਮ 9 ਫ਼ਰਵਰੀ, 1904 ਨੂੰ ਹੋਇਆ। ਇਸ ਦਾ ਅਸਲ ਨਾਂ ਗੋਲੀਕੋਵ ਅਰਕਾਦੀ ਪੇਤ੍ਰੋਵਿਚ ਸੀ। 14 ਸਾਲ ਦੀ ਉਮਰ ਵਿਚ ਹੀ ਇਹ ਸੈਨਾ ਵਿਚ ਭਰਤੀ ਹੋ ਗਿਆ ਅਤੇ 17 ਸਾਲ ਦੀ ਉਮਰ ਵਿਚ ਰਜਮੈਂਟ ਦਾ ਕਮਾਂਡਰ ਬਣ ਗਿਆ। ਬੀਮਾਰੀ ਕਾਰਨ ਇਹ ਸੰਨ 1924 ਵਿਚ ਸੈਨਾ ਤੋਂ ਅਲੱਗ ਹੋ ਕੇ ਸਾਹਿਤਕ ਖੇਤਰ ਵਿਚ ਆ ਗਿਆ।

ਇਸ ਨੇ ਨੌਜਵਾਨਾਂ ਲਈ ਮਿੱਤਰਤਾ, ਸਾਹਸ ਅਤੇ ਦੇਸ਼ ਭਗਤੀ ਭਰਪੂਰ ਸਾਹਿਤ ਰਚਿਆ। ਇਸ ਨੇ 'ਸਕੂਲ' (1930), 'ਦੂਰਵਰਤੀ ਦੇਸ਼' (1932), 'ਸੈਨਿਕ ਰਹੱਸ' (1934), 'ਨੀਲਾ ਪਿਆਲਾ' (1936) ਅਤੇ 'ਤੈਮੂਰ ਅਤੇ ਉਸਦਾ ਦਲ' (1940) ਸਮੇਤ ਕਈ ਨਾਵਲ ਅਤੇ ਕਹਾਣੀਆਂ ਲਿਖੀਆਂ। ਇਸ ਦੀਆਂ ਰਚਨਾਵਾਂ ਦੇ ਆਧਾਰ ਤੇ ਕਈ ਫ਼ਿਲਮਾਂ ਵੀ ਬਣੀਆਂ। ਇਸ ਦੀਆਂ ਰਚਨਾਵਾਂ ਦਾ ਹਿੰਦੀ ਸਮੇਤ ਅਨੇਕ ਭਾਸ਼ਾਵਾਂ ਵਿਚ ਉਲਥਾ ਹੋ ਚੁੱਕਾ ਹੈ।

26 ਅਕਤੂਬਰ, 1941 ਨੂੰ ਯੁੱਧ ਵਿਚ ਲੜਦੇ ਹੋਏ ਫ਼ਾਸਿਸਟਾਂ ਹੱਥੋਂ ਮਾਰਿਆ ਗਿਆ।

ਹ. ਪੁ.—ਹਿੰ. ਵਿ. ਕੋ. 4 : 1

**ਗੈਦੀਫਰ, ਦ ਲਾ ਸਾਲ** : ਇਹ ਇਕ ਫ਼ਰਾਂਸੀਸੀ ਸਿਪਾਹੀ ਸੀ ਜਿਹੜਾ ਇਕ ਉੱਚੇ ਸਪੇਨੀ ਪਰਿਵਾਰ ਵਿਚੋਂ ਸੀ ਅਤੇ 1330 ਈ. ਦੇ ਲਗਭਗ ਫ਼ਰਾਂਸ ਵਿਚ ਆ ਕੇ ਵਸਿਆ। ਇਸ ਦਾ ਜਨਮ ਲ. 1340 ਈ. ਵਿਚ ਹੋਇਆ। ਇਸ ਨੇ ਸੌ-ਸਾਲਾ ਯੁੱਧ ਦੌਰਾਨ, ਅੰਗਰੇਜ਼ਾਂ ਵਿਰੁੱਧ ਕੀਤੀ ਗਈ ਇਕ ਲੜਾਈ ਵਿਚ ਲਯੂਜ਼ੀਨਿਆਨ ਦੇ ਕਿਲੇ ਉਪਰ 1373 ਈ. ਵਿਚ ਕਬਜ਼ਾ ਕਰਕੇ ਨਾਮਣਾ ਖੱਟਿਆ। ਇਸ ਦੀ ਇਸ ਜਿੱਤ ਕਾਰਨ ਇਸ ਨੂੰ ਜਾਨ ਦੂਸ ਦ ਬੈਰੀ ਦਾ ਡਿਉਢੀਬਰਦਾਰ ਨਿਯੁਕਤ ਕਰ ਦਿੱਤਾ ਗਿਆ।

ਜਦੋਂ 1390 ਈ. ਵਿਚ ਟਿਊਨਸ ਵਿਰੁੱਧ ਧਰਮ-ਯੁੱਧ ਹੋ ਰਿਹਾ ਸੀ, ਗੈਦੀਫਰ ਬੀਥਨਕੋਰਟ ਨੂੰ ਮਿਲਿਆ ਅਤੇ ਉਸ ਨਾਲ ਮਿਲ ਕੇ ਇਸ ਨੇ ਕਾਨੇਰੀ ਟਾਪੂਆਂ ਨੂੰ ਲੱਭਣ ਅਤੇ ਕਬਜ਼ਾ ਕਰਨ ਦੀ ਯੋਜਨਾ ਬਣਾਈ ਅਤੇ ਇਸ ਨੂੰ ਅਮਲੀ ਰੂਪ ਦੇਣ ਵਿਚ ਵੀ ਉਸ ਦਾ ਸਾਥ ਦਿੱਤਾ ਫਿਰ ਇਹ ਦੋਵੇਂ ਲਾ ਰਾਸੈੱਲ (ਫ਼ਰਾਂਸ) ਤੋਂ ਪਹਿਲੀ ਮਈ, 1402 ਨੂੰ ਤੁਰੇ ਅਤੇ ਕਾਨੇਰੀ ਟਾਪੂਆਂ ਦੇ ਧੁਰ ਦਾ ਉੱਤਰੀ ਇਕ ਛੋਟੇ ਜਿਹੇ ਟਾਪੂ ਲਾਨਥਾਰੋਟੇ ਉਪਰ ਕਬਜ਼ਾ ਕਰ ਲਿਆ। ਬੀਥਨਕੋਰਟ ਹੋਰ ਫ਼ੌਜ ਪ੍ਰਾਪਤ ਕਰਨ ਲਈ ਸਪੇਨ ਚਲਾ ਗਿਆ ਅਤੇ ਗੈਦੀਫ਼ਰ ਨੇ ਟਾਪੂਆਂ ਦੀ ਖੋਜ ਜਾਰੀ ਰੱਖੀ। ਜਦੋਂ ਬੀਥਨਕੋਰਟ 1404 ਈ. ਵਿਚ ਬਾਦਸ਼ਾਹ ਦੀ ਉਪਾਧੀ (ਜਿਹੜੀ ਕਿ ਉਸ ਨੂੰ ਕੈਸਟੀਲ ਦੇ ਹੈਨਰੀ ਤੀਜੇ ਤੋਂ ਪ੍ਰਾਪਤ ਹੋਈ ਸੀ) ਨਾਲ ਵਾਪਸ ਮੁੜਿਆ, ਗੈਦੀਫਰ ਨੇ ਬੇਇੱਜ਼ਤੀ ਮਹਿਸੂਸ ਕੀਤੀ ਅਤੇ ਮੁਹਿੰਮ ਨੂੰ ਵਿਚਕਾਰ ਹੀ ਛੱਡ ਕੇ ਫ਼ਰਾਂਸ ਵਾਪਸ ਆ ਗਿਆ। ਬਾਅਦ ਵਿਚ ਗੈਦੀਫਰ ਨੂੰ ਦੱਖਣੀ ਪੱਛਮੀ ਫ਼ਰਾਂਸ ਵਿਚ ਬੀਗਾਰ ਵਿਖੇ ਬਾਕੀ ਰਹਿੰਦੇ ਜੀਵਨ ਲਈ ਮੁੱਖ ਪ੍ਰਬੰਧਕੀ ਅਫ਼ਸਰ ਬਣਾ ਦਿੱਤਾ ਗਿਆ। ਸੰਨ 1415 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 375

**ਗੈਪ ਆਫ਼ ਡਨਲੋ (ਡਨਲੋ ਦੀ ਖੱਡ)** : ਇਹ ਆਇਰਲੈਂਡ ਗਣਤੰਤਰ ਦੀ ਕੈਰੀ ਕਾਊਂਟੀ ਵਿਚ ਸਥਿਤ ਇਕ ਡੂੰਘੀ ਖੱਡ ਹੈ। ਇਸ ਦੇ ਪੂਰਬ ਵਿਚ ਪਰਪਲ ਪਹਾੜ ਅਤੇ ਪੱਛਮ ਵਿਚ ਮਾਗਿਲੀਕਡਿਜ਼ ਨਾਂ ਦੀਆਂ ਉੱਚੀਆਂ ਚੋਟੀਆਂ ਹਨ। ਰਵਾਇਤ ਇਹ ਹੈ ਕਿ ਇਹ ਖੱਡ ਪੁਰਾਤਨ ਸਮੇਂ ਵਿਚ ਜਿਨ ਮੈੱਕਊਲ ਨਾਂ ਦੇ

ਇਕ ਦੈਂਤ ਨੇ ਇਕੋ ਹੀ ਝਟਕੇ ਨਾਲ ਕੱਟ ਕੇ ਬਣਾਈ ਸੀ। ਹੋਰ ਕਈ ਰਵਾਇਤਾਂ ਵੀ ਇਸ ਖੱਡ ਦੇ ਸਬੰਧ ਵਿਚ ਮਿਲਦੀਆਂ ਹਨ। ਵਾਸਤਵ ਵਿਚ ਇਹ ਖੱਡ ਬਰਫ਼ ਪੈਣ ਤੋਂ ਬਣੀ। ਖੱਡ ਤਾਂ ਇਥੇ ਬਹੁਤ ਪੁਰਾਤਨ ਸਮੇਂ ਤੋਂ ਹੀ ਮੌਜੂਦ ਸੀ, ਅਤੇ ਬਰਫ਼ ਵਧੇਰੇ ਹੋਣ ਕਾਰਨ ਬਹੁਤ ਜ਼ਿਆਦਾ ਡੂੰਘੀ ਹੋ ਗਈ। ਇਸ ਖੱਡ ਦੀ ਸਭ ਤੋਂ ਉੱਚੀ ਚੋਟੀ ਸਮੁੰਦਰ ਦੀ ਸਤ੍ਹਾ ਤੋਂ ਲਗਭਗ 240 ਮੀ. ਉੱਚੀ ਹੈ।

ਇਸ ਖੱਡ ਦੇ ਦੁਆਲੇ ਦੀਆਂ ਉੱਚੀਆਂ ਚੋਟੀਆਂ ਵੇਖਣ ਲਈ ਬਹੁਤ ਸੁੰਦਰ ਹਨ। ਇਸ ਖੱਡ ਵਿਚ ਦਾਖ਼ਲ ਹੋਣ ਦਾ ਰੁਸਤਾ ਕਿਲਾਰਨੀ ਤੋਂ 10 ਕਿ. ਮੀ. ਪੱਛਮ ਵੱਲ ਹੈ। ਖੱਡ ਵਿਚ ਪਹੁੰਚਣ ਲਈ ਵਿਸ਼ੇਸ਼ ਕਿਸਮ ਦੀਆਂ ਕਾਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਵਾਪਸੀ ਸਫ਼ਰ ਇਕ ਛੋਟੀ ਜਿਹੀ ਝੀਲ ਵਿਚ ਚੱਲਣ ਵਾਲੀਆਂ ਕਿਸ਼ਤੀਆਂ ਰਾਹੀਂ ਕੀਤਾ ਜਾਂਦਾ ਹੈ। ਦੋ ਸੌ ਤੋਂ ਵੀ ਵੱਧ ਸਾਲਾਂ ਤੋਂ ਸੈਲਾਨੀ ਇਸ ਖੱਡ ਦੀ ਸੁੰਦਰਤਾ ਨੂੰ ਵੇਖਣ ਲਈ ਆਉਂਦੇ ਰਹੇ ਹਨ। ਇਥੇ ਹੁਣ ਗਰਮੀਆਂ ਵਿਚ ਡਬਲਿਨ ਤੋਂ ਇਕੋ ਹੀ ਦਿਨ ਵਿਚ ਪਹੁੰਚਿਆ ਜਾ ਸਕਦਾ ਹੈ।

ਹ. ਪੁ.—ਐਨ. ਬ੍ਰਿ. 7 : 763

**ਗੈਫ਼ਸਾ** : ਵਲਾਇਤ—ਟਿਊਨੀਸ਼ੀਆ ਦੀ ਇਕ ਵਲਾਇਤ ਹੈ। ਇਸ ਦਾ ਖੇਤਰਫ਼ਲ 8,990 ਵ. ਕਿ. ਮੀ. ਅਤੇ ਆਬਾਦੀ 277,300 (1990 ਲ) ਹੈ। ਵਲਾਇਤ ਦਾ ਮੁੱਖ ਦਫਤਰ ਗੈਫਸਾ ਸ਼ਹਿਰ ਹੈ। ਇਸ ਖ਼ੇਤਰ ਵਿਚ ਫ਼ਾਸਫ਼ੇਟ ਦੀਆਂ ਖਾਣਾਂ ਹਨ। ਇਸ ਵਲਾਇਤ ਵਿਚ ਐਸਪਾਰਟੋ ਘਾਹ, ਅਨਾਜ, ਜੈਤੂਨ ਦੇ ਬ੍ਰਿਛ ਆਦਿ ਹੁੰਦੇ ਹਨ। ਇਥੇ ਕਈ ਨਖ਼ਲਿਸਤਾਨ ਹਨ। ਇਨ੍ਹਾਂ ਦੇ ਨਾਂ ਗੈਫਸਾ, ਤੇਵਜ਼ਰ ਅਤੇ ਨੇਫਤਾ ਹਨ।

ਇਸ ਵਲਾਇਤ ਦਾ ਵਧੇਰੇ ਖੇਤਰ ਰੇਗਿਸਤਾਨੀ ਹੈ। ਇੱਥੇ ਖ਼ਾਨਾਬਦੋਸ਼ ਲੋਕ ਵਸਦੇ ਹਨ। ਗਡੱਰੀਏ ਵੀ ਕਾਫ਼ੀ ਗਿਣਤੀ ਵਿਚ ਹਨ। ਪੁਰਾਣੀ ਪੱਥਰ-ਯੁੱਗ ਦੀ ਕੈਸਪੀਅਨ ਸੰਸਕ੍ਰਿਤੀ ਦੇ ਇਥੇ ਵਧਣ-ਫੁੱਲਣ ਬਾਰੇ ਵੀ ਜਾਣਕਾਰੀ ਮਿਲਦੀ ਹੈ।

ਹ. ਪੁ.—ਐਨ. ਬ੍ਰਿ. 9 : 1072; ਐਨ. ਮਾ. 4 : 376

**ਗੈਫ਼ਸਾ** : ਸ਼ਹਿਰ—ਇਹ ਕੇਂਦਰੀ ਟਿਊਨੀਸ਼ੀਆ ਦਾ ਇਕ ਸ਼ਹਿਰ ਹੈ। ਗੈਫ਼ਸਾ ਵਲਾਇਤ ਦਾ ਸਦਰ-ਮੁਕਾਮ ਵੀ ਇਹੀ ਹੈ। ਇਹ ਪੱਛਮੀ ਟਿਊਨੀਸ਼ੀਆ ਦੇ ਮਾਰੂਥਲ ਦੇ ਇਕ ਕਿਨਾਰੇ ਉਪਰ ਸਥਿਤ ਹੈ। ਇਹ 15ਵੀਂ ਸਦੀ ਦੇ ਸਹਿਰ ਦੇ ਪੁਰਾਣੇ ਥੇਹ ਅਤੇ ਗੈਫ਼ਸਾ ਨਖ਼ਲਿਸਤਾਨ ਦੇ ਵਿਚਕਾਰ ਇਕ ਉੱਚੀ ਜਗ੍ਹਾ ਉੱਪਰ ਵਸਿਆ ਹੋਇਆ ਹੈ। ਇਸ ਸ਼ਹਿਰ ਦੇ ਦੱਖਣ-ਪੂਰਬ ਵਿਚ ਸ਼ਹਿਰ ਤੋਂ ਬਾਹਰਲੀਆਂ ਆਬਾਦੀਆਂ ਐਲੱਕਸਾਰ ਅਤੇ ਲਾਲਾ ਹਨ।

ਗੈਫ਼ਸਾ ਬਹੁਤ ਪੁਰਾਣਾ ਸ਼ਹਿਰ ਹੈ। ਬਹੁਤ ਪੁਰਾਤਨ ਸਮੇਂ ਵਿਚ ਇਸ ਨੂੰ ਕੈਪਸਾ ਕਿਹਾ ਜਾਂਦਾ ਸੀ। ਪਹਿਲਾਂ ਇਹ ਅਫ਼ਰੀਕੀ ਦੇਸ਼ ਨਿਊਮਿਡੀਆ ਵਿਚ ਹੁੰਦਾ ਸੀ ਪਰ ਬਾਅਦ ਵਿਚ ਇਹ ਰੋਮ ਅਧੀਨ ਹੋ ਗਿਆ।

ਆਬਾਦੀ 60,970 (1984)

34° 25' ਉ. ਵਿਥ.; 8° 48' ਪੂ. ਲੰਬ.

ਹ. ਪੁ.—ਐਨ. ਬ੍ਰਿ. 9 : 1072; ਐਨ. ਬ੍ਰਿ. ਮਾ. 4 : 376

**ਗੈਬਰੀਲ, ਜੈੱਕਸ ਐਂਜੇ** : ਫ਼ਰਾਂਸ ਦੇ ਲੂਈ ਪੰਦਰ੍ਹਵੇਂ ਦੇ ਰਾਜ-ਕਾਲ ਸਮੇਂ ਅਨੇਕਾਂ ਸ਼ਾਟੋਜ਼ ਅਤੇ ਮਹਿਲ ਬਣਾਉਣ ਅਤੇ ਇਨ੍ਹਾਂ ਵਿਚ ਵਾਧਾ ਕਰਨ ਵਾਲੇ ਇਸ ਭਵਨ ਨਿਰਮਾਤਾ ਦਾ ਜਨਮ 23 ਅਕਤੂਬਰ, 1698 ਨੂੰ ਪੈਰਿਸ ਵਿਖੇ ਹੋਇਆ। ਭਵਨ ਨਿਰਮਾਤਾਵਾਂ ਦੇ ਪਰਿਵਾਰ ਵਿਚੋਂ ਇਹ ਮੰਨਿਆ ਪ੍ਰਮੰਨਿਆ ਸੀ ਜਿਹੜਾ ਆਪਣੇ ਪਿਤਾ ਜੈੱਕਸ-ਪੰਜਵੇਂ ਤੋਂ ਬਾਅਦ ਲੂਈ ਪੰਦਰ੍ਹਵੇਂ ਦਾ ਮੁੱਖ ਭਵਨ-ਨਿਰਮਾਤਾ ਅਤੇ ਅਕੈਡਮੀ ਆਫ਼ ਆਰਕੀਟੈਕਚਰ ਦਾ 1942 ਈ. ਵਿਚ ਡਾਇਰੈਕਟਰ ਬਣਿਆ। ਇਸ ਦੇ ਸ਼ਾਹੀ ਕੰਮਾਂ ਵਿਚੋਂ ਪ੍ਰਮੁੱਖ ਕੰਮ ਫੋਨਟੈਨਬਲੋ-1749, ਲੂਵਰੇ-1755, ਕੋਨਪੀਐਨੀ-1751, ਸ਼ਵਾਜ਼ੀ-1752 ਅਤੇ ਵਰਸੇਲੀਜ਼-1763 ਤੇ ਈਕਾਲ ਮੀਲੀ-ਟੇਅਰੇ-1752 ਦੇ ਵੱਡੇ ਪ੍ਰੋਜੈਕਟ ਹਨ। ਪੈਰਿਸ ਵਿਚ ਬਣਿਆ ਲੂਈ ਪੰਦਰ੍ਹਵੇਂ ਦਾ ਵਿਸ਼ਾਲ ਮਹਿਲ ਇਸ ਦੇ ਇਕ ਸ਼ਹਿਰੀ ਸੁਲਝੇ ਹੋਏ ਤੇ ਵਿਦਵਾਨ ਯੋਜਨਾਕਾਰ ਦੀ ਮੂੰਹ ਬੋਲਦੀ ਤਸਵੀਰ ਹੈ। ਇਸ ਦਾ ਸਭ ਤੋਂ ਪ੍ਰਸਿੱਧ ਕੰਮ ਵਰਸੇਲੀਜ਼ ਵਿਖੇ 'The Petil Triamon' ਹੈ।

ਸੰਨ 1782 ਵਿਚ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 372

**ਗੈਂਬੀਆ** : ਅਫ਼ਰੀਕਾ ਮਹਾਂਦੀਪ ਦੇ ਪੱਛਮੀ ਤੱਟ ਤੇ ਸਥਿਤ ਸਭ ਤੋਂ ਛੋਟਾ ਅਫ਼ਰੀਕੀ ਗਣਰਾਜ ਹੈ। ਇਸ ਦਾ ਕੁੱਲ ਰਕਬਾ 10,690 ਵ. ਕਿ. ਮੀ. ਅਤੇ ਆਬਾਦੀ 921,000 (1992) ਹੈ। ਅੰਧ ਮਹਾਂਸਾਗਰ ਦੇ ਕੰਢੇ ਤੇ ਸਥਿਤ ਇਹ ਛੋਟਾ ਜਿਹਾ ਦੇਸ਼ ਪੂਰਬ ਵੱਲ ਨੂੰ ਫੈਲਿਆ ਹੋਇਆ ਹੈ। ਇਸਦੀ ਪੂਰਬ ਤੋਂ ਪੱਛਮ ਵੱਲ ਲੰਬਾਈ 480 ਕਿ. ਮੀ. ਅਤੇ ਉੱਤਰ-ਦੱਖਣ ਵੱਲ ਕੇਵਲ 24 ਤੋਂ 48 ਕਿ. ਮੀ. ਹੈ। ਇਸ ਦੀ ਰਾਜਧਾਨੀ, ਬਾੱਥਰਸਟ ਇਸ ਵਿਚੋਂ ਲੰਘਦੇ ਦਰਿਆ ਗੈਂਬੀਆ ਦੇ ਮੁਹਾਣੇ ਤੇ ਸਥਿਤ ਹੈ। ਚਾਰੇ ਪਾਸਿਉਂ ਸੈਨੀਗਾੱਲ ਦੀਆਂ ਸਰਹੱਦਾਂ ਇਸ ਦੇ ਨਾਲ ਲਗਦੀਆਂ ਹਨ। 18 ਫ਼ਰਵਰੀ, 1965 ਨੂੰ ਇਹ ਦੇਸ਼ ਬਰਤਾਨੀਆਂ ਤੋਂ ਸੁਤੰਤਰ ਹੋਇਆ। ਹੁਣ ਇਹ ਕਾਮਨਵੈਲਥ ਸੰਘ ਦਾ ਮੈਂਬਰ ਵੀ ਹੈ।

ਭੂ ਅਕ੍ਰਿਤੀ ਵਿਗਿਆਨ

**ਧਰਾਤਲ**—ਇਹ ਇਕ ਪੱਧਰਾ ਪਹਾੜੀ ਇਲਾਕ੍ਹਾ ਹੈ ਪਰ ਤੱਟਵਰਤੀ ਖੇਤਰਾਂ ਦੀ ਭੂਮੀ ਦਲਦਲੀ ਹੈ। ਅਗੇ ਉੱਚ-ਭੂਮੀ ਹੈ ਜਿਥੇ ਕਦੇ ਹੜ੍ਹ ਨਹੀਂ ਆਉਂਦੇ। ਦੇਸ਼ ਦੇ ਪੱਛਮ ਵੱਲ ਨੀਵੀਆਂ ਪਹਾੜੀਆਂ ਹਨ। ਸਮੁੱਚੇ ਤੌਰ ਤੇ ਗੈਂਬੀਆਂ ਨੂੰ ਧਰਤਾਲ ਪੱਖੋਂ ਸਿਰਫ਼ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ—ਦਲਦਲੀ, ਦਰਿਆਈ ਮੈਦਾਨ, ਦਰਿਆਈ ਪੱਧਰੇ ਮੈਦਾਨ ਜਾਂ ਬਾਂਟੋਫਰੋਸ ਅਤੇ ਸੈਂਡਸਟੋਨ ਉੱਚ-ਭੂਮੀ।

**ਜਲ ਪ੍ਰਵਾਹ**—ਗੈਂਬੀਆ ਦਰਿਆ ਦੇਸ਼ ਦਾ ਇਕ ਹੀ ਮਹੱਤਵਪੂਰਨ ਜਲ-ਮਾਰਗ ਹੈ। ਦੇਸ਼ ਦੀਆਂ ਸਰਹੱਦਾਂ ਵੀ ਇਸ ਨਾਲ ਹੀ ਨਿਸ਼ਚਿਤ ਕੀਤੀਆਂ ਗਈਆਂ ਹਨ। ਇਸ ਦੀ ਕੁੱਲ ਲੰਬਾਈ ਪੂਰਬ ਤੋਂ ਪੱਛਮ ਵੱਲ 461 ਕਿ. ਮੀ. ਹੈ। ਇਹ ਦਰਿਆ ਪੱਧਰੇ ਟਰਸ਼ਰੀ ਮੈਦਾਨ ਉਪਰੋਂ ਦੀ ਵਹਿੰਦਾ ਹੋਇਆ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ। ਦੇਸ਼ ਦੀ ਸਾਰੀ ਆਵਾਜਾਈ ਇਸੇ ਦਰਿਆਈ ਮਾਰਗ ਰਾਹੀਂ ਹੁੰਦੀ ਹੈ।

**ਜਲਵਾਯੂ**—ਇਥੋਂ ਦੀ ਜਲਵਾਯੂ ਖ਼ੁਸ਼ਕ ਊਸ਼ਣ-ਖੰਡੀ ਹੈ। ਇਥੇ ਵਰਖਾ ਦਾ ਮੌਸਮ ਬਹੁਤ ਛੋਟਾ ਹੁੰਦਾ ਹੈ ਅਤੇ ਜੂਨ ਤੋਂ ਅਕਤੂਬਰ ਤੱਕ ਰਹਿੰਦਾ ਹੈ। ਤੱਟਵਰਤੀ ਖੇਤਰਾਂ ਵਿਚ ਇਹ ਮੌਸਮ ਲੰਬਾ ਹੁੰਦਾ ਹੈ। ਪੱਛਮ ਵਿਚ ਸਾਲਾਨਾ ਔਸਤ ਵਰਖਾ 127.5 ਸੈਂ. ਮੀ. ਹੁੰਦੀ ਹੈ ਜਦੋਂ ਕਿ ਅੰਦਰੂਨੀ ਖੇਤਰ ਬਾਸੇ ਸਾਂਟਾ ਸੂ ਵਿਖੇ ਵਰਖਾ 107 ਸੈਂ. ਮੀ. ਹੁੰਦੀ ਹੈ। ਜੁਲਾਈ ਤੋਂ ਦਸੰਬਰ ਤੱਕ ਦੇ ਮਹੀਨਿਆਂ ਵਿਚ ਹਵਾ ਵਿਚ ਨਮੀ ਵਧੇਰੇ ਹੋ ਜਾਂਦੀ ਹੈ। ਇਸ ਮੌਸਮ ਵਿਚ ਇਥੇ ਉੱਤਰ-ਪੂਰਬ ਵੱਲੋਂ ਖ਼ੁਸ਼ਕ ਹਵਾਵਾਂ ਚਲਦੀਆਂ ਹਨ।

**ਬਨਸਪਤੀ**—ਇਥੇ ਊਸ਼ਣੀ ਜਲਵਾਯੂ ਹੋਣ ਕਰਕੇ ਉੱਚ



ਗੈਂਬੀਆ

ਭਾਗਾਂ ਉਪਰ ਸਵਾਨਾ ਘਾਹ ਦੇ ਮੈਦਾਨਾਂ ਵਾਲੀ ਬਨਸਪਤੀ ਮਿਲਦੀ ਹੈ ਅਤੇ ਦਲਦਲਾਂ ਵਿਚ ਕਈ ਕਿਸਮ ਦੇ ਜੰਗਲ ਮਿਲਦੇ ਹਨ।

ਇਤਿਹਾਸ

ਪ੍ਰਾਚੀਨ ਕਾਲ ਤੋਂ ਬਾਹਰੋਂ ਆਏ ਲੋਕ ਗੈਂਬੀਆ ਦਰਿਆ ਦੇ ਨਾਲ ਨਾਲ ਰਹਿਣ ਲੱਗ ਪਏ ਸਨ। ਜਾਰਜਟਾਊਨ ਦੇ ਨੇੜੇ ਪ੍ਰਾਚੀਨ ਕਾਲ ਦੇ ਵਸੋਂ ਦੀ ਸਬੂਤ ਮਿਲਦੇ ਹਨ। ਸੰਨ 1400 ਤੱਕ ਇਹ ਸਾਰਾ ਇਲਾਕਾ ਮਾਲੀ ਅਤੇ ਸੌਂਗਾਈ ਰਾਜ ਵਿਚ ਸ਼ਾਮਲ ਸੀ।

ਸੰਨ 1455 ਵਿਚ ਪੁਰਤਗਾਲ ਦੇ ਖੋਜੀ, ਕਾਡੋਮੋਸਟਾ ਨੇ ਗੈਂਬੀਆ ਦਰਿਆ ਲੱਭਿਆ। ਇਸੇ ਕਰਕੇ ਪੁਰਤਗੇਜ਼ੀ ਇਥੇ ਆ ਕੇ ਵੱਸ ਗਏ ਪਰ ਬਹੁਤੀ ਦੇਰ ਤੱਕ ਇਨ੍ਹਾਂ ਦਾ ਇਥੇ ਪ੍ਰਭਾਵ ਨਾ ਰਿਹਾ। ਸੰਨ 1588 ਵਿਚ ਗੈਂਬੀਆ ਨਾਲ ਬਰਤਾਨੀਆ ਦਾ ਵਪਾਰ ਸ਼ੁਰੂ ਹੋ ਗਿਆ। ਉਨ੍ਹਾਂ ਨੇ ਦਰਿਆਈ ਮਾਰਗ ਬਾਰੇ ਖੋਜ ਸ਼ੁਰੂ ਕੀਤੀ ਅਤੇ ਕਈ ਕੰਪਨੀਆਂ ਅਤੇ ਕਿਲੇ ਵੀ ਬਣਾਏ। ਸੰਨ 1765 ਵਿਚ ਇਨ੍ਹਾਂ ਨੇ ਪੂਰੀ ਤਰ੍ਹਾਂ ਦਰਿਆਈ ਮਾਰਗ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ। ਸੰਨ 1700 ਤੋਂ ਲੈ ਕੇ 1800 ਤੱਕ ਇਥੋਂ ਦੇ ਕਬੀਲਿਆਂ ਦੀ ਆਪੋ ਵਿਚ ਲੜਾਈ ਹੋਈ ਅਤੇ ਬਰਤਾਨੀਆ ਨੇ ਅਸਲਾ ਦੇ ਕੇ ਇਨ੍ਹਾਂ ਕਬੀਲਿਆਂ ਦੀ ਮਦਦ ਕੀਤੀ। ਸੰਨ 1821 ਵਿਚ ਸਿਐਰਾ ਲਿਓਨ ਕਾਲੋਨੀ ਨਾਲ ਇਸ ਨੂੰ ਜੋੜ ਦਿੱਤਾ ਗਿਆ।

ਸੰਨ 1843 ਵਿਚ ਇਸ ਨੂੰ ਇਕ ਵੱਖਰੀ ਬਰਤਾਨਵੀ ਕਾਲੋਨੀ ਬਣਾ ਦਿੱਤੀ ਗਿਆ। ਇਥੋਂ ਦੀ ਰਾਜਧਾਨੀ ਇਕ ਸ਼ਾਹੀ ਇਲਾਕੇ ਦੇ ਰੂਪ ਵਿਚ ਉਸਰਨ ਲੱਗੀ। ਇਸ ਸ਼ਾਹੀ ਇਲਾਕੇ ਨੂੰ ਛੱਡ ਕੇ ਬਾਕੀ ਸਾਰਾ ਗੈਂਬੀਆ ਬਰਤਾਨਵੀ ਪ੍ਰੋਟੈਕਟੋਰੇਟ ਦਾ ਹਿੱਸਾ ਸੀ। ਸੰਨ 1962 ਵਿਚ ਇਥੋਂ ਦੀ ਸੰਸਦ ਦੀਆਂ 32 ਸੀਟਾਂ ਵਿਚੋਂ 18 ਸੀਟਾਂ ਪੀਪਲਜ਼ ਪ੍ਰੋਗਰੈੱਸਿਵ ਪਾਰਟੀ ਨੇ ਜਿੱਤੀਆਂ ਅਤੇ ਹੁਣ ਇਨ੍ਹਾਂ ਦੀ ਆਪਣੀ ਸਰਕਾਰ ਬਣ ਗਈ ਹੈ। ਸੰਨ 1963 ਵਿਚ ਇਸੇ ਪਾਰਟੀ ਦਾ ਮੈਂਬਰ ਪ੍ਰਧਾਨ ਮੰਤਰੀ ਬਣਿਆ। ਆਖਰ 1964 ਈ. ਵਿਚ ਬਰਤਾਨੀਆ ਇਸ ਨੂੰ ਆਜ਼ਾਦੀ ਦੇਣ ਲਈ ਮੰਨ ਗਿਆ। ਸੰਨ 1965 ਵਿਚ ਇਹ ਸੁਤੰਤਰ ਹੋ ਗਿਆ।

ਆਰਥਿਕਤਾ

**ਕੁਦਰਤੀ ਸਾਧਨ**—ਦੇਸ਼ ਵਿਚ ਖਣਿਜਾਂ ਦੀ ਘਾਟ ਹੈ। ਅੰਧ ਮਹਾਂਸਾਗਰ ਦੇ ਤੱਟੀ ਖੇਤਰਾਂ ਵਿਚ ਇਲਮੇਨਾਈਟ ਦੇ ਭੰਡਾਰ ਮਿਲਦੇ ਹਨ।

**ਖੇਤੀਬਾੜੀ**—ਦੇਸ਼ ਦੀ 90% ਵਸੋਂ ਖੇਤੀਬਾੜੀ ਤੇ ਨਿਰਭਰ ਹੈ ਅਤੇ ਇਹ ਸਾਰਾ ਜ਼ਰਾਇਤੀ ਖੇਤਰ ਹੈ ਸਭ ਤੋਂ ਵੱਧ ਉਤਪਾਦਨ ਮੂੰਗਫ਼ਲੀ ਦਾ ਹੁੰਦਾ ਹੈ ਤੇ ਸਾਰੀ ਆਰਥਿਕਤਾ ਇਸੇ ਤੇ ਹੀ ਨਿਰਭਰ ਹੈ। ਇਹੋ ਹੀ ਇਥੋਂ ਦੀ ਨਿਰਯਾਤ ਦੀ ਮੁੱਖ ਫ਼ਸਲ ਹੈ। ਆਦਮੀ ਅਤੇ ਔਰਤਾਂ ਦੋਵੇਂ ਮਿਲ ਕੇ ਮੂੰਗਫ਼ਲੀ ਦੇ ਫ਼ਾਰਮਾਂ ਵਿਚ ਕੰਮ ਕਰਦੇ ਹਨ। ਦਰਿਆਵਾਂ ਦੇ ਲਾਗਲੇ ਖੇਤਰਾਂ ਵਿਚ ਕੁਝ ਫਾਰਮ ਬਣਾ ਕੇ ਮਿੱਟੀ ਦੇ ਬੰਨ੍ਹ ਬਣਾ ਦਿੱਤੇ ਜਾਂਦੇ ਹਨ। ਇਨ੍ਹਾਂ ਬਾਗ਼ਾਂ ਵਿਚ ਆਦਮੀ ਖੇਤੀ ਕਰਦੇ ਹਨ ਅਤੇ ਸਿਰਫ਼ ਮੂੰਗਫ਼ਲੀ ਉਗਾਉਂਦੇ ਹਨ। ਸਰਗਮ ਅਤੇ ਮੋਟੇ ਅਨਾਜਾਂ ਦਾ ਵੀ ਉਤਪਾਦਨ ਹੁੰਦਾ ਹੈ। 5 ਸਾਲਾਂ ਮਗਰੋਂ ਫ਼ਸਲਾਂ ਬਦਲ ਬਦਲ ਕੇ ਬੀਜੀਆਂ ਜਾਂਦੀਆਂ ਹਨ। ਇਹ ਜ਼ਮੀਨ ਦੀ ਉਪਜਾਊ ਸ਼ਕਤੀ ਬਣਾਈ ਰੱਖਣ ਲਈ ਕੀਤਾ ਜਾਂਦਾ ਹੈ। ਮੂੰਗਫ਼ਲੀ ਇਥੋਂ ਦੀ ਆਮਦਨੀ ਦਾ ਮੁੱਖ ਸਾਧਨ ਹੈ। ਇਹ ਜੂਨ ਤੋਂ ਜੁਲਾਈ ਦੇ ਮਹੀਨਿਆਂ ਵਿਚ ਉਗਾਈ ਜਾਂਦੀ ਹੈ ਅਤੇ ਅਕਤੂਬਰ ਤੋਂ ਨਵੰਬਰ ਵਿਚ ਇਸ ਦੀ ਫ਼ਸਲ ਕੱਟੀ ਜਾਂਦੀ ਹੈ। ਅੱਜਕਲ੍ਹ ਕਈ ਕਿਸਮ ਦੀਆਂ ਖਾਦਾਂ ਦੀ ਵਰਤੋਂ ਕਰਕੇ ਇਸ ਦੇ ਉਤਪਾਦਨ ਵਿਚ ਵਾਧਾ ਕੀਤਾ ਜਾਂਦਾ ਹੈ। ਚੌਲਾਂ ਦੀ ਉਪਜ ਵਿਚ ਵੀ ਕਾਫ਼ੀ ਵਾਧਾ ਹੋ ਰਿਹਾ ਹੈ।

**ਉਦਯੋਗ**—ਉਦਯੋਗਿਕ ਉੱਨਤੀ ਇਥੇ ਬਹੁਤ ਨਹੀਂ ਹੋ ਸਕੀ। ਇਨ੍ਹਾਂ ਵਿਚ ਕੇਵਲ ਮੂੰਗਫ਼ਲੀ ਦੀਆਂ ਗਿਰੀਆਂ ਕੱਢਣ ਅਤੇ ਉਨ੍ਹਾਂ ਦੇ ਤੇਲ ਕੱਢਣ ਦੇ ਧੰਦੇ ਉੱਨਤ ਹਨ।

**ਆਵਾਜਾਈ**—ਸੜਕਾਂ ਅਤੇ ਰੇਲ-ਮਾਰਗ ਬਹੁਤ ਉੱਨਤ ਨਹੀਂ ਹਨ। ਇਸ ਲਈ ਆਵਾਜਾਈ ਗੈਂਬੀਆ ਦਰਿਆ ਰਾਹੀਂ ਹੁੰਦੀ ਹੈ। ਇਸ ਵਿਚ ਛੋਟੇ ਅਤੇ ਦਰਮਿਆਨੇ ਦਰਜੇ ਦੇ ਜਹਾਜ਼ ਚਲਦੇ ਹਨ। ਇਥੋਂ ਦੀਆਂ ਸੜਕਾਂ ਦੀ ਕੁੱਲ ਲੰਬਾਈ ਕੇਵਲ 1,172 ਕਿ. ਮੀ. ਹੈ। ਯੰਡਮ ਵਿਖੇ 1975 ਵਿਚ ਹਵਾਈ ਅੱਡਾ ਬਣਾਇਆ ਗਿਆ ਅਤੇ ਇਥੋਂ ਦੇਸ਼-ਬਦੇਸ਼ ਦੀਆਂ ਉਡਾਣਾਂ ਭਰੀਆਂ ਜਾਂਦੀਆਂ ਹਨ। ਬਾਥਰਸਟ ਇਕ ਵੱਡੀ ਬੰਦਰਗਾਹ ਹੈ ਅਤੇ ਦਰਿਆ ਦੇ ਮੁਹਾਣੇ ਉੱਤੇ ਅਤੇ ਅੰਧ ਮਹਾਂਸਾਗਰ ਦੇ ਨੇੜੇ ਹੋਣ ਕਰਕੇ ਸਾਰਾ ਵਪਾਰ ਇਥੋਂ ਹੀ ਹੁੰਦਾ ਹੈ।

**ਵਪਾਰ**—ਵਪਾਰ ਵਿਚ ਮੂੰਗਫ਼ਲੀ ਦੀਆਂ ਗਿਰੀਆਂ, ਤੇਲ ਅਤੇ ਪਸ਼ੂਆਂ ਲਈ ਖ਼ਾਸ ਭੋਜਨ (ਗਿਰੀਆਂ ਵਿਚੋਂ ਤੇਲ ਕੱਢਣ ਮਗਰੋਂ ਬਚੇ ਪਦਾਰਥ ਤੋਂ) ਤਿਆਰ ਕੀਤਾ ਜਾਂਦਾ ਹੈ। ਕੁੱਲ ਨਿਰਯਾਤ ਦਾ ਅੱਧਾ ਹਿੱਸਾ ਬਰਤਾਨੀਆ ਨੂੰ ਅਤੇ ਬਾਕੀ ਨੀਦਰਲੈਂਡਜ਼, ਪੁਰਤਗਾਲ ਅਤੇ ਫ਼ਰਾਂਸ ਨੂੰ ਭੇਜਿਆ ਜਾਂਦਾ ਹੈ।

ਲੋਕ

**ਆਬਾਦੀ**—ਆਬਾਦੀ ਦਰਿਆਈ ਬੇਸਿਨ ਵਿਚ ਕਈ ਅਫ਼ਰੀਕੀ ਜਾਤੀਆਂ ਦੇ ਲੋਕ ਰਹਿੰਦੇ ਹਨ। ਇਥੋਂ ਦੀ ਕੁੱਲ ਵਸੋਂ ਦਾ 40% ਮੈਨਡਿੰਗੋ ਕਬੀਲੇ ਹਨ ਅਤੇ ਇਨ੍ਹਾਂ ਨਾਲ ਕਈ ਹੋਰ ਜਾਤੀਆਂ—ਫੂਲਾਨੀ, ਵੋਲੋਫ, ਡਯੋਲਾ ਅਤੇ ਸੋਨਿਨਕੀ ਆਦਿ ਵੀ ਰਹਿੰਦੀਆਂ ਹਨ। 15 ਤੋਂ 34 ਸਾਲ ਦੀ ਉਮਰ ਦੇ ਕਿਰਤੀ-ਕਾਮੇ ਸੈਨੀਗਾੱਲ ਤੋਂ ਇਥੇ ਆ ਕੇ ਵੱਸ ਗਏ ਹਨ। ਇਨ੍ਹਾਂ ਦੀ ਸੰਖਿਆ

20,000 ਹੈ। ਤੱਟ ਦੇ ਨੇੜੇ ਵਸੋਂ ਵਿਰਲੀ ਅਤੇ ਦਰਿਆਈ ਮੈਦਾਨਾਂ ਵਿਚ ਸੰਘਣੀ ਹੈ। ਵਸੋਂ ਖੇਤਰਾਂ ਨੂੰ ਤਿੰਨ ਭਾਗਾਂ ਵਿਚ ਵੰਡਿਆਂ ਜਾ ਸਕਦਾ ਹੈ। (ੳ) ਦਲਦਲੀ ਖੇਤਰ (ਅ) ਦਰਿਆਈ ਬੇਸਿਨ ਜਾਂ ਬਾਟੋ ਫਾੱਰੇਸ (ੲ) ਉੱਚ ਪਠਾਰੀ ਭਾਗ। ਉੱਚ ਭਾਗ ਤੇ ਵਸੋਂ ਦਿਹਾਤੀ ਹੈ ਅਤੇ ਪਿੰਡਾਂ ਦੀ ਸੰਖਿਆ ਵੀ ਵਧੇਰੇ ਹੈ। ਬਾਟੋ ਫਾੱਰੇਸ ਜਾਂ ਉੱਚ-ਪਠਾਰ ਅਤੇ ਦਲਦਲ ਦੇ ਵਿਚਕਾਰਲੇ ਖੇਤਰਾਂ ਵਿਚ ਵੀ ਵਸੋਂ ਦਾ ਵਾਧਾ ਹੋ ਰਿਹਾ ਹੈ ਕਿਉਂਕਿ ਇਨ੍ਹਾਂ ਉਪਰ ਹੜ੍ਹਾਂ ਦਾ ਸ਼ੰਕਾ ਘੱਟ ਰਹਿੰਦਾ ਹੈ। ਸ਼ਹਿਰਾਂ ਦੀ ਵਸੋਂ ਬਹੁਤ ਘੱਟ ਹੈ।

**ਸਿਹਤ**—ਇਥੇ ਹਸਪਤਾਲਾਂ ਦੀ ਘਾਟ ਹੈ ਅਤੇ ਛੋਟੀਆਂ ਡਿਸਪੈਂਸਰੀਆਂ ਹੀ ਸਿਹਤ ਦੀਆਂ ਸਹੂਲਤਾਂ ਦਿੰਦੀਆਂ ਹਨ। ਗੈਂਬੀਆ ਰੇਡੀਓ ਪ੍ਰਸਾਰਣ ਸੇਵਾਵਾਂ ਵਿਚ ਦੇਸ਼-ਬਦੇਸ਼ ਦੇ ਸਮਾਚਾਰ ਰੇਡੀਓ ਗੈਂਬੀਆ ਅਤੇ ਸਰਕਾਰੀ ਸਟੇਸ਼ਨਾਂ ਰਾਹੀਂ ਪ੍ਰਸਾਰਿਤ ਕੀਤੇ ਜਾਂਦੇ ਹਨ।

**ਸਿੱਖਿਆ**—ਇਥੇ ਪ੍ਰਾਇਮਰੀ ਵਿੱਦਿਅਕ ਸੰਸਥਾਵਾਂ ਅਤੇ ਕੁਝ ਉੱਚ ਵਿੱਦਿਅਕ ਸੰਸਥਾਵਾਂ ਹਨ। ਕੁੱਲ 96 ਪ੍ਰਾਇਮਰੀ, 17 ਤਕਨੀਕੀ ਸਕੂਲ, 7 ਸੀਨੀਅਰ ਸੈਕੰਡਰੀ ਸਕੂਲ ਅਤੇ 5 ਇਸ ਤੋਂ ਉੱਚੀ ਵਿੱਦਿਆ ਦੇ ਸਕੂਲ ਹਨ, ਜੋ ਸਿੱਖਿਆ ਮੁਹੱਈਆ ਕਰਦੇ ਹਨ।

ਰਾਜ ਪ੍ਰਬੰਧ

ਆਜ਼ਾਦ ਦੇਸ਼ ਦੇ ਨਾਤੇ ਇਥੇ ਰਾਸ਼ਟਰ ਦੀ ਪ੍ਰਧਾਨਗੀ ਰਾਸ਼ਟਰਪਤੀ ਕਰਦਾ ਹੈ। ਇਥੇ ਇਕ ਪ੍ਰਤਿਨਿਧੀ ਸਭਾ ਹੁੰਦੀ ਹੈ ਜਿਸ ਦੇ 32 ਮੈਂਬਰ ਹੁੰਦੇ ਹਨ ਜੋ ਰਾਜਾਂ ਵਿਚ ਚੁਣੇ ਜਾਂਦੇ ਹਨ ਅਤੇ ਇਨ੍ਹਾਂ ਤੋਂ ਇਲਾਵਾ 4 ਮੈਂਬਰ ਨਾਮਜ਼ਦ ਕੀਤੇ ਜਾਂਦੇ ਹਨ। ਸਭਾ ਦੀ ਚੋਣ 5 ਸਾਲਾਂ ਮਗਰੋਂ ਹੁੰਦੀ ਹੈ। ਇਨ੍ਹਾਂ ਵਿਚੋਂ ਰਾਸ਼ਟਰਪਤੀ 11 ਮੈਂਬਰਾਂ ਨੂੰ ਵਿਭਾਗਾਂ ਦੇ ਮੰਤਰੀ ਅਤੇ ਹੋਰ ਅਹੁਦੇਦਾਰ ਚੁਣਦਾ ਹੈ। ਇਥੋਂ ਦੀ ਮੁੱਖ ਸਿਆਸੀ ਪਾਰਟੀ, ਪ੍ਰੋਗਰੈੱਸਿਵ ਪਾਰਟੀ ਹੈ ਜਿਸ ਦੇ ਮੈਂਬਰ ਪ੍ਰਤੀਨਿਧ ਸਭਾ ਵਿਚ 3/4 ਹਿੱਸਾ ਹਨ। ਪ੍ਰਸ਼ਾਸਨ ਪੱਖੋਂ ਪੂਰਾ ਦੇਸ਼ 35 ਡਿਸਟ੍ਰਿਕਟਾਂ ਅਤੇ 6 ਪ੍ਰਬੰਧਕੀ ਮੰਡਲਾਂ ਵਿਚ ਵੰਡਿਆ ਗਿਆ ਹੈ।

**ਸੁਰੱਖਿਆ**—ਇਥੇ ਕੋਈ ਹਥਿਆਰਬੰਦ ਫ਼ੌਜ ਨਹੀਂ ਹੁੰਦੀ ਪਰ ਜ਼ਾਹਿਰ ਹੈ ਕਿ ਕਾਮਨਵੈਲਥ ਦਾ ਮੈਂਬਰ ਹੋਣ ਕਰਕੇ ਲੋੜ ਪੈਣ ਤੇ ਤੁਰੰਤ ਫ਼ੌਜੀ ਸਹਾਇਤਾ ਮਿਲ ਸਕਦੀ ਹੈ। ਅੰਦਰੂਨੀ ਝਗੜਿਆਂ ਤੋਂ ਬਚਣ ਲਈ ਇਕ ਪੁਲਿਸ ਸੈਨਾ ਹੈ ਜਿਸ ਵਿਚ 600 ਆਦਮੀ ਹਨ ਅਤੇ ਇਸ ਵਿਚ 200 ਫ਼ੌਜੀ ਵੀ ਸ਼ਾਮਲ ਹਨ। ਅਪਰ ਬਾਥੱਰਸਟ ਦਾ ਪ੍ਰਬੰਧ ਇਥੋਂ ਦੀ ਸਿਟੀ ਕੌਂਸਲ ਹੀ ਕਰਦੀ ਹੈ।

**ਕਰੰਸੀ**—ਜੁਲਾਈ, 1971 ਵਿਚ ਦਲਾਸੀ ਨਾਂ ਦਾ ਨਵਾਂ ਕਰੰਸੀ ਯੂਨਿਟ ਅਪਣਾਇਆ ਗਿਆ। 100 ਬਤੂਤ ਦਾ ਇਕ ਦਲਾਸੀ ਹੁੰਦਾ ਹੈ ਅਤੇ 12.90 ਦਲਾਸੀ 1 ਪੌਂਡ ਸਟਰਲਿੰਗ ਦੇ ਬਰਾਬਰ ਹੁੰਦਾ ਹੈ।

ਹ. ਪੁ.—ਐਨ. ਅਮੈ. 12 : 261; ਐਨ. ਬ੍ਰਿ. ਮੈ. 7 : 863

**ਗੈਂਬੀਆ ਦਰਿਆ** : ਪੱਛਮੀ ਅਫ਼ਰੀਕਾ ਦਾ ਇਹ ਪ੍ਰਸਿੱਧ ਦਰਿਆ ਗਿਨੀ-ਗਣਤੰਤਰ ਵਿਚ ਫੂਟਾ ਜਾਲੱਨ ਦੇ ਪਹਾੜੀ ਇਲਾਕੇ ਵਿਚੋਂ ਨਿਕਲਕੇ ਸੈਨੀਗਾੱਲ ਅਤੇ ਗੈਂਬੀਆ ਵਿਚ ਲਗਭਗ 740 ਕਿ. ਮੀ. ਦਾ ਸਫ਼ਰ ਕਰਦਾ ਹੈ ਅਤੇ ਅੱਗੇ ਜਾ ਕੇ ਅੰਧ ਮਹਾਂਸਾਗਰ ਵਿਚ ਜਾ ਮਿਲਦਾ ਹੈ। ਇਸ ਦਰਿਆ ਦੀ ਕੁੱਲ ਲੰਬਾਈ ਲਗਭਗ 1120 ਕਿ. ਮੀ. ਹੈ।

ਪਹਾੜੀ ਇਲਾਕੇ ਵਿਚ ਇਸ ਦਰਿਆ ਦੀ ਚੌੜਾਈ ਬਹੁਤ ਘੱਟ ਹੈ ਅਤੇ ਜਿਵੇਂ ਜਿਵੇਂ ਇਹ ਮੈਦਾਨੀ ਭਾਗ ਵਿਚ ਦਾਖ਼ਲ ਹੁੰਦਾ ਹੈ ਇਸ ਦੀ ਚੌੜਾਈ ਵਧਦੀ ਚਲੀ ਜਾਂਦੀ ਹੈ। ਸੇਂਟ ਮੇਰੀ ਦੇ ਸਥਾਨ ਤੇ ਦਰਿਆ ਦੀ ਚੌੜਾਈ 19.3 ਕਿ. ਮੀ. ਅਤੇ ਇਕ ਦਮ ਪੂਰਬ ਵਿਚ ਬੈਨਜਲ ਦੇ ਸਥਾਨ ਤੇ ਘਟ ਕੇ ਕੇਵਲ 5 ਕਿ. ਮੀ. ਹੀ ਰਹਿ ਜਾਂਦੀ ਹੈ। ਇਸ ਤਰ੍ਹਾਂ ਇਸ ਦਰਿਆ ਦੀ ਚੌੜਾਈ ਵੱਖ ਵੱਖ ਥਾਵਾਂ ਤੇ ਵੱਖਰੀ ਹੈ। ਇਹ ਦਰਿਆ ਕਈ ਥਾਵਾਂ ਤੇ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ ਅਤੇ ਦੋਹਾਂ ਹਿੱਸਿਆਂ ਵਿਚਕਾਰ ਦੀ ਭੂਮੀ ਇਕ ਟਾਪੂ ਵਾਂਗ ਵਿਖਾਈ ਦਿੰਦੀ ਹੈ। ਐਲੀਫੈਂਟ ਅਤੇ ਮੈਕ-ਕਾਰਥੀ ਇਸੇ ਤਰ੍ਹਾਂ ਹੀ ਬਣੇ ਦੋ ਦੀਪ ਹਨ। ਐਲੀਫੈਂਟ ਦੇ ਸਥਾਨ ਤੇ ਦਰਿਆ ਦੀ ਚੌੜਾਈ ਕੇਵਲ 1.5 ਕਿ. ਮੀ. ਹੀ ਰਹਿ ਜਾਂਦੀ ਹੈ।

ਅਫ਼ਰੀਕਾ ਦੇ ਦਰਿਆਵਾਂ ਵਿਚ ਗੈਂਬੀਆ ਜਹਾਜ਼ਰਾਨੀ ਪੱਖੋਂ ਸਭ ਤੋਂ ਵੱਧ ਮਹੱਤਵਪੂਰਨ ਹੈ ਇਸ ਵਿਚ ਕਈ ਥਾਵਾਂ ਵਿਚ ਪਾਣੀ ਹੇਠ ਰੇਤਲੇ ਟਿੱਬੇ ਹੋਣ ਦੇ ਬਾਵਜੂਦ ਵੀ ਪਾਣੀ ਦੀ ਡੂੰਘਾਈ 8 ਮੀਟਰ ਤੋਂ ਵੱਧ ਹੀ ਰਹਿੰਦੀ ਹੈ। ਇਸ ਲਈ 2000 ਤੋਂ 3000 ਟਨ ਤੱਕ ਦੇ ਜਹਾਜ਼ ਆਸਾਨੀ ਨਾਲ ਬਾਥਰੱਸਟ ਤੋਂ ਕੁਨਟੌਰ ਤੱਕ (240 ਕਿ. ਮੀ.) ਚੱਲ ਸਕਦੇ ਹਨ ਜਦੋਂ ਕਿ ਛੋਟੇ ਜਹਾਜ਼ ਜਾਰਜ-ਟਾਊਨ ਤੱਕ (280 ਕਿ. ਮੀ.) ਜਾ ਸਕਦੇ ਹਨ।

ਆਵਾਜਾਈ ਪੱਖੋਂ ਇਹ ਦਰਿਆ ਬਹੁਤ ਮਹੱਤਤਾ ਰੱਖਦਾ ਹੈ। ਗੈਂਬੀਆ ਵਿਚ ਇਹ ਦਰਿਆ ਮੁਸਾਫ਼ਰਾਂ, ਮਾਲ ਅਤੇ ਡਾਕ ਨੂੰ ਇਕ ਥਾਂ ਤੋਂ ਦੂਜੀ ਥਾਂ ਲਿਜਾਣ ਦਾ ਮੁੱਖ ਸਾਧਨ ਹੈ। ਇਸ ਵਿਚ ਬਹੁਤ ਥਾਵਾਂ ਤੇ ਮੋਟਰ ਕਿਸ਼ਤੀਆਂ ਵੀ ਚਲਦੀਆਂ ਹਨ।

ਹ. ਪੁ.—ਐ. ਬ੍ਰਿ. ਮਾ. 7 : 865; ਐਨ. ਅਮੈ. 12 : 261

**ਗੈਮਟ** : ਇਹ ਸ਼ਬਦ 'ਯੂਨਾਨੀ' ਭਾਸ਼ਾ ਦੇ 'ਗਾਮਾ' ਤੋਂ ਬਣਿਆ ਹੈ ਜਿਸ ਦਾ ਅਰਥ ਹੈ ਸੰਗੀਤ ਦਾ ਪੂਰਾ ਵਿਸਥਾਰ, ਭਾਵ ਸ, ਰੇ, ਗ, ਮ, ਪ. ਧ, ਨੀ, ਸਂ। ਇਸ ਤੋਂ ਦੁਨੀਆਭਰ ਦੇ ਲੋਕਾਂ ਦਾ ਸੰਗੀਤ ਵਿਕਸਿਤ ਹੋਇਆ ਹੈ। ਵੱਖ ਵੱਖ ਮਹਾਂਦੀਪਾਂ ਵਿਚ ਇਸ ਦੇ ਨਾਮ ਕੁਝ ਵੱਖਰੇ ਜ਼ਰੂਰ ਹਨ ਪਰੰਤੂ ਸੰਗੀਤ ਦੇ ਪ੍ਰਮੁੱਖ ਸੱਤ ਸੁਰ ਸੰਸਾਰ ਦੇ ਸਭ ਦੇਸ਼ਾਂ ਵਿਚ ਲਗਭਗ ਇਕ ਸਮਾਨ ਹਨ। ਪੱਛਮੀ ਦੇਸ਼ਾਂ ਵਿਚ 'ਸੁਰ-ਸਪਤਕ' ਦੇ ਸ਼ਾਸਤਰੀ ਨਾਂ C, D, E, F, G, A, B ਹਨ। ਇਨ੍ਹਾਂ ਦੇ ਕਿਰਿਆਤਮਕ ਨਾਂ Do, Re, Me, Fal, Sol, La, Se ਮੰਨੇ ਜਾਂਦੇ ਹਨ। ਭਾਰਤੀ ਸੰਗੀਤ ਦਾ ਆਰੰਭਕ 'ਸੁਰ-ਸਪਤਕ' ਉੱਚਤ ਅਨੁਦੱਤ ਤੇ ਸ੍ਵਰਿਤ ਸੀ। ਮੱਧਕਾਲੀਨ ਸੁਰ-ਸਪਤਕ ਸੜਜ ਗਰਾਮ, ਮੱਧਮ ਗਰਾਮ ਅਤੇ ਗੰਧਾਰ-ਗਰਾਮ ਦੇ ਰੂਪ ਵਿਚ ਸੀ ਅਤੇ ਆਧੁਨਿਕ ਸ਼ੁੱਧ-ਸੁਰ ਸਪਤਕ 'ਬਿਲਾਵਲ' ਥਾਟ ਦੇ ਰੂਪ ਵਿਚ ਪ੍ਰਚੱਲਤ ਹੈ। ਪ੍ਰਾਚੀਨ ਸਪਤਕ ਵਿਚ ਗੰਧਾਰ-ਨਿਸ਼ਾਦ ਕੋਮਲ ਸੀ।

ਪੱਛਮੀ ਸੁਰ-ਸਪਤਕ ਦਾ ਪ੍ਰਾਚੀਨ ਰੂਪ 'ਪਾਇਥਾਗੋਰੀਅਨ ਸਕੇਲ ਸੀ।' ਮੱਧਕਾਲੀਨ ਡਾਇਟੱਨਿਕ ਸਕੇਲ ਅਤੇ ਆਧੁਨਿਕ ਇਕੁਐਲੀ ਟੈਪਰਡ ਸਕੇਲ ਦੇ ਰੂਪ ਵਿਚ ਵਿਕਾਸਸ਼ੀਲ ਹੋਇਆ ਪਰੰਤੂ ਪੱਛਮੀ ਲੋਕ ਆਪਣੀਆਂ ਰਚਨਾਵਾਂ ਦੇ ਲਈ ਅੱਜਕਲ੍ਹ ਮੇਜਰ ਸਕੇਲ 'ਸੀ' ਨੂੰ ਆਧਾਰ ਮੰਨਦੇ ਹਨ ਜੋ ਕਿ ਭਾਰਤੀ ਬਿਲਾਵਲ ਥਾਟ ਵਰਗਾ ਹੈ। ਇਸ ਤੋਂ ਇਲਾਵਾ ਮਾਈਨਰ-ਸਕੇਲ ਅਤੇ 'ਕ੍ਰੋਮੈਟਿਕ-ਸਕੇਲ' ਦਾ ਵੀ ਪ੍ਰਯੋਗ ਕਰਦੇ ਹਨ। ਭਾਰਤ ਦੀ ਦੱਖਣੀ ਸੰਗੀਤ ਪ੍ਰਣਾਲੀ ਦਾ 'ਧੀਰਸ਼ੰਕਾਰਭਰਣ' ਲੋਕ-ਪ੍ਰਿਯ ਥਾਟ ਵੀ ਬਿਲਾਵਲ ਵਰਗਾ ਹੈ। ਇਸ ਤਰ੍ਹਾਂ ਵਿਸ਼ਵ-ਸੰਗੀਤ ਵਿਚ ਸੁਰ-ਸਪਤਕ ਦੀ ਲਗਭਗ ਸਮਾਨਤਾ ਪਾਈ ਜਾਂਦੀ ਹੈ।

—ਦਰਸ਼ਨ ਸਿੰਘ ਨਰੂਲਾ

**ਗੈਮਬਾਰਟ, ਐਡੋਲਫ** : ਫ਼ਰਾਂਸ ਦੇ ਇਸ ਖਗੋਲਵੇਤਾ ਦਾ ਜਨਮ ਸੀਟੈ ਵਿਖੇ 12 ਮਈ, 1800 ਨੂੰ ਹੋਇਆ। ਪੈਰਿਸ ਵਿਖੇ ਬੂਵਾਰਡ ਅਧੀਨ ਵਿੱਦਿਆ ਪ੍ਰਾਪਤ ਕੀਤੀ ਅਤੇ ਮਾਸਟਰ

ਖਗੋਲਵੇਤਾ ਬਣ ਗਿਆ। ਸੰਨ 1819 ਵਿਚ ਲਾਂਗੀਚਿਊਡ ਬਿਊਰੋ ਨੇ ਇਸ ਨੂੰ ਬਤੌਰ ਸਹਾਇਕ ਖ਼ਗੋਲਵੇਤਾ ਮਾਰਸੇਲਜ (ਫ਼ਰਾਂਸ) ਭੇਜਿਆ ਅਤੇ 1922 ਈ. ਵਿਚ ਡਾਇਰੈਕਟਰ ਨਿਯੁਕਤ ਕੀਤਾ ਗਿਆ। ਬ੍ਰਹਿਸਪਤ ਦੇ ਉਪ-ਗ੍ਰਹਿਆਂ ਦੇ ਗ੍ਰਹਿਣਾਂ ਬਾਰੇ ਇਸ ਨੇ ਕਈ ਨਿਰੀਖਣ ਕੀਤੇ, 13 ਧੂਮਕੇਤੂ ਲੱਭੇ ਅਥੇ ਉਨ੍ਹਾਂ ਦੇ ਇਲਿਪਸੀ ਅਤੇ ਪੈਰਾਬੋਲੀ ਪੱਥਾਂ ਦਾ ਅਧਿਐਨ ਕੀਤਾ। ਬੀਲਾ ਧੂਮਕੇਤੂ ਦੇ ਪੈਰਾਬੋਲੀ ਐਲੀਮੈਂਟਾਂ ਦਾ ਪਤਾ ਲਗਾਉਣ ਵਾਲਾ ਇਹ ਪਹਿਲਾ ਵਿਅਕਤੀ ਸੀ।

23 ਜੁਲਾਈ, 1836 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਵ.ਹੂ. ਸਾ. 628

**ਗੈਮਬੈੱਟਾ, ਲੀਓਨ** : ਫ਼ਰਾਂਸ ਦੇ ਇਸ ਪ੍ਰਸਿੱਧ ਨੀਤੀਵਾਨ ਦਾ ਜਨਮ 2 ਅਪ੍ਰੈਲ, 1838 ਨੂੰ ਕਾਓਰ ਵਿਖੇ ਹੋਇਆ। ਕਾਨੂੰਨ ਦੀ ਪੜ੍ਹਾਈ ਕਰਨ ਲਈ ਇਹ 1857 ਈ. ਵਿਚ ਪੈਰਿਸ ਚਲਾ ਗਿਆ। ਹਾਦਸੇ ਵਿਚ ਇਕ ਅੱਖ ਚਲੀ ਜਾਣ ਦੇ ਬਾਵਜੂਦ ਵੀ ਇਸ ਨੇ 1859 ਈ. ਵਿਚ ਵਕਾਲਤ ਪਾਸ ਕੀਤੀ। ਪੈਰਿਸ ਦੇ ਨੌਜਵਾਨ ਵਕੀਲ ਹੁੰਦੇ ਹੋਏ ਇਸ ਨੇ ਦੂਜੇ ਸਮਾਰਾਜ ਦੇ ਜਬਰ ਵਾਲੇ ਰਾਜ ਦਾ ਡਟਕੇ ਵਿਰੋਧ ਕੀਤਾ। ਸੰਨ 1869 ਵਿਚ ਇਸ ਨੂੰ ਅਸੈਂਬਲੀ ਲਈ ਚੁਣਿਆ ਗਿਆ। ਇਸ ਨੇ ਫ਼ਰਾਂਸ ਪ੍ਰਸ਼ਆ ਯੁੱਧ ਦਾ ਵਿਰੋਧ ਕੀਤਾ ਪਰ ਇਕ ਵਾਰ ਜਦੋਂ ਯੁੱਧ ਦਾ ਐਲਾਨ ਹੋਣ ਗਿਆ ਤਾਂ ਇਸ ਨੇ ਫ਼ੌਜ ਦੀ ਹਮਾਇਤ ਕੀਤੀ। ਸੀਡਾਨ ਵਿਖੇ ਫ਼ੌਜੀ ਤਬਾਹੀ ਤੋਂ ਬਾਅਦ ਇਸ ਨੇ ਦੂਸਰੇ ਸਾਮਰਾਜ ਦੇ ਪਤਨ ਦਾ ਐਲਾਨ ਕਰ ਦਿੱਤਾ। ਇਸ ਨੇ ਜਰਮਨੀ ਦਾ ਲਗਾਤਾਰ ਵਿਰੋਧ ਕਰਨ ਦਾ ਸਮਰਥਨ ਕੀਤਾ ਅਤੇ ਅੰਦਰੂਨੀ ਅਤੇ ਰਾਸ਼ਟਰੀ ਰੱਖਿਆ ਦਾ ਮੰਤਰੀ ਬਣਿਆ। ਫ਼ੌਜ ਭਰਤੀ ਕਰਨ ਸਬੰਧੀ ਇਸ ਦੀਆਂ ਪ੍ਰਬਲ ਕੋਸ਼ਿਸ਼ਾਂ ਅਤੇ ਪੈਰਿਸ ਪ੍ਰਾਂਤਾਂ ਦੇ ਨਾਗਰਿਕਾਂ ਵੱਲੋਂ ਬਹਾਦਰੀ ਭਰੇ ਦਿੱਤੇ ਵਿਸ਼ਵਾਸ ਦੇ ਬਾਵਜੂਦ ਇਹ ਪੈਰਿਸ ਦੇ ਘੇਰੇ ਨੂੰ ਤੁੜਵਾਉਣ ਵਿਚ ਅਸਫ਼ਲ ਹੀ ਰਿਹਾ। ਇਹ ਨੈਸ਼ਨਲ ਅਸੈਂਬਲੀ ਲਈ ਚੁਣ ਲਿਆ ਗਿਆ ਪਰ ਜਦੋਂ ਜਰਮਨੀ ਦੀਆਂ ਸ਼ਾਂਤੀ ਸਬੰਧੀ ਸ਼ਰਤਾਂ ਮੰਨ ਲਈਆਂ ਗਈਆਂ ਤਾਂ ਇਸ ਨੇ ਉਸ ਸਮੇਂ ਨੈਸ਼ਨਲ ਅਸੈਂਬਲੀ ਤੋਂ ਅਸਤੀਫ਼ਾ ਦੇ ਦਿੱਤਾ। ਮਾਰਚ ਤੋਂ ਮਈ 1871 ਨੂੰ ਜਦੋਂ ਗੈਮਬੈੱਟਾ ਸਪੇਨ ਵਿਚ ਸੀ. ਪੈਰਿਸ ਕਮਿਊਨ ਨੇ ਬਗ਼ਾਵਤ ਕਰ ਦਿੱਤੀ।



ਲੀਓਨ ਗੈਮਬੈੱਟਾ

ਜੂਨ, 1871 ਨੂੰ ਇਹ ਲੋਕ-ਜੀਵਨ ਵਿਚ ਮੁੜ ਸਰਗਰਮ ਹੋ ਗਿਆ। ਫ਼ਰਾਂਸ ਗਣਰਾਜ ਦੀ ਹਮਾਇਤ ਲਈ ਆਪਣਾ-ਆਪ ਅਰਪਣ ਕਰ ਦਿੱਤਾ। ਜਦੋਂ ਜਨਵਰੀ, 1879 ਵਿਚ ਮੈਰੀ ਮੈਕਮਾਹਾਨ ਤੋਂ ਜ਼ਬਰੀ ਅਸਤੀਫ਼ਾ ਲੈ ਲਿਆ ਤਾਂ ਚੈਂਬਰ ਆਫ਼ ਡਿਪਟੀਜ਼ ਪ੍ਰਤੀ ਵਜ਼ਾਰਤੀ ਜ਼ਿੰਮੇਵਾਰੀ ਇਸੇ ਨੂੰ ਸੌਂਪੀ ਗਈ। ਇਸ ਜਿੱਤ ਤੋਂ ਪਿਛੋਂ ਇਹ ਚੈਂਬਰ ਆਫ਼ ਡਿਪਟੀਜ਼ ਦਾ ਪ੍ਰੈਜ਼ੀਡੈਂਟ ਬਣਿਆ। ਨਵੰਬਰ, 1881 ਵਿਚ ਇਹ ਪਰੀਮੀਅਰ ਬਣ ਗਿਆ ਪਰ ਜਦੋਂ ਇਸ ਨੇ ਵੱਡੀਆਂ ਤਬਦੀਲੀਆਂ ਲਿਆਉਣ ਦੀ ਤਜ਼ਵੀਜ਼ ਬਣਾਈ ਤਾਂ ਚੈਂਬਰ ਦੇ ਬਹੁਤ ਸਾਰੇ ਮੈਂਬਰ ਇਸ ਤੋਂ ਨਾਰਾਜ਼ ਹੋ ਗਏ। ਇਸ ਦੇ ਨਤੀਜੇ ਵਜੋਂ ਜਨਵਰੀ, 1882 ਵਿਚ ਇਸ ਦੀ ਵਜ਼ਾਰਤ ਟੁੱਟ ਗਈ।

ਅਚਨਚੇਤੀ ਗੋਲੀ ਲੱਗਣ ਕਾਰਨ ਇਸ ਦੀ 31 ਦਸੰਬਰ, 1882 ਨੂੰ ਪੈਰਿਸ ਦੀ ਨੇੜੇ ਮੌਤ ਹੋ ਗਈ।

ਹ. ਪੁ.—ਕੋਲ. ਐਨ. 8 : 262

**ਗੈਮਬੋਜ਼** : ਇਹ ਇਕ ਗੂੰਦ ਵਰਗਾ ਬਰੋਜ਼ਾ ਹੈ ਜੋ ਇਕ ਸਿਆਮੀ ਗੈਮਬੋਜ਼ ਇਕ-ਲਿੰਗੀ ਰੁੱਖ (Garcinia hanburiu) ਤੋਂ ਪ੍ਰਾਪਤ ਹੁੰਦਾ ਹੈ। ਇਸ ਦੇ ਪੱਤੇ ਸਖ਼ਤ ਲਾਰਲ ਰੁੱਖ ਦੇ ਪੱਤਿਆਂ ਵਾਂਗ ਹੁੰਦੇ ਹਨ। ਫ਼ੁੱਲ ਇਸ ਦੇ ਪੀਲੇ, ਛੋਟੇ ਅਤੇ ਆਮ ਤੌਰ ਤੇ ਵਰਗਾਕਾਰ ਸ਼ਕਲ ਦੇ ਹੁੰਦੇ ਹਨ। ਇਸ ਦਾ ਫ਼ਲ ਚਾਰ ਬੀਜਾਂ ਵਾਲਾ ਹੁੰਦਾ ਹੈ। ਇਹ ਕੰਬੋਡੀਆ, ਥਾਈਲੈਂਡ ਅਤੇ ਦੱਖਣੀ ਵੀਅਤਨਾਮ ਦੇ ਕੁਝ ਹਿੱਸਿਆਂ ਦਾ ਜਮਾਂਦਰੂ ਰੁੱਖ ਹੈ। ਇਸ ਦੇ ਸਖ਼ਤ ਹੋਏ ਰਸ ਨੂੰ ਗੈਮਬੋਜ਼ ਕਿਹਾ ਜਾਂਦਾ ਹੈ ਜੋ ਛਿੱਲ ਦੀ ਅੰਦਰਲੀ ਤਹਿ ਦੀਆਂ ਰਗਾਂ (ducts) ਵਿਚ ਹੁੰਦਾ ਹੈ। ਇਸ ਰੁੱਖ ਵਿਚੋਂ ਰਸ ਕਢਣ ਲਈ, ਇਸਨੂੰ ਚੀਰ ਦਿੱਤਾ ਜਾਂਦਾ ਹੈ।

ਵਪਾਰਕ ਤੌਰ ਤੇ ਇਹ ਸਿਲੰਡਰੀਕਾਰ ਟੁੱਕੜਿਆਂ ਵਿਚ ਮਿਲਦਾ ਹੈ, ਜਿਸ ਨੂੰ ਪਾਈਪ ਜਾਂ ਰੋਲ ਗੈਮਬੋਜ਼ ਕਿਹਾ ਜਾਂਦਾ ਹੈ। ਇਸ ਦਾ ਬਾਹਰੀ ਰੰਗ ਭੱਦਾ ਸੰਤਰੀ ਹੁੰਦਾ ਹੈ। ਇਹ ਸਖ਼ਤ ਅਤੇ ਚਮਕਦਾਰ ਪਦਾਰਥ ਹੈ ਜੋ ਕੰਕਾਇਡੀ ਅਤੇ ਲਾਲ-ਪੀਲੇ ਚਮਕਦਾਰ ਟੁਕੜਿਆਂ ਵਿਚ ਟੁੱਟਦਾ ਹੈ ਅਤੇ ਇਸ ਵਿਚੋਂ ਚਮਕੀਲਾ ਪੀਲਾ ਪਾਊਡਰ ਨਿਕਲਦਾ ਹੈ ਜਿਸ ਦੀ ਕੋਈ ਖ਼ੁਸ਼ਬੂ ਨਹੀਂ ਹੁੰਦੀ। ਇਹ ਪਾਣੀ ਵਿਚ ਘੁਲਣਸ਼ੀਲ ਹੈ ਅਤੇ ਇਸ ਵਿਚ 20 ਤੋਂ 25 ਪ੍ਰਤੀਸ਼ਤ ਘੁਲਣਸ਼ੀਲ ਗੂੰਦ ਅਤੇ 70 ਤੋਂ 75 ਪ੍ਰਤੀਸ਼ਤ ਬਰੋਜ਼ਾ ਹੁੰਦਾ ਹੈ। ਇਸ ਵਿਚ ਆਮ ਤੌਰ ਤੇ ਚੌਲਾਂ ਦਾ ਆਟਾ ਅਤੇ ਬਾਰੀਕ ਕੀਤੀ ਹੋਈ ਛਿੱਲੜ ਆਦਿ ਪਾ ਕੇ ਮਿਲਾਵਟ ਕੀਤੀ ਜਾਂਦੀ ਹੈ।

ਗੈਮਬੋਜ਼ ਤੋਂ ਪ੍ਰਾਪਤ ਹੁੰਦਾ ਖ਼ੂਬਸੂਰਤ ਰੰਗਕ ਪਦਾਰਥ ਪਾਣੀ, ਤੇਲ ਜਾਂ ਐਲਕੋਹਲ ਵਿਚ ਘੁਲਣਸ਼ੀਲ ਹੈ। ਇਸ ਕਰਕੇ ਚਿੱਤਰਕਾਰ ਇਸ ਦੀ ਬਹੁਤ ਵਰਤੋਂ ਕਰਦੇ ਹਨ। ਇਸ ਤੋਂ ਇਲਾਵਾ ਇਸ ਨੂੰ ਧਾਤਾਂ ਅਤੇ ਲੱਕੜੀ ਆਦਿ ਤੇ ਪਾਲਿਸ਼ ਕਰਨ ਲਈ ਵਰਤਿਆ ਜਾਂਦਾ ਹੈ।

ਗੈਮਬੋਜ਼ ਬਹੁਤ ਤੇਜ਼ ਦਸਤਾਵਾਰ ਪਦਾਰਥ ਹੈ ਜੋ ਪਾਣੀ ਜਾਂ ਸੀਰਮ ਆਦਿ ਨੂੰ ਕੱਢ ਦਿੰਦਾ ਹੈ। ਚਮੜੀ ਨਾਲ ਲੱਗ ਜਾਣ ਨਾਲ ਛਾਲੇ ਪੈ ਸਕਦੇ ਹਨ।

ਹ. ਪੁ.—ਐਨ. ਬ੍ਰਿ. 9 : 1116; ਇ. ਬਾ. : 133

**ਗੈਮਾ-ਕਿਰਨਾਂ** : ਇਹ ਰੇਡੀਓ-ਐਕਟਿਵ ਪਦਾਰਥਾਂ ਦੁਆਰਾ ਉਤਸਰਜਿਤ ਬਹੁਤ ਉੱਚ-ਆਵ੍ਰਿੱਤੀ ਵਾਲੇ ਬਿਜਲੀ-ਚੁੰਬਕੀ ਵਿਕੀਰਨ ਹਨ। ਇਨ੍ਹਾਂ ਵਿਕੀਰਨਾਂ ਦੀਆਂ ਤਰੰਗ-ਲੰਬਾਈਆਂ $1A^0$ ਜਾਂ ਘੱਟ ਆਰਡਰ ਦੀਆਂ ਹੁੰਦੀਆਂ ਹਨ। ਬਿਜਲੀ-ਚੁੰਬਕੀ ਤਰੰਗ ਸਪੈੱਕਟ੍ਰਮ ਦੀਆਂ ਲਘੂ ਤਰੰਗਾਂ ਵਿਚੋਂ ਇਹ ਐਕਸ-ਕਿਰਨਾਂ ਨਾਲ ਮਿਲਦੇ-ਜੁਲਦੇ ਹਨ ਅਤੇ ਇਨ੍ਹਾਂ ਵਿਚ ਐੱਕਸ-ਕਿਰਨਾਂ ਵਾਲੇ ਹੀ ਸਾਧਾਰਨ ਗੁਣ ਹੁੰਦੇ ਹਨ। ਫ਼ਰਕ ਕੇਵਲ ਇੰਨਾ ਹੈ ਕਿ ਇਨ੍ਹਾਂ ਦੀ ਆਵ੍ਰਿਤੀ ਅਤੇ ਵੇਧਨ-ਸਮੱਰਥਾ ਜ਼ਿਆਦਾ ਹੁੰਦੀ ਹੈ (ਵਿਸਥਾਰ ਲਈ ਵੇਖੋ ਰੇਡੀਓ ਐੱਕਟਿਵਤਾ)। ਇਸ ਤੋਂ ਇਲਾਵਾ ਗੈਮਾ ਕਿਰਨਾਂ ਦਾ ਮੂਲ ਨਿਊਕਲੀਅਸ ਹੈ ਜਦੋਂ ਕਿ ਐੱਕਸ-ਕਿਰਨਾਂ ਦਾ ਮੂਲ ਐਟਮ ਹੈ।

ਹ. ਪੁ.—ਐਨ. ਬ੍ਰਿ. 9 : 1127

**ਗੈਰਸਟੈਨਬੈਰਕ, ਹਾਈਨਰਿਕ ਵਿਲਹੈਲਮ ਫਾਨ** : ਇਹ ਜਰਮਨੀ ਦਾ ਕਵੀ 'Sturm und Drang' ਲਹਿਰ ਦਾ ਸਿਧਾਂਤਕਾਰ ਸੀ। ਇਸ ਦਾ ਜਨਮ ਸਲੇਸਵਿਕ ਵਿਚ ਟਨਡਰਨ ਵਿਖੇ 3 ਜਨਵਰੀ, 1737 ਨੂੰ ਹੋਇਆ। ਯੇਨਾ ਤੋਂ ਕਾਨੂੰਨ ਪੜ੍ਹਨ ਉਪਰੰਤ ਇਹ ਡੈਨਿਸ਼ ਮਿਲਟਰੀ ਸੇਵਾ ਵਿਚ ਭਰਤੀ ਹੋ ਗਿਆ ਤੇ 1762 ਈ. ਦੀ ਰੂਸੀ ਮੁਹਿੰਮ ਵਿਚ ਹਿੱਸਾ ਲਿਆ। ਸੰਨ 1775 ਤੋਂ 1785 ਤੱਕ ਇਹ ਲਿਊਬੈੱਕ ਵਿਖੇ ਡੈਨਮਾਰਕ ਵੱਲੋਂ ਸਰਕਾਰੀ ਪ੍ਰਤਿਨਿਧ ਬਣ ਕੇ ਰਿਹਾ। ਫਿਰ 1786 ਈ. ਵਿਚ ਇਹ ਐਲਟੈਨਾ ਵਿਖੇ ਜੱਜ ਰਿਹਾ, ਜਿਥੇ 1 ਨਵੰਬਰ, 1823 ਨੂੰ ਇਸ ਦੀ ਮੌਤ ਹੋ ਗਈ, : 'Ariadne auf Naxos' (1767), ' Maid's Tragedy' (1765), ' Ugolino' (1768) ਅਤੇ 'Briefe uber Merkwurdigkeiten der Literatur'. (ਤਿੰਨ ਜਿਲਦਾਂ ਵਿਚ 1766-67) ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਹ. ਪ.—ਐਨ. ਬ੍ਰਿ. 10 : 367

**ਗੈਰਹਾਰਟਸੈੱਨਰ ਆਈਨਰ** : ਇਹ ਨਾਰਵੇ ਦਾ ਇਕ ਰਾਜਨੀਤੀਵਾਨ ਹੈ। ਇਸਦਾ ਜਨਮ 1879 ਈ. ਨੂੰ ਹੋਇਆ। ਇਹ 1914 ਈ. ਵਿਚ ਸੜਕ ਦੀ ਮੁਰੰਮਤ ਕਰਨ ਵਾਲਾ ਮਜ਼ਦੂਰ ਸੀ। ਹੌਲੀ ਹੌਲੀ ਇਸ ਨੂੰ ਨਾਰਵੇ ਦੇ ਕਿਰਤੀਆਂ ਦੇ ਅੰਦੋਲਨ ਵਿਚ ਦਿਲਚਸਪੀ ਪੈਦਾ ਹੋ ਗਈ। ਇਹ ਲੇਬਰ ਪਾਰਟੀ ਦਾ ਮੈਂਬਰ ਬਣ ਗਿਆ ਅਤੇ ਤਰੱਕੀ ਕਰਦੇ ਕਰਦੇ 1936 ਈ. ਵਿਚ ਲੇਬਰ ਪਾਰਟੀ ਦਾ ਸਕੱਤਰ ਨਿਯੁਕਤ ਹੋ ਗਿਆ। ਜਦੋਂ ਅਪ੍ਰੈਲ, 1940 ਵਿਚ ਜਰਮਨੀ ਨੇ ਨਾਰਵੇ ਉਪਰ ਹਮਲਾ ਕੀਤਾ, ਉਸ ਸਮੇਂ ਇਹ ਓਸਲੋ ਦਾ ਮੇਅਰ ਸੀ। ਇਸ ਨੂੰ ਵੀ ਹੋਰ ਸਰਕਾਰੀ ਅਫ਼ਸਰਾਂ ਦੇ ਨਾਲ ਰਾਜਧਾਨੀ ਛੱਡ ਕੇ ਦੌੜਨਾ ਪਿਆ ਪਰ ਇਹ ਜੁਲਾਈ ਵਿਚ ਫਿਰ ਵਾਪਸ ਆ ਗਿਆ। ਜਰਮਨਾਂ ਨੇ ਇਸ ਨੂੰ ਨੌਕਰੀ 'ਚੋਂ ਕੱਢ ਦਿੱਤਾ। ਇਸ ਨੇ ਫਿਰ ਮਜ਼ਦੂਰ ਬਣ ਕੇ ਸੜਕਾਂ ਦੀ ਮੁਰੰਮਤ ਦਾ ਕੰਮ ਆਰੰਭ ਕਰ ਦਿੱਤਾ। ਇਹ ਦਿਲੋਂ ਜਰਮਨੀ ਦਾ ਵਿਰੋਧ ਕਰਦਾ ਸੀ, ਇਸ ਲਈ ਇਹ ਅੰਦਰੋਗਤੀ ਚੱਲ ਰਹੀ ਵਿਰੋਧੀ ਲਹਿਰ ਵਿਚ ਸ਼ਾਮਲ ਹੋ ਗਿਆ। ਇਸ ਨੂੰ 1941 ਈ. ਵਿਚ ਜ਼ਬਰਦਸਤੀ ਜਰਮਨੀ ਭੇਜ ਦਿੱਤਾ ਗਿਆ। ਤਿੰਨ ਸਾਲ ਬਾਅਦ ਇਹ ਫਿਰ ਓਸਲੋ ਆ ਗਿਆ। ਇਸ ਨੂੰ ਗੈਸਟਾਪੋ ਦੇ ਹੈੱਡ-ਕੁਆਰਟਰ ਵਿਖੇ ਯਰਗਮਾਲੀ ਦੇ ਤੌਰ ਰੱਖਿਆ ਗਿਆ ਤਾਂ ਕਿ ਆਰ. ਏ. ਐੱਫ. ਵੱਲੋਂ ਕੋਈ ਹੱਲਾ ਨਾ ਹੋ ਸਕੇ।

ਮਈ, 1945 ਵਿਚ ਨਾਰਵੇ ਸੁਤੰਤਰ ਹੋ ਗਿਆ। ਇਸ ਪਿੱਛੋਂ ਇਸ ਨੇ ਦੋਬਾਰਾ ਮੇਅਰ ਦਾ ਅਹੁਦਾ ਸੰਭਾਲ ਲਿਆ। ਲੇਬਰ ਪਾਰਟੀ ਦਾ ਚੇਅਰਮੈਨ ਨਿਯੁਕਤ ਕੀਤੇ ਜਾਣ ਤੋਂ ਕੁਝ ਚਿਰ ਬਾਅਦ ਦੇਸ਼ ਦਾ ਪ੍ਰਧਾਨ ਮੰਤਰੀ ਬਣ ਗਿਆ। ਇਹ ਕ੍ਰਮਵਾਰ 1945, 1949 ਅਤੇ 1955 ਵਿਚ ਤਿੰਨ ਵਾਰ ਪ੍ਰਧਾਨ ਮੰਤਰੀ ਰਿਹਾ।

ਹ. ਪੁ.—ਨਿ. ਯੂ. ਐਨ. 7 : 3723

**ਗੈੱਰਨੁਕ** : ਇਸ ਨੂੰ ਵਾਲਰਜ਼ ਗਜ਼ੈਲ ਵੀ ਕਹਿੰਦੇ ਹਨ। ਇਹ ਆਰਟੀਓਡੈਕਟਾਇਲਾ ਵਰਗ ਦੀ ਬੋਵਾਇਡੀ ਕੁਲ ਦਾ ਇਕ ਲੰਮਾ-ਪਤਲਾ ਬਾਰਾਂ ਸਿੰਗਾ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਲਾਈਰੋਕ੍ਰੈਨੀਅਸ ਵਾਲਰੀ (Litocranius walleri) ਹੈ। ਇਹ ਨਾਂ ਸੋਮਾਲੀ ਭਾਸ਼ਾ ਤੋਂ ਲਿਆ ਗਿਆ ਹੈ, ਜਿਥੇ ਇਸ ਦਾ ਮਤਲਬ ਜਿਰਾਫ਼ ਵਰਗੀ ਗਰਦਨ ਵਾਲਾ ਪ੍ਰਾਣੀ ਹੈ। ਇਹ ਪੂਰਬੀ ਅਫ਼ਰੀਕਾ ਦੇ ਮਾਰੂਥਲਾਂ ਜਾਂ ਝਾੜੀਦਾਰ ਇਲਾਕਿਆਂ ਵਿਚ ਮਿਲਦਾ ਹੈ।

ਇਸ ਪ੍ਰਾਣੀ ਦੀ ਮੋਢਿਆਂ ਤੱਕ ਦੀ ਲੰਬਾਈ ਤਕਰੀਬਨ ਇਕ ਮੀਟਰ ਹੁੰਦੀ ਹੈ। ਇਸ ਦੇ ਸਰੀਰ ਦਾ ਰੰਗ ਉਪਰੋਂ ਲਾਲ ਜਿਹਾ ਭੂਰਾ



ਗੈੱਰਨੁਕ

ਅਤੇ ਹੇਠਲੇ ਪਾਸਿਉਂ ਗੂੜ੍ਹਾ ਹੁੰਦਾ ਹੈ। ਇਸ ਦੀ ਗਰਦਨ ਲੰਮੀ ਅਤੇ ਲੱਤਾਂ ਪਤਲੀਆਂ ਅਤੇ ਲੰਮੀਆਂ ਹੁੰਦੀਆਂ ਹਨ। ਇਹ ਦਰਖ਼ਤਾਂ ਅਤੇ ਉੱਚੀਆਂ ਝਾੜੀਆਂ ਤੋਂ ਪੱਤੇ ਅਤੇ ਟਾਹਣੀਆਂ ਖਾਂਦੇ ਹਨ; ਆਪਣੀਆਂ ਅਗਲੀਆਂ ਲੱਤਾਂ ਦਰਖ਼ਤ ਨਾਲ ਲਗਾ ਕੇ ਪਿਛਲੀਆਂ ਲੱਤਾਂ ਤੇ ਖੜ੍ਹੇ ਹੋ ਕੇ ਇਹ ਮੂੰਹ ਪੱਤਿਆਂ ਤੱਕ ਪਹੁੰਚਾ ਲੈਂਦੇ ਹਨ। ਇਹ ਪ੍ਰਾਣੀ ਇਕੱਲੇ ਇਕੱਲੇ ਜਾਂ ਛੋਟੇ ਛੋਟੇ ਗਰੁੱਪਾਂ ਵਿਚ ਰਹਿੰਦੇ ਹਨ। ਨਰ ਪ੍ਰਾਣੀ ਦੇ ਸਿੰਗ ਮਾਦਾ ਨਾਲੋਂ ਭਾਰੇ ਹੁੰਦੇ ਹਨ। ਸਿੰਗ ਪਿਛੇ ਵੱਲ ਝੁਕੇ ਹੋਏ ਹੁੰਦੇ ਹਨ ਅਤੇ ਸਿਰਿਆਂ ਤੋਂ ਇਹ ਅੱਗੇ ਵੱਲ ਹੁੱਕਾਂ ਵਾਂਗ ਮੁੜਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 493

**ਗੈਰਲਾਕ** : ਇਸ ਦਾ ਪੂਰਾ ਨਾਂ ਗੈਰਲਾਕ ਡਾ. ਗੋਮਰੀ, ਐਡਰੀਨ ਵਿਕਟਰ ਜੋਜ਼ਫ਼ ਡਾ. ਬੇਰਨ ਸੀ। ਬੈਲਜੀਅਮ ਦੇ ਇਸ ਜਲ-ਸੈਨਾ ਅਫ਼ਸਰ ਦਾ ਜਨਮ 2 ਅਗਸਤ, 1866 ਨੂੰ ਹਾਸੈੱਲਟ ਵਿਖੇ ਹੋਇਆ। ਇਸ ਨੇ ਆਪਣੇ ਇਕ ਸਾਥੀ ਰੋਆਲਡ ਅਮੰਡਸਨ ਨਾਲ ਪਹਿਲੀ ਵਾਰੀ (1897-99 ਈ.) ਸਮੁੰਦਰੀ ਮਾਰਗਾਂ ਰਾਹੀਂ ਬੈਲਜਿਕਾ ਨਾਮੀ ਜਹਾਜ਼ ਰਾਹੀਂ ਐਨਟਾਰਕਟਿਕਾ ਤੱਕ ਸਫ਼ਰ ਕੀਤਾ। ਇਸ ਤੋਂ ਮਗਰੋਂ ਰੋਆਲਡ ਅਮੰਡਸਨ ਨੇ ਦੱਖਣੀ ਧ੍ਰੁਵ ਦਾ ਸਫਰ ਕੀਤਾ। ਗੈਰਲਾਕ ਡਾ. ਗਰੇਐਮਲੈਂਡ ਦੇ ਉੱਤਰ ਵਿਚ ਖੋਜਾਂ ਕਰਨ ਪਿਛੋਂ ਆਪਣੇ ਜਹਾਜ਼ 'ਬੈਲਜਿਕਾ' ਨਾਲ ਬਰਫ਼ੀਲੇ ਖੇਤਰਾਂ ਤੱਕ ਪਹੁੰਚਣ ਵਿਚ ਸਫ਼ਲ ਹੋ ਸਕਿਆ। ਇਥੇ ਇਸਦਾ ਜਹਾਜ਼ 13 ਦਿਨਾਂ ਤੱਕ ਬਰਫ਼ਾਂ ਵਿਚੋਂ ਬਾਹਰ ਨਾ ਨਿਕਲ ਸਕਿਆ। ਇਸ ਸਮੇਂ ਤੱਕ ਐਨਟਾਰਕਟਿਕਾ ਬਰਫ਼ ਨਾਲ ਢਕੇ ਖੇਤਰਾਂ ਤੱਕ ਪੁੱਜਣ ਵਾਲਾ, 'ਬੈਲਜਿਕਾ' ਪਹਿਲਾ ਜਹਾਜ਼ ਸੀ।

ਇਸ ਸਫ਼ਰ ਤੋਂ ਇਲਾਵਾਂ ਗੈਰਲਾਕ ਨੇ ਕਈ ਹੋਰ ਸਫ਼ਰ ਵੀ ਕੀਤੇ। ਸੰਨ 1901 ਵਿਚ ਉਹ ਸੈਲਿਕਾ ਜਹਾਜ਼ ਨਾਲ ਜਾਨਵਰਾਂ

ਦੀਆਂ ਵੱਖ ਵੱਖ ਨਸਲਾਂ ਦੇ ਨਮੂਨੇ ਇਕੱਠੇ ਕਰਨ ਲਈ ਫ਼ਰਾਂਸ ਦੀ ਖਾੜੀ ਵੱਲ ਰਵਾਨਾ ਹੋਇਆ। ਇਸ ਖਾੜੀ ਦੀ ਯਾਤਰਾ ਮਗਰੋਂ 1905 ਵਿਚ ਇਸ ਨੇ ਗ੍ਰੀਨਲੈਂਡ ਦੇ ਪੂਰਬੀ ਤੱਟ ਤੋਂ ਦੂਰ ਫੈਲੇ ਸਮੁੰਦਰ ਬਾਰੇ ਖੋਜ-ਭਰਪੂਰ ਜਾਣਕਾਰੀ ਦਿੱਤੀ। ਸੰਨ 1907 ਵਿਚ ਇਹ ਸਕੰਡੇਨੇਵੀਆ ਦੇ ਉੱਤਰ ਵਿਚ ਬੈਰੰਟਸ ਅਤੇ ਕਾਰਾ ਸਾਗਰਾਂ ਵੱਲ ਅਤੇ 1909 ਈ. ਵਿਚ ਬੈਰੰਟਸ ਅਤੇ ਗ੍ਰੀਨਲੈਂਡ ਟਾਪੂ ਵੱਲ ਰਵਾਨਾ ਹੋਇਆ। ਗ੍ਰੀਨਲੈਂਡ ਪਹੁੰਚਣ ਤੇ ਇਸੇ ਸਾਲ ਇਹ 78° ਉ. ਵਿਥ. ਤੇ ਗ੍ਰੀਨਲੈਂਡ ਨੂੰ ਪੱਛਮ ਤੋਂ ਪੂਰਬ ਵੱਲ ਪਾਰ ਕਰਨ ਵਿਚ ਵੀ ਸਫਲ ਹੋ ਗਿਆ। ਇਨ੍ਹਾਂ ਸਫਲ ਖੋਜਾਂ ਮਗਰੋਂ ਇਸ ਨੇ 1913-14 ਈ. ਵਿਚ ਅੰਗਰੇਜ਼ ਖੋਜੀ, ਸਰ ਅਰਨੈਸਟ ਸ਼ੈਕਲੀਟਨ ਦੀ 1914 ਤੋਂ 1917 ਵਿਚਕਾਲੀ ਇੰਪੀਰੀਅਲ ਟਰਾਂਸ ਅੰਟਾਰਕਟਿਕ ਵੱਲੋਂ ਮੁਹਿੰਮ ਸਬੰਧੀ ਯੋਜਨਾ ਬਣਾਉਣ ਵਿਚ ਸਹਾਇਤਾ ਕੀਤੀ। 9 ਨਵੰਬਰ, 1924 ਨੂੰ ਇਸ ਨੂੰ ਬੈਰਨ ਦਾ ਖ਼ਿਤਾਬ ਦਿੱਤਾ ਦੇ ਕੇ ਸਨਮਾਨਿਤ ਕੀਤਾ ਗਿਆ।

4 ਦਸੰਬਰ, 1934 ਨੂੰ ਬ੍ਰਸੱਲਜ਼ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. 10 : 237

**ਗੈਰਲਾਕ, ਅਰਨਸਟ ਲੂਟਵਿਕ ਫ਼ਾਨ** : ਪ੍ਰਸ਼ੀਆ ਦੇ ਇਸ ਜੱਜ, ਰਾਜਨੀਤੀਵੇਤਾ ਅਤੇ ਸੰਪਾਦਕ ਦਾ ਜਨਮ 7 ਮਾਰਚ, 1795 ਨੂੰ ਬਰਲਿਨ ਵਿਖੇ ਹੋਇਆ। ਆਪਣੇ ਭਰਾ ਲੀਓਪੋਲਡ ਦੀ ਤਰ੍ਹਾਂ ਇਸ ਨੇ ਵੀ ਨੈਪੋਲੀਅਨ ਦੇ ਯੁੱਧਾਂ ਵਿਚ ਹਿੱਸਾ ਲਿਆ ਅਤੇ ਉਸੇ ਦੇ ਵਿਚਾਰਾਂ ਅਤੇ ਦੋਸਤਾਂ ਨਾਲ ਸਾਂਝ ਬਣਾਈ ਰੱਖੀ। ਕਈ ਅਦਾਲਤੀ ਅਹੁਦਿਆਂ ਤੇ ਰਹਿਣ ਉਪਰੰਤ ਇਸ ਨੇ 1842 ਈ. ਵਿਚ ਪ੍ਰਸਿੱਧ ਕਾਨੂੰਨਦਾਨ ਐਫ਼. ਕੇ. ਫਾਨ ਸੈਵਿਗਨੀ ਨਾਲ ਕਾਨੂੰਨ-ਸੁਧਾਰ ਲਈ ਕੰਮ ਕੀਤਾ। ਸੰਨ 1844 ਤੋਂ 1874 ਤੱਕ ਇਹ ਮੈਗਡੇਬਰਗ ਅਪੀਲੀ ਅਦਾਲਤ ਦਾ ਪ੍ਰਧਾਨ ਰਿਹਾ।


ਅਰਨਸਟ ਲੂਟਵਿਕ ਫ਼ਾਨ ਗੈਰਲਾਕ

ਸੰਨ 1848 ਵਿਚ ਇਸ ਨੇ ਇਕ ਕੰਜ਼ਰਵੇਟਿਵ ਅਖ਼ਬਾਰ ਕਰੋਊਜ਼ ਜ਼ੀਤੁੰਗ (Kreuz-zeitung) ਸ਼ੁਰੂ ਕੀਤਾ ਜਿਸ ਰਾਹੀਂ ਕੰਜ਼ਰਵੇਟਿਵ ਪਾਰਟੀ ਦੇ ਵਿਚਾਰਾਂ ਦਾ ਪ੍ਰਚਾਰ ਕੀਤਾ ਗਿਆ। ਸੰਨ 1860 ਅਤੇ 1870 ਦੇ ਦਹਾਕਿਆਂ ਦੌਰਾਨ ਇਸ ਨੇ ਬਿਸਮਾਰਕ ਦੀਆਂ ਜਰਮਨੀ ਦੇ ਏਕੀਕਰਨ ਦੀਆਂ ਯੋਜਨਾਵਾਂ ਦਾ ਵਿਰੋਧ ਕੀਤਾ।

18 ਫ਼ਰਵਰੀ, 1877 ਨੂੰ ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 494

**ਗੈਰਲਾਕ, ਐਟੀਨੀ ਕਾਨਸਟੈਨਟਾਈਨ** : ਇਹ ਬੈਲਜੀਅਮ ਦਾ ਰਾਜਨੀਤੀਵਾਨ ਅਤੇ ਇਤਿਹਾਸਕਾਰ ਸੀ। ਇਸ ਦਾ ਜਨਮ ਬੀਆਰਜ ਵਿਚ ਲਕਸਮਬਰਗ ਵਿਖੇ 26 ਦਸੰਬਰ, 1785 ਈ. ਨੂੰ ਹੋਇਆ। ਇਸ ਨੇ ਪੈਰਿਸ ਵਿਖੇ ਪੜ੍ਹਾਈ ਕੀਤੀ ਅਤੇ ਬਾਅਦ ਵਿਚ ਉਥੇ ਹੀ ਵਕਾਲਤ ਕਰਨ ਲੱਗਾ। ਹੌਲੀ ਹੌਲੀ ਇਹ ਰਾਜਨੀਤੀ ਵਿਚ ਦਿਲਚਸਪੀ ਲੈਣ ਲੱਗਾ। ਇਹ ਅਸਟੇਟ-ਜਨਰਲ ਦਾ ਮੈਂਬਰ ਬਣਾ ਦਿੱਤਾ ਗਿਆ। ਇਹ ਵਿਰੋਧੀ ਦਲ ਵਿਚ ਰਿਹਾ। ਇਸ ਨੇ ਬੈਲਜੀਅਮ ਦੇ ਕੈਥੋਲਿਕਾਂ ਅਤੇ ਲਿਬਰਲ ਪਾਰਟੀ ਦੇ ਗੱਠਜੋੜ ਦੀ ਹਿਮਾਇਤ ਕੀਤੀ। ਇਸ ਗੱਠਜੋੜ ਨਾਲ 1830 ਈ. ਦੇ ਇਨਕਲਾਬ ਲਈ ਰਸਤਾ ਸਾਫ਼ ਹੋ ਗਿਆ। ਅਗਸਤ, 1830 ਈ. ਵਿਚ ਇਨਕਲਾਬ ਆਉਣ ਤੇ ਵੀ ਇਹ ਇਸ ਵਿਚਾਰ ਦਾ ਸੀ ਕਿ ਆਰੇਂਜ ਨਸਊ ਬੰਸ ਅਤੇ ਵਲੰਦੇਜ਼ੀ ਪ੍ਰਾਂਤਾਂ ਨਾਲ ਮਿਲ ਕੇ ਸੰਘ ਬਣਾਉਣਾ ਜ਼ਰੂਰੀ ਸੀ। ਬਾਅਦ ਵਿਚ ਇਸ ਦੀ ਵਿਚਾਰਧਾਰਾ ਵਿਚ ਪਰਿਵਰਤਨ ਆ ਗਿਆ।

ਇਹ ਨੈਸ਼ਨਲ ਕਾਂਗਰਸ ਦਾ ਪ੍ਰਧਾਨ ਰਿਹਾ ਅਤੇ ਇਸਨੇ ਉਸ ਪ੍ਰਸਤਾਵ ਦੀ ਹਿਮਾਇਤ ਕੀਤੀ, ਜਿਸ ਦੁਆਰਾ ਸੈਕਸ-ਕੋਬਰਗ ਦੇ ਲੀਓਪੋਲਡ ਨੂੰ ਇਹ ਪੱਤਰ ਦਿੱਤਾ ਗਿਆ ਸੀ ਕਿ ਉਹ 21 ਜੁਲਾਈ, 1831 ਈ. ਨੂੰ ਆ ਕੇ ਬੈਲਜੀਅਮ ਦੀ ਹਕੂਮਤ ਸੰਭਾਲ ਲਵੇ। ਸੰਨ 1832 ਵਿਚ ਇਹ ਪ੍ਰਤਿਨਿਧਾਂ ਦੀ ਚੈਂਬਰ ਦਾ ਪ੍ਰਧਾਨ ਵੀ ਰਿਹਾ ਪਰ ਬਾਅਦ ਵਿਚ ਛੇਤੀ ਹੀ ਇਸ ਨੇ ਆਪਣਾ ਅਸਤੀਫ਼ਾ ਭੇਜ ਦਿੱਤਾ। 13 ਅਕਤੂਬਰ, 1832 ਨੂੰ ਬਾਦਸ਼ਾਹ ਨੇ ਇਸ ਨੂੰ ਅਪੀਲੀ ਸੁਪਰੀਮ ਕੋਰਟ ਦਾ ਪ੍ਰਧਾਨ ਨਿਯੁਕਤ ਕਰ ਦਿੱਤਾ। ਇਹ ਇਸ ਅਹੁਦੇ ਤੇ 35 ਸਾਲ ਰਿਹਾ।

16 ਜਨਵਰੀ, 1844 ਨੂੰ ਇਸ ਨੂੰ ਬੈਰਨ ਬਣਾ ਦਿੱਤਾ ਗਿਆ। ਇਸ ਨੇ 1836 ਅਤੇ 1867 ਈ. ਦੌਰਾਨ ਮਾਲੀਨਜ਼ ਵਿਖੇ ਹੋਈਆਂ ਕੈਥੋਲਿਕ ਕਾਂਗਰਸਾਂ ਦੀ ਪ੍ਰਧਾਨਗੀ ਵੀ ਕੀਤੀ। ਸਮਾਂ ਬੀਤਣ ਨਾਲ ਉਦਾਰਵਾਦੀ ਵਿਚਾਰਧਾਰਾ ਛੱਡ ਕੇ ਇਸ ਨੇ ਫਿਰ ਪਿਛਾਂਹ-ਖਿੱਚੂ ਵਿਚਾਰਧਾਰਾ ਨੂੰ ਅਪਣਾ ਲਿਆ। ਇਤਿਹਾਸਕਾਰ ਦੇ ਤੌਰ ਤੇ ਇਸ ਦੁਆਰਾ ਲਿਖੀਆਂ ਪੁਸਤਕਾਂ ਪੜ੍ਹਨ ਤੋਂ ਇਹ ਗੱਲ ਪਰਗਟ ਹੁੰਦੀ ਹੈ ਇਹ ਵਲੰਦੇਜ਼ੀਆਂ ਦੇ ਬਹੁਤ ਵਿਰੁੱਧ ਸੀ। ਇਸ ਦੁਆਰਾ ਲਿਖੀ ਗਈ ਇਤਿਹਾਸ ਦੀ ਪੁਸਤਕ 'Histoire du royaume des Pays-Bas de (1814) 'Jusqu'en' (1830)' ਦੋ ਜਿਲਦਾਂ ਵਿਚ ਪ੍ਰਕਾਸ਼ਿਤ ਹੋਈ। ਇਸ ਵਿਚ ਇਸ ਨੇ ਵਲੰਦੇਜ਼ੀਆਂ ਦੇ ਬੈਲਜੀਆਂ ਉਪਰ ਦਬਾਓ ਦਾ ਵਿਰੋਧ ਪੇਸ਼ ਕੀਤਾ ਸੀ। ਇਸ ਨੇ ਕਈ ਹੋਰ ਪੁਸਤਕਾਂ ਵੀ ਲਿਖੀਆਂ। ਇਸ ਦੀਆਂ ਸਾਰੀਆਂ ਰਚਨਾਵਾਂ ਇਕੋ ਪੁਸਤਕ ਦੀ ਸ਼ਕਲ ਵਿਚ ਛੇ ਜਿਲਦਾਂ ਵਿਚ ਇਸ ਦੀ ਮੌਤ ਤੋਂ ਬਾਅਦ 1874-75 ਦੌਰਾਨ ਪ੍ਰਕਾਸ਼ਿਤ ਹੋਈਆਂ। ਇਸ ਦੀ ਮੌਤ 10 ਫ਼ਰਵਰੀ, 1871 ਨੂੰ ਬ੍ਰਸੱਲਜ਼ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 236

**ਗੈਰਲਾਕ, ਹੈੱਲਮਟ ਫਾਨ** : ਇਹ ਜਰਮਨੀ ਦਾ ਇਕ ਇਨਕਲਾਬੀ ਪੱਤਰਕਾਰ ਅਤੇ ਸਿਆਸਤਦਾਨ ਸੀ। ਇਸ ਦਾ ਜਨਮ 2 ਫ਼ਰਵਰੀ, 1866 ਨੂੰ ਸਾਈਲੇਸ਼ੀਆ ਵਿਖੇ ਮਾਂਕਮਟਸ਼ੈੱਲਨਿਟਜ਼ ਵਿਚ ਹੋਇਆ। ਇਹ ਪ੍ਰਸ਼ਆ ਦੇ ਪ੍ਰਸ਼ਾਸਕਾਂ ਦੇ ਪਰਿਵਾਰ ਵਿਚੋਂ ਸੀ। ਇਸੇ ਕਾਰਨ ਇਹ ਪਿਛਾਂਹ-ਖਿੱਚੂ ਵਿਚਾਰਾਂ ਦਾ ਸੀ ਪਰ ਜਨੀਵਾ, ਸਟਰਾਸਬਰਗ, ਲਾਈਪਸਿਕ ਅਤੇ ਬਰਲਿਨ ਵਿਖੇ ਪੜ੍ਹਾਈ ਕਰਦੇ ਸਮੇਂ ਇਸ ਉਪਰ ਈਸਾਈ ਸਾਮਵਾਦ ਦੇ ਪ੍ਰਭਾਵ ਪਏ। ਇਹ ਲਾਰਡ ਰੈਨਡਾਲਫ ਚਰਚਲ ਦੇ ਟੋਰੀ ਲੋਕ-ਤੰਤਰ ਨੂੰ ਬਹੁਤ ਚੰਗਾ ਸਮਝਦਾ ਸੀ। ਸੰਨ 1887 ਵਿਚ ਇਹ ਪ੍ਰਸ਼ੀਅਨ ਸਿਵਲ ਸੇਵਾ ਵਿਚ ਚਲਾ ਗਿਆ। ਕੁਝ ਚਿਰ ਸਿਵਲ ਸੇਵਾ ਵਿਚ ਰਹਿਣ ਉਪਰੰਤ ਇਹ ਪੱਤਰਕਾਰ ਬਣ ਗਿਆ ਅਤੇ 'Dasvolk' ਅਖ਼ਬਾਰ ਦੇ ਦਫ਼ਤਰ ਵਿਚ ਕੰਮ ਕਰਦਾ ਰਿਹਾ। ਸਾਲ 1896 ਵਿਚ ਇਸ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ, ਕਿਉਂਕਿ ਇਸ ਦੀ ਵਿਚਾਰਧਾਰਾ ਬਹੁਤ ਜ਼ਿਆਦਾ ਇਨਕਲਾਬੀ ਸੀ। ਇਸੇ ਸਾਲ ਇਸ ਨੇ 'ਨੈਸ਼ਨਲ ਸੋਸ਼ਲ ਐਸੋਸੀਏਸ਼ਨ' ਦੀ ਸਥਾਪਨਾ ਵਿਚ ਭਾਗ ਲਿਆ। ਬਾਅਦ ਵਿਚ ਇਹ ਅਖ਼ਬਾਰਾਂ ਦਾ

ਵੀ ਐਡੀਟਰ ਰਿਹਾ। ਸੰਨ 1903 ਤੋਂ 1906 ਤੱਕ ਇਹ ਜਰਮਨੀ ਦੀ ਸੰਸਦ ਦਾ ਮੈਂਬਰ ਰਿਹਾ। ਇਸ ਨੇ ਚੋਣ ਨੈਸ਼ਨਲ ਸੋਸ਼ਲ ਪਾਰਟੀ ਵੱਲੋਂ ਲੜੀ ਸੀ।

ਅਮਨ-ਪਸੰਦ ਹੋਣ ਦੇ ਨਾਤੇ, ਪਹਿਲੇ ਮਹਾਂਯੁੱਧ ਦੌਰਾਨ ਇਸ ਨੇ ਆਪਣੀ ਅਮਨ-ਪਸੰਦ ਨੀਤੀ ਦਾ ਪ੍ਰਚਾਰ ਕੀਤਾ। ਇਨਕਲਾਬ ਤੋਂ ਬਾਅਦ ਇਹ ਪ੍ਰਸ਼ਆ ਦੇ ਗ੍ਰਿਹ ਮੰਤਰਾਲੇ ਵਿਚ ਅਧੀਨ ਸਕੱਤਰ ਦੇ ਤੌਰ ਤੇ ਕੰਮ ਕਰਦਾ ਰਿਹਾ। ਪੋਲੈਂਡ ਵੱਲ ਇਸ ਦੀ ਨਰਮ ਨੀਤੀ ਨੂੰ ਵੇਖਦਿਆਂ ਨੈਸ਼ਨਲ ਸੋਸ਼ਲਿਸਟ ਇਸ ਤੋਂ ਨਾਰਾਜ਼ ਹੋ ਗਏ। ਪਰ ਇਸ ਨੇ ਆਪਣੀ ਅਮਨ-ਪਸੰਦ ਨੀਤੀ ਨਾ ਛੱਡੀ। ਇਹ ਤੰਗ ਨਜ਼ਰੀਏ ਵਾਲੇ ਰਾਸ਼ਟਰਵਾਦ ਦਾ ਵਿਰੋਧ ਵੀ ਕਰਦਾ ਰਿਹਾ। ਸੰਨ 1923 ਵਿਚ ਇਸ ਨੇ ਦੇਸ਼ ਛੱਡ ਦਿੱਤਾ ਅਤੇ ਪੈਰਿਸ ਚਲਾ ਗਿਆ। ਇਥੇ ਇਹ ਉਨ੍ਹਾਂ ਜਰਮਨਾਂ ਦਾ ਪ੍ਰਵਾਨਿਤ ਨੇਤਾ ਬਣ ਗਿਆ, ਜਿਹੜੇ ਜਰਮਨੀ ਨੂੰ ਛੱਡ ਕੇ ਇਥੇ ਆ ਗਏ ਸਨ। ਇਸ ਨੇ ਕਈ ਪੁਸਤਕਾਂ ਵੀ ਲਿਖੀਆਂ।

2 ਅਗਸਤ, 1935 ਈ. ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 236

**ਗੈਰਲਾਕ, ਲੀਓਪੋਲਡ ਫ਼ਾਨ** : ਇਹ 19ਵੀ ਸਦੀ ਦਾ ਜਰਮਨੀ ਦੇ ਪ੍ਰਸ਼ਆ ਖੇਤਰ ਦਾ ਪ੍ਰਸਿੱਧ ਰਾਜਨੀਤੀਵਾਨ ਸੀ। ਇਸ ਦਾ ਜਨਮ 17 ਸਤੰਬਰ, 1790 ਈ. ਨੂੰ ਬਰਲਿਨ ਵਿਖੇ ਹੋਇਆ। ਆਪਣੇ ਛੋਟੇ ਭਰਾ ਸਮੇਤ ਇਹ ਜਰਮਨੀ ਦੀ ਰੋਮਾਂਟਿਕ ਵਿਚਾਰਧਾਰਾ ਦਾ ਆਗੂ ਸੀ। ਗੈਰਲਾਕ ਬਾਦਸ਼ਾਹ ਫਰੈਡਰਿਕ ਵਿਲੀ-ਅਮ ਚੌਥੇ ਦਾ ਜਰਨੈਲ ਅਤੇ ਰਾਜਨੀਤਕ ਸਲਾਹਕਾਰ ਸੀ। ਇਸ ਨੇ ਪੁਰਾਣੀ ਰੂੜ੍ਹੀਵਾਦੀ ਵਿਚਾਰਧਾਰਾ ਨੂੰ ਬਚਾਈ ਰੱਖਿਆ। ਨੈਪੋਲੀ-ਅਨ ਵਿਰੁੱਧ ਲੜਾਈਆਂ ਵਿਚ ਭਾਗ ਲੈਂਦਾ ਹੋਇਆ ਵੀ ਲੀਓਪੋਲਡ ਪੁਰਾਣੀ ਪਰੰਪਰਾ ਦੇ ਰੰਗ ਵਿਚ ਰੰਗਿਆ ਰਿਹਾ ਜੋ ਉਸ ਦੇ ਜੀਵਨ ਦਾ ਇਕ ਹਿੱਸਾ ਬਣ ਚੁੱਕੀ ਸੀ। ਉਸ ਸਮੇਂ ਦੇ ਦੇਸ਼-ਭਗਤ ਕਵੀਆਂ ਨਾਲ ਵੀ ਇਸ ਦੇ ਚੰਗੇ ਸਬੰਧ ਰਹੇ। ਇਹ ਪੱਕੇ ਧਾਰਮਿਕ ਵਿਚਾਰਾਂ ਦਾ ਸੀ। ਸੰਨ 1848 ਤੋਂ 1854 ਤੀਕ ਗੈਰਲਾਕ ਬਹੁਤ ਸ਼ਕਤੀਸ਼ਾਲੀ ਰਿਹਾ। ਸੰਨ 1850 ਵਿਚ ਇਹ ਸੈਨਾ ਦਾ ਐਡਜੁਟੈਂਟ ਜਨਰਲ ਬਣਿਆ। ਇਹ ਉਨ੍ਹਾਂ ਲੋਕਾਂ ਦਾ ਸਾਥੀ ਸੀ ਜੋ ਜਰਮਨ ਕ੍ਰਾਂਤੀ ਦੇ ਵਿਰੋਧੀ ਸਨ ਅਤੇ ਜਿਨ੍ਹਾਂ ਨੇ ਬਾਦਸ਼ਾਹ ਨੂੰ ਫ੍ਰੈਂਕਫਰਟ ਅਸੈਂਬਲੀ ਵੱਲੋਂ ਪ੍ਰਦਾਨ ਕੀਤੇ ਗਏ ਤਾਜ ਨੂੰ ਅਸਵੀਕਾਰ ਕਰਨ ਤੇ ਮਜਬੂਰ ਕੀਤਾ। ਇਸ ਨੇ 1850 ਈ. ਦੇ ਸੰਵਿਧਾਨ ਨੂੰ ਹੋਰ ਪਰੰਪਰਾਵਾਦੀ ਬਣਾਈ ਰੱਖਣ ਦਾ ਪੂਰਾ ਯਤਨ ਕੀਤਾ। ਬਾਦਸ਼ਾਹ ਦੀ ਮੌਤ ਤੋਂ 8 ਦਿਨ ਮਗਰੋਂ 10 ਜਨਵਰੀ, 1861 ਨੂੰ ਪੱਟਸਡੈਮ (ਹੁਣ ਜਰਮਨੀ ਵਿਚ) ਵਿਖੇ ਇਸ ਦੀ ਮੌਤ ਹੋ ਗਈ।



ਗੈਰਲਾਕ ਲੀਓਪੋਲਡ ਫ਼ਾਨ

ਹ. ਪੁ.—ਐਨ. ਬ੍ਰਿ. 10 : 236; ਐਨ. ਬਿ. ਮਾ. 4 : 494-95

**ਗੈਰਾਮਾਂਡ ਕਲਾਡ** : ਇਸ ਉੱਘੇ ਪ੍ਰਕਾਸ਼ਕ ਦਾ ਜਨਮ 1480 ਈ. ਵਿਚ ਪੈਰਿਸ ਵਿਖੇ ਹੋਇਆ। ਇਸ ਨੇ ਸੁਤੰਤਰ ਤੌਰ ਤੇ ਅੱਖਰ ਛਾਪਣ ਵਾਲੀ ਮਸ਼ੀਨ ਉਪਰ ਰੋਮਨ ਲਿਪੀ ਦੇ ਟਾਈਪਫ਼ੇਸ ਤਿਆਰ ਕੀਤੇ। ਇਸ ਨੇ ਯੂਰਪ ਵਿਚ ਗਾੱਥਿਕ ਲਿਪੀ ਦੀ ਥਾਂ ਰੋਮਨ ਲਿਪੀ ਨੂੰ ਪ੍ਰਚੱਲਤ ਕਰਨ ਵਿਚ ਕਾਫ਼ੀ ਯੋਗਦਾਨ ਪਾਇਆ। ਸੰਨ 1531 ਤੋਂ ਬਾਅਦ ਇਸ ਦੇ ਘੜੇ ਹੋਏ ਰੋਮਨ ਫ਼ਾਂਟ ਸੁੰਦਰਤਾ ਅਤੇ ਸਪਸ਼ਟਤਾ ਵਿਚ ਸਭ ਤੋਂ ਵਧੀਆ ਮੰਨ ਗਏ ਅਤੇ ਇਹ ਲਗਭਗ 150 ਵਰ੍ਹੇ ਤਕ ਯੂਰਪੀ ਛਾਪਕਾਂ ਲਈ ਪ੍ਰੇਰਨਾ ਬਣੇ ਰਹੇ। ਸੰਨ 1540 ਈ. ਵਿਚ ਫ਼ਰਾਂਸ ਦੇ ਬਾਦਸ਼ਾਹ ਲਈ ਇਸ ਨੇ 'grecs du roi (Royal Greeks)' ਤਿਆਰ ਕੀਤੇ, ਜੋ ਆਮ ਪ੍ਰਚੱਲਤ ਅੱਖਰਾਂ ਨਾਲੋਂ ਵੱਡੇ ਅਤੇ ਵਧੇਰੇ ਪ੍ਰਭਾਵਸ਼ਾਲੀ ਸਨ। ਇਹ 1520 ਈ. ਵਿਚ ਪ੍ਰਸਿੱਧ ਟਾਈਪ ਸੰਚਾਲਕ, ਜੌਫ਼ਰੀ ਟੋਰੀ ਨਾਲ ਕੰਮ ਕਰਨ ਲੱਗਾ। ਸੰਨ 1545 ਵਿਚ ਇਹ ਪੁਸਤਕਾਂ ਪ੍ਰਕਾਸ਼ਨ ਕਰਨ ਦਾ ਕੰਮ ਕਰਨ ਲੱਗਾ ਜਿਹੜਾ ਬਹੁਤਾ ਸਫ਼ਲ ਨਾ ਹੋਇਆ।

ਸੰਨ 1561 ਵਿਚ ਪੈਰਿਸ ਵਿਖੇ ਹੀ ਇਹ ਸਵਰਗਵਾਸ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 411

**ਗੈਰਿਕ, ਡੇਵਿਡ** : ਇਹ ਇੰਗਲੈਂਡ ਦਾ ਪ੍ਰਸਿੱਧ ਐਕਟਰ, ਨਿਰਮਾਤਾ, ਨਾਟਕਕਾਰ ਤੇ ਕਵੀ ਸੀ। ਜਿਸ ਨੇ 18ਵੀਂ ਸਦੀ ਦੇ ਅੰਗਰੇਜ਼ੀ ਰੰਗਮੰਚ ਲਈ ਕੁਦਰਤੀ ਤੇ ਭਾਵਾਤਮਕ ਅਭਿਨਯ ਵਾਲੀ ਨਵੀਂ ਕ੍ਰਾਂਤੀਕਾਰੀ ਸ਼ੈਲੀ ਅਪਣਾਈ। ਇਸ ਦਾ ਜਨਮ 19 ਫ਼ਰਵਰੀ 1717 ਨੂੰ ਹੈਰੀਫ਼ਰਡਸ਼ਿਰ ਵਿਚ ਹੈਰੀਫ਼ਰਡ ਵਿਖੇ ਹੋਇਆ। ਇਹ ਪਹਿਲਾਂ ਸ਼ਰਾਬ ਦਾ ਵਪਾਰੀ ਸੀ। ਥੀਏਟਰ ਵਿਚ ਕੰਮ ਕਰਨ ਵਾਲੇ ਬਹੁਤੇ ਸਾਰੇ ਵਿਅਕਤੀ ਇਸ ਦੇ ਵਾਕਫ਼ ਸਨ। ਡਰੂਰੀ ਲੇਨ ਥੀਏਟਰ ਦੇ ਮੈਨੇਜਰ ਸਮੇਤ ਇਸ ਥੀਏਟਰ ਵਿਚ ਇਸ ਦਾ ਪਹਿਲਾਂ ਸੁਖਾਂਤ 'Lethe, or Esop in the Shades' 1740 ਈ. ਵਿਚ ਪੇਸ਼ ਕੀਤਾ ਗਿਆ ਸੀ। ਸੰਨ 1741 ਵਿਚ ਇਹ ਪਹਿਲੀ ਵਾਰੀ ਐਕਟਰ ਦੇ ਰੂਪ ਵਿਚ ਸਟੇਜ ਤੇ ਆਇਆ।



ਡੇਵਿਡ ਗੈਰਿਕ

ਇਸੇ ਸਾਲ ਇਸ ਨੇ ਸ਼ੈਕਸਪੀਅਰ ਦੇ ਨਾਟਕ 'ਰਿਚਰਡ ਤੀਜਾ' ਵਿਚ ਮੁੱਖ ਰੋਲ ਅਦਾ ਕਰਕੇ ਪ੍ਰਸਿੱਧੀ ਪ੍ਰਾਪਤ ਕੀਤੀ। ਸੰਨ 1747 ਵਿਚ ਇਹ ਡਰੂਰੀ ਲੇਨ ਥੀਏਟਰ ਦਾ ਸਹਿ-ਮੈਨੇਜਰ ਬਣ ਗਿਆ ਉਥੇ ਇਸ ਨੇ ਅਭਿਨਯ ਤੇ ਸਟੇਜ-ਸੈਟਿੰਗ ਵਿਚ ਬੜੇ ਸੁਧਾਰ ਲਿਆਂਦੇ। ਸ਼ੈਕਸਪੀਅਰ ਦੇ ਨਾਟਕਾਂ ਨੂੰ ਪੇਸ਼ ਕਰਨ ਨਾਲ ਇਸ ਦਾ ਨਾਂ ਵਿਸ਼ੇਸ਼ ਕਰਕੇ ਜੁੜਿਆ ਹੋਇਆ ਸੀ। ਸੰਨ 1776 ਵਿਚ ਇਹ ਥੀਏਟਰ ਤੋਂ ਰਿਟਾਇਰ ਹੋ ਗਿਆ। 20 ਜਨਵਰੀ, 1779 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ—ਐਨ. ਬ੍ਰਿ. ਮਾ. 4 : 424

**ਗੈਰੀ, ਐੱਲਬ੍ਰਿਜ** : ਇਹ ਸੰਯੁਕਤ ਰਾਜ ਅਮਰੀਕਾ ਦਾ ਉਪ-ਰਾਸ਼ਟਰਪਤੀ ਸੀ, ਜਿਸ ਨੇ ਸੁਤੰਤਰਤਾ ਦੇ ਘੋਸ਼ਣਾ-ਪੱਤਰ ਉਪਰ ਹਸਤਾਖ਼ਰ ਕੀਤੇ ਸਨ। ਇਸ ਦਾ ਜਨਮ ਮਾਰਬਲਹੈੱਡ, ਮੈਸਾਚੂਸੈੱਟਸ ਵਿਖੇ 17 ਜੁਲਾਈ, 1744 ਈ. ਨੂੰ ਹੋਇਆ। ਇਸ ਦਾ ਪਿਤਾ ਇਕ

ਤਕੜਾ ਵਪਾਰੀ ਸੀ। ਸੰਨ 1762 ਵਿਚ ਬੀ. ਏ. ਕਰਨ ਉਪਰੰਤ ਇਹ ਆਪਣੇ ਪਿਤਾ ਦੇ ਨਾਲ ਮਿਲ ਕੇ ਵਪਾਰ ਕਰਨ ਲੱਗਾ। ਫਿਰ ਇਹ ਕਈ ਅਹੁਦਿਆਂ ਤੇ ਵੀ ਕੰਮ ਕਰਦਾ ਰਿਹਾ। ਅਖੀਰ ਇਹ 1774-75 ਈ. ਵਿਚ ਮੈਸਾਚੂਸੈੱਸਟਸ ਦੀ ਪ੍ਰਾਂਤਕ ਕੌਂਸਲ ਦਾ ਮੈਂਬਰ ਰਿਹਾ। ਸੰਨ 1776-81 ਈ. ਦੌਰਾਨ ਇਹ ਫ਼ਿਲਾਡੈਲਫ਼ੀਆ ਦੀ ਕਾਨਟੀਨੈਂਟਲ ਕਾਂਗਰਸ ਦਾ ਡੈਲੀਗੇਟ ਰਿਹਾ। ਇਥੇ ਇਸ ਨੇ ਅਮਰੀਕਾ ਨੂੰ ਸੁਤੰਤਰ ਕੀਤੇ ਜਾਣ ਦਾ ਸੁਝਾਓ ਪੇਸ਼ ਕੀਤਾ।

ਇਹ 1783 ਤੋਂ 1785 ਤੱਕ ਕਨਫ਼ੈਡਰੇਸ਼ਨ ਦੇ ਅਨੁਛੇਦਾਂ ਅਧੀਨ ਕਾਂਗਰਸ ਦਾ ਮੈਂਬਰ ਰਿਹਾ। ਸਾਲ 1787 ਵਿਚ ਇਹ ਫ਼ਿਲਾਡੈਲਫ਼ੀਆ ਵਿਖੇ ਹੋਣ ਵਾਲੀ ਸੰਵਿਧਾਨਕ ਕਨਵੈਨਸ਼ਨ ਦੇ ਡੈਲੀਗੇਟ ਵਜੋਂ ਚੁਣਿਆ ਗਿਆ। ਪਹਿਲਾਂ ਤਾਂ ਇਸ ਨੇ ਨਵੇਂ ਸੰਵਿਧਾਨ ਦਾ ਵਿਰੋਧ ਕੀਤਾ ਪਰ ਬਾਅਦ ਵਿਚ ਉਸ ਦੇ ਪਾਸ ਹੋਣ ਉਪਰੰਤ ਇਸ ਨੂੰ ਸਵੀਕਾਰ ਕਰ ਲਿਆ। ਫਿਰ ਇਹ ਕਾਂਗਰਸ ਦਾ ਮੈਂਬਰ ਚੁਣਿਆ ਗਿਆ। ਸਾਲ 1789-93 ਦੌਰਾਨ ਇਹ ਦੋ ਵਾਰ ਕਾਂਗਰਸ ਦਾ ਮੈਂਬਰ ਰਿਹਾ। ਸੰਨ 1797 ਵਿਚ ਫ਼ਰਾਂਸ ਨਾਲ ਸੰਧੀ ਕਰਨ ਲਈ ਵੀ ਇਸ ਨੂੰ ਭੇਜਿਆ ਗਿਆ। ਇਹ ਇਸ ਮਿਸ਼ਨ ਵਿਚ ਅਸਫ਼ਲ ਰਿਹਾ, ਜਿਸ ਕਾਰਨ ਇਸ ਦੀ ਬਹੁਤ ਵਿਰੋਧਤਾ ਹੋਈ।

ਸੰਨ 1810-11 ਦੌਰਾਨ ਇਹ ਮੈਸਾਚੂਸੈੱਸਟਸ ਦਾ ਗਵਰਨਰ ਰਿਹਾ। ਇਸ ਦੇ ਸਮੇਂ ਦਾ ਮਸ਼ਹੂਰ ਕੰਮ-ਰਾਜ ਨੂੰ ਨਵੇਂ ਸੈਨੇਟਰੀ ਡਿਸਟ੍ਰਿਕਟਾਂ ਵਿਚ ਇਸ ਪ੍ਰਕਾਰ ਵੰਡਣਾ ਸੀ ਕਿ ਡੈਮੋਕ੍ਰੇਟਿਕ ਰਿਪਬਲਿਕਨ ਪਾਰਟੀ ਲਾਭ ਵਿਚ ਰਹੇ। ਸ਼ਬਦ ਗੈਰੀਮੈਂਡਰ ਇਸ ਦੇ ਨਾਂ ਤੋਂ ਹੀ ਬਣਿਆ ਹੈ, ਜਿਸ ਦੇ ਅਰਥ ਚੋਣਾਂ ਵਿਚ ਲਾਭ ਪ੍ਰਾਪਤ ਕਰਨ ਲਈ ਚੋਣ-ਹਲਕਿਆਂ ਵਿਚ ਗੜਬੜੀ ਕਰਨਾ ਹੈ। ਸਾਲ 1812 ਵਿਚ ਗੈਰੀ ਨੇ ਬਰਤਾਨੀਆ-ਯੁੱਧ ਦੀ ਹਮਾਇਤ ਕੀਤੀ। ਫਿਰ ਇਹ ਸੰਯੁਕਤ ਰਾਜ ਅਮਰੀਕਾ ਦਾ ਉਪ-ਰਾਸ਼ਟਰਪਤੀ ਚੁਣਿਆ ਗਿਆ।

ਇਸ ਦੀ ਮੌਤ 1814 ਈ. ਵਿਚ ਵਾਸ਼ਿੰਗਟਨ ਵਿਖੇ ਹੋਈ, ਇਸ ਸਮੇਂ ਇਹ ਉਪ-ਰਾਸ਼ਟਰਪਤੀ ਦੇ ਅਹੁਦੇ ਉਪਰ ਸੀ।

ਹ. ਪੁ.—ਐਨ. ਬ੍ਰਿ. 10 : 365-366

**ਗੈਰੀਨ-ਲਾਜੋਈ, ਆਂਟਵਾਨ** : ਇਹ ਕੈਨੇਡਾ ਦਾ ਲੇਖਕ, ਲਾਇਬਰੇਰੀਅਨ ਅਤੇ ਮੁਢਲੀ ਫ਼ਰੈਂਚ-ਕੈਨੇਡਾ ਸਾਹਿਤਕ ਲਹਿਰ ਦਾ ਆਗੂ ਸੀ। ਇਸ ਦਾ ਜਨਮ 4 ਅਗਸਤ, 1824 ਨੂੰ ਯਾਮਾਚਿਚੈ ਵਿਖੇ ਹੋਇਆ। ਇਸ ਨੇ ਪਹਿਲਾਂ ਫ਼ਰਾਂਸੀਸੀ-ਕੈਨੇਡੀਅਨ ਨਾਟਕ 'La jeune Latour' ਲਿਖਿਆ। ਸੰਨ 1844 ਵਿਚ ਇਹ 'La Minerve' ਸਮਾਚਾਰ ਪੱਤਰ ਦੇ ਦਫ਼ਤਰ ਵਿਚ ਲੱਗ ਗਿਆ ਅਤੇ ਜਲਦੀ ਹੀ ਇਸਦਾ ਸੰਪਾਦਕ ਬਣ ਗਿਆ। 1856 ਵਿਚ ਇਸ ਨੂੰ ਪਾਰਲੀਮੈਂਟ ਦਾ ਸਹਾਇਕ ਲਾਇਬਰੇਰੀਅਨ ਲਗਾ ਦਿੱਤਾ ਗਿਆ ਜਿਥੇ ਇਹ 1880 ਤੱਕ ਰਿਹਾ। ਇਸ ਦੀ ਮੌਤ 4 ਅਗਸਤ, 1882 ਨੂੰ ਓਟਾਵਾ ਵਿਖੇ ਹੋਈ। ਇਹ ਸਾਹਿਤਕ ਪੱਤਰਾਂ 'Les Soirees Canadiennas' (1861-65)' ਤੇ 'Le Foyer Canadien' (1863-66) ਦੇ ਬਾਨੀਆਂ ਵਿਚੋਂ ਸੀ। 'Catechisme politique' (1851) 'Dix Ans au Canada de' (1840-1850)' 'Jean Rivard le defricheur' (1862)' ਅਤੇ 'Jean Rivardl' economiste' (1864) ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਹ. ਪੁ.—ਐਨ. ਬ੍ਰਿ. 10 : 2

**ਗੈਰੀਬਾਲਡੀ** : ਇਸ ਦਾ ਪੂਰਾ ਨਾਂ ਜਿਉਸੈੱਪ ਗੈਰੀਬਾਲਡੀ ਸੀ। ਇਹ ਇਕ ਇਤਾਲਵੀ ਦੇਸ਼-ਭਗਤ ਅਤੇ ਗੁਰੀਲਾ ਲੀਡਰ ਸੀ, ਜਿਸ ਨੇ ਸਵਾਏ ਖ਼ਾਨਦਾਨ ਦੇ ਅਧੀਨ ਇਟਲੀ ਦੇ ਏਕੀਕਰਨ ਵਿਚ ਬਹੁਤ ਮਹੱਤਵਪੂਰਨ ਹਿੱਸਾ ਪਾਇਆ। ਇਸ ਦਾ ਜਨਮ 4 ਜੁਲਾਈ, 1807 ਨੂੰ ਨੀਸ ਵਿਖੇ ਹੋਇਆ, ਜੋ ਉਸ ਸਮੇਂ ਫ਼ਰਾਂਸ ਦੇ ਅਧੀਨ ਸੀ। ਇਕ ਵਪਾਰਕ ਜਹਾਜ਼ ਦਾ ਇਹ ਕਈ ਸਾਲ ਮਲਾਹ ਰਿਹਾ। ਫਿਰ 1833 ਈ. ਵਿਚ ਸਾਰਡੀਨੀਆ ਦੀ ਜਲ-ਸੈਨਾ ਵਿਚ ਸ਼ਾਮਲ ਹੋ ਗਿਆ। ਇਸ ਦੀ ਮੁਲਾਕਾਤ ਮੈਜ਼ੀਨੀ ਨਾਲ ਹੋ ਗਈ, ਜੋ ਇਕ ਮਹਾਨ ਇਤਾਲਵੀ ਰਾਸ਼ਟਰਵਾਦੀ ਅਤੇ ਇਨਕਲਾਬੀ ਸੀ। ਇਹ ਉਸ ਦੁਆਰਾ ਸਥਾਪਿਤ ਸੰਗਠਨ 'ਯੰਗ ਇਟਲੀ' ਦਾ ਮੈਂਬਰ ਬਣ ਗਿਆ। ਪੀਡਮਾਂਟ ਵਿਖੇ ਜਨਤਕ ਇਨਕਲਾਬ ਲਿਆਉਣ ਦੀ ਸਾਜ਼ਸ਼ ਵਿਚ ਇਹ ਸ਼ਾਮਲ ਸੀ। ਇਹ ਸਾਜ਼ਸ਼ ਸਫ਼ਲ ਨਾ ਹੋਈ ਪਰ ਇਸ ਨੂੰ ਨੱਠਣਾ ਪਿਆ ਅਤੇ ਇਸ ਦੀ ਗ਼ੈਰਹਾਜ਼ਰੀ ਵਿਚ ਹੀ ਇਸ ਨੂੰ ਮੌਤ ਦੀ ਸਜ਼ਾ ਦੇ ਦਿੱਤੀ ਗਈ।



ਜਿਊਸੈੱਪ ਗੈਰੀਬਾਲਡੀ

ਸੰਨ 1836-48 ਦੌਰਾਨ ਇਹ ਦੱਖਣੀ ਅਮਰੀਕਾ ਵਿਚ ਰਿਹਾ। ਇਸ ਨੇ ਇਥੇ ਰਹਿੰਦਿਆਂ ਕਈ ਲੜਾਈਆਂ ਵਿਚ ਭਾਗ ਲਿਆ। ਇਨ੍ਹਾਂ ਵਿਚੋਂ ਵਧੇਰੇ ਪ੍ਰਸਿੱਧੀ ਸਾਂਟ ਅੰਟਾਨੀਓ ਦੀ 1846 ਈ. ਦੀ ਲੜਾਈ ਵਿਚ ਮਿਲੀ। ਇਥੇ ਰਹਿੰਦਿਆਂ ਇਸ ਨੇ 1843 ਈ. ਵਿਚ ਇਕ ਇਤਾਲਵੀ ਸੈਨਾ-ਦਲ ਵੀ ਤਿਆਰ ਕੀਤਾ ਸੀ। ਇਸ ਦੇ ਮੈਂਬਰਾਂ ਨੂੰ ਰੈੱਡ ਸ਼ਰਟਸ ਕਿਹਾ ਜਾਂਦਾ ਸੀ। ਇਸ ਨੂੰ ਗੁਰੀਲਾ-ਯੁੱਧ ਦਾ ਤਜਰਬਾ ਇਥੇ ਹੀ ਹੋਇਆ।

ਇਟਲੀ ਵਿਚ ਇਨਕਲਾਬੀ ਸਥਿਤੀ ਪੈਦਾ ਹੋਣ ਦੀ ਖ਼ਬਰ ਸੁਣ ਕੇ ਗੈਰੀਬਾਲਡੀ 1848 ਈ. ਵਿਚ ਉਥੇ ਪਹੁੰਚ ਗਿਆ। ਉਸ ਦੇ ਕਈ ਪੈਰੋਕਾਰ ਵੀ ਉਸ ਦੇ ਨਾਲ ਸਨ ਤੇ ਉਸ ਦੀ ਪ੍ਰਸਿੱਧੀ ਪਹਿਲਾਂ ਹੀ ਉਥੇ ਪਹੁੰਚ ਚੁੱਕੀ ਸੀ। ਜਦੋਂ ਉਹ 21 ਜੂਨ, 1848 ਈ. ਨੂੰ ਉਥੇ ਪਹੁੰਚਿਆ, ਉਸ ਨੇ ਵੇਖਿਆ ਕਿ ਸਾਰੇ ਇਤਾਲਵੀ ਰਾਜਾਂ ਵਿਚ ਬਗ਼ਾਵਤ ਹੋ ਚੁੱਕੀ ਸੀ ਅਤੇ ਸਾਰਡੀਨੀਆ ਆਸਟਰੀਆ ਨਾਲ ਲੜਾਈ ਵਿਚ ਉਲਝਿਆ ਹੋਇਆ ਸੀ। ਪਹਿਲਾਂ ਇਸ ਨੇ ਸਾਰਡੀਨੀਆ ਦੇ ਬਾਦਸ਼ਾਹ ਚਾਰਲਸ ਐਲਬਰਟ ਨੂੰ ਸਹਾਇਤਾ ਦਾ ਵਿਸ਼ਵਾਸ ਦਿਵਾਇਆ, ਪਰ ਹੌਸਲਾ-ਅਫ਼ਜ਼ਾਈ ਨਾ ਹੋਣ ਦੇ ਬਾਅਦ ਵਿਚ ਇਸ ਨੇ ਮਿਲਾਨੀਆਂ ਦੀ ਸਹਾਇਤਾ ਆਰੰਭ ਕਰ ਦਿੱਤੀ। ਇਹ ਅਗਸਤ, 1848 ਈ. ਦੇ ਅੰਤ ਤੋਂ ਪਹਿਲਾਂ ਸਵਿਟਜ਼ਰਲੈਂਡ ਚਲਾ ਗਿਆ। ਇਥੋਂ ਮੁੜ ਕੇ ਇਹ ਨੀਸ ਆਇਆ।

ਇਟਲੀ ਦੇ ਕਈ ਭਾਗਾਂ ਵਿਚ ਇਨਕਲਾਬੀ ਅੰਦੋਲਨ ਹਾਲੇ ਵੀ ਚੱਲ ਰਹੇ ਸਨ ਪਰ ਗੈਰੀਬਾਲਡੀ ਦੀਆਂ ਸੇਵਾਵਾਂ ਕੋਈ ਵੀ ਰਾਜ ਪ੍ਰਾਪਤ ਕਰਨ ਲਈ ਉਤਸੁਕ ਨਹੀਂ ਸਨ। ਬਹੁਤ ਛੇਤੀ ਹੀ ਪੋਪ ਪਾਇਸ ਨੌਵਾਂ ਰੋਮ 'ਚੋਂ ਨੱਠ ਗਿਆ। ਹੁਣ ਗੈਰੀਬਾਲਡੀ ਨੂੰ ਆਉਣ ਦਾ ਸੱਦਾ ਦਿੱਤਾ ਗਿਆ ਅਤੇ ਉਹ ਉਥੇ 12 ਦਸੰਬਰ, 1848 ਨੂੰ ਪੁੱਜ ਗਿਆ। ਫ਼ਰਾਂਸੀਸੀ ਹਮਲਾ ਹੋ ਜਾਣ ਤੇ ਇਸ ਨੂੰ ਅਤੇ ਇਸ ਦੇ ਸੈਨਾ-ਦਲ ਨੂੰ ਰੋਮ ਨੂੰ ਬਚਾਉਣ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਗਈ। ਇਹ ਕਈ ਹਫ਼ਤਿਆਂ ਤੱਕ ਫ਼ਰਾਂਸੀਸੀ ਆਸਟਰੀਅਨ ਅਤੇ ਪਲਜ਼ ਦੀਆਂ ਫ਼ੌਜਾਂ ਦਾ ਮੁਕਾਬਲਾ ਕਰਦਾ ਹੋਇਆ ਆਪਣੇ ਸਾਥੀਆਂ ਸਮੇਤ ਘਿਰ ਗਿਆ ਪਰ ਬਹੁਤ ਹੁਸ਼ਿਆਰੀ ਨਾਲ ਘੇਰੇ ਵਿਚੋਂ ਨਿਕਲ ਕੇ ਦੌੜ ਗਿਆ। ਫਿਰ ਇਹ ਸੰਯੁਕਤ ਰਾਜ ਅਮਰੀਕਾ ਚਲਾ ਗਿਆ।

ਸੰਨ 1859 ਦੇ ਯੁੱਧ ਵਿਚ ਗੈਰੀਬਾਲਡੀ ਅਤੇ ਉਸ ਦੇ ਸਾਥੀਆਂ ਨੇ ਆਸਟਰੀਆਂ ਦੇ ਵਿਰੁੱਧ ਪੀਡਮਾਂਟ ਦੀ ਸਹਾਇਤਾ ਕੀਤੀ। ਅਗਲੇ ਸਾਲ ਇਕ ਹਜ਼ਾਰ ਤੋਂ ਉੱਪਰ ਰੈੱਡ ਸ਼ਰਟਸ ਆਪਣੇ ਨਾਲ ਲੈ ਕੇ ਇਸ ਨੇ ਸਿਸਲੀ ਅਤੇ ਨੇਪਲਜ਼ ਬਰਬਾਨ ਬੰਸ ਦੇ ਬਾਦਸ਼ਾਹਾਂ ਤੋਂ ਖੋਹ ਲਏ। ਇਹ ਕਈ ਮਹੀਨਿਆਂ ਤੱਕ ਅੱਧੇ ਇਟਲੀ ਉਪਰ ਡਿਕਟੇਟਰ ਵਜੋਂ ਹਕੂਮਤ ਕਰਦਾ ਰਿਹਾ ਪਰ ਇਹ ਇਸ ਦੀ ਵਡਿਆਈ ਸੀ ਕਿ ਇਸ ਨੇ ਸਾਰੇ ਇਲਾਕੇ ਬਾਦਸ਼ਾਹ ਵਿਕਟਰ ਅਮੈਨੁਅਲ ਦੂਜੇ ਨੂੰ ਸੌਂਪ ਦਿੱਤੇ ਤਾਂ ਜੋ ਸਾਰੇ ਇਟਲੀ ਦੀ ਇਕ ਸਾਂਝੀ ਹਕੂਮਤ ਕਾਇਮ ਕੀਤੀ ਜਾ ਸਕੇ। ਸੰਨ 1861 ਵਿਚ ਅਜਿਹੀ ਸਾਂਝੀ ਹਕੂਮਤ ਸਥਾਪਿਤ ਹੋ ਗਈ।

ਸੰਨ 1862 ਵਿਚ ਇਸ ਨੇ ਪੋਪ ਪਾਇਸ ਨੌਵੇਂ ਤੋਂ ਰੋਮ ਖੋਹਣ ਦਾ ਯਤਨ ਕੀਤਾ ਪਰ ਅਸਫ਼ਲ ਰਿਹਾ ਅਤੇ ਇਸੇ ਸੰਘਰਸ਼ ਦੌਰਾਨ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ।

ਇਸ ਨੂੰ ਸੰਯੁਕਤ ਰਾਜ ਅਮਰੀਕਾ ਦੇ ਪ੍ਰਧਾਨ ਅਬਰਾਹਮ ਲਿੰਕਨ ਨੇ ਸੱਦਾ ਦਿੱਤਾ ਕਿ ਉਹ ਆ ਕੇ ਅਮਰੀਕੀ ਖ਼ਾਨਾ-ਜੰਗੀ ਵਿਚ ਭਾਗ ਲਵੇ ਪਰ ਇਸ ਨੇ ਇਨਕਾਰ ਕਰ ਦਿੱਤਾ। ਸੰਨ 1864 ਵਿਚ ਇਹ ਇੰਗਲੈਂਡ ਆਇਆ, ਜਿਥੇ ਇਕ ਹੀਰੋ ਦੇ ਰੂਪ ਵਿਚ ਇਸ ਦਾ ਸੁਆਗਤ ਕੀਤਾ ਗਿਆ। ਸੰਨ 1866 ਵਿਚ ਫਿਰ ਆਸਟਰੀਅਨਾਂ ਨਾਲ ਇਕ ਯੁੱਧ ਹੋਇਆ। ਇਸ ਵਿਚ ਗੈਰੀਬਾਲਡੀ ਨੇ ਭਾਗ ਲਿਆ ਅਤੇ ਸਫ਼ਲ ਹੋਇਆ ਪਰ ਅਗਲੇ ਸਾਲ ਫ਼ਰਾਂਸੀਸੀਆਂ ਨਾਲ ਹੋਈ ਇਕ ਲੜਾਈ ਵਿਚ ਹਾਰ ਖਾਧੀ। ਸੰਨ 1870 ਵਿਚ ਇਹ ਫ਼ਰਾਂਸੀਸੀਆਂ ਦੇ ਹੱਕ ਵਿਚ ਪ੍ਰਸ਼ੀਆ ਵਿਰੁੱਧ ਲੜਿਆ। ਸੇਵਾਵਾਂ ਦੀ ਪ੍ਰਸ਼ੰਸਾ ਵਜੋਂ ਇਹ ਅਗਲੇ ਸਾਲ ਫ਼ਰਾਂਸੀਸੀ ਰਾਸ਼ਟਰੀ ਅਸੈਂਬਲੀ ਦਾ ਮੈਂਬਰ ਵੀ ਚੁਣਿਆ ਗਿਆ ਪਰ ਹੋਰ ਡਿਪਟੀਆਂ ਦੇ ਇਤਰਾਜ਼ ਉਠਾਉਣ ਤੇ ਇਸ ਨੂੰ ਅਸੈਂਬਲੀ ਵਿਚ ਨਾ ਬੈਠਣ ਦਿੱਤਾ ਗਿਆ। ਇਹ ਵਾਪਸ ਇਟਲੀ ਆ ਗਿਆ ਅਤੇ 1874 ਈ. ਵਿਚ ਇਤਾਲਵੀ ਸੰਸਦ ਦਾ ਮੈਂਬਰ ਚੁਣਿਆ ਗਿਆ। ਦੋ ਸਾਲ ਬਾਅਦ ਇਹ ਜਨਤਕ ਜੀਵਨ ਤੋਂ ਅਲੱਗ ਹੋ ਗਿਆ।

ਗੈਰੀਬਾਲਡੀ ਦੀ ਆਪਣੀ ਇਕ ਵੱਖਰੀ ਵਿਚਾਰਧਾਰਾ ਸੀ। ਇਸ ਕਾਰਨ ਉਹ ਹਮੇਸ਼ਾਂ ਵਿਰੋਧੀ ਦਲ ਵਿਚ ਰਿਹਾ। ਇਹ ਪਾਦਰੀਆਂ ਦਾ ਵਿਰੋਧ ਕਰਦਾ ਸੀ। ਇਹ ਸੰਸਦ ਦੇ ਮੈਂਬਰਾਂ ਦੀ ਉਨ੍ਹਾਂ ਦੇ ਭ੍ਰਸ਼ਟਾਚਾਰੀ ਹੋਣ ਕਾਰਨ ਨਿੰਦਾ ਕਰਦਾ ਸੀ। ਇਹ ਇਸ ਗੱਲ ਦੇ ਵੀ ਵਿਰੁੱਧ ਸੀ ਕਿ ਸੰਸਦ ਆਪਣਾ ਕੰਮ ਕਾਰ ਬਹੁਤ ਧੀਮੀ ਗਤੀ ਨਾਲ ਕਰਦੀ ਹੈ। ਇਸ ਕਾਰਨ ਇਹ ਡਿਕਟੇਟਰਸ਼ਿਪ ਦਾ ਹਾਮੀ ਸੀ ਪਰ ਨਾਲ ਹੀ ਕੁਝ ਪੱਖਾਂ ਤੋਂ ਸਮਾਜਵਾਦ ਲਿਆਉਣ ਦੇ ਵੀ ਹੱਕ ਵਿਚ ਸੀ। ਇਹ ਆਪਣੇ ਚੰਗੇ ਸੁਭਾਅ ਕਾਰਨ ਬਹੁਤ ਲੋਕ-ਪ੍ਰਿਯ ਸੀ। ਇਸ ਨੂੰ ਦੇਸ਼ ਭਗਤੀ ਦੇ ਪ੍ਰਤੀਕ ਵਜੋਂ ਸਤਿਕਾਰਿਆ ਜਾਂਦਾ ਸੀ। ਇਹ ਰਾਸ਼ਟਰਵਾਦੀ ਹੁੰਦਿਆਂ ਵੀ ਤੰਗ-ਨਜ਼ਰੀਏ ਵਾਲਾ ਨਹੀਂ ਸੀ ਅਤੇ ਅੰਤਰ-ਰਾਸ਼ਟਰੀ ਮਾਮਲਿਆਂ ਵਿਚ ਪੂਰੀ ਦਿਲਚਸਪੀ ਲੈਂਦਾ ਸੀ। ਇਹ ਸੰਸਾਰ ਅਮਨ ਦਾ ਹਮਾਇਤੀ ਸੀ।

ਇਸ ਦੀ ਮੌਤ 1882 ਈ. ਵਿਚ ਹੋਈ।

ਹ. ਪੁ.—ਐਨ. ਬ੍ਰਿ. ਮੈ. 7 : 908; ਐਨ. ਅਮੈ. 12 : 292

**ਗੈਰੇਜ਼ਿਮ, ਮਾਊਂਟ** : ਪੱਛਮੀ ਜਾਰਡਨ ਦਾ ਇਹ ਪਰਬਤ ਦੋ ਜੁੜਵੇਂ ਪਹਾੜਾਂ ਵਿਚੋਂ ਦੱਖਣ ਵਾਲੇ ਪਾਸੇ ਦਾ ਇਕ ਪਹਾੜ ਹੈ, ਜਿਹੜਾ ਸਮੁੰਦਰ ਦੀ ਸਤਹ ਤੋਂ 880 ਮੀ. (2,890 ਫ਼ੁੱਟ) ਉੱਚਾ ਹੈ। ਇਨ੍ਹਾਂ ਦੋਹਾਂ ਪਹਾੜਾਂ ਦੇ ਵਿਚਕਾਰ ਨੈਬਲਸ ਅਤੇ ਬਲਾਟਾ ਨਾਂ ਦੇ ਸ਼ਹਿਰ ਹਨ ਜਿਥੇ ਪੁਰਾਤਨ ਸੀਕੈਮ ਵਾਕਿਆ ਸੀ। ਗੈਰੈਜ਼ਿਮ ਪਰਬਤ ਆਪਣੇ ਨਾਲ ਦੇ ਉੱਤਰ ਵਾਲੇ ਪਾਸੇ ਦੇ ਪਹਾੜ ਈਬਲ ਨਾਲੋਂ ਨੀਵਾਂ ਹੈ। ਇਨ੍ਹਾਂ ਜੁੜਵੇਂ ਪਹਾੜਾਂ ਦੇ ਵਿਚਕਾਰਲੇ ਦੱਰੇ ਤੇ ਆ ਕੇ ਸਾਰੇ ਪਾਸਿਆਂ ਦੇ ਰਸਤੇ ਮਿਲਣ ਕਾਰਨ ਇਸ ਦੀ ਸਥਿਤੀ ਫ਼ੌਜੀ ਨੁਕਤਾ-ਨਿਗਾਹ ਤੋਂ ਮਹੱਤਵਪੂਰਨ ਹੈ। ਫ਼ਲਸਤੀਨ ਦਾ ਬਹੁਤਾ ਹਿੱਸਾ ਪਹਾੜਾਂ ਦੀਆਂ ਚੋਟੀਆਂ ਉਪਰੋਂ ਵੇਖਿਆ ਜਾ ਸਕਦਾ ਹੈ।

ਸੀਕੈਮ ਦੇ ਉਪਰਲੇ ਪਾਸੇ ਵੱਲ ਗੈਰੇਜ਼ਿਮ ਪਹਾੜ ਦੀ ਢਲਾਣ ਉਪਰ 16ਵੀਂ ਈ. ਪੂ. ਦੇ ਸਮੇਂ ਦਾ ਇਕ ਖ਼ਾਨਦਾਨੀ ਕਿਲਾ ਸੀ ਜਿਸ ਦੇ ਕੇਂਦਰ ਵਿਚ ਇਕ ਛੋਟੀ ਜਿਹੀ ਅਦਾਲਤ ਅਤੇ ਉਸ ਦੇ ਦੁਆਲੇ ਕਈ ਕਮਰੇ ਬਣੇ ਹੋਏ ਸਨ। ਜੋਸ਼ੂਆ ਦੇ ਅਧੀਨ ਈਬਲ ਅਤੇ ਗੈਰੇਜ਼ਿਮ ਦੇ ਪਹਾੜਾਂ ਤੇ ਹੀ ਕਾਨੂੰਨ ਨੂੰ ਭੰਗ ਕਰਨ ਅਤੇ ਉਸਦੀ ਪਾਲਣਾ ਕਰਨ ਸਬੰਧੀ ਫਿਟਕਾਰ ਸੁਣਨ ਅਤੇ ਆਸ਼ੀਰਵਾਦ ਲੈਣ ਲਈ ਕਬੀਲੇ ਜੋਸ਼ੂਆ ਅਧੀਨ ਇਕੱਠੇ ਹੋਏ ਸਨ। ਗੈਰੇਜ਼ਿਮ ਤੋਂ ਹੀ ਜੋਥਮ ਦੇ ਸੀਕੈਮ ਦੇ ਵਿਸਾਹਘਾਤੀ ਬਜ਼ੁਰਗਾਂ ਨੂੰ ਆਪਣੀ ਨੀਤੀ-ਕਥਾ ਸੰਬੋਧਨ ਕੀਤੀ। ਇਹ ਜਗ੍ਹਾ ਸਮਾਰੀਤਨਾਂ ਦਾ ਇਕ ਪਵਿੱਤਰ ਸਥਾਨ ਵੀ ਸੀ ਅਤੇ ਉਨ੍ਹਾਂ ਦੀਆਂ ਪਰੰਪਰਾਗਤ ਪਾਸੋਵਰ (ਯਹੂਦੀਆਂ ਦਾ ਵਿਸ਼ੇਸ਼ ਪੁਰਬ) ਵਰਗੀਆਂ ਰਹੁ-ਰੀਤਾਂ ਦਾ ਘਟਨਾ ਖੇਤਰ ਵੀ ਸੀ। ਜਲਾਵਤਨੀ ਉਪਰੰਤ ਵਾਪਸ ਆਏ ਯਹੂਦੀਆਂ ਨੇ ਸਮਾਰੀਤਨਾਂ ਨੂੰ ਆਪਣੇ ਵਿਚ ਰਲਾਉਣ ਤੋਂ ਇਨਕਾਰ ਕਰ ਦਿੱਤਾ ਅਤੇ ਸਮਾਰੀਤਨਾਂ ਨੇ ਯੇਰੋਸ਼ਲਮ ਦੇ ਵਿਰੋਧ ਵਿਚ ਗੈਰੇਜ਼ਿਮ ਉਪਰ ਇਕ ਮੰਦਰ ਖੜ੍ਹਾ ਕਰ ਲਿਆ ਜਿਸ ਨੂੰ ਜਾਨ ਹਿਰੇਨਸ ਪਹਿਲੇ ਨੇ ਤਬਾਹ ਕਰ ਦਿੱਤਾ ਅਤੇ ਇਹ ਮੁੜ ਕਦੇ ਬਣਾਇਆ ਨਾ ਗਿਆ। ਸ਼ਹਿਨਸ਼ਾਹ ਜ਼ੀਨੋ ਨੇ ਸਮਾਰੀਤਨਾਂ ਨੂੰ ਗੈਰੇਜ਼ਿਮ ਵਿਚੋਂ ਕੱਢ ਦਿੱਤਾ ਅਤੇ ਮੰਦਰ ਦੇ ਖੰਡਰਾਤ ਉੱਤੇ ਉਸ ਨੇ 484 ਈ. ਵਿਚ ਆਪਣਾ ਗਿਰਜਾ ਬਣਾ ਲਿਆ। ਬਾਅਦ ਵਿਚ ਉਸ ਦੀ ਸਮਾਰੀਤਨਾਂ ਨਾਲ ਜਦੋ-ਜਹਿਦ ਦੇ ਦੌਰਾਨ ਜਸਤੀਨੀਅਨ ਨੇ ਇਸ ਗਿਰਜੇ ਨੂੰ ਛੋਟੀ ਗੜ੍ਹੀ ਦੁਆਰਾ ਵਲ ਕੇ ਚਾਰੇ ਪਾਸਿਉਂ ਘੇਰ ਲਿਆ। ਗਿਰਜੇ ਦੀ ਇਸ ਜਗ੍ਹਾ ਨੂੰ ਜਰਮਨ ਪੁਰਾਤੱਤਵ ਸੰਸਥਾ ਨੇ ਪ੍ਰਗਟਾਇਆ।

ਹ. ਪੁ.—ਐਨ. ਬ੍ਰਿ. 10 : 235

**ਗੈਰੇਟ** : ਇਹ ਪੁਰਤਗਾਲ ਦੇ ਬਹੁਤ ਹੀ ਉੱਤਮ ਗਦ-ਲੇਖਕਾਂ ਵਿਚੋਂ ਇਕ ਸੀ। ਗਿਲ ਵਿਸੈਂਟੇ ਦੇ ਸਮੇਂ ਤੋਂ ਲੈ ਕੇ ਇਹ ਸਭ ਤੋਂ ਵੱਧ ਮਹੱਤਵਪੂਰਨ ਨਾਟਕਕਾਰ ਸੀ ਤੇ ਰੋਮਾਂਟਿਕ ਕਵੀਆਂ ਦਾ ਮੁਖੀ ਸੀ। ਇਸ ਦਾ ਜਨਮ 4 ਫ਼ਰਵਰੀ, 1799 ਨੂੰ ਓਪੋਰਟੋ ਵਿਖੇ ਹੋਇਆ। 1816 ਵਿਚ ਇਹ ਪੁਰਤਗਾਲ ਵਿਚ ਕੁਇੰਬਰਾ ਯੂਨੀਵਰਸਿਟੀ ਵਿਚ ਚਲਾ ਗਿਆ। ਫ਼ਰਵਰੀ, 1819 ਵਿਚ ਇਸ ਦਾ ਦੁਖਾਂਤ 'Lucrecia' ਖੇਡਿਆ ਗਿਆ ਤੇ ਇਥੇ ਹੀ ਇਸ ਨੇ 'Merope' ਤੇ 'Catao' ਦਾ ਵਧੇਰਾ ਭਾਗ ਲਿਖਿਆ। ਇਨ੍ਹਾਂ ਸਾਰੇ ਨਾਟਕਾਂ ਵਿਚ ਨਾਟਕੀ ਗੁਣ ਘੱਟ ਹਨ ਅਤੇ ਕਲਾਸਕੀ ਪ੍ਰਣਾਲੀ ਨਾਲ ਸਬੰਧ ਰੱਖਦੇ ਹਨ। ਫਿਰ ਕਾਨੂੰਨ ਵਿਚ ਡਿਗਰੀ ਪ੍ਰਾਪਤ ਕਰਕੇ ਇਹ ਲਿਜ਼ਬਨ ਚਲਾ ਗਿਆ।

ਖੁੱਲ੍ਹ-ਖਿਆਲੀਆ ਹੋਣ ਕਰਕੇ ਇਸ ਨੂੰ ਪੁਰਤਗਾਲ ਛੱਡ ਕੇ ਇੰਗਲੈਂਡ ਵਿਚ ਦੇਸ਼-ਨਿਕਾਲੇ ਤੇ ਜਾਣਾ ਪਿਆ। ਉਥੇ ਇਸ ਨੇ ਰੋਮਾਂਟਿਕ ਕਵੀਆਂ ਤੋਂ ਪ੍ਰਭਾਵਿਤ ਹੋ ਕੇ ਦੇਸ਼ ਭਗਤੀ ਭਾਵਨਾ ਨਾਲ ਭਰਪੂਰ 'Camoes' (1825) ਅਤੇ 'Dona Branca' (1826) ਨਾਂ ਦੀਆਂ ਮਹਾਂਕਾਵਿਕ ਕਵਿਤਾਵਾਂ ਲਿਖੀਆ।

ਸੰਨ 1832 ਵਿਚ ਰਾਜਨੀਤਕ ਹਾਲਾਤ ਬਦਲਣ ਨਾਲ ਇਹ ਪੁਰਤਗਾਲ ਪਰਤ ਆਇਆ ਜਿਥੇ ਇਹ ਨੀਤੀਵਾਨ ਅਤੇ ਲੇਖਕ ਵਜੋਂ ਬਹੁਤ ਪ੍ਰਸਿੱਧ ਹੋਇਆ।

ਸੰਨ 1837 ਵਿਚ ਇਹ ਪਾਰਲੀਮੈਂਟ ਦਾ ਮੈਂਬਰ ਬਣਿਆ ਅਤੇ ਇਸ ਦੀ ਤਜਵੀਜ਼ ਤੇ ਨੈਸ਼ਨਲ ਥੀਏਟਰ ਦੀ ਸਥਾਪਨਾ ਹੋਈ। ਇਸ

ਨੇ ਪੁਰਤਗਾਲੀ ਇਤਿਹਾਸ ਨਾਲ ਸਬੰਧਤ 'Auto de Gil Vicente', 'Dona Filipa de Vilhena (1840)', 'O Alfageme de Santarem' (1841)' ਤੇ 'Freiluis de Sousa' (1843) ਨਾਂ ਦੇ ਨਾਟਕ ਲਿਖੇ।

ਗੈਰੇਟ ਦੇ ਦੇਸ਼ ਪਿਆਰ ਅਤੇ ਸੇਵਾ ਦਾ ਬਦਲਾ 1851 ਵਿਚ ਚੁਕਾਇਆ ਗਿਆ ਜਦੋਂ ਇਸ ਨੂੰ ਵਾਈਕਾਊਂਟ ਦਾ ਖ਼ਿਤਾਬ ਦਿੱਤਾ ਗਿਆ। 1852 ਵਿਚ ਇਹ ਥੋੜ੍ਹੇ ਸਮੇਂ ਲਈ ਵਿਦੇਸ਼ ਮੰਤਰੀ ਬਣਿਆ ਤੇ ਫਿਰ ਆਪਣੀ ਮੌਤ ਤੱਕ ਰਾਜਨੀਤਕ ਜੀਵਨ ਵਿਚ ਸਰਗਰਮ ਰਿਹਾ।

'Viagens namiuha terra' (1846) ਗੈਰੇਟ ਦੀ ਇਕ ਉੱਤਮ ਗਦ-ਰਚਨਾ ਹੈ। 1853 ਵਿਚ ਇਸ ਨੇ 'Folhas Caidos' ਨਾਂ ਦੀ ਛੋਟੀਆਂ ਪ੍ਰੇਮ-ਕਵਿਤਾਵਾਂ ਦੀ ਪੁਸਤਕ ਪ੍ਰਕਾਸ਼ਿਤ ਕੀਤੀ। 9 ਦਸੰਬਰ, 1854 ਨੂੰ ਲਿਜ਼ਬਨ ਵਿਖੇ ਇਸ ਦੀ ਮੌਤ ਹੋਈ।

ਹ. ਪੁ.—ਐਨ. ਬ੍ਰਿ. 9 : 1151; ਐਨ. ਬ੍ਰਿ. ਮਾ. 4 : 423

**ਗੈਲਸ, ਸੀਜ਼ਰ** : ਸਰਕਾਰੀ ਤੌਰ ਤੇ ਇਸ ਦਾ ਨਾਂ ਫ਼ਲੈਵੀਅਸ ਕਲਉਡੀਅਸ ਕਾਨਸਟੈਨਟੀਅਸ ਸੀ। ਇਸ ਨੇ ਸੰਨ 351 ਤੋਂ 354 ਈ. ਤੱਕ ਐਟੀਓਕ (ਹੁਣ ਅੰਤਾਕੀਆ, ਤੁਰਕੀ) ਵਿਖੇ ਸੀਜ਼ਰ ਦੀ ਉਪਾਧੀ ਨਾਲ ਰਾਜ ਕੀਤਾ। ਇਸ ਦਾ ਜਨਮ ਸੰਨ 325 ਜਾਂ 326 ਵਿਚ ਈਟਰੂਰੀਆ ਵਿਖੇ ਹੋਇਆ। ਇਸ ਨੂੰ ਵੱਡੇ ਹੋਣ ਤੇ ਈਸਾਈ ਧਰਮ ਦੇ ਸਿਧਾਂਤਾਂ ਅਨੁਸਾਰ ਸਿੱਖਿਆ ਦਿੱਤੀ ਗਈ। ਕਾਨਸਟੈਨਟੀਅਸ ਦੂਜਾ ਇਸਦਾ ਚਚੇਰਾ ਭਰਾ ਸੀ। ਉਸ ਨੇ ਇਸ ਨੂੰ ਸਿਰਮੀਅਮ ਵਿਖੇ 15 ਮਾਰਚ, 351 ਨੂੰ ਸੀਜ਼ਰ ਘੋਸ਼ਿਤ ਕਰਕੇ ਨਾਲ ਹੀ ਆਪਣੀ ਭੈਣ ਕਾਨਸਟੈਨਟੀਆ ਦਾ ਵਿਆਹ ਗੈਲਸ ਸੀਜ਼ਰ ਨਾਲ ਕਰ ਦਿੱਤਾ।

ਗੈਲਸ ਸਖ਼ਤ ਸੁਭਾਅ ਦਾ ਸੀ ਅਤੇ ਬਹੁਤਾ ਸਿਆਣਾ ਨਹੀਂ ਸੀ। ਇਹ ਬਹੁਤ ਅਤਿਆਚਾਰੀ ਸੀ। ਇਸ ਨੇ ਕਈ ਲੋਕਾਂ ਨੂੰ ਕਤਲ ਕਰਵਾ ਦਿੱਤਾ। ਇਸ ਨੇ ਰਾਜ ਅੰਦਰ ਥਾਂ ਥਾਂ ਆਪਣੇ ਜਾਸੂਸ ਛੱਡੇ ਹੋਏ ਸਨ। ਇਸ ਨੇ ਫ਼ਲਸਤੀਨ ਅਤੇ ਆਈਸਾਰਿਆ ਵਿਖੇ ਹੋਣ ਵਾਲੀਆਂ ਬਗ਼ਾਵਤਾਂ ਨੂੰ ਦਬਾਇਆ। ਈਰਾਨੀਆਂ ਨੂੰ ਵੀ ਉਸ ਨੇ ਆਪਣੇ ਇਲਾਕੇ ਵਿਚ ਕਾਬਜ਼ ਹੋਣ ਤੋਂ ਰੋਕੀ ਰੱਖਿਆ।

ਇਸ ਦੇ ਮਾਤਹਿਤ ਇਸ ਦੇ ਉਲਟ ਕਾਨਸਟੈਨਟੀਅਸ ਦੂਜੇ ਨੂੰ ਰਿਪੋਟਾਂ ਭੇਜਦੇ ਰਹੇ। ਨਤੀਜੇ ਵਜੋਂ, ਉਹ ਇਸ ਤੋਂ ਨਾਰਾਜ਼ ਹੋ ਗਿਆ ਅਤੇ ਇਸ ਨੂੰ ਆਪਣੇ ਦਰਬਾਰ ਵਿਚ ਵਾਪਸ ਬੁਲਾ ਲਿਆ। ਇਸ ਦੇ ਸਾਰੇ ਅਧਿਕਾਰ ਖੋਹ ਲਏ ਗਏ। ਅਖ਼ੀਰ ਇਸ ਨੂੰ 354 ਈ. ਵਿਚ ਪੋਲਾ ਦੇ ਨੇੜੇ ਫਾਂਸੀ ਦੇ ਦਿੱਤੀ ਗਈ।

ਹ. ਪੁ.—ਐਨ. ਬ੍ਰਿ. 9 : 1105

**ਗੈਲਸ, ਗਾਈਅਸ ਕਾਰਨੇਲੀਅਸ** : ਰੋਮ ਦੇ ਇਸ ਕਵੀ ਅਤੇ ਸੈਨਿਕ ਦਾ ਜਨਮ ਫਰੇਜੂਸ ਜੋ (ਫ਼ਰਾਂਸ ਵਿਚ ਹੈ) ਵਿਖੇ 70 ਈ. ਪੂ. ਵਿਚ ਹੋਇਆ। ਇਸ ਨੇ ਆਪਣੀ ਰਖੇਲ ਲਾਈਕੋਰਲਿਸ ਨੂੰ ਸੰਬੋਧਨ ਕਰਕੇ ਕਵਿਤਾ ਦੇ ਚਾਰ ਸੰਗ੍ਰਹਿ ਲਿਖੇ। ਪ੍ਰਾਚੀਨ ਵਿਚਾਰ ਅਨੁਸਾਰ ਇਹ ਰੋਮ ਦੇ ਚਾਰ ਵੱਡੇ ਸ਼ੋਕ-ਗੀਤਕਾਰਾਂ ਵਿਚ ਗਿਣਿਆ ਜਾਂਦਾ ਸੀ। ਮਾਰਕ ਆਨਟੋਨੀ ਵਿਰੁੱਧ ਜੰਗ ਵਿਚ ਇਸ ਦੀ ਬਹੁਤ ਪ੍ਰਸਿੱਧੀ ਹੋਈ ਅਤੇ ਇਸ ਨੂੰ ਮਿਸਰ ਦਾ ਗਵਰਨਰ ਬਣਾ ਦਿੱਤਾ ਗਿਆ। ਇਸ ਦੇ ਭੈੜੇ ਰਵਈਏ ਕਾਰਨ ਇਸ ਦੀ ਬਹੁਤ ਬਦਨਾਮੀ ਹੋਈ ਅਤੇ 26 ਈ. ਪੂ. ਵਿਚ ਇਸ ਨੇ ਆਤਮ-ਹੱਤਿਆ ਕਰ ਲਈ।

ਪਾਰਥੀਨੀਅਸ ਨੇ ਅਸਫ਼ਲ ਪਿਆਰ ਸਬੰਧੀ ਆਪਣੀ ਪੁਸਤਕ ਗੈਲਸ ਨੂੰ ਸਮਰਪਿਤ ਕੀਤੀ।

ਹ. ਪੁ.—ਐਨ. ਬ੍ਰਿ. ਮਾ. 4 : 396

**ਗੈਲਸ, ਗੇਅੱਸ** : ਇਸ ਦਾ ਪੂਰਾ ਨਾਂ ਗੈਲਸ ਗੇਅੱਸ ਵਿਬੀਅਸ ਟ੍ਰੈਬੋਨਾਈਨਸ ਸ਼ਹਿਨਸ਼ਾਹ ਸੀ, ਜਿਸ ਨੇ ਰੋਮ ਉਪਰ 252 ਤੋਂ 253 ਈ. ਤੱਕ ਰਾਜ ਕੀਤਾ। ਇਹ ਪ੍ਰਸਿੱਧ ਬਾਦਸ਼ਾਹ ਨੀਰੂ ਦੇ ਬੰਸ ਵਿਚੋਂ ਸੀ। ਇਸ ਨੇ ਡੀਸ਼ੀਅਸ ਦੇ ਸਮੇਂ ਵਫ਼ਾਦਾਰੀ ਨਾਲ ਨੌਕਰੀ ਕੀਤੀ ਅਤੇ ਮੀਸ਼ਿਆ ਵਿਖੇ ਰਾਜਦੂਤ ਵੀ ਰਿਹਾ। ਇਸ ਨੂੰ ਡੀਸ਼ੀਅਸ ਗਾੱਥਾਂ ਦੇ ਹੱਥੋਂ ਹਾਰ ਅਤੇ ਉਸਦੀ ਮੌਤ ਦੇ ਬਾਅਦ ਹੀ ਗੱਦੀ ਪ੍ਰਾਪਤ ਹੋਈ।

ਇਸ ਨੇ ਜੇਤੂ ਵੈਰੀ ਨਾਲ ਸੰਧੀ ਕਰ ਲਈ ਪਰ ਜਦੋਂ ਗਾੱਥਾਂ ਨੇ ਦੁਬਾਰਾ 253 ਈ. ਵਿਚ ਹਮਲਾ ਕਰ ਦਿੱਤਾ ਤਾਂ ਡੈਨਯੂਬ ਦੀਆਂ ਫ਼ੌਜਾਂ ਨੇ ਆਪਣੇ ਕਮਾਂਡਰ ਐਮਿਲੀਅਨ ਨੂੰ ਸ਼ਹਿਨਸ਼ਾਹ ਘੋਸ਼ਿਤ ਕਰ ਦਿੱਤਾ। ਗੈਲਸ ਨੇ ਵਾਲੇਰੀਅਨ ਅਤੇ ਰਾਈਨਲੈਂਡ ਦੀਆਂ ਫ਼ੌਜਾਂ ਨੂੰ ਆਪਣੀ ਸਹਾਇਤਾ ਲਈ ਬੁਲਾ ਲਿਆ। ਪਰ ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਉਸ ਦੀਆਂ ਆਪਣੀਆਂ ਫ਼ੌਜਾਂ ਨੇ ਉਸ ਨੂੰ ਮਾਰ ਦਿੱਤਾ।

ਹ. ਪੁ.—ਐਨ. ਬ੍ਰਿ. 9 : 1105

**ਗੈਲਸਟੈਡ, ਆਈਨਰ ਆਟੋ** : ਇਸ ਪ੍ਰਸਿੱਧ ਡੈਨਿਸ਼ ਕਵੀ ਦਾ ਜਨਮ 4 ਨਵੰਬਰ, 1888 ਨੂੰ ਮਿਡਲਫਾਰਮ ਵਿਖੇ ਹੋਇਆ। ਸਾਹਿਤ ਅਤੇ ਕਲਾ ਦੀ ਸਮੀਖਿਆ ਵੱਲ ਇਸ ਦੀ ਰੁਚੀ ਵਧੇਰੇ ਸੀ। ਇਸ ਨੇ ਯੂਰਪ ਦੇ ਅਨੇਕ ਕਲਾਕਾਰਾਂ ਦੀਆਂ ਕਿਰਤਾਂ ਦੀ ਸਮੀਖਿਆ ਲਿਖੀ। ਇਸ ਨੂੰ ਆਧੁਨਿਕ ਡੈਨਿਸ਼ ਕਾਵਿ ਦਾ ਸਭ ਤੋਂ ਵੱਡਾ ਕਵੀ ਮੰਨਿਆ ਜਾਂਦਾ ਹੈ।

ਇਸ ਦੀਆਂ ਸ਼ੁਰੂ ਦੀਆਂ ਰਚਨਾਵਾਂ ਵਿਚ ਡੈਨਿਸ਼ ਪੇਂਡੂ ਜੀਵਨ ਦਾ ਪ੍ਰਕ੍ਰਿਤਕ ਚਿੱਤਰਣ ਮਿਲਦਾ ਹੈ। ਇਸ ਦੀਆਂ ਬਾਅਦ ਦੀਆਂ ਰਚਨਾਵਾਂ ਵਧੇਰੇ ਜਨਵਾਦੀ ਹਨ ਜਿਨ੍ਹਾਂ ਉਪਰ ਡਾਰਵਿਨ ਅਤੇ ਲੈਨਿਨ ਦਾ ਪ੍ਰਭਾਵ ਸਪੱਸ਼ਟ ਨਜ਼ਰ ਆਉਂਦਾ ਹੈ। ਇਸ ਦੇ ਲੇਖ ਉੱਚ ਕੋਟੀ ਦੇ ਹਨ ਜਿਨ੍ਹਾਂ ਵਿਚ ਯੂਰਪੀ ਸਮੀਖਿਆ ਸ਼ਾਸਤਰ ਦੇ ਪ੍ਰਚਲਤ ਵਿਆਪਕ ਆਦਰਸ਼ਾਂ ਦਾ ਸੂਖ਼ਮ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਨੇ ਉੱਤਰੀ ਯੂਰਪ ਦੇ ਸਾਹਿਤਿਕ ਅੰਦੋਲਨਾਂ ਅਤੇ ਕਲਾ ਸਮੀਖਿਆਵਾਂ ਵਿਚ ਉੱਘਾ ਯੋਗਦਾਨ ਪਾਇਆ।

ਇਸ ਨੇ ਕਈ ਪ੍ਰਾਚੀਨ ਗ੍ਰੰਥਾਂ ਦਾ ਅਨੁਵਾਦ ਵੀ ਕੀਤਾ ਹੈ, ਜਿਨ੍ਹਾਂ ਵਿਚੋਂ ਐਕੀਲਸ ਦਾ ਅਨੁਵਾਦ ਬਹੁਤ ਪ੍ਰਸਿੱਧ ਹੈ। 'ਦੇ ਐਵਿਗੇ ਤਿੰਗ' (1920) 'ਫਾਈਹੇਦੇਸ਼ ਆਰ' (1947), 'ਦਿਰਾਤੇ' (1924) ਆਦਿ ਇਸ ਦੀਆਂ ਕੁਝ ਮੌਲਿਕ ਰਚਨਾਵਾਂ ਹਨ।

ਹ. ਪੁ.—ਹਿੰ. ਵਿ. ਕੋ. 3 : 500

**ਗੈਲਜ਼ੇਨਕਿਰਖੇਨ** : ਇਹ ਉੱਤਰ-ਪੱਛਮੀ ਜਰਮਨੀ ਦੇ ਉੱਤਰੀ ਰੋਈਨ-ਵੈਸਟਫ਼ੇਲੀਅਮ ਰਾਜ ਦਾ ਇਕ ਸ਼ਹਿਰ ਹੈ। ਪਹਿਲਾਂ ਇਹ ਇਕ ਪਿੰਡ ਹੁੰਦਾ ਸੀ ਅਤੇ ਸੰਨ 1850 ਵਿਚ ਇਥੋਂ ਦੇ ਵਾਸੀਆਂ ਦੀ ਗਿਣਤੀ 1000 ਤੋਂ ਵੀ ਘੱਟ ਸੀ। ਪਹਿਲੀ ਕੋਲਾ ਖਾਣ ਦੇ ਖੁਲ੍ਹਣ (1853 ਈ.) ਨਾਲ ਅਤੇ ਰਾਈਨ-ਹੈਰਨੇ-ਕੈਨਾਲ ਉਤੇ ਸਥਿਤ ਹੋਣ ਕਾਰਨ ਇਸ ਸ਼ਹਿਰ ਦਾ ਰੂਹਰ ਅੰਤਰਦੇਸ਼ੀ ਬੰਦਰਗਾਹ ਅਤੇ ਉਦਯੋਗਿਕ ਕੇਂਦਰ ਵਜੋਂ ਬੜੀ ਤੇਜ਼ੀ ਨਾਲ ਵਿਕਾਸ ਹੋਇਆ। ਸੰਨ 1875 ਨੂੰ ਇਸ ਸ਼ਹਿਰ ਨੇ ਚਾਰਟਸ ਪ੍ਰਾਪਤ ਕੀਤਾ ਅਤੇ 1928 ਵਿਚ ਬੂਰ ਅਤੇ ਹਾਰਸਟ ਨਾਂ ਦੇ ਦੋ ਗੁਆਂਢੀ ਕਸ਼ਬੇ ਇਸ ਵਿਚ ਰਲ ਗਏ। ਬੂਰ ਐਮਸ਼ਰ ਦਰਿਆ ਦੇ ਉੱਤਰ ਵੱਲ ਹੈ ਜਿਹੜਾ ਸ਼ਹਿਰ ਨੂੰ ਦੋ ਹਿੱਸਿਆਂ ਵਿਚ ਵੰਡਦਾ ਹੈ ਅਤੇ ਇਹ 400

ਹੈਕਟੇਅਰ (100 ਏਕੜ) ਦੀ ਇਕ ਹਰਿਆਲੀ ਪੱਟੀ ਦੁਆਰਾ ਘਿਰਿਆ ਹੋਇਆ ਹੈ। ਸ਼ਲਾਸਬਰਗ, ਸਲਾਸ ਹਾਰਸਟ ਅਤੇ ਹਾਸ ਲਟਿੰਗਾਫ ਨਾਂ ਦੇ ਖਾਈਆਂ ਵਾਲੇ ਕਿਲੇ ਦੂਜੇ ਵਿਸ਼ਵ-ਯੁੱਧ ਦੀ ਬੰਬਾਰੀ ਤੋਂ ਬਚੇ ਰਹੇ। ਇਸ ਤੋਂ ਇਲਾਵਾ ਇਥੇ ਕਈ ਸਰਕਾਰੀ ਬਾਗ ਅਤੇ ਪਾਰਕ, ਦੋ ਘੋੜ-ਦੌੜ ਦੇ ਮੈਦਾਨ, ਇਕ ਚਿੜੀਆ-ਘਰ ਅਤੇ ਇਕ ਅਜਾਇਬ-ਘਰ ਹੈ।

ਇਹ ਪੱਛਮੀ ਜਰਮਨੀ ਦੇ ਕੋਲੇ ਦੀ ਖਾਣ-ਖੁਦਾਈ ਅਤੇ ਪੱਥਰ ਦਾ ਕੋਲਾ ਬਣਾਉਣ ਵਾਲੇ ਸਭ ਤੋਂ ਵੱਡੇ ਕੇਂਦਰਾਂ ਵਿਚੋਂ ਇਕ ਹੈ। ਇਥੇ ਫ਼ੌਲਾਦ ਦੇ ਕਾਰਖ਼ਾਨੇ, ਫਾਊਂਡਰੀਆਂ, ਰਸਾਇਣਿਕ ਪਲਾਂਟ, ਆਰਮੇਚਰ, ਸ਼ੀਸ਼ੇ ਅਤੇ ਪੁਸ਼ਾਕਾਂ ਬਣਾਉਣ ਦੇ ਕਾਰਖ਼ਾਨੇ ਹਨ।

ਆਬਾਦੀ—293, 714 (1991 ਅੰਦਾ.)

51° 31' ਉ. ਵਿਥ; 7° 07' ਪੂ. ਲੰਬ

ਹ. ਪੁ.—ਐਨ. ਬ੍ਰਿ. ਮਾ. 4 : 453

**ਗੈਲਟ, ਟਾਮਸ ਹਾਪਕਿਨਜ਼** : ਸੰਯੁਕਤ ਰਾਜ ਅਮਰੀਕਾ ਦੇ ਬੋਲਿਆਂ-ਗੁੰਗਿਆ ਦੇ ਇਸ ਪ੍ਰਸਿੱਧ ਸਿੱਖਿਆ-ਸ਼ਾਸਤਰੀ ਦਾ ਜਨਮ 10 ਦਸੰਬਰ, 1787 ਨੂੰ ਫਿਲਾਡੇਲਫ਼ੀਆ ਵਿਖੇ ਹੋਇਆ। ਸੰਨ 1805 ਵਿਚ ਇਸ ਨੇ ਯੇਲ ਤੋਂ ਗ੍ਰੈਜੂਏਸ਼ਨ ਕੀਤੀ ਅਤੇ ਐਨਡੋਵਰ ਵਿਖੇ ਧਰਮ ਸ਼ਾਸਤਰ ਦਾ ਅਧਿਐਨ ਕੀਤਾ। ਆਖੀਰ ਇਸ ਨੇ ਬੋਲਿਆਂ-ਗੁੰਗਿਆਂ ਦੀ ਸਿੱਖਿਆ ਦੀ ਖਾਤਰ ਸਾਰਾ ਜੀਵਨ ਲਾਉਣ ਦਾ ਇਰਾਦਾ ਬਣਾ ਲਿਆ। ਇਸ ਨੇ ਯੂਰਪ ਦਾ ਦੌਰਾ ਕੀਤਾ ਅਤੇ ਪੈਰਿਸ ਵਿਚ ਐਬੇ ਸਿਕਰਡ ਦੇ ਤਰੀਕਿਆਂ ਅਤੇ ਬਰਤਾਨੀਆ ਵਿਚ ਟਾਮਸ ਬ੍ਰੈਡਵੁਡ ਅਤੇ ਉਸਦੇ ਉੱਤਰਾਧਿਕਾਰੀ ਜੋਜ਼ਫ ਵਾਟਸਨ ਦੇ ਤਰੀਕਿਆਂ ਦਾ ਚੰਗੀ ਤਰ੍ਹਾਂ ਅਧਿਐਨ ਕੀਤਾ। ਸੰਨ 1816 ਵਿਚ ਸੰਯੁਕਤ ਰਾਜ ਪਰਤਣ ਤੇ ਇਸ ਨੇ ਕਾਨੈਟੀਕਟ ਰਾਜ ਵਿਚ ਹਾਰਟਵਰਡ ਵਿਖੇ ਬੋਲਿਆਂ ਗੁੰਗਿਆਂ ਲਈ ਇਕ ਸਕੂਲ ਸਥਾਪਿਤ ਕੀਤਾ ਅਤੇ ਕਾਂਗਰਸ ਨੇ ਇਸ ਸਕੂਲ ਦੀ ਮਦਦ ਲਈ ਜ਼ਮੀਨ ਦੀ ਗ੍ਰਾਂਟ ਦੇ ਦਿੱਤੀ। ਗੈਲਟ ਨੇ ਇਹ ਸਕੂਲ ਬੜੀ ਸਫ਼ਲਤਾ ਨਾਲ ਚਲਾਇਆ ਪਰ ਬੀਮਾਰ ਰਹਿਣ ਕਾਰਨ ਸੰਨ 1830 ਵਿਚ ਇਸ ਨੂੰ ਸਕੂਲ ਦਾ ਪ੍ਰਬੰਧ ਵਿਚੇ ਹੀ ਛੱਡਣਾ ਪਿਆ।

10 ਸਤੰਬਰ, 1851 ਨੂੰ ਇਸ ਦੀ ਹਰਟਫ਼ਰਡ ਵਿਖੇ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 9 : 1095

**ਗੈਲਨਿਊਲ** : ਇਹ ਗਰੂਫ਼ਾੱਮੀਜ਼ ਵਰਗ ਦੀ ਰੈਲਿੱਡੀ ਕੁਲ ਦੀਆਂ ਬੋਲਿਆਂ ਵਿਚ ਮਿਲਣ ਵਾਲੀਆਂ ਅਨੇਕਾਂ ਜਾਤੀਆਂ ਦਾ ਨਾਂ ਹੈ। ਇਹ ਪੰਛੀ ਸਾਰੀ ਦੁਨੀਆ ਦੇ ਉਸ਼ਣੀ ਅਤੇ ਉਪ-ਉਸ਼ਣ ਭਾਗਾਂ ਵਿਚ ਮਿਲਦੇ ਹਨ।

ਇਹ ਪੰਛੀ ਲਗਭਗ 30-45 ਸੈਂ. ਮੀ. ਲੰਮੇ ਹੁੰਦੇ ਹਨ ਅਤੇ ਇਨ੍ਹਾਂ ਦੇ ਪੈਰਾਂ ਦੀਆਂ ਉਂਗਲਾਂ ਲੰਮੀਆਂ ਅਤੇ ਪਤਲੀਆਂ ਹੁੰਦੀਆ, ਜਿਹੜੀਆਂ ਤੈਰਦੀ ਬਨਸਪਤੀ ਉੱਤੇ ਚੱਲਣ ਵਿਚ ਇਨ੍ਹਾਂ ਦੀ ਸਹਾਇਤਾ ਕਰਦੀਆਂ ਹਨ। ਇਨ੍ਹਾਂ ਦੇ ਮੱਥੇ ਤੇ ਮਾਸ ਦੀ ਇਕ ਪਰਤੱਖ ਪਲੇਟ ਜਾਂ ਫ੍ਰੰਟਲ-ਸ਼ੀਲਡ ਹੁੰਦੀ ਹੈ। ਬਹੁਤੀਆਂ ਜਾਤੀਆਂ ਦੇ ਪੰਛੀਆਂ ਉਤੇ ਖੰਭਾਂ ਜਾਂ ਚਮੜੀ ਦੇ ਸ਼ੋਖ ਰੰਗਾਂ ਦੇ ਹਿੱਸੇ ਹੁੰਦੇ ਹਨ।

ਇਹ ਬਹੁਤ ਸ਼ੋਰ ਮਚਾਉਣ ਵਾਲੇ ਅਤੇ ਚੰਚਲ ਪੰਛੀ ਹਨ। ਬਹੁਤੇ ਪੰਛੀ ਪ੍ਰਵਾਸੀ ਹਨ। ਇਹ ਪਾਣੀ ਦੇ ਵਿਚ ਜਾਂ ਨੇੜੇ ਵੱਡੇ



ਗੈਲਨਿਊਲ

ਆਲ੍ਹਣੇ ਬਣਾਉਂਦੇ ਹਨ।

ਆਮ ਮਿਲਣ ਵਾਲਾ ਗੈਲਨਿਊਲ (Gallinula chloropus) ਕਾਲੇ ਜਿਹੇ ਰੰਗ ਦਾ ਹੁੰਦਾ ਹੈ ਅਤੇ ਇਸ ਦੀ ਫ੍ਰੰਟਲ-ਸ਼ੀਲਡ ਕਿਰਮਚੀ ਰੰਗ ਦੀ ਹੁੰਦੀ ਹੈ। ਯੂਰਪ ਅਤੇ ਅਫ਼ਰੀਕਾ ਵਿਚ ਇਸ ਨੂੰ ਬੀੜ ਦੀ ਮੁਰਗੀ ਜਾਂ ਜਲੀ ਮੁਰਗੀ ਵੀ ਕਹਿੰਦੇ ਹਨ। ਇਸਦੀ ਉੱਤਰੀ ਅਮਰੀਕਾ ਨਸਲ ਨੂੰ ਫਲੋਰਿਡਾ ਗੈਲਨਿਊਲ (G. chloropus Cashinnans) ਵੀ ਕਹਿੰਦੇ ਹਨ। ਅਮਰੀਕਾ ਦਾ ਵੈਂਗਣੀ ਗੈਲਨਿਊਲ (Porphyrula martiniea) ਜਿਸ ਨੂੰ ਕਈ ਵਾਰ ਜਲੀ ਮੁਰਗੀ ਜਾਂ ਸੁਲਤਾਨਾ ਵੀ ਕਹਿੰਦੇ ਹਨ, ਤਕਰੀਬਨ 30 ਸੈਂ. ਮੀ. ਲੰਮਾ, ਸ਼ੋਖ ਜੈਤੂਨੀ ਹਰਾ ਅਤੇ ਵੈਂਗਣੀ ਜਿਹਾ ਨੀਲਾ ਪੰਛੀ ਹੈ। ਇਸ ਦੀ ਫ੍ਰੰਟਲ-ਸ਼ੀਲਡ ਹਲਕੇ ਨੀਲੇ ਰੰਗ ਦੀ, ਚੁੰਝ ਲਾਲ ਤੇ ਪੀਲੇ ਰੰਗ ਦੀ ਤੇ ਲੱਤਾਂ ਅਤੇ ਪੈਰਾਂ ਦਾ ਰੰਗ ਪੀਲਾ ਹੁੰਦਾ ਹੈ। ਇਸ ਦੇ ਨਾਲ ਸਬੰਧਤ ਇਕ ਜਾਤੀ ਘਟ ਵੈਂਗਣੀ ਗੈਲਨਿਊਲ (P. alleni) ਅਫ਼ਰੀਕਾ ਵਿਚ ਵੀ ਮਿਲਦੀ ਹੈ। ਰੂਮ-ਸਾਗਰੀ ਹਿੱਸਿਆਂ ਦੀ ਇਕ ਵੈਂਗਣੀ ਕਿਸਮ (Porphyrio porphyrio) ਜਿਸ ਨੂੰ ਵੈਂਗਣੀ ਦਲਦਲ ਦੀ ਮੁਰਗੀ ਕਹਿੰਦੇ ਹਨ, ਤਕਰੀਬਨ 45 ਸੈਂ. ਮੀ. ਲੰਮੀ ਹੁੰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 394

**ਗੈਲਫੈਂਡ, ਇਜ਼ਰੇਲ ਮਾੱਇਸੀਵਿਚ** : ਇਸ ਰੂਸੀ ਗਣਿਤਵੇਤਾ ਦਾ ਜਨਮ 20 ਅਗਸਤ, 1913 ਨੂੰ ਓਡੈਸਾ ਅਕਲਾਸਟ ਵਿਚ ਕਰਾਸਨੀ ਓਕਨੀ ਵਿਖੇ ਹੋਇਆ। ਸੰਨ 1940 ਵਿਚ ਫ਼ਿਜ਼ੀਕੋਮੈਥੇਮੈਟੀਕਲ ਸਾਇੰਸ ਵਿਚ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ ਅਤੇ 1943 ਵਿਚ ਮਾਸਕੋ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਬਣ ਗਿਆ। ਸੰਨ 1951 ਵਿਚ ਆਪਣੇ ਕੰਮਾਂ ਸਦਕਾ

ਸਟਾਲਨ ਪੁਰਸਕਾਰ ਨਾਲ ਸਨਮਾਨਿਆ ਗਿਆ। ਇਹ 80 ਤੋਂ ਵੱਧ ਖੋਜ-ਰਚਨਾਵਾਂ ਦਾ ਕਰਤਾ ਹੈ ਜਿਨ੍ਹਾਂ ਵਿਚੋਂ 'ਲੈਕਚਰਜ਼ ਆੱਨ ਲੀਨੀਅਰ ਐੱਲਜੈਬਰਾ', 1948; 'ਯੂਨੀਟਰੀ ਰੀਪਰੀਜ਼ੈਂਸ਼ਨਜ਼ ਆਫ਼ ਕਲਾਸਿਕ ਗਰੁਪਸ', 1950; 'ਸਮ ਫੰਕਸ਼ਨਲ ਐਨਲਜਸਿਗ ਪ੍ਰੱਬਲਮਜ਼', 1956; 'ਦੀ ਇੰਨਟੈਗਰੇਸ਼ਨ ਇੰਨ ਫੰਕਸ਼ਨਲ ਸਪੇਸਿਜ਼ ਐਂਡ ਇਟਸ ਯੂਜ਼ਿਜ਼ ਇਨ ਕੁਆਂਟਮ ਫਿਜ਼ਿਕਸ', 1956; ਸੁਪ੍ਰਸਿੱਧ ਹਨ। ਇਸ ਤੋਂ ਬਿਨਾਂ ਇਸ ਨੇ ਨਿਰੰਤਰ ਲੜੀਆਂ ਦੇ ਇਕਾਤਮਕ ਅਨੰਤ ਵਿਚ ਨਿਰੂਪਣਾਂ ਦਾ ਸਿਧਾਂਤ, ਨਾਰਮਲਾਈਜ਼ਡ ਰਿੰਗ ਸਿਧਾਂਤ, ਜਨਰਲਾਈਜ਼ਡ ਫੰਕਸ਼ਨ ਅਤੇ ਡਿਫਰੈਂਸ਼ੀਅਲ ਸਮੀਕਰਨਾਂ ਵਿਚ ਉਨ੍ਹਾਂ ਦੀ ਵਰਤੋਂ ਉਪਰ ਵੀ ਖੋਜ ਕੀਤੀ।

ਹ. ਪੁ.—ਵ. ਹੁ. ਸ. 641

**ਗੈਲਬਾ, ਸਰਵੀਅਸ ਸਲਪੀਸ਼ੀਅਸ** : ਰੋਮ ਦੇ ਇਸ ਸ਼ਹਿਨਸ਼ਾਹ ਦਾ ਜਨਮ 24 ਦਸੰਬਰ 3 ਈ. ਪੂ. ਵਿਚ ਹੋਇਆ। ਭਾਵੇਂ ਇਸ ਦੇ ਸਲਾਹਕਾਰ ਬਹੁਤ ਭ੍ਰਿਸ਼ਟ ਹੋ ਚੁੱਕੇ ਸਨ ਫਿਰ ਵੀ ਇਸ ਦਾ ਰਾਜ-ਪ੍ਰਬੰਧ ਬਹੁਤ ਵਧੀਆ ਗਿਣਿਆ ਜਾਂਦਾ ਸੀ। ਰਾਜ-ਪ੍ਰਬੰਧ ਦੀ ਅਜਿਹੀ ਸਥਿਤੀ ਕਾਰਨ ਇਸ ਨੇ ਫ਼ੌਜੀ ਕਾਰਵਾਈ ਕੀਤੀ ਜਿਸ ਦੇ ਨਤੀਜੇ ਵਜੋਂ ਲਗਭਗ ਸੱਤ ਮਹੀਨਿਆਂ ਪਿਛੋਂ ਹੀ ਇਸ ਦਾ ਰਾਜ ਖ਼ਤਮ ਹੋ ਗਿਆ। ਅਮੀਰ ਅਤੇ ਪ੍ਰਸਿੱਧ ਖ਼ਾਨਦਾਨ ਵਿਚੋਂ ਹੋਣ ਤੋਂ ਇਲਾਵਾ ਆਗਸਟਸ ਅਤੇ ਟਾਈਬ੍ਰੀਅਸ ਦੀ ਇਸ ਤੇ ਅਪਾਰ ਕਿਰਪਾ ਸੀ। ਆਮ ਉਮਰ ਤੋਂ ਪਹਿਲਾਂ ਹੀ ਇਹ ਰੋਮਨ ਸੈਨੇਟਰ ਬਣ ਗਿਆ। 33 ਈ. ਵਿਚ ਇਹ ਕੌਂਸਲ ਅਤੇ, 39 ਈ. ਵਿਚ ਅਪਰ ਜਰਮਨ ਫ਼ੌਜ ਦਾ ਕਮਾਂਡਰ ਬਣਿਆ ਅਤੇ 45 ਈ. ਵਿਚ ਅਫ਼ਰੀਕਾ ਵਿਚ ਇਸ ਨੇ ਪ੍ਰੋਕੌਂਸਲ ਵਜੋਂ ਸੇਵਾ ਕੀਤੀ।

ਸੰਨ 60 ਵਿਚ ਇਹ ਨੇੜਲੇ ਸਪੇਨ ਦਾ ਗਵਰਨਰ ਨਿਯੁਕਤ ਹੋਇਆ। ਸੰਨ 68 ਵਿਚ ਇਹ ਪਤਾ ਲੱਗਣ ਤੇ ਕਿ ਬਾਦਸ਼ਾਹ ਨੀਰੋ ਇਸ ਨੂੰ ਕਤਲ ਕਰਨ ਦੀ ਸਾਜ਼ਸ਼ ਕਰ ਰਿਹਾ ਹੈ ਇਸ ਨੇ ਨੀਰੋ ਵਿਰੁੱਧ ਚੱਲ ਰਹੇ ਅੰਦੋਲਨ ਦੀ ਅਗਵਾਈ ਕਰਨ ਲਈ ਗਾੱਲ ਵਿਚ ਲਗਡਨੈਨਸਸ ਦੇ ਗਵਰਨਰ ਵਿੰਡੈਕਸ ਦਾ ਸੱਦਾ ਪ੍ਰਵਾਨ ਕੀਤਾ। ਸਪੇਨ ਵਿਚ ਇਸ ਨੇ ਨਵੀਂ ਫ਼ੌਜੀ ਭਰਤੀ ਕੀਤੀ ਅਤੇ ਸਾਮਰਾਜ ਦੇ ਬਹੁਤ ਸਾਰੇ ਇਲਾਕਿਆਂ ਵਿਚ ਆਪਣਾ ਅਸਰ-ਰਸੂਖ਼ ਕਾਫ਼ੀ ਬਣਾ ਲਿਆ ਭਾਵੇਂ ਵਿੰਡੈਕਸ ਖ਼ੁਦ ਰਾਈਨ ਫ਼ੌਜਾਂ ਤੋਂ ਹਾਰ ਗਿਆ ਸੀ। ਨੀਰੋ ਦੀਆਂ ਆਪਣੀਆਂ ਫ਼ੌਜਾਂ ਮੈਦਾਨ ਛੱਡ ਗਈਆਂ ਜਿਸਦੇ ਨਤੀਜੇ ਵਜੋਂ 9 ਜੂਨ 68 ਈ. ਵਿਚ ਸ਼ਹਿਨਸ਼ਾਹ ਨੀਰੋ ਨੇ ਆਤਮ ਹੱਤਿਆ ਕਰ ਲਈ। ਸ਼ਹਿਨਸ਼ਾਹ ਨੀਰੋ ਦੀ ਮੌਤ ਤੋਂ ਬਾਅਦ ਸੈਨੇਟ ਨੇ ਗੈਬਲਾ ਨੂੰ ਰਸਮੀ ਤੌਰ ਤੇ ਸ਼ਹਿਨਸ਼ਾਹ ਵਜੋਂ ਪ੍ਰਵਾਨ ਕਰ ਲਿਆ।

ਸ਼ਹਿਨਸ਼ਾਹ ਬਣਨ ਉਪਰੰਤ ਇਸ ਨੇ 'ਪ੍ਰੀਟਾਰੀਅਨ ਪ੍ਰੀਫ਼ੈਕਟ' ਨੂੰ ਜਿਸ ਨੇ ਇਸ ਦੀ ਤਖ਼ਤ-ਪ੍ਰਾਪਤੀ ਸਮੇਂ ਬਹੁਤ ਹਮਾਇਤ ਕੀਤੀ ਸੀ ਅਤੇ ਕਈ ਹੋਰ ਵੱਡੇ ਵੱਡੇ ਰੋਮਨਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਵਿੰਡੈਕਸ ਦੀ ਸਹਾਇਤਾ ਕਰਨ ਵਾਲੇ ਗਾੱਲ ਰਾਜਾਂ ਨੂੰ ਦਿੱਤੇ ਗਏ ਇਨਾਮਾਂ ਦਾ ਨਤੀਜਾ ਇਹ ਨਿਕਲਿਆ ਕਿ ਲੋਅਰ ਰਾਈਨ ਫ਼ੌਜ ਵੱਖਰੀ ਹੋ ਗਈ ਅਤੇ ਇਸ ਨੇ ਆਪਣੇ ਹੀ ਕਮਾਂਡਰ ਵਿਟੈਲੀਅਸ ਦਾ ਸ਼ਹਿਨਸ਼ਾਹ ਵਜੋਂ ਐਲਾਨ ਕਰ ਦਿਤਾ। ਜਦੋਂ ਪ੍ਰੀਟਾਰੀਅਨਾਂ ਦੇ ਸ਼ਹਿਨਸ਼ਾਹ ਨੀਰੋ ਨਾਲ ਰਣਭੂਮੀ ਵਿਚ ਕੀਤੀ ਗ਼ਦਾਰੀ ਦਾ ਗੈਲਬਾ ਤੋਂ ਇਨਾਮ ਮੰਗਿਆ ਤਾਂ ਇਸ਼ ਨੇ ਬਿਲਕੁਲ ਨਾਂਹ ਕਰ ਦਿੱਤੀ। ਇਸ ਨੇ ਲੂਸੀਤਾਨੀਆ ਦੇ ਗਵਰਨਰ ਓਥੋਂ ਦੀ ਥਾਂ ਲਿਊਸੀਅਸ ਪੀਸੋ ਲਿਸੀਨੀਅਨਸ ਨੂੰ ਆਪਣਾ ਉੱਤਰਾਧਿਕਾਰੀ ਬਣਾਉਣਾ ਪ੍ਰਵਾਨ ਕਰ ਲਿਆ ਪਰ ਪ੍ਰੀਟਾਰੀਅਨਾਂ ਨੇ ਓਥੋਂ ਦੀ ਹਮਾਇਤ ਕੀਤੀ। ਮਗਰੋਂ ਪ੍ਰੀਟਾਰੀਅਨਾਂ ਨੇ ਗੈਬਲਾਂ ਅਤੇ ਪੀਸੋ ਦੋਨਾਂ ਨੂੰ ਫ਼ੋਰਮ ਵਿਚ ਹੀ ਮਾਰ ਦਿੱਤਾ।

ਹ. ਪੁ.—ਐਨ. ਬ੍ਰਿ. ਮਾ. 4 : 384

**ਗੈਲਰਟ, ਕ੍ਰਿਸਚੀਅਨ** : ਜਰਮਨੀ ਦੇ ਇਸ ਕਵੀ ਅਤੇ ਨਾਵਲਕਾਰ ਦਾ ਜਨਮ 4 ਜੁਲਾਈ, 1715 ਨੂੰ ਹਾਈਨਬ੍ਰੈੱਨ, ਸੈਕਸਨੀ ਵਿਖੇ ਇਕ ਪਾਦਰੀ ਦੇ ਘਰ ਹੋਇਆ। ਟਿਊਟਰ ਵਜੋਂ ਕੰਮ ਕਰਨ ਉਪਰੰਤ ਇਸ ਨੇ ਲਾਈਪਸਿਕਾ ਯੂਨੀਵਰਸਿਟੀ ਤੋਂ ਧਰਮ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਬਾਅਦ ਵਿਚ ਇਥੇ ਹੀ 1751 ਵਿਚ ਸਾਹਿਤ ਅਤੇ ਨੀਤੀ ਦਰਸ਼ਨ ਦਾ ਪ੍ਰੋਫ਼ੈਸਰ ਲੱਗ ਗਿਆ। ਇਹ ਆਪਣੀਆਂ ਰਚਨਾਵਾਂ ਅਤੇ ਵਿਅਕਤਿੱਤਵ ਕਾਰਨ ਬਹੁਤ ਪ੍ਰਸਿੱਧ ਹੋਇਆ।

ਇਸ ਨੇ ਸਟੇਜ ਲਈ ਕਈ ਸੁਖਾਂਤ ਲਿਖੇ ਜਿਨ੍ਹਾਂ ਵਿਚ ਸੈਕਸਨੀ ਦੇ ਮੱਧ ਸ਼੍ਰੇਣੀ ਦੇ ਲੋਕਾਂ ਦੀ ਝਲਕ ਮਿਲਦੀ ਹੈ। ਸੈਮੂਅਲ ਰਿਚਰਡਸਨ ਦੀ ਸ਼ੈਲੀ ਤੇ ਲਿਖਿਆ ਇਸ ਦਾ ਨਾਵਲ 'ਜੀ ਦੀ ਸਵੀਡਿਸ਼ ਕਾਊਂਟੈੱਸ ਦੀ ਜੀਵਨੀ' (Das Laben der Schwedishen Grafin Von G. 1746) ਜਰਮਨੀ ਵਿਚ ਬਹੁਤ ਪ੍ਰਸਿੱਧ ਹੋਇਆ। ਦੋ ਜਿਲਦਾਂ ਵਿਚ ਪ੍ਰਕਾਸ਼ਿਤ ਲੋਕ ਕਥਾਵਾਂ (Fabeln und Erzahlwngin-1746, 1748) ਅਤੇ ਮੌਲਿਕ ਭਜਨਾਂ ਅਤੇ ਧਾਰਮਿਕ ਗੀਤਾਂ ਦੀ ਪੁਸਤਕ ਅਧਿਆਤਮਕ ਗੀਤ-ਕਾਵਿ ਅਤੇ ਗੀਤ (Geistliche oden und Lieder-1757) ਇਸ ਦੀਆਂ ਉੱਘੀਆਂ ਕਿਰਤਾਂ ਹਨ। ਇਸ ਦੀਆਂ ਸਾਰੀਆਂ ਕਿਰਤਾਂ ਨੂੰ 10 ਜਿਲਦਾਂ ਵਿਚ ਸੰਨ 1769–74 ਵਿਚ ਤੇ ਮੁੜ ਤੋਂ ਸੰਨ 1867 ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਦੀਆਂ ਚਿੱਠੀਆਂ ਵੀ ਕਈ ਜਿਲਦਾਂ ਵਿਚ ਪ੍ਰਕਾਸ਼ਿਤ ਹੋਈਆਂ ਹਨ।



ਕ੍ਰਿਸਚੀਅਨ ਗੈਲਰਟ

13 ਦਸੰਬਰ, 1767 ਨੂੰ ਲਾਈਪਸਿਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 452; ਐਨ. ਅਮੈ. 12 : 362; ਕੋਲ. ਐਨ. 8 : 314

**ਗੈਲਲੈਰੁਪ, ਕਾਰਲ ਆਡੋਲਫ** : ਇਹ ਡੈਨਮਾਰਕ ਦਾ ਕਵੀ ਤੇ ਨਾਵਲਕਾਰ ਸੀ ਜਿਸ ਨੂੰ ਹੈਨ ਕਿ ਪੋਂਟੋਪ੍ਰਿਡਾਂ ਨਾਲ 1917 ਵਿਚ ਸਾਂਝਾ ਨੋਬਲ ਪ੍ਰਾਈਜ਼ ਮਿਲਿਆ। ਇਸ ਦਾ ਜਨਮ 2 ਜੂਨ, 1857 ਨੂੰ ਜ਼ੀਲੈਂਡ ਵਿਚ ਰੋਹੋਲਟ ਵਿਖੇ ਹੋਇਆ। ਖ਼ੁਦ ਨਾਸਤਿਕ ਹੁੰਦਿਆਂ ਵੀ ਇਸ ਨੇ ਧਰਮ ਸ਼ਾਸਤਰ ਦਾ ਅਧਿਐਨ ਕੀਤਾ। ਇਸ ਤੇ ਜਾਰਜ ਬ੍ਰਾਂਡਿਸ ਦਾ ਬੜਾ ਪ੍ਰਭਾਵ ਸੀ। ਇਸ ਨੇ 'En Idealist' (1878) ਤੇ 'Germanernas Laerling'



ਕਾਰਲ ਆਡੋਲਫ਼ ਗੈਲਲੈਰੁਪ

(1882), ਨਾਂ ਦੇ ਅਤਿਅੰਤ ਆਸ਼ਾਵਾਦੀ ਨਾਵਲ ਲਿਖੇ। ਸੰਨ 1892 ਵਿਚ ਇਹ ਜਰਮਨੀ ਵਿਚ ਰਹਿਣ ਲੱਗ ਪਿਆ। ਇਸ ਨੇ ਆਪਣੀਆਂ ਵਧੇਰੀਆਂ ਰਚਨਾਵਾਂ ਜਰਮਨ ਭਾਸ਼ਾ ਵਿਚ ਹੀ ਲਿਖੀਆਂ। 'Deiop ferfeuer' (1903) 'Pilgrimen Kamanite' (1906) ਇਸ ਦੇ ਪ੍ਰਸਿੱਧ ਨਾਵਲ ਅਤੇ 'Brynhild' (1884), 'Wuthhoren, (1893)' ਪ੍ਰਸਿੱਧ ਨਾਟਕ ਹਨ। ਇਸ ਤੋਂ ਇਲਾਵਾ ਇਸ ਨੇ ਡੈਨਮਾਰਕ ਭਾਸ਼ਾ ਵਿਚ ਕਵਿਤਾ ਵੀ ਲਿਖੀ।

ਇਸ ਦੀ ਮੌਤ 11 ਅਕਤੂਬਰ, 1919 ਨੂੰ ਹੋਈ।

ਹ. ਪੁ.—ਐਨ. ਬ੍ਰਿ. 10 : 438

**ਗੈਲਵੈਸਟਨ** : ਇਹ ਦੀਪ ਸੰਯੁਕਤ ਰਾਜ ਅਮਰੀਕਾ ਦੇ ਟੈਕਸਾਸ ਰਾਜ ਦੀ ਇਕ ਕਾਊਂਟੀ ਹੈ ਅਤੇ ਮੈਕਸੀਕੋ ਦੀ ਖਾੜੀ ਵਿਚ ਮੁੱਖ-ਭੂਮੀ ਤੋਂ 3.2 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਰੇਲ ਅਤੇ ਸੜਕਾਂ ਦੀਆਂ ਸਹੂਲਤਾਂ ਬਹੁਤ ਚੰਗੀਆਂ ਹਨ ਅਤੇ ਸ਼ਹਿਰ ਟੈਕਸਾਸ ਨਾਲ ਸਮੁੰਦਰ ਉਪਰਲੇ ਸੜਕ-ਮਾਰਗ ਰਾਹੀਂ ਜੁੜਿਆ ਹੋਇਆ ਹੈ।

ਅਨੁਮਾਨ ਹੈ ਕਿ ਲਾ ਸੈਲੀ ਨੇ ਸੰਨ 1686 ਈ. ਵਿਚ ਇਸ ਨੂੰ ਲੱਭਿਆ ਸੀ ਅਤੇ ਕਾਰਾਨਕਾਵਾਂ ਇੰਡੀਅਨ ਕਬੀਲਿਆਂ ਦੇ ਲੋਕ ਇਥੇ ਵਧੇਰੇ ਸਨ। ਸੰਨ 1780 ਵਿਚ ਲੂਈਜ਼ਿਐਨਾ ਦੇ ਗਵਰਨਰ ਡਾਕ ਬਰਨਾਰਡੋ ਡੇ ਗਾਲਵੇਜ਼ ਨੇ ਇਸ ਨੂੰ ਆਪਣੇ ਕਬਜ਼ੇ ਹੇਠ ਰੱਖਿਆ ਅਤੇ ਆਪਣੇ ਨਾਂ ਤੇ ਇਸ ਦਾ ਨਾਂ ਗਾਲਵੇਜ਼ ਰੱਖਿਆ। ਸੰਨ 1817 ਤੋਂ 1821 ਤੱਕ ਜੀਨ ਲੈਫਾਇਟੇ ਨੇ ਇਸ ਨੂੰ ਆਪਣਾ ਸਦਰ-ਮੁਕਾਮ ਬਣਾਇਆ। ਸੰਨ 1836 ਵਿਚ ਟੈਕਸਾਸ ਗਣਰਾਜ ਨੇ ਇਹ ਜ਼ਮੀਨ ਮੀਸ਼ੈਲ ਬੀ ਮੇਨਾਰਡ ਨੂੰ ਦਿੱਤੀ ਅਤੇ ਸ਼ਹਿਰ ਦੀ ਯੋਜਨਾ ਕਰਨ ਲਈ ਸਿਟੀ ਕੰਪਨੀ ਦੀ ਸਥਾਪਨਾ ਵੀ ਕੀਤੀ। ਖ਼ਾਨਾਜੰਗੀ ਦੌਰਾਨ ਇਹ ਇਕ ਮਸ਼ਹੂਰ ਸ਼ਹਿਰ ਬਣ ਗਿਆ।



ਖ਼ਾਨਾ-ਜੰਗੀ ਦੌਰਾਨ ਸ਼ਹੀਦ ਹੋਏ ਜਵਾਨਾਂ ਦੀ ਯਾਦ ਵਿਚ ਗੈਲਵੈਸਟਨ ਵਿਖੇ ਬਣਾਇਆ ਗਿਆ ਉੱਚਾ ਬੁੱਤ

ਟੈਕਸਾਸ ਦੇ ਨੇੜੇ ਹੋਣ ਕਰਕੇ ਇਹ ਮਹੱਤਵਪੂਰਨ ਬੰਦਰਗਾਹ ਨਾ ਬਣ ਸਕਿਆ ਅਤੇ 8 ਸਤੰਬਰ, 1900 ਨੂੰ ਸਮੁੰਦਰ ਵਿਚ ਤੂਫ਼ਾਨ ਆਉਣ ਨਾਲ 5000 ਦੇ ਕਰੀਬ ਲੋਕ ਮਾਰੇ ਗਏ। ਇਨ੍ਹਾਂ ਦੋ ਕਾਰਨਾਂ ਕਰਕੇ ਇਸ ਦੇ ਵਾਧੇ ਵਿਚ ਰੁਕਾਵਟ ਪਈ। ਇਸ ਪਿਛੋਂ ਸਮੁੰਦਰ ਦੇ ਕੰਢੇ 5 ਮੀ. ਉੱਚੀ ਤੇ 12 ਕਿ. ਮੀ. ਲੰਬੀ ਕੰਧ ਬਣਾ ਦਿੱਤੀ ਗਈ, ਜਿਸ ਕਰਕੇ ਸੰਨ 1961 ਦੇ ਸਮੁੰਦਰੀ ਤੂਫ਼ਾਨ ਨਾਲ ਸ਼ਹਿਰ ਨੂੰ ਕੋਈ ਨੁਕਸਾਨ ਨਾ ਪਹੁੰਚਿਆ।

ਇਹ ਸ਼ਹਿਰ ਉਦਯੋਗ ਪੱਖੋਂ ਵੀ ਬਹੁਤ ਪ੍ਰਸਿੱਧ ਹੈ। ਇਥੇ ਜਹਾਜ਼ਸਾਜ਼ੀ ਅਤੇ ਜਹਾਜ਼ ਮੁਰੰਮਤ ਦਾ ਕੰਮ ਹੁੰਦਾ ਹੈ। ਬਾਹਰੋਂ ਆਉਂਦੇ ਜਾਂਦੇ ਯਾਤਰੂਆਂ ਤੋਂ ਵੀ ਆਮਦਨ ਹੁੰਦੀ ਹੈ। ਇਸ ਤੋਂ ਇਲਾਵਾ ਇਥੇ ਇਕ ਨਯੂਕਲੇਅਰ ਸਰਵਿਸ-ਸਟੇਸ਼ਨ ਵੀ ਹੈ। ਗੈਲਵੇਸਟਨ ਤੋਂ ਸਲਫ਼ਰ ਭਾਰੀ ਮਾਤਰਾ ਵਿਚ ਜਲ-ਮਾਰਗਾਂ ਰਾਹੀਂ ਅਤੇ ਕਈ ਵਾਰੀ ਰੇਲਾਂ-ਰਾਹੀਂ ਬਾਹਰ ਭੇਜਿਆ ਜਾਂਦਾ ਹੈ। ਇਸ ਤੋਂ ਇਲਾਵਾ ਇਥੋਂ ਕਪਾਹ ਅਤੇ ਅਨਾਜ ਵੀ ਬਾਹਰ ਭੇਜਿਆ ਜਾਂਦਾ ਹੈ। ਖੰਡ, ਚਾਹ ਅਤੇ ਕੇਲੇ ਬਾਹਰੋਂ ਮੰਗਵਾਏ ਜਾਂਦੇ ਹਨ। ਟੈਕਸਾਸ ਅਤੇ ਹਾਊਸਟਨ ਮੁੱਖ ਧਰਤੀ ਨਾਲ ਪੁਲ-ਮਾਰਗ ਰਾਹੀਂ ਆਵਾਜਾਈ ਹੁੰਦੀ ਹੈ।

ਇਥੇ ਕਈ ਵਿੱਦਿਅਕ ਸੰਸਥਾਵਾਂ ਹਨ। ਜਿਨ੍ਹਾਂ ਵਿਚੋਂ ਟੈਕਸਾਸ ਯੂਨੀਵਰਸਿਟੀ ਦੀ ਡਾਕਟਰੀ ਸਿੱਖਿਆ ਦੀ ਬ੍ਰਾਂਚ ਇਕ ਹੈ। ਇਸ ਤੋਂ ਇਲਾਵਾ 1857 ਈ. ਦਾ ਬਣਿਆ ਐਪੀਸਕੋਪਲ ਗਿਰਜਾਘਰ ਅਤੇ ਗਾੱਥਿਕ ਗਿਰਜਾ ਘਰ ਵੀ ਹਨ।

ਆਬਾਦੀ—ਸ਼ਹਿਰ—59,070 (1990); ਮੈ. ਖੇ. 195,940 (1981)

29° 18' ਉ. ਵਿਥ.; 94° 48' ਪੱ. ਲੰਬ.

ਹ. ਪੁ.—ਐਨ. ਅਮੈ. 12 : 257; ਐਨ. ਬ੍ਰਿ. 9 : 1109

**ਗੈਲਵੈਨੋਮੀਟਰ** : ਇਹ ਇਕ ਯੰਤਰ ਹੈ, ਜਿਸ ਨਾਲ ਚੱਲ-ਕੁੰਡਲੀ ਦੇ ਵਿਖੇਪਣ ਤੋਂ ਕਰੰਟ ਦੀ ਗਿਣਤੀ ਕੀਤੀ ਜਾ ਸਕਦੀ ਹੈ।

ਸਭ ਤੋਂ ਸਾਧਾਰਨ ਕਿਸਮ ਦਾ ਗੈਲਵੈਨੋਮੀਟਰ ਡੀ ਅਰਸੋਨਵਾਲ ਗੈਲਵੈਨੋਮੀਟਰ ਹੈ, ਜਿਸ ਦੇ ਸੰਕੇਤ ਸਿਸਟਮ ਵਿਚ ਇਕ ਸਥਾਈ ਚੁੰਬਕ ਦੇ ਧਰੁਵਾਂ ਵਿਚਕਾਰ ਇਕ ਧਾਤਵੀ ਰਿਬਨ ਦੁਆਰਾ ਤਾਰ ਦੀ ਇਕ ਹਲਕੀ ਕੁੰਡਲੀ ਲਟਕਦੀ ਰਹਿੰਦੀ ਹੈ। ਕੁੰਡਲੀ ਵਿਚੋਂ ਲੰਘ ਰਹੇ ਕਰੰਟ ਦੁਆਰਾ ਇਹ ਘੁੰਮਦੀ ਹੈ। ਕੁੰਡਲੀ ਉਤੇ ਇਕ ਟਾੱਰਕ ਲਗਦਾ ਹੈ ਜਿਸ ਕਰਕੇ ਕੁੰਡਲੀ ਦੇ ਘੁੰਮਣ ਕੋਣ ਤੋਂ ਕਰੰਟ ਦੀ ਮਾਤਰਾ ਦਾ ਪਤਾ ਲਗਦਾ ਹੈ।

ਬੈਲਿਸਟਿਕ (ਪ੍ਰਖੇਪਕ) ਗੈਲਵੈਨੋਮੀਟਰ ਇਸ ਤਰ੍ਹਾਂ ਬਣਾਇਆ ਜਾਂਦਾ ਹੈ ਕਿ ਇਸ ਵਿਚ ਸੰਕੇਤ ਸੂਈ (ਜਾਂ ਦਰਪਣ) ਵਿਚ ਵਿਖੇਪ ਇਸ ਦੀ ਗਤੀਸ਼ੀਲ ਕੁੰਡਲੀ ਵਿਚੋਂ ਲੰਘ ਰਹੇ ਚਾਰਜ ਦੇ ਸਮ-ਅਨੁਪਾਤੀ ਹੁੰਦੀ ਹੈ। ਕੋਈ ਵੀ ਰਵਾਇਤੀ ਗੈਲਵੈਨੋਮੀਟਰ, ਬੈਲਿਸਟਿਕ ਕਿਸਮ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 399

**ਗੈਲਾਟਿਨ, ਐਲਬਰਟ** : ਸੰਯੁਕਤ ਰਾਜ ਦੇ ਖ਼ਜ਼ਾਨੇ ਦੇ ਦੂਜੇ ਸਕੱਤਰ ਦਾ ਜਨਮ 29 ਜਨਵਰੀ, 1761 ਨੂੰ ਜਨੀਵਾ ਵਿਖੇ ਹੋਇਆ। ਰਿਪਬਲਿਕਨ ਪਾਰਟੀ ਦੇ ਤਾਕਤ ਵਿਚ ਆਉਣ ਤੇ ਇਸ

ਨੇ ਇਕ ਮਜ਼ਬੂਤ ਸਰਕਾਰੀ ਆਰਥਿਕ ਨੀਤੀ ਨੂੰ ਜਾਰੀ ਰੱਖਣ ਤੇ ਜ਼ੋਰ ਪਾਇਆ ਅਤੇ ਸੰਨ 1812 ਦੇ ਯੁੱਧ ਨੂੰ ਖਤਮ ਕਰਨ ਸਬੰਧੀ ਚਾਲੂ ਹੋਈ ਵਾਰਤਾਲਾਪ ਵਿਚ ਇਸ ਦਾ ਮਹੱਤਵਪੂਰਨ ਹਿੱਸਾ ਸੀ।

ਉੱਨੀ ਸਾਲ ਦੀ ਉਮਰ ਵਿਚ ਨਿਊ ਵਰਡ ਵਿਚ ਪਹੁੰਚਣ ਤੋਂ ਬਾਅਦ ਇਸ ਨੇ ਕਾਰੋਬਾਰ ਅਤੇ ਲੋਕ-ਜੀਵਨ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਪੈਨਸਿਲਵੇਨੀਆ ਵਿਖੇ ਰਹਿੰਦੇ ਹੋਇਆਂ ਇਹ ਇਸ ਇਲਾਕੇ ਦੇ ਫੈਡਰਲਿਸਟਾਂ ਦੇ ਵਿਰੋਧੀਆਂ ਦਾ ਧੁਰਾ ਬਣ ਗਿਆ ਅਤੇ ਸੰਨ 1794 ਦੇ 'ਵਿਸਕੀ ਵਿਦ੍ਰੋਹ' ਨੂੰ ਸੁਲਝਾਉਣ ਕਾਰਨ ਬਹੁਤ ਪ੍ਰਸਿੱਧ ਹੋਇਆ। ਸੰਨ 1795 ਵਿਚ ਇਹ ਪ੍ਰਤੀਨਿਧ ਸਦਨ ਦਾ ਮੈਂਬਰ ਚੁਣਿਆ ਗਿਆ ਅਤੇ ਛੇਤੀ ਹੀ ਸਦਨ ਦੀ ਨਾਮਵਰ ਹਸਤੀ ਬਣ ਗਿਆ। ਸੰਨ 1797-98 ਵਿਚ ਇਸ ਨੇ ਫ਼ਰਾਂਸ ਨਾਲ ਲੜਾਈ ਝਗੜਾ ਵਧਾਉਣ ਵਾਲੇ ਫੈਡਰਲਿਸਟਾਂ ਦੁਆਰਾ ਕੀਤੇ ਜਾਣ ਵਾਲੇ ਖ਼ਰਚਾਂ ਨੂੰ ਘਟਾ ਦਿੱਤਾ। ਸੰਨ 1798 ਵਿਚ 'Alien and Sedition Acts' ਦੇ ਪਾਸ ਹੋਣ ਵੇਲੇ ਇਸ ਦੀ ਪ੍ਰਸਿੱਧੀ ਸਿਖ਼ਰਾਂ ਤੇ ਪਹੁੰਚੀ। ਸੰਨ 1800 ਦੀਆਂ ਚੋਣਾਂ ਵਿਚ ਰਿਪਬਲਿਕਨਾਂ ਦੀ ਜਿੱਤ ਹੋਈ ਅਤੇ ਜੈਫ਼ਰਸਨ ਨੇ ਇਸ ਨੂੰ ਆਪਣੀ ਵਜ਼ਾਰਤ ਵਿਚ ਸ਼ਾਮਲ ਕਰ ਲਿਆ।

ਖਜ਼ਾਨੇ ਦੇ ਸਕੱਤਰ ਦੇ ਤੌਰ ਤੇ ਇਸ ਨੇ ਆਪਣੇ ਪੂਰਵ ਅਧਿਕਾਰੀ ਅਲੈਗਜਾਂਡਰ ਹੈਮਿਲਟਨ ਦੀਆਂ ਨੀਤੀਆਂ ਵਿਚ ਥੋੜ੍ਹੀਆਂ ਜਿਹੀਆਂ ਤਬਦੀਲੀਆਂ ਕੀਤੀਆਂ ਪਰ ਇਸ ਨੇ ਸਰਕਾਰੀ ਪ੍ਰਬੰਧ ਵਿਚ ਸਰਲਤਾ ਲਿਆਉਣ ਅਤੇ ਸਰਕਾਰੀ ਕਰਜ਼ਿਆਂ ਨੂੰ ਖਤਮ ਕਰਨ ਤੇ ਜ਼ੋਰ ਪਾਇਆ। ਇਹ ਵਪਾਰਕ ਝਗੜਿਆਂ ਨੂੰ ਹਰ ਕੀਮਤ ਤੇ ਟਾਲਣ ਦੇ ਪੱਖ ਵਿਚ ਸੀ।

ਸੰਨ 1812 ਵਿਚ ਬਰਤਾਨੀਆ ਨਾਲ ਲੜਾਈ ਸਬੰਧੀ ਹੋਏ ਐਲਾਨ ਨੇ ਇਸ ਦੀਆਂ ਸਾਰੀਆਂ ਯੋਜਨਾਵਾਂ ਨੂੰ ਖਤਮ ਕਰ ਦਿੱਤਾ ਕਿਉਂਕਿ ਇਸ ਦਾ ਇਹ ਪੱਕਾ ਵਿਸ਼ਵਾਸ ਸੀ ਕਿ ਯੁੱਧ ਨਾਲ ਦੇਸ਼ ਵਿਚ ਕਦੇ ਵੀ ਖੁਸ਼ਹਾਲੀ ਅਤੇ ਉੱਨਤੀ ਨਹੀਂ ਹੋ ਸਕਦੀ। ਇਸ ਲਈ ਇਸ ਨੇ ਦੇਸ਼ ਦੇ ਧਨ ਨੂੰ ਸਹੀ ਥਾਂ ਤੇ ਲਗਵਾਇਆ ਅਤੇ ਛੇਤੀ ਤੋਂ ਛੇਤੀ ਸ਼ਾਂਤੀ ਸਥਾਪਿਤ ਕਰਨ ਵਿਚ ਲੱਗ ਪਿਆ। ਇਸ ਦੇ ਯੁੱਧ ਨਾ ਕਰਨ ਦੇ ਵਿਚਾਰ ਨੂੰ ਮਾਨਤਾ ਮਿਲਣ ਉਪਰੰਤ, ਪ੍ਰੈਜ਼ੀਡੈਂਟ ਮੈਡੀਸਨ ਦੀ ਆਗਿਆ ਨਾਲ ਇਸ ਨੇ ਮਈ 1813 ਨੂੰ ਯੂਰਪ ਦਾ ਦੌਰਾ ਕੀਤਾ। ਬਰਤਾਨੀਆ ਨੇ ਰੂਸ ਰਾਹੀਂ ਗੱਲਬਾਤ ਕਰਨ ਤੋਂ ਨਾਂਹ ਕਰ ਕੇ ਸਿੱਧਿਆਂ ਹੀ ਗੱਲਬਾਤ ਕਰਨ ਦੀ ਇੱਛਾ ਪਰਗਟ ਕੀਤੀ। ਅੰਤ ਨੂੰ ਦੋਹਾਂ ਦੇਸ਼ਾਂ ਦੇ ਕਮਿਸ਼ਨਰਾਂ ਦੀ ਅਗਸ਼ਤ 1814 ਨੂੰ ਗੈਂਟ ਵਿਖੇ ਮੀਟਿੰਗ ਹੋਈ। ਇਸ ਨੇ ਸੰਯੁਕਤ ਰਾਜ ਦੇ ਫਲੋਰਿਡਾ ਪ੍ਰਤੀ ਦਾਅਵੇ ਦੀ ਹਮਾਇਤ ਨਾ ਕੀਤੀ ਅਤੇ ਹੋਰਨਾਂ ਨੁਕਤਿਆਂ ਤੇ ਇਹ ਵਫ਼ਦ ਦੇ ਨਾਲ ਡਟਿਆ ਰਿਹਾ। ਅਮਨ ਕਾਇਮ ਕਰਨ ਸਬੰਧੀ 24 ਦਸੰਬਰ ਨੂੰ 'ਗੈਂਟ ਦੀ ਸੰਧੀ' ਤੇ ਹਸਤਾਖਰ ਕੀਤੇ ਗਏ।

ਇਹ ਅਜੇ ਯੂਰਪ ਵਿਚ ਹੀ ਸੀ ਕਿ ਇਸ ਨੂੰ ਫ਼ਰਾਂਸ ਲਈ ਮੰਤਰੀ ਨਿਯੁਕਤ ਕਰ ਦਿੱਤਾ ਅਤੇ ਇਹ ਇਸ ਅਹੁਦੇ ਤੇ 1816 ਤੋਂ 1823 ਈ. ਤੱਕ ਸੇਵਾ ਕਰਦਾ ਰਿਹਾ। ਇਸ ਤੋਂ ਬਾਅਦ ਇਹ ਸੰਯੁਕਤ ਰਾਜ ਵਾਪਸ ਆ ਗਿਆ। ਸੰਨ 1824 ਵਿਚ ਇਸ ਨੂੰ ਉਪ-ਰਾਸ਼ਟਰਪਤੀ ਦੀ ਚੋਣ ਲਈ ਨਾਮਜ਼ਦ ਕੀਤਾ ਗਿਆ ਪਰ ਜਨਮ ਤੋਂ ਬਦੇਸ਼ੀ ਹੋਣ ਕਰਕੇ ਇਸਨੇ ਅਕਤੂਬਰ ਵਿਚ ਇਸ ਚੋਣ ਤੋਂ ਆਪਣਾ ਨਾਂ ਵਾਪਸ ਲੈ ਲਿਆ। ਸੰਨ 1826-27 ਵਿਚ ਬਰਤਾਨੀਆ ਵਿਚ ਥੋੜ੍ਹਾ ਚਿਰ ਮੰਤਰੀ ਰਹਿਣ ਉਪਰੰਤ ਇਹ ਲੋਕ-ਜੀਵਨ ਤੋਂ ਅਲੱਗ ਹੋ ਗਿਆ। ਰੀਟਾਇਰ ਹੋਣ ਤੋਂ ਬਾਅਦ, ਸੰਨ 1832 ਤੋਂ ਸੰਨ 1839 ਤੱਕ ਇਹ ਨਿਊਯਾਰਕ ਵਿਖੇ ਨੈਸ਼ਨਲ (ਮਗਰੋਂ ਗੈਲਾਇਨ) ਬੈਂਕ ਦਾ ਪ੍ਰੈਜ਼ੀਡੈਂਟ ਰਿਹਾ।

ਉੱਤਰੀ ਅਮਰੀਕਾ ਵਿਚ ਇੰਡੀਅਨ ਕਬੀਲਿਆਂ ਦੇ ਵਿਦਿਆਰਥੀ ਦੇ ਤੌਰ ਤੇ ਇਸ ਨੇ ਅਮਰੀਕਨ ਏਥਨੋਲਾਜੀਕਲ ਸੋਸਾਇਟੀ ਆਫ਼ ਨਿਊਯਾਰਕ ਦੀ ਨੀਂਹ ਰੱਖੀ, ਜਿਸ ਕਾਰਨ ਇਸ ਨੂੰ ਅਮਰੀਕੀ ਨਸਲ-ਸ਼ਾਸਤਰ ਦਾ ਪਿਤਾਮਾ ਕਿਹਾ ਜਾਂਦਾ ਹੈ। 12 ਅਗਸਤ, 1849 ਨੂੰ ਇਸ ਦੀ ਨਿਊਯਾਰਕ ਰਾਜ ਵਿਚ ਐਸਟੋਰੀਆ ਵਿਖੇ ਮੌਤ ਹੋ ਗਈ।

ਹ. ਪੁ.— ਐਨ. ਬ੍ਰਿ. ਮਾ. 4 : 389

**ਗੈਲਿਕ ਐਸਿਡ** : ਇਹ ਤੇਜ਼ਾਬ ਕਈ ਪੌਦਿਆਂ ਵਿਚ ਮੁਕਤ ਜਾਂ ਸੰਯੁਕਤ ਰੂਪ ਵਿਚ ਗੈਲੋਟੈਨਿਨ ਦੇ ਤੌਰ ਤੇ ਮਿਲਦਾ ਹੈ। ਇਹ ਟਾਰਾ (ਖਾਣ ਯੋਗ ਪ੍ਰਕੰਦ ਵਾਲੀ ਕਾਈ ਦੀ ਇਕ ਕਿਸਮ) ਵਿਚ ਅਤੇ ਐਲਪੋ ਤੇ ਚੀਨੀ ਮਾਜੂਆਂ ਵਿਚ 40%-60% ਸੰਯੁਕਤ ਗੈਲੋਟੈਨਿਕ ਐਸਿਡ ਦੇ ਰੂਪ ਵਿਚ ਮਿਲਦਾ ਹੈ। ਤੇਜ਼ਾਬਾਂ ਅਤੇ ਖਾਰਾਂ ਨਾਲ ਕਿਰਿਆ ਕਰਾਉਣ ਨਾਲ ਇਨ੍ਹਾਂ ਤੋਂ ਗੈਲਿਕ ਐਸਿਡ ਪ੍ਰਾਪਤ ਕੀਤਾ ਜਾਂਦਾ ਹੈ।

ਗੈਲਿਕ ਐਸਿਡ; 3, 4, 5 ਟ੍ਰਾਈਹਾਈਡ੍ਰਾਕਸੀਬੈਨੱਜ਼ੋਇਕ ਐਸਿਡ ਹੈ ਅਤੇ ਇਸ ਦਾ ਫ਼ਾਰਮੂਲਾ $(HO)_3C_6H_2CO_2H$ ਹੈ। ਜਦੋਂ ਇਸ ਨੂੰ 200°-250° ਤੱਕ ਗਰਮ ਕੀਤਾ ਜਾਂਦਾ ਹੈ ਤਾਂ ਇਹ ਕਾਰਬਨ ਡਾਈਆੱਕਸਾਈਡ ਅਤੇ ਪਾਇਰੋਗੈਲਾੱਲ (ਪਾਇਰੋਗੈਲਿਕ ਐਸਿਡ) ਵਿਚ ਟੁੱਟ ਜਾਂਦਾ ਹੈ। ਲੋਹੇ ਦੇ ਲੂਣਾਂ ਨਾਲ ਕਿਰਿਆ ਕਰਕੇ ਇਕ ਗੂੜ੍ਹਾ ਨੀਲਾ-ਰੰਗ ਬਣਾਉਂਦਾ ਹੈ ਜਿਹੜਾ ਕਿ ਲਿਖਣ ਵਾਲੀ ਸਿਆਹੀ ਦਾ ਆਧਾਰ ਹੈ। ਇਸ ਦੀ ਵਰਤੋਂ ਕਈ ਰੰਗਕ ਅਤੇ ਬਿਸਮਥ ਸਬਗੈਲੇਟ ਬਣਾਉਣ ਲਈ ਵੀ ਕੀਤੀ ਜਾਂਦੀ ਹੈ। ਇਸ ਨੂੰ ਦਵਾਈਆਂ ਵਿਚ ਇਕ ਸਾਧਾਰਨ ਚਮੜੀ ਰੋਗਾਣੂ ਨਾਸ਼ੀ ਦੇ ਤੌਰ ਤੇ ਲਹੂ ਦੀ ਚਾਲ ਨੂੰ ਰੋਕਣ ਲਈ ਵਰਤਿਆ ਜਾਂਦਾ ਹੈ। ਗੈਲਿਕ ਐਸਿਡ ਦੇ ਐਸਟਰ ਖ਼ਾਸ ਕਰਕੇ ਪ੍ਰੋਪਾਈਲ ਗੈਲੇਟ; ਖਾਣ ਵਾਲੇ ਤੇਲਾਂ ਅਤੇ ਚਰਬੀਆਂ ਵਿਚ ਦੁਰਗੰਧ ਰੋਕਣ ਲਈ ਪ੍ਰਸਿੱਧ ਪ੍ਰਤਿਆਕਸੀਕਾਰਕ ਹਨ।

ਹ. ਪੁ.— ਐਨ. ਬ੍ਰਿ. 9 : 1099

**ਗੈਲਿਕਨਵਾਦ** : ਇਸ ਵਾਦ ਨਾਲ ਸਬੰਧਤ ਦੋ ਭਿੰਨ ਭਿੰਨ ਮਤ ਫ਼ਰਾਂਸ ਵਿਚ ਸਤਾਰ੍ਹਵੀਂ ਸਦੀ ਵਿਚ ਪ੍ਰਚੱਲਤ ਸਨ। ਪਹਿਲਾ ਪਾਦਰੀਆਂ ਦੇ ਵਿਰੁੱਧ ਸੀ ਅਤੇ ਇਸ ਨੂੰ ਬਾਦਸ਼ਾਹਾਂ ਅਤੇ ਪਾਰਲੀਮੈਂਟਾਂ ਦਾ ਸਮਰਥਨ ਪ੍ਰਾਪਤ ਸੀ। ਇਸ ਨੂੰ ਸ਼ਾਹੀ ਜਾਂ ਪਾਰਲੀਮਾਨੀ ਗੈਲਿਕਨਵਾਦ ਕਿਹਾ ਜਾਂਦਾ ਹੈ। ਦੂਜੇ ਨੂੰ ਬਿਸ਼ਪਾਂ ਅਤੇ ਪਾਦਰੀਆਂ ਦੀ ਹਮਦਰਦੀ ਹਾਸਲ ਸੀ, ਇਸ ਨੂੰ ਬਿਸ਼ਪੀ ਗੈਲਿਕਨਵਾਦ ਕਿਹਾ ਜਾਂਦਾ ਹੈ। ਸ਼ਾਹੀ ਜਾਂ ਪਾਰਲੀਮਾਨੀ ਗੈਲਿਕਨਵਾਦ ਤਿੰਨ ਤੱਥਾਂ ਉਤੇ ਆਧਾਰਿਤ ਹੈ—1. ਪਾਦਰੀ ਸ਼ਾਸਨ ਅਧਿਕਾਰ-ਖੇਤਰ ਤੱਕ ਹੀ ਸੀਮਿਤ ਹੋਣਾ ਚਾਹੀਦਾ ਹੈ, 2. ਬਾਦਸ਼ਾਹ ਗੈਲਿਕਨ ਚਰਚ ਦਾ ਮੁਖੀ ਹੈ ਅਤੇ 3. ਬਾਦਸ਼ਾਹ ਨੂੰ ਨਾਗਰਿਕਾਂ ਦੀ ਪਾਦਰੀ ਸ਼ਾਸਨ ਤੋਂ ਰੱਖਿਆ ਲਈ ਅਮਲੀ ਵਤੀਰਾ ਧਾਰਨ ਕਰਨਾ ਚਾਹੀਦਾ ਹੈ। ਬਿਸ਼ਪੀ ਗੈਲਿਕਨਵਾਦ ਪੋਪ ਦੇ ਅਧਿਕਾਰਾਂ ਉਤੇ ਦੋ ਰੋਕਾਂ ਲਗਾਉਂਦਾ ਹੈ—1. ਪੋਪ ਨਾ ਹੀ ਰਾਜੇ ਨੂੰ ਬਰਤਰਫ਼ ਕਰ ਸਕਦਾ ਹੈ, ਨਾ ਹੀ ਪਰਜਾ ਨੂੰ ਉਹਦੇ ਹੁਕਮ ਮੰਨਣੋਂ ਰੋਕ ਸਕਦਾ ਹੈ। ਦੂਜੇ ਸ਼ਬਦਾਂ ਵਿਚ ਬਾਦਸ਼ਾਹ ਪੋਪ ਤੋਂ ਸੁਤੰਤਰ ਹੈ; 2. ਅਧਿਆਤਮਿਕ ਗੱਲਾਂ ਵਿਚ ਸਰਵ-ਉੱਚ ਅਧਿਕਾਰ ਜਨਰਲ ਕੌਂਸਲ ਦਾ ਹੈ ਅਤੇ ਪੋਪ ਦਾ ਨਹੀਂ, ਪੋਪ ਨੂੰ ਕੌਂਸਲ ਦੇ ਫ਼ਤਵਿਆਂ ਦੀ ਪਾਲਣਾ ਕਰਨੀ ਚਾਹੀਦੀ ਹੈ।

ਗੈਲਿਕਨਵਾਦ ਦਾ ਵੱਡਾ ਮਸਲਾ ਰਾਜਸੀ ਹੱਕਾਂ ਦਾ ਸੀ।

ਲੁਈ ਚੌਦ੍ਹਵੇਂ ਅਨੁਸਾਰ ਫ਼ਰਾਂਸ ਦੇ ਬਾਦਸ਼ਾਹ ਦਾ ਹੱਕ ਸੀ ਕਿ ਉਹ ਬਿਸ਼ਪਾਂ ਦੀਆਂ ਖ਼ਾਲੀ ਆਸਾਮੀਆਂ ਨੂੰ ਅਧਿਕਾਰ-ਖੇਤਰ ਵਿਚ ਰੱਖੇ ਅਤੇ ਉਨ੍ਹਾਂ ਦੇ ਘੇਰੇ ਵਾਲੇ ਸਾਰੇ ਪ੍ਰਬੰਧ ਕਰੇ। ਉਹ ਇਸ ਅਧਿਕਾਰ ਨੂੰ ਸਾਰੇ ਫ਼ਰਾਂਸ ਵਿਚ ਲਾਗੂ ਕਰਨਾ ਚਾਹੁੰਦਾ ਸੀ ਅਤੇ ਬਹੁਤ ਸਾਰੇ ਬਿਸ਼ਪ ਉਸ ਦੇ ਇਸ ਵਿਚਾਰ ਦਾ ਸਮਰਥਨ ਕਰਦੇ ਸਨ। ਸੰਨ 1682 ਵਿਚ ਹੋਈ ਫ਼ਰਾਂਸ ਦੇ ਪਾਦਰੀਆਂ ਦੀ ਬੈਠਕ ਵਿਚ ਜਿਹੜੀਆਂ ਵਿਸ਼ੇਸ਼ ਮੱਦਾਂ ਪਾਸ ਹੋਈਆਂ ਉਨ੍ਹਾਂ ਅਨੁਸਾਰ ਰਾਜਿਆਂ ਦੇ ਵਿਹਾਰਕ ਮਾਮਲਿਆਂ ਵਿਚ ਪੋਪ ਦਖ਼ਲ ਨਹੀਂ ਦੇ ਸਕਦਾ ਅਤੇ ਜਨਰਲ ਕੌਂਸਲ ਉਹਦੇ ਅਧਿਕਾਰਾਂ ਨੂੰ ਸੀਮਿਤ ਕਰ ਸਕਦੀ ਹੈ।

—ਸੁਰਿੰਦਰ ਸਿੰਘ ਕੋਹਲੀ

**ਗੈਲਿਲੀਓ (ਗਾਲੀਲੇਈਓ)** : ਇਸ ਉੱਘੇ ਗਣਿਤ-ਵੇਤਾ, ਖਗੋਲ ਵਿਗਿਆਨੀ ਅਤੇ ਭੌਤਿਕ ਵਿਗਿਆਨੀ ਦਾ ਜਨਮ 15 ਫ਼ਰਵਰੀ, 1564 ਈ. ਨੂੰ ਪੀਸਾ ਵਿਖੇ ਹੋਇਆ। ਕਈ ਲੋਕੀ ਇਸ ਨੂੰ ਪ੍ਰਯੋਗਕ ਵਿਗਿਆਨ ਦਾ ਜਨਮ ਦਾਤਾ ਵੀ ਮੰਨਦੇ ਹਨ। ਇਸ ਨੇ ਪੀਸਾ ਯੂਨੀਵਰਸਿਟੀ ਤੋਂ ਡਾਕਟਰੀ ਦੀ ਸਿੱਖਿਆ ਹਾਸਲ ਕੀਤੀ ਅਤੇ ਇਕ ਪ੍ਰਾਈਵੇਟ ਅਧਿਆਪਕ ਤੋਂ ਗਣਿਤ ਵਿੱਦਿਆ ਸਿੱਖੀ। ਠੋਸਾਂ ਵਿਚ ਗੁਰੁਤਾ-ਕੇਂਦਰ ਬਾਰੇ ਪੁਸਤਕ ਲਿਖਣ ਮਗਰੋਂ ਇਹ 25 ਸਾਲਾਂ ਦੀ ਉਮਰ ਵਿਚ ਯੂਨੀਵਰਸਿਟੀ ਵਿਖੇ ਗਣਿਤ ਦਾ ਪ੍ਰੋਫ਼ੈਸਰ ਲੱਗ ਗਿਆ ਅਤੇ ਬਾਅਦ ਵਿਚ ਪਾਡੋਵਾ ਯੂਨੀਵਰਸਿਟੀ ਵਿਖੇ ਗਣਿਤ ਦਾ ਪ੍ਰੋਫ਼ੈਸਰ ਬਣਿਆ।

ਕਾਰਪਰੀਕਨ-ਸਿਧਾਂਤ ਦੇ ਹੱਕ ਵਿਚ ਹੋਣ ਕਰਕੇ ਇਸ ਦਾ ਗਿਰਜਾ-ਘਰਾਂ ਦੇ ਪਾਦਰੀਆਂ ਨਾਲ ਝਗੜਾ ਹੋ ਗਿਆ, ਕਿਉਂਕਿ ਇਸ ਦਾ ਮਤ ਸੀ ਕਿ ਸਾਰੇ ਗ੍ਰਹਿ ਸੂਰਜ ਦੁਆਲੇ ਘੁੰਮਦੇ ਹਨ। ਇਸ ਦੇ ਕੰਮ ਦਾ ਇਕ ਮਹੱਤਵਪੂਰਨ ਹਿੱਸਾ ਮਕੈਨਿਕਸ ਨਾਲ ਸਬੰਧਤ ਹੈ ਅਤੇ ਇਹ ਪਹਿਲਾ ਵਿਅਕਤੀ ਸੀ ਜਿਸ ਨੇ ਇਸ ਦਾ ਸੰਸ਼ਲੇਸ਼ਣ ਕਰਨ ਲਈ ਗਣਿਤ ਦੀ ਵਰਤੋਂ ਕੀਤੀ। ਇਸ ਨੇ ਕਲਾਕਾਂ (ਘੰਟਿਆਂ) ਵਿਚ ਪੈਂਡੂਲਮ ਦੀ ਵਰਤੋਂ ਕਰਨ ਦਾ ਸੁਝਾਅ ਦਿੱਤਾ ਅਤੇ ਡਿੱਗ ਰਹੀਆਂ ਵਸਤਾਂ ਲਈ ਇਕ ਸਾਰ ਪ੍ਰਵੇਗ ਦੇ ਨਿਯਮ ਬਾਰੇ ਦੱਸਿਆ। ਗੈਲਿਲੀਓ ਨੇ ਖ਼ਗੋਲੀ-ਖ਼ੁਰਦਬੀਨ ਬਣਾਈ ਜਿਸ ਦੀ ਸਹਾਇਤਾ ਨਾਲ ਇਸ ਨੇ ਚੰਦ ਉਤੇ ਕ੍ਰੇਟਰ ਜਾਂ ਜਵਾਲਾਮੁਖੀ ਸੁਰਜੀ ਧੱਬੇ, ਬੁੱਧ ਗ੍ਰਹਿ ਦੀਆਂ ਸਥਿਤੀਆਂ ਅਤੇ ਬ੍ਰਹਿਸਪਤ ਗ੍ਰਹਿ ਦੇ ਉਪਗ੍ਰਹਿਆਂ ਦੀ ਖੋਜ ਕੀਤੀ। ਇਸ ਨੇ ਇਹ ਵੀ ਸਿੱਧ ਕੀਤਾ ਕਿ ਅਕਾਸ਼-ਗੰਗਾ ਤਾਰਿਆਂ ਦਾ ਹੀ ਸੰਗ੍ਰਹਿ ਹੈ।

8 ਜੂਨ, 1642 ਈ. ਨੂੰ ਅਰਸੈੱਟਰੀ ਵਿਖੇ, ਫ਼ਲੋਰੈਂਸ ਦੇ ਨਜ਼ਦੀਕ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 388

**ਗੈਲੀਅਮ** : ਇਹ ਰਸਾਇਣਿਕ ਤੱਤ ਨੀਲਾ-ਚਿੱਟਾ ਧਾਤਵੀ ਠੋਸ ਹੈ ਜਿਹੜਾ ਕਮਰੇ ਦੇ ਤਾਪਮਾਨ ਨਾਲੋਂ ਥੋੜ੍ਹੇ ਉਪਰ ਤਾਪਮਾਨ ਉੱਤੇ ਤਰਲ ਬਣ ਜਾਂਦਾ ਹੈ। ਇਸ ਦਾ ਚਿੰਨ੍ਹ Ga, ਪ੍ਰਮਾਣਵੀ-ਕ੍ਰਮ-ਅੰਕ 31 ਅਤੇ ਪ੍ਰਮਾਣਵੀ-ਭਾਰ 69.72 ਹੈ।

ਗੈਲੀਅਮ ਦੀ ਖੋਜ ਪੀ. ਈ. ਐੱਲ. ਡਬਾੱਇਸਬੌਡਰੈਨ ਨੇ 1875 ਵਿਚ ਕੀਤੀ। ਇਹ ਅਨੁਮਾਨ ਲਾਇਆ ਗਿਆ ਹੈ ਕਿ ਧਰਤੀ ਦੀ ਪੇਪੜੀ ਦਾ ਲਗਭਗ 0.0015% ਭਾਗ ਗੈਲੀਅਮ ਹੈ। ਇਹ ਕਈ ਕਿਸਮ ਦੇ ਕੋਲਿਆਂ, ਜਿਸਤ, ਐਲੂਮਿਨੀਅਮ, ਲੋਹਾ, ਤਾਂਬਾ, ਜਰਮੇਨੀਅਮ ਤੇ ਕ੍ਰੋਮੀਅਮ ਦੀਆਂ ਕੱਚੀਆਂ-ਧਾਤਾਂ ਦਾ ਇਕ ਅੰਸ਼ ਹੈ। ਜਿਸਤ ਅਤੇ ਐਲੂਮਿਨੀਅਮ ਦੀਆਂ ਕੱਚੀਆਂ ਧਾਤਾਂ ਜਾਂ ਚਿਮਨੀ ਦੀ ਧੂੜ 'ਚੋਂ ਗੈਲੀਅਮ ਨੂੰ ਇਕ ਸਹਿ-ਉਪਜ ਦੇ ਰੂਪ ਵਿਚ ਕੱਢਿਆ ਜਾਂਦਾ ਹੈ। ਜਿਸਤ ਦੀ ਪੁਨਰ-ਪ੍ਰਾਪਤੀ ਦੇ ਇਕ ਪੁਰਾਣੇ ਢੰਗ ਵਿਚ ਭੁੰਨੀ ਹੋਈ ਕੱਚੀ ਧਾਤ ਨੂੰ ਰਿਟਾਰਟਾਂ ਵਿਚ ਗਾਲਿਆ ਜਾਂਦਾ ਹੈ। ਇਸ ਤਰ੍ਹਾਂ ਗੈਲੀਅਮ ਰਿਟਾਰਟ ਵਿਚ ਬਚੇ ਪਦਾਰਥਾਂ ਵਿਚ ਇਕੱਠਾ ਹੋ ਜਾਂਦਾ ਹੈ ਅਤੇ ਜਿਸਤ ਕਸ਼ੀਦ ਹੋ ਜਾਂਦਾ ਹੈ। ਬਚੇ ਹੋਏ ਪਦਾਰਥਾਂ ਵਿਚਲੀਆਂ ਧਾਤਾਂ ਨੂੰ ਕਲੋਰਾਈਟਾਂ ਵਿਚ ਬਦਲ ਕੇ ਵਧੇਰੇ ਵਾਸ਼ਪਸ਼ੀਲ ਗੈਲੀਅਮ ਟ੍ਰਾਈਕਲੋਰਾਈਡ ਨੂੰ ਕਸ਼ੀਦ-ਕਿਰਿਆ ਦੁਆਰਾ ਵੱਖਰਾ ਕਰ ਲਿਆ ਜਾਂਦਾ ਹੈ। ਇਕ ਹੋਰ ਅਜੋਕੇ ਢੰਗ ਵਿਚ ਭੁੰਨੀ ਹੋਈ ਜਿਸਤ ਦੀ ਕੱਚੀ-ਧਾਤ ਨੂੰ ਗੰਧਕ ਦੇ ਤੇਜ਼ਾਬ ਨਾਲ ਘੋਰ ਕੇ ਅਤੇ ਵਾਧੂ ਤੇਜ਼ਾਬ ਦਾ ਉਦਾਸੀਕਰਨ ਕਰਕੇ ਗੈਲੀਅਮ, ਐਲੂਮਿਨੀਅਮ ਅਤੇ ਲੋਹੇ ਵਰਗੀਆਂ ਅਸ਼ੁੱਧੀਆਂ ਦਾ ਤਲਛੱਟ ਪ੍ਰਾਪਤ ਕੀਤਾ ਜਾਂਦਾ ਹੈ। ਇਸ ਤੋਂ ਮਗਰੋਂ ਤਲਛੱਟ ਦੀ ਕਿਰਿਆ ਸੋਡੀਅਮ ਹਾਈਡ੍ਰੱਕਸਾਈਡ ਨਾਲ ਕਰਵਾਉਣ ਨਾਲ ਐਲੂਮਿਨੀਅਮ ਅਤੇ ਗੈਲੀਅਮ ਦੇ ਯੋਗਿਕ ਘੁਲ ਜਾਂਦੇ ਹਨ ਅਤੇ ਤੇਜ਼ਾਬ ਦੁਆਰਾ ਉਦਾਸੀਨਕਰਨ ਕਰਕੇ ਤਲਛੱਟ ਮੁੜ ਪ੍ਰਾਪਤ ਕੀਤਾ ਜਾਂਦਾ ਹੈ। ਤਲਛੱਟ ਨੂੰ ਨਿਰਜਲਿਤ ਕਰਕੇ ਇਸ ਦੀ ਕਿਰਿਆ ਹਾਈਡ੍ਰੋਕਲੋਰਿਕ ਐਸਿਡ ਨਾਲ ਕਰਵਾਈ ਜਾਂਦੀ ਹੈ। ਗਾੜ੍ਹੇ ਤੇਜ਼ਾਬ ਦੇ ਘੋਲ ਵਿਚੋਂ ਈਥਰ ਦੁਆਰਾ ਗੈਲੀਅਮ ਟ੍ਰਾਈਕਲੋਰਾਈਡ ਵੱਖਰਾ ਕਰ ਲਿਆ ਜਾਂਦਾ ਹੈ। ਗੈਲੀਅਮ ਧਾਤ ਪ੍ਰਾਪਤ ਕਰਨ ਲਈ ਗੈਲੀਅਮ ਲੂਣ ਵਾਲੇ ਸੋਡੀਅਮ ਹਾਈਡ੍ਰੱਕਸਾਈਡ ਘੋਲ ਦਾ ਬਿਜਲੀ-ਅਪਘਟਨ ਕੀਤਾ ਜਾਂਦਾ ਹੈ ਅਤੇ ਮਗਰੋਂ ਕ੍ਰਮ-ਵਾਰ ਪਾਣੀ, ਹਾਈਡ੍ਰੋਕਲੋਰਿਕ ਐਸਿਡ ਅਤੇ ਨਾਈਟ੍ਰਿਕ ਐਸਿਡ ਦੁਆਰਾ ਧੋਣ ਨਾਲ ਅਤੇ ਅਤਿਸੀਤਿਤ ਤਰਲ ਦੇ ਰਵੇ ਬਣਾ ਕੇ ਸੋਧਿਆ ਜਾਂਦਾ ਹੈ।

ਗੈਲੀਅਮ, ਬਾੱਕਸਾਈਟ ਦੇ ਖਾਰੇ ਘੋਲਾਂ ਵਿਚੋਂ ਵੀ ਪ੍ਰਾਪਤ ਕੀਤਾ ਜਾਂਦਾ ਹੈ। ਇੰਗਲੈਂਡ ਵਿਚ ਗੈਲੀਅਮ ਵਪਾਰਕ ਤੌਰ ਤੇ ਚਿਮਨੀ ਦੀਆਂ ਧੂੜਾਂ ਵਿਚੋਂ ਪ੍ਰਾਪਤ ਕੀਤਾ ਜਾਂਦਾ ਹੈ। ਇਨ੍ਹਾਂ ਧੂੜਾਂ ਵਿਚ ਲੋਹਾ ਅਤੇ ਜਰਮੇਨੀਅਮ ਵੀ ਹੁੰਦੇ ਹਨ। ਧੂੜ ਨੂੰ ਸੋਡੀਅਮ ਕਾਰਬੋਨੇਟ, ਚੂਨਾ, ਕਾਰਬਨ ਅਤੇ ਤਾਂਬੇ ਦੇ ਆੱਕਸਾਈਡ ਨਾਲ ਗਾਲਿਆ ਜਾਂਦਾ ਹੈ। ਸਲੈਗ ਹੇਠ ਬਣੇ ਜਰਮੇਨੀਅਮ ਅਤੇ ਗੈਲੀਅਮ ਵਾਲੇ ਧਾਤ-ਪੁੰਜ ਦੀ ਫ਼ੈਰਿਕ ਕਲੋਰਾਈਡ ਘੋਲ ਹੇਠ ਕਲੋਰੀਨ ਨਾਲ ਕਿਰਿਆ ਕਰਵਾਉਣ ਉਪਰੰਤ ਜਰਮੇਨੀਅਮ ਟੈਟ੍ਰਾੱਕਲੋਰਾਈਡ ਨੂੰ ਕਸ਼ੀਦਣ ਦੁਆਰਾ ਵੱਖਰਾ ਕਰ ਲਿਆ ਜਾਂਦਾ ਹੈ। ਬਚੇ ਹੋਏ ਤਰਲ ਦੀ ਸੁਧਾਈ ਕਰਕੇ ਈਥਰ ਨਾਲ ਗੈਲੀਅਮ ਕਲੋਰਾਈਡ ਵੱਖਰਾ ਕਰ ਲਿਆ ਜਾਂਦਾ ਹੈ। ਕਸ਼ੀਦਣ ਦੁਆਰਾ ਈਥਰ ਵੱਖਰਾ ਕਰਕੇ ਗੈਲੀਅਮ ਕਲੋਰਾਈਡ ਤੋਂ ਆਮ ਢੰਗ ਵਾਂਗ ਧਾਤ ਪ੍ਰਾਪਤ ਕੀਤੀ ਜਾਂਦੀ ਹੈ।

ਗੁਣ—ਇਸ ਦਾ ਪਿਘਲਾਉ-ਦਰਜਾ 29.78° ਸੈਂ. ਉਬਾਲ ਦਰਜਾ 207° ਸੈਂ., ਕਠੋਰਤਾ 2-3, ਘਣਤਾ 5,907 ਗ੍ਰਾਂ. ਪ੍ਰਤੀ ਘਣ ਸੈਂ. ਮੀ. (20° ਸੈਂ. ਉੱਤੇ) ਵਿਸ਼ਿਸ਼ਟ ਤਾਪ 0.0977 ਕੈਲੋਰੀ ਪ੍ਰਤੀ ਗ੍ਰਾਮ (29° ਤੋਂ 127° ਸੈਂ. ਉਤੇ) ਅਤੇ ਬਾਹਰੀ ਇਲੈੱਕਟ੍ਰਾਨੀ ਤਰਤੀਬ $45^2$, $4p^1$ ਹੁੰਦੀ ਹੈ। ਇਸ ਦੇ ਦੋ ਸਥਾਈ ਸਮਸਥਾਨਕ 69 ਅਤੇ 71 ਪਰਮਾਣਵੀ ਭਾਰ ਵਾਲੇ ਹਨ ਪ੍ਰੰਤੂ ਕਈ ਰੇਡੀਉਐਕਟਿਵ ਸਮਸਥਾਨਕ ਬਣਾਏ ਜਾ ਚੁੱਕੇ ਹਨ। ਇਸ ਦੀ ਬਣਤਰ ਵਿਚ Ga2 ਅਣੂ ਹੁੰਦੇ ਹਨ ਅਤੇ ਇਹ ਪ੍ਰਤਿਚੁੰਬਕੀ ਧਾਤ ਹੈ। ਇਸ ਦੇ ਰਸਾਇਣਿਕ ਗੁਣ ਕਈ ਪੱਖੋਂ ਐਲੂਮਿਨੀਅਮ ਨਾਲ ਮਿਲਦੇ-ਜੁਲਦੇ ਹਨ। ਨਮੀ ਵਾਲੀ ਹਵਾ ਵਿਚ ਆੱਕਸੀਕਰਨ ਹੌਲੀ ਹੁੰਦਾ ਹੈ ਅਤੇ ਸਤ੍ਹਾ ਉੱਤੇ ਆੱਕਸਾਈਡ ਦੀ ਇਕ ਬਾਰੀਕ ਜਿਹੀ ਤਹਿ ਬਣ ਜਾਂਦੀ ਹੈ। ਪਾਣੀ ਨਾਲ 100° ਸੈਂ. ਤੱਕ ਕੋਈ ਕਿਰਿਆਂ ਨਹੀਂ ਕਰਦਾ ਪ੍ਰੰਤੂ ਹਾਈਡ੍ਰੋਕਲੋਰਿਕ ਅਤੇ ਦੂਸਰੇ ਖਣਿਜੀ ਤੇਜ਼ਾਬਾਂ ਨਾਲ ਬਹੁਤ ਹੌਲੀ ਕਿਰਿਆ ਕਰਦਾ ਹੈ। ਧਾਤ ਉੱਤੇ ਆੱਕਸਾਈਡ ਦੀ ਤਹਿ ਜੰਮਣ

ਕਾਰਨ ਕਮਰੇ ਦੇ ਤਾਪਮਾਨ ਉਤੇ ਨਾਈਟ੍ਰਿਕ ਐਸਿਡ ਬਹੁਤ ਹੌਲੀ ਕਿਰਿਆ ਕਰਦਾ ਹੈ ਪ੍ਰੰਤੂ ਗਰਮ ਨਾਈਟ੍ਰਿਕ ਐਸਿਡ ਜਾਂ ਐਕਵਾ ਰੀਜੀਆ ਬੜੀ ਤੇਜ਼ ਕਿਰਿਆ ਕਰਦੇ ਹਨ। ਗੈਲੀਅਮ ਐਂਫੋਟੈਰਿਕ ਹੈ ਅਤੇ ਸੋਡੀਅਮ ਜਾਂ ਪੋਟਾਸ਼ੀਆਂ ਹਾਈਡ੍ਰੌਕਸਾਈਡ ਦੇ ਘੋਲਾਂ ਨਾਲ ਕਿਰਿਆ ਦੁਆਰਾ ਗੈਲੇਟ ਅਤੇ ਹਾਈਡ੍ਰੋਜਨ ਬਣਦੇ ਹਨ। ਹੈਲੋਜਨ ਤੱਤ ਇਸ ਉੱਤੇ ਬਹੁਤ ਤੇਜ਼ ਕਿਰਿਆ ਕਰਦੇ ਹਨ।

**ਗੈਲੀਅਮ ਦੀ ਵਰਤੋਂ**—ਘੱਟ ਵਾਸ਼ਪ ਦਬਾਉ ਅਤੇ ਲੰਬੀ ਤਰਲ-ਰੇਂਜ ਕਾਰਨ, ਸਾਫ਼, ਕੁਆਰਟਜ਼ ਵਿਚ ਬੰਦ ਇਹ ਉੱਚ ਤਾਪਮਾਨ ਥਰਮਾਮੀਟਰ ਵਿਚ ਵਰਤੀ ਜਾਂਦੀ ਹੈ। ਪ੍ਰਕਾਸ਼ੀ ਦਰਪਣਾਂ ਦੇ ਲੇਪਣ ਲਈ, ਬਹੁਤ ਗਰਮ ਯੰਤਰ ਵਿਚ ਤਰਲਸ਼ੀਲ ਦੇ ਤੌਰ ਤੇ ਅਤੇ ਅਲਟ੍ਰਾਵਾਇਲਿਟ ਲੈਂਪਾਂ ਵਿਚ ਪਾਰੇ ਦੀ ਥਾਂ ਇਸ ਦੀ ਵਰਤੋਂ ਦੱਸੀ ਗਈ ਹੈ। ਨਿਊਕਲੀ ਰੀਐਕਟਰਾਂ ਵਿਚ ਇਸ ਨੂੰ ਸੰਭਵ ਤਾਪ-ਵਟਾਂਦਰਾ ਮਾਧਿਅਮ ਵੀ ਮੰਨਿਆ ਗਿਆ ਹੈ। ਇਸ ਦੀ ਟਾਇਟੇਨੀਅਮ, ਲੋਹਾ, ਨਿਕਲ ਅਤੇ ਤਾਂਬੇ ਉਤੇ ਤੇਜ਼ ਕਿਰਿਆ ਕਾਰਨ ਇਸ ਨੂੰ ਪ੍ਰਤਿਰੋਧਕ ਪਦਾਰਥ ਵਿਚ ਬੰਦ ਕਰਨਾ ਚਾਹੀਦਾ ਹੈ। ਰੇਡੀਓਐਕਟਿਵ $Ga^{72}$ ਦੀ ਵਰਤੋਂ ਹੱਡੀ ਦੇ ਕੈਂਸਰ ਦੇ ਅਧਿਐਨ ਲਈ ਕੀਤੀ ਜਾਂਦੀ ਹੈ। ਗੈਲੀਅਮ ਨੂੰ ਮਾਤਰਾਤਮਕ ਤੌਰ ਤੇ ਤੇਜ਼ਾਬ ਦੇ ਘੋਲ ਨਾਲ ਵੱਖਰਾ ਕਰਨ ਲਈ 8 ਹਾਈਡ੍ਰੌਕਸੀਕੁਇਨਲੀਨ ਦੇ ਕਲੋਰੋਫ਼ਾਰਮ ਵਿਚ ਘੋਲ ਦੁਆਰਾ ਨਿਸ਼ਕਰਸ਼ਨ ਕਰਨਾ ਪੈਂਦਾ ਹੈ ਅਤੇ ਕਪੈਕੱਟੋਫੋਟੋਮੀਟਰ ਦੁਆਰਾ ਪਤਾ ਲਾਇਆ ਜਾਂਦਾ ਹੈ। ਇਸ ਦਾ ਪਤਾ ਸਪੈਕੱਟ੍ਰੋਗ੍ਰਾਫ਼ਿਕ ਢੰਗਾਂ ਰਾਹੀਂ ਵੀ ਲਾਇਆ ਜਾਂਦਾ ਹੈ।

**ਗੈਲੀਅਮ ਦੇ ਯੋਗਿਕ**—ਜ਼ਿਆਦਾਤਰ ਯੋਗਿਕਾਂ ਵਿਚ ਗੈਲੀਅਮ ਤਿੰਨ ਸੰਯੋਜਕ ਹੁੰਦਾ ਹੈ ਪ੍ਰੰਤੂ ਕੁਝ ਹੈਲੋਜਨ ਲੂਣ ਦੋ ਸੰਯੋਜਕ ਵੀ ਹਨ। ਸਲਫ਼ਾਈਡ ਅਤੇ ਸੈਲੀਨਾਈਡ ਵਿਚ ਗੈਲੀਅਮ ਇਕ ਸੰਯੋਜਕ ਹੁੰਦਾ ਹੈ। ਹਾਈਡ੍ਰੇਟਿਡ ਫਲੋਰਾਈਡ; ਗੈਲਿਕ ਹਾਈਡ੍ਰੌਕਸਾਈਡ ਅਤੇ ਹਾਈਡ੍ਰੋਫ਼ਲੋਰਿਕ ਐਸਿਡ ਤੋਂ ਬਣਦਾ ਹੈ ਅਤੇ ਜਲ-ਰਹਿਤ ਗੈਲਿਕ ਫ਼ਲੋਰਾਈਡ; ਅਮੋਨੀਅਮ ਫ਼ਲੋਰੋਗੈਲੇਟ ਨੂੰ ਫਲੋਰੀਨ ਦੇ ਪ੍ਰਵਾਹ ਵਿਚ ਗਰਮ ਕਰਨ ਨਾਲ ਬਣਦਾ ਹੈ। ਕਲੋਰਾਈਡ, ਬਰੋਮਾਈਡ ਅਤੇ ਆਇਓਡਾਈਡ ਧਾਤ ਦੀ ਕਿਰਿਆ ਸਬੰਧਤ ਹੈਲੋਜਨ ਤੱਤਾਂ ਨਾਲ ਕਰਵਾ ਕੇ ਤਿਆਰ ਕੀਤੇ ਜਾਂਦੇ ਹਨ। ਮਗਰਲੇ ਤਿੰਨੇ ਗੈਲਿਕ ਹੈਲਾਈਡ ਘੱਟ ਤਾਪਮਾਨ ਉੱਤੇ ਵਾਸ਼ਪਸ਼ੀਲ ਹੋਣ ਕਾਰਨ ਨਿਰਵਾਯੂ ਕਸ਼ੀਦਣ ਦੁਆਰਾ ਸਾਫ਼ ਕੀਤੇ ਜਾਂਦੇ ਹਨ। ਬੈਂਲਜ਼ੋਫੀਨੋਨ ਅਜਿਹੀਆਂ ਹੋਰ ਕਿਰਿਆਵਾਂ ਲਈ ਫਰਾਈਡਲ-ਕਰਾਫਟਸ ਸੰਸ਼ਲੇਸ਼ਣ ਵਿਚ ਐਲੂਮਿਨੀਅਮ ਕਲੋਰਾਈਡ ਨਾਲੋਂ ਗੈਲਿਕ ਕਲੋਰਾਈਡ ਐਸਿਡ ਉਤਪ੍ਰੇਰਕ ਦੇ ਤੌਰ ਤੇ ਵਧੇਰੇ ਪ੍ਰਭਾਵਸ਼ਾਲੀ ਸਾਬਤ ਹੋਇਆ ਹੈ। ਜਲਹੀਨ ਗੈਲਿਕ ਫ਼ਲੋਰਾਈਡ 800° ਸੈਂ. ਤੋਂ ਉਪਰ ਸਬਲਾਈਮ ਹੁੰਦਾ ਹੈ ਅਤੇ ਪਾਣੀ ਵਿਚ ਬਹੁਤ ਘੱਟ ਘੁਲਣਸ਼ੀਲ ਹੈ। ਟ੍ਰਾਈਹੈਲਾਈਡ ਅਣੂ ਇਲੈੱਕਟ੍ਰਾਨ ਯੁਗਮਕ ਗ੍ਰਾਹੀ ਹਨ ਜਿਸ ਕਰਕੇ ਇਨ੍ਹਾਂ ਦੀ ਸ਼੍ਰੇਣੀ-ਵੰਡ ਲੂਇਸ ਐਸਿਡ ਦੇ ਤੌਰ ਤੇ ਕੀਤੀ ਗਈ ਹੈ। ਗੈਲੀਅਮ ਹਾਈਡ੍ਰੌਕਸਾਈਡ ਐਂਫੋਟੈਰਿਕ ਹੈ ਅਤੇ ਗਰਮ ਕਰਨ ਨਾਲ ਆੱਕਸਾਈਡ ਵਿਚ ਅਪਘਟਿਤ ਹੋ ਜਾਂਦਾ ਹੈ। ਗੈਲੀਅਮ ਦੇ ਹੋਰ ਤਿੰਨ ਸੰਯੋਜਕ ਲੂਣ ਸਲਫ਼ੇਟ, ਨਾਈਟ੍ਰੇਟ, ਪਰਕਲੋਰੇਟ, ਸਲਫ਼ਾਈਡ, ਅਤੇ ਨਾਈਟ੍ਰਾਈਡ ਹਨ। ਗੈਲਸ ਕਲੋਰਾਈਡ ਸਭ ਤੋਂ ਪਹਿਲਾਂ ਬਾਇਸਬੌਡਰੈਨ ਨੇ ਤਿਆਰ ਕੀਤਾ। ਜਦੋਂ ਇਸ ਨੂੰ 200° ਸੈਂ. ਉਤੇ ਗਰਮ ਕੀਤਾ ਜਾਂਦਾ ਹੈ ਤਾਂ ਟ੍ਰਾਈਕਲੋਰਾਈਡ ਅਤੇ ਧਾਤ ਬਣਦੇ ਹਨ। ਠੋਸ ਡਾਈਕਲੋਰਾਈਡ ਪ੍ਰਤਿਚੁੰਬਕੀ ਹੋਣ ਕਰਕੇ ਇਹ ਅਨੁਮਾਨ ਲਾਇਆ ਗਿਆ ਹੈ ਕਿ ਬਹੁਲਕਾਂ ਵਿਚ Ga-Ga ਬੰਧਨ ਹੁੰਦੇ ਹਨ। ਫਿਊਜ਼ ਕੀਤਾ ਲੂਣ ਬਿਜਲੀ ਦਾ ਚਾਲਕ ਹੈ, ਬੈਂਨਜ਼ੀਨ ਵਿਚ ਘੁਲਣਸ਼ੀਲ ਹੈ ਪ੍ਰੰਤੂ ਪਾਣੀ ਨਾਲ ਕਿਰਿਆ ਕਰਕੇ ਹਾਈਡ੍ਰੋਜਨ ਉਤਪੰਨ ਕਰਦਾ ਹੈ। ਗੈਲੀਅਮ ਡਾਈਬ੍ਰੋਮਾਈਡ, ਡਾਈਆਇਓਡਾਈਡ ਅਤੇ ਮੀਥਾਈਲ ਹਾਈਡ੍ਰਾਈਡ ਅਤੇ ਮੀਥਾਈਲ ਬੋਰੋਹਾਈਡ੍ਰਾਈਡ ਦਾ ਵੀ ਪਤਾ ਲਗਾ ਹੈ। ਕਾਰਬਨੀ ਗਰੁੱਪਾਂ ਨਾਲ ਮਿਲ ਕੇ ਗੈਲੀਅਮ ਟ੍ਰਾਈਮੀਥਾਈਲ, ਟ੍ਰਾਈਈਥਾਈਲ, ਟ੍ਰਾਈਫੀਨਾਈਲ; ਗੈਲੀਅਮ ਐਸੀਟਾਈਲਐਸੀ-ਟੋਨੇਟ ਅਤੇ ਕਈ ਕੀਲੇਟ੍ਰੀਕ੍ਰਤ ਆਕਸੀ-ਯੋਗਿਕ ਵੀ ਬਣਦੇ ਹਨ।

ਹ. ਪੁ.—ਐਨ. ਬ੍ਰਿ. 9 : 1103

**ਗੈਲੀਅਰਡ** : ਇਹ ਯੂਰਪ ਦਾ 16ਵੀਂ ਸਦੀ ਦਾ ਇਕ ਜੋਸ਼ੀਲਾ ਦਰਬਾਰੀ ਨਾਚ ਸੀ। ਇਸ ਵਿਚ ਪੁਰਸ਼ ਚਾਰ ਵਾਰ ਟੱਪਦੇ ਅਤੇ ਇਕ ਉੱਚੀ ਛਾਲ ਮਾਰਦੇ ਹਨ ਅਤੇ ਇਸ ਤਰ੍ਹਾਂ ਆਪਣੀ ਜੋਟੀਦਾਰ ਨੂੰ ਆਪਣੀ ਬਹਾਦਰੀ ਦਾ ਵਿਖਾਲਾ ਕਰਦੇ ਹਨ। ਸ਼ਾਹੀ ਨਾਚ ਪੈਵਾਨੇ ਤੋਂ ਬਾਅਦ ਕੀਤਾ ਜਾਣ ਵਾਲਾ ਗੈਲੀਅਰਡ 15ਵੀਂ ਸਦੀ ਦੌਰਾਨ ਇਟਲੀ ਵਿਚ ਹੋਂਦ 'ਚ ਆਇਆ। ਲਗਭਗ 1530 ਤੋਂ 1620 ਤੱਕ ਫ਼ਰਾਂਸ, ਸਪੇਨ ਅਤੇ ਇੰਗਲੈਂਡ ਵਿਚ ਇਸ ਦਾ ਬਹੁਤ ਰਿਵਾਜ ਸੀ। ਕਿਹਾ ਜਾਂਦਾ ਹੈ ਮਹਾਰਾਣੀ ਐਲਿਜ਼ਾਬੈਥ ਪਹਿਲੀ ਗੈਲੀਅਰਡ ਨੂੰ ਆਪਣੀ ਸਵੇਰ ਦੀ ਕਸਰਤ ਵਜੋਂ ਕਰਦੀ ਸੀ। ਇਸ ਨਾਚ ਵਿਚ ਜੋੜੇ ਬਾਲ-ਰੂਮ ਵਿਚ ਇਕੱਠੇ ਮਿਲਕੇ ਜਾਂ ਅਲੱਗ ਅਲੱਗ ਨੱਚਦੇ ਹਨ ਅਤੇ ਆਦਮੀ ਔਰਤਾਂ ਤੋਂ ਉਚੀ ਛਾਲ ਮਾਰਦੇ ਹਨ। ਸੰਗੀਤਕਾਰ ਆਮ ਤੌਰ ਤੇ ਪੈਵਾਨੇ ਅਤੇ ਗੈਲੀਅਰਡ ਨੂੰ ਜੋਟੀਆਂ ਵਿਚ ਲਿਖਦੇ ਸਨ।

ਹ. ਪੁ.—ਐਨ. ਬ੍ਰਿ. ਮਾ. 4 :392; ਕੋਲੀ. ਐਨ. 8 : 254

**ਗੈਲੀਕਨ ਸੰਗੀਤ** : ਰੋਮਨ ਕੈਥੋਲਿਕ ਚਰਚ ਨਾਲ ਸਬੰਧਤ ਫ਼ਰਾਂਸ ਦੇ ਗਾਇਕਾਂ ਦਾ ਸੰਗੀਤ ਗੈਲੀਕਨ ਕਹਾਉਂਦਾ ਹੈ। ਫ਼ਰਾਂਸ ਦੇ ਗਿਰਜਾਘਰਾਂ ਵਿਚ ਜੋ ਪ੍ਰਭੂ ਉਸਤਤੀ ਦੇ ਗੀਤ ਗਾਏ ਜਾਂਦੇ ਹਨ, ਉਨ੍ਹਾਂ ਦਾ ਨਾਂ ਗੈਲੀਕਲ ਸੰਗੀਤ ਪ੍ਰਸਿੱਧ ਹੋਇਆ। ਇਹ ਸੰਗੀਤ ਫ਼ਰਾਂਸ ਵਿਚ ਪੰਜਵੀਂ ਸਦੀ ਤੋਂ ਸ਼ੁਰੂ ਹੋਇਆ ਅਤੇ ਲਗਭਗ 400 ਸਾਲਾਂ ਵਿਚ ਪ੍ਰਚੱਲਤ ਰਿਹਾ। ਵਿਦਵਾਨਾਂ ਦਾ ਵਿਚਾਰ ਹੈ ਕਿ ਪੰਜਵੀਂ ਸਦੀ ਦੇ ਅਖ਼ੀਰ ਤੱਕ ਸਾਰੇ ਪੱਛਮੀ ਦੇਸ਼ਾਂ ਦੇ ਚਰਚਾਂ ਵਿਚ ਲਗਭਗ ਇਕੋ ਜਿਹਾ ਸੰਗੀਤ ਪ੍ਰਚੱਲਤ ਸੀ। ਛੇਵੀਂ ਸੱਤਵੀਂ ਸਦੀ ਵਿਚ ਗੈਲੀਕਨ ਸੰਗੀਤ ਦਾ ਵਿਕਾਸ ਹੋਇਆ ਜਦੋਂ ਕਿ ਆਪਣੇ ਮਧੁਰ ਗੀਤਾਂ ਦੇ ਨਾਲ ਨਾਲ ਉਨ੍ਹਾਂ ਨੇ ਪੂਰਬ ਦੇ ਕਈ ਪੂਰਬ ਅਤੇ ਰਸਮ-ਰਿਵਾਜ ਵਿਚ ਸ਼ਾਮਲ ਕਰ ਲਏ। ਗ੍ਰੈਗਰੀ ਸੰਗੀਤ ਨਾਲੋਂ ਇਸ ਦਾ ਇਹ ਫ਼ਰਕ ਸੀ ਕਿ ਇਸ ਵਿਚ ਪੂਰਬੀ ਸੰਗੀਤ ਦੇ ਲੱਛਣ ਸ਼ਾਮਲ ਸਨ। ਪੈਪਿਨ ਤੀਜੇ (751 ਈ.) ਅਤੇ ਮਗਰੋਂ ਉਸ ਦੇ ਪੁੱਤਰ ਸ਼ਾਰਲਮੇਨ ਨੇ ਕੇਵਲ ਰੋਮਨ ਰਸਮਾਂ ਨੂੰ ਹੀ ਜਾਇਜ਼ ਕਰਾਰ ਦਿੱਤਾ ਪਰ ਪਾਦਰੀਆਂ ਨੇ ਇਸ ਦਾ ਵਿਰੋਧ ਕੀਤਾ। ਸਗੋਂ ਗੈਲੀਕਨ ਸੰਗੀਤ ਏਨਾ ਹਰਮਨ ਪਿਆਰਾ ਹੋ ਚੁੱਕਿਆ ਸੀ ਕਿ ਇਸ ਦੇ ਕਈ ਗੀਤ ਰੋਮਨ ਭੰਡਾਰ ਦਾ ਹਿੱਸਾ ਬਣ ਗਏ। ਇਸ ਤਰ੍ਹਾਂ ਨੌਵੀਂ ਸਦੀ ਮਗਰੋਂ ਰੋਮਨ ਚਰਚ ਦਾ ਸੰਗੀਤ ਰੋਮਨ ਅਤੇ ਗੈਲੀਕਨ ਦਾ ਮਿਲਗੋਭਾ ਜਿਹਾ ਬਣ ਗਿਆ ਅਤੇ ਇਸ ਦਾ ਇਹੋ ਰੂਪ ਪ੍ਰਚੱਲਤ ਹੋ ਗਿਆ।

—ਦਰਸ਼ਨ ਸਿੰਘ ਨਰੂਲਾ

**ਗੈਲੀਨਸ, ਪਿਊਬਲੀਅਸ** : ਰੋਮ ਦੇ ਇਸ ਪ੍ਰਸਿੱਧ ਸ਼ਹਿਨਸ਼ਾਹ ਦਾ ਜਨਮ 218 ਈ. ਨੂੰ ਸ਼ਹਿਨਸ਼ਾਹ ਵਾਲੇਰੀਅਨ ਦੇ ਘਰ ਹੋਇਆ। ਇਸ ਨੇ ਆਪਣੇ ਪਿਤਾ ਦੇ ਨਾਲ ਰਲਕੇ 253 ਈ. ਤੋਂ 268 ਈ. ਤੱਕ ਰਾਜ ਕੀਤਾ। 258 ਈ. ਵਿਚ ਈਰਾਨੀਆਂ ਨੇ ਇਸ ਦੇ ਪਿਤਾ ਨੂੰ ਗ੍ਰਿਫ਼ਤਾਰ ਕਰ ਲਿਆ। ਜਦੋਂ ਗੈਲੀਨਸ ਖ਼ੁਦ ਸ਼ਹਿਨਸ਼ਾਹ ਬਣਿਆ ਤਾਂ ਇਸ ਨੇ ਆਪਣੇ ਪਿਤਾ ਨੂੰ ਈਰਾਨੀਆਂ

ਹੱਥੋਂ ਆਜ਼ਾਦ ਕਰਵਾਉਣ ਦਾ ਕੋਈ ਯਤਨ ਨਾ ਕੀਤਾ। ਇਸ ਦੇ ਰਾਜ-ਕਾਲ ਵਿਚ ਅੰਦਰੂਨੀ ਵਿਦ੍ਰੋਹ ਹੁੰਦੇ ਰਹੇ ਅਤੇ ਪੱਛਮ ਵੱਲ ਦੇ (259 ਈ. ਅਤੇ 267 ਈ. ਵਿਚ ਹੋਏ) ਵਿਦ੍ਰੋਹ ਅਸਫ਼ਲ ਰਹੇ। ਸੰਨ 267 ਵਿਚ ਉੱਤਰ ਅਤੇ ਪੂਰਬ ਵੱਲ ਬਦੇਸ਼ੀਆਂ ਨੇ ਹਮਲੇ ਕਰ ਦਿੱਤੇ।

ਪ੍ਰਾਚੀਨ ਰਵਾਇਤ ਨੇ ਇਸ ਤੇ ਬੇਰਹਿਮੀ, ਜ਼ੁਲਮ, ਹਵਸ, ਦੁਰਾਚਾਰ ਅਤੇ ਅਯੋਗਤਾ ਦੇ ਦੋਸ਼ ਲਾ ਕੇ ਇਸ ਦੇ ਆਚਰਣ ਨੂੰ ਬਹੁਤ ਭੰਡਿਆ ਹੈ ਅਤੇ ਫ਼ਿਰਤੂ ਫ਼ੌਜ ਅਤੇ ਰਸਾਲੇ ਦੀ ਸਥਾਪਨਾ ਕਰਨ ਕਾਰਨ ਅਤੇ ਈਸਾਈਆਂ ਨੂੰ ਤੰਗ ਕਰਨ ਵਾਲੀ ਵਾਲੇਰੀਅਨ ਨੀਤੀ ਨੂੰ ਖ਼ਤਮ ਕਰ ਦੇਣ ਕਾਰਨ ਇਸ ਦੀ ਪ੍ਰਸ਼ੰਸਾ ਕੀਤੀ ਹੈ।

ਇਸ ਦੀ ਮੌਤ ਜੁਲਾਈ-ਅਗਸਤ 268 ਈ. ਵਿਚ ਇਟਲੀ ਵਿਚ ਮਿਲੈਨ ਵਿਖੇ ਹੋਈ।

ਹ. ਪੁ.–ਐਨ. ਅਮੇ. 12 : 247

**ਗੈਲੀਪੋਲੀ** : ਇਹ ਯੂਰਪੀ ਤੁਰਕੀ ਦੇ ਕਾਨਾਕਾਲਾ ਗੈਲੀਬੋਲੂ ਡਿਸਟ੍ਰਿਕਟ ਦਾ ਮੁੱਖ ਸ਼ਹਿਰ ਅਤੇ ਪ੍ਰਾਚੀਨ ਬੰਦਰਗਾਹ ਹੈ ਜਿਹੜੀ ਮਾਰਮਾਰਾ ਸਾਗਰ ਦੇ ਪੱਛਮੀ ਦਾਖ਼ਲ-ਦੁਆਰ ਵਾਲੇ ਡਾਰਡੇਨੈੱਲ ਜਲ-ਡਮਰੂ ਦੇ ਉੱਤਰ-ਪੂਰਬੀ ਸਿਰੇ ਤੇ ਸਥਿਤ ਇਕ ਤੰਗ ਪ੍ਰਾਇਦੀਪ ਤੇ ਵਾਕਿਆ ਅਤੇ ਇਸਤੰਬੋਲ ਬੰਦਰਗਾਹ ਤੋਂ ਪੱਛਮ-ਦੱਖਣ ਵੱਲ ਹੈ। ਤੁਰਕੀ ਵਿਚ ਇਸ ਨੂੰ ਗੈਲੀਬੋਲ ਕਿਹਾ ਜਾਂਦਾ ਹੈ। ਇਸ ਦਾ ਪ੍ਰਾਚੀਨ ਨਾਂ ਗੈਲੀਪੌਲਿਸ ਸੀ। ਇਥੋਂ ਦੀ ਬਾਜ਼ਨਤੀਨੀ ਪ੍ਰਾਚੀਨ ਗੜ੍ਹੀ ਇਤਿਹਾਸਕ ਪੱਖੋਂ ਕਾਫ਼ੀ ਮਹੱਤਵਪੂਰਨ ਹੈ। ਸੰਨ 1356 ਦੇ ਕਰੀਬ ਤੁਰਕੀ ਦੀ ਆਟੋਮਨ ਬਾਦਸ਼ਾਹਤ ਨੇ ਇਥੇ ਕਬਜ਼ਾ ਕਰਕੇ ਯੂਰਪ ਵਿਚ ਸਭ ਤੋਂ ਪਹਿਲੀ ਜਿੱਤ ਪ੍ਰਾਪਤ ਕੀਤੀ। ਇਸ ਜਗ੍ਹਾਂ ਦੀ ਯੁੱਧ-ਕਲਾ ਪੱਖੋਂ ਮਜ਼ਬੂਤ ਸਥਿਤੀ ਨੂੰ ਦੇਖ ਕੇ ਉਨ੍ਹਾਂ ਨੇ ਆਪਣਾ ਸਮੁੰਦਰੀ ਫ਼ੌਜੀ ਅੱਡਾ ਸਥਾਪਿਤ ਕੀਤਾ ਅਤੇ ਇਸਤੰਬੋਲ ਦੀ ਸੁਰੱਖਿਆ ਵਿਚ ਹੋਰ ਮਜ਼ਬੂਤੀ ਕੀਤੀ। ਇਸ ਤੋਂ ਬਿਨ੍ਹਾਂ ਆਟੋਮਨ ਬਾਦਸ਼ਾਹਤ ਅਧੀਨ ਬਲਕਾਨ ਦੇ ਰੁਮੇਲੀਆ ਤੇ ਅਨਾਤੋਲੀਆ ਵਿਚਕਾਰ ਢੋਅ-ਢੁਆਈ ਦੇ ਰਸਤੇ ਉਪਰ ਵੀ ਮਹੱਤਵਪੂਰਨ ਸੰਚਾਰ ਸਟੇਸ਼ਨ ਸੀ।

ਪਹਿਲੀ ਵੱਡੀ ਜੰਗ ਸਮੇਂ ਡਾਰਡੇਨੈਲ ਦੀ ਮੁਹਿੰਮ ਦੌਰਾਨ ਬਾਹਰਲੀਆਂ ਫ਼ੌਜਾਂ ਨੂੰ ਨਾ ਕਾਮਯਾਬ ਕਰਨ ਲਈ ਤੁਰਕੀਆਂ ਵੱਲੋਂ ਰੋਕਣ ਲਈ ਗੈਲੀਪੋਲੀ ਦੇ ਸਥਾਨ ਨੂੰ ਹੀ ਚੁਣਿਆ ਗਿਆ ਪਰ ਇਸ ਸਮੇਂ ਗੈਲੀਪੋਲੀ ਸ਼ਹਿਰ ਦਾ ਬਹੁਤਾ ਹਿੱਸਾ ਤਬਾਹ ਹੋ ਗਿਆ ਸੀ। ਬਾਰਬਾਰ ਕੁਮਕ ਭੇਜਣ ਦੇ ਬਾਵਜੂਦ ਵੀ ਜਦੋਂ ਦੁਸ਼ਮਣ ਦੀ ਆਪਣੇ ਉਦੇਸ਼ ਵਿਚ ਪੂਰਤੀ ਨਾ ਹੋਈ ਤਾਂ ਅੰਤ 9 ਜਨਵਰੀ 1916 ਨੂੰ ਉਹ ਸਮੁੰਦਰੀ ਸਾਹਿਲ ਨੂੰ ਛੱਡ ਗਏ।

ਇਥੇ ਛੇਵੀਂ ਸਦੀ ਦੇ ਰੋਮਨ ਬਾਦਸ਼ਾਹ ਦਾ ਇਕ ਅਸਲਾਖ਼ਾਨਾ, ਚੌਧਵੀਂ ਸਦੀ ਦੇ ਆਟੋਮਨ ਸੁਲਤਾਨ ਦਾ ਚੌਕੋਣ ਕਿਲਾ ਅਤੇ ਥਰੇਸ਼ੀਅਨ ਰਾਜਿਆਂ ਦੇ ਟਿੱਲਿਆਂ ਦੇ ਰੂਪ ਵਿਚ ਬਣਾਏ ਹੋਏ ਮਕਬਰੇ ਇਸ ਸਥਾਨ ਦੇ ਇਤਿਹਾਸ ਦੀ ਸਾਖੀ ਅਜੇ ਵੀ ਭਰਦੇ ਦਿਖਾਈ ਦਿੰਦੇ ਹਨ।

ਅਜੋਕਾ ਗੈਲੀਪੋਲੀ ਸ਼ਹਿਰ ਸਿਰਫ਼ ਮੱਛੀ ਫੜਨ ਦੇ ਕੇਂਦਰ ਦੇ ਤੌਰ ਤੇ ਹੀ ਮਸ਼ਹੂਰ ਹੈ। ਇਥੇ ਸਾਰਡੀਨ ਮੱਛੀ ਦੀ ਡੱਬਾਬੰਦੀ ਦਾ ਉਦਯੋਗ ਵਿਕਸਿਤ ਹੈ। ਇਸਤੰਬੋਲ ਤੱਕ ਇਥੋਂ ਸੜਕ ਰਾਹੀਂ ਅਤੇ ਸਟੀਮਰਾਂ ਰਾਹੀਂ ਆਵਾਜਾਈ ਹੁੰਦੀ ਹੈ।

ਆਬਾਦੀ—14,721 (1980)

40° 24' ਉ. ਵਿਥ. ; 26° 40' ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 4 : 394; ਐਨ. ਅਮੇ. 12 : 252

**ਗੈਲੀਲੀ ਝੀਲ** : ਇਹ ਉੱਤਰੀ ਫ਼ਲਸਤੀਨ ਜਾਂ ਇਜ਼ਰਾਈਲ ਅਤੇ ਜਾਰਡਨ ਦੀ ਇਕ ਝੀਲ ਹੈ ਤੇ ਇਸ ਨੂੰ ਕਈ ਨਾਵਾਂ ਨਾਲ ਜਾਣਿਆ ਜਾਂਦਾ ਹੈ। ਬਾਈਬਲ ਵਿਚ ਇਸ ਦਾ ਹਵਾਲਾ ਕਿਨਏਰੇੱਥ ਨਾਲ ਆਉਂਦਾ ਹੈ। ਇਸ ਨੂੰ ਗੈਨੇਸਾਰੇਟ ਅਤੇ ਟਾਈਬੀਰਿਐਸ ਵੀ ਕਿਹਾ ਜਾਂਦਾ ਹੈ। ਸਿਤਾਰ ਵਰਗੀ ਸ਼ਕਲ ਦੀ ਇਸ ਝੀਲ ਦੀ ਲੰਬਾਈ 200 ਕਿ. ਮੀ. ਚੌੜਾਈ 12.8 ਕਿ. ਮੀ. ਹੈ। ਇਹ ਸਮੁੰਦਰੀ ਤਲ ਤੋਂ ਔਸਤਨ 212 ਮੀ. ਨੀਵੀਂ ਅਤੇ 45.7 ਮੀ. ਡੂੰਘੀ ਹੈ। ਇਸ ਦੀ ਹੋਂਦ ਬਾਰੇ ਅਨੁਮਾਨ ਹੈ ਕਿ ਜ਼ਮੀਨਦੋਜ਼ ਕਿਰਿਆਵਾਂ ਕਰਕੇ ਭੂਮੀ ਦੇ ਕੁਝ ਭਾਗ ਹੇਠਾਂ ਧਸ ਗਏ ਅਤੇ ਜਾਰਡਨ ਦਰਿਆ ਦੇ ਚੌੜਾਈ ਦੇ ਰੁਖ਼ ਵੱਲ ਵਧਣ ਕਰਕੇ ਕੁਝ ਦਰਿਆਈ ਪਾਣੀ ਝੀਲ ਦੇ ਰੂਪ ਵਿਚ ਵੱਡੀ ਦਰਾੜ ਵਿਚ ਇਕੱਠਾ ਹੋ ਗਿਆ। ਇਸ ਵਿਚ ਕੁਝ ਪਾਣੀ ਜਾਰਡਨ ਦਰਿਆ ਰਾਹੀਂ, ਕੁਝ ਭੂਮੀ ਵਿਚੋਂ ਅਤੇ ਕੁਝ ਵਰਖਾ ਰਾਹੀਂ ਆਉਂਦਾ ਹੈ। ਇਸ ਦਾ ਪਾਣੀ ਬੜਾ ਸਾਫ਼-ਸੁਥਰਾ, ਮਿੱਠਾ ਅਤੇ ਸੁਆਦੀ ਹੈ। ਜਾਰਡਨ ਦਰਿਆ ਉੱਤਰ ਵੱਲੋਂ ਹੀ ਇਸ ਵਿਚ ਡਿਗਦਾ ਹੈ ਅਤੇ ਕੁੱਲ ਪਾਣੀ ਦਾ 74% ਇਸੇ ਦਰਿਆ ਰਾਹੀਂ ਆਉਂਦਾ ਹੈ। ਫਰਵਰੀ ਮਹੀਨੇ ਵਿਚ ਇਸ ਦਾ ਤਾਪਮਾਨ 12.50 ਸੈਂ. ਮੀ. ਤੋਂ 150° ਸੈ. ਮੀ. ਤੱਕ ਰਹਿੰਦਾ ਹੈ। ਅਗਸਤ ਮਹੀਨੇ ਵਿਚ ਇਸਦਾ ਤਾਪਮਾਨ 30° ਸੈਂ. ਮੀ. ਹੁੰਦਾ ਹੈ। ਦਸੰਬਰ ਅਤੇ ਫ਼ਰਵਰੀ ਦੇ ਮਹੀਨਿਆਂ ਵਿਚ ਉਪਰਲਾ ਪਾਣੀ ਹੇਠਲੇ ਪਾਣੀ ਨਾਲ ਮਿਲਦਾ ਰਹਿੰਦਾ ਹੈ। ਦਰਿਆ ਦਾ ਖਾਰਾ ਪਾਣੀ ਭਲ ਤੱਕ ਹੇਠਾਂ ਪਹੁੰਚਦਾ ਹੈ। ਪਾਣੀ ਦੀ ਹਲਚਲ ਕਰਕੇ ਪਾਣੀ ਦਾ ਤਾਪਮਾਨ ਗਰਮੀਆਂ ਵਿਚ ਨਾ ਤਾਂ ਬਹੁਤ ਵਧਦਾ ਹੈ ਅਤੇ ਨਾ ਹੀ ਸਰਦੀਆਂ ਵਿਚ ਬਹੁਤ ਘਟਦਾ ਹੈ।



**ਗੈਲੀਲੀ ਝੀਲ ਦੇ ਆਸ ਪਾਸ ਟਾਈਬੀਰੀਐਸ ਵਿਖੇ ਚਰਦੀਆਂ ਭੇਡਾਂ ਦਾ ਦ੍ਰਿਸ਼**

ਝੀਲ ਦੇ ਲਾਗੇ ਦੇ ਖੇਤਰਾਂ ਵਿਚ ਉੱਤਰ ਅਤੇ ਪੂਰਬ ਵੱਲ ਪਥਰੀਲੀ ਭੂਮੀ ਅਤੇ ਪੱਛਮੀ ਕੰਢੇ ਢਾਲਵੇਂ ਹਨ। ਝੀਲ ਦੇ ਲਾਗਲੇ ਖੇਤਰਾਂ ਉਤੇ ਗਰਮ ਰੁੱਤੇ ਹੀ ਬਨਸਪਤੀ ਵੇਖਣ ਨੂੰ ਮਿਲਦੀ ਹੈ। ਝੀਲ ਦੇ ਨੇੜੇ ਦੇ ਖੇਤਰਾਂ ਦਾ ਜਲਵਾਯੂ ਮੁਅਤਦਿਲ ਹੈ। ਟਾਈਬੀਰਿਐਸ ਵਿਖੇ ਜਨਵਰੀ ਦਾ ਤਾਪਮਾਨ 7.4 ਸੈ. ਅਤੇ ਵਰਖਾ ਸਰਦੀਆਂ ਵਿਚ ਹੁੰਦੀ ਹੈ ਗਰਮੀਆਂ ਦਾ ਮੌਸਮ ਗਰਮ ਅਤੇ ਖੁਸ਼ਕ ਹੁੰਦਾ ਹੈ ਕਿਉਂਕਿ ਵਰਖਾ ਕੇਵਲ ਸਰਦੀਆਂ ਵਿਚ ਹੁੰਦੀ ਹੈ। ਟਾਈਬੀਰਿਐਸ ਵਿਚ ਗਰਮੀ ਤਾਪਮਾਨ 30.8 ਸੈਂ. ਹੁੰਦਾ ਹੈ। ਤੱਟ ਦੇ ਨੇੜੇ ਦੇ ਮੈਦਾਨਾਂ ਵਿਚ ਸਿੰਜਾਈ ਨਾਲ ਕੇਲੇ, ਸਬਜ਼ੀਆਂ, ਅਮਰੂਦ ਅਤੇ ਕਈ ਹੋਰ ਫ਼ਸਲਾਂ ਪੈਦਾ ਹੁੰਦੀਆਂ ਹਨ। ਝੀਲ ਦੇ ਪਾਣੀ ਵਿਚੋਂ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ। ਝੀਲ ਦੇ ਲਾਗੇ ਕਈ ਸ਼ਹਿਰ ਵੀ ਵੱਸੇ ਹੋਏ

ਹਨ। ਪ੍ਰਾਚੀਨ ਸ਼ਹਿਰਾਂ ਵਿਚੋਂ ਕੇਵਲ ਟਾਈਬੀਰਿਐਸ ਹੀ ਬਚਿਆ ਹੈ, ਬਾਕੀ ਸ਼ਹਿਰਾਂ ਦੇ ਕੇਵਲ ਖੰਡਰ ਹੀ ਦਿਖਾਈ ਦਿੰਦੇ ਹਨ।

ਹ. ਪੁ.–ਐਨ. ਐਮ. 12 : 237; ਐਨ. ਬ੍ਰਿ. 9 : 1086

**ਗੈਲੋਵੇ, ਜੋਜ਼ਫ** : ਇਸ ਪ੍ਰਸਿੱਧ ਅਮਰੀਕਨ ਬਸਤੀਵਾਦੀ ਅਟਾਰਨੀ ਅਤੇ ਵਿਧਾਇਕ ਦਾ ਜਨਮ ਲਗਭਗ ਸੰਨ 1731 ਵਿਚ ਮੇਰੀਲੈਂਡ ਰਾਜ ਵਿੱਚ ਵੈਸਟ ਰਿਵਰ ਵਿਖੇ ਹੋਇਆ। ਸੰਨ 1775 ਤੋਂ 1783 ਦੇ ਅਮਰੀਕੀ ਇਨਕਲਾਬ ਸਮੇਂ ਇਹ ਬਰਤਾਨੀਆ ਦਾ ਬਹੁਤ ਵਫ਼ਾਦਾਰ ਰਿਹਾ ਅਤੇ ਸੰਨ 1774 ਵਿਚ ਇਸ ਨੇ ਇਨ੍ਹਾਂ ਦੇ ਝਗੜਿਆਂ ਨੂੰ ਸ਼ਾਂਤਮਈ ਢੰਗ ਨਾਲ ਸੁਲਝਾਉਣ ਲਈ ਬਹੁਤ ਉਪਰਾਲੇ ਕੀਤੇ।

ਸੰਨ 1747 ਵਿਚ ਇਹ ਫ਼ਿਲਾਡੈਲਫ਼ੀਆ ਵਿਖੇ ਵਕਾਲਤ ਕਰਨ ਲੱਗ ਪਿਆ। ਵੀਹ ਸਾਲਾਂ ਦੀ ਉਮਰ ਤੋਂ ਪਹਿਲਾਂ ਹੀ ਇਸ ਨੇ ਪੈਨਸਿਲਵੇਨੀਆ ਦੀ ਸੁਪਰੀਮ ਕੋਰਟ ਵਿਚ ਕਈ ਮੁਕੱਦਮੇ ਲੜੇ ਅਤੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ। ਸੰਨ 1756 ਵਿਚ ਇਹ ਪ੍ਰਾਂਤਿਕ ਅਸੈਂਬਲੀ ਲਈ ਚੁਣਿਆ ਗਿਆ ਅਤੇ ਸੰਨ 1766 ਤੋਂ 1775 ਤੱਕ ਸਪੀਕਰ ਰਿਹਾ। ਇਸ ਦੀ ਬਰਤਾਨੀਆ ਅਤੇ ਬਸਤੀਆਂ ਵਿਚਕਾਰ ਤਜ਼ਵੀਜੀ ਯੂਨੀਅਨ ਦੀ ਪਲਾਨ ਵਿਚ ਇਕ ਪ੍ਰੈਜ਼ੀਡੈਂਟ ਜਨਰਲ ਬਣਾਉਣ ਦਾ ਉਪਬੰਧ ਕੀਤਾ ਗਿਆ ਜਿਸ ਨੂੰ ਬਾਦਸ਼ਾਹ ਅਤੇ ਬਸਤੀਵਾਦੀ ਵਿਧਾਨ-ਮੰਡਲ ਦੁਆਰਾ ਚੁਣਿਆ ਜਾਣਾ ਸੀ। ਇਸ ਬਸਤੀਵਾਦੀ ਵਿਧਾਨ-ਮੰਡਲ ਨੂੰ ਗ੍ਰੈਂਡ ਕੌਂਸਲ ਕਿਹਾ ਜਾਣਾ ਸੀ ਅਤੇ ਇਸ ਦੇ ਅਧਿਕਾਰ ਅਤੇ ਕਰਤੁਵ ਹਾਊਸ ਆਫ਼ ਕਾਮਨਜ਼ ਨਾਲ ਮਿਲਦੇ-ਜੁਲਦੇ ਹੀ ਹੋਣੇ ਸਨ।

ਇਕ ਦਿਨ ਦੀ ਬਹਿਸ ਤੋਂ ਬਾਅਦ ਕੇਵਲ ਇਕ ਵੋਟ ਨਾਲ ਹੀ ਇਸ ਪਲਾਨ ਨੂੰ ਕਾਨਟੀਨੈਂਟਲ ਕਾਂਗਰਸ ਨੇ ਰੱਦ ਕਰ ਦਿੱਤਾ। ਅਮਰੀਕੀ ਬਸਤੀਆਂ ਅਤੇ ਬਰਤਾਨੀਆ ਦੇ ਆਪਸੀ ਮਤਭੇਦਾਂ ਨੂੰ ਖ਼ਤਮ ਕਰਨ ਲਈ ਇਸ ਨੇ ਬਗ਼ਾਵਤ ਦਾ ਤਰੀਕਾ ਅਪਨਾਉਣ ਦੀ ਥਾਂ ਤੇ ਸਾਰੇ ਸਾਮਰਾਜ ਲਈ ਇਕ ਲਿਖਤੀ ਸੰਵਿਧਾਨ ਅਪਨਾਉਣ ਦਾ ਸਮਰਥਨ ਕੀਤਾ ਪਰ ਦੇਸ਼-ਭਗਤਾਂ ਨੇ ਇਸ ਦਾ ਡਟ ਕੇ ਵਿਰੋਧ ਕੀਤਾ।

ਇਨਕਲਾਬ ਨੂੰ ਅਨੁਚਿਤ ਅਤੇ ਅਨਿਆਂ-ਪੂਰਣ ਮੰਨਦੇ ਹੋਏ ਇਹ ਫ਼ਿਲਾਡੈਲਫ਼ੀਆ ਛੱਡ ਕੇ ਜਨਰਲ ਸਰ ਵਿਲੀਅਮ ਰੋਅ ਦੀ ਬਰਤਾਨਵੀ ਫ਼ੌਜ ਵਿਚ ਭਰਤੀ ਹੋ ਗਿਆ। ਬਰਤਾਨਵੀ ਰਾਜ ਦੇ ਦੌਰਾਨ ਇਹ ਸਿਵਲ ਸ਼ਾਸਕ ਦੇ ਤੌਰ ਤੇ ਸ਼ਹਿਰ ਵਾਪਿਸ ਆ ਗਿਆ ਪਰ ਸੰਨ 1778 ਵਿਚ ਕਾਨਟੀਨੈਂਟਲ ਸਰਕਾਰ ਦੇ ਮੁੜ ਦਖ਼ਲ ਦੇਣ ਤੇ ਇਹ ਇੰਗਲੈਂਡ ਭੱਜ ਗਿਆ ਅਤੇ ਆਪਣੀ ਮੌਤ ਤੱਕ ਉਥੇ ਹੀ ਰਿਹਾ।

29 ਅਗਸਤ, 1803 ਨੂੰ ਹਾਰਟਫਰਡਸ਼ਿਰ ਕਾਊਂਟੀ ਵਿਚ ਵਾੱਟਫਰਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 4 : 396

**ਗੋ** : ਇਹ ਦੋ ਖਿਡਾਰੀਆਂ ਵਿਚਕਾਰ ਜਾਂਚ-ਭਰਪੂਰ ਪੈਂਤਰੇਬਾਜ਼ੀ ਦੀ ਇਕ ਖੇਡ ਹੈ, ਜਿਹੜੀ ਜਾਪਾਨ ਵਿਚ ਬੋਰਡ ਉਤੇ ਖੇਡੀਆਂ ਜਾਣ ਵਾਲੀਆਂ ਖੇਡਾਂ ਵਿਚੋਂ ਸ਼ਾਇਦ ਸਭ ਤੋਂ ਵੱਧ ਪ੍ਰਚੱਲਤ ਹੈ। ਇਸ ਦਾ ਆਰੰਭ ਚੀਨ ਵਿਚ ਵਾਈ ਸ਼ੀ ਦੇ ਤੌਰ ਤੇ ਹੋਇਆ। ਚੀਨ ਦੇ ਇਕ ਪੁਰਾਤਨ ਕੋਸ਼ ਅਨੁਸਾਰ ਇਸ ਖੇਡ ਦਾ ਬਾਨੀ 'ਵੂ ਸ਼ੈਨ' ਹੈ ਪਰ ਹੋਰ ਕਈ ਹਵਾਲਿਆਂ ਅਨੁਸਾਰ ਇਸ ਦਾ ਮੋਢੀ ਸ਼ਹਿਨਸ਼ਾਹ ਗੀਓ (Gio) ਨੂੰ ਮੰਨਿਆ ਗਿਆ ਹੈ ਜਿਸ ਨੇ 2356 ਈ. ਪੂ. ਇਸ ਨੂੰ ਸ਼ੁਰੂ ਕੀਤਾ। ਯਾਨ ਅਤੇ ਸ਼ਨ ਦਾ ਨਾਂ ਵੀ 'ਗੋ' ਦੇ ਮੋਢੀਆਂ ਵਿਚ ਆਉਂਦਾ ਹੈ।

ਜਾਪਾਨ ਵਿਚ ਇਹ ਖੇਡ ਕਿਬੀ ਡੇਇਨ ਦੁਆਰਾ 735 ਈ. ਵਿਚ ਪ੍ਰਚੱਲਤ ਕੀਤੀ ਗਈ। 'ਗੋ' ਐਸੋਸੀਏਸ਼ਨ ਦੀ ਸਥਾਪਨਾ ਸਭ ਤੋਂ ਪਹਿਲੇ ਨੈਸ਼ਨਲ ਚੈਂਪੀਅਨ ਹਾਨ-ਇਨਬੋ ਸਾਨਸਾ ਨੇ ਰੱਖੀ। ਇਸ ਖੇਡ ਦਾ ਸਭ ਤੋਂ ਪਹਿਲਾ ਰਿਕਾਰਡ 1253 ਵਿਚ ਸਥਾਪਿਤ ਹੋਇਆ।

'ਗੋ' ਲੱਕੜ ਦੇ ਇਕ ਚੌਰਸ ਬੋਰਡ ਦੇ ਉਪਰ ਖੇਡੀ ਜਾਂਦੀ ਹੈ। ਇਸ ਉਪਰ 19 ਲੰਬ ਰੇਖਾਵਾਂ ਅਤੇ 19 ਹੀ ਲੇਟਵੀਆਂ ਰੇਖਾਵਾਂ ਇਕ ਦੂਜੇ ਨੂੰ ਕੱਟਦੀਆਂ ਹੋਈਆਂ ਖਾਨੇ ਬਣਾਉਂਦੀਆਂ ਹਨ। ਖੇਡਣ ਵਾਸਤੇ ਇਸ ਵਿਚ 181 ਕਾਲੇ ਅਤੇ 180 ਸਫ਼ੈਦ ਪੱਥਰ ਦੇ ਗੋਲ ਅਤੇ ਚਪਟੇ ਗੀਟੇ ਰੱਖੇ ਜਾਂਦੇ ਹਨ ਜਿਨਾਂ ਨੂੰ 'ਗੋ ਇਸ਼ੀ' ਕਹਿੰਦੇ ਹਨ।

ਹਰ ਇਕ ਖਿਡਾਰੀ ਆਪਣੀ ਵਾਰੀ ਸਿਰ ਇਕ ਗੀਟਾ ਰੇਖਾਵਾਂ ਦੇ ਕਾਟ-ਬਿੰਦੂ ਉਪਰ ਰੱਖਦਾ ਹੈ, ਜਿਹੜਾ ਉਸ ਦੇ ਖੇਡ-ਖੇਤਰ ਦਾ ਇਕ ਯੂਨਿਟ ਬਣਾਉਂਦਾ ਹੈ। ਕੋਈ ਇਕ ਗੀਟਾ ਜਾਂ ਇਕ ਤੋਂ ਵੱਧ ਗੀਟੇ ਜੇਕਰ ਆਲੇ-ਦੁਆਲਿਓਂ ਵਿਰੋਧੀ ਗੀਟਿਆਂ ਦੇ ਘੇਰੇ ਵਿਚ ਆ ਜਾਣ ਅਤੇ ਉਨ੍ਹਾਂ ਦੇ ਨਾਲ ਲਗਦਾ ਕੋਈ ਵੀ ਬਿੰਦੂ ਖਾਲੀ ਨਾ ਰਹੇ, ਤਾਂ ਘੇਰੇ ਵਿਚ ਆਏ ਗੀਟੇ ਫੜੇ ਸਮਝੇ ਜਾਂਦੇ ਹਨ। ਜਿਹੜਾ ਖਿਡਾਰੀ ਆਪਣੇ ਗੀਟਿਆਂ ਦੀ ਵਲਗਣ ਜਾਂ ਹੱਦਬੰਦੀ ਨਾਲ ਆਪਣੇ ਪ੍ਰਤਿਵਿਰੋਧੀ ਨਾਲੋਂ ਵੱਧ ਖੇਤਰ ਮੱਲ ਲੈਂਦਾ ਹੈ ਉਸ ਨੂੰ ਜੇਤੂ ਕਰਾਰ ਦਿੱਤਾ ਜਾਂਦਾ ਹੈ। 'ਗੋ' ਦੇ ਖਿਡਾਰੀਆਂ ਵਿਚ ਪੈਂਤਰੇਬਾਜ਼ੀ, ਵਿਉਂਤਬੰਦੀ ਅਤੇ ਸਹਿਜ ਆਦਿ ਦੇ ਗੁਣ ਹੋਣੇ ਜ਼ਰੂਰੀ ਹਨ ਪਰ ਇੰਨਾ ਕੁਝ ਹੋਣ ਦੇ ਬਾਵਜੂਦ ਵੀ ਇਹ ਖੇਡ ਏਨੀ ਸੁਖਾਲੀ ਹੈ ਕਿ ਬੱਚੇ ਵੀ ਸੌਖੀ ਤਰ੍ਹਾਂ ਸਿੱਖ ਸਕਦੇ ਹਨ। ਅਪੰਗਤਾ ਦੇ ਵਿਸ਼ੇਸ਼ ਨਿਯਮਾਂ ਅਨੁਸਾਰ ਬਿਖਮ ਨਿਪੁੰਨਤਾ ਵਾਲੇ ਖਿਡਾਰੀ ਵੀ ਇਕੱਠੇ ਖੇਡ ਸਕਦੇ ਹਨ। ਜਾਪਾਨ ਦੀ 1924 ਵਿਚ ਸਥਾਪਿਤ ਹੋਈ 'ਗੋ ਐਸੋਸੀਏਸ਼ਨ' ਖਿਡਾਰੀਆਂ ਦੀ ਟੂਰਨਾਮੈਂਟ ਅਤੇ ਨਿਯਮਾਂ ਦੀ ਪੂਰੀ ਪੂਰੀ ਨਿਗਰਾਨੀ ਕਰਦੀ ਹੈ। 19ਵੀਂ ਸਦੀ ਤੋਂ ਅੰਗਰੇਜ਼ੀ ਵਿਚ ਇਸ ਖੇਡ ਲਈ 'ਗੋਬੈਂਗ' ਸ਼ਬਦ ਵਰਤਿਆ ਜਾਣ ਲੱਗਾ।

ਹ. ਪੁ.–ਐਨ. ਬ੍ਰਿ. 10 : 507

**ਗੋਆ** : ਅਰਬ ਸਾਗਰ ਦੇ ਪੂਰਬੀ ਤੱਟ ਤੇ ਵਾਕਿਆ ਭਾਰਤ ਦਾ ਇਕ ਨਵਾਂ ਬਣਿਆ ਰਾਜ ਹੈ। 30 ਮਈ, ਸੰਨ 1987 ਨੂੰ ਗੋਆ, ਦਮਨ ਅਤੇ ਦਿਓ ਦੇ ਸੰਘੀ ਖੇਤਰ ਦੇ ਗੋਆ ਵਾਲੇ ਹਿੱਸੇ ਨੂੰ ਰਾਜ ਦਾ ਦਰਜਾ ਦੇ ਦਿੱਤਾ ਗਿਆ ਹੈ। ਰਾਜ ਦਾ ਇਕੋ ਇਕ ਜ਼ਿਲ੍ਹਾ ਵੀ ਗੋਆ ਹੀ ਹੈ ਅਤੇ ਉਹੀ ਰਾਜ ਹੈ । ਇਹ ਭਾਰਤ ਦੇ ਪੱਛਮੀ ਤੱਟ ਤੇ ਬੰਬਈ ਤੋਂ 400 ਕਿ. ਮੀ. (250 ਮੀਲ) ਦੀ ਦੂਰੀ ਤੇ ਵਾਕਿਆ ਹੈ। ਜ਼ਿਲ੍ਹੇ ਤੇ ਰਾਜ ਦੋਹਾਂ ਦਾ ਸਦਰ-ਮੁਕਾਮ ਪੰਜਿਮ ਹੈ (ਜਿਸ ਨੂੰ ਅੱਜਕਲ੍ਹ ਪਣਜੀ ਕਹਿੰਦੇ ਹਨ) ਗੋਆ ਦੇ ਪੱਛਮ ਵੱਲ ਅਰਬ ਸਾਗਰ; ਪੂਰਬ, ਉੱਤਰ ਅਤੇ ਦੱਖਣ ਵੱਲ ਕਰਨਾਟਕ ਅਤੇ ਮਹਾਰਾਸ਼ਟਰ ਦੇ ਰਾਜ ਹਨ। ਪੱਛਮੀ ਘਾਟ ਅਤੇ ਅਰਬ ਸਾਗਰ ਵਿਚਕਾਰ ਧਰਤੀ ਦਾ ਇਹ ਛੋਟਾ ਜਿਹਾ ਟੁਕੜਾ ਆਪਣੇ ਚਿੱਟੇ ਗੁੰਬਦੀ ਗਿਰਜਿਆਂ, ਸੁਨਹਿਰੀ ਬੀਚਾਂ ਅਤੇ ਰੰਗ-ਬਰੰਗੇ ਜਿਹੇ ਲੋਕਾਂ ਕਰਕੇ ਦੁਨੀਆਭਰ ਵਿਚ ਮਸ਼ਹੂਰ ਹੈ। ਰਾਜ ਦਾ ਕੁੱਲ ਖੇਤਰਫਲ 3701 ਵ. ਕਿ. ਮੀ. (1429 ਵ. ਮੀਲ) ਅਤੇ ਆਬਾਦੀ 1,168,622 (1991) ਹੈ। ਇਹ ਮੁੱਖ ਤੌਰ ਤੇ ਤਿੰਨ ਕੁਦਰਤੀ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਪਹਿਲਾ ਹਿੱਸਾ ਇਕ ਦੀਪ ਦੇ ਰੂਪ ਵਿਚ ਹੈ ਜੋ ਮਾਡੋਵ੍ਹੀ ਅਤੇ ਜੁਆਰੀ ਦਰਿਆਵਾਂ ਤੇ ਇਨ੍ਹਾਂ ਦੀਆਂ ਸਹਾਇਕ ਨਦੀਆਂ ਅਤੇ ਵਿਚਕਾਰਲਾ ਖੇਤਰ ਹੈ। ਦੂਜਾ ਹਿੱਸਾ ਇਸ ਦੇ ਨਾਲ ਲਗਦਾ ਇਕ ਤੰਗ ਅੰਤਰਦੇਸ਼ੀ ਤੱਟੀ ਮੈਦਾਨ ਹੈ ਤੇ ਤੀਜਾ ਹਿੱਸਾ ਪਹਾੜੀ ਹੈ ਜੋ ਪੱਛਮੀ ਘਾਟ ਤੇ ਜਾ ਕੇ

ਖ਼ਤਮ ਹੋ ਜਾਂਦਾ ਹੈ। ਇਸ ਦੇ ਤੱਟ ਦੇ ਨਾਲ ਨਾਲ ਕਈ ਬੀਚਾਂ ਵੀ ਬਣੀਆਂ ਹੋਈਆਂ ਹਨ ਜੋ ਭਾਰਤ ਦੀਆਂ ਬਿਹਤਰੀਨ ਬੀਚਾਂ ਵਿਚੋਂ ਹਨ।

ਇਥੋਂ ਦਾ ਜਲਵਾਯੂ ਤਪਤਖੰਡੀ ਹੈ। ਸਾਲਾਨਾ ਔਸਤ ਤਾਪਮਾਨ 26° ਸੈਂ. ਦੇ ਲਗਭਗ ਰਹਿੰਦਾ ਹੈ ਤੇ ਗਰਮੀਆਂ ਵਿਚ ਦੱਖਣ-ਪੱਛਮੀ ਮਾਨਸੂਨ ਸਮੇਂ ਵਰਖਾ ਹੁੰਦੀ ਹੈ ਜਿਸ ਦੀ ਔਸਤ 200 ਤੋਂ 500 ਸੈਂ. ਮੀ. ਵਿਚਕਾਰ ਹੁੰਦੀ ਹੈ।

ਗੋਆ ਮੁੱਖ ਤੌਰ ਤੇ ਖੇਤੀ-ਪ੍ਰਧਾਨ ਰਾਜ ਹੈ। ਚੌਲ ਇਥੋਂ ਦੀ ਮੁੱਖ ਫ਼ਸਲ ਹੈ ਇਸ ਤੋਂ ਇਲਾਵਾ ਨਾਰੀਅਲ, ਅੰਬ, ਕਾਜੂ ਅਤੇ ਸਬਜ਼ੀਆਂ ਦੀ ਪੈਦਾਵਾਰ ਵੀ ਹੁੰਦੀ ਹੈ। ਸਮੁੰਦਰ ਦੇ ਨਜ਼ਦੀਕ ਹੋਣ ਕਰਕੇ ਮੱਛੀ ਫੜਨ ਦਾ ਧੰਦਾ ਵੀ ਕਾਫ਼ੀ ਪ੍ਰਚੱਲਤ ਹੈ। ਮੱਛੀ ਤਾਜ਼ੀ ਅਤੇ ਸੁੱਕੀ ਦੋਵੇਂ ਹਾਲਤਾਂ ਵਿਚ ਵੇਚੀ ਜਾਂਦੀ ਹੈ। ਖਣਿਜ ਪਦਾਰਥਾਂ ਵਿਚੋਂ ਲੋਹਾ ਅਤੇ ਮੈਂਗਨੀਜ਼ ਮੁੱਖ ਹਨ। ਲੋਹੇ ਅਤੇ ਮੈਂਗਨੀਜ਼ ਨੂੰ ਸਾਫ਼ ਕਰਨ ਦੇ ਕਾਰਖ਼ਾਨੇ ਵੀ ਹਨ। ਇਥੋਂ ਭਾਰੀ ਗਿਣਤੀ ਵਿਚ ਲੋਹਾ ਬਾਹਰ ਭੇਜਿਆ ਜਾਂਦਾ ਹੈ। ਉਦਯੋਗਾਂ ਵਿਚ ਇਥੇ ਛੋਟੇ ਪੈਮਾਨੇ ਤੇ ਕੇਵਲ ਸੂਤੀ ਕੱਪੜਾ ਬਣਾਉਣ ਦੇ ਅਤੇ ਖੰਡ ਸਾਫ਼ ਕਰਨ ਦੇ ਕਾਰਖ਼ਾਨੇ ਹੀ ਹਨ।

ਦਰਿਆਈ ਕਿਸ਼ਤੀਆਂ ਅਤੇ ਮਾਲ-ਬੇੜੀਆਂ ਇਥੋਂ ਦੇ ਆਵਾਜਾਈ ਦੇ ਮੁੱਖ ਸਾਧਨ ਹਨ। ਬਾਕੀ ਭਾਰਤ ਨਾਲ ਵਪਾਰ ਤੱਟੀ-ਜਹਾਜ਼ਰਾਨੀ, ਸੜਕਾਂ ਅਤੇ ਛੋਟੀ-ਪਟੜੀ ਦੀਆਂ ਰੇਲਾਂ ਰਾਹੀਂ ਹੁੰਦਾ ਹੈ। ਇਥੋਂ ਦੇ ਜੁਆਰੀ ਦਰਿਆ ਦੀ ਐਸਚੁਰੀ ਤੇ ਮਾਰਮਾਗਾਉਂ ਬੜੀ ਪੁਰਾਣੀ ਤੇ ਕੁਦਰਤੀ ਬੰਦਰਗਾਹ ਹੈ ਜੋ ਬੰਬਈ ਤੋਂ ਕੋਚੀਨ ਤੱਕ ਡੂੰਘੇ ਪਾਣੀ ਦੀ ਇਕੋ ਇਕ ਬੰਦਰਗਾਹ ਹੈ।

ਗੋਆ ਦਾ ਇਤਿਹਾਸ ਬਹੁਤ ਪੁਰਾਣਾ ਹੈ। ਇਥੋਂ ਤੱਕ ਕਿ ਭਾਰਤ ਦੀਆਂ ਪੌਰਾਣਿਕ ਕਥਾਵਾਂ ਵਿਚ ਵੀ ਗੋਆ ਦਾ ਜ਼ਿਕਰ ਆਉਂਦਾ ਹੈ। ਮਹਾਂਭਾਰਤ ਵਿਚ ਇਸ ਨੂੰ ਗੋਮਾਂਤਕ ਨਾਂ ਨਾਲ ਦੱਸਿਆ ਹੈ। ਸੰਨ 1327 ਤੱਕ ਇਹ ਹਿੰਦੂ ਸ਼ਾਹੀ-ਘਰਾਣਿਆਂ ਦੇ ਅਧੀਨ ਸੀ ਇਸ ਤੋਂ ਬਾਅਦ ਇਹ ਮੁਗ਼ਲਾਂ ਅਧੀਨ ਰਿਹਾ ਅੰਤ ਵਿਚ ਸੰਨ 1510 ਵਿਚ ਇਸ ਉਤੇ ਪੁਰਤਗੇਜ਼ੀਆਂ ਦਾ ਕਬਜ਼ਾ ਹੋ ਗਿਆ ਤੇ ਇਸ ਦੌਰਾਨ ਇਥੇ ਈਸਾਈ ਮਿਸ਼ਨਰੀ ਅਤੇ ਫ਼ਰਾਂਸੀਸੀ ਵੀ ਬਰਾਬਰ ਆਉਂਦੇ ਰਹੇ। ਸੰਨ 1961 ਤੱਕ ਇਹ ਪੁਰਤਗੇਜ਼ੀਆਂ ਦੇ ਕਬਜ਼ੇ ਵਿਚ ਹੀ ਰਿਹਾ ਪਰ ਭਾਰਤ ਦੇ ਲਗਾਤਾਰ ਸੰਘਰਸ਼ ਕਰਦੇ ਰਹਿਣ ਤੋਂ ਬਾਅਦ ਸੰਨ 1962 ਤੋਂ ਇਹ ਭਾਰਤ ਦਾ ਹਿੱਸਾ ਹੈ।

ਲਗਭਗ 450 ਸਾਲਾਂ ਤੀਕ ਇਸ ਉੱਤੇ ਪੁਰਤਗੇਜ਼ੀਆਂ ਦਾ ਅਧਿਕਾਰ ਰਹਿਣ ਕਰਕੇ ਇਥੋਂ ਦੇ ਸਥਾਨਕ ਲੋਕਾਂ ਤੇ ਉਨ੍ਹਾਂ ਦਾ ਪ੍ਰਭਾਵ ਦਿਖਾਈ ਦਿੰਦਾ ਹੈ, ਇਸੇ ਲਈ ਸੰਸਕ੍ਰਿਤੀ ਦੇ ਪੱਖੋਂ ਗੋਆ ਦੇ ਲੋਕ ਹੋਰ ਭਾਰਤੀ ਲੋਕਾਂ ਨਾਲੋਂ ਨਵੇਕਲੇ ਵਿਖਾਈ ਦਿੰਦੇ ਹਨ। ਇਨ੍ਹਾਂ ਦੀ ਭਾਸ਼ਾ ਵੀ ਜਿਸ ਨੂੰ ਕੋਨਕਨੀ (Konkani) ਕਹਿੰਦੇ ਹਨ, ਬਾਕੀ ਰਾਜਾਂ ਦੀਆਂ ਬਹੁਤੀਆਂ ਭਾਸ਼ਾਵਾਂ ਨਾਲੋਂ ਵੱਖਰੀ ਹੈ। ਇਨ੍ਹਾਂ ਲੋਕਾਂ ਨੂੰ ਆਪਣੀ ਸੰਸਕ੍ਰਿਤੀ ਤੇ ਬਹੁਤ ਮਾਣ ਹੈ ਤੇ ਇਹ ਲੋਕ ਬਾਕੀ ਲੋਕਾਂ ਨਾਲ ਬਹੁਤਾ ਮਿਲਣਾ-ਜੁਲਣਾ ਪਸੰਦ ਨਹੀਂ ਕਰਦੇ। ਇਨ੍ਹਾਂ ਵਿਚੋਂ 40 ਪ੍ਰਤੀਸ਼ਤ ਲੋਕ ਈਸਾਈ ਤੇ ਬਾਕੀਆਂ ਵਿਚੋਂ ਬਹੁਤੇ ਹਿੰਦੂ ਹਨ। ਮਿਹਨਤੀ ਹੋਣ ਕਰਕੇ ਇਥੋਂ ਦਾ ਜੀਵਨ-ਪੱਧਰ ਵੀ ਕਾਫ਼ੀ ਚੰਗਾ ਹੈ। ਇਹ ਲੋਕ ਸਾਲ ਵਿਚ ਈਸਾਈਆਂ ਨਾਲ ਸਬੰਧਤ ਤਿੰਨ ਤਿਉਹਾਰ ਬੜੀ ਧੂਮ-ਧਾਮ ਨਾਲ ਮਨਾਉਂਦੇ ਹਨ। ਇਥੇ ਕਈ ਪੁਰਾਣੀਆਂ ਇਮਾਰਤਾਂ ਹਨ ਜਿਨ੍ਹਾਂ ਵਿਚੋਂ ਪੁਰਾਣੇ ਪੁਰਤਗੇਜ਼ੀ ਅਤੇ ਅੰਗਰੇਜ਼ੀ ਸਭਿਅਤਾ ਦੇ ਪ੍ਰਭਾਵ ਦੇਖੇ ਜਾ ਸਕਦੇ ਹਨ। ਇਨ੍ਹਾਂ ਵਿਚੋਂ ਬਾਸ੍ਲੀਕ ਬਾਮਯਸੂ ਦਾ (Basilica Bom Jasú) ਗਿਰਜਾ ਜਿਸ ਵਿਚ ਸੋਲ੍ਹਵੀਂ ਸਦੀ ਦੇ ਯਸੂਨੀ ਮਿਸ਼ਨਰੀ ਸੇਂਟ ਜ਼ੇਵੀਅਰ ਦੀ ਮੱਮੀ (ਮਸਾਲੇ ਲਾ ਕੇ ਰੱਖੀ ਸੁਰੱਖਿਅਤ ਲਾਸ਼) ਪਈ ਹੈ, ਸੇਂਟ ਕੈਥਰੀਨ ਦਾ ਕੈਥੀਡ੍ਰਲ ਆਦਿ ਹੋਰ ਬਹੁਤ ਸਾਰੀਆਂ ਇਮਾਰਤਾਂ ਹਨ ਜੋ ਉਨ੍ਹਾਂ ਵਿਚ ਰੱਖੇ ਬੁੱਤਾਂ ਅਤੇ ਤਸਵੀਰਾਂ ਲਈ ਮਸ਼ਹੂਰ ਹਨ। ਪੰਜਿਮ ਵਿਖੇ ਸਮੁੰਦਰ ਦੇ ਤੱਟ ਤੇ ਲੱਗਿਆ ਵਾਸਕੋਡੀਗਾਮਾ ਦਾ ਬੁੱਤ ਪੁਰਤਗੇਜ਼ੀਆਂ ਦੀ ਭਾਰਤੀ ਤੱਟ ਤੇ ਪਹੁੰਚਣ ਦੀ ਯਾਦ ਅੱਜ ਵੀ ਤਾਜ਼ਾ ਕਰਵਾਉਂਦਾ ਹੈ।



ਸੇਂਟ ਕੈਥਰੀਨ ਗਿਰਜਾ

ਗੋਆ ਦਾ ਪੁਰਾਣਾ ਸ਼ਹਿਰ ਪਲੇਗ ਦੀ ਬੀਮਾਰੀ ਕਾਰਨ ਤਬਾਹ ਹੋ ਗਿਆ ਸੀ। ਜਿਸ ਦੀ ਥਾਂ ਤੇ ਮਾਂਡਵੀ ਦਰਿਆ ਦੇ ਕੰਢੇ ਪਣਜੀ ਨਾਮੀ ਨਵਾਂ ਸ਼ਹਿਰ ਵਸਾਇਆ ਗਿਆ ਹੈ। ਇਸ ਤੋਂ ਇਲਾਵਾ, ਮਾਰਮਾਗਾਓਂ, ਵਾਸਕੋਡੀ ਗਾਮਾ ਅਤੇ ਮਰਗਾਓਂ ਇਥੋਂ ਦੇ ਹੋਰ ਮੁੱਖ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. ਮਾ. 5 : 316; ਐਨ. ਅਮੈ. 12 : 827

**ਗੋਆਇਸ, ਡਾਮਾਇਓ ਡੀ** : ਇਹ ਪੁਰਤਗੇਜ਼ੀ ਮਾਨਵਵਾਦੀਆਂ ਵਿਚੋਂ ਇਕ ਪ੍ਰਸਿੱਧ ਵਿਅਕਤੀ ਸੀ ਜੋ 2 ਫ਼ਰਵਰੀ, 1502 ਨੂੰ ਐਲੰਕਰ ਵਿਖੇ ਪੈਦਾ ਹੋਇਆ। ਬਾਦਸ਼ਾਹ ਜਾਨ ਤੀਜੇ ਦੇ ਸਮੇਂ ਇਸ ਨੂੰ ਰਾਜਨੀਤਿਕ ਤੇ ਵਪਾਰਕ ਮਿਸ਼ਨਾਂ ਤੇ ਲਗਾਇਆ ਗਿਆ ਤੇ ਇਸ ਨੇ ਯੂਰਪ ਵਿਚ ਖ਼ੂਬ ਯਾਤਰਾ ਕੀਤੀ। ਇਹ ਕਈ ਵਿਦਵਾਨਾਂ ਦਾ ਮਿੱਤਰ ਸੀ। ਜਦੋਂ 1542 ਵਿਚ ਫ਼ਰਾਂਸ ਨੇ ਸ਼ਹਿਰ ਨੂੰ ਘੇਰਾ ਪਾਇਆ ਤੇ ਇਸ ਨੂੰ ਬੰਦੀ ਬਣਾ ਕੇ 9



ਡਾਮਾਇਓ ਡੀ ਗੋਆਇਸ

ਮਹੀਨੇ ਫ਼ਰਾਂਸ ਵਿਚ ਰੱਖਿਆ। ਸੰਨ 1545 ਵਿਚ ਇਹ ਪੁਰਤਗਾਲ ਵਾਪਸ ਆ ਗਿਆ ਅਤੇ 1548 ਵਿਚ ਇਸ ਨੂੰ ਦਸਤਾਵੇਜ਼ਖ਼ਾਨੇ ਦਾ ਇੰਚਾਰਜ ਅਤੇ ਸ਼ਾਹੀ ਇਤਿਹਾਸਕਾਰ ਨਿਯੁਕਤ ਕੀਤਾ ਗਿਆ। ਸੰਨ 1558 ਵਿਚ ਇਸ ਨੂੰ ਬਾਦਸ਼ਾਹ ਮੈਨੂਐਨ ਦੇ ਕਾਲ ਦਾ ਇਤਿਹਾਸ ਲਿਖਣ ਲਈ ਕਿਹਾ ਗਿਆ ਜਿਸ ਦਾ ਪਹਿਲਾ ਭਾਗ 1566 ਵਿਚ ਛਪਿਆ। ਇਹ ਪੁਰਤਗੇਜ਼ੀ ਤੇ ਲਾਤੀਨੀ ਦੋਹਾਂ ਭਾਸ਼ਾਵਾਂ ਵਿਚ ਹੀ ਬਹੁਤ ਕਮਾਲ ਦਾ ਲਿਖਦਾ ਸੀ। ਇਹ ਇਕ ਬਹੁਤ ਹੀ ਸਾਊ ਸਭਿਅਕ ਅਤੇ ਸੂਝਵਾਨ ਮਨੁੱਖ ਸੀ। ਇਸ ਦੀ ਮੌਤ 30 ਜਨਵਰੀ, 1574 ਨੂੰ ਹੋਈ।

ਹ. ਪੁ.—ਐਨ. ਬ੍ਰਿ. 10 : 533

**ਗੋਆਇਡੋਨਿਕ ਪੀਅਰ ਗਾਬਰੀਐਲੀ** : ਇਹ ਇਟਲੀ ਦਾ ਭਾਸ਼ਾ-ਵਿਗਿਆਨੀ ਸੀ ਜਿਸ ਦੀ ਮੁੱਖ ਦਿਲਚਸਪੀ ਪੁਰਾਣੀ ਲਾਤੀਨੀ ਤੇ ਇੰਡੋ-ਯੂਰਪੀ ਭਾਸ਼ਾਵਾਂ ਵਿਚ ਸੀ। ਇਸ ਦਾ ਜਨਮ 30 ਜੁਲਾਈ, 1868 ਨੂੰ ਵੋਲੋਸਕਾ ਵਿਖੇ ਹੋਇਆ। ਇਸ ਨੇ ਪੀਸਾ ਯੂਨੀਵਰਸਿਟੀ ਤੋਂ ਡਾਕਟਰੇਟ ਕੀਤੀ ਅਤੇ 1899 ਤੋਂ 1906 ਤੱਕ ਉਥੇ ਹੀ ਪ੍ਰੋਫ਼ੈਸਰ ਰਿਹਾ। ਫਿਰ ਇਸ ਦੀ ਬਦਲੀ ਬੋਲੋਨਯਾ ਯੂਨੀਵਰਸਿਟੀ ਵਿਖੇ ਕਰ ਦਿੱਤੀ ਗਈ। ਜਿਥੇ ਇਹ ਰਿਟਾਇਰ ਹੋਣ ਤੱਕ ਰਿਹਾ। 1910 ਤੋਂ 1926 ਤੱਕ ਇਹ 'AGI (Archivio glottologico italiano)' ਦਾ ਸੰਪਾਦਕ ਤੇ 1926 ਤੋਂ 1953 ਤੱਕ ਸਹਿ-ਸੰਪਾਦਕ ਰਿਹਾ। ਇਸ ਰਸਾਲੇ ਵਿਚ ਇਸ ਨੇ ਆਪਣੇ ਬੇਸ਼ੁਮਾਰ ਨਿਬੰਧ ਛਪਵਾਏ।

ਇਕ ਨਵੰਬਰ, 1953 ਨੂੰ ਬੋਲੋਨਯਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 533

**ਗੋਆਸ** : ਇਹ ਬ੍ਰਾਜ਼ੀਲ (ਦੱ. ਅਮਰੀਕਾ) ਦਾ ਇਕ ਅੰਦਰੂਨੀ ਰਾਜ ਹੈ। ਸੰਨ 1956 ਵਿਚ 'ਫ਼ੈਡਰਲ ਡਿਸਟ੍ਰਿਕਟ' ਅਤੇ ਦੇਸ਼ ਦੀ ਰਾਜਧਾਨੀ ਇਥੋਂ ਦੀ ਬ੍ਰਜ਼ੀਲੀਆ ਸ਼ਹਿਰ ਨੂੰ ਬਣਾਉਣ ਲਈ ਇਸ ਰਾਜ ਨੂੰ ਚੁਣਿਆ ਗਿਆ ਸੀ। ਅੱਜਕੱਲ੍ਹ ਗੋਆਸ ਦੀ ਰਾਜਧਾਨੀ 'ਗੋਵਾਨਯਾ' ਹੈ। ਇਸ ਦਾ ਕੁੱਲ ਰਕਬਾ 340,166 ਵ. ਕਿ. ਮੀ. ਹੈ ਅਤੇ ਆਬਾਦੀ 4,024,547 (1991) ਹੈ। ਰਾਜ ਦੇ ਮੁੱਖ ਸ਼ਹਿਰ ਬ੍ਰਾਜ਼ੀਲੀਆ ਤੋਂ ਇਲਾਵਾ ਗੋਵਾਨਯਾ, ਆਨਾਪੋਲਿਸ, ਈਪਾਮੇਰੀ ਅਤੇ ਕਾਵਾਲੀਓ ਹਨ। ਗੋਆਸ ਪੂਰੇ ਦਾ ਪੂਰਾ ਬ੍ਰਾਜ਼ੀਲ ਦੇ ਉੱਚ-ਪਠਾਰੀ ਖੇਤਰ ਵਿਚ ਵਾਕਿਆ ਹੈ। ਇਸ ਉੱਚ-ਪਠਾਰੀ ਖੇਤਰ ਨੂੰ 'ਪਲੈਨੇਲਟੋ ਸੈਂਟਰਲ' ਵੀ ਕਹਿੰਦੇ ਹਨ। ਪਠਾਰ ਦਾ ਬਹੁਤਾ ਹਿੱਸਾ ਦੱਖਣੀ ਗੋਆਸ ਵਿਚ ਆਉਂਦਾ ਹੈ ਤੇ ਇਸ ਦੀ ਉਚਾਈ 833 ਮੀਟਰ ਤੋਂ ਲੈ ਕੇ 1000 ਮੀਟਰ ਤੱਕ ਜਾਂਦੀ ਹੈ। ਇਹ ਪਠਾਰ ਰਾਜ ਦੇ ਤਿੰਨ ਦਰਿਆਵਾਂ ਦੇ ਵਹਿਣ-ਮਾਰਗਾਂ ਵਿਚਕਾਰ ਇਕ ਜਲ-ਵਿਭਾਜਨ ਬਣਾਉਂਦਾ ਹੈ। ਦੱਖਣੀ ਗੋਆਸ ਦਾ ਜਲ-ਨਿਕਾਸ ਪਾਰਾਨਾ ਦੀ ਸਹਾਇਕ ਨਦੀ ਪਾਰਾਨਾਇਬਾ ਨਾਲ ਪੂਰਬੀ ਖੇਤਰ ਦਾ ਸਾਨ ਫ਼ਰਾਂਸਿਸਕੋ ਅਤੇ ਉੱਤਰੀ ਦਾ ਟੌਕੈਂਟਿਨਸ ਅਤੇ ਆਰਾਗਵਾਯਾ ਨਦੀਆਂ ਨਾਲ ਹੁੰਦਾ ਹੈ।

ਗੋਆਸ ਵਿਚ ਦੋ ਹੀ ਮੌਸਮ ਹੁੰਦੇ ਹਨ—ਅਕਤੂਬਰ ਤੋਂ ਮਾਰਚ ਤੱਕ ਦਾ ਬਰਸਾਤੀ ਮੌਸਮ ਤੇ ਅਪਰੈਲ ਤੋਂ ਸਤੰਬਰ ਤੱਕ ਦਾ ਖੁਸ਼ਕ ਮੌਸਮ। ਸਾਰਾ ਸਾਲ ਤਾਪਮਾਨ ਲਗਭਗ ਇਕੋ ਜਿਹਾ ਹੀ ਰਹਿੰਦਾ ਹੈ ਅਤੇ ਵੱਧ ਤੋਂ ਵੱਧ ਤਾਪਮਾਨ ਵਾਦੀਆਂ ਵਿਚ ਪਾਇਆ ਜਾਂਦਾ ਹੈ। ਪਰਬਤਾਂ ਦੀਆਂ ਢਲਾਣਾਂ ਤਪਤ-ਖੰਡੀ ਬਰਸਾਤੀ ਬਨਸਪਤੀ ਨਾਲ ਢਕੀਆਂ ਹੋਈਆਂ ਹਨ। ਰਾਜ ਦਾ ਦੱਖਣੀ ਹਿੱਸਾ ਸਵਾਨਾ ਕਿਸਮ ਦੀ ਬਨਸਪਤੀ ਵਾਲਾ ਹੈ। ਬ੍ਰਾਜ਼ੀਲ ਦੇ ਇਨ੍ਹਾਂ ਖੇਤਰਾਂ ਦੀ ਖੋਜ 17ਵੀਂ ਸਦੀ ਵਿਚ ਸਾਓ ਪੋਲੋ ਦੀਆਂ ਪੁਰਤਗੇਜ਼ੀ ਮੁਹਿੰਮਾਂ ਨੇ ਕੀਤੀ ਸੀ।

ਸੰਨ 1744 ਵਿਚ ਇਸ ਪੂਰੇ ਖੇਤਰ ਨੂੰ ਜਿਸ ਬਾਰੇ ਅੰਗਰੇਜ਼ਾਂ ਨੂੰ ਪੂਰਾ ਪਤਾ ਨਹੀਂ ਸੀ, ਕੈਪਟਨ ਜਨਰਲ ਦੇ ਅਧੀਨ ਪ੍ਰਬੰਧਕੀ ਖ਼ੇਤਰ ਬਣਾ ਦਿੱਤਾ ਗਿਆ। ਇਸ ਮਗਰੋਂ 1822 ਵਿਚ ਬ੍ਰਾਜ਼ੀਲ ਸਾਮਰਾਜ ਦਾ ਪ੍ਰਾਂਤ ਅਤੇ 1889 ਵਿਚ ਇਸ ਨੂੰ ਰਾਜ ਦਾ ਦਰਜਾ ਦੇ ਦਿੱਤਾ ਗਿਆ।

ਗੋਆਸ ਦੀ ਬਹੁਤੀ ਵੱਸੋਂ ਇਸ ਦੇ ਦੱਖਣੀ-ਪੂਰਬੀ ਖੇਤਰਾਂ ਵਿਚ ਹੈ ਅਤੇ ਫ਼ੈਡਰਲ ਡਿਸਟ੍ਰਿਕਟ ਦੇ ਬਾਹਰਵਾਰ ਵਸੋਂ ਬੜੀ ਵਿਰਲੀ-ਵਿਰਲੀ ਹੈ। ਆਨਾਪੋਲਿਸ ਨੂੰ ਰੀਉਡੇਜ਼ਨੇਰੋ ਅਤੇ ਸਾਓ ਪੋਲੋ ਨਾਲ ਰੇਲਾਂ ਅਤੇ ਸੜਕਾਂ ਰਾਹੀਂ ਜੋੜ ਕੇ ਘਣੇ ਜੰਗਲਾਂ ਵਾਲੇ ਖੇਤਰਾਂ ਨੂੰ ਵੀ ਆਬਾਦ ਕਰ ਲਿਆ ਗਿਆ ਹੈ। ਇਥੋਂ ਦੇ ਮੁੱਖ ਖਣਿਜ ਕੁਆਰਟਜ਼, ਹੀਰੇ, ਟਿਟੈਨੀਅਮ, ਨਿਕਲ ਅਤੇ ਕਰੋਮੀਅਮ ਹਨ।

ਹ. ਪੁ.—ਐਨ. ਬ੍ਰਿ. 10 : 533

**ਗੋਆਲਪਾੜਾ** : ਜ਼ਿਲ੍ਹਾ—ਭਾਰਤ ਦੇ ਆਸਾਮ ਰਾਜ ਦਾ ਇਕ ਪੱਛਮੀ ਜ਼ਿਲ੍ਹਾ ਹੈ। ਜਿਹੜਾ ਬ੍ਰਹਮਪੁੱਤਰ ਦਰਿਆ ਤੇ ਉੱਤਰ ਵੱਲ ਅਤੇ ਮਨਾਸ ਦਰਿਆ ਦੇ ਪੱਛਮ ਵੱਲ ਵਾਕਿਆ ਹੈ। ਇਸ ਦਾ ਕੁੱਲ ਰਕਬਾ 10,359 ਵ. ਕਿ. ਮੀ. (4,008 ਵ. ਮੀ.) ਅਤੇ ਆਬਾਦੀ 668,138 (1991) ਹੈ। ਇਸ ਦਾ ਸਦਰ-ਮੁਕਾਮ ਸੁਬਰੀ ਸ਼ਹਿਰ ਵਿਖੇ ਹੈ। ਇਸ ਦੀ ਉੱਤਰ ਦੀ ਦਿਸ਼ਾ ਵਿਚ ਭੂਟਾਨ, ਦੱਖਣ-ਪੱਛਮ ਵਿਚ ਬੰਗਲਾ ਦੇਸ਼, ਪੱਛਮ ਵਿਚ ਪੱਛਮੀ ਬੰਗਾਲ ਅਤੇ ਦੱਖਣ ਵਿਚ ਮੇਘਾਲਿਆ ਰਾਜ ਹੈ। ਜ਼ਿਲ੍ਹੇ ਦਾ ਬਹੁਤਾ ਖੇਤਰ ਬ੍ਰਹਮਪੁੱਤਰ ਦਰਿਆ ਦੇ ਨਾਲ ਲਗਦਾ ਹੈ। ਇਹ ਜਲੋਢ ਮਿੱਟੀ ਦਾ ਉਪਜਾਊ ਮੈਦਾਨ ਹੈ। ਇਸ ਵਿਚ ਚੌਲ ਅਤੇ ਪਟਸਨ ਦੀ ਕਾਸ਼ਤ ਕੀਤੀ ਜਾਂਦੀ ਹੈ। ਇਥੇ ਦੇ ਜੰਗਲਾਂ ਨਾਲ ਢਕੇ ਖ਼ੇਤਰਾਂ ਵਿਚ ਲੱਕੜੀ ਕੱਟੀ ਜਾਂਦੀ ਹੈ। ਜੰਗਲਾਂ ਦਾ ਕੁਝ ਹਿੱਸਾ ਸ਼ਿਕਾਰ ਲਈ ਰਾਖਵੇਂ ਖੇਤਰ ਦੇ ਤੌਰ ਤੇ ਰੱਖਿਆ ਗਿਆ ਹੈ। ਇਥੇ ਉਦਯੋਗਿਕ ਧੰਦੇ ਬਹੁਤ ਹੀ ਘੱਟ ਵਿਕਸਿਤ ਹੋਏ ਹਨ ਪਰ ਕੁਝ ਕਾਰਖ਼ਾਨਿਆਂ ਵਿਚ ਚਾਹ ਪ੍ਰਸੈੱਸ ਕਰਨ ਅਤੇ ਰੂੰ-ਵੇਲਣ ਦਾ ਕੰਮ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 589

**ਗੋਆਲਪਾੜਾ** : ਸ਼ਹਿਰ—ਇਹ ਆਸਾਮ ਰਾਜ (ਭਾਰਤ) ਦੇ ਇਸੇ ਹੀ ਨਾਂ ਦੇ ਜ਼ਿਲ੍ਹੇ ਵਿਚ ਇਕ ਸ਼ਹਿਰ ਹੈ ਜੋ ਬ੍ਰਹਮਪੁੱਤਰ ਦਰਿਆ ਦੇ ਦੱਖਣੀ ਕੰਢੇ ਉਤੇ ਵਸਿਆ ਹੋਇਆ ਹੈ। ਆਸਾਮ ਨੂੰ ਅਧਿਕਾਰ ਵਿਚ ਲੈਣ ਤੋਂ ਪਹਿਲਾਂ ਗੋਆਲਪਾੜਾ ਕੰਪਨੀ ਦੇ ਇਲਾਕਿਆਂ ਦਾ ਇਕ ਸਰਹੱਦੀ ਟਿਕਾਣਾ ਸੀ ਅਤੇ ਇਥੇ ਧੱਕੇ ਨਾਲ ਹੀ ਆਬਾਦ ਹੋਈ ਯੂਰਪੀਆਂ ਦੀ ਇਕ ਬਸਤੀ ਨੇ ਬੰਗਾਲ ਦੇ ਵਪਾਰ ਤੇ ਆਪਣੀ ਇਜ਼ਾਰਾਦਾਰੀ ਕਾਇਮਦਾਰੀ ਕਾਇਮ ਕਰ ਲਈ। ਅੰਗਰੇਜ਼ਾਂ ਵੱਲੋਂ ਆਸਾਮ ਰਾਜ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਦੇਣ ਦੀ ਪਹਿਲੀ ਕੋਸ਼ਿਸ਼ ਰਾੱਸ਼ ਨਾਮੀ ਇਕ ਲੂਣ ਤਿਆਰ ਕਰਨ ਵਾਲੇ ਨੇ ਕੀਤੀ। ਸੰਨ 1788 ਵਿਚ ਰਾੱਸ਼ ਨੇ ਗੋਆਲਪਾੜਾ ਤੋਂ ਬਾਗ਼ੀ ਪਰਜਾ ਨੂੰ ਦਬਾਉਣ ਵਾਸਤੇ ਰਾਜੇ ਦੀ ਸਹਾਇਤਾ ਲਈ 700 ਸਿਪਾਹੀ ਭੇਜੇ। ਕਿਹਾ ਜਾਂਦਾ ਹੈ ਕਿ ਇਨ੍ਹਾਂ ਸਿਪਾਹੀਆਂ ਵਿਚੋਂ ਇਕ ਵੀ ਜਿਉਂਦਾ ਨਹੀਂ ਸੀ ਪਰਤਿਆ। ਸ਼ਹਿਰ ਦੇ ਸਰਕਾਰੀ ਦਫ਼ਤਰ ਪਰਬਤ ਤੇ ਸਥਿਤ ਹਨ ਅਤੇ ਸੰਨ 1987 ਦੇ ਭੂਚਾਲ ਕਾਰਨ ਤਕਰੀਬਨ ਸਾਰੀਆਂ ਇਮਾਰਤਾਂ ਮੁੜ ਉਸਾਰੀਆਂ ਗਈਆਂ। ਸ਼ਹਿਰ ਨੂੰ ਬ੍ਰਹਮਪੁੱਤਰ ਦੇ ਹੜ੍ਹਾਂ ਤੋਂ ਬਚਾਉਣ ਦਰਿਆ ਉਤੇ ਬੰਨ੍ਹ ਬਣਾਇਆ ਗਿਆ ਹੈ। ਸੰਨ 1879 ਵਿਚ ਜ਼ਿਲ੍ਹੇ ਦਾ ਮੁੱਖ ਦਫ਼ਤਰ ਗੋਆਲਪਾੜਾ ਤੋਂ ਢੂਬਰੀ ਤਬਦੀਲ ਕਰ ਦਿੱਤਾ ਗਿਆ।

ਸੰਨ 1878 ਵਿਚ ਇਥੇ ਨਗਰਪਾਲਿਕਾ ਦੀ ਸਥਾਪਨਾ ਕੀਤੀ ਗਈ। ਟੈਕਸ ਇਥੋਂ ਦੀ ਆਮਦਨੀ ਦਾ ਮੁੱਖ ਸਾਧਨ ਹੈ। ਇਥੇ ਇਕ ਅਦਾਲਤ, ਹਸਪਤਾਲ ਅਤੇ ਕਈ ਸਕੂਲ ਹਨ। ਇਥੋਂ ਕਪਾਹ, ਇਮਾਰਤੀ ਲੱਕੜੀ, ਪਟਸਨ ਦੀਆਂ ਬਣੀਆਂ ਵਸਤਾਂ ਅਤੇ ਰੱਸੀ ਬਾਹਰੋਂ ਮੰਗਵਾਈ ਜਾਂਦੀ ਹੈ।

ਆਬਾਦੀ—43,077 (1991)

26° 10' ਉ. ਵਿਥ ; 9° 38' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 278

**ਗੋਇਥੈਲਜ਼, ਜਾਰਜ ਵਾਸ਼ਿੰਗਟਨ** : ਪਾਨਾਮਾ ਨਹਿਰ ਬਣਾਉਣ ਵਾਲੇ ਇਸ ਫ਼ੌਜੀ ਅਫ਼ਸਰ ਅਤੇ ਇੰਜੀਨੀਅਰ ਦਾ ਜਨਮ 29 ਜੂਨ, 1858 ਨੂੰ ਨਿਊਯਾਰਕ ਵਿਖੇ ਹੋਇਆ। ਵੈੱਸਟ ਪੁਆਇੰਟ ਦੀ ਸੰਯੁਕਤ ਰਾਜ ਦੀ ਆਰਮੀ ਕੋਰ ਆਫ਼ ਇੰਜੀਨੀਅਰ ਵਿਚ ਭਰਤੀ ਕਰ ਲਿਆ ਗਿਆ ਜਿਥੇ ਇਸ ਨੇ ਨਹਿਰਾਂ ਤੇ ਬੰਦਰਗਾਹਾਂ ਦੀ ਉਸਾਰੀ ਸਬੰਧੀ ਵਡਮੁੱਲਾ ਤਜਰਬਾ ਹਾਸਲ ਕੀਤਾ। ਇਸ ਨੇ ਵੈੱਸਟ ਪੁਆਇੰਟ ਵਿਖੇ ਬਤੌਰ ਇਨਸਟਰਕਟਰ ਦੇ ਵੀ ਸੇਵਾ ਕੀਤੀ। ਸੰਨ 1907 ਵਿਚ ਇਸ ਨੂੰ ਰਾਸ਼ਟਰਪਤੀ ਥੀਓਡੋਰ ਰੂਜ਼ਵੈਲਟ ਨੇ ਚੇਅਰਮੈਨ ਅਤੇ ਇਸਥਮੀਆਂ ਕੈਨਾਲ ਕਮਿਸ਼ਨ ਦੇ ਮੁੱਖ ਇੰਜੀਨੀਅਰ ਵਜੋਂ ਚੁਣ ਲਿਆ। ਇਸੇ ਸਾਲ ਜਨਵਰੀ ਵਿਚ ਇਸ ਨੇ ਉਸਾਰੀ ਦੇ ਕੰਮ ਅਤੇ ਕੈਨਾਲ ਜ਼ੋਨ ਦੀ ਸਰਕਾਰ ਵਜੋਂ ਸਮੁੱਚਾ ਚਾਰਜ ਲੈ ਲਿਆ। ਇਸ ਦੇ ਰਸਤੇ ਵਿਚ ਅਨੇਕਾਂ ਔਕੜਾਂ ਸਨ। ਇਕ ਵਿਸ਼ਾਲ ਉਸਾਰੀ ਦੇ ਕੰਮ ਵਿਚ ਤਕਨੀਕੀ ਸਮੱਸਿਆਵਾਂ ਦੇ ਨਾਲ ਨਾਲ ਇਸ ਲਗਭਗ 30,000 ਕਰਮਚਾਰੀਆਂ ਦੀ ਰਿਹਾਇਸ਼ ਅਤੇ ਖਾਣ ਦਾ ਪ੍ਰਬੰਧ ਕਰਨਾ ਪਿਆ।

ਸੰਨ 1914 ਵਿਚ ਜਦੋਂ ਪਨਾਮਾ ਨਹਿਰ ਨੂੰ ਵਪਾਰਕ ਵਰਤੋਂ ਲਈ ਖੋਲ੍ਹਿਆ ਗਿਆ ਤਾਂ ਰਾਸ਼ਟਰਪਤੀ ਵਿਲਸਨ ਨੇ ਇਸ ਨੂੰ ਕੈਨਾਲ ਜ਼ੋਨ ਦਾ ਪਹਿਲਾ ਗਵਰਨਰ ਨਿਯੁਕਤ ਕੀਤਾ ਅਤੇ ਜਨਵਰੀ 1917 ਈ. ਤੱਕ ਇਸੇ ਅਹੁਦੇ ਉੱਤੇ ਲੱਗਾ ਰਿਹਾ। ਇਸ ਦੀਆਂ ਪ੍ਰਾਪਤੀਆਂ ਸਦਕੇ ਇਸ ਨੂੰ ਮੇਜਰ ਜਨਰਲ ਬਣਾ ਦਿੱਤਾ। ਪਹਿਲੇ ਸੰਸਾਰ-ਯੁੱਧ ਦੌਰਾਨ ਇਸ ਨੇ ਕੰਮ ਚਲਾਊ ਕੁਆਟਰ ਮਾਸਟਰ ਜਨਰਲ ਦੇ ਤੌਰ ਤੇ ਕੰਮ ਕੀਤਾ ਅਤੇ ਮਗਰੋਂ ਖ਼ਰੀਦੋ-ਫ਼ਰੋਖ਼ਤ, ਸਟੋਰ ਅਤੇ ਆਵਾਜਾਈ ਦੇ ਨਾਲ ਨਾਲ ਫ਼ੌਜਾਂ ਦੀ ਸੰਯੁਕਤ ਰਾਜ ਅਤੇ ਸਮੁੰਦਰੋਂ ਪਾਰ ਹੋਣ ਵਾਲੀ ਹਿੱਲਜੁੱਲ ਦੇ ਡਾਇਰੈਕਟਰ ਵਜੋਂ ਸੇਵਾ ਕੀਤੀ। ਸੰਨ 1919 ਤੋਂ 1928 ਤੱਕ ਇਹ ਜਾਰਜ ਡਬਲਯੂ ਗੋਇਥੈਲਜ਼ ਐਂਡ ਕੰਪਨੀ ਨਾਮੀ ਉਦਯੋਗ ਦਾ ਪ੍ਰਧਾਨ ਰਿਹਾ। ਪੋਰਟ ਆਫ਼ ਨਿਊ-ਯਾਰਕ ਅਥਾਰਟੀ ਵਰਗੇ ਅਨੇਕਾਂ ਪ੍ਰਮੁੱਖ ਇੰਜੀਨੀਅਰੀ ਪ੍ਰੋਜੈਕਟਾਂ ਲਈ ਬਤੌਰ ਸਲਾਹਕਾਰ ਦੇ ਸੇਵਾ ਕੀਤੀ।

21 ਜਨਵਰੀ, 1928 ਈ. ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 600

**ਗੋਇੰਦਵਾਲ** : ਇਹ ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤਰਨਤਾਰਨ ਵਿਚ ਬਿਆਸ ਦੇ ਕੰਢੇ ਗੋਇੰਦਾ ਨਾਮੀ ਮਰਵਾਹੇ ਖੱਤਰੀ ਦਾ ਸ੍ਰੀ ਗੁਰੂ ਅਮਰਦਾਸ ਜੀ ਦੀ ਸਹਾਇਤਾ ਨਾਲ ਵਸਾਇਆ ਨਗਰ ਹੈ ਜੋ ਰੇਲਵੇ ਸਟੇਸ਼ਨ ਤਰਨਤਾਰਨ ਤੋਂ 15 ਮੀਲ ਦੂਰ ਹੈ।

ਇਸ ਗੁਰੂ ਕੀ ਨਗਰੀ ਵਿਚ ਕਈ ਗੁਰਦੁਆਰੇ ਅਤੇ ਪਵਿੱਤਰ ਅਸਥਾਨ ਹਨ ਜਿਨ੍ਹਾਂ ਦਾ ਵੇਰਵਾ ਹੇਠਾਂ ਦਿਤਾ ਗਿਆ ਹੈ :—

**ਅਨੰਦ ਜੀ ਦਾ ਅਸਥਾਨ**—ਅਨੰਦ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਪੋਤਰੇ ਬਾਬਾ ਮੋਹਰੀ ਜੀ ਦੇ ਪੁੱਤਰ ਸਨ। ਉਨ੍ਹਾਂ ਦੀ ਰਿਹਾਇਸ਼ ਦੀ ਥਾਂ ਮੰਜੀ ਸਾਹਿਬ ਬਣਿਆ ਹੋਇਆ ਹੈ।



ਗੁ. ਬਾਉਲੀ ਸਾਹਿਬ ਗੋਇੰਦਵਾਲ

**ਹਵੇਲੀ ਸਾਹਿਬ**—ਇਹ ਸ੍ਰੀ ਗੁਰੂ ਅਮਰਦਾਸ ਸਾਹਿਬ ਦੇ ਰਹਿਣ ਦਾ ਮਕਾਨ ਹੈ ਜਿਸ ਦੇ ਚੁਬਾਰੇ ਦੀ ਕਿੱਲੀ ਨੂੰ ਫੜ ਕੇ ਖਲੋਤੇ ਹੋਏ ਗੁਰੂ ਸਾਹਿਬ ਭਜਨ ਕਰਦੇ ਹੁੰਦੇ ਸਨ। ਪ੍ਰੇਮੀਆਂ ਨੇ ਇਸ ਕਿੱਲੀ ਤੇ ਹੁਣ ਚਾਂਦੀ ਚੜ੍ਹਾ ਦਿੱਤੀ ਹੈ। ਇਸ ਥਾਂ ਗੁਰੂ ਅਮਰਦਾਸ ਜੀ ਦੀਵਾਨ ਸਜਾਇਆ ਕਰਦੇ ਸਨ। ਇਥੇ ਪੰਜਵੇਂ ਪਾਤਸ਼ਾਹ ਜੀ ਦੇ ਵੇਲੇ ਦੀ ਪਾਲਕੀ ਪਈ ਹੈ ਜਿਸ ਵਿਚ ਆਪ ਜੀ ਗੁਰਬਾਣੀ ਦੀਆਂ ਪੋਥੀਆਂ ਸ੍ਰੀ ਅੰਮ੍ਰਿਤਸਰ ਲੈ ਗਏ ਸਨ ਅਤੇ ਵਾਪਸ ਵੀ ਇਸੇ ਪਾਲਕੀ ਵਿਚ ਲਿਆਏ ਸਨ। ਇਸ ਪਾਲਕੀ ਵਿਚ ਹੁਣ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਬਰਾਂਡੇ ਵਿਚ ਹੀ ਸ੍ਰੀ ਗੁਰੂ ਰਾਮਦਾਸ ਜੀ ਦਾ ਗੁਰਿਆਈ ਅਸਥਾਨ ਹੈ। ਸੁਨਹਿਰੀ ਤਸਵੀਰ ਵਿਚ ਗੁਰਿਆਈ ਦੇ ਸਮੇਂ ਦੀ ਝਾਕੀ ਦਿਖਾਈ ਗਈ ਹੈ। ਇਸ ਦੇ ਕੋਲ ਹੀ ਤੀਜੀ ਅਤੇ ਚੌਥੀ ਪਾਤਸ਼ਾਹੀ ਦੇ ਜੋਤੀ-ਜੋਤ ਸਮਾਉਣ ਦਾ ਅਸਥਾਨ ਹੈ। ਇਸੇ ਬਰਾਂਡੇ ਵਿਚ ਬੀਬੀ ਭਾਨੀ ਜੀ ਦਾ ਚੁੱਲ੍ਹਾ ਹੈ ਜੋ ਹੁਣ ਸੰਗਮਰਮਰ ਦਾ ਬਣਾਇਆ ਹੋਇਆ ਹੈ। ਇਸ ਚੁਲ੍ਹੇ ਦੇ ਕੋਲ ਹੀ ਉਹ ਥੰਮ੍ਹ ਵੀ ਮੌਜੂਦ ਹੈ ਜਿਸਦੇ ਸਹਾਰੇ ਸਤਿਗੁਰੂ ਅਰਜਨ ਦੇਵ ਜੀ ਖਲੋਇਆ ਕਰਦੇ ਸਨ।

ਪਾਸ ਹੀ ਇਕ ਕੋਠੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਵਤਾਰ ਧਾਰਨ ਦੇ ਅਸਥਾਨ ਪਾਸ ਬਾਬਾ ਪ੍ਰਿਥੀ ਚੰਦ ਅਤੇ ਮਹਾਂਦੇਵ ਜੀ ਦੇ ਪਰਗਟ ਹੋਣ ਦਾ ਅਸਥਾਨ ਹੈ। ਇਸ ਦੇ ਸਾਹਮਣੇ ਇਕ ਕੋਠੜੀ ਹੈ ਜਿਥੇ ਗੁਰੂ ਅਮਰਦਾਸ ਜੀ ਨੇ ਤੇਈਆ ਤਾਪ ਕੈਦ ਕੀਤਾ

ਸੀ ਅਤੇ ਭਾਈ ਲਾਲੋ, ਡੱਲਾ ਨਿਵਾਸੀ ਛੁਡਾ ਕੇ ਲੈ ਗਿਆ ਸੀ।

ਇਸ ਗੁਰਦੁਆਰੇ ਵਿਚ ਸੰਗਮਰਮਰ ਦੀ ਸੇਵਾ ਬਹੁਤ ਹੋਈ ਹੈ। ਖਾਸ ਕਰਕੇ ਮਹਾਰਾਜਾ ਫ਼ਰੀਦਕੋਟ ਵੱਲੋਂ 18 ਹਜ਼ਾਰ ਰੁਪਏ ਦੀ ਲਾਗਤ ਨਾਲ ਡਿਓਢੀ ਬਣਾਈ ਗਈ ਹੈ। ਇਥੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਹਿਨਣ ਵਾਲਾ ਬਰੀਕ ਕੱਪੜੇ ਦਾ ਇਕ ਚੋਲਾ ਵੀ ਮੌਜੂਦ ਹੈ।

**ਬਾਉਲੀ ਸਾਹਿਬ**—ਇਹ ਚੌਰਾਸੀ ਪੌੜੀਆਂ ਦੀ ਬਹੁਤ ਸੁੰਦਰ ਬਾਉਲੀ ਹੈ ਜੋ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਨ 1559 ਵਿਚ ਤਿਆਰ ਕਰਵਾਈ ਸੀ। ਇਹ ਬਹੁਤ ਪ੍ਰੇਮੀਆਂ ਦੀ ਯਾਤਰਾ ਦਾ ਸਥਾਨ ਹੈ। ਕਈ ਸ਼ਰਧਾਲੂ ਹਰਕੀ ਪੌੜੀ ਤੇ ਜਪੁਜੀ ਸਾਹਿਬ ਦਾ ਇਕ ਪਾਠ ਅਤੇ ਚੌਰਾਸੀ ਇਸ਼ਨਾਨ ਕਰਕੇ ਚੌਰਾਸੀ ਲੱਖ ਜੂਨਾਂ ਤੋਂ ਛੁਟਕਾਰਾ ਮੰਨਦੇ ਹਨ। ਮੁਗ਼ਲ ਬਾਦਸ਼ਾਹਾਂ ਦੇ ਵੇਲੇ ਜਾਗੀਰ 1155 ਰੁਪਏ ਗੋਇੰਦਵਾਲ ਟੋਡੇਵਾਲ, ਦੁੱਗਲਵਾਲ ਅਤੇ ਫਤੇ ਚੱਕ ਵਿਚ ਸੀ। ਰਿਆਸਤ ਕਪੂਰਥਲੇ ਵੱਲੋਂ 335 ਰੁਪਏ ਰਿਆਸਤ ਨਾਭੇ ਤੋਂ 54 ਰੁਪਏ ਸਨ। ਗੁਰਦੁਆਰੇ ਨਾਲ ਗੋਇੰਦਵਾਲ, ਖਡੂਰ ਸਾਹਿਬ, ਕਾਵਾਂ, ਅਕਬਰਪੁਰਾ, ਮਿਆਣੀ ਖੱਖ, ਝੰਡੇਰ, ਵੈਰੋਵਾਲ, ਧੂੰਦਾ ਆਦਿਕ ਪਿੰਡਾਂ ਵਿਚ ਬਹੁਤ ਸਾਰੀ ਜ਼ਮੀਨ ਹੈ ਅਤੇ ਗੁਰਦੁਆਰੇ ਦੇ ਮਕਾਨ ਗੋਇੰਦਵਾਲ, ਫਤਿਆਬਾਦ, ਫਿਰੋਜ਼ਪੁਰ ਸ਼ਹਿਰ, ਅੰਮ੍ਰਿਤਸਰ, ਗੁਰਦਾਸਪੁਰ ਅਤੇ ਹਰਿਗੋਬਿੰਦਪੁਰ ਵਿਚ ਹਨ।

**ਮੋਹਨ ਜੀ ਦਾ ਚੁਬਾਰਾ**—ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਬਾਬਾ ਮੋਹਨ ਜੀ ਇਸ ਵਿਚ ਨਿਵਾਸ ਕਰਦੇ ਸਨ। ਇਹ ਬਾਜ਼ਾਰ ਦੇ ਨਾਲ ਲਗਦੇ ਹਵੇਲੀ ਸਾਹਿਬ ਦੇ ਅਹਾਤੇ ਨਾਲ ਲਗਦਾ ਸਾਧਾਰਨ ਜਿਹਾ ਅਸ਼ਥਾਨ ਹੈ, ਮੰਜੀ ਸਾਹਿਬ ਬਣਿਆ ਹੋਇਆ ਹੈ। ਪੰਚਮ ਪਾਤਸ਼ਾਹ ਜੀ ਨੇ ਇਸ ਚੁਬਾਰੇ ਕੋਲ ਖਲੋ ਕੇ ਸ਼ਲੋਕ ਪਦਾਂ ਵਿਚ 'ਮੋਹਨ ਤੇਰੇ ਊਚੇ ਮੰਦਰ ਮਹਿਲ ਅਪਾਰਾ' ਬਾਬਾ ਮੋਹਨ ਜੀ ਦੀ ਉਸਤਤ ਕਰਕੇ ਗੁਰਬਾਣੀ ਦੀਆਂ ਪੋਥੀਆਂ ਲਈਆਂ ਸਨ।

ਹ. ਪੁ.—ਮ. ਕੋ. 427

**ਗੋਇਰਡਲੈਰ, ਕਾਰਲ ਫ੍ਰੀਡਰਿਕ** : ਜਰਮਨ ਦੇ ਇਸ ਨਰਮ ਖ਼ਿਆਲੀਏ, ਮਿਉਂਸਪਲ ਪ੍ਰਸ਼ਾਸਕ ਅਤੇ ਵਿਰੋਧੀ ਲਹਿਰ ਦੇ ਆਗੂ ਦਾ ਜਨਮ 31 ਜੁਲਾਈ, 1884 ਨੂੰ ਸ਼ਨਡੇਮੂਲ, ਪੋਲੈਂਡ ਵਿਚ 'ਪਿਲਾ (Pila) ਵਿਖੇ ਹੋਇਆ। ਇਸ ਨੇ ਅਡਾਲਫ਼ ਹਿਟਲਰ ਦੇ ਖ਼ਿਲਾਫ਼ ਤਖ਼ਤਾ ਉਲਟਾਉਣ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਇਹ ਕਾਫ਼ੀ ਲੰਬੇ ਅਰਸੇ ਲਈ (ਪੂਰਬੀ ਜਰਮਨੀ ਵਿਚ) ਮੇਅਰ ਦੇ ਅਹੁਦੇ ਉੱਤੇ ਰਿਹਾ। ਜੇਕਰ ਹਿਟਲਰ ਵਿਰੁੱਧ ਇਸਦੀ ਸਾਜ਼ਸ਼ ਸਫ਼ਲ ਹੋ ਜਾਂਦੀ ਤਾਂ ਇਸ ਨੇ ਨਿਸ਼ਚੇ ਹੀ ਨਵੀਂ ਸਰਕਾਰ ਦਾ ਚਾਂਸਲਰ ਨਿਯੁਕਤ ਹੋਣਾ ਸੀ।

ਕਾਨੂੰਨ ਅਤੇ ਅਰਥ-ਸ਼ਾਸਤਰ ਵਿਚ ਵਿੱਦਿਆ ਹਾਸਲ ਕਰਨ ਮਗਰੋਂ ਸੰਨ 1912 ਤੋਂ ਸੋਲਿੰਗੈਂਨ ਪੱਛਮੀ ਜਰਮਨੀ ਵਿਖੇ ਇਹ ਪ੍ਰਸ਼ਾਸਕੀ ਸੇਵਾਵਾਂ ਵਿਚ ਰਿਹਾ। ਇਹ ਪਹਿਲੇ ਮਹਾਂ-ਯੁੱਧ ਦੌਰਾਨ ਪੂਰਬੀ ਮੋਰਚੇ ਤੇ ਲੜਦਾ ਰਿਹਾ। ਸੰਨ 1920 ਵਿਚ ਕਨਿਕਸਬੈਰਕ ਦਾ ਦੂਜਾ ਮੇਅਰ ਬਣਿਆ। ਸੰਨ 1930 ਤੋਂ 1957 ਤੱਕ ਲਾਈਪਸਿਕ ਸ਼ਹਿਰ ਦੀ ਸਰਕਾਰ ਦਾ ਮੁਖੀ ਵੀ ਰਿਹਾ। ਇਸ ਨੇ ਸੰਧਾਨੀ ਕਮਿਸ਼ਨਰ ਦੇ ਤੌਰ ਤੇ ਕੀਮਤਾਂ ਤੇ ਕਾਬੂ ਰੱਖਣ ਲਈ ਪਹਿਲੀ ਵਾਰ ਸੰਨ 1931-1932 ਅਤੇ ਦੂਜੀ ਵਾਰ 1934-35 ਵਿਚ ਨਾਜ਼ੀ ਸਰਕਾਰ ਦੇ ਸਮੇਂ ਕੰਮ ਕੀਤਾ। ਇਹ ਵਾਈਮਾਰ ਪਬਲਿਕ ਦੀ ਸੰਸਦੀ ਲੋਕਤੰਤਰ ਨਾਲ ਕਦੇ ਵੀ ਸਹਿਮਤ ਨਹੀਂ ਸੀ ਹੋਇਆ। ਇਹ ਸੱਜੇ ਪੱਖੀ ਜਰਮਨ ਨੈਸ਼ਨਲ ਪੀਪਲਜ਼ ਪਾਰਟੀ ਦਾ ਮੈਂਬਰ ਵੀ ਸੀ। ਇਸ ਨੇ ਇਸ ਅਹੁਦੇ ਤੇ ਹੁੰਦੇ ਹੋਏ ਜਰਮਨੀ ਦੀਆਂ ਸੰਨ 1914 ਤੋਂ ਪਹਿਲਾਂ ਵਾਲੀਆਂ ਹੱਦਾਂ ਨੂੰ ਸਵੀਕਾਰ ਕਰਵਾਉਣ ਲਈ ਪੂਰਾ ਜ਼ੋਰ ਲਾਇਆ। ਇਸ ਦੇ ਨਾਜ਼ੀ ਪਾਰਟੀ ਨਾਲ ਸਬੰਧ ਹਮੇਸ਼ਾ ਹੀ ਭੈੜੇ ਰਹੇ। ਇਸ ਕਾਰਨ ਇਸ ਨੂੰ ਸੰਨ 1937 ਵਿਚ ਲਾਈਪਸਿਕ ਦੇ ਮੇਅਰ ਦੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ। ਇਸ ਤੋਂ ਪਿਛੋਂ ਇਹ ਹਿਟਲਰ ਵਿਰੁੱਧ ਸਾਜ਼ਸ਼ ਵਿਚ ਜੁਟ ਗਿਆ। ਇਥੋਂ ਤੱਕ ਕਿ ਦੂਜੇ ਮਹਾਂ-ਯੁੱਧ ਦੌਰਾਨ ਇਸ ਨੇ ਬਾਹਰਲੇ ਮੁਲਕਾਂ ਅਤੇ ਪੱਛਮੀ ਇਤਹਾਦੀ ਦੇਸ਼ਾਂ ਨਾਲ ਵੀ ਤਾਲਮੇਲ ਪੈਦਾ ਕਰ ਲਿਆ। ਠੀਕ ਮੌਕਾ ਮਿਲਣ ਤੇ ਇਸ ਦੇ ਸਾਜ਼ਸ਼ੀਆਂ ਨੇ ਸੰਨ 1942 ਦੇ ਅਖੀਰ ਜਾਂ 1943 ਦੇ ਸ਼ੁਰੂ ਵਿਚ ਹਿਟਲਰ ਦੇ ਵਿਰੁੱਧ ਆਪਣੀ ਯੋਜਨਾਬੱਧ ਕਾਰਵਾਈ ਸ਼ੁਰੂ ਕਰ ਦਿੱਤੀ।

ਹਿਟਲਰ ਨੂੰ ਗੱਦੀਓਂ ਲਾਹੁਣ ਮਗਰੋਂ ਇਸ ਦੀ ਅਤੇ ਇਸ ਦੇ ਸਾਥੀਆਂ ਦੀ ਕੋਸ਼ਿਸ਼ ਪੱਛਮੀ ਇਤਹਾਦੀ ਦੇਸ਼ਾਂ ਨਾਲ ਸਮਝੌਤਾ ਕਰਨ ਦੀ ਸੀ ਤਾਂ ਕਿ ਜਰਮਨੀ ਦੀ ਸੋਵੀਅਤ ਸੰਘ ਨਾਲ ਜੰਗ ਜਾਰੀ ਰਹਿ ਸਕੇ। ਇਨ੍ਹਾਂ ਨੇ 20 ਜੁਲਾਈ, 1944 ਨੂੰ ਹਿਟਲਰ ਤੇ ਹਮਲਾ ਵੀ ਕੀਤਾ ਪਰ ਇਨ੍ਹਾਂ ਦੀ ਇਹ ਕੋਸ਼ਿਸ਼ ਅਸਫ਼ਲ ਰਹੀ ਤੇ ਗੋਇਰਡਲੈਰ ਪੁਲਿਸ ਦੇ ਡਰ ਤੋਂ ਭੱਜ ਗਿਆ। ਜਰਮਨ ਦੀ ਖੁਫ਼ੀਆ ਪੁਲਿਸ 20 ਜੁਲਾਈ ਤੋਂ ਪਹਿਲਾਂ ਹੀ ਇਸ ਦੀ ਭਾਲ ਵਿਚ ਸੀ ਅਤੇ ਇਸ ਨੂੰ 12 ਅਗਸਤ, 1944 ਦੇ ਦਿਨ ਫੜ ਲਿਆ। ਇਸ ਨੂੰ 8 ਸਤੰਬਰ, 1944 ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। ਇਸ ਤੋਂ ਕਰੀਬ 5 ਮਹੀਨੇ ਮਗਰੋਂ ਬਰਲਿਨ ਦੀ ਜੇਲ੍ਹ ਵਿਚ 2 ਫ਼ਰਵਰੀ, 1945 ਨੂੰ ਇਸਨੂੰ ਫਾਂਸੀ ਦੇ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 599

**ਗੋਸ਼ਟੀ** : ਇਸ ਸ਼ਬਦ ਦੀ ਬਹੁਤ ਹੀ ਪੁਰਾਣੀ ਵਰਤੋਂ, 'ਅੰਤਰੇਯ ਬ੍ਰਾਹਮਣ' (3/18/14) ਵਿਚ ਕੀਤੀ ਮਿਲਦੀ ਹੈ। ਉਸ ਯੁਗ ਵਿਚ ਚਰਾਗਾਹਾਂ ਤੋਂ ਪਸ਼ੂਆਂ ਨੂੰ ਇਕੱਠੇ ਕਰਕੇ ਕਿਸੇ ਇਕ ਥਾਂ ਤੇ ਸੁਰੱਖਿਆ ਦੀ ਦ੍ਰਿਸ਼ਟੀ ਤੋਂ ਰਾਤ ਬਿਤਾਉਣੀ ਪੈਂਦੀ ਸੀ। ਅਜਿਹੇ ਮੌਕਿਆਂ ਤੇ ਕਿਸੇ ਦਰਖ਼ਤ ਹੇਠ ਬੈਠ ਕੇ ਗਵਾਲੇ-ਗਵਾਲਣਾਂ ਗੱਪ ਗੋਸ਼ਟਾਂ ਕਰਦੇ ਸਨ। ਹੌਲੀ ਹੌਲੀ ਉਹ ਸਥਾਨ ਸੰਗਠਿਤ ਹੋ ਕੇ ਰਿਹਾਇਸ਼ ਲਈ ਸਥਾਈ ਸਥਾਨ ਬਣ ਗਏ। ਸਿੰਧ ਭਾਸ਼ਾ ਵਿਚ 'ਗੋਠ' ਸ਼ਬਦ ਦਾ ਅਰਥ ਪਿੰਡ ਤੋਂ ਹੀ ਹੈ।

'ਨਾਯਾਧੱਮ ਕਹਾਓ' ਤੋਂ ਪਤਾ ਲਗਦਾ ਹੈ ਕਿ ਉਸ ਦੇ ਰਚਨਾਕਾਰ ਤੱਕ ਲਲਿਤ ਗੋਸ਼ਟੀ ਦਾ ਆਯੋਜਨ ਹੋਣ ਲੱਗ ਪਿਆ ਸੀ। ਇਕ ਪ੍ਰਮੁੱਖੀ ਰਾਜਿਆਂ ਅਧੀਨ ਅਜਿਹੀਆਂ ਗੋਸ਼ਟੀਆਂ ਬੁਲਾਈਆਂ ਜਾਂਦੀਆਂ ਸਨ। ਜਿਨ੍ਹਾਂ ਦੇ ਮੈਂਬਰ ਕੇਵਲ ਉੱਚ ਕੁਲ ਵਿਚੋਂ ਹੀ ਹੋਇਆ ਕਰਦੇ ਸਨ। ਅਜਿਹੀਆਂ ਗੋਸ਼ਟੀਆਂ ਸਿਰਫ਼ ਮਨੋਰੰਜਨ ਲਈ ਹੀ ਬੁਲਾਈਆਂ ਜਾਂਦੀਆਂ ਸਨ। 'ਕਥਾਕੋਸ਼' (1/4/34-36) ਅਨੁਸਾਰ ਵਿਚਾਰ-ਵਟਾਂਦਰੇ ਦੇ ਮਾਧਿਅਮ ਦੁਆਰਾ ਗਿਆਨ ਪ੍ਰਾਪਤੀ ਲਈ ਜੋ ਸਭਿਆਚਾਰਕ ਬੈਠਕਾਂ ਹੁੰਦੀਆਂ ਸਨ ਉਨ੍ਹਾਂ ਨੂੰ 'ਗੋਸ਼ਟੀ-ਸਮਵਾਯ' ਆਖਿਆ ਜਾਂਦਾ ਸੀ। ਆਮ ਕਰਕੇ ਇਹ ਗੋਸ਼ਟੀਆਂ ਸਭਾ-ਮੰਡਪ ਵਿਚ ਜਾਂ ਕਿਸੇ ਉਚੇ ਵਿਦਾਵਨ ਦੇ ਘਰ ਹੋਇਆ ਕਰਦੀਆਂ ਸਨ। ਵਿਚਾਰ-ਵਟਾਂਦਰੇ ਦਾ ਵਿਸ਼ਾ ਅਕਸਰ ਕਲਾ ਸਾਹਿਤ ਤੋਂ ਸੰਗੀਤ ਹੋਇਆ ਕਰਦਾ ਸੀ। ਗੁਣਵਾਨ ਕਲਾਕਾਰਾਂ ਅਤੇ ਸਾਹਿਤ ਸੇਵੀਆਂ ਨੂੰ ਪੁਰਸਕਾਰ ਵੀ ਦਿੱਤੇ ਜਾਂਦੇ ਸਨ ਪਰ ਕਾਵਿ ਮੀਮਾਂਸਾਕਾਰ ਰਾਜਸ਼ੇਖਰ ਨੇ ਕਾਵਿ-ਪਰੀਖਣ ਲਈ ਕਾਵਿ-ਗੋਸ਼ਟੀ ਜਾਂ ਕਾਵਿ ਸਮਾਜ ਦੀ (ਜਿਹੜੀ) ਵਿਵਸਥਾ ਰਾਜਿਆਂ ਨੂੰ ਦਿੱਤੀ ਹੈ, ਉਹ ਵੱਖਰੀ ਭਾਂਤ ਦੀ ਹੈ। ਪ੍ਰਾਚੀਨ ਕਾਲ ਦੀਆਂ ਅਜਿਹੀਆਂ ਕਾਵਿ-ਗੋਸ਼ਟੀਆਂ ਵਿਚ ਕਦੇ ਕਦੇ ਸ਼ਾਸਤਰਾਂ ਤੇ ਵੀ ਵਿਚਾਰ ਕੀਤੀ ਜਾਂਦੀ ਸੀ।

ਮਰਾਠੀ ਵਿਚ ਗੋਸ਼ਟੀ ਦਾ ਇਕ ਅਰਥ ਕਾਨਾਫੂਸੀ ਵੀ ਲਿਆ ਜਾਂਦਾ ਹੈ। ਇਸ ਬਾਰੇ ਜਾਣਕਾਰੀ ਮਧਕਾਲ ਦੇ ਸੰਤਾਂ, ਭਗਤਾਂ ਅਤੇ

ਜੋਗੀਆਂ ਦੀ ਵਾਰਤਾਲਾਪੀ ਗੋਸ਼ਟੀਆਂ ਤੋਂ ਮਿਲਦੀ ਹੈ। ਹਿੰਦੀ ਸਾਹਿਤ ਖੇਤਰ ਵਿਚ ਸਾਹਿਤਕਾਰਾਂ ਤੇ ਚਿੱਤਰਕਾਰਾਂ ਆਦਿ ਦੀਆਂ ਗੋਸ਼ਟੀਆਂ ਪ੍ਰਚਲੱਤ ਹਨ। ਪੰਜਾਬੀ ਵਿਚ ਮੱਧ ਕਾਲੀਨ ਅਧਿਆਤਮਕ ਸਾਹਿਤ ਵਿਚ ਗੱਦ ਤੇ ਪਦ ਦੋਹਾਂ ਵਿਚ ਕਾਫ਼ੀ ਸਾਰੀਆਂ ਗੋਸ਼ਟਾਂ ਉਪਲਬਧ ਹਨ। ਗੁਰੂ ਨਾਨਕ ਦੇਵ ਜੀ ਅਤੇ ਸਿੱਧਾਂ ਵਿਚਕਾਰ ਹੋਇਆ ਵਿਚਾਰ-ਵਟਾਂਦਰਾਂ 'ਸਿਧ ਗੋਸ਼ਟਿ' ਬਾਣੀ ਵਿਚ ਅੰਕਿਤ ਕੀਤਾ ਗਿਆ ਹੈ। ਇਹ ਗੋਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ ਵਿਚ ਦਰਜ ਹੈ। ਇਸ ਤੋਂ ਇਲਾਵਾ ਹੋਰ ਵੀ ਛੰਦ ਬੱਧ ਗੋਸ਼ਟਾਂ ਉਪਲਬਧ ਹਨ ਜਿਵੇਂ ਗੋਸ਼ਟਿ ਗੋਰਖ ਨਾਥ ਕੀ ਤਥਾ ਖਿੰਥੜੇ ਕੀ, ਰਾਮਾ ਨੰਦ ਤਥਾ ਕਬੀਰ ਜੀ ਕਾ ਗਿਆਨ ਤਿਲਕ, ਗੋਸ਼ਟਿ ਮੇਹਰਬਾਨ (ਹਰਿ ਜੀ) ਗੋਸ਼ਟਿ ਬਾਬੇ ਨਾਨਕ ਜੀ ਕੀ, ਗੋਸ਼ਟਿ ਬਾਬੇ ਨਾਨਕ ਜੀ ਕੀ ਕਬੀਰ ਨਾਲ ਕੀਤੀ ਆਦਿ।

ਪੰਜਾਬੀ ਦਾ ਗੋਸ਼ਟੀ ਸਾਹਿਤ ਬੜਾ ਅਮੀਰ ਤੇ ਭਰਪੂਰ ਹੈ। ਮਿਹਰਬਾਨ ਦੀਆਂ ਜਨਮ ਸਾਖੀਆਂ ਤਾਂ ਹੈ ਹੀ ਗੋਸ਼ਟਾਂ ਦਾ ਸੰਗ੍ਰਹਿ ਜਦੋਂ ਕਿ ਗੁਰੂ ਨਾਨਕ ਨਾਲ ਸਬੰਧਤ ਹੋਰ ਜਨਮ ਸਾਖੀਆਂ ਵਿਚ ਬਹੁਤ ਸਾਰੀਆਂ ਗੋਸ਼ਟਾਂ ਉਪਲਬਧ ਹਨ। ਇਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਵਾਰਤਕ ਵਿਚ ਲਿਖੀਆਂ ਗੋਸ਼ਟਾਂ ਮਿਲਦੀਆਂ ਹਨ ਜਿਵੇਂ ਗੋਸ਼ਟਿ ਸ੍ਰੀ ਗੋਪੀ ਚੰਦ ਕੀ, ਆਦਿ ਕਥਾ ਰਾਜੇ ਭਰਥਰੀ ਕੀ, ਗੋਸ਼ਟਿ ਗੋਰਖ ਬਿਆਸ ਕੀ, ਗੋਸ਼ਟਿ ਆਤਮੈ ਪ੍ਰਮਾਤਮੈ ਕੀ, ਗੋਸ਼ਟਿ ਗੋਰਖ ਗੁਸਾਈਂ ਕੀ, ਗਣੇਸ਼ ਗੋਰਖ ਗੋਸ਼ਟਿ, ਗੋਸ਼ਟਿ ਸ੍ਰੀ ਨਾਗੇ ਤ੍ਰਿਲੋਚਨ ਕੀ, ਗੋਸ਼ਟਿ ਧੰਨੇ ਗੁਸਾਈਂ ਕੀ। ਗੋਸ਼ਟਿ ਸ੍ਰੀ ਕ੍ਰਿਸ਼ਨ ਜੀ ਕੀ ਅਰ ਊਧੋ ਕੀ, ਗੋਸ਼ਟਿ ਕਬੀਰ ਗੁਸਾਈਂ ਕੀ, ਗੋਸ਼ਟਿ ਸਧਨੇ ਗੁਸਾਈਂ ਕੀ, ਗੋਸ਼ਟਿ ਕਾਨੇ ਭਗਤ ਕੀ, ਗੋਸ਼ਟਿ ਜਨਕ ਭਗਤ ਕੀ, ਗੋਸ਼ਟਿ ਕਬੀਰ ਨਿਰੰਕਾਰ ਕੀ, ਗੋਸ਼ਟਿ ਬੇਣੀ ਭਗਤ ਕੀ ਆਦਿ ਕਥਾ ਗੋਸ਼ਟਿ ਸ੍ਰੀ ਕ੍ਰਿਸ਼ਨ ਜੀ ਕੀ ਅਰ ਊਧੋ ਕੀ ਗੋਸ਼ਟਿ ਕਬੀਰ ਗੁਸਾਈ ਕੀ, ਗੋਸ਼ਟਿ ਸਧਨੇ ਗੁਸਾਈ ਕੀ, ਗੋਸ਼ਟਿ ਕਾਨੇ ਭਗਤ ਕੀ, ਗੋਸ਼ਟਿ ਸ੍ਰੀ ਕਬੀਰ ਗੁਸਾਈ ਕੀ, ਗੋਸ਼ਟਿ ਬਾਬੇ ਨਾਨਕ ਕੀ ਸਿਖ ਨਾਲ ਹੋਈ, ਗੋਸ਼ਟ ਸਾਹ ਸ਼ਰਫ ਨਾਲ, ਮੱਕੇ ਦੀਆਂ ਗੋਸ਼ਟਾਂ, ਗੋਸ਼ਟਿ ਗੋਬਿੰਦ ਲੋਕਾਂ ਕੀ, ਗੋਸ਼ਟਿ ਗੁਰੂ ਨਾਨਕ ਅਤੇ ਭਰਥਰੀ; ਬਾਣੀ ਬਿਹੰਗਮ, ਗੋਸ਼ਟਿ ਬਾਬੇ ਜੀ ਕੀ ਬਾਬੇ ਲਾਲ ਨਾਲ ਹੋਈ, ਗੋਸ਼ਟਿ ਡਾਖਣੀ ਪੀਰ ਮੁਰੀਦ ਕੀ, ਗੋਸ਼ਟਿ ਮਾਰਫ਼ਤ ਕੀ ਆਦਿ।

ਇਨ੍ਹਾਂ ਗੋਸ਼ਟਾਂ ਵਿਚ ਮਹਾਂਪੁਰਖ ਆਪਸ ਵਿਚ ਬੈਠ ਕੇ ਕਿਸੇ ਅਹਿਮ ਅਧਿਆਤਮਕ, ਸਦਾਚਾਰਕ ਜਾਂ ਰਹੱਸਾਤਮਕ ਜਾਂ ਪ੍ਰਮਾਰਥਕ ਮਸਲੇ ਨੂੰ ਲੈ ਕੇ ਸਵਾਲ-ਜਵਾਬ ਕਰਦੇ ਹਨ ਤੇ ਤਰਕ ਵਿਤਰਕ ਕਰਕੇ ਆਪਣੇ ਮਤ ਦੀ ਸਥਾਪਨਾ ਕਰਦੇ ਹਨ। ਕਈ ਵਾਰੀ ਜਗਿਆਸੂ ਆ ਕੇ ਮਹਾਂਪੁਰਖ ਪਾਸ ਕੋਈ ਸ਼ੰਕਾ ਪੇਸ਼ ਕਰਦਾ ਹੈ ਅਤੇ ਮਹਾਂਪੁਰਖ ਉਸਦੀ ਜਗਿਆਸਾ ਸ਼ਾਂਤ ਕਰਕੇ ਤੇ ਉਸ ਦੀ ਸ਼ੰਕਾ ਨਵਿਰਤੀ ਕਰਕੇ ਸਿੱਧੇ ਰਾਹ ਪਾਉਂਦਾ ਹੈ।

ਹ. ਪੁ.—ਹਿੰ. ਵਿ. ਕੋ. 4 : 44 ; ਗੋਸ਼ਟੀਆਂ ਭਾਸ਼ਾ ਵਿਭਾਗ, ਪਟਿਆਲਾ।

**ਗੋਸਵਾਮੀ** : ਇਸ ਸ਼ਬਦ ਦਾ ਅਰਥ ਇੰਦਰੀਆਂ ਜਾਂ ਗੋਪੀਆਂ ਦੇ ਸਵਾਮੀ ਤੋਂ ਹੈ। ਹਿੰਦੂ ਸਾਧੂਆਂ ਅਤੇ ਭਿਕਸ਼ੂਆਂ ਦੀ ਇਕ ਸੰਪ੍ਰਦਾਇ ਦਾ ਨਾਂ ਵੀ ਗੋਸਵਾਮੀ ਹੈ। ਇਹ ਲੋਕ ਉੱਤਰ ਪ੍ਰਦੇਸ਼, ਬੰਗਾਲ, ਬੰਬਈ, ਰਾਜਸਥਾਨ, ਮੱਧ ਪ੍ਰਦੇਸ਼ ਅਤੇ ਦੱਖਣੀ ਭਾਰਤ ਵਿਚ ਵਸੇ ਹੋਏ ਹਨ। ਇਹ ਸੰਪ੍ਰਦਾਇ ਸ਼ੈਵ ਗੋਸਵਾਮੀ ਅਤੇ ਵੈਸ਼ਣਵ ਗੋਸਵਾਮੀ ਨਾਂ ਦੇ ਦੋ ਵਰਗਾਂ ਵਿਚ ਵੰਡੀ ਹੋਈ ਹੈ।

ਸ਼ੈਵ ਮਤ ਵਾਲੇ ਗੋਸਵਾਮੀਆਂ ਨੂੰ ਸ਼ੰਕਰਾਚਾਰੀਆ ਦੇ ਅਧਿਆਤਮਕ ਉੱਤਰਾਧਿਕਾਰੀ ਮੰਨਿਆ ਜਾਂਦਾ ਹੈ। ਉਸ ਦੇ ਚਾਰ ਪ੍ਰਮੁੱਖ ਚੇਲਿਆਂ ਤੋਂ ਦਸ ਵਰਗਾਂ ਜਾਂ ਦਸ ਨਾਮੀਆਂ ਦੀ ਉਤਪਤੀ ਹੋਈ। ਇਸ ਦੇ ਅੱਗੇ ਮੱਠਧਾਰੀ ਜਾਂ ਸੰਨਿਆਸੀ ਅਤੇ ਗ੍ਰਿਹਸਥੀ ਦੋ ਮੁਖ ਸ਼ਾਖ਼ਾਵਾਂ ਹਨ। ਮੱਠਧਾਰੀ ਸ਼ੈਵ ਗੋਸਵਾਮੀ ਵਾਰਾਣਸੀ, ਹਰਿਦੁਆਰ ਆਦਿ ਤੀਰਥ ਸਥਾਨਾਂ ਤੇ ਬਣੇ ਆਪਣੇ ਅਖਾੜਿਆਂ ਜਾਂ ਮੱਠਾਂ ਤੇ ਰਹਿੰਦੇ ਹਨ ਜਦ ਕਿ ਗ੍ਰਿਹਸਥੀ ਗੋਸਵਾਮੀ ਵਪਾਰ ਦੇ ਨਾਲ ਨਾਲ ਹੋਰ ਧੰਧਿਆਂ ਤੋਂ ਇਲਾਵਾ ਆਪਣੇ ਪਰਿਵਾਰ ਨਾਲ ਰਹਿੰਦੇ ਹਨ। ਇਸ ਸੰਪ੍ਰਦਾਇ ਵਿਚ ਸਭ ਤੋਂ ਹੇਠਲੇ ਵਰਗ ਤੋਂ ਇਲਾਵਾ ਹੋਰ ਸਾਰੇ ਵਰਗਾਂ ਦੇ ਬੱਚੇ ਸ਼ਾਮਲ ਕੀਤੇ ਜਾਂਦੇ ਹਨ। ਸੰਪ੍ਰਦਾਇ ਦੀ ਦੀਖਿਆ ਲਈ ਸ਼ਿਵਰਾਤਰੀ ਦੇ ਦਿਨ ਵਾਰਾਣਸੀ ਆਦਿ ਥਾਵਾਂ ਤੇ ਵਿਸ਼ੇਸ਼ ਸਮਾਗਮ ਕੀਤੇ ਜਾਂਦੇ ਹਨ।

ਪੂਰਬੀ ਬੰਗਾਲ ਅਤੇ ਆਸਾਮ ਦੇ ਵੈਸ਼ਣਵ ਪ੍ਰਧਾਨਾਂ ਲਈ ਵੀ ਵੈਸ਼ਣਵ ਗੋਸਵਾਮੀ ਸ਼ਬਦ ਦੀ ਵਰਤੋਂ ਹੁੰਦੀ ਹੈ। ਇਨ੍ਹਾਂ ਵਿਚ ਵੀ ਮੱਠਧਾਰੀ ਅਤੇ ਗ੍ਰਿਹਸਥੀ ਹੁੰਦੇ ਹਨ। ਬੰਬਈ, ਉੱਤਰ ਪ੍ਰਦੇਸ਼ ਅਤੇ ਬੰਗਾਲ ਤੇ ਗੋਸਵਾਮੀ ਆਪਣੇ ਖ਼ੂਨ ਦੀ ਸ਼ੁੱਧਤਾ, ਸਨਮਾਨ ਆਦਿ ਕਾਰਨ ਪ੍ਰਸਿੱਧ ਹਨ ਪਰ ਘੁੰਮਕੜ ਜਾਤੀ ਅਤੇ ਭਿਖਸ਼ੂ ਰੂਪ ਵਿਚ ਗੋਸਵਾਮੀ ਲੁਟੇਰੇ ਅਤੇ ਦੁਰਾਚਾਰੀ ਵੀ ਹੋ ਗਏ ਹਨ। ਮੱਧ ਵਰਗ ਅਤੇ ਪਰਿਵਰਤੀ ਕਾਲ ਵਿਚ ਵੀ ਇਨ੍ਹਾਂ ਦਾ ਆਤੰਕ ਦੇਸ਼ ਦੇ ਕਈ ਭਾਗਾਂ ਵਿਚ ਫ਼ੈਲਿਆ ਹੋਇਆ ਸੀ। ਬਾਅਦ ਵਿਚ ਇਹ ਲੋਕ ਮਰਾਠਿਆਂ ਦੀ ਫ਼ੌਜ ਵਿਚ ਭਰਤੀ ਹੋ ਗਏ। ਮਹਾਦਜੀ ਸਿੰਧੀਆ ਦੀ ਸੈਨਾ ਵਿਚ ਵੱਡੀ ਗਿਣਤੀ ਵਿਚ ਗੁਸਾਈਂ ਸ਼ਾਮਲ ਹਨ।

ਹ. ਪੁ.—ਹਿੰ. ਵਿ. ਕੋ. 4 : 43

**ਗੋਸਵਾਮੀ, ਤ੍ਰਿਲੋਕੀਆ ਨਾਥ** : ਇਸ ਉੱਘੇ ਕਹਾਣੀਕਾਰ ਅਤੇ ਆਲੋਚਕ ਦਾ ਜਨਮ 3 ਮਾਰਚ 1906 ਨੂੰ ਆਸਾਮ ਦੇ ਕਾਮਰੂਪ ਜ਼ਿਲ੍ਹੇ ਵਿਚ ਨਾਲਬਾਰੀ ਵਿਖੇ ਹੋਇਆ। ਇਹ ਇਕ ਸੁਯੋਗ ਅਧਿਆਪਕ ਸੀ। ਸੰਨ 1945 ਤੋਂ 1968 ਤੱਕ ਇਹ ਨਾਲਬਾੜੀ ਕਾਲਜ ਦਾ ਪ੍ਰਿੰਸੀਪਲ ਰਿਹਾ। ਇਸ ਨੇ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਵਿਚ ਪ੍ਰੋਫ਼ੈਸਰ ਵਜੋਂ ਅਤੇ ਡੀਬਰੂਗੜ੍ਹ ਯੂਨੀਵਰਸਿਟੀ ਵਿਖੇ ਵਿਜ਼ਿਟਿੰਗ ਪ੍ਰੋਫ਼ੈਸਰ ਵਜੋਂ ਵੀ ਕੰਮ ਕੀਤਾ। ਇਸ ਨੇ ਸਾਹਿਤ, ਖਾਸ ਕਰਕੇ ਨਿੱਕੀ ਕਹਾਣੀ ਬਾਰੇ ਡੂੰਘਾ ਅਧਿਐਨ ਕੀਤਾ। ਇਸ ਦੇ ਆਲੋਚਨਾਤਮਕ ਲੇਖ ਸਾਹਿਤ ਆਲੋਚਨਾ (1950) ਦੇ ਰੂਪ ਵਿਚ ਛਪੇ। 'ਸਮੁੰਦਰ ਮੰਥਨ', 'ਟ੍ਰੈਂਡਜ਼ ਆਫ਼ ਕ੍ਰਿਟਿਸਿਜ਼ਮ ਇਨ ਇੰਗਲਿਸ਼ ਲਿਟਰੇਚਰ ਐਂਡ ਦੇਅਰ-ਇਨਫ਼ਲੂਐਂਸ ਆਨ ਅਸਮੀਆ ਲਿਟਰੇਚਰ' ਇਸ ਦੀਆਂ ਖੋਜ-ਭਰਪੂਰ ਪੁਸਤਕਾਂ ਹਨ। 'ਮਰੀਚਿਕਾ', 'ਅਰੁਣਾ', 'ਯਿਲਪਿਰ ਜਨਮ' ਆਦਿ ਇਸ ਦੇ ਕਹਾਣੀ ਸੰਗ੍ਰਹਿ ਹਨ। ਸੰਨ 1967 ਵਿਚ ਇਸ ਨੂੰ ਇਸ ਦੀ ਪੁਸਤਕ 'ਆਧੁਨਿਕ ਗਲਪ ਸਾਹਿਤਯ' ਤੇ ਸਾਹਿਤ ਅਕਾਦਮੀ ਪੁਰਸਕਾਰ ਮਿਲਿਆ। ਇਹ ਪੁਸਤਕ ਨਿੱਕੀ ਕਹਾਣੀ ਲਿਖਣ ਦੀ ਕਲਾ ਦਾ ਆਲੋਚਨਾਤਮਕ ਅਧਿਐਨ ਹੈ।

ਹ. ਪੁ.—ਹੂ-ਜ਼. ਹੂ. 1982; ਐਨ. ਇੰ. 1 : 402

**ਗੋਂਸਾਲਵੀਜ਼ ਕੈਸਪੋ, ਆਨਟੋਨੀਓ ਕੈਨਡਿਡੋ** : ਇਹ ਪੁਰਤਗਾਲ ਦਾ ਕਵੀ ਸੀ ਜਿਸ ਨੇ ਪੁਰਤਗੇਜ਼ੀ ਸ਼ਾਹਿਤ ਵਿਚ ਚਿੰਨ੍ਹਵਾਦ ਲਿਆਂਦਾ। ਇਸ ਦਾ ਜਨਮ 11 ਮਾਰਚ, 1846 ਨੂੰ ਬ੍ਰਾਜ਼ੀਲ ਵਿਚ ਰੀਓ ਡੇ ਜਾਨੇਰੋ ਵਿਖੇ ਹੋਇਆ। ਇਸ ਨੇ ਕਵੀਂਬਰਾ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਕੀਤੀ। ਇਹ ਕੁਝ ਸਮੇਂ ਲਈ ਪਾਰਲੀਮੈਂਟ ਦਾ ਮੈਂਬਰ ਤੇ 'Jornal do Comercio' ਦਾ ਸੰਪਾਦਕ ਰਿਹਾ ਅਤੇ ਹੋਰ ਸਾਹਿਤਿਕ ਪੱਤਰਾਂ ਲਈ ਲਿਖਦਾ ਰਿਹਾ। ਇਸ ਨੂੰ ਮਹਾਨ ਕਵੀ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਸ ਦੀਆਂ ਬਹੁਤੀਆਂ ਕਵਿਤਾਵਾਂ ਰਵਾਇਤੀ ਕਲਾ ਨਾਲ ਹੀ ਸਬੰਧਤ ਹਨ।

ਇਸ ਨੇ ਆਪਣੇ ਸਮੇਂ ਵਿਚ ਕਿੰਨੀ ਹੀ ਨਵੀਂ ਕਾਵਿਕ ਸ਼ਬਦਾਵਲੀ ਦਿੱਤੀ। ਇਸ ਦੇ ਦੋ ਕਾਵਿ-ਸੰਗ੍ਰਹਿ 'Miniaturas' (1870) ਤੇ 'Nocturnos' (1882) ਪ੍ਰਕਾਸ਼ਿਤ ਹੋਏ।

ਇਸ ਦੀ ਮੌਤ 11 ਜੂਨ, 1883 ਨੂੰ ਲਿਜ਼ਬਨ ਵਿਖੇ ਹੋਈ।

ਹ. ਪੁ.– ਐਨ. ਬ੍ਰਿ. 10 : 566

**ਗੋਂਸਾਲਵੀਜ਼ ਦੀਆਸ, ਆਨਟੋਨੀਓ** : ਬ੍ਰਾਜ਼ੀਲ ਦਾ ਕਵੀ ਸੀ ਜਿਸ ਨੇ ਉਦਰੇਵੇਂ ਭਰੀ ਕਵਿਤਾ 'Song of Exile' ਲਿਖੀ ਜੋ ਸ਼ਾਇਦ ਬ੍ਰਾਜ਼ੀਲ ਭਾਸ਼ਾ ਵਿਚ ਸਭ ਤੋਂ ਵੱਧ ਯਾਦ ਕੀਤੀ ਜਾਂਦੀ ਹੈ। ਇਹ ਕਾਸ਼ੀਆਸ (Caxias) ਦੇ ਨੇੜੇ ਪੈਦਾ ਹੋਇਆ ਅਤੇ ਇਸ ਨੇ ਪੁਰਤਗਾਲ ਵਿਚ ਕੁਇੰਬਰਾ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਕੀਤੀ। ਆਪਣੀ ਉਮਰ ਦੇ ਆਖਰੀ ਦਹਾਕੇ ਵਿਚ ਇਸ ਨੇ ਕਈ ਸਰਕਾਰੀ ਅਹੁਦਿਆਂ ਤੇ ਕੰਮ ਕੀਤਾ। ਇਸ ਨੇ ਉੱਤਰੀ ਬ੍ਰਾਜ਼ੀਲ ਦੀ ਸਕੂਲ ਪ੍ਰਣਾਲੀ ਦਾ ਸਰਵੇਖਣ ਕੀਤਾ, ਯੂਰਪੀ ਵਿੱਦਿਅਕ ਸੰਸਥਾ ਦਾ ਅਧਿਐਨ ਕੀਤਾ, ਯੂਰਪੀ ਪੁਰਾਤੱਤਵ ਵਿਚੋਂ ਬ੍ਰਾਜ਼ੀਲ ਦੇ ਇਤਿਹਾਸਕ ਸੋਮਿਆਂ ਬਾਰੇ ਖੋਜ ਕੀਤੀ ਤੇ ਵਿਗਿਆਨ ਦੇ ਖੇਤਰ ਵਿਚ ਕੰਮ ਕੀਤਾ। 1862 ਵਿਚ ਇਹ ਯੂਰਪ ਗਿਆ। ਵਾਪਸੀ ਤੇ ਆਪਣੇ ਦੇਸ਼ ਦੇ ਕੰਢੇ ਨੇੜੇ 3 ਨਵੰਬਰ 1864 ਨੂੰ ਸਮੁੰਦਰੀ ਜਹਾਜ਼ ਦੇ ਹਾਦਸੇ ਵਿਚ ਡੁੱਬ ਗਿਆ। 'Primeiros Cantos' (1846), 'Sagundos Cantos E Sextilhas de Fret Antao' (1848), 'Ultimos Cantos (1851), 'Os Tambiras' (1857) ਅਧੂਰੀ ਤੇ 'Dicionario da Lingua Tupi' (1858) ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।


ਗੋਸਾਲਵੀਜ਼, ਦੀਆਸ

ਹ. ਪੁ.–ਐਨ. ਬ੍ਰਿ. 10 : 566

**ਗੋਸ਼ੈਨ, ਜਾਰਜ ਯੋਆਕਿਮ** : ਇਸ ਅੰਗਰੇਜ਼ ਨੀਤੀਵਾਨ ਦਾ ਜਨਮ 10 ਅਗਸਤ, 1831 ਨੂੰ ਇੰਗਲੈਂਡ ਵਿਚ ਲੰਡਨ ਵਿਖੇ ਹੋਇਆ। ਇਸ ਦਾ ਖ਼ਾਨਦਾਨ ਜਰਮਨੀ ਦਾ ਸੀ। ਆਕਸ਼ਫੋਰਡ ਵਿਖੇ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਸੰਨ 1853 ਵਿਚ ਇਹ ਵਪਾਰ ਕਰਨ ਲੱਗ ਪਿਆ। ਇਸ ਦੀ ਯੋਗਤਾ ਨੂੰ ਦੇਖਦੇ ਹੋਏ 27 ਸਾਲ ਦੀ ਉਮਰ ਵਿਚ ਹੀ ਇਸ ਨੂੰ ਬੈਂਕ ਆਫ਼ ਇੰਗਲੈਂਡ ਦਾ ਡਾਇਰੈਕਟਰ ਨਿਯੁਕਤ ਕੀਤਾ ਗਿਆ। ਸੰਨ 1861 ਵਿਚ ਇਸ ਨੇ ਆਪਣੀ ਪਹਿਲੀ ਪੁਸਤਕ 'ਥਿਊਰੀ ਆਫ਼ ਦੀ ਫ਼ਾਰਨ ਐਕਸਚੇਂਜ' ਪ੍ਰਕਾਸ਼ਿਤ ਕੀਤੀ। ਇਸ ਪੁਸਤਕ ਕਾਰਨ ਇਸ ਦੀ ਸੰਸਾਰ ਭਰ ਵਿਚ ਪ੍ਰਸਿੱਧੀ ਹੋ ਗਈ। ਇਸ ਦੀ ਪੁਸੱਤਕ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਵੀ ਕੀਤਾ ਗਿਆ। ਸੰਨ 1863 ਵਿਚ ਲੰਡਨ ਦੇ ਪ੍ਰਤੀਨਿਧ ਵਜੋਂ ਇਸ ਨੂੰ ਲਿਬਰਲ ਪਾਰਟੀ ਵੱਲੋਂ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ। ਸੰਨ 1856 ਤੋਂ ਸੰਨ 1866 ਤੱਕ ਲਾਰਡ ਜਾਨ ਰਸਲ ਦੀ ਵਜ਼ਾਰਤ ਵਿਚ ਬੋਰਡ ਆਫ਼ ਟ੍ਰੇਡ ਦਾ ਵਾਈਸ ਪ੍ਰੈਜ਼ੀਡੈਂਟ ਅਤੇ ਡੱਚੀ ਆਫ਼ ਲੰਕਾਸਟਰ ਦਾ ਚਾਂਸਲਰ ਰਿਹਾ। ਵਿਲੀਅਮ ਐਵਰਟ ਗਲੈਡਸਟੋਨ ਦੀ ਪਹਿਲੀ ਵਜ਼ਾਰਤ ਵਿਚ ਇਸ ਨੂੰ ਪੂਅਰ ਲਾਅ ਬੋਰਡ ਦਾ ਪ੍ਰੈਜ਼ੀਡੈਂਟ ਅਤੇ ਸਮੁੰਦਰੀ ਬੇੜੇ ਦਾ ਪਹਿਲਾ ਲਾਰਡ ਨਿਯੁਕਤ ਕੀਤਾ ਗਿਆ। ਬਰਤਾਨਵੀ ਬਾਂਡ-ਧਾਰੀਆਂ ਦੇ ਡੈਲੀਗੇਟ ਵਜੋਂ ਸੰਨ 1876 ਵਿਚ ਰਿਣ ਦੀ ਗੱਲਬਾਤ ਕਰਨ ਲਈ ਇਹ ਮਿਸਰ ਗਿਆ। ਸੰਨ 1880 ਵਿਚ ਇਸ ਨੂੰ ਵਿਸ਼ੇਸ਼ ਰਾਜਦੂਤ ਦੇ ਤੌਰ ਤੇ ਗ੍ਰੀਕੋ-ਤਰਕਿਸ਼ ਹੱਦ ਦੇ ਸਮਝੌਤੇ ਲਈ ਕਾਨਸਟੈਂਟਿਨਓਪਲ ਭੇਜਿਆ ਗਿਆ। ਸੰਨ 1886 ਵਿਚ ਇਸ ਨੇ ਹਾਰਟਿਸਟਨ ਨਾਲ ਮਿਲ ਕੇ ਲਿਬਰਲ ਯੂਨੀਅਨਿਸਟ ਪਾਰਟੀ ਦੀ ਸਥਾਪਨਾ ਕੀਤੀ। ਸੰਨ 1887 ਵਿਚ ਲਾਰਡ ਚਰਚਲ ਤੋਂ ਬਾਅਦ ਇਸ ਨੂੰ ਖ਼ਜ਼ਾਨੇ ਦਾ ਚਾਂਸਲਰ ਨਿਯੁਕਤ ਕੀਤਾ ਗਿਆ। ਸੰਨ 1895 ਵਿਚ ਇਸ ਨੂੰ ਲਾਰਡ ਸਾਲਜ਼ਬਰੀ ਦੀ ਵਜ਼ਾਰਤ ਦਾ ਮੈਂਬਰ ਅਤੇ ਸਮੁੰਦਰੀ ਬੇੜੇ ਦਾ ਲਾਰਡ ਨਿਯੁਕਤ ਕੀਤਾ ਗਿਆ।

ਰਾਜਨੀਤੀ ਤੋਂ ਇਲਾਵਾ ਇਹ ਵਿੱਦਿਆਕ ਮਾਮਲਿਆਂ ਵਿਚ ਵੀ ਦਿਲਚਸਪੀ ਲੈਂਦਾ ਸੀ। ਆਪਣੇ ਰਾਜਨੀਤਕ ਜੀਵਨ ਦੇ ਸ਼ੁਰੂ ਵਿਚ ਇਸ ਨੇ ਯੂਨੀਵਰਸਿਟੀਆਂ ਵੱਲੋਂ ਲਈਆਂ ਗਈਆਂ ਧਾਰਮਿਕ ਪ੍ਰੀਖਿਆਵਾਂ ਦਾ ਵਿਰੋਧ ਕੀਤਾ। ਰਾਜਨੀਤੀ ਤੋਂ ਰਿਟਾਇਰ ਹੋਣ ਤੋਂ ਬਾਅਦ ਸੰਨ 1903 ਵਿਚ ਇਸ ਨੂੰ ਆਕਸਫ਼ੋਰਡ ਯੂਨੀਵਰਸਿਟੀ ਦਾ ਚਾਂਸਲਰ ਨਿਯੁਕਤ ਕੀਤਾ ਗਿਆ।

7 ਫ਼ਰਵਰੀ, 1907 ਨੂੰ ਸਸੈਂਕਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਅਮੇ. 13 : 68; ਵ. ਯੂ. ਐਨ. 7 : 2172

**ਗੋਹਦ** : ਇਹ ਮੱਧ ਪ੍ਰਦੇਸ਼ (ਭਾਰਤ) ਦੇ ਗਵਾਲੀਅਰ ਜ਼ਿਲ੍ਹੇ ਦਾ ਇਤਹਾਸਕ ਸ਼ਹਿਰ ਹੈ ਜਿਹੜਾ 18ਵੀਂ ਸਦੀ ਦੌਰਾਨ ਜੱਟ ਘਰਾਣੇ ਦੇ ਕਬਜ਼ੇ ਵਿਚ ਸੀ ਅਤੇ ਜਿਸਦੇ ਉੱਤਰਾਧਿਕਾਰੀ ਰਾਜੇ ਧੌਲਪੁਰ ਉਤੇ ਰਾਜ ਕਰਦੇ ਰਹੇ ਹਨ। ਸੰਨ 1707 ਤੋਂ 1739 ਤੱਕ ਇਹ ਭਦੂਰੀਆਂ ਰਾਜਪੂਤਾਂ ਦੇ ਅਧੀਨ ਰਿਹਾ ਪਰ ਆਉਂਦੇ ਸਾਲ ਰਾਣਾ ਭੀਮ ਸਿੰਘ ਨੇ ਇਸ ਉਤੇ ਆਪਣੇ ਕਬਜ਼ਾ ਕਰ ਲਿਆ। ਸੰਨ 1779 ਵਿਚ ਰਾਣਾ ਭੀਮ ਸਿੰਘ ਨੇ ਅੰਗਰੇਜ਼ਾਂ ਨਾਲ ਸੰਧੀ ਕਰਕੇ ਸ਼ਹਿਰ ਦਾ ਕਬਜ਼ਾ ਪੂਰੀ ਤਰ੍ਹਾਂ ਆਪਣੇ ਕੋਲ ਲੈ ਗਿਆ ਅਤੇ ਫ਼ੈਸਲਾ ਕਰ ਲਿਆ ਕਿ ਸਿੰਧੀਆਂ ਕਿਸੇ ਤਰ੍ਹਾਂ ਵੀ ਦਖ਼ਲ-ਅੰਦਾਜ਼ੀ ਨਹੀਂ ਕਰਨਗੇ। ਅੰਗਰੇਜ਼ਾਂ ਨਾਲ ਇਹ ਸਮਝੌਤਾ ਬਹੁਤੀ ਦੇਰ ਨਾ ਨਿਭ ਸਕਿਆ ਅਤੇ ਇਨ੍ਹਾਂ ਨੇ ਰਾਣਾ ਭੀਮ ਸਿੰਘ ਨੂੰ ਮਦਦ ਦੇਣੀ ਬੰਦ ਕਰ ਦਿੱਤੀ। ਨਤੀਜੇ ਵਜੋਂ 1784 ਵਿਚ ਮਹਾਦ ਜੀ ਸਿੰਧੀਆ ਨੇ ਸ਼ਹਿਰ ਤੇ ਕਬਜ਼ਾ ਕਰ ਲਿਆ। ਸਿੰਧੀਆ ਨੇ ਅੰਬਾਜੀ ਇੰਗਲੀਆ ਨੂੰ ਇਥੋਂ ਦਾ ਕਾਰਜਕਾਰੀ ਬਣਾ ਦਿੱਤਾ ਅਤੇ 1803 ਵਿਚ ਸਿੰਧੀਆ ਨੂੰ ਬਿਨਾਂ ਦੱਸੇ ਗੋਹਦ ਅੰਗਰੇਜ਼ਾਂ ਨੂੰ ਸੌਂਪ ਦਿੱਤਾ। ਇਸ ਤੋਂ ਮਗਰੋਂ ਇਸੇ ਸਾਲ ਸਾਰਜੀ ਅੰਜਨਗਾਉਂਦੀ ਸਿੰਧੀਆ ਨਾਲ ਸੰਧੀ ਹੋਈ ਜਿਸ ਅਨੁਸਾਰ ਗੋਹਦ, ਸਿੰਧੀਆ ਨੂੰ ਦਿੱਤੇ ਜਾਣ ਦਾ ਪੱਕਾ ਫ਼ੈਸਲਾ ਨਾ ਹੋ ਸਕਿਆ ਪਰ 1804 ਵਿਚ ਇਹ ਰਾਣਾ ਦੇ ਅਧੀਨ ਆ ਗਿਆ। ਇਸ ਸਾਲ ਮਗਰੋਂ ਜਦੋਂ ਲਾਰਡ ਕਾਰਨਵਾਲਿਸ ਗਵਰਨਰ ਜਨਰਲ ਬਣ ਕੇ ਆਇਆ ਤਾਂ ਉਸ ਨੇ ਇਹ ਪਹਿਲੀ ਪਾਲਿਸੀ, ਅਨੁਸਾਰ ਰਾਣਾ ਭੀਮ ਸਿੰਘ ਨੂੰ ਅੰਗਰੇਜ਼ਾਂ ਵੱਲੋਂ ਮਿਲ ਰਹੀ ਸਹਾਇਤਾ ਰੱਦ ਕਰ ਦਿੱਤੀ। ਇਸ ਉਤੇ ਸਿੰਧੀਆ ਨੇ ਇਕ ਦਮ ਧਾਵਾ ਬੋਲਕੇ ਇਥੋਂ ਦਾ ਕਿਲਾ ਜਿੱਤ ਲਿਆ ਅਤੇ ਇਸ ਨੂੰ ਗਵਾਲੀਅਰ ਰਿਆਸਤ ਵਿਚ ਸ਼ਾਮਲ ਕਰ ਲਿਆ।

'ਗੋਹਦ' ਵੈਸ਼ਾਲੀ ਨਦੀ ਦੇ ਸੱਜੇ ਕੰਢੇ ਦੇ ਨਾਲ ਨਾਲ ਫ਼ੈਲਿਆ ਹੋਇਆ ਹੈ। ਸ਼ਹਿਰ ਵਿਚ ਪ੍ਰਾਚੀਨ ਕਿਲਾ ਵੀ ਮੌਜੂਦ ਹੈ। ਇਹ 1739 ਵਿਚ ਰਾਣਾ ਭੀਮ ਸਿੰਘ ਦਾ ਹੀ ਬਣਵਾਇਆ ਹੋਇਆ ਹੈ। ਇਸ ਤੋਂ ਮਗਰੋਂ ਰਾਜਾ ਛਤਰਪਤੀ ਸਿੰਘ ਨੇ ਇਸ ਵਿਚ ਇਕ ਮਹਿਲ ਵੀ ਬਣਵਾਇਆ ਸੀ। ਮਹਿਲ ਦੇ ਦੱਖਣ ਵਿਚ ਇਕ 'ਲਛਮਨ ਤਾਲ' ਨਾਂ ਦਾ ਤਲਾਅ ਅਜੇ ਵੀ ਮੌਜੂਦ ਹੈ।

26° 26' ਉ. ਵਿਥ.; 78° 27' ਪੂ. ਲੰਬ.

ਹ. ਪੁ.–ਇੰਪ. ਗ. ਇੰਡ. 12 : 304

**ਗੋਹਨਾ ਝੀਲ** : ਉੱਤਰ ਪ੍ਰਦੇਸ਼ (ਭਾਰਤ) ਰਾਜ ਦੇ ਗੜ੍ਹਵਾਲ ਜ਼ਿਲ੍ਹੇ ਦੇ ਗੋਹਨਾ ਨਾਂ ਦੇ ਕਸਬੇ ਦੇ ਨਜ਼ਦੀਕ ਇਕ ਝੀਲ ਹੈ। ਇਹ ਝੀਲ ਸੰਨ 1893 ਵਿਚ ਬਰਸਾਤੀ ਮੌਸਮ ਸਮੇਂ ਹੋਂਦ ਵਿਚ ਆਈ ਸੀ। ਇਸ ਖੇਤਰ ਵਿਚ ਚਲੀ ਅਲਕਨੰਦਾ ਦਰਿਆ ਦੀ ਸਹਾਇਕ ਨਦੀ ਬਿਰਾਹੀ ਗੰਗਾ ਦੇ ਸੱਜੇ ਪਾਸੇ 1,333 ਮੀਟਰ (4000 ਫੁੱਟ) ਦੀ ਉਚਾਈ ਵਾਲੇ ਪਹਾੜ 1893 ਈ. ਵਿਚ ਇਕ ਦਮ ਢਹਿ ਢੇਰੀ ਹੋ ਗਏ। ਇਨ੍ਹਾਂ ਡਿਗਦੇ ਪਹਾੜਾਂ ਦੇ ਚੂਨੇ ਦੇ ਪੱਥਰਾਂ ਨਾਲ ਦਰਿਆਈ ਵਾਦੀ ਵਿਚ ਤਲ ਤੋਂ 3 ਕਿ. ਮੀ. ਲੰਬਾ ਡੈਮ ਬਣ ਗਿਆ ਜਿਸ ਵਿਚ 9 ਬਿਲੀਅਨ ਕਿਊਬਕ ਫੁੱਟ ਡੋਲੋਮਾਈਟ ਅਤੇ ਬਜਰੀ ਸੀ। ਇਨ੍ਹਾਂ ਦੇ ਮਲਬੇ ਦਾ ਵਜ਼ਨ 800 ਮਿਲੀਅਨ ਟਨ ਦੇ ਲਗਭਗ ਸੀ। ਇਸੇ ਸਾਲ ਦੇ ਦਸੰਬਰ ਮਹੀਨੇ ਦੌਰਾਨ ਵਾਦੀ ਵਿਚ ਦਰਿਆ ਦੇ ਰੁਕੇ ਹੋਏ ਪਾਣੀ ਦੀ ਗਹਿਰਾਈ 136 ਮੀਟਰ (450 ਫੁੱਟ) ਤੱਕ ਪਹੁੰਚ ਗਈ ਅਤੇ 2.5 ਵ. ਕਿ. ਮੀ. ਰਕਬਾ ਪਾਣੀ ਹੇਠਾਂ ਆ ਗਿਆ। ਜੁਲਾਈ 1894 ਨੂੰ ਇਹ ਝੀਲ ਬਹੁਤ ਲੰਬੀ ਚੌੜੀ ਹੋ ਗਈ। ਇਕ ਮਹੀਨੇ ਮਗਰੋਂ ਇਹ ਪਾਣੀ 1.2 ਮੀਟਰ (4 ਫੁੱਟ) ਰੋਜ਼ਾਨਾ ਵਧਣਾ ਸ਼ੁਰੂ ਹੋ ਗਿਆ। ਅਗਲੇ ਮਹੀਨੇ ਵਿਚ ਇਹ ਪਾਣੀ ਡੈਮ ਦੇ ਉੱਪਰੋਂ ਦੀ ਹੇਠਾਂ ਵੱਲ ਵਗਣ ਲੱਗ ਪਿਆ। ਇਸਤਰ੍ਹਾਂ ਡੈਮ ਤੋਂ ਹੇਠਾਂ ਹੜ੍ਹ ਆਉਣਾ ਸ਼ੁਰੂ ਹੋ ਗਿਆ। ਇਸ ਹੜ੍ਹ ਦੇ ਖ਼ਤਰੇ ਤੋਂ ਬਚਾਉਣ ਲਈ ਸੁਰੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ। ਇਸ ਡੈਮ ਵਿਚੋਂ ਪਾਣੀ ਦੇ ਨਿਕਾਸ ਵਾਲੇ ਰਸਤਿਆਂ ਨੂੰ ਬਹੁਤ ਚੌੜਾ ਕੀਤਾ ਗਿਆ ਜਿਸ ਨਾਲ ਪਾਣੀ ਦੀ ਸਤ੍ਹਾ ਤੇ ਕਾਬੂ ਪਾਇਆ ਗਿਆ। ਝੀਲ ਦੇ ਡੈਮ ਨਾਲ ਲਗਦੇ ਹਿੱਸੇ ਵਿਚ ਪਾਣੀ ਦੀ ਡੂੰਘਾਈ ਤਿੰਨ ਸੌ ਫੁੱਟ ਹੈ ਪਰ ਡੈਮ ਤੋਂ ਪਰ੍ਹਾਂ ਇਹ ਡੂੰਘਾਈ ਘਟਦੀ ਜਾਂਦੀ ਹੈ।

30° 22' ਉ. ਵਿਥ. ; 79° 29' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 305

**ਗੋਹਾਟੀ** : ਇਹ ਆਸਾਮ (ਭਾਰਤ) ਦਾ ਇਕ ਮੁੱਖ ਸ਼ਹਿਰ ਅਤੇ ਆਸਾਮ ਰਾਜ ਦੇ ਕਾਮਰੂਪ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਇਹ ਬ੍ਰਹਮਪੁੱਤਰ ਦਰਿਆ ਦੇ ਦੋਵੇਂ ਕੰਢਿਆਂ ਉਪਰ ਵਸਿਆ ਹੋਇਆ ਹੈ ਇਸ ਦਾ ਬਹੁਤ ਹਿੱਸਾ ਦਰਿਆ ਦੇ ਦੱਖਣ ਵੱਲ ਹੈ। ਇਹ ਆਸਾਮ ਬੰਗਾਲ ਰੇਲ ਦਾ ਆਖਰੀ ਸਟੇਸ਼ਨ ਹੈ ਅਤੇ ਬੰਗਾਲ ਤੋਂ ਸਦੀਆ ਜਾਣ ਵਾਲੀ ਸੜਕ ਤੇ ਪੈਂਦਾ ਹੈ। ਇਸ ਦਾ ਪ੍ਰਾਚੀਨ ਨਾਂ ਪ੍ਰਗਜਯੋਤਸਾ ਸੀ। ਇਹ 400 ਈ. ਦੇ ਲਗਭਗ ਕਾਮਰੂਪ ਰਾਜ ਦੇ ਹਿੰਦੂ ਰਾਜਿਆਂ ਦੀ ਰਾਜਧਾਨੀ ਹੁੰਦਾ ਸੀ। 16ਵੀਂ ਸਦੀ ਵਿਚ ਕੋਚ ਰਾਜ ਵਿਚ ਸ਼ਾਮਲ ਕੀਤੇ ਜਾਣ ਤੱਕ ਗੋਹਾਟੀ ਬਾਰੇ ਸਾਨੂੰ ਬਹੁਤੀ ਜਾਣਕਾਰੀ ਨਹੀਂ ਮਿਲਦੀ। 17ਵੀਂ ਸਦੀ ਵਿਚ ਇਹ ਸ਼ਹਿਰ ਅਹੋਮਾਂ (ਕਬੀਲੇ ਚੀਨ ਦੇ ਯੂਨਾਨ ਖੇਤਰ ਵੱਲੋਂ ਆ ਕੇ ਵੱਸੇ ਕਬੀਲੇ) ਅਤੇ ਇਥੋਂ ਦੇ ਮੁਸਲਮਾਨਾਂ ਵਿਚ 50 ਕੁ ਸਾਲਾਂ ਵਿਚ 8 ਵਾਰੀ ਇਕ ਦੂਜੇ ਦੇ ਕਬਜ਼ੇ ਵਿਚ ਗਿਆ। ਆਖ਼ਰ ਅਹੋਮਾਂ ਨੇ ਸੰਨ 1681 ਵਿਚ ਮੁਸਲਮਾਨਾਂ ਨੂੰ ਕਾਮਰੂਪ ਵਿਚੋਂ ਕੱਢ ਦਿੱਤਾ। ਇਸ ਤੋਂ ਪਿਛੋਂ ਲੋਅਰ ਆਸਾਮ ਦੇ ਅਹੋਮ ਗਵਰਨਰ ਦਾ ਰਿਹਾਇਸ਼ੀ ਸਥਾਨ ਵੀ ਇਸੇ ਨੂੰ ਬਣਾਇਆ ਗਿਆ। ਸੰਨ 1786 ਵਿਚ ਅਹੋਮ ਰਾਜੇ ਨੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ। ਸੰਨ 1816 ਤੋਂ 1826 ਤੱਕ ਇਹ ਬਰਮਾ ਦੇ ਅਧੀਨ ਵੀ ਰਿਹਾ।

ਸੰਨ 1826 ਵਿਚ ਬਰਮਾ ਕੋਲੋਂ ਸਾਰਾ ਹੀ ਆਸਾਮ ਅੰਗਰੇਜ਼ਾਂ ਨੇ ਲੈ ਲਿਆ ਜਿਸ ਦੇ ਨਾਲ ਗੋਹਾਟੀ ਵੀ ਅੰਗਰੇਜ਼ਾਂ ਦੇ ਕਬਜ਼ੇ ਵਿਚ ਚਲਾ ਗਿਆ। ਅੰਗਰੇਜ਼ਾਂ ਦੇ ਅਧੀਨ ਹੀ ਇਹ 1874 ਤੱਕ ਆਸਾਮ ਡਿਵੀਜ਼ਨ ਦਾ ਸਦਰ-ਮੁਕਾਮ ਰਿਹਾ ਪਰ ਇਨ੍ਹਾਂ ਨੇ ਰਾਜਧਾਨੀ ਗੋਹਾਟੀ ਦੀ ਥਾਂ ਸ਼ਿਲਾਂਗ ਤੋਂ ਕੋਈ 108 ਕਿ. ਮੀ. (67 ਮੀਲ) ਦੱਖਣ ਦੀ ਦਿਸ਼ਾ ਵਿਚ ਬਣਾ ਲਈ।

ਗੋਹਾਟੀ ਬਹੁਤ ਹੀ ਖ਼ੂਬਸੂਰਤ ਇਲਾਕੇ ਵਿਚ ਹੈ। ਇਸ ਦੇ ਦੱਖਣ ਵਿਚ ਜੰਗਲਾਂ ਨਾਲ ਢਕੀਆਂ ਪਹਾੜੀਆਂ ਹਨ ਅਤੇ ਸਾਹਮਣੇ ਬ੍ਰਹਮਪੁੱਤਰ ਦਰਿਆ ਵਗਦਾ ਹੈ ਜਿਸ ਦੀ ਚੌੜਾਈ ਵਰਖਾ ਦੇ ਮੌਸਮ ਵਿਚ 1.6 ਕਿ. ਮੀ. ਤੋਂ ਵੀ ਵੱਧ ਜਾਂਦੀ ਹੈ। ਇਸ ਵਿਚ ਇਕ ਟਾਪੂ ਵੀ ਹੈ । ਦਰਿਆ ਦੇ ਕਿਨਾਰੇ ਤਾੜ ਦੇ ਦਰਖ਼ਤ ਬਹੁਤ ਹੀ ਵਧੀਆ ਲਗਦੇ ਹਨ ਤੇ ਫਿਰ ਉੱਤਰ ਵਿਚ ਨੀਵੀਆਂ ਪਹਾੜੀਆਂ ਨਜ਼ਰ ਆਉਂਦੀਆਂ ਹਨ। ਭਾਵੇਂ ਕੁਦਰਤੀ ਨਜ਼ਾਰਾ ਬੜਾ ਹੀ ਦਿਲ-ਖਿੱਚਵਾਂ ਹੈ ਪਰ ਮੌਸਮ ਗਰਮੀਆਂ ਵਿਚ ਕਦੇ ਵੀ ਸੁਹਾਵਣਾ ਨਹੀਂ ਹੁੰਦਾ। ਵਰਖਾ ਵੀ ਘੱਟ ਹੁੰਦੀ ਹੈ ਜੋ 170 ਸੈਂ. ਮੀ. (70 ਇੰਚ) ਦੇ ਲਗਭਗ ਹੈ।

ਗੋਹਾਟੀ ਬ੍ਰਹਮਪੁੱਤਰ ਦਰਿਆ ਦੇ ਕੰਢੇ ਤੇ ਸਥਿਤ ਹੋਣ ਕਰਕੇ ਇਕ ਮਸ਼ਹੂਰ ਦਰਿਆਈ ਬੰਦਰਗਾਹ ਹੈ ਅਤੇ ਅਜਕਲ੍ਹ ਆਸਾਮ ਦਾ ਇਕ ਪ੍ਰਮੁੱਖ ਵਪਾਰਕ ਕੇਂਦਰ ਹੈ। ਇਥੇ ਇਕ ਤੇਲ ਸੋਧਕ ਕਾਰਖ਼ਾਨਾ ਅਤੇ ਸਰਕਾਰੀ ਫ਼ਾਰਮ ਵੀ ਹੈ। ਇਸ ਤੋਂ ਇਲਾਵਾ ਚਾਹ ਪ੍ਰਾਸੈੱਸ ਕਰਨ, ਸਾਬਣ ਬਣਾਉਣ ਅਤੇ ਜ਼ਰਾਇਤੀ ਉਪਜਾਂ ਨਾਲ ਸਬੰਧਤ ਕਾਰਖ਼ਾਨੇ ਵੀ ਲਾਏ ਗਏ ਹਨ। ਗੋਹਾਟੀ ਯੂਨੀਵਰਸਿਟੀ 1948 ਵਿਚ ਬਣਾਈ ਗਈ। ਅਰਲ ਲਾਅ ਕਾਲਜ, ਰਾਜ-ਕਚਹਿਰੀਆਂ, ਅਜਾਇਬ-ਘਰ ਅਤੇ ਜ਼ੂਆਲੋਜੀਕਲ ਗਾਰਡਨ ਇਥੋਂ ਦੀਆਂ ਵਰਣਨਯੋਗ ਥਾਵਾਂ ਹਨ।

ਆਬਾਦੀ—584,342 (1991)

26° 10' ਉ. ਵਿਥ.; 91° 45' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 437; ਇੰਪ. ਗ. ਇੰਡ. 12 : 184

**ਗੋਹਾਨਾ** : ਇਹ ਹਰਿਆਣਾ (ਭਾਰਤ) ਰਾਜ ਦੇ ਰੋਹਤਕ ਜ਼ਿਲ੍ਹੇ ਵਿਚ ਇਕ ਸ਼ਹਿਰ ਹੈ ਜੋ ਪੱਛਮੀ ਜਮਨਾ ਨਹਿਰ ਦੇ ਕੰਢੇ ਤੇ ਵਾਕਿਆ ਹੈ। ਇਹ ਰੋਹਤਕ ਸ਼ਹਿਰ ਤੋਂ ਕੋਈ 32 ਕਿ. ਮੀ. (20 ਮੀਲ) ਦੀ ਦੂਰੀ ਤੇ ਪੈਂਦਾ ਹੈ। ਇਥੇ ਪ੍ਰਿਥਵੀ ਰਾਜ ਦਾ ਕਿਲਾ ਵੀ ਹੈ। ਜਿਸ ਨੂੰ ਦੱਖਣੀ-ਪੱਛਮੀ ਏਸ਼ੀਆ ਵਿਚ ਗੋਰ ਰਾਜ ਦੇ ਰਾਜੇ ਮੁਹੰਮਦ ਨੇ ਆਪਣੇ ਹਮਲਿਆਂ ਦੌਰਾਨ ਤਬਾਹ ਕਰ ਦਿੱਤਾ ਸੀ। ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ ਸ਼ਾਹ ਜ਼ਿਆਉੱਦੀਨ ਮੁਹੰਮਦ ਦੀ ਦਰਗਾਹ ਅਤੇ ਜੈਨ ਆਰਹਤ ਪਰਸਨਾਥ ਦੇ ਸਨਮਾਨ ਵਜੋਂ ਬਣਾਏ ਗਏ ਦੋ ਮੰਦਰ ਵੀ ਹਨ। ਇਨ੍ਹਾਂ ਥਾਵਾਂ ਤੇ ਹਰ ਸਾਲ ਮੇਲੇ ਲਗਦੇ ਹਨ। ਸੰਨ 1873 ਤੋਂ ਇਥੇ ਮਿਉਂਸਪਲਟੀ ਕਾਇਮ ਹੈ। ਅੱਜਕਲ੍ਹ ਇਥੇ ਇਕ ਸਰਕਾਰੀ ਸਕੂਲ ਅਤੇ ਇਕ ਕਾਲਜ ਵੀ ਹੈ।

ਆਬਾਦੀ— 32,496 (1991)

29° 8' ਉ. ਵਿਥ.; 76° 42' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 304

**ਗੋਕਰਨ** : ਕਰਨਾਟਕ ਰਾਜ (ਭਾਰਤ) ਦੇ ਉੱਤਰੀ ਕੱਨੜ ਜ਼ਿਲ੍ਹੇ ਦੇ ਕੁਮਤਾ ਤਅਲੁਕੇ ਦਾ ਸ਼ਹਿਰ ਹੈ। ਇਹ ਕੁਮਤਾ ਸ਼ਹਿਰ ਤੋਂ 16 ਕਿ. ਮੀ. (10 ਮੀਲ) ਉੱਤਰ ਵੱਲ ਵਾਕਿਆ ਹੈ। ਦੇਸ਼ ਭਰ ਵਿਚੋਂ ਹਜ਼ਾਰਾਂ ਤੀਰਥ ਯਾਤਰੀ ਹਰ ਸਾਲ ਫ਼ਰਵਰੀ ਦੇ ਮੇਲੇ ਤੇ ਆਉਂਦੇ ਹਨ ਤੇ ਇਹ ਸ਼ਹਿਰ ਦੇ ਕਈ ਹੋਰ ਤੀਰਥ-ਸਥਾਨਾਂ ਤੇ ਵੀ ਦਰਸ਼ਨਾਂ ਲਈ ਜਾਂਦੇ ਹਨ। ਇਥੇ ਇਕ ਮਹਬਲੇਸ਼ਵਰ ਨਾਂ ਦਾ ਪ੍ਰਸਿੱਧ ਮੰਦਰ ਹੈ, ਇਹ ਦਰਾਵੜ ਨਮੂਨੇ ਦਾ ਬਣਿਆ ਹੋਇਆ ਹੈ। ਮੰਦਰ ਦੀ ਪ੍ਰਸਿੱਧੀ ਇਸ ਕਰਕੇ ਹੈ ਕਿ ਇਸ ਵਿਚ ਹਿੰਦੁਸਤਾਨ ਵਿਚ ਪਏ 12 ਪ੍ਰਸਿੱਧ ਲਿੰਗਾਂ ਵਿਚੋਂ ਇਕ ਦਾ ਹਿੱਸਾ ਇਸ ਵਿਚ ਪਿਆ ਹੈ ਜਿਹੜਾ ਅਸਲੀ ਤੌਰ ਤੇ

ਗੋਤਾਖੋਰੀ ਸੂਟ ਅਤੇ ਹੈਲਮੈੱਟ ਨਾਲ ਜੋੜਿਆ। ਇਹ ਯੰਤਰ ਇਕ ਵਾਟਰ ਚੈਂਬਰ; ਜਿਸ ਵਿਚ ਕਾਸਟਿਕ ਸੋਡਾ ਪਾਇਆ ਹੁੰਦਾ ਹੈ, ਰਾਹੀਂ ਇਕ ਸੰਸ਼ਲਿਸ਼ਟ ਅਤੇ ਸਾਹ ਲੈਣਯੋਗ ਹਵਾ ਸਪਲਾਈ ਕਰਦਾ ਹੈ।



ਬੰਦ ਸਰਕਟ ਆਕਸੀਜਨ ਯੰਤਰ

ਇਹ ਚੈਂਬਰ ਬਾਹਰ ਕੱਢਣ ਵਾਲੇ ਸਾਹ ਵਿਚ ਉਤਪੰਨ ਹੋਈ ਕਾਰਬਨ ਡਾਈਆਕਸਾਈਡ ਨੂੰ ਨਿਸ਼ਚਿਤ ਕਰਦਾ ਹੈ। ਦੂਸਰੇ ਮਹਾਨ ਯੁੱਧ ਦੌਰਾਨ ਆਕਸੀਜਨ ਦੀ ਵਰਤੋਂ ਵਾਲੇ ਕਈ ਗੋਤਾਖੋਰੀ ਯੰਤਰਾਂ ਦੀ ਵਰਤੋਂ ਸਮੁੰਦਰੀ ਫ਼ੌਜ ਗੋਤਾਖੋਰਾਂ, ਮਨੁੱਖੀ ਡੁਬਕਣੀ ਕਿਸ਼ਤੀਆਂ ਅਤੇ ਨਾਸ਼ ਕਰਨ ਵਾਲੀਆਂ ਟੀਮਾਂ ਦੁਆਰਾ ਦੁਸ਼ਮਣ ਦੇ ਜਹਾਜ਼ਾਂ ਦੇ ਲੰਗਰਾਂ (ਤਾਰਾਂ) ਉਤੇ ਹਮਲਾ ਕਰਨ ਅਤੇ ਤੱਟੀ ਸੁਰੱਖਿਆਵਾਂ ਨੂੰ ਖ਼ਤਮ ਕਰਨ ਲਈ ਕੀਤੀ ਜਾਂਦੀ ਹੈ। ਆਪਣੇ ਆਪ ਵਿਚ ਪੂਰਨ ਦਬੀ ਹਵਾ ਵਾਲੇ ਯੰਤਰ ਦੀ ਸੀਮਾ ਲਗਭਗ 40 ਮੀਟਰ ਹੋ ਸਕਦੀ ਹੈ। ਆਕਸੀਜਨ ਵਾਲਾ ਯੰਤਰ ਤਕਰੀਬਨ 8 ਮੀ. ਤੋਂ ਥੱਲੇ ਠੀਕ ਤਰ੍ਹਾਂ ਨਹੀਂ ਵਰਤਿਆ ਜਾ ਸਕਦਾ, ਕਿਉਂਕਿ ਇਸ ਡੂੰਘਾਈ ਤੋਂ ਹੇਠਾਂ, ਦਬੀ ਹੋਈ ਸ਼ੁੱਧ ਆਕਸੀਜਨ ਵਿਚ ਸਾਹ ਲੈਣ ਨਾਲ ਜਿਸਮਾਨੀ ਵਿਗਾੜ ਪੈ ਜਾਂਦਾ ਹੈ, ਅਤੇ ਡੁੱਬਣ ਦੀ ਸੰਭਾਵਨਾ ਵਧ ਜਾਂਦੀ ਹੈ।

ਇਸੇ ਤਰ੍ਹਾਂ ਗੋਤਾਖੋਰੀ ਲਈ ਇਕ ਹੋਰ ਯੰਤਰ ਡਾਈਵਿੰਗ ਬੈੱਲ ਹੈ। ਡਾਈਵਿੰਗ ਬੈੱਲ ਨੂੰ ਅੰਗਰੇਜ਼ ਖਗੋਲ-ਵਿਗਿਆਨੀ ਸਰ ਐਡਮੰਡ ਹੈਲੇ ਨੇ 1690 ਵਿਚ ਵਿਕਸਿਤ ਕੀਤਾ। ਇਸ ਢੰਗ ਵਿਚ ਹਵਾ ਨਾਲ ਭਰੇ ਬੈਰਲਾਂ ਨੂੰ ਬੈੱਲਾਂ ਦੇ ਤੱਲ ਤੱਕ ਨੀਵਾਂ ਕਰਕੇ ਬੈੱਲ ਦੀ ਹਵਾ ਨਵੇਂ ਸਿਰਿਉਂ ਭਰੀ ਜਾਂਦੀ ਸੀ। ਡਾਈਵਿੰਗ ਬੈੱਲਾਂ ਦੀ ਵਰਤੋਂ ਪੁਲਾਂ ਦੀਆਂ ਨੀਹਾਂ ਵਿਛਾਉਣ ਦੇ ਉਦਯੋਗ ਵਿਚ ਅਤੇ ਬੰਦਰਗਾਹਾਂ ਤੇ ਜਹਾਜ਼ ਦੇ ਘਾਟਾਂ ਵਿਚ ਕੀਤੀ ਜਾਂਦੀ ਹੈ।

ਹ. ਪੁ.—ਐਨ. ਅਮੈ. 9 : 210, 203 ; ਐਨ. ਬ੍ਰਿ. 7 : 507

**ਗੋਥਾਈਟ** : ਇਹ ਖਣਿਜ ਦੀ ਰਚਨਾ FeO (OH) ਹੈ ਅਤੇ ਇਸ ਵਿਚ ਜ਼ਿਆਦਾ ਭਾਗ ਭੂਰੀ ਲੋਹੇ ਦੀ ਕੱਚੀ ਧਾਤ ਦਾ ਹੁੰਦਾ ਹੈ। ਗੋਥਾਈਟ ਦੇ ਰਵੇ ਆਰਥੋਰਾਂਬਿਕ ਹੁੰਦੇ ਹਨ। ਇਹ ਜ਼ਿਆਦਾਤਰ ਅਜਿਹੇ ਵਿਕੀਰਨਕਾਰੀ ਰੇਸ਼ੇਦਾਰ ਸਮੂਹਾਂ ਦੇ ਰੂਪ ਵਿਚ ਮਿਲਦਾ ਹੈ ਜਿਨ੍ਹਾਂ ਦੀ ਸਤ੍ਹਾ ਗੁਰਦਿਆਂ ਦੀ ਸ਼ਕਲ ਵਰਗੀ ਹੁੰਦੀ ਹੈ। ਇਸ ਵਿਚ ਇਕ ਪੂਰਨ ਵਿਦਲਨ ਹੁੰਦਾ ਹੈ। ਇਸ ਦੀ ਕਠੋਰਤਾ 5-5.55 ਅਤੇ ਵਿਸ਼ਿਸ਼ਟ ਘਣਤਾ 4.37 ਹੈ, ਪ੍ਰੰਤੂ ਅਸ਼ੁੱਧੀਆਂ ਕਾਰਨ ਵਿਸ਼ਿਸ਼ਟ ਘਣਤਾ ਘੱਟ ਵੀ ਹੋ ਸਕਦੀ ਹੈ। ਇਸ ਦੀ ਚਮਕ ਹੀਰੇ ਵਰਗੀ ਹੁੰਦੀ ਹੈ ਤੇ ਕਈ ਵਾਰੀ ਇਹ ਬਹੁਤ ਘੱਟ ਵੀ ਹੋ ਸਕਦੀ ਹੈ; ਰੰਗ ਹਲਕੇ ਤੋਂ ਗੂੜ੍ਹਾ ਭੂਰਾ ਹੋ ਸਕਦਾ ਹੈ। ਇਸ ਨਾਲ ਪੀਲੀ-ਭੂਰੀ ਰੇਖਾ ਲਗਦੀ ਹੈ।

ਇਸ ਖਣਿਜ ਦਾ ਨਾਂ 'ਗੋਥਾਈਟ' ਅਸਲ ਵਿਚ ਇਸ ਦੇ ਸਮਾਨ ਰਚਨਾ ਪ੍ਰੰਤੂ ਵੱਖਰੀ ਬਣਤਰ ਵਾਲੇ ਘੱਟ ਉਪਲੱਬਧ ਲੋਹੇ ਦੇ ਇਕ ਹੋਰ ਖਣਿਜ ਲਈ ਇਕ ਕਵੀ ਅਤੇ ਪ੍ਰਕ੍ਰਿਤਕਵਾਦੀ ਦਰਸ਼ਨ-ਵਿਗਿਆਨੀ ਯੋਹਾਨ ਗੋਥੈ ਦੇ ਨਾਂ ਤੇ ਪਿਆ। ਇਹ ਇਕ ਸਾਧਾਰਨ ਖਣਿਜ ਹੈ, ਜਿਹੜਾ ਕਿ ਲੋਹੇ ਵਾਲੇ ਖਣਿਜਾਂ ਦੇ ਆਕਸੀਕਰਨ ਦੁਆਰਾ ਬਣਦਾ ਹੈ। ਮੈਟਲੀਫ਼ੇਰਸ ਪੱਟੀਆਂ ਦੀ ਸਤ੍ਹਾ ਉਤੇ ਇਹ ਗਾਜ਼ੌਨ ਦਾ ਮੁੱਖ ਅੰਸ਼ ਹੈ। ਸਰਪੈਨਟਾਈਨ ਦੇ ਛਿੱਜਣ ਨਾਲ ਅਵਸ਼ਿਸ਼ਟ ਮੈਟਲ ਦੇ ਰੂਪ ਵਿਚ ਬਣਦਾ ਹੈ ਅਤੇ ਦਲਦਲਾਂ ਅਤੇ ਖੜ੍ਹੇ ਪਾਣੀਆਂ ਵਿੱਚ ਦਲਦਲਾ ਅਲੋਹੇ ਦੇ ਰੂਪ ਵਿਚ ਡਿਪਾਜ਼ਿਟ ਹੁੰਦਾ ਹੈ। ਕਈ ਥਾਵਾਂ ਤੇ ਇਹ ਵੱਡੇ ਪੁੰਜਾਂ ਦੇ ਰੂਪ ਵਿਚ ਮਿਲਦਾ ਹੈ ਅਤੇ ਵੱਡਮੁੱਲੀ ਲੋਹੇ ਦੀ ਕੱਚੀ-ਧਾਤ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 10 : 529; ਮੈਕ. ਐਨ. ਸ. ਟ. 6 : 229

**ਗੋਂਦਾ, ਭਾਈ** : ਇਹ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਸਿੱਖ ਸੀ। ਗੁਰੂ ਸਾਹਿਬ ਨੇ ਇਸ ਨੂੰ ਪ੍ਰਚਾਰ ਲਈ ਕਾਬਲ ਭੇਜਿਆ। ਕਾਬਲ ਵਿਚ ਇਸ ਨੇ ਸਿੱਖੀ ਪ੍ਰਚਾਰ ਕਰਕੇ ਪੰਥ ਦੀ ਸੇਵਾ ਕੀਤੀ। ਇਕ ਵਾਰ ਇਸ ਨੇ ਸਮਾਧੀ ਵਿਚ ਅਜਿਹਾ ਧਿਆਨ ਲਗਾਇਆ ਕਿ ਅੱਠ ਪਹਿਰ ਸਤਿਗੁਰੂ ਦੇ ਚਰਨ ਫੜ ਕੇ ਬੈਠਾ ਰਿਹਾ। ਉਧਰ ਸਤਿਗੁਰੂ ਜੀ ਕੀਰਤਪੁਰ ਵਿਚ ਪ੍ਰੇਮ ਦੇ ਬੰਧਨ ਵਿਚ ਜਕੜੇ ਹੋਏ ਅੱਠੇ ਪਹਿਰ ਬੈਠੇ ਰਹੇ। ਕਈ ਸਿੱਖ ਲੇਖਕਾਂ ਨੇ ਇਸ ਦਾ ਨਾਂ ਗੁਰੀਆਂ ਵੀ ਲਿਖਿਆ ਹੈ।

2. ਸ੍ਰੀ ਗੁਰੂ ਅਮਰਦਾਸ ਜੀ ਦੀ ਸਹਾਇਤਾ ਨਾਲ ਗੋਇੰਦਵਾਲ ਨਗਰ ਵਸਾਉਣ ਵਾਲੇ ਇਕ ਸਿੱਖ ਖੱਤਰੀ ਦਾ ਨਾਂ ਵੀ ਗੋਂਦਾ ਸੀ।

ਹ. ਪੁ.—ਮ. ਕੋ. 429; ਸੰ. ਕੋ. 110

**ਗੋਦਾਵਰੀ ਦਰਿਆ** : ਕੇਂਦਰੀ ਭਾਰਤ ਦਾ ਇਹ ਇਕ ਪਵਿੱਤਰ ਦਰਿਆ ਹੈ, ਜੋ ਅਰਬ ਸਾਗਰ ਤੋਂ 80 ਕਿ. ਮੀ. (50 ਮੀਲ) ਦੂਰ ਪੱਛਮੀ ਘਾਟ ਦੇ ਪਹਾੜਾਂ ਵਿਚੋਂ ਨਿਕਲਦਾ ਹੈ। ਇਸ ਦਾ ਵਹਿਣ- ਮਾਰਗ ਦੱਖਣੀ ਪਠਾਰ ਤੋਂ ਪਾਰ ਮਹਾਰਾਸ਼ਟਰ ਅਤੇ ਆਂਧਰਾ ਪ੍ਰਦੇਸ਼ ਦੀ ਹੱਦ ਦੇ ਨਾਲ ਨਾਲ ਪੂਰਬ ਦੀ ਦਿਸ਼ਾ ਵਿਚ ਹੀ ਰਹਿੰਦਾ ਹੈ। ਆਂਧਰਾ ਪ੍ਰਦੇਸ਼ ਦੀ ਹੱਦ ਦੇ ਨਾਲ ਨਾਲ ਪੂਰਬ ਦੀ ਦਿਸ਼ਾ ਵਿਚ 320 ਕਿ. ਮੀ. (200 ਮੀਲ) ਵਹਿੰਦਾ ਹੋਇਆ ਆਪਣੇ ਮੁਹਾਣੇ ਦੇ ਨੇੜੇ ਦੋ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ। ਉਪਰਲੀ ਸ਼ਾਖਾ ਨੂੰ ਗੋਤਮੀ ਗੋਦਾਵਰੀ ਅਤੇ ਹੇਠਲੀ ਨੂੰ ਵਿਸ਼ਿਸ਼ਟ ਗੋਦਾਵਰੀ ਕਿਹਾ ਜਾਂਦਾ ਹੈ। ਇਨ੍ਹਾਂ ਦੋਹਾਂ ਮੁਹਾਣਿਆਂ ਰਾਹੀਂ ਇਹ ਆਪਣਾ ਜਲ-ਨਿਕਾਸ ਬੰਗਾਲ ਦੀ ਖਾੜੀ ਵਿਚ ਕਰਦਾ ਹੈ। ਇਹ 1450 ਕਿ. ਮੀ. (900 ਮੀਲ) ਦੀ ਲੰਬਾਈ ਤੈਅ ਕਰਦਿਆਂ 3,13,000 ਵ. ਕਿ. ਮੀ. (1,21.000 ਵ. ਮੀਲ) ਕਸਬੇ ਦਾ ਜਲ-ਨਿਕਾਸ ਕਰਦਾ ਹੈ।

ਆਪਣੇ ਸਰੋਤ ਤੋਂ ਪੂਰਬੀ ਘਾਟ-ਪਹਾੜਾਂ ਤੱਕ ਇਹ ਪੱਧਰੀ ਧਰਤੀ ਵਿਚੋਂ ਦੀ ਲੰਘਦਾ ਹੈ ਅਤੇ ਕਈ ਹੋਰ ਦਰਿਆ ਜਿਵੇਂ ਚਰਨਾ, ਕਦਵਾ ਪੂਰਨਾ, ਮਨਾਰ ਅਤੇ ਪ੍ਰਾਣਹਿਤ ਵੀ ਇਸ ਦੇ ਨਾਲ ਮਿਲ ਜਾਂਦੇ ਹਨ। ਪੂਰਬੀ ਘਾਟ ਪਹਾੜਾਂ ਦੇ ਖੇਤਰ ਵਿਚ ਦਾਖ਼ਲ ਹੋ ਕੇ ਤਿੱਖੀ ਢਲਾਣ ਵਾਲੀਆਂ ਚਟਾਨਾਂ ਵਿਚੋਂ ਦੀ ਲੰਘਦਾ ਹੈ। 180 ਮੀ. (600 ਫੁੱਟ) ਚੌੜੀ ਤੇ ਡੂੰਘੀ ਘਾਟੀ ਵਿਚ ਦਾਖ਼ਲ ਹੋਣ ਤੱਕ ਇਸ ਦੀ ਚੌੜਾਈ ਘਟਦੀ ਜਾਂਦੀ ਹੈ। ਜਿਵੇਂ ਹੀ ਪਹਾੜਾਂ ਨੂੰ ਪਾਰ ਕਰ ਲੈਂਦਾ ਹੈ ਤਾਂ ਇਸ ਦੀ ਚੌੜਾਈ ਪਹਿਲਾਂ ਵਾਂਗੂੰ ਇਕ ਵਾਰ ਫਿਰ ਵਧਣ ਲਗਦੀ ਹੈ ਅਤੇ ਖੁਲ੍ਹੇ ਮੈਦਾਨਾਂ ਵਿਚੋਂ ਆ ਕੇ ਇਸ ਵਿਚ ਕਈ ਟਾਪੂ ਵੀ ਬਣ ਜਾਂਦੇ ਹਨ। ਇਨ੍ਹਾਂ ਟਾਪੂਆਂ ਨੂੰ ਤਮਾਕੂ ਉਗਾਉਣ ਲਈ

ਅਕਸਰ ਵਰਤਿਆ ਜਾਂਦਾ ਹੈ। ਮੈਦਾਨੀ ਖੇਤਰ ਵਿਚ ਦਰਿਆ ਦੀ ਚਾਲ ਬੜੀ ਮੱਧਮ ਪੈ ਜਾਂਦੀ ਹੈ। ਰਾਜਮੁੰਦਰੀ ਸ਼ਹਿਰ ਤੋਂ ਥੋੜ੍ਹਾ ਉਤਾਂਹ ਵੱਲ ਬਿਜਲੀ ਅਤੇ ਪਾਣੀ ਦੀ ਸਪਲਾਈ ਲਈ ਸੰਨ 1948 ਵਿਚ ਇਕ ਡੈਮ ਵੀ ਬਣਾਇਆ ਗਿਆ।

ਗੋਦਾਵਰੀ ਦਰਿਆ ਦੀਆਂ ਉਪਰਲੀਆਂ ਸ਼ਾਖਾਵਾਂ ਸਰਦੀ ਅਤੇ ਬਸੰਤ ਰੁੱਤ ਵਿਚ ਖ਼ੁਸ਼ਕ ਹੋ ਜਾਂਦੀਆਂ ਹਨ ਅਤੇ ਸਿੰਜਾਈ ਲਈ ਬੇਕਾਰ ਹੋ ਜਾਂਦੀਆਂ ਹਨ। ਇਸੇ ਕਰਕੇ ਇਸ ਦੇ ਡੈਲਟੇ ਨੂੰ ਦੱਖਣ-ਪੱਛਮ ਦਿਸ਼ਾ ਵਿਚ ਕ੍ਰਿਸ਼ਨਾ ਦਰਿਆ ਨਾਲ ਇਕ ਨਹਿਰ ਪ੍ਰਣਾਲੀ ਰਾਹੀਂ ਜੋੜਿਆ ਗਿਆ ਹੈ। ਇਸ ਨਹਿਰ ਪ੍ਰਣਾਲੀ ਰਾਹੀਂ ਸਿੰਜਾਈ ਲਈ ਪਾਣੀ ਦਿੱਤਾ ਜਾਂਦਾ ਹੈ, ਇਸੇ ਕਰਕੇ ਇਹ ਖੇਤਰ ਵੱਧ ਤੋਂ ਵੱਧ ਚੌਲ ਉਗਾਉਂਦਾ ਹੈ।

ਇਸ ਦਰਿਆ ਨੂੰ ਵੀ ਭਾਰਤ ਦੇ ਕਈ ਹੋਰ ਮਸ਼ਹੂਰ ਦਰਿਆਵਾਂ ਵਾਂਗ ਬਹੁਤ ਹੀ ਪਵਿੱਤਰ ਮੰਨਿਆ ਜਾਂਦਾ ਹੈ। ਪੂਰੇ ਦਰਿਆਈ ਵਹਿਣ ਵਿਚ ਇਸ ਦੇ ਕੰਢਿਆਂ ਤੇ ਹਿੰਦੂਆਂ ਅਤੇ ਸਿੱਖਾਂ ਦੇ ਕਈ ਤੀਰਥ-ਸਥਾਨ ਹਨ। ਸਿੱਖਾਂ ਦਾ ਤਾਂ ਇਸ ਦਰਿਆ ਨਾਲ ਗੂੜ੍ਹਾ ਸਬੰਧ ਹੈ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ 1708 ਈ. (ਸੰਮਤ 1765) ਨੂੰ ਗੋਦਾਵਰੀ ਦੇ ਕੰਢੇ ਹੀ ਜੋਤੀ-ਜੋਤ ਸਮਾਏ ਸਨ ਜਿਥੇ ਅੱਜਕਲ੍ਹ 'ਅਬਿਚਲ ਨਗਰ ਗੋਬਿੰਦ ਗੁਰੂ ਕਾ' ਵਸਿਆ ਹੋਇਆ ਹੈ। ਇਸ ਪਵਿੱਤਰ ਸਥਾਨ ਦਾ ਦੂਜਾ ਨਾਂ ਹਜ਼ੂਰ ਸਾਹਿਬ ਹੈ। ਹਰ ਸਾਲ ਦੁਨੀਆਭਰ ਵਿਚੋਂ ਹਜ਼ਾਰਾਂ ਯਾਤਰੀ ਇਸ ਪਵਿੱਤਰ ਧਾਮ ਦੇ ਦਰਸ਼ਨ ਕਰਨ ਆਉਂਦੇ ਹਨ।

ਜਦ ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ ਸਰਕਾਰ ਨੇ ਪੰਜਾਬ ਵਿਚ ਆਉਣ ਤੋਂ ਮਨ੍ਹਾ ਕਰ ਦਿੱਤਾ ਤਾਂ ਉਸ ਨੇ ਆਪਣੀ ਮਾਂ ਜਿੰਦਾਂ (ਮਹਾਰਾਜਾ ਰਣਜੀਤ ਸਿੰਘ ਦੀ ਆਖਰੀ ਰਾਣੀ) ਦਾ ਸਸਕਾਰ ਗੋਦਾਵਰੀ ਕੰਢੇ ਹੀ ਕੀਤਾ ਅਤੇ ਇਥੋਂ ਹੀ ਉਸ ਨੂੰ ਵਾਪਸ ਪਰਤਣਾ ਪਿਆ। ਇਸ ਮਹਾਨ ਦੁਖਾਂਤ ਤੇ ਵਿਧਾਤਾ ਸਿੰਘ ਤੀਰ ਨੇ ਇਕ ਕਵਿਤਾ 'ਨੀ ਗੁਦਾਵਰੀ' ਲਿਖੀ, ਜਿਹੜੀ ਸਿੱਖ ਜਗਤ ਵਿਚ ਇੰਨੀ ਹਰਮਨ ਪਿਆਰੀ ਹੋਈ ਕਿ ਸਿੱਖਾਂ ਦਾ ਕੋਈ ਅਜਿਹਾ ਧਾਰਮਿਕ ਜਾਂ ਸਭਿਆਚਾਰਕ ਇਕੱਠ ਨਹੀਂ ਸੀ ਹੁੰਦਾ ਜਿਸ ਵਿਚ ਇਹ ਕਵਿਤਾ ਪੜ੍ਹੀ ਨਾ ਜਾਂਦੀ ਹੋਵੇ। ਇਸ ਦੀਆਂ ਕੁਝ ਸਤਰਾਂ ਇਸ ਤਰ੍ਹਾਂ ਹਨ :—

ਨੀ ਗੁਦਾਵਰੀ ਆਣ ਕੇ ਅੱਜ ਤੈਨੂੰ
ਅੰਮੀ ਆਪਣੀ ਭੇਟ ਚੜ੍ਹਾ ਚਲਿਆਂ।
ਮੈਨੂੰ ਗੋਦ ਵਿਚ ਜਿਹੜੀ ਬਿਠਾਲਦੀ ਸੀ
ਤੇਰੀ ਗੋਦ ਵਿਚ ਉਹਨੂੰ ਬਿਠਾ ਚਲਿਆਂ।

.........................

ਜਦੋਂ ਕੰਵਰ ਦਲੀਪ ਸਿੰਘ ਨੂੰ ਕਰੇਂ ਚੇਤੇ
ਉਹਦੇ ਹਾਲ ਤੇ ਹੰਝੂ ਵਹਾ ਛੱਡੀਂ।

ਬ੍ਰਹਮਵੇਵਰਤ ਪੁਰਾਣ ਵਿਚ ਗੋਦਾਵਰੀ ਬਾਰੇ ਇਕ ਅਨੋਖੀ ਕਥਾ ਲਿਖੀ ਹੋਈ ਹੈ ਕਿ ਇਕ ਬ੍ਰਾਹਮਣੀ ਤੀਰਥ ਯਾਤਰਾ ਕਰਦੀ ਹੋਈ ਜੰਗਲ ਵਿਚ ਕਿਸੇ ਕਾਮੀ ਨੂੰ ਮਿਲ ਗਈ। ਕਾਮੀ ਨੇ ਆਪਣੀ ਕਾਮ ਇੱਛਾ ਦੀ ਪੂਰਤੀ ਲਈ ਬ੍ਰਾਹਮਣੀ ਦੀ ਇੱਛਾ ਵਿਰੁੱਧ ਉਸ ਨਾਲ ਭੋਗ ਕੀਤਾ, ਜਿਸ ਤੋਂ ਉਸ ਦੇ ਸੁੰਦਰ ਬਾਲਕ ਪੈਦਾ ਹੋਇਆ। ਬ੍ਰਾਹਮਣੀ ਆਪਣੇ ਪੁੱਤਰ ਨਾਲ ਪਤੀ ਕੋਲ ਆਈ ਤਾਂ ਉਸ ਨੇ ਉਸ ਦਾ ਤਿਆਗ ਕਰ ਦਿੱਤਾ। ਇਸ ਮਗਰੋਂ ਬ੍ਰਾਹਮਣੀ ਨੇ ਬਹੁਤ ਤਪ ਕੀਤਾ। ਪੁੰਨ ਦੇ ਪ੍ਰਭਾਵ ਹੇਠ ਉਹ 'ਗੋਦਾਵਰੀ' ਨਦੀ ਰੂਪ ਹੋ ਕੇ ਸਵਰਗ ਤੋਂ ਧਰਤੀ ਤੇ ਆ ਕੇ ਵਹਿਣ ਲੱਗ ਪਈ।

ਬ੍ਰਹਮਾਂਡ ਉਪ ਪੁਰਾਣ ਵਿਚ ਲਿਖਿਆ ਹੈ ਕਿ ਗੌਤਮ ਰਿਖੀ ਇਕ ਮੋਈ ਹੋਈ ਗਾਂ ਨੂੰ ਜਿੰਦਾ ਕਰਨ ਲਈ ਸ਼ਿਵਜੀ ਦੀਆਂ ਜਟਾਂ ਵਿਚੋਂ ਗੰਗਾ ਦੀ ਧਾਰਾ ਲਿਆਇਆ, ਇਸ ਤੇ ਗੋਦਾਵਰੀ ਨਦੀ ਬਣੀ ਅਤੇ ਇਸੇ ਲਈ ਇਸ ਦਾ ਦੂਸਰਾ ਨਾਂ ਗੋਤਮੀ ਪਿਆ।

ਹ. ਪੁ.—ਮ. ਕੋ. 429 : ਐਨ. ਬ੍ਰਿ. ਮਾ. 4 : 593

**ਗੋਦਾਵਰੀ, ਪੱਛਮੀ** : ਆਂਧਰਾ ਪ੍ਰਦੇਸ਼ (ਭਾਰਤ) ਵਿਚ ਗੋਦਾਵਰੀ ਦਰਿਆ ਦੇ ਪੱਛਮ ਵੱਲ ਵਾਕਿਆ ਇਕ ਜ਼ਿਲ੍ਹਾ ਹੈ। ਇਸ ਦਾ ਕੁੱਲ ਰਕਬਾ 7,744 ਵ. ਕਿ. ਮੀ. ਅਤੇ ਆਬਾਦੀ 3,517,568 (1991) ਹੈ। ਇਸ ਦਾ ਸਦਰ-ਮੁਕਾਮ ਐਲੂਰ ਹੈ। ਪੱਛਮੀ ਗੋਦਾਵਰੀ ਜ਼ਿਲ੍ਹੇ ਦੇ ਪੂਰਬ-ਉੱਤਰ ਵੱਲ ਪੂਰਬੀ ਗੋਦਾਵਰੀ ਜ਼ਿਲ੍ਹਾ ਹੈ। ਪੱਛਮੀ ਗੋਦਾਵਰੀ ਜ਼ਿਲ੍ਹਾ ਧਰਾਤਲ ਪੱਖੋਂ ਪੂਰਬੀ ਗੋਦਾਵਰੀ ਜ਼ਿਲ੍ਹੇ ਨਾਲੋਂ ਬਹੁਤ ਵੱਖਰਾ ਹੈ। ਇਨ੍ਹਾਂ ਦੋਹਾਂ ਜ਼ਿਲ੍ਹਿਆਂ ਨੂੰ ਗੋਦਾਵਰੀ ਦਰਿਆ ਵੱਖ ਕਰਦਾ ਹੈ। ਇਸ ਖੇਤਰ ਨੂੰ ਜਿਥੇ ਇਹ ਕਈ ਹਿੱਸਿਆਂ ਵਿਚ ਵੰਡ ਜਾਂਦਾ ਹੈ, ਡੈਲਟਾਈ ਖੇਤਰ ਕਹਿੰਦੇ ਹਨ। ਇਹ ਡੈਲਟਾ ਐਲੂਰ ਝੀਲ ਤੋਂ ਕੋਲਾਰ ਝੀਲ ਤੱਕ ਫੈਲਿਆ ਹੋਇਆ ਹੈ। ਇਸ ਝੀਲ ਦੇ ਨਾਲ ਵਾਲੇ ਖੇਤਰ ਵਿਚ ਹਰ ਸਾਲ ਹੜ੍ਹ ਆ ਜਾਂਦੇ ਹਨ। ਇਸ ਦਾ ਧਰਾਤਲ ਪੂਰਬੀ ਗੋਦਾਵਰੀ ਜ਼ਿਲ੍ਹੇ ਵਾਂਗ ਤਾਂ ਨਹੀਂ ਹਨ ਪਰ ਯੈਰਨਾਗੁਡੈਮ ਅਤੇ ਐਲੂਰ ਦੀ ਜ਼ਮੀਨ ਉਘੜ-ਦੁਘੜੀ ਜ਼ਰੂਰ ਹੈ।

ਇਥੋਂ ਦਾ ਜਲਵਾਯੂ ਪੂਰਬੀ ਗੋਦਾਵਰੀ ਦੀ ਤਰ੍ਹਾਂ ਸੁਹਾਵਣਾ ਨਹੀਂ ਹੈ। ਵਰਖਾ ਜੂਨ ਦੇ ਮੱਧ ਵਿਚ ਮਾਨਸੂਨ ਪੌਣਾਂ ਨਾਲ ਹੁੰਦੀ ਹੈ, ਵਰਖਾ ਦੇ ਮੌਸਮ ਵਿਚ ਨੀਵੇਂ ਖੇਤਰਾਂ ਵਿਚ ਹੜ੍ਹ ਆ ਜਾਂਦੇ ਹਨ, ਜਿਸ ਕਰਕੇ ਇਥੋਂ ਦਾ ਜਲਵਾਯੂ ਸਿਹਤ ਲਈ ਠੀਕ ਨਹੀਂ ਰਹਿੰਦਾ। ਔਸਤ ਸਾਲਾਨਾ ਵਰਖਾ 77 ਸੈਂ. ਮੀ. (31 ਇੰਚ) ਹੁੰਦੀ ਹੈ। ਹਵਾ ਵਿਚ ਨਮੀ ਦੀ ਮਾਤਰਾ ਵੀ ਵੱਧ ਜਾਂਦੀ ਹੈ।

ਡੈਲਟਾ ਅਕਸਰ ਘਾਹ ਪੱਤਿਆਂ ਨਾਲ ਢਕਿਆ ਰਹਿੰਦਾ ਹੈ। ਜੀਵ-ਜੰਤੂ ਵਿਚ ਕੋਈ ਵਿਸ਼ੇਸ਼ ਕਿਸਮ ਨਹੀਂ ਮਿਲਦੀ।

ਇਥੇ ਖਾਸ ਕਰਕੇ ਡੈਲਟੇ ਦੇ ਪੱਛਮੀ ਹਿੱਸੇ ਵਿਚ ਬੰਜਰ ਭੂਮੀ ਹੈ। ਇਸ ਕਰਕੇ ਇਹ ਵਾਹੀਯੋਗ ਨਹੀਂ ਹੈ ਤੇ ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਭੇਡਾਂ-ਬੱਕਰੀਆਂ ਪਾਲਣਾ ਹੈ। ਇਥੇ ਗੋਦਾਵਰੀ ਨਹਿਰੀ ਪ੍ਰਣਾਲੀ ਨਾਲ ਭੂਮੀ ਦੀ ਸਿੰਜਾਈ ਹੁੰਦੀ ਹੈ। ਕੋਲਾਰ ਝੀਲ ਦੇ ਲਾਗੇ ਹੀ ਕਾਲੀ ਮਿੱਟੀ ਵਾਲੇ ਖੇਤਰ ਵਿਚ ਕਪਾਹ ਵੀ ਉਗਾਈ ਜਾਂਦੀ ਹੈ।

ਪੱਛਮੀ ਗੋਦਾਵਰੀ ਜ਼ਿਲ੍ਹੇ ਦੇ ਡੈਲਟੇ ਵਿਚੋਂ ਸਲਫ਼ਰ ਮਿਲਦਾ ਹੈ। ਐਲੂਰ ਵਿਚ ਚਮੜਾ ਰੰਗਣ ਦਾ ਕੰਮ ਹੁੰਦਾ ਹੈ ਅਤੇ ਉੱਨ ਦੇ ਗਲੀਚੇ ਵੀ ਬਣਾਏ ਜਾਂਦੇ ਹਨ।

ਹ. ਪੁ.—ਇੰਪ. ਗ. ਇੰਡ. 12 : 281

**ਗੋਦਾਵਰੀ, ਪੂਰਬੀ** : ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਵਿਚ ਗੋਦਾਵਰੀ ਦਰਿਆ ਦੇ ਖੱਬੇ ਕੰਢੇ ਵਾਕਿਆ ਇਕ ਜ਼ਿਲ੍ਹਾ ਹੈ। ਇਸ ਜ਼ਿਲ੍ਹੇ ਦਾ ਕੁੱਲ ਰਕਬਾ 10,970 ਵ. ਕਿ. ਮੀ. ਅਤੇ ਆਬਾਦੀ 4,541,222 (1991) ਹੈ। ਇਸ ਦਾ ਸਦਰ-ਮੁਕਾਮ ਕਾਕੀਨਾਡਾ ਵਿਖੇ ਹੈ। ਇਸ ਦੇ ਪੂਰਬ ਵਿਚ ਵਿਸ਼ਾਖਾਪਟਨਮ ਜ਼ਿਲ੍ਹਾ ਅਤੇ ਉੱਤਰ-ਪੱਛਮ ਵੱਲ ਪੂਰਬੀ ਘਾਟ ਦੇ ਪਹਾੜ ਹਨ ਅਤੇ ਇਸ ਦੀ ਦੱਖਣੀ ਸੀਮਾ ਗੋਦਾਵਰੀ ਦਰਿਆ ਨਾਲ ਬਣਦੀ ਹੈ। ਗੋਦਵਾਰੀ ਦਰਿਆ ਦੇ ਨਾਂ ਤੇ ਹੀ ਇਸ ਦਾ ਨਾਉਂ ਪਿਆ ਹੈ।

ਜ਼ਿਲ੍ਹੇ ਦੀ ਧਰਾਤਲੀ ਨੁਹਾਰ ਦਾ ਮੁੱਖ ਫ਼ੀਚਰ ਪੂਰਬੀ ਘਾਟ ਪਹਾੜਾਂ ਨਾਲ ਅਤੇ ਗੋਦਾਵਰੀ ਦਰਿਆ ਨਾਲ ਬਣਦਾ ਹੈ। ਇਨ੍ਹਾਂ ਦੀ ਸਭ ਤੋਂ ਉੱਚੀ ਸਿਖਰ ਪੈਡੀਕੋਂਡਾ 1363 ਮੀਟਰ 4476 ਫੁੱਟ ਉੱਚੀ

ਹੈ। ਇਨ੍ਹਾਂ ਪਹਾੜਾਂ ਵਿਚੋਂ ਦੀ ਗੋਦਾਵਰੀ ਦਰਿਆ ਆਪਣਾ ਵਹਿਣ ਮਾਰਗ ਬਣਾਉਂਦਾ ਹੋਇਆ ਭਦ੍ਰਾਚਲਮ ਵਿਖੇ ਦਾਖ਼ਲ ਹੁੰਦਾ ਹੈ। ਘਾਟ ਵਿਚੋਂ ਦੀ ਆ ਕੇ ਪੈਪੀਕੋਂਡਾ ਨੀਵੀਆਂ ਪਹਾੜੀਆਂ ਵਿਚੋਂ ਦੀ ਲੰਘਦਾ ਹੋਇਆ ਗੋਦਾਵਰੀ ਜ਼ਿਲ੍ਹੇ ਦੇ ਮੱਧ ਵਿਚ ਆ ਜਾਂਦਾ ਹੈ। ਇਥੇ ਰਾਜਮੁੰਦਰੀ ਦੀ ਥਾਂ ਤੇ ਸਮੁੰਦਰ ਤੋਂ ਕੋਈ 64 ਕਿ. ਮੀ. ਦੂਰ ਇਹ ਦੋ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ। ਇਥੇ ਦਰਿਆਈ ਪਾਣੀ ਨੂੰ ਬੰਨ੍ਹ ਮਾਰਕੇ ਇਕ ਡੈਮ ਬਣਾਇਆ ਗਿਆ ਹੈ ਅਤੇ ਇਸ ਦੇ ਨਾਲ ਹੀ ਬਹੁ-ਮੰਤਵੀ ਯੋਜਨਾ ਵੀ ਬਣਾਈ ਗਈ ਹੈ।

ਪੂਰਬੀ ਗੋਦਾਵਰੀ ਜ਼ਿਲ੍ਹੇ ਦੇ ਧਰਾਤਲ ਦੀ ਤੀਜੀ ਕਿਸਮ ਇਸ ਦੇ ਡੈਲਟਈ ਖੇਤਰ ਵਿਚ ਮਿਲਦੀ ਹੈ। ਵਰਖਾ ਦੇ ਮੌਸਮ ਵਿਚ ਦਰਿਆ ਵਿਚ ਪਾਣੀ ਬਹੁਤਾ ਆ ਜਾਂਦਾ ਹੈ ਜਿਸ ਕਰ ਕੇ ਵਾਧੂ ਪਾਣੀ ਆਸ-ਪਾਸ ਦੇ ਖੇਤਰਾਂ ਵਿਚ ਫੈਲ ਜਾਂਦਾ ਹੈ ਤੇ ਇਹ ਸਾਰਾ ਖੇਤਰ ਉਪਜਾਊ ਮਿੱਟੀ ਨਾਲ ਢਕਿਆ ਜਾਂਦਾ ਹੈ। ਇਸ ਦਲਦਲੀ ਖੇਤਰ ਵਿਚ ਦਰਿਆ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ। ਜ਼ਿਲ੍ਹੇ ਦਾ ਜਲ-ਨਿਕਾਸ ਗੋਦਾਵਰੀ ਅਤੇ ਇਸ ਦੀ ਸਹਾਇਕ ਨਦੀ ਸਾਬਰੀ ਕਰਦੀਆਂ ਹਨ। ਇਨ੍ਹਾਂ ਦੀਆਂ ਕਈ ਹੋਰ ਸ਼ਾਖਾਵਾਂ ਵੀ ਹਨ, ਜਿਨ੍ਹਾਂ ਵਿਚੋਂ ਯਲੇਰੂ ਅਤੇ ਯੇਰਾਕਲਵਾ ਮੁੱਖ ਹਨ। ਇਨ੍ਹਾਂ ਦੇ ਪਾਣੀ ਨਾਲ ਭੂਮੀ ਵੀ ਸਿੰਜੀ ਜਾਂਦੀ ਹੈ।

ਸਮੁੰਦਰ ਦੇ ਨੇੜੇ ਹੋਣ ਕਰਕੇ ਅਤੇ ਪੂਰਬੀ ਘਾਟ ਪਹਾੜਾਂ ਦੇ ਪੈਰਾਂ ਵਿਚ ਵਾਕਿਆ ਹੋਣ ਕਰਕੇ ਇਥੋਂ ਦੀ ਜਲਵਾਯੂ ਬੜੀ ਸੁਹਾਵਣੀ ਹੈ। ਦੱਖਣੀ-ਪੱਛਣੀ ਮੌਨਸੂਨ ਪੌਣਾਂ ਜੂਨ ਦੇ ਮੱਧ ਵਿਚ ਆਉਂਦੀਆਂ ਹਨ ਤੇ ਇਨ੍ਹਾਂ ਨਾਲ ਵਰਖਾ ਹੁੰਦੀ ਹੈ। ਵਰਖਾ ਦੀ ਔਸਤ ਮਾਤਰਾ 77.5 ਸੈਂ. ਮੀ. (31 ਇੰਚ) ਹੁੰਦੀ ਹੈ। ਤੱਟੀ ਖੇਤਰਾਂ ਵਿਚ ਚਕੱਰਵਾਤ ਵੀ ਆਉਂਦੇ ਹਨ। ਪਿਛਲੇ ਸਾਲਾਂ ਵਿਚ ਇਨ੍ਹਾਂ ਨਾਲ ਕਾਫ਼ੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ। ਸਾਲ ਦੇ ਪਹਿਲੇ ਚਾਰ ਮਹੀਨੇ ਵਰਖਾ-ਰਹਿਤ ਹੁੰਦੇ ਹਨ। ਵਰਖਾ ਦੇ ਦਿਨਾਂ ਵਿਚ ਗੋਦਾਵਰੀ ਦਰਿਆ ਹੜ੍ਹ ਆਉਣ ਕਰਕੇ ਡੈਲਟਈ ਖੇਤਰਾਂ 'ਚ ਜਲਵਾਯੂ ਮਲੇਰੀਆ ਫੈਲਾਉਣ ਵਾਲਾ ਹੋ ਜਾਂਦਾ ਹੈ ਤੇ ਰਹਿਣ ਲਈ ਵਧੀਆ ਨਹੀਂ ਰਹਿੰਦਾ। ਰਾਜਮੁੰਦਰੀ ਦਾ ਔਸਤ ਸਾਲਾਨਾ ਤਾਪਮਾਨ 27° ਸੈਂ. (82° ਫਾ.) ਰਿਕਾਰਡ ਕੀਤਾ ਗਿਆ ਹੈ। ਪਹਾੜਾਂ ਉਤੇ ਤਾਪਮਾਨ ਕਾਫ਼ੀ ਘਟ ਜਾਂਦਾ ਹੈ।

ਇਥੋਂ ਦੀ ਧਰਾਤਲ ਅਤੇ ਜਲਵਾਯੂ ਵਿਚ ਭਿੰਨਤਾ ਹੋਣ ਕਰਕੇ ਬਨਸਪਤੀ ਵਿਚ ਵੀ ਕਾਫ਼ੀ ਭਿੰਨਤਾ ਵੇਖੀ ਜਾਂਦੀ ਹੈ। ਜਿਵੇਂ ਸਮੁੰਦਰ ਨੇੜੇ ਦੇ ਡੈਲਟਈ ਖੇਤਰਾਂ ਵਿਚ ਘਾਹ-ਪੱਤੇ, ਉੱਚੇ ਖੇਤਰਾਂ ਵਿਚ ਖੁਸ਼ਕ ਕੰਡੇ ਵਾਲੀਆਂ ਝਾੜੀਆਂ, ਡੂੰਘੀਆਂ ਵਾਦੀਆਂ ਵਿਚ ਸਦਾ-ਬਹਾਰ ਜੰਗਲ ਆਦਿ ਮਿਲਦੇ ਹਨ।

ਜੰਗਲਾਂ ਵਿਚ ਜਾਨਵਰਾਂ ਦੀ ਵੀ ਬਹੁਤਾਤ ਪਾਈ ਜਾਂਦੀ ਹੈ। ਸਾਬਰੀ ਨਦੀ ਦੇ ਕੰਢਿਆਂ ਦੇ ਨਾਲ ਲਗਦੇ ਖੇਤਰਾਂ ਵਿਚ ਜੰਗਲੀ ਸਾਨ੍ਹ ਅਤੇ ਮੈਦਾਨੀ ਵਿਚ ਡਬਖੜੱਬੇ ਹਿਰਨ, ਜੰਗਲੀ ਸੂਰ, ਖ਼ੂਬਸੂਰਤ ਕਬੂਤਰ ਤੇ ਮੈਨਾ ਆਦਿ, ਪੰਛੀ ਮਿਲਦੇ ਹਨ। ਰਾਜਮੁੰਦਰੀ ਵਿਖੇ ਰੋਕੇ ਹੋਏ ਪਾਣੀ ਵਿਚ ਮੱਛੀਆਂ ਮਿਲਦੀਆਂ ਹਨ।

ਡੈਲਟਈ ਖੇਤਰਾਂ ਵਿਚ ਚੌਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਯਲੇਰੂ ਅਤੇ ਰਾਜਮੁੰਦਰੀ ਵਿਚ ਕਪਾਹ ਉਗਾਈ ਜਾਂਦੀ ਹੈ। ਪਹਾੜਾਂ ਦੀਆਂ ਢਲਾਣਾਂ ਤੇ ਜੰਗਲਾਂ ਨੂੰ ਸਾੜ ਕੇ ਭੂਮੀ ਨੂੰ ਵਾਹੀ ਅਧੀਨ ਕਰ ਲਿਆ ਜਾਂਦਾ ਹੈ, ਜਦੋਂ ਇਕ ਥਾਂ ਤੇ ਭੂਮੀ ਦੀ ਉਪਜਾਊ ਸ਼ਕਤੀ ਘੱਟ ਹੋ ਜਾਂਦੀ ਹੈ ਤਾਂ ਦੂਜੀ ਜਾਂ ਨਵੀਂ ਥਾਂ ਤੇ ਜੰਗਲਾਂ ਨੂੰ ਸਾੜ ਕੇ ਜ਼ਮੀਨ ਨੂੰ ਵਾਹੀ ਯੋਗ ਕਰ ਲਿਆ ਜਾਂਦਾ ਹੈ। ਡੈਲਟਈ ਭੂਮੀ ਬਹੁਤ ਹੀ ਉਪਜਾਊ ਹੈ, ਇਸ ਡੈਲਟਈ ਖੇਤਰ ਵਿਚ ਕਈ ਰੇਤ-ਮਿੱਟੀ ਦੇ ਟਾਪੂ ਬਣੇ ਹੋਏ ਹਨ। ਇਨ੍ਹਾਂ ਉਪਰ ਤਮਾਕੂ ਦੀ ਕਾਸ਼ਤ ਕੀਤੀ ਜਾਂਦੀ ਹੈ। ਅਮਲਾਪੁਰਮ ਅਤੇ ਨਰਸਾਪੁਰ ਵਿਖੇ ਫਲਾਂ ਦੇ ਦਰਖਤਾਂ ਦੇ ਝਾੜ ਹਨ ਅਤੇ ਤੱਟ ਦੇ ਨੇੜੇ ਦੇ ਖੇਤਰਾਂ ਵਿਚ ਨਾਰੀਅਲ ਦੇ ਦਰਖ਼ਤ ਉੱਗੇ ਹੋਏ ਹਨ।

ਇਥੇ ਖਣਿਜਾਂ ਦੀ ਵੀ ਭਰਮਾਰ ਹੈ। ਭਦ੍ਰਾਚਲਮ ਤੋਂ ਪੋਲਾਵਰਮ ਤੱਕ ਕੋਲੇ ਦੇ ਭੰਡਾਰਾਂ ਦੀ ਪੱਟੀ ਹੈ। ਭਦ੍ਰਾਚਲਮ ਤਅਲੁਕੇ ਵਿਚ ਗ੍ਰੈਫ਼ਾਈਟ ਖਣਿਜ ਮਿਲਦਾ ਹੈ। ਇਥੇ ਚੌਲਾਂ ਦੀ ਪ੍ਰਾਸੈੱਸਿੰਗ, ਨੀਲ ਬਣਾਉਣ ਅਤੇ ਕੱਪੜਾ ਬਣਾਉਣ ਦਾ ਕੰਮ ਹੁੰਦਾ ਹੈ। ਕਾਕੀਨਾਂਡਾ ਵਿਚ ਖੰਡ ਬਣਾਉਣ ਦਾ ਕਾਰਖ਼ਾਨਾ ਹੈ। ਕਾਕੀਨਾਡਾ ਵਿਖੇ ਸੂਤੀ ਕੱਪੜਾ ਬਣਾਉਣ ਦੀਆਂ ਮਿਲਾਂ ਲਾਈਆਂ ਗਈਆਂ ਹਨ।

ਹ. ਪੁ.–ਇੰਪ. ਗ. ਇੰਡ. 12 : 281

**ਗੋਨਸਾਲੈਜ਼ ਮੈਨੂਅਲ** : ਇਹ ਮੈਕਸੀਕੋ ਦਾ ਪ੍ਰਧਾਨ ਸੀ ਜਿਸ ਦਾ ਜਨਮ 18 ਜੂਨ, 1833 ਨੂੰ ਟੈਮਾਉਲੀਪਸ ਰਾਜ ਦੇ ਮੈਟਾਮੋਰਸ ਸ਼ਹਿਰ ਵਿਚ ਹੋਇਆ। ਇਸ ਨੇ ਆਪਣਾ ਜੀਵਨ ਇਕ ਸਿਪਾਹੀ ਦੇ ਤੌਰ ਤੇ ਸ਼ੁਰੂ ਕੀਤਾ। 1847 ਦੇ ਲਗਭਗ ਇਹ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਭੈਨੀਟੋ ਹਵਾਰੇਜ਼ ਅਧੀਨ ਖ਼ਾਨਾ-ਜੰਗਾਂ ਵਿਚ ਲੜਦਾ ਰਿਹਾ। ਸੰਨ 1856-60 ਦੌਰਾਨ ਇਹ ਜਰਨੈਲ ਬਣਿਆ। ਮੈਕਸਮਿਲਿਅਨ ਅਤੇ ਫ਼ਰਾਂਸੀਸੀਆਂ ਵਿਰੁੱਧ ਜੰਗ ਦੌਰਾਨ ਇਹ ਜਨਰਲ ਮੇਰੀਆਨੋ ਐਸਕੋਡੋ ਦੀਆਂ ਫ਼ੌਜਾਂ ਵਿਚ ਲੜਿਆ ਅਤੇ ਜਿਸ ਨੇ ਕੋਰਟਾਰੋ ਵਿਖੇ ਮੈਕਸਿਮਿਲਿਅਨ ਨੂੰ • ਬੂ ਕਰ ਲਿਆ। ਇਸ ਪਿਛੋਂ ਗਾੱਨਜ਼ਾਲੈਜ਼ ਜਨਰਲ ਪਾੱਰਫਿਰਿਓ ਡੀਅਸ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ ਅਤੇ ਟੈਕਓਕ ਦੀ ਜੰਗ ਵਿਚ ਇਸ ਨੇ ਬਹੁਤ ਹੀ ਮਹੱਤਵਪੂੱਰਨ ਹਿੱਸਾ ਪਾਇਆ ਅਤੇ ਡੀਆਸ ਦੇ ਰਾਜ-ਪ੍ਰਬੰਧ ਵਿਚ ਇਸ ਨੂੰ ਕੈਬਨਿਟ ਦਾ ਮੈਂਬਰ ਬਣਾ ਦਿੱਤਾ ਗਿਆ। 1880 ਤੋਂ 1884 ਤੱਕ ਇਹ ਮੈਕਸੀਕੋ ਦੇ ਪ੍ਰੈਜ਼ੀਡੈਂਟ ਦੀ ਹੈਸੀਅਤ ਵਿਚ ਰਿਹਾ।

ਗਵਾਤੇਮਾਲਾ ਨਾਲ ਸਰਹੱਦ ਸਬੰਧੀ ਝਗੜੇ ਵਿਚ ਗਾੱਨਜ਼ਾਲੈਜ਼ ਨੇ ਪ੍ਰੈਜ਼ੀਡੈਂਟ ਹੋਣ ਦੇ ਨਾਤੇ ਮੈਕਸੀਕੋ ਦੇ ਹੱਕਾਂ ਦੀ ਪੂਰੀ ਕਾਮਯਾਬੀ ਨਾਲ ਰਾਖੀ ਕੀਤੀ। ਇਸ ਨੇ ਦੂਰ ਦੂਰ ਤੱਕ ਰੇਲ ਦੀਆਂ ਪਟੜੀਆਂ ਬਣਾਉਣ ਅਤੇ ਖਾਣਾਂ ਦੀ ਖੁਦਾਈ ਦੀ ਮਨਜ਼ੂਰੀ ਦਿੱਤੀ। ਇਸ ਸਭ ਕੁਝ ਦੇ ਬਾਵਜੂਦ ਕਈ ਵਿਅਕਤੀਆਂ ਨੇ ਗਾੱਨਜ਼ਾਲੈਜ਼ ਦੇ ਰਾਜ-ਪ੍ਰਬੰਧ ਉਤੇ ਰਿਸ਼ਵਤਖੋਰੀ ਅਤੇ ਨਿਕੰਮੇ ਹੋਣ ਦਾ ਦੋਸ਼ ਲਗਾਇਆ ਹੈ। ਇਸ ਦੇ ਪ੍ਰਬੰਧ ਦੌਰਾਨ ਭੋਂ-ਸਰਵੇ ਦੇ ਇਕ ਕਾਨੂੰਨ ਦੇ ਵੱਡੇ ਵੱਡੇ ਸੱਟੇਬਾਜ਼ਾਂ ਅਤੇ ਜਮ੍ਹਾਖੋਰਾਂ ਦਾ ਬਚਾਉ ਕੀਤਾ। ਕਿਹਾ ਜਾਂਦਾ ਹੈ ਕਿ 1884 ਵਿਚ ਗਾਨਜ਼ਾਲੈਜ਼ ਦੇ ਪ੍ਰੈਜ਼ੀਡੈਂਟ ਦੀ ਪਦਵੀ ਛੱਡਣ ਸਮੇਂ ਮੈਕਸੀਕੋ ਲਗਭਗ ਦੀਵਾਲੀਆਪਣ ਦੀ ਹਾਲਤ ਵਿਚ ਹੀ ਸੀ। ਇਸ ਤੋਂ ਬਾਅਦ ਗਾੱਨਜ਼ਾਲੈਜ਼ ਅਖੀਰੀ ਦਮ ਤੀਕ ਗਵਾਨਾਹਾਟੋ ਰਾਜ ਦਾ ਗਵਰਨਰ ਰਿਹਾ।

ਇਸ ਦੀ ਮੌਤ ਮਈ, 1893 ਨੂੰ ਮੈਕਸੀਕੋ ਸ਼ਹਿਰ ਵਿਖੇ ਹੋਈ।

ਹ. ਪੁ.–ਐਨ. ਅਮੈ. 13 : 55; ਐਨ. ਬ੍ਰਿ. 10 : 572

**ਗੋਨਡਜ਼ਾਗਾ (Gonzaga)** : ਇਹ ਇਟਲੀ ਦਾ ਇਕ ਪ੍ਰਸਿੱਧ ਖ਼ਾਨਦਾਨ ਸੀ, ਜਿਸਨੇ 1328 ਤੋਂ 1708 ਈ. ਤੱਕ ਮੈਨਚੂਆ ਉਤੇ ਰਾਜ ਕੀਤਾ ਸੀ। 14 ਅਗਸਤ, 1328 ਨੂੰ ਲੂਗੀ ਗੋਲਡਜ਼ਾਗਾ ਨੇ ਆਪਣੇ ਆਪ ਨੂੰ ਸ਼ਹਿਰ ਦਾ ਹਾਕਮ ਥਾਪ ਲਿਆ ਅਤੇ ਕੈਪਟਨ ਜਨਰਲ ਦਾ ਖ਼ਿਤਾਬ ਹਾਸਲ ਕਰ ਕੇ ਇਥੋਂ ਦੀ ਪ੍ਰਭੁਤਾ ਸੰਭਾਲ ਲਈ। ਜਿਆਵਾਨੀ ਫ੍ਰਾਂਸੈਸਿਕੋ ਪਹਿਲਾ ਗੋਨਡਜ਼ਾਗਾ ਨੂੰ ਸੰਨ

1432 ਵਿਚ ਸ਼ਹਿਨਸ਼ਾਹ ਸਿਜਿਸਮੰਡ ਨੇ ਸ਼ਹਿਰ ਅਤੇ ਇਲਾਕੇ ਦਾ ਮਾਰਕਵੀਜ਼ ਥਾਪ ਦਿੱਤਾ। ਇਸ ਦੇ ਪੋਤਰੇ ਜਿਆਵਾਨੀ ਫ੍ਰਾਂਸੈਸਿਕੋ ਦੂਜਾ ਗੋਨਡਜ਼ਾਗਾ ਜਿਸ ਨੇ ਸੰਨ 1484 ਤੋਂ ਸੰਨ 1519 ਤੀਕ ਰਾਜ ਕੀਤਾ, ਨੇ ਪ੍ਰਸਿੱਧ ਔਰਤ ਈਜ਼ਾਬੈਲ ਡੇ ਐਸਤੇ ਨਾਲ ਵਿਆਹ ਕਰਵਾ ਲਿਆ। ਇਨ੍ਹਾਂ ਦੀ ਸਰਪ੍ਰਸਤੀ ਹੇਠ ਮੈਨਚੂਆ–ਕਲਾ ਅਤੇ ਸਾਹਿਤ ਦਾ ਇਕ ਪ੍ਰਸਿੱਧ ਕੇਂਦਰ ਬਣ ਗਿਆ। ਇਨ੍ਹਾਂ ਦੇ ਪੁੱਤਰਾਂ ਫੈਡਰੀਗੋ ਦੂਜਾ ਗੋਨਡਜ਼ਾਗਾ, ਜਿਸ ਨੇ 1519 ਤੋਂ 1540 ਤੱਕ ਰਾਜ ਕੀਤਾ, ਨੇ ਆਪਣੇ ਦਰਬਾਰ ਨੂੰ ਯੂਰਪ ਦੇ ਸਾਰੇ ਸ਼ਾਹੀ ਦਰਬਾਰਾਂ ਨਾਲੋਂ ਚੰਗਾ ਬਣਾ ਲਿਆ ਅਤੇ ਇਸ ਦੀਆਂ ਫ਼ੌਜੀ ਸੇਵਾਵਾਂ ਕਾਰਨ ਸੰਨ 1530 ਵਿਚ ਸ਼ਹਿਨਸ਼ਾਹ ਚਾਰਲਸ ਪੰਜਵੇਂ ਨੇ ਇਸ ਨੂੰ ਮੈਨਚੂਆ ਦੀ ਡਿਊਕ ਬਣਾ ਦਿੱਤਾ। ਗੁਗਲੀਲਮੋ ਗੋਨਡਜ਼ਾਗਾ ਅਤੇ ਵਿਨਸੈਨਜੋ ਗੋਨਡਜ਼ਾਗਾ, ਜਿਨ੍ਹਾਂ ਨੇ 1550 ਤੋਂ 1612 ਤੱਕ ਕ੍ਰਮਵਾਰ ਰਾਜ ਕੀਤਾ, ਬਹੁਤ ਪ੍ਰਸਿੱਧ ਹਾਕਮ ਸਨ ਅਤੇ ਕਲਾ ਦੇ ਸਰਪ੍ਰਸਤ ਸਨ। ਸੇਂਟ ਅਲਾਇਸੀਅਸ ਗੋਨਡਜ਼ਾਗਾ ਇਸ ਖ਼ਾਨਦਾਨ ਦੇ ਪ੍ਰਸਿੱਧ ਪਾਦਰੀਆਂ ਵਿਚੋਂ ਇਕ ਸੀ। ਸੰਨ 1585 ਵਿਚ ਇਸ ਨੇ ਆਪਣੀ ਜੱਦੀ ਅਹੁਦਾ ਤਿਆਗ ਦਿੱਤਾ ਅਤੇ 1587 ਵਿਚ ਪਾਦਰੀ ਦਾ ਪੇਸ਼ਾ ਧਾਰ ਕੇ ਪਲੇਗ ਨਾਲ ਬਿਮਾਰ ਹੋਏ ਲੋਕਾਂ ਦੀ ਸੇਵਾ ਲੇਖੇ ਆਪਣਾ ਜੀਵਨ ਲਾ ਦਿੱਤਾ। ਸੰਨ 1726 ਵਿਚ ਇਸ ਨੂੰ ਸੰਤ ਵਜੋਂ ਮਾਨਤਾ ਦਿੱਤੀ ਗਈ। ਫੈਡਰੀਗੋ ਦੂਜੇ ਦੇ ਭਰਾ ਕਾਰਡੀਨਲ ਅਤੇ ਰੀਜੰਟ ਅਰਕੋਲ ਗੋਨਡਜ਼ਾਗਾ ਨੇ ਕੌਂਸਲ ਆਫ਼ ਟਰੈਂਟ ਦੀ ਪ੍ਰਧਾਨਗੀ ਕੀਤੀ। ਇਕ ਹੋਰ ਭਰਾ ਫੈਰਾਂਤ ਗੋਨਡਜ਼ਾਗਾ ਇਟਲੀ, ਫ਼ਰਾਂਸ ਅਤੇ ਨੀਦਰਲੈਂਡ ਦੀਆਂ ਸਮਰਾਜੀ ਫ਼ੌਜਾਂ ਦਾ ਮੁਖੀ ਰਿਹਾ ਅਤੇ ਸੰਨ 1539 ਵਿਚ ਇਸ ਨੇ ਗਵਾਸਟਾਲਾ ਦੀ ਕਾਊਂਟੀ ਉਤੇ ਆਪਣਾ ਅਧਿਕਾਰ ਜਮਾ ਲਿਆ।

ਸੰਨ 1627 ਵਿਚ ਵਿਨਸੈਨੱਜ਼ੋ ਦੀ ਐਲਡਰ ਦੀ ਮੌਤ ਤੋਂ ਬਾਅਦ ਗੋਨਡਜ਼ਾਗਾ ਖ਼ਾਨਦਾਨ ਖ਼ਤਮ ਹੋ ਗਿਆ ਅਤੇ ਜਾਨਸ਼ੀਨੀ ਲਈ ਇਸ ਖ਼ਾਨਦਾਨ ਦੀ ਫ਼ਰਾਂਸੀਸੀ ਸ਼ਾਖਾ ਅਤੇ ਸਵਾਸਟਾਲਾ ਸ਼ਾਖਾ ਵਿਚਕਾਰ ਲੜਾਈ ਝਗੜੇ ਚੱਲ ਪਏ। ਕੁਝ ਸਾਲਾਂ ਬਾਅਦ 1631 ਵਿਚ ਚਾਰਲਸ ਡੀ. ਨੈਵਰਜ਼ ਨੂੰ ਇਹ ਰਾਜ ਪ੍ਰਦਾਨ ਕਰ ਦਿੱਤਾ ਗਿਆ। ਇਸ ਦੇ ਪੋਤੇ, ਜਿਹੜਾ ਆਖ਼ਰੀ ਡਿਊਕ ਸੀ, ਨੇ ਸਪੇਨ ਦੇ ਜਾਨਸ਼ੀਨੀ ਲਈ ਹੋਏ ਯੁੱਧ ਵਿਚ ਫ਼ਰਾਂਸੀਸੀਆਂ ਦਾ ਸਾਥ ਦਿੱਤਾ ਅਤੇ 1708 ਵਿਚ ਖਾਸ ਡੱਚੀ ਨੂੰ ਸਾਮਰਾਜੀ ਰਾਜ ਵਿਚ ਸ਼ਾਮ ਕਰ ਲਿਆ ਗਿਆ।

ਹ. ਪੁ. ਐਨ. ਅਮੈ. 13 : 54

**ਗੋਨਡਜ਼ਾਗਾ, ਸੇਂਟ ਅਲਾਇਸੀਅਸ** : ਇਹ ਆਧੁਨਿਕ ਸੰਤਾਂ ਅਤੇ ਰੋਮਨ ਕੈਥੋਲਿਕ ਯੁਵਕਾਂ ਦੇ ਸਰਪ੍ਰਸਤਾਂ ਵਜੋਂ ਬਹੁਤ ਸਤਿਕਾਰਿਆ ਜਾਣ ਵਾਲਾ ਵਿਅਕਤੀ ਸੀ। ਇਸ ਦਾ ਜਨਮ ਇਟਲੀ ਵਿਚ 9 ਮਾਰਚ, 1568 ਨੂੰ ਹੋਇਆ। ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਫ਼ਿਲਪ ਦੂਜੇ ਦੇ ਪੁੱਤਰ ਦਾ ਚਾਕਰ ਬਣਿਆ। ਸੰਨ 1585 ਵਿਚ ਇਸ ਨੇ ਆਪਣੀ ਸਾਰੀ ਜੱਦੀ ਜਾਇਦਾਦ ਛੱਡ ਦਿੱਤੀ ਅਤੇ ਰੋਮ ਵਿਚ ਸੋਸਾਇਟੀ ਆਫ਼ ਜੀਸਸ ਨਾਮੀ ਸੰਸਥਾ ਵਿਚ ਦਾਖ਼ਲ ਹੋ ਗਿਆ। ਧਰਮ ਪਦ ਪ੍ਰਾਪਤੀ ਤੋਂ ਥੋੜ੍ਹਾ ਸਮਾਂ ਪਹਿਲਾਂ ਹੀ ਪਲੇਗ ਦੇ ਰੋਗੀਆਂ ਦੀ ਸੇਵਾ ਕਰਦਾ ਇਹ ਰੋਗ–ਗ੍ਰਸਤ ਹੋ ਗਿਆ ਅਤੇ 21 ਜੂਨ, 1591 ਨੂੰ ਰੋਮ ਵਿਚ ਇਸ ਦੀ ਮੌਤ ਹੋ ਗਈ।

ਇਸ ਵਿਚ ਨੇਕ ਪੁਰਖ ਵਾਲੇ ਸਾਰੇ ਗੁਣ ਸਨ। ਰੱਬੀ ਪਿਆਰ ਨੇ ਇਸ ਨੂੰ ਉੱਚ ਪਾਏ ਦਾ ਰਹੱਸਵਾਦੀ ਬਣਾ ਦਿੱਤਾ। ਸੰਨ 1726 ਵਿਚ ਪੋਪ ਬੈਨਿਡਿਕਟ ਤੇਰ੍ਹਵੇਂ ਵੱਲੋਂ ਇਸ ਨੂੰ ਧਾਰਮਿਕ ਮਾਨਤਾ ਦਿੱਤੀ ਗਈ। 1926 ਵਿਚ ਪੋਪ ਪਾਇਸ ਗਿਆਰ੍ਹਵੇਂ ਨੇ ਇਸ ਨੂੰ ਈਸਾਈ ਯੁਵਕਾਂ ਦੇ ਸਰਪ੍ਰਸਤ ਦਾ ਦਰਜਾ ਦਿੱਤਾ। ਇਸ ਦਾ ਪੁਰਬ 21 ਜੂਨ ਨੂੰ ਮਨਾਇਆ ਜਾਂਦਾ ਹੈ।

ਹ. ਪੁ.–ਐਨ. ਬ੍ਰਿ. 10 : 572; ਐਨ. ਬ੍ਰਿ. ਮਾ. 4 : 626

**ਗੋਨੀਓਮੀਟਰ** : ਇਹ ਕ੍ਰਿਸਟਲ (ਰਵੇ) ਜਾਂ ਪ੍ਰਿਜ਼ਮ ਦੇ ਕੋਣਾਂ ਦੀ ਮਿਣਤੀ ਕਰਨ ਵਾਲਾ ਯੰਤਰ ਹੈ। ਇਹ ਚਾਰ ਤਰ੍ਹਾਂ ਦੇ ਹੁੰਦੇ ਹਨ–ਸੰਪਰਕ ਗੋਨੀਓਮੀਟਰ, ਰਿਫ਼ਲੈਕਟਿੰਗ ਗੋਨੀਓਮੀਟਰ, ਐਕਸਕਿਰਨ ਗੋਨੀਓਮੀਟਰ ਅਤੇ ਗੋਨੀਓਮੀਟਰ।

**ਸੰਪਰਕ ਗੋਨੀਓਮੀਟਰ**–ਇਸ ਯੰਤਰ ਵਿਚ ਧਾਤ ਦੀਆਂ ਦੋ ਪੱਤੀਆਂ ਲੱਗੀਆਂ ਹੁੰਦੀਆਂ ਹਨ, ਜਿਹੜੀਆਂ ਕਿ ਇਕ ਅੰਕਤ ਅਰਧ–ਚੱਕਰ ਦੇ ਕੇਂਦਰ ਉਤੇ ਇਕੱਠੀਆਂ ਹੀ ਚੂਲਿਤ ਕੀਤੀਆਂ ਹੁੰਦੀਆਂ ਹਨ (ਚਿਤਰ 1)। ਇਸ ਯੰਤਰ ਦਾ ਤਲ ਮਿਣਤੀ ਕੀਤੇ ਜਾਣ ਵਾਲੇ ਕ੍ਰਿਸਟਲ ਦੇ ਤਲ ਤੇ ਰੱਖਿਆ ਜਾਂਦਾ ਹੈ ਅਤੇ ਪੱਤੀਆਂ ਨੂੰ ਕ੍ਰਿਸਟਲ ਦੇ ਤਲਾਂ ਦੇ ਸੰਪਰਕ ਵਿਚ ਲਿਆਂਦਾ ਜਾਂਦਾ ਹੈ। ਪੱਤੀਆਂ ਵਿਚਕਾਰ ਕੋਣ ਜਿਹੜਾ ਅਰਧ–ਚਕਰੀ ਸਕੇਲ ਉਤੇ ਬਣਦਾ ਹੈ, ਕ੍ਰਿਸਟਲ ਦੀਆਂ ਦੋ ਸਤ੍ਹਾਵਾਂ ਵਿਚਲਾ ਲੋੜੀਂਦਾ ਕੋਣ ਹੁੰਦਾ ਹੈ। ਇਨ੍ਹਾਂ ਪੱਤੀਆਂ ਵਿਚ ਝਿਰੀਆਂ ਪਾਈਆਂ ਹੋਈਆਂ ਹੁੰਦੀਆਂ ਹਨ, ਜਿਸ ਨਾਲ ਇਨ੍ਹਾਂ ਨੂੰ ਲੋੜ ਅਨੁਸਾਰ ਛੋਟਾ ਵੱਡਾ ਕੀਤਾ ਜਾ ਸਕਦਾ ਹੈ। ਇਸ ਯੰਤਰ ਨਾਲ ਵੱਡੇ ਕ੍ਰਿਸਟਲਾਂ ਦੇ ਕੋਣਾਂ ਦੀ ਕੇਵਲ ਅੰਦਾਜ਼ਨ ਮਿਣਤੀ ਹੀ ਕੀਤੀ ਜਾ ਸਕਦੀ ਹੈ।



ਸੰਪਰਕ ਗੋਨੀਓਮੀਟਰ

**ਰਿਫ਼ਲੈੱਕਟਿੰਗ ਗੋਨੀਓਮੀਟਰ**–ਇਹ ਇਕ ਬਹੁਤ ਹੀ ਸੂਖ਼ਮ ਯੰਤਰ ਹੈ, ਜਿਹੜਾ ਸੂਖ਼ਮ ਤਲਾਂ ਵਾਲੇ ਛੋਟੇ ਕ੍ਰਿਸਟਲਾਂ ਦੇ ਕੋਣਾਂ ਦੀ ਮਿਣਤੀ ਕਾਫ਼ੀ ਦਰੁਸਤੀ ਨਾਲ ਕਰਦਾ ਹੈ। ਇਕ ਕਾੱਲੀਮੇਟਰ ਤੋਂ ਆ ਰਹੀਆਂ ਕਿਰਨਾਂ ਚਮਕੀਲੀਆਂ ਸਤ੍ਹਾਵਾਂ ਤੋਂ ਵੱਖ–ਵੱਖ ਦਿਸ਼ਾਵਾਂ ਵਿਚ ਪਰਾਵਰਤਿਤ ਹੋ ਜਾਂਦੀਆਂ ਹਨ। ਦੋ ਢੰਗਾਂ ਰਾਹੀਂ ਅਜਿਹਾ ਕੀਤਾ ਜਾਂਦਾ ਹੈ, ਇਕ ਢੰਗ ਵਿਚ ਕ੍ਰਿਸਟਲ ਜਾਂ ਪ੍ਰਿਜ਼ਮ ਨੂੰ ਸਥਿਰ ਰੱਖਿਆ ਜਾਂਦਾ ਹੈ, ਜਦੋਂ ਕਿ ਦੋ ਤਲਾਂ ਤੋਂ ਪਰਾਵਰਤਿਤ ਹੋ ਕੇ ਆ ਰਹੀਆਂ ਕਿਰਨਾਂ ਨੂੰ ਟੈਲੀਸਕੋਪ ਵਿਚ ਇਕ ਦੂਜੇ ਤੋਂ ਬਾਅਦ ਰਸੀਵ ਕੀਤਾ ਜਾਂਦਾ ਹੈ। ਦੋਹਾਂ ਕਿਰਨਾਂ ਨੂੰ ਵੇਖਣ ਲਈ ਟੈਲੀਸਕੋਪ ਨੂੰ ਜਿੰਨਾਂ ਘੁਮਾਉਣਾ ਪੈਂਦਾ ਹੈ, ਉਸ ਦਾ ਅੱਧ ਦੋ ਤਲਾਂ ਵਿਚਕਾਰਲੇ ਕੋਣ ਦੇ ਬਰਾਬਰ ਹੁੰਦਾ ਹੈ। ਦੂਜੇ ਢੰਗ ਵਿਚ ਟੈਲੀਸਕੋਪ ਨੂੰ ਕਿਸੇ ਹੋਰ ਢੁਕਵੀਂ ਸਥਿੱਤੀ ਵਿਚ ਕਸ ਕੇ ਕ੍ਰਿਸਟਲ ਜਾਂ ਪ੍ਰਿਜ਼ਮ ਨੂੰ ਇਸ ਤਰ੍ਹਾਂ ਘੁਮਾਇਆ ਜਾਂਦਾ ਹੈ ਕਿ ਪਹਿਲਾ ਅਤੇ ਫਿਰ ਦੂਜਾ ਤਲ ਇਸ ਵਿਚ ਪ੍ਰਕਾਸ਼ ਪਰਾਵਰਤਿਤ ਕਰੇ। ਪ੍ਰਿਜ਼ਮ ਦੇ ਤਲਾਂ ਵਿਚਕਾਰਲਾ ਕੋਣ ਪ੍ਰਿਜ਼ਮ ਨੂੰ ਘੁਮਾਉਣ ਦੇ ਬਰਾਬਰ ਹੁੰਦਾ ਹੈ। ਅਜਿਹਾ ਕਰਨ ਲਈ ਸਾਧਾਰਨ ਸਪੈਕਟ੍ਰੋਮੀਟਰ ਵਰਤਿਆ ਜਾਂਦਾ ਹੈ।

**ਐਕਸ–ਕਿਰਨ ਗੋਨੀਓਮੀਟਰ**–ਇਸ ਗੋਨੀਓਮੀਟਰ ਵਿਚ ਜਿਸ ਦੀ ਜੁਮੈਟਰੀ ਰਿਫ਼ਲੈਕਟਿੰਗ ਗੋਨੀਓਮੀਟਰ ਨਾਲ ਮਿਲਦੀ–ਜੁਲਦੀ ਹੈ, ਪ੍ਰਕਾਸ਼ ਦੀ ਥਾਂ ਐਕਸ–ਕਿਰਨਾਂ ਦਾ ਇਸਤੇਮਾਲ ਕੀਤਾ

ਹੁੰਦਾ ਹੈ ਅਤੇ ਟੈਲੀਸਕੋਪ ਦੀ ਥਾਂ ਆਇਨੀਕਰਨ ਚੈਂਬਰ ਨਾਲ ਕ੍ਰਿਸਟਲ ਦੇ ਅੰਦਰਲੇ ਐਟਮੀ ਤਲਾਂ ਵਿਚਲੇ ਕੋਣਾਂ ਦੀ ਗਿਣਤੀ ਕੀਤੀ ਜਾਂਦੀ ਹੈ।

**ਰੇਡੀਓ ਗੋਨੀਓਮੀਟਰ**—ਕਈ ਵਾਰੀ ਦਿਸ਼ਾਤਮਕ ਮਿਣਤੀਆਂ ਲਈ ਵਰਤੀ ਜਾਂਦੀ ਲੂਪ ਐਨਟੀਨਾ ਵਿਚ ਇਨ੍ਹਾਂ ਯੰਤਰਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ। ਲੂਪ ਨੂੰ ਘੁਮਾਉਣਾ ਉਚਿੱਤ ਜਾਂ ਸੰਭਵ ਨਹੀਂ ਹੈ। ਅਜਿਹਾ ਕੇਵਲ ਮੁੱਖ ਤੌਰ ਤੇ ਟ੍ਰਾਂਸਮਿਟਿੰਗ ਲੂਪਾਂ ਵਿਚ ਠੀਕ ਰੈਹਿੰਦਾ ਹੈ, ਜਿਥੇ ਵਿਕੀਰਨ ਸੁਯੋਗਤਾ ਵਿਚ ਵਾਧਾ ਕਰਨ ਲਈ ਸਾਈਜ਼ ਦਾ ਮਹੱਤਵਪੂਰਨ ਸਥਾਨ ਹੈ। ਇਸ ਸਮੱਸਿਆ ਨੂੰ ਹੱਲ ਕਰਨ ਲਈ ਗੋਨੀਓਮੀਟਰ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਯੰਤਰ ਵਿਚ ਕਾਟਵੀਆਂ-




ਰੇਡੀਓ ਗੋਨੀਓਮੀਟਰ

ਕੁੰਡਲੀਆਂ ਰਾਹੀਂ ਸਥਿਰ, ਕਾਟਵੀਆਂ (90°) ਲੂਪਾਂ ਨੂੰ 'ਫ਼ੀਡ' ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਘੁੰਮਣ ਕੋਣ ਦੇ ਕੋਸਾਈਨ ਦੇ ਅਨੁਪਾਤੀ ਗਤੀਸ਼ੀਲ ਦੇ ਨਾਲ ਕਪਲ ਕੀਤਾ ਹੁੰਦਾ ਹੈ। (ਚਿਤਰ 2) ਗਤੀਸ਼ੀਲ ਕੁੰਡਲੀਆਂ ਨੂੰ ਟ੍ਰਾਂਸਮੀਟਰ ਰਾਹੀਂ ਫ਼ੀਡ ਕੀਤਾ ਜਾਂਦਾ ਹੈ। ਘੁੰਮਣ ਕੁੰਡਲੀ ਤੋਂ ਸਥਿਰ ਕੁੰਡਲੀ ਨੂੰ ਟ੍ਰਾਂਸਮਿਟ ਹੋਣ ਵਾਲੀ ਊਰਜਾ ਦੀ ਮਾਤਰਾ, ਜਿਹੜੀ ਐਨਟੀਨਾ ਨੂੰ ਜਾਂਦੀ ਹੈ, ਦਾ ਪਤਨ ਗਤੀਸ਼ੀਲ ਕੁੰਡਲੀ ਦੀ ਦੂਜੀਆਂ ਕੁੰਡਲੀਆਂ ਦੇ ਸਾਪੇਖੀ ਧਾਰਨ ਕੀਤੀ ਸਥਿਤੀ ਤੋਂ ਲਗਾਇਆ ਜਾਂਦਾ ਹੈ। ਐਨਟੀਨਾ ਉਪਰ ਪਰਿਮਾਣੀ ਖੇਤਰ ਖਾਂਚੇ ਦਾ ਪ੍ਰਭਾਵ ਬਿਲਕੁਲ ਉਨਾਂ ਹੀ ਹੁੰਦਾ ਹੈ ਜਿੰਨਾਂ ਕਿ ਇਕ ਇਕਹਿਰੀ ਲੂਪ ਐਨਟੀਨਾ ਨੂੰ ਘੁੰਮਾਉਣ ਨਾਲ ਪ੍ਰਾਪਤ ਹੁੰਦਾ ਹੈ। ਇਸ ਦੇ ਸਿਧਾਂਤ ਦਾ ਪ੍ਰਯੋਗ ਅਗੇ ਚੱਲਕੇ ਅਨੇਕਾਂ ਰੇਡੀਓ ਸੈੱਟ ਰੇਂਜ ਸਿਸਟਮਾਂ ਵਿਚ ਦੋਹਰੇ ਕਾਟਵੀਂ ਕੁੰਡਲੀਆਂ ਦੇ ਸੈੱਟਾਂ ਨਾਲ ਕੀਤਾ ਜਾਂਦਾ ਹੈ। ਗੋਨੀਓਮੀਟਰ ਦਾ ਇਕ ਹੋਰ ਮਹੱਤਵਪੂਰਨ ਲਾਭ ਇਹ ਹੈ ਕਿ ਐਨਟੀਨਾ ਨੂੰ ਸੰਚਾਰ ਲਾਈਨ ਰਾਹੀ ਜੋੜਿਆ ਹੁੰਦਾ ਹੈ; ਇਸ ਤਰ੍ਹਾਂ ਇਹ ਜ਼ਰੂਰੀ ਨਹੀਂ ਕਿ ਇਸ ਨੂੰ ਪ੍ਰਯੋਗ ਕਰਨ ਦਾ ਸਥਾਨ ਐਨਟੀਨਾ ਦੇ ਨੇੜੇ ਹੀ ਰੱਖਿਆ ਹੋਵੇ। ਇਸ ਨੂੰ ਰੀਸੈੱਪਸ਼ਨ ਲਈ ਇਸਤੇਮਾਲ ਕਰਨਾ ਵੀ ਉਨਾ ਹੀ ਲਾਹੇਵੰਦ ਹੈ।

ਹ. ਪੁ.—ਐਨ. ਬ੍ਰਿ 10 : 570; ਵ. ਨਾ. ਸ. ਐਨ. 783

**ਗੋ, ਨੀਲ** : ਇਹ ਪ੍ਰਸਿੱਧ ਵਾਇਲਿਨਵਾਦਕ ਸੀ, ਜਿਹੜਾ ਕਿ ਸਕਾਟਲੈਂਡ ਦੀਆਂ ਪ੍ਰਾਚੀਨ ਰਾਗਣੀਆਂ ਨੂੰ ਪ੍ਰਕਾਸ਼ਿਤ ਕਰਨ ਲਈ ਜਾਣਿਆ ਜਾਂਦਾ ਹੈ। ਇਸ ਦਾ ਜਨਮ ਪਰਥ ਵਿਚ ਸਟਰੈਥਬ੍ਰੈਂਡ ਵਿਖੇ 22 ਮਾਰਚ, 1727 ਨੂੰ ਹੋਇਆ। ਇਸ ਨੇ ਆਪਣੇ ਆਪ ਵਾਇਲਿਨ ਸਿੱਖੀ ਅਤੇ ਇਹ ਸਕਾਟਲੈਂਡ ਦੇ ਨਾਚ-ਸੰਗੀਤਵਾਦਕ ਵਜੋਂ ਮਸ਼ਹੂਰ ਹੋ ਗਿਆ। 1784 ਅਤੇ 1822 ਦੇ ਦੌਰਾਨ ਇਸ ਨੇ ਸਕਾਟਲੈਂਡ ਦੇ ਨਾਚ ਦੀਆਂ 87 ਗੀਲਾਂ ਦੇ ਛੇ ਸੰਗ੍ਰਹਿ ਛਪਵਾਏ। ਇਸ ਦੇ ਕੁਝ ਤਰਾਨੇ ਮੌਲਿਕ, ਕੁਝ ਲੋਕਧਾਰਾ ਅਨੁਸਾਰ ਅਤੇ ਕੁਝ ਲੋਕਧਾਰਾ ਤੋਂ ਰੂਪਾਂਤ੍ਰਿਤ ਕੀਤੇ ਹੋਏ ਸਨ। ਇਸ ਦੇ ਲੜਕੇ ਵਿਲੀਅਮ, ਜਾਨ ਅਤੇ ਐਂਡ੍ਰੀਓ ਨੇ ਆਪਣੇ ਪਿਤਾ ਦੀਆਂ ਇਕੱਤਰ ਕੀਤੀਆਂ ਕ੍ਰਿਤਾਂ ਵਿਚ ਵਾਧਾ ਕੀਤਾ। ਜਾਨ ਅਤੇ ਐਂਡ੍ਰੀਊ ਲੰਡਨ ਵਿਚ ਸੰਗੀਤ ਪ੍ਰਕਾਸ਼ਕ ਬਣੇ। ਇਸ ਦਾ ਚੌਥਾ ਲੜਕਾ ਨਥੈਨੀਅਨ ਅਤੇ ਅੱਗੇ ਉਸ ਦਾ ਪੁੱਤਰ ਨੀਲ ਦੀ ਯੰਗਰ ਵੀ ਵਾਇਲਿਨਵਾਦਕ ਅਤੇ ਸਕਾਟਲੈਂਡ ਦੇ ਨਾਚਾਂ ਦੇ ਸੰਗੀਤਕਾਰ ਦੇ ਤੌਰ ਤੇ ਪ੍ਰਸਿੱਧ ਹੋਏ। ਨੀਲ ਗੋ ਦੀ ਮੌਤ 1 ਮਾਰਚ, 1807 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 655

**ਗੋਪਾਲ ਸਵਾਮੀ ਬੇਟਾ** : ਭਾਰਤ ਦੇ ਕਰਨਾਟਕ ਰਾਜ ਵਿਚ ਮੈਸੂਰ ਜ਼ਿਲ੍ਹੇ ਦੇ ਗੁੰਦਲਪੈਟੇ ਤਅੱਲਕੇ ਵਿਚ ਲਗਭਗ 1,455 ਮੀ. (4,770 ਫੁੱਟ) ਉੱਚੀ ਇਕ ਪਹਾੜੀ ਹੈ। ਇਸ ਪਹਾੜੀ ਦੇ ਥੱਲੇ ਦਾ ਘੇਰਾ ਲਗਭਗ 26 ਕਿ. ਮੀ. (16 ਮੀਲ) ਅਤੇ ਚੜ੍ਹਾਈ ਲਗਭਗ 5 ਕਿ. ਮੀ. (3 ਮੀਲ) ਹੈ। ਇਹ ਪਹਾੜੀ ਆਮ ਕਰਕੇ ਬੱਦਲਾਂ ਅਤੇ ਧੁੰਦ ਨਾਲ ਘਿਰੀ ਰਹਿੰਦੀ ਹੈ ਅਤੇ ਇਸ ਤੋਂ ਹੀ ਇਸ ਦਾ ਨਾਂ ਹਿਮਵਦ ਗੋਪਾਲ ਸਵਾਮੀ ਪਿਆ ਹੈ। ਜਦੋਂ ਮੌਸਮ ਸਾਫ਼ ਹੁੰਦਾ ਹੈ ਤਾਂ ਮੈਸੂਰ ਅਤੇ ਵਾਈਨਾਦ ਇਥੋਂ ਸਾਫ਼ ਵਿਖਾਈ ਦੇਣ ਲੱਗ ਪੈਂਦੇ ਹਨ। ਪਹਾੜੀ ਦਾ ਪੌਰਾਣਿਕ ਨਾਂ ਕਮਲਾਦਰੀ ਜਾਂ ਦਕਸ਼ਿਨਾਂ ਗੋਵਰਧਨਗਿਰੀ ਹੈ। ਇਸ ਪਹਾੜੀ ਉਤੇ ਕਈ ਫ਼ੁਹਾਰੇ ਹਨ। ਬਾਰ੍ਹਵੀਂ ਸਦੀ ਦੇ ਨੇੜੇ ਤੇੜੇ ਨਵ ਦਨਾਇਕਾ ਨੇ ਇਸ ਪਹਾੜੀ ਨੂੰ ਕਿਲੇਬੰਦ ਕੀਤਾ ਅਤੇ ਪੰਦਰ੍ਹਵੀਂ ਸਦੀ ਦੇ ਅਖੀਰ ਤੋਂ ਲੈ ਕੇ ਸਤਾਰ੍ਹਵੀਂ ਸਦੀ ਦੇ ਮੱਧ ਤੀਕ ਇਹ ਪਹਾੜੀ ਕੋਟੇ ਜਾਂ ਬੈਟਾਡਾਕੋਟੇ ਦੇ ਸਰਦਾਰਾਂ ਦਾ ਗੜ੍ਹ ਹੁੰਦੀ ਸੀ। ਗੋਪਾਲਸਵਾਮੀ (ਵਿਸ਼ਨੂੰ) ਦਾ ਮੰਦਰ ਕਿਲੇ ਦੇ ਅੰਦਰ ਹੈ ਜਿਸਦੇ ਦਰਸ਼ਨਾਂ ਲਈ ਅਨੇਕਾਂ ਯਾਤਰੂ ਆਉਂਦੇ ਰਹਿੰਦੇ ਹਨ।

11° 43' ਉ. ਵਿਥ ; 76° 35' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 330

**ਗੋਪਾਲ ਸਿੰਘ, ਡਾ.** : ਪੰਜਾਬ ਦੇ ਇਸ ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਲੇਖਕ, ਚਿੰਤਕ, ਸਿਆਸਤਦਾਨ ਅਤੇ ਗੋਆ ਰਾਜ ਦੇ ਗਵਰਨਰ ਦਾ ਜਨਮ 29 ਨਵੰਬਰ, 1917 ਨੂੰ ਭਾਰਤ ਦੇ ਉੱਤਰੀ-ਪੱਛਮੀ ਸਰਹੱਦੀ ਸੂਬੇ (ਹੁਣ ਪਾਕਿਸਤਾਨ) ਵਿਚ ਹੋਇਆ। ਇਸ ਨੇ ਐੱਮ. ਏ. ਅੰਗਰੇਜ਼ੀ ਅਤੇ ਪੀ ਐੱਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਵਿਚ ਇਸ ਵੱਲੋਂ ਪਾਏ ਉੱਘੇ ਯੋਗਦਾਨ ਕਰ ਕੇ ਅਤੇ ਇਕ ਪ੍ਰਸਿੱਧ ਲੇਖਕ ਹੋਣ ਦੇ ਨਾਤੇ 1962 ਵਿਚ ਇਸ ਨੂੰ 6 ਸਾਲਾਂ ਲਈ ਭਾਰਤ ਦੀ ਰਾਜ ਸਭਾ ਦਾ ਮੈਂਬਰ ਨਾਮਜਦ ਕੀਤਾ ਗਿਆ। ਫਿਰ 1970 ਤੋਂ 1976 ਤੱਕ ਇਸ ਨੂੰ ਬੁਲਗਾਰੀਆ ਅਤੇ ਕੈਰਿਬੀ-ਅਨ ਦੇਸ਼ਾਂ ਵਿਚ ਭਾਰਤੀ ਰਾਜਦੂਤ ਨਿਯੁਕਤ ਕੀਤਾ ਗਿਆ।



ਡਾ. ਗੋਪਾਲ ਸਿੰਘ

ਡਾ. ਗੋਪਾਲ ਸਿੰਘ ਵੱਖ ਵੱਖ ਧਰਮਾਂ ਦੇ ਆਪਸੀ

ਪਿਆਰ ਤੇ ਮੇਲ-ਮਿਲਾਪ ਦਾ ਬਹੁਤ ਵੱਡਾ ਸਮਰਥਕ ਰਿਹਾ। 1980 ਤੋਂ 1984 ਤੱਕ ਇਸ ਨੂੰ ਘੱਟ ਗਿਣਤੀਆਂ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਹੋਰ ਪਛੜੇ ਵਰਗਾਂ ਲਈ ਬਣਾਈ ਗਈ ਉੱਚ-ਪੱਧਰੀ ਕਮਿਸ਼ਨ ਦਾ ਚੇਅਰਮੈਨ ਬਣਾਇਆ ਗਿਆ। ਪੋਪ ਨੇ ਕਈ ਵਾਰੀ ਇਸ ਨੂੰ ਇਕੱਲਿਆਂ ਸੁਣਨ ਦਾ ਮਾਣ ਬਖਸ਼ਿਆ ਅਤੇ ਇਸ ਨੂੰ ਕਈ ਮੈਡਲਾਂ ਨਾਲ ਸਨਮਾਨਿਤ ਕੀਤਾ ਗਿਆ ਹੈ। ਵੱਖ ਵੱਖ ਧਰਮਾਂ ਦੀਆਂ ਅੰਤਰਰਾਸ਼ਟਰੀ ਕਾਨਫ਼ਰੰਸਾਂ ਵਿਚ ਡਾ. ਗੋਪਾਲ ਸਿੰਘ ਨੂੰ ਇਕ ਮਾਨਯੋਗ ਬੁਲਾਰੇ ਦੇ ਤੌਰ ਤੇ ਬੁਲਾਇਆ ਗਿਆ ਅਤੇ ਸਨਮਾਨਿਆ ਵੀ ਗਿਆ।

ਡਾ. ਗੋਪਾਲ ਸਿੰਘ ਇਕ ਉੱਤਮ ਕਵੀ ਅਤੇ ਸੰਸਾਰ-ਪ੍ਰਸਿੱਧ ਲੇਖਕ ਸੀ। ਇਸ ਦੀ ਸਭ ਤੋਂ ਵਿਸ਼ਿਸ਼ਟ ਕਿਰਤ ਗੁਰਬਾਣੀ ਦਾ ਅੰਗਰੇਜ਼ੀ ਅਨੁਵਾਦ ਹੈ, ਜਿਸ ਨੂੰ ਡਾ. ਰਾਧਾ ਕ੍ਰਿਸ਼ਨਨ, ਪੰਡਤ ਜਵਾਹਰ ਲਾਲ ਨਹਿਰੂ, ਪਰਲ ਐੱਸ. ਬੱਕ, ਆਰਨਲਡ ਟਾੱਇਨਬੀ ਅਤੇ ਈ. ਐੱਮ. ਫ਼ਾਰਸਟਰ ਵਰਗੀਆਂ ਹਸਤੀਆਂ ਨੇ ਬਹੁਤ ਹੀ ਸਲਾਹਿਆ। ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ ਵਿਚ 'ਏ ਹਿਸਟਰੀ ਆਫ਼ ਦੀ ਸਿੱਖ ਪੀਪਲ' (1469-1978) ਅਤੇ 'ਦੀ ਰਿਲਿਜਨ ਆਫ਼ ਦੀ ਸਿੱਖਸ' ਸ਼ਾਮਲ ਹਨ। ਡਾ. ਗੋਪਾਲ ਸਿੰਘ ਦਾ 'ਪੰਜਾਬੀ ਸਾਹਿਤ ਦਾ ਇਤਿਹਾਸ' ਇਸ ਵਿਸ਼ੇ ਤੇ ਸਭ ਤੋਂ ਪਹਿਲਾਂ ਲਿਖੀ ਗਈ ਅਜਿਹੀ ਪੁਸਤਕ ਹੈ ਜਿਸ ਦੀ ਸਾਹਿਤਿਕ ਪ੍ਰਤਿਭਾ ਕਰਕੇ ਇਸ ਨੂੰ ਵਰਲਡ ਪੰਜਾਬੀ ਕਾਨਫ਼ਰੰਸ ਦੀ ਪ੍ਰੀਜ਼ੀਡੀਅਮ ਦਾ ਚੇਅਰਮੈਨ ਬਣਾਇਆ ਗਿਆ। ਸੰਸਾਰਭਰ ਦੇ ਵੱਖ ਵੱਖ ਹਿੱਸਿਆਂ ਵਿਚ ਇਸ ਨੂੰ ਬੇਸ਼ੁਮਾਰ ਇਨਾਮਾਂ, ਗੋਲਡ ਮੈਡਲਾਂ, ਥੈਲੀਆਂ ਅਤੇ ਸਨਮਾਨ-ਪੱਤਰਾਂ ਨਾਲ ਸਨਮਾਨਿਆ ਗਿਆ।

ਮੁੱਢ ਵਿਚ ਡਾ. ਗੋਪਾਲ ਸਿੰਘ ਨੇ ਅੰਗਰੇਜ਼ੀ ਕਵਿਤਾ ਦੀਆਂ ਪੁਸਤਕਾਂ 'ਦੀ ਅਨਸਟਰੱਕ ਮੈਲੋਡੀ' ਅਤੇ ਜੀਸਸ ਕ੍ਰਾਈਸਟ ਸਬੰਧੀ 'ਦੀ ਮੈਨ ਹੂ ਨੈਵਰ ਡਾਈਡ' ਛਪਵਾਈਆਂ। ਮਗਰੋਂ ਇਸ ਪੁਸਤਕ ਤੇ ਫ਼ਿਲਮ ਬਣਾਈ ਗਈ ਅਤੇ ਜਰਮਨ ਭਾਸ਼ਾ ਵਿਚ ਵੀ ਇਸ ਦਾ ਅਨੁਵਾਦ ਕੀਤਾ ਗਿਆ। ਇਸ ਤੋਂ ਇਲਾਵਾ ਡਾ. ਗੋਪਾਲ ਸਿੰਘ ਨੇ ਪੰਜਾਬੀ ਵਿਚ 5 ਕਾਵਿ-ਸੰਗ੍ਰਹਿ (ਝਨਾ, ਹਨੇਰੇ ਸਵੇਰੇ ਤੇ ਅਨਹਦ ਨਾਦ ਆਦਿ), ਇਕ ਕਹਾਣੀ-ਸੰਗ੍ਰਹਿ, ਬੱਚਿਆਂ ਲਈ ਪੁਸਤਕਾਂ, ਕਈ ਜੀਵਨੀਆਂ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ, ਸਾਹਿਤਿਕ ਪੜਚੋਲ ਦੀਆਂ ਪੁਸਤਕਾਂ ਅਤੇ ਇਕ ਅੰਗਰੇਜ਼ੀ—ਪੰਜਾਬੀ ਕੋਸ਼ ਪ੍ਰਕਾਸ਼ਿਤ ਕਰਵਾਇਆ। ਵੱਖ ਵੱਖ ਸਮਿਆਂ ਤੇ ਦੁਨੀਆਭਰ ਦੀਆਂ ਸਰਕਾਰਾਂ, ਯੂਨੀਵਰਸਿਟੀਆਂ ਅਤੇ ਸਾਹਿਤਿਕ ਤੇ ਸਭਿਆਚਾਰਕ ਸੋਸਾਇਟੀਆਂ ਨੇ ਡਾਕਟਰ ਸਾਹਿਬ ਨੂੰ ਉਚੇਚੇ ਸੱਦੇ ਦੇ ਕੇ ਬੁਲਾਇਆ ਅਤੇ ਇਸ ਦੀਆਂ ਕਿਰਤਾਂ ਦੀ ਸੰਸਾਰ ਭਰ ਦੇ ਉੱਘੇ ਅਖਬਾਰਾਂ ਅਤੇ ਰਸਾਲਿਆਂ ਵਿਚ ਭਰਪੂਰ ਸ਼ਲਾਘਾ ਹੋਈ। 'ਵਰਲਡਜ਼ ਹੂ. ਜ਼. ਹੂ.' (ਸ਼ਿਕਾਗੋ) ਅਤੇ 'ਇੰਟਰਨੈਸ਼ਨਲ ਹੂ. ਜ. ਹੂ. ਇਨ ਪੋਇਟਰੀ' (ਲੰਡਨ) ਵਰਗੀਆਂ ਹਵਾਲਾ ਪੁਸਤਕਾਂ ਵਿਚ ਇਸ ਦਾ ਨਾਂ ਅਤੇ ਜੀਵਨੀ ਸ਼ਾਮਲ ਕੀਤੀ ਗਈ ਮਿਲਦੀ ਹੈ।

ਡਾ. ਗੋਪਾਲ ਸਿੰਘ ਦੀ ਕਵਿਤਾ ਵਿਚ ਇਸ ਦੀ ਪਕੇਰੀ ਕਾਵਿ-ਸੂਝ ਤੇ ਨਰੋਏ ਜੀਵਨ ਅਨੁਭਵ ਦੀ ਝਲਕ ਮਿਲਦੀ ਹੈ। ਕਵਿਤਾਵਾਂ ਵਿਚ ਪਿਆਰ ਤੇ ਰੋਮਾਂਸ ਸਹਿਤ ਜਿੰਦਗੀ ਦੇ ਅਨੇਕਾਂ ਵਿਸ਼ੇ ਨਿੱਜੀ ਰੰਗਣ, ਢੁੱਕਵੀਂ-ਫਬਵੀਂ ਸ਼ਬਦਾਵਲੀ ਅਤੇ ਅਨੂਪਮ ਅਲੰਕਾਰਾਂ ਰਾਹੀਂ ਬਿਆਨੇ ਗਏ ਹਨ। ਮਗਰੋਂ ਦੇ ਕਾਵਿ ਸੰਗ੍ਰਹਿਆਂ ਵਿਚ ਇਸ ਨੇ ਬੌਧਿਕ-ਯਥਾਰਥਵਾਦ ਅਤੇ ਰਹੱਸਵਾਦੀ ਭਾਵਾਂ ਨੂੰ ਬੜੀ ਸਫ਼ਲਤਾ ਨਾਲ ਪਰਗਟ ਕੀਤਾ। ਅਲੋਚਨਾ ਦੇ ਖੇਤਰ ਵਿਚ ਵੀ ਇਸ ਦੀ ਸ਼ੈਲੀ ਦਾ ਖੋਜ ਨਾਲੋਂ ਕਿਤੇ ਵਧੀਕ ਮਿੱਠਾ ਤੇ ਅਨੂਠਾ ਸਵਾਦ ਹੈ। 'ਰੋਮਾਂਚਿਕ ਪੰਜਾਬੀ ਕਵੀ' ਅਤੇ 'ਸਾਹਿਤ ਦੀ ਪਰਖ' ਡਾਕਟਰ ਗੋਪਾਲ ਸਿੰਘ ਦੀਆਂ ਦੋ ਉੱਤਮ ਕਿਰਤਾਂ ਹਨ। 'ਸਾਹਿਤ ਦੀ ਪਰਖ' ਵਿਚ ਸਾਹਿਤ ਦੇ ਭਿੰਨ ਭਿੰਨ ਰੂਪਾਂ—ਕਵਿਤਾ, ਨਾਵਲ, ਨਾਟਕ ਤੇ ਨਿੱਕੀ ਕਹਾਣੀ ਬਾਰੇ ਪੱਛਮੀ ਆਲੋਚਨਾ ਦੀਆਂ ਰਚਨਾਵਾਂ ਨੂੰ ਆਧਾਰ ਬਣਾ ਕੇ ਸੁੰਦਰ ਸ਼ੈਲੀ ਵਿਚ ਬਿਆਨ ਕੀਤਾ ਗਿਆ ਹੈ। 'ਗੁਰੂ ਗ੍ਰੰਥ ਸਾਹਿਬ ਦੀ ਸਾਹਿਤਿਕ ਵਿਸ਼ੇਸ਼ਤਾ' ਤੇ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਵੀ ਇਹੀ ਪ੍ਰਵਿਰਤੀ ਕੰਮ ਕਰ ਰਹੀ ਹੈ।

ਇਸ ਤਰ੍ਹਾਂ ਡਾ. ਗੋਪਾਲ ਸਿੰਘ ਇਕ ਬਹੁ-ਪੱਖੀ ਪ੍ਰਤਿਭਾ ਵਾਲੀ ਸਖਸ਼ੀਅਤ ਸੀ।

8 ਅਗਸਤ, ਸੰਨ 1990 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਬਾਇਓਡੇਟਾ ਡਾ. ਗੋਪਾਲ ਸਿੰਘ; ਪੰ. ਸਾਇੰ. ਭਾ. ਵਿ. ਪੰ.

**ਗੋਪਾਲਪੁਰ** : ਉੜੀਸਾ ਦੇ ਗੰਜਮ ਜ਼ਿਲ੍ਹੇ ਦੀ ਇਹ ਇਕ ਮੁੱਖ ਬੰਦਰਗਾਹ ਹੈ, ਜਿਹੜੀ ਬਰਹਾਮਪੁਰ ਦੇ ਲਗਭਗ 15 ਕਿ. ਮੀ. (2 ਮੀਲ) ਦੱਖਣ-ਪੂਰਬ ਵੱਲ ਸਥਿਤ ਹੈ। ਇਸ ਬੰਦਰਗਾਹ ਰਾਹੀਂ ਅਨਾਜ ਦਾਲਾਂ, ਹੱਡੀਆਂ ਤੇ ਖੱਲਾਂ, ਸਾਲ ਦੀ ਇਮਾਰਤੀ ਲੱਕੜ, ਸਣ, ਨਾਰੀਅਲ ਦੇ ਰੇਸ਼ੇ ਤੋਂ ਤਿਆਰ ਕੀਤੀਆਂ ਵਸਤਾਂ, ਤੇਲ ਦੇ ਬੀਜ, ਤ੍ਰਿਫਲਾ ਅਤੇ ਸੁੱਕੀ ਮੱਛੀ ਬਾਹਰ ਭੇਜੀ ਜਾਂਦੀ ਹੈ ਅਤੇ ਖੰਡ, ਕੱਪੜੇ, ਸਣ ਦੀਆਂ ਬਣੀਆਂ ਵਸਤਾਂ, ਸ਼ਰਾਬ, ਦੀਆ ਸਲਾਈ, ਮਿੱਟੀ ਦਾ ਤੇਲ, ਸੂਤੀ ਧਾਗਾ ਅਤੇ ਧਾਤਾਂ ਇਸ ਬੰਦਰਗਾਹ ਰਾਹੀਂ ਬਦੇਸ਼ਾਂ ਤੋਂ ਮੰਗਵਾਈਆਂ ਜਾਂਦੀਆਂ ਹਨ। ਬੰਦਰਗਾਹ ਦੀ ਰੌਸ਼ਨੀ ਉਪਰਲੇ ਪਾਣੀ ਤੋਂ 16 ਮੀ. (54 ਫੁੱਟ) ਉਤੇ ਲੱਗੇ ਇਕ ਝੰਡੇ ਵਾਲੇ ਪੋਲ ਉਹੋ ਲਾਈ ਗਈ ਹੈ ਜਿਹੜੀ ਸਾਫ਼ ਮੌਸਮ ਵਿਚ ਲਗਭਗ 17 ਕਿ. ਮੀ. (10 ਮੀਲ) ਤੋਂ ਦਿੱਸਣ ਲੱਗ ਪੈਂਦੀ ਹੈ। ਥੰਮ੍ਹੇ (Pier-head) ਦੇ ਐਨ ਸਿਰੇ ਉੱਤੇ ਉਪਰਲੇ ਪਾਣੀ ਤੋਂ ਲਗਭਗ 8 ਮੀ. (25 ਫੁੱਟ) ਉੱਚੀ, ਛੋਟੀ ਜਿਹੀ ਲਾਲ ਰੌਸ਼ਨੀ ਲੱਗੀ ਹੋਈ ਹੈ, ਜਿਹੜੀ ਲਗਭਗ 5 ਕਿ. ਮੀ. (3 ਮੀਲ) ਤੋਂ ਦਿੱਸਣ ਲੱਗ ਪੈਂਦੀ ਹੈ। ਜਦੋਂ ਸਮੁੰਦਰ ਵਿਚ ਵੱਡੀਆਂ ਵੱਡੀਆਂ ਛੱਲਾਂ ਆਉਂਦੀਆਂ ਹਨ ਤਾਂ ਇਸ ਬੰਦਰਗਾਹ ਰਾਹੀਂ ਢੋਅ-ਢੁਆਈ ਬੰਦ ਕਰ ਦਿੱਤੀ ਜਾਂਦੀ ਹੈ। ਬੰਦਰਗਾਹ ਨੂੰ ਢਹਿਣ ਤੋਂ ਬਚਾਉਣ ਲਈ ਨਾਲ ਲਗਦੇ ਰੇਤ ਦੇ ਬੰਨ੍ਹਾਂ ਉੱਤੇ ਦਰਖ਼ਤ ਲਾ ਦਿੱਤੇ ਗਏ ਹਨ।

ਆਬਾਦੀ—5, 403 (1991)

130° 16' ਉ. ਵਿਥ.; 84° 53' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 329

**ਗੋਪੀ** : ਵਿਦਵਾਨਾਂ ਅਨੁਸਾਰ ਰਿਗ ਵੇਦ ਵਿਚ ਵਿਸ਼ਨੂੰ ਜੀ ਲਈ ਪ੍ਰਯੁਕਤ 'ਗੋਪ' 'ਗੋਪਤਿ' ਅਤੇ 'ਗੋਪਾ' ਸ਼ਬਦ ਗੋਪ-ਗੋਪੀ-ਪਰੰਪਰਾ ਦੇ ਪ੍ਰਾਚੀਨਤਮ ਲਿਖਤ ਪ੍ਰਮਾਣ ਕਹੇ ਜਾ ਸਕਦੇ ਹਨ। ਗੋਪੀ ਸ਼ਬਦ ਦਾ ਸਾਧਾਰਣ ਅਰਥ ਪਸ਼ੂ-ਪਾਲਕ ਜਾਤੀ ਦੀ ਇਸਤਰੀ ਹੈ। ਦੂਸਰੇ ਸ਼ਬਦਾਂ ਵਿਚ ਗੋਪ ਦੀ ਪਤਨੀ ਨੂੰ ਗੋਪੀ, ਗਵਾਲਨ ਅਤੇ ਅਹੀਰਨ ਕਿਹਾ ਜਾਂਦਾ ਹੈ। ਪਸ਼ੂ-ਪਾਲਕ ਗੁਜਰਾਂ ਜਾਂ ਅਹੀਰਾਂ ਦੀ ਜਾਤੀ ਪਰੰਪਰਾ ਤੋਂ ਖੇਡ-ਪ੍ਰੇਮੀ ਜਾਤੀ ਰਹੀ ਹੈ। ਇਸੇ ਜਾਤ ਦੇ ਕੁਲ-ਦੇਵ ਕ੍ਰਿਸ਼ਨ ਸਨ।

ਖੋਜ ਤੋਂ ਇਹ ਪਤਾ ਲਗਦਾ ਹੈ ਕਿ ਇਸ ਜ਼ਾਤ ਵਿਚ ਪ੍ਰਚੱਲਤ ਕ੍ਰਿਸ਼ਨ ਅਤੇ ਗੋਪੀ ਸਬੰਧੀ ਕਥਾਵਾਂ ਅਤੇ ਗੀਤ ਛੇਵੀਂ ਸਦੀ ਈਸਵੀਂ ਤੱਕ ਸਾਰੇ ਭਾਰਤ ਵਿਚ ਪ੍ਰਚਲਤ ਹੋਣ ਲੱਗ ਪਏ ਸਨ। ਹੌਲੀ-ਹੌਲੀ ਇਹ ਕਥਾਵਾਂ ਪੁਰਾਨਾਂ ਦਾ ਅੰਗ ਬਣ ਗਈਆਂ। ਭਗਤੀ ਗੀਤਾਂ ਵਿਚ ਗੋਪੀ-ਕ੍ਰਿਸ਼ਨ ਲੀਲਾ ਦੇ ਅਨੇਕ ਸੁੰਦਰ ਵਰਣਨ ਹਨ।

ਹ. ਪੁ.—ਗੁ. ਨਾ. ਸ਼. ਰ. 162; ਮ. ਕੋ. 429

**ਗੋਪੀਚੰਦ** : ਇਹ ਬੰਗਾਲ ਦੇ ਰਾਜੇ ਪਦਮਸੈਨ ਧਾਰਾਪੁਰੀ ਦਾ ਪੁੱਤਰ ਸੀ। ਇਸ ਦੀ ਮਾਤਾ ਮੈਨਾਵੰਤੀ ਭਰਥਰੀ (ਹਰਿਭਰੜਿ) ਦੀ ਭੈਣ ਸੀ। ਜਦੋਂ ਇਹ 14 ਸਾਲਾਂ ਦਾ ਹੋਇਆ ਤਾਂ ਇਸ ਦੇ ਪਿਤਾ ਦੀ ਮੌਤ ਹੋ ਗਈ ਤੇ ਇਹ ਰਾਜ-ਭਾਗ ਦਾ ਮਾਲਕ ਬਣਿਆ। ਇਹ ਬਹੁਤ ਹੀ ਸੁਹਣਾ ਜਵਾਨ ਸੀ। ਇਸ ਦੀ ਪਟਰਾਣੀ ਦਾ ਨਾਂ ਪਾਟਮ ਦੇਵੀ ਸੀ। ਇਕ ਦਿਨ ਜਦੋਂ ਇਹ ਇਸ਼ਨਾਨ ਕਰ ਰਿਹਾ ਸੀ ਤਾਂ ਇਸ ਦੀ ਮਾਤਾ ਦਾ ਧਿਆਨ ਇਸ ਦੇ ਸੁੰਦਰ ਸਰੀਰ ਤੇ ਗਿਆ। ਉਸ ਨੂੰ ਆਪਣੇ ਪਤੀ ਦੀ ਯਾਦ ਆਈ ਜੋ ਇਸੇ ਵਰਗਾ ਹੀ ਸੁਹਣਾ ਸੀ ਤੇ ਹੁਣ ਮਰ ਚੁੱਕਾ ਸੀ। ਉਸ ਨੂੰ ਇਹ ਸੰਸਾਰ ਧੂੰਏ ਦਾ ਪਹਾੜ ਜਾਪਣ ਲੱਗਾ ਤੇ ਮਨ ਵਿਚ ਖ਼ਿਆਲ ਆਇਆ ਕਿ ਇਸ ਨੂੰ ਵੀ ਕਾਲ ਕਿਸੇ ਵੇਲੇ ਅਚਾਨਕ ਖੋਹ ਸਕਦਾ ਹੈ। ਇਹ ਰਾਜ-ਭਾਗ ਵੀ ਇਸ ਨੂੰ ਬਚਾਉਣੋਂ ਅਸਮੱਰਥ ਰਹੇਗਾ ਅਤੇ ਮਨ ਵਿਚ ਵੈਰਾਗ ਪੈਦਾ ਹੋ ਗਿਆ ਤੇ ਉਸ ਦੇ ਅੱਥਰੂ ਗੋਪੀ ਚੰਦ ਦੇ ਸਰੀਰ ਤੇ ਡਿਗ ਪਏ।

ਗੋਪੀ ਚੰਦ ਤੁਰੰਤ ਮਾਤਾ ਪਾਸ ਪੁੱਜਿਆ ਤੇ ਉਸ ਨੂੰ ਬੜਾ ਧਰਵਾਸ ਦਿੱਤਾ। ਮਾਤਾ ਨੇ ਇਸ ਨੂੰ ਉਪਦੇਸ਼ ਦਿੱਤਾ ਕਿ ਇਹ ਜਗਤ ਮਿਥਿਆ ਹੈ। ਜਵਾਨੀ ਸਦਾ ਨਹੀਂ ਰਹਿਣੀ ਅਤੇ ਅੰਤ ਮਰਨਾ ਹੈ। ਇਸ ਲਈ ਪੁੱਤਰ ਰਾਜ-ਭਾਗ ਛੱਡ ਕੇ ਰੱਬ ਦੀ ਭਾਲ ਕਰੇ ਪਰ ਇਸ ਨੂੰ ਅਜੇ ਰਾਜ-ਭਾਗ, ਸੁੰਦਰ ਇਸਤਰੀਆਂ ਅਤੇ ਦੁਨਿਆਵੀ ਐਸ਼ੋ-ਇਸ਼ਰਤ ਨਾਲ ਮੋਹ ਸੀ ਜਿਸ ਕਾਰਨ ਇਹ ਸਾਧੂ ਨਹੀਂ ਸੀ ਬਣਨਾ ਚਾਹੁੰਦਾ। ਜਦੋਂ ਇਸ ਦੀ ਮਾਤਾ ਨੇ ਭਰਥਰੀ ਦੀ ਜੀਵਨ-ਕਥਾ ਤੇ ਰਾਣੀਆਂ ਦੇ ਬੇਵਫ਼ਾ ਹੋਣ ਦੀ ਹਕੀਕਤ ਸੁਣਾਈ ਤਾਂ ਇਹ ਰਾਜ-ਭਾਗ ਛੱਡ ਕੇ ਜਲੰਧਰ ਨਾਥ ਦਾ ਚੇਲਾ ਬਣ ਗਿਆ ਤੇ ਇਹ ਕਾਫ਼ੀ ਪ੍ਰਸਿੱਧ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਇਸ ਦਾ ਹਵਾਲਾ ਮਿਲਦਾ ਹੈ :—

ਬੋਲੇ ਗੋਪੀ ਚੰਦ ਸਤਿ ਸਰੂਪ॥

ਹ. ਪੁ.—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਇਤਿਹਾਸਕ ਨਾਵਾਂ ਤੇ ਥਾਵਾਂ ਦਾ ਕੋਸ਼ : 341; ਮ. ਕੋ.

**ਗੋਪੀਚੰਦ, ਤ੍ਰਿਪੁਰਾਨੈਨੀ** : ਤੇਲਗੂ ਭਾਸ਼ਾ ਦੇ ਇਸ ਉੱਘੇ ਨਾਵਲਕਾਰ ਦਾ ਜਨਮ 1910 ਵਿਚ ਹੋਇਆ। ਇਹ ਜੀਵਨ ਨੂੰ ਬੜਾ ਨੀਝ ਲਾ ਕੇ ਤੱਕਣ ਦਾ ਚਾਹਵਾਨ ਸੀ। ਰਾਜਨੀਤੀ ਤੋਂ ਲੈ ਕੇ ਫ਼ਿਲਮਾਂ ਤੱਕ ਦੇ ਖੇਤਰਾਂ ਵਿਚ ਪੈਰ ਪਸਾਰਨ ਵਾਲੀ ਇਸ ਬਹੁਰੰਗੀ ਸ਼ਖ਼ਸੀਅਤ ਨੇ ਲਿਖਣ-ਕਲਾ ਨੂੰ ਆਪਣਾ ਪੱਕਾ ਪੇਸ਼ਾ ਬਣਾਇਆ। ਇਸਨੇ 12 ਤੋਂ ਵੀ ਵੱਧ ਪੁਸਤਕਾਂ ਲਿਖੀਆਂ। ਆਪਣੇ ਮਗਰਲੇ ਸਾਲਾਂ ਦੌਰਾਨ ਇਹ ਆਤਮਕ ਮਹੱਤਵ ਦੀ ਖੋਜ ਵਿਚ ਪੂਰੀ ਤਰ੍ਹਾਂ ਲੱਗ ਗਿਆ, ਜਿਸ ਦੀ ਝਲਕ ਇਸ ਦੀਆਂ ਪਿਛਲੀਆਂ ਲਿਖ਼ਤਾਂ ਤੋਂ ਸਪੱਸ਼ਟ ਹੈ। ਸੰਨ 1963 ਵਿਚ ਇਸ ਨੂੰ ਇਸ ਦੀ ਪੁਸਤਕ 'ਪੰਡਿਤ ਪਰਮੇਸ਼ਵਰ ਸ਼ਾਸਤਰੀ ਵੂਲੂਨਾਮਾ' ਤੇ ਸਾਹਿਤ ਅਕੈਡਮੀ ਪੁਰਸਕਾਰ ਮਿਲਿਆ। ਇਹ ਇਸਦਾ ਆਖ਼ਰੀ ਨਾਵਲ ਸੀ ਜਿਸ ਵਿਚ ਇਸ ਨੇ ਰੋਜ਼ਾਨਾ ਜੀਵਨ ਦਾ ਸਹੀ-ਸਹੀ ਚਿੱਤਰਣ ਕੀਤਾ।

ਸੰਨ 1962 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 1 : 399

**ਗੋਪੀ ਚੰਦਨ** : ਭਾਰਤ ਵਿਚ ਦਵਾਰਕਾ ਦੇ ਨੇੜੇ ਗੋਪੀਤਾਲ ਹੈ ਜਿਥੇ ਕ੍ਰਿਸ਼ਨ ਜੀ ਦੇ ਸੁਰਗਵਾਸ ਹੋਣ ਤੇ ਗੋਪੀਆਂ ਨੇ ਦੁੱਖ ਵਿਚ ਪ੍ਰਾਣ ਤਿਆਗ ਦਿੱਤੇ ਸਨ। ਇਸ ਤਲਾਅ ਦੀ ਮਿੱਟੀ ਗੋਪੀ ਚੰਦਨ ਕਹਾਉਂਦੀ ਹੈ। ਵੈਸ਼ਨਵ ਲੋਕ ਇਸ ਮਿੱਟੀ ਨੂੰ ਪਵਿੱਤਰ ਮੰਨ ਕੇ ਇਸ ਦਾ ਤਿਲਕ ਲਗਾਉਂਦੇ ਹਨ। ਪਦਮ ਪੁਰਾਣ ਦੇ ਉੱਤਰ ਖੰਡ ਦੇ ਅਧਿਆਇ 30 ਅਤੇ 68 ਵਿਚ ਗੋਪੀ ਚੰਦਨ ਦੀ ਬਹੁਤ ਮਹਾਨਤਾ ਦਰਸਾਈ ਗਈ।

ਹ. ਪੁ.—ਮ. ਕੋ.

**ਗੋਪੀਨਾਥ** : ਕਥਾਕਲੀ ਦੇ ਇਸ ਉੱਘੇ ਨਰਤਕ ਦਾ ਜਨਮ 24 ਜੂਨ, 1908 ਨੂੰ ਕੇਰਲਾ ਵਿਚ ਚੰਪਾਕੁਲਮ ਵਿਖੇ ਹੋਇਆ। ਇਸ ਨੇ ਉੱਘੇ ਵਿਅਕਤੀਆਂ ਤੋਂ ਕਥਾਕਲੀ ਦੀ ਸਿੱਖਿਆ ਪ੍ਰਾਪਤ ਕੀਤੀ। 35 ਸਾਲ ਦੀ ਉਮਰ ਵਿਚ ਇਹ ਟ੍ਰੈਵਨਕੋਰ ਦੇ ਮਹਾਰਾਜਾ ਦਾ ਦਰਬਾਰੀ ਨਰਤਕ ਲੱਗਾ। ਇਸਨੇ ਦੇਸ਼ ਦੇ ਹੋਰਨਾਂ ਭਾਗਾਂ ਵਿਚ ਵੀ ਇਸ ਨਾਚ ਨੂੰ ਹਰਮਨ ਪਿਆਰਾ ਬਣਾਇਆ। ਤ੍ਰੀਵੈਂਦਰਮ, ਮਦਰਾਸ, ਦਿੱਲੀ ਅਤੇ ਅਰਨਾਕੁਲਮ ਵਿਖੇ ਇਸ ਨੇ ਕਈ ਸੰਸਥਾਵਾਂ ਕਾਇਮ ਕੀਤੀਆਂ। ਇਹ ਸੰਗੀਤ ਅਕੈਡਮੀ ਕੇਂਦਰਾਂ ਅਤੇ ਅਕੈਡਮੀਆਂ ਦਾ ਮੈਂਬਰ ਵੀ ਰਿਹਾ।

ਸੰਗੀਤ ਨਾਟਕ ਅਕੈਡਮੀ ਨੇ ਇਸ ਨੂੰ ਰਾਸ਼ਟਰੀ ਇਨਾਮ ਦੇ ਕੇ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਕੇਰਲ ਸੰਗੀਤ ਨਾਟਕ ਅਕੈਡਮੀ ਨੇ ਵੀ ਇਸ ਨੂੰ ਐਵਾਰਡ ਦਿੱਤਾ। ਕਲਕੱਤਾ ਦੀ ਰਾਬਿੰਦਰ ਭਾਰਤੀ ਯੂਨੀਵਰਸਿਟੀ ਨੇ ਡੀ. ਲਿਟ. ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ। ਇਸ ਨੂੰ ਕਈ ਹੋਰ ਉਪਾਧੀਆਂ ਵੀ ਪ੍ਰਾਪਤ ਹੋਈਆਂ।

ਦੇਸ਼ ਅਤੇ ਬਦੇਸ਼ਾਂ ਵਿਚ ਇਸ ਨੇ 56 ਸਾਲ ਤੱਕ ਆਪਣੇ ਪ੍ਰੋਗਰਾਮ ਦਿੱਤੇ।

ਹ. ਪੁ.—ਇੰਡ. ਹੂ. ਹੂ. 1982: ਡਾਂਸ ਇਨ ਇੰਡੀਆ-ਈਨਾਕਸ਼ੀ ਭਵਾਨੀ

**ਗੋਪੀਨਾਥ, ਕਵੀਰਾਜ** : ਸੰਸਕ੍ਰਿਤ ਦੇ ਇਸ ਉੱਘੇ ਵਿਦਵਾਨ ਅਤੇ ਲੇਖਕ ਦਾ ਜਨਮ 1887 ਵਿਚ ਢਾਕਾ (ਬੰਗਲਾ ਦੇਸ਼) ਵਿਖੇ ਹੋਇਆ। ਇਸਨੇ ਆਪਣੀ ਮੁੱਢਲੀ ਸਿੱਖਿਆ ਪੂਰਬੀ ਬੰਗਾਲ ਅਤੇ ਬਾਅਦ ਵਿਚ ਜੈਪੁਰ ਅਤੇ ਵਾਰਾਨਸੀ ਤੋਂ ਪ੍ਰਾਪਤ ਕੀਤੀ। ਸੰਨ 1914 ਵਿਚ ਇਸ ਨੂੰ ਸਰਸਵਤੀ ਭਵਨ ਲਾਇਬਰੇਰੀ ਦਾ ਮੁਖੀ ਅਤੇ ਅਲਾਹਾਬਾਦ ਯੂਨੀਵਰਸਿਟੀ ਦੇ ਪੋਸਟ-ਵੈਦਿਕ ਸਟਡੀਜ਼ ਵਿਭਾਗ ਵਿਚ ਰੀਡਰ ਨਿਯੁਕਤ ਕੀਤਾ ਗਿਆ। ਉੱਤਰ ਪ੍ਰਦੇਸ਼ ਸਰਕਾਰ ਵੱਲੋਂ ਛਪਵਾਈਆਂ ਗਈਆਂ ਸਰਸਵਤੀ ਭਵਨ ਦੀਆਂ ਪੁਸਤਕਾਂ ਦੇ ਸੰਪਾਦਨ ਵਿਚ ਇਸ ਨੇ ਡਾ. ਵੈਨਿਸ ਨਾਲ ਮਿਲ ਕੇ ਕੰਮ ਕੀਤਾ। ਸੰਨ 1924 ਵਿਚ ਇਸ ਨੂੰ ਗੌਰਮਿੰਟ ਸੰਸਕ੍ਰਿਤ ਕਾਲਜ ਦਾ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ ਜਿਥੋਂ ਇਹ 1937 ਵਿਚ ਸੇਵਾ-ਮੁਕਤ ਹੋ ਗਿਆ। ਸੰਨ 1947 ਵਿਚ ਅਲਾਹਬਾਦ ਯੂਨੀਵਰਸਿਟੀ ਨੇ ਅਤੇ 1955 ਵਿਚ ਬਨਾਰਸ ਹਿੰਦੂ ਯੂਨੀਵਰਸਿਟੀ ਨੇ ਇਸ ਨੂੰ ਡੀ. ਲਿਟ. ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ। ਭਾਰਤ ਸਰਕਾਰ ਨੇ ਇਸ ਦੀਆਂ ਸੇਵਾਵਾਂ ਨੂੰ ਦੇਖਦੇ ਹੋਏ 1964 ਵਿਚ ਇਸ ਨੂੰ ਪਦਮ ਵਿਭੂਸ਼ਣ ਦੀ ਉਪਾਧੀ ਦੇ ਕੇ ਸਨਮਾਨਿਤ ਕੀਤਾ। ਸੰਨ 1964 ਵਿਚ ਇਸ ਨੂੰ ਇਸ ਦੀ ਪੁਸਤਕ 'ਤਾਂਤ੍ਰਿਕ ਵਨੇ ਮਯਾ ਮੇਂ ਸ਼ਕਤ ਦ੍ਰਿਸ਼ਟੀ' ਤੇ ਸਾਹਿਤ ਅਕੈਡਮੀ ਪੁਰਸਕਾਰ ਮਿਲਿਆ।

ਹ. ਪੁ.—ਐਨ. ਇੰ. 2 : 594

**ਗੋਫਰ** : ਰੋਡੈਂਸ਼ੀਆ ਵਰਗ ਦੀ ਜੀਓਮਾਈਡੀ ਕੁਲ ਦੇ ਅਨੇਕਾਂ ਗੀਦੇ ਕੁਤਰਨ-ਪ੍ਰਾਣੀਆਂ ਨੂੰ ਗੋਫਰ ਜਾਂ ਜੇਬੀ ਗੋਫਰ ਕਿਹਾ ਜਾਂਦਾ ਹੈ। ਉੱਤਰੀ ਅਤੇ ਮੱਧ ਅਮਰੀਕਾ ਵਿਚ ਉਪਲਬਧ ਇਨ੍ਹਾਂ ਪ੍ਰਾਣੀਆਂ ਦੀਆਂ ਤਕਰੀਬਨ 8 ਪ੍ਰਜਾਤੀਆਂ ਅਤੇ 40 ਕੁ ਜਾਤੀਆਂ ਹਨ। ਉੱਤਰੀ ਅਮਰੀਕਾ ਦੀਆਂ ਪ੍ਰਸਿੱਧ ਜਾਤੀਆਂ ਜੀਓਮਿਸ (ਪੂਰਬੀ ਜੇਬੀ ਗੋਫਰ) ਅਤੇ ਥੋਮੋਮਿਸ (ਪੱਛਮੀ ਜੇਬੀ ਗੋਫਰ) ਹਨ।



ਜੇਬੀ ਗੋਫਰ ਦੀ ਇਕ ਸੁਰੰਗ

ਇਹ ਪ੍ਰਾਣੀ ਤਕਰੀਬਨ 13-45 ਸੈਂ. ਮੀ. ਲੰਬੇ (ਇਸ ਵਿਚ ਛੋਟੀ ਵਿਰਲੇ ਵਾਲਾਂ ਵਾਲੀ ਪੂਛ ਦੀ ਲੰਬਾਈ ਵੀ ਸ਼ਾਮਲ ਹੈ) ਹੁੰਦੇ ਹਨ। ਇਨ੍ਹਾਂ ਦੀ ਗਰਦਨ, ਕੰਨ ਅਤੇ ਅੱਖਾਂ, ਛੋਟੀਆਂ, ਅਗਲੇ ਦੰਦ ਛੈਣੀ ਵਰਗੇ ਅਤੇ ਅਗਲੇ ਪੈਰਾਂ ਉਤੇ ਲੰਬੀਆਂ ਅਤੇ ਤਿੱਖੀਆਂ, ਨਹੁੰਦਰਾਂ ਹੁੰਦੀਆਂ ਹਨ। ਵੱਡੀਆਂ, ਫ਼ਰ ਵਾਲੀਆਂ ਗਲ੍ਹ-ਗੁਥਲੀਆਂ ਜਾਂ ਜੇਬਾਂ, ਮੂੰਹ ਦੇ ਦੋਨੋਂ ਪਾਸੇ ਬਾਹਰ ਖੁਲ੍ਹਦੀਆਂ ਹਨ। ਇਨ੍ਹਾਂ ਦੀ ਫ਼ਰ ਦਾ ਚਿੱਟਾ, ਭੂਰਾ ਅਤੇ ਕਾਲਾ ਰੰਗ ਇਨ੍ਹਾਂ ਦੀਆਂ ਜਾਤੀਆਂ ਵਿਚਕਾਰ ਅੰਤਰ ਦਸਦਾ ਹੈ।

ਇਹ ਪ੍ਰਾਣੀ ਜ਼ਮੀਨ ਦੇ ਅੰਦਰ ਖੁੱਡਾਂ ਵਿਚ ਇਕੱਲੇ-ਇਕੱਲੇ ਰਹਿੰਦੇ ਹਨ। ਇਹ ਲੜਾਕੇ ਪ੍ਰਾਣੀ ਸਿਰਫ਼ ਪ੍ਰਜਣਨ ਰੁੱਤ ਵਿਚ ਹੀ ਆਪਣੇ ਨਾਲ ਸਾਥੀ ਦੀ ਹੋਂਦ ਨੂੰ ਬਰਦਾਸ਼ਤ ਕਰਦੇ ਹਨ। ਪ੍ਰਜਣਨ ਬਸੰਤ ਰੁੱਤ ਜਾਂ ਗਰਮੀਆਂ ਦੇ ਸ਼ੁਰੂ ਵਿਚ ਹੁੰਦਾ ਹੈ। ਮਾਦਾ ਆਮ ਤੌਰ ਤੇ 2-6 ਬੱਚੇ ਜੰਮਦੀ ਹੈ। ਕਈ ਇਲਾਕਿਆਂ ਵਿਚ ਇਹ ਇਕ ਸਾਲ ਵਿਚ ਇਕ ਤੋਂ ਵੱਧ ਵਾਰ ਵੀ ਬੱਚੇ ਦਿੰਦੀ ਹੈ।

ਇਹ ਪ੍ਰਾਣੀ ਪੌਦਿਆਂ ਦੇ ਜ਼ਮੀਨਦੋਜ਼ ਹਿੱਸਿਆਂ ਤੇ ਆਹਾਰ ਕਰਦੇ ਹਨ। ਆਪਣੀਆਂ ਖੁੱਡਾਂ ਇਹ ਅਗਲੀਆਂ ਨਹੁੰਦਰਾਂ ਤੇ ਦੰਦਾਂ ਦੀ ਸਹਾਇਤਾ ਨਾਲ ਪੁੱਟਦੇ ਜਾਂਦੇ ਹਨ ਤੇ ਇਸ ਤਰ੍ਹਾਂ ਭੋਜਨ ਵੀ ਪ੍ਰਾਪਤ ਕਰਦੇ ਰਹਿੰਦੇ ਹਨ। ਕਈ ਵਾਰ ਇਹ ਭੋਜਨ ਪ੍ਰਾਪਤ ਕਰਨ ਲਈ ਖੁੱਡ ਦੇ ਮੂੰਹ ਤੋਂ ਥੋੜ੍ਹੀ ਦੂਰ ਤੱਕ ਵੀ ਫਿਰਦੇ ਦਿੱਸਦੇ ਹਨ। ਪੌਦਿਆਂ ਦੇ ਤਣਿਆਂ ਦੇ ਛੋਟੇ-ਛੋਟੇ ਟੁਕੜੇ ਇਹ ਆਪਣੀਆਂ ਗਲ੍ਹ-ਗੁਥਲੀਆਂ ਜਾਂ ਜੇਬਾਂ ਵਿਚ ਭਰਕੇ ਆਪਣੀਆਂ ਖੁੱਡਾਂ ਦੇ ਸਟੋਰ ਕਰਨ ਦੇ ਖਾਨਿਆਂ ਤੱਕ ਲੈ ਜਾਂਦੇ ਹਨ। ਇਹ ਪ੍ਰਾਣੀ ਸੀਤ ਨਿਸ਼ਕ੍ਰਿਅਤਾ ਦੀ ਅਵਸਥਾ ਧਾਰਨ ਨਹੀਂ ਕਰਦੇ। ਕਈ ਇਲਾਕਿਆਂ ਵਿਚ ਇਹ ਫ਼ਸਲਾਂ ਦੇ ਬੜੇ ਖ਼ਤਰਨਾਕ ਕੀੜੇ ਵੀ ਹਨ। ਇਨ੍ਹਾਂ ਦੀਆਂ ਖੁੱਡਾਂ ਜ਼ਮੀਨ ਦੀ ਹਵਾ-ਪ੍ਰਵਾਹਨ ਅਤੇ ਜ਼ਮੀਨ ਵਿਚ ਕਾਰਬਨੀ ਮਾਦਾ ਵਧਾਉਣ ਵਿਚ ਸਹਾਇਤਾ ਕਰਦੀਆਂ ਹਨ। ਜ਼ਹਿਰ ਦੇਣ ਅਤੇ ਧੂੰਆਂ ਦੇਣ ਨਾਲ ਇਨ੍ਹਾਂ ਨੂੰ ਕੰਟਰੋਲ ਕੀਤਾ ਜਾ ਸਕਦਾ ਹੈ।

ਗੋਫਰ ਨਾਂ 13 ਧਾਰੀਆਂ ਵਾਲੀ ਗਰਾਊਂਡ ਗਾਲੜ੍ਹ ਅਤੇ ਗੋਫਰੱਸ ਪ੍ਰਜਾਤੀ ਦੇ ਕੱਛੂ ਲਈ ਵੀ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 632

**ਗੋਬਰਦਾਂਗਾ** : ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਉੱਤਰੀ 24 ਪਰਗਨਾ ਨਾਂ ਦੇ ਜ਼ਿਲ੍ਹੇ ਦੇ ਬਾਰਾਸਤ ਉਪ-ਮੰਡਲ ਵਿਚ ਇਹ ਇਕ ਕਸਬਾ ਹੈ ਜਿਹੜਾ ਜਮਨਾ ਦਰਿਆ ਦੇ ਪੂਰਬੀ ਕੰਢੇ ਉਤੇ ਵਸਿਆ ਹੋਇਆ ਹੈ। ਰਵਾਇਤ ਇਹ ਹੈ ਕਿ ਸ੍ਰੀ ਕ੍ਰਿਸ਼ਨ ਜੀ ਇਸੇ ਹੀ ਥਾਂ ਤੇ ਗਊਆਂ ਦੇ ਵੱਗ ਦੀ ਰਾਖੀ ਰੱਖਦੇ ਹੁੰਦੇ ਸਨ ਅਤੇ ਕਿਹਾ ਜਾਂਦਾ ਹੈ ਕਿ ਨਾਲ ਲੱਗਦਾ ਪਿੰਡ ਗ਼ਾਇਪੁਰ ਗੋਪੀਪੁਰ ਦਾ ਛੋਟਾ ਰੂਪ ਹੈ ਅਤੇ ਕ੍ਰਿਸ਼ਨ ਦੀਆਂ ਗੋਪੀਆਂ ਜਾਂ ਗਵਾਲਨਾਂ ਦੇ ਸ਼ਹਿਰ ਵੱਲ ਸੰਕੇਤ ਕਰਦਾ ਹੈ। ਇਥੇ ਖੰਡ ਦੇ ਕਈ ਕਾਰਖਾਨੇ ਹਨ। ਇੱਥੋਂ ਕੱਚਾ ਪਟਸਨ ਅਤੇ ਸ਼ੀਰਾ ਬਾਹਰ ਭੇਜਿਆ ਜਾਂਦਾ ਹੈ। ਸੰਨ 1870 ਵਿਚ ਇਸ ਕਸਬੇ ਵਿਚ ਨਗਰਪਾਲਿਕਾ ਸਥਾਪਿਤ ਕੀਤੀ ਗਈ।

ਆਬਾਦੀ—50,371 (1991)

22° 53' ਉ. ਵਿਥ. ; 88° 45' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 279

**ਗੋਬਰਧਨ (ਗੋਵਰਧਨ)** : ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੀ ਮਥਰਾ ਤਹਿਸੀਲ ਵਿਚ ਇਹ ਇਕ ਕਸਬਾ ਹੈ ਜਿਹੜਾ ਗਿਰੀ ਰਾਜ ਨਾਂ ਦੀ ਇਕ ਪਵਿੱਤਰ ਪਹਾੜੀ ਦੀ ਵਿਹਲੀ ਜਿਹੀ ਥਾਂ ਵਿਚ ਸਥਿਤ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਇਹ ਗਊਆਂ ਦੇ ਵਧਾਉਣ ਵਾਲਾ ਇਕ ਪਹਾੜ ਹੈ ਜਿਹੜਾ ਵ੍ਰਿੰਦਾਵਨ ਤੋਂ ਲਗਭਗ 30 ਕਿ. ਮੀ. (18 ਮੀਲ) ਦੂਰ ਹੈ। ਇਹ ਕਸਬਾ ਪੱਕੀਆਂ ਪੌੜੀਆਂ ਵਾਲੇ ਇਕ ਬਹੁਤ ਸੁੰਦਰ ਤਲਾਅ ਦੇ ਦੁਆਲੇ ਬਣਾਇਆ ਗਿਆ ਹੈ। ਇਸ ਤਲਾਅ ਨੂੰ ਮਾਨਸੀ ਗੰਗਾ ਕਿਹਾ ਜਾਂਦਾ ਹੈ। ਪੱਤਝੜ ਵਿਚ ਦੀਵਾਲੀ ਵੇਲੇ ਪੌੜੀਆਂ ਅਤੇ ਆਲੇ-ਦੁਆਲੇ ਦੀਆਂ ਇਮਾਰਤਾਂ ਉਤੇ ਦੀਵਿਆਂ ਦੀਆਂ ਕਈ ਕਤਾਰਾਂ ਲੱਗ ਜਾਂਦੀਆਂ ਹਨ ਜਿਹੜੀਆਂ ਇਕ ਦਿਲ ਖਿਚਵਾਂ ਦ੍ਰਿਸ਼ ਪੇਸ਼ ਕਰਦੀਆਂ ਹਨ। ਰਵਾਇਤ ਅਨੁਸਾਰ ਗੋਬਰਧਨ ਸ੍ਰੀ ਕ੍ਰਿਸ਼ਨ ਜੀ ਦੇ ਮਨਭਾਉਂਦੇ ਥਾਵਾਂ ਵਿਚੋਂ ਇਕ ਥਾਂ ਹੁੰਦਾ ਸੀ। ਸ੍ਰੀ ਕ੍ਰਿਸ਼ਨ ਜੀ ਇਥੇ ਗਊਆਂ ਚਰਾਇਆ ਕਰਦੇ ਸਨ। ਜਦੋਂ ਇੰਦਰ ਨੇ ਗੋਪੀ ਵੱਲੋਂ ਆਪਣੀ ਪੂਜਾ ਵਿਚ ਘਾਟ ਮਹਿਸੂਸ ਕੀਤੀ ਤਾਂ ਉਸਨੇ ਕ੍ਰੋਧ ਨਾਲ ਮੂਸਲਾਧਾਰ ਵਰਖਾ ਕਰਕੇ ਬ੍ਰਿਜ ਨੂੰ ਡੋਬਣਾ ਚਾਹਿਆ। ਸ੍ਰੀ ਕ੍ਰਿਸ਼ਨ ਜੀ ਨੇ ਗੋਬਰਧਨ ਛਤਰੀ ਦੀ ਤਰ੍ਹਾਂ ਉਠਾ ਕੇ ਗੋਪ ਅਤੇ ਗਊਆਂ ਦੀ ਰੱਖਿਆ ਕੀਤੀ।

"ਗੁਰਮਤਿ ਕ੍ਰਿਸ਼ਨ ਗੋਵਰਧਨ ਧਾਰੇ"

(ਮਾਰੂ ਸੋਹਲੇ ਮ : 2)

ਉਸਾਰੀ-ਕਲਾ ਦੇ ਪੱਖੋਂ ਵੀ ਇਹ ਇਕ ਪ੍ਰਸਿੱਧ ਕਸਬਾ ਹੈ। ਗੋਬਰਧਨ ਉਤੇ ਹੀ 'ਹਰਿ ਦੇਵ' ਨਾਂ ਦਾ ਕ੍ਰਿਸ਼ਨ ਜੀ ਦਾ ਪ੍ਰਸਿੱਧ ਮੰਦਰ ਹੈ ਜਿਹੜਾ ਲਗਭਗ 1560 ਵਿਚ ਉਸਾਰਿਆ ਗਿਆ ਸੀ।

ਕਸਬੇ ਵਿਚ ਪੱਥਰ ਦੀਆਂ ਬਣੀਆਂ ਹੋਈਆਂ ਦੋ ਬਹੁਤ ਸ਼ਾਨਦਾਰ ਸ਼ਾਹੀ ਸਮਾਧਾਂ ਹਨ, ਜਿਹੜੀਆਂ ਭਰਤਪੁਰ ਦੇ ਰਾਜੇ ਰਨਬੀਰ ਸਿੰਘ ਅਤੇ ਬਲਦੇਓ ਸਿੰਘ ਦੀ ਯਾਦ ਦਿਵਾਉਂਦੀਆਂ ਹਨ। ਇਨ੍ਹਾਂ ਸਮਾਧਾਂ ਦੇ ਉਪਰ ਗੁੰਬਦ ਬਣੇ ਹੋਏ ਹਨ ਅਤੇ ਅੰਦਰਲੇ ਪਾਸਿਉਂ ਇਹ ਕਈ ਸੂਖਮ ਚਿੱਤਰਾਂ ਨਾਲ ਸਜੀਆਂ ਹੋਈਆਂ ਹਨ। ਇਕ ਹੋਰ ਤੀਜੀ ਸਮਾਧ ਰਾਜਾ ਜਸਵੰਤ ਸਿੰਘ ਦੀ ਯਾਦ ਵਿਚ ਉਸਾਰੀ ਗਈ ਹੈ। ਕਸਬੇ ਦੇ ਉੱਤਰ ਵੱਲ ਨੂੰ ਕੁਸਮ ਸਰੋਵਰ ਨਾਂ ਦੀ ਇਕ ਬਣਾਉਟੀ ਝੀਲ ਦੇ ਕੰਢੇ ਉਤੇ ਜਵਾਹਰ ਸਿੰਘ ਦੁਆਰਾ ਆਪਣੇ ਪਿਤਾ ਸੂਰਜ ਮੱਲ ਦੀ ਯਾਦ ਵਿਚ ਉਸਾਰੀਆਂ ਇਮਾਰਤਾਂ ਖੜ੍ਹੀਆਂ ਹਨ।

ਆਬਾਦੀ—14,867 (1991)

27° 30' ਉ. ਵਿਥ. ; 77° 28' ਪੂ. ਲੰਬ.

ਹ. ਪੁ.—ਇੰਪ. ਗੈ. ਇੰਡ. 12 : 280; ਮ. ਕੋ. : 431

**ਗੋਬਰ ਬਾਬੂ ਪਹਿਲਵਾਨ (ਰੁਸਤਮਿ-ਜਮਾਂ)** : ਬੰਗਾਲ (ਭਾਰਤ) ਦੇ ਇਸ ਪਹਿਲਵਾਨ ਦਾ ਜਨਮ ਕਲਕੱਤੇ ਸ਼ਹਿਰ ਵਿਚ 1894 ਵਿਚ ਹੋਇਆ। ਇਸ ਦਾ ਬਾਬਾ ਅੰਬੂ ਬਾਬੂ ਪਹਿਲਵਾਨਾਂ ਦੀ ਬਹੁਤ ਕਦਰ ਕਰਦਾ ਸੀ ਅਤੇ ਉਸ ਦੀ ਇੱਛਾ ਸੀ ਕਿ ਉਸਦਾ ਪੋਤਾ ਵੀ ਇਕ ਨਾਮੀ ਪਹਿਲਵਾਨ ਬਣੇ। ਕੁਸ਼ਤੀਆਂ ਵਿਚ ਨਿਪੁੰਨ ਹੋ ਕੇ ਇਹ 1915 ਵਿਚ ਯੂਰਪ ਦੇ ਦੌਰੇ ਤੇ ਚਲਾ ਗਿਆ। ਸਕਾਟਲੈਂਡ ਵਿਚ ਇਸ ਨੇ ਉਥੋਂ ਦੇ ਚੈਂਪੀਅਨ ਜਿੰਮੀ ਕੈਂਪਬੈਲ ਨੂੰ ਦੋ ਵਾਰੀ ਢਾਹਿਆ। ਉਥੇ ਹੀ ਜਿੰਮੀ ਅਸੈਨ ਨੂੰ ਸੋਲ੍ਹਾਂ ਮਿੰਟਾਂ ਵਿਚ ਚਿੱਤ ਕਰ ਦਿੱਤਾ।

ਸੰਨ 1920 ਵਿਚ ਇਹ ਅਮਰੀਕਾ ਗਿਆ। ਸੰਨ 1921 ਵਿਚ ਇਸਨੇ ਅਲਮੰਨਾਲ ਨੂੰ ਸਾਨਫ਼ਰਾਂਸਿਸਕੋ ਵਿਚ ਚਿੱਤ ਕੀਤਾ ਅਤੇ ਲਾਈਟ ਹੈਵੀ ਵੇਟ ਜਗਤ-ਜੇਤੂ (ਰੁਸਤਮਿ-ਜਮਾਂ) ਦਾ ਖ਼ਿਤਾਬ ਪ੍ਰਾਪਤ ਕੀਤਾ।

ਸੰਨ 1929 ਵਿਚ ਕਲਕੱਤੇ ਵਿਖੇ ਇਹ ਕੱਲੂ ਵਾਲੇ ਗਾਮੇ ਨਾਲ ਘੁਲਿਆ। ਸੰਨ 1936 ਵਿਚ ਇਸਨੇ ਕੁਸ਼ਤੀਆਂ ਛੱਡ ਦਿੱਤੀਆਂ। ਅਮਰੀਕਾ ਵਿਚ ਇਹ ਹੈਕਨਜਮਿਦ, ਜਬਿਸਕੋ ਡਿੱਕ ਸ਼ਿਕਤ ਨਾਲ ਜ਼ੋਰ ਕਰਦਾ ਰਿਹਾ।

ਹ. ਪੁ.—ਭਾਰਤ ਦੇ ਪਹਿਲਵਾਨ—ਬਲਬੀਰ ਸਿੰਘ ਕੰਵਲ

**ਗੋਬਲੈ, ਰਨੇ (Goblet, Rene)** : ਫ਼ਰਾਂਸ ਦੇ ਇਸ ਰਾਜਨੀਤੀਵਾਨ ਦਾ ਜਨਮ 26 ਸਤੰਬਰ, 1828 ਨੂੰ ਹੋਇਆ। ਕਾਨੂੰਨ-ਵਿੱਦਿਆ ਪ੍ਰਾਪਤ ਕਰਨ ਪਿੱਛੋਂ 1879 ਵਿਚ ਵਿਲੀਅਮ ਵਾਸ਼ਿੰਗਟਨ ਦੀ ਸਰਕਾਰ ਵੱਲੋਂ ਇਸ ਨੂੰ ਅਧੀਨ ਸਕੱਤਰ (ਨਿਆਂ) ਲਗਾ ਦਿੱਤਾ ਗਿਆ ਅਤੇ ਪਿੱਛੋਂ 1882 ਵਿਚ ਇਹ ਅੰਦਰੂਨੀ ਮਾਮਲਿਆਂ ਦਾ ਮੰਤਰੀ ਬਣ ਗਿਆ। ਸੰਨ 1885 ਵਿਚ ਇਸ ਨੂੰ ਸਿੱਖਿਆ ਮੰਤਰੀ ਦਾ ਪਦ ਦਿੱਤਾ ਗਿਆ। ਇਸ ਦੌਰਾਨ ਇਸਦਾ ਆਪਣੇ ਰਾਜਨੀਤਿਕ ਸਹਿਯੋਗੀਆਂ ਨਾਲ ਸੰਘਰਸ਼ ਚਲਦਾ ਰਿਹਾ। 16 ਦਸੰਬਰ, 1886 ਨੂੰ ਇਸ ਨੂੰ ਪ੍ਰਧਾਨ ਮੰਤਰੀ ਦਾ ਪਦ ਸੰਭਾਲਿਆ ਗਿਆ। ਆਪਣੇ ਕੁਝ ਸਹਿਯੋਗੀਆਂ ਨਾਲ ਅਣਬਣ ਹੋਣ ਕਰਕੇ 17 ਮਈ, 1887 ਨੂੰ ਇਸ ਦੀ ਸਰਕਾਰ ਬਜਟ-ਵੋਟ ਵਿਚ ਹਾਰ ਗਈ। ਪਿਛੋਂ ਇਸਨੇ 1888-89 ਵਿਚ ਬਦੇਸ਼ੀ ਮਾਮਲਿਆਂ ਦਾ ਮੰਤਰੀ ਬਣਨ ਦਾ ਸੁਭਾਗ ਪ੍ਰਾਪਤ ਕੀਤਾ।

13 ਸਤੰਬਰ, 1905 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 512

**ਗੋਬਿੰਦ ਸਿੰਘ, ਗੁਰੂ** : ਇਹ ਸਿੱਖਾਂ ਦੇ ਦਸਵੇਂ ਗੁਰੂ ਸਨ। ਇਨ੍ਹਾਂ ਦਾ ਜਨਮ 22 ਦਸੰਬਰ, 1666 ਨੂੰ ਪਟਨਾ ਸਾਹਿਬ (ਬਿਹਾਰ) ਵਿਚ ਕੂਚਾ ਫਾਰੂਖ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਘਰ, ਮਾਤਾ ਗੁਜਰੀ ਜੀ ਦੀ ਕੁੱਖੋਂ ਹੋਇਆ ਸੀ। ਜਿਸ ਹਵੇਲੀ ਵਿਚ ਆਪ ਜੀ ਦਾ ਜਨਮ ਹੋਇਆ ਉਸ ਦੇ ਇਕ ਪਾਸੇ ਮਸੀਤ ਤੇ ਦੂਜੇ ਪਾਸੇ ਮੰਦਰ ਸੀ। ਗੁਰੂ ਤੇਗ ਬਹਾਦਰ ਜੀ ਉਸ ਸਮੇਂ ਢਾਕਾ ਵਿਚ ਸਨ। ਆਪ ਜੀ ਨੇ ਪਟਨਾ ਦੀ ਸੰਗਤ ਦੇ ਨਾਂ ਵਧਾਈ ਭੇਜਦੇ ਹੋਏ ਬੇਟੇ ਦਾ ਨਾਂ ਗੋਬਿੰਦ ਰਾਇ ਰੱਖਿਆ। ਸਾਧੂ ਗੋਬਿੰਦ ਸਿੰਘ ਨੇ ਠੀਕ ਹੀ ਲਿਖਿਆ ਹੈ, 'ਧੰਨ ਦੇਸ਼, ਧੰਨ ਕਾਲ, ਧੰਨ ਭੂਮ, ਧੰਨ ਨਗਰ, ਧੰਨ ਗ੍ਰਿਹ ਤੇ ਧੰਨ ਮਾਤਾ ਹੈ ਜਿਨ੍ਹਾਂ ਦੀ ਕੁੱਖੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੈਸਾ ਮਹਾਂਪੁਰਸ਼ ਪਰਗਟਿਆ ਹੈ।'

ਗੁਰੂ ਤੇਗ ਬਹਾਦਰ ਜੀ ਭਾਵੇਂ ਪਟਨਾ ਸਾਹਿਬ ਤੋਂ ਹੁੰਦੇ ਹੋਏ ਵਾਪਸ ਪੰਜਾਬ ਮੁੜ ਆਏ ਸਨ ਪਰ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪਟਨਾ ਹੀ ਰਹਿਣ ਦਿੱਤਾ। ਸੱਤ ਸਾਲ ਦੇ ਕਰੀਬ ਬਾਲ ਗੁਰੂ ਗੋਬਿੰਦ ਸਿੰਘ ਜੀ ਪਟਨਾ ਸਾਹਿਬ ਰਹੇ। ਉਥੇ ਐਸੇ ਚੋਜ ਕੀਤੇ ਕਿ ਨਵਾਬ



**ਖ਼ਾਲਸਾ ਪੰਥ ਦੇ ਬਾਨੀ ਅਤੇ ਸਿੱਖਾਂ ਦੇ ਦਸਵੇਂ ਗੁਰੂ,**
**ਗੁਰੂ ਗੋਬਿੰਦ ਸਿੰਘ ਜੀ**

ਰਹੀਮ ਬਖ਼ਸ਼, ਰਾਜਾ ਫ਼ਤਹਿ ਚੰਦ, ਪੰਡਤ ਸ਼ਿਵ ਦੱਤ ਤੇ ਹੋਰ ਅਨੇਕ ਆਪ ਜੀ ਦੇ ਸਿੱਖ ਹੋਏ। ਪਟਨਾ ਸਾਹਿਬ ਤੋਂ ਪੰਜਾਬ ਵੱਲੋਂ ਤੁਰਨ ਵੇਲੇ ਆਪ ਜੀ ਨੇ ਪਟਨਾ ਨਿਵਾਸੀਆਂ ਨੂੰ ਸੰਗਤ ਅਤੇ ਪੰਗਤ ਦੀ ਮਹੱਤਤਾ ਦ੍ਰਿੜਾਉਣ ਹਿਤ ਇਹ ਉਪਦੇਸ਼ ਦਿੱਤਾ ਸੀ, 'ਜਦੋਂ ਰੋਜ਼ ਗੁਰਦੁਆਰਾ ਵਿਖੇ ਅੰਮ੍ਰਿਤ ਵੇਲੇ ਆਸਾਂ ਦੀ ਵਾਰ ਸੁਣੋਗੇ ਤਾਂ ਮੈਨੂੰ ਵਿਚ ਹੀ ਬੈਠਾ ਪਾਓਗੇ' ਅਤੇ ਮੈਣੀ ਦੀ ਰਾਣੀ ਨੂੰ ਕਿਹਾ ਜਦੋਂ ਬੱਚਿਆਂ ਨੂੰ ਪਿਆਰ ਨਾਲ ਪੰਗਤ ਵਿਚ ਬਿਠਾਕੇ ਲੰਗਰ ਛਕਾਏਂਗੀ ਤਾਂ ਮੈਨੂੰ ਵਿਚ ਬੈਠਾ ਤਕੇਂਗੀ'। ਗੁਰੂ ਤੇਗ ਬਹਾਦਰ ਜੀ ਨੇ ਚੱਕ ਨਾਨਕੀ ਦਾ ਨਾਂ ਆਨੰਦਪੁਰ ਸਾਹਿਬ ਧਰਿਆ।

ਗੁਰੂ ਤੇਗ ਬਹਾਦਰ ਜੀ ਨੇ 1672 ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਆਨੰਦਪੁਰ ਸੱਦ ਲਿਆ। ਆਪ ਜੀ ਪਟਨਾ ਤੋਂ ਦਾਨਾਪੁਰ, ਬਕਸਰ, ਛੋਟਾ ਮਿਰਜ਼ਾਪੁਰ ਤੋਂ ਹੁੰਦੇ ਹੋਏ ਬਨਾਰਸ ਪੁੱਜੇ। ਜੌਨਪੁਰ ਤੋਂ ਭਾਈ ਗੁਰਬਖ਼ਸ਼ ਜੀ ਸੰਗਤਾਂ ਸਮੇਤ ਦਰਸ਼ਨਾਂ ਨੂੰ ਆਏ। ਫਿਰ ਅਲਾਹਾਬਾਦ ਤੇ ਲਖਨਊ ਪੁੱਜੇ। ਲਖਨਊ ਤਕਰੀਬਨ ਦੋ ਮਹੀਨੇ ਰਹੇ। ਫਿਰ ਕਾਨ੍ਹਪੁਰ, ਬਿਠੂਰ, ਆਗਰਾ, ਮਥਰਾ, ਬਰੇਲੀ, ਨਾਨਕ ਮਤਾ, ਹਰਦੁਆਰ, ਸਹਾਰਨਪੁਰ ਹੁੰਦੇ ਹੋਏ 1672 ਦੇ ਅਖ਼ੀਰ ਵਿਚ ਲਖਨੌਰ ਪੁੱਜੇ। ਉਥੋਂ ਘੁੜਾਮ ਵਿਖੇ ਭੀਖਨਸ਼ਾਹ ਨੂੰ ਮਿਲ ਕੇ ਮਨੀਮਾਜਰਾ ਤੇ ਰੋਪੜ ਰਾਹੀਂ ਕੀਰਤਪੁਰ ਪੁੱਜੇ।

ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੀ ਲਿਖੇ ਅਨੁਸਾਰ ਗੁਰੂ ਤੇਗ ਬਹਾਦਰ ਜੀ ਨੇ ਜਿਥੇ ਤਨ ਦੀ ਰੱਖਿਆ ਹਰ ਤਰ੍ਹਾਂ ਕੀਤੀ ਉਥੇ ਭਾਂਤ-ਭਾਂਤ ਦੀ ਸਿੱਖਿਆ ਵੀ ਦਿਲਵਾਈ। ਫ਼ਾਰਸੀ ਅੱਖਰ ਮੁਨਸ਼ੀ ਪੀਰ ਮੁਹੰਮਦ ਕੋਲੋਂ, ਬ੍ਰਿਜ ਭਾਸ਼ਾ ਸਾਹਿਬ ਚੰਦ ਪਾਸੋਂ, ਸੰਸਕ੍ਰਿਤ ਦੀ ਵਿਦਿਆ ਪੰਡਤ ਕਿਰਪਾ ਰਾਮ ਕੋਲੋਂ, ਗੁਰਮੁਖੀ ਅੱਖਰ ਭਾਈ ਹਰਜਸ

ਰਾਇ ਤੋਂ, ਘੋੜ ਸਵਾਰੀ ਤੇ ਸ਼ਸਤਰ-ਵਿੱਦਿਆ ਭਾਈ ਬਜਰ ਸਿੰਘ ਸ਼ਾਹਦਰਾ ਤੋਂ ਪ੍ਰਾਪਤ ਕੀਤੀ ਅਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ, ਅਰਥ ਬੋਧ ਆਪ ਗੁਰੂ ਤੇਗ ਬਹਾਦਰ ਜੀ ਨੇ ਕਰਵਾਇਆ।

ਬਾਲ ਗੁਰੂ ਅਜੇ ਨੌਂ ਸਾਲ ਦੇ ਹੀ ਸਨ ਕਿ ਗੁਰੂ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਤੇ ਦਿੱਲੀ ਜਾ ਸ਼ਹੀਦੀ ਪਾਉਣ ਦਾ ਨਿਰਣਾ ਲੈ ਲਿਆ। ਗੁਰੂ ਜੀ ਦਾ ਕਹਿਣਾ ਸੀ ਕਿ ਸੀਸ ਦਿੱਤੇ ਬਿਨਾਂ ਧਰਮ ਨਹੀਂ ਰਹਿਣਾ। ਸੰਗਤ ਦੀ ਜ਼ਿੰਮੇਵਾਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੌਂਪ ਕੇ ਘੁੱਟ ਜੱਫੀ ਪਾਈ ਤੇ ਕਿਹਾ, 'ਜਿਸ ਦਾ ਤੇਰੇ ਵਰਗਾ ਆਗਿਆਕਾਰੀ ਬੇਟਾ (ਖ਼ਲਫ਼ ਅਲਰਸ਼ੀਦ) ਹੈ, ਉਸ ਨੂੰ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ।'

ਗੁਰੂ ਤੇਗ ਬਹਾਦਰ ਜੀ 11 ਨਵੰਬਰ, 1675 ਨੂੰ ਦਿੱਲੀ ਵਿਖੇ ਔਰੰਗਜ਼ੇਬ ਦੇ ਹੁਕਮ ਨਾਲ ਸ਼ਹੀਦ ਕਰ ਦਿੱਤੇ ਗਏ। ਭਾਈ ਜੈਤਾ ਜੀ ਹੱਦ ਦਰਜੇ ਦੀ ਜੁਰਅਤ ਦਿਖਾ ਕੇ ਪਾਵਨ ਸੀਸ ਆਨੰਦਪੁਰ ਲੈ ਆਏ। ਧੜ ਨੂੰ ਲੱਖੀ ਸ਼ਾਹ ਤੇ ਨਿਗਾਹੀਆ ਗਰਦ ਗੁਬਾਰ ਦਾ ਲਾਭ ਉਠਾ ਕੇ ਆਪਣੇ ਗੱਡਿਆਂ ਵਿਚ ਪਾ ਕੇ ਲੈ ਗਏ ਅਤੇ ਅਜੋਕੇ ਗੁਰਦੁਆਰੇ ਰਕਾਬ ਗੰਜ ਦੇ ਸਥਾਨ ਤੇ ਆਪਣੇ ਘਰ ਨੂੰ ਅੱਗ ਲਗਾ ਕੇ ਉਸ ਦਾ ਅੰਤਿਮ ਸੰਸਕਾਰ ਕਰ ਦਿੱਤਾ। ਦਿੱਲੀ ਵਿਖੇ ਹੁਣ ਤਕ ਅਖਾਣ ਪ੍ਰਚਲਤ ਹੈ:-

ਚਲੋ ਚਲਾਈ ਹੋ ਰਹੀ ਗੜ ਗੜ ਉਖੜੇ ਮੇਖ,
ਲਖੀ ਨਿਗਾਹੀਆ ਲੈ ਗਏ ਤੂੰ ਖੜਾ ਤਮਾਸ਼ਾ ਵੇਖ।

ਗੁਰੂ ਜੀ ਨੇ ਆਨੰਦਪੁਰ ਸਾਹਿਬ ਵਿਖੇ ਸਿੱਖਾਂ ਨੂੰ ਨਕਲੀ ਜੰਗਾਂ ਕਰਵਾਉਣੀਆਂ ਸ਼ੁਰੂ ਕਰ ਦਿੱਤੀਆਂ। ਹਰ ਪਾਸੇ ਤੋਂ ਜੋਧਿਆਂ ਨੇ ਆ ਕੇ ਗੁਰੂ ਜੀ ਦੀ ਸ਼ਰਨ ਲਈ। ਉਨ੍ਹਾਂ ਵਿਚ ਜੋਸ਼ ਤੇ ਦਲੇਰੀ ਭਰਨ ਲਈ ਵਾਰਾਂ ਸੁਣਵਾਈਆਂ ਜਾਂਦੀਆਂ। ਨਤੀਜੇ ਵਜੋਂ ਨਰੋਏ ਜਵਾਨਾਂ ਦੀ ਫ਼ੌਜ ਤਿਆਰ ਹੋ ਗਈ।

ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਆਨੰਦਗੜ੍ਹ ਕਿਲੇ ਦੀ ਉਸਾਰੀ ਕੀਤੀ। ਦੋ ਦਰਿਆਵਾਂ ਵਿਚਕਾਰ ਖ਼ਾਲੀ ਥਾਂ ਦੇਖ ਕੇ ਪੱਥਰ ਸੁਟ ਕੇ ਕਿਲਾ ਬਣਾ ਦਿੱਤਾ। 12 ਅਪ੍ਰੈਲ, 1678 ਨੂੰ ਵਿਸਾਖੀ ਵਾਲੇ ਦਿਨ ਰਾਜਾ ਰਤਨ ਰਾਇ (ਅਸਾਮ) ਦੀ ਮੌਜੂਦਗੀ ਵਿਚ ਉਨ੍ਹਾਂ ਨੇ ਰਣਜੀਤ ਨਗਾਰਾ ਸਥਾਪਤ ਕੀਤਾ। ਪਹਿਲੀ ਵਾਰ ਜਦੋਂ ਰਾਜਾ ਭੀਮ ਚੰਦ ਆਇਆ ਉਦੋਂ ਵੀ ਨਗਾਰਾ ਵਜ ਰਿਹਾ ਸੀ। ਜਦ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਰਬਾਰ ਵਿਚ ਆਉਂਦੇ ਜਾਂ ਜਾਂਦੇ ਤਾਂ ਨਗਾਰਾ ਵਜਦਾ ਸੀ। ਇਸ ਨਗਾਰੇ ਦੀ ਇੰਨੀ ਮਹੱਤਤਾ ਹੋਈ ਕਿ ਮੈਕਰੇਗਰ ਨੇ ਇਹ ਦੇਖ ਕੇ ਹੀ ਲਿਖ ਦਿੱਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇਕ ਰਾਜ ਬਣਾ ਲਿਆ ਹੈ। ਔਰੰਗਜ਼ੇਬ ਵੀ ਇਸ ਨਗਾਰੇ ਤੇ ਬਹੁਤ ਦੁਖੀ ਹੋਇਆ ਸੀ। ਔਰੰਗਜ਼ੇਬ ਜੇ ਆਪਣੇ ਪੁੱਤਰ ਦੇ ਨਗਾਰਾ ਵਜਾਉਣ ਤੇ ਗੁਸੇ ਹੋ ਸਕਦਾ ਸੀ ਤਾਂ ਉਹ ਗੁਰੂ ਜੀ ਦੇ ਨਗਾਰੇ ਵਜਾਉਣ ਨੂੰ ਕਿਵੇਂ ਸਹਾਰ ਸਕਦਾ ਸੀ।

ਭਾਈ ਸੇਵਾ ਰਾਮ ਜੀ ਨੇ ਇਹ ਵੀ ਲਿਖਿਆ ਹੈ, 'ਜੋ ਸਿੱਖ ਮਾਇਆ ਭੇਟ ਲਿਆਵੇ ਤਿਸ ਕਉ ਐਸੀ ਖੁਸ਼ੀ ਨਾ ਮਿਲੈ ਜੈਸੀ ਖੁਸ਼ੀ ਸ਼ਸਤਰ ਭੇਟ ਲਿਆਵੇ ਤਿਸ ਕਉ ਮਿਲੈ। ਸ਼ਸਤਰ ਦੇਖ ਪ੍ਰਸੰਨ ਹੋਵਹਿ।'

ਰਣਜੀਤ ਨਗਾਰੇ ਤੋਂ ਬਾਅਦ ਦੂਜਾ ਹੁਕਮ ਗੁਰੂ ਜੀ ਨੇ ਇਹ ਦਿੱਤਾ ਕਿ ਆਨੰਦਪੁਰ ਵਿਚ ਕੋਈ ਆਪਣਾ ਵੱਖ ਚੁਲ੍ਹਾ ਚੌਕਾ ਨਹੀਂ ਰੱਖ ਸਕਦਾ। ਸਾਰੇ ਇਕ ਥਾਵੇਂ ਲੰਗਰ ਛਕਣਗੇ। ਐਸੀ ਮਰਿਯਾਦਾ ਚਲਦੀ ਦੇਖ ਕੇ ਪਰਮਾਨੰਦ ਨਾਂ ਦਾ ਇਕ ਪੰਡਿਤ ਪਹਾੜੀ ਰਾਜਿਆਂ ਪਾਸ ਨੱਸ ਗਿਆ ਤੇ ਰਾਜਾ ਭੀਮ ਚੰਦ ਨੂੰ ਬਹੁਤ ਚੁਕਿਆ ਕਿ ਧਰਮ ਦੀ ਗਿਲਾਨੀ ਹੋ ਰਹੀ ਹੈ। ਸਿੱਖ ਇਤਿਹਾਸ ਵਿਚ ਉਸੇ ਨੂੰ ਪੰਮਾ ਕਰਕੇ ਲਿਖਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਆਦੇਸ਼ ਸੀ ਕਿ ਲੰਗਰ ਕਿਸੇ ਵਿਅਕਤੀ ਦਾ ਨਹੀਂ, ਲੰਗਰ ਗੁਰੂ ਦਾ ਹੈ, ਬਗੈਰ ਲੰਗਰ ਛਕੇ ਦਰਸ਼ਨ ਨਹੀਂ ਹੋਣਗੇ। ਜੋ ਵੀ ਲੰਗਰ ਇਸ ਲਈ ਨਾ ਛਕੇ ਕਿ ਇਥੇ ਉਚ-ਨੀਚ, ਸ਼ੂਦਰ-ਬ੍ਰਾਹਮਣ ਇਕੱਠੇ ਖਾਂਦੇ ਹਨ, ਉਸ ਨੂੰ ਸਿੱਖ ਨਾ ਜਾਣਿਆ ਜਾਵੇ। ਜਦ ਵੀ ਲੰਗਰ ਵਰਤਾਇਆ ਜਾਵੇ, ਅਰਦਾਸ ਤੇ ਸ਼ੁਕਰ ਕੀਤਾ ਜਾਵੇ। ਲੰਗਰ ਛਕਣ ਤੋਂ ਪਹਿਲਾਂ ਸੁਖਮਨੀ ਸਾਹਿਬ ਦੀ ਛੇਵੀਂ ਅਸਟਪਦੀ ਦੀ ਪਹਿਲੀ ਪਉੜੀ ਰਲ ਕੇ ਪੜ੍ਹੀ ਜਾਵੇ:

'ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ॥'

ਲੰਗਰ ਛਕਣ ਉਪਰੰਤ ਕੋਈ ਨਾਲ ਘਰ ਨਾ ਲੈ ਜਾਵੇ। ਭੁੱਖੇ ਨੂੰ ਆਦਰ ਨਾਲ ਬਿਠਾ ਕੇ ਲੰਗਰ ਛਕਾਇਆ ਜਾਵੇ।

ਔਰੰਗਜ਼ੇਬ ਨੇ ਰਾਗ ਦੀ ਮਨਾਹੀ 1670 ਈ. ਵਿਚ ਕਰ ਦਿੱਤੀ ਸੀ ਪਰ ਗੁਰੂ ਘਰ ਵਿਚ ਕੀਰਤਨ ਪ੍ਰਧਾਨ ਹੈ। ਇਸ ਲਈ ਸਭ ਪ੍ਰਸਿੱਧ ਰਾਗੀ ਆਨੰਦਪੁਰ ਹੀ ਆ ਟਿਕੇ। ਗੁਰੂ ਜੀ ਆਪ ਜੋੜੀ (ਤਬਲਾ) ਅਤੇ ਤਾਊਸ ਬਹੁਤੀ ਹੀ ਸੁੰਦਰ ਵਜਾਉਂਦੇ ਸਨ। ਸੰਨ 1680 ਵਿਚ ਜਦ ਔਰੰਗਜ਼ੇਬ ਨੇ ਸੰਸਕ੍ਰਿਤ ਦੇ ਸਭ ਕੇਂਦਰ ਤੇ ਪਾਠਸ਼ਾਲਾਵਾਂ ਬੰਦ ਕਰਵਾ ਦਿੱਤੀਆਂ ਤਾਂ ਸਭ ਵਿਦਵਾਨ ਆਨੰਦਪੁਰ ਹੀ ਆ ਟਿਕੇ। ਮਹਾਰਾਜ ਨੇ ਸਭ ਨੂੰ ਆਦਰ ਦਿੱਤਾ। ਜੋ ਵੀ ਆਨੰਦਪੁਰ ਸਾਹਿਬ ਆਉਂਦਾ ਉਸ ਨੂੰ ਵਿਦਿਆ ਪ੍ਰਦਾਨ ਹੁੰਦੀ। ਸੰਸਕ੍ਰਿਤ ਗ੍ਰੰਥ ਵੱਖੋ ਵੱਖ ਭਾਸ਼ਾਵਾਂ ਵਿਚ ਉਲਥਾਉਣ ਦਾ ਕਾਰਜ ਉਥੇ ਹੀ ਆਰੰਭ ਹੋ ਗਿਆ ਸੀ। ਪਾਉਂਟਾ ਸਾਹਿਬ ਟਿਕ ਕੇ ਉਸ ਕਾਰਜ ਨੂੰ 52 ਵਿਦਵਾਨਾਂ ਨੇ ਸਿਰੇ ਚੜ੍ਹਾਇਆ। ਇਹ ਹੁਕਮਨਾਮਾ ਵੀ ਭੇਜਿਆ ਸੀ, 'ਇਲਾਕੇ ਵਿਚ ਕੋਈ ਵਿਦਵਾਨ ਹੋਵੇ ਉਸ ਨੂੰ ਪਲਿਉਂ ਖਰਚ ਦੇ ਕੇ ਆਨੰਦਪੁਰ ਭੇਜਣਾ।'

ਜਦੋਂ ਗੁਰੂ ਜੀ ਅਠਾਰ੍ਹਾਂ ਸਾਲ ਦੇ ਹੋਏ ਤਾਂ ਆਪ ਜੀ ਦਾ ਆਨੰਦ ਕਾਰਜ ਬੀਬੀ ਸੁੰਦਰ ਸਰੂਪ (ਸੁੰਦਰੀ ਜੀ) ਸਪੁਤਰੀ ਭਾਈ ਸ਼ਰਨ, ਲਾਹੌਰ ਨਿਵਾਸੀ ਨਾਲ ਹੋਇਆ।

ਆਨੰਦਪੁਰ ਤੋਂ ਤੁਰੰਤ ਹੀ ਬਾਅਦ ਆਪ ਜੀ ਰਾਜਾ ਮੇਦਨੀ ਪ੍ਰਕਾਸ਼ ਦੇ ਸੱਦੇ ਤੇ 15 ਅਪ੍ਰੈਲ, 1684 ਨੂੰ ਨਾਹਨ ਪਧਾਰੇ। ਜਦੋਂ ਗੁਰੂ ਜੀ ਨੇ ਜਮਨਾ ਕਿਨਾਰੇ ਐਸੀ ਰਮਣੀਕ ਥਾਂ ਦੇਖੀ ਜਿਥੇ ਜਮਨਾ ਦਾ ਪ੍ਰਵਾਹ ਇਕ ਟਿਕ ਚਲ ਰਿਹਾ ਹੈ, ਕਿਨਾਰੇ ਉਚੇ ਹਨ, ਪਹਾੜਾਂ ਦਾ ਸਿਲਸਿਲਾ ਵੀ ਹੈ ਤੇ ਪਹਾੜ ਚਿੱਕੜ ਰਹਿਤ ਹਨ ਅਤੇ ਦੂਨ ਬਣੀ ਹੋਈ ਹੈ ਤਾਂ ਉਥੇ ਪਾਉਂਟਾ ਸ਼ਹਿਰ ਵਸਾਇਆ।

ਪਾਉਂਟਾ ਸਾਹਿਬ ਵਿਖੇ ਗੁਰੂ ਜੀ ਨੇ ਸਾਰੇ ਪੁਰਾਤਨ ਸਾਹਿਤ ਦਾ ਸਹਿਜ ਭਾਸ਼ਾ ਵਿਚ ਤਰਜਮਾ ਕਰਵਾਇਆ। ਕਵੀ ਦਰਬਾਰ ਰੋਜ਼ ਹੁੰਦੇ ਸਨ। ਕਵੀਆਂ ਨੂੰ ਖੁੱਲੇ ਹਥੀਂ ਇਨਾਮ ਮਿਲਦੇ ਸਨ। ਕਵੀਆਂ ਦੀਆਂ ਰਚਨਾਵਾਂ ਨੂੰ ਬੜਾ ਆਦਰ ਮਿਲਦਾ ਸੀ। ਇਸ ਵਿਦਿਆ-ਪ੍ਰੇਮ ਦਾ ਸਦਕਾ ਹੀ ਸੀ ਕਿ ਅਨੇਕਾਂ ਸਿੱਖ ਪੰਡਤ, ਵਿਦਵਾਨ, ਲਿਖਾਰੀ ਤੇ ਕਲਾਕਾਰ ਬਣੇ। ਉਨ੍ਹਾਂ ਦੇ ਦਰਬਾਰ ਵਿਚ 52 ਕਵੀ ਸਨ।

ਪਹਾੜੀ ਰਿਆਸਤਾਂ ਵਿਚ ਗੁਰੂ ਜੀ ਦੇ ਵਧਦੇ-ਪ੍ਰਤਾਪ ਨੂੰ ਦੇਖ ਕੇ ਪਹਾੜੀ ਰਾਜੇ ਆਪਣੀ ਹੇਠੀ ਸਮਝਣ ਲਗ ਪਏ। ਪਹਾੜੀ ਰਾਜਿਆਂ ਨੂੰ ਆਪਣੀ ਹੈਂਕੜ, ਸਮਾਜਕ ਉੱਚਤਾ ਤੇ ਰਾਜਨੀਤਕ ਵਿਸ਼ੇਸ਼ਤਾ ਮਜਬੂਰ ਕਰ ਰਹੀ ਸੀ ਕਿ ਉਹ ਗੁਰੂ ਜੀ ਨਾਲ ਸਿੱਧਾ ਲੋਹਾ ਲੈਣ।

ਮਹਾਰਾਜ ਨੇ ਆਪ ਲਿਖਿਆ ਹੈ, 'ਬਗੈਰ ਦਿੱਸਦੇ ਕਾਰਨ ਤੇ ਹੀ

ਫ਼ਤਹਿ ਸ਼ਾਹ ਸਾਡੇ ਨਾਲ ਲੜ ਪਿਆ।' ਜੰਗਨਾਮਾ ਭੰਗਾਣੀ ਵਿਚ ਇਸ ਗੱਲ ਦਾ ਸੁਵਿਸਥਾਰ ਜ਼ਿਕਰ ਹੈ। ਔਰੰਗਜ਼ੇਬ ਨੇ ਲਿਖਿਆ ਹੈ—

'ਤੂੰ ਗੁਰੂ ਗੋਬਿੰਦ ਸਦਾਇੰਦਾ, ਜੋਧਾ ਮਰਦਾਨਾ।
ਹੁਕਮ ਮੇਰਾ ਕੰਧਾਰ ਵਿਚ, ਕਾਬਲ ਖੁਰਾਸਾਨਾ।
ਸਭ ਰਾਜੇ ਦਖਣ ਪਹਾੜ ਦੇ, ਆਇ ਕਰਨ ਸਲਾਮਾਂ।
ਪਰਵਾਨਾ ਵੇਖ ਕੇ ਮਿਲ ਸ਼ਿਤਾਬ, ਨਹੀਂ ਕਰ ਜੁਧ ਮਹਾਨਾ।
ਮੈਂ ਪਕੜੂੰਗਾ ਨਾਲ ਜ਼ੋਰ ਦੇ, ਕਰ ਫ਼ਤਹ ਦਮਾਮਾ।'

ਅਤੇ ਪਹਾੜੀ ਰਾਜਿਆਂ ਨੂੰ ਲਿਖਿਆ ਕਿ ਉਹ ਅੱਗੇ ਹੋ ਕੇ ਲੜਨ :

'ਮੈਂ ਲਿਖ ਘੱਲਾਂ ਵਲ ਰਾਜਿਆਂ ਲੜਨ ਅਗਵਾਨੀ।'

ਜੰਗਨਾਮਾ ਦੇ ਲੇਖਕ ਅਨੁਸਾਰ ਔਰੰਗਜ਼ੇਬ ਦੀ ਬੇਟੀ ਜ਼ੇਬ-ਉਲਨਿਸਾ ਰੋਕਦੀ ਵੀ ਰਹੀ ਕਿ ਗੁਰੂ ਜੀ ਪੈਗੰਬਰ ਹਨ ਇਨ੍ਹਾਂ ਨਾਲ ਮੱਥਾ ਲਗਾਉਣਾ ਸ਼ੋਭਦਾ ਨਹੀਂ—

'ਜ਼ੇਬੁਨਿਸਾ ਫਿਰ ਆਖਦੀ, ਸੁਣ ਬਾਪ ਹਮਾਰੇ।
ਇਹ ਆਇਆ ਗੁਰੂ ਹਜ਼ੂਰ ਥੀਂ, ਲੈ ਮਨਸਬ ਭਾਰੇ।'

ਸੂਰਜ ਪ੍ਰਕਾਸ਼ ਦੀ ਵੀ ਗਵਾਹੀ ਹੈ ਕਿ ਔਰੰਗਜ਼ੇਬ ਬਹੁਤ ਹੀ ਗੁੱਸੇ ਵਿਚ ਆਇਆ ਹੋਇਆ ਸੀ। ਪੇਨ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਵਧਦੀ ਤਾਕਤ ਨੇ ਪਹਾੜੀ ਰਾਜਿਆਂ ਵਿਚ ਈਰਖਾ ਨੂੰ ਜਨਮ ਦਿੱਤਾ। ਉਹ ਗੁਰੂ ਜੀ ਦੇ ਲੋਕ ਭਲਾਈ ਵਾਲੇ ਉਪਦੇਸ਼ਾਂ ਅਤੇ ਫ਼ੌਜੀ ਹਰਕਤਾਂ ਨੂੰ ਆਪਣੇ ਰਾਜ ਤੇ ਧਰਮ ਵਿਰੁੱਧ ਸਮਝਦਾ ਸੀ। ਗੁਰੂ ਗੋਬਿੰਦ ਸਿੰਘ ਜੀ ਆਪ ਵੀ ਲਿਖਦੇ ਹਨ, 'ਰਾਜੇ ਇਵੇਂ ਹੀ ਭੈ ਮਹਿਸੂਸ ਕਰ ਰਹੇ ਸਨ। ਮੈਂ ਉਨ੍ਹਾਂ ਦੇ ਕੰਮਾਂ ਵਿਚ ਕੋਈ ਦਖ਼ਲ ਨਹੀਂ ਸਾਂ ਦੇ ਰਿਹਾ। ਐਸਾ ਹੋਇਆ ਕਿ ਰਾਜਾ ਫ਼ਤਹਿ ਸ਼ਾਹ ਬਗ਼ੈਰ ਕਿਸੇ ਕਾਰਨ ਹੀ ਮੇਰੇ ਨਾਲ ਲੜ ਪਿਆ। ਉਹ ਤਾਂ ਕਿਸੇ ਬਹਾਨੇ ਦੀ ਭਾਲ ਵਿਚ ਸਨ ਤਾਂ ਕਿ ਜੰਗ ਕਰ ਸਕਣ। ਕਿਲਾ ਬਣਾਉਣਾ, ਰਣਜੀਤ ਨਗਾਰਾ, ਸਿੱਖਾਂ ਦਾ ਇਕੱਠ, ਜਾਤਪਾਤ ਉਡਾ ਦੇਣੀ, ਉਨ੍ਹਾਂ ਦੀ ਈਰਖਾ ਵਧਾਉਣ ਲਈ ਕਾਫ਼ੀ ਸਨ।'

ਆਸਾਮ ਦਾ ਰਾਜਾ ਰਤਨ ਰਾਇ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਗੁਰੂ ਜੀ ਨੂੰ ਉਸ ਨੇ ਬੜੀਆਂ ਕੀਮਤੀ ਸੁਗਾਤਾਂ ਪੇਸ਼ ਕੀਤੀਆਂ। ਪੰਜ ਘੋੜੇ ਸੋਨੇ ਦੀਆਂ ਕਾਠੀਆਂ ਸਮੇਤ; ਇਕ ਚਕੋਰ ਰਕੇਬੀ ਜਿਸ ਨਾਲ ਇਕ ਅਜਿਹਾ ਬਟਨ ਲੱਗਾ ਹੋਇਆ ਸੀ ਜਿਸ ਨੂੰ ਦਬਾਉਣ ਨਾਲ ਪੁਤਲੀਆਂ ਚੌਪੜ ਖੇਡਣ ਲਗ ਪੈਂਦੀਆਂ ਸਨ; ਇਕ ਅਜਿਹਾ ਹਥਿਆਰ ਜੋ ਰੀਵਾਲਵਰ, ਕਿਰਪਾਨ, ਬਰਛਾ, ਕਟਾਰ ਅਤੇ ਸੋਟੇ ਦਾ ਕੰਮ ਦਿੰਦਾ ਸੀ; ਇਕ ਸੁਨਹਿਰੀ ਪਿਆਲਾ ਅਤੇ ਇਕ ਸਿਖਾਇਆ ਹੋਇਆ ਕਾਲਾ ਹਾਥੀ ਦਿੱਤਾ ਜੋ ਵਾਜਾ ਵਜਾ ਸਕਦਾ ਸੀ, ਸਲਾਮੀ ਦੇਂਦਾ ਸੀ ਅਤੇ ਜਿਸ ਦੀ ਸੁੰਡ ਤੋਂ ਲੈ ਕੇ ਪੂੰਛ ਤਕ ਚਿੱਟੀ ਧਾਰੀ ਸੀ। ਉਸ ਦਾ ਨਾਮ ਗੁਰੂ ਜੀ ਨੇ 'ਪ੍ਰਸਾਦੀ' ਰੱਖਿਆ।

ਕਾਬਲ ਦੇ ਇਕ ਸਿੱਖ ਨੇ ਇਕ ਚੰਦੋਆ ਭੇਟਾ ਕੀਤਾ ਸੀ ਜਿਸ ਦੀ ਕੀਮਤ ਦੋ ਲੱਖ ਤੋਂ ਵੀ ਵਧ ਸੀ।

ਭੀਮ ਚੰਦ ਨੇ ਜਦ ਇੰਨੀਆਂ ਸੁੰਦਰ ਭੇਟਾਵਾਂ ਦੀ ਖ਼ਬਰ ਸੁਣੀ ਤਾਂ ਉਨ੍ਹਾਂ ਤੇ ਕਬਜ਼ਾ ਕਰਨ ਦੀ ਸੋਚਣ ਲਗਾ। ਹਾਥੀ ਨੂੰ ਤਾਂ ਉਹ ਹਰ ਕੀਮਤ ਤੇ ਕਬਜ਼ੇ ਵਿਚ ਕਰਨਾ ਚਾਹੁੰਦਾ ਸੀ। ਭੀਮ ਚੰਦ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸ ਦੇ ਪੁੱਤਰ ਦੀ ਸ਼ਾਦੀ ਤੇ ਹਾਥੀ ਕੁਝ ਸਮੇਂ ਲਈ ਦਿੱਤਾ ਜਾਵੇ। ਸ਼ਾਦੀ ਉਪਰੰਤ ਹਾਥੀ ਵਾਪਸ ਭੇਜ ਦਿੱਤਾ ਜਾਵੇਗਾ। ਗੁਰੂ ਜੀ ਉਸ ਦੀ ਚਲਾਕੀ ਤਾੜ ਗਏ। ਉਨ੍ਹਾਂ ਨੇ ਹਾਥੀ ਭੇਜਣ ਤੋਂ ਇਨਕਾਰ ਕਰ ਦਿੱਤਾ। ਗੁਰ ਬਿਲਾਸ ਦਾ ਕਰਤਾ ਲਿਖਦਾ ਹੈ ਕਿ ਜਦ ਰਤਨ ਰਾਇ ਨੇ ਹਾਥੀ ਭੇਟ ਕੀਤਾ ਸੀ ਤਾਂ ਨਾਲ ਹੀ ਬੇਨਤੀ ਕੀਤੀ ਸੀ ਕਿ ਇਹ ਬਾਹਰ ਕਿਸੇ ਨੂੰ ਨਾ ਦੇਣਾ। ਸਿੱਖ ਇਹੋ ਜਿਹੀਆਂ ਬੇਨਤੀਆਂ ਆਮ ਕਰਦੇ ਹੀ ਰਹਿੰਦੇ ਸਨ। ਗੁਰੂ ਜੀ ਨੇ ਭੀਮ ਚੰਦ ਨੂੰ ਇਨਕਾਰ ਕਰ ਦਿੱਤਾ। ਭੀਮ ਚੰਦ ਨੇ ਰੋਸ ਮਨਾਇਆ ਤੇ ਧਮਕੀਆਂ ਭਰੇ ਖ਼ਤ ਗੁਰੂ ਜੀ ਨੂੰ ਲਿਖੇ।

ਭੀਮ ਚੰਦ ਦੇ ਲੜਕੇ ਦੀ ਸ਼ਾਦੀ ਦਾ ਨਿਯਤ ਦਿਹਾੜਾ ਆ ਪੁਜਿਆ। ਬਰਾਤ ਕਹਿਲੂਰ ਜਾਣੀ ਸੀ। ਫ਼ਤਹਿ ਸ਼ਾਹ ਦੇ ਘਰ ਉਸ ਨੇ ਢੁੱਕਣਾ ਸੀ। ਰਸਤੇ ਵਿਚ ਹੀ ਪਾਉਂਟਾ ਪੈਂਦਾ ਸੀ। ਉਸਨੇ ਗੁਰੂ ਜੀ ਕੋਲੋਂ ਇਜਾਜ਼ਤ ਮੰਗੀ ਕਿ ਪਾਉਂਟਾ ਸਾਹਿਬ ਵਿਚੋਂ ਬਰਾਤ ਲੰਘਣ ਦਿੱਤੀ ਜਾਵੇ। ਗੁਰੂ ਜੀ ਨੂੰ ਸੂਹ ਲਗ ਗਈ ਕਿ ਭੀਮ ਚੰਦ ਨਾਲ ਕਾਫ਼ੀ ਗਿਣਤੀ ਵਿਚ ਫ਼ੌਜ ਵੀ ਹੈ। ਗੁਰੂ ਜੀ ਨੇ ਬਰਾਤ ਨੂੰ ਆਪਣੇ ਇਲਾਕੇ ਵਿਚੋਂ ਲੰਘਣ ਦੀ ਆਗਿਆ ਨਾ ਦਿੱਤੀ। ਫ਼ੌਜੀ ਦ੍ਰਿਸ਼ਟੀਕੋਣ ਤੋਂ ਵੀ ਇਹ ਕਰਨਾ ਜ਼ਰੂਰੀ ਸੀ। ਧਰਤੀ ਦੀ ਟੋਹ ਨੁਕਸਾਨ ਪਹੁੰਚਾ ਸਕਦੀ ਸੀ। ਗੁਰੂ ਜੀ ਨੇ ਇੰਨੀ ਆਗਿਆ ਦੇ ਦਿੱਤੀ ਕਿ ਲਾੜਾ ਕੁਝ ਸਾਥੀਆਂ ਸਮੇਤ ਲੰਘ ਸਕਦਾ ਹੈ। ਭੀਮ ਚੰਦ ਨੂੰ ਬਹੁਤ ਗੁੱਸਾ ਆਇਆ।

ਵਿਆਹ ਹੋ ਜਾਣ ਉਪਰੰਤ ਸਾਰੇ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਮਤਾ ਪਕਾਇਆ ਅਤੇ ਭੀਮ ਚੰਦ ਨੂੰ ਚਿੱਠੀ ਲਿਖੀ। ਚਿੱਠੀ ਦਾ ਭਾਵ ਇਹ ਸੀ 'ਅਸਾਂ ਉਨਾ ਚਿਰ ਤਕ ਆਪ ਜੀ ਨੂੰ ਕੁਝ ਕਹਿਣਾ ਮੁਨਾਸਬ ਨਹੀਂ ਸਮਝਿਆ ਜਿਨਾ ਚਿਰ ਤਕ ਆਪ ਗੁਰੂ ਨਾਨਕ ਦੀ ਗੱਦੀ ਉਤੇ ਬਿਰਾਜਮਾਨ ਰਹੇ ਹੋ ਪਰ ਹੁਣ ਸਾਡੇ ਲਈ ਹੋਰ ਸਹਾਰਨਾ ਮੁਸ਼ਕਲ ਹੋ ਗਿਆ ਹੈ। ਜੇ ਤੁਸੀਂ ਆਨੰਦਪੁਰ ਸੁਖ ਨਾਲ ਰਹਿਣਾ ਚਾਹੁੰਦੇ ਹੋ ਤਾਂ ਵਫ਼ਾਦਾਰ ਪਰਜਾ ਦੀ ਤਰ੍ਹਾਂ ਆਪ ਜੀ ਨੂੰ ਰਹਿਣਾ ਪਵੇਗਾ। ਪਿਛਲੇ ਕੰਮਾਂ ਦੀ ਖਿਮਾ ਮੰਗੋ ਅਤੇ ਅਗੋਂ ਹੁਕਮ ਦੀ ਉਲੰਘਣਾ ਨਾ ਕਰਨ ਦਾ ਪ੍ਰਣ ਕਰੋ। ਜੇ ਐਸਾ ਨਹੀਂ ਕਰਨਾ ਤਾਂ ਸਾਡੀ ਜਗ੍ਹਾ ਛੱਡ ਜਾਉ। ਜੇ ਥਾਂ ਛੱਡਣ ਲਈ ਤਿਆਰ ਨਹੀਂ ਹੋ ਤਾਂ ਜੰਗ ਕਰਕੇ ਛੁਡਵਾ ਲਈ ਜਾਵੇਗੀ।' ਗੁਰੂ ਜੀ ਨੇ ਉਸ ਦਾ ਜਵਾਬ ਭੇਜਿਆ। 'ਮੈਂ ਤੁਹਾਡੀ ਥਾਂ ਵਿਚ ਨਹੀਂ ਰਹਿੰਦਾ। ਪਿਤਾ ਜੀ (ਗੁਰੂ ਤੇਗ਼ ਬਹਾਦਰ) ਨੇ ਮੁੱਲ ਲੈ ਕੇ ਥਾਂ ਖਰੀਦੀ ਸੀ। ਮੈਂ ਕਿਸੇ ਦੀ ਪਰਜਾ ਨਹੀਂ। ਜੰਗ ਦੀ ਧਮਕੀ ਦੇਣੀ ਫ਼ਜ਼ੂਲ ਹੈ। ਜੇ ਤੁਸੀਂ ਜੰਗ ਲਈ ਤੁਲੇ ਹੋਏ ਹੋ ਤਾਂ ਮੈਂ ਤਿਆਰ ਹਾਂ।'

ਇਸ ਘਟਨਾ ਤੋਂ ਬਾਅਦ ਜੰਗ ਹੋਣੀ ਅਵੱਸ਼ ਸੀ। ਪਹਾੜੀ ਰਾਜਿਆਂ ਨੇ ਤਿਆਰੀ ਆਰੰਭ ਕਰ ਦਿੱਤੀ। ਔਰੰਗਜ਼ੇਬ ਨੇ ਦਿਲ ਖੋਲ੍ਹ ਕੇ ਉਨ੍ਹਾਂ ਦੀ ਮਦਦ ਕੀਤੀ। ਗੁਰੂ ਗੋਬਿੰਦ ਸਿੰਘ ਜੀ ਦੀ ਹੇਠੀ ਨਾਲ ਉਸ ਦੀ ਦਿਲੀ ਇੱਛਾ ਪੂਰੀ ਹੁੰਦੀ ਸੀ। ਸਿੱਖ ਧਰਮ ਤੇ ਗੁਰੂ ਉਸ ਦੀ ਧਾਰਮਕ ਨੀਤੀ ਦੇ ਰਾਹ ਵਿਚ ਇਕ ਰੋੜਾ ਸਨ। ਇਸ ਰੁਕਾਵਟ ਦੇ ਹਟ ਜਾਣ ਤੇ ਉਸ ਨੂੰ ਸੁਭਾਵਕ ਹੀ ਖ਼ੁਸ਼ੀ ਹੋਣੀ ਸੀ।

ਕਹਿਲੂਰ, ਚੰਬਾ, ਮੰਡੀ, ਗੁਲੇਰਾ, ਗੜ੍ਹਵਾਲ, ਭੰਬੋਰ ਤੇ ਹੋਰ ਪਹਾੜੀ ਰਾਜੇ ਇਕੱਠੇ ਹੋ ਕੇ ਪਾਉਂਟਾ ਸਾਹਿਬ ਤੇ ਚੜ੍ਹ ਆਏ। ਗੁਰੂ ਜੀ ਨੇ ਪਾਉਂਟਾ ਸਾਹਿਬ ਤੋਂ ਪਰੇ ਭੰਗਾਣੀ ਵਿਖੇ ਸਾਹਮਣਾ ਕਰਨ ਦਾ ਨਿਰਣਾ ਲਿਆ। ਘਾਟਾਂ ਬਣਾ ਕੇ ਗੁਰੂ ਜੀ ਨੇ ਮੋਰਚੇ ਬਣਾ ਲਏ। ਪੰਜ ਸੌ ਪਠਾਣ ਜੋ ਪੀਰ ਬੁੱਧੂ ਸ਼ਾਹ ਗੁਰੂ ਜੀ ਪਾਸ ਨੌਕਰ ਰਖਵਾ ਗਿਆ ਸੀ, ਉਹ ਰਾਤ ਦੇ ਹਨੇਰੇ ਵਿਚ ਭੱਜ ਗਏ। ਇਕ ਕਾਲੇ ਖਾਨ ਹੀ ਸਾਬਤ ਕਦਮ ਰਿਹਾ।

ਪੀਰ ਬੁੱਧੂ ਸ਼ਾਹ ਨੇ ਜਦ ਪਠਾਣਾਂ ਦਾ ਪਹਾੜੀਆਂ ਨਾਲ ਜਾ ਰਲਣਾ ਸੁਣਿਆ ਤਾਂ ਆਪਣੇ ਪੰਜ ਸੌ ਮੁਰੀਦ ਤੇ ਚਾਰੇ ਪੁੱਤਰਾਂ ਨਾਲ ਭੰਗਾਣੀ ਦੇ ਮੈਦਾਨ ਆ ਪੁੱਜਾ। ਇਸ ਜੰਗ ਵਿਚ ਹਰ ਪਾਉਂਟਾ

ਨਿਵਾਸੀ ਅੱਗੇ ਹੋ ਲੜਿਆ ਭਾਵੇਂ ਉਹ ਉਦਾਸੀ ਕ੍ਰਿਪਾਲ ਚੰਦ ਸੀ ਜਾਂ ਢਾਡੀ ਨਥ ਮਲ, ਹਲਵਾਈ ਲਾਲ ਚੰਦ ਸੀ ਜਾਂ ਦੁਕਾਨਦਾਰ ਸਾਹਿਬ ਚੰਦ, ਮਸੰਦ ਦੀਵਾਨ ਚੰਦ ਸੀ ਜਾਂ ਮਾਮਾ ਕ੍ਰਿਪਾਲ ਚੰਦ। ਮਹਾਰਾਜ ਨੇ ਬਚਿਤਰ ਨਾਟਕ ਵਿਚ ਲਿਖਿਆ ਹੈ ਕਿ ਖ਼ੂਨਖਾਰ ਖ਼ੁਰਾਸਾਨੀ ਨੂੰ ਸਾਹਿਬ ਚੰਦ ਦਾ ਮਾਰਨਾ ਸਭ ਨੂੰ ਹੈਰਾਨ ਕਰ ਰਿਹਾ ਸੀ। ਖ਼ੁਰਾਸਾਨ ਨੂੰ ਬਾਬਰ ਨਹੀਂ ਸੀ ਹਰਾ ਸਕਿਆ ਪਰ ਇਸੇ ਭੰਗਾਣੀ ਵਿਚ ਖ਼ੁਰਾਸਾਨ ਨੂੰ ਸਾਹਿਬ ਚੰਦ ਹਥੋਂ ਮਰਨਾ ਦਸ ਕੇ ਸਿੱਖ ਸ਼ਕਤੀ ਦਾ ਪ੍ਰਗਟਾਵਾ ਕੀਤਾ ਜਾ ਰਿਹਾ ਸੀ। ਗੁਰੂ ਜੀ ਦੇ ਭੂਆ ਦੇ ਪੁਤਰਾਂ ਸੰਘੋ ਸ਼ਾਹ, ਜੀਤ ਮੱਲ ਜੀ, ਗੁਲਾਬ ਚੰਦ, ਗੰਗਾ ਰਾਮ, ਮੋਹਰੀ ਚੰਦ ਨੇ ਵੀ ਚੰਗੇ ਹਥ ਦਿਖਾਏ। ਪੀਰ ਬੁਧੂ ਸ਼ਾਹ ਦੇ ਦੋ ਪੁੱਤਰ ਅਤੇ ਭਾਈ ਸੰਘੋਸ਼ਾਹ ਤੇ ਭਾਈ ਜੀਤ ਮੱਲ ਸ਼ਹੀਦੀਆਂ ਪਾ ਗਏ। ਗੁਰੂ ਜੀ ਤੇ ਤਿੰਨ ਸਿੱਧੇ ਵਾਰ ਰਾਜਾ ਹਰੀ ਚੰਦ ਨੇ ਕੀਤੇ ਪਰ ਸਭ ਨਿਸਫਲ ਹੋਏ ਤੇ ਗੁਰੂ ਜੀ ਦੇ ਇਕੋ ਵਾਰ ਨਾਲ ਉਸ ਨੇ ਜੰਗ ਦੇ ਮੈਦਾਨ ਵਿਚ ਪ੍ਰਾਨ ਤਿਆਗ ਦਿੱਤੇ। ਇਸ ਜਿੱਤ ਨੇ ਸਿੱਖਾਂ ਦੇ ਹੌਸਲੇ ਵਧਾਏ। ਬਾਬਾ ਅਜੀਤ ਸਿੰਘ ਜੀ ਦਾ ਜਨਮ ਵੀ ਪਾਉਂਟਾ ਸਾਹਿਬ ਵਿਖੇ ਇਸੇ ਸਾਲ ਹੋਇਆ।

ਪਾਉਂਟਾ ਸਾਹਿਬ ਤੋਂ ਜਨਵਰੀ, 1687 ਦੇ ਸ਼ੁਰੂ ਵਿਚ ਗੁਰੂ ਜੀ ਆਨੰਦਪੁਰ ਸਾਹਿਬ ਆ ਗਏ। ਆਨੰਦਪੁਰ ਸਾਹਿਬ ਹੋਲਾ ਮਹੱਲਾ ਦੀ ਮਰਿਆਦਾ ਨੂੰ ਗੁਰੂ ਜੀ ਨੇ ਉਜਾਗਰ ਕੀਤਾ। ਫ਼ਾਰਸਟਰ ਦਾ ਲਿਖਣਾ ਹੈ ਕਿ ਪਹਾੜੀ ਰਾਜੇ ਭੀਮ ਚੰਦ ਨੇ ਆਪ ਗੁਰੂ ਜੀ ਦਾ ਸੁਆਗਤ ਕੀਤਾ। ਆਪਣਾ ਟਿਕਾਣਾ ਵੀ ਉਹ ਪਰ੍ਹੇ ਲੈ ਗਿਆ।

ਕਨਿੰਘਮ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਕ ਪੁੱਜੇ ਹੋਏ ਫੌਜੀ ਜਰਨੈਲ ਸਨ। ਉਨ੍ਹਾਂ ਦੀਆਂ ਸਾਰੀਆਂ ਜਿੱਤਾਂ ਉਨ੍ਹਾਂ ਦੀ ਸਿਆਣਪ ਤੇ ਸੂਝ ਦਾ ਹੀ ਨਤੀਜਾ ਹੈ। ਗੁਰੂ ਜੀ ਨੇ ਕਿਲਿਆਂ ਦੀ ਉਸਾਰੀ ਸ਼ੁਰੂ ਕੀਤੀ। ਕਿਲਿਆਂ ਲਈ ਖਾਸ ਖਾਸ ਥਾਵਾਂ ਨਿਯਤ ਕੀਤੀਆਂ ਗਈਆਂ। ਸਤਲੁਜ ਤੋਂ ਪਾਰ ਤਿੰਨ ਕਿਲੇ ਲੋਹਗੜ੍ਹ, ਹੋਲਗੜ੍ਹ ਅਤੇ ਨਿਰਮੋਹਗੜ੍ਹ ਬਣਾਏ ਗਏ ਅਤੇ ਦਰਿਆ ਦੇ ਉੱਪਰ ਕੁਝ ਫਾਸਲੇ ਉੱਤੇ ਫਤਹਿਗੜ੍ਹ, ਆਨੰਦਗੜ੍ਹ ਅਤੇ ਕੇਸਗੜ੍ਹ ਦੇ ਕਿਲੇ ਉਸਾਰੇ ਗਏ। ਇਨ੍ਹਾਂ ਕਿਲਿਆਂ ਨੂੰ ਇਸ ਵਿਉਂਤ ਨਾਲ ਉਸਾਰਿਆ ਗਿਆ ਸੀ ਕਿ ਹਮਲਾਵਰ ਨੂੰ ਆਨੰਦਗੜ੍ਹ ਦੇ ਕਿਲੇ ਤੋਂ ਦੂਰ ਹੀ ਰੋਕਿਆ ਜਾ ਸਕੇ।

ਬ੍ਰਾਹਮਣਾਂ ਨੇ ਜਿਥੇ ਮਨੁੱਖਾਂ ਵਿਚ ਵਰਣ ਆਸ਼ਰਮ ਦੀ ਬੁਨਿਆਦ ਰੱਖੀ ਉਥੇ ਉਨ੍ਹਾਂ ਦੇ ਤਿਉਹਾਰ ਵੀ ਅੱਡ ਅੱਡ ਕਰ ਦਿੱਤੇ। ਬ੍ਰਾਹਮਣਾਂ ਨੇ ਆਪਣੇ ਲਈ ਵਿਸਾਖੀ, ਖੱਤਰੀਆਂ ਲਈ ਦੁਸਹਿਰਾ, ਵੈਸ਼ਨਵਾਂ ਲਈ ਦੀਵਾਲੀ ਅਤੇ ਸ਼ੂਦਰਾਂ ਲਈ ਹੋਲੀ ਰੱਖ ਦਿੱਤੀ ਸੀ। ਦੁਸਹਿਰੇ ਨੂੰ ਹੀ ਕੇਵਲ ਹਥਿਆਰ ਪ੍ਰਦਰਸ਼ਨੀ ਹੋ ਸਕਦੀ ਸੀ। ਉਧਰ ਹੋਲੀ ਨਾਲ ਹੋਲਕਾ ਦਾ ਕਿੱਸਾ ਵੀ ਜੋੜਿਆ ਜਾਂਦਾ ਸੀ। ਪ੍ਰਹਿਲਾਦ ਨੂੰ ਪਰਮਾਤਮਾ ਨੇ ਹਰਨਾਖਸ਼ ਦੇ ਜ਼ੁਲਮਾਂ ਤੋਂ ਬਚਾ ਲਿਆ ਸੀ ਅਤੇ ਉਸ ਦੀ ਭੂਆ ਹੋਲਕਾ ਸੜ ਗਈ ਸੀ। ਨਿਤਾਣਿਆਂ ਲਈ ਉਹ ਉਤਸ਼ਾਹ ਦਾ ਦਿਨ ਸੀ। ਉਸ ਦਿਨ ਪ੍ਰਹਿਲਾਦ ਨੂੰ ਬਚਾਉਣ ਲਈ ਪ੍ਰਭੂ ਨੇ ਆਪਣੀ ਸ਼ਕਤੀ ਦਾ ਸੁਭਾਅ ਤਬਦੀਲ ਕੀਤਾ ਸੀ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਦਾ ਸੁਭਾਅ ਬਦਲਿਆ ਤੇ ਹੋਲਾ ਮਹੱਲਾ ਮਨਾਉਣ ਦੀ ਰੀਤ ਬਣਾਈ। ਗੁਰੂ ਜੀ ਦਾ ਆਦੇਸ਼ ਸੀ ਕਿ ਹਥਿਆਰਾਂ ਦੀ ਵਰਤੋਂ ਕੇਵਲ ਇਕ ਸ਼੍ਰੇਣੀ ਹੀ ਨਹੀਂ ਸਗੋਂ ਹਰ ਕੋਈ ਕਰ ਸਕਦਾ ਸੀ।

ਦਸ਼ਮੇਸ਼ ਗੁਰੂ ਨੇ ਹਥਿਆਰਾਂ ਦੇ ਪ੍ਰਦਰਸ਼ਨ ਦਾ ਦਿਨ ਹੋਲਾ ਮਹੱਲਾ ਨਿਯਤ ਕੀਤਾ। ਹੋਲਾ ਅਰਬੀ ਦਾ ਸ਼ਬਦ ਹੈ ਅਤੇ ਮਹੱਲਾ ਫ਼ਾਰਸੀ ਦਾ, ਜਿਸ ਦਾ ਅਰਥ ਹੈ, 'ਹਮਲਾ ਅਤੇ ਜਾਯਿ ਹਮਲਾ।' ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੁਸਤਾਨ ਵਾਸੀਆਂ ਨੂੰ ਠੀਕ ਤਰ੍ਹਾਂ ਵਾਰ ਕਰਨ ਦੀ ਜਾਚ ਸਿਖਾ ਦਿੱਤੀ।

ਆਪ ਜੀ ਆਨੰਦਪੁਰ ਵਿਖੇ ਦੋ ਟੁਕੜੀਆਂ ਵਿਚ ਫ਼ੌਜ ਨੂੰ ਵੰਡ ਕੇ ਹੋਲਾ ਮਹੱਲਾ ਵਾਲੇ ਦਿਨ ਸਚਮੁਚ ਦੀ ਜੰਗ ਕਰਾਉਂਦੇ ਤੇ ਜੇਤੂਆਂ ਨੂੰ ਇਨਾਮ ਬਖ਼ਸ਼ਦੇ ਸਨ। ਹੋਲਾ ਮਹੱਲਾ ਵਾਲੇ ਦਿਨ ਹੀ ਨੌਜੁਆਨ ਆਪਣੇ ਸਿਰ ਭੇਟ ਕਰਦੇ ਤੇ ਧਰਮ ਤੋਂ ਆਪਾ ਵਾਰਨ ਲਈ ਪ੍ਰਣ ਕਰਦੇ।

ਗੁਰੂ ਗੋਬਿੰਦ ਸਿੰਘ ਜੀ ਨੇ ਇਹ ਮਨ ਬਣਾ ਲਿਆ ਕਿ ਅਜਿਹੀ ਸ਼ਖ਼ਸੀਅਤ ਤਿਆਰ ਕਰਨ ਦਾ ਹੁਣ ਸਮਾਂ ਆ ਗਿਆ ਹੈ ਜਿਸ ਵਿਚ ਹਿੰਦੂਆਂ ਵਾਲੀ ਸੰਕੀਰਨਤਾ, ਮੁਸਲਮਾਨਾਂ ਵਾਲੀ ਕੱਟੜਤਾ ਤੇ ਕੁਲ ਅਭਿਮਾਨ ਨਾ ਹੋਵੇ। ਖ਼ਾਲਸਾ ਦੇ ਅਰਥ ਹੀ ਹਨ ਉਹ ਜ਼ਮੀਨ-ਇ-ਸ਼ਾਹੀ ਜੋ ਕਿਸੇ ਦੀ ਜਾਗੀਰ ਨਹੀਂ। ਪ੍ਰਭੂ ਦਾ ਪੂਰਨ ਪ੍ਰਕਾਸ਼ ਅੰਦਰ ਹੋਣ ਨਾਲ ਖ਼ਾਲਸਾ ਕਹਾਉਂਦਾ ਹੈ। ਖ਼ਾਲਸਾ ਦਾ ਸਿੱਧਾ ਸੰਪਰਕ ਹਰ ਵੇਲੇ ਵਾਹਿਗੁਰੂ ਨਾਲ ਹੈ। ਕਨਿੰਘਮ ਕਹਿੰਦਾ ਹੈ ਕਿ ਇਹ ਮਹਾਨ ਕੰਮ ਗੁਰੂ ਨਾਨਕ ਦੇਵ ਜੀ ਦਾ ਹੀ ਸੀ ਜਿਨ੍ਹਾਂ ਸੁਧਾਰ ਦੇ ਸੱਚੇ ਸੁੱਚੇ ਅਸੂਲ ਲੱਭੇ, ਵਰਤੇ ਤੇ ਚੌੜੀਆਂ ਬੁਨਿਆਦਾਂ ਧਰੀਆਂ ਜਿਨ੍ਹਾਂ ਸਦਕਾ ਗੁਰੂ ਗੋਬਿੰਦ ਸਿੰਘ ਨੇ ਹਮਵਤਨਾਂ ਦੇ ਦਿਲਾਂ ਵਿਚ ਇਕ ਨਵੀਂ ਕੌਮੀਅਤ ਦਾ ਭਾਂਬੜ ਮਚਾ ਦਿੱਤਾ। ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਣ ਦੇ ਆਪਣੇ ਮਨੋਰਥ ਲਈ, ਥਾਂ ਥਾਂ ਹੁਕਮਨਾਮੇ ਭੇਜੇ ਅਤੇ 13 ਅਪ੍ਰੈਲ, 1699 ਨੂੰ ਹੋਏ ਇਕੱਠ ਸਾਹਮਣੇ ਆਸਾ ਦੀ ਵਾਰ ਤੇ ਕੀਰਤਨ ਉਪਰੰਤ ਕ੍ਰਿਪਾਨ ਮਿਆਨੋ ਖਿਚ ਕੇ ਕਿਹਾ :

'ਸਨਮੁਖ ਸਿਖ ਹੈ ਕੋਈ
ਸੀਸ ਭੇਟ ਗੁਰ ਦੇਵੇ ਸੋਈ।'

ਉਨ੍ਹਾਂ ਦੀ ਵੰਗਾਰ ਤੇ ਪੰਜ ਸਿੱਖ ਭਾਈ ਦਇਆ ਸਿੰਘ ਲਾਹੌਰ ਤੋਂ, ਭਾਈ ਧਰਮ ਸਿੰਘ ਹਸਤਨਾਪੁਰ ਦਿੱਲੀ ਤੋਂ, ਭਾਈ ਹਿੰਮਤ ਸਿੰਘ ਜਗਨਨਾਥਪੁਰੀ ਉੜੀਸਾ ਤੋਂ, ਭਾਈ ਮੁਹਕਮ ਸਿੰਘ ਦੁਆਰਕਾਪੁਰੀ ਗੁਜਰਾਤ ਤੋਂ, ਤੇ ਭਾਈ ਸਾਹਿਬ ਸਿੰਘ ਬਿਦਰ ਕਰਨਾਟਕ ਤੋਂ, ਵਾਰੋ ਵਾਰੀ ਨਿਤਰੇ। ਉਨ੍ਹਾਂ ਨੂੰ ਖੰਡੇ ਦੀ ਪਾਹੁਲ ਦੇਣ ਉਪਰੰਤ, ਪੰਜ ਕਕਾਰ (ਕੰਘਾ, ਕੜਾ, ਕ੍ਰਿਪਾਨ, ਕਛਹਿਰਾ ਤੇ ਕੇਸ) ਦੀ ਰਹਿਤ ਤੇ ਚਾਰ ਕੁਰਹਿਤਾਂ (ਕੇਸ ਨਹੀਂ ਕਟਾਉਣੇ, ਪਰ ਤਨ ਗਾਮੀ ਨਹੀਂ ਹੋਣਾ, ਜਗਤ ਜੂਠ—ਤਮਾਕੂ ਨਹੀਂ ਵਰਤਣਾ ਤੇ ਅਭਾਖਿਆ ਦਾ ਕੁੱਠਾ ਨਹੀਂ ਖਾਣਾ) ਦ੍ਰਿੜ੍ਹਾ ਕੇ ਕਿਹਾ :

ਸਿੱਖਾਂ ਨੂੰ ਭਰਾਵਾਂ ਵਾਲਾ ਪਿਆਰ ਦੇਣਾ,
ਵੱਡਿਆਂ ਦਾ ਆਦਰ ਕਰਨਾ, ਥੁੜਿਆਂ ਦੀ ਲੋੜ
ਪੂਰੀ ਕਰਨੀ ਤੇ ਰਾਜ ਹਕੂਮਤ ਦਾ ਦਾਬਾ ਆਪਣੇ ਤੇ
ਨਹੀਂ ਪੈਣਾ ਦੇਣਾ; ਇਹ ਵੱਡੀ ਰਹਿਤ ਹੈ।

ਇੰਨਾ ਕਹਿ ਕੇ ਆਪ ਸਿੰਘਾਸਨ ਤੋਂ ਉਤਰ ਗੋਡੇ ਭਾਰ ਹੋ ਉਨ੍ਹਾਂ ਪੰਜਾਂ ਕੋਲੋਂ ਅੰਮ੍ਰਿਤ ਦੀ ਯਾਚਨਾ ਕੀਤੀ। ਪੰਜ ਪਿਆਰੇ ਗੁਰੂ ਨੂੰ ਹੱਥ ਜੋੜੀ ਖੜਾ ਦੇਖ ਕੇ ਚੁਪ ਹੋ ਗਏ। ਇਕ ਪਿਆਰੇ ਨੇ ਕਿਹਾ : ਪਾਤਸ਼ਾਹ ਇਹ ਸਾਡੇ ਕੋਲੋਂ ਨਹੀਂ ਹੋਣ ਲੱਗਾ ਕਿ ਜਿਸ ਕੋਲੋਂ ਇੰਨਾ ਉਚ ਮਰਤਬਾ ਪਾਇਆ ਹੈ, ਉਸੇ ਨੂੰ ਅਸੀਂ ਅੰਮ੍ਰਿਤ ਛਕਾਈਏ।

ਮਹਾਰਾਜ ਨੇ ਕਿਹਾ : ਸਾਵਧਾਨ ਹੋ ਕੇ ਮੈਨੂੰ ਵੀ ਅੰਮ੍ਰਿਤ ਦੀ ਦਾਤ ਦਿਓ। ਸੰਸਾ ਨਾ ਕਰੋ। ਪੰਥ ਖ਼ਾਲਸਾ ਵਾਹਿਗੁਰੂ ਦਾ ਹੈ ਤੇ ਮੈਂ ਵੀ ਉਸ ਦਾ ਇਕ ਨਿਮਾਣਾ ਜਿਹਾ ਸੇਵਕ ਹਾਂ। ਨਾਲ ਰਲਾ ਕੇ ਖ਼ਾਲਸਾ ਹੋਣ ਦੀ ਮੋਹਰ ਲਗਾਓ। ਪੰਜਾਂ ਪਿਆਰਿਆਂ ਨੇ ਉਸੇ ਤਰ੍ਹਾਂ ਕਲਗੀਧਰ ਨੂੰ ਅੰਮ੍ਰਿਤ ਛਕਾਇਆ। ਰਹਿਤ ਉਸੇ ਤਰ੍ਹਾਂ ਦ੍ਰਿੜ੍ਹਾਈ ਪਰ ਨਾਲ ਇਹ ਵੀ ਕਿਹਾ : ਤੁਹਾਡੇ ਲਈ ਇਕ ਇਹ ਵੀ ਰਹਿਤ ਹੈ ਕਿ ਸਿੱਖਾਂ ਦੇ ਸਦਾ ਅੰਗ ਸੰਗ ਰਹਿਣਾ ਤੇ ਜਦ ਕਦੇ ਪੰਥ ਤੇ ਭੀੜ ਬਣੇ ਤਾਂ ਆਪ ਵਿਚ ਹੋ ਕੇ ਬਹੁੜੀ ਕਰਨੀ।

ਇੰਜ ਲਗਦਾ ਹੈ ਕਿ ਖ਼ਾਲਸਾ ਦੀ ਸਾਜਨਾ ਨੂੰ ਪਹਾੜੀ ਰਾਜਿਆਂ ਤੇ ਸਮੇਂ ਦੀ ਹਕੂਮਤ ਨੇ ਆਪਣੇ ਵਿਰੁੱਧ ਜਾਣਿਆ ਜਿਸ ਕਾਰਨ ਆਨੰਦਪੁਰ ਵਿਚ ਛੇ ਤੇ ਹੋਰ ਥਾਵਾਂ ਤੇ ਪੰਜ ਯੁੱਧ ਕਰਨੇ ਪਏ। ਇਨ੍ਹਾਂ ਵਿਚ ਸੈਦ ਬੇਗ ਦਾ ਚੜ੍ਹ ਆਉਣਾ, ਰਾਜਾ ਭੂਪ ਚੰਦ ਦਾ ਹਮਲਾ, ਮੈਮੂ ਖ਼ਾਨ ਦੀ ਮੁਹਿੰਮ, ਬਸਾਲੀ ਦੀ ਜੰਗ, ਸਰਸਾ ਦੀ ਝੜਪ, ਚਮਕੌਰ ਦਾ ਅਨੋਖਾ ਯੁੱਧ ਤੇ ਖਿਦਰਾਣੇ ਦੀ ਢਾਬ (ਮੁਕਤਸਰ) ਦੀ ਬੱਝਵੀਂ ਲੜਾਈ ਸ਼ਾਮਲ ਹੈ।

ਸੰਨ 1704 ਦੀ ਵਿਸਾਖੀ ਉਪਰੰਤ ਮੁਗ਼ਲਾਂ ਤੇ ਪਹਾੜੀ ਰਾਜਿਆਂ ਦੀ ਰਲਵੀਂ ਫੌਜ ਨੇ ਆਨੰਦਪੁਰ ਨੂੰ ਘੇਰਾ ਪਾ ਲਿਆ। ਸਿੰਘਾਂ ਨੇ ਡਟਕੇ ਮੁਕਾਬਲਾ ਕੀਤਾ ਪਰ ਜਦ ਕਸਮਾਂ ਤੇ ਸਹੁੰਆਂ ਚੁਕੀਆਂ ਕਿ ਆਨੰਦਪੁਰ ਖਾਲੀ ਕਰਨ ਦੀ ਸੂਰਤ ਵਿਚ ਫ਼ੌਜਾਂ ਪਿੱਛੇ ਹਟ ਜਾਣਗੀਆਂ ਤਾਂ ਗੁਰੂ ਜੀ ਨੇ ਆਨੰਦਪੁਰ ਛਡ ਦਿੱਤਾ। ਅਜੇ ਪਰਿਵਾਰ, ਪਿਆਰੇ ਤੇ ਸਿੰਘਾਂ ਨਾਲ ਆਨੰਦਪੁਰੋਂ ਕੁਝ ਦੂਰ ਹੀ ਗਏ ਸਨ ਕਿ ਰਾਤ ਨੂੰ ਹਮਲਾ ਬੋਲ ਦਿੱਤਾ ਗਿਆ। ਇਹ 20 ਦਸੰਬਰ 1704 ਦੀ ਘਟਨਾ ਹੈ।

ਸਰਸਾ ਤੇ ਘਮਸਾਣ ਦੀ ਜੰਗ ਹੋਈ ਤੇ ਚਮਕੌਰ ਵਿਚ ਜਦ ਗੁਰੂ ਜੀ ਪੁੱਜੇ ਤਾਂ ਫੌਜਾਂ ਨੇ ਫਿਰ ਘੇਰਾ ਪਾ ਲਿਆ।

ਚਮਕੌਰ ਦੀ ਜੰਗ ਵਿਚ ਕੇਵਲ 40 ਸਿੰਘ ਸਨ ਜਿਨ੍ਹਾਂ ਲੱਖਾਂ ਦਾ ਟਾਕਰਾ ਕਰਦੇ ਹੋਏ ਆਪਣੀਆਂ ਜਾਨਾਂ ਵਾਰੀਆਂ। ਇਸੇ ਜੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦੇ (ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ) ਤਿੰਨ ਪਿਆਰੇ (ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਤੇ ਭਾਈ ਸਾਹਿਬ ਸਿੰਘ) ਭਾਈ ਲਾਲ ਸਿੰਘ (ਜਿਸ ਦਾ ਵਿਦਿਆ ਹੰਕਾਰ ਗੁਰੂ ਹਰਿਕ੍ਰਿਸ਼ਨ ਜੀ ਨੇ ਪੰਜੋਖਰੇ ਵਿਖੇ ਇਕ ਝਿਊਰ ਭਾਈ ਛੱਜੂ ਕੋਲੋਂ ਗੀਤਾ ਦੇ ਰਹੱਸ ਸੁਣਵਾ ਤੋੜਿਆ ਸੀ), ਭਾਈ ਕ੍ਰਿਪਾ ਸਿੰਘ (ਜਿਸ ਦੀ ਅਗਵਾਈ ਹੇਠਾਂ ਕਸ਼ਮੀਰੀ ਪੰਡਤ ਗੁਰੂ ਤੇਗ ਬਹਾਦਰ ਜੀ ਕੋਲ ਫਰਿਆਦੀ ਹੋਏ ਸਨ) ਤੇ ਭਾਈ ਸੰਗਤ ਸਿੰਘ, ਵਾਹਿਗੁ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ ਬੁਲਾ ਸ਼ਹੀਦੀਆਂ ਪਾ ਗਏ। ਗੁਰੂ ਗੋਬਿੰਦ ਸਿੰਘ ਜੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨਾਲ ਮਾਛੀਵਾੜੇ ਸੁਰੱਖਿਅਤ ਨਿਕਲ ਗਏ। ਜ਼ਫ਼ਰਨਾਮਾ ਵਿਚ ਉਨ੍ਹਾਂ ਔਰੰਗਜ਼ੇਬ ਨੂੰ ਪਿਛੋਂ ਲਿਖਿਆ ਸੀ ਕਿ ਇਹ ਦੇਖ ਅੱਲ੍ਹਾ ਦਾ ਕ੍ਰਿਸ਼ਮਾ ਕਿ ਤੇਰੀਆਂ ਦਸ ਲੱਖ ਫੌਜਾਂ ਵੀ ਮੇਰਾ ਨਾ ਤਾਂ ਵਾਲ ਵਿੰਗਾ ਕਰ ਸਕੀਆਂ ਤੇ ਨਾ ਹੀ ਮੇਰੇ ਤਨ ਤੇ ਕੋਈ ਝਰੀਟ ਆਈ—

ਨ ਪੇਚੀਦ ਮੂਏ ਨ ਰੰਜੀਦਾ ਤਨ

ਆਪ ਦਾਨੇ ਪਿੰਡ ਹੀ ਸਨ ਕਿ ਮਾਹੀ ਨੇ ਇਹ ਖ਼ਬਰ ਲਿਆ ਕੇ ਦਿੱਤੀ ਕਿ ਗੰਗੂ ਦੇ ਵਿਸਾਹਘਾਤ ਕਰਨ ਕਾਰਨ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ, ਸੂਬਾ ਸਰਹੰਦ ਵਜੀਦ ਖ਼ਾਨ ਦੇ ਹੁਕਮ ਨਾਲ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ ਹਨ ਪਰ ਸਾਹਿਬਜ਼ਾਦਿਆਂ ਨੇ ਤਨ ਦਾ ਲੋਭ ਨਹੀਂ ਕੀਤਾ ਤੇ ਦਾਦੇ ਵਾਂਗ ਧਰਮ ਹੇਤ ਸ਼ਹੀਦੀਆਂ ਪਾਈਆਂ ਹਨ :

ਧਨ ਧਨ ਗੁਰਦੇਵ ਸੁਤ,
ਤਨ ਕੋ ਲੋਭ ਨਾ ਕੀਨ।
ਧਰਮ ਰਾਖ ਕਲ ਸੋਂ ਗਏ
ਦਾਦੇ ਸੋ ਜਸ ਲੀਨ।

ਕੇਵਲ ਨਵਾਬ ਸ਼ੇਰ ਖ਼ਾਨ ਮਲੇਰਕੋਟਲਾ ਨੇ ਆਹ ਦਾ ਨਾਅਰਾ ਮਾਰਿਆ ਹੈ। ਟੋਡਰ ਮਲ ਨਾਂ ਦੇ ਜੌਹਰੀ ਨੇ ਖੜੀਆਂ ਮੁਹਰਾਂ ਵਿਛਾ ਕੇ ਜ਼ਮੀਨ ਹਾਸਲ ਕਰ ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਦਾ ਅੰਤਿਮ ਸੰਸਕਾਰ ਕੀਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਮਾਲਵੇ ਹੋਣਾ ਸੁਣ ਕੇ ਸਰਹੰਦ ਦਾ ਸੂਬਾ ਫਿਰ ਫ਼ੌਜਾਂ ਚੜ੍ਹਾ ਲਿਆਇਆ। ਇਧਰੋਂ ਕੁਝ ਸਿੰਘ ਇਸ ਕੋਸ਼ਿਸ਼ ਵਿਚ ਲੱਗੇ ਸਨ ਕਿ ਵਿਚ ਪੈ ਕੇ ਹਕੂਮਤ ਨਾਲ ਨਿਬੇੜ ਲਈ ਜਾਵੇ। ਗੁਰੂ ਜੀ ਜਾਣਦੇ ਸਨ ਕਿ ਦੂਹਰੀ ਚਾਲ ਚਲੀ ਜਾ ਰਹੀ ਹੈ, ਸੋ ਉਨ੍ਹਾਂ ਨੇ ਸਮਝਾਇਆ ਕਿ ਸਰਕਾਰ ਦੀ ਨੀਅਤ ਸਾਫ਼ ਨਹੀਂ ਹੈ ਜਿਨ੍ਹਾਂ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ, ਜਿਨ੍ਹਾਂ ਗੁਰੂ ਤੇਗ ਬਹਾਦਰ ਜੀ ਦਾ ਦਿੱਲੀ ਵਿਖੇ ਸੀਸ ਉਤਾਰਿਆ, ਜਿਨ੍ਹਾਂ ਸ਼ੀਰ ਖੋਰ ਨੀਹਾਂ ਵਿਚ ਚਿਣਵਾਏ ਤੇ ਵੱਡਿਆਂ ਨੂੰ ਚਮਕੌਰ ਵਿਚ ਮਾਰਿਆ, ਉਹ ਨਹੀਂ ਚਾਹੁੰਦੇ ਕਿ ਠੱਲ੍ਹ ਪਵੇ। ਅਜੇ ਇਨ੍ਹਾਂ ਹਾਲਾਤਾਂ ਤੇ ਨਜ਼ਰਸਾਨੀ ਹੋ ਰਹੀ ਸੀ ਕਿ ਫ਼ੌਜਾਂ ਦੇ ਚੜ੍ਹ ਆਉਣ ਦੀ ਖ਼ਬਰ ਮਿਲ ਗਈ। ਉਧਰ ਜੋ ਆਨੰਦਪੁਰ ਵਿਚ ਬੇਦਾਵਾ ਦੇ ਗਏ ਸਨ ਉਨ੍ਹਾਂ ਨੂੰ ਉਹ ਆਪਣੀ ਭੁੱਲ ਦਾ ਅਹਿਸਾਸ ਕਰਵਾ, ਮਾਈ ਭਾਗੋ ਬਖ਼ਸ਼ਵਾਉਣ ਲਈ ਖਿਦਰਾਣੇ ਦੀ ਢਾਬ ਤੇ ਲੈ ਆਈ।

ਮੁਗ਼ਲ ਸੈਨਾ ਦੀ ਟੁਕੜੀ ਨਾਲ ਉਨ੍ਹਾਂ ਸਿੰਘਾਂ ਦੀ ਜੰਗ ਹੋ ਗਈ। ਗੁਰੂ ਗੋਬਿੰਦ ਸਿੰਘ ਜੀ ਵੀ ਟਿੱਬੀ ਤੋਂ ਤੀਰ ਮਾਰਦੇ ਰਹੇ। ਐਸਾ ਡਟ ਕੇ ਸਿੰਘ ਲੜੇ ਕਿ ਮੁਗ਼ਲਾਂ ਨੂੰ ਭਜਾ ਦਿਤਾ। ਭਾਈ ਮਹਾਂ ਸਿੰਘ ਦੀ ਅੰਤਮ ਮੰਗ ਤੇ ਮਹਾਰਾਜ ਨੇ ਟੁਟੀ ਗੰਢੀ, ਸ਼ਹੀਦ ਸਿੰਘਾਂ ਨੂੰ ਸਨਮਾਨਾਂ ਨਾਲ ਨਿਵਾਜਿਆ ਅਤੇ ਉਨ੍ਹਾਂ ਨੂੰ ਮੁਕਤੇ ਕਿਹਾ।

ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜੋ ਜੋ ਸਨਮਾਨ, ਬਖ਼ਸ਼ਿਸ਼ਾਂ ਤੇ ਖ਼ਿਤਾਬ ਚਾਲ੍ਹੀ ਮੁਕਤਿਆਂ ਨੂੰ ਦਿਤੇ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

1. ਸਭ ਤੋਂ ਪਹਿਲਾਂ ਭਾਈ ਭਾਗ ਸਿੰਘ ਜੀ ਨੂੰ ਪੰਜ ਹਜ਼ਾਰੀ ਦੀ ਪਦਵੀ ਪ੍ਰਦਾਨ ਕੀਤੀ।
2. ਨਾਲ ਹੀ ਭਾਈ ਦਿਲਬਾਗ ਸਿੰਘ ਜੀ ਦਾ ਮ੍ਰਿਤਕ ਸਰੀਰ ਸੀ, ਉਸ ਨੂੰ ਵੀ ਪੰਜ ਹਜ਼ਾਰੀ ਆਖਿਆ।
3. ਭਾਈ ਮਾਨ ਸਿੰਘ ਨੂੰ ਕਸ਼ਮੀਰ ਦਾ ਰਾਜਾ ਬਣਾਇਆ।
4. ਸਰਦਾਰ ਨਿਧਾਨ ਸਿੰਘ ਨੂੰ ਬੀਸ ਹਜ਼ਾਰੀ ਦੀ ਪਦਵੀ ਦਿੱਤੀ।

ਅਗੇ ਪੰਜ ਹੋਰ ਸਿੱਖ ਭਾਈ ਘਰਬਾਰਾ ਸਿੰਘ, ਭਾਈ ਦਰਬਾਰਾ ਸਿੰਘ, ਭਾਈ ਦਯਾਲ ਸਿੰਘ, ਭਾਈ ਨਿਹਾਲ ਸਿੰਘ, ਭਾਈ ਖੁਸ਼ਹਾਲ ਸਿੰਘ, ਇਕੱਠੇ ਹੀ ਸ਼ਹੀਦ ਪਏ ਸਨ। ਇਨ੍ਹਾਂ ਸਭ ਨੂੰ ਤੀਹ ਹਜ਼ਾਰੀ ਦੀ ਪਦਵੀ ਦਿੱਤੀ। ਭਾਈ ਘਰਬਾਰਾ ਸਿੰਘ, ਭਾਈ ਦਰਬਾਰਾ ਸਿੰਘ, ਬਾਬਾ ਮੋਹਰੀ ਜੀ ਸਪੁੱਤਰ ਗੁਰੂ ਅਮਰਦਾਸ ਜੀ ਦੀ ਸੰਤਾਨ ਵਿਚੋਂ ਸਨ ਇਹ ਦੋਵੇਂ ਭਾਈ ਖੁਸ਼ਹਾਲ ਰਾਇ ਦੇ ਸਪੁੱਤਰ ਸਨ।

ਹੋਰ ਅਗੇ ਚਾਰ ਸੂਰਬੀਰਾਂ, ਭਾਈ ਗੰਡਾ ਸਿੰਘ, ਭਾਈ ਸੁਮੇਰ ਸਿੰਘ, ਭਾਈ ਹਰੀ ਸਿੰਘ, ਭਾਈ ਭੋਲਾ ਸਿੰਘ ਤੇ ਭਾਈ ਸੁਹੇਲ ਸਿੰਘ ਦੀਆਂ ਪਵਿੱਤਰ ਦੇਹਾਂ ਪਈਆਂ ਸਨ। ਉਨ੍ਹਾਂ ਨੂੰ ਮਹਾਰਾਜ ਨੇ ਚਾਲੀਸ ਹਜ਼ਾਰੀ ਦਾ ਖ਼ਿਤਾਬ ਬਖ਼ਸ਼ਿਆ।

ਉਸ ਦੇ ਅਗੇ ਭਾਈ ਚੰਬਾ ਸਿੰਘ (14) ਲਾਹੌਰ ਦਾ ਸੂਬੇਦਾਰ ਤੇ ਭਾਈ ਗੰਗਾ ਸਿੰਘ (15) ਨੂੰ ਸੂਰਤ ਬੰਦਰਗਾਹ ਦਾ ਬਾਦਸ਼ਾਹ ਬਣਾਇਆ। ਭਾਈ ਸਮੀਰ ਸਿੰਘ, ਭਾਈ ਸੁਲਤਾਨ ਸਿੰਘ ਦੋਵੇਂ ਇਕੱਠੇ ਹੀ ਪਏ ਸਨ। ਉਨ੍ਹਾਂ ਦੋਹਾਂ ਨੂੰ ਫਰੁਖ਼ਾਬਾਦ (ਉੱਤਰ ਪ੍ਰਦੇਸ਼) ਦੀ ਸੂਬੇਦਾਰੀ ਦਿੱਤੀ, ਭਾਈ ਮਇਆ ਸਿੰਘ (18) ਨੂੰ ਪੰਜਾਹ ਹਜ਼ਾਰੀ ਮਨਸਬ ਦਿੱਤਾ ਤੇ ਭਾਈ ਮੱਜਾ ਸਿੰਘ (19) ਨੂੰ ਕੰਧਾਰ ਦਾ ਰਾਜ ਭਾਗ ਸੌਂਪਿਆ। ਹੋਰ ਅਗੇ ਭਾਈ ਸਰਜਾ ਸਿੰਘ (20) ਦੀ ਮ੍ਰਿਤਕ

ਮੜੌਲੀ ਸੀ ਉਸ ਨੂੰ ਪੰਜਾਹ ਹਜ਼ਾਰੀ ਮਨਸਬ ਦਾ ਵਰ ਦਿੱਤਾ। ਭਾਈ ਸਾਧੂ ਸਿੰਘ ਨੂੰ ਮੁਲਤਾਨ ਸੂਬੇ ਦਾ ਰਾਜ। ਭਾਈ ਗੁਲਾਬ ਸਿੰਘ ਤੇ ਭਾਈ ਹਰਸਾ ਸਿੰਘ (21, 22, 23) ਨੂੰ ਸਵਾ ਲੱਖੀ ਪਦਵੀ ਦਿੱਤੀ। ਭਾਈ ਸੰਗਤ ਸਿੰਘ ਜੀ (24) ਨੂੰ ਦਿੱਲੀ ਦਾ ਪਾਤਸ਼ਾਹ ਕਿਹਾ। ਭਾਈ ਹਰੀ ਸਿੰਘ ਤੇ ਭਾਈ ਧੰਨਾ ਸਿੰਘ ਨੂੰ ਮਨ ਦੁਆਬਾ ਦੀ ਮਾਲਕੀ ਬਖ਼ਸ਼ੀ। ਭਾਈ ਕਾਹਨ ਸਿੰਘ (27) ਨੂੰ ਸਰਹਿੰਦ ਦੀ ਸਰਦਾਰੀ ਤੇ ਭਾਈ ਕੀਰਤ ਸਿੰਘ (28) ਨੂੰ ਬਿਬੇਕ ਦੀ ਪਦਵੀ ਦਿੱਤੀ। ਭਾਈ ਲਛਮਣ ਸਿੰਘ ਤੇ ਭਾਈ ਬੁੱਢਾ ਸਿੰਘ ਜੀ (29-30) ਨੂੰ ਪਰਬਤਾਂ ਦਾ ਰਾਜਾ ਬਣਾਇਆ। ਭਾਈ ਕੇਸੋ ਸਿੰਘ ਤੇ ਭਾਈ ਜਾਦੋ ਸਿੰਘ ਦੋਹਾਂ (31-32) ਨੂੰ ਪਿਸ਼ਾਵਰ ਦਾ ਹੁਕਮਰਾਨ ਬਣਾਇਆ। ਭਾਈ ਸੋਭਾ ਸਿੰਘ (33) ਕਾਬਲ, ਭਾਈ ਜੋਗਾ ਸਿੰਘ (34) ਨੂੰ ਰੂਮ ਦਾ ਸ਼ਾਹ ਤੇ ਭਾਈ ਭੰਗਾ ਸਿੰਘ (35) ਨੂੰ ਈਰਾਨ ਦਾ ਬਾਦਸ਼ਾਹ ਥਾਪਿਆ। ਭਾਈ ਜੰਗਾ ਸਿੰਘ (36) ਨੂੰ ਕਾਸ਼ੀਪਤੀ, ਭਾਈ ਧਰਮ ਸਿੰਘ ਜੀ (37) ਨੂੰ ਬਲਖ਼ਬੁਖ਼ਾਰਾ, ਭਾਈ ਕਰਮ ਸਿੰਘ (38) ਨੂੰ ਮੱਕੇ ਮਦੀਨੇ ਦਾ ਰਾਜ ਤੇ ਭਾਈ ਕਾਲਾ ਸਿੰਘ (39) ਨੂੰ ਤੁਰਕੀ ਤਖ਼ਤ ਪ੍ਰਦਾਨ ਕੀਤਾ।

ਮੁਕਤਸਰ ਤੋਂ ਆਪ ਜੀ ਸਾਬੋ ਕੀ ਤਲਵੰਡੀ ਪੁਜੇ। ਇਥੇ ਕਮਰਕਸਾ ਉਤਾਰਿਆ ਤੇ ਥਾਂ ਦਾ ਨਾਂ ਦਮਦਮਾ ਸਾਹਿਬ ਹੋਇਆ। ਇਥੇ ਹੀ ਔਰੰਗਜ਼ੇਬ ਦੇ ਭੇਜੇ ਮਨਸਬਦਾਰ ਸ਼ੇਖ ਮੁਹੰਮਦ ਯਾਰ ਤੇ ਗੁਰਜ ਬਰਦਾਰ, ਮੁਹੰਮਦ ਬੇਗ ਆਏ ਤੇ ਔਰੰਗਜ਼ੇਬ ਵਲੋਂ ਬੇਨਤੀ ਕੀਤੀ ਕਿ ਉਸ ਨੂੰ ਦੱਖਣ ਵਿਚ ਆ ਮਿਲਣ। ਤਲਵੰਡੀ ਵਿਖੇ ਹੀ ਗੁਰੂ ਗ੍ਰੰਥ ਸਾਹਿਬ ਨੂੰ ਅਜ ਦਾ ਰੂਪ ਦਿੱਤਾ ਗਿਆ ਤੇ ਪਹਿਲਾ ਅਖੰਡ ਪਾਠ ਵੀ ਇਥੇ ਹੀ ਰਖਿਆ। ਮਾਤਾ ਸੁੰਦਰੀ ਜੀ ਵੀ ਇਥੇ ਹੀ ਆਣ ਮਿਲੇ ਤੇ ਆਪ ਜੀ ਨੇ ਕਿਹਾ : ਐਸੇ ਸੂਰਮਿਆਂ ਜਿਨ੍ਹਾਂ ਸਨਮੁਖ ਸ਼ਹੀਦੀਆਂ ਪਾਈਆਂ, ਨੂੰ ਪੈਦਾ ਕਰਨ ਵਾਲੀ ਤੁਸੀਂ ਧੰਨ ਹੋ। ਸਾਹਿਬਜ਼ਾਦੇ ਇਥੇ ਜਸ ਤੇ ਅਗੇ ਦਰਗਾਹ ਵਿਚ ਆਦਰ ਪਾ ਰਹੇ ਹਨ।

ਦੱਖਣ ਵੱਲ ਟੁਰੇ ਹੀ ਸਨ ਕਿ ਖ਼ਬਰ ਮਿਲੀ ਕਿ ਔਰੰਗਜ਼ੇਬ ਦਾ 3 ਮਾਰਚ, 1707 ਨੂੰ ਦੇਹਾਂਤ ਹੋ ਗਿਆ ਹੈ।.

ਔਰੰਗਜ਼ੇਬ ਦੇ ਪੁੱਤਰਾਂ ਵਿਚ ਤਖ਼ਤ ਨਸ਼ੀਨੀ ਦੀ ਜੰਗ 18 ਜੂਨ, 1707 ਨੂੰ ਜੈਜੂ ਦੇ ਮੈਦਾਨ ਵਿਚ ਹੋਈ। ਮੁਹੰਮਦ ਆਜ਼ਮ ਦੇ ਮਰਨ ਕਾਰਨ ਬਹਾਦਰ ਸ਼ਾਹ ਦੀ ਜਿੱਤ ਹੋਈ। ਬਹਾਦਰ ਸ਼ਾਹ ਦੀ ਬੇਨਤੀ ਤੇ ਗੁਰੂ ਗੋਬਿੰਦ ਸਿੰਘ ਨੇ ਕੁਝ ਚੋਣਵੇਂ ਸਿਪਾਹੀ ਭੇਜੇ। ਹਰ ਕੋਈ ਜਾਣਦਾ ਸੀ ਆਜ਼ਮ ਦੀ ਮੌਤ ਵੀ ਲੱਖੀ ਜੰਗਲ ਦੇ ਇਕ ਸਿਪਾਹੀ ਦੇ ਚਲਾਏ ਤੀਰ ਨਾਲ ਹੋਈ ਸੀ।

ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਦੀ ਮੁਲਾਕਾਤ ਆਗਰਾ ਵਿਖੇ 31 ਜੁਲਾਈ, 1707 ਨੂੰ ਹੋਈ। ਗੁਰੂ ਜੀ ਦਾ ਆਉਣਾ ਸੁਣ ਖ਼ਾਨਿ-ਖ਼ਾਨਾ ਮੁਨੀਮ ਖ਼ਾਨ ਅਗੋਂ ਸੁਆਗਤ ਲਈ ਗਿਆ ਤੇ ਕਿਲੇ ਦੇ ਦਰਵਾਜ਼ੇ ਬਾਹਰ ਬਹਾਦਰ ਸ਼ਾਹ ਆਪ ਲੈਣ ਲਈ ਆਇਆ। ਬਹਾਦਰ ਸ਼ਾਹ ਨੇ ਬੜਾ ਆਦਰ ਦਿੱਤਾ ਤੇ ਸਤਿਕਾਰ ਵਜੋਂ ਧੁਖ ਧੁਖੀ ਸਰਾਇ, ਪਰਦਾ, ਖੇਮਾ ਤੇ ਨਗਾਰਾ ਭੇਟ ਕੀਤਾ। ਮਹਾਰਾਜ ਨੇ ਚਾਰੇ ਵਸਤੂਆਂ ਇਕ ਸਿੱਖ ਰਾਹੀਂ ਆਪਣੇ ਖੇਮੇ ਵਿਚ ਪਹੁੰਚਾ ਦਿੱਤੀਆਂ। ਬਹਾਦਰ ਸ਼ਾਹ ਨੇ ਇਹ ਵੀ ਮੰਨਿਆ ਕਿ ਉਨ੍ਹਾਂ ਨੂੰ ਸਜ਼ਾਵਾਂ ਜ਼ਰੂਰ ਦੇਵੇਗਾ ਜਿਨ੍ਹਾਂ ਬੇਦੋਸ਼ਿਆਂ ਨੂੰ ਮਾਰਿਆ ਹੈ ਤੇ ਹਰ ਗੱਲੋਂ ਇਨਸਾਫ਼ ਹੋਵੇਗਾ।

ਇਹ ਵਿਚਾਰਾਂ ਹੋਣ ਦਾ ਜ਼ਿਕਰ ਗੁਰੂ ਜੀ ਨੇ 31 ਅਕਤੂਬਰ, 1707 ਨੂੰ ਸੈਦਪੁਰ ਦੀ ਸੰਗਤ ਦੇ ਨਾਂ ਲਿਖੇ ਆਪਣੇ ਇਕ ਹੁਕਮਨਾਮੇ ਵਿਚ ਕੀਤਾ ਹੈ। ਉਸ ਹੁਕਮਨਾਮੇ ਵਿਚ ਬਹਾਦਰ ਸ਼ਾਹ ਨਾਲ ਮੁਲਾਕਾਤ ਹੋਣ ਤੇ ਹੋਰ ਵੀ ਕੰਮ ਹੋਣ ਦਾ ਵਰਣਨ ਕੀਤਾ ਹੈ।

ਅਜੇ ਵਿਚਾਰਾਂ ਦਾ ਸਿਲਸਿਲਾ ਜਾਰੀ ਹੀ ਸੀ ਕਿ ਬਹਾਦਰ ਸ਼ਾਹ ਨੂੰ ਖ਼ਬਰ ਮਿਲੀ ਕਿ ਜੋਧਪੁਰ ਦੇ ਰਾਜੇ ਅਜੀਤ ਸਿੰਘ ਨੇ ਬਗ਼ਾਵਤ ਕਰ ਦਿੱਤੀ ਹੈ। ਬਹਾਦਰ ਸ਼ਾਹ 16 ਨਵੰਬਰ, 1707 ਨੂੰ ਰਾਜਪੂਤਾਨੇ ਵਲ ਚਲ ਪਿਆ। ਉਥੋਂ ਦੱਖਣ ਵੱਲ ਨਿਕਲ ਗਿਆ। ਗੁਰੂ ਗੋਬਿੰਦ ਸਿੰਘ ਜੀ ਵੀ ਰਾਜਪੂਤਾਨੇ ਦੇ ਮੁੱਖ ਸ਼ਹਿਰਾਂ, ਨਾਥ ਦੁਆਰਾ, ਚਿਤੌੜ, ਅਜਮੇਰ, ਸਹਾਰਨਪੁਰ ਤੋਂ ਹੁੰਦੇ ਨੰਦੇੜ ਪੁੱਜੇ।

ਦੱਖਣ ਜਾਣ ਦਾ ਵੱਡਾ ਮੰਤਵ, ਮਾਧੋ ਦਾਸ ਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਬਣਾ ਕੇ ਪੰਜਾਬ ਭੇਜਣਾ ਸੀ ਪਰ ਨਾਲ ਹੀ ਬਹਾਦਰ ਸ਼ਾਹ ਨਾਲ ਗਲ ਨਜਿਠਣਾ ਵੀ ਸੀ।

3 ਦਸੰਬਰ, 1708 ਨੂੰ ਗੁਰੂ ਜੀ ਨੰਦੇੜ ਪੁੱਜੇ ਸਨ। ਉਸ ਦਿਨ ਸੂਰਜ ਗ੍ਰਹਿਣ ਸੀ। ਜਾਣ ਬੁੱਝ ਕੇ ਸੂਰਜ ਗ੍ਰਹਿਣ ਦੇ ਦਿਹਾੜੇ ਗੁਰੂ ਜੀ ਮਾਧੋਦਾਸ ਦੇ ਆਸ਼ਰਮ ਪੁਜੇ ਤੇ ਬਕਰਾ ਝਟਕਾਇਆ। ਮਾਧੋ ਦਾਸ ਨੇ ਸਿਧੀਆਂ ਦੇ ਜ਼ੋਰ ਨਾਲ ਗੁਰੂ ਜੀ ਨੂੰ ਨੀਵਾਂ ਦਿਖਾਉਣਾ ਚਾਹਿਆ ਪਰ ਜਦ ਉਸ ਦੀ ਇਕ ਨਾ ਚੱਲੀ ਤਾਂ ਗੋਡੇ ਭਾਰ ਹੋ ਕੇ ਪੁੱਛਿਆ ਕਿ ਤੁਸੀਂ ਕੌਣ ਹੋ। ਗੁਰੂ ਗੋਬਿੰਦ ਸਿੰਘ ਨੇ ਜਦ ਕਿਹਾ ਕਿ ਆਪਣੇ ਅੰਦਰ ਝਾਤੀ ਮਾਰ ਤਾਂ ਰੁਕ ਕੇ ਕਹਿਣ ਲੱਗਾ ਕਿ ਤੁਸੀਂ ਗੁਰੂ ਗੋਬਿੰਦ ਸਿੰਘ ਹੋ ਤਾਂ ਮਹਾਰਾਜ ਨੇ ਪੁੱਛਿਆ ਕਿ ਹੁਣ ਤੂੰ ਦੱਸ ਕੌਣ ਹੈਂ। ਨਿਮਰਤਾ ਵਿਚ ਉਸ ਕਿਹਾ : ਮੈਂ ਤੁਹਾਡਾ ਬੰਦਾ ਹਾਂ। ਮਹਾਰਾਜ ਨੇ ਫ਼ਰਮਾਇਆ ਜੇ ਬੰਦਾ ਹੈਂ ਤਾਂ ਬੰਦਿਆਂ ਵਾਲੇ ਕੰਮ ਕਰ। ਇਹ ਤੂੰ ਕੀ ਕਾਰਾ ਪਕੜਿਆ ਹੋਇਆ ਹੈ ਕਿ ਹਰ ਆਏ ਦੀ ਇੱਜ਼ਤ ਉਛਾਲ ਦੇਂਦਾ ਹੈ। ਉਸ ਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਸਜਾਇਆ ਤੇ ਚੋਣਵੇਂ ਸਿੱਖ ਨਾਲ ਦੇ ਕੇ ਪੰਜਾਬ ਭੇਜਿਆ। ਆਪਣੇ ਭੱਥੇ ਦੇ ਪੰਜ ਤੀਰ, ਨਗਾਰਾ ਤੇ ਨਿਸ਼ਾਨ ਸਾਹਿਬ ਵੀ ਦਿੱਤਾ। ਇਹ ਵੀ ਆਖ ਦਿੱਤਾ ਕਿ ਨਿਜ ਦੀ ਹਕੂਮਤ ਨਾ ਬਣਾਈਂ ਤੇ ਦੋਖੀਆਂ ਨੂੰ ਸਜ਼ਾਵਾਂ ਦੇਈਂ।

ਵਜੀਦ ਖ਼ਾਨ, ਸੂਬਾ ਸਰਹੰਦ ਨੂੰ ਖ਼ਬਰਾਂ ਮਿਲ ਰਹੀਆਂ ਸਨ ਕਿ ਬਹਾਦਰ ਸ਼ਾਹ ਦੀ ਗੁਰੂ ਜੀ ਨਾਲ ਮੁਲਾਕਾਤ ਦਾ ਸਿੱਟਾ ਸਿੱਧਾ ਉਸ ਨੂੰ ਸਜ਼ਾ ਦੇ ਰੂਪ ਵਿਚ ਨਿਕਲੇਗਾ। ਉਸ ਨੇ ਦੋ ਜ਼ਰਖਰੀਦਾਂ, ਜਮਸ਼ੇਦ ਖ਼ਾਨ ਤੇ ਗੁਲ ਖ਼ਾਨ ਨੂੰ ਨੰਦੇੜ ਵਲ ਭੇਜਿਆ ਕਿ ਮੌਕਾ ਸੰਭਾਲ ਕੇ ਗੁਰੂ ਜੀ ਨੂੰ ਸ਼ਹੀਦ ਕਰ ਦੇਣਾ। ਇਕ ਦਿਨ ਸ਼ਾਮ ਨੂੰ ਮੌਕਾ ਪਾ ਕੇ ਜਮਸ਼ੇਦ ਖ਼ਾਨ ਨੇ ਮਾਰੂ ਵਾਰ ਕੀਤਾ। ਭਾਵੇਂ ਗੁਰੂ ਜੀ ਨੇ ਉਸ ਨੂੰ ਥਾਂ ਤੇ ਹੀ ਖ਼ਤਮ ਕਰ ਦਿੱਤਾ ਪਰ ਉਸ ਦੇ ਦੂਜੇ ਸਾਥੀ ਨੇ ਸਾਰੀ ਸਾਜਸ਼ ਤੋਂ ਪੜਦਾ ਉਠਾ ਦਿੱਤਾ। ਬਹਾਦਰ ਸ਼ਾਹ ਨੇ ਉਚੇਰੇ ਫਰੰਗੀ ਜਿਰਾਹ ਭੇਜੇ। ਫੱਟ ਛੇਤੀ ਭਰ ਵੀ ਗਿਆ ਪਰ ਇਕ ਦਿਨ ਭਾਰੀ ਕਮਾਨ ਤੇ ਚਿਲਾ ਚੜ੍ਹਾਉਣ ਕਾਰਨ ਜ਼ਖ਼ਮਾਂ ਦੇ ਤੋਪੇ ਖੁਲ੍ਹ ਗਏ। ਗੁਰੂ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਖ ਹੋਰ ਇਲਾਜ ਕਰਨ ਦੀ ਮਨਾਹੀ ਕੀਤੀ।

ਜੋਤੀ ਜੋਤ ਸਮਾਉਣ ਵੇਲੇ ਆਪ ਜੀ ਕੋਲੋਂ ਸੰਗਤਾਂ ਨੇ ਪੁਛਿਆ ਕਿ ਹੁਣ ਸਾਨੂੰ ਕਿਸ ਦੇ ਲੜ ਲਗਾ ਚਲੇ ਹੋ ਤਾਂ ਆਪ ਜੀ ਨੇ ਕਿਹਾ : ਅਬ ਮੇਰਾ ਜ਼ਾਹਰਾ ਰੂਪ ਗੁਰੂ ਗਰੰਥ ਸਾਹਿਬ ਕੋ ਜਾਣਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ, ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ ਮੇਰੇ ਸੇ ਬਾਤ ਹੋਵੇਗੀ।

ਇਹ ਵੀ ਫ਼ਰਮਾਇਆ :—

ਆਤਮਾ ਗਰੰਥ ਵਿਚ
ਸਰੀਰ ਪੰਥ ਵਿਚ
ਪਰਚਾ ਸ਼ਬਦ ਦਾ
ਦੀਦਾਰ ਖ਼ਾਲਸੇ ਦਾ
ਓਟ ਅਕਾਲ ਦੀ ਰਖਣੀ।

ਹੋਰ 52 ਬਚਨ ਵੀ ਕੀਤੇ ਜਿਨ੍ਹਾਂ ਵਿਚ ਜ਼ੋਰ 'ਰਹਿਤ' ਤੇ ਸੀ। ਇਕ ਬਚਨ ਸੀ :

ਛਾਪ ਗੁਰ ਕੀ, ਗੁਰ ਸਮ ਜਾਨੈ।
ਗੁਰ ਸਮ ਅਦਬ ਕੇਸ ਕੋ ਠਾਨੈ।

ਗੁਰੂ ਸਾਹਿਬ ਨੇ ਆਪ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਿਆ ਤੇ ਜੋ ਵਾਕ ਉਸ ਸਮੇਂ ਆਇਆ ਉਹ ਰਾਗ ਮਾਰੂ ਮਹਲਾ ਪੰਜਵਾਂ ਦਾ ਸੀ, ਜਿਸ ਦੀਆਂ ਪਹਿਲੀਆਂ ਤੁਕਾਂ ਸਨ :

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ
ਕੀਰਤਨੁ ਹਰਿ ਹਰਿ ਗਾਈ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ
ਮਿਟਿ ਗਈ ਸਗਲੀ ਧਾਈ॥ ੧॥

ਅਤੇ ਇਸੇ ਸ਼ਬਦ ਦੀਆਂ ਹੀ ਤੁਕਾਂ ਹਨ :

ਸਦ ਹਜੂਰਿ ਹਾਜਰੁ ਹੈ ਨਾਜਰੁ
ਕਤਹਿ ਨ ਭਇਓ ਦੂਰਾਈ॥੨॥

ਗੁਰੂ ਗੋਬਿੰਦ ਸਿੰਘ ਜੀ ਬਾਰੇ ਲਤੀਫ਼ ਨੇ ਖ਼ੂਬ ਲਿਖਿਆ ਹੈ ਕਿ ਉਨ੍ਹਾਂ ਦੀ ਕ੍ਰਿਪਾ ਸਦਕਾ ਹੀ ਆਪਹੁਦਰੇ ਬੇਲਗ਼ਾਮ ਲੋਕ ਇਕ ਜਥੇਬੰਦੀ ਵਿਚ ਪਰੋਏ ਗਏ ਤੇ ਲਿਤਾੜੇ ਲੋਕ ਸਭ ਤੋਂ ਵੱਡੇ ਯੋਧੇ ਬਣੇ। ਗੁਰੂ ਜੀ, ਗੁਰੂ ਨਾਨਕ ਦੀ ਗੱਦੀ ਤੇ ਬਿਰਾਜੇ ਰੂਹਾਨੀ ਰਹਿਬਰ, ਜੰਗ ਵਿਚ ਨਿਰਭੈ ਯੋਧੇ, ਤਖ਼ਤ ਤੇ ਬੈਠੇ ਸਚੇ ਪਾਤਸ਼ਾਹ ਅਤੇ ਸੰਗਤ ਵਿਚ ਟਿਕੇ ਇਕ ਦਰਵੇਸ਼ ਲਗਦੇ ਸਨ। ਇਸੇ ਲਈ ਟੀ. ਐਲ. ਵਾਸਵਾਨੀ ਨੇ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਵਿਚ ਉਨ੍ਹਾਂ ਤੋਂ ਪਹਿਲਾਂ ਹੋਏ ਸਭ ਪੈਗ਼ੰਬਰਾਂ ਅਵਤਾਰਾਂ ਦੇ ਗੁਣ ਇਕੋ ਥਾਂ ਇਕੱਠੇ ਦੇਖੇ ਜਾ ਸਕਦੇ ਸਨ। ਗੁਰੂ ਨਾਨਕ ਦੇਵ ਜੀ ਦੀ ਮਿਠਤ ਨੀਵੀਂ, ਈਸਾ ਜੀ ਵਾਲੀ ਤਰਸ ਭਰੀ ਤੱਕਣੀ, ਬੁੱਧ ਜੀ ਵਾਲਾ ਆਤਮ-ਗਿਆਨ, ਹਜ਼ਰਤ ਮੁਹੰਮਦ ਸਾਹਿਬ ਵਾਲਾ ਡੁਲ੍ਹ ਡੁਲ੍ਹ ਪੈਂਦਾ ਜੋਸ਼, ਕ੍ਰਿਸ਼ਨ ਜੀ ਵਾਂਗ ਸੂਰਜ ਵਤ ਭਖਦਾ ਜਲਾਲ, ਰਾਮ ਜੀ ਵਰਗੀ ਮਰਿਯਾਦਾ ਅਤੇ ਬਾਦਸ਼ਾਹਾਂ ਵਾਲੀ ਸ਼ਾਨ ਸੀ।

ਉਹ ਮਰਦ ਅਗੰਮੜਾ ਸਨ ਅਤੇ ਉਨ੍ਹਾਂ ਵਰਗਾ ਹੋਰ ਕੋਈ ਨਹੀਂ। ਅਕਤੂਬਰ, 1708 ਨੂੰ ਆਪ ਜੋਤੀ ਜੋਤਿ ਸਮਾਏ।

**ਪ੍ਰਿੰ. ਸਤਿਬੀਰ ਸਿੰਘ**

**ਗੋਬਿੰਦਗੜ੍ਹ** : ਇਸ ਨਾਂ ਦੇ ਗੁਰੂ ਗੋਬਿਦ ਸਿੰਘ ਜੀ ਨਾਲ ਸਬੰਧਤ ਕਈ ਕਿਲੇ ਹਨ–1. ਹਿਮਾਚਲ ਪ੍ਰਦੇਸ਼ ਰਾਜ ਦੇ ਮੰਡੀ ਸ਼ਹਿਰ ਤੋਂ ਲਗਭਗ 40 ਕਿ. ਮੀ. (24 ਮੀਲ) ਉੱਤਰ ਵੱਲ ਨੂੰ ਸਥਿਤ ਕਮਲਾਹਗੜ੍ਹ ਨਾਂ ਦੇ ਪਿੰਡ ਅਤੇ ਕਿਲੇ (ਜਿਥੇ ਦਸ਼ਮੇਸ਼ ਜੀ ਕੁਝ ਸਾਲ ਠਹਿਰੇ) ਦੇ ਪਾਸ ਹੀ ਇਹ ਕਿਲਾ ਹੈ ਜਿਸ ਨੂੰ ਰਿਆਸਤ ਮੰਡੀ ਦੇ ਰਾਜੇ ਨੇ ਬਣਵਾਇਆ ਸੀ।

2. ਪੰਜਾਬ ਰਾਜ ਦੇ ਜ਼ਿਲ੍ਹਾ ਅੰਮ੍ਰਿਤਸਰ ਦੇ ਅੰਮ੍ਰਿਤਸਰ ਸ਼ਹਿਰ ਤੋਂ ਬਾਹਰਵਾਰ ਕਲਗੀਧਰ ਦੇ ਨਾਮ 'ਤੇ ਮਹਾਰਾਜਾ ਰਣਜੀਤ ਸਿੰਘ ਦਾ ਬਣਵਾਇਆ ਇਹ ਇਕ ਪ੍ਰਸਿੱਧ ਕਿਲਾ ਹੈ। ਇਹ ਕਿਲਾ ਸੰਨ 1805-09 ਵਿਚ ਤਿਆਰ ਹੋਇਆ।

3. ਪੰਜਾਬ ਰਾਜ ਦੇ ਜ਼ਿਲ੍ਹਾ ਬਠਿੰਡਾ ਦਾ ਸਦਰ-ਮੁਕਾਮ, ਬਠਿੰਡੇ ਵਿਚ ਬਣੇ ਹੋਏ ਬਠਿੰਡੇ ਦੇ ਕਿਲੇ ਨੂੰ ਮਹਾਰਾਜਾ ਕਰਮ ਸਿੰਘ ਪਟਿਆਲਾਪਤੀ ਨੇ ਦਸ਼ਮੇਸ਼ ਜੀ ਦੇ ਨਾਂ 'ਤੇ ਇਹ ਸੰਗਿਆ ਥਾਪੀ।

4. ਪੰਜਾਬ ਰਾਜ ਦੇ ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਤੇ ਥਾਣਾ ਮੋਗਾ ਦੇ ਪਿੰਡ ਦੌਧਰ ਤੋਂ ਅੱਧ ਮੀਲ ਦੇ ਕਰੀਬ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਇਥੇ ਗੁਰਦੁਆਰਾ ਹੈ। ਇਥੇ ਅਕਤੂਬਰ, 1914 ਨੂੰ ਜ਼ਮੀਨ ਵਿਚੋਂ ਦੋ ਤਾਂਬੇ ਦੇ ਪਤ੍ਰ ਨਿਕਲੇ, ਪਹਿਲੇ ਉਪਰ ਇਕ ਪਾਸੇ ਗੁਰਮੁਖੀ ਅੱਖਰਾਂ ਵਿਚ ਲਿਖਿਆ ਹੋਇਆ ਹੈ–

"ਨਾਨਕ ਤਪਾ ਈਹਾ ਰਮੇ"

ਦੂਜੇ ਪਾਸੇ

"ਪਹਿਲੀ ਪਾਤਸ਼ਾਹੀ ਛੇਮੀ ਆਏ"

ਦੂਜਾ ਮੁਹਰ ਦੀ ਸ਼ਕਲ ਦਾ ਹੈ ਜਿਸ ਉਪਰ 'ਨਾਨਕ' ਲਿਖਿਆ ਹੋਇਆ ਹੈ। ਸੰਗਤਿ ਨੇ ਪ੍ਰੇਮ-ਭਾਵ ਨਾਲ ਗੁਰਦੁਆਰਾ ਪ੍ਰਸਿੱਧ ਕੀਤਾ। ਗੁਰਦੁਆਰੇ ਦੇ ਨਾਲ ਪੰਜ ਕਨਾਲ ਜ਼ਮੀਨ ਹੈ। ਸਟੇਸ਼ਨ ਅਜਿੱਤਵਾਲ ਤੋਂ 6 ਕਿ. ਮੀ. (4 ਮੀਲ) ਪੱਛਮ ਵੱਲ ਕੱਚਾ ਰਸਤਾ ਹੈ।

5. ਪੰਜਾਬ ਰਾਜ ਦੇ ਜ਼ਿਲ੍ਹਾ ਲੁਧਿਆਣਾ ਦੇ ਰੇਲਵੇ ਸਟੇਸ਼ਨ ਖੰਨੇ ਤੋਂ ਲਗਭਗ 18 ਕਿ. ਮੀ. (11 ਮੀਲ) ਪੂਰਬ ਵੱਲ ਸਥਿਤ ਪਿੰਡ ਮਣਵਾਂ ਤੋਂ ਪੂਰਬ ਵੱਲ ਦੋ ਫਰਲਾਂਗ ਤੇ ਦਸ਼ਮੇਸ਼ ਜੀ ਦਾ ਗੁਰਦੁਆਰਾ 'ਗੋਬਿੰਦਗੜ੍ਹ' ਹੈ। ਗੁਰੂ ਜੀ ਕੁਰੂਕਸ਼ੇਤਰ ਨੂੰ ਜਾਂਦੇ ਇਥੇ ਵਿਰਾਜੇ ਸਨ। ਸੁੰਦਰ ਦਰਬਾਰ ਮਹਾਰਾਜਾ ਕਰਮ ਸਿੰਘ ਪਟਿਆਲਾਪਤੀ ਦਾ ਬਣਵਾਇਆ ਹੋਇਆ ਹੈ। ਸਾਬਕਾ ਰਿਆਸਤ ਪਟਿਆਲਾ ਵਲੋਂ ਗੁਰਦੁਆਰਾ ਸਾਹਿਬ ਦੇ ਨਾਂ ਮਰਲਾ ਪਿੰਡ ਦੀ 300 ਵਿੱਘੇ ਜ਼ਮੀਨ ਲੱਗੀ ਹੋਈ ਹੈ।

ਹ. ਪੁ.–ਮ. ਕੋ. : 430

**ਗੋਬਿੰਦਗੜ੍ਹ (ਮੰਡੀ)** : ਪੰਜਾਬ ਦੇ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੀ ਅਮਲੋਹ ਤਹਿਸੀਲ ਵਿਚ ਅਮਲੋਹ ਸ਼ਹਿਰ ਤੋਂ ਕੋਈ 10 ਕਿ. ਮੀ. ਦੂਰ ਸ਼ੇਰ ਸ਼ਾਹ ਸੂਰੀ ਸ਼ਾਹਰਾਹ ਉੱਤੇ ਸਥਿਤ ਲੋਹੇ ਅਤੇ ਇਸਪਾਤ ਦੀ ਇਕ ਪ੍ਰਸਿੱਧ ਮੰਡੀ ਹੈ। ਇਸ ਥਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਪਏ ਸਨ। ਪਹਿਲੇ ਮੰਜੀ ਸਾਹਿਬ ਹੀ ਸੀ ਪਰ ਹੁਣ ਇਥੇ ਇਕ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ। ਰੇਲਵੇ ਸਟੇਸ਼ਨ ਗੋਬਿੰਦਗੜ੍ਹ ਤੋਂ ਪੂਰਬ ਦਿਸ਼ਾ ਵਿਚ ਇਕ ਫਰਲਾਂਗ ਦੇ ਅੰਦਰ ਹੀ ਹੈ। ਹੋਲੇ ਨੂੰ ਮੇਲਾ ਹੁੰਦਾ ਹੈ। ਗੋਬਿੰਦਗੜ੍ਹ ਸ਼ਹਿਰ ਰਾਜਪੁਰੇ ਤੋਂ ਲਗਭਗ 40 ਕਿ. ਮੀ. (23 ਮੀਲ) ਉੱਤਰ-ਪੱਛਮ ਵੱਲ ਨੂੰ ਜਰਨੈਲੀ ਸੜਕ ਉਤੇ ਸਥਿਤ ਹੈ। ਇਕ ਪੱਕੀ ਸੜਕ ਇਸ ਨੂੰ ਅਮਲੋਹ ਅਤੇ ਨਾਭੇ ਨਾਲ ਜਾ ਜੋੜਦੀ ਹੈ। ਇਹ ਦਿੱਲੀ–ਅੰਮ੍ਰਿਤਸਰ ਰੇਲਵੇ ਲਾਈਨ ਦਾ ਰੇਵਲੇ ਸਟੇਸ਼ਨ ਹੈ। ਇਹ ਇਕ ਨਵਾਂ ਹੀ ਸ਼ਹਿਰ ਹੈ ਅਤੇ ਦੂਜੇ ਵਿਸ਼ਵਯੁੱਧ ਦੌਰਾਨ ਹੀ ਲੋਹੇ ਅਤੇ ਫੌਲਾਦ ਦੀ ਇਕ ਛੋਟੀ ਜਿਹੀ ਮੰਡੀ ਵਜੋਂ ਵਿਕਸਿਤ ਹੋਇਆ ਹੈ। ਆਰੰਭ ਵਿਚ ਇਥੇ ਕੇਵਲ ਛੋਟੇ ਛੋਟੇ ਹੀ ਦੁਕਾਨਦਾਰ ਹੁੰਦੇ ਸਨ। ਰਾਜ ਸਰਕਾਰ ਵਲੋਂ ਆਮਦਨ ਕਰ ਅਤੇ ਪਲਾਟ ਖਰੀਦਣ ਵਿਚ ਰਿਆਇਤਾਂ ਦੀਆਂ ਸਹੂਲਤਾਂ ਦੇਣ ਕਾਰਨ ਵੱਡੇ ਵੱਡੇ ਵਪਾਰੀ ਲੋਹੇ ਦੇ ਸਰੀਏ ਤਿਆਰ ਕਰਨ ਵਾਲੇ ਕਾਰਖ਼ਾਨਿਆਂ ਵਿਚ ਪੂੰਜੀ ਲਾਉਣ ਲਗ ਪਏ ਹਨ। ਇਸ ਸਮੇਂ ਇਸ ਸ਼ਹਿਰ ਦੇ ਕਾਰਖ਼ਾਨੇ ਸਰਹਿੰਦ, ਖੰਨਾ ਅਤੇ ਅਮਲੋਹ ਦੇ ਕਸਬਿਆਂ ਤੀਕ ਪਹੁੰਚ ਗਏ ਹਨ। ਲੋਹੇ ਅਤੇ ਫੌਲਾਦ ਦੇ ਉਦਯੋਗ ਇਥੇ ਇੰਨੇ ਵਿਕਸਿਤ ਹੋ ਗਏ ਹਨ ਕਿ ਇਸ ਨੂੰ 'ਪੰਜਾਬ ਦਾ ਬਰਮਿੰਘਮ' ਕਿਹਾ ਜਾਣ ਲਗ ਪਿਆ ਹੈ। ਨਗਰਪਾਲਕਾ ਦੀ ਹੱਦ ਦੇ ਅੰਦਰ ਅੰਦਰ ਕੋਈ 40 ਯੂਨਿਟ ਅਤੇ ਇਸ ਤੋਂ ਬਾਹਰ ਹੋਰ 15 ਯੂਨਿਟ ਸਥਾਪਤ ਹੋ ਚੁੱਕੇ ਹਨ। ਗੋਬਿੰਦਗੜ੍ਹ ਕਣਕ, ਛੋਲੇ, ਮੱਕੀ, ਝੋਨੇ, ਗੁੜ ਅਤੇ ਸ਼ੱਕਰ ਦੀ ਵੀ ਵੱਡੀ ਮੰਡੀ ਹੈ। ਕਾਰਖ਼ਾਨੇ ਅਤੇ ਤਾਰ-ਘਰ ਤੋਂ ਇਲਾਵਾ ਇਥੇ ਇਕ ਟੈਲੀਫ਼ੂਨ ਐਕਸਚੇਂਜ, ਇਕ ਹਸਪਤਾਲ, ਇਕ ਜੱਚਾ ਅਤੇ ਬੱਚਾ ਭਲਾਈ ਕੇਂਦਰ, ਇਕ ਈ. ਐਸ. ਆਈ. ਡਿਸਪੈਂਸਰੀ ਅਤੇ ਇਕ ਯੂਨਾਨੀ ਡਿਸਪੈਂਸਰੀ ਹੈ। ਇਥੇ ਲੜਕੀਆਂ ਲਈ ਇਕ ਸਰਕਾਰੀ

ਕਾਲਜ, ਲੜਕਿਆਂ ਲਈ ਇਕ ਸਰਕਾਰੀ ਹਾਇਰ ਸੈਕੰਡਰੀ ਸਕੂਲ, ਇਕ ਸਰਕਾਰੀ ਪ੍ਰਾਇਮਰੀ ਬੇਸਿਕ ਸਕੂਲ ਅਤੇ ਇਕ ਪ੍ਰਾਈਵੇਟ ਹਾਇਰ ਸੈਕੰਡਰੀ ਸਕੂਲ ਹੈ। ਭਾਰਤ ਸੇਵਕ ਸਮਾਜ ਵੀ ਇਥੇ ਇਕ ਬਾਲਵਾੜੀ ਚਲਾ ਰਿਹਾ ਹੈ।

ਆਬਾਦੀ—42,063 (1991)

30° 40' ਉ. ਵਿਥ.; 76° 15' ਪੂ. ਲੰਬ.

ਹ. ਪੁ.—ਪੰਜਾਬ—ਡਿਸਟ੍ਰਿਕਟ ਗੈਜ਼ਟੀਅਰਜ਼ ਹੈਂਡਬੁਕ, ਪਟਿਆਲਾ ਡਿਸਟ੍ਰਿਕਟ

**ਗੋਬੀ** : ਇਹ ਪਰਸਿੱਫਾਰਮੀਜ਼ ਵਰਗ ਦੇ ਗੋਬੀਡੀਆਈ ਉਪ-ਵਰਗ ਦੀਆਂ ਕੋਈ 800 ਤੋਂ ਵੀ ਵੱਧ ਜਾਤੀਆਂ ਦੀਆਂ ਮੱਛੀਆਂ ਲਈ ਇਕ ਆਮ ਨਾਂ ਹੈ। ਇਨ੍ਹਾਂ ਵਿਚੋਂ 700 ਤੋਂ ਵੱਧ ਜਾਤੀਆਂ ਗੋਬਾਈਡੀ ਕੁਲ ਵਿਚ ਸ਼ਾਮਲ ਕੀਤੀਆਂ ਗਈਆਂ ਹਨ। ਇਹ ਮੱਛੀਆਂ ਸਾਰੇ ਸੰਸਾਰ ਵਿਚ ਮਿਲਦੀਆਂ ਹਨ, ਖ਼ਾਸ ਤੌਰ ਤੇ ਤਪਤ-ਖੰਡਾਂ ਵਿਚ ਇਨ੍ਹਾਂ ਦੀ ਬਹੁਤਾਤ ਹੁੰਦੀ ਹੈ। ਇਹ ਮੁੱਖ ਤੌਰ ਤੇ ਸਮੁੰਦਰੀ ਮੱਛੀਆਂ ਹਨ ਤੇ ਬਹੁਤੀਆਂ ਜਾਤੀਆਂ ਤਲ ਤੇ ਰਹਿਣ ਵਾਲੀਆਂ ਹਨ।



**ਇਕ ਨਰ ਗੋਬੀ ਮੱਛੀ ਅੰਡਿਆਂ ਦੀ ਰਖਵਾਲੀ ਕਰਦੀ ਹੋਈ**

ਇਹ ਮਾਸਾਹਾਰੀ ਮੱਛੀਆਂ ਆਮ ਤੌਰ ਤੇ ਆਕਾਰ ਵਿਚ ਛੋਟੀਆਂ ਹੁੰਦੀਆਂ ਹਨ। ਬਹੁਤੀਆਂ ਪ੍ਰੌਢ ਗੋਬੀਇਡ ਮੱਛੀਆਂ 10 ਸੈਂ. ਮੀ. ਜਾਂ ਇਸ ਤੋਂ ਵੀ ਘੱਟ ਲੰਮੀਆਂ ਹੁੰਦੀਆਂ ਹਨ। ਫਿਲੇਪਾਈਨਜ਼ ਦੀ ਪੈਂਡਾਕਾ ਪਿਗਮੀਆਂ (Pondaka pygmae) ਜਿਸ ਨੂੰ ਸਭ ਤੋਂ ਛੋਟਾ ਜਿਉਂਦਾ ਰੀੜ੍ਹਧਾਰੀ ਪ੍ਰਾਣੀ ਮੰਨਿਆ ਜਾਂਦਾ ਹੈ ਲਗਭਗ 13 ਮਿ. ਮੀ. ਲੰਮੀ ਹੁੰਦੀ ਹੈ। ਇਨ੍ਹਾਂ ਮੱਛੀਆਂ ਦੇ ਮੁੱਖ ਲੱਛਣ ਦੋ ਪਿੱਠ ਖੰਭੜੇ, ਪਹਿਲੇ ਵਿਚ ਅਨੇਕਾਂ ਕਮਜ਼ੋਰ ਕੰਡੇ (Spines) ਹੁੰਦੇ ਹਨ, ਲੈਟਰਲ ਲਾਈਨ ਦੀ ਅਣਹੋਂਦ ਤੇ ਆਮ ਤੌਰ ਤੇ ਗੋਲ ਪੂਛ ਦਾ ਹੋਣਾ ਹੈ। ਬਹੁਤੀਆਂ ਮੱਛੀਆਂ ਸ਼ੋਖ਼ ਰੰਗਾਂ ਵਾਲੀਆਂ ਹੁੰਦੀਆਂ ਹਨ ਅਤੇ ਕਈ ਜਿਵੇਂ ਯੂਰਪ ਦੀ ਗੋਬੀ ਮੱਛੀ (Crystallogobius nilssoni) ਬਿਲਕੁਲ ਪਾਰਦਰਸ਼ੀ ਹੁੰਦੀਆਂ ਹਨ। ਬਹੁਤੀਆਂ ਗੋਬੀ ਮੱਛੀਆਂ, ਰੇਤ ਜਾਂ ਚਿੱਕੜ ਵਿਚ ਘੁਰਨੇ ਬਣਾ ਕੇ ਰਹਿੰਦੀਆਂ ਹਨ ਅਤੇ ਕਈ ਦੂਜੇ ਪ੍ਰਾਣੀਆਂ ਨਾਲ ਸਾਂਝਾ ਘੁਰਨਾ ਵਰਤਦੀਆਂ ਹਨ, ਜਿਵੇਂ ਕੈਲੀਫੋਰਨੀਆਂ ਦੀ ਇਕ ਛੋਟੀ, ਪਿਆਜ਼ੀ, ਅੰਨੀ ਗੋਬੀ ਮੱਛੀ (Typhlogibius Califoniensis) ਕਿਸੇ ਸ਼ਰਿੰਪ ਰਾਹੀਂ ਖੋਦੇ ਘੁਰਨੇ ਵਿਚ ਰਹਿੰਦੀ ਹੈ। ਇਨ੍ਹਾਂ ਮੱਛੀਆਂ ਦੀ ਦੂਜੇ ਪ੍ਰਾਣੀਆਂ ਨਾਲ ਸਾਂਝ ਦੀ ਇਕ ਹੋਰ ਉਦਾਹਰਣ ਇਕ ਛੋਟੀ ਕੈਰਿਬੀਅਨ ਜਾਤੀ, ਨੀਆੱਨ ਗੋਬੀ (Elecatinus oceanops) ਵਿਚ ਮਿਲਦੀ ਹੈ। ਇਹ ਅਤੇ ਇਸ ਪ੍ਰਜਾਤੀ ਦੀਆਂ ਹੋਰ ਮੱਛੀਆਂ ਵੱਡੀਆਂ ਮੱਛੀਆਂ ਦੇ ਸਰੀਰ ਤੋਂ ਪਰਜੀਵੀ ਚੁਣ ਕੇ ਖਾਂਦੀਆਂ ਰਹਿੰਦੀਆਂ ਹਨ ਅਤੇ ਇਸ ਤਰ੍ਹਾਂ ਕਲੀਨਰਾਂ ਦਾ ਕੰਮ ਕਰਦੀਆਂ ਹਨ। ਗੋਬੀ ਮੱਛੀਆਂ ਅੰਡੇ ਦਿੰਦੀਆਂ ਹਨ ਅਤੇ ਆਪਣੇ ਅੰਡਿਆਂ ਦੀ ਰਖਵਾਲੀ ਕਰਦੀਆਂ ਹਨ। ਹਰੇਕ ਅੰਡਾ ਕਿਸੇ ਖੋਲ ਜਾਂ ਚਟਾਨ ਆਦਿ ਨਾਲ ਜੁੜਿਆ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 591

**ਗੋਭੀ** : ਕਰੂਸੀਫੇਰੀ ਕੁਲ ਅਤੇ ਬਰਾਸੀਕਾ ਪ੍ਰਜਾਤੀ ਨਾਲ ਸਬੰਧਤ ਫੁਲ ਵਾਲੀਆਂ ਸਬਜ਼ੀਆਂ ਵਿਚ ਬੰਦ ਗੋਭੀ, ਫੁੱਲ ਗੋਭੀ, ਗੰਢ ਗੋਭੀ, ਬਰੌਕਲੀ, ਬ੍ਰਸਲਜ਼, ਸਪਰਾਊਟਸ ਤੇ ਚੀਨੀ ਬੰਦ ਗੋਭੀ ਆਦਿ ਸ਼ਾਮਲ ਹਨ। ਸਰਦੀਆਂ ਦੀਆਂ ਸਬਜ਼ੀਆਂ ਦਾ ਇਹ ਮੁੱਖ ਵਰਗ ਸਖ਼ਤ ਜਾਨ ਹੁੰਦਾ ਹੈ। ਇਹ ਸਰਦੀ ਦੇ ਮੌਸਮ 'ਚ ਖੂਬ ਵਧਦੀਆਂ ਹਨ, ਸਿਵਾਇ ਫੁੱਲ ਗੋਭੀ ਦੀਆਂ ਕੁਝ ਖਾਸ ਅਗੇਤੀਆਂ ਕਿਸਮਾਂ ਦੇ, ਜੋ ਹੋਰਨਾਂ ਮੌਸਮਾਂ ਵਿਚ ਵੀ ਹੋ ਜਾਂਦੀਆਂ ਹਨ। ਇਹ ਸਾਰੀਆਂ ਸਬਜ਼ੀਆਂ ਜੰਗਲੀ ਕਲਿਫ ਬੰਦ ਗੋਭੀ, ਜਿਸ ਨੂੰ ਕੋਲਵਰਟਸ (ਫੁੱਲਬੂਟੀ) ਵੀ ਆਖਦੇ ਹਨ, ਤੋਂ ਵਿਕਸਿਤ ਕੀਤੀਆਂ ਗਈਆਂ ਹਨ।

**ਫੁੱਲ ਗੋਭੀ**—ਇਸ ਬੂਟੇ ਦਾ ਬਨਸਪਤੀ ਵਿਗਿਆਨਕ ਨਾਂ (ਬ੍ਰੈਸਿਕਾ ਓਲੇਰੇਸ਼ੀਆ) ਹੈ। ਫੁੱਲ ਗੋਭੀ ਭਾਰਤ ਦੀਆਂ ਸਰਦੀਆਂ ਦੀਆਂ ਪ੍ਰਮੁੱਖ ਸਬਜ਼ੀਆਂ ਵਿਚੋਂ ਇਕ ਹੈ। ਮੈਦਾਨਾਂ ਵਿਚ ਇਹ ਸਤੰਬਰ ਤੋਂ ਮਈ ਤਕ ਹੁੰਦੀ ਹੈ। ਫੁੱਲ ਗੋਭੀ ਦੇ ਬੂਟੇ ਉਤਲੇ ਸਿਰੇ ਤੇ ਨਰਮ ਨਰਮ ਦਹੀ ਦੀਆਂ ਫੁੱਟੀਆਂ ਵਰਗਾ ਚਿੱਟਾ ਫੁੱਲ ਲਗਦਾ ਹੈ। ਇਹ ਇਕ ਕੋਮਲ ਫ਼ਸਲ ਹੈ ਅਤੇ ਇਸ ਦੀ ਸਫ਼ਲ ਖੇਤੀ ਲਈ ਹੋਰ ਬਹੁਤ ਸਾਰੀਆਂ ਸਬਜ਼ੀਆਂ ਨਾਲੋਂ ਵਧੇਰੇ ਸਾਵਧਾਨੀ ਵਰਤਣ ਦੀ ਲੋੜ ਹੈ। ਗੋਭੀ ਸੁੱਕੀ ਵੀ ਬਣਦੀ ਹੈ ਅਤੇ ਕੜ੍ਹੀ ਤੇ ਦਹੀ ਆਦਿ 'ਚ ਵੀ ਪੈਂਦੀ ਹੈ। ਇਸ ਦਾ ਆਚਾਰ ਵੀ ਪੈਂਦਾ ਹੈ।

ਫੁੱਲ ਗੋਭੀ ਦੇ ਖ਼ੁਰਾਕੀ ਗੁਣਾਂ ਦਾ ਵੇਰਵਾ ਹੇਠਲੀ ਸਾਰਨੀ ਵਿਚ ਦਿੱਤਾ ਜਾਂਦਾ ਹੈ :

| | | ਪ੍ਰਤੀ 100 ਗ੍ਰਾ. ਖਾਣਯੋਗ ਭਾਰ |
|---|---|---|
| ਨਮੀ | 91.8 ਗ੍ਰਾ. | ਥਾਇਆਮੀਨ 0.04 ਮਿ. ਗ੍ਰਾ. |
| ਪ੍ਰੋਟੀਨ | 2.6,, | ਰਿਬੋਫਲਾਵੀਨ 0.1 ,, ,, |
| ਚਰਬੀ | 0.4 ,, | ਨਿਕੋਟੀਨ ਐਸਿਡ 1.00 ,, ,, |
| | ਖਣਿਜਾਂ | 1.9 ,, |
| ਰੇਸ਼ੇ | 1.2 ,, | ਵਿਟਾਮਿਨ ਸੀ 6 ਮਿ. ਗ੍ਰਾ. |
| ਹੋਰ ਕਾਰਬੋਹਾਈਡ੍ਰੇਟ | 4.0 ਮਿ. ਗ੍ਰਾ. | ਔਗਜ਼ੈਲਿਕ ਐਸਿਡ 19 ਮਿ. ਗ੍ਰਾ. |
| ਕੈਲਸ਼ੀਅਮ | 33 ,, ,, | ਫ਼ਾਸਫ਼ੋਰਸ 57 ,, ,, |
| ਮੈਗਨੀਸ਼ੀਅਮ | 20 ,, ,, | ਲੋਹਾ 1.5 ,, |
| ਤਾਂਬਾ | 0.05 ,, ,, | ਸੋਡੀਅਮ 53 ,, |
| ਵਿਟਾਮਿਨ ਏ | 51 ਪ੍ਰਤੀ ਇਕਾਈ | ਪੋਟਾਸ਼ੀਅਮ 113 % ,, |
| | ਕੈਲਰੀਆ | 30 ,, |

**ਇਤਿਹਾਸ ਤੇ ਮੂਲ**—ਫੁੱਲ ਗੋਭੀ ਦਾ ਅੰਗਰੇਜ਼ੀ ਨਾਂ ਕੌਲੀਫਲਾਵਰ ਹੈ ਜੋ ਲਾਤੀਨੀ ਮੂਲ ਦੇ ਲਫਜ਼ ਕੌਲਿਸ ਅਤੇ ਫ਼ਲੋਰਿਸ ਦੇ ਮਿਸ਼ਰਨ ਤੋਂ ਬਣਿਆ ਹੈ। 'ਕੌਲਿਸ' ਦੇ ਅਰਥ ਹਨ ਗੋਭੀ ਦੇ ਫੁੱਲ। ਇਸ ਦਾ ਫੁੱਲ ਗੋਭੀ, ਬੰਦ ਗੋਭੀ, ਕੇਲ, ਬਰੌਕਲੀ ਆਦਿ ਸਾਰੀਆਂ ਸਬਜ਼ੀਆਂ ਦਾ ਆਪੋ ਵਿਚ ਨੇੜੇ ਦਾ ਸਬੰਧ ਹੈ। ਇਨ੍ਹਾਂ ਸਾਰੀਆਂ ਦਾ ਮੂਲ ਜੰਗਲੀ ਬੰਦ ਗੋਭੀ ਹੈ। ਇਸ ਦੇ ਪੌਦੇ ਹੁਣ ਵੀ ਜੰਗਲੀ ਰੂਪ ਵਿਚ ਇੰਗਲਿਸਤਾਨ ਦੇ ਸਮੁੰਦਰੀ ਤੱਟਾਂ ਦੀਆਂ ਚਟਾਨਾਂ, ਡੈਨਮਾਰਕ ਦੇ ਸਾਹਿਲੀ ਹਿੱਸਿਆਂ ਅਤੇ ਯੂਨਾਨ ਤੋਂ ਲੈ ਕੇ ਬਰਤਾਨੀਆਂ ਤੱਕ ਦੇ ਬਹੁਤ ਸਾਰੇ ਸਥਾਨਾਂ 'ਚ

ਆਮ ਮਿਲਦੇ ਹਨ। ਫੁੱਲ ਗੋਭੀ ਇਨ੍ਹਾਂ ਜੰਗਲੀ ਪੌਦਿਆਂ ਤੋਂ ਵਿਕਸਿਤ ਕੀਤੀ ਗਈ ਹੈ ਅਤੇ ਇਸ ਦਾ ਮੂਲ ਸਥਾਨ ਸਾਈਪ੍ਰਸ ਤੇ ਰੂਮ ਸਾਗਰ ਦੇ ਸਾਹਿਲ ਦੇ ਆਲੇ ਦੁਆਲੇ ਦਾ ਇਲਾਕਾ ਹੈ।

ਕਿਸਮਾਂ—ਫੁੱਲ ਗੋਭੀ ਦੀਆਂ ਲਗਭਗ ਸਾਰੀਆਂ ਕਿਸਮਾਂ ਉਤੇ ਤਾਪਮਾਨ ਤੇ ਰੌਸ਼ਨੀ-ਕਾਲ ਦਾ ਬਹੁਤ ਅਸਰ ਹੁੰਦਾ ਹੈ। ਇਸ ਲਈ ਠੀਕ ਸਮੇਂ ਬੀਜਣ ਲਈ ਠੀਕ ਕਿਸਮਾਂ ਦੀ ਚੋਣ ਬੜੀ ਹੀ ਮਹੱਤਵਪੂਰਨ ਹੈ। ਜੇ ਅਗੇਤੀਆਂ ਕਿਸਮਾਂ ਦੇਰ ਨਾਲ ਬੀਜੀਆਂ ਜਾਣ ਤਾਂ ਉਸ ਨੂੰ ਫੁੱਲ ਬਹੁਤ ਹੀ ਛੋਟੇ ਛੋਟੇ ਲਗਦੇ ਹਨ ਅਤੇ ਜੇ ਪਛੇਤੀਆਂ ਕਿਸਮਾਂ ਸਮੇਂ ਤੋਂ ਪਹਿਲਾਂ ਹੀ ਬੀਜ ਦਿੱਤੀਆਂ ਜਾਣ ਤਾਂ ਉਨ੍ਹਾਂ ਨੂੰ ਪੱਤੇ ਤਾਂ ਖ਼ੂਬ ਨਿਕਲਦੇ ਰਹਿਣਗੇ ਪਰ ਫੁੱਲ ਬਹੁਤ ਦੇਰ ਨਾਲ ਪੈਣਗੇ। ਮੋਟੇ ਤੌਰ ਤੇ ਫੁੱਲ ਗੋਭੀ ਦੀਆਂ ਕਿਸਮਾਂ ਨੂੰ ਤਿੰਨ ਵਰਗਾਂ ਵਿਚ ਵੰਡਿਆਂ ਜਾ ਸਕਦਾ ਹੈ, ਅਗੇਤੀ, ਮੁੱਖ ਫ਼ਸਲ ਤੇ ਪਛੇਤੀ। ਹਰ ਵਰਗ ਦੇ ਅਗੋਂ ਉਪ-ਵਰਗ ਵੀ ਹਨ। ਉਹ ਕਿਸਮਾਂ, ਜਿਨ੍ਹਾਂ ਨੂੰ ਉੱਤਰੀ ਭਾਰਤ ਦੇ ਮੈਦਾਨਾਂ ਵਿਚ ਅੱਧ ਸਤੰਬਰ ਤੋਂ ਅੱਧ ਨਵੰਬਰ ਤੱਕ ਫੁੱਲ ਲਗਦੇ ਹਨ, ਅਗੇਤੀਆਂ ਆਖੀਆਂ ਜਾ ਸਕਦੀਆਂ ਹਨ। ਅੱਧ ਨਵੰਬਰ ਤੋਂ ਅੱਧ ਜਨਵਰੀ ਤੱਕ ਫੁੱਲ ਦੇਣ ਵਾਲੀਆਂ ਕਿਸਮਾਂ ਪਛੇਤੀਆਂ ਅਖਵਾਉਂਦੀਆਂ ਹਨ। ਅਗੇਤੀ ਕੁੰਵਰੀ ਜਾਂ ਕੌਰੀ ਤੇ ਅਗੇਤੀ ਪਟਨਾ ਜੋ ਅੱਧ ਸਤੰਬਰ ਤੋਂ ਅੱਧ ਅਕਤੂਬਰ ਤੱਕ ਮਿਲਦੀਆਂ ਹਨ। ਪੂਸਾ-ਕੱਤਕੀ ਦੇ ਫੁੱਲ ਅਕਤੂਬਰ-ਨਵੰਬਰ ਵਿਚ ਵੀ ਮਿਲਦੇ ਹਨ। ਮੁੱਖ ਫ਼ਸਲਾਂ ਅਘਾਨੀ, ਪੂਸੀ, ਪਟਨਾ, ਮੇਨ ਕ੍ਰਾੱਪ ਜੋ ਅੱਧ ਨਵੰਬਰ ਤੋਂ ਅੱਧ ਦਸਬੰਰ ਤੱਕ ਹੁੰਦੀਆਂ ਹਨ। ਅਰਲੀ ਸਨੋਬਾਲ ਅਤੇ ਜਾਇੰਟ ਸਨੋਬਾਲ ਜੋ ਅੱਧ ਦਸੰਬਰ ਤੋਂ ਅੱਧ ਜਨਵਰੀ ਤੱਕ ਮਿਲਦੀਆਂ ਹਨ।

ਪਛੇਤੀ ਡੇਨੀਆ-ਜਨਵਰੀ-ਫਰਵਰੀ 'ਚ ਹੁੰਦੀ ਹੈ। ਸਨੋਬਾਲ ਸੱਟਨਜ਼ ਸਨੋਬਾਲ ਅੱਧ ਜਨਵਰੀ ਤੋਂ ਅਪਰੈਲ ਤੱਕ ਹੁੰਦੀ ਹੈ।

ਅਗੇਤੀਆਂ ਕਿਸਮਾਂ ਦੇ ਫੁੱਲ ਛੋਟੇ ਹੁੰਦੇ ਹਨ ਤੇ ਉਹ ਪੀਲੀ ਭਾਹ ਮਾਰਦੇ ਹਨ। ਮੁੱਖ ਫ਼ਸਲ ਵਾਲੀਆਂ ਕਿਸਮ ਨੂੰ ਸਭ ਤੋਂ ਵੱਡੇ ਵੱਡੇ ਫੁੱਲ ਪੈਂਦੇ ਹਨ, ਪਰ ਉਨ੍ਹਾਂ ਦਾ ਰੰਗ ਘਸਮੈਲਾ ਜਿਹਾ ਹੁੰਦਾ ਹੈ। ਪਛੇਤੀਆਂ ਕਿਸਮਾਂ ਦੇ ਫੁੱਲ ਭਰਵੇਂ ਹੁੰਦੇ ਹਨ ਅਤੇ ਉਨ੍ਹਾਂ ਦਾ ਰੰਗ ਘਸਮੈਲਾ ਜਿਹਾ ਹੁੰਦਾ ਹੈ।

**ਪੌਣ-ਪਾਣੀ ਤੇ ਭੂਮੀ**—ਗੋਭੀ ਲਈ ਠੰਢੇ ਤੇ ਸਿੱਲ੍ਹੇ ਪੌਣ-ਪਾਣੀ ਦੀ ਲੋੜ ਹੁੰਦੀ ਹੈ ਪਰ ਅਜਿਹੀਆਂ ਕਿਸਮਾਂ ਵੀ ਹਨ ਜੋ ਕਾਫ਼ੀ ਗਰਮੀ ਵੀ ਬਰਦਾਸ਼ਤ ਕਰ ਸਕਦੀਆਂ ਹਨ। ਫੁੱਲ ਗੋਭੀ ਦੇ ਪੱਤੇ ਤਾਂ ਬਰਫ਼ ਵੀ ਬਰਦਾਸ਼ਤ ਕਰ ਸਕਦੇ ਹਨ ਪਰ ਫੁੱਲ ਖਰਾਬ ਹੋ ਜਾਂਦੇ ਹਨ। ਵੱਧ ਤੋਂ ਵੱਧ 15° ਤੋਂ 22° ਸੈਂ. ਔਸਤ ਮਾਸਕ ਤਾਪਮਾਨ ਇਸ ਲਈ ਠੀਕ ਰਹਿੰਦਾ ਹੈ। ਇਹ ਵੱਧ ਤੋਂ ਵੱਧ 25 ਸੈਂ. ਮੀ. ਔਸਤ ਤੇ ਘਟ ਤੋਂ ਘਟ 8 ਸੈਂ. ਤਾਪਮਾਨ ਸਹਿ ਸਕਦੀ ਹੈ। ਅਗੇਤੀਆਂ ਕਿਸਮਾਂ ਨੂੰ ਵਧੇਰੇ ਗਰਮੀ ਤੇ ਲੰਮੇ ਦਿਨਾਂ ਦੀ ਲੋੜ ਹੁੰਦੀ ਹੈ। ਹੋਰ ਸਥਿਤੀਆਂ ਸੁਖਾਵੀਆਂ ਹੋਣ ਤਾਂ ਫੁੱਲ ਗੋਭੀ ਕਿਸੇ ਵੀ ਚੰਗੀ ਭੂਮੀ ਵਿਚ ਹੋ ਸਕਦੀ ਹੈ ਪਰ ਇਸ ਲਈ ਚੰਗੀ ਡੂੰਘੀ ਮੈਰਾ ਜ਼ਮੀਨ ਬਹੁਤ ਯੋਗ ਹੈ। ਜ਼ਮੀਨ ਕਾਫ਼ੀ ਜ਼ਰਖੇਜ਼ ਹੋਣੀ ਚਾਹੀਦੀ ਹੈ। ਉਸ ਵਿਚ ਜੀਵਕ-ਪਦਾਰਥ ਮੌਜੂਦ ਹੋਣ ਤੇ ਜਲ-ਨਿਕਾਸ ਦਾ ਵੀ ਚੰਗਾ ਪ੍ਰਬੰਧ ਹੋਵੇ। ਗੋਭੀ ਲਈ ਬਹੁਤ ਖਾਰੀ ਜ਼ਮੀਨ ਚੰਗੀ ਨਹੀਂ। ਜ਼ਮੀਨ ਦਾ ਵੱਧ ਤੋਂ ਵੱਧ ਅਮਲ ਖਾਰੀਪਨ ਸੰਕੇਤ (ਪੀ. ਐਚ.) 5.5 ਤੋਂ 6.6 ਦੇ ਵਿਚਾਲੇ ਹੋਵੇ ਤਾਂ ਵੱਧ ਤੋਂ ਵੱਧ ਝਾੜ ਮਿਲਦਾ ਹੈ।

**ਬੀਜ ਤੇ ਬੀਜਾਈ**—ਪਹਿਲਾਂ ਗੋਭੀ ਦੀ ਪਨੀਰੀ ਉਗਾਈ ਜਾਂਦੀ ਹੈ ਜੋ ਉੱਚੀਆਂ ਕਿਆਰੀਆਂ ਵਿਚ ਬੀਜੀ ਜਾਂਦੀ ਹੈ। ਕਿਆਰੀਆਂ ਵਿਚ ਫ਼ਾਰਮ-ਐਲਡਿਹਾਈਡ ਜਾਂ ਕੋਈ ਹੋਰ ਫਫੂੰਦੀ-ਨਾਸ਼ਕ ਦਵਾਈ ਮਿਲਾ ਕੇ, ਮਿੱਟੀ ਨੂੰ ਰੋਗ ਰਹਿਤ ਕਰ ਲੈਣਾ ਚਾਹੀਦਾ ਹੈ। ਅਗੇਤੀ ਬੀਜਾਈ ਕਰਨੀ ਹੋਵੇ ਤਾਂ ਬੀਜਣ ਤੋਂ ਪਹਿਲਾਂ, ਬੀਜ ਨੂੰ ਕਿਸੇ ਪਾਰਾ-ਯੁਕਤ ਫਫੂੰਦੀ-ਨਾਸ਼ਕ ਦਵਾਈ ਨਾਲ ਸੋਧ ਲੈਣਾ ਚਾਹੀਦਾ ਹੈ। ਅਗੇਤੀ ਬੀਜਾਈ ਅੱਧ ਮਈ ਤੋਂ ਅੱਧ ਜੂਨ ਤੱਕ ਕੀਤੀ ਜਾਂਦੀ ਹੈ। ਅਗੇਤੀ ਫ਼ਸਲ ਲਈ 600 ਤੋਂ 750 ਗ੍ਰਾ. ਤੇ ਪਛੇਤੀ ਫ਼ਸਲ ਲਈ 375 ਤੋਂ 400 ਗ੍ਰਾ. ਬੀਜ ਫ਼ੀ ਹੈਕਟੇਅਰ ਕਾਫ਼ੀ ਹੁੰਦਾ ਹੈ।

ਪਨੀਰੀ ਜਦੋਂ 4 ਤੋਂ 6 ਹਫ਼ਤੇ ਦੀ ਹੋ ਜਾਵੇ ਤਾਂ ਪੁੱਟ ਕੇ ਚੰਗੀ ਤਰ੍ਹਾਂ ਤਿਆਰ ਕੀਤੇ ਖੇਤਾਂ ਵਿਚ ਲਾ ਦਿੱਤੀ ਜਾਂਦੀ ਹੈ। ਪੌਦਿਆਂ ਦੀਆਂ ਕਤਾਰਾਂ ਵਿਚਲੀ ਵਿੱਥ ਦਾ ਨਿਰਭਰ ਜ਼ਮੀਨ ਦੀ ਜ਼ਰਖ਼ੇਜ਼ੀ, ਮੌਸਮ, ਕਿਸਮ ਤੇ ਮੰਡੀ ਦੀ ਮੰਗ ਤੇ ਹੈ। ਕੁਝ ਮੰਡੀਆਂ ਵਿਚ ਵੱਡੇ ਫੁੱਲਾਂ ਨਾਲੋਂ ਛੋਟੇ ਤੇ ਦਰਮਿਆਨੇ ਕਿਸਮਾਂ ਦੇ ਫੁੱਲ ਚੰਗੇ ਵਿਕਦੇ ਹਨ। ਇਸ ਲਈ ਜੇ ਅਜਿਹੀਆਂ ਮੰਡੀਆਂ 'ਚ ਮਾਲ ਭੇਜਣਾ ਹੋਵੇ ਤਾਂ ਫ਼ਸਲ ਬੇਸ਼ਕ ਸੰਘਣੀ ਲਾਈ ਜਾਵੇ। ਅਗੇਤੀ ਫ਼ਸਲ ਲੈਣੀ ਹੋਵੇ ਤਾਂ ਆਮ ਤੌਰ ਤੇ ਪੌਦਿਆਂ ਅਤੇ ਕਤਾਰਾਂ ਵਿਚਾਲੇ 45 ਸੈਂ. ਮੀ. ਵਿੱਥ ਰੱਖੀ ਜਾਂਦੀ ਹੈ। ਜੇ ਫ਼ਸਲ ਪਛੇਤੀ ਹੋਵੇ ਤਾਂ ਪੌਦਿਆਂ ਵਿਚਾਲੇ 45 ਸੈਂ. ਮੀ. ਤੇ ਕਤਾਰਾਂ ਵਿਚਾਲੇ 60 ਸੈਂ. ਮੀ. ਵਿੱਥ ਰੱਖਣੀ ਚੰਗੀ ਰਹਿੰਦੀ ਹੈ।

**ਰੂੜੀ ਤੇ ਰਸਾਇਣਿਕ ਖਾਦਾਂ**—ਫੁੱਲ ਗੋਭੀ ਨੂੰ ਬਹੁਤ ਭਾਰੀ ਮਾਤਰਾ ਵਿਚ ਰੂੜੀ ਆਦਿ ਦੀ ਲੋੜ ਹੈ, ਕਿਉਂਕਿ ਇਹ ਜ਼ਮੀਨ ਵਿਚ ਬਹੁਤ ਜ਼ਿਆਦਾ ਮਾਤਰਾ 'ਚ ਮੁੱਖ ਭੋਜਨ-ਤੱਤ ਖਿੱਚ ਲੈਂਦੀ ਹੈ। ਵਧੀਆਂ ਝਾੜ ਪ੍ਰਾਪਤ ਕਰਨ ਲਈ 12 ਤੋਂ 20 ਟਨ ਗੋਹੇ ਦੀ ਖਾਦ, ਕੰਪੋਸਟ ਜਾਂ ਰੇਹ ਫ਼ੀ ਹੈਕਟੇਅਰ ਦੇ ਹਿਸਾਬ ਪਾਉਣੀ ਚਾਹੀਦੀ ਹੈ। ਖਾਦ, ਖੇਤ ਵਿਚ ਪਨੀਰੀ ਲਾਉਣ ਤੋਂ ਤਿੰਨ ਚਾਰ ਹਫ਼ਤੇ ਪਹਿਲਾਂ ਪਾਉਣੀ ਚਾਹੀਦੀ ਹੈ। ਪਨੀਰੀ ਲਾਉਣ ਤੋਂ ਜਲਦੀ ਹੀ ਪਹਿਲਾਂ 60 ਕਿ. ਗ੍ਰਾ. ਨਾਈਟ੍ਰੋਜਨ ਲਗਭਗ 80 ਕਿ. ਗ੍ਰਾ. ਫ਼ਾਸਫ਼ੇਟ ਤੇ 40 ਕਿ. ਗ੍ਰਾ. ਪੋਟਾਸ਼ੀਅਮ ਪਾਉਣੀ ਚਾਹੀਦੀ ਹੈ। ਇਹ ਰਸਾਇਣੀ ਖਾਦਾਂ ਪੌਦਿਆਂ ਦੀਆਂ ਕਤਾਰਾਂ ਦੇ ਦੋਹੀਂ ਪਾਸੀਂ 5 ਤੋਂ 7 ਸੈਂ. ਮੀ. ਡੂੰਘੀਆਂ ਰੱਖਣੀਆਂ ਚਾਹੀਦੀਆਂ ਹਨ। ਪਨੀਰੀ ਲਾਉਣ ਤੋਂ ਛੇ ਕੁ ਹਫ਼ਤੇ ਬਾਅਦ 50-60 ਕਿ. ਗ੍ਰਾ. ਨਾਈਟ੍ਰੋਜਨ ਹੋਰ ਖੜੀ ਫ਼ਸਲ ਤੇ ਪਾਉਣੀ ਚਾਹੀਦੀ ਹੈ।

**ਨਿਰਾਈ-ਗੁਡਾਈ ਤੇ ਸਿੰਜਾਈ**—ਘਾਹ ਫੂਸ ਤੇ ਨਦੀਨ ਦੇ ਨਾਸ ਲਈ ਅਤੇ ਜ਼ਮੀਨ ਦੀ ਗਿੱਲ ਸਾਂਭਣ ਲਈ ਕਦੇ ਕਦੇ ਓਪਰੀ ਓਪਰੀ ਨਿਰਾਈ-ਗੁਡਾਈ ਕਰਦੇ ਰਹਿਣਾ ਚਾਹੀਦਾ ਹੈ। ਫੁੱਲ ਗੋਭੀ ਦੀਆਂ ਜੜ੍ਹਾਂ ਜ਼ਮੀਨ ਵਿਚ ਬਹੁਤੀਆਂ ਡੂੰਘੀਆਂ ਨਹੀਂ ਜਾਂਦੀਆਂ, ਅਕਸਰ ਉਤਲੀ ਤਹਿ ਤੋਂ ਸਿਰਫ਼ 45-60 ਸੈਂ. ਮੀ. ਹੀ ਹੇਠਾਂ ਜਾਂਦੀਆਂ ਹਨ। ਇਸ ਲਈ ਬਹੁਤੀ ਡੂੰਘੀ ਗੋਡੀ ਨਹੀਂ ਕਰਨੀ ਚਾਹੀਦੀ। ਪਨੀਰੀ ਖੇਤ ਵਿਚ ਲਾਉਣ ਤੋਂ ਮਹੀਨਾ ਕੁ ਪਿੱਛੋਂ ਪੌਦਿਆਂ ਦੇ ਮੁੱਢ ਮਿੱਟੀ ਚੜ੍ਹਾ ਦੇਣੀ ਚਾਹੀਦੀ ਹੈ। ਚੰਗੇ ਤੇ ਇਕਸਾਰ ਵਾਧੇ ਲਈ ਲਗਾਤਾਰ ਪਾਣੀ ਦੇਣਾ ਜ਼ਰੂਰੀ ਹੈ। ਪਨੀਰੀ ਖੇਤ ਵਿਚ ਲਾਉਣ ਤੋਂ ਬਾਅਦ ਅਗੇਤੀ ਫ਼ਸਲ ਨੂੰ ਹਫਤੇ 'ਚ ਦੋ ਪਾਣੀ ਲਾਉਣੇ ਚਾਹੀਦੇ ਹਨ ਤੇ ਪਛੇਤੀ ਫ਼ਸਲ ਨੂੰ ਇਕ। ਅਗੇਤੀ ਫ਼ਸਲ ਨੂੰ ਕਾਫ਼ੀ ਵੱਡੇ ਹੋ ਜਾਣ ਤੇ ਅਤੇ ਮੁੱਖ ਫ਼ਸਲ ਨੂੰ ਸ਼ੁਰੂ ਸ਼ੁਰੂ ਵਿਚ ਪਾਣੀ ਤਾਂ ਹੀ ਲਾਉਣ ਦੀ ਲੋੜ ਹੁੰਦੀ ਹੈ, ਜੇ ਕਾਫ਼ੀ ਸਮੇਂ ਤੋਂ ਮੀਂਹ ਨਾ ਪਏ ਜਾਂ ਔੜ ਲੱਗਣ ਦਾ ਡਰ ਹੋਵੇ।

**ਤੁੜਾਈ**—ਫੁੱਲ ਕਾਫ਼ੀ ਵੱਡੇ ਹੋ ਜਾਣ ਤੇ ਤੋੜੇ ਜਾਂਦੇ ਹਨ। ਜੇ ਫੁੱਲ ਤੋੜਨ 'ਚ ਥੋੜ੍ਹੀ ਜਿਹੀ ਵੀ ਦੇਰ ਹੋ ਜਾਏ ਤਾਂ ਉਨ੍ਹਾਂ ਦਾ ਰੰਗ ਖ਼ਰਾਬ ਹੋਣ ਲੱਗ ਜਾਂਦਾ ਹੈ। ਫੁੱਲਾਂ ਦੇ ਆਕਾਰ ਰੰਗ, ਗੁਣ ਤੇ ਕਿਸਮ ਮੁਤਾਬਕ ਤਿੰਨ ਦਰਜੇ ਕੀਤੇ ਜਾਂਦੇ ਹਨ। ਫੁੱਲਾਂ ਨੂੰ ਵੱਡੇ ਵੱਡੇ ਜਾਲਾਂ ਜਿਹਾਂ 'ਚ ਬੰਨ੍ਹ ਕੇ ਟਰੱਕਾਂ 'ਚ ਭਰਕੇ, ਇਕ ਥਾਂ ਤੋਂ ਦੂਸਰੀ ਥਾਂ ਭੇਜਿਆ ਜਾਂਦਾ ਹੈ। ਫੁੱਲਾਂ ਨੂੰ ਆੜ ਲੱਗਣ ਜਾਂ ਖਿਸਕਣ ਤੋਂ ਬਚਾਉਣ ਲਈ ਪੈਕਿੰਗ ਪੱਕੀ ਤੇ ਕਸਵੀਂ ਹੋਣੀ ਚਾਹੀਦੀ ਹੈ। ਕੁਝ

ਦੇਸਾਂ ਵਿਚ ਗੋਭੀ ਨੂੰ ਪੇਟੀਆਂ ਜਾਂ ਤਾਰਾਂ ਵਾਲੇ ਬਕਸਿਆਂ ਵਿਚ ਬੰਦ ਕੀਤਾ ਜਾਂਦਾ ਹੈ। ਪਾਰਦਰਸ਼ੀ ਪਰਦੇ ਵੀ ਪੈਕਿੰਗ ਲਈ ਵਰਤੇ ਜਾਂਦੇ ਹਨ। ਪੈਕਿੰਗ ਕਰਨ ਤੋਂ ਪਹਿਲਾਂ ਫੁੱਲਾਂ ਦੀ ਖੇਤ-ਗਰਮੀ ਕੱਢਣ ਲਈ ਉਨ੍ਹਾਂ ਨੂੰ ਪਾਣੀ ਵਿਚ ਧੋ ਕੇ ਠੰਢੇ ਕਰ ਲਿਆ ਜਾਂਦਾ ਹੈ। ਪੱਤਿਆਂ ਸਮੇਤ ਫੁੱਲ 0° ਸੈਂ. ਤਾਪਮਾਨ ਅਤੇ 85 ਤੋਂ 90 ਫ਼ੀ ਸਦੀ ਸਾਪੇਖਕ ਸਿੱਲ੍ਹ ਤੇ ਮਹੀਨਾ ਭਰ ਕੁ ਗੋਦਾਮ ਵਿਚ ਠੀਕ ਰੱਖੇ ਜਾ ਸਕਦੇ ਹਨ।

**ਝਾੜ**—ਗੋਭੀ ਦਾ ਝਾੜ ਲਗਭਗ 20 ਤੋਂ 30 ਟਨ ਫ਼ੀ ਹੈਕਟੇਅਰ ਮਿਲਦਾ ਹੈ। ਖੇਤੀ ਦੇ ਉੱਨਤ ਢੰਗ ਅਪਨਾ ਕੇ ਝਾੜ 50 ਟਨ ਤੱਕ ਵੀ ਪ੍ਰਾਪਤ ਕੀਤਾ ਜਾ ਸਕਦਾ ਹੈ। ਅਗੇਤੀ ਫ਼ਸਲ ਤੋਂ ਝਾੜ ਸਭ ਤੋਂ ਘੱਟ ਤੇ ਮੁੱਖ ਫ਼ਸਲ ਤੋਂ ਸਭ ਤੋਂ ਵੱਧ ਮਿਲਦਾ ਹੈ।

**ਬੰਦ ਗੋਭੀ**—ਬੰਦ ਗੋਭੀ ਦੀ ਖੇਤੀ ਪ੍ਰਾਚੀਨ ਸਮੇਂ ਤੋਂ ਹੁੰਦੀ ਆ ਰਹੀ ਹੈ। ਯੂਨਾਨ ਤੇ ਰੋਮ ਦੇ ਲੋਕ ਪੁਰਾਣੇ ਵਕਤਾਂ ਵਿਚ ਵੀ ਬੰਦ ਗੋਭੀ ਦੀ ਵਰਤੋਂ ਕਰਦੇ ਸਨ। ਇਹ ਭਾਰਤ ਦੀਆਂ ਸਿਆਲ ਦੀ ਰੁੱਤ ਦੀਆਂ ਸਭ ਤੋਂ ਵੱਧ ਪ੍ਰਚੱਲਤ ਸਬਜ਼ੀਆਂ ਵਿਚੋਂ ਗਿਣੀ ਜਾਂਦੀ ਹੈ। ਬੰਦ ਗੋਭੀ ਵਿਚ ਖਣਿਜ-ਪਦਾਰਥ, ਵਿਟਾਮਿਨ ਸੀ, ਵਿਟਾਮਿਨ ਬੀ, ਬੀ ਤੇ ਏ ਕਾਫ਼ੀ ਮਿਕਦਾਰ ਵਿਚ ਹੁੰਦੇ ਹਨ। ਇਹ ਹਾਜ਼ਮੇਂ ਨੂੰ ਤੇਜ਼ ਕਰਦੀ ਹੈ।

ਕਾਸ਼ਤ—ਬੰਦ ਗੋਭੀ ਥੋੜ੍ਹੇ ਠੰਢੇ ਤੇ ਸਿੱਲ੍ਹੇ ਪੌਣ-ਪਾਣੀ ਵਿਚ ਚੰਗੀ ਹੁੰਦੀ ਹੈ। ਭਾਰਤ ਦੇ ਮੈਦਾਨਾਂ ਵਿਚ ਇਹ ਮੁੱਖ ਰੂਪ ਵਿਚ ਸਰਦੀਆਂ ਵਿਚ ਉਗਾਈ ਜਾਂਦੀ ਹੈ। ਕਈ ਥਾਵਾਂ ਤੇ ਇਸ ਦੀਆਂ ਸਾਲਾਨਾ ਦੋ ਫ਼ਸਲਾਂ ਵੀ ਲਈਆਂ ਜਾਂਦੀਆਂ ਹਨ। ਮੁੱਖ ਫ਼ਸਲ ਉਤਰੀ ਭਾਰਤ ਵਿਚ ਜਿਥੇ ਸਰਦੀਆਂ ਦਾ ਤਾਪਮਾਨ ਮੁਕਾਬਲਤਨ ਘਟ ਹੁੰਦਾ ਹੈ, ਉਗਾਈ ਜਾਂਦੀ ਹੈ। ਪਹਾੜੀ ਇਲਾਕਿਆਂ ਵਿਚ ਇਹ ਬਸੰਤ ਰੁੱਤ ਤੇ ਗਰਮੀਆਂ ਦੀ ਅਗੇਤੀ ਫ਼ਸਲ ਦੇ ਰੂਪ ਵਿਚ ਉਗਾਈ ਜਾਂਦੀ ਹੈ।

ਬੰਦ ਗੋਭੀ ਕਈ ਕਿਸਮ ਦੀ ਜ਼ਮੀਨ ਵਿਚ ਹੋ ਜਾਂਦੀ ਹੈ। ਅਗੇਤੀ ਫ਼ਸਲ ਲਈ ਰੇਤਲੀ ਮੈਰਾ ਜ਼ਮੀਨ ਸਭ ਤੋਂ ਚੰਗੀ ਸਮਝੀ ਜਾਂਦੀ ਹੈ ਪਰ ਵਧੀਆ ਝਾੜ ਲੈਣ ਲਈ ਰੋਹੀ ਜਾਂ ਰੇਤ ਮਿਲੀ ਮੈਰਾ ਜ਼ਮੀਨ ਵਧੇਰੇ ਚੰਗੀ ਰਹਿੰਦੀ ਹੈ। ਇਹ ਬਹੁਤੀ ਖਾਰੀ ਭੋਂ ਵਿਚ ਚੰਗੀ ਨਹੀਂ ਹੁੰਦੀ। ਬੰਦ ਗੋਭੀ ਲਈ ਵੱਧ ਤੋਂ ਵੱਧ ਪੀ. ਐੱਚ. 5.5 ਤੋਂ 6.5 ਦੇ ਦਰਮਿਆਨ ਹੋਣਾ ਚਾਹੀਦਾ ਹੈ। ਅਗੇਤੀ ਫ਼ਸਲ ਲਈ ਫ਼ੀ ਹੈਕਟੇਅਰ 500 ਗ੍ਰਾ. ਤੇ ਪਛੇਤੀ ਫ਼ਸਲ ਲਈ 375 ਗ੍ਰਾ. ਬੀਜ ਬੀਜਿਆ ਜਾਂਦਾ ਹੈ। ਬਾਕੀ ਬੀਜਣ-ਢੰਗ ਫੁੱਲ ਗੋਭੀ ਵਾਲੇ ਹੀ ਅਪਨਾਏ ਜਾਣੇ ਚਾਹੀਦੇ ਹਨ। 20-25 ਗੱਡੇ ਖਾਦ ਜਾਂ ਕੰਪੋਸਟ ਜ਼ਮੀਨ ਵਿਚ ਚੰਗੀ ਤਰ੍ਹਾਂ ਰਲਾ ਦੇਣੀ ਚਾਹੀਦੀ ਹੈ। ਇਸ ਤੋਂ ਬਿਨਾਂ ਪਨੀਰੀ ਲਾਉਣ ਤੋਂ ਪਹਿਲਾਂ 325 ਕਿ. ਗ੍ਰਾ. ਅਮੋਨੀਅਮ ਸਲਫ਼ੇਟ,270 ਕਿ. ਗ੍ਰਾ. ਸੁਪਰਫ਼ਾਸਫ਼ੇਟ ਤੇ 75 ਕਿ. ਗ੍ਰਾ. ਮਿਉਰੀਏਟ ਆਫ਼ ਪੋਟਾਸ਼ ਵੀ ਪਾਉਣੀ ਚਾਹੀਦੀ ਹੈ। ਪੰਜ ਹਫ਼ਤੇ ਬਾਅਦ ਇਕ ਵਾਰ ਮੁੜ 325 ਕਿ. ਗ੍ਰਾ. ਅਮੋਨੀਅਮ ਸਲਫ਼ੇਟ ਖੜ੍ਹੀ ਫ਼ਸਲ ਤੇ ਪਾਉ।

ਬੰਦ ਗੋਭੀ ਦੀ ਤੁੜਾਈ ਉਦੋਂ ਕੀਤੀ ਜਾਂਦੀ ਹੈ, ਜਦੋਂ ਸਿਰ ਕਾਫ਼ੀ ਵੱਡਾ ਤੇ ਗੱਠਵਾਂ ਹੋ ਜਾਵੇ ਪਰ ਹੋਵੇ ਅਜੇ ਨਰਮ ਹੀ। ਦਰਜਾ-ਬੰਦੀ ਸਿਰ ਤੇ ਆਕਾਰ ਦੇ ਗੁਣ ਨੂੰ ਮੁੱਖ ਰੱਖ ਕੇ ਭਾਰਤੀ ਮਾਪ ਤੋਲ ਸੰਸਥਾ ਵੱਲੋਂ ਮੁਕਰੱਰ ਕੀਤੇ ਮਿਆਰਾਂ ਮੁਤਾਬਕ ਕੀਤੀ ਜਾਂਦੀ ਹੈ। ਆਮ ਤੌਰ ਤੇ ਅਗੇਤੀ ਫ਼ਸਲ ਤੋਂ 20-25 ਟਨ ਤੇ ਪਛੇਤੀ ਫ਼ਸਲ ਤੋਂ 25 ਤੋਂ 35 ਟਨ ਝਾੜ ਫ਼ੀ ਹੈਕਟੇਅਰ ਮਿਲਦਾ ਹੈ।

**ਗੰਢ ਗੋਭੀ**—ਕੋਲ੍ਰਬੀ ਬੰਦ ਗੋਭੀ, ਸ਼ਲਗਮ ਦਾ ਜਰਮਨ ਨਾਂ ਹੈ। ਇਸ ਦਾ ਇਹ ਨਾਂ ਇਸੇ ਲਈ ਪਿਆ ਹੈ, ਕਿਉਂਕਿ ਇਹ ਸ਼ਕਲ ਵਿਚ ਜ਼ਮੀਨ ਉਪਰਲੇ ਸ਼ਲਗਮ ਨਾਲ ਮਿਲਦੀ-ਜੁਲਦੀ ਹੈ। ਖਾਣ ਯੋਗ ਗੁੱਦੇਦਾਰ ਭਾਗ, ਵਧਿਆ ਹੋਇਆ ਤਣਾ ਹੀ ਹੁੰਦਾ ਹੈ ਜੋ ਜ਼ਮੀਨ ਦੇ ਬਿਲਕੁਲ ਉੱਤੇ ਹੁੰਦਾ ਹੈ।

ਗੰਢ ਗੋਭੀ ਦਾ ਮੂਲ ਸਥਾਨ ਉੱਤਰੀ ਯੂਰਪ ਦੇ ਸਾਹਿਲੀ ਦੇਸ਼ ਹਨ। ਭਾਰਤ ਵਿਚ ਗੰਢ ਗੋਭੀ ਦੀਆਂ ਦੋ ਕਿਸਮਾਂ ਉਗਾਈਆਂ ਜਾਂਦੀਆਂ ਹਨ। ਇਕ ਚਿੱਟੀ ਵੀਆਨਾ ਜੋ ਬਹੁਤ ਹੀ ਪ੍ਰਚੱਲਤ ਅਗੇਤੀ ਕਿਸਮ ਹੈ ਤੇ ਇਸ ਦੀਆਂ ਗੰਢਾਂ ਗੋਲ ਮੋਲ, ਹਲਕੇ ਹਰੇ ਰੰਗ ਦੀਆਂ, ਨਰਮ ਨਰਮ ਤੇ ਦਰਮਿਆਨੇ ਆਕਾਰ ਦੀਆਂ ਹੁੰਦੀਆਂ ਹਨ। ਦੂਸਰੀ ਕਿਸਮ ਪਰਪਲ ਵੀਆਨਾ ਇਸ ਤੋਂ ਹਫਤਾ ਕੁ ਪਿਛੋਂ ਹੁੰਦੀ ਹੈ। ਗੰਢਾਂ ਕੁਝ ਕੁ ਜਾਮਨੀ ਰੰਗ ਦੀਆਂ ਤੇ ਗੁੱਦਾ ਹਰਿਆਲੀਨੁਮਾ ਚਿੱਟਾ ਹੁੰਦਾ ਹੈ। ਲਗਾਤਾਰ ਫ਼ਸਲ ਲੈਣ ਲਈ ਬੀਜ ਅਗਸਤ ਤੇ ਅਖ਼ੀਰ ਤੋਂ ਲੈ ਕੇ ਨਵੰਬਰ ਦੇ ਅੰਤ ਤੱਕ ਥੋੜ੍ਹੇ ਥੋੜ੍ਹੇ ਵਕਫ਼ਿਆ ਨਾਲ ਬੀਜੇ ਜਾਂਦੇ ਹਨ। ਇਕ ਹੈਕਟੇਅਰ ਲਈ 1-1.5 ਕਿਲੋ ਬੀਜ ਦੀ ਪਨੀਰੀ ਕਾਫ਼ੀ ਹੁੰਦੀ ਹੈ। ਅੱਠ ਟਨ ਫ਼ੀ ਏਕੜ ਝਾੜ ਦੇਣ ਵਾਲੀ ਫ਼ਸਲ ਜ਼ਮੀਨ ਵਿਚੋਂ 82 ਕੁ ਪੌਂਡ ਨਾਈਟ੍ਰੋਜਨ, 71 ਪੌਂਡ ਫਾਸਫ਼ੇਟ ਤੇ 143 ਪੌਂਡ ਪੋਟਾਸ਼ੀਅਮ ਖਿੱਚ ਲੈਂਦੀ ਹੈ। ਜਦੋਂ ਫੁੱਲੇ ਤਣੇ 5-7 ਸੈਂ. ਮੀ. ਵਿਆਸ ਦੇ ਹੋ ਜਾਂਦੇ ਹਨ ਤਾਂ ਪੌਦਿਆਂ ਨੂੰ ਪੁੱਟ ਲਿਆ ਜਾਂਦਾ ਹੈ। ਔਸਤਨ 20-25 ਟਨ ਝਾੜ ਫ਼ੀ ਹੈਕਟੇਅਰ ਮਿਲਦਾ ਹੈ।

ਬੀਮਾਰੀਆਂ ਤੇ ਕੀੜੇ ਮਕੌੜੇ

**ਭੂਰੇ ਹੋ ਜਾਣਾ**—ਇਹ ਨੁਕਸ ਬੋਰੋਨ ਦੀ ਥੁੜ ਕਰਕੇ ਪੈਂਦਾ ਹੈ। ਪਹਿਲਾਂ ਪਹਿਲਾਂ ਇਹ ਨੁਕਸ ਤਣੇ ਅਤੇ ਫੁੱਲਾਂ ਉੱਤੇ ਚਿਪਚਿਪੇ ਧੱਬਿਆਂ ਦੇ ਰੂਪ ਵਿਚ ਪਰਗਟ ਹੁੰਦਾ ਹੈ। ਹੌਲੀ ਹੌਲੀ ਰੋਗੀ ਥਾਂ ਜੰਗਾਲ ਵਰਗੀ ਭੂਰੀ ਹੋ ਜਾਂਦੀ ਹੈ। ਤਣਾ ਪੋਲਾ ਹੋ ਜਾਂਦਾ ਹੈ। ਇਸ ਤੋਂ ਛੁੱਟ ਪੱਤਿਆਂ ਦਾ ਰੰਗ ਵੀ ਬਦਲ ਜਾਂਦਾ ਹੈ। ਪੁਰਾਣੇ ਪੱਤੇ ਮੋਟੇ ਤੇ ਭੁਰਭੁਰੇ ਹੋ ਜਾਂਦੇ ਹਨ ਤੇ ਹੇਠਾਂ ਨੂੰ ਮੁੜਨ ਲੱਗ ਪੈਂਦੇ ਹਨ। ਖਾਰੀ ਜ਼ਮੀਨ ਵਿਚ ਇਸ ਨੁਕਸ ਨੂੰ ਰੋਕਣ ਲਈ ਸੋਹਾਗਾ ਪਾਉਣਾ ਗੁਣਕਾਰੀ ਹੈ। ਜ਼ਮੀਨ ਦੀ ਕਿਸਮ, ਖਾਰਾਪਣ ਸੰਕੇਤ ਤੇ ਬੋਰੋਨ ਦੀ ਘਾਟ ਅਨੁਸਾਰ 10 ਤੋਂ 15 ਕਿ. ਗ੍ਰਾ. ਸੋਹਾਗਾ ਫ਼ੀ ਹੈਕਟੇਅਰ ਪਾਇਆ ਜਾਂਦਾ ਹੈ। ਨਿਰਲਾਗ ਤੇ ਕੱਲਰੀ ਜ਼ਮੀਨ ਵਿਚ ਸੋਹਾਗਾ ਜ਼ਿਆਦਾ ਪਾਉਣਾ ਚਾਹੀਦਾ ਹੈ।

**ਪੱਤਾ-ਪੂਛਲ**—ਇਹ ਨੁਕਸ ਮੱਲਿਬਡਨਮ ਦੀ ਘਾਟ ਕਾਰਨ ਪੈਂਦਾ ਹੈ। ਬਹੁਤ ਜ਼ਿਆਦਾ ਖਾਰੀ ਭੋਂ ਵਿਚੋਂ ਮੱਲਿਬਡਨਮ ਉੱਕਾ ਹੀ ਖਤਮ ਹੋ ਜਾਂਦੀ ਹੈ। ਅਜਿਹੀ ਹਾਲਤ ਵਿਚ ਚੂਨਾ ਪਾਉਣ ਨਾਲ ਇਹ ਘਾਟ ਪੂਰੀ ਹੋ ਸਕਦੀ ਹੈ। ਮੱਲਿਬਡਨਮ ਦੀ ਘਾਟ ਦਾ ਅਸਰ ਗੋਭੀ ਦੀਆਂ ਵੱਖ ਵੱਖ ਕਿਸਮਾਂ ਤੇ ਵੱਖ ਵੱਖ ਹੁੰਦਾ ਹੈ। ਆਮ ਤੌਰ ਤੇ ਪੱਤੇ ਠੀਕ ਤਰ੍ਹਾਂ ਨਹੀਂ ਵਧਦੇ। ਜ਼ਿਆਦਾ ਗੰਭੀਰ ਹਾਲਤ ਵਿਚ ਸਿਰਫ਼ ਪੱਤਿਆਂ ਦੀ ਗਭਲੀ ਰਗ ਹੀ ਵਧਦੀ ਹੈ ਤੇ ਉਹ ਪੂਛਲ ਜਿਹੀ ਬਣ ਜਾਂਦੇ ਹਨ। ਇਸ ਰੋਗ ਨੂੰ ਚੂਨਾ ਪਾ ਕੇ ਜਾਂ ਫ਼ੀ ਹੈਕਟੇਅਰ ਇਕ ਕਿਲੋ ਸੋਡੀਅਮ ਜਾਂ ਅਮੋਨੀਅਮ ਮੱਲਿਬਡੇਟ ਪਾ ਕੇ ਜ਼ਮੀਨ ਦਾ ਅਮਲ ਖਾਰੀਪਨ ਸੰਕੇਤ 6.5 ਤੱਕ ਲਿਆ ਕੇ ਪੱਤਾ-ਪੂਛਲ ਨੁਕਸ ਨੂੰ ਦੂਰ ਕੀਤਾ ਜਾ ਸਕਦਾ ਹੈ।

**ਫੁੱਲਾਂ ਦਾ ਛੋਟੇ ਛੋਟੇ ਰਹਿ ਜਾਣਾ**—ਕਈ ਵਾਰ ਪੌਦਿਆਂ ਨੂੰ ਫੁੱਲ ਬਹੁਤ ਹੀ ਛੋਟੇ ਛੋਟੇ ਪੈਂਦੇ ਹਨ। ਇਸ ਤਰ੍ਹਾਂ ਨਾਈਟ੍ਰੋਜਨ ਦੀ ਘਾਟ ਦੇ ਕਾਰਨ ਹੁੰਦਾ ਹੈ। ਪੌਦਿਆਂ ਦਾ ਯੋਗ ਵਿਕਾਸ ਨਹੀਂ ਹੁੰਦਾ ਤੇ ਉਨ੍ਹਾਂ ਦੇ ਪੱਤੇ ਛੋਟੇ ਛੋਟੇ ਰਹਿ ਜਾਂਦੇ ਹਨ ਤੇ ਉਹ ਵਧ ਰਹੇ ਫੁੱਲ ਨੂੰ ਚੰਗੀ ਤਰ੍ਹਾਂ ਢਕ ਨਹੀਂ ਸਕਦੇ।

**ਸਿਰੇ ਦੀ ਡੋਡੀ ਨਾ ਨਿਕਲਣਾ**—ਫੁੱਲ ਗੋਭੀ ਦੇ ਪੱਤਿਆਂ ਨੂੰ ਸਿਰੇ ਦੀ ਡੋਡੀ ਨਹੀਂ ਨਿਕਲਦੀ। ਸਗੋਂ ਪੱਤੇ ਵੱਡੇ ਵੱਡੇ ਮੋਟੇ ਤੇ ਗੂੜ੍ਹੇ ਹਰੇ ਰੰਗ ਦੇ ਨਿਕਲਦੇ ਹਨ। ਇਹ ਨੁਕਸ ਪੌਦਿਆਂ ਦੇ ਨਿੱਕੇ ਨਿੱਕੇ ਹੋਣ ਸਮੇਂ ਘੱਟ ਤਾਪਮਾਨ ਹੋਣ ਕਰਕੇ ਜਾਂ ਸਿਰੇ ਦੀ ਡੋਡੀ ਨੂੰ ਕਿਸੇ ਤਰ੍ਹਾਂ ਸੱਟ-ਫੇਟ ਲੱਗ ਜਾਣ ਕਾਰਨ ਜਾਂ ਕੀੜਿਆਂ ਪਤੰਗਿਆਂ ਆਦਿ

ਦੁਆਰਾ ਨੁਕਸਾਨ ਪਹੁੰਚਣ ਕਾਰਨ ਪੈਂਦਾ ਹੈ।

**ਰੋਗ**—ਗਿੱਲਾਸਾੜਾ ਰੋਗ ਅਗੇਤੀਆਂ ਕਿਸਮਾਂ ਦੀ ਪਨੀਰੀ ਨੂੰ ਆਮ ਤੌਰ ਤੇ ਲੱਗ ਜਾਂਦਾ ਹੈ। ਬੀਜਾਈ ਕਰਕੇ ਇਸ ਰੋਗ ਨੂੰ ਰੋਕਿਆ ਜਾ ਸਕਦਾ ਹੈ।

ਕਈ ਵਾਰ ਪੱਤੇ ਪੀਲੇ ਪੈ ਜਾਂਦੇ ਹਨ ਤੇ ਉਸ ਪਿਛੋਂ ਨਸਾਂ ਕਾਲੀਆਂ ਹੋ ਜਾਂਦੀਆਂ ਹਨ ਅਤੇ ਇਸ ਰੋਗ ਨੂੰ ਕਾਲਾ ਸਾੜਾ ਰੋਗ ਕਿਹਾ ਜਾਂਦਾ ਹੈ। ਜੇ ਸ਼ੁਰੂ ਸ਼ੁਰੂ ਵਿਚ ਹੀ ਇਹ ਰੋਗ ਲੱਗ ਜਾਏ ਤਾਂ ਕਈ ਵਾਰੀ ਸਾਰੀ ਪੌਦ ਹੀ ਮਰ ਜਾਂਦੀ ਹੈ। ਜੇ ਰੋਗ ਜ਼ਰਾ ਵਧ ਜਾਏ ਤਾਂ ਪੌਦਿਆਂ ਨੂੰ ਫੁੱਲ ਨਹੀਂ ਪੈਂਦੇ। ਇਸ ਰੋਗ ਦਾ ਪਹਾੜੀ ਇਲਾਕਿਆਂ ਵਿਚ ਬਹੁਤਾ ਜ਼ੋਰ ਹੁੰਦਾ ਹੈ। ਬੀਜਣ ਤੋਂ ਪਹਿਲਾਂ ਜੇਕਰ ਬੀਜਾਂ ਨੂੰ ਗਰਮ ਪਾਣੀ (50° ਸੈਂ.) ਵਿਚ 25-30 ਮਿੰਟ ਰੱਖ ਕੇ ਸੋਧ ਲਿਆ ਜਾਵੇ ਤਾਂ ਰੋਗ ਲਗਨ ਦਾ ਡਰ ਘਟ ਜਾਂਦਾ ਹੈ। ਇਸ ਤੋਂ ਬਿਨਾਂ ਲੰਮੇ ਫ਼ਸਲ-ਚਕਰ ਅਪਣਾਉਣ ਨਾਲ ਵੀ ਇਸ ਤੇ ਕਾਬੂ ਪਾਇਆ ਜਾ ਸਕਦਾ ਹੈ।

ਇਕ ਹੋਰ ਰੋਗ ਜਿਸ ਨਾਲ ਜੜ੍ਹਾਂ ਵਧ ਕੇ ਗੁਰਜ ਦੀ ਸ਼ਕਲ ਵਾਂਗ ਹੋ ਜਾਂਦੀਆਂ ਹਨ ਅਕਸਰ ਇਨ੍ਹਾਂ ਪੌਦਿਆਂ ਵਿਚ ਮਿਲਦਾ ਹੈ ਇਸ ਵਿਚ ਪੱਤੇ ਤੇਜ਼ ਧੁੱਪ ਵਾਲੇ ਦਿਨਾਂ ਵਿਚ ਦੁਪਹਿਰ ਵੇਲੇ ਤਾਂ ਮੁਰਝਾ ਜਾਂਦੇਂ ਹਨ ਪਰ ਸ਼ਾਮ ਪੈਣ ਤੇ ਮੁੜ ਹਰੇ ਹੋ ਜਾਂਦੇ ਹਨ। ਇਹ ਰੋਗ ਬਹੁਤਾ ਖਾਰੀਆਂ ਜ਼ਮੀਨਾਂ ਵਿਚ ਲਗਦਾ ਹੈ। ਇਸ ਰੋਗ ਨੂੰ ਲਾਗ ਵਾਲੇ ਖੇਤਾਂ ਵਿਚ ਫੁੱਲਾਂ ਵਾਲੀਆਂ ਸਬਜ਼ੀਆਂ ਨਾ ਬੀਜਣ, ਲੰਮੇ ਫ਼ਸਲ-ਚੱਕਰ ਅਪਣਾਉਣ ਆਦਿ ਢੰਗਾਂ ਨਾਲ ਕਾਬੂ ਕੀਤਾ ਜਾ ਸਕਦਾ ਹੈ।

ਕਈ ਵਾਰ ਪੌਦੇ ਦੇ ਤਣੇ ਅਤੇ ਜੜ੍ਹਾਂ ਮਰ ਜਾਂਦੀਆਂ ਹਨ ਤੇ ਪੌਦਾ ਮੁਰਝਾ ਜਾਂਦਾ ਹੈ। ਇਸ ਰੋਗ ਨੂੰ ਮੁਢ ਮੋੜਨ ਦਾ ਰੋਗ ਕਿਹਾ ਜਾਂਦਾ ਹੈ। ਇਹ ਰੋਗ ਪਨੀਰੀ ਦੀ ਹਾਲਤ ਵਿਚ ਜ਼ਿਆਦਾ ਹੁੰਦਾ ਹੈ। ਲੰਮੇ ਫ਼ਸਲ-ਚੱਕਰ ਅਪਣਾਉਣ ਅਤੇ ਬੀਜ ਨੂੰ ਬੀਜਣ ਤੋਂ ਪਹਿਲਾਂ ਦਵਾਈ ਵਗੈਰਾ ਨਾਲ ਰੋਗ-ਰਹਿਤ ਕਰਨਾ ਚਾਹੀਦਾ ਹੈ।

ਪਨੀਰੀ ਨੂੰ ਖੇਤ ਵਿਚ ਲਾਉਣ ਤੋਂ ਦੋ ਚਾਰ ਹਫ਼ਤੇ ਬਾਅਦ ਪੌਦੇ ਪੀਲੇ ਪੈਣ ਲਗਦੇ ਹਨ। ਇਨ੍ਹਾਂ ਦਾ ਵਾਧਾ ਰੁਕ ਜਾਂਦਾ ਹੈ ਤੇ ਉਹ ਮਧਰੇ ਤੇ ਮਾੜੇ ਰਹਿ ਜਾਂਦੇ ਹਨ। ਉਨ੍ਹਾਂ ਦੇ ਪੱਤੇ ਝੜਨ ਲੱਗ ਜਾਂਦੇ ਹਨ। ਇਸ ਨੂੰ ਰੋਕਣ ਲਈ ਰੋਗ ਦਾ ਮੁਕਾਬਲਾ ਕਰਨ ਵਾਲੀਆਂ ਕਿਸਮਾਂ ਬੀਜੀਆਂ ਜਾਣੀਆਂ ਚਾਹੀਦੀਆਂ ਹਨ।

**ਕੀੜੇ**-ਬੰਦ ਗੋਭੀ ਮੈਗਟ (ਕੀਟ) ਪਹਿਲਾਂ ਨਿੱਕੀਆਂ ਉਪ-ਜੜ੍ਹਾਂ ਤੇ ਹਮਲਾ ਕਰਦਾ ਹੈ ਤੇ ਫਿਰ ਮੁੱਖ ਜੜ੍ਹ ਵਿਚ ਮੋਰੀਆਂ ਕਰ ਦਿੰਦਾ ਹੈ ਜਿਸ ਦੇ ਫ਼ਲਸਰੂਪ ਪੌਦਾ ਕੁਮਲਾ ਜਾਂਦਾ ਹੈ। ਕੈਲੋਮਲ ਧੂੜਨ ਜਾਂ ਐਲਡਰਿਨ ਤੇ ਡਾਇਐਲਡਰਿਨ ਵਿਚੋਂ ਕੋਈ ਇਕ ਦਵਾਈ ਵਰਤਣ ਨਾਲ ਇਸ ਕੀੜੇ ਤੇ ਕਾਬੂ ਪਾਇਆ ਜਾ ਸਕਦਾ ਹੈ।

ਹਰਾ ਕੀੜਾ ਤੇ ਸੁੰਡੀ ਬੰਦ ਗੋਭੀ ਦੇ ਪੱਤਿਆਂ ਨੂੰ ਖਾ ਜਾਂਦੇ ਹਨ। ਇਨ੍ਹਾਂ ਤੇ ਕਾਬੂ ਪਾਉਣ ਲਈ ਫੁੱਲ ਬਣ ਜਾਣ ਤੇ ਪਾਇਰੇਥਰਮ ਪਾਉਣ ਜਾਂ ਫੁੱਲਾਂ ਦੀ ਤੁੜਾਈ ਕਰਨ ਤੋਂ 2-3 ਹਫ਼ਤੇ ਪਹਿਲਾਂ ਡੀ. ਡੀ. ਟੀ. ਜਾਂ ਮੈਲਾਥੀਓਨ ਜਾਂ ਐਨਡਰੈਕਸ ਦਾ ਛਿੜਕਾਅ ਕਰਨਾ ਲਾਹੇਵੰਦ ਰਹਿੰਦਾ ਹੈ।

ਐਫਿਡ ਕੀੜੇ (ਤੇਲਾ) ਫ਼ਸਲ ਦੇ ਵਾਧੇ ਦੇ ਅੰਤਲੇ ਦਿਨਾਂ ਵਿਚ ਜਾਂ ਬੀਜ ਲਈ ਰੱਖੀ ਫ਼ਸਲ ਦਾ ਵਧੇਰੇ ਨੁਕਸਾਨ ਕਰਦੇ ਹਨ। ਮੈਲਾਥੀਓਨ ਜਾਂ ਫਾਲੀਡੋਨ ਦਾ ਛਿੜਕਾਅ ਕਰਨ ਨਾਲ ਇਨ੍ਹਾਂ ਤੇ ਕਾਬੂ ਪਾਇਆ ਜਾ ਸਕਦਾ ਹੈ ਪਰ ਜੇ ਫ਼ਲ ਤੁੜਾਈ ਲਈ ਤਿਆਰ ਹੋ ਚੁੱਕੇ ਹੋਣ ਤਾਂ ਨਿਕੋਟੀਨ ਸਲਫ਼ੇਟ ਦੀ ਵਰਤੋਂ ਕਰਨੀ ਚਾਹੀਦੀ ਹੈ।

ਹ. ਪੁ.—ਸਬਜ਼ੀਆਂ-ਚੌਧਰੀ—73

**ਗੋਮਤੀ** : ਕੇਂਦਰੀ ਉੱਤਰ ਪ੍ਰਦੇਸ਼ ਰਾਜ (ਭਾਰਤ) ਦੇ ਗੰਗਾ ਦਰਿਆ ਦੀ ਇਕ ਪ੍ਰਸਿੱਧ ਸਹਾਇਕ ਨਦੀ ਹੈ ਜਿਹੜੀ ਪੀਲੀਭੀਤ ਦੇ ਲਗਭਗ 35 ਕਿ. ਮੀ. (20 ਮੀਲ) ਪੂਰਬ ਵੱਲੋਂ ਨਿਕਲਦੀ ਹੈ। ਲਗਭਗ 20 ਕਿ. ਮੀ. (12 ਮੀਲ) ਤੀਕ ਇਸ ਦਾ ਨਦੀ ਤੱਲ ਇਕ ਨਿਵਾਣ ਹੈ ਜਿਹੜਾ ਗਰਮੀ ਵੇਲੇ ਸੁੱਕ ਜਾਂਦਾ ਹੈ। ਫਿਰ ਗਾਈਹਾਈ ਨਾਂ ਦੀ ਇਕ ਛੋਟੀ ਜਿਹੀ ਨਦੀ ਇਸ ਵਿਚ ਆ ਮਿਲਦੀ ਹੈ ਅਤੇ ਇਕ ਘੱਟ ਡੂੰਘਾ ਜਲ-ਮਾਰਗ ਹੌਦ ਵਿਚ ਆ ਜਾਂਦਾ ਹੈ। ਕੁਝ ਹੋਰ ਅਗਾਂਹ ਜਾ ਕੇ ਜੋਕਨਾਈ ਨਾਂ ਦੀ ਨਦੀ ਦੇ ਇਸ ਵਿਚ ਮਿਲ ਜਾਂਦੀ ਹੈ। ਇਹ ਨਦੀ ਇਕ ਬਾਰਾਂਮਾਸੀ ਨਦੀ ਦਾ ਰੂਪ ਧਾਰ ਲੈਂਦੀ ਹੈ। ਪਾਵਾਯਾਨ ਸ਼ਟੀਮ ਟ੍ਰਾਮ ਵੇ ਤੋਂ ਕੁਝ ਕੁ ਮੀਲ ਹੇਠਾਂ ਵੱਲ ਨੂੰ 75 ਮੀ. (250 ਫੁੱਟ) ਲੰਬਾ ਪੁਲ ਅਤੇ ਸ਼ਾਹਜਹਾਂਨਪੁਰ-ਖੇੜੀ ਸੜਕ ਤੇ 65 ਮੀ. (210 ਫੁੱਟ) ਲੰਬਾ ਪੁਲ ਇਸ ਨਦੀ ਉਤੋਂ ਦੀ ਲੰਘਦਾ ਹੈ। ਇਸ ਤੋਂ ਪਿਛੋਂ ਇਹ ਨਦੀ ਵਿੰਗ-ਵਲਾਵੇਂ ਖਾਂਦੀ ਹੋਈ ਸ਼ਾਹਜਹਾਨਪੁਰ ਅਤੇ ਖੇੜੀ ਦੇ ਵਿਚੋਂ ਦੀ ਮੱਠੀ ਚਾਲੇ ਵਹਿੰਦੀ ਹੈ। ਮੁਹੰਮਦੀ ਤੋਂ ਹੇਠਾਂ ਇਸ ਦਾ ਵਹਿਣ ਬਦਲ ਜਾਂਦਾ ਹੈ ਅਤੇ ਇਹ 30-60 ਮੀ. (100-200 ਫੁੱਟ) ਚੌੜੇ ਇਕ ਨਿਸ਼ਚਿਤ ਜਿਹੇ ਜਲ-ਮਾਰਗ ਦੇ ਰੂਪ ਵਿਚ ਵਗਦੀ ਹੈ। ਲਖਨਊ ਦੇ ਸਥਾਨ ਤੇ ਨਦੀ ਦੇ ਕੰਢੇ 18 ਮੀ. (60 ਫੁੱਟ) ਉੱਚੇ ਹੋ ਜਾਂਦੇ ਹਨ। ਸੀਤਾਪੁਰ ਜ਼ਿਲ੍ਹੇ ਵਿਚ ਦੋ ਛੋਟੀਆਂ ਛੋਟੀਆਂ ਨਦੀਆਂ ਕਥਨਾ ਅਤੇ ਸਾਰਾਯਾਨ ਗੋਮਤੀ ਵਿਚ ਆ ਰਲਦੀਆਂ ਹਨ। ਲਖਨਊ ਦੇ ਸਥਾਨ ਤੇ ਇਸ ਨਦੀ ਦੇ ਉੱਤੋਂ ਦੀ ਦੋ ਰੇਲਵੇ ਪੁਲ ਲੰਘਦੇ ਹਨ। ਲਖਨਊ ਤੋਂ ਇਹ ਨਦੀ ਬਾਰਾਬਾਂਕੀ, ਸੁਲਤਾਨਪੁਰ ਅਤੇ ਜੌਨਪੁਰ ਜ਼ਿਲ੍ਹਿਆਂ ਵਿਚੋਂ ਦੀ ਵਿੰਗ-ਵਲਾਵਿਆਂ ਵਾਲੇ ਜਲ-ਮਾਰਗ ਰਾਹੀਂ ਵਹਿੰਦੀ ਹੈ। ਲਖਨਊ ਅਤੇ ਬਾਰਾਬਾਂਕੀ ਵਿਚ ਨਦੀ ਦੀ ਚੌੜਾਈ 35-60 ਮੀ. (120-200 ਫੁੱਟ) ਤੋਂ ਵੱਧ ਕੇ ਸੁਲਤਾਨਪੁਰ ਵਿਚ 60-120 ਮੀ. (200-400 ਫੁੱਟ) ਅਤੇ ਜੌਨਪੁਰ ਵਿਚ 120-185 ਮੀ. (400-600 ਫੁੱਟ) ਤੀਕ ਹੋ ਜਾਂਦੀ ਹੈ। ਜੌਨਪੁਰ ਦੇ ਸਥਾਨ ਤੇ ਇਸ ਨਦੀ ਉੱਤੇ ਸੋਲ੍ਹਵੀਂ ਸਦੀ ਤੋਂ ਲਗਭਗ 200 ਮੀ. (654 ਫੁੱਟ) ਲੰਬਾ ਪੱਥਰ ਦਾ ਪੁਲ ਹੈ ਅਤੇ ਨਾਲ ਹੀ ਇਕ ਰੇਲਵੇ ਪੁਲ ਹੈ। ਸਾਈ ਨਾਂ ਦੀ ਇਕ ਹੋਰ ਵੱਡੀ ਨਦੀ ਲਗਭਗ 465 ਕਿ. ਮੀ. (350 ਮੀਲ) ਤੀਕ ਗੋਮਤੀ ਦੇ ਨਾਲ ਨਾਲ ਵਹਿੰਦੀ ਹੋਈ, ਜੌਨਪੁਰ ਤੋਂ ਹੇਠਾਂ ਇਸ ਵਿਚ ਆ ਮਿਲਦੀ ਹੈ। ਇਸ ਥਾਂ ਤੋਂ ਇਹ ਨਦੀ ਜੌਨਪੁਰ ਅਤੇ ਬਨਾਰਸ ਜ਼ਿਲ੍ਹਿਆਂ ਦੇ ਵਿਚੋਂ ਵਹਿੰਦੀ ਹੈ ਅਤੇ ਕੋਈ 805 ਕਿ. ਮੀ. (500 ਮੀਲ) ਤੀਕ ਵਹਿਣ ਤੋਂ ਬਾਅਦ ਗਾਜ਼ੀਪੁਰ ਜ਼ਿਲ੍ਹੇ ਵਿਚ ਸੈਦਪੁਰ ਦੇ ਸਥਾਨ ਤੇ ਗੰਗਾ ਨਦੀ ਵਿਚ ਮਿਲ ਜਾਂਦੀ ਹੈ।

ਗੋਮਤੀ ਅਤੇ ਇਸ ਦੀਆਂ ਸਹਾਇਕ ਨਦੀਆਂ 19,200 ਵ. ਕਿ. ਮੀ. (7,500 ਵ. ਮੀਲ) ਦਾ ਜਲ-ਨਿਕਾਸ ਕਰਦੀਆਂ ਹਨ। ਇਸ ਦੇ ਸ੍ਰੋਤ ਖੇਤਰ ਵਿਚ ਵਰਖਾ ਜ਼ਿਆਦਾ ਹੋਣ ਕਾਰਨ ਕਈ ਵਾਰ ਇਸ ਨਦੀ ਵਿਚ ਬਹੁਤ ਭਾਰੀ ਨੁਕਸਾਨ ਹੁੰਦਾ ਹੈ। ਸਤੰਬਰ, 1894 ਦੀ ਭਾਰੀ ਵਰਖਾ ਤੋਂ ਬਾਅਦ ਲਖਨਊ ਵਿਖੇ ਨਦੀ ਦਾ ਪਾਣੀ ਸਾਧਾਰਨ ਨੀਵੀਂ ਜਲ ਸਤ੍ਹਾ ਤੋਂ ਲਗਭਗ 7 ਮੀ. (22 ਫੁੱਟ) ਉੱਚਾ ਚਲਾ ਗਿਆ ਸੀ। ਇਕ ਰਵਾਇਤ ਅਨੁਸਾਰ 1774 ਵਿਚ ਗੋਮਤੀ ਨਦੀ ਵਿਚ ਇੰਨਾ ਪਾਣੀ ਚੜ੍ਹ ਆਇਆ ਸੀ ਕਿ ਜੌਨਪੁਰ ਦੇ ਸਥਾਨ ਉਤੇ ਬਣੇ ਪੁਲ ਦੇ ਉੱਤੋਂ ਦੀ ਵੀ ਕਿਸ਼ਤੀਆਂ ਚੱਲੀਆਂ ਸਨ। ਸੰਨ 1871 ਵਿਚ ਇਸੇ ਸਥਾਨ ਤੇ ਹੀ ਪੁਲ ਦੇ ਨਾਲ ਨਾਲ ਬਣੀ ਕੰਧ ਦੇ ਉੱਤੋਂ ਦੀਂ 3 ਮੀ. (9 ਫੁੱਟ) ਉੱਚਾ ਨਦੀ ਦਾ ਪਾਣੀ ਵਗਿਆ। ਇਹ ਨਦੀ ਜਹਾਜ਼ਰਾਨੀਯੋਗ ਹੈ ਪਰ ਇਥੇ ਢੋਅ-ਢੁਆਈ ਘੱਟ ਹੀ ਹੁੰਦੀ ਹੈ।

25° 32' ਉ. ਵਿਥ.; 83° 11' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 384; ਐਨ. ਬ੍ਰਿ. ਮਾ. 4 : 419

**ਗੋਮਲ ਦੱਰਾ** : ਇਹ ਦੱਰਾ ਅਫ਼ਗਾਨਿਸਤਾਨ ਅਤੇ ਪਾਕਿਸਤਾਨ ਦੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚਕਾਰ ਸਥਿਤ ਹੈ। ਇਹ ਦੱਰਾ ਸੁਲੇਮਾਨ ਪਰਬਤ-ਲੜੀ ਨੂੰ ਪਾਰ ਕਰਦਾ ਹੈ। ਸਮੁੰਦਰੀ ਸਤ੍ਹਾ ਤੋਂ ਇਸ ਦੀ ਵੱਧ ਤੋਂ ਵੱਧ ਉਚਾਈ 2,286 ਮੀ. (7,500 ਫੁੱਟ) ਹੈ। ਇਹ ਦੱਖਣ-ਪੂਰਬ ਵੱਲ ਨੂੰ ਵਹਿਣ ਵਾਲੇ ਗੋਮਲ ਦਰਿਆ ਜਿਹੜਾ ਬਲੋਚਿਸਤਾਨ ਦੀ ਉੱਤਰੀ ਸਰਹੱਦ ਅਤੇ ਦੱਖਣੀ ਵਜ਼ੀਰਿਸਤਾਨ ਦੀ ਦੱਖਣੀ ਸਰਹੱਦ ਬਣਾਉਂਦਾ ਹੈ, ਦੀ ਵਾਦੀ ਤੋਂ ਪਿਛੋਂ ਸ਼ੁਰੂ ਹੋ ਜਾਂਦਾ ਹੈ। ਕਜੂਰੀ ਕਜ ਇਸ ਦੱਰੇ ਦੇ ਪੂਰਬੀ ਸਿਰੇ ਉਤੇ ਹੈ ਜਿਥੇ ਜੋਬ ਅਤੇ ਗੋਮਲ ਦਰਿਆ ਇਕ ਦੂਜੇ ਨਾਲ ਮਿਲਦੇ ਹਨ। ਡੇਰਾ ਇਸਮਾਈਲ ਖਾਂ ਸ਼ਹਿਰ ਦੱਰੇ ਦੇ ਬਿਲਕੁਲ ਪੂਰਬ ਵੱਲ ਹੈ। ਇਹ ਦੱਰਾ ਇਸ ਕਰਕੇ ਮਹੱਤਵਪੂਰਨ ਹੈ ਕਿ ਇਹ ਉੱਤਰ ਵਲ ਦੇ ਖ਼ੈਬਰ ਦੱਰੇ ਅਤੇ ਦੱਖਣ ਦੇ ਬੋਲਨ ਦੱਰੇ ਦੇ ਲਗਭਗ ਵਿਚਕਾਰ ਹੀ ਆ ਜਾਂਦਾ ਹੈ।

ਹ. ਪੁ.– ਕੋਲੀ. ਐਨ. 8 : 570

**ਗੋਮੁਲਕਾ, ਵਲਾਦੀਸਲਾਵ** : ਪੋਲੈਂਡ ਦੇ ਇਸ ਉਘੇ ਕਮਿਊਨਿਸਟ ਨੇਤਾ ਦਾ ਜਨਮ 6 ਫ਼ਰਵਰੀ, 1905 ਨੂੰ ਕਰੋਸਨੋ ਵਿਚ ਬਿਆਲੋਬਰਜ਼ੋਮੀਰ ਵਿਖੇ ਹੋਇਆ। ਸੰਨ 1921 ਵਿਚ ਇਸਨੇ ਸਮਾਜਵਾਦੀ ਕੰਮਾਂ ਵਿਚ ਦਿਲਚਸਪੀ ਰੱਖਣ ਵਾਲੇ ਨੌਜੁਆਨਾਂ ਦੀ ਇਕ ਸੰਸਥਾ ਸਥਾਪਿਤ ਕੀਤੀ ਅਤੇ 1926 ਵਿਚ 'ਕਮਿਊਨਿਸਟ ਪਾਰਟੀ ਆਫ਼ ਪੋਲੈਂਡ' ਨਾਂ ਦੀ ਇਕ ਗੁਪਤ ਸਿਆਸੀ ਪਾਰਟੀ ਦਾ ਮੈਂਬਰ ਬਣ ਗਿਆ।

ਟ੍ਰੇਡ ਯੂਨੀਅਨ ਦੇ ਖੇਤਰ ਵਿਚ ਇਸਨੇ ਇਕ ਸਰਗਰਮ ਜਥੇਬੰਦਕ ਵਜੋਂ ਕੰਮ ਕੀਤਾ ਅਤੇ 1932 ਵਿਚ ਲੂਜ਼ ਵਿਚ ਹੋਈ ਪੁਲਿਸ ਨਾਲ ਇਕ ਛੋਟੀ ਜਿਹੀ ਝੜੱਪ ਸਮੇਂ ਇਸਦੀ ਲੱਤ ਵਿਚ ਗੋਲੀ ਵੱਜੀ ਅਤੇ ਰਾਜ ਵਿਰੁੱਧ ਸਾਜ਼ਸ਼ ਤਿਆਰ ਕਰਨ ਦੇ ਅਪਰਾਧ ਕਾਰਨ ਇਸ ਨੂੰ ਚਾਰ ਸਾਲ ਦੀ ਕੈਦ ਹੋਈ। ਪੋਲੈਂਡ ਵਾਪਸ ਆਉਣ ਤੇ ਇਸ ਨੂੰ 1936 ਵਿਚ ਫਿਰ ਗ੍ਰਿਫ਼ਤਾਰ ਕਰ ਲਿਆ ਅਤੇ ਸੱਤ ਸਾਲ ਦੀ ਕੈਦ ਹੋਈ। ਜੂਨ 1941 ਨੂੰ ਜਦੋਂ ਜਰਮਨਾਂ ਨੇ ਲਾਵੁਟ ਉੱਤੇ ਕਬਜ਼ਾ ਕਰ ਲਿਆ, ਤਾਂ ਪਹਿਲਾਂ ਇਸ ਨੇ ਦੱਖਣੀ ਪੋਲੈਂਡ ਵਿਚ ਅਤੇ ਫਿਰ ਜਨਵਰੀ, 1942 ਤੋਂ ਵਾਰਸਾ ਵਿਚ ਇਕ ਰੂਪੋਸ਼ ਕਮਿਊਨਿਸਟ ਜਥੇਬੰਦੀ ਦੇ ਰੂਪ ਵਿਚ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ। ਇਹ ਨਵੀਂ ਪੋਲਿਸ਼ ਵਰਕਰਜ਼ ਪਾਰਟੀ (ਪੀ. ਪੀ. ਆਰ.) ਦੀ ਸੈਂਟਰਲ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ ਅਤੇ ਨਵੰਬਰ 1943 ਨੂੰ ਇਸੇ ਹੀ ਪਾਰਟੀ ਕਮੇਟੀ ਦਾ ਸੈਕਟਰੀ ਜਨਰਲ ਬਣਿਆ। ਜੁਲਾਈ 1944 ਦੇ ਅਖ਼ੀਰ ਵਿਚ ਇਹ ਵਾਰਸਾ ਨੂੰ ਛੱਡ ਕੇ ਰੂਸ ਦੇ ਕਬਜ਼ੇ ਵਿਚ ਆਏ ਪੋਲੈਂਡ ਦੇ ਇਲਾਕੇ ਵਿਚ ਚਲਾ ਗਿਆ। ਦਸੰਬਰ 31, 1944 ਨੂੰ ਇਸ ਨੂੰ ਲੂਬਲੀਨ ਵਿਖੇ ਬਣਾਈ ਅਸਥਾਈ ਸਰਕਾਰ ਵਿਚ ਡਿਪਟੀ ਪ੍ਰਧਾਨ ਮੰਤਰੀ ਨਿਯੁਕਤ ਕੀਤਾ ਗਿਆ ਅਤੇ ਪਿਛੋਂ ਬਣਾਏ ਗਏ ਤਿੰਨ ਮੰਤਰੀ ਮੰਡਲਾਂ ਵਿਚ ਇਸ ਨੇ ਇਹੀ ਅਹੁਦਾ ਹੀ ਸੰਭਾਲੀ ਰੱਖਿਆ।


ਵਲਾਦੀਸਲਾਵ ਗੋਮੁਲਕਾ

ਸਟਾਲਿਨ ਅਤੇ ਬੀਗੀਆਂ ਨੇ ਇਸ ਤੇ ਰਾਸ਼ਟਰ ਵਿਰੋਧੀ ਹੋਣ ਦਾ ਦੋਸ਼ ਲਾਇਆ ਕਿਉਂਕਿ ਜੂਨ, 1948 ਨੂੰ ਗੋਮੁਲਕਾ ਨੇ ਆਪਣੀ ਤਕਰੀਰ ਵਿਚ ਪੋਲਿਸ਼ ਸੋਸ਼ਲਿਸਟ ਪਾਰਟੀ ਵੱਲੋਂ ਰਾਸ਼ਟਰ ਪ੍ਰਤੀ ਕੀਤੀਆਂ ਸੇਵਾਵਾਂ ਸਬੰਧੀ ਸ਼ਰਧਾਂਜਲੀ ਭੇਟ ਕੀਤੀ ਸੀ। ਜਨਵਰੀ, 1949 ਵਿਚ ਇਸ ਨੂੰ ਸਰਕਾਰ ਤੋਂ ਬਰਖ਼ਾਸਤ ਕਰ ਦਿੱਤਾ ਅਤੇ ਨਵੰਬਰ ਵਿਚ ਪਾਰਟੀ ਵਿਚੋਂ ਕਢ ਦਿੱਤਾ ਗਿਆ। ਜੁਲਾਈ 31, 1951 ਨੂੰ ਇਸ ਨੂੰ ਗ੍ਰਿਫ਼ਤਾਰ ਕਰਕੇ ਇਕਾਂਤ ਕੈਦ ਵਿਚ ਰੱਖਿਆ ਗਿਆ ਪਰ ਇਸ ਉਤੇ ਮੁਕੱਦਮਾ ਕੋਈ ਨਾ ਚਲਾਇਆ ਗਿਆ। ਅਪ੍ਰੈਲ 21, 1955 ਨੂੰ ਇਸ ਨੂੰ ਰਿਹਾਅ ਕਰ ਦਿੱਤਾ। ਅਗਸਤ 1956 ਨੂੰ ਇਸ ਨੂੰ ਫਿਰ ਪਾਰਟੀ ਵਿਚ ਸ਼ਾਮਲ ਕਰ ਲਿਆ ਅਤੇ ਅਕਤੂਬਰ ਵਿਚ ਇਸ ਨੂੰ ਪੋਲਿਟਬਿਊਰੋ ਦਾ ਮੈਂਬਰ ਅਤੇ ਸੈਂਟਰਲ ਕਮੇਟੀ ਦਾ ਫ਼ਸਟ ਸੈਕਟਰੀ ਚੁਣ ਲਿਆ ਗਿਆ। ਛੇਤੀ ਹੀ ਇਸਨੂੰ ਪੋਲੈਂਡ ਦੀ ਸਮੂਹਿਕ ਪ੍ਰੈਜ਼ੀਡੈਂਸੀ ਕੌਂਸਲ ਆਫ਼ ਸਟੇਟਸ ਦਾ ਮੈਂਬਰ ਚੁਣ ਲਿਆ ਗਿਆ।

ਸੰਨ 1961 ਵਿਚ ਖਰੁਸ਼ਚੋਵ ਨੇ ਸਟਾਲਿਨਵਾਦੀ ਪ੍ਰਭਾਵ ਨੂੰ ਘਟਾਉਣ ਲਈ ਆਪਣੀ ਦੂਜੀ ਮੁਹਿੰਮ ਸ਼ੁਰੂ ਕੀਤੀ ਪਰ ਗੋਮੁਲਕਾ ਇਸ ਸਥਿਤੀ ਦਾ ਕੋਈ ਫਾਇਦਾ ਨਾ ਲੈ ਸਕਿਆ। ਅੱਗੇ ਤੋਂ ਇਸ ਦੀ ਲੋਕਪ੍ਰਿਯਤਾ ਘਟਦੀ ਹੀ ਗਈ। ਮਾਰਚ, 1968 ਵਿਚ ਗੋਮੁਲਕਾ ਰਾਜ ਪ੍ਰਬੰਧ ਦੀ ਬੁੱਧੀਜੀਵੀਆਂ ਅਤੇ ਵਿਦਿਆਰਥੀਆਂ ਨੇ ਖੁਲ੍ਹਮ-ਖੁੱਲ੍ਹੀ ਵਿਰੋਧਤਾ ਕੀਤੀ।

ਗੋਮੁਲਕਾ ਨੇ ਸਾਰੇ ਸੰਕਟ ਨੂੰ ਬੜੀ ਸੂਝ-ਬੂਝ ਨਾਲ ਸੁਲਝਾਇਆ ਅਤੇ ਨਵੰਬਰ 1968 ਨੂੰ ਪੰਜਵੀਂ ਪਾਰਟੀ ਕਾਂਗਰਸ ਸਮੇਂ ਮੁੜ ਫ਼ਸਟ ਸੈਕਟਰੀ ਚੁਣ ਲਿਆ ਗਿਆ ਪਰ ਇਸ ਦਾ ਸਿਆਸੀ ਪ੍ਰਭਾਵ ਪ੍ਰਤੱਖ ਰੂਪ ਵਿਚ ਘਟਣ ਲੱਗਾ। ਇਸ ਨੂੰ ਜਨਤਾ ਵਿਚ ਬਦਨਾਮ ਕਰ ਦਿੱਤਾ ਗਿਆ ਅਤੇ ਪਾਰਟੀ ਦੇ ਅੰਦਰੋਂ ਅੰਦਰੀ ਹੀ ਇਸਨੂੰ ਸਿਆਸੀ ਵਿਰੋਧੀਆਂ ਨੇ ਵੰਗਾਰਨਾ ਸ਼ੁਰੂ ਕਰ ਦਿੱਤਾ। ਸੰਨ 1969 ਵਿਚ ਇਸ ਨੇ ਪੱਛਮੀ ਜਰਮਨੀ ਸਬੰਧੀ ਆਪਣੀ ਨੀਤੀ ਬਦਲ ਲਈ। ਨਤੀਜੇ ਵਜੋਂ ਦਸੰਬਰ, 1970 ਦੇ ਸ਼ੁਰੂ ਵਿਚ ਪੋਲੈਂਡ-ਪੱਛਮੀ ਜਰਮਨੀ ਸੰਧੀ ਹੋਈ। ਦੋਹਾਂ ਦੇਸ਼ਾਂ ਦੇ ਆਪਸੀ ਸਬੰਧ ਠੀਕ ਹੋ ਗਏ ਅਤੇ ਪੋਲੈਂਡ ਦੀ ਪੱਛਮੀ ਸਰਹੱਦ ਦੀ ਮਨਜ਼ੂਰੀ ਦੇ ਦਿੱਤੀ ਗਈ। ਦਸੰਬਰ 20, 1970 ਨੂੰ ਇਸ ਨੂੰ ਫ਼ਸਟ ਸੈਕਟਰੀ ਦੇ ਅਹੁਦੇ ਤੋਂ ਹਟਾ ਦਿੱਤਾ ਗਿਆ।

ਹ. ਪੁ—ਐਨ. ਬ੍ਰਿ. 10 : 566; ਐਨ. ਬ੍ਰਿ. ਮੈ. 8 :253

**ਗੋਮੇਸ, ਹਵਾਨ ਵੀਸੈਨਟੀ** **(Gomez, Juan, Vicente)** : ਵੈਨਜ਼ੁਏਲਾ ਦੇ ਇਸ ਵਿਸ਼ਵ-ਪ੍ਰਸਿੱਧ ਡਿਕਟੇਟਰ ਦਾ ਜਨਮ 24 ਜੁਲਾਈ, 1857 ਨੂੰ ਸੈਨ ਐਨਟੋਨੀਓ ਡ. ਤਾਚੀਰਾ ਵਿਚ ਹੋਇਆ। ਇਤਿਹਾਸ ਵਿਚ ਇਹ 'ਐਂਡੀਜ਼ ਦੇ ਜ਼ਾਲਮ' ਵਜੋਂ ਜਾਣਿਆ ਜਾਂਦਾ ਹੈ। ਇਹ ਬਹੁਤ ਗ਼ਰੀਬ ਘਰਾਣੇ ਵਿਚੋਂ ਸੀ। ਇਸ ਦਾ ਤਾਚੀਰਾ ਰਾਜ ਦੇ ਸੈਨ ਐਨਟੋਨੀਓ ਵਿਚ ਪਾਲਣ-ਪੋਸ਼ਣ ਕੀਤਾ ਗਿਆ ਅਤੇ ਇਥੇ ਹੀ ਇਸ ਨੇ ਸਿਪਰੀਆਨੋ ਕਾਸਟਰੋ ਦੇ ਪ੍ਰੈਜ਼ੀਡੈਂਟ ਬਣਨ ਤੋਂ ਪਹਿਲਾਂ ਬਹੁਤ ਸਾਰੀ ਧਨ ਦੌਲਤ ਅਤੇ ਸਥਾਨਕ ਪ੍ਰਭਾਵ ਪ੍ਰਾਪਤ ਕਰ ਲਿਆ। ਇਸ ਨੇ ਫ਼ੌਜ ਦੇ ਕਮਾਂਡਰ ਇਨ-ਚੀਫ਼ ਅਤੇ ਵਾਈਸ-ਪ੍ਰੈਜ਼ੀਡੈਂਟ ਵਜੋਂ ਸੇਵਾ ਕੀਤੀ ਅਤੇ ਸੰਨ 1908 ਵਿਚ ਜਦੋਂ ਡਿਕਟੇਟਰ ਕਾਸਟਰੋ ਆਪਣੇ ਨਿੱਜੀ ਇਲਾਜ ਲਈ ਯੂਰਪ ਗਿਆ ਹੋਇਆ ਸੀ ਤਾਂ ਇਸ ਨੇ ਸਾਰੀ ਤਾਕਤ ਆਪਣੇ ਹੱਥ ਵਿਚ ਲੈ ਲਈ। ਸੰਨ 1909 ਵਿਚ ਇਸ ਨੇ ਨਵਾਂ ਸੰਵਿਧਾਨ ਤਿਆਰ ਕੀਤਾ ਅਤੇ ਸੰਨ 1910 ਵਿਚ ਦੇਸ਼ ਦਾ ਸੰਵਿਧਾਨਕ ਪ੍ਰੈਜ਼ੀਡੈਂਟ ਬਣਿਆ। ਸੰਨ 1913 ਵਿਚ ਇਸਨੇ ਦੇਸ਼ ਵਿਚ ਹੋਏ ਦੋ ਵਿਦਰੋਹਾਂ ਨੂੰ ਕੁਚਲ ਦਿੱਤਾ। ਸੰਨ 1914

ਵਿਚ ਇਸ ਨੇ ਇਕ ਨਵਾਂ ਦਸਤਾਵੇਜ਼ ਤਿਆਰ ਕੀਤਾ ਜਿਸ ਨਾਲ ਇਸ ਨੇ ਦੇਸ਼ ਦਾ ਸੰਵਿਧਾਨਕ ਡਿਕਟੇਟਰ ਬਣਨਾ ਸੀ। ਇਸ ਦੀ ਇੱਛਾ ਅਨੁਸਾਰ ਹੀ ਤਿਆਰ ਕੀਤਾ ਇਕ ਹੋਰ ਦਸਤਾਵੇਜ਼ 1922 ਵਿਚ ਅੰਗੀਕਾਰ ਕੀਤਾ ਗਿਆ। ਗੋਮੇਸ ਨੇ ਦੇਸ਼ ਦੀਆਂ ਫ਼ੌਜਾਂ ਦੇ ਕਮਾਂਡਰ ਵਜੋਂ ਸੇਵਾ ਕੀਤੀ। ਭਾਵੇਂ ਅਸਲ ਵਿਚ ਇਹ ਇਕ ਅਨਪੜ੍ਹ ਹਾਕਮ ਸੀ ਫਿਰ ਵੀ ਇਸਨੇ ਦੇਸ਼ ਵਿਚ ਅਮਨ-ਚੈਨ ਸਥਾਪਿਤ ਕਰੀ ਰੱਖਿਆ। ਇਸਨੇ ਦੇਸ਼ ਦੇ ਵਿੱਤ ਦਾ ਪੁਨਰ-ਸੰਗਠਨ ਕੀਤਾ ਅਤੇ ਆਪਣੇ ਪੂਰਵ ਅਧਿਕਾਰੀ ਦੇ ਵਾਧੂ ਬਦੇਸ਼ੀ ਕਰਜ਼ੇ ਵੀ ਚੁਕਾਉਣੇ ਸ਼ੁਰੂ ਕੀਤੇ। ਸੰਨ 1929 ਵਿਚ ਇਹ ਫਿਰ ਦੇਸ਼ ਦਾ ਪ੍ਰੈਜ਼ੀਡੈਂਟ ਚੁਣ ਲਿਆ ਗਿਆ ਪਰ ਇਸ ਨੇ ਪ੍ਰੈਜ਼ੀਡੈਂਟ ਦੀ ਪਦਵੀ ਪ੍ਰਵਾਨ ਕਰਨ ਤੋਂ ਨਾਂਹ ਕਰ ਦਿੱਤੀ ਅਤੇ ਫ਼ੌਜ ਦੇ ਕਮਾਂਡਰ-ਇਨ-ਚੀਫ਼ ਵਜੋਂ ਹੀ ਸੇਵਾ ਕਰਦਾ ਰਿਹਾ। ਸੰਨ 1931 ਵਿਚ ਇਸ ਨੇ ਫਿਰ ਸਿੱਧੀ ਹੀ ਤਾਕਤ ਪ੍ਰਾਪਤ ਕਰ ਲਈ।

17 ਦਸੰਬਰ, 1935 ਨੂੰ ਕਾਰੈਕਆਸ ਦੇ ਨਜ਼ਦੀਕ ਮਾਰਾਕਾਈ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 565; ਕੌਲੀ. ਐਨ. 8 : 571

**ਗੋਮੇਸ ਡੇ ਆਵੈਲਯਾਨੇਦਾ, ਗਰਟਰੂਡਿਸ (Gomez De Ayellaneda Gertrudis)** : ਇਹ ਸਪੇਨ ਦੀ ਗੀਤਕਾਰ ਤੇ ਨਾਟਕਕਾਰ ਸੀ ਜਿਸ ਨੂੰ 19ਵੀਂ ਸਦੀ ਦੇ ਉੱਘੇ ਸਪੇਨੀ ਰੋਮਾਂਟਿਕ ਲਿਖਾਰੀਆਂ ਅਤੇ ਮਹਾਨ ਕਵਿੱਤਰੀਆਂ ਵਿਚ ਗਿਣਿਆ ਜਾਂਦਾ ਹੈ। ਇਸ ਦਾ ਜਨਮ 23 ਮਾਰਚ, 1814 ਨੂੰ ਕਿਊਬਾ ਵਿਚ ਪਵੈਰਟੋ ਪ੍ਰਿਨਸੀਪੀ 'Puerto Principe' ਵਿਖੇ ਹੋਇਆ। ਸੰਨ 1836 ਵਿਚ ਇਹ ਸਪੇਨ ਆ ਗਈ। ਇਸ ਨੇ ਆਪਣੀਆਂ ਪਹਿਲੀਆਂ ਕਵਿਤਾਵਾਂ 'Poesia-slricas' (1841) ਦਾ ਸੰਗ੍ਰਹਿ ਫਰਜ਼ੀ ਨਾਂ 'La Peregrina' ਲਾ ਪਰੇਗਰੀਨਾ ਹੇਠ ਛਪਵਾਇਆ। ਇਸ ਦੇ ਨਾਵਲ 'Sab' (1841) ਤੇ 'Guatimozin' (1846) ਬਹੁਤ ਮਹੱਤਵਪੂਰਨ ਨਹੀਂ ਹਨ। ਆਪਣੇ ਨਾਟਕਾਂ ਵਿਚ ਗੋਮੇਸ ਨੇ ਕਾਵਿਮਈ ਸ਼ਬਦਾਵਲੀ ਅਤੇ ਸੰਗੀਤਕ ਸ਼ੈਲੀ ਦੀ ਵਰਤੋਂ ਕੀਤੀ ਹੈ। ਇਸ ਦੇ ਨਾਟਕ 'Munio Alfonso' (1844), 'Saur' (1849) ਤੇ 'Bltasar' (1858) ਰੰਗ-ਮੰਚ ਦੇ ਪੱਖੋਂ ਬੜੇ ਸਫਲ ਰਹੇ। ਇਸ ਦੇ ਨਾਟਕ ਦੁਖਾਂਤਕ ਹਨ ਜਿਨ੍ਹਾਂ ਵਿਚ ਨਿਰਾਸ਼ਾਵਾਦੀ ਵਿਚਾਰਾਂ ਨੂੰ ਪਰਗਟ ਕੀਤਾ ਗਿਆ ਹੈ। ਇਸ ਦੇ ਗੀਤ ਨਿਰਾਸ਼ਾਵਾਦੀ ਹਨ ਜਿਨ੍ਹਾਂ ਵਿਚੋਂ ਹਮਦਰਦੀ ਤੇ ਮਨੁੱਖੀ ਭਾਵਨਾਵਾਂ ਦੀ ਘਾਟ ਦ੍ਰਿਸ਼ਟੀਗੋਚਰ ਹੁੰਦੀ ਹੈ।



ਗਰਟਰੂਡਿਸ ਗੋਮੇਸ ਡੇ ਆਵੈਲਯਾਨੇਦਾ

ਇਸ ਦੀ ਮੌਤ 1 ਫ਼ਰਵਰੀ, 1873 ਨੂੰ ਮੈਡ੍ਰਿਡ ਵਿਚ ਹੋਈ।

ਹ. ਪੁ.—ਐਨ. ਬ੍ਰਿ. 10 : 565; ਐਨ. ਬ੍ਰਿ. ਮਾ. 4 : 620

**ਗੋਮੇਸ ਫਾਰੀਆਸ, ਵਾਲੈਨਟੀਨ** : ਮੈਕਸੀਕੋ ਦੇ ਇਸ ਪ੍ਰਸਿੱਧ ਲਿਬਰਲ ਨੇਤਾ ਦਾ ਜਨਮ 14 ਫ਼ਰਵਰੀ 1781 ਨੂੰ ਗਵਾਦਾਲਾਹਾਰਾ (Guadalajara) ਵਿਚ ਹੋਇਆ। ਦੁਨੀਆ ਭਰ ਵਿਚ ਇਹ ਆਪਣੇ 1833-34 ਦੇ ਸਮਾਜ-ਸੁਧਾਰਾਂ ਕਰਕੇ ਪ੍ਰਸਿੱਧ ਹੈ। ਇਸ ਨੇ ਡਾਕਟਰ ਵਜੋਂ ਸਿੱਖਿਆ ਪ੍ਰਾਪਤ ਕੀਤੀ ਪਰ ਲਿਬਰਲ ਪਾਰਟੀ ਦੇ ਖ਼ਿਆਲਾਂ ਦੇ ਪ੍ਰਭਾਵ ਹੇਠ ਆ ਕੇ ਇਹ ਸਿਆਸਤ ਵਿਚ ਆ ਗਿਆ। ਸਿਆਸੀ ਖੇਤਰ ਵਿਚ ਇਹ ਸਭ ਤੋਂ ਪਹਿਲਾਂ 1822 ਵਿਚ ਚਮਕਿਆ। ਸੰਨ 1833 ਵਿਚ ਇਹ ਆਨਟੋਨੀਓ ਲੋਪੇਸ ਡੇ ਸੈਂਟਾ ਐਨ ਦੇ ਰਾਜ-ਪ੍ਰਬੰਧ ਵੇਲੇ ਵਾਈਸ-ਪ੍ਰੈਜ਼ੀਡੈਂਟ ਚੁਣ ਲਿਆ ਗਿਆ। ਕਾਂਟੀ ਛਾਂਟੀ ਕਰਨ, ਫ਼ੌਜ ਅਤੇ ਕੁਲੀਨ ਵਰਗ ਦੇ ਜ਼ਿਮੀਦਾਰਾਂ ਦਾ ਪ੍ਰਭਾਵ ਘਟਾਉਣ ਅਤੇ ਯੂਨੀਵਰਸਿਟੀ ਨੂੰ ਸੁਧਾਰਨ ਲਈ ਕਾਨੂੰਨਾਂ ਦਾ ਡਟ ਕੇ ਸਮਰਥਨ ਕੀਤਾ। ਨਤੀਜੇ ਵਜੋਂ 1835 ਵਿਚ ਜੇਲ੍ਹ ਜਾਣਾ ਪਿਆ। ਇਹ ਜੀਵਨ ਭਰ ਹੀ ਫ਼ੈਡਰਲ ਰਿਪਬਲਿਕਨ ਸਰਕਾਰ ਦਾ ਇਕ ਉਤਸ਼ਾਹਪੂਰਬਕ ਹਾਮੀ ਰਿਹਾ। ਇਸ ਨੇ ਸੰਯੁਕਤ ਰਾਜ ਦੀ ਪ੍ਰਸ਼ੰਸਾ ਕੀਤੀ ਔਪਰ ਮੈਕਸੀਕੋ-ਯੁੱਧ ਛਿੜਨ ਤੀਕ ਜਦੋਂ ਇਹ ਦੇਸ਼ ਦਾ ਵਾਈਸ ਪ੍ਰੈਜ਼ੀਡੈਂਟ ਸੀ ਸੰਯੁਕਤ ਰਾਜ ਪ੍ਰਤਿ ਅਪਣਾਇਆ ਵਤੀਰਾ ਬੇਪ੍ਰਤੀਤੀ ਵਾਲਾ ਹੀ ਮੰਨਿਆ ਜਾਣ ਲੱਗਾ।

ਇਸ ਦੀ ਮੌਤ 5 ਜੁਲਾਈ 1858 ਨੂੰ ਮੈਕਸੀਕੋ ਸਿਟੀ ਵਿਚ ਹੋਈ।

ਹ. ਪੁ.—ਐਨ. ਬ੍ਰਿ. 10 : 565

**ਗੋਮੇਜ਼, ਡੀਓਜ਼ੋ** : ਗੈਂਬੀਆ ਅਤੇ ਕੇਪ ਵਰਡ ਦੀਪ-ਸਮੂਹ ਨੂੰ ਲੱਭਣ ਵਾਲਾ ਇਹ ਇਕ ਪ੍ਰਸਿੱਧ ਪੁਰਤਗੇਜ਼ੀ ਖੋਜੀ ਸੀ। ਸੰਨ 1456 ਦੇ ਨੇੜੇ-ਤੇੜੇ 'ਪ੍ਰਿੰਸ ਹੈਨਰੀ ਦੀ ਨੇਵੀਗੇਟਰ' ਨੇ ਇਸ ਨੂੰ ਗਿਨੀ ਦੇ ਤੱਟ ਦੀ ਖੋਜ ਕਰਨ ਲਈ ਭੇਜਿਆ ਸੀ। ਗੇਬਾ ਦਰਿਆ (ਹੁਣ ਪੁਰਤਗੇਜ਼ੀ ਗਿਨੀ ਵਿਚ) ਤੋਂ ਪਰ੍ਹਾਂ ਇਸਨੇ ਦੱਖਣ ਵੱਲ ਨੂੰ ਸਮੁੰਦਰੀ ਸਫ਼ਰ ਕੀਤਾ ਅਤੇ ਵਾਪਸੀ ਸਮੇਂ ਦਰਿਆ ਗੈਂਬੀਆਂ ਦੇ ਦਹਾਨੇ ਵੱਲ ਨੂੰ ਜਾਂਦਿਆਂ ਇਹ ਕੈਨਟੋਰ (Centor) ਜਾ ਪਹੁੰਚਿਆ। ਇਥੇ ਇਸ ਨੇ ਨੀਗਰੋ ਸਰਦਾਰਾਂ ਨਾਲ ਕਈ ਵਪਾਰਕ ਸੰਧੀਆਂ ਕੀਤੀਆਂ ਅਤੇ ਦੱਖਣ ਵੱਲੋਂ ਆਉਣ ਵਾਲੇ ਸੋਨੇ ਦੇ ਹੋ ਰਹੇ ਵਪਾਰ ਦੀ ਝਲਕ ਵੇਖੀ। ਸੰਨ 1460 ਵਿਚ ਇਸ ਨੇ ਆਨਟੋਨੀਓ ਡਾ ਨੋਲੀ ਨਾਲ ਰਲਕੇ ਆਪਣਾ ਦੂਜਾ, ਸਮੁੰਦਰੀ ਸਫ਼ਰ ਕੀਤਾ। ਵਾਪਸੀ ਸਮੇਂ ਇਹ ਕੇਪ ਵਰਡ ਦੀਪ-ਸਮੂਹ ਵਿਚ ਸੈਨਟਿਆਂਗ ਵਿਖੇ ਪੁੱਜੇ। ਪਿੱਛੋਂ ਇਨ੍ਹਾਂ ਦੋਹਾਂ ਦੇ ਸਮੁੰਦਰੀ ਜਹਾਜ਼ ਵੱਖ ਵੱਖ ਹੋ ਗਏ। ਨੋਲੀ ਨੇ ਸਭ ਤੋਂ ਪਹਿਲਾਂ ਇਸ ਥਾਂ ਬਾਰੇ ਦੱਸਿਆ ਅਤੇ ਇਸ ਦੀਪ-ਸਮੂਹ ਦੇ ਲੱਭਣ ਦਾ ਸਿਹਰਾ ਵੀ ਉਸੇ ਦੇ ਹੀ ਸਿਰ ਹੈ। ਸੰਨ 1448 ਤੋਂ 1470 ਤੀਕ ਦੇ ਪੁਰਤਗੇਜ਼ੀ ਰਿਕਾਰਡ ਬਿਲਕੁਲ ਨਹੀਂ ਮਿਲਦੇ ਔਪਰ ਲਗਭਗ 1484 ਵਿਚ ਗੋਮੇਜ਼ ਨੇ ਆਪਣੇ ਸਮੁੰਦਰੀ ਸਫ਼ਰ ਅਤੇ ਪ੍ਰਿੰਸ ਹੈਨਰੀ ਵੱਲ ਕੀਤੇ ਖੋਜੀ ਸਫ਼ਰ ਮਾਰਟਿਨ ਬਾਹਾਈਮ ਜਰਮਨ ਜੀਉਗ੍ਰਾਫ਼ਰ ਨੂੰ ਲਿਖਵਾਏ ਪਰ ਇਨ੍ਹਾਂ ਤੱਥਾਂ ਤੇ ਵਰਣਨਾਂ ਪ੍ਰਤਿ ਸ਼ੰਕੇ ਪਰਗਟਾਏ ਗਏ ਹਨ।

ਹ. ਪੁ.—ਐਨ. ਬ੍ਰਿ. 10 : 565; ਐਨ. ਬ੍ਰਿ. ਮਾ. 4 : 620

**ਗੋਮੇਰਾ** : ਅੰਧ ਮਹਾਂਸਾਗਰ ਵਿਚਕਾਰਲੇ ਸਪੇਨੀ ਕਾਨੇਰੀ ਦੀਪ-ਸਮੂਹ ਦਾ ਇਹ ਇਕ ਦੀਪ ਅਤੇ ਸਾਂਟਾ ਕਰੂਜ਼ ਦੇ ਟੇਨਰੀਫੇ ਪ੍ਰਾਂਤ ਦਾ ਹਿੱਸਾ ਹੈ। ਬਣਤਰ ਵਿਚ ਇਹ ਦੀਪ ਗੋਲਾਕਾਰ ਹੈ। ਕੁੱਲ ਰਕਬਾ 378 ਵ. ਕਿ. ਮੀ. (146 ਵ. ਮੀਲ) ਅਤੇ ਆਬਾਦੀ 18,237 (1981) ਹੈ। ਸਾਨ ਸੀਬੈਸਤਦੀਅਨ ਡੇ ਲਾ ਗੋਮੇਰਾ ਇਸ ਦੀਪ ਦੀ ਮੁੱਖ ਬੰਦਰਗਾਹ ਅਤੇ ਰਾਜਧਾਨੀ ਹੈ। ਦੀਪ ਦੇ ਤੱਟ ਵਿਸ਼ੇਸ਼ ਕਰਕੇ ਪੱਛਮ ਵੱਲੋਂ ਉੱਘੜ-ਦੁੱਗੜੇ ਅਤੇ ਤੇਜ਼ ਢਲਾਣ ਵਾਲੇ ਹਨ। ਦੀਪ ਦਾ ਅੰਦਰਲ੍ਹਾ ਹਿੱਸਾ ਪਰਬਤੀ ਹੈ। ਦੀਪ ਦੇ ਵਿਚਕਾਰ ਆਲਟੋ ਦਾ ਗਾਰਾਜੋਨਇ ਨਾਂ ਦੀ ਇਕ ਪੱਧਰੀ ਪਹਾੜੀ ਹੈ ਜਿਸ ਦੀ ਉਚਾਈ 1,487 ਮੀ. (4,879 ਫੁੱਟ) ਹੈ। ਇਹ ਪਹਾੜੀ ਦੀਪ ਦੀ ਸਭ ਤੋਂ ਉੱਚੀ ਚੋਟੀ ਹੈ। ਦੀਪ ਦੇ ਨੀਵੇਂ ਇਲਾਕੇ ਅਰਧ ਖੁਸ਼ਕ ਹਨ ਪਰ ਫੁਹਾਰਿਆਂ

ਤੋਂ ਵਾਧੂ ਤਾਜ਼ਾ ਪਾਣੀ ਮਿਲ ਜਾਣ ਕਾਰਨ ਵਾਦੀਆਂ ਦੀਆਂ ਪੱਧਰੀਆਂ ਥਾਵਾਂ ਤੇ ਸਿੰਜਾਈ ਕਰਕੇ ਕੇਲੇ ਅਤੇ ਖਜੂਰਾਂ ਉਗਾਈਆਂ ਜਾਂਦੀਆਂ ਹਨ। ਦੀਪ ਦੇ ਦੱਖਣੀ ਹਿੱਸੇ ਵਿਚ ਅੰਗੂਰਾਂ ਦੀਆਂ ਵੇਲਾਂ, ਅੰਜੀਰ ਅਤੇ ਟਮਾਟਰ ਦੀ ਕਾਸ਼ਤ ਕੀਤੀ ਜਾਂਦੀ ਹੈ। ਖੇਤੀਬਾੜੀ, ਟਿਊਨੀ ਮੱਛੀ ਨੂੰ ਲੂਣ ਲਾਉਣਾ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਹੈ। ਥੋੜ੍ਹੀ ਜਿਹੀ ਗਿਣਤੀ ਵਿਚ ਇਥੇ ਕਿਸ਼ਤੀਆਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਇਥੇ ਸੜਕਾਂ ਬਹੁਤ ਛੋਟੀਆਂ ਛੋਟੀਆਂ ਹਨ। ਵਾਦੀਆਂ ਵੱਡੀਆਂ ਵੱਡੀਆਂ ਹਨ।

ਦੀਪ ਦੇ ਰਾਜਧਾਨੀ ਸ਼ਹਿਰ ਜਿਹੜਾ ਇਕ ਮੁੱਖ ਬੰਦਰਗਾਹ ਵੀ ਹੈ, ਦੇ ਦੁਆਲੇ ਇਕ ਸੁਰੱਖਿਅਤ ਸੜਕ ਹੈ ਜਿਸਦੇ ਪਿਛਲੇ ਪਾਸੇ ਵੱਲ ਇਕ ਵੱਡੀ ਘਾਟੀ ਦੀਆਂ ਖੜੀ ਢਾਲ ਵਾਲੀਆਂ ਦੰਦੀਆਂ ਲਗਦੀਆਂ ਹਨ। ਸੰਨ 1492 ਵਿਚ ਜਦੋਂ ਦੁਨੀਆ ਦਾ ਮਹਾਨ ਜਹਾਜ਼ਰਾਨ ਕ੍ਰਿਸਟਾੱਫਰ ਕੋਲੰਬਸ ਅੰਧ ਮਹਾਂਸਾਗਰ ਨੂੰ ਪਾਰ ਕਰਨ ਲਈ ਆਪਣੀ ਪਹਿਲੀ ਸਮੁੰਦਰੀ ਯਾਤਰਾ ਤੇ ਚਲਿਆ ਸੀ ਤਾਂ ਉਸ ਦੇ ਠਹਿਰਣ ਦੀ ਅੰਤਮ ਥਾਂ ਇਹੀ ਸੀ। ਉਹ ਘਰ ਜਿਸ ਵਿਚ ਕੋਲੰਬਸ ਰਿਹਾ ਸੀ ਅਤੇ ਉਹ ਗਿਰਜਾ ਘਰ ਜਿਥੇ ਉਹ ਜਾਇਆ ਕਰਦਾ ਸੀ, ਅੱਜਕਲ੍ਹ ਸੈਲਾਨੀਆਂ ਲਈ ਖਿੱਚ ਦਾ ਕੇਂਦਰ ਬਣੇ ਹੋਏ ਹਨ।

ਗੋਮੇਰਾ ਇਸ ਗੱਲ ਲਈ ਪ੍ਰਸਿੱਧ ਹੈ ਕਿ ਇਸ ਟਾਪੂ ਦੇ ਵਾਸੀ ਇਕ ਚੋਟੀ ਤੋਂ ਦੂਜੀ ਚੋਟੀ ਤੱਕ ਵੱਖ ਵੱਖ ਕਿਸਮ ਦੀਆਂ ਸੀਟੀਆਂ ਮਾਰਕੇ ਆਪਣੀ ਗੱਲ ਸਮਝਾ ਦਿੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 619

**ਗੋਮਲ** : ਆੱਬਲਸਤ—ਇਹ ਬੈਲੋਰਸ਼ੀਆ ਦਾ ਇਕ ਆੱਬਲਸਤ ਹੈ ਜੋ ਮਿਡਲ ਨੀਪਰ ਦਰਿਆ ਅਤੇ ਇਸ ਦੀਆਂ ਸਹਾਇਕ ਨਦੀਆਂ ਦੇ ਇਕ ਪੱਧਰੇ ਮੈਦਾਨ ਵਿਚ ਵਾਕਿਆ ਹੈ। ਇਸ ਦਾ ਕੁੱਲ ਖੇਤਰਫਲ 40,000 ਵ. ਕਿ. ਮੀ. (15,600 ਵ. ਮੀਲ) ਅਤੇ ਆਬਾਦੀ ਲਗਭਗ 1,646,000 (1983) ਹੈ। ਆੱਬਲਸਤ ਦਾ ਬਹੁਤਾ ਖੇਤਰ ਦਲਦਲੀ ਹੈ। ਫਿਰ ਵੀ ਇਸ ਦੇ ਕੁਝ ਹਿੱਸੇ ਨੂੰ ਸੁਧਾਰ ਕੇ ਉਸ ਉੱਤੇ ਕਈ ਬਸਤੀਆਂ ਵਸਾਈਆਂ ਗਈਆਂ ਹਨ। ਇਸ ਤੋਂ ਇਲਾਵਾ ਕਾਫ਼ੀ ਖੇਤਰ ਛੰਭ, ਚਰਾਦਾਂ ਅਤੇ ਪੀਟ ਵਾਲੀ ਦਲਦਲ ਵਾਲਾ ਹੈ। ਸੁੱਕੇ ਖੇਤਰ ਵਿਚ ਰੇਤਲੀ ਧਰਤੀ ਤੇ ਜ਼ਿਆਦਾ ਕਰਕੇ ਬਲੂਤ, ਚੀੜ੍ਹ ਅਤੇ ਹਾਰਨਬੀਮ ਦੇ ਘਣੇ ਜੰਗਲ ਹਨ।

ਆੱਬਲਸਤ ਦੇ ਪੂਰਬੀ ਹਿੱਸੇ ਵਿਚੋਂ ਜੋ ਬਾਕੀ ਖੇਤਰ ਨਾਲੋਂ ਥੋੜ੍ਹਾ ਉੱਚਾ ਹੈ, ਜੰਗਲ ਸਾਫ਼ ਕਰਕੇ, ਪਟਸਨ ਅਤੇ ਆਲੂਆਂ ਦੀ ਕਾਸ਼ਤ ਕੀਤੀ ਜਾਂਦੀ ਹੈ। ਡੇਅਰੀ ਫਾਰਮਿੰਗ ਦਾ ਕੰਮ ਇਥੇ ਕਾਫ਼ੀ ਵਿਸਤ੍ਰਿਤ ਹੈ, ਇਮਾਰਤੀ ਲੱਕੜੀ ਦਾ ਉਦਯੋਗ ਵੱਡੇ ਪੈਮਾਨੇ ਤੇ ਹੈ। ਆੱਬਲਸਤ ਦੀ ਰਾਜਧਾਨੀ ਗੋਮਲ ਅਤੇ ਦੋਬਸ਼ ਲੱਕੜੀ ਉਦਯੋਗ ਦੇ ਮੁੱਖ ਕੇਂਦਰ ਹਨ। ਇਸ ਤੋਂ ਇਲਾਵਾ ਇਥੋਂ ਦੇ ਹੋਰ ਉਦਯੋਗਾਂ ਵਿਚ ਮਸ਼ੀਨਾਂ ਤਿਆਰ ਕਰਨਾ, ਧਾਤਾਂ ਦਾ ਕੰਮ, ਖਾਣ ਵਾਲੀਆਂ ਚੀਜ਼ਾਂ ਦੀ ਅਤੇ ਲੱਕੜੀ ਦੀ ਪ੍ਰਾਸੈਸਿੰਗ ਆਦਿ ਦਾ ਕੰਮ ਸ਼ਾਮਲ ਹਨ।

ਹ. ਪੁ.—ਐਨ. ਬ੍ਰਿ. ਮਾ. 5 : 353

**ਗੋਮਲ** : ਸ਼ਹਿਰ—ਬੈਲੋਰਸ਼ੀਆ ਦੇ ਇਸੇ ਹੀ ਨਾਂ ਦੇ ਪ੍ਰਬੰਧਕੀ ਖੇਤਰ ਦਾ ਸਦਰ-ਮੁਕਾਮ ਹੈ ਅਤੇ ਇਕ ਵੱਡਾ ਵਪਾਰਕ ਕੇਂਦਰ ਹੈ ਜੋ 255 ਕਿ. ਮੀ. ਉੱਤਰ ਵਿਚ ਸਾਸ਼ (Sozh) ਦਰਿਆ ਉਪਰ ਸਥਿਤ ਹੈ।

ਪਹਿਲੀ ਵਾਰ ਇਸ ਸ਼ਹਿਰ ਦਾ ਜ਼ਿਕਰ 1142 ਵਿਚ ਮਿਲਦਾ ਹੈ। ਪਹਿਲਾਂ ਇਸ ਉਪਰ ਕਦੀ ਪੋਲੈਂਡ ਅਤੇ ਕਦੀ ਰੂਸ ਦਾ ਕਬਜ਼ਾ ਹੁੰਦਾ ਰਿਹਾ। ਅਖ਼ੀਰ ਇਹ 1772 ਵਿਚ ਪੱਕੇ ਤੌਰ ਤੇ ਰੂਸ ਵਿਚ ਮਿਲਾ ਦਿੱਤਾ ਗਿਆ। ਜ਼ਾਰਸ਼ਾਹੀ ਅਧੀਨ ਇਸ ਥਾਂ ਤੇ ਕਈ ਵਾਰ ਯਹੂਦੀਆਂ ਦਾ ਕਤਲੇ-ਆਮ ਹੋਇਆ। ਦੂਜੇ ਸੰਸਾਰ ਯੁੱਧ ਦੌਰਾਨ ਇਹ ਸ਼ਹਿਰ ਭਾਰੀ ਲੜਾਈ ਵਿਚ ਫਸਿਆ ਰਿਹਾ ਅਤੇ ਨਤੀਜੇ ਵਜੋਂ ਇਸ ਦਾ ਭਾਰੀ ਨੁਕਸਾਨ ਹੋਇਆ। ਇਸ ਉਪਰ ਕਈ ਮਹੀਨੇ ਨਾਜ਼ੀਆਂ ਦਾ ਵੀ ਕਬਜ਼ਾ ਰਿਹਾ। ਉਨ੍ਹਾਂ ਨੇ ਯਹੂਦੀਆਂ ਨੂੰ ਭਾਰੀ ਗਿਣਤੀ ਵਿਚ ਕਤਲ ਕੀਤਾ।

ਇਸ ਦੀ ਮਹੱਤਤਾ ਸਾਸ਼ ਦਰਿਆ ਅਤੇ ਨੀਪਰ (Dnepr) ਦਰਿਆ ਦੇ ਸੰਗਮ ਤੋਂ ਨੇੜੇ ਅਰਥਾਤ ਲਗਭਗ 60 ਕਿ. ਮੀ. ਤੇ ਹੋਣ ਕਰਕੇ ਵੀ ਹੈ। ਸਾਸ਼ ਦਰਿਆ ਦੀ ਬੰਦਰਗਾਹ ਇਥੇ ਹੋਣ ਕਾਰਨ ਵੀ ਇਸ ਦਾ ਭਾਰੀ ਮਹੱਤਵ ਹੈ। ਇਹ ਰੇਲਾਂ ਦਾ ਜੰਕਸ਼ਨ ਵੀ ਹੈ ਕਿਉਂਕਿ ਇਥੇ ਪੰਜ ਮੁੱਖ ਰੇਲ ਲਾਈਨਾਂ ਆ ਕੇ ਮਿਲਦੀਆਂ ਹਨ। ਇਹ ਮਿੰਸਕ (Minsk) ਤੋਂ ਯੂਕਰੀਨ ਦੇ ਦਰਿਆਈ ਮਾਰਗ ਉਪਰ ਸਥਿਤ ਹੋਣ ਕਰਕੇ ਵੀ ਮਹੱਤਤਾ ਰੱਖਦਾ ਹੈ। ਇਥੋਂ ਦੇ ਮੁੱਖ ਉਦਯੋਗਾਂ ਵਿਚ ਲੱਕੜੀ ਚੀਰਨ ਦੇ ਆਰੇ, ਜੁੱਤੀਆਂ ਤਿਆਰ ਕਰਨ ਦੀਆਂ ਫ਼ੈਕਟਰੀਆਂ, ਫਾਊਂਡਰੀਆਂ, ਖੇਤੀਬਾੜੀ ਨਾਲ ਸਬੰਧਤ ਮਸ਼ੀਨਰੀ ਤਿਆਰ ਕਰਨ ਤੇ ਖੰਡ ਸਾਫ਼ ਕਰਨ ਦੇ ਕਾਰਖ਼ਾਨੇ, ਸ਼ਰਾਬ ਕਸ਼ੀਦ ਕਰਨ ਦੀਆਂ ਭੱਠੀਆਂ ਆਦਿ ਹਨ।

ਆਬਾਦੀ—383,000 (1979)

52° 25' ਉ. ਵਿਥ.; 30° 55' ਪੂ. ਲੰਬ.

ਹ. ਪੁ.—ਕੋਲੀ. ਐਨ. 8 : 570

**ਗੋਯਾ, ਫ਼ਕੀਰ ਮੁਹੰਮਦ ਖ਼ਾਂ** : ਇਹ ਉਰਦੂ ਦਾ ਪ੍ਰਸਿੱਧ ਲੇਖਕ ਅਤੇ ਕਵੀ ਹੋਇਆ ਹੈ। ਸ਼ਾਇਰੀ ਵਿਚ ਇਹ ਲਖਨਊ ਦੇ ਪ੍ਰਸਿੱਧ ਸ਼ਾਇਰ ਨਾਸਿਖ਼ ਦਾ ਸ਼ਾਗਿਰਦ ਸੀ। ਇਹ ਫ਼ੌਜ ਵਿਚ ਰਸਾਲਦਾਰ ਸੀ ਅਤੇ ਇਸ ਨੇ ਆਪਣੀ ਬਹਾਦਰੀ ਕਾਰਨ 'ਹਸਾਮੁੱਦੌਲਾ' ਦਾ ਖ਼ਿਤਾਬ ਪ੍ਰਾਪਤ ਕੀਤਾ।

ਗੋਯਾ ਨੇ ਬਹੁਤੀ ਪ੍ਰਸਿੱਧੀ ਫ਼ਾਰਸੀ ਦੀ ਉੱਤਮ ਕਿਰਤ 'ਅਨਵਾਰ ਸਹੇਲੀ' ਦਾ ਉਰਦੂ ਵਿਚ ਅਨੁਵਾਦ ਕਰਕੇ ਪ੍ਰਾਪਤ ਕੀਤੀ। ਇਸ ਦਾ ਇਹ ਅਨੁਵਾਦ ਇੰਨਾ ਵਧੀਆ ਹੈ ਕਿ ਇਸ ਦੀ ਅਨੁਵਾਦਿਤ ਪੁਸਤਕ 'ਬੁਸਤਾਨੇ ਹਿਕਮਤ' ਇਕ ਮੌਲਿਕ ਰਚਨਾ ਦਾ ਦਰਜਾ ਰੱਖਦੀ ਹੈ। ਅਨੁਵਾਦ ਕਰਦੇ ਸਮੇਂ ਜਿੱਥੇ ਕਿਤੇ ਗੋਯਾ ਨੇ ਮਹਿਸੂਸ ਕੀਤਾ ਕਿ ਵਾਧੂ ਵਿਸਥਾਰ ਭਾਰੀ ਜਾਪਦਾ ਹੈ ਤਾਂ ਇਸ ਨੇ ਉਹ ਛੱਡ ਦਿੱਤਾ। ਇਵੇਂ ਹੀ ਜਿੱਥੇ ਕਿਤੇ 'ਅਨਵਾਰ ਸਹੇਲੀ' ਵਿਚ ਕੋਈ ਉੱਤਮ ਗੱਲ ਬਹੁਤੀ ਸੰਖੇਪ ਲਿਖੀ ਹੋਈ ਸੀ ਉਥੇ ਉਸ ਨੂੰ ਵਧੇਰੇ ਦਿਲਚਸਪ ਬਣਾਉਣ ਲਈ ਇਸ ਨੇ ਲੋੜ ਅਨੁਸਾਰ ਲੰਮੇਰਾ ਕਰਕੇ ਲਿਖ ਦਿੱਤਾ ਕਿਉਂ ਜੋ ਗੋਯਾ ਦੇ ਸਮੇਂ ਵਿਚ ਅਰਬੀ ਫ਼ਾਰਸੀ ਦਾ ਬਹੁਤ ਬੋਲ-ਬਾਲਾ ਸੀ। ਇਸ ਲਈ ਗੋਯਾ ਦੀ ਅਨੁਵਾਦਿਤ ਪੁਸਤਕ ਵਿਚ ਵੀ ਇਨ੍ਹਾਂ ਦੇ ਸ਼ਬਦਾਂ ਦੀ ਭਰਮਾਰ ਹੈ। ਇਸੇ ਕਰਕੇ ਕਿਤੇ ਕਿਤੇ ਰਵਾਨੀ ਵਿਚ ਕਮੀ ਵੀ ਆਈ ਹੈ ਪਰ ਫਿਰ ਵੀ ਇਸ ਦੀ ਇਹ ਕਿਰਤ ਬਹੁਤ ਉੱਤਮ ਮੰਨੀ ਜਾਂਦੀ ਹੈ। ਇਸ ਦਾ ਦੀਵਾਨ ਇਸ ਦੀ ਮੌਤ (1850) ਤੋਂ ਮਗਰੋਂ ਪ੍ਰਕਾਸ਼ਿਤ ਹੋਇਆ।

ਹ. ਪੁ.—ਤਾਰੀਖ਼ ਅਦਬੇ ਉਰਦੂ—ਸੱਯਦ ਇਅਜਾਜ਼ ਹੁਸੈਨ

**ਗੋਯਾ, ਫ੍ਰਾਂਸਿਸਕੋ ਡ** : 18ਵੀਂ ਸਦੀ ਦੇ ਇਸ ਉੱਘੇ ਸਪੇਨੀ ਕਲਾਕਾਰ ਦਾ ਜਨਮ 30 ਮਾਰਚ, 1746 ਨੂੰ ਸਾਰਾਗੋਸਾ ਦੇ ਨੇੜੇ ਫਵੇਨਡੀਟੋਡੋਸ (Fuendetodos) ਵਿਖੇ ਹੋਇਆ। ਇਸ ਨੇ ਸਾਰਾਗੋਸਾ, ਮੈਡ੍ਰਿਡ ਅਤੇ ਫਿਰ ਇਟਲੀ ਵਿਚ ਚਿੱਤਰਕਲਾ ਸਿੱਖੀ। ਸੰਨ 1771 ਵਿਚ ਰੋਮ ਤੋਂ ਸਾਰਾਗੋਸਾ ਪਰਤਣ ਉਪਰੰਤ ਇਸ ਨੂੰ ਗਿਰਜੇ ਵਿਚ ਕੰਧ-ਚਿੱਤਰ ਬਣਾਉਣ ਦਾ ਪਹਿਲਾ ਮਹੱਤਵਪੂਰਨ ਕੰਮ ਮਿਲਿਆ ਜਿਹੜਾ ਇਸ ਨੇ ਸਮਾਂ ਪਾ ਕੇ ਅਗਲੇ ਦਸ ਸਾਲਾਂ ਵਿਚ

ਮੁਕੰਮਲ ਕੀਤਾ। ਇਹ ਚਿੱਤਰ ਅਤੇ ਸਾਰਾਗੋਸਾ ਵਿਖੇ ਬਣਾਏ ਹੋਰ ਧਾਰਮਕ ਚਿੱਤਰ ਸਪੇਨ ਵਿਚ ਉਸ ਸਮੇਂ ਪ੍ਰਚਲਤ ਬੈਰੋਕ-ਰੋਕੋਕੋ ਸ਼ੈਲੀ ਵਿਚ ਹਨ।

ਸੰਨ 1775 ਵਿਚ ਇਸ ਦਾ ਦਰਬਾਰੀ ਜੀਵਨ ਸ਼ੁਰੂ ਹੋਇਆ ਜਦੋਂ ਇਸ ਨੇ ਜਰਮਨੀ ਦੇ ਉੱਘੇ ਚਿੱਤਰਕਾਰ ਐਨਟਾੱਨ ਰੈਫੇਐਲੋ ਦੇ ਨਿਰਦੇਸ਼ ਹੇਠ ਸ਼ਾਹੀ ਦਰਬਾਰ ਵਿਖੇ ਲੜੀਵਾਰ 60 ਕਾਰਟੂਨ ਬਣਾਏ। ਇਨ੍ਹਾਂ ਵਿਚ ਸਮਕਾਲੀ ਜੀਵਨ ਵਿਚ ਅਮੀਰ ਲੋਕਾਂ ਦੇ ਮਨ-ਪਰਚਾਵਿਆਂ ਦੇ ਦ੍ਰਿਸ਼ ਚਿੱਤਰੇ ਗਏ ਹਨ। ਇਸ ਦੇ ਸ਼ੁਰੂ ਦੇ ਚਿੱਤਰਾਂ ਉਪਰ ਟਾਈਪੋਲੋ ਦੀ ਸਜਾਵਟੀ ਸ਼ੈਲੀ ਦਾ ਪ੍ਰਭਾਵ ਸੀ ਪਰ ਬਾਅਦ ਵਿਚ ਇਸ ਨੇ ਬਦੇਸ਼ੀ ਕਲਾ ਪਰੰਪਰਾ ਤੋਂ ਸੁਤੰਤਰ ਹੋ ਕੇ ਨਿੱਜੀ ਸ਼ੈਲੀ ਦਾ ਵਿਕਾਸ ਕੀਤਾ।



ਫ੍ਰਾਂਸਿਸਕੋ ਡ ਗੋਯਾ

ਸੰਨ 1780 ਵਿਚ ਗੋਯਾ ਰੱਾਇਲ ਅਕੈਡਮੀ ਦਾ ਮੈਂਬਰ ਚੁਣਿਆ ਗਿਆ। ਸੰਨ 1785 ਵਿਚ ਇਹ ਅਕੈਡਮੀ ਵਿਖੇ ਚਿੱਤਰਕਾਰੀ ਦਾ ਡਿਪਟੀ ਡਾਇਰੈਕਟਰ ਅਤੇ ਅਗਲੇ ਸਾਲ ਬਾਦਸ਼ਾਹ ਚਾਰਲਸ ਤੀਜੇ ਦਾ ਚਿੱਤਰਕਾਰ ਨਿਯੁਕਤ ਕੀਤਾ ਗਿਆ। ਅਗਲੇ ਦਹਾਕੇ ਦੌਰਾਨ ਇਸ ਨੇ ਦਰਬਾਰੀ ਅਧਿਕਾਰੀਆਂ, ਅਮੀਰਾਂ ਅਤੇ ਪ੍ਰਸਿੱਧ ਇਸਤਰੀਆਂ ਦੇ ਪੂਰੇ ਕਦ ਚਿੱਤਰ ਬਣਾਏ। ਚਾਰਲਸ ਚੌਥੇ ਨੇ ਇਸ ਨੂੰ ਇਕ ਦਮ ਸ਼ਾਹੀ ਚਿੱਤਰਕਾਰ ਬਣਾ ਦਿੱਤਾ। ਇਸ ਸਮੇਂ ਦੌਰਾਨ ਇਹ ਸਪੇਨ ਦਾ ਸਭ ਤੋਂ ਸਫ਼ਲ ਅਤੇ ਫੈਸ਼ਨੇਬਲ ਚਿੱਤਰਕਾਰ ਬਣਿਆ।

ਸੰਨ 1795 ਵਿਚ ਇਸ ਨੂੰ ਅਕੈਡਮੀ ਦਾ ਡਾਇਰੈਕਟਰ ਅਤੇ 1799 ਵਿਚ ਦਰਬਾਰ ਦੇ ਪਹਿਲੇ ਚਿੱਤਰਕਾਰ ਹੋਣ ਦਾ ਮਾਣ ਬਖ਼ਸ਼ਿਆ ਗਿਆ। ਆਧੁਨਿਕ ਜੀਵਨ ਦੇ ਤਕਰੀਬਨ ਸਾਰੇ ਪੱਖਾਂ ਨਾਲ ਸਬੰਧਤ ਇਸ ਦੇ ਬਣਾਏ ਹੋਏ ਚਿੱਤਰ, ਰੇਖਾ-ਚਿੱਤਰ ਅਤੇ ਖੁਣਾਈ ਕੀਤੇ ਚਿੱਤਰ ਸਿਆਸੀ ਅਤੇ ਸਮਾਜਕ ਉਥਲ-ਪੁਥਲ ਦੇ ਸਮੇਂ ਦਾ ਦ੍ਰਿਸ਼ ਪੇਸ਼ ਕਰਦੇ ਹਨ। ਸੰਨ 1792 ਵਿਚ ਬੀਮਾਰੀ ਕਾਰਨ ਇਹ ਬੋਲਾ-ਹੋ ਗਿਆ। ਇਸ ਦੀ ਕਲਾ ਨੇ ਇਕ ਨਵਾ ਮੋੜ ਲਿਆ ਅਤੇ ਇਸ ਦੀ ਕਲਪਨਾ ਸ਼ਕਤੀ ਸਪੱਸ਼ਟ ਰੂਪ ਵਿਚ ਪ੍ਰਗਟ ਹੋਈ। ਬੀਮਾਰ ਰਹਿਣ ਕਾਰਨ 1797 ਵਿਚ ਇਸਨੇ ਡਾਇਰੈਕਟਰ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ।

ਗੋਯਾ ਨੇ 19ਵੀਂ ਸਦੀ ਦੇ ਫ਼ਰਾਂਸੀਸੀ ਕਲਾਕਾਰਾਂ ਤੇ ਬਹੁਤ ਪ੍ਰਭਾਵ ਪਾਇਆ ਅਤੇ ਇਸ ਦੀਆਂ ਕਿਰਤਾਂ ਦੀ 20ਵੀਂ ਸਦੀ ਦੇ ਪ੍ਰਗਟਾਉਵਾਦੀਆਂ ਅਤੇ ਪੜਯਥਾਰਥਵਾਦੀਆਂ ਵੱਲੋਂ ਪ੍ਰਸ਼ੰਸਾ ਕੀਤੀ ਗਈ। ਸੰਨ 1808 ਵਿਚ ਗੋਯਾ ਆਪਣੀ ਪ੍ਰਸਿੱਧੀ ਦੀ ਸਿਖਰ ਤੇ ਸੀ। ਨੈਪੋਲੀਅਨ ਦੀਆਂ ਫ਼ੌਜਾਂ ਸਪੇਨ ਵਿਚ ਦਾਖ਼ਲ ਹੋ ਗਈਆਂ ਸਨ ਅਤੇ ਚਾਰਲਸ ਚੌਥੇ ਦੀ ਥਾਂ ਤੇ ਨੈਪੋਲੀਅਨ ਦਾ ਭਰਾ ਜੋਜ਼ਫ਼ ਤਖ਼ਤ ਤੇ ਬੈਠਾ ਪਰ ਗੋਯਾ ਦਰਬਾਰੀ ਚਿੱਤਰਕਾਰ ਵਜੋਂ ਆਪਣੀ ਪਦਵੀ ਤੇ ਕਾਇਮ ਰਿਹਾ। ਇਸ ਨੇ ਸਪੇਨੀ ਅਤੇ ਫ਼ਰਾਂਸੀਸੀ ਜਰਨੈਲਾਂ ਦੇ ਚਿੱਤਰ ਬਣਾਏ। ਸੰਨ 1814 ਵਿਚ ਬਦੇਸ਼ੀ ਰਾਜ ਦੀ ਥਾਂ ਮੁੜ ਸਪੇਨ ਵਿਚ ਆਪਣੀ ਬਾਦਸ਼ਾਹਤ ਕਾਇਮ ਹੋਣ ਤੇ ਵੀ ਇਸ ਨੂੰ ਦਰਬਾਰੀ ਚਿੱਤਰਕਾਰ ਰਹਿਣ ਦਿੱਤਾ ਗਿਆ।

'ਦੀ ਅਡੋਰੇਸ਼ਨ ਆਫ਼ ਦੀ ਨੇਮ ਆਫ਼ ਗਾੱਡ' (1772), 'ਕ੍ਰਾਈਸਟ ਆਨ ਦੀ ਕ੍ਰਾਸ' (1780), 'ਦੀ ਐਨਨਸੀਏਸ਼ਨ' (1785), 'ਦੀ ਫ਼ੈਮਿਲੀ ਆਫ਼ ਚਾਰਲਸ IV' (1800), 'ਟਾਈਮ ਐਂਡ ਦੀ ਓਲਡ ਵਿਮੈਨ' (1810-12) ਅਤੇ 'ਦੀ ਫੋਰਜ' (1819) ਆਦਿ ਇਸਦੇ ਪ੍ਰਸਿੱਧ ਚਿੱਤਰਾਂ ਵਿਚ ਸ਼ਾਮਲ ਹਨ। ਇਸ ਦੇ ਚੁਣੇ ਹੋਏ ਚਿੱਤਰਾਂ ਵਿਚ 'Los Caprichos' (1797-98) ਅਤੇ 'Losdisparates' (1820-24) ਆਦਿ ਪ੍ਰਸਿੱਧ ਹਨ। 'ਦੀ ਬੁਲਜ਼ ਆਫ਼ ਬੋਰਡੋ' (1824-25) ਇਕ ਲਿਥੋਗ੍ਰਾਫ ਹੈ। ਇਸ ਦੀਆਂ ਵਧੇਰੇ ਕਲਾ ਕ੍ਰਿਤਾਂ ਮੈਡ੍ਰਿਡ ਵਿਚ ਪ੍ਰਾਦੋ ਵਿਖੇ ਸੁਰੱਖਿਅਤ ਹਨ।

16 ਅਪ੍ਰੈਲ, 1828 ਨੂੰ ਬੋਰਡੋ ਵਿਖੇ ਇਸ ਕ੍ਰਾਂਤੀਕਾਰੀ ਕਲਾਕਾਰ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ. 8 : 259

**ਗੋਰਕੀ** : ਔਬਲਸਤ—ਰੂਸ ਦੀ ਇਕ ਆਬਲਸਤ ਹੈ ਜਿਹੜੀ ਵੋਲਗਾ ਬੇਸਿਨ ਦੇ ਕੰਢੇ ਵਸੀ ਹੋਈ ਹੈ। ਇਹ ਔਬਲਸਤ 1936 ਵਿਚ ਬਣੀ। ਇਸ ਆਬਲਸਤ ਦਾ ਖੇਤਰਫਲ ਲਗਭਗ 74,800 ਵ. ਕਿ. ਮੀ. ਹੈ ਅਤੇ ਆਬਾਦੀ 3,680,000 (1983 ਅੰਦਾ.) ਹੈ। ਵੋਲਗਾ ਬੇਸਿਨ ਇਸ ਨੂੰ ਦੋ ਹਿੱਸਿਆਂ ਵਿਚੋਂ ਵੰਡਦਾ ਹੈ। ਉੱਤਰੀ ਹਿੱਸਾ ਨੀਵਾਂ ਮੈਦਾਨੀ ਇਲਾਕਾ ਹੈ ਜਿਸ ਵਿਚ ਚੀੜ੍ਹ ਅਤੇ ਫਰ ਦੇ ਕੋਨਧਾਰੀ ਪੱਤਿਆਂ ਵਾਲੇ ਜੰਗਲ ਹਨ। ਦੱਖਣੀ ਹਿੱਸਾ ਉੱਚਾ ਪਹਾੜੀ ਇਲਾਕਾ ਹੈ ਜਿਸ ਵਿਚ ਬਲੂਤ ਆਦਿ ਦੇ ਪਤਝੜੀ ਜੰਗਲ ਹਨ। ਇਥੇ ਮੌਸਮ ਵਿਸ਼ੇਸ਼ ਤੌਰ ਤੇ ਮਹਾਂਦੀਪੀ ਹੈ ਤੇ ਜਨਵਰੀ ਦਾ ਔਸਤ ਤਾਪਮਾਨ 20° ਸੈਂ. ਹੈ। ਬਾਰਸ਼ ਲਗਭਗ 50 ਸੈ. ਮੀ. ਹੈ। ਵੋਲਗਾ ਅਤੇ ਹੇਠਲੇ ਓਕਾ ਦੇ ਨਾਲ ਨਾਲ ਉਦਯੋਗਿਕ ਖੇਤਰ ਵਿਚ ਗੋਰਕੀ ਮੈਟਰੋਪਾਲਿਟਨ ਵਸਿਆ ਹੋਇਆ ਹੈ। ਇਹ ਸ਼ਹਿਰ ਔਬਲਸਤ ਦਾ ਸਦਰ-ਮੁਕਾਮ ਹੈ। ਇਥੇ ਕਈ ਕਿਸਮਾਂ ਦੀਆਂ ਵਸਤਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਥੋਂ ਦੇ ਸ਼ਹਿਰਾਂ ਕੁਲੇਬਾਕੀ ਅਤੇ ਵਯਕਸਾ ਵਿਚ ਲੋਹੇ ਦੇ ਕਾਰਖ਼ਾਨੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 638

**ਗੋਰਕੀ** : ਸ਼ਹਿਰ—ਪ੍ਰਾਚੀਨ ਸਮਿਆਂ ਦਾ ਨਿਜ਼ਨੀ ਨੋਵਗ੍ਰਾਦ ਸ਼ਹਿਰ ਜਿਸ ਨੂੰ ਅੱਜਕਲ੍ਹ ਗੋਰਕੀ ਕਿਹਾ ਜਾਂਦਾ ਹੈ। ਪੱਛਮੀ ਰੂਸ ਦਾ ਇਕ ਉਦਯੋਗਿਕ ਸ਼ਹਿਰ ਹੈ। ਇਸ ਨੂੰ 1221 ਵਿਚ ਯੂਰੀ ਵਸੀ ਵਲੋਦੋਵਿਚ ਨੇ ਵਸਾਇਆ ਸੀ ਕਿਉਂਕਿ ਉਸ ਸਮੇਂ ਰੂਸ ਦਾ ਵੋਲਗਾ ਦਰਿਆ ਵੱਲ ਦਾ ਹਿੱਸਾ ਆਬਾਦ ਹੋ ਰਿਹਾ ਸੀ। ਬਾਲਟਿਕ ਸਾਗਰ ਤੋਂ ਮੱਧ ਏਸ਼ੀਆ ਵੱਲ ਨੂੰ ਜਾਣ ਵਾਲੇ ਪ੍ਰਸਿੱਧ ਵੋਲਗਾ ਮਾਰਗ ਤੇ ਸਥਿਤ ਹੋਣ ਕਰਕੇ ਇਸ ਨੇ ਬਹੁਤ ਜਲਦੀ ਤਰੱਕੀ ਕੀਤੀ ਅਤੇ ਹੁਣ ਇਹ ਇਸੇ ਕਰਕੇ ਰੂਸ ਦਾ ਲੈਨਿਨਗ੍ਰਾਦ ਅਤੇ ਮਾਸਕੋ ਤੋਂ ਬਾਅਦ ਤੀਜਾ ਵੱਡਾ ਉਦਯੋਗਿਕ ਕੇਂਦਰ ਬਣ ਗਿਆ ਹੈ। ਸੰਨ 1300 ਦੇ ਅੱਧ ਵਿਚ ਇਥੋਂ ਦੇ ਓਕਾ ਦਰਿਆ ਰਾਹੀਂ ਆਵਾਜਾਈ ਵਲਾਦੀਮੀਰ ਮਾਸਕੋ ਖੇਤਰਾਂ ਤੱਕ ਅਤੇ ਕਾਮਾ ਦਰਿਆ ਰਾਹੀਂ ਯੂਰਾਨ ਅਤੇ ਸਾਇਬੇਰੀਆ ਤੱਕ ਹੋਣ ਲੱਗ ਪਈ। ਸੰਨ 1392 ਵਿਚ ਇਸ ਨੂੰ ਮਾਸਕੋ ਪ੍ਰਿੰਸੀਪੈਲਿਟੀ ਵਿਚ ਮਿਲਾ ਲਿਆ ਗਿਆ। ਇਸੇ ਪ੍ਰਿੰਸੀਪੈਲਿਟੀ ਦੇ ਸਰਹੱਦੀ ਖੇਤਰ ਵਿਚ ਵਾਕਿਆ ਹੋਣ ਕਰਕੇ ਇਸਦੀ ਜਬਰਦਸਤ ਕਿਲਾਬੰਦੀ ਵੀ ਕਰ ਦਿੱਤੀ ਗਈ ਅਤੇ ਇਹੋ ਹੀ ਵੋਲਗਾ ਤਾਤਾਰਾਂ ਦੇ ਵਿਰੁੱਧ ਮੁਢਲੀ ਛਾਉਣੀ ਬਣੀ ਅਤੇ ਮਾਸਕੋ ਦੇ ਸ਼ਹਿਜ਼ਾਦਿਆਂ ਨੇ ਵੋਲਗਾ ਤਾਤਾਰਾਂ ਨਾਲ ਇਥੇ ਟੱਕਰ ਲਈ। ਇਸ ਸ਼ਹਿਰ ਨੂੰ ਪ੍ਰਸਿੱਧ ਲੇਖਕ ਮੈਕਸਿਮ ਗੋਰਕੀ ਦੇ ਜਨਮ ਸਥਾਨ ਹੋਣ ਦਾ ਵੀ ਮਾਣ ਹੈ। ਸੰਨ 1932 ਵਿਚ ਇਸੇ ਮਹਾਨ ਵਿਅਕਤੀ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਸ਼ਹਿਰ ਦਾ ਨਾਂ ਗੋਰਕੀ ਰੱਖ ਦਿੱਤਾ ਗਿਆ। ਸੰਨ 1817 ਤੋਂ ਮਗਰੋਂ ਇਥੇ ਸਾਲਾਨਾ ਵਪਾਰਿਕ ਮੇਲੇ ਵੀ ਲਗਦੇ ਰਹੇ

ਜਿਨ੍ਹਾਂ ਵਿਚ ਯੂਰਪ ਅਤੇ ਏਸ਼ੀਆਈ ਮੁਲਕਾਂ ਦੇ ਵਪਾਰੀ ਬਰਾਬਰ ਹਿੱਸਾ ਲੈਂਦੇ ਰਹੇ। ਇਹ ਮੇਲੇ ਅਕਤੂਬਰ, 1917 ਦੇ ਅੰਦੋਲਨਾਂ ਤੱਕ ਹਰ ਸਾਲ ਲਗਦੇ ਰਹੇ। ਇਨ੍ਹਾਂ ਕਰਕੇ ਇਥੋਂ ਦੇ ਵਪਾਰ ਵਿਚ ਬਹੁਤ ਵਾਧਾ ਹੋਇਆ।

ਅੱਜਕੱਲ੍ਹ ਇਹ ਵੋਲਗਾ ਅਤੇ ਹੇਠਲੇ ਓਕਾ ਦਰਿਆਵਾਂ ਦੇ ਨਾਲ ਨਾਲ ਫੈਲਿਆ ਹੋਇਆ ਕਈ ਸ਼ਹਿਰਾਂ ਦਾ ਸਮੂਹ ਹੈ ਅਤੇ ਇਹ ਵੱਡੀਆਂ ਇੰਜੀਨੀਅਰਿੰਗ ਸਨੱਅਤਾਂ ਕਰਕੇ ਪ੍ਰਸਿੱਧ ਹੈ। ਇਥੋਂ ਦੀ ਉਦਯੋਗਿਕ ਉੱਨਤੀ ਪਹਿਲੇ ਅਤੇ ਦੂਜੇ ਮਹਾਂਯੁੱਧ ਦੌਰਾਨ ਪੱਛਮੀ ਖੇਤਰਾਂ ਤੇ ਭਾਰੀ ਬੰਬਾਰੀ ਕਰਕੇ ਹੋਈ ਸੀ। ਅੱਜਕੱਲ੍ਹ ਇਥੇ ਸਮੁੰਦਰੀ ਜਹਾਜ਼, ਸਟੀਅਰ ਕਾਰਾਂ, ਡੀਜ਼ਲ ਇੰਜਨ, ਮਸ਼ੀਨਰੀ, ਰਸਾਇਣਿਕ ਵਸਤੂਆਂ ਆਦਿ ਬਣਾਉਣ ਦੇ ਕਾਰਖ਼ਾਨੇ ਲੱਗੇ ਹੋਏ ਹਨ। ਇਨ੍ਹਾਂ ਤੋਂ ਇਲਾਵਾ ਵੋਲਗਾ ਦਰਿਆ ਤੋਂ ਪਾਰ ਬੋਰ ਸ਼ਹਿਰ ਵਿਚ ਕਾਰਾਂ ਦੇ ਸ਼ੀਸ਼ੇ ਬਣਾਏ ਜਾਂਦੇ ਹਨ। ਜੁੱਤੀਆਂ ਅਤੇ ਚਮੜੇ ਦਾ ਸਾਮਾਨ ਬੋਗੋਰੋਡਸਕ ਵਿਖੇ ਬਣਦਾ ਹੈ।

ਗੋਰਕੀ ਰੇਲਾਂ, ਸੜਕਾਂ ਅਤੇ ਦਰਿਆਈ ਮਾਰਗਾਂ ਰਾਹੀਂ ਦੂਜੇ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ। ਇਹ ਟਰਾਂਸ ਸਾਇਬੇਰੀਅਨ ਰੇਲ ਮਾਰਗ ਉਪਰ ਸਥਿਤ ਹੈ।

ਸੰਨ 1918 ਵਿਚ ਐਨ. ਆਈ. ਲੋਬਸ਼ੇਵਸਕੀ ਵਿਸ਼ਵ-ਵਿਦਿਆਲਾ ਬਣਾਇਆ ਗਿਆ। ਇਥੇ ਹੋਰ ਉੱਚ ਵਿੱਦਿਅਕ ਸੰਸਥਾਵਾਂ ਵੀ ਹਨ ਜਿਹੜੀਆਂ ਡਾਕਟਰੀ, ਜ਼ਰਾਇਤੀ, ਇੰਜੀਨੀ-ਅਰਿੰਗ ਆਦਿ ਦੀ ਸਿੱਖਿਆ ਮੁਹੱਈਆ ਕਰਦੀਆਂ ਹਨ।

ਇਥੋਂ ਦੀਆਂ ਪੁਰਾਣੀਆਂ ਦਿਲਖਿੱਚ ਇਮਾਰਤਾਂ ਵਿਚ 16ਵੀਂ ਸਦੀ ਦਾ ਬਣਿਆ ਕ੍ਰੈਮਲਿਨ ਭਵਨ ਅਤੇ ਘੰਟਾਘਰ ਮੌਜੂਦ ਹਨ।

ਆਬਾਦੀ—1,445,000 (1991)

56° 20' ਉ. ਵਿਥ.; 44° 00' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 638

**ਗੋਰਕੀ, ਮੈਕਸਿਮ** : ਅੰਤਰਰਾਸ਼ਟਰੀ ਪ੍ਰਸਿੱਧੀ ਵਾਲੇ ਇਸ ਰੂਸੀ ਸਾਹਿਤਕਾਰ ਦਾ ਅਸਲ ਨਾਂ ਅਲੈਕਸੀ ਮੈਕਸੀਮੋਵਿਚ ਪੈਸ਼ਕੋਫ ਸੀ। ਇਸ ਨੇ ਕਿਰਤੀ ਸ਼੍ਰੇਣੀ ਨੂੰ ਆਪਣੇ ਨਾਵਲਾਂ, ਨਾਟਕਾਂ ਤੇ ਆਤਮ ਬਿਰਤਾਂਤ ਵਿਚ ਚਿਤਰਿਆ ਹੈ। ਇਸ ਦਾ ਜਨਮ 28 ਮਾਰਚ, 1868 ਨੂੰ ਨਿਜ਼ਨੀ ਨਾਵਗ੍ਰਾਦ ਵਿਖੇ ਹੋਇਆ ਜਿਸ ਦਾ ਨਾਂ ਬਦਲ ਕੇ ਹੁਣ ਗੋਰਕੀ ਰੱਖ ਦਿੱਤਾ ਗਿਆ ਹੈ। ਜਦੋਂ ਇਹ ਪੰਜਾਂ ਸਾਲਾਂ ਦਾ ਸੀ ਤਾਂ



ਮੈਕਸਿਮ ਗੋਰਕੀ

ਇਸ ਦੇ ਪਿਤਾ ਦੀ ਮੌਤ ਹੋ ਗਈ। ਇਸ ਦੀ ਮਾਂ ਨੇ ਦੁਬਾਰਾ ਸ਼ਾਦੀ ਕਰਵਾ ਲਈ ਅਤੇ ਇਸ ਨੂੰ ਨਾਨਕਿਆਂ ਨੇ ਪਾਲਿਆ ਪਰ ਉਥੇ ਇਸ ਦਾ ਨਾਨਾ ਇਸ ਨਾਲ ਮਾੜਾ ਵਰਤਾਉ ਕਰਦਾ ਰਿਹਾ। ਇਸ ਦੀ ਨਾਨੀ ਇਸ ਨੂੰ ਥੋੜ੍ਹਾ ਬਹੁਤ ਪਿਆਰ ਕਰਦੀ ਸੀ। ਇਹ ਬਚਪਨ ਤੇ ਜਵਾਨੀ ਵਿਚ ਇੰਨੀ ਗ਼ਰੀਬੀ ਚੋਂ ਗੁਜ਼ਰਿਆ ਕਿ ਇਸ ਨੂੰ ਰੂਸੀ ਸਾਹਿਤ ਵਿਚ ਸਭ ਤੋਂ ਵੱਧ ਪ੍ਰੋਲੇਤਾਰੀ ਮੰਨਿਆ ਜਾਂਦਾ ਹੈ। ਬਚਪਨ ਦੇ ਮੁਢਲੇ ਕੌੜੇ ਤਜਰਬਿਆਂ ਕਾਰਨ ਹੀ ਇਸ ਨੇ ਆਪਣਾ ਤਖ਼ੱਲਸ ਗੋਰਕੀ (ਕੜਵਾ) ਰੱਖਿਆ।

ਇਸ ਨੂੰ ਰੂਸੀ ਕਿਰਤੀ ਸ਼੍ਰੇਣੀ ਦੇ ਪਿਛੋਕੜ ਦਾ ਭਰਪੂਰ ਗਿਆਨ ਸੀ। ਇਹ ਕੁਝ ਸਮਾਂ ਹੀ ਸਕੂਲ ਵਿਚ ਪੜ੍ਹਿਆ। ਬਾਅਦ ਵਿਚ 8 ਸਾਲਾਂ ਦੀ ਉਮਰ ਵਿਚ ਹੀ ਇਸ ਨੂੰ ਕੰਮ ਕਰਨ ਲਈ ਤੋਰ ਦਿੱਤਾ ਗਿਆ। ਇਸ ਨੇ ਜੁੱਤੀਆਂ ਬਣਾਉਣ, ਭਾਂਡੇ ਮਾਂਜਣ ਆਦਿ ਜਿਹੇ ਕੰਮ ਕੀਤੇ ਤੇ ਨਾਲ ਨਾਲ ਪੜ੍ਹਨਾ ਲਿਖਣਾ ਵੀ ਸਿਖਿਆ। ਇਸ ਨੂੰ ਆਪਣੇ ਮਾਲਕਾਂ ਦੀ ਕੁੱਟ ਮਾਰ ਵੀ ਸਹਿਣੀ ਪਈ ਅਤੇ ਭੁੱਖ ਨੰਗ ਵੀ ਰੱਜ ਕੇ ਦੇਖੀ ਜਿਸ ਕਾਰਨ ਇਸ ਨੂੰ ਰੂਸ ਦੇ ਲੋਕਾਂ ਦੇ ਜੀਵਨ ਦੇ ਮਾੜੇ ਪੱਖ ਦਾ ਅਹਿਸਾਸ ਹੋਇਆ। ਆਪਣੀ ਜਵਾਨੀ ਸਮੇਂ ਇਸ ਨੇ ਕਾਜ਼ਧਨ ਵਿਖੇ ਨਾਨਬਾਈ ਚੌਕੀਦਾਰ ਦੇ ਰੂਪ ਵਿਚ ਵੀ ਕੰਮ ਕੀਤਾ। ਇਥੇ ਹੀ ਇਸ ਦੀ ਰੂਸੀ ਇਨਕਲਾਬੀ ਵਿਚਾਰਾਂ ਨਾਲ ਸਾਂਝ ਪੈਦਾ ਹੋਈ।

ਗੋਰਕੀ ਟਿਫਲਿਸ ਵਿਖੇ ਸੀ ਜਦੋਂ ਇਸ ਨੇ ਆਪਣੀ ਪਹਿਲੀ ਕਹਾਣੀ 'Maker Chundra' (1892) ਪ੍ਰਕਾਸ਼ਿਤ ਕੀਤੀ ਤੇ ਇਸ ਮਗਰੋਂ ਰੋਮਾਂਟਿਕ ਕਹਾਣੀਆਂ ਲਿਖਦਾ ਰਿਹਾ। 'ਚੈਲਕਾਸ਼ਾ' (1895) ਇਸਦੀ ਪਹਿਲੀ ਉੱਤਮ ਕਹਾਣੀ ਮੰਨੀ ਜਾਂਦੀ ਹੈ। ਇਸ ਸਮੇਂ ਦੀਆਂ ਇਸ ਦੀਆਂ ਪ੍ਰਸਿੱਧ ਕਹਾਣੀਆਂ 'Malva' (1897) 'Dradtsat Shest; Odna' (1899) ਆਦਿ ਹਨ ਜਿਨ੍ਹਾਂ ਵਿਚ ਅਪਰਾਧੀਆਂ ਬਾਰੇ ਲਿਖਦਿਆਂ ਰੂਸ ਦੀ ਸਮਾਜਿਕ ਦਸ਼ਾ ਦਾ ਵਰਣਨ ਵੀ ਸਹਿਜ ਸੁਭਾਅ ਕਰ ਦਿੱਤਾ ਹੈ। ਇਨ੍ਹਾਂ ਨਾਲ ਇਸ ਦੀ ਪ੍ਰਸਿੱਧੀ ਹੋਰ ਵੱਧ ਗਈ ਅਤੇ ਇਸ ਨੂੰ ਟਾਲਸਟਾਏ ਦਾ ਹਾਣੀ ਕਿਹਾ ਜਾਣ ਲੱਗ ਪਿਆ। 20ਵੀਂ ਸਦੀ ਦੇ ਮੁੱਢ ਤੋਂ ਗੋਰਕੀ ਨਾਟਕ ਤੇ ਨਾਵਲ ਵੀ ਲਿਖਣ ਲੱਗ ਪਿਆ ਜੋ ਸਾਹਿਤਕ ਪੱਖੋਂ ਬਹੁਤ ਉੱਤਮ ਕਿਰਤਾਂ ਹਨ। ਇਨ੍ਹਾਂ ਵਿਚੋਂ 'Foma Gordeev' (1899), 'Trode' (1900), 'Ispoved' (1908), 'Gorodok Okurov' (1909), 'Zhizn matveya Kozhemy akina (1910), 'Mat' (1907), ਅੰਗਰੇਜ਼ੀ ਅਨੁਵਾਦ 'The Mother' (1929), 'Nadne' (1902), 'Vassa Zheleznova' (1910), 'Dachniki' (1905) ਅਤੇ 'Vragi' (1906) ਆਦਿ ਪ੍ਰਸਿੱਧ ਨਾਟਕ ਹਨ।

ਸੰਨ 1899-1906 ਦੇ ਦੌਰਾਨ ਇਹ ਸੇਂਟ ਪੀਟਰਸਬਰਗ (ਲੈਨਿਨਗ੍ਰਾਡ) ਵਿਖੇ ਰਹਿੰਦਾ ਰਿਹਾ ਜਿੱਥੇ ਇਹ ਮਾਰਕਸਵਾਦੀ ਬਣ ਗਿਆ ਤੇ ਰੂਸੀ ਸੋਸ਼ਲ ਡੈਮੋਕ੍ਰੇਟਿਕ ਪਾਰਟੀ ਦਾ ਮੈਂਬਰ ਬਣ ਗਿਆ। ਸੰਨ 1901 ਵਿਚ ਇਸ ਦੀ 'Pesnya Q Burevestnike' ਨਾਂ ਦੀ ਕਵਿਤਾ ਛਪਣ ਕਾਰਨ ਇਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਪਰ ਜਲਦੀ ਹੀ ਛੱਡ ਦਿੱਤਾ ਗਿਆ ਤੇ ਇਹ ਕਰੀਮੀਆ ਚਲਾ ਗਿਆ। ਸੰਨ 1902 ਦੇ ਲਾਗੇ ਚਾਗੇ ਇਸ ਨੇ 'Zananie' ਨਾਂ ਦੀ ਪ੍ਰਕਾਸ਼ਨਾ ਆਰੰਭ ਕੀਤੀ। ਸੰਨ 1905 ਦੇ ਵਿਦਰੋਹ ਵਿਚ ਹਿੱਸਾ ਲੈਣ ਕਾਰਨ ਇਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਪਰ ਬਦੇਸ਼ਾਂ ਤੋਂ ਰੋਸ ਪਰਗਟ ਕਰਨ ਕਰਕੇ ਛੇਤੀ ਹੀ ਰਿਹਾ ਕਰਨਾ ਪਿਆ। ਇਸ ਨੇ ਅਮਰੀਕਾ ਦਾ ਦੌਰਾ ਕੀਤਾ ਤੇ 'ਦੀ ਸਿਟੀ ਆਫ਼ ਯੈਲੋ ਡੈਵਿਲ' (1906) ਵਿਚ ਆਪਣੇ ਅਮਰੀਕਾ ਬਾਰੇ ਵਿਚਾਰ ਪੇਸ਼ ਕੀਤੇ। ਇਹ 7 ਸਾਲ ਰੂਸ ਤੋਂ ਬਾਹਰ ਰਿਹਾ। ਸੰਨ 1917 ਦੇ ਅਕਤੂਬਰ ਇਨਕਲਾਬ ਲਈ ਇਸ ਨੇ ਪੂਰਾ ਸਹਿਯੋਗ ਦਿੱਤਾ।

ਤਿੰਨ ਹਿੱਸਿਆਂ 'Detstve' (1913-14); ਅੰਗ. ਅਨੁ. (Childhood), 'V lyudyaku' (1915-16); ਅੰਗ. ਅਨੁ. ('In the World') 'Mai Universitety' (1923) ਵਿਚ ਲਿਖੀ ਸਵੈਜੀਵਨੀ ਇਸ ਦਾ ਮਹਾਨ ਸ਼ਾਹਕਾਰ ਹੈ। ਇਸ ਤੋਂ ਇਲਾਵਾ 'Delo Artamonovykh' (1925), 'Zhizn Klima Samgina' (1927-36), 'Vegor Bulychiov' (1932) ਅਤੇ 'Dostigaev i drugie' (1933) ਆਦਿ ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ ਹਨ। ਇਸ ਦੀ ਮੌਤ 14 ਜੂਨ, 1936 ਨੂੰ ਹੋਈ।

ਹ. ਪੁ.—ਐਨ. ਬ੍ਰਿ. 10 : 586

**ਗੋਰਖਨਾਥ, ਗੁਰੂ** : ਮਧ ਕਾਲੀਨ ਭਾਰਤੀ ਧਰਮ ਸਾਧਨਾਂ ਦੇ ਖੇਤਰ ਵਿਚ ਗੋਰਖਨਾਥ ਬਹੁਤ ਹੀ ਪ੍ਰਭਾਵਸ਼ਾਲੀ ਮਹਾਂਪੁਰਖ ਹੋਇਆ ਹੈ। ਇਹ ਨਾਥ ਸਿੱਧ ਮਛੰਦਰਨਾਥ ਦਾ ਚੇਲਾ ਸੀ। ਸਾਰੇ ਭਾਰਤ ਵਿਚ ਇਸ ਦੇ ਅਦਭੁਤ ਯੋਗਬਲ ਤੇ ਸਿੱਧੀਆਂ ਦੀਆਂ ਅਣਗਿਣਤ ਕਥਾ-ਕਹਾਣੀਆਂ ਪ੍ਰਚੱਲਤ ਹਨ। ਇਸ ਦੇ ਸਮੇਂ ਬਾਰੇ ਕਾਫ਼ੀ ਵਾਦ-ਵਿਵਾਦ ਹੈ। ਇਸ ਦੁਆਰਾ ਰਚਿਤ ਦਰਜਨਾਂ ਪੁਸਤਕਾਂ ਦਾ ਚਰਚਾ ਮਿਲਦਾ ਹੈ ਜਿਨ੍ਹਾਂ ਵਿਚੋਂ ਕੁਝ ਸੰਸਕ੍ਰਿਤ ਤੇ ਕੁਝ ਦੇਸੀ ਭਾਸ਼ਾਵਾਂ ਵਿਚ ਹਨ। ਸਾਰੇ ਸ੍ਰੋਤ ਇਸ ਗੱਲ ਨਾਲ ਸਹਿਮਤ ਹਨ ਕਿ ਨਾਥ ਸੰਪ੍ਰਦਾਇ ਦੇ ਆਦਿ ਪ੍ਰਵਰਤਕ ਚਾਰ ਮਹਾਂ ਯੋਗੀ ਹੋਏ ਹਨ। ਆਦਿ ਨਾਥ ਆਪ ਸ਼ਿਵਜੀ ਹੈ। ਉਹਦੇ ਦੋ ਚੇਲੇ ਹੋਏ ਹਨ :— 1 ਜਲੰਧਰ ਨਾਥ ਅਤੇ 2 ਮਛੰਦਰ ਨਾਥ। ਜਲੰਧਰਨਾਥ ਦਾ ਚੇਲਾ ਕ੍ਰਿਸ਼ਣਪਾਦ ਅਤੇ ਮਛੰਦਰ ਨਾਥ ਦਾ ਚੇਲਾ ਗੋਰਖ ਨਾਥ ਸੀ। ਇਸ ਤਰ੍ਹਾਂ ਇਹ ਚਾਰ ਸਿਧ ਯੋਗੀ ਨਾਥ ਸੰਪਰਦਾ ਦੇ ਮੂਲ ਪ੍ਰਵਰਤਕ ਹਨ। ਇਨ੍ਹਾਂ ਵਿਚੋਂ ਜਲੰਧਰ ਨਾਥ ਤੇ ਕ੍ਰਿਸ਼ਣ ਪਾਦ ਦਾ ਸਬੰਧ ਕਾਪਾਲਿਕ ਸਾਧਨਾ ਨਾਲ ਸੀ। ਪਰਵਰਤੀ ਨਾਥ ਸੰਪ੍ਰਦਾਇ ਵਿਚ ਮਛੰਦਰ ਨਾਥ ਤੇ ਗੋਰਖ ਨਾਥ ਦਾ ਵਧੇਰੇ ਜ਼ਿਕਰ ਮਿਲਦਾ ਹੈ।

ਡਾ. ਮੋਹਨ ਸਿੰਘ ਨੇ ਗੋਰਖ ਦਾ ਕਾਲ 809 ਈ. ਮੰਨਿਆ ਹੈ। ਡਾ. ਰਾਹੁਲ ਸਾਂਕ੍ਰਿਤਿਆਇਨ ਇਸ ਦਾ ਜਨਮ 840 ਈ. ਮੰਨਦਾ ਹੈ। ਆਚਾਰੀਆ ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਇਸ ਦਾ ਸਮਾਂ 9ਵੀਂ ਸਦੀ ਦੇ ਨੇੜੇ ਤੇੜੇ ਮੰਨਿਆ ਹੈ। ਨਰਿੰਦਰ ਧੀਰ ਦਾ ਵਿਚਾਰ ਹੈ ਕਿ ਇਸ ਦਾ ਸਮਾਂ 1100 ਈ. ਤੋਂ ਬਾਅਦ ਅਤੇ 1200 ਤੋਂ ਪਹਿਲਾਂ ਹੈ। ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਅਤੇ ਹੋਰ ਵਿਦਵਾਨ ਇਸ ਨੂੰ ਬ੍ਰਾਹਮਣ ਕੁਲ ਵਿਚੋਂ ਮੰਨਦੇ ਹਨ ਪਰ ਕੁਝ ਲੋਕ ਇਸ ਨੂੰ ਸੁਨਿਆਰ ਜਾਤੀ 'ਚੋਂ ਹੋਇਆ ਦੱਸਦੇ ਹਨ। ਗੋਰਖ ਨਾਥ ਰਾਵਲ ਮਤ ਦਾ ਅਤੇ ਜ਼ਿਲ੍ਹਾ ਰਾਵਲਪਿੰਡੀ ਦਾ ਵਸਨੀਕ ਸੀ ਪਰ ਕੁਝ ਵਿਦਵਾਨਾਂ ਨੇ ਇਸ ਨੂੰ ਉਚੇਦਰ ਗਿਰੀ, ਬੜਵ ਜਾਂ ਕਰੁਕਸ ਸਥਾਨ ਦਾ ਹੋਇਆ ਮੰਨਿਆ ਹੈ ਪਰ ਡਾ. ਮੋਹਨ ਸਿੰਘ ਦੀਵਾਨਾ ਇਸ ਨੂੰ ਪੰਜਾਬ ਦੇ ਗੋਰਖਪੁਰ ਵਿਚ ਹੀ ਜਨਮਿਆ ਮੰਨਦਾ ਹੈ।

ਗੋਰਖ ਨਾਥ ਦੀਆਂ ਸੰਸਕ੍ਰਿਤ ਤੇ ਹੋਰ ਭਾਰਤੀ ਭਾਸ਼ਾਵਾਂ ਵਿਚ ਲਿਖੀਆਂ ਪੁਸਤਕਾਂ ਹਨ—1. ਅਮਨਸਕ, 2. ਅਵਰੋਧ ਸ਼ਾਮਨਮ, 3. ਅਵਧੂਤ ਗੀਤਾ, 4. ਗੋਰਕਸ਼ ਚਿਕਿਤਸਾ, 5. ਗੋਰਕਸ਼ ਕਾਵਿ, 6. ਗੋਰਕਸ਼ ਕੌਮੁਦੀ, 7. ਗੋਰਖ ਗੀਤਾ, 8. ਗੋਰਖ ਪਸਚਯ, 9. ਗੋਰਖ ਪੱਧਤਿ, 10. ਗੋਰਕਸ਼ ਸ਼ਤਕ, 11. ਗੋਰਕਸ਼ ਸ਼ਾਸਤ੍ਰ, 12. ਗੋਰਕਸ਼ ਸੰਹਿਤਾ, 13. ਚਤੁਰਸ਼ੀਤਯਾਸਨ, 14. ਗਿਆਨ ਪ੍ਰਕਾਸ਼ ਸ਼ਤਕ, 15. ਗਿਆਨਸ਼ਤਕ, 16. ਗਿਆਨਾਮ੍ਰਿਤ ਯੋਗ, 17. ਨਾੜੀ ਗਿਆਨ, ਪ੍ਰਦੀਪਿਕਾ, 18. ਮਹਾਰਥ ਮੰਜਰੀ, 19. ਯੋਗ ਚਿੰਤਾਸੰਹਿਤਾ, 20. ਯੋਗ ਮਾਰਤੰਡ, 21. ਯੋਗ ਬੀਜ, 22. ਯੋਗ ਸ਼ਾਸ਼ਤ੍ਰ, 23. ਗੋਰਖ ਸਿੱਧਾਸਨ ਪੱਧਤਿ, 24. ਵਿਵੇਕ ਮਾਰਤੰਡ, 25. ਸ੍ਰੀਨਾਥ ਸੂਤ੍ਰ 26. ਸਿੱਧ ਸਿਧਾਂਤ ਪੱਧਤਿ 27. ਹਠਯੋਗ 28. ਹਠ ਸੰਹਿਤਾ। ਹਿੰਦੀ ਵਿਚ ਕੁਝ 40 ਛੋਟੀਆਂ ਵੱਡੀਆਂ ਰਚਨਾਵਾਂ ਗੋਰਖਨਾਥ ਦੀਆਂ ਮੰਨੀਆਂ ਜਾਂਦੀਆਂ ਹਨ ਪਰ ਉਨ੍ਹਾਂ ਦੇ ਰਚਣਹਾਰ ਬਾਰੇ ਸ਼ੱਕ ਹੈ।

ਇਨ੍ਹਾਂ ਗ੍ਰੰਥਾਂ ਵਿਚੋਂ ਵਧੇਰੇ ਗੋਰਖਨਾਥੀ ਮਤ ਦੇ ਸੰਗ੍ਰਹਿ ਮਾਤਰ ਹੀ ਹਨ। ਗ੍ਰੰਥ ਰੂਪ ਵਿਚ ਗੋਰਖਨਾਥ ਨੇ ਇਨ੍ਹਾਂ ਦੀ ਰਚਨਾ ਕੀਤੀ ਹੋਵੇਗੀ, ਇਹ ਗੱਲ ਸ਼ੱਕੀ ਹੈ। ਹੋਰ ਭਾਰਤੀ ਭਾਸ਼ਾਵਾਂ ਜਿਵੇਂ ਬੰਗਲਾ, ਮਰਾਠੀ, ਗੁਜਰਾਤੀ, ਪੰਜਾਬੀ ਆਦਿ ਵਿਚ ਵੀ ਅਜਿਹੀਆਂ ਰਚਨਾਵਾਂ ਮਿਲਦੀਆਂ ਹਨ।

ਗੋਰਖਨਾਥ ਦੁਆਰਾ ਚਲਾਇਆ ਯੋਗੀ ਸੰਪ੍ਰਦਾਇ ਮੁੱਖ ਰੂਪ ਵਿਚ 12 ਸ਼ਾਖਾਵਾਂ ਵਿਚ ਵੰਡਿਆਂ ਹੋਇਆ ਹੈ। ਇਸ ਲਈ ਇਸ ਨੂੰ ਬਾਰਾਂ ਵੀ ਆਖਦੇ ਹਨ। ਇਸ ਮਤ ਦੇ ਅਨੁਯਾਈ ਕੰਨ ਪੜਵਾ ਕੇ ਮੁੰਦਰਾਂ ਧਾਰਨ ਕਰਦੇ ਹਨ, ਇਸ ਲਈ ਇਨ੍ਹਾਂ ਨੂੰ ਕੰਨ ਪਾਟੇ ਯੋਗੀ ਵੀ ਕਹਿੰਦੇ ਹਨ। 12 ਪੰਥਾਂ ਵਿਚੋਂ 6 ਤਾਂ ਸ਼ਿਵ ਦੁਆਰਾ ਤੇ 6 ਗੋਰਖਨਾਥ ਦੁਆਰਾ ਚਲਾਏ ਗਏ ਮੰਨੇ ਜਾਂਦੇ ਹਨ।

ਗੋਰਖਨਾਥ ਦੇ ਯੋਗ ਮਤ ਨੂੰ ਪਾਤੰਜਲ ਦੇ ਯੋਗ ਤੋਂ ਵੱਖ ਦਰਸਾਉਣ ਲਈ ਉੱਚਾ ਯੋਗ ਆਖਦੇ ਹਨ। ਇਸ ਵਿਚ ਸਿਰਫ਼ ਛੇ ਅੰਗਾਂ ਦਾ ਹੀ ਮਹੱਤਵ ਹੈ। ਪਹਿਲੇ ਦੋ ਅਰਥਾਤ ਯਮ ਤੇ ਨਿਯਮ ਇਸ ਵਿਚ ਗੌਣ ਹਨ। ਇਸ ਦੇ ਸਾਧਨਾਂ ਪੱਖ ਨੂੰ ਹਠਯੋਗ ਆਖਿਆ ਜਾਂਦਾ ਹੈ। ਜੋ ਕੁਝ ਪਿੰਡ (ਸਰੀਰ) ਵਿਚ ਹੈ, ਉਹ ਹੀ ਬ੍ਰਹਮੰਡ ਵਿਚ ਵੀ ਹੈ। ਇਸ ਲਈ ਹਠਯੋਗ ਦੀ ਸਾਧਨਾਂ ਪਿੰਡ ਨੂੰ ਹੀ ਕੇਂਦਰ ਬਣਾ ਕੇ ਵਿਸ਼ਵ ਬ੍ਰਹਮੰਡ ਵਿਚ ਕੰਮ ਕਰ ਰਹੀ ਪਰਾਸ਼ਕਤੀ ਨੂੰ ਪ੍ਰਾਪਤ ਕਰਨ ਦਾ ਯਤਨ ਹੈ। ਗੋਰਖਨਾਥ ਦੇ ਨਾਂ ਤੇ ਚੱਲਣ ਵਾਲੇ ਗ੍ਰੰਥਾਂ ਵਿਚ ਵਿਸ਼ੇਸ਼ ਰੂਪ ਨਾਲ ਇਸ ਸਾਧਨਾਂ ਪ੍ਰਕ੍ਰਿਆ ਦਾ ਹੀ ਵਿਸਥਾਰ ਹੈ। ਕੁਝ ਗ੍ਰੰਥ ਸਿਧਾਂਤਕ ਹਨ। ਇਸ ਨੇ ਅਸਲੀ ਮੁਕਤੀ ਸਹਿਜ ਸਮਾਧੀ ਨੂੰ ਮੰਨਿਆ ਹੈ। ਸਹਿਜ ਸਮਾਧੀ ਉਸ ਅਵਸਥਾ ਨੂੰ ਦੱਸਿਆ ਜਾਂਦਾ ਹੈ ਜਿਸ ਵਿਚ ਮਨ ਆਪ ਹੀ ਮਨ ਨੂੰ ਦੇਖਣ ਲਗਦਾ ਹੈ। ਇਹ ਸਿਖਰ ਹੈ। ਗੋਰਖ ਨਾਥ ਦਾ ਨਿਰਗੁਣ ਪੰਥੀ ਭਗਤੀ ਸ਼ਾਖਾ ਤੇ ਬੜਾ ਪ੍ਰਭਾਵ ਹੈ। ਗੋਰਖਨਾਥ ਬਹੁਤ ਤੇਜੱਸਵੀ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਸੁਆਮੀ ਸੀ।

ਹ. ਪੁ.—ਹਿੰ. ਵਿ.ਕੋ. 4 : 27; ਪੰ. ਸਾ. ਇ.—ਭਾਸ਼ਾ ਵਿਭਾਗ. (ਪਹਿਲਾ ਭਾਗ); ਗੋਰਖਨਾਥ ਔਰ ਉਨ ਕਾ ਯੁਗ—ਡਾ. ਰੰਗੇਯ ਰਾਘਵ।

**ਗੋਰਖ਼ਪੁਰ** : ਜ਼ਿਲ੍ਹਾ—ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦਾ ਇਕ ਉੱਤਰ-ਪੂਰਬੀ ਜ਼ਿਲ੍ਹਾ ਹੈ। ਇਸ ਦਾ ਸਦਰ-ਮੁਕਾਮ ਗੋਰਖਪੁਰ ਸ਼ਹਿਰ ਵਿਖੇ ਹੈ। ਇਸ ਦੀ ਆਬਾਦੀ 3,066,002 (1991) ਹੈ ਅਤੇ ਖੇਤਰਫਲ 6,316 ਵ. ਕਿ. ਮੀ. ਹੈ। ਇਸ ਦੇ ਉੱਤਰ ਵਿਚ ਨੇਪਾਲ ਦੇਸ਼ ਅਤੇ ਉੱਤਰ-ਪੂਰਬ ਵਿਚ ਗੰਡਕ ਦਰਿਆ ਹੈ। ਦੱਖਣ ਵਲ ਘਾਗਰਾ ਦਰਿਆ ਇਸ ਨੂੰ ਆਜਮਗੜ੍ਹ ਅਤੇ ਬਲੀਆ ਜ਼ਿਲ੍ਹਿਆਂ ਨਾਲੋਂ ਨਿਖੇੜਦਾ ਹੈ। ਜ਼ਿਲ੍ਹੇ ਦਾ ਜਲ ਨਿਕਾਸ ਘਾਗਰਾ, ਗੰਡਕ ਦਰਿਆਵਾਂ ਅਤੇ ਇਨ੍ਹਾਂ ਦੀਆਂ ਸਹਾਇਕ ਨਦੀਆਂ ਰਾਪਤੀ, ਕੁਵਾਨਾ ਅਤੇ ਛੋਟੀ ਗੰਡਕ ਰਾਹੀਂ ਹੁੰਦਾ ਹੈ। ਜ਼ਿਲ੍ਹੇ ਦਾ ਪੂਰਬੀ ਖੇਤਰ ਕੁਝ ਸਥਾਈ ਝੀਲਾਂ ਤੋਂ ਹੇਠਾਂ ਵੀ ਹੈ ਅਤੇ ਇਹ ਹੇਠਲਾ ਖੇਤਰ ਮੀਂਹ ਦੇ ਦਿਨਾਂ ਵਿਚ ਇਕ ਵਿਸ਼ਾਲ ਅੰਤਰਵਰਤੀ ਸਾਗਰ ਜਿਹਾ ਲਗਦਾ ਹੈ। ਸਾਰਾ ਜ਼ਿਲ੍ਹਾ ਮੈਦਾਨੀ ਹੈ ਅਤੇ ਕਿਧਰੇ ਕਿਧਰੇ ਛੋਟੀਆਂ ਪਹਾੜੀਆਂ ਵੀ ਨਜ਼ਰ ਆਉਂਦੀਆਂ ਹਨ।

ਜ਼ਿਲ੍ਹੇ ਦੇ ਉੱਤਰ ਵਿਚ ਨਦੀਆਂ ਹਿਮਾਲਾ ਪਹਾੜਾਂ ਦੀਆਂ ਹੇਠਲੀਆਂ ਦੱਖਣੀ ਪਰਬਤੀ ਲੜੀਆਂ ਦੀਆਂ ਢਲਾਣਾਂ ਤੋਂ ਮਿੱਟੀ ਅਤੇ ਕੰਕਰ ਲਿਆ ਕੇ ਜ਼ਮ੍ਹਾਂ ਕਰਦੀਆਂ ਰਹੀਆਂ ਹਨ। ਗਾਦ ਦੇ ਇਕੱਠਾ ਹੋਣ ਨਾਲ ਇਹ ਖੇਤਰ ਭਾਰਤ ਦੇ ਤਰਾਈ ਦਲਦਲੀ ਖੇਤਰਾਂ ਵਿਚ ਵੀ ਸ਼ਾਮਲ ਹੋ ਗਿਆ ਹੈ। ਇਸੇ ਤਰਾਈ ਖੇਤਰ ਵਿਚ ਘਣੇ

ਜੰਗਲ ਹਨ। ਇਥੋਂ ਦੀ ਬਨਸਪਤੀ ਉਪ-ਪਰਬਤੀ ਭਾਗਾਂ ਦੀ ਬਨਸਪਤੀ ਨਾਲ ਮਿਲਦੀ-ਜੁਲਦੀ ਹੈ ਪਰ ਇਨ੍ਹਾਂ ਘਣੇ ਜੰਗਲਾਂ ਤੋਂ ਦੂਰ ਅੰਜੀਰ, ਟਾਹਲੀ, ਅੰਬ, ਮਹੂਆ, ਜਾਮਨ ਦੇ ਦਰਖਤ ਹਨ। ਘਣੇ ਜੰਗਲਾਂ ਵਿਚ ਸ਼ੇਰ, ਚੀਤਾ, ਡੱਬ-ਖੜੱਬੇ ਹਿਰਨ, ਨੀਲਗਊ, ਬਘਿਆੜ, ਗਿੱਦੜ ਵਰਗੇ ਜਾਨਵਰ ਵੇਖਣ ਨੂੰ ਮਿਲਦੇ ਹਨ। ਝੀਲਾਂ ਅਤੇ ਦਰਿਆਈ ਪਾਣੀਆਂ ਵਿਚ ਮੱਛੀਆਂ, ਘੜਿਆਲ, ਮਗਰਮੱਛ ਆਦਿ ਜਾਨਵਰ ਹੀ ਰਹਿੰਦੇ ਹਨ। ਮੱਛੀਆਂ ਇਥੋਂ ਦੇ ਲੋਕਾਂ ਦੇ ਭੋਜਨ ਦਾ ਵਿਸ਼ੇਸ਼ ਅੰਗ ਹਨ।

ਇਥੋਂ ਦਾ ਜਲਵਾਯੂ ਦਰਮਿਆਨੇ ਤਾਪਮਾਨ ਵਾਲਾ ਹੈ। ਪਹਾੜਾਂ ਦੀ ਤਲਹੱਟੀ ਵਿਚ ਸਥਿਤ ਹੋਣ ਕਰਕੇ ਮਿੱਟੀ ਅਤੇ ਜਲਵਾਯੂ ਵਿਚ ਅਕਸਰ ਨਮੀ ਜ਼ਿਆਦਾ ਹੁੰਦੀ ਹੈ। ਇਥੇ ਗਰਮੀ ਦੇ ਮੌਸਮ ਦਾ ਤਾਪਮਾਨ ਵਧ ਤੋਂ ਵਧ 32.2° ਸੈਂ. (92° ਫਾ.) ਹੁੰਦਾ ਹੈ ਅਤੇ ਸਰਦੀ ਵਿਚ ਘੱਟ ਤੋਂ ਘੱਟ 15.5° ਸੈਂ. (60° ਫਾ.) ਹੁੰਦਾ ਹੈ। ਸਾਲ ਵਿਚ ਔਸਤ ਵਰਖਾ 110 ਸੈਂ. ਮੀ. (45 ਇੰਚ) ਦੇ ਲਗਭਗ ਹੁੰਦੀ ਹੈ।

ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਖੇਤੀਬਾੜੀ ਹੈ। ਇਥੇ ਅਨਾਜੀ ਫ਼ਸਲਾਂ ਤੋਂ ਇਲਾਵਾ ਸਣ, ਤਮਾਕੂ, ਕਪਾਹ, ਅਲਸੀ ਆਦਿ ਦੀ ਕਾਸ਼ਤ ਕੀਤੀ ਜਾਂਦੀ ਹੈ। ਜ਼ਿਲ੍ਹੇ ਦਾ ਬਹੁਤਾ ਖੇਤਰ ਜੰਗਲਾਤ ਅਧੀਨ ਹੈ ਪਰ ਅੱਜਕੱਲ੍ਹ ਜੰਗਲਾਂ ਨੂੰ ਸਾਫ ਕਰਕੇ ਭੂਮੀ ਨੂੰ ਵਾਹੀ ਯੋਗ ਕਰ ਲਿਆ ਗਿਆ ਹੈ।

ਇਥੋਂ ਦੀਆਂ ਸਨਅਤਾਂ ਵਿਚ ਇਕ ਖਾਦ ਬਣਾਉਣ ਦਾ ਕਾਰਖ਼ਾਨਾ ਵਰਣਨਯੋਗ ਹੈ।

ਹ. ਪੁ.—ਇੰਪ. ਗ. ਇੰਡ. 12 : 231

**ਗੋਰਖ਼ਪੁਰ** : ਸ਼ਹਿਰ—ਉੱਤਰ ਪ੍ਰਦੇਸ਼ (ਭਾਰਤ) ਦੇ ਗੋਰਖ਼ਪੁਰ ਜ਼ਿਲ੍ਹੇ ਦਾ ਸਦਰਮੁਕਾਮ ਅਤੇ ਪੂਰਬੀ ਉੱਤਰ ਪ੍ਰਦੇਸ਼ ਦਾ ਵਾਰਾਨਸੀ ਤੋਂ ਬਾਅਦ ਦੂਜਾ ਵੱਡਾ ਸ਼ਹਿਰ ਹੈ। ਇਹ ਰਾਪਤੀ ਨਦੀ ਦੇ ਖੱਬੇ ਕੰਢੇ ਤੇ ਵੱਸਿਆ ਹੋਇਆ ਹੈ। ਸ਼ਹਿਰ ਦੀ ਸਥਾਪਨਾ ਲਗਭਗ 1400 ਵਿਚ ਹੋਈ ਅਤੇ ਸ਼ਹਿਰ ਦਾ ਨਾਉਂ ਇਥੋਂ ਦੇ ਮਸ਼ਹੂਰ ਮੰਦਰ ਗੋਰਖਨਾਥ ਦੇ ਨਾਂ ਤੇ ਪਿਆ। ਅਕਬਰ ਦੇ ਰਾਜ ਕਾਲ ਦੌਰਾਨ ਇਹ ਸ਼ਹਿਰ ਮੁਗਲਾਂ ਦੇ ਕਬਜ਼ੇ ਵਿਚ ਆ ਗਿਆ ਸੀ। ਉਸ ਸਮੇਂ ਇਹ ਮਸ਼ਹੂਰ ਫੌਜੀ ਅੱਡਾ ਅਤੇ ਡਵੀਜ਼ਨ ਦਾ ਸਦਰਮੁਕਾਮ ਵੀ ਸੀ। ਸੰਨ 1801 ਵਿਚ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਨੇ ਸ਼ਹਿਰ ਅਤੇ ਇਸ ਦੇ ਆਸਪਾਸ ਦਾ ਖੇਤਰ ਆਪਣੇ ਕਬਜ਼ੇ ਹੇਠ ਲੈ ਲਿਆ ਜਿਸ ਨਾਲ ਸ਼ਹਿਰ ਦਾ ਵਿਕਾਸ ਅੰਗਰੇਜ਼ਾਂ ਦੀ ਦੇਖ-ਰੇਖ ਵਿਚ ਹੋਣ ਲੱਗਾ। ਇਸ ਤੋਂ ਪਹਿਲਾਂ ਸ਼ਹਿਰ ਦਾ ਵਿਕਾਸ ਠੀਕ ਢੰਗ ਨਾਲ ਨਹੀਂ ਹੋ ਰਿਹਾ ਸੀ। ਇਥੇ ਹਿੰਦੂ ਰਾਜੇ ਵਸੰਤ ਸਿੰਘ ਨੇ ਇਕ ਕਿਲਾ ਬਣਵਾਇਆ ਅਤੇ ਮੁਸਲਮਾਨ ਰਾਜਿਆਂ ਨੇ 1680 ਵਿਚ ਜਾਮਾ ਮਸਜਿਦ ਵੀ ਬਣਵਾਈ। ਇਨ੍ਹਾਂ ਇਮਾਰਤਾਂ ਦੀ ਉਸਾਰੀ ਨਾਲ ਸ਼ਹਿਰ ਦੀ ਮਹੱਤਤਾ ਵਿਚ ਹੋਰ ਵੀ ਵਾਧਾ ਹੋ ਗਿਆ।

ਅੰਗਰੇਜ਼ਾਂ ਦੀ ਅਧੀਨਗੀ ਵਿਚ ਸਿਵਲ ਲਾਈਨ, ਪੁਲਿਸ ਲਾਈਨ ਅਤੇ ਰੇਲਵੇ ਕਾਲੋਨੀਆਂ ਦਾ ਨਿਰਮਾਣ ਵੀ ਹੋਇਆ। ਸੰਨ 1885 ਵਿਚ ਇਥੇ ਰੇਲਵੇ ਲਾਈਨ ਬਣਾਈ ਗਈ। ਸੰਨ 1947 ਵਿਚ ਇਹ ਮੋਟਰਾਂ ਰਾਹੀਂ ਆਵਾਜਾਈ ਦਾ ਵੱਡਾ ਕੇਂਦਰ ਵੀ ਬਣ ਗਿਆ। ਆਵਾਜਾਈ ਦੇ ਸਾਧਨਾਂ ਵਿਚ ਉੱਨਤੀ ਹੋਣ ਨਾਲ ਉਦਯੋਗਕ ਧੰਦਿਆਂ ਵਿਚ ਵੀ ਵਾਧਾ ਹੋਇਆ। ਅੱਜਕੱਲ੍ਹ ਇਥੇ ਉੱਤਰ-ਪੂਰਬੀ ਰੇਲਵੇ ਦਾ ਇਕ ਕਾਰਖ਼ਾਨਾ ਹੈ ਜਿਸ ਵਿਚ 4000 ਦੇ ਲਗਭਗ ਮਜ਼ਦੂਰ ਕੰਮ ਕਰਦੇ ਹਨ। ਇਸ ਤੋਂ ਇਲਾਵਾ ਹੱਥ-ਖੱਡੀ ਦੇ ਬਣੇ ਕਪੜੇ, ਕਾਗਜ਼ ਛਪਾਈ, ਲੋਹੇ ਦਾ ਕੰਮ ਵੀ ਹੁੰਦਾ ਹੈ। ਅੱਜਕੱਲ੍ਹ ਇਥੋਂ ਦੇ ਜ਼ਰਾਇਤੀ ਉਤਪਾਦਨਾਂ ਵਿਚ ਵੀ ਵਾਧਾ ਹੋ ਰਿਹਾ ਹੈ। ਤਮਾਕੂ, ਖੰਡ, ਪੀਣ ਪਦਾਰਥਾਂ ਨਾਲ ਸਬੰਧਤ ਉਦਯੋਗ ਧੰਦੇ ਉੱਨਤ ਹੋਏ ਹਨ। ਇਥੋਂ ਦੀ ਵੱਸੋਂ ਦੀਆਂ ਸਿਖਿਅਕ ਸਹੂਲਤਾਂ ਲਈ 2 ਡਿਗਰੀ ਕਾਲਜ ਅਤੇ 12 ਮਿਡਲ ਸਕੂਲ ਮੌਜੂਦ ਹਨ। ਸੰਨ 1956 ਵਿਚ ਇਕ ਵਿਸ਼ਵਵਿਦਿਆਲਾ ਵੀ ਖੋਲ੍ਹਿਆ ਗਿਆ ਸੀ। ਲੋਕਾਂ ਦੇ ਮਨੋਰੰਜਨ ਲਈ ਸਿਨੇਮਾ ਘਰ ਵਰਗੀਆਂ ਸਹੂਲਤਾਂ ਵੀ ਮੌਜੂਦ ਹਨ।

ਆਬਾਦੀ—505,566 (1991)

ਹ. ਪੁ.—ਐਨ. ਬ੍ਰਿ. ਮਾ. 4 : 632; ਹਿੰ. ਵਿ. ਕੋ. 4 : 29

**ਗੋਰਖ਼ਪੁਰੀ, ਫਿਰਾਕ** : ਇਸ ਉਰਦੂ ਦੇ ਪ੍ਰਸਿੱਧ ਸ਼ਾਇਰ ਤੇ ਅੰਗਰੇਜ਼ੀ ਦੇ ਵਿਦਵਾਨ ਦਾ ਪੂਰਾ ਨਾਂ ਰਘੁਨਾਥ ਸਹਾਏ ਸੀ। ਇਸ ਦਾ ਜਨਮ 28 ਅਗਸਤ, 1896 ਨੂੰ ਮੁਨਸ਼ੀ ਗੋਰਖ ਪ੍ਰਸਾਦ 'ਇਬਰਤ' ਦੇ ਘਰ ਹੋਇਆ ਜੋ ਉਰਦੂ ਦਾ ਚੰਗਾ ਸ਼ਾਇਰ ਸੀ। ਇਸ ਨੇ ਆਪਣੀ ਮੁਢਲੀ ਵਿਦਿਆ ਗੋਰਖਪੁਰ (ਉੱਤਰ ਪ੍ਰਦੇਸ਼) ਤੋਂ ਪ੍ਰਾਪਤ ਕੀਤੀ। ਸੰਨ 1913 ਵਿਚ ਇਸ ਨੇ ਮੈਟਰਿਕ ਤੇ 1915 ਵਿਚ ਮਯੋਰ ਕਾਲਜ ਅਲਾਹਾਬਾਦ ਤੋਂ ਐਫ. ਏ. ਪਾਸ ਕੀਤੀ। ਸੰਨ 1917 ਵਿਚ ਇਸ ਨੇ ਸਾਰੇ ਪ੍ਰਾਂਤ 'ਚੋਂ ਚੌਥੇ ਨੰਬਰ ਤੇ ਰਹਿ ਕੇ ਬੀ. ਏ. ਪਾਸ ਕੀਤੀ। ਫਿਰ ਇਹ ਪੀ. ਸੀ. ਐਸ. ਲਈ ਚੁਣਿਆ ਗਿਆ ਤੇ 1911 ਵਿਚ ਆਈ. ਸੀ. ਐਸ. ਲਈ ਚੁਣਿਆ ਗਿਆ ਪਰ ਸਵਰਾਜ ਅੰਦੋਲਨ ਦੇ ਸ਼ੁਰੂ ਹੁੰਦਿਆ ਹੀ ਸਰਕਾਰੀ ਅਹੁਦਿਆਂ ਨੂੰ ਤਿਆਗ ਕੇ ਇਸ ਨੇ ਦੇਸ਼ ਦੀ ਆਜ਼ਾਦੀ ਲਈ ਚਲ ਰਹੇ ਅੰਦੋਲਨ ਵਿਚ ਸਰਗਰਮ ਹਿੱਸਾ ਲਿਆ। 6 ਦਸੰਬਰ, 1929 ਨੂੰ ਪ੍ਰਿੰਸ ਆਫ਼ ਵੇਲਜ਼ ਦੇ ਆਗਮਨ ਵਿਰੁੱਧ ਅੰਦੋਲਨ ਵਿਚ ਪੰਡਤ ਜਵਾਹਰ ਲਾਲ ਨਹਿਰੂ ਦੀ ਤਜਵੀਜ਼ ਤੇ ਇਹ ਪ੍ਰਾਂਤ ਕਾਂਗਰਸ ਦਾ ਡਿਕਟੇਟਰ ਚੁਣਿਆ ਗਿਆ ਪਰ ਫਿਰ ਆਪ ਹੀ ਰਫ਼ੀ ਅਹਿਮਦ ਕਿਦਵਾਈ ਦੇ ਹੱਕ ਵਿਚ ਡਿਕਟੇਟਰਸ਼ਿਪ ਦਾ ਤਿਆਗ ਕਰ ਦਿੱਤਾ। 13 ਦਸੰਬਰ, 1920 ਨੂੰ ਇਸ ਨੂੰ ਡੇਢ ਸਾਲ ਦੀ ਕੈਦ ਤੇ 500 ਰੁਪਏ ਜੁਰਮਾਨਾ ਹੋਇਆ। ਸੰਨ 1922 ਤੋਂ 1927 ਤਕ ਇਹ ਸਰਬ ਭਾਰਤੀ ਕਾਂਗਰਸ ਦਾ ਅਧੀਨ ਸਕੱਤਰ ਰਿਹਾ। ਸੰਨ 1927 ਵਿਚ ਇਹ ਕ੍ਰਿਸ਼ਚਨ ਕਾਲਜ ਲਖਨਊ ਵਿਚ ਲੈਕਚਰਾਰ ਚੁਣਿਆ ਗਿਆ। ਸੰਨ 1928 ਵਿਚ ਇਹ ਬੀ. ਐਨ. ਐਸ. ਡੀ. ਕਾਲਜ, ਕਾਨ੍ਹਪੁਰ ਵਿਚ ਅੰਗਰੇਜ਼ੀ ਤੇ ਉਰਦੂ ਦਾ ਲੈਕਚਰਾਰ ਲਗ ਗਿਆ। ਸੰਨ 1930 ਵਿਚ ਇਸ ਨੇ ਆਗਰਾ ਯੂਨੀਵਰਸਿਟੀ 'ਚੋਂ ਪਹਿਲੇ ਨੰਬਰ ਤੇ ਰਹਿ ਕੇ ਐਮ. ਏ. ਅੰਗਰੇਜ਼ੀ ਪਾਸ ਕੀਤੀ ਤੇ ਬਿਨਾ ਅਰਜ਼ੀ ਦਿੱਤਿਆਂ ਹੀ ਇਸ ਨੂੰ ਅਲਾਹਾਬਾਦ ਯੂਨੀਵਰਸਿਟੀ ਵਿਚ ਲੈਕਚਰਾਰ ਨਿਯੁਕਤ ਕਰ ਦਿੱਤਾ ਗਿਆ। ਇਹ ਇਥੋਂ 1959 ਵਿਚ ਰਿਟਾਇਰ ਹੋਇਆ। ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਨੇ ਇਸ ਨੂੰ ਨੈਸ਼ਨਲ ਰੀਸਰਚ ਲੈਕਚਰਾਰ ਨਿਯੁਕਤ ਕੀਤਾ ਜਿਥੋਂ ਇਹ 1965 ਵਿਚ ਰਿਟਾਇਰ ਹੋਇਆ।

ਸ਼ਾਇਰ ਹੋਣ ਦੀ ਹੈਸੀਅਤ ਵਿਚ ਫਿਰਾਕ ਨੂੰ ਬਹੁਤ ਸਾਰੇ ਇਨਾਮ ਤੇ ਸਨਮਾਨ ਪ੍ਰਾਪਤ ਹੋਏ। ਇਸ ਦੇ ਕਾਵਿ ਸੰਗ੍ਰਹਿ 'ਗੁਲ ਨਗਮਾਂ' ਨੂੰ 1961 ਦਾ ਸਾਹਿਤ ਅਕਾਦਮੀ ਇਨਾਮ ਅਤੇ ਉੱਤਰ ਪ੍ਰਦੇਸ਼ ਸਰਕਾਰ ਵਲੋਂ ਇਨਾਮ ਦਿੱਤਾ ਗਿਆ। ਸੰਨ 1969 ਵਿਚ ਸੋਵੀਅਤ ਰੂਸ ਨੇ ਇਸ ਨੂੰ ਸੋਵੀਅਤ ਨਹਿਰੂ ਪੁਰਸਕਾਰ ਦਿੱਤਾ। ਉਸੇ ਸਾਲ ਹੀ ਭਾਰਤ ਸਰਕਾਰ ਨੇ ਇਸ਼ ਨੂੰ ਪਦਮ ਭੂਸ਼ਣ ਦਾ ਖਿਤਾਬ ਦਿੱਤਾ। ਸੰਨ 1970 ਵਿਚ ਫਿਰਾਕ ਗੋਰਖਪੁਰੀ ਨੂੰ ਭਾਰਤ ਦੇ ਸਭ ਤੋਂ ਵੱਡੇ ਇਨਾਮ 'ਗਿਆਨਪੀਠ ਪੁਰਸਕਾਰ' ਨਾਲ ਸਨਮਾਨਿਤ ਕੀਤਾ ਗਿਆ। ਇਸ ਦੀ ਮੌਤ ਦਿੱਲੀ ਵਿਖੇ 3 ਮਾਰਚ, 1982 ਨੂੰ ਹੋਈ।

ਮੁੱਖ ਰੂਪ ਵਿਚ ਫਿਰਾਕ ਗੋਰਖਪੁਰੀ ਸ਼ਾਇਰ ਸੀ ਭਾਵੇਂ ਇਸ ਨੇ ਉਰਦੂ, ਹਿੰਦੀ ਤੇ ਅੰਗਰੇਜ਼ੀ ਵਿਚ 10 ਵਾਰਤਕ ਰਚਨਾਵਾਂ ਵੀ ਸਾਹਿਤ ਨੂੰ ਦਿੱਤੀਆਂ। 'ਰੂਹੇ ਕਾਇਨਾਤ', 'ਮੋਲਾ-ਏ-ਸਾਜ਼',

'ਮਸ਼ਅਲ', 'ਰੂਪ', 'ਸ਼ਬਨਮਿਸਤਾਨ', 'ਰਮਜ਼ੋ-ਕਾਇਨਾਤ', 'ਗੁਲ ਬਾਗ', 'ਗੁਲੇ ਨਗਮਾਂ', 'ਬਜ਼ਮੇ ਜ਼ਿੰਦਗੀ', 'ਰੰਗੇ ਸ਼ਾਇਰੀ', 'ਪਿਛਲੀ ਰਾਤ' ਆਦਿ ਇਸ ਦੀਆਂ ਪ੍ਰਕਾਸ਼ਿਤ ਰਚਨਾਵਾਂ ਹਨ।

ਫਿਰਾਕ ਨੇ ਅਣਗਿਣਤ ਗਜ਼ਲਾਂ, ਨਜ਼ਮਾਂ, ਰੁਬਾਈਆਂ, ਕਿਤੇਅ ਆਦਿ ਲਿਖੇ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਨੇ ਆਪਣੀਆਂ ਗਜ਼ਲਾਂ ਵਿਚ ਦਰਦੇ-ਗਮ ਤੋਂ ਦਰਦੇ ਦੁਨੀਆ ਤੇ ਰੋਜ਼ਾਨਾ ਜ਼ਿੰਦਗੀ ਤੋਂ ਰਾਜਨੀਤੀ ਤੱਕ ਸਭ ਕੁਝ ਲੈ ਆਂਦਾ। ਕਈ ਗਜ਼ਲਾਂ ਦੇ 100 ਤੋਂ ਵੀ ਵੱਧ ਸ਼ੇਅਰ ਹਨ। ਇਸ ਨੇ ਪਿਆਰ ਦੇ ਮਨੋਵਿਗਿਆਨਕ ਪੱਖ ਤੇ ਸੁਹਜ ਨੂੰ ਬੜੇ ਕਮਾਲ ਦੇ ਸ਼ਬਦਾਂ ਵਿਚ ਬੰਨ੍ਹਿਆ ਹੈ। ਭਾਸ਼ਾ ਵਿਚ ਵੀ ਨਵੇਂ ਤਜਰਬੇ ਕੀਤੇ ਹਨ। ਹਿੰਦੀ ਸੰਸਕ੍ਰਿਤ ਦੇ ਸ਼ਬਦ ਵੀ ਉਰਦੂ ਸ਼ਾਇਰੀ ਵਿਚ ਲੈ ਆਂਦੇ ਹਨ। ਭਾਵੁਕਤਾ ਵਿਚ ਚਿੰਤਨ ਦਾ ਤੱਤ ਸ਼ਾਮਲ ਹੋਣ ਕਰਕੇ ਨਾ ਕੇਵਲ ਪ੍ਰਭਾਵਸ਼ੀਲਤਾ ਵਿਚ ਬਹੁਤ ਵਾਧਾ ਹੋਇਆ ਹੈ ਸਗੋਂ ਇਸ ਨਾਲ ਸਾਰਥਿਕਤਾ ਵਿਚ ਵੀ ਨਿਖਾਰ ਆਇਆ ਹੈ। ਰੂਪਕ ਜਾਂ ਅਲੰਕਾਰਾਂ ਲਈ ਤਸ਼ਬੀਹਾਂ ਲੱਛਣ ਲਈ ਇਸ ਨੇ ਭਾਰਤੀ ਮਿਥਿਹਾਸ ਦਾ ਪ੍ਰਯੋਗ ਵੀ ਕੀਤਾ ਹੈ। ਇਉਂ ਇਨ੍ਹਾਂ ਉਕਤ ਕਾਰਨਾਂ ਨੇ ਇਸ ਨੂੰ ਆਧੁਨਿਕ ਉਰਦੂ ਸ਼ਾਇਰੀ ਵਿਚ ਅਗਲੀ ਕਤਾਰ ਵਿਚ ਲਿਆ ਖੜ੍ਹਾਇਆ ਹੈ। ਇਹ ਵਖਰੀ ਗੱਲ ਹੈ ਕਿ ਕੁਝ ਆਲੋਚਕ ਤੇ ਸ਼ਾਇਰ ਇਸ ਦੀਆਂ ਆਰੂਜ਼ ਤਰੁਟੀਆਂ ਬਾਰੇ ਵੀ ਗੱਲ ਕਰਦੇ ਹਨ ਪਰ ਮੌਲਿਕਤਾ ਤੇ ਸੰਵੇਦਨਸ਼ੀਲਤਾ ਕਾਰਨ ਇਨ੍ਹਾਂ ਤਰੁਟੀਆਂ ਨੂੰ ਨਜ਼ਰ ਅੰਦਾਜ਼ ਕਰਕੇ ਇਸ ਦੀ ਸ਼ਾਇਰੀ ਤੋਂ ਲੱਖਾਂ ਲੋਕ ਆਨੰਦ ਲੈਂਦੇ ਹਨ। ਇਸ ਨੇ ਉਰਦੂ ਸ਼ਾਇਰੀ ਨੂੰ ਪਰੰਪਰਾਗਤ ਲੀਹਾਂ ਚੋਂ ਕੱਢ ਕੇ ਨਵਾਂ ਰੰਗ ਪੈਦਾ ਕੀਤਾ। ਵਿਸ਼ੇ ਤੇ ਰਸ-ਰੂਪ ਪੱਖੋਂ ਇਸ ਨੇ ਨਵੇਂ ਪਰ ਅਹਿਮ ਤਜਰਬੇ ਕੀਤੇ ਹਨ। ਇਸ ਦੀ ਉਰਦੂ ਸ਼ਾਇਰੀ ਨੂੰ ਦੇਣ ਬੜੀ ਨਿਗਰ ਤੇ ਸਾਰਥਿਕ ਹੈ।

ਹ. ਪੁ.—ਦਿਨਮਾਨ (ਹਿੰਦੀ) 14-20 ਮਾਰਚ, 1982

**ਗੋਰਖਾ** : ਇਸ ਨੂੰ ਗੁਰਖਾ ਵੀ ਕਿਹਾ ਜਾਂਦਾ ਹੈ ਅਤੇ ਇਹ ਇਸੇ ਨਾਂ ਦੇ ਕੇਂਦਰੀ ਨੇਪਾਲ ਦੇ ਗੋਰਖਾ ਜ਼ਿਲ੍ਹੇ ਦਾ ਸਦਰਮੁਕਾਮ ਹੈ। ਇਥੇ ਹੀ ਨੇਪਾਲ ਦੇ ਸ਼ਾਹੀ ਘਰਾਣੇ ਦਾ ਜੱਦੀ ਮਹੱਲ ਬਣਿਆ ਹੋਇਆ ਹੈ। ਸੰਨ 1559 ਵਿਚ ਲਾਮਜੁੰਗ ਦੇ ਰਾਜੇ ਦੇ ਛੋਟੇ ਲੜਕੇ ਦਰਬਿਆ ਸ਼ਾਹ ਨੇ ਇਸ ਸ਼ਹਿਰ ਤੇ ਕਬਜ਼ਾ ਕਰਕੇ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ। ਇਸੇ ਹੀ ਰਾਜੇ ਦੇ ਉਤਰਾਧਿਕਾਰੀ ਰਾਜੇ ਪ੍ਰਿਥਵੀ ਨਰਾਇਣ ਸ਼ਾਹ ਨੇ ਮੁੱਲ ਰਾਜ ਨੂੰ ਵੀ ਜਿੱਤ ਲਿਆ ਅਤੇ ਕਈ ਹੋਰ ਛੋਟੀਆਂ ਛੋਟੀਆਂ ਰਿਆਸਤਾਂ ਨੂੰ ਵੀ ਜਿੱਤ ਲਿਆ ਅਤੇ ਨੇਪਾਲ ਨੂੰ ਇਕ ਵਿਸ਼ਾਲ ਰਾਜ ਵਿਚ ਬਦਲ ਦਿੱਤਾ।

ਆਧੁਨਿਕ ਗੋਰਖਾ ਸ਼ਹਿਰ ਵਿਚ ਗੋਰਖਿਆਂ ਦੇ ਗੁਰੂ ਗੋਰਖ ਨਾਥ ਦਾ ਪਵਿੱਤਰ ਸਥਾਨ ਵੀ ਮੌਜੂਦ ਹੈ ਅਤੇ ਹਿੰਦੂਆਂ ਦਾ ਭਵਾਨੀ ਦੇਵੀ ਦਾ ਮੰਦਰ ਵੀ ਹੈ।

28° 01' ਉ. ਵਿਥ.; 84° 38' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 805

**ਗੋਰ, ਚਾਰਲਸ** : ਇਸ ਅੰਗਰੇਜ਼ ਪਾਦਰੀ ਅਤੇ ਧਰਮ ਸ਼ਾਸਤਰੀ ਦਾ ਜਨਮ 22 ਜਨਵਰੀ, 1853 ਨੂੰ ਸਰੇ ਵਿਚ ਵਿਬੰਲਡਨ ਵਿਖੇ ਹੋਇਆ। ਆਕਸਫੋਰਡ ਤੋਂ ਸਿਖਿਆ ਪ੍ਰਾਪਤ ਕਰਨ ਮਗਰੋਂ 1878 ਵਿਚ ਇਹ ਪਾਦਰੀ ਬਣਿਆ। ਟ੍ਰਿਨਟੀ ਕਾਲਜ ਆਕਸਫੋਰਡ ਵਿਖੇ ਪੜ੍ਹਾਉਣ ਉਪਰੰਤ ਅਤੇ ਹੋਰ ਕਈ ਵੱਖ ਵੱਖ ਅਹੁਦਿਆਂ ਤੇ ਰਹਿਣ ਮਗਰੋਂ 1894 ਵਿਚ ਇਹ ਵੈਸਟੀਮਿਨਸਟਰ ਵਿਖੇ ਪਾਦਰੀ ਨਿਯੁਕਤ ਹੋਇਆ। ਸੰਨ 1902 ਵਿਚ ਇਹ ਵੂਸਟਰ, 1905 ਵਿਚ ਬਰਮਿੰਘਮ ਅਤੇ 1911 ਵਿਚ ਆਕਸਫੋਰਡ ਵਿਖੇ ਬਿਸ਼ਪ ਲਗਿਆ। ਸੰਨ 1919 ਵਿਚ ਰਿਟਾਇਰ ਹੋਣ ਉਪਰੰਤ ਇਹ ਲੰਡਨ ਵਿਖੇ ਵੱਸ ਗਿਆ ਅਤੇ ਆਪਣੀ ਬਾਕੀ ਜ਼ਿੰਦਗੀ ਲਿਖਣ ਅਤੇ ਪੜ੍ਹਾਉਣ ਤੇ ਲਗਾਈ। ਸੰਨ 1924 ਤੋਂ 1928 ਤੱਕ ਇਹ ਲੰਡਨ ਯੂਨੀਵਰਸਿਟੀ ਵਿਚ ਧਰਮ ਵਿਗਿਆਨ ਦਾ ਡੀਨ ਰਿਹਾ।

ਇਹ ਈਸਾਈ ਧਰਮ ਨੂੰ ਵਿਗਿਆਨਕ ਅਤੇ ਇਤਿਹਾਸਕ ਗਿਆਨ ਨਾਲ ਜੋੜਨਾ ਚਾਹੁੰਦਾ ਸੀ ਅਤੇ ਇਸ ਨੂੰ ਸਮਾਜਕ ਕਾਰਜ ਖੇਤਰ ਵਿਚ ਪੂਰਾ ਉਤਾਰਨਾ ਚਾਹੁੰਦਾ ਸੀ। ਆਪਣੇ ਇਹ ਵਿਚਾਰ ਇਸ ਨੇ ਆਪਣੀ ਸੰਪਾਦਤ ਪੁਸਤਕ 'Dux Mundi; A series of Studies in the Religion of Incarnation' (1889) ਵਿਚ ਪੇਸ਼ ਕੀਤੇ। ਇਹ ਖੁਲ੍ਹ ਖਿਆਲੀਏ ਕੈਥੋਲਿਕਾਂ ਦੀ ਮੁੱਖ ਪੁਸਤਕ ਬਣੀ। ਧਰਮ ਤੋਂ ਇਲਾਵਾ ਇਸ ਨੇ ਸਮਾਜ ਸੁਧਾਰ, ਉਦਯੋਗ ਸਬੰਧੀ, ਸਿਖਿਆ ਅਤੇ ਸੰਸਾਰ ਵਿਚ ਸ਼ਾਂਤੀ ਬਾਰੇ ਵੀ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। 'ਦੀ ਇਨਕਾਰਨੇਸ਼ਨ ਆਫ਼ ਦੀ ਸਨ ਆਫ਼ ਗੌਡ' (1891), 'ਰੀਕਨਸਟ੍ਰਕਸ਼ਨ ਆਫ਼ ਬੀਲੀਫ਼' (1926), 'ਕ੍ਰਾਈਸਟ ਐਂਡ ਸੋਸਾਇਟੀ (1928) ਅਤੇ 'ਦੀ ਫ਼ਿਲਾਸਫ਼ੀ ਆਫ਼ ਦੀ ਗੁੱਡ ਲਾਈਫ਼' (1930) ਇਸ ਦੀਆਂ ਕੁਝ ਪ੍ਰਮੁੱਖ ਪੁਸਤਕਾਂ ਹਨ।

17 ਜਨਵਰੀ, 1932 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 636; ਚੈਂਬ. ਐਨ. 6 : 439; ਐਨ. ਅਮੇ. 13 : 645; ਐਨ. ਬ੍ਰਿ. 10 : 583; ਐਵ. ਐਨ. 6 : 74

**ਗੌਰੰਡ** : ਭਵਿਸ਼ਯਤ ਪੁਰਾਣ ਵਿਚ ਗੁਰੰਡ, ਗੋਰਿੰਡ ਤੇ ਗੁਰੰਡ਼ ਇਕ ਜਾਤ ਦੇ ਨਾਉਂ ਆਏ ਹਨ ਜੋ ਕਲਜੁਗ ਵਿਚ ਰਾਜ ਕਰੇਗੀ। ਕਰਨਲ ਟਾਡ ਇਸ ਦਾ ਅਰਥ ਗੋਰਨਿਵਾਸੀ ਗੌਰੀ ਖਾਨਦਾਨ ਸਮਝਦਾ ਹੈ ਜਿਸ ਵਿਚ ਸ਼ਹਾਬੁੱਦੀਨ ਮੁਹੰਮਦ ਗੌਰੀ ਮੁੱਖ ਹੋਇਆ ਹੈ। ਕਈ ਸਿੱਖ ਇਸ ਦਾ ਅਰਥ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਸਥਿਤ ਹੋਣ ਵਾਲੇ ਗੁਰ ਸੰਪ੍ਰਦਾਈ ਖ਼ਿਆਲ ਕਰਦੇ ਹਨ। ਕਈਆਂ ਨੇ ਯੂਰਪ ਨਿਵਾਸੀਆਂ ਨੂੰ ਗੁਰੰਡ ਕਲਪਿਆ ਹੈ।

ਹ. ਪੁ—ਮ. ਕੋ. 431

**ਗੋਰਡਨ, ਸਰ ਜਾਨ ਵਾਟਸਨ** : ਇਹ ਸਕਾਟਲੈਂਡ ਦਾ ਪੋਰਟਰੇਟ ਚਿੱਤਰਕਾਰ ਸੀ। ਇਸ ਦਾ ਜਨਮ ਐਡਿਨਬਰਗ ਵਿਚ 1788 ਦੇ ਲਾਗੇ ਚਾਗੇ ਹੋਇਆ। ਪਹਿਲਾਂ ਇਸ ਨੇ ਇਤਿਹਾਸਕ ਵਿਸ਼ਿਆਂ ਸਬੰਧੀ ਚਿੱਤਰ ਬਣਾਏ ਪਰ ਮਗਰੋਂ ਵਿਅਕਤੀਆਂ ਦੇ ਚਿੱਤਰ ਬਣਾਉਣ ਲੱਗ ਪਿਆ। ਸੰਨ 1823 ਵਿਚ ਸਰ ਹੈਨਰੀ ਰੈਬਰਨ ਦੀ ਮੌਤ ਪਿੱਛੋਂ ਗੋਰਡਨ ਨੇ ਉਸ ਦੀ ਚਿੱਤਰਕਾਰੀ ਨੂੰ ਚਾਲੂ ਰੱਖਿਆ ਪਰ ਇਹ ਉਸ ਜਿਹੇ ਸ਼ੋਖ਼ ਰੰਗ ਨਾ ਭਰ ਸਕਿਆ ਅਤੇ ਉਸ ਜਿਹੀ ਨਾਟਕੀ ਮਾਡਲਕਾਰੀ ਨਾ ਕਰ ਸਕਿਆ।

ਸੰਨ 1817 ਵਿਚ ਗੋਰਡਨ ਨੇ ਰਾਇਲ ਅਕਾਦਮੀ ਵਿਖੇ ਆਪਣੇ ਚਿੱਤਰਾਂ ਦੀ ਪ੍ਰਦਰਸ਼ਨੀ ਕੀਤੀ। ਸੰਨ 1829 ਤੋਂ ਇਹ ਰਾਇਲ ਸਕਾਟਿਸ਼ ਅਕੈਡਮੀ ਦਾ ਮੈਂਬਰ ਚਲਿਆ ਆ ਰਿਹਾ ਸੀ ਅਤੇ 1850 ਵਿਚ ਇਸ ਦਾ ਪ੍ਰਧਾਨ ਬਣਿਆ। ਇਸ ਨੂੰ 'ਨਾਈਟ' ਦਾ ਖਿਤਾਬ ਦਿੱਤਾ ਗਿਆ। ਸਰ ਵਾਲਟਨ ਸਕਾਟ, ਸਰ ਅਲੈਗਜ਼ੈਂਡਰ ਹੋਪ ਅਤੇ ਟਾਮਸ ਡੀ ਕੁਇਨਸੀ ਇਸ ਦੇ ਮਾਡਲ ਸਨ। ਇਸ ਦੀ ਮੌਤ 1 ਜੂਨ, 1864 ਨੂੰ ਐਡਿਨਬਰਗ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 528

**ਗੋਰਬਾਚੇਵ, ਮਿਖਾਇਲ ਸਰਗੀਏਵ** : ਸੋਵੀਅਤ ਯੂਨੀਅਨ ਦੇ ਇਸ ਉੱਘੇ ਕਮਿਊਨਿਸਟ ਨੇਤਾ ਦਾ ਜਨਮ 2 ਮਾਰਚ,

1931 ਸਤੈਵਰਾੱਪਲ ਕ੍ਰਈ (ਪ੍ਰਬੰਧਕੀ ਖੇਤਰ) ਵਿਚ ਪ੍ਰਾਈਵਾਲਯੇ ਵਿਚ ਇਕ ਕਿਸਾਨ ਪਰਿਵਾਰ ਵਿਚ ਹੋਇਆ। ਇਥੇ ਹੀ ਇਸਨੇ ਆਪਣੀ ਮੁਢਲੀ ਵਿਦਿਆ ਪ੍ਰਾਪਤ ਕੀਤੀ। ਸੰਨ 1946 ਵਿਚ 15 ਸਾਲ ਦੀ ਉਮਰ ਵਿਚ ਮੋਟਰ ਟਰੈਕਟਰ ਸਟੇਸ਼ਨ ਤੇ ਹਾਰਵੈਸਟਰ ਕੰਬਾਈਨ ਦੇ ਡਰਾਈਵਰ ਦੇ ਸਹਾਇਕ ਵਜੋਂ ਕੰਮ ਕਰਨ ਲਗਾ।


ਮਿਖਾਈਲ ਸਰਗੀਏਵ ਗੋਰਬਾਚੋਵ

ਸੰਨ 1950-55 ਵਿਚ ਗੋਰਬਾਚੇਵ ਨੇ ਮਾਸਕੋ ਦੀ ਲੋਮਨਾਸੋਵ ਸਟੇਟ ਯੂਨੀ-ਵਰਸਿਟੀ ਵਿਚ ਕਾਨੂੰਨ ਦੀ ਪੜ੍ਹਾਈ ਕੀਤੀ। ਸੰਨ 1952 ਵਿਚ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦਾ ਮੈਂਬਰ ਬਣਿਆ।

ਇਸ ਤੋਂ ਬਾਅਦ ਸਤੈ-ਵਰਾੱਪਲ ਵਿਚ ਹੀ ਕੋਮਸੋਮੋਲ ਦੇ ਪੱਕੇ ਮੈਂਬਰ ਦੇ ਤੌਰ ਤੇ ਕੰਮ ਸ਼ੁਰੂ ਕੀਤਾ। ਪਹਿਲਾਂ ਜ਼ਿਲ੍ਹਾ ਕਮੇਟੀ ਦੇ ਮੈਂਬਰ ਵਜੋਂ, ਫਿਰ ਸਤੈਵਰਾੱਪਲ ਸ਼ਹਿਰ ਦੀ ਕਮੇਟੀ ਦੇ ਪ੍ਰਥਮ ਸਕੱਤਰ ਵਜੋਂ ਕੋਮਸੋਮੋਲ (ਨੌਜੁਆਨ ਕਮਿਊਨਿਸਟ ਲੀਗ) ਦੀ ਏਰੀਆ ਕਮੇਟੀ ਦੇ ਪ੍ਰਾਪੇਗੰਡਾ ਐਜੀਟੇਸ਼ਨ ਵਿਭਾਗ ਦਾ ਡਿਪਟੀ ਹੈੱਡ ਚੁਣਿਆ ਗਿਆ। ਉਸ ਤੋਂ ਬਾਅਦ ਇਹ ਇਸੇ ਕਮੇਟੀ ਦਾ ਪਹਿਲੋਂ ਨਾਲੋਂ ਛੋਟਾ ਸਕੱਤਰ ਤੇ ਮਗਰੋਂ ਪਹਿਲਾ ਸਕੱਤਰ ਬਣਿਆ।

ਸੰਨ 1962 ਤੋਂ ਸੋਵੀਅਤ ਕਮਿਊਨਿਸਟ ਪਾਰਟੀ ਦੇ ਕਾਰਕੁਨ ਵਜੋਂ ਸਤੈਵਰਾੱਪਲ ਖੇਤਰੀ ਪ੍ਰਬੰਧਕੀ ਕਮੇਟੀ ਦੇ ਸਮੂਹਕ ਫਾਰਮਾਂ ਅਤੇ ਸਟੇਟ ਫਾਰਮਾਂ ਦੇ ਪ੍ਰਬੰਧਕ ਦੀ ਹੈਸੀਅਤ ਵਿਚ ਕੰਮ ਸ਼ੁਰੂ ਕੀਤਾ। ਉਸ ਤੋਂ ਬਾਅਦ ਸਤੈਵਰਾੱਪਲ ਦੀ ਪਾਰਟੀ ਦੇ ਅਖ਼ਬਾਰਾਂ ਦੇ ਵਿਭਾਗ ਦਾ ਮੁਖੀ ਨਿਯੁਕਤ ਹੋਇਆ। ਸੰਨ 1966 ਵਿਚ ਸਤੈਵਰਾੱਪਲ ਦੀ ਕਮਿਊ-ਨਿਸਟ ਪਾਰਟੀ ਦੀ ਸ਼ਹਿਰੀ ਕਮੇਟੀ ਦਾ ਪ੍ਰਥਮ ਸਕੱਤਰ ਚੁਣਿਆ ਗਿਆ। ਦੋ ਸਾਲ ਉਪਰੰਤ 1968 ਵਿਚ ਇਲਾਕਾ ਕਮੇਟੀ ਦਾ ਛੋਟਾ ਸਕੱਤਰ ਅਤੇ 1970 ਵਿਚ ਪ੍ਰਥਮ ਸਕੱਤਰ ਬਣਿਆ। ਇਸੇ ਪਦਵੀ ਉੱਤੇ ਹੁੰਦੇ ਹੋਏ 1971 ਵਿਚ ਇਹ ਪਾਰਟੀ ਕਾਂਗਰਸ ਦੇ ਮੌਕੇ ਤੇ ਸੋਵੀਅਤ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦਾ ਮੈਂਬਰ ਚੁਣਿਆ ਗਿਆ। ਸੰਨ 1978 ਵਿਚ ਇਸ ਦੀਆਂ ਸੇਵਾਵਾਂ ਕੇਂਦਰੀ ਕਮੇਟੀ ਨੂੰ ਸੌਂਪ ਦਿੱਤੀਆਂ ਗਈਆਂ ਅਤੇ ਇਸ ਨੂੰ ਕੇਂਦਰੀ ਕਮੇਟੀ ਦਾ ਸਕੱਤਰ ਬਣਾਇਆ ਗਿਆ। ਉਸ ਸਮੇਂ ਤੋਂ ਇਹ ਮਾਸਕੋ ਵਿਚ ਹੀ ਰਹਿੰਦਾ ਹੈ।

ਸੰਨ 1979 ਵਿਚ ਇਹ ਕੇਂਦਰੀ ਕਮੇਟੀ ਦੇ ਪੋਲਿਟ ਬਿਊਰੋ ਉਮੀਦਵਾਰ ਮੈਂਬਰ ਤੇ 1980 ਵਿਚ ਪੂਰਾ ਮੈਂਬਰ ਚੁਣਿਆ ਗਿਆ ਅਤੇ ਇਹ ਬਿਊਰੋ ਦਾ ਉਮਰ ਵਿਚ ਸਭ ਤੋਂ ਛੋਟਾ ਮੈਂਬਰ ਸੀ। ਇਸੇ ਅਹੁਦੇ ਤੇ ਕੰਮ ਕਰਦਿਆਂ ਹੋਇਆ 12 ਮਾਰਚ, 1985 ਨੂੰ ਸੋਵੀਅਤ ਯੂਨੀਅਨ ਦਾ ਕਮਿਊਨਿਸਟ ਪਾਰਟੀ ਦਾ ਜਨਰਲ ਸਕੱਤਰ ਚੁਣਿਆ ਗਿਆ। ਸੰਨ 1970 ਤੋਂ ਹੀ ਗੋਰਬਾਚੇਵ ਸੁਪਰੀਮ ਸੋਵੀਅਤ ਦਾ ਮੈਂਬਰ ਚਲਿਆ ਆਉਂਦਾ ਹੈ ਤੇ ਜੁਲਾਈ, 1985 ਵਿਚ ਯੂ. ਚੈਰੈਨਕੋ ਦੀ ਮੌਤ ਉਪਰੰਤ ਇਸ ਦੇ ਪ੍ਰੀਜ਼ੀਡਅਮ ਦਾ ਮੈਂਬਰ ਬਣਿਆ।

ਉਪਰੋਕਤ ਕਾਰਜਾਂ ਰਾਹੀਂ ਪੌੜੀਓ ਪੌੜੀ ਚੜ੍ਹਦਾ ਹੋਇਆ ਗੋਰਬਾਚੇਵ ਇਕ ਉੱਘਾ ਜੱਥੇਬੰਦਕ, ਤਨਦੇਹੀ ਨਾਲ ਸਾਰੇ ਕੰਮ ਕਰਨ ਵਾਲਾ, ਜਾਣਕਾਰੀ, ਤਜਰਬੇ ਤੇ ਜੱਥੇਬੰਦਕ ਯੋਗਤਾ ਵਾਲਾ ਵਧੀਆ ਵਿਅਕਤੀ ਹੋ ਉਭਰਿਆ। ਇਸ ਨੇ ਪਾਰਟੀ ਦੀ ਆਮ ਨੀਤੀ ਨੂੰ ਘਰੋਗੀ ਤੇ ਬਦੇਸ਼ੀ ਦੋਹਾਂ ਖੇਤਰਾਂ ਵਿਚ ਰਚਨਾਤਮਕ ਢੰਗ ਨਾਲ ਲਾਗੂ ਕਰਨ ਦੀ ਯੋਗਤਾ ਪ੍ਰਾਪਤ ਕੀਤੀ।

ਇਸ ਨੇ ਪਾਰਟੀ ਦੀ ਵਫ਼ਾਦਾਰੀ ਨਾਲ ਸੇਵਾ ਕਰਦੇ ਹੋਏ ਸਮਾਜੀ ਆਰਥਕ ਵਿਕਾਸ ਦੀ ਤੋਰ ਤਿੱਖੀ ਕਰਨ ਵਿਚ ਨਾਮਣਾ ਖੱਟਿਆ।

ਗੋਰਬਾਚੇਵ ਦੀ ਪਤਨੀ ਰਾਈਸਾ ਮੈਕਸੀਮੋਵਨਾ ਜੋ ਉਮਰ ਵਿਚ ਇਸ ਤੋਂ ਇਕ ਸਾਲ ਛੋਟੀ ਹੈ, ਇਕ ਰੀਸਰਚ ਵਰਕਰ ਹੈ ਅਤੇ ਫਿਲਾਸਫ਼ੀ ਦੇ ਖੇਤਰ ਵਿਚ ਬਹੁਤ ਹੀ ਪ੍ਰਭਾਵਸ਼ਾਲੀ ਹੈ। ਇਨ੍ਹਾਂ ਦੋਵਾਂ ਦੀ ਇਕ ਬੱਚੀ ਵੀ ਹੈ।

—ਡਾ. ਜਗਜੀਤ ਸਿੰਘ ਆਨੰਦ

**ਗੋਰਬਾਤੋਵ, ਬੋਰਿਸ ਲਿਉਨਤਯੇਵਿਚ** : ਇਸ ਰੂਸੀ ਲੇਖਕ ਦਾ ਜਨਮ 2 ਜੁਲਾਈ, 1908 ਨੂੰ ਹੋਇਆ। ਇਸ ਨੇ 1922 ਵਿਚ ਲਿਖਣਾ ਸ਼ੁਰੂ ਕੀਤਾ। ਇਸ ਦੇ ਨਾਵਲਾਂ ਵਿਚ ਮਜ਼ਦੂਰਾਂ ਦੇ ਜੀਵਨ ਅਤੇ ਮਹਾਂ ਯੁੱਧ ਦੌਰਾਨ ਸੋਵੀਅਤ ਸੰਘ ਦੀ ਜਨਤਾ ਦੇ ਜੀਵਨ ਅਤੇ ਸੰਘਰਸ਼ ਦੀ ਝਲਕ ਮਿਲਦੀ ਹੈ। 'ਮੇਰੀ ਪੀੜ੍ਹੀ' (1933), 'ਅਲੈਕਸੈ ਗੈਦਾਰ' (1955), 'ਦੋਨਬਾਸ' (1951), ਯੋਧਾ ਅਲੈਕਸੇ ਕੁਲੀਕੋਵ' (1942), 'ਅਪਰਾਜਿਤ' (1943) ਆਦਿ ਇਸ ਦੀਆਂ ਕੁਝ ਪ੍ਰਸਿੱਧ ਰਚਨਾਵਾਂ ਹਨ। ਸੰਨ 1937 ਵਿਚ ਲਿਖੇ 'ਸਾਧਾਰਨ ਆਰਕਟਿਕਾ' ਨਾਂ ਦੇ ਕਹਾਣੀ ਸੰਗ੍ਰਹਿ ਵਿਚ ਇਸ ਨੇ ਧਰੁਵਾਂ ਤੇ ਕੰਮ ਕਰ ਰਹੇ ਮਾਹਿਰਾਂ ਦਾ ਜੀਵਨ ਚਿਤਰਿਆ ਹੈ।

20 ਜਨਵਰੀ, 1954 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਹਿ. ਵਿ. ਕੋ. 4 : 33

**ਗੋਰਿੱਲਾ** : ਇਹ ਪਾਨਜ਼ਡੀ ਕੁਲ ਦਾ ਮਨੁੱਖ ਵਰਗੇ ਏਪਾਂ ਵਿਚ ਸਭ ਤੋਂ ਵੱਡਾ ਪ੍ਰਾਣੀ ਹੈ। ਇਸ ਦਾ ਆਮ ਅਤੇ ਵਿਗਿਆਨਕ ਨਾਂ ਗੋਰਿੱਲਾ ਹੀ ਹੈ। ਇਹ ਭੂ-ਮੱਧ ਰੇਖੀ ਅਫ਼ਰੀਕਾ ਦਾ ਵਸਨੀਕ ਅਤੇ ਜੰਗਲਾਂ ਵਿਚ ਰਹਿਣ ਵਾਲਾ ਪ੍ਰਾਣੀ ਹੈ। ਇਸ ਦੀ ਇਕੋ ਜਾਤੀ ਗੋਰਿੱਲਾ ਗੋਰਿੱਲਾ (Gorilla gorilla) ਮਿਲਦੀ ਹੈ ਜਿਸ ਨੂੰ ਅੱਗੋਂ ਤਿੰਨ ਨਸਲਾਂ ਵਿਚ ਵੰਡਿਆ ਗਿਆ ਹੈ—ਪੱਛਮੀ ਨਿਵਾਣਾਂ ਦਾ ਗੋਰਿੱਲਾ (G. g. gorilla) ਕੈਮਰੂਨ ਤੋਂ ਕਾਂਗੋ ਦਰਿਆ ਤੱਕ ; ਪੂਰਬੀ ਨਿਵਾਣ ਦਾ ਗੋਰਿੱਲਾ (G. g. mavyema) ਪੂਰਬੀ ਕਾਂਗੋ ਦੀਆਂ ਨਿਵਾਣਾਂ ਵਿਚ ਅਤੇ ਪੂਰਬੀ ਉੱਚ ਭੂਮੀ ਦਾ ਗੋਰਿਲਾ (G. g. beringei) ਕੀਟੂ ਝੀਲ ਅਤੇ ਇਸ ਦੇ ਆਲੇ ਦੁਆਲੇ ਦੇ ਉੱਤਰੀ ਅਤੇ ਪੂਰਬੀ ਖੇਤਰਾਂ ਵਿਚ ਮਿਲਦਾ ਹੈ।


ਗੋਰਿੱਲਾ

ਗੋਰਿੱਲਾ ਇਕ ਗੱਠੀਲਾ, ਤਾਕਤਵਰ ਪ੍ਰਾਣੀ ਹੈ ਜਿਸਦੀ ਚਮੜੀ ਅਤੇ ਵਾਲ ਕਾਲੇ, ਨਾਸਾਂ ਵੱਡੀਆਂ, ਕੰਨ ਛੋਟੇ ਅਤੇ ਚਿਹਰਾ ਅਤੇ ਛਾਤੀ ਨੰਗੇ (ਵਾਲਾਂ ਤੋਂ ਬਿਨਾਂ) ਹੁੰਦੇ ਹਨ। ਇਹ ਘੱਟ ਰੌਲਾ ਪਾਉਣ ਵਾਲਾ ਪ੍ਰਾਣੀ ਆਮ ਤੌਰ ਤੇ ਝਗੜਾ ਨਹੀਂ ਕਰਦਾ ਤੇ ਸ਼ਰਮਾਉਂਦਾ ਹੈ ਜਦੋਂ ਤੱਕ ਕਿ ਇਸ ਨੂੰ ਬਹੁਤ ਜ਼ਿਆਦਾ ਤੰਗ ਨਾ ਕੀਤਾ ਜਾਵੇ। ਬਾਲਗ ਨਰ ਪ੍ਰਾਣੀ ਦੀ ਖੋਪਰੀ ਦੇ ਸਿਖਰ ਤੇ ਇਕ ਪ੍ਰਤੱਖ ਹੱਡਲ ਕਲਗੀ ਹੁੰਦੀ ਹੈ ਅਤੇ ਪਿੱਠ ਦੇ ਹੇਠਲੇ ਹਿੱਸੇ ਤੇ ਚਿੱਟੇ ਜਾਂ ਚਾਂਦੀ ਰੰਗੇ ਵਾਲਾਂ ਦੀ ਇਕ ਭਾਰੀ ਜਿਹੀ ਕਾਠੀ ਹੁੰਦੀ ਹੈ ਜਿਸ ਕਰਕੇ ਇਨ੍ਹਾਂ ਨੂੰ ਚਾਂਦੀ ਰੰਗੀ ਪਿੱਠ ਵਾਲਾ ਪ੍ਰਾਣੀ ਵੀ ਕਿਹਾ ਜਾਂਦਾ ਹੈ। ਇਨ੍ਹਾਂ ਦਾ ਭਾਰ ਤਕਰੀਬਨ 140-180 ਕਿ. ਗ੍ਰਾ. ਅਤੇ ਉੱਚਾਈ 1.7 ਮੀ. ਦੇ ਲਗਭਗ ਹੁੰਦੀ ਹੈ। ਮਾਦਾ ਨਰ ਨਾਲੋਂ ਅੱਧੇ ਕੁ ਭਾਰ ਦੀ ਹੁੰਦੀ ਹੈ। ਬੰਦੀ ਹਾਲਤ ਵਿਚ ਰੱਖੇ ਗੋਰਿੱਲਾ ਪ੍ਰਾਣੀਆਂ ਦੇ ਦੋਨੋਂ ਲਿੰਗ ਜ਼ਿਆਦਾ ਭਾਰੇ ਹੁੰਦੇ ਹਨ। ਇਹ ਪ੍ਰਾਣੀ ਛੋਟੇ-ਛੋਟੇ ਗਰੁੱਪਾਂ ਵਿਚ ਰਹਿੰਦੇ ਹਨ, ਇਸ ਗਰੁੱਪ ਵਿਚ ਮਾਦਾ, ਬੱਚੇ ਅਤੇ ਦੂਜੇ ਕਾਲੀ ਪਿੱਠ ਵਾਲੇ ਨਰ ਪ੍ਰਾਣੀ ਹੁੰਦੇ ਹਨ।

ਇਹ ਦਿਨਚਰ ਪ੍ਰਾਣੀ ਮੁੱਖ ਤੌਰ ਤੇ ਸਥੱਲੀ ਜ਼ਿੰਦਗੀ ਬਤੀਤ ਕਰਦੇ ਹਨ ਤੇ ਹੱਥਾਂ ਅਤੇ ਪੈਰਾਂ ਦੋਹਾਂ ਨਾਲ ਤੁਰਦੇ ਹਨ। ਕਦੀ ਕਦੀ ਸਿੱਧੇ ਵੀ ਖੜੇ ਹੋ ਜਾਂਦੇ ਹਨ। ਇਹ ਪੂਰਨ ਤੌਰ ਤੇ ਵੈਸ਼ਨੂੰ ਪ੍ਰਾਣੀ ਪੱਤੇ, ਜੜ੍ਹਾਂ, ਟਹਿਣੀਆਂ ਤੇ ਬਾਂਸਾਂ ਦੇ ਤਣੇ ਖਾਂਦੇ ਹਨ। ਦਿਨ ਦਾ ਬਹੁਤਾ ਸਮਾਂ ਇਹ ਖਾਣ ਅਤੇ ਆਰਾਮ ਕਰਨ ਵਿਚ ਗੁਜ਼ਾਰਦੇ ਹਨ। ਤਿਰਕਾਲਾਂ ਵੇਲੇ ਹਰੇਕ ਪ੍ਰਾਣੀ ਆਪਣੇ ਸੌਣ ਲਈ ਟਹਿਣੀਆਂ ਦੇ ਪੱਤਿਆਂ ਦਾ ਇਕ ਭੱਦਾ ਜਿਹਾ ਘਰ ਬਣਾਉਂਦਾ ਹੈ। ਹਰ ਰੋਜ਼ ਰਾਤ ਨੂੰ ਇਹ ਜ਼ਮੀਨ ਜਾਂ ਦਰਖ਼ਤ ਉੱਤੇ ਇਕ ਨਵਾਂ ਘਰ ਬਣਾਉਂਦੇ ਹਨ।

ਭਾਵੇਂ ਇਹ ਪ੍ਰਾਣੀ ਚੁਪ ਚਾਪ ਰਹਿੰਦੇ ਹਨ ਪਰ ਕਈ ਤਰ੍ਹਾਂ ਦੀਆਂ ਆਵਾਜ਼ਾਂ ਕੱਢ ਸਕਦੇ ਹਨ। ਇਨ੍ਹਾਂ ਦਾ 'ਛਾਤੀ-ਪਿੱਟਣਾ' ਬਹੁਤ ਪ੍ਰਸਿੱਧ ਹੈ ਜਿਹੜਾ ਨਰ ਤੇ ਮਾਦਾ ਦੋਵੇਂ ਹੀ ਕਰਦੇ ਹਨ।

ਇਨ੍ਹਾਂ ਦੀ ਕੋਈ ਨਿਸ਼ਚਿਤ ਪ੍ਰਜਣਨ ਰੁੱਤ ਨਹੀਂ। ਗਰਭਕਾਲ ਤਕਰੀਬਨ 250-290 ਦਿਨ ਦਾ ਹੁੰਦਾ ਹੈ। ਆਮ ਤੌਰ ਤੇ ਇਹ ਇਕੋ ਬੱਚੇ ਨੂੰ ਜਨਮ ਦਿੰਦੇ ਹਨ। ਜੰਗਲੀ ਗੋਰਿੱਲਾ ਦੀ ਉਮਰ ਲਗਭਗ 30 ਸਾਲ ਹੁੰਦੀ ਹੈ। ਇਨ੍ਹਾਂ ਦੇ ਨਿਵਾਸ ਸਥਾਨਾਂ ਨੂੰ ਤਬਾਹ ਕਰ ਦੇਣ ਅਤੇ ਮੈਡੀਕਲ ਆਦਿ ਵਿਚ ਅਧਿਐਨ ਕਰਨ ਕਰਕੇ ਇਨ੍ਹਾਂ ਦੀ ਗਿਣਤੀ ਬਹੁਤ ਘਟ ਰਹੀ ਹੈ।

ਹ. ਪੁ.—ਬ੍ਰਿ. ਮਾ. 4 : 638

**ਗੋਰੇ (Goree)** : ਸੈਨਗਾਲ (ਪੱ. ਅਫ਼ਰੀਕਾ) ਦੇ ਕੇਪ ਵਰਡ ਪ੍ਰਾਇਦੀਪ ਦੇ ਦੱਖਣ ਵੱਲ ਵਾਕਿਆ ਇਹ ਇਕ ਟਾਪੂ ਹੈ। ਇਸ ਦਾ ਕੁਲ ਰਕਬਾ 32 ਹੈਕਟੇਅਰ (88 ਏਕੜ) ਅਤੇ ਆਬਾਦੀ ਲ. 900 (1971) ਹੈ। ਇਹ ਲਾਵੇ ਦੇ ਉਦਗਾਰ ਨਾਲ ਹੋਂਦ ਵਿਚ ਆਇਆ ਹੈ। ਅੱਜਕੱਲ੍ਹ ਇਹ ਸੈਲਾਨੀਆਂ ਲਈ ਇਕ ਦਿਲ ਖਿੱਚਵੀਂ ਥਾਂ ਹੈ। ਇਸਦੀ ਖ਼ੂਬਸੂਰਤੀ ਇਸ ਉਪਰਲੇ ਪਹਾੜ ਅਤੇ ਨਾਲ ਲਗਦੇ ਸਮੁੰਦਰ ਕਰਕੇ ਹੋਰ ਵੀ ਵੱਧ ਜਾਂਦੀ ਹੈ। ਇਹ ਪੱਛਮੀ ਅਫ਼ਰੀਕਾ ਵਿਚ ਯੂਰਪੀਆਂ ਦੀ ਸਭ ਤੋਂ ਪੁਰਾਣੀ ਬਸਤੀ ਹੈ। 15ਵੀਂ ਸਦੀ ਦੇ ਮੱਧ ਵਿਚ ਪੁਰਤਗੇਜ਼ੀ ਇਥੇ ਆਏ ਤੇ ਉਨ੍ਹਾਂ ਨੇ ਇਥੋਂ ਦੇ ਵਸਨੀਕਾਂ ਜੋ ਕਿ ਬੰਬਾਰਾ ਜਾਤੀ ਦੇ ਸਨ, ਨੂੰ ਹੋਰਨਾਂ ਥਾਵਾਂ ਤੇ ਭੇਜ ਦਿੱਤਾ ਅਤੇ ਟਾਪੂ ਤੇ ਆਪਣੇ ਕਬਜ਼ਾ ਕਰ ਲਿਆ। ਇਹ ਫ੍ਰੈਂਚ ਵੈਸਟ ਅਫ਼ਰੀਕਾ ਦੀ ਰਾਜਧਾਨੀ ਵੀ ਰਿਹਾ। ਫ਼ਰਾਂਸੀਸੀਆਂ ਨੇ 1677 ਵਿਚ ਇਥੇ ਕਬਜ਼ਾ ਕੀਤਾ। ਇਸ ਮਗਰੋਂ ਇਹ ਗੁਲਾਮਾਂ ਦੇ ਵਪਾਰ ਕੇਂਦਰ ਵਜੋਂ ਮਸ਼ਹੂਰ ਹੋ ਗਿਆ। ਨੈਪੋਲੀਅਨ ਦੀਆਂ ਲੜਾਈਆਂ ਦੌਰਾਨ ਇਸ ਉੱਤੇ ਬਰਤਾਨੀਆਂ ਦਾ ਕਬਜ਼ਾ ਹੋ ਗਿਆ ਪਰ 1817 ਵਿਚ ਇਸ ਨੂੰ ਫ਼ਰਾਂਸ ਨੂੰ ਹੀ ਸੌਂਪ ਦਿੱਤਾ ਗਿਆ। ਸੰਨ 1924 ਤੋਂ 1946 ਤੱਕ ਇਹ ਡਾਕਾਰ ਅਤੇ ਇਸ ਦੇ ਮਾਤਹਿਤ ਖੇਤਰ ਵਿਚ ਸ਼ਾਮਲ ਰਿਹਾ। ਸੰਨ 1946 ਵਿਚ ਡਾਕਾਰ ਅਤੇ ਇਸ ਦੇ ਅਧੀਨ ਖੇਤਰਾਂ ਵਿਚ ਇਸ ਟਾਪੂ ਨੂੰ ਵੀ ਸੈਨੇਗਾਲ ਨਾਲ ਜੋੜ ਦਿੱਤਾ ਗਿਆ। ਇਹ ਪ੍ਰਾਚੀਨ ਕਾਲ ਤੋਂ ਮਸ਼ਹੂਰ ਕੁਦਰਤੀ ਬੰਦਰਗਾਹ ਹੁੰਦੀ ਸੀ ਅਤੇ ਇਸ ਦੇ ਨਾਲ ਲਗਦਾ ਸਮੁੰਦਰ ਡਾਕਾਰ ਵੱਲੋਂ ਜਹਾਜ਼ ਖੜਾ ਕਰਨ ਲਈ ਵਰਤਿਆ ਜਾਂਦਾ ਸੀ ਪਰ ਹੁਣ ਡਾਕਾਰ ਅਤੇ ਸੇਂਟ ਲੂਈ ਬੰਦਰਗਾਹਾਂ ਦੇ ਉੱਨਤ ਹੋਣ ਨਾਲ ਇਸ ਟਾਪੂ ਦੀ ਮਹੱਤਤਾ ਪਹਿਲੇ ਜਿੰਨੀ ਨਹੀਂ ਰਹੀ।

ਗੋਰੇ ਟਾਪੂ ਤੇ ਇਸੇ ਨਾਂ ਦੇ ਸ਼ਹਿਰ ਵਿਚ ਨਾਸਾਓ ਅਤੇ ਸੇਂਟ ਮਾਈਕਲ ਕਿਲੇ ਵੇਖਣ ਨੂੰ ਮਿਲਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 636; ਪੈ. ਜੀ. ਡਿ.

**ਗੋਲਕੁੰਡਾ** : ਦੱਖਣੀ ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦੇ ਹੈਦਰਾਬਾਦ ਜ਼ਿਲ੍ਹੇ ਦਾ ਇਕ ਕਿਲਾ ਅਤੇ ਉੱਜੜਿਆ ਸ਼ਹਿਰ ਹੈ। ਇਹ ਹੈਦਰਾਬਾਦ ਸ਼ਹਿਰ ਤੋਂ 8 ਕਿ. ਮੀ. (5 ਮੀਲ) ਦੂਰ ਪੱਛਮ ਵੱਲ ਸਥਿਤ ਹੈ। ਇਥੇ 5 ਕਿ. ਮੀ. (3 ਮੀਲ) ਦੇ ਘੇਰੇ ਵਿਚ ਪ੍ਰਾਚੀਨ ਸ਼ਹਿਰ ਦੇ ਖੰਡਰ ਵੇਖੇ ਜਾ ਸਕਦੇ ਹਨ। ਪ੍ਰਾਚੀਨ ਕਾਲ ਵਿਚ ਇਹ ਨੇੜੇ ਦੇ ਪਹਾੜਾਂ ਵਿਚੋਂ ਕੱਢੇ ਜਾਣ ਵਾਲੇ ਹੀਰੇ-ਜਵਾਹਰਾਤਾਂ ਲਈ ਮਸ਼ਹੂਰ ਸੀ। ਇਥੋਂ ਦੇ ਕਿਲੇ ਦੀ ਉਸਾਰੀ ਵਾਰੰਗਾਲ ਦੇ ਰਾਜਿਆਂ ਨੇ 14ਵੀਂ ਸਦੀ ਵਿਚ ਕਰਵਾਈ। ਇਸ ਤੋਂ ਮਗਰੋਂ ਇਹ ਬਾਹਮਣੀ ਰਾਜਿਆਂ ਦੇ ਹੱਥਾਂ ਵਿਚ ਚਲਾ ਗਿਆ ਅਤੇ ਉਨ੍ਹਾਂ ਨੇ ਇਥੋਂ ਦਾ ਨਾਉਂ ਮੁਹੰਮਦ ਨਗਰ ਰੱਖ ਦਿੱਤਾ। ਸੰਨ 1512 ਵਿਚ ਇਹ ਕੁਤਬ ਸ਼ਾਹੀ ਰਾਜਿਆਂ ਦੇ ਕਬਜ਼ੇ ਵਿਚ ਆ ਗਿਆ ਅਤੇ ਹੈਦਰਾਬਾਦ ਸ਼ਹਿਰ ਦੀ ਸਥਾਪਨਾ ਤੱਕ ਉਨ੍ਹਾਂ ਦੀ ਰਾਜਧਾਨੀ ਬਣਿਆ ਰਿਹਾ। ਸੰਨ 1687 ਵਿਚ ਕੁਤਬਸ਼ਾਹੀ ਰਾਜਿਆਂ ਨੂੰ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਹਰਾ ਦਿੱਤਾ ਅਤੇ ਸ਼ਹਿਰ ਨੂੰ ਮੁਗ਼ਲ ਰਾਜ ਵਿਚ ਮਿਲਾ ਲਿਆ ਗਿਆ। ਸੰਨ 1857 ਤੱਕ ਇਹ ਮੁਗ਼ਲ ਰਾਜ ਦਾ ਹਿੱਸਾ ਰਿਹਾ।



**ਗੋਲਕੁੰਡਾ ਨੇੜੇ ਕੁਤਬ ਸ਼ਾਹੀ ਖ਼ਾਨਦਾਨ ਦੇ ਮਕਬਰ**

ਗੋਲਕੁੰਡਾ ਸ਼ਹਿਰ ਦਾ ਕਿਲਾ ਗ੍ਰੇਨਾਈਟ ਦੀ ਇਕ ਪਹਾੜੀ ਤੇ ਬਣਿਆ ਹੋਇਆ ਹੈ ਜਿਸ ਵਿਚ ਕੁੱਲ 8 ਦਰਵਾਜ਼ੇ ਹਨ ਅਤੇ ਇਹ ਪੱਥਰ ਦੀ 5 ਕਿ. ਮੀ. (3 ਮੀਲ) ਲੰਬੀ ਦੀਵਾਰ ਨਾਲ ਘਿਰਿਆ ਹੋਇਆ ਹੈ। ਇਸ ਕਿਲੇ ਵਿਚ ਸ਼ਾਹੀ ਮਹੱਲ ਕੁਤਬਸ਼ਾਹੀ ਰਾਜਿਆਂ ਦੇ ਮਕਬਰੇ ਅਤੇ ਮਸਜਿਦਾਂ ਦੇ ਥੇਹ ਹਾਲੇ ਤੱਕ ਮੌਜੂਦ ਹਨ ਜੋ ਆਪਣੇ ਜ਼ਮਾਨੇ ਦੀ ਕਲਾ ਦਾ ਅਦਭੁਤ ਨਮੂਨਾ ਹਨ।

17° 25' ਉ. ਵਿਥ. ; 78° 22' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 603; ਇੰ. ਗ. ਇੰਡ. 309

**ਗੋਲਟਸ ਕੋਲਮਾਰ** : ਇਸ ਦਾ ਤੁਰਕੀ ਖਿਤਾਬ ਗੋਲਟਸ ਪਾਸ਼ਾ ਸੀ। ਇਸ ਪ੍ਰਸ਼ੀਆਈ ਕਮਾਂਡਰ, ਫੌਜੀ ਅੱਧਿਆਪਕ ਅਤੇ ਲੇਖਕ ਦਾ ਜਨਮ 12 ਅਗਸਤ, 1843 ਨੂੰ ਪੂਰਬੀ ਪ੍ਰਸ਼ਆ (ਜਿਹੜਾ ਅੱਜਕੱਲ੍ਹ ਰੂਸ ਵਿਚ ਪੋਲੈਸ਼ਕ ਨਾਲ ਜਾਣਿਆ ਜਾਂਦਾ ਹੈ (ਹੁਣ ਪੋਲਸਕ) ਵਿਚ ਹੋਇਆ। ਇਸ ਸਾਮਰਾਜੀ ਜਰਮਨ ਫੀਲਡ ਮਾਰਸ਼ਲ ਨੇ 1883 ਤੋਂ 1896 ਤੱਕ ਤੁਰਕੀ ਦੀਆਂ ਫ਼ੌਜਾਂ ਨੂੰ ਮੁੜ ਸੰਗਠਤ ਕੀਤਾ ਅਤੇ ਪਹਿਲੇ ਵਿਸ਼ਵ ਯੁੱਧ ਵਿਚ ਜਰਮਨੀ ਵਲੋਂ ਤੁਰਕੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਬਣ ਕੇ ਮੈਸੋਪੋਟੇਮੀਆ ਵਿਚ ਬਰਤਾਨੀਆ ਦੇ ਵਿਰੁੱਧ ਲੜਿਆ। ਵਡੇਰੀ ਉਮਰ ਹੋਣ ਦੇ ਬਾਵਜੂਦ 1915-16 ਵਿਚ ਇਸ ਨੇ ਕੂਟ ਵਿਖੇ ਬਰਤਾਨਵੀ ਫ਼ੌਜ ਨੂੰ 143 ਦਿਨ ਘੇਰਾ ਪਾਇਆ।

ਸੰਨ 1878 ਤੋਂ 1883 ਤੱਕ ਇਸ ਨੇ ਬਰਲਿਨ ਵਿਖੇ ਸਥਿਤ ਮਿਲਟਰੀ ਅਕਾਦਮੀ ਵਿਚ ਮਿਲਟਰੀ ਇਤਿਹਾਸ ਪੜ੍ਹਾਇਆ। ਜੂਨ 1893 ਵਿਚ ਇਸ ਨੇ ਤੁਰਕੀ ਦੀਆਂ ਫ਼ੌਜਾਂ ਨੂੰ ਆਧੁਨਿਕ ਢੰਗ ਦੀ ਸਿਖਲਾਈ ਦਿੱਤੀ ਜਿਸ ਕਾਰਨ ਤੁਰਕੀ 1897 ਦੀ ਯੂਨਾਨੀ ਤੁਰਕੀ ਜੰਗ ਜਿੱਤ ਹੀ ਰਿਹਾ ਸੀ ਕਿ ਯੂਰਪ ਦੀਆਂ ਵੱਡੀਆਂ ਤਾਕਤਾਂ ਨੇ ਲੜਾਈ ਖਤਮ ਕਰਾ ਦਿੱਤੀ। ਅਗਸਤ 1914 ਵਿਚ (ਪਹਿਲੇ ਵਿਸ਼ਵ ਯੁੱਧ ਦੇ ਪਹਿਲੇ ਮਹੀਨੇ ਵਿਚ) ਗੋਲਟਸ ਨੂੰ ਜਰਮਨੀ ਅਧੀਨ ਬੈਲਜੀਅਮ ਖੇਤਰ ਦਾ ਗਵਰਨਰ ਜਨਰਲ ਬਣਾਇਆ ਗਿਆ। ਨਵੰਬਰ 1914 ਵਿਚ ਇਹ ਤੁਰਕੀ ਦੇ ਸੁਲਤਾਨ ਮੁਹੰਮਦ ਪੰਜਵੇਂ ਦਾ ਅੰਗ ਰੱਖਿਅਕ ਬਣਿਆ। ਮੈਸੋਪੋਟੇਮੀਆ ਵਿਖੇ ਇਸਨੇ ਟਰਕਿਸ਼ ਫਸਟ ਆਰਮੀ ਦੀ ਕਮਾਨ ਸੰਭਾਲੀ ਅਤੇ ਟਾਊਨਜਹੈਂਡ ਦੀ ਐਂਗਲੋਂ-ਇੰਡੀਅਨ ਫ਼ੌਜ ਨੂੰ 22 ਨਵੰਬਰ, 1915 ਨੂੰ ਟੈਸਾਫਾਨ (Ctesiphon) ਦੇ ਸਥਾਨ ਜਾ ਠੱਲ੍ਹ ਪਾਈ।

29 ਅਪ੍ਰੈਲ, 1916 ਨੂੰ ਟਾਊਨਜਹੈਂਡ ਨੇ ਆਤਮ ਸਮਰਪਣ ਕਰ ਦਿੱਤਾ। 19 ਅਪ੍ਰੈਲ, 1916 ਨੂੰ ਬਗ਼ਦਾਦ, ਈਰਾਕ ਵਿਖੇ ਇਸ ਦੀ ਮੌਤ ਹੋ ਗਈ। ਸਰਕਾਰੀ ਰਿਪੋਟਾਂ ਅਨੁਸਾਰ ਗੋਲਟਸ ਦੀ ਮੌਤ ਟਾਇਫਸ (ਇਕ ਕਿਸਮ ਦਾ ਬੁਖਾਰ) ਨਾਲ ਹੋਈ ਪਰ ਇਹ ਕਿਹਾ ਜਾਂਦਾ ਹੈ ਕਿ ਨੌਜਵਾਨ ਇਨਕਲਾਬੀ ਤੁਰਕਾਂ ਨੇ ਇਸ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ।

ਇਸ ਦੀਆਂ ਫ਼ੌਜੀ ਲਿਖਤਾਂ ਵਿਚ ਇਸ ਦੀ ਉੱਤਮ ਰਚਨਾ 'Das Volkin Waffen' (1883) ਜਿਸ ਦਾ ਅੰਗਰੇਜ਼ੀ ਅਨੁਵਾਦ 'ਦੀ ਨੇਸ਼ਨ ਇੰਨ ਆਰਮਜ਼' ਬਹੁਤ ਪ੍ਰਸਿੱਧ ਰਚਨਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 617

**ਗੋਲਟਸ, ਰੂਡੀਗਰ** : ਜਰਮਨੀ ਦੇ ਇਸ ਜਰਨੈਲ ਦਾ ਜਨਮ 8 ਦਸੰਬਰ, 1865 ਨੂੰ ਜੇਲੇਚਾਊ (ਅੱਜਕੱਲ੍ਹ ਸੁਲੇਚਊ ਪੋਲੈਂਡ) ਵਿਖੇ ਹੋਇਆ। ਇਹ ਫ਼ਰਾਂਸ ਵਿਚ ਜਰਮਨੀ ਦੀ ਪਿਆਦਾ ਫ਼ੌਜ ਦੀ ਡਵੀਜ਼ਨ ਦਾ ਜਰਨੈਲ ਸੀ। ਇਸ ਨੂੰ ਫਿਨਲੈਂਡ ਵਿਚ ਮਾਰਚ, 1918 ਨੂੰ ਫਿਨੀ-ਰੂਸੀ ਰੈੱਡ ਆਰਮੀ ਖਿਲਾਫ਼ ਇਥੋਂ ਦੀ ਕੌਮੀ ਸੈਨਾ ਦੀ ਮਦਦ ਲਈ ਭੇਜਿਆ ਗਿਆ। 13 ਅਪ੍ਰੈਲ ਨੂੰ ਇਹ ਹੇਲੀਸਿੰਕੀ ਆ ਗਿਆ ਤੇ 11 ਨਵੰਬਰ, 1918 ਦੀ ਆਰਜ਼ੀ ਯੁੱਧਬੰਦੀ ਦੇ ਐਲਾਨ ਹੋਣ ਤੱਕ ਇਸ ਸ਼ਹਿਰ ਨੂੰ ਆਪਣੇ ਘੇਰੇ ਵਿਚ ਰੱਖਿਆ। ਇਸ ਮਗਰੋਂ ਜਨਵਰੀ, 1919 ਨੂੰ ਜਰਮਨੀ ਦੇ ਉੱਚ ਕਮਾਂਡਰਾਂ ਨੇ ਇਸ ਨੂੰ ਲੈਟਵੀਆ ਵਿਚ ਲਯੈਪਾਯਾ (Liepaja) ਦਾ ਗਵਰਨਰ ਨਿਯੁਕਤ ਕੀਤਾ। ਇਥੇ ਹੀ ਰੈੱਡ ਆਰਮੀ ਦੇ ਕਬਜ਼ਾ ਕੀਤੇ ਖੇਤਰ ਰੀਗਾ ਦੀ ਲੈਟਵੀਅਨ ਸਰਕਾਰ ਨੇ ਸ਼ਰਨ ਲਈ ਹੋਈ ਸੀ। 3 ਫਰਵਰੀ ਨੂੰ ਇਸ ਨੇ ਜਰਮਨ-ਲੈਟਵੀਅਨ ਛੇਵੀਂ ਰੀਜ਼ਰਵ ਦੀ ਕਮਾਨ ਸੰਭਾਲੀ ਤੇ 22 ਮਈ ਨੂੰ ਰੀਗਾ ਹਾਸਲ ਕਰ ਲਿਆ। ਇਥੇ ਹੀ ਇਸ ਨੇ ਜਰਮਨੀ ਦੇ ਪੱਖ ਵਿਚ ਗੈਰ ਫ਼ੌਜੀ ਸਰਕਾਰ ਅਧੀਨ ਬਾਲਟੀਕਮ ਰਾਜ ਬਣਾਉਣ ਦੀ ਕੋਸ਼ਿਸ਼ ਕੀਤੀ ਤਾਂ ਕਿ ਇਸ ਖੇਤਰ ਵਿਚੋਂ ਸੋਵੀਅਤ ਸੰਘ ਦੀ ਦਖ਼ਲ ਅੰਦਾਜ਼ੀ ਹਮੇਸ਼ਾਂ ਲਈ ਖਤਮ ਕੀਤੀ ਜਾ ਸਕੇ। ਇਸ ਪਿੱਛੋਂ 19 ਤੋਂ 22 ਜੂਨ ਦਰਮਿਆਨ ਤਸੇਸਸ (Cesis) ਨੇੜੇ ਹੋਈ ਲੜਾਈ ਵਿਚ ਆਸਟੋਨੀਅਨ-ਲੈਟਵੀਅਨ ਫ਼ੌਜਾਂ ਨੇ ਇਸ ਨੂੰ ਹਰਾ ਕੇ ਰੀਗਾ ਉੱਤੇ ਆਪਣਾ ਕਬਜ਼ਾ ਕਰ ਲਿਆ।

ਜੁਲਾਈ, 1919 ਨੂੰ ਬਾਲਟਿਕ ਦੇਸ਼ਾਂ ਦੇ ਇਤਹਾਦੀ ਫ਼ੌਜੀ ਮਿਸ਼ਨ ਦੇ ਆਗੂ ਸਰ ਯੂਬਰ ਡਾ. ਲਾ ਪੋਰ ਗੋਫ. (Sir Hubert de la Poer Gough) ਨੇ ਇਸ ਨੂੰ ਆਪਣੇ ਦੇਸ਼ ਵਾਪਸ ਜਾਣ ਦਾ ਆਦੇਸ਼ ਦੇ ਦਿੱਤਾ ਪਰ ਇਹ 5 ਮਹੀਨੇ ਤੱਕ ਇਹ ਦਸ ਕੇ ਕਿ ਇਸ ਦੀ ਫ਼ੌਜ ਵਿਚ ਗੈਰ ਕਮਿਊਨਿਸਟ ਗੋਰੇ ਰੂਸੀਆਂ ਦੀ ਗਿਣਤੀ ਜਰਮਨਾਂ ਨਾਲੋਂ ਜ਼ਿਆਦਾ ਹੈ, ਜਾਣ ਤੋਂ ਨਾਂਹ ਕਰਦਾ ਰਿਹਾ। ਦਸੰਬਰ, 1919 ਨੂੰ ਇਹ ਪੂਰਬੀ ਪ੍ਰਸ਼ਆ ਪਰਤ ਆਇਆ। 4 ਨਵੰਬਰ, 1946 ਨੂੰ ਪੱਛਮੀ ਜਰਮਨੀ ਦੇ ਕਿਨਸੈਗ ਸ਼ਹਿਰ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 618

**ਗੋਲਡਸਟੱਕਰ, ਥੀਉਡੋਰ** : ਸੰਸਕ੍ਰਿਤ ਦੇ ਇਸ ਵਿਦਵਾਨ ਦਾ ਜਨਮ 18 ਜਨਵਰੀ, 1821 ਨੂੰ ਕੋਨਿਗਸਬਰਗ ਵਿਖੇ ਇਕ ਯਹੂਦੀ ਜਰਮਨ ਪਰਿਵਾਰ ਵਿਚ ਹੋਇਆ। ਸੰਨ 1847 ਤੋਂ 1850 ਤੱਕ ਇਹ ਬਰਲਿਨ ਵਿਖੇ ਰਿਹਾ ਪਰ ਜਰਮਨ ਸ਼ਾਸਨ ਦੇ ਵਿਰੋਧ ਕਾਰਨ ਇਸ ਨੂੰ ਜਰਮਨੀ ਛੱਡਣਾ ਪਿਆ। ਬਾਅਦ ਵਿਚ ਇੰਗਲੈਂਡ ਜਾ ਕੇ ਇਹ 1852 ਵਿਚ ਲੰਡਨ ਦੇ ਯੂਨੀਵਰਸਿਟੀ ਕਾਲਜ ਵਿਚ ਸੰਸਕ੍ਰਿਤ ਦਾ ਪ੍ਰੋਫੈਸਰ ਲਗ ਗਿਆ। ਇਹ ਲੰਡਨ ਦੀ ਸੰਸਕ੍ਰਿਤ ਟੈਕਸਟ ਸੋਸਾਇਟੀ ਦੇ ਸੰਸਥਾਪਕਾਂ ਵਿਚੋਂ ਪ੍ਰਮੁੱਖ ਸੀ।

ਪਾਨਿਨੀ ਦਾ ਵਿਆਕਰਣ ਇਸ ਦਾ ਪ੍ਰਿਯ ਵਿਸ਼ਾ ਸੀ ਅਤੇ ਇਸ ਨੇ ਪਾਨਿਨੀ ਦੀ ਅਸ਼ਟਧਿਆਈ ਦੀ ਜਰਮਨ ਵਿਆਖਿਆ ਪ੍ਰਕਾਸ਼ਿਤ ਕੀਤੀ। ਇਸ ਨੂੰ ਅੱਜ ਵੀ ਪਾਨਿਨੀ ਵਿਆਕਰਣ ਦਾ ਸਭ ਤੋਂ ਵੱਡਾ ਯੂਰਪੀਅਨ ਵਿਦਵਾਨ ਮੰਨਿਆ ਜਾਂਦਾ ਹੈ। ਬ੍ਰਹਮੀ ਲਿਪੀ ਦੇ ਵਿਕਾਸ ਦੇ ਸਬੰਧ ਵਿਚ ਇਸਦੇ ਵਿਚਾਰ ਬਾਕੀ ਯੂਰਪੀਅਨ ਵਿਦਵਾਨਾਂ ਤੋਂ ਭਿੰਨ ਹਨ ਜਿਸ ਕਾਰਨ ਇਸ ਦੀ ਆਲੋਚਨਾ ਵੀ ਕੀਤੀ ਗਈ ਹੈ।

6 ਮਾਰਚ, 1872 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਹਿੰ. ਵਿ. ਕੋ. 4 : 38

**ਗੋਲਡ ਸਟੈਂਡਰਡ** : ਇਹ ਕਿਸੇ ਦੇਸ਼ ਦੀ ਮਿਆਰੀ ਮੁਦਰਾ ਇਕਾਈ ਹੁੰਦੀ ਹੈ ਜਿਸ ਨੂੰ ਸੋਨੇ ਦੀ ਨਿਸ਼ਚਿਤ ਮਾਤਰਾ ਵਿਚ ਪਰਿਭਾਸ਼ਤ ਕੀਤਾ ਜਾਂ ਪ੍ਰਗਟਾਇਆ ਜਾਂਦਾ ਹੈ। ਇਹ ਮੁਦਰਾ ਮਿਆਰ ਉਸ ਸਮੇਂ ਲਾਗੂ ਹੁੰਦਾ ਹੈ ਜਦੋਂ ਇਸ ਗਲ ਦਾ ਕਾਨੂੰਨੀ ਉਪਬੰਧ ਕੀਤਾ ਗਿਆ ਹੋਵੇ ਕਿ ਹਰੇਕ ਪ੍ਰਕਾਰ ਦੀ ਮੁਦਰਾ, ਸਮੇਤ ਅਜਿਹੇ ਚੈਕਾਂ ਦੇ ਵਪਾਰਕ ਬੈਂਕਾਂ ਵਿਚ ਜਮ੍ਹਾਂ-ਰਕਮਾਂ ਨੂੰ ਸਾਹਮਣੇ ਰੱਖਦੇ ਕੱਟੇ ਗਏ ਹੋਣ, ਦਾ ਸੋਨੇ ਦੇ ਰੂਪ ਵਿਚ ਸਥਾਈ ਜਾਂ ਨਿਸ਼ਚਿਤ ਮੁੱਲ ਹੋਵੇਗਾ ਜਾਂ ਸਮ-ਮੁੱਲੀ ਦਰ (parity rate) ਹੋਵੇਗਾ।

ਵੱਖ ਵੱਖ ਦੇਸ਼ਾਂ ਵਿਚ ਮੁਦਰਾ ਦੀ ਮਿਆਰੀ ਇਕਾਈ ਵੱਖ ਵੱਖ ਹੁੰਦੀ ਹੈ। ਸੰਯੁਕਤ ਰਾਜ ਅਮਰੀਕਾ ਦੀ ਸੂਰਤ ਵਿਚ ਇਹ ਇਕਾਈ ਡਾਲਰ ਹੈ। ਉਥੇ ਗੋਲਡ ਰੀਜ਼ਰਵ ਐਕਟ, 1934 ਅਧੀਨ 31 ਜੂਨ, 1934 ਨੂੰ ਉਥੋਂ ਦੇ ਪ੍ਰੈਜ਼ੀਡੈਂਟ ਦੁਆਰਾ ਇਕ ਘੋਸ਼ਣਾ ਜਾਰੀ ਕੀਤੀ ਗਈ ਸੀ ਜਿਸ ਅਧੀਨ ਮਿਆਰੀ ਗੋਲਡ ਡਾਲਰ ਦਾ ਵਜ਼ਨ 15-5/21 ਗ੍ਰੇਨ ਰੱਖਿਆ ਗਿਆ ਸੀ ਜਿਸ ਵਿਚ ਸੋਨੇ ਦੀ ਸ਼ੁਧਤਾ 9/10 ਨਿਸ਼ਚਿਤ ਕੀਤੀ ਗਈ। ਇਹ 13.714 ਗ੍ਰੇਨ ਸ਼ੁੱਧ ਸੋਨੇ ਦੇ ਬਰਾਬਰ

ਹੈ। ਖ਼ਜ਼ਾਨਾ ਉਹ ਸਾਰਾ ਸੋਨਾ ਖਰੀਦ ਲੈਂਦਾ ਹੈ ਜੋ ਸ਼ੁੱਧ ਸੋਨੇ ਦੇ ਰੂਪ ਵਿਚ ਇਸ ਕੋਲ ਵੇਚਣ ਲਈ ਲਿਆਂਦਾ ਜਾਵੇ। ਇਸ ਸਬੰਧ ਵਿਚ ਅਦਾਇਗੀ ਦੀ ਦਰ 35 ਡਾਲਰ ਪ੍ਰਤਿ ਔਂਸ ਹੈ। ਇਹ 35 ਡਾਲਰ ਦੀ ਨਿਸ਼ਚਿਤ ਦਰ ਇਸ ਗੱਲ ਨੂੰ ਸਾਹਮਣੇ ਰੱਖਕੇ ਨਿਸ਼ਚਿਤ ਕੀਤੀ ਗਈ ਹੈ ਕਿ ਮਿਆਰੀ ਡਾਲਰ ਨੂੰ 13.714 ਗ੍ਰੇਨ ਸ਼ੁੱਧ ਸੋਨੇ ਦੇ ਬਰਾਬਰ ਰਖਿਆ ਗਿਆ ਹੈ। ਖ਼ਜ਼ਾਨਾ ਖਰੀਦ ਅਤੇ ਵਿਕਰੀ ਦੇ ਤਰੀਕੇ ਰਾਹੀਂ ਲੈਣ-ਦੇਣ ਵਿਚ ਆਉਣ ਵਾਲੀ ਸਾਰੀ ਮੁਦਰਾ ਨੂੰ ਸੋਨੇ ਦੇ ਬਰਾਬਰ ਦੇ ਮੁੱਲ ਦਰ ਤੇ ਕਾਇਮ ਰਖਦਾ ਹੈ।

ਗੋਲਡ ਸਟੈਂਡਰਡ ਅਪਨਾਉਣ ਲਈ ਇਹ ਜ਼ਰੂਰੀ ਹੈ ਕਿ ਉਹ ਨਾ ਕੇਵਲ ਅੰਦਰੂਨੀ ਲੋੜਾਂ ਲਈ ਆਪਣੇ ਕੋਲ ਸੋਨਾ ਰੱਖੇ, ਸਗੋਂ ਉਹ ਕਰੰਸੀ ਦੀ ਮਾਤਰਾ ਨੂੰ ਇਸ ਪ੍ਰਕਾਰ ਨਾਲ ਵਿਨਿਯਮਤ ਕਰੇ ਕਿ ਇਹ ਹੋਰ ਦੇਸ਼ਾਂ ਦੇ ਗੋਲਡ ਸਟੈਂਡਰਡ ਦੇ ਮੁਤਾਬਿਕ ਚਲ ਸਕੇ। ਜੇਕਰ ਕੋਈ ਦੇਸ਼ ਇਸ ਪੱਖ ਵਲ ਧਿਆਨ ਨਹੀਂ ਦਿੰਦਾ ਤਾਂ ਉਹ ਕਈ ਵਾਰ ਬਾਹਰਲੇ ਪ੍ਰਭਾਵਾਂ ਕਾਰਨ ਆਪਣਾ ਗੋਲਡ ਰੀਜ਼ਰਵ ਖਤਮ ਕਰ ਬੈਠਦਾ ਹੈ। ਗੋਲਡ ਸਟੈਂਡਰਡ ਅਪਨਾਉਣ ਨਾਲ ਦੇਸ਼ ਮੁਦਰਾ ਸਫੀਤੀ ਤੋਂ ਬਚੇ ਰਹਿੰਦੇ ਹਨ। ਜੇਕਰ ਕਾਫ਼ੀ ਸਾਰੇ ਦੇਸ਼ ਗੋਲਡ ਸਟੈਂਡਰਡ ਨੂੰ ਅਪਨਾ ਲੈਣ ਤਾਂ ਤਬਾਦਲਾ ਦਰਾਂ ਮੁਕਾਬਲਤਨ ਸਥਾਈ ਰਹਿੰਦੀਆਂ ਹਨ। ਇਸ ਨਾਲ ਦੇਸ਼ਾਂ ਦੇ ਪਰਸਪਰ ਲੈਣ ਦੇਣ ਵਿਚ ਆਸਾਨੀ ਰਹਿੰਦੀ ਹੈ ਅਤੇ ਗੋਲਡ ਸਟੈਂਡਰਡ ਅੰਤਰਰਾਸ਼ਟਰੀ ਵਪਾਰ ਦੇ ਵਾਧੇ ਵਿਚ ਸਹਾਈ ਹੁੰਦਾ ਹੈ ਕਿਉਂਕਿ ਇਸ ਪ੍ਰਕਾਰ ਅਨਿਸ਼ਿਚਿਤਤਾ ਦੀ ਸਥਿਤੀ ਖਤਮ ਹੋ ਜਾਂਦੀ ਹੈ ਅਤੇ ਜੋਖਮ ਘੱਟ ਜਾਂਦਾ ਹੈ। ਗੋਲਡ ਸਟੈਂਡਰਡ ਠੀਕ ਤਰ੍ਹਾਂ ਚਲਾਉਣ ਲਈ ਗੋਲਡ ਸਟੈਂਡਰਡ ਅਪਨਾਉਣ ਵਾਲੇ ਵੱਖ ਵੱਖ ਦੇਸ਼ਾਂ ਨੂੰ ਆਪਣੀਆਂ ਘਰੇਲੂ ਕੀਮਤਾਂ ਨੂੰ ਮੁਕਾਬਲਤਨ ਟਿਕਾਉ ਦੀ ਸਥਿਤੀ ਵਿਚ ਰਖਣਾ ਪੈਂਦਾ ਹੈ।

ਗੋਲਡ ਸਟੈਂਡਰਡ ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਕਾਫ਼ੀ ਚੰਗੇ ਢੰਗ ਨਾਲ ਚਲਦਾ ਰਿਹਾ। ਇਸਦੇ ਬਾਵਜੂਦ ਵਿਵਹਾਰਕ ਰੂਪ ਵਿਚ ਇਸ ਵਿਚ ਕਈ ਊਣਤਾਈਆਂ ਵੇਖੀਆਂ ਗਈਆਂ। ਪਹਿਲੀ ਗੋਲਡ ਸਟੈਂਡਰਡ ਦੀ ਵਰਤੋਂ ਕਰਨ ਵਾਲੇ ਦੇਸ਼ਾਂ ਦੇ ਆਪਣੇ ਕੀਮਤਾਂ ਪੱਧਰਾਂ ਵਿਚ ਵੱਧ ਰਹੇ ਮੁਦਰਾ ਗੋਲਡ ਰੀਜ਼ਰਵਾਂ ਅਤੇ ਬਦਲ ਰਹੀਆਂ ਮੁਦਰਾਂ ਲੋੜਾਂ ਵਿਚਕਾਰਲੇ ਅਸੰਤੁਲਨ ਕਾਰਨ ਭਾਰੀ ਤਬਦੀਲੀਆਂ ਆਈਆਂ। ਦੂਜੀ, ਗੋਲਡ ਸਟੈਂਡਰਡ ਅਪਨਾਉਣ ਵਾਲੇ ਦੇਸ਼, ਬਦੇਸ਼ਾਂ ਵਿਚ ਪੈਦਾ ਹੋਣ ਵਾਲੇ ਕਾਲ ਚੱਕਰੀ ਕੀਮਤ ਉਤਰਾ-ਚੜ੍ਹਾ ਤੋਂ ਨਾ ਬਚ ਸਕੇ ਅਤੇ ਕਈ ਹਾਲਤਾਂ ਵਿਚ ਤਾਂ ਗੋਲਡ ਸਟੈਂਡਰਡ ਪ੍ਰਣਾਲੀ ਵੀ ਇਸ ਪ੍ਰਕਾਰ ਕਾਰਜਸ਼ੀਲ ਹੋਈ ਕਿ ਕੀਮਤਾਂ ਦੇ ਉਤਰਾ-ਚੜ੍ਹਾਅ ਵਿਚ ਕਾਫ਼ੀ ਜ਼ਿਆਦਾ ਵਾਧਾ ਹੋ ਗਿਆ।

ਪਹਿਲੇ ਸੰਸਾਰ ਯੁੱਧ ਤੋਂ ਬਾਅਦ ਗੋਲਡ ਸਟੈਂਡਰਡ ਅਪਨਾਏ ਜਾਣ ਦੀ ਉਚਿਤਤਾ ਉਪਰ ਸ਼ੰਕਾ ਕੀਤਾ ਜਾਣ ਲੱਗਾ। ਦੁਬਾਰਾ 1930 ਵਾਲੇ ਦਹਾਕੇ ਦੇ ਦੌਰਾਨ ਵੀ ਇਸ ਪ੍ਰਕਾਰ ਦੀ ਸਥਿਤੀ ਪੈਦਾ ਹੋਈ। ਸੰਨ 1930 ਤੋਂ ਬਾਅਦ ਸੰਸਾਰ-ਭਰ ਵਿਚ ਗੋਲਡ ਸਟੈਂਡਰਡ ਨੂੰ ਤਿਆਗ ਦਿੱਤਾ ਗਿਆ। ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਅਤੇ ਬਾਅਦ ਵਿਚ ਕੀਤੇ ਜਾਣ ਵਾਲੇ ਮੁਦਰਾ ਤਜਰਬਿਆਂ ਨੇ ਉਦਯੋਗਿਕ ਦੇਸ਼ਾਂ ਨੂੰ ਇਹ ਗੱਲ ਪੂਰੀ ਤਰ੍ਹਾਂ ਸਪੱਸ਼ਟ ਕਰ ਦਿੱਤੀ ਗਈ ਕਿ ਗੋਲਡ ਸਟੈਂਡਰਡ ਨੂੰ ਅਪਨਾਉਣ ਨਾਲ ਉਨ੍ਹਾਂ ਦੀਆਂ ਮੁਸ਼ਕਲਾਂ ਹੱਲ ਨਹੀਂ ਹੋ ਸਕਦੀਆਂ। ਉਹ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਪੂਰਨ ਤੌਰ ਤੇ ਪ੍ਰਾਪਤ ਅੰਤਰ ਰਾਸ਼ਟਰੀ ਸਹਿਯੋਗ ਤੋਂ ਬਿਨਾਂ, ਘਰੇਲੂ ਅਤੇ ਅੰਤਰਰਾਸ਼ਟਰੀ ਵਰਤੋਂ ਦੇ ਸਬੰਧ ਵਿਚ ਮੁਕਾਬਲਤਨ ਸਥਾਈ ਮੁਦਰਾ ਮਿਆਰ ਦੀ ਪ੍ਰਾਪਤੀ ਮੁਸ਼ਕਿਲ ਜਿਹੀ ਚੀਜ਼ ਹੈ।

ਗੋਲਡ ਐਕਸਚੈਂਜ ਸਟੈਂਡਰਡ—ਗੋਲਡ ਐਕਸਚੈਂਜ ਸਟੈਂਡਰਡ ਵੀ ਇਕ ਪ੍ਰਕਾਰ ਦਾ ਗੋਲਡ ਸਟੈਂਡਰਡ ਹੈ। ਇਸ ਦੀ ਸੂਰਤ ਵਿਚ ਘਰੇਲੂ ਮੁਦ੍ਰਕ ਮਿਆਰੀ ਇਕਾਈ ਨੂੰ ਬਦੇਸ਼ੀ ਗੋਲਡ ਸਟੈਂਡਰਡ ਦੀ ਸ਼ਕਲ ਵਿਚ ਪਰਿਭਾਸ਼ਤ ਕੀਤਾ ਜਾਂ ਪ੍ਰਗਟਾਇਆ ਜਾਂਦਾ ਹੈ। ਗੋਲਡ ਐਕਸਚੈਂਜ ਸਟੈਂਡਰਡ ਦੀ ਸੂਰਤ ਵਿਚ ਲੈਣ ਦੇਣ ਵਿਚ ਆਈ ਮੁਦਰਾ, ਜਿਸ ਵਿਚ ਸੋਨੇ ਤੋਂ ਇਲਾਵਾ ਕਿਸੇ ਹੋਰ ਧਾਤ ਦੇ ਬਣੇ ਸਿੱਕੇ ਜਾਂ ਨੋਟ ਹੁੰਦੇ ਹਨ, ਨੂੰ ਸੋਨੇ ਨਾਲ ਸਮ-ਮੁੱਲੀ ਦਰ ਤੇ ਰਖਿਆ ਜਾਂਦਾ ਹੈ। ਹੋਰਨਾਂ ਦੇਸ਼ਾਂ ਨਾਲ ਲੈਣ ਦੇਣ ਸਮੇਂ ਦੇਸ਼ ਦੀ ਕਰੰਸੀ ਨੂੰ, ਗੋਲਡ ਸਟੈਂਡਰਡ ਰੱਖਣ ਵਾਲੇ ਦੇਸ਼ਾਂ ਦੇ ਮੁਤਾਬਕ, ਤਬਾਦਲਾ ਦਰ ਤੇ ਸੋਨੇ ਵਿਚ ਬਦਲ ਲਿਆ ਜਾਂਦਾ ਹੈ। ਵਧੇਰੇ ਸੂਰਤਾਂ ਵਿਚ ਕਰੰਸੀ ਨੂੰ ਨਿਸ਼ਚਿਤ ਦਰਾਂ ਤੇ ਬਦੇਸ਼ੀ ਤਬਾਦਲਾ ਡਰਾਫ਼ਟਾਂ ਵਿਚ ਬਦਲ ਲਿਆ ਜਾਂਦਾ ਹੈ। ਗੋਲਡ ਸਟੈਂਡਰਡ ਵਾਲੇ ਦੇਸ਼ਾਂ ਵਿਚ ਤਬਾਦਲਾ ਦਰਾਂ ਵਿਚ ਸਥਿਰਤਾ ਲਿਆਉਣ ਲਈ ਅਜਿਹੇ ਦੇਸ਼ਾਂ ਨਾਲ ਸਬੰਧਤ ਬਦੇਸ਼ੀ ਤਬਾਦਲਾ ਡਰਾਫ਼ਟਾਂ ਨੂੰ ਖਰੀਦਿਆ ਅਤੇ ਵੇਚਿਆ ਜਾਂਦਾ ਹੈ।

ਗੋਲਡ ਤਬਾਦਲਾ ਸਟੈਂਡਰਡ ਦੀ ਵਰਤੋਂ ਕਰਨ ਵਾਲੇ ਦੇਸ਼ਾਂ ਨੂੰ ਗੋਲਡ ਸਟੈਂਡਰਡ ਦੀ ਵਰਤੋਂ ਦੇ ਘਰੇਲੂ ਅਤੇ ਅੰਤਰ ਰਾਸ਼ਟਰੀ ਲਾਭ, ਬਿਨਾਂ ਗੋਲਡ ਰੀਜ਼ਰਵ ਰੱਖਣ ਅਤੇ ਚਲਾਉਣ ਦੇ ਹੀ ਪ੍ਰਾਪਤ ਹੋ ਜਾਂਦੇ ਹਨ। ਗੋਲਡ ਐਕਸਚੇਂਜ ਸਟੈਂਡਰਡ ਵੀ ਉਦੋਂ ਹੀ ਸਫ਼ਲਤਾ ਪੂਰਵਕ ਚਲ ਸਕਦਾ ਹੈ ਜਦੋਂ ਕੀਮਤਾਂ ਦੇ ਪੱਧਰਾਂ ਦੇ ਸਬੰਧਾਂ ਨੂੰ ਠੀਕ ਤਰ੍ਹਾਂ ਕਾਇਮ ਰੱਖਿਆ ਜਾਂਦਾ ਹੈ।

ਗੋਲਡ ਐਕਸਚੇਂਜ ਸਟੈਂਡਰਡ ਦਾ ਇਕ ਮੁੱਖ ਨੁਕਸਾਨ ਇਸ ਕਾਰਨ ਹੁੰਦਾ ਹੈ ਕਿ ਉਹ ਦੇਸ਼, ਜਿਸ ਵਿਚ ਗੋਲਡ ਐਕਸਚੇਂਜ ਸਟੈਂਡਰਡ ਨੂੰ ਅਪਨਾਉਣ ਵਾਲਾ ਦੇਸ਼ ਆਪਣਾ ਰੀਜ਼ਰਵ ਫੰਡ ਰਖਦਾ ਹੈ, ਖੁਦ ਹੀ ਸੋਨਾ ਮਿਆਰ ਨੂੰ ਛੱਡ ਸਕਦਾ ਹੈ ਜਾਂ ਉਸ ਵਿਚ ਕੋਈ ਤਬਦੀਲੀ ਲਿਆ ਸਕਦਾ ਹੈ।

ਪਹਿਲੇ ਮਹਾਂ ਯੁੱਧ ਤੋਂ ਪਹਿਲੋਂ ਸੋਨਾ ਤਬਾਦਲਾ ਸਟੈਂਡਰਡ ਬਹੁਤ ਸਫ਼ਲਤਾ ਨਾਲ ਚਲਾਇਆ ਜਾਂਦਾ ਰਿਹਾ ਪਰ ਬਾਅਦ ਵਿਚ ਇਸ ਦੀ ਵਰਤੋਂ ਵਿਚ ਕਮੀ ਆਉਂਦੀ ਗਈ। ਭਾਰਤ ਨੇ ਇਸ ਦੀ ਵਰਤੋਂ 1898 ਤੋਂ ਬਾਅਦ ਆਰੰਭ ਕੀਤੀ। ਇਸ ਨੂੰ ਮੈਕਸੀਕੋ, ਸਿਆਮ ਹਿੰਦੀ-ਚੀਨੀ, ਫਿਲਪਾਈਨ ਟਾਪੂਆਂ ਆਦਿ ਦੁਆਰਾ ਵੀ ਵਰਤੋਂ ਵਿਚ ਲਿਆਂਦਾ ਗਿਆ।

ਪਹਿਲੇ ਮਹਾਂ ਯੁੱਧ ਤੋਂ ਬਾਅਦ ਗੋਲਡ ਸਟੈਂਡਰਡ ਅਪਨਾਉਣ ਵਾਲੇ ਬਹੁਤ ਸਾਰੇ ਦੇਸ਼ਾਂ ਨੇ ਗੋਲਡ ਐਕਸਚੇਂਜ ਸਟੈਂਡਰਡ ਨੂੰ ਅਪਨਾ ਲਿਆ ਜਾਂ ਉਨ੍ਹਾਂ ਇਸ ਵਿਚ ਕੁਝ ਤਬਦੀਲੀਆਂ ਕਰਕੇ ਇਸ ਨੂੰ ਵਰਤੋਂ ਯੋਗ ਬਣਾ ਲਿਆ। ਪਹਿਲੇ ਅਤੇ ਦੂਜੇ ਸੰਸਾਰ ਯੁੱਧ ਦੇ ਦਰਮਿਆਨ ਦੇ ਸਮੇਂ ਵਿਚ ਲਗਭਗ ਇਸ ਦਾ ਅੰਤ ਹੋ ਗਿਆ।

ਇਤਿਹਾਸ—ਸੋਨੇ ਨੂੰ ਮੁਦਰਾ ਇਕਾਈ ਬਣਾਉਣ ਪਿੱਛੇ ਬਹੁਤ ਲੰਬਾ ਇਤਿਹਾਸ ਹੈ। ਪੁਰਾਤਨ ਯੂਨਾਨ, ਪਰਸ਼ੀਆ ਅਤੇ ਮਕਦੂਨੀਆ ਵਿਚ ਸੋਨੇ ਦੀ ਮੁਦਰਾ ਇਕਾਈ ਦੇ ਤੌਰ ਤੇ ਵਰਤੋਂ ਕੀਤੀ ਜਾਂਦੀ ਰਹੀ ਹੈ। ਪੱਛਮ ਵਿਚ 15ਵੀਂ ਅਤੇ 16ਵੀਂ ਸਦੀ ਤਕ ਸੋਨੇ ਦੀ ਕਮੀ ਰਹੀ। ਇਸ ਲਈ ਇਸ ਨੂੰ ਪੂਰਨ ਰੂਪ ਵਿਚ ਮੁਦਰਾ ਇਕਾਈ ਨਾ ਬਣਾਇਆ। ਪੱਛਮੀ ਦੇਸ਼ਾਂ ਵਿਚ ਚਾਂਦੀ ਕਾਫ਼ੀ ਹੋਣ ਕਰਕੇ ਉਨ੍ਹਾਂ ਨੇ ਦੋ-ਧਾਤ ਪ੍ਰਣਾਲੀ ਅਪਨਾਈ ਰੱਖੀ। 16ਵੀਂ ਸਦੀ ਦੇ ਪਿਛਲੇ ਅੱਧ ਦੌਰਾਨ ਪੱਛਮੀ ਸੰਯੁਕਤ ਰਾਜ ਅਮਰੀਕਾ ਅਤੇ ਦੱਖਣੀ ਅਫ਼ਰੀਕਾ ਵਿਚ ਸੋਨਾ ਮਿਲਣ ਤੇ ਸਥਿਤੀ ਵਿਚ ਤਬਦੀਲੀ ਆ ਗਈ ਅਤੇ ਸੋਨੇ ਨੂੰ ਮੁਦਰਾ ਇਕਾਈ ਵਜੋਂ ਅਪਨਾ ਲਿਆ ਗਿਆ।

19ਵੀਂ ਸਦੀ ਦੇ ਅੰਤ ਤਕ ਸਾਰੇ ਮੁੱਖ ਉਦਯੋਗਿਕ ਦੇਸ਼ਾਂ ਨੇ ਸੋਨੇ ਦੇ ਮਿਆਰ ਨੂੰ ਅਪਨਾ ਲਿਆ ਸੀ। ਇਹ ਸਥਿਤੀ ਪਹਿਲੇ ਮਹਾਂ ਯੁੱਧ ਤਕ ਬਣੀ ਰਹੀ। ਸੰਨ 1925 ਵਿਚ ਇੰਗਲੈਂਡ ਨੇ ਮੁੜ ਕੇ ਸੋਨੇ ਨੂੰ ਮੁਦਰਾ ਇਕਾਈ ਬਣਾ ਲਿਆ। ਉਸ ਦੀ ਦੇਖਾ ਦੇਖੀ ਕਈ ਹੋਰ

ਦੇਸ਼ਾਂ ਨੇ ਵੀ ਇਸ ਨੂੰ ਮੁੜ ਅਪਣਾ ਲਿਆ। ਸੰਨ 1930 ਵਾਲੇ ਦਹਾਕੇ ਦੇ ਮੰਦਵਾੜੇ ਨੇ ਫਿਰ ਇਕ ਵਾਰ ਸਥਿਤੀ ਵਿਚ ਪਰਿਵਤਨ ਲਿਆਂਦਾ। ਹੁਣ ਗੋਲਡ ਸਟੈਂਡਰਡ ਨੂੰ ਫਿਰ ਬਹੁਤ ਸਾਰੇ ਦੇਸ਼ਾਂ ਨੇ ਤਿਆਗ ਦਿੱਤਾ। ਕਈ ਦੇਸ਼ ਫਿਰ ਗੋਲਡ ਸਟੈਂਡਰਡ ਅਪਨਾਉਣ ਲਈ ਤਿਆਰ ਸਨ ਪਰ ਦੂਜਾ ਸੰਸਾਰ ਯੁੱਧ ਸ਼ੁਰੂ ਹੋਣ ਨਾਲ ਰੁਕਾਵਟ ਪੈ ਗਈ। ਜੰਗ ਕਾਰਨ ਹੋਈ ਤਬਾਹੀ ਵੀ ਇਸ ਸਬੰਧ ਵਿਚ ਰੁਕਾਵਟ ਬਣੀ, ਬਾਅਦ ਵਿਚ ਵੀ ਹਾਲਾਤ ਇਸਦੇ ਸਬੰਧ ਵਿਚ ਬਹੁਤ ਅਨੁਕੂਲ ਨਾ ਰਹੇ।

ਹ. ਪੁ.–ਕੋਲ ਐਨ. 8 : 561

**ਗੋਲਡਸ਼ਮਿਟ, ਵਿਕਟਰ ਮਾਰਿਜ਼** : ਆਧੁਨਿਕ ਭੂ-ਰਸਾਇਣ-ਵਿਗਿਆਨ ਦੇ ਨਿਰਮਾਤਾ ਅਤੇ ਅਕਾਰਬਨੀ ਕ੍ਰਿਸਟਲ ਕੈਮਿਸਟਰੀ ਦੀ ਬੁਨਿਆਦ ਵਾਲੇ ਇਸ ਖਣਿਜ ਅਤੇ ਪੱਥਰ-ਵਿਗਿਆਨੀ ਦਾ ਜਨਮ 27 ਜਨਵਰੀ, 1888 ਨੂੰ ਜ਼ੁਰਿਕ ਵਿਖੇ ਹੋਇਆ। ਸੰਨ 1900 ਵਿਚ ਇਹ ਯੂਨੀਵਰਸਿਟੀ ਵਿਖੇ ਨਾਰਵੇ ਦੇ ਪ੍ਰਸਿੱਧ ਭੂ-ਵਿਗਿਆਨੀ, ਵਾਲਡੇਮਾਰ ਸੀ. ਬਗੈਰਗੇਰ ਦਾ ਸ਼ਾਗਿਰਦ ਬਣ ਗਿਆ ਜਿਥੇ ਕਿ ਇਹ 1914 ਵਿਚ ਮਿਨਰਾੱਲੋਜੀਕਲ ਇੰਸਟੀਚਿਊਟ ਦਾ ਪ੍ਰੋਫ਼ੈਸਰ ਅਤੇ ਡਾਇਰੈਕਟਰ ਬਣ ਗਿਆ। ਇਸ ਦੀ ਪ੍ਰਸਿੱਧ ਪੁਸਤਕ 'ਕਾਨਟੈਕਟ ਮੈਟਾਮਾਰਫ਼ਿਜ਼ਮ ਇੰਨ ਦੀ ਕ੍ਰਿਸਟੀ-ਐਨੀਆ' (1911) ਤੋਂ ਇਸ ਦੀ ਥਰਮਲ ਮੈਟਾਮਾੱਰਫ਼ਿਜ਼ਮ ਬਾਰੇ ਕੀਤੇ ਗਏ ਵਿਆਪਕ ਅਧਿਐਨ ਦਾ ਪਤਾ ਲਗਦਾ ਹੈ। ਇਸ ਨੇ ਇਕ ਹੋਰ ਕ੍ਰਿਤੀ 'ਇਨਜੈਕਸ਼ਨ ਮੈਟਾਮਾੱਰਫ਼ਿਜ਼ਮ ਇੰਨ ਦੀ ਸਟੇਵੇਂਜਰ' ਰਾਹੀਂ ਪਹਿਲੋਂ ਮੌਜੂਦ ਚਟਾਨਾਂ ਦੇ ਅੰਦਰ ਲਾਵਾ ਅਤੇ ਹੋਰ ਡਿਪਾਜ਼ਿਟ ਦੇ ਪ੍ਰਵੇਸ਼ ਹੋਣ ਨਾਲ ਉਤਪੰਨ ਚਟਾਨਾਂ ਦੀ ਬਣਤਰ ਦਾ ਅਧਿਐਨ ਕੀਤਾ। ਪਹਿਲੇ ਸੰਸਾਰ ਯੁੱਧ ਸਮੇਂ ਕੱਚੇ ਮਾਲ ਦੀ ਥੁੜ ਨੇ ਇਸ ਨੂੰ ਭੂ-ਰਸਾਇਣ ਵਿਗਿਆਨ ਸਬੰਧੀ ਖੋਜਾਂ ਵੱਲ ਮੋੜਿਆ। ਇਸ ਖੇਤਰ ਵਿਚ ਇਸ ਦੁਆਰਾ ਕੀਤੇ ਕੰਮ ਨੇ ਯੁੱਧ ਤੋਂ ਬਾਅਦ ਆਧੁਨਿਕ ਭੂ-ਰਸਾਇਣ ਵਿਗਿਆਨ ਦੀ ਨੀਂਹ ਰਖੀ। ਇਸ ਦੀ ਲਿਖੀ 'ਦੀ ਜੀਓਕੈਮੀਕਲ ਲਾਜ਼ ਆਫ਼ ਦੀ ਡਿਸਟ੍ਰੀਬਿਊਸ਼ਨ ਆਫ਼ ਦੀ ਐਲੀਮੈਂਟਸ' (8 ਜਿਲਦਾਂ 1823-38) ਅਕਾਰਬਨੀ ਕ੍ਰਿਸਟਲ ਕੈਮਿਸਟਰੀ ਦਾ ਮੂਲ ਆਧਾਰ ਹੈ।

ਸੰਨ 1929 ਵਿਚ ਗੋਲਡਸ਼ਮਿਟ ਨੇ ਗੋਟਿੰਗੇਨ ਯੂਨੀਵਰਸਿਟੀ ਦੇ ਵਿਭਾਗ ਵਿਖੇ ਅਹੁਦਾ ਸੰਭਾਲ ਲਿਆ ਜਿਸ ਨੂੰ ਅੱਜਕਲ੍ਹ "George August Universitat Zu Gottingen" ਜਰਮਨੀ ਕਿਹਾ ਜਾਂਦਾ ਹੈ ਪ੍ਰੰਤੂ ਛੇ ਸਾਲਾਂ ਦੀ ਲਗਾਤਾਰ ਵਿਰੋਧਤਾ ਅਤੇ ਜਰਮਨੀ ਉੱਤੇ ਨਾਜ਼ੀਆਂ ਦਾ ਕਬਜ਼ਾ ਹੋ ਜਾਣ ਕਰਕੇ, ਇਸ ਨੂੰ ਆਪਣੇ ਅਹੁਦੇ ਤੋਂ ਅਸਤੀਫਾ ਦੇ ਕੇ ਵਾਪਸ ਨਾਰਵੇ ਜਾਣਾ ਪਿਆ। ਭੂ-ਰਸਾਇਣ ਵਿਗਿਆਨ, ਖਗੋਲ-ਭੌਤਿਕ ਵਿਗਿਆਨ ਅਤੇ ਨਿਊਕਲੀ-ਭੌਤਿਕ ਵਿਗਿਆਨ ਦੇ ਉਪਲੱਬਧ ਅੰਕੜਿਆਂ ਤੋਂ ਬ੍ਰਹਿਮੰਡ ਵਿਚ ਤੱਤਾਂ ਦੀ ਮੌਜੂਦਗੀ ਦਾ ਅਨੁਮਾਨ ਲਗਾਉਣ ਸਬੰਧੀ ਕੰਮ ਕੀਤਾ ਅਤੇ ਵੱਖ ਵੱਖ ਆਈਸੋਟੋਪਾਂ ਦੀ ਸਥਿਰਤਾ ਅਤੇ ਬ੍ਰਹਿਮੰਡ ਵਿਚ ਇਨ੍ਹਾਂ ਦੀ ਹੋਂਦ ਬਾਰੇ ਆਪਸੀ ਸਬੰਧ ਪਤਾ ਲਗਾਉਣ ਦੇ ਯਤਨ ਕੀਤੇ। ਇਸ ਨੇ ਦਰਸਾਇਆ ਕਿ ਖਣਿਜ ਰਚਨਾ ਦਾ ਆਧਾਰ ਮੂਲ ਐਟਮਾਂ ਦਾ ਆਕਾਰ ਹੁੰਦਾ ਹੈ ਅਤੇ ਉਨ੍ਹਾਂ ਦੇ ਕ੍ਰਿਸਟਲਾਂ ਦੀ ਦ੍ਰਿੜਤਾ ਦੋ ਲਾਗਲੇ ਚਾਰਜਿਤ ਆਇਨਾਂ ਵਿਚਕਾਰ ਦੂਰੀ ਅਤੇ ਉਨ੍ਹਾਂ ਉਪਰ ਚਾਰਜ ਤੇ ਨਿਰਭਰ ਕਰਦੀ ਹੈ।

ਨਾਰਵੇ ਉੱਤੇ ਜਰਮਨਾਂ ਦਾ ਕਬਜ਼ਾ ਹੋ ਜਾਣ ਤੋਂ ਬਾਅਦ ਇਸ ਨੂੰ ਦੋ ਵਾਰੀ ਕੈਦ ਕਰ ਲਿਆ ਗਿਆ ਅਤੇ ਅੰਤ ਇਕ ਕੈਂਪ ਵਿਚ ਨਜ਼ਰਬੰਦ ਕਰ ਦਿੱਤਾ। ਸੰਨ 1942 ਦੇ ਅਖ਼ੀਰ ਵਿਚ ਇਹ ਭੱਜ ਕੇ ਸਵੀਡਨ ਅਤੇ ਫਿਰ ਬਰਤਾਨੀਆ ਪੁੱਜ ਗਿਆ। ਇਥੇ ਇਸ ਨੇ ਪਹਿਲਾਂ ਮੈਕਾਲੇ ਇੰਸਟੀਚਿਊਟ ਫਾਰ ਸਾਇਲ ਰਿਸਰਚ, ਐਬਰਡਿਨ ਵਿਖੇ ਅਤੇ ਮਗਰੋਂ ਦੀ ਰੋਥੇਮੱਸਟਡ ਐਕਸਪੈਰੀਮੈਂਟਲ ਸਟੇਸ਼ਨ, ਹਾਰਪੈਨੱਡੈਨ ਵਿਖੇ ਕੰਮ ਕੀਤਾ। ਲੜਾਈ ਤੋਂ ਬਾਅਦ ਇਹ ਮੁੜ ਓਸਲੋ ਚਲਾ ਗਿਆ।

20 ਮਾਰਚ, 1947 ਨੂੰ ਓਸਲੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 4 : 612

**ਗੋਲਡਸਮਿਥ, ਆੱਲੀਵਰ** : ਇਹ ਇਕ ਪ੍ਰਸਿੱਧ ਐਂਗਲੋ-ਆਇਰਿਸ਼ ਪੱਤਰਕਾਰ, ਨਿਬੰਧਕਾਰ, ਨਾਵਲਕਾਰ, ਨਾਟਕ ਕਾਰ ਤੇ ਕਵੀ ਸੀ ਜਿਹੜਾ ਹੁਣ ਵੀ ਅੰਗਰੇਜ਼ੀ ਸਾਹਿਤ ਵਿਚ ਸਭ ਤੋਂ ਵੱਧ ਮਸ਼ਹੂਰ ਸਾਹਿਤਕਾਰਾਂ ਵਿਚੋਂ ਇਕ ਸਮਝਿਆ ਜਾਂਦਾ ਹੈ। ਇਸ ਨੇ ਆਪਣੀਆਂ ਅਮਰ ਕਿਰਤਾਂ 'ਵਿਕਾਰ ਆਫ਼ ਵੇਕਫੀਲਡ,' 'ਦੀ ਡਿਜ਼ਰਟਿਡ ਵਿਲੇਜ' ਤੇ 'ਸੀ ਸਟੂਪਸ ਟੂ ਕੰਕਰ' ਆਦਿ ਨਾਲ ਅੰਗਰੇਜ਼ੀ ਸਾਹਿਤ ਨੂੰ ਅਮੀਰ ਬਣਾਇਆ। ਇਸ ਦਾ ਜਨਮ 10 ਨਵੰਬਰ 1730 ਜਾਂ 1731 ਨੂੰ ਆਇਰਲੈਂਡ ਵਿਚ ਪੈਲਾਸ ਵਿਖੇ ਚਾਰਲਸ ਗੋਲਡਸਮਿਥ ਦੇ ਘਰ ਹੋਇਆ। ਸੰਨ 1745 ਵਿਚ ਇਹ ਟ੍ਰਿਨਿਟੀ ਕਾਲਜ, ਡਬਲਿਨ ਵਿਖੇ ਦਾਖ਼ਲ ਹੋਇਆ ਅਤੇ ਜਿਵੇਂ ਕਿਵੇਂ ਕਰਕੇ ਬੀ. ਏ. ਪਾਸ ਕੀਤੀ। ਸੰਨ 1750-52 ਦੌਰਾਨ ਇਹ ਬਿਲਕੁਲ ਵਿਹਲਾ ਰਿਹਾ। ਇਸ ਨੇ ਕਈ ਕੰਮ ਕਰਨ ਦੇ ਯਤਨ ਕੀਤੇ ਪਰ ਅਸਫਲ ਰਿਹਾ। ਅਖੀਰ 1752-54 ਵਿਚ ਐਡਨਬਰਾ ਤੇ ਲਾਈਡੈਨ ਵਿਖੇ ਡਾਕਟਰੀ ਦਾ ਅਧਿਐਨ ਕੀਤਾ। ਫਿਰ ਬੰਸਰੀ ਵਜਾਉਂਦਿਆਂ ਇਸ ਨੇ ਫਲੈਂਡਰਜ਼, ਫ਼ਰਾਂਸ, ਸਵਿਟਜ਼ਰਲੈਂਡ, ਇਟਲੀ ਅਤੇ ਟਾਇਰੋਲ ਵਿਚੋਂ ਦੀ ਆਪਣੀ ਮਹਾਨ ਪੈਦਲ ਯਾਤਰਾ ਆਰੰਭ ਕੀਤੀ। ਅਖੀਰ 1756 ਵਿਚ ਇਹ ਡੋਵਰ ਪੁੱਜਾ।


ਆੱਲੀਵਰ ਗੋਲਡਸਮਿਥ

ਹੁਣ ਇਸ ਨੇ ਕਰੜਾ ਜੀਵਨ-ਸੰਘਰਸ਼ ਆਰੰਭਿਆ, ਜਿਸ ਦੌਰਾਨ ਇਹ ਇਕ ਦਵਾਈ ਫਰੋਸ਼ ਦਾ ਸਹਾਇਕ, ਸਕੂਲ ਦਾ ਦਰਬਾਨ, ਡਾਕਟਰ ਅਤੇ ਭਾੜੇ ਦਾ ਲੇਖਕ ਰਿਹਾ। ਇਸ ਵਿਚ ਇਕ ਵਿਸ਼ੇਸ਼ ਗੁਣ ਸੀ, ਉਹ ਸੀ ਇਸ ਦੀ ਸ਼ੈਲੀ, ਜਿਸ ਦੁਆਰਾ ਇਹ ਆਪਣੇ ਅਸਲੀ ਆਪੇ ਨੂੰ ਕਾਗਜ਼ਾਂ ਤੇ ਚਿੱਤਰ ਦਿੰਦਾ ਸੀ। ਇਸ ਦੀ ਪ੍ਰਸਿੱਧੀ 'ਇਨਕਵਾਰੀ ਇਨ ਟੂ ਦੀ ਸਟੇਟ ਆਫ਼ ਪੋਲਾਇਟ ਲਰਨਿੰਗ' (1759) ਦੇ ਛਪਣ ਨਾਲ ਹੋਈ। ਇਸ ਨੇ 'ਦੀ ਬੀ' ਤੇ ਹੋਰ ਮੈਗਜ਼ੀਨਾਂ ਵਿਚ ਨਿਬੰਧ ਵੀ ਛਪਵਾਏ। ਸੰਨ 1762 ਵਿਚ ਇਸ ਦੀਆਂ ਦੋ ਪੁਸਤਕਾਂ 'ਦੀ ਸਿਟੀਜ਼ਨ ਆਫ਼ ਦੀ ਵਰਲਡ' ਤੇ 'ਲਾਈਫ ਆਫ਼ ਨਾਸ਼' ਪ੍ਰਕਾਸ਼ਿਤ ਹੋਈਆਂ। ਇਸ ਨਾਲ ਇਹ ਬਹੁਤ ਪ੍ਰਸਿੱਧ ਹੋ ਗਿਆ। ਟਾਮਸ ਪਰਸੀ, ਡਾ. ਜਾਨਸਨ, ਸਰ ਜੋਸੂਆ ਰੈਨਾੱਲਡਜ਼, ਡੈਵਿਡ ਗੈਰਿਕ, ਐਡਮੰਡ ਬਰਕ ਤੇ ਜੇਮਜ਼ ਬਾੱਸਵੈਲ ਇਸ ਦੇ ਮਿੱਤਰ ਸਨ। ਇਸ ਦੀ ਮਾਇਕ ਹਾਲਤ ਹਮੇਸ਼ਾ ਹੀ ਖ਼ਰਾਬ ਰਹੀ ਜਿਸ ਕਾਰਨ ਇਸ ਨੂੰ ਭਾੜੇ ਦਾ ਹੋਰ ਵਧੇਰਾ ਕੰਮ ਕਰਨਾ ਪੈਂਦਾ ਜਿਸ ਵਿਚ ਇੰਗਲਿਸ਼, ਰੋਮਨ ਤੇ ਯੂਨਾਨੀ ਇਤਿਹਾਸ ਜੀਵਨੀਆਂ, ਕਾਵਿ-ਸੰਗ੍ਰਹਿ, ਅਨੁਵਾਦ,

ਸਾਧਾਰਨ ਵਿਗਿਆਨ ਆਦਿ ਬਹੁਤ ਸਾਰੇ ਕੰਮ ਸ਼ਾਮਲ ਹਨ। ਸਾਹਿਤ ਵਾਲੇ ਪਾਸੇ ਇਹ ਕਾਫ਼ੀ ਦੇਰ ਨਾਲ ਆਇਆ। ਸੰਨ 1764 ਵਿਚ 'ਦੀ ਟ੍ਰੈਵਲਰ' ਛਪਣ ਨਾਲ ਇਹ ਕਵੀ ਵਜੋਂ ਪ੍ਰਸਿੱਧ ਹੋ ਗਿਆ। 'ਡਿਜ਼ਰਟਿਡ ਵਿਲੇਜ (1770)' ਛਪਣ ਨਾਲ ਇਹ ਕਵੀ ਦੇ ਤੌਰ ਤੇ ਹੋਰ ਵੀ ਪ੍ਰਸਿੱਧ ਹੋ ਗਿਆ। 'ਦੀ ਵਿਕਾਰ ਆਫ਼ ਵੈਕਫੀਲਡ' ਨਾਲ ਇਹ ਪ੍ਰਸਿੱਧ ਨਾਵਲਕਾਰ ਕਰਕੇ ਵੀ ਜਾਣਿਆ ਜਾਣ ਲੱਗ ਪਿਆ। ਫਿਰ ਇਸ ਦਾ ਰੁਝਾਨ ਨਾਟਕ ਵੱਲ ਹੋ ਗਿਆ ਅਤੇ ਇਸ ਨੇ 'ਦੀ ਗੁੱਡ ਨੇਚਰਡ ਮੈਨ' (1768) ਤੇ 'ਸੀ ਸਟੂਪਸ ਟੂ ਕੰਕਰ' (1773) ਨਾਟਕ ਲਿਖੇ।

ਗੋਲਡ ਸ਼ਮਿੱਥ ਦੀਆਂ ਊਣਤਾਈਆਂ ਬੜੀਆਂ ਸਪੱਸ਼ਟ ਹਨ; ਜਿਵੇਂ ਇਹ ਅਨਪੜ੍ਹ ਸੀ ਅਤੇ ਇਸ ਦੀ ਯਾਦਾਸ਼ਤ ਬੜੀ ਕਮਜ਼ੋਰ ਸੀ। ਇਸ ਨੂੰ ਆਪਣੀਆਂ ਰਚਨਾਵਾਂ ਬਾਰੇ ਵੀ ਯਾਦ ਨਹੀਂ ਸੀ ਰਹਿੰਦਾ ਕਿ ਉਨ੍ਹਾਂ ਵਿਚ ਕੀ ਹੈ? ਇਸ ਉੱਤੇ ਹੋਰ ਸਾਹਿਤਕਾਰਾਂ ਦੀ ਨਕਲ ਦਾ ਇਲਜ਼ਾਮ ਵੀ ਲਗਾਇਆ ਜਾਂਦਾ ਹੈ ਪਰ ਫਿਰ ਵੀ ਆਲੋਚਕਾਂ ਨੇ ਇਸ ਦੀ ਮਹਾਨਤਾ ਨੂੰ ਸਵੀਕਾਰ ਕੀਤਾ ਹੈ।

ਗੁਰਦੇ ਦੀ ਬੀਮਾਰੀ ਕਾਰਨ 4 ਅਪ੍ਰੈਲ, 1774 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 546

**ਗੋਲਡ, ਟਾਮਸ** : ਆਸਟ੍ਰੇਲੀਆ ਦੇ ਇਸ ਖਗੋਲਵੇਤਾ ਅਤੇ ਭੌਤਿਕ-ਵਿਗਿਆਨੀ ਦਾ ਜਨਮ ਵੀਆਨਾ ਵਿਖੇ 22 ਮਈ, 1920 ਨੂੰ ਹੋਇਆ। ਸੰਨ 1948 ਤੋਂ 52 ਤਕ ਕੈਂਬਰਿਜ ਯੂਨੀਵਰਸਿਟੀ ਵਿਚ ਭੌਤਿਕ-ਵਿਗਿਆਨ ਦਾ ਲੈਕਚਰਾਰ, 1952-56 ਦੌਰਾਨ ਐਸਟ੍ਰਾਨੋਮਰ ਰਾਇੱਲ ਗ੍ਰੇਟ ਬ੍ਰਿਟੇਨ ਦਾ ਮੁੱਖ ਸਹਾਇਕ ਅਤੇ 1958 ਵਿਚ ਹਾਰਵਰਡ ਵਿਚ ਖਗੋਲ ਦਾ ਪ੍ਰੋਫ਼ੈਸਰ ਰਿਹਾ। ਇਹ ਸੰਨ 1959 ਤੋਂ ਸੈਂਟਰ ਰੇਡੀਓ-ਫਿਜ਼ਿਕਸ ਅਤੇ ਸਪੇਸ ਰੀਸਰਚ ਕਾਰਨੈਲ ਯੂਨੀਵਰਸਿਟੀ ਦਾ ਡਾਇਰੈਕਟਰ ਵੀ ਰਿਹਾ। ਇਸ ਤੋਂ ਬਿਨਾਂ ਕਈ ਵਿਗਿਆਨਕ ਸੋਸਾਇਟੀਆਂ ਦਾ ਮੈਂਬਰ ਰਿਹਾ। ਨਿਮਨ ਲਿਖਤ ਵਿਸ਼ਿਆਂ ਉਪਰ ਇਸ ਨੇ ਰਸਾਲਿਆਂ ਵਿਚ ਆਪਣੇ ਆਰਟੀਕਲ ਛਪਵਾਏ 'ਸਟੱਡੀ ਆਫ਼ ਐਸਟ੍ਰੋਨੋਮੀ; ਜੀਓਫਿਜ਼ਿਕਸ; ਬਾਇਓਫਿਜ਼ਿਕਸ; ਦੀ ਸਟੱਡੀ ਸਟੇਟ ਥਿਊਰੀ ਆਫ਼ ਦੀ ਐਕਸਪੈਂਡਿੰਗ ਯੂਨੀਵਰਸ; ਡਾਇਨੈਮੀਕਲ ਪ੍ਰਾਬਲਮਜ਼ ਇਨ ਦੀ ਸੋਲਰ ਸਿਸਟਮ, ਸੱਚ ਐਜ਼ ਦੀ ਪਲੈਨੈੱਟ ਮਰਕਰੀ; ਦੀ ਕਾਂਸਟੀਚਿਊਸ਼ਨ ਆਫ਼ ਦੀ ਸਰਫੇਸ ਆਫ਼ ਦੀ ਮੂਨ ਐਂਡ ਇਟਸ ਡੈਰੀਵੇਸ਼ਨ; ਦੀ ਥਿਊਰੀਜ਼ ਆਫ਼ ਕੁਆਸਰਜ਼ ਬੇਸਡ ਆਨ ਸਟਾਰ ਕੋਲੀਯਨਜ਼; ਡਿਸਕਸ਼ਨਜ਼ ਆਫ਼ ਦੀ ਨੇਚਰ ਆਫ਼ ਟਾਈਮ ਐਂਡ ਦੀ ਪ੍ਰਾਬਲਮਜ਼ ਏਰਾਈਜ਼ਿੰਗ ਆਊਟ ਆਫ਼ ਰੈਲੇਟੀਵਿਟੀ ਥਿਊਰੀ; ਥਿਊਰੀਜ਼ ਆਫ਼ ਦੀ ਫਿਜ਼ਿਕਸ ਆਫ਼ ਸੈਂਸ ਆਰਗਨਜ਼ ਆਦਿ।

ਹ. ਪੁ.—ਵ. ਹੂ. ਸਾ. : 669

**ਗੋਲਡਨਆਈ** : ਇਹ ਇਕ ਟੁੱਭੀ ਲਾਉਣ ਵਾਲੀ ਬਤਖ਼ ਹੈ, ਜਿਸ ਦਾ ਪ੍ਰਾਣੀ ਵਿਗਿਆਨਕ ਨਾਂ ਬਿਊਸੈਫੱਲਾ ਕਲੈਂਗਿਊਲਾ (Bucephala clangula) ਜਾਂ ਗਲੌਸੀਓਨੈਡਾ ਕਲੈਂਗਿਊਲਾ (Glaucionetta clangula) ਹੈ। ਇਹ ਦੂਰ ਪੂਰਬੀ ਇਲਾਕਿਆਂ ਵਿਚ ਮਿਲਦੀ ਹੈ ਅਤੇ ਸਰਦੀਆਂ ਵਿਚ ਦੱਖਣ ਵੱਲ ਪ੍ਰਵਾਸ ਕਰ ਜਾਂਦੀ ਹੈ।

ਬਾਲਗ ਨਰ ਪੰਛੀ ਦਾ ਰੰਗ ਉਪਰੋਂ ਕਾਲਾ, ਹੇਠਲੇ ਪਾਸੇ ਤੋਂ ਚਿੱਟਾ, ਲੱਤਾਂ ਸੰਤਰੀ ਰੰਗ ਦੀਆਂ ਅਤੇ ਅੱਖ ਦੇ ਅੱਗੇ ਇਕ ਚਿੱਟੇ ਰੰਗ ਦਾ ਗੋਲ ਚਟਾਖ਼ ਹੁੰਦਾ ਹੈ ਅਤੇ ਸਕੈਪੁਲਰ ਚਿੱਟੇ ਰੰਗ ਦੇ ਹੁੰਦੇ ਹਨ। ਮਾਦਾ ਵਿਚ ਕਾਲੇ ਰੰਗ ਦੀ ਥਾਂ ਗੂੜ੍ਹਾ ਭੂਰਾ ਰੰਗ ਹੁੰਦਾ ਹੈ। ਉਡਾਰੀ ਸਮੇਂ ਇਹ ਤਿੱਖੀ, ਸਾਂ ਸਾਂ ਦੀ ਆਵਾਜ਼ ਪੈਦਾ ਕਰਦੇ ਹਨ। ਇਹ ਬਸੰਤ ਰੁੱਤ ਦੇ ਸ਼ੁਰੂ ਵਿਚ ਕਾਫ਼ੀ ਦੇਰ ਤਕ ਪ੍ਰੇਮ ਮਿਲਨ ਕਰਦੇ ਹਨ, ਜਿਸ ਵਿਚ ਨਰ ਪੰਛੀ ਮਾਦਾ ਦੇ ਸਾਹਮਣੇ ਪਾਣੀ ਵਿਚ ਟੁੱਭੀਆਂ ਲਾਉਂਦੇ ਤੇ ਟਪੋਸੀਆਂ ਮਾਰਦੇ ਰਹਿੰਦੇ ਹਨ। ਇਹ ਪੰਛੀ ਆਪਣੇ ਆਲ੍ਹਣੇ ਅੰਤਰਦੇਸ਼ੀ ਪਾਣੀਆਂ ਦੇ ਕੰਢਿਆਂ ਤੇ ਖੋਖਲੇ ਦਰਖ਼ਤਾਂ ਜਾਂ ਖੁੱਡਾਂ ਵਿਚ ਬਣਾਉਂਦੇ ਹਨ। ਯੂਰਪੀ ਗੋਲਡਨਆਈ, (B. Clangula clangual) ਅਮਰੀਕੀ ਗੋਲਡਨਆਈ ਅਤੇ ਬੈਰੋਜ਼ ਗੋਲਡਨਆਈ ਇਸ ਦੀਆਂ ਕੁਝ ਹੋਰ ਪ੍ਰਸਿੱਧ ਕਿਸਮਾਂ ਹਨ।

ਹ. ਪੁ.—ਐਨ. ਬ੍ਰਿ. 10 : 540

**ਗੋਲਡਨ ਈਗਲ** : ਇਹ ਮੈਕਸੀਕੋ ਦਾ ਕੌਮੀ ਪੰਛੀ ਹੈ। ਐਕਸਪਿਟੱਰਡੀ ਕੁਲ ਦੇ ਇਸ ਪੰਛੀ ਦਾ ਪ੍ਰਾਣੀ ਵਿਗਿਆਨਕ ਨਾਂ ਐਕਵੱਲਾ ਕ੍ਰਿਸੀਟਾਸ (Aquila chrysaetos) ਹੈ। ਉੱਤਰੀ ਅਮਰੀਕਾ ਵਿਚ ਇਹ ਸੈਂਟਰਲ ਮੈਕਸੀਕੋ ਤੋਂ ਅੰਧ ਮਹਾਸਾਗਰੀ ਤੱਟ ਦੇ ਨਾਲ ਨਾਲ ਅਤੇ ਚਟਾਨੀ ਪਹਾੜਾਂ ਤੋਂ ਅਲਾਸਕਾ ਅਤੇ ਨਿਊਫਾਊਂਡਲੈਂਡ ਤਕ ਮਿਲਦਾ ਹੈ। ਯੂਰਪ ਵਿਚ ਵੀ ਇਸ ਦੀਆਂ ਕੁਝ ਕੁ ਨਸਲਾਂ ਨਾਰਵੇ, ਸਕਾਟਲੈਂਡ, ਸਪੇਨ, ਐਲਪਸ, ਇਟਲੀ, ਬਾੱਲਕਨ ਵਿਚ ਮਿਲਦੀਆਂ ਹਨ। ਉੱਤਰ ਪੂਰਬੀ ਅਫ਼ਰੀਕਾ, ਰੂਸ ਸਾਇਬੇਰੀਆ, ਏਸ਼ੀਆ ਮਾਈਨਰ, ਈਰਾਨ ਪਾਕਿਸਤਾਨ, ਦੱਖਣੀ ਚੀਨ ਅਤੇ ਜਾਪਾਨ ਵਿਚ ਵੀ ਇਹ ਮਿਲਦੀ ਹੈ।



ਗੋਲਡਨ ਈਗਲ

ਇਹ ਇਕ ਗੂੜ੍ਹੇ ਭੂਰੇ ਰੰਗ ਦਾ ਬੜਾ ਸੁਹਣਾ ਪੰਛੀ ਹੈ। ਜਿਸ ਦੀਆਂ ਅੱਖਾਂ ਗੂੜ੍ਹੇ ਰੰਗ ਦੀਆਂ, ਚੁੰਝ ਸਲੇਟੀ, ਚੁੰਝ ਤੋਂ ਉਤਲਾ ਪਾਸਾ ਪੀਲਾ, ਖੰਭਾਂ ਨਾਲ ਪੂਰੀ ਤਰ੍ਹਾਂ ਢਕੀਆਂ ਹੋਈਆਂ ਲੱਤਾਂ, ਵੱਡੇ ਅਤੇ

ਪੀਲੇ ਪੈਰ, ਵੱਡੇ ਪਉਂਚੇ ਅਤੇ ਗਰਦਨ ਦੇ ਖੰਭ ਸੁਨਿਹਰੀ ਰੰਗ ਦੇ ਹੁੰਦੇ ਹਨ। ਇਸਦਾ ਖੰਭ ਪਸਾਰ ਤਕਰੀਬਨ 2-3 ਮੀ. ਦਾ ਹੁੰਦਾ ਹੈ।

ਉੱਤਰੀ ਅਮਰੀਕਾ ਦਾ ਇਹ ਇਕ ਸੁਰੱਖਿਅਤ ਪੰਛੀ ਹੈ ਪਰੰਤੂ ਉਨ੍ਹਾਂ ਇਲਾਕਿਆਂ ਵਿਚ ਇਨ੍ਹਾਂ ਪੰਛੀਆਂ ਦਾ ਸ਼ਿਕਾਰ ਕਰਨ ਲਈ ਖਾਸ ਪਰਮਟ ਜਾਰੀ ਕੀਤੇ ਗਏ ਹਨ ਜਿਥੇ ਇਹ ਮੇਮਣਿਆਂ ਨੂੰ ਮਾਰ ਦਿੰਦੇ ਹਨ।

ਇਹ ਪੰਛੀ ਖਰਗੋਸ਼ ਅਤੇ ਹੋਰ ਛੋਟੇ ਥਣਧਾਰੀ ਪ੍ਰਾਣੀ, ਗਰਾਊਸ ਅਤੇ ਸ਼ਿਕਾਰ ਕੀਤੇ ਜਾਣ ਵਾਲੇ ਹੋਰ ਪੰਛੀ ਅਤੇ ਸੱਪਾਂ ਨੂੰ ਮਾਰਦੇ ਹਨ। ਪਰ ਇਹ ਆਪਣੇ ਭਾਰ ਤੋਂ ਬਹੁਤ ਜ਼ਿਆਦਾ ਵੱਧ ਭਾਰ ਨਹੀਂ ਚੁੱਕ ਸਕਦੇ। ਸਾਇਬੇਰੀਆ ਵਿਚ ਲੂੰਬੜੀ ਦਾ ਸ਼ਿਕਾਰ ਕਰਨ ਲਈ ਇਨ੍ਹਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ।

ਇਹ ਪੰਛੀ ਉਜਾੜ, ਦਰਖਤਾਂ ਜਾਂ ਚਟਾਨੀ ਗੁਫਾਵਾਂ ਵਿਚ ਆਲ੍ਹਣੇ ਬਣਾਉਂਦੇ ਹਨ ਅਤੇ ਉਨ੍ਹਾਂ ਵਿਚ 1-4 (ਆਮ ਤੌਰ ਤੇ ਦੋ) ਦੁੱਧ ਚਿੱਟੇ ਜਾਂ ਭੂਰੇ ਚਟਾਖ਼ਾਂ ਵਾਲੇ ਅੰਡੇ ਦਿੰਦੇ ਹਨ। ਇਨ੍ਹਾਂ ਅੰਡਿਆਂ ਨੂੰ 40-50 ਦਿਨਾਂ ਤਕ ਦੋਨੋਂ ਮਾਪੇ ਸੇਂਦੇ ਹਨ। ਬੱਚੇ (ਜਿਹੜੇ ਸਿਰਫ ਇਕ ਜਾਂ ਦੋ ਬਚਦੇ ਹਨ) ਤਕਰੀਬਨ ਤਿੰਨ ਮਹੀਨੇ ਵਿਚ ਉੱਡਣਾ ਸ਼ੁਰੂ ਕਰ ਦਿੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 607

**ਗੋਲਡਨ ਹੋਰਡ :** ਇਹ ਤਾਤਾਰਾਂ ਦਾ ਇਕ ਖ਼ਾਨਦਾਨ ਸੀ ਜਿਸਦੇ ਰਾਜਿਆਂ ਨੇ 13ਵੀਂ ਸਦੀ ਦੇ ਅੱਧ ਵਿਚ ਪੂਰਬੀ ਯੂਰਪ ਨੂੰ ਪਾਰ ਕੀਤਾ ਅਤੇ ਰੂਸ ਵਿਚ 'ਗੋਲਡਨ ਹੋਰਡ' ਜਾਂ ਪੱਛਮੀ ਕਿਪਚੈਕ ਨਾਂ ਦਾ ਰਾਜ ਕਾਇਮ ਕੀਤਾ। ਇਸ ਦਾ ਨੇਤਾ ਬਾਤੂ ਖ਼ਾਂ, ਜੂਜੀ ਖ਼ਾਂ ਦਾ ਲੜਕਾ ਅਤੇ ਚੰਗੇਜ਼ ਖ਼ਾਂ ਦਾ ਪੋਤਾ ਸੀ। ਇਨ੍ਹਾਂ ਨੇ 1237 ਦੇ ਲਗਭਗ ਇਥੇ ਹਮਲਾ ਕੀਤਾ ਅਤੇ ਖੂਬ ਤਬਾਹੀ ਮਚਾਈ, ਬਹੁਤ ਬੇਰਹਿਮੀ ਨਾਲ ਕਤਲੇਆਮ ਕੀਤਾ। ਆਖਰ ਜਿੱਤ ਗੋਲਡਨ ਹੋਰਡ ਦੀ ਹੀ ਹੋਈ। ਇਨ੍ਹਾਂ ਨੇ ਰੂਸ ਵਲੋਂ ਸਾਲਸ਼ੀਆ, ਪੋਲੈਂਡ, ਹੰਗਰੀ ਜਾਂਦੇ ਸਮੇਂ ਰਾਹ ਵਿਚ ਸਭ ਕੁਝ ਸਾੜ ਕੇ ਸੁਆਹ ਕਰ ਦਿੱਤਾ। ਇਨ੍ਹਾਂ ਨੇ 9 ਅਪ੍ਰੈਲ, 1241 ਨੂੰ ਪੋਲੈਂਡ ਵਿਚ ਲੈਗਨੀਤਸਾ (Legnica) ਦੀ ਥਾਂ ਤੇ ਸਾਲੀਸੀ ਦੇ ਡਿਊਕ ਹੈਨਰੀ ਦੂਜੇ ਨੂੰ ਹਰਾ ਦਿੱਤਾ ਪਰ ਬਾਤੂ ਖ਼ਾਂ ਪੋਲੈਂਡ ਵਿਚ ਨਾਇਸ਼ਟਾਟ (Neustadt) ਨੂੰ ਨਾ ਜਿੱਤ ਸਕਿਆ। ਇਥੋਂ ਪਰਤ ਕੇ ਹੇਠਲੇ ਵੋਲਗਾ ਦਰਿਆ ਦੇ ਪੂਰਬ ਵੱਲ ਸਰਾਈ ਦੀ ਥਾਂ ਤੇ ਕੁਝ ਪੈਰੋਕਾਰਾਂ ਨਾਲ ਇਸ ਨੇ ਆਪਣਾ ਅੱਡਾ ਬਣਾ ਲਿਆ ਅਤੇ ਬਾਅਦ ਵਿਚ ਇਸੇ ਰਾਜ ਨੂੰ ਜਿਸ ਵਿਚ ਪੱਛਮੀ ਕਿਪਚੈਕ ਵਾਲਾ ਖੇਤਰ ਸ਼ਾਮਲ ਸੀ, ਗੋਲਡਨ ਹੋਰਡ ਦਾ ਨਾਂ ਦਿੱਤਾ ਗਿਆ। ਇਥੋਂ ਹੀ ਬਾਤੂ ਖ਼ਾਂ ਨੇ ਰੂਸੀ ਸ਼ਹਿਜ਼ਾਦਿਆਂ ਨੂੰ ਆਤਮ ਸਮਰਪਣ ਕਰਨ ਲਈ ਸੱਦਾ ਭੇਜਿਆ। ਸੰਨ 1359 ਤਕ ਇਸੇ ਹੀ ਵੰਸ਼ ਦੇ ਰਾਜੇ ਆਪਣੇ ਕਬਜ਼ੇ ਕੀਤੇ ਇਲਾਕਿਆਂ ਤੇ ਰਾਜ ਕਰਦੇ ਰਹੇ। ਇਸ ਤੋਂ ਮਗਰੋਂ ਇਸ ਦੇ ਦੂਜੀ ਵੰਸ਼ ਦੇ ਕਈ ਰਾਜਿਆਂ ਨੇ ਰਾਜ ਕੀਤਾ ਪਰ ਇਨ੍ਹਾਂ ਰਾਜਿਆਂ ਦਾ ਕੋਈ ਵੀ ਰਾਜਾ ਪੂਰੇ ਰਾਜ ਤੇ ਰਾਜ ਨਾ ਕਰ ਸਕਿਆ। ਸੰਨ 1378 ਵਿਚ ਪੂਰਬੀ ਕਿਪਚੈਕ ਦੇ ਤੋਕਤਾਮਿਸ਼ ਨੇ ਪੂਰਬੀ ਅਤੇ ਪੱਛਮੀ ਕਿਪਚੈਕ ਤੇ ਕਬਜ਼ਾ ਕਰ ਲਿਆ। ਇਸ ਰਾਜੇ ਨੇ 1395 ਦੀ ਤੈਮੂਰ ਦੇ (ਤਿਮਰਲੰਗ) ਹਮਲੇ ਤਕ ਗੋਲਡਨ ਹੋਰਡ ਰਾਜ ਦੀ ਪਹਿਲੇ ਵਾਲੀ ਸ਼ਾਨ ਬਣਾਈ ਰੱਖੀ। ਇਸ ਪਿਛੋਂ ਇਹ ਰਾਜ ਤੈਮੂਰ ਦੇ ਕਬਜ਼ੇ ਹੇਠ ਆ ਗਿਆ।

ਹ. ਪੁ.—ਐਨ. ਬ੍ਰਿ. 13 : 27

**ਗੋਲਡਨ ਕਾਫ਼ :** ਇਹ ਇਬਰਾਨੀਆਂ ਦੀ ਇਕ ਕਿਸਮ ਦੀ ਪਸ਼ੂ ਪੂਜਾ ਸੀ ਜਿਹੜੀ 13ਵੀਂ ਸਦੀ ਈ. ਪੂ. ਵਿਚ ਮਿਸਰ ਤੋਂ ਕੂਚ ਕਰਨ ਤੋਂ ਲੈ ਕੇ 10ਵੀਂ ਸਦੀ ਈ. ਪੂ. ਤਕ ਇਸਰਾਈਲ ਦੇ ਬਾਦਸ਼ਾਹ ਜੈਰੋਬੋਮ ਪਹਿਲੇ ਦੇ ਰਾਜ ਕਾਲ ਦੌਰਾਨ ਪੂਜਾ ਕਰਦੇ ਰਹੇ ਸਨ। ਗੋਲਡਨ ਕਾਫ਼ ਦਾ ਜ਼ਿਕਰ ਪੁਰਾਣੀ ਬਾਈਬਲ ਵਿਚ ਆਉਂਦਾ ਹੈ। ਤੌਰੇਤ ਵਿਚ ਲਿਖਿਆ ਹੈ ਕਿ ਮਿਸਰ ਨੂੰ ਛਡਦੇ ਸਮੇਂ ਇਬਰਾਨੀਆਂ (ਇਸਰਾਈਲੀਆਂ) ਨੇ ਆਪਣੇ ਗੁਰੂ ਮੂਸਾ ਦੇ ਭਰਾ ਆਰੋਂ ਨੂੰ ਬੇਨਤੀ ਕੀਤੀ ਕਿ ਮੂਸਾ ਦੇ ਕੂਹਤੂਰ ਤੇ ਚਲੇ ਜਾਣ ਦੀ ਗੈਰਹਾਜ਼ਰੀ ਦੌਰਾਨ ਉਹ ਪੂਜਾ ਲਈ ਇਕ ਸੁਨਹਿਰੀ ਵਛੜਾ ਬਣਾਵੇ। ਜਦੋਂ ਮੂਸਾ ਪਰਤਿਆ ਤਾਂ ਉਸ ਨੇ ਲੋਕਾਂ ਨੂੰ ਇਸ ਮੂਰਤੀ ਦੀ ਪੂਜਾ ਕਰਦੇ ਵੇਖਿਆ। ਉਸ ਨੇ ਇਹ ਪੂਜਾ ਖਤਮ ਕਰਵਾ ਦਿੱਤੀ।

922 ਈ. ਪੂ. ਦੇ ਇਨਕਲਾਬ ਮਗਰੋਂ ਜਦੋਂ ਜੈਰੋਬੋਮ ਪਹਿਲੇ ਨੇ ਇਸਰਾਈਲ ਦੀ ਉੱਤਰੀ ਸਲਤਨਤ ਕਾਇਮ ਕੀਤੀ ਤਾਂ ਰਾਜ ਦੇ ਸੰਗਠਨਾਂ ਲਈ ਉਸ ਨੇ ਬੇਥੇਲ ਅਤੇ ਦੈਨ ਦੇ ਮੰਦਰਾਂ ਵਿਚ ਸੁਨਹਿਰੀ ਬਲਦਾਂ ਦੀਆਂ ਮੂਰਤੀਆਂ ਸਥਾਪਿਤ ਕੀਤੀਆਂ। ਜਾਪਦਾ ਹੈ ਕਿ ਇਹ ਮੂਰਤੀਆਂ ਇਸਰਾਈਲੀਆਂ ਦੇ ਰੱਬ 'ਯਾਹਵੇਹ' (Yahweh) ਦੀ ਪ੍ਰਤਿਨਿਧਤਾ ਕਰਦੀਆਂ ਸਨ ਪਰ 621 ਈ. ਪੂ. ਦੇ ਸੁਧਾਰਾਂ ਨਾਲ ਇਸ ਰਸਮ ਨੂੰ ਸਰਕਾਰੀ ਤੌਰ ਤੇ ਬੰਦ ਕਰ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 606; ਐਨ. ਅਮੈ. 13 : 25

**ਗੋਲਡਨ ਗਲੋ :** ਇਹ ਲੰਬੇ ਕੋਨ-ਫੁੱਲ ਦੀ ਕਿਸਮ ਦਾ ਇਕ ਦੂਹਰੇ-ਫੁੱਲਾਂ ਵਾਲਾ ਉਗਾਇਆ ਜਾਣ ਵਾਲਾ ਪੌਦਾ ਹੈ। ਇਹ ਵਿਸ਼ੇਸ਼ ਤੌਰ ਤੇ ਉੱਤਰੀ ਅਮਰੀਕਾ ਵਿਚ ਮਿਲਦਾ ਹੈ ਅਤੇ ਕੈਨੇਡਾ ਅਤੇ ਇੰਗਲੈਂਡ ਵਿਚ ਇਕ ਸਜਾਵਟੀ ਪੌਦੇ ਦੇ ਤੌਰ ਤੇ ਉਗਾਇਆ ਜਾਂਦਾ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਰਡਬੈੱਕੀਆ ਲੈਸੀਨਿਏਟਾ ਹਾਰਟੈਨਸਿਸ (Rudbeckia Laciniata hartensic) ਹੈ। ਇਹ ਗਰਮੀ ਦੀ ਰੁੱਤ ਵਿਚ ਚਮਕਦਾਰ ਪੀਲੇ ਫੁੱਲ ਦਿੰਦਾ ਹੈ ਅਤੇ ਆਮ ਤੌਰ ਤੇ ਇਸਦਾ ਪੌਦਾ 1.2 ਮੀ. ਤੋਂ 2.1 ਮੀ. ਤਕ ਉੱਚਾ ਹੁੰਦਾ ਹੈ। ਇਸ ਦਾ ਤਣਾ ਟਾਹਣੀਦਾਰ ਅਤੇ ਨਰਮ ਹੁੰਦਾ ਹੈ।

ਇਹ ਪੌਦਾ ਕਿਊਬੈਕ ਤੋਂ ਫ਼ਲੋਰਿਡਾ ਤਕ ਅਤੇ ਦੱਖਣ ਵੱਲ ਇਕ ਜੰਗਲੀ ਬੂਟੀ ਵਾਂਗ ਮਿਲਦਾ ਸੀ ਅਤੇ ਹੁਣ ਇਹ ਬਾਗਾਂ ਵਿਚ ਉਗਾਇਆ ਜਾਂਦਾ ਹੈ। ਇਸ ਦੀ ਫੈਲਣ ਦੀ ਸਮਰਥਾ ਬਹੁਤ ਹੈ ਅਤੇ ਇਸੇ ਕਾਰਨ ਇਹ ਬਹੁਵਰਸ਼ੀ ਪੌਦਾ ਬਾਗਾਂ ਵਿਚ ਸਮੱਸਿਆ ਦਾ ਕਾਰਨ ਬਣਦਾ ਜਾ ਰਿਹਾ ਹੈ।

ਹ. ਪੁ.—ਐਨ. ਬ੍ਰਿ. 10 : 541

**ਗੋਲਡਨ ਗੇਟ :** ਇਹ ਇਕ ਜਲਡਮਰੂ ਹੈ ਜਿਹੜਾ ਕੈਲਿਫੋਰਨੀਆ (ਸੰਯੁਕਤ ਰਾਜ ਅਮਰੀਕਾ) ਰਾਜ ਵਿਚ ਸਾਨ ਫ੍ਰਾਂਸਿਸਕੋ ਖਾੜੀ ਨੂੰ ਸ਼ਾਂਤ ਮਹਾਸਾਗਰ ਨਾਲ ਜੋੜਦਾ ਹੈ ਅਤੇ ਸਾਨ ਫ੍ਰਾਂਸਿਸਕੋ ਮਾਰਿਨ ਕਾਊਂਟੀ ਨਾਲੋਂ ਵੱਖ ਕਰਦਾ ਹੈ। ਇਹ ਇਕ ਪ੍ਰਾਚੀਨ ਦਰਿਆਈ ਮੁਹਾਣਾ ਹੈ ਜੋ 5 ਕਿ. ਮੀ. (3 ਮੀਲ) ਲੰਬਾ ਅਤੇ 2 ਕਿ. ਮੀ. ਤੋਂ 5 ਕਿ. ਮੀ. ਤੱਕ ਚੌੜਾ ਅਤੇ 90 ਮੀ. (300 ਫੁੱਟ) ਡੂੰਘਾ ਹੈ। ਇਹ ਖਾੜੀ ਦੇ ਆਸ ਪਾਸ ਦੇ ਬੰਦਰਗਾਹੀ ਸ਼ਹਿਰਾਂ ਅਤੇ ਸੈਕਰਾਮੈਂਟੋ ਸੈਨ ਹਵਾਕੀਨ ਦਰਿਆਈ ਪ੍ਰਣਾਲੀ ਲਈ ਸਮੁੰਦਰੀ ਲਾਂਘੇ ਦਾ ਕੰਮ ਦਿੰਦਾ ਹੈ। ਇਸ ਲਾਂਘੇ ਦਾ ਪਤਾ ਪਹਿਲੀ ਵਾਰ 1579 ਵਿਚ ਇਕ ਅੰਗਰੇਜ਼ ਜਹਾਜ਼ਰਾਨ ਨੂੰ ਲੱਗਾ ਪਰ ਸਹੀ ਪਤਾ 1769 ਈ. ਵਿਚ ਫ੍ਰਾਂਨਸਿਸਕੋ ਡੇ ਓਰਟੀਗਾ ਨਾਂ ਦੇ ਸਪੇਨੀ ਨੇ ਲਗਾਇਆ। ਸੰਨ 1775 ਵਿਚ ਸਾਨ ਕਾਰਲੋਸ ਨਾਂ ਦੇ ਯੂਰਪੀ ਜਹਾਜ਼ ਨੇ ਪਹਿਲੀ ਵਾਰੀ ਇਸ ਰਸਤੇ ਨੂੰ ਪਾਰ ਕੀਤਾ। ਇਸ ਤੋਂ ਮਗਰੋਂ 1846 ਵਿਚ ਇਸ ਨੂੰ ਅਮਰੀਕੀ ਜਰਨੈਲ ਚਾਰਲਸ ਫਰੀਮਟ ਨੇ ਗੋਲਡਨ ਗੇਟ ਨਾਉਂ ਦਿੱਤਾ। ਇਸ ਸਮੇਂ ਤੱਕ ਇਸ ਨੂੰ ਸਾਨ ਫ੍ਰਾਂਸਿਸਕੋ ਦੀ ਬੰਦਰਗਾਹ ਦੇ

ਮੁਹਾਣੇ ਦੇ ਨਾਂ ਨਾਲ ਹੀ ਜਾਣਿਆ ਜਾਂਦਾ ਸੀ। ਇਸ ਦਾ ਇਹ ਨਾਂ ਏਸ਼ੀਆਟਿਕ ਗੋਲਡਨ ਹੈਰਾੱਨ ਦੇ ਨਾਂ ਤੇ ਰਖਿਆ ਗਿਆ। ਸੰਨ 1849 ਵਿਚ ਕੈਲਿਫੋਰਨੀਆਂ ਵਿਚ ਸੋਨੇ ਦੀ ਖੋਜ ਨਾਲ 'ਗੋਲਡਨ ਗੇਟ' ਨਾਂ ਪੱਕਾ ਹੀ ਪੈ ਗਿਆ। ਸੰਨ 1933 ਤੋਂ ਲੈ ਕੇ 1937 ਤਕ ਜਲਡਮਰੂ ਉਪਰ ਇਕ ਪੁਲ ਬਣਾਇਆ ਗਿਆ ਅਤੇ ਇਸ ਦਾ ਨਾਮ ਵੀ ਗੋਲਡਨ ਗੇਟ ਬ੍ਰਿਜ ਰੱਖਿਆ ਗਿਆ। ਪੁਲ ਬਣਨ ਤੋਂ ਪਹਿਲਾਂ ਖਾੜੀ ਰਾਹੀਂ ਆਵਾਜਾਈ ਬਹੁਤ ਮੁਸ਼ਕਿਲ ਹੁੰਦੀ ਸੀ।

ਹ. ਪੁ.—ਐਨ. ਬ੍ਰਿ. ਮਾ. 4 : 607

**ਗੋਲਡਨ ਬੁੱਲ** : ਇਹ ਨਾਂ ਹਜ਼ਾਰਾਂ ਹੀ ਸਰਕਾਰੀ ਦਸਤਾਵੇਜ਼ਾਂ ਨੂੰ ਦਿੱਤਾ ਗਿਆ ਹੈ ਪਰ ਇਨ੍ਹਾਂ ਵਿਚੋਂ ਦੋ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ।

(1) ਹੰਗਰੀ ਦਾ ਗੋਲਡਨ ਬੁੱਲ—ਇਹ 1222 ਈ. ਵਿਚ ਐਂਡਰਿਊ ਦੂਜੇ ਦੇ ਰਾਜ ਸਮੇਂ ਪਤਵੰਤਿਆਂ ਵਲੋਂ ਦਿੱਤੇ ਗਏ ਮਸ਼ਵਰੇ ਦਾ ਨਿਚੋੜ ਸੀ। ਮੰਨਿਆ ਜਾਂਦਾ ਹੈ ਕਿ ਬੁੱਲ ਜਾਂ ਸਰਕਾਰੀ ਦਸਤਾਵੇਜ਼ ਦਾ ਨਾਂ ਇਸ ਨੂੰ ਮੁਹਰ-ਬੰਦ ਕਰਕੇ ਸੋਨੇ ਦੇ ਡੱਬੇ ਵਿਚ ਰੱਖਣ ਕਰਕੇ ਹੀ ਪਿਆ ਹੋਵੇਗਾ। ਇਸ ਦੀਆਂ ਖਾਸ ਸ਼ਰਤਾਂ ਵਿਚ ਸਾਲਾਨਾ ਬੈਠਕਾਂ ਬਾਬਤ ਪਤਵੰਤਿਆਂ ਅਤੇ ਚਰਚ ਨੂੰ ਕਰ ਤੋਂ ਮੁਆਫ਼ੀ ਦੇਣਾ ਦੂਜੇ ਦੇਸ਼ ਨਾਲ ਜੰਗ ਦੇ ਸਮੇਂ ਪਤਵੰਤਿਆਂ ਦਾ ਜੰਗ ਵਿਚ ਜਾਣਾ ਕੋਈ ਜ਼ਰੂਰੀ ਨਾ ਹੋਣਾ ਅਤੇ ਡਾਇਅਟ ਦੀ ਰਜ਼ਾਮੰਦੀ ਬਗੈਰ ਕਿਸੇ ਬਦੇਸ਼ੀ ਦਾ ਅਹੁਦੇ ਉੱਤੇ ਕੰਮ ਕਰਨਾ ਜਾਂ ਬਹੁਤ ਲੰਮੇ ਸਮੇਂ ਲਈ ਕਿਸੇ ਅਹੁਦੇ ਤੇ ਰਹਿਣਾ ਸ਼ਾਮਲ ਸਨ। ਇਨ੍ਹਾਂ ਕੰਮਾਂ ਲਈ ਡਾਇਅਟ ਦੀ ਇਜਾਜ਼ਤ ਲੈਣੀ ਹੀ ਇਸ ਗੋਲਡਨ ਬੁੱਲ ਦਾ ਨਿਚੋੜ ਸੀ।

(2) ਹੋਲੀ ਰੋਮਨ ਰਾਜ ਦਾ ਗੋਲਡਨ ਬੁੱਲ-ਇਹ ਨੂਰਨਬੈਰੱਕ ਅਤੇ ਮੈਟੱਸ ਦੀ ਥਾਂ ਤੇ ਬਾਦਸ਼ਾਹ ਚਾਰਲਸ ਚੌਥੇ ਵਲੋਂ ਜਾਰੀ ਕੀਤਾ ਗਿਆ। ਇਸ ਵਿਚ ਬਾਦਸ਼ਾਹ ਦੀ ਮੌਤ ਮਗਰੋਂ 3 ਮਹੀਨਿਆਂ ਦੌਰਾਨ ਨਵੇਂ ਬਾਦਸ਼ਾਹ ਦੀ ਚੋਣ ਅਤੇ ਚੋਣ ਦੀ ਥਾਂ ਫਰੈਂਗਨਫਰਟ ਆਮ ਮਾਈਨ ਨੂੰ ਮੁਕਰੱਰ ਕਰ ਦਿੱਤਾ ਗਿਆ। ਇਸ ਤੋਂ ਇਲਾਵਾ ਚੋਣ ਵਿਚ ਕੁੱਲ 7 ਵੋਟਰ ਹੀ ਹਿੱਸਾ ਲੈ ਸਕਦੇ ਹਨ, ਇਹ ਮਾਈਟਸ, ਕੋਲੋਨ ਅਤੇ ਟਰੀਅਰ ਦੇ ਗਿਰਜਿਆਂ ਦੇ ਬਿਸ਼ਪ ਬੋਹੀਮੀਆਂ ਦਾ ਰਾਜ, ਸੈਕਸਨੀ ਦਾ ਡਿਊਕ, ਬਰੈਂਡਨਬਰਗ ਦਾ ਸਾਰਗਰੇਵ (ਗਵਰਨਰ) ਅਤੇ ਰਾਈਨ ਦਾ ਕਾਊਂਟ ਪੈਲੈਟਾਈਨ ਸੀ। ਫ਼ੈਸਲੇ ਇਨ੍ਹਾਂ ਵੋਟਰਾਂ ਦੇ ਬਹੁਮਤ ਨਾਲ ਹੀ ਹੋ ਸਕਦੇ ਸਨ। ਸੰਨ 1806 ਤਕ ਰਾਜ ਦੇ ਖ਼ਤਮ ਹੋਣ ਸਮੇਂ ਤਕ ਇਨ੍ਹਾਂ ਵੋਟਰਾਂ ਦੀ ਗਿਣਤੀ 10 ਤਕ ਪਹੁੰਚ ਗਈ ਸੀ।

ਹ. ਪੁ.—ਐਨ. ਅਮੈ. 13 : 25

**ਗੋਲਡਨ ਰਾਡ** : ਇਹ ਐਸਟਰੇਸੀ ਕੁਲ ਦੀ ਪ੍ਰਜਾਤੀ ਸੋਲੀਡੈਗੋ ਦੀਆਂ ਜਾਤੀਆਂ ਵਿਚੋਂ ਕਿਸੇ ਵੀ ਪੌਦੇ ਦਾ ਆਮ ਨਾਂ ਹੈ। ਇਹ ਪੌਦੇ ਉੱਤਰੀ ਅਮਰੀਕਾ ਦੇ ਜੰਮਪਲ ਹਨ ਪਰ ਫਿਰ ਵੀ ਇਸ ਦੀਆਂ ਕੁਝ ਜਾਤੀਆਂ ਯੂਰਪ ਅਤੇ ਏਸ਼ੀਆ ਵਿਚ ਕਾਸ਼ਤ ਕੀਤੀਆਂ ਜਾਂਦੀਆਂ ਹਨ। ਇਹ ਸਿੱਧੀਆਂ ਅਤੇ ਸਦਾਬਹਾਰ ਬੂਟੀਆਂ ਹਨ ਜਿਨ੍ਹਾਂ ਦੇ ਪੱਤੇ ਦੰਦੇਦਾਰ ਹੁੰਦੇ ਹਨ। ਇਸ ਦੇ ਫੁੱਲ ਪੀਲੇ ਰੰਗ ਦੇ ਹੁੰਦੇ ਹਨ। ਕੁਦਰਤੀ ਤੌਰ ਤੇ ਇਨ੍ਹਾਂ ਵਿਚ ਦੋਗਲਾਪਣ ਬਹੁਤ ਹੁੰਦਾ ਹੈ। ਜਿਸ ਨਾਲ ਜਾਤੀਆਂ ਦੀ ਪਛਾਣ ਬਹੁਤ ਮੁਸ਼ਕਿਲ ਹੋ ਜਾਂਦੀ ਹੈ।

ਯੂਰਪੀ ਗੋਲਡਨ ਰਾਡ (Solidago Virgaurea) ਕੇਵਲ ਇਕੋ ਇਕ ਇਸ ਜਾਤੀ ਦਾ ਬਰਤਾਨਵੀ ਪੌਦਾ ਹੈ ਜਿਸਦੇ ਫੁੱਲ ਇਕ ਲੰਮੇ ਜਿਹੇ ਝੁੰਡ ਵਿਚ ਮਿਲਦੇ ਹਨ ਅਤੇ ਇਹ ਜੰਗਲਾਂ ਅਤੇ ਸੰਘਣੀਆਂ ਝਾੜੀਆਂ ਵਿਚ ਪਾਇਆ ਜਾਂਦਾ ਹੈ। ਇਹ ਬਾਗਾਂ ਵਿਚ ਉਗਾਇਆ ਜਾਣ ਵਾਲਾ ਆਪਣੀ ਪ੍ਰਜਾਤੀ ਦਾ ਸਭ ਤੋਂ ਚੰਗਾ ਪੌਦਾ ਹੈ। ਬਹੁਤ ਸਾਰੀਆਂ ਹੋਰ ਜਾਤੀਆਂ ਵੀ ਸਜਾਵਟੀ ਤੌਰ ਤੇ ਉਗਾਈਆਂ ਜਾਦੀਆਂ ਹਨ। ਖਾਸ ਕਰਕੇ (S. vanadensis; S. outleri ਅਤੇ seaside Golden rod) ਗੋਲਡਨ ਰਾਡ ਪੌਦੇ ਉੱਤਰੀ ਅਮਰੀਕਾ ਦੇ ਵਿਸ਼ੇਸ਼ ਪੌਦੇ ਹਨ, ਜਿਥੇ ਇਨ੍ਹਾਂ ਦੀਆਂ 60 ਦੇ ਕਰੀਬ ਜਾਤੀਆਂ ਮਿਲਦੀਆਂ ਹਨ। ਇਹ ਹਰੇਕ ਜਗ੍ਹਾ ਹੀ ਮਿਲ ਜਾਂਦੀਆਂ ਹਨ ਜਿਵੇਂ ਜੰਗਲਾਂ, ਦਲਦਲਾਂ, ਪਹਾੜਾਂ, ਖੇਤਾਂ ਅਤੇ ਸੜਕਾਂ ਦੇ ਕੰਢਿਆਂ ਆਦਿ ਤੇ। ਐਸਟਰ ਨਾਲ, ਜਿਸ ਦੇ ਚਮਕੀਲੇ ਰੰਗਾਂ ਨੂੰ ਇਹ ਪੂਰਨ ਕਰਦੇ ਹਨ, ਗੋਲਡਨ ਰਾਡ ਪਤਝੜ ਦੀ ਰੁੱਤ ਵਿਚ ਫੁੱਲਾਂ ਦੀ ਇਕ ਮੁੱਖ ਗਲੋਰੀ ਬਣਾਉਂਦੇ ਹਨ। ਇਹ ਫੁੱਲ ਗਰੇਟ ਪਲੇਨਜ਼ ਦੇ ਪੂਰਬੀ ਪਾਸੇ ਤੋਂ ਐਟਲਾਂਟਿਕ ਤਕ ਮਿਲਦੇ ਹਨ। ਜਦੋਂ ਕਿ ਬਹੁਤ ਸਾਰੀਆਂ ਖ਼ੂਬਸੂਰਤ ਜਾਤੀਆਂ ਪਥਰੀਲੇ ਪਹਾੜੀ ਖੇਤਰ ਅਤੇ ਸ਼ਾਂਤ ਮਹਾਸਾਗਰ ਦੇ ਕੰਢਿਆਂ ਤੇ ਬਹੁਤ ਜ਼ਿਆਦਾ ਮਿਲਦੀਆਂ ਹਨ। ਇਥੇ ਇਹ ਪੂਰਬੀ ਰਾਜਾਂ ਦੇ ਮੁਕਾਬਲੇ ਘੱਟ ਘਣੇ ਅਤੇ ਪ੍ਰਤੱਖ ਹਨ। ਰਾਜਾਂ ਵਿਚ ਸਭ ਤੋਂ ਜ਼ਿਆਦਾ ਪ੍ਰਸਿੱਧ ਕਿਸਮਾਂ ਨਿਮਨ ਲਿਖਤ ਹਨ।

ਅਰਲੀ ਗੋਲਡਨ ਰਾਡ (S. juncea)

ਦੀ ਲੇਟ ਗੋਲਡਨ ਰਾਡ (S. gigantea)

ਲੰਬਾ ਗੋਲਡਨ ਰਾਡ (S. altissima) ਕੈਨਾਡਾ

ਗੋਲਡਨ ਰਾਡ (S. canadensis) ਡਵਾਰਫ

ਗੋਲਡਨ ਰਾਡ(S. memoralis) ਰੈਥ ਗੋਰਡਨ

(S. caesia) ਪੀਲਾ ਗੋਲਡਨ ਰਾਡ

ਜਾਂ ਸਿਲਵਰ ਰਾਡ (S. bicolor)

ਮਿੱਠਾ ਗੋਲਡਨ ਰਾਡ (S. odora)

ਅਤੇ ਚਮਕੀਲਾ ਗੋਲਡਨ ਰਾਡ (S. specdiosa)

ਪੱਛਮੀ ਕਿਸਮਾਂ ਵਿਚ S. occidentalis ਸ਼ਾਮਲ ਹੈ ਜੋ ਪਥਰੀਲੇ ਪਹਾੜਾਂ ਦੇ ਪੱਛਮੀ ਪਾਸੇ ਮਿਲਦੀ ਹੈ। ਇਕ ਹੋਰ ਕਿਸਮ (S. californica) ਜੋ ਸਪੇਨੀ ਕੈਲੀਫੋਰਨੀਅਨ ਹੈ ਅਤੇ ਤਟਵਰਤੀ ਗੋਲਡਨ ਰਾੜ S. spathulata ਕੇਂਦਰੀ ਕੈਲੀਫੋਰਨੀਆ ਦੇ ਕੰਢਿਆਂ ਦੀਆਂ ਕਿਸਮਾਂ ਵੀ ਇਨ੍ਹਾਂ ਵਿਚ ਸ਼ਾਮਲ ਹਨ। ਇਸ ਦੀਆਂ ਕਈ



**ਅਰਲੀ ਗੋਲਡਨ ਰਾਡ**

ਕਿਸਮਾਂ ਪੀਲਾ ਰੰਗ ਬਣਾਉਣ ਅਤੇ ਦਵਾਈਆਂ ਵਿਚ ਵਰਤੀਆਂ ਜਾਂਦੀਆਂ ਹਨ।

ਹ. ਪੁ.—ਐਨ. ਬ੍ਰਿ. 10 : 541; ਐਨ. ਬ੍ਰਿ. ਮਾ. 4 : 608

**ਗੋਲਡਨ-ਰੇਨ** : ਇਹ ਇਕ ਚੀਨੀ ਰੁੱਖ ਹੈ ਜਿਸਦਾ ਬਨਸਪਤੀ ਵਿਗਿਆਨਕ ਨਾਂ ਕੋਇਲਰਿਉਟੇਰੀਆ ਪੈਨਿਕੁਲੇਟਾ (Koelreuteria paniculata) ਹੈ ਅਤੇ ਇਹ ਸੈਪਿੰਡੇਸੀ ਕੁਲ ਦਾ ਮੈਂਬਰ ਹੈ। ਇਸ ਦੀ ਕਾਸ਼ਤ ਆਮ ਤੌਰ ਤੇ ਸਜਾਵਟੀ ਰੁੱਖ ਕਾਰਨ ਵਧੇਰੇ ਕੀਤੀ ਜਾਂਦੀ ਹੈ। ਇਸ ਦੇ ਪੱਤਿਆਂ ਦੀਆਂ ਅੱਗੋਂ 7-15 ਛੋਟੀਆਂ ਪੱਤੀਆਂ ਹੁੰਦੀਆਂ ਹਨ ਜੋ ਵਿਚਕਾਰਲੇ ਸਟਾਕ ਤੇ ਪਰਤਵੇ ਜਾਂ ਜੋੜਿਆਂ ਵਿਚ ਲਗੀਆਂ ਹੁੰਦੀਆਂ ਹਨ। ਪੀਲੇ ਰੰਗ ਦੇ ਫੁੱਲ ਸ਼ਾਖਾਵਾਂ ਵਿਚੋਂ ਝੁੰਡਾਂ ਵਾਂਗ ਨਿਕਲਦੇ ਹਨ। ਇਨ੍ਹਾਂ ਫੁੱਲਾਂ ਤੋਂ ਤਿੰਨ ਕੋਣੇ, ਭਰੇ ਹੋਏ ਕੈਪਸੂਲ ਬਣਦੇ ਹਨ ਜੋ 5 ਸੈਂ. ਮੀ. ਦੇ ਕਰੀਬ ਲੰਬੇ ਹੁੰਦੇ ਹਨ। ਇਨ੍ਹਾਂ ਵਿਚ ਭੂਰੇ ਤੇ ਕਾਲੇ ਬੀਜ ਹੁੰਦੇ ਹਨ।



ਗੋਲਡਨ ਰੇਨ (ਰੁੱਖ) ਦੇ ਫੁੱਲ ਅਤੇ ਪੱਤੇ

ਗੁੰਬਦ ਦੀ ਸ਼ਕਲ ਵਰਗਾ ਇਹ ਰੁੱਖ ਕਰੀਬ 9 ਮੀ. ਲੰਬਾ ਹੋ ਜਾਂਦਾ ਹੈ। ਇਹ ਆਮ ਭੋਂ ਵਿਚ ਵੀ ਸਫ਼ਲਤਾ ਪੂਰਵਕ ਕਾਸ਼ਤ ਕੀਤਾ ਜਾ ਸਕਦਾ ਹੈ। ਇਹ ਪੂਰੇ ਦਿਨ ਦੀ ਸੂਰਜ ਦੀ ਰੋਸ਼ਨੀ ਨੂੰ ਚੰਗਾ ਮੰਨਦਾ ਹੈ ਅਤੇ ਉੱਤਰ ਵਿਚ ਉੱਤਰੀ ਇਲੀਨਾਇਸ ਤਕ ਵੀ ਕਾਸ਼ਤ ਕੀਤਾ ਜਾਂਦਾ ਹੈ। ਕੁਝ ਇਲਾਕਿਆਂ ਵਿਚ ਇਸ ਨੂੰ ਪਰਾਈਡ ਆਫ਼ ਇੰਡੀਆ ਦਾ ਨਾਂ ਹੀ ਦਿੱਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 10 :541; ਐਨ. ਬ੍ਰਿ. ਮਾ. 4 : 608

**ਗੋਲਡਨਵੀਜ਼ਰ, ਅਲੈਗਜ਼ੈਂਡਰ** : ਸੰਯੁਕਤ ਰਾਜ ਦੇ ਇਸ ਮਾਨਵ-ਵਿਗਿਆਨੀ ਦਾ ਜਨਮ 28 ਜਨਵਰੀ, 1880 ਨੂੰ ਰੂਸ ਦੇ ਕੀਵ (ਯੂਕਰੇਨ) ਨਾਂ ਦੇ ਸ਼ਹਿਰ ਵਿਚ ਹੋਇਆ। ਸੰਨ 1900 ਵਿਚ ਇਹ ਸੰਯੁਕਤ ਰਾਜ ਅਮਰੀਕਾ ਚਲਾ ਗਿਆ। ਗੋਲਡਨਵੀਜ਼ਰ ਦੀ ਰੁਚੀ ਵਿਸ਼ੇਸ਼ ਤੌਰ ਤੇ ਮਾਨਵ-ਵਿਗਿਆਨ ਵਿਚ ਸੀ, ਜਿਸ ਕਾਰਨ ਇਸ ਨੇ ਸਭਿਆਚਾਰਕ ਸਮੱਸਿਆਵਾਂ ਦੇ ਵਿਸ਼ਾਲ ਖੇਤਰ ਨੂੰ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ। ਇਸ ਨੇ ਮਾਨਵ-ਵਿਗਿਆਨ ਦਾ ਅਧਿਐਨ ਕੋਲੰਬੀਆ ਵਿਖੇ ਫਰੈਂਜ ਬੋਸ ਦੀ ਅਗਵਾਈ ਹੇਠ ਕੀਤਾ ਅਤੇ 1910 ਵਿਚ ਪੀ. ਐਚ. ਡੀ. ਦੀ ਡਿਗਰੀ ਵੀ ਪ੍ਰਾਪਤ ਕੀਤੀ। ਇਸ ਪਿੱਛੋਂ ਕੋਈ 10 ਸਾਲ ਵੱਖਰੇ ਵੱਖਰੇ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਪੜ੍ਹਾਉਂਦਾ ਰਿਹਾ।

ਗੋਲਡਨਵੀਜ਼ਰ ਨੇ ਖੇਤਰੀ ਖੋਜ ਦਾ ਕੰਮ ਇਰੋਕਵਾੱਇਜ ਲੋਕਾਂ ਵਿਚਕਾਰ ਕੀਤਾ ਅਤੇ ਮਾਨਵ-ਵਿਗਿਆਨ ਵਿਸ਼ੇ ਉਪਰ ਪਹਿਲੀ ਅਮਰੀਕਨ ਪਾਠ ਪੁਸਤਕ 1922 ਵਿਚ 'ਅਰਲੀ ਸ਼ਿਵਲਾਈਜ਼ੇਸ਼ਨ' ਨਾਂ ਹੇਠ ਪ੍ਰਕਾਸ਼ਿਤ ਕਰਵਾਈ। ਇਸੇ ਦੀ ਸੋਧੀ ਹੋਈ ਐਡੀਸ਼ਨ 'ਐਂਥਰੋਪਾ-ਲੋਜੀ' ਨਾਂ ਹੇਠ 1937 ਵਿਚ ਦੁਬਾਰਾ ਪ੍ਰਕਾਸ਼ਿਤ ਕੀਤੀ ਗਈ। ਟੋਟਮਿਸਜ਼ (1910) ਵਿਚ ਵੱਖੋ ਵੱਖਰੇ ਕਬਾਇਲੀ ਸਭਿਆਚਾਰਾਂ ਦੇ ਸਾਂਝੇ ਮਨੋਵਿਗਿਆਨਕ ਕਾਰਨਾਂ ਉੱਤੇ ਜ਼ੋਰ ਦਿੱਤਾ। ਪ੍ਰਸਾਰ ਬਨਾਮ ਸਭਿਆਚਾਰ ਲੱਛਣਾਂ ਦੀ ਸੁਤੰਤਰ ਘਾੜਤ ਦੀਆਂ ਸਮੱਸਿਆਵਾਂ ਉੱਤੇ ਵਿਚਾਰ ਕਰਦਿਆਂ ਇਸ ਨੇ ਸੀਮਿਤ ਸੰਭਵਤਾਵਾਂ ਦਾ ਅਸੂਲ ਪੇਸ਼ ਕੀਤਾ। ਗੋਲਡਨਵੀਜ਼ਰ ਨੇ ਇਹ ਵੀ ਦੱਸਿਆ ਕਿ 'ਪ੍ਰਸਾਰ' ਕੋਈ ਮਕੈਨਕੀ ਪ੍ਰਕਿਰਿਆ ਨਹੀਂ ਹੁੰਦੀ ਇਹ ਤਾਂ ਪ੍ਰਦਾਨ ਕੀਤੇ ਲੱਛਣਾਂ ਪ੍ਰਤੀ ਸੁਗ੍ਰਾਹਿਤਾ ਉੱਤੇ ਅੰਸ਼ਿਕ ਤੌਰ ਤੇ ਨਿਰਭਰ ਕਰਦੀ ਹੈ। ਉਸ ਨੂੰ ਆਦਿ ਮਨੁੱਖ ਦੇ ਗਿਆਨ ਅਤੇ ਸਿਧਾਂਤਿਕ ਤੇ ਵਿਵਹਾਰਕ ਪ੍ਰਾਰੰਭਕ ਵਿਗਿਆਨ ਸਬੰਧੀ ਵੀ ਕਾਫ਼ੀ ਦਿਲਚਸਪੀ ਸੀ। ਇਸਨੇ ਵਿਸ਼ੇਸ਼ ਕਰਕੇ ਕਲਾ ਦੇ ਖੇਤਰ ਵਿਚ ਕਿਸੇ ਇਕ ਲੱਛਣ ਜਾਂ ਭਾਵ ਦੇ ਅਧਿਕ ਵਿਸਤਾਰ ਦੀ ਵਿਆਖਿਆ ਕੀਤੀ ਜਿਸਨੂੰ ਇਸਨੇ ਅਪਵਿਕਾਸ ਦਾ ਨਾਂ ਦਿੱਤਾ।

ਗੋਲਡਨਵੀਜ਼ਰ ਦੀ ਮੌਤ 6 ਜੁਲਾਈ, 1940 ਨੂੰ ਆਰੇਗਨ ਰਾਜ ਦੇ ਪੋਰਟਲੈਂਡ ਸ਼ਹਿਰ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 543; ਬ੍ਰਿ. ਮਾ. 4 : 609

**ਗੋਲਡਫਿਸ਼** : ਇਹ ਸਿਪਰਿੱਨਡੀ ਕੁਲ ਦੀ ਜਲ-ਜੀਵਸ਼ਾਲਾਵਾਂ ਅਤੇ ਤਲਾਵਾਂ ਵਿਚ ਰਖੀ ਜਾਣ ਵਾਲੀ ਇਕ ਸਜਾਵਟੀ ਮੱਛੀ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਕੈਰਾਸੀਅਸ ਓਰੇਟਸ (carassius auratus) ਹੈ। ਪੂਰਬੀ ਏਸ਼ੀਆ ਦੀ ਇਹ ਵਸਨੀਕ ਮੱਛੀ ਹੁਣ ਕਈ ਹੋਰ ਦੇਸ਼ਾਂ ਵਿਚ ਵੀ ਮਿਲਦੀ ਹੈ। ਇਹ ਮੱਛੀ ਕਾਰਪ ਮੱਛੀ ਨਾਲ ਮਿਲਦੀ-ਜੁਲਦੀ ਹੈ ਪਰ ਇਸ ਦੇ ਮੂੰਹ ਉੱਤੇ ਬਾਰਬੈਲ ਨਹੀਂ ਹੁੰਦੇ।



ਗੋਲਡਫਿਸ਼

ਇਸ ਮੱਛੀ ਦਾ ਕੁਦਰਤੀ ਰੰਗ ਹਰਾ ਜਿਹਾ ਭੂਰਾ ਜਾਂ ਸਲੇਟੀ ਹੁੰਦਾ ਹੈ ਪਰ ਇਹ ਮੱਛੀ ਕਈ ਰੂਪ ਵਟਾ ਸਕਦੀ ਹੈ ਤੇ ਇਸ ਵਿਚ ਕਈ ਅਸਾਧਾਰਨਤਾਵਾਂ ਵੀ ਮਿਲਦੀਆਂ ਹਨ ਜਿਵੇਂ ਕਿ ਕਈ ਕਾਲੀਆਂ, ਧੱਬੇਦਾਰ, ਸੁਨਹਿਰੀ ਚਿੱਟੀਆਂ ਜਾਂ ਚਾਂਦੀ ਰੰਗੀਆਂ ਹੁੰਦੀਆਂ ਹਨ, ਕਈਆਂ ਦਾ ਪੂਛ ਖੰਭੜਾ ਤਿੰਨ-ਖੰਨਾਂ ਵਾਲਾ ਜਾਂ ਅੱਖਾਂ ਉਭਰਵੀਆਂ ਹੁੰਦੀਆਂ ਹਨ ਜਾਂ ਕਿਸੇ ਵਿਚ ਲੰਬਾ ਪਿੱਠ ਖੰਭੜਾ ਹੁੰਦਾ ਹੀ ਨਹੀਂ। ਸਦੀਆਂ ਤੋਂ ਅਜਿਹੀਆਂ ਅਸਾਧਾਰਨ ਕਿਸਮਾਂ ਪੈਦਾ ਕੀਤੇ ਜਾਣ ਦੇ ਸਿੱਟੇ ਵਜੋਂ ਹੁਣ ਇਨ੍ਹਾਂ ਦੀਆਂ ਕੋਈ 125 ਤੋਂ ਵੀ ਵੱਧ ਕਿਸਮਾਂ ਮਿਲਦੀਆਂ ਹਨ।

ਇਹ ਮੱਛੀਆਂ ਸਰਬ ਆਹਾਰੀ ਹਨ ਤੇ ਪੌਦੇ ਅਤੇ ਛੋਟੇ ਛੋਟੇ ਪ੍ਰਾਣੀ ਖਾਂਦੀਆਂ ਹਨ। ਪਾਲੀਆਂ ਹੋਈਆਂ ਮੱਛੀਆਂ ਛੋਟੇ ਛੋਟੇ ਕ੍ਰਾਸਟੇਸ਼ੀਅਨ, ਮੱਛਰਾਂ ਦੇ ਲਾਰਵੇ, ਅਨਾਜ ਜਾਂ ਹੋਰ ਭੋਜਨ ਵੀ ਖਾ ਲੈਂਦੀਆਂ ਹਨ। ਇਹ ਮੱਛੀਆਂ ਬਸੰਤ ਰੁੱਤ ਜਾਂ ਗਰਮੀ ਵਿਚ ਅੰਡੇ ਦਿੰਦੀਆਂ ਹਨ। ਇਸ ਰੁੱਤ ਦੇ ਆਉਣ ਤੇ ਇਨ੍ਹਾਂ ਦੇ ਰੰਗ ਸ਼ੋਖ ਹੋ ਜਾਂਦੇ ਹਨ, ਮਾਦਾ ਦਾ ਪੇਟ ਵੱਡਾ ਹੋ ਜਾਂਦਾ ਹੈ, ਨਰ ਦੇ ਗਲਫੜਿਆਂ, ਪਿੱਠ ਅਤੇ ਪੈਕਟੋਰਲ ਖੰਭੜਿਆਂ ਉਤੇ ਪਿੰਨ ਦੇ ਸਿਰੇ ਜਿੰਨੇ ਆਕਾਰ ਦੇ ਦਾਣੇ ਜਿਹੇ ਬਣ ਜਾਂਦੇ ਹਨ। ਅੰਡੇ ਬੱਚੇ ਨਿਕਲਨ ਤਕ (ਤਕਰੀਬਨ ਇਕ ਹਫ਼ਤੇ ਬਾਅਦ) ਪਾਣੀ ਵਿਚਲੇ ਪੌਦਿਆਂ ਨਾਲ ਚਿੰਬੜੇ ਰਹਿੰਦੇ ਹਨ। ਪਾਲੀਆਂ ਹੋਈਆਂ ਮੱਛੀਆਂ 25 ਸਾਲ ਤਕ ਜਿਉਂਦੀਆਂ ਰਹਿ ਸਕਦੀਆਂ ਹਨ, ਉਂਜ ਇਨ੍ਹਾਂ ਦਾ ਔਸਤਨ ਆਯੂ ਕਾਲ ਛੋਟਾ ਹੁੰਦਾ ਹੈ।

ਪਾਰਕਾਂ ਜਾਂ ਬਾਗਾਂ ਵਿਚ ਬਣਾਏ ਛੱਪੜਾਂ ਵਿਚੋਂ ਛੁੱਟਣ ਤੋਂ ਬਾਅਦ ਇਹ ਮੱਛੀਆਂ ਮੁੜ ਆਪਣਾ ਪ੍ਰਕਿਰਤਿਕ ਜੀਵਨ ਜਿਉਣਾ ਸ਼ੁਰੂ ਕਰ ਦਿੰਦੀਆਂ ਹਨ। ਇਨ੍ਹਾਂ ਦਾ ਰੰਗ ਵੀ ਬਦਲ ਜਾਂਦਾ ਹੈ ਤੇ ਲੰਬਾਈ ਵੀ ਤਕਰੀਬਨ 30 ਸੈਂ. ਮੀ. ਤਕ ਵੱਧ ਜਾਂਦੀ ਹੈ, ਜਦੋਂ ਕਿ ਜਲਜੀਵਸ਼ਾਲਾਵਾਂ ਵਿਚ ਇਨ੍ਹਾਂ ਦੀ ਲੰਬਾਈ 5-10 ਸੈਂ. ਮੀ. ਤਕ ਰਹਿੰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 609; ਐਨ. ਬ੍ਰਿ. 10 : 544

**ਗੋਲਡਫਿੰਚ** : ਇਹ ਪੈਸੈਰੀਫਾੱਰਮੀਜ਼ ਵਰਗ, ਕਾਰਡਿਉਲਿਡੀ ਕੁਲ ਦੀ ਕਾਰਡਿਊਲਿਸ (carduelis) ਪ੍ਰਜਾਤੀ ਦੇ ਗਾਉਣ ਵਾਲੇ ਪੰਛੀਆਂ (ਜਿਨ੍ਹਾਂ ਨੂੰ ਆਮ ਤੌਰ ਤੇ ਫ੍ਰਿੰਜੀਲਿੱਡੀ ਕੁਲ ਵਿਚ ਰਖਦੇ ਹਨ) ਦੀ ਇਕ ਜਾਤੀ ਹੈ।

ਇਹ ਪੰਛੀ ਪੀਲੇ ਰੰਗ ਦੇ ਹੁੰਦੇ ਤੇ ਇਨ੍ਹਾਂ ਦੀ ਪੂਛ ਛੋਟੀ ਤੇ ਟੱਕ ਵਾਲੀ ਹੁੰਦੀ ਹੈ। ਇਨ੍ਹਾਂ ਦੀ ਚੁੰਝ ਨਾਜ਼ੁਕ ਤੇ ਤਿੱਖੀ ਨੋਕਦਾਰ ਹੁੰਦੀ ਹੈ। ਇਨ੍ਹਾਂ ਪੰਛੀਆਂ ਦੇ ਝੁੰਡ ਖੇਤਾਂ ਅਤੇ ਬਾਗਾਂ ਵਿਚੋਂ ਘਾਹ-ਪੱਤੇ ਆਦਿ ਚੁਗ ਕੇ ਖਾਂਦੇ ਹਨ। ਇਹ ਉਡਦੇ ਸਮੇਂ ਉਚੀਆਂ ਤੋਤਲੀਆਂ ਆਵਾਜ਼ਾਂ ਕੱਢਦੇ ਹਨ। ਯੂਰਪੀ ਗੋਲਡਫਿੰਚ ਤਕਰੀਬਨ 14 ਸੈਂ. ਮੀ. ਲੰਬਾ, ਭੂਰੇ ਤੇ ਕਾਲੇ ਰੰਗ ਦਾ ਪੰਛੀ ਹੈ। ਇਸ ਦੇ ਸਿਰ ਤੇ ਲਾਲ ਚਿੱਟੇ ਕਾਲੇ ਰੰਗ ਦਾ ਡਿਜ਼ਾਈਨ ਤੇ ਖੰਭਾਂ ਵਿਚ ਸੁਨਹਿਰੀ ਰੰਗ ਹੰਦਾ ਹੈ। ਨਰ ਤੇ ਮਾਦਾ ਇਕੋ ਜਿਹੇ ਹੁੰਦੇ ਹਨ। ਇਹ ਪੱਛਮੀ ਯੂਰੇਸ਼ੀਆ ਦਾ ਪੰਛੀ ਹੁਣ ਆਸਟ੍ਰੇਲੀਆ, ਨਿਊਜ਼ੀਲੈਂਡ, ਬਰਮਿਊਡਾ ਅਤੇ ਅਮਰੀਕਾ ਵਿਚ ਵੀ ਮਿਲਦਾ ਹੈ।



ਗੋਲਡਫਿੰਚ

ਅਮਰੀਕੀ ਗੋਲਡਫਿੰਚ (C. tristis) ਜਿਸ ਨੂੰ ਜੰਗਲੀ ਕਾਨੈਰੀ ਵੀ ਕਹਿੰਦੇ ਹਨ, ਤਕਰੀਬਨ 13 ਸੈਂ. ਮੀ. ਲੰਬਾ ਪੰਛੀ ਹੈ। ਨਰ ਸ਼ੋਖ ਪੀਲੇ ਰੰਗ ਦਾ ਹੁੰਦਾ ਹੈ ਤੇ ਇਸਦਾ ਸਿਰ, ਖੰਭ ਅਤੇ ਪੂਛ ਦਾ ਰੰਗ ਕਾਲਾ ਹੁੰਦਾ ਹੈ। ਇਹ ਉੱਤਰੀ ਅਮਰੀਕਾ ਦੇ ਪਾਰ ਮਿਲਦਾ ਹੈ।

ਗੂੜ੍ਹੀ ਪਿੱਠ ਵਾਲਾ ਗੋਲਡਫਿੰਚ (C. psaltria) ਤਕਰੀਬਨ 10 ਸੈਂ. ਮੀ. ਲੰਬਾ ਹੁੰਦਾ ਹੈ। ਇਹ ਪੱਛਮੀ ਅਮਰੀਕਾ ਤੋਂ ਲੈਕੇ ਪੀਰੂ ਤਕ ਮਿਲਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 609

**ਗੋਲਡਫੀਲਡ** : ਸੰਯੁਕਤ ਰਾਜ ਅਮਰੀਕਾ ਦੇ ਦੱਖਣ-ਪੱਛਮੀ ਟੋਨਾਪਾ ਰਾਜ ਦੇ ਦੱਖਣ ਵੱਲ ਮਾਰੂਥਲੀ ਖੇਤਰ ਵਿਚ ਵਾਕਿਆ ਇਕ ਬੇਆਬਾਦ ਸ਼ਹਿਰ ਹੈ। ਇਹ 1907 ਵਿਚ ਐਜ਼ਮਾਰੈਲਡਾ ਕਾਊਂਟੀ ਦੀ ਸੀਟ ਵੀ ਰਿਹਾ ਹੈ। ਇਥੇ 1902 ਵਿਚ ਸੋਨੇ ਦੀ ਭਾਲ ਕਾਰਨ ਲੋਕ ਧੜਾਧੜ ਆਉਂਦੇ ਰਹੇ ਅਤੇ ਇਹ ਖਾਣ ਖੁਦਾਈ ਅਤੇ ਆਵਾਗਮਨ 1918 ਤਕ ਜਾਰੀ ਰਿਹਾ। ਸੰਨ 1910 ਵਿਚ ਸੋਨੇ ਦਾ ਉਤਪਾਦਨ ਸਿਖਰ ਤੇ ਪੁੱਜ ਗਿਆ। ਸੰਨ 1907-08 ਵਿਚ ਕਾਮਿਆਂ ਅਤੇ ਕਰਮਚਾਰੀਆਂ ਵਿਚਕਾਰ ਝਗੜਾ ਹੋ ਗਿਆ ਜਿਸ ਨੂੰ ਨਿਪਟਾਉਣ ਲਈ ਸੰਘ ਵਲੋਂ ਸੈਨਿਕ ਟੁਕੜੀ ਭੇਜ ਕੇ ਇਸ ਥਾਂ ਤੇ ਅੱਡਾ ਬਣਾ ਦਿੱਤਾ ਗਿਆ।

ਇਥੋਂ ਦੀ ਆਬਾਦੀ 1910 ਵਿਚ 40,000 ਦੇ ਕਰੀਬ ਹੋ ਗਈ ਅਤੇ 1918 ਤੋਂ ਮਗਰੋਂ ਘੱਟਦੀ ਗਈ ਅਤੇ ਇਕ ਸਮੇਂ ਤਾਂ 200 ਤੋਂ ਵੀ ਘੱਟ ਗਈ। ਆਬਾਦੀ ਘਟਣ ਕਰਕੇ ਇਥੋਂ ਦਾ 200 ਕਮਰਿਆਂ ਵਾਲਾ ਹੋਟਲ ਵੀ ਬੰਦ ਕਰਨਾ ਪਿਆ। ਇਸ ਤੋਂ ਮਗਰੋਂ ਇਹ ਹੋਟਲ ਸਿਰਫ ਇਕ ਵਾਰੀ ਹੀ ਦੂਜੇ ਸੰਸਾਰ ਯੁੱਧ ਦੌਰਾਨ ਨੇੜੇ ਦੇ ਹਵਾਈ ਅੱਡੇ ਤੇ ਕੰਮ ਕਰ ਰਹੇ ਫੌਜੀਆਂ ਨੂੰ ਠਹਿਰਾਉਣ ਲਈਂ ਵਰਤਿਆ ਗਿਆ। ਅੱਜਕਲ੍ਹ ਇਥੋਂ ਦੀ ਬਚੀ ਖੁਚੀ ਵਸੋਂ ਦਾ ਨਿਰਬਾਹ ਬਾਹਰੋਂ ਆਏ ਸੈਲਾਨੀਆਂ ਤੋਂ ਹੋਈ ਆਮਦਨੀ ਤੇ ਨਿਰਭਰ ਕਰਦਾ ਹੈ। ਇਸ ਤੋਂ ਛੁੱਟ ਹੋਰ ਕੋਈ ਆਮਦਨੀ ਦਾ ਸਾਧਨ ਨਹੀਂ ਹੈ।

ਆਬਾਦੀ—200 (1970)

ਹ. ਪੁ.—ਐਨ. ਬ੍ਰਿ. ਮਾ. 4 : 609

**ਗੋਲਡਮਾਰਕ, ਕਾਰਲ** : ਇਹ ਉੱਘਾ ਸੰਗੀਤਕਾਰ ਸੀ; ਜਿਸਦਾ ਓਪੇਰਾ 'ਦੀ ਕੁਈਨ ਆਫ ਸ਼ੈਬਾ' 19ਵੀਂ ਸਦੀ ਦੇ ਅਖ਼ੀਰ ਵਿਚ ਹਰਮਨ ਪਿਆਰਾ ਸੀ। ਇਸ ਦਾ ਜਨਮ 18 ਮਈ, 1830 ਨੂੰ ਹੰਗਰੀ ਵਿਚ ਕੈਸਥੈਲੀ ਵਿਖੇ ਹੋਇਆ। ਇਹ ਇਕ ਗਰੀਬ ਯਹੂਦੀ ਦਾ ਪੁੱਤਰ ਸੀ, ਇਸ ਨੇ ਵਿਐਨਾ ਵਿੱਖੇ ਜੀਸੋਮ ਤੋਂ ਵਾਇਲਨ ਸਿਖੀ। ਸੰਗੀਤ ਰਚਨਾ ਕਰਨੀ ਇਸ ਨੇ ਖੁਦ ਹੀ ਸਿਖੀ। ਇਸ ਨੇ ਆਪਣੀਆਂ ਮਹੱਤਵਪੂਰਣ ਕ੍ਰਿਤਾਂ 'ਸ਼ਕੁੰਤਲਾ' 1860 ਵਿਚ ਅਤੇ ਓਪੇਰਾ 'Die Konigin on Saba' 1875 ਵਿਚ ਰਚੀਆਂ। ਇਹ ਪਿਆਨੋ ਅਧਿਆਪਕ ਅਤੇ ਆਲੋਚਕ ਦੇ ਤੌਰ ਤੇ ਮਸ਼ਹੂਰ ਹੋ ਗਿਆ। ਇਸ ਦੀਆਂ ਹੋਰ ਕ੍ਰਿਤਾਂ ਵਿਚ ਪੰਜ ਓਪੇਰੇ, ਦੋ ਵਾਇਲਿਨ ਕਨਸਰਟੇ, ਦੋ ਸਿੰਫਨੀਆਂ ਅਤੇ ਚੈਂਬਰ ਸੰਗੀਤ ਸ਼ਾਮਲ ਹਨ। ਇਸਦੀ ਮੌਤ ਵਿਐਨਾ ਵਿਖੇ 2 ਜਨਵਰੀ, 1915 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 611

**ਗੋਲਡਮੈਨ, ਐਮਾ** : ਰੂਸ ਦੀ ਇਸ ਵਿਸ਼ਵ ਪ੍ਰਸਿੱਧ ਅਰਾਜਕਤਾਵਾਦੀ ਦਾ ਜਨਮ 27 ਜੂਨ, 1869 ਨੂੰ ਲਿਥੂਏਨੀਆ ਰੀਪਬਲਿਕ ਵਿਚ ਕੋਵਨੋ ਵਿਖੇ ਹੋਇਆ। ਇਸ ਨੇ ਲਗਭਗ 1890 ਤੋਂ 1917 ਤਕ ਸੰਯੁਕਤ ਰਾਜ ਵਿਚ ਅਰਾਜਕਤਾਵਾਦੀ ਸਰਗਰਮੀਆਂ ਦੀ ਅਗਵਾਈ ਕੀਤੀ।

ਸੰਨ 1885 ਵਿਚ ਇਹ ਰੂਸ ਤੋਂ ਸੰਯੁਕਤ ਰਾਜ ਚਲੀ ਗਈ ਅਤੇ ਨਿਊਯਾਰਕ ਰਾਜ ਵਿਚ ਰਾਚੈਸਟਰ ਵਿਖੇ ਕਪੜੇ ਦੇ ਕਾਰਖਾਨੇ ਵਿਚ ਕੰਮ ਕੀਤਾ ਅਤੇ ਜਰਮਨ ਸਮਾਜਵਾਦੀਆਂ ਦੀਆਂ ਮੀਟਿੰਗਾਂ ਵਿਚ ਭਾਗ ਲਿਆ। ਸੰਨ 1889 ਵਿਚ ਅਰਾਜਕਤਾਵਾਦ ਸਥਾਪਤ ਕਰਕੇ ਇਹ ਨਿਊਯਾਰਕ ਚਲੀ ਗਈ ਅਤੇ ਉਥੇ ਰੂਸ ਦੇ ਪ੍ਰਸਿੱਧ ਅਰਾਜਕਤਾਵਾਦੀ ਅਲੈਗਜਾਂਡਰ ਬਰਕਮੈਨ ਨਾਲ ਸੰਪਰਕ ਹੋਇਆ। ਪਿਟਸਨਬਰਗ ਵਿਚ ਹੋਮਸਟੈਡ ਦੇ ਫੌਲਾਦ ਦੇ ਕਾਰਖਾਨੇ ਵਿਚ ਹੋਈ ਹੜਤਾਲ ਦੌਰਾਨ ਇਸ ਨੇ ਹੈਨਰੀ ਕਲੇ ਫ੍ਰਿਕ ਨਾਂ ਦੇ ਉਦਯੋਗਪਤੀ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਸ ਦੋਸ਼ ਅਧੀਨ 1892 ਈ. ਵਿਚ ਇਸ ਨੂੰ 22 ਸਾਲ ਕੈਦ ਦੀ ਸਜ਼ਾ ਸੁਣਾਈ ਗਈ ਅਤੇ ਅਗਲੇ ਹੀ ਸਾਲ ਨਿਊਯਾਰਕ ਵਿਖੇ ਇਕ ਫਸਾਦ ਨੂੰ ਭੜਕਾਉਣ ਕਾਰਨ ਇਸ ਨੂੰ ਜੇਲ੍ਹ ਹੋ ਗਈ। ਸੰਨ 1906 ਵਿਚ ਬਰਕਮੈਨ ਦੇ ਰਿਹਾ ਹੋਣ ਉਪਰੰਤ ਵੀ ਇਨ੍ਹਾਂ ਦੋਹਾਂ ਨੇ ਆਪਣੀਆਂ ਅਰਾਜਕਤਾਵਾਦੀ ਸਰਗਰਮੀਆਂ ਜਾਰੀ ਰੱਖੀਆਂ। ਸੰਨ 1919 ਵਿਚ ਦੋ ਸਾਲ ਦੀ ਕੈਦ ਕਟਣ ਤੋਂ ਬਾਅਦ ਇਨ੍ਹਾਂ ਦੋਹਾਂ ਨੂੰ ਰੂਸ ਜਲਾਵਤਨ ਕਰ ਦਿੱਤਾ ਗਿਆ। ਮਗਰੋਂ ਇਹ ਇੰਗਲੈਂਡ, ਸਪੇਨ ਅਤੇ ਕਨੇਡਾ ਵਿਖੇ ਰਹੀ। 'ਮਾਈ ਡਿਸਇਲੂਜ਼ਨਮੈਂਟ ਇੰਨ ਰਸ਼ੀਆ' ਅਤੇ ਸਵੈ-ਜੀਵਨੀ 'ਲਿਵਿੰਗ ਮਾਈ ਲਾਈਫ਼' 1930 ਇਸ ਦੀਆਂ ਦੀਆਂ ਪ੍ਰਸਿੱਧ ਪੁਸਤਕਾਂ ਹਨ।

14 ਮਈ, 1940 ਨੂੰ ਟੋਰਾਂਟੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 611

**ਗੋਲਡਵਾਟਰ, ਬੈਰੀ ਮੋਰਿਸ਼** : ਸੰਯੁਕਤ ਰਾਜ ਅਮਰੀਕਾ ਦੇ ਇਸ ਸੈਨੇਟਰ ਦਾ ਜਨਮ 1 ਜਨਵਰੀ, 1909 ਨੂੰ ਫੀਨਿਕਸ ਵਿਖੇ ਹੋਇਆ। ਇਹ ਐਰਜ਼ੋਨਾ ਦੇ ਇਕ ਪੁਰਾਤਨ ਪਰਿਵਾਰ ਨਾਲ ਸਬੰਧ ਰਖਦਾ ਸੀ ਜਿਸ ਦਾ ਬਾਨੀ ਮਾਈਕ ਗੋਲਡਨਵਾਟਰ ਪੋਲੈਂਡ ਦਾ ਇਕ ਯਹੂਦੀ ਵਪਾਰੀ ਸੀ ਅਤੇ 1862 ਵਿਚ ਇਸ ਰਾਜ ਵਿਚ ਆਇਆ ਸੀ। ਸਟੈਨਟੱਨ ਮਿਲਟਰੀ ਅਕੈਡਮੀ ਵਰਜੀਨੀਆ ਵਿਖੇ ਵਿਦਿਆ ਪ੍ਰਾਪਤ ਕਰਕੇ ਇਸ ਨੇ ਇਕ ਸਾਲ ਐਰੀਜ਼ੋਨਾ ਯੂਨੀਵਰਸਿਟੀ ਵਿਚ ਬਿਤਾਇਆ ਅਤੇ 1929 ਵਿਚ ਆਪਣੇ ਖਾਨਦਾਨੀ ਕਿਤੇ ਨੂੰ ਅਪਨਾ ਲਿਆ।



ਬੈਰੀ ਮੋਰਿਸ ਗੋਲਡਵਾਟਰ

ਇਸ ਨੂੰ ਹਵਾਬਾਜ਼ੀ ਦਾ ਬਹੁਤ ਸ਼ੌਕ ਸੀ। ਇਹ ਭਾਰਤੀ ਸੰਸਕ੍ਰਿਤੀ ਵਿਚ ਵੀ ਬਹੁਤ ਦਿਲਚਸਪੀ ਲੈਂਦਾਂ ਸੀ ਅਤੇ ਇਸ ਵਿਸ਼ੇ ਤੇ ਇਸ ਨੇ ਕਈ ਪੁਸਤਕਾਂ ਵੀ ਲਿਖੀਆਂ ਸਨ। ਇਸ ਨੇ ਦੂਜੇ ਸੰਸਾਰ ਯੁੱਧ ਵਿਚ ਏਅਰ ਟ੍ਰਾਂਸਪੋਰਟ ਕਮਾਂਡ ਵਿਚ ਫੈਰੀ ਪਾਇਲੱਟ ਵਜੋਂ ਸੇਵਾ ਕੀਤੀ ਅਤੇ ਕੁਝ ਸਮੇਂ ਪਿਛੋਂ ਇਸ ਨੂੰ ਹਵਾਈ ਸੈਨਾ ਰੀਜ਼ਰਵ ਵਿਚ ਮੇਜਰ ਜਨਰਲ ਦਾ ਪੱਦ ਦੇ ਦਿੱਤਾ ਗਿਆ। ਇਸ ਨੇ ਐਰੀਜ਼ੋਨਾ ਏਅਰ ਨੈਸ਼ਨਲ ਗਾਰਡ ਵਿਚ ਵੀ ਹਿੱਸਾ ਲਿਆ।

ਸੰਨ 1949 ਵਿਚ ਇਹ ਫੀਨਿਕਸ ਸਿਟੀ ਕੌਂਸਲ ਦਾ ਮੈਂਬਰ ਚੁਣ ਲਿਆ ਗਿਆ। ਸੰਨ 1952 ਵਿਚ ਸੈਨੇਟਰ ਵਜੋਂ ਚੁਣਿਆ ਗਿਆ। ਸੈਨੇਟਰ ਵਜੋਂ ਇਸ ਨੇ ਆਈਜ਼ਨ-ਹਾਵਰ ਦੀ ਬਦੇਸ਼ੀ ਅਤੇ ਅੰਦਰੂਨੀ ਨੀਤੀ ਦੀ ਬਹੁਤ ਆਲੋਚਨਾ ਕੀਤੀ। ਸੰਨ 1958 ਵਿਚ ਇਹ ਦੂਜੀ ਵਾਰ ਸੈਨੇਟਰ ਚੁਣਿਆ ਗਿਆ। ਸੰਨ 1964 ਵਿਚ ਇਹ ਰਿਪਬਲੀਕਨ ਪ੍ਰੈਜ਼ੀਡੈਂਟ ਵਜੋਂ ਚੋਣ-ਖੇਤਰ ਵਿਚ ਆਇਆ ਪਰ ਸਫਲ ਨਾ ਹੋਇਆ। 1968 ਈ. ਵਿਚ ਇਹ ਤੀਜੀ ਵਾਰ ਸੈਨੇਟਰ ਵਜੋਂ ਚੁਣਿਆ ਗਿਆ। ਇਸ ਦੀਆਂ ਲਿਖਤਾਂ ਵਿਚ 'ਕਾਨਸ਼ੰਸ ਆਫ਼ ਏ ਕੰਜ਼ਰਵੇਟਿਵ' ਬਹੁਤ ਪ੍ਰਸਿੱਧ ਹੈ।

ਹ. ਪੁ.—ਐਨ. ਬ੍ਰਿ. ਮਾ. 4 : 614; ਐਨ. ਬ੍ਰਿ. 10 : 549

**ਗੋਲਡੀ, ਸਰ ਜਾਰਜ ਡੈਸ਼ਵੁਡ ਟੱਬ ਮੈਨ** : ਬਰਤਾਨੀਆਂ ਦੇ ਇਸ ਨਵ ਆਬਾਦੀ ਪ੍ਰਬੰਧਕ ਦਾ ਜਨਮ 20 ਮਈ, 1846 ਨੂੰ ਲੈਫਟੀਨੈਂਟ ਕਰਨਲ ਜਾਹਨ ਟੱਬਮੈਨ ਗੋਲਡੀ ਟੱਬਮੈਨ ਦੇ ਘਰ ਹੋਇਆ। ਰਾਇਲ ਮਿਲਟਰੀ ਅਕੈਡਮੀ, ਵੂਲਵਿਚ ਵਿਚ ਸਿਖਿਆ, ਪ੍ਰਾਪਤ ਕਰਨ ਉਪਰੰਤ, 1865 ਈ. ਵਿਚ ਇਸ ਨੂੰ ਰਾਇਲ ਇੰਜੀਨੀਅਰਜ਼ ਵਿਚ ਕਮਿਸ਼ਨ ਦੇ ਦਿੱਤਾ ਗਿਆ ਸੀ। ਇਸ ਨੇ ਅਫ਼ਰੀਕਾ, ਮਿਸਰ ਅਤੇ ਸੂਡਾਨ ਵਿਚ ਕਈ ਸਾਲ ਸਫ਼ਰ ਕੀਤਾ। ਅਫ਼ਰੀਕਾ ਵਿਚ ਇਹ ਪਹਿਲੀ ਵੇਰ 1877 ਈ. ਵਿਚ ਗਿਆ ਸੀ ਜਦੋਂ ਇਸ ਨੇ ਬਾਦਸ਼ਾਹ ਲਈ ਖੇਤਰੀ ਪ੍ਰਬੰਧ ਕਰਨ ਲਈ ਅਫ਼ਰੀਕਾ ਵਿਚ ਵਪਾਰ ਕਰਦੀਆਂ ਬਰਤਾਨਵੀ ਵਪਾਰੀ ਫਰਮਾਂ ਨੂੰ ਸੰਗਠਿਤ ਕਰਨ ਦਾ ਇਰਾਦਾ ਬਣਾਇਆ।



ਸਰ ਜਾਰਜ ਗੋਲਡੀ

ਗੋਲਡੀ ਨੇ ਨਾਈਜਰ ਵਿਚ ਸਾਰੇ ਬਰਤਾਨਵੀ ਵਪਾਰਕ ਹਿਤਾਂ ਨੂੰ ਸੰਗਠਿਤ ਕਰਕੇ 1877 ਈ. ਵਿਚ ਯੂਨਾਈਟਿਡ ਅਫ਼ਰੀਕਨ ਕੰਪਨੀ ਸ਼ੁਰੂ ਕੀਤੀ ਪਰੰਤੂ 1881 ਈ. ਵਿਚ ਇਸ ਕੰਪਨੀ ਨੂੰ ਸ਼ਾਹੀ ਚਾਰਟਰ ਦੇਣੋਂ ਇਨਕਾਰ ਕਰ ਦਿੱਤਾ ਗਿਆ। ਪਿਛੋਂ ਜੁਲਾਈ, 1886 ਵਿਚ ਇਸ ਕੰਪਨੀ ਨੂੰ ਸ਼ਾਹੀ ਚਾਰਟਰ ਦੇ ਦਿੱਤਾ ਗਿਆ ਅਤੇ ਇਸ ਕੰਪਨੀ ਦਾ ਨਾਂ ਬਦਲ ਕੇ ਰਾਇਲ ਨਾਈਜਰ ਕੰਪਨੀ ਰਖ ਦਿੱਤਾ ਗਿਆ। ਗੋਲਡੀ ਨੂੰ ਇਸ ਦਾ ਮੀਤ ਗਵਰਨਰ ਅਤੇ ਪਿਛੋਂ 1895 ਈ. ਵਿਚ ਗਵਰਨਰ ਬਣਾ ਦਿੱਤਾ ਗਿਆ।

ਇਸ ਚਾਰਟਰ ਅਧੀਨ ਕੰਪਨੀ ਨੂੰ ਨਾਈਜਰ ਅਤੇ ਬੇਨਵੇ ਦਰਿਆਵਾਂ ਦੇ ਕੰਢਿਆਂ ਦੇ ਇਲਾਕੇ ਅਤੇ ਸਮੁੰਦਰ ਕੰਢੇ ਤੋਂ ਦੂਰ ਦੇ ਇਲਾਕੇ ਉਤੇ ਸਾਸ਼ਨ ਕਰਨ ਦਾ ਅਧਿਕਾਰ ਦੇ ਦਿੱਤਾ ਗਿਆ ਸੀ ਅਤੇ ਇਸ ਨਵੀਂ ਸਰਕਾਰ ਦਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਗੋਲਡੀ ਦੀ ਹੀ

ਸੀ। ਇਸ ਨੇ ਕੰਪਨੀ ਦੁਆਰਾ ਪ੍ਰਬੰਧ ਕੀਤੇ ਗਏ ਇਲਾਕਿਆਂ ਦੀਆਂ ਹੱਦਾਂ ਨਿਸ਼ਚਿਤ ਕਰਨ ਲਈ ਫ਼ਰਾਂਸ ਅਤੇ ਜਰਮਨੀ ਦੀਆਂ ਸਰਕਾਰਾਂ ਨਾਲ ਕੀਤੀ ਗਲਬਾਤ ਵਿਚ ਹਿੱਸਾ ਲਿਆ। ਇਸ ਨੇ ਅਫ਼ਰੀਕਾ ਵਾਸੀਆਂ ਦੇ ਹੱਕਾਂ ਦਾ ਪੂਰਾ ਪੂਰਾ ਖਿਆਲ ਰਖਦੇ ਹੋਏ ਕੰਪਨੀ ਦੇ ਪ੍ਰਬੰਧ ਵਿਚ ਇਕ ਸਰਗਰਮ ਹਿੱਸਾ ਪਾਇਆ ਅਤੇ ਕੰਪਨੀ ਦੀ ਰੂਪ ਰੇਖਾ ਨੂੰ ਠੀਕ ਲੀਹਾਂ ਤੇ ਤਿਆਰ ਕੀਤਾ।

ਗੋਲਡੀ 1908 ਤੋਂ 1919 ਤਕ ਰਾਇਲ ਜੀਓਗ੍ਰਾਫੀਕਲ ਸੋਸਾਇਟੀ ਦਾ ਪਰਧਾਨ ਰਿਹਾ। ਸੰਨ 1898 ਵਿਚ ਇਸ ਨੂੰ ਪ੍ਰੀਵੀ ਕੌਂਸਲਰ ਬਣਾ ਦਿੱਤਾ ਗਿਆ।

20 ਅਗਸਤ, 1925 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 10 : 544

**ਗੋਲਡੋਨੀ, ਕਾਰਲੋ** : ਇਹ ਇਟਲੀ ਦਾ ਨਾਟਕਕਾਰ ਸੀ। ਇਸ ਦਾ ਜਨਮ ਵੈਨਿਸ ਵਿਖੇ 25 ਫਰਵਰੀ, 1707 ਨੂੰ ਹੋਇਆ। ਇਸ ਦੇ ਪਿਤਾ ਡਾਕਟਰ ਸਨ। ਇਹ ਆਪਣੇ ਪਿਤਾ ਦੀ ਲਾਇਬ੍ਰੇਰੀ ਵਿਚੋਂ ਸੁਖਾਂਤ ਪੜ੍ਹਿਆ ਕਰਦਾ ਸੀ। ਇਸ ਦੇ ਪਹਿਲੇ ਨਾਟਕ ਦੁਖਾਂਤ ਸਨ ਪਰ ਬਾਅਦ ਵਿਚ ਇਸ ਦੇ ਨਾਟਕ ਚਰਿੱਤਰ-ਪ੍ਰਧਾਨ ਤੇ ਘਰੇਲੂ ਜੀਵਨ ਨਾਲ ਸਬੰਧਤ ਹੋ ਗਏ। ਸੰਨ 1721 ਵਿਚ ਇਹ ਕਲਾਕਾਰਾਂ ਨਾਲ ਘਰੋਂ ਦੌੜ ਗਿਆ ਸੀ।

1731 ਵਿਚ ਲਾਅ ਦੀ ਡਿਗਰੀ ਲੈਣ ਉਪਰੰਤ ਇਹ ਰਾਜਨੀਤਕ ਕੰਮਾਂ ਦੇ ਨਾਲ ਨਾਲ ਵਕਾਲਤ ਵੀ ਕਰਦਾ ਰਿਹਾ ਪਰ ਮੰਚ ਲਈ ਨਾਟਕ ਲਿਖਣ ਦੀ ਇਸ ਦੀ ਬਹੁਤ ਇੱਛਾ ਰਹੀ। ਵੈਨਿਸ ਵਿਖੇ ਇਸ ਦੇ ਇਕ ਤ੍ਰਾਸਦ-ਸੁਖਾਂਤ ਨੂੰ ਜਨਤਾ ਨੇ ਬੜਾ ਪਸੰਦ ਕੀਤਾ। ਇਥੇ ਹੀ ਇਸ ਨੇ ਨਾਟਕ ਦੇ ਵਿਚਕਾਰ ਖੇਡੇ ਜਾਣ ਵਾਲੇ ਅੰਸ਼ ਲਿਖੇ। ਇਸ ਨੇ ਇਟਲੀ ਦੇ ਰੰਗਮੰਚ ਵਿਚ ਕਈ ਸੁਧਾਰ ਕੀਤੇ। 'La Pamela' (1750) ਵਰਗੇ ਨਾਟਕਾਂ ਵਿਚ ਇਸ ਨੇ ਕਲਾਕਾਰਾਂ ਨੂੰ ਮਖੌਟੇ ਪਾਉਣ ਤੋਂ ਛੁਟਕਾਰਾ ਦਿਵਾਇਆ ਅਤੇ ਸੁਭਾਵਿਕ ਢੰਗ ਨਾਲ ਨਾਟਕ ਖੇਡਣ ਦੀ ਖੁਲ੍ਹ ਦਿੱਤੀ। ਗੋਲਡੋਨੀ ਮਜ਼ਾਕੀਆ ਨਾਟਕ ਲਿਖਣ ਵਿਚ ਸਫ਼ਲ ਰਿਹਾ। ਸੰਨ 1748 ਤੋਂ 1762 ਤੀਕ ਗੋਲਡੋਨੀ ਪੇਸ਼ਾਵਰ ਨਾਟਕ ਲੇਖਕ ਰਿਹਾ। ਇਹ ਕਈ ਕੰਪਨੀਆਂ ਨੂੰ ਨਾਟਕ ਵੀ ਲਿਖ ਕੇ ਦਿੰਦਾ ਸੀ। ਸੰਨ 1750-51 ਵਿਚ ਇਸ ਨੇ 16 ਸੁਖਾਂਤ ਨਾਟਕ ਲਿਖੇ। ਇਨ੍ਹਾਂ ਸਾਰੇ ਸਾਲਾਂ ਵਿੱਚ ਕਾਰਲੋ ਗਾੱਟਸੀ ਵਰਗੇ ਨਾਟਕਕਾਰ ਇਸ ਦਾ ਵਿਰੋਧ ਕਰਦੇ ਰਹੇ। ਸੰਨ 1762 ਵਿਚ ਗੋਲਡੋਨੀ ਵੈਨਿਸ ਛੱਡ ਕੇ ਪੈਰਿਸ ਚਲਾ ਗਿਆ ਜਿਥੇ ਇਸ ਨੇ ਆਪਣੇ ਫ਼ਰਾਂਸੀਸੀ ਨਾਟਕ ਵੈਨਿਸ ਦੇ ਦਰਸ਼ਕਾਂ ਲਈ ਮੁੜ ਲਿਖੇ। 1764 ਵਿਚ ਇਹ ਰਿਟਾਇਰ ਹੋ ਗਿਆ ਅਤੇ ਵਰਸੇਲਜ਼ ਵਿਖੇ ਰਾਜਕੁਮਾਰੀਆਂ ਨੂੰ ਇਤਾਲਵੀ ਭਾਸ਼ਾ ਪੜ੍ਹਾਉਣ ਲੱਗ ਗਿਆ। ਸੰਨ 1787 ਵਿਚ ਇਸ ਨੇ ਫ਼ਰਾਂਸੀਸੀ ਭਾਸ਼ਾ ਵਿਚ ਆਪਣੀ ਜੀਵਨੀ 'Memoires' ਪ੍ਰਕਾਸ਼ਿਤ ਕੀਤੀ। ਫ਼ਰਾਂਸੀਸੀ ਕ੍ਰਾਂਤੀ ਮਗਰੋਂ ਇਸ ਦੀ ਪੈਨਸ਼ਨ ਬੰਦ ਹੋ ਗਈ ਅਤੇ 6 ਫਰਵਰੀ, 1793 ਨੂੰ ਇਸਦੀ ਗਰੀਬੀ ਦੀ ਹਾਲਤ ਵਿਚ ਪੈਰਿਸ ਵਿਖੇ ਮੌਤ ਹੋ ਗਈ।



ਕਾਰਲੋ ਗੋਲਡੋਨੀ

ਗੋਲਡੋਨੀ ਨੇ ਲਗਭਗ 250 ਨਾਟਕ ਲਿਖੇ। ਇਸ ਦੇ 150 ਸੁਖਾਂਤਾਂ ਵਿਚੋਂ ਕੁਝ ਹੀ ਸੁਖਾਂਤ ਡੈਲ ਆਰਤੇ ਦੀਆਂ ਰਵਾਇਤਾਂ ਅਨੁਸਾਰ ਹਨ। ਇਸ ਨੇ ਗਦ ਅਤੇ ਪਦ ਦੋਹਾਂ ਵਿਚ ਲਿਖਿਆ। ਵੈਨਿਸ ਦੀ ਉਪਭਾਸ਼ਾ ਵਿਚ ਲਿਖੇ ਇਸਦੇ ਸੁਖਾਂਤ ਸਭ ਤੋਂ ਵੱਧ ਪਸੰਦ ਕੀਤੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. 10 : 493; ਐਵ. ਐਨ. 6 : 64; ਐਨ. ਬ੍ਰਿ. ਮਾ. 4 : 611

**ਗੋਲਾ** : ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਖੇੜੀ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਲਖਨਊ-ਬਰੇਲੀ ਰੇਲ-ਮਾਰਗ ਉਤੇ ਅਤੇ ਸਾਲ ਦੇ ਖ਼ੂਬਸੂਰਤ ਜੰਗਲਾਂ ਦੇ ਨੇੜੇ ਸਥਿਤ ਹੈ। ਇਹ ਸ਼ਹਿਰ ਆਪਣੀ ਪ੍ਰਾਚੀਨਤਾ ਕਰਕੇ ਮਸ਼ਹੂਰ ਹੈ। ਇਸ ਦੇ ਨਜ਼ਦੀਕ ਪੱਥਰ-ਤਰਾਸ਼ੀ ਅਤੇ ਬੁੱਧ ਦੀ ਕਿਸਮ ਦੀਆਂ ਪੱਕੀ ਮਿੱਟੀ ਦੀਆਂ ਮੂਰਤੀਆਂ ਮਿਲੀਆਂ ਹਨ। ਇਸ ਦੇ ਪੂਰਬ ਵੱਲ ਗੋਕਰਨਾਥ ਦਾ ਮਸ਼ਹੂਰ ਮੰਦਰ ਹੈ ਜਿਸ ਦੇ ਨਜ਼ਦੀਕ ਹੋਰ ਵੀ ਬਹੁਤ ਸਾਰੇ ਛੋਟੇ ਛੋਟੇ ਮੰਦਰ, ਧਰਮਸ਼ਾਲਾਵਾਂ ਅਤੇ ਆਸ਼ਰਮ ਹਨ। ਇਸ ਮੰਦਰ ਨੂੰ ਸਾਰੇ ਅਵਧ ਵਿਚ ਸਭ ਤੋਂ ਵੱਧ ਪਵਿੱਤਰ ਮੰਨਿਆ ਜਾਂਦਾ ਹੈ। ਇਸ ਵਿਚ ਇਕ ਸ਼ਿਵਲਿੰਗ ਹੈ ਜਿਸ ਦੇ ਬਾਰੇ ਕਈ ਗਾਥਾਵਾਂ ਪ੍ਰਚਲਤ ਹਨ। ਕਿਹਾ ਜਾਂਦਾ ਹੈ ਕਿ ਇਸ ਨੂੰ ਲੰਕਾ ਦੇ ਰਾਜੇ ਰਾਵਣ ਨੇ ਇਥੇ ਲਿਆਂਦਾ ਸੀ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਇਸ ਨੂੰ ਸੰਗਲਾਂ ਨਾਲ ਹਾਥੀਆਂ ਦੁਆਰਾ ਪੁਟਵਾਉਣ ਦੀ ਕੋਸ਼ਿਸ਼ ਕੀਤੀ ਤਾਂ ਇਸ ਵਿਚੋਂ ਅੱਗ ਦੀਆਂ ਲਪਟਾਂ ਨਿਕਲੀਆਂ ਜਿਸ ਤੋਂ ਬਾਦਸ਼ਾਹ ਮੰਦਰ ਨੂੰ ਧਰਮ-ਅਰਥ ਭੇਟਾ ਕਰਨ ਲਈ ਮਜ਼ਬੂਰ ਹੋ ਗਿਆ। ਗੋਲਾ, ਜ਼ਿਲ੍ਹੇ ਦਾ ਮੁੱਖ ਵਪਾਰਕ ਸ਼ਹਿਰ ਹੈ।

ਆਬਾਦੀ—41,872 (1991)

28° 5' ਉ. ਵਿਥ; 80° 28' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 308

**ਗੋਲਾਬਾਰੀ** : ਕਿਸੇ ਸ਼ਹਿਰ ਜਾਂ ਕਿਲੇ ਆਦਿ ਉਤੇ ਗੋਲਾ ਸੁੱਟਣ ਦੀ ਕਿਰਿਆ ਨੂੰ ਗੋਲਾਬਾਰੀ ਕਿਹਾ ਜਾਂਦਾ ਹੈ। ਇਹ ਕੰਮ ਹਵਾਈ ਜਹਾਜ਼ ਜਾਂ ਤੋਪਖ਼ਾਨੇ ਦੁਆਰਾ ਕੀਤਾ ਜਾਂਦਾ ਹੈ। ਜੇ ਗੋਲਾਬਾਰੀ ਕੀਤੇ ਜਾਣ ਲਈ ਨਿਸ਼ਚਿਤ ਕੀਤੀ ਗਈ ਥਾਂ ਤੋਪਖ਼ਾਨੇ ਦੀ ਮਾਰ ਵਿਚ ਹੋਵੇ ਤਾਂ ਗੋਲਾਬਾਰੀ ਤੋਪਖ਼ਾਨੇ ਦੁਆਰਾ ਕੀਤਾ ਜਾਂਦੀ ਹੈ ਤੇ ਜੇਕਰ ਉਸ ਥਾਂ ਉਤੇ ਤੋਪਖ਼ਾਨਾ ਨਾ ਪਹੁੰਚ ਸਕੇ ਤਾਂ ਗੋਲਾਬਾਰੀ ਹਵਾਈ ਜਹਾਜ਼ ਦੁਆਰਾ ਕੀਤੀ ਜਾਂਦੀ ਹੈ।

ਇਹ ਹਵਾਈ ਜਹਾਜ਼ ਖ਼ਾਸ ਕਿਸਮ ਦੇ ਹੁੰਦੇ ਹਨ ਅਤੇ ਇਨ੍ਹਾਂ ਵਿਚ ਇਕ ਹਿੱਸਾ ਬੰਬ ਰਖਣ ਲਈ ਬਣਾਇਆ ਹੁੰਦਾ ਹੈ। ਇਨ੍ਹਾਂ ਹਵਾਈ ਜਹਾਜ਼ਾਂ ਨੂੰ ਬੰਬ-ਮਾਰ ਜਹਾਜ਼ ਕਿਹਾ ਜਾਂਦਾ ਹੈ। ਜਹਾਜ਼ ਵਿਚ ਬੰਬ ਰਖਣ ਵਾਲੀ ਥਾਂ ਨੂੰ ਬੰਬ-ਤਹਿਖ਼ਾਨਾ ਕਿਹਾ ਜਾਂਦਾ ਹੈ। ਇਸ ਤਹਿਖ਼ਾਨੇ ਵਿਚ ਇਕ ਵਿਸ਼ੇਸ਼ ਰਸਤਾ ਬਣਿਆ ਹੁੰਦਾ ਹੈ ਜਿਸ ਨੂੰ ਬੰਬ ਸੁੱਟਣ ਵੇਲੇ ਖੋਲ੍ਹਿਆ ਜਾਂਦਾ ਹੈ। ਇਸ ਨੂੰ ਬੰਬ ਦਰਵਾਜ਼ਾ ਕਹਿੰਦੇ ਹਨ। ਬੰਬ-ਮਾਰ ਜਹਾਜ਼ ਤਿੰਨ ਤਰ੍ਹਾਂ ਦੇ ਹੁੰਦੇ ਹਨ :- ਹਲਕੇ ਬੰਬ-ਮਾਰ, ਦਰਮਿਆਨੇ ਬੰਬ-ਮਾਰ ਅਤੇ ਭਾਰੀ ਬੰਬ-ਮਾਰ ਜਹਾਜ਼। ਹਵਾਈ ਜਹਾਜ਼ ਦੁਆਰਾ ਗੋਲਾਬਾਰੀ ਕਰਨ ਵੇਲੇ ਜਹਾਜ਼ ਚਾਲਕ ਨੂੰ ਦੁਸ਼ਮਣ ਦੇ ਉਸ ਇਲਾਕੇ ਉਪਰ ਉਡਾਣ ਭਰਨੀ ਪੈਂਦੀ ਹੈ ਜਿਥੇ ਉਸ ਨੂੰ ਗੋਲਾਬਾਰੀ ਕਰਨ ਦਾ ਆਦੇਸ਼ ਦਿੱਤਾ ਗਿਆ ਹੁੰਦਾ ਹੈ। ਹਵਾਈ ਜਹਾਜ਼ ਦੁਆਰਾ ਗੋਲਾਬਾਰੀ ਕਰਨ ਵੇਲੇ ਗੋਲਾਬਾਰੀ ਕਰਨ ਵਾਲਾ ਵਿਅਕਤੀ ਟਾਰਗਟ ਦੀ ਚੋਣ ਉੱਨੀ ਨਿਪੁੰਨਤਾ ਨਾਲ ਨਹੀਂ ਕਰ ਸਕਦਾ ਜਿੰਨੀ ਕਿ ਤੋਪਖ਼ਾਨੇ ਦੁਆਰਾ ਗੋਲਾਬਾਰੀ ਕਰਨ ਸਮੇਂ ਸੰਭਵ ਹੁੰਦੀ ਹੈ। ਹਵਾਈ ਜਹਾਜ਼ ਦੁਆਰਾ ਗੋਲਾਬਾਰੀ ਪਹਿਲੀ ਵਾਰ ਪਹਿਲੇ

ਵਿਸ਼ਵ ਯੁੱਧ ਸਮੇਂ ਕੀਤੀ ਗਈ। ਦੂਜੇ ਵਿਸ਼ਵ ਯੁੱਧ ਸਮੇਂ ਇਹ ਬਹੁਤ ਪ੍ਰਚਲਤ ਹੋ ਗਈ ਸੀ। ਗੋਲਾਬਾਰੀ ਦਾ ਜੰਗ ਉਤੇ ਇੰਨਾਂ ਪ੍ਰਭਾਵ ਪਿਆ ਕਿ ਦੂਜਾ ਵਿਸ਼ਵ ਯੁੱਧ, ਜਿਸ ਦੇ ਸਮਾਪਤ ਹੋਣ ਦੀ ਨੇੜੇ ਦੇ ਭਵਿੱਖ ਵਿਚ ਕੋਈ ਆਸ ਨਹੀਂ ਸੀ, ਅਮਰੀਕਾ ਦੁਆਰਾ ਜਾਪਾਨ ਦੇ ਦੋ ਸ਼ਹਿਰਾਂ, ਹੀਰੋਸ਼ੀਮਾ ਅਤੇ ਨਾਗਾਸਾਕੀ ਉਤੇ ਜਹਾਜ਼ ਦੁਆਰਾ ਐਟਮ ਬੰਬ ਸੁੱਟਣ ਨਾਲ ਇਕ ਦਮ ਸਮਾਪਤ ਹੋ ਗਿਆ। ਇਨ੍ਹਾਂ ਬੰਬਾਂ ਨੇ ਇਨਸਾਨਾਂ ਦੇ ਮਨ ਨੂੰ ਝੰਜੋੜ ਦਿੱਤਾ ਅਤੇ ਇੰਨੀ ਤਬਾਹੀ ਹੋਈ ਕਿ ਅਜੇ ਤਕ ਵੀ ਜਾਪਾਨ ਦੇ ਉਹ ਦੋਵੇਂ ਸ਼ਹਿਰ ਇਸ ਗੋਲਾਬਾਰੀ ਦੇ ਅਸਰ ਤੋਂ ਮੁਕਤ ਨਹੀਂ ਹੋ ਸਕੇ। ਸਮੇਂ ਦੇ ਨਾਲ ਨਾਲ ਤੇਜ਼ ਰਫ਼ਤਾਰ ਜਹਾਜ਼ਾਂ ਅਤੇ ਮਿਸਾਈਲ ਆਦਿ ਨੇ ਗੋਲਾਬਾਰੀ ਨੂੰ ਹੋਰ ਵੀ ਭਿਆਨਕ ਰੂਪ ਦੇ ਦਿੱਤਾ ਹੈ। ਬਿਨਾਂ ਚਾਲਕ ਹਵਾਈ ਜਹਾਜ਼ਾਂ ਨੇ ਗੋਲਾਬਾਰੀ ਦੀ ਕਿਰਿਆ ਨੂੰ ਇਕ ਨਵਾਂ ਹੀ ਰੂਪ ਦੇ ਦਿੱਤਾ ਹੈ। ਅਜਿਹੀ ਗੋਲਾਬਾਰੀ ਵੇਲੇ ਗੋਲਾਬਾਰੀ ਕਰਨ ਵਾਲੇ ਦੇਸ਼ ਨੂੰ ਕਿਸੇ ਕਿਸਮ ਦਾ ਜਾਨੀ ਨੁਕਸਾਨ ਹੋਣ ਦਾ ਡਰ ਨਹੀਂ ਹੁੰਦਾ ਅਤੇ ਦੂਜੇ ਪਾਸੇ ਗੋਲਾਬਾਰੀ ਬਿਨਾਂ ਕੋਈ ਵਿਸ਼ੇਸ਼ ਟਾਰਗਟ ਚੁਣੇ ਹੁੰਦੀ ਜਾਂਦੀ ਹੈ। ਗੋਲਾਬਾਰੀ ਕਰਨ ਸਬੰਧੀ ਵਧ ਰਹੀਆਂ ਸ਼ਹੂਲਤਾਂ ਨੇ ਦੂਜੇ ਪਾਸੇ ਹਰ ਦੇਸ਼ ਦੇ ਦਿਲ ਵਿਚ ਡਰ ਪੈਦਾ ਕਰ ਦਿੱਤਾ ਕਿ ਉਸ ਉਤੇ ਕਿਸੇ ਵੇਲੇ ਵੀ ਵਿਰੋਧੀ ਦੇਸ਼ ਦੁਆਰਾ ਹਮਲਾ ਕੀਤਾ ਜਾ ਸਕਦਾ ਹੈ। ਇਸ ਕਾਰਨ ਹਰ ਦੇਸ਼ ਕਿਸੇ ਵਿਰੋਧੀ ਦੇਸ਼ ਉਤੇ ਗੋਲਾਬਾਰੀ ਕਰਨ ਤੋਂ ਡਰਦਾ ਹੈ ਤੇ ਅਜਿਹੀ ਗੋਲਾਬਾਰੀ ਵਿਚ ਪਹਿਲ ਕਰਨ ਵੇਲੇ ਕਈ ਵਾਰ ਸੋਚਦਾ ਹੈ।

ਹ. ਪੁ.—ਵ. ਯੂ. ਐਨ. 2 : ਐਨ. ਬ੍ਰਿ. ਮਾ. 2 : 136; ਬੁਕ ਆਫ਼ ਨਾਲਜ 2 : 76

**ਗੋਲੋਕ** : ਇਸ ਦਾ ਅਰਥ ਬ੍ਰਹਮਵੈਵਰਤ ਪੁਰਾਣ ਦੇ ਮਤ ਅਨੁਸਾਰ ਇਕ ਵੱਡੇ ਗੋ (ਪ੍ਰਕਾਸ਼) ਵਾਲਾ ਲੋਕ ਹੈ ਜੋ ਬੈਕੁੰਠ ਤੋਂ ਉਪਰ ਹੈ। ਇਸ ਦਾ ਵਿਸਥਾਰ ਪੰਜਾਹ ਕਰੋੜ ਯੋਜਨ ਹੈ। ਗੋਲੋਕ ਵਿਚ ਕ੍ਰਿਸ਼ਨ ਜੀ, ਰਾਧਾ ਅਤੇ ਗੋਪੀਆਂ ਨਿਵਾਸ ਕਰਦੀਆਂ ਹਨ। ਵਿਰਜਾ ਨਦੀ ਦੇ ਕਿਨਾਰੇ ਸੋਨੇ ਦੇ ਰਤਨਾਂ ਜੜੇ ਮਹਿਲ ਹਨ। ਜੋ ਰਾਧਾ ਕ੍ਰਿਸ਼ਨ ਦੀ ਭਗਤੀ ਕਰਦੇ ਹਨ, ਉਹੀ ਉਸ ਲੋਕ ਦੇ ਅਧਿਕਾਰੀ ਹਨ।

ਹ. ਪੁ.—ਮ. ਕੋ. :431

**ਗੋਵਰਧਨ ਆਚਾਰੀਆ** : ਇਹ ਇਕ ਉੱਘਾ ਬੰਗਾਲੀ ਕਵੀ ਸੀ। ਜਿਸ ਨੂੰ ਜੈ ਦੇਵ ਨੇ 'ਗੀਤ ਗੋਵਿੰਦ' ਵਿਚ ਰਸ ਸਿੱਧ ਕਵੀ ਕਿਹਾ ਹੈ। ਇਹ ਮੰਨਿਆ ਜਾਂਦਾ ਹੈ ਕਿ ਇਹ ਬੰਗਾਲ ਦੇ ਰਾਜੇ ਲਛਮਣਸੇਨ ਦੀ ਸਭਾ ਦੇ ਪੰਜ ਰਤਨਾਂ ਵਿਚੋਂ ਸੀ। ਲਛਮਣਸੇਨ ਦਾ ਸਮਾਂ 12ਵੀਂ ਸਦੀ ਦਾ ਪਿੱਛਲਾ ਅੱਧ ਮੰਨਿਆ ਜਾਂਦਾ ਹੈ, ਇਸ ਤਰ੍ਹਾਂ ਇਹੀ ਗੋਵਰਧਨ ਦਾ ਸਮਾਂ ਬਣਦਾ ਹੈ। ਇਸ ਦਾ ਜਨਮ ਅਤੇ ਨਿਵਾਸ ਸਥਾਨ ਵੀ ਬੰਗਾਲ ਹੀ ਹੋਵੇਗਾ, ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਹੈ। ਇਸ ਤੋਂ ਇਲਾਵਾ ਇਸ ਬਾਰੇ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ।

'ਆਰੀਆ ਸਪਤਸ਼ਤੀ' ਨਾਂ ਦੇ ਮੁਕਤਕ ਕਵਿਤਾਵਾਂ ਦੇ ਸੰਗ੍ਰਹਿ ਨੂੰ ਇਸ ਦੀ ਰਚਨਾ ਮੰਨਿਆਂ ਜਾਂਦਾ ਹੈ। ਮੱਧ ਯੁਗ ਵਿਚ ਇਹ ਸੰਗ੍ਰਹਿ ਬਹੁਤ ਲੋਕਪ੍ਰਿਯ ਸੀ ਅਤੇ ਇਸ ਦੇ ਆਧਾਰ ਤੇ ਹੀ ਕਈ ਫੁਟਕਲ ਰਚਨਾਵਾਂ ਲਿਖੀਆਂ ਗਈਆਂ। ਬਿਹਾਰੀ ਦੀ 'ਸਤਸਈ' ਉਤੇ ਇਸਦਾ ਬਹੁਤ ਪ੍ਰਭਾਵ ਹੈ। ਇਸ ਵਿਚ ਸ਼ਿੰਗਾਰ ਰਸ ਦੀ ਪ੍ਰਾਕਿਰਤ ਧਾਰਾ ਸੰਸਕ੍ਰਿਤ ਦੇ ਆਰੀਆ ਛੰਦਾਂ ਦੇ ਵਧੇਰੇ ਨੇੜੇ ਹੈ। ਇਸੇ ਕਾਰਨ ਹੀ ਗੋਵਰਧਨ ਨੇ ਆਰੀਆ ਛੰਦ ਨੂੰ ਆਪਣੀ ਰਚਨਾ ਲਈ ਚੁਣਿਆ।

ਇਸ ਦੀਆਂ ਰਚਨਾਵਾਂ, ਵਿਚ ਸ਼ਿੰਗਾਰ ਰਸ ਪ੍ਰਧਾਨ ਹੈ ਅਤੇ ਇਸ ਦੇ ਪ੍ਰਗਟਾ ਲਈ ਇਸ ਨੂੰ ਆਚਾਰੀਆ ਮੰਨਿਆ ਜਾਂਦਾ ਹੈ।

ਹ. ਪ.—ਹਿੰ. ਵਿ. ਕੋ. 4 : 40

**ਗੋਵਰਧਨਗਿਰੀ** : ਇਹ ਦੱਖਣੀ ਭਾਰਤ ਦੇ ਕਰਨਾਟਕ ਦੇ ਸ਼ਿਮੋਗਾ ਜ਼ਿਲ੍ਹੇ ਦੇ ਸਾਗਰ ਤਅਲੁਕੇ ਵਿਚ 516 ਮੀ. (1720 ਫ਼ੁੱਟ) ਉੱਚੀ ਇਕ ਪਹਾੜੀ ਗੜ੍ਹੀ ਹੈ ਜੋ ਪੱਛਮੀ ਘਾਟ ਦੀਆਂ ਚੋਟੀਆਂ ਤੇ ਗਿਰਸ਼ਾਪਾ ਪਿੰਡ ਦੇ ਨੇੜੇ ਸਥਿਤ ਹੈ। ਕਿਹਾ ਜਾਂਦਾ ਹੈ ਕਿ ਮੁੱਢ ਵਿਚ ਇਹ ਕਿਲਾ 8ਵੀਂ ਸਦੀ ਵਿਚ ਜਿਨਦਾਤਾ ਗਯਾ ਨੇ ਬਣਵਾਇਆ ਸੀ ਅਤੇ ਉਸਨੇ ਇਸ ਦਾ ਨਾਂ ਉੱਤਰੀ ਮਟਰਾ ਦੀ ਇਕ ਮਸ਼ਹੂਰ ਪਹਾੜੀ ਦੇ ਨਾਂ ਤੇ ਰਖਿਆ ਸੀ ਜਿਥੋਂ ਕਿ ਉਹ ਖੁਦ ਆਇਆ ਸੀ। ਹੁਣ ਇਹ ਪਹਾੜੀ ਬਿਲਕੁਲ ਵੀਰਾਨ ਪਈ ਹੈ ਤੇ ਉਸ ਉਤੇ ਜੰਗਲੀ ਰੁੱਖ ਉਗੇ ਹੋਏ ਹਨ। ਜੈਨ ਮੰਦਰ ਦੇ ਸਾਹਮਣੇ ਧਾਤ ਦਾ ਇਕ ਸਤੰਭ ਹੈ ਜਿਸ ਉਤੇ 16ਵੀਂ ਸਦੀ ਦੇ ਗਰਸਾਪ ਦੇ ਵਪਾਰੀਆਂ ਬਾਰੇ ਲਿਖਿਆ ਹੋਇਆ ਹੈ ਜਿਨ੍ਹਾਂ ਨੇ ਇਸ ਸਤੰਭ ਨੂੰ ਬਣਵਾਇਆ ਸੀ।

14° 10' ਉ. ਵਿਥ. 74° 40' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 343

**ਗੋਵਰਧਨ ਪੂਜਾ** : ਵੇਖੋ, ਅੰਨਕੂਟ

**ਗੋਵਰਧਨ ਰਾਮ, ਮਾਧਵਰਾਮ ਤ੍ਰਿਪਾਠੀ** : ਗੁਜਰਾਤੀ ਦੇ ਇਸ ਪ੍ਰਸਿੱਧ ਸਾਹਿਤਕਾਰ ਨੂੰ ਭਾਵੇਂ ਕਥਾਕਾਰ, ਕਵੀ, ਚਿੰਤਕ, ਚਰਿਤਰ ਲੇਖਕ ਅਤੇ ਇਤਿਹਾਸਕਾਰ ਆਦਿ ਕਈ ਰੂਪਾਂ ਵਿਚ ਮਾਨਤਾ ਮਿਲੀ ਪ੍ਰੰਤੂ ਇਸ ਨੂੰ ਸਭ ਤੋਂ ਵੱਧ ਪ੍ਰਤਿਸ਼ਠਾ ਸਰਵ ਸ੍ਰੇਸ਼ਠ ਕਥਾਕਾਰ ਦੇ ਰੂਪ ਵਿਚ ਹੀ ਪ੍ਰਾਪਤ ਹੋਈ ਹੈ। ਜਿਸ ਤਰ੍ਹਾਂ ਆਧੁਨਿਕ ਗੁਜਰਾਤੀ ਸਾਹਿਤ ਦੀ ਪੁਰਾਣੀ ਪੀੜ੍ਹੀ ਦਾ ਮੋਢੀ ਨਰਮਦ ਨੂੰ ਮੰਨਿਆ ਜਾਂਦਾ ਹੈ, ਉਸੇ ਤਰ੍ਹਾਂ ਉਸ ਤੋਂ ਮਗਰਲੀ ਪੀੜ੍ਹੀ ਦਾ ਮੋਢੀ ਗੋਵਰਧਨ ਨੂੰ ਮੰਨਿਆ ਜਾਂਦਾ ਹੈ। ਰਾਮ ਕ੍ਰਿਸ਼ਨ ਪਰਮਹੰਸ ਅਤੇ ਵਿਵੇਕਾਨੰਦ ਆਦਿ ਦੇ ਵਿਚਾਰਾਂ ਦੇ ਪ੍ਰਭਾਵ ਨਾਲ ਇਸਦੇ ਦਿਲ ਵਿਚ ਪ੍ਰਾਚੀਨ ਭਾਰਤੀ ਆਰੀਆ ਸੰਸਕ੍ਰਿਤੀ ਦੇ ਪੁਨਰਉਥਾਨ ਦੀ ਤੀਬਰ ਭਾਵਨਾ ਪੈਦਾ ਹੋਈ ਅਤੇ ਉਸ ਦਾ ਵਧੇਰੇ ਰਚਨਾਤਮਕ ਸਾਹਿਤ ਇਸੇ ਭਾਵਨਾ ਦਾ ਲਖਾਇਕ ਹੈ।

ਗੋਵਰਧਨ ਰਾਮ ਦਾ ਜਨਮ 1855 ਵਿਚ ਹੋਇਆ। ਇਸ ਨੇ ਮੁਢਲੀ ਸਿਖਿਆ ਬੰਬਈ ਅਤੇ ਨਾਡੀਆਦ ਵਿਚ ਪ੍ਰਾਪਤ ਕੀਤੀ ਅਤੇ ਅਲਫਿੰਸਟਨ ਕਾਲਜ ਤੋਂ ਬੀ. ਏ. ਪਾਸ ਕੀਤੀ। 'ਸਰਸਵਤੀ ਚੰਦਰ' ਇਸ ਦੀ ਸਭ ਤੋਂ ਵੱਡੀ ਸਾਹਿਤਕ ਕਿਰਤ ਹੈ। ਇਸ ਨੂੰ 'ਸਰਸਵਤੀ ਚੰਦਰ ਪੁਰਾਣ' ਦੀ ਸੰਗਿਆ ਵੀ ਦਿੱਤੀ ਗਈ ਹੈ। ਇਸ ਰਚਨਾ ਦੇ ਚਾਰ ਭਾਗ ਹਨ। ਪਹਿਲੇ ਭਾਗ ਵਿਚ ਰਤਨਗਿਰੀ ਦੇ ਪ੍ਰਧਾਨ ਵਿਦਿਆਚਤੁਰ ਦੀ ਪੁੱਤਰੀ ਕੁਮੁਦ ਅਤੇ ਸਰਸਵਤੀ ਚੰਦਰ ਦੀ ਆਪਸੀ ਖਿੱਚ ਦੀ ਮੁਢਲੀ ਮਨੋਦਸ਼ਾ ਦਾ ਚਿੱਤਰਣ ਹੈ। ਦੂਜੇ ਭਾਗ ਵਿਚ ਵਿਅਕਤੀ ਅਤੇ ਪਰਿਵਾਰ ਦੇ ਸਬੰਧਾਂ ਦਾ ਚਿੱਤਰਣ ਭਾਰਤੀ ਦ੍ਰਿਸ਼ਟੀਕੋਣ ਤੋਂ ਕੀਤਾ ਗਿਆ ਹੈ। ਤੀਜੇ ਭਾਗ ਵਿਚ ਕਰਮ ਖੇਤਰ ਦੇ ਵਿਸਥਾਰ ਨਾਲ ਪੂਰਬੀ ਅਤੇ ਪੱਛਮੀ ਸੰਸਕਾਰਾਂ ਦਾ ਸੰਘਰਸ਼ ਪੇਸ਼ ਕੀਤਾ ਗਿਆ ਅਤੇ ਚੌਥੇ ਭਾਗ ਵਿਚ ਲੋਕ ਕਲਿਆਣ ਦੀ ਭਾਵਨਾ ਨਾਲ ਭਰਪੂਰ 'ਕਲਿਆਣਗ੍ਰਾਮ' ਦੀ ਸਥਾਪਨਾ ਦੀ ਇਕ ਆਦਰਸ਼ ਯੋਜਨਾ ਨਾਲ ਇਹ ਕਥਾ ਸਮਾਪਤ ਹੁੰਦੀ ਹੈ।

ਵਿਲਸਨ ਕਾਲਜ, ਸਾਹਿਤ ਸਭਾ ਸਾਹਮਣੇ ਆਪਣੇ ਖੋਜ ਭਰਪੂਰ ਅੰਗਰੇਜ਼ੀ ਭਾਸ਼ਣਾਂ ਰਾਹੀਂ ਇਸ ਨੇ ਪ੍ਰਾਚੀਨ ਗੁਜਰਾਤੀ ਸਾਹਿਤ ਦੇ ਇਤਿਹਾਸ ਨੂੰ ਵਿਵਸਥਤ ਢੰਗ ਨਾਲ ਪੇਸ਼ ਕਰਨ ਦਾ ਸਭ ਤੋਂ ਪਹਿਲਾ ਯਤਨ ਕੀਤਾ। 'ਸਨੇਹਮੁਦ੍ਰਾ' (1889) ਅਤੇ 'ਦਯਾਰਾਮਨੋ ਅਕਸ਼ਰਦੇਹ' (1906) ਇਸ ਦੀਆਂ ਕਾਵਿ ਪੁਸਤਕਾਂ ਹਨ। 'ਲੀਲਾ-

ਵਤੀ ਜੀਵਨ ਕਲਾ' (1906) ਅਤੇ 'ਨਵਲਗ੍ਰੰਥਾਵਲੀ' (1891) ਵਿਚ ਇਹ ਕੁਸ਼ਲ ਜੀਵਨੀ ਲੇਖਕ ਦੇ ਰੂਪ ਵਿਚ ਉਘੜ ਕੇ ਸਾਹਮਣੇ ਆਉਂਦਾ ਹੈ। ਲੀਲਾਵਤੀ ਇਸ ਦੀ ਆਪਣੀ ਸੁਰਗਵਾਸੀ ਪੁੱਤਰੀ ਸੀ ਅਤੇ ਨਵਲਰਾਮ ਦੀ ਜੀਵਨ ਕਥਾ ਦੀ ਥਾਂ ਤੇ ਇਸ ਦੇ ਆਪਣੇ ਜੀਵਨ ਦੀ ਝਲਕ ਵਧੇਰੇ ਮਿਲਦੀ ਹੈ ਪ੍ਰੰਤੂ ਇਸ ਨੇ ਆਪਣੀ ਜੀਵਨੀ ਬਾਰੇ ਜੋ ਨੋਟ ਲਿਖੇ ਸਨ, ਉਹ ਵੀ 'ਸਕੈੱਚ ਬੁੱਕ' ਦੇ ਨਾਂ ਹੇਠ ਛਪ ਚੁਕੇ ਹਨ।

ਸੰਨ 1907 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਹਿੰ. ਵਿ. ਕੋ. 4 : 40

**ਗੋਬਿੰਦ ਦਾਸ** : ਬੰਗਾਲੀ ਵੈਸ਼ਣਵ ਸਾਹਿਤ ਦੇ ਇਸ ਉੱਘੇ ਕਵੀ ਦਾ ਜਨਮ ਲ. 1530 ਵਿਚ ਚਿਰੰਜੀਵ ਸੇਨਾ ਦੇ ਘਰ ਤੈਲੀਆਬੁਧਰੀ ਪਿੰਡ ਵਿਚ ਹੋਇਆ। ਬਚਪਨ ਵਿਚ ਹੀ ਯਤੀਮ ਹੋ ਜਾਣ ਕਾਰਨ ਇਸ ਦੇ ਨਾਨੇ ਨੇ ਇਸ ਨੂੰ ਅਤੇ ਇਸ ਦੇ ਛੋਟੇ ਭਰਾ ਨੂੰ ਪਾਲਿਆ। ਪਹਿਲਾਂ ਇਹ ਸ਼ਾਕਤ ਸੀ ਅਤੇ ਬਾਅਦ ਵਿਚ ਵੈਸ਼ਣਵ ਬਣ ਗਿਆ।

ਇਸ ਨੇ ਸਿਰਫ਼ 'ਬ੍ਰਜਬਲੀ' ਵਿਚ ਹੀ ਪਦ ਰਚਨਾ ਕੀਤੀ ਹੈ। ਇਹ ਸਾਰੇ ਪਦ ਰਾਧਾ-ਕ੍ਰਿਸ਼ਨ ਲੀਲਾ ਨਾਲ ਸਬੰਧਤ ਹਨ। ਕਿਹਾ ਜਾਂਦਾ ਹੈ ਕਿ ਇਸ ਨੇ ਆਪਣੇ ਪਦਾਂ ਦਾ ਸੰਗ੍ਰਹਿ 'ਗੀਤਾ ਮ੍ਰਿਤ' ਨਾਂ ਹੇਠ ਆਪ ਕੀਤਾ ਹੈ। ਇਸ ਦੇ ਪ੍ਰਾਪਤ ਪਦਾਂ ਦੀ ਗਿਣਤੀ 450 ਤੋਂ ਵੱਧ ਹੈ।

ਇਸ ਦੀ ਮੌਤ ਲ. 1613 ਵਿਚ ਹੋਈ।

ਹ. ਪੁ.—ਹਿੰ. ਵਿ. ਕੋ. 4 : 42

**ਗੌਡ** : ਇਹ ਇਕ ਰਾਗ ਹੈ, ਜੋ ਸੰਪੂਰਣਜਾਤੀ ਦਾ ਹੈ। ਇਸ ਰਾਗ ਵਿਚ ਸ਼ੜਜ ਰਿਸ਼ਭ ਮੱਧਮ ਪੰਚਮ ਨਿਸ਼ਾਦ ਸ਼ੁੱਧ, ਗਾਂਧਾਰ ਅਤੇ ਧੈਵਤ ਕੋਮਲ ਹਨ। ਗ੍ਰਹਸੁਰ ਗਾਂਧਾਰ, ਵਾਦੀ ਪੰਚਮ ਅਤੇ ਸੰਵਾਦੀ, ਮੱਧਮ ਹੈ। ਇਸ ਰਾਗ ਦੇ ਗਾਉਣ ਦਾ ਵੇਲਾ ਦੁਪਹਿਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਸਤਾਰ੍ਹਵਾਂ ਨੰਬਰ ਹੈ। ਸਰਗਮ—ਸ. ਰ. ਮ. ਮ. ਪ. ਧਾ. ਸ. ਧਾ. ਨ. ਪ. ਮ. ਗਾ. ਮ. ਰ. ਸ.

ਹ. ਪੁ.—ਮ. ਕੋ. 432

**ਗੌਤਮ ਬੁਧ** : ਵੇਖੋ, ਮਹਾਤਮਾ ਬੁਧ

**ਗੌਰ : ਰਾਜ** : ਇਹ ਪੱਛਮੀ ਕੇਂਦਰੀ ਅਫ਼ਗਾਨਿਸਤਾਨ ਦੀ ਇਕ ਵਲਾਇਤ (ਰਾਜ) ਹੈ। ਇਸ ਦੇ ਉੱਤਰ ਵੱਲ ਫਾਰਯਾਬ ਰਾਜ ਅਤੇ ਜੁਜ਼ਜਾਨ ਰਾਜ : ਪੂਰਬ ਵੱਲ ਬਾਮੀਆਨ ਦੱਖਣ ਵੱਲ ਉਰੁ-ਜ਼ਗਾਨ ਹੈਲਮੰਡ ਅਤੇ ਫਰ੍ਹਾ ਅਤੇ ਪੱਛਮ ਵੱਲ ਹੈਰਾਤ ਅਤੇ ਬਾਡਗਸ ਰਾਜ ਹਨ। ਰਾਜ ਦਾ ਕੁਲ ਖੇਤਰਫ਼ਲ 38658 ਵ. ਕਿ. ਮੀ. (14, 926 ਵ. ਮੀਲ) ਅਤੇ ਆਬਾਦੀ 353,494 (1982 ਅੰਦਾ.) ਹੈ। ਫਰ੍ਹਾਰੂਦ, ਹਰੀਰੂਦ ਅਤੇ ਮੋਰਗਾਬ ਦਰਿਆ ਇਸ ਦੇ ਪਹਾੜੀ ਖੇਤਰ ਦੀ ਜਲ-ਨਿਕਾਸੀ ਕਰਦੇ ਹਨ। ਇਥੇ ਜਿਸਤ ਅਤੇ ਸਿੱਕੇ ਦੀ ਖਾਣ-ਖੁਦਾਈ ਕੀਤੀ ਜਾਂਦੀ ਹੈ ਪਰ ਇਥੋਂ ਦੇ ਬਹੁਤੇ ਲੋਕ ਖੇਤੀਬਾੜੀ ਹੀ ਕਰਦੇ ਹਨ। ਪਹਿਲਾਂ ਇਹ ਖੇਤਰ ਦੱਖਣੀ ਪੱਛਮੀ ਏਸ਼ੀਆ ਦੀ ਇਕ ਪੁਰਾਤਨ ਸਲਤਨਤ ਸੀ। 12ਵੀਂ ਤੇ 13ਵੀਂ ਸਦੀ ਵਿਚ ਇਹ ਗੌਰੀ ਖ਼ਾਨਦਾਨ ਦੀ ਵਿਸ਼ਾਲ ਸਲਤਨਤ ਦਾ ਹੀ ਇਕ ਹਿੱਸਾ ਸੀ। ਇਥੋਂ ਦੇ ਰਾਜਕੁਮਾਰਾਂ ਦਾ ਪਹਿਲਾਂ ਜ਼ਿਕਰ 11ਵੀਂ ਸਦੀ ਦੇ ਇਤਿਹਾਸ ਵਿਚ ਆਉਂਦਾ ਹੈ। ਇਥੋਂ ਦੇ ਸ਼ਾਹੀ ਖ਼ਾਨਦਾਨ ਦੀ ਗਜ਼ਨਵੀ ਖ਼ਾਨਦਾਨ ਨਾਲ ਨਜ਼ਦੀਕੀ ਸਾਂਝ ਸੀ। ਇਥੋਂ ਦੇ ਇਕ ਮਹਾਨ ਬਾਦਸ਼ਾਹ ਮੁਹੰਮਦ ਗੌਰੀ ਨੇ 1173 ਵਿਚ ਗਜ਼ਨੀ ਉਤੇ ਅਧਿਕਾਰ ਕਰ ਲਿਆ ਸੀ ਅਤੇ 1186-1206 ਤਕ ਲਗਭਗ ਸਾਰੇ ਉੱਤਰੀ ਭਾਰਤ ਤੇ ਵੀ ਕਬਜ਼ਾ ਕਰ ਲਿਆ ਸੀ।

ਹ. ਪੁ.—ਐਨ. ਬ੍ਰਿ. ਮਾ. 5 : 243; ਵੈ. ਜਿ. ਡਿ.

**ਗੌਰ** : ਸ਼ਹਿਰ—ਇਹ ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਮਾਲਦਾ ਜ਼ਿਲ੍ਹੇ ਦਾ ਇਕ ਪੁਰਾਣਾ ਉਜੜਿਆ ਹੋਇਆ ਸ਼ਹਿਰ ਹੈ ਜੋ ਵੱਖ ਵੱਖ ਸਮਿਆਂ ਵਿਚ ਕਈ ਰਾਜਾਂ ਦਾ ਸਦਰ ਮੁਕਾਮ ਰਿਹਾ ਹੈ। ਇਸ ਸ਼ਹਿਰ ਦੇ ਮੁੱਢ ਅਤੇ ਇਤਿਹਾਸ ਬਾਰੇ ਸਪੱਸ਼ਟ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਇਹ ਜ਼ਰੂਰ ਪਤਾ ਲਗਦਾ ਹੈ ਕਿ ਹਿੰਦੂ ਰਾਜਿਆਂ ਦੇ ਸਮੇਂ ਵਿਚ ਇਹ ਬੰਗਾਲ ਦਾ ਸਦਰ ਮੁਕਾਮ ਸੀ। ਇਥੋਂ ਦੀਆਂ ਸਥਾਨਕ ਰਵਾਇਤਾਂ ਅਨੁਸਾਰ ਇਥੋਂ ਦੇ ਕੁਝ ਖੰਡਰਾਤਾਂ ਨੂੰ ਬਲਾਲ ਸੇਨ ਅਤੇ ਲਕਸ਼ਮਨ ਸੇਨ ਦੇ ਨਾਵਾਂ ਨਾਲ ਜੋੜਿਆ ਜਾਂਦਾ ਹੈ। ਇਨ੍ਹਾਂ ਵਿਚੋਂ ਦੂਜੇ ਦੇ ਨਾਂ ਤੇ ਹੀ ਇਸ ਸ਼ਹਿਰ ਦਾ ਨਾਂ ਲਕਸ਼ਮਨਾਵਤੀ ਜਾਂ ਲਖਨੌਤੀ ਵੀ ਰਿਹਾ ਹੈ। ਗੌਰ ਨਾਂ ਦਾ ਪੁਰਾਤਨਤਾ ਨਾਲ ਵੀ ਕਾਫ਼ੀ ਸਬੰਧ ਰਿਹਾ ਹੈ ਪਰ ਇਸ ਨਾਂ ਦਾ ਸਬੰਧ ਸ਼ਹਿਰ ਨਾਲੋਂ ਇਥੋਂ ਦੇ ਗੌਰੀਆ ਬੰਗਲਾ ਰਾਜ ਨਾਲ ਜ਼ਿਆਦਾ ਸਬੰਧਤ ਹੈ। ਕਨਿੰਘਮ ਅਨੁਸਾਰ ਇਹ ਗੌਰ ਨਾਮ 'ਗੁੜ' ਤੋਂ ਬਣਿਆ ਹੈ ਜੋ ਸ਼ੁਰੂ ਤੋਂ ਹੀ ਇਥੇ ਭਾਰੀ ਮਾਤਰਾ ਵਿਚ ਹੁੰਦਾ ਹੈ।

ਗੌਰ ਦਾ ਪਰਮਾਣਿਕ ਇਤਿਹਾਸ ਸੰਨ 1198 ਤੋਂ ਮਿਲਦਾ ਹੈ ਜਦੋਂ ਮੁਸਲਮਾਨਾਂ ਨੇ ਇਸ ਉਤੇ ਕਬਜ਼ਾ ਕੀਤਾ ਅਤੇ ਲਗਭਗ 300 ਸਾਲਾਂ ਤਕ ਇਸ ਸ਼ਹਿਰ ਨੂੰ ਬੰਗਾਲ ਵਿਚ ਆਪਣੀ ਰਾਜਧਾਨੀ ਬਣਾਈ ਰਖਿਆ ਅਤੇ ਇਥੇ ਕਈ ਮਸਜਿਦਾਂ ਅਤੇ ਹੋਰ ਇਮਾਰਤਾਂ ਬਣਵਾਈਆਂ ਸਨ ਜਿਨ੍ਹਾਂ ਵਿਚੋਂ ਕਈ ਅੱਜ ਵੀ ਸੰਤੋਸ਼ਜਨਕ ਹਾਲਤ ਵਿਚ ਸੰਭਾਲੀਆਂ ਹੋਈਆਂ ਹਨ। ਬੰਗਾਲ ਦੇ ਅਫ਼ਗਾਨ ਰਾਜਿਆਂ ਦੀ ਆਜ਼ਾਦੀ ਸਥਾਪਤ ਹੋ ਜਾਣ ਤੋਂ ਬਾਅਦ ਉਨ੍ਹਾਂ ਨੇ ਪੰਡੂਆ ਵਿਖੇ ਫ਼ਿਰੋਜ਼ਾਬਾਦ ਨਾਮ ਦਾ ਇਕ ਨਵਾਂ ਸ਼ਹਿਰ ਉਸਾਰਿਆ ਤੇ ਆਪਣਾ ਸਦਰ ਮੁਕਾਮ ਉਥੇ ਤਬਦੀਲ ਕਰ ਲਿਆ ਪਰ ਇਸ ਤੋਂ 70 ਸਾਲ ਬਾਅਦ ਹੀ ਜਲਾਲੁੱਦੀਨ ਮੁਹੰਮਦ ਸ਼ਾਹ ਨੇ ਗੌਰ ਨੂੰ ਫਿਰ ਤੋਂ ਆਪਣੀ ਰਾਜਧਾਨੀ ਬਣਾ ਲਿਆ। ਇਸ ਮਗਰੋਂ ਸ਼ਾਹੀ ਨਿਵਾਸ ਗੌਰ ਵਿਚ ਹੀ ਰਿਹਾ ਤੇ ਸ਼ਹਿਰ ਨੂੰ ਕਈ ਨਾਵਾਂ ਨਾਲ ਜਾਣਿਆ ਜਾਣ ਲੱਗਾ ਜਿਵੇਂ ਜਨਅਤਾਬਾਦ, ਫ਼ਤਿਹਾਬਾਦ, ਹੁਸੈਨਾਬਾਦ ਅਤੇ ਨੁਸਰਤਾਬਾਦ। ਇਨ੍ਹਾਂ ਵਿਚੋਂ ਪਹਿਲਾਂ ਨਾਂ ਇਸ ਨੂੰ ਮੁਗ਼ਲ ਬਾਦਸ਼ਾਹ ਹਮਾਯੂੰ ਨੇ 1538 ਈ. ਵਿਚ ਉਸ ਦੀ ਇਥੇ ਰਿਹਾਇਸ਼ ਦੌਰਾਨ ਦਿੱਤਾ ਸੀ। ਸੰਨ 1539 ਵਿਚ ਸ਼ੇਰਸ਼ਾਹ ਨੇ ਬੰਗਾਲ ਉਤੇ ਕਬਜ਼ਾ ਕਰਕੇ ਆਪਣੀ ਰਾਜਧਾਨੀ ਇਥੋਂ ਬਦਲ ਕੇ ਟਾਂਡਾ ਜਾਂ ਟਾਨਰਾ ਲੈ ਆਂਦੀ ਜੋ ਇਸ ਤੋਂ ਦੱਖਣ-ਪੱਛਮ ਵਲ ਕੁਝ ਕਿ.ਮੀ. ਦੀ ਦੂਰੀ ਤੇ ਗੰਗਾ ਦਰਿਆ ਦੀ ਮੁੱਖ ਧਾਰਾਂ ਤੇ ਸਥਿਤ ਸੀ। ਗੰਗਾ ਦਰਿਆ ਉਸ ਸਮੇਂ ਹੌਲੀ ਹੌਲੀ ਪੱਛਮ ਵਲ ਪਿੱਛੇ ਹਟਦਾ ਜਾ ਰਿਹਾ ਸੀ।

ਇਸ ਤੋਂ ਕੁਝ ਸਮੇਂ ਬਾਅਦ ਹੀ ਇਥੇ ਪਲੇਗ ਦੀ ਬੀਮਾਰੀ ਫੈਲ ਗਈ। ਉਦੋਂ ਮੁਨੀਮ ਖ਼ਾਂ ਅਫ਼ਗਾਨਾਂ ਦੇ ਅਖੀਰਲੇ ਰਾਜੇ ਦਾਉਦ ਸ਼ਾਹ ਨੂੰ ਹਰਾ ਕੇ 1575 ਦੀ ਬਰਸਾਤ ਵਿਚ ਇਥੇ ਪਹੁੰਚਿਆ। ਪਲੇਗ ਕਾਰਨ ਹਜ਼ਾਰਾਂ ਦੀ ਗਿਣਤੀ ਵਿਚ ਫ਼ੌਜੀ ਤੇ ਹੋਰ ਲੋਕ ਮਰੇ। ਪਲੇਗ ਦੀ ਇਸ ਮਹਾਂਮਾਰੀ ਤੋਂ ਬਾਅਦ ਗੌਰ ਫਿਰ ਕਦੇ ਵੀ ਇਸ ਤਰ੍ਹਾਂ ਆਬਾਦ ਨਹੀਂ ਹੋ ਸਕਿਆ ਬੇਸ਼ਕ ਸਮੇਂ ਸਮੇਂ ਤੇ ਕੁਝ ਨਵੀਆਂ ਇਮਾਰਤਾਂ ਜ਼ਰੂਰ ਹੋਂਦ ਵਿਚ ਆਈਆਂ ਜਿਵੇਂ ਨਿਆਮਤ-ਉੱਲਾ-ਵਲੀ (ਜੋ ਗੌਰ ਦੇ ਉਪਨਗਰ ਫਿਰੋਜ਼ਪੁਰ ਦਾ ਇਕ ਸੰਤ ਸੀ) ਦੇ ਚੇਲੇ, ਰਾਜਾ ਸੁਲਤਾਨ ਸੁਜਾ ਨੇ 1650 ਵਿਚ ਇਸ ਦੇ ਕਿਲੇ ਦਾ ਪੂਰਬੀ ਦਰਵਾਜ਼ਾ ਬਣਵਾਇਆ।

ਸ਼ਹਿਰ ਦੀ ਆਖਰੀ ਤਬਾਹੀ ਉਦੋਂ ਹੋਈ ਜਦੋਂ ਮੁਗ਼ਲ ਵਾਇਸਰਾਏ ਨੇ ਆਪਣੀ ਰਾਜਧਾਨੀ ਨੂੰ ਇਥੋਂ ਬਦਲ ਕੇ ਢਾਕਾ ਅਤੇ ਮੁਰਸ਼ਿਦਾਬਾਦ ਵਿਚ ਲੈ ਆਂਦਾ। ਸੰਨ 1683 ਤਕ ਇਥੋਂ ਦੀਆਂ ਬਹੁਤ ਸਾਰੀਆਂ ਇਮਾਰਤਾਂ ਸਲਾਮਤ ਸਨ। ਇਮਾਰਤਾਂ ਦਾ ਬਹੁਤ ਨੁਕਸਾਨ ਉਦੋਂ ਹੋਇਆ ਜਦੋਂ ਲੋਕਾਂ ਨੇ ਇਨ੍ਹਾਂ ਵਿਚੋਂ ਇੱਟਾਂ, ਪੱਥਰ ਪੁਟ ਕੇ ਆਪਣੇ ਘਰਾਂ ਦੀ ਉਸਾਰੀ ਲਈ ਲੈ ਜਾਣੇ ਸ਼ੁਰੂ ਕਰ ਦਿੱਤੇ। ਬਾਅਦ ਵਿਚ ਬੇਸ਼ਕ ਸਰਕਾਰ ਨੇ ਇਸ ਉਤੇ ਪਾਬੰਦੀ ਲਗਾ ਦਿੱਤੀ ਪਰ ਉਦੋਂ ਤਕ ਲੋਕ ਬਹੁਤ ਨੁਕਸਾਨ ਕਰ ਚੁੱਕੇ ਸਨ।

ਸੰਨ 1810 ਵਿਚ ਡਾ. ਹੈਮਿਲਟਨ ਇਥੇ ਆਇਆ ਤਾਂ ਉਸ ਨੇ ਇਨ੍ਹਾਂ ਖੰਡਰਾਤਾਂ ਤੋਂ ਸ਼ਹਿਰ ਬਾਰੇ ਜੋ ਅਨੁਮਾਨ ਲਾਇਆ ਉਹ ਇਸ ਤਰ੍ਹਾਂ ਹੈ—

ਸ਼ਹਿਰ ਇਸ ਦੇ ਉਪਨਗਰਾਂ ਸਮੇਤ ਲਗਭਗ 56 ਤੋਂ 77 ਵ. ਕਿ. ਮੀ. ਵਿਚ ਫੈਲਿਆ ਹੋਇਆ ਸੀ ਤੇ ਸ਼ਹਿਰ ਦਾ ਆਪਣਾ ਖੇਤਰਫਲ (ਉਪਨਗਰਾਂ ਤੋਂ ਇਲਾਵਾ) ਲਗਭਗ 35 ਵ. ਕਿ. ਮੀ. ਸੀ। ਇਸ ਦੇ ਪੱਛਮ ਵੱਲ ਗੰਗਾ ਦਰਿਆ, ਪੂਰਬ ਵੱਲ ਮਹਾਂ ਨੰਦਾ ਦਰਿਆ ਹੈ। ਦੱਖਣ ਵੱਲ ਮਹਾਂਨੰਦਾ ਅਤੇ ਗੰਗਾ ਦਰਿਆ ਦਾ ਸੰਗਮ ਵਾਲਾ ਸਥਾਨ ਹੈ ਤੇ ਬਾਹਰੀ ਹਮਲਿਆਂ ਤੋਂ ਇਨ੍ਹਾਂ ਤਿੰਨਾਂ ਪਾਸਿਆਂ ਤੋਂ ਸ਼ਹਿਰ ਸੁਰੱਖਿਅਤ ਹੈ। ਕੇਵਲ ਉੱਤਰ ਵਲੋਂ ਸੁਰੱਖਿਆ ਲਈ ਕਿਲੇ ਦੀ ਦੀਵਾਰ ਵਗੈਰਾ ਬਣਾਉਣ ਦੀ ਲੋੜ ਸੀ। ਇਸ ਲਈ ਇਥੇ ਲਗਭਗ 10 ਕਿ. ਮੀ. ਲੰਬੀ ਇਕ ਗੜ੍ਹੀ ਵਾਲੀ ਦੀਵਾਰ ਬਣਾਈ ਹੋਈ ਹੈ ਜੋ ਹੇਠਾਂ ਤੋਂ ਲਗਭਗ 30 ਮੀ. ਚੌੜੀ ਸੀ। ਇਸ ਦੀਵਾਰ ਤੇ ਉੱਤਰ-ਪੂਰਬ ਵੱਲ ਸੁਰਖਿਆ ਪਖੋਂ ਇਕ ਮਜਬੂਤ ਗੇਟ ਬਣਾਇਆ ਹੋਇਆ ਸੀ। ਇਸ ਦੇ ਉੱਤਰ ਵੱਲ ਬਲਾਲ ਸੇਨ ਦੇ ਮਹਿਲ ਦੇ ਖੰਡਰਾਤ ਹਨ। ਦੀਵਾਰ ਦੇ ਪਿਛੇ ਸ਼ਹਿਰ ਦਾ ਉੱਤਰੀ ਉਪ ਨਗਰ ਸੀ ਜੋ 5016.78 ਵ. ਮੀ. ਵਿਚ ਗੋਲੇ ਦੇ ਚੌਥੇ ਹਿੱਸੇ ਦੇ ਆਕਾਰ ਦੀ ਸ਼ਕਲ ਵਿਚ ਫੈਲਿਆ ਹੋਇਆ ਸੀ। ਪੂਰਬੀ ਹਿੱਸਾ ਹੁਣ ਦਲਦਲ ਨਾਲ ਭਰਿਆ ਹੋਇਆ ਹੈ ਪਰ ਭਾਗੀਰਥੀ ਦਰਿਆ ਤੇ ਨੇੜੇ ਦੇ ਪੱਛਮੀ ਹਿੱਸੇ ਵਿਚ ਬਹੁਤ ਸਾਰੀਆਂ ਸਰਕਾਰੀ ਇਮਾਰਤਾਂ ਦੇ ਖੰਡਰਾਤ ਹਨ। ਇਥੇ ਹੀ ਬੰਗਾਲ ਦਾ ਸਭ ਤੋਂ ਮਸ਼ਹੂਰ ਪਾਣੀ ਦਾ ਨਕਲੀ ਭੰਡਾਰ 'ਸਾਗਰ ਦਿਘੀ' ਹੈ। ਇਸ ਦੇ ਕੰਢੇ ਦੇ ਬਹੁਤ ਸਾਰੀਆਂ ਮੁਗ਼ਲ ਇਮਾਰਤਾਂ ਸਨ। ਇਸ ਦੇ ਨਜ਼ਦੀਕ ਹੀ ਹਿੰਦੂਆਂ ਦੇ ਦੋ ਤੀਰਥ-ਸਥਾਨੇ-ਸਾਧੁਲਪੁਰ ਘਾਟ ਅਤੇ ਦੁਆਰਬਾਸਿਨੀ ਹਨ। ਇਸ ਦੇ ਇਕ ਦਮ ਦੱਖਣ ਵਲ ਸ਼ਹਿਰ ਦਾ ਖੇਤਰ ਹੈ। ਸ਼ਹਿਰ ਦੇ ਉਪਨਗਰਾਂ ਵਾਲੇ ਪਾਸੇ ਅਤੇ ਗੰਗਾ ਦਰਿਆ ਵੱਲ (ਦਰਿਆ ਦੀ ਢਾਹ ਤੋਂ ਬਚਾਉਣ ਲਈ) ਬੜੀ ਮਜਬੂਤ ਦੀਵਾਰ ਅਤੇ ਖਾਈ ਬਣਾਈ ਹੋਈ ਹੈ। ਭਾਗੀਰਥੀ ਦਰਿਆ ਦੇ ਕੰਢੇ ਤੋਂ ਦੱਖਣ ਵੱਲ ਮੁਗ਼ਲਾਂ ਦਾ ਬਣਾਇਆ ਇਕ ਕਿਲਾ ਹੈ। ਇਸ ਦੇ ਦੁਆਲੇ ਵੀ ਇਕ ਕੱਚੀ ਦੀਵਾਰ ਹੈ। ਇਸ ਦੀਵਾਰ ਦੇ ਉੱਤਰ ਵੱਲ ਦਾਖਿਲ ਦਰਵਾਜ਼ਾ ਸੀ। ਕਿਲੇ ਦੀ ਦੱਖਣ-ਪੂਰਬੀ ਗੁੱਠ ਵਿਚ ਮਹਿਲ ਬਣਿਆ ਹੋਇਆ ਸੀ। ਇਸ ਦੇ ਦੁਆਲੇ ਵੀ ਦੀਵਾਰ ਬਣੀ ਹੋਈ ਸੀ ਜਿਸ ਦਾ ਕੇਵਲ ਕੁਝ ਹਿੱਸਾ ਹੀ ਹੁਣ ਮੌਜੂਦ ਹੈ। ਇਸ ਤੋਂ ਥੋੜ੍ਹਾ ਉੱਤਰ ਵਲ ਸ਼ਾਹੀ ਸਮਾਧਾਂ ਹਨ। ਜ਼ਿਲ੍ਹੇ ਦੀ ਪੂਰਬੀ ਦੀਵਾਰ ਦੇ ਬਾਹਰ ਇਕ ਕਾਫ਼ੀ ਵੱਡਾ ਸਤੰਭ ਹੈ ਜਿਸ ਨੂੰ ਫਿਰੋਜ਼ ਮਿਨਾਰ ਕਿਹਾ ਜਾਂਦਾ ਹੈ ਇਸ ਤੋਂ ਦੂਰ ਕਿਲੇ ਦੀ ਪੂਰਬੀ ਦੀਵਾਰ ਦੇ ਨਾਲ ਦੋ ਲੋਟਨ ਮਸਜਿਦਾਂ ਹਨ। ਉਪਰੋਕਤ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਮਹੱਤਵਪੂਰਨ ਇਮਾਰਤਾਂ ਸਨ। ਇਨ੍ਹਾਂ ਇਮਾਰਤਾਂ ਦੇ ਖੰਡਰਾਂ ਨੂੰ ਸੰਨ 1900 ਤੋਂ ਸਰਕਾਰ ਨੇ ਸੰਭਾਲਣ ਦੀ ਕੋਸ਼ਿਸ਼ ਕੀਤੀ।

ਹ. ਪੁ.—ਇੰਪ. ਗ. ਇੰਡ. 12 : 186

**ਗੌਰੀ, ਮੁਹੰਮਦ** : ਭਾਰਤ ਵਿਚ ਮੁਸਲਮਾਨੀ ਰਾਜ ਦੀਆਂ ਜੜ੍ਹਾਂ ਕਾਇਮ ਕਰਨ ਵਾਲਾ ਇਹ ਇਕ ਪ੍ਰਸਿੱਧ ਬਾਦਸ਼ਾਹ ਸੀ। ਇਸ ਦਾ ਪੂਰਾ ਨਾਂ ਸ਼ਹਾਬੁੱਦੀਨ ਮੁਹੰਮਦ ਗ਼ੌਰੀ ਸੀ। ਗਜ਼ਨੀ ਤੋਂ ਉੱਤਰ ਵੱਲ ਪੈਂਦੀ ਇਕ ਜਗ੍ਹਾ ਦੇ ਨਾਉਂ ਗੌਰ ਤੋਂ ਇਸ ਖ਼ਾਨਦਾਨ ਦਾ ਇਹ ਨਾਂ ਪਿਆ। ਸੰਨ 1175 ਵਿਚ ਇਸ ਨੇ ਮੁਲਤਾਨ ਫ਼ਤਹਿ ਕੀਤਾ ਅਤੇ ਫਿਰ ਉੱਚ ਲੈ ਲਿਆ। ਅਖੀਰ 1186 ਈ. ਵਿਚ ਇਸ ਨੇ ਮਲਿਕ ਖੁਸਰੋ ਨੂੰ ਤਖ਼ਤੋਂ ਲਾਹ ਦਿੱਤਾ ਅਤੇ ਲਾਹੌਰ ਕ਼ਬਜ਼ੇ ਵਿਚ ਕਰਕੇ ਪੰਜਾਬ ਉਤੇ ਆਪਣਾ ਰਾਜ ਕਾਇਮ ਕੀਤਾ। ਲਾਹੌਰ ਮੁਲਤਾਨ ਦੇ ਗਵਰਨਰ ਅਲੀ-ਇ-ਕਰਮਖ ਦੇ ਹਵਾਲੇ ਕਰ ਦਿੱਤਾ।

ਭਾਵੇਂ ਮੁਹੰਮਦ ਨੇ ਮੁਸਲਮਾਨੀ ਸੂਬੇ ਨੂੰ ਤਾਂ ਆਪਣੇ ਕਬਜ਼ੇ ਵਿਚ ਲੈ ਲਿਆ ਸੀ ਪਰ ਇਸ ਇਲਾਕੇ ਦੇ ਵਿਚਾਲੇ ਜਿਹੇ ਅਮੀਰ ਅਤੇ ਸ਼ਕਤੀਸ਼ਾਲੀ ਰਾਜਪੂਤਾਂ ਦਾ ਰਾਜ ਹੁੰਦਾ ਸੀ ਜਿਹੜੇ ਕਿਸੇ ਵੀ ਬਦੇਸ਼ੀ ਹਮਲਾਵਰ ਨਾਲ ਲੜਾਈ ਕਰਨ ਲਈ ਹਮੇਸ਼ਾਂ ਹੀ ਤਿਆਰ ਬਰ ਤਿਆਰ ਰਹਿੰਦੇ ਸਨ। ਗਜ਼ਨੀ ਅਤੇ ਗ਼ੌਰ ਦੇ ਪਹਾੜੀਆਂ ਨੇ ਸਲਜੂਕਾਂ ਅਤੇ ਟ੍ਰਾਂਸਕਾਕੇਸ਼ਿਆਈ ਤੁਰਕਾਂ ਉਤੇ ਤਾਂ ਅਜ ਤੀਕ ਜਿੱਤਾਂ ਪ੍ਰਾਪਤ ਕਰ ਲਈਆਂ ਸਨ ਪਰ ਬਹਾਦਰ ਰਾਜਪੂਤਾਂ ਵਰਗਿਆਂ ਨਾਲ ਅਜੇ ਤੀਕ ਚਾਰ-ਹੱਥ ਨਹੀਂ ਕੀਤੇ ਸਨ। ਮੁਹੰਮਦ ਨੇ ਆਪਣੀਆਂ ਫ਼ੌਜਾਂ ਨੂੰ ਸੰਗਠਤ ਕਰਕੇ ਸਰਹੱਦੀ ਕਸਬੇ, ਸਰਹਿੰਦ ਵੱਲ ਨੂੰ ਕੂਚ ਕੀਤਾ ਅਤੇ ਛੇਤੀ ਹੀ ਕਬਜ਼ਾ ਕਰ ਲਿਆ। ਮੁਹੰਮਦ ਗ਼ੌਰੀ ਦੀ ਆਮਦ ਨੇ ਰਾਜਪੂਤ ਸ਼ਹਿਜ਼ਾਦਿਆਂ ਨੂੰ ਬੇਚੈਨ ਕਰ ਦਿੱਤਾ। ਉੱਤਰੀ ਭਾਰਤ ਵਿਚ ਉਸ ਵੇਲੇ ਗੜਵਾੜਾਂ ਜਿਨ੍ਹਾਂ ਨੂੰ ਪਿਛੋਂ ਕਨੌਜ ਦੇ ਰਠੌਰ ਕਿਹਾ ਜਾਂਦਾ ਸੀ, ਦਿੱਲੀ ਅਤੇ ਅਜਮੇਰ ਦੇ ਚੌਹਾਨ, ਬਿਹਾਰ ਅਤੇ ਬੰਗਾਲ ਦੇ ਪਾਲ ਅਤੇ ਸੈਨ, ਗੁਜਰਾਤ ਦੇ ਬਘੇਲੇ ਅਤੇ ਜੈਜਨਭੁਕਤੀ ਜਾਂ ਅਜੋਕੇ ਬੁੰਦੇਲਖੰਡ ਦੇ ਚੰਗੇਲ ਰਾਜਪੂਤ ਕਬੀਲਿਆਂ ਦਾ ਰਾਜ ਹੁੰਦਾ ਸੀ। ਇਨ੍ਹਾਂ ਸਾਰਿਆਂ ਕਬੀਲਿਆਂ ਵਿਚੋਂ ਦਿੱਲੀ ਅਤੇ ਕਨੌਜ ਦੇ ਹਾਕਮ ਸਭ ਤੋਂ ਸ਼ਕਤੀਸ਼ਾਲੀ ਸਨ।

ਸੰਨ 1191 ਵਿਚ ਮੁਹੰਮਦ ਗ਼ੌਰੀ ਦਿੱਲੀ ਵੱਲ ਨੂੰ ਵਧਿਆ ਪਰ ਕਰਨਾਲ ਦੇ ਪਾਸ ਤ੍ਰਾਵੜੀ ਦੇ ਸਥਾਨ ਤੇ ਪ੍ਰਿਥੀ ਰਾਜ ਚੌਹਾਨ ਤੋਂ ਭਾਂਜ ਖ਼ਾਧੀ। ਇਸ ਲੜਾਈ ਵਿਚ ਕਨੌਜ ਦੇ ਰਾਠੌਰ ਰਾਜਾ ਜੈ ਚੰਦਰ ਨੂੰ ਛਡ ਕੇ ਬਾਕੀ ਸਾਰੇ ਰਾਜਪੂਤ ਸ਼ਹਿਜ਼ਾਦਿਆਂ ਨੇ ਪ੍ਰਿਥੀ ਰਾਜ ਦਾ ਸਾਥ ਦਿੱਤਾ।

ਮੁਹੰਮਦ ਗੌਰੀ ਰਾਜਪੂਤ, ਸ਼ਹਿਜ਼ਾਦਿਆਂ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ। ਸੰਨ 1192 ਵਿਚ 120,000 ਫ਼ੌਜ ਲੈ ਕੇ ਗੌਰੀ ਨੇ ਗਜ਼ਨੀ ਤੋਂ ਹਿੰਦੁਸਤਾਨ ਵੱਲ ਨੂੰ ਕੂਚ ਕਰ ਦਿੱਤਾ। ਸੁਲਤਾਨ ਦੀਆਂ ਫ਼ੌਜਾਂ ਤ੍ਰਾਵੜੀ ਦੇ ਮੈਦਾਨ ਵਿਚ ਆ ਬੈਠੀਆਂ। ਸੁਲਤਾਨ ਨੇ ਸਾਰੀ ਫ਼ੌਜ ਚਾਰ ਹਿੱਸਿਆਂ ਵਿਚ ਵੰਡ ਦਿੱਤੀ। ਪ੍ਰਿਥੀ ਰਾਜ ਨੇ ਹਿੰਦੂ ਭਾਰਤ ਦੀ ਰੱਖਿਆ ਲਈ ਤੁਰਕਾਂ ਵਿਰੁੱਧ ਲੜਾਈ ਕਰਨ ਲਈ ਸਾਰੇ ਰਾਜਪੂਤ ਸ਼ਹਿਜ਼ਾਦਿਆਂ ਨੂੰ ਆਪਣੇ ਝੰਡੇ ਥਲੇ ਇਕੱਠੇ ਕਰਨ ਲਈ ਸੱਦਾ ਦਿੱਤਾ। ਥੋੜ੍ਹੇ ਜਿਹੇ ਹੀ ਸਮੇਂ ਵਿਚ 150 ਰਾਜੂਪਤ ਸ਼ਹਿਜ਼ਾਦੇ ਆਪਣੀਆਂ ਫ਼ੌਜਾਂ ਸਮੇਤ ਪ੍ਰਿਥੀ ਰਾਜ ਦੇ ਕੋਲ ਆ ਇਕੱਠੇ ਹੋਏ। ਚਾਂਦ ਬਰਦਾਈ ਆਪਣੀ ਪੁਸਤਕ ਰਾਸੋ ਵਿਚ ਲਿਖਦਾ ਹੈ ਕਿ ਚਿਤੌੜ ਦਾ ਸਮਾਰਸੀ ਪ੍ਰਿਥੀ ਰਾਜ ਦਾ ਇਕ ਰਿਸ਼ਤੇਦਾਰ ਵੀ ਦੁਸ਼ਮਣ ਦੀ ਫ਼ੌਜ ਵਿਚ ਜਾ ਰਲਿਆ ਪਰ ਇਹ ਗੱਲ ਠੀਕ ਨਹੀਂ ਸੀ ਜਾਪਦੀ ਕਿਉਂਕਿ ਇਹ ਸਮਾਂ 1273 ਤੋਂ 1301 ਈ. ਦਾ ਹੈ ਜਦੋਂ ਕਿ ਇਹ ਲੜਾਈ 1192 ਈ. ਵਿਚ ਹੋਈ ਸੀ।

ਜਦੋਂ ਲੜਾਈ ਸ਼ੁਰੂ ਹੋ ਗਈ ਤਾਂ ਹਿੰਦੂ ਘੋੜਸਵਾਰ ਫ਼ੌਜ ਨੇ ਮੁਸਲਮਾਨਾਂ ਨੂੰ ਅੱਗੇ ਵਧਣ ਤੋਂ ਰੋਕ ਦਿੱਤਾ। ਇਹ ਵੇਖ ਕੇ ਸੁਲਤਾਨ ਨੇ ਫ਼ੌਜ ਦੇ ਕੇਂਦਰੀ ਹਿੱਸੇ ਨੂੰ ਪਿਛੇ ਛੱਡ ਕੇ ਬਾਕੀ ਦੀ ਸਾਰੀ ਫ਼ੌਜ ਪੰਜ ਡਵੀਜ਼ਨਾਂ ਵਿਚ ਵੰਡ ਦਿੱਤੀ। ਸਵੇਰ ਤੋਂ ਲੈ ਕੇ ਸ਼ਾਮ ਤਕ ਬਹੁਤ

ਭਾਰੀ ਲੜਾਈ ਹੋਈ। ਗ਼ੌਰੀ ਦੇ ਜਰਨੈਲਾਂ ਨੇ ਕਈ ਪੈਂਤੜੇ ਬਦਲੇ। ਜਦੋਂ ਦੁਸ਼ਮਣ ਥੱਕ ਚੁੱਕਾ ਸੀ ਤਾਂ 12,000 ਘੋੜ ਸਵਾਰਾਂ ਦੀ ਅਗਵਾਈ ਕਰਦਿਆਂ ਗ਼ੌਰੀ ਨੇ ਬਹੁਤ ਤਕੜਾ ਹਮਲਾ ਕੀਤਾ ਅਤੇ ਹਿੰਦੂ ਕੈਂਪ ਦੀ ਬਹੁਤ ਤਬਾਹੀ ਮਚਾਈ। ਮੁਸਲਮਾਨਾਂ ਦੀ ਜਿੱਤ ਹੋਈ। ਪ੍ਰਿਥੀ ਰਾਜ ਭੱਜ ਗਿਆ ਪਰ ਥੋੜ੍ਹੇ ਚਿਰ ਪਿਛੋਂ ਸਰਸਤੀ ਦੇ ਸਥਾਨ ਤੇ ਫੜ ਲਿਆ ਗਿਆ ਅਤੇ ਮਾਰ ਦਿੱਤਾ ਗਿਆ। ਰਾਜਾ ਜੈ ਚੰਦਰ ਨੇ ਖੂਬ ਖੁਸ਼ੀਆਂ ਮਨਾਈਆਂ। ਸੁਲਤਾਨ ਅਜਮੇਰ ਵਲ ਨੂੰ ਵਧਿਆ ਅਤੇ ਇਸ ਨੂੰ ਖੂਬ ਲੁਟਿਆ ਅਤੇ ਬਹੁਤ ਸਾਰੇ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਅਜਮੇਰ ਵਿਚ ਠਹਿਰਿਆਂ ਇਸ ਨੇ ਮੂਰਤੀਆਂ ਵਾਲੇ ਮੰਦਰ ਤਬਾਹ ਕਰ ਦਿੱਤੇ ਅਤੇ ਉਨ੍ਹਾਂ ਦੀ ਥਾਂ ਤੇ ਮਸਜਿਦਾਂ ਅਤੇ ਕਾਲਜ ਸਥਾਪਿਤ ਕਰ ਦਿੱਤੇ। ਅਜਮੇਰ ਨੂੰ ਪ੍ਰਿਥੀ ਰਾਜ ਦੇ ਪੁੱਤਰ ਗੋਲਾ ਜਾਂ ਕੋਲਾ ਨੂੰ ਖਰਾਜ ਦੇਣ ਦੀ ਸ਼ਰਤ ਤੇ ਦੇ ਦਿੱਤਾ ਗਿਆ। ਸੁਲਤਾਨ ਨੇ ਆਪਣੇ ਜਿੱਤੇ ਹੋਏ ਸਾਰੇ ਇਲਾਕੇ ਆਪਣੇ ਵਫ਼ਾਦਾਰ ਲੈਫਟੀਨੈਂਟ ਕੁਤਬੁੱਦੀਨ ਐਬਕ ਦੇ ਹਵਾਲੇ ਕਰ ਦਿੱਤੇ ਅਤੇ ਆਪ ਗਜ਼ਨੀ ਨੂੰ ਵਾਪਸ ਚਲਾ ਗਿਆ। ਕੁਤਬੁੱਦੀਨ ਨੇ ਥੋੜ੍ਹੇ ਜਿਹੇ ਸਮੇਂ ਵਿਚ ਮੇਰਠ, ਕੋਲ ਅਤੇ ਦਿੱਲੀ ਨੂੰ ਜਿੱਤ ਲਿਆ।

ਦਿੱਲੀ ਅਤੇ ਅਜਮੇਰ ਤਾਂ ਮੁਸਲਮਾਨਾਂ ਨੇ ਜਿੱਤ ਲਏ ਪਰ ਅਜੇ ਤੀਕ ਉਹ ਹਿੰਦੁਸਤਾਨ ਦੇ ਹਾਕਮ ਨਹੀਂ ਸਨ ਬਣ ਸਕੇ। ਸੰਨ 1194 ਵਿਚ ਸੁਲਤਾਨ ਮੁਹੰਮਦ ਕਨੌਜ ਦੇ ਰਾਜਾ ਜੈ ਚੰਦਰ ਵੱਲ ਨੂੰ ਗਜ਼ਨੀ ਤੋਂ ਚਲਿਆ। ਰਾਠੌਰ ਦੇ ਰਾਜੇ ਨੇ ਖੁਦ ਆਪ ਹੀ ਇਕ ਭਾਰੀ ਫ਼ੌਜ ਦੀ ਕਮਾਨ ਸੰਭਾਲੀ। ਰਾਜਪੂਤ ਫ਼ੌਜਾਂ ਚੰਦਰਵਾੜ ਅਤੇ ਏਟਾਵਾ ਦੇ ਵਿਚਕਾਰਲੇ ਮੈਦਾਨ ਵਿਚ ਬੈਠੀਆਂ ਹੋਈਆਂ ਸਨ। ਮੁਸਲਮਾਨ ਫ਼ੌਜਾਂ ਨੇ ਹਿੰਦੂਆਂ ਨੂੰ ਕਰਾਰੀ ਹਾਰ ਦਿੱਤੀ। ਜੈ ਚੰਦਰ ਦਾ ਸਿਰ ਲਾਹ ਦਿੱਤਾ ਗਿਆ। ਫਿਰ ਸੁਲਤਾਨ ਦੀ ਫ਼ੌਜ ਅਸਨੀ ਦੇ ਕਿਲੇ ਵੱਲ ਨੂੰ ਅਗੇ ਵਧੀ। ਇਹ ਕਿਲਾ ਸੁਲਤਾਨ ਦੇ ਕਬਜ਼ੇ ਅਧੀਨ ਆ ਗਿਆ ਅਤੇ ਸੁਲਤਾਨ ਨੂੰ ਇਥੋਂ ਲੁਟ ਮਾਰ ਦਾ ਕਾਫ਼ੀ ਮਾਲ ਹੱਥ ਲੱਗਾ। ਇਸ ਤੋਂ ਅਗੇ ਮੁਸਲਮਾਨ ਫ਼ੌਜਾਂ ਨੇ ਬਨਾਰਸ ਤੇ ਹਮਲਾ ਕੀਤਾ ਅਤੇ ਲਗਭਗ 1000 ਮੰਦਰਾਂ ਨੂੰ ਤਬਾਹ ਕਰਕੇ ਉਨ੍ਹਾਂ ਦੀ ਥਾਂ ਮਸਜਿਦਾਂ ਉਸਾਰ ਦਿੱਤੀਆਂ। ਸਾਰੇ ਹਿੰਦੂ ਸਰਦਾਰ ਸੁਲਤਾਨ ਦੇ ਅਗੇ ਝੁੱਕ ਗਏ। ਇਸ ਤਰ੍ਹਾਂ ਮੁਸਲਮਾਨਾਂ ਨੇ ਆਰਾਮ ਨਾਲ ਹੀ ਸਾਰੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਇਸ ਹਾਰ ਤੋਂ ਬਾਅਦ ਗੜਵਾੜੀਏ ਰਾਜਪੂਤਾਨੇ ਵੱਲ ਨੂੰ ਚਲੇ ਗਏ ਅਤੇ ਉਥੇ ਉਨ੍ਹਾਂ ਨੇ ਜੋਧਪੁਰ ਨਾਂ ਦੀ ਰਾਠੌਰ ਰਿਆਸਤ ਦੀ ਸਥਾਪਨਾ ਕੀਤੀ। ਸੁਲਤਾਨ ਨੇ ਕੋਲਵੱਲ ਨੂੰ ਕੂਚ ਕਰ ਦਿਤਾ ਅਤੇ ਜਿੱਤੇ ਹੋਏ ਇਲਾਕਿਆਂ ਨੂੰ ਕੁਤਬੁੱਦੀਨ ਐਬਕ ਦੇ ਹਵਾਲੇ ਕਰ ਦਿੱਤਾ ਅਤੇ ਆਪ ਬਹੁਤ ਸਾਰੀ ਧਨ-ਦੌਲਤ ਨਾਲ ਗਜ਼ਨੀ ਵਾਪਸ ਚਲਾ ਗਿਆ।

ਕੁਤਬੁੱਦੀਨ ਐਬਕ ਨੇ ਹਿੰਦੁਸਤਾਨ ਵਿਚ ਮੁਹੰਮਦ ਗ਼ੌਰੀ ਲਈ ਕਈ ਜਿੱਤਾਂ ਪ੍ਰਾਪਤ ਕੀਤੀਆਂ। ਅਜਮੇਰ ਦਾ ਰਾਇ ਗਜ਼ਨੀ ਦਾ ਗ਼ੁਲਾਮ ਹੁੰਦਾ ਸੀ। ਹਰੀ ਰਾਜ (ਹਿਰਾਜ) ਨੂੰ ਅਜਮੇਰ ਵਿਚੋਂ ਕੱਢ ਦਿੱਤਾ। ਰਾਇ ਨੇ ਕੁਤਬੁੱਦੀਨ ਕੋਲ ਜਾ ਬੇਨਤੀ ਕੀਤੀ। ਕੁਤਬੁੱਦੀਨ ਨੇ ਭਾਰੀ ਫ਼ੌਜ ਲੈ ਕੇ ਹਰੀ ਰਾਜ ਉਤੇ ਹਮਲਾ ਕੀਤਾ। ਲੜਾਈ ਵਿਚ ਹਰੀ ਰਾਜ ਮਾਰਿਆ ਗਿਆ ਅਤੇ ਅਜਮੇਰ ਰਾਇ ਦੇ ਹਵਾਲੇ ਕਰ ਦਿੱਤਾ ਗਿਆ। ਜਨਵਰੀ, 1197 ਨੂੰ ਐਬਕ ਨੇ ਅਜਮੇਰ ਤੋਂ ਨੈਹਰਵਾਲਾ ਦੇ ਰਾਜਾ ਭੀਮ ਦੇਵ ਵਲ ਕੂਚ ਕੀਤਾ ਅਤੇ ਉਸ ਤੇ ਜਿੱਤ ਪ੍ਰਾਪਤ ਕੀਤੀ। ਇਸ ਤੋਂ ਛੇਤੀ ਹੀ ਬਾਅਦ ਐਬਕ ਨੇ ਗਵਾਲੀਅਰ ਤੇ ਬਿਆਨਾ ਜਿੱਤ ਲਏ।

ਗੌਰੀ ਦੇ ਜਨਰਲ ਮੁਹੰਮਦ ਬਿਨ ਬਖ਼ਤਿਆਰ ਖ਼ਿਲਜੀ ਨੇ ਬਿਹਾਰ ਦੇ ਇਲਾਕਿਆਂ ਤੇ ਕਈ ਵਾਰ ਹਮਲੇ ਕੀਤੇ ਪਰ ਸੰਗਠਤ ਹਮਲਾ ਇਸ ਨੇ ਸ਼ਾਇਦ 1197 ਈ. ਵਿਚ ਕੀਤਾ। ਮੁਹੰਮਦ ਨੇ ਇਕ ਗੜ੍ਹੀ ਨੂੰ ਕਬਜ਼ੇ ਵਿਚ ਲੈ ਲਿਆ ਅਤੇ ਬਹੁਤ ਸਾਰੀ ਧਨ-ਦੌਲਤ ਵੀ ਹੱਥ ਲਗੀ। ਸਾਰੇ ਬਿਹਾਰ ਉਤੇ ਮੁਹੰਮਦ ਗ਼ੌਰੀ ਦਾ ਕਬਜ਼ਾ ਹੋ ਗਿਆ।

ਬਿਹਾਰ ਦੀ ਜਿੱਤ ਤੋਂ ਦੋ ਸਾਲ ਮਗਰੋਂ ਬੰਗਾਲ ਨੂੰ ਜਿੱਤ ਲਿਆ। ਮੁਹੰਮਦ ਬਿਨ ਬਖ਼ਤਿਆਰ ਖਿਲਜੀ ਨੇ ਨਾਡੀਆ ਦੇ ਸ਼ਹਿਰ ਨੂੰ ਤਬਾਹ ਕਰ ਦਿੱਤਾ ਅਤੇ ਲਖਨੌਤੀ ਜਾਂ ਗ਼ੌਰ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਸਾਰੇ ਦੇਸ਼ ਉਤੇ ਆਪਣੀ ਹਕੂਮਤ ਸਥਾਪਤ ਕਰ ਲਈ। ਮੁਹੰਮਦ ਬਿਨ ਬਖ਼ਤਿਆਰ ਖਿਲਜੀ ਤੁਰਕਿਸਤਾਨ ਅਤੇ ਤਿਬਤ ਦੇ ਇਲਾਕਿਆਂ ਨੂੰ ਜਿਤਣਾ ਚਾਹੁੰਦਾ ਸੀ ਪਰ ਇਸ ਪਾਸੇ ਵੱਲ ਇਸ ਨੂੰ ਅਸਫ਼ਲਤਾ ਹੀ ਪ੍ਰਾਪਤ ਹੋਈ।

ਸੰਨ 1202 ਵਿਚ ਕੁਤਬੁੱਦੀਨ ਐਬਕ ਨੇ ਬੁੰਦੇਲਖੰਡ ਦੇ ਚੰਡੇਲ ਸ਼ਹਿਜ਼ਾਦੇ ਪਰਮਰਦੀ ਜਾਂ ਪਰਮਲਾ ਵਿਰੁੱਧ ਕੂਚ ਕੀਤਾ। ਰਾਜਾ ਹਾਰ ਗਿਆ ਅਤੇ ਕਾਲਿੰਜਰ ਦਾ ਕਿਲਾ ਮੁਸਲਮਾਨਾਂ ਦੇ ਕਬਜ਼ੇ ਵਿਚ ਆ ਗਿਆ। ਇਸ ਜਿੱਤ ਪਿਛੋਂ ਐਬਕ ਨੇ ਮਹੋਬਾ ਨੂੰ ਜਿੱਤਿਆ। ਇਸ ਤੋਂ ਪਿਛੋਂ ਕਾਲਪੀ ਅਤੇ ਬਦਾਊ ਦੇ ਕਿਲਿਆਂ ਨੂੰ ਜਿੱਤ ਲਿਆ। ਇਸ ਤਰ੍ਹਾਂ ਉੱਤਰੀ ਭਾਰਤ ਦੀਆਂ ਸਾਰੀਆਂ ਮਹਤੱਵਪੂਰਨ ਥਾਵਾਂ ਨੂੰ ਐਬਕ ਨੇ ਗਜ਼ਨੀ ਦੇ ਰਾਜ ਅਧੀਨ ਕਰ ਦਿੱਤਾ।

ਗਜ਼ਨੀ ਦੇ ਹਾਕਮ ਹਿੰਦੁਸਤਾਨ ਦੀਆਂ ਜਿੱਤਾਂ ਨਾਲ ਅਜੇ ਪੂਰੇ ਖ਼ੁਸ਼ ਨਹੀਂ ਸਨ। ਇਹ ਪੱਛਮ ਵੱਲ ਅਤੇ ਔਕਸਸ ਦੇ ਇਲਾਕਿਆਂ ਉਤੇ ਵੀ ਜਿੱਤ ਪ੍ਰਾਪਤ ਕਰਨਾ ਚਾਹੁੰਦੇ ਸਨ। ਸੰਨ 1204 ਵਿਚ ਮੁਹੰਮਦ ਗੌਰੀ ਨੇ ਭਾਰੀ ਫ਼ੌਜ ਲੈ ਕੇ ਖਵਾਰਿਜ਼ਮ ਉਤੇ ਹਮਲਾ ਕੀਤਾ। ਖਵਾਰਿਜ਼ਮ ਦਾ ਸ਼ਾਹ ਖੁਰਾਸਾਨ ਅਤੇ ਕਰਾਖਿਤਾ ਦੇ ਸੁਰ ਖ਼ਾਂ ਤੋਂ ਫ਼ੌਜੀ ਸਹਾਇਤਾ ਲੈ ਕੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਤੁਰ ਪਿਆ। ਗ਼ੌਰੀ ਦੀਆਂ ਫ਼ੌਜਾਂ ਦੇ ਪੈਰ ਉਖੜ ਗਏ ਅਤੇ ਸੁਲਤਾਨ ਗ਼ੌਰੀ ਮੁਸ਼ਕਲ ਨਾਲ ਹੀ ਬਚ ਕੇ ਨਿਕਲਿਆ। ਗ਼ਜ਼ਨੀ ਦਾ ਇਕ ਅਫ਼ਸਰ ਹਿੰਦੁਸਤਾਨ ਆਇਆ ਅਤੇ ਸ਼ਾਹੀ ਹੁਕਮ ਵਿਖਾ ਕੇ ਸੁਲਤਾਨ ਦਾ ਗਵਰਨਰ ਬਣ ਬੈਠਾ। ਗ਼ਜ਼ਨੀ ਵਿਚ ਤਾਜੁੱਦੀਨ ਯਲਦੋਜ਼ ਹਾਕਮ ਬਣ ਗਿਆ। ਉਦੋਂ ਹੀ ਖੋਖਰਾਂ ਨੇ ਲੜਾਈ ਝਗੜੇ ਛੱਡ ਦਿੱਤੇ ਅਤੇ ਪੰਜਾਬ ਦੇ ਇਲਾਕਿਆਂ ਵਿਚ ਲੁੱਟ ਮਾਰ ਮਚਾ ਦਿੱਤੀ। ਪੱਛਮ ਵਲੋਂ ਸੁਲਤਾਨ ਦੀਆਂ ਫ਼ੌਜਾਂ ਅਤੇ ਪੂਰਬ ਵੱਲ ਕੁਤਬੁੱਦੀਨ ਦੀਆਂ ਫ਼ੌਜਾਂ ਦਾ ਖੋਖਰਾਂ ਉਤੇ ਕਾਫ਼ੀ ਦਬਾਅ ਪੈ ਗਿਆ। ਜਿਹਲਮ ਦਰਿਆ ਦੇ ਇਕ ਪੱਤਣ ਦੇ ਨੇੜੇ ਖੋਖਰਾਂ ਅਤੇ ਸੁਲਤਾਨ ਦੀਆਂ ਫੌਜਾਂ ਦੀ ਲੜਾਈ ਹੋਈ। ਜਿਸ ਵਿਚ ਖੋਖਰਾਂ ਨੂੰ ਹਾਰ ਹੋਈ। ਇਸ ਜਿੱਤ ਪ੍ਰਾਪਤ ਕਰਨ ਤੋਂ ਬਾਅਦ ਸੁਲਤਾਨ ਅਤੇ ਐਬਕ ਲਾਹੌਰ ਵਾਪਸ ਆ ਗਏ।

ਲਾਹੌਰ ਤੋਂ ਗ਼ਜ਼ਨੀ ਨੂੰ ਵਾਪਸ ਜਾਂਦਿਆਂ ਸੁਲਤਾਨ ਜਿਹਲਮ ਜ਼ਿਲ੍ਹੇ ਵਿਚ ਧਮਿਆਕ ਦੇ ਸਥਾਨ ਤੇ ਠਹਿਰਿਆ। 14 ਮਾਰਚ, 1206 ਨੂੰ ਮੁਲਹਿਦ ਫਿਰਕੇ ਦੇ ਇਕ ਗੱਖੜ ਵੈਰੀ ਦੇ ਹਥੋਂ ਕੈਂਪ ਵਿਚ ਮਾਰਿਆ ਗਿਆ।

ਹ. ਪੁ.–ਹਿਸਟਰੀ ਆਫ਼ ਮੈਡੀਵੀਅਨ ਇੰਡੀਆ–ਈਸ਼ਵਰੀ ਪ੍ਰਸ਼ਾਦ; ਮ. ਕੋ.

**ਗੌਲਫ਼** : ਯੂਰਪ ਦੀ ਇਕ ਹਰਮਨ ਪਿਆਰੀ ਖੇਡ ਹੈ। 15ਵੀਂ ਸਦੀ ਵਿਚ ਇਸ ਨਾਲ ਮਿਲਦੀ ਜੁਲਦੀ ਇਕ ਖੇਡ ਸਕਾਟਲੈਂਡ ਵਿਚ ਸ਼ੁਰੂ ਹੋਈ। ਕੁਝ ਸਮੇਂ ਵਿਚ ਇਹ ਖੇਡ ਇਤਨੀ ਪ੍ਰਚਲਤ ਹੋ ਗਈ ਕਿ ਇਸ ਗੱਲ ਦਾ ਡਰ ਪੈ ਗਿਆ ਕਿ ਕਿਧਰੇ ਇਹ ਖੇਡ ਫ਼ੌਜੀ ਪੱਖੋਂ ਮਹੱਤਵਪੂਰਨ ਖੇਡ ਤੀਰ-ਅੰਦਾਜ਼ੀ ਦੀ ਥਾਂ ਨਾ ਲੈ ਲਏ। ਇਸ ਡਰ ਕਾਰਨ ਸਕਾਟਲੈਂਡ ਦੇ ਸਦਨ ਨੇ ਇਸ ਖੇਡ ਦੀ ਨਿੰਦਾ ਕੀਤੀ ਅਤੇ 1457 ਈ. ਵਿਚ ਜੇਮਜ਼ ਦੂਜਾ ਇਸ ਖੇਡ ਨੂੰ ਸਰਕਾਰੀ ਤੌਰ ਤੇ ਬੰਦ ਕਰਨ ਤੇ ਮਜਬੂਰ ਹੋ ਗਿਆ। ਮਨਾਹੀ ਲਗਾਉਣ ਦੇ ਬਾਵਜੂਦ



ਆਗਸਤਾ ਗੌਲਫ਼ ਕਲਬ ਕੋਰਸ

ਸਕਾਟਲੈਂਡ ਦੇ ਲੋਕਾਂ ਦੀ ਦਿਲਚਸਪੀ ਇਸ ਖੇਡ ਵਿਚ ਵਧਦੀ ਗਈ।

ਇਸ ਖੇਡ ਵਿਚ ਖਿਡਾਰੀ ਕੋਲ ਕਈ ਗੌਲਫ਼ ਖੂੰਡੀਆਂ ਹੁੰਦੀਆਂ ਹਨ ਜਿਨ੍ਹਾਂ ਨਾਲ ਉਹ ਗੇਂਦ ਨੂੰ ਮੋਰੀ ਵਿਚ ਪਾਉਂਦਾ ਹੈ। ਘੱਟ ਤੋਂ ਘੱਟ ਚੋਟਾਂ ਮਾਰਕੇ ਗੇਂਦ ਨੂੰ ਮੋਰੀ ਵਿਚ ਪਾਉਣ ਵਾਲੇ ਖਿਡਾਰੀ ਨੂੰ ਜੇਤੂ ਗਿਣਿਆ ਜਾਂਦਾ ਹੈ।

**ਖੇਡ ਦਾ ਵਿਕਾਸ**—ਸ਼ੁਰੂ ਵਿਚ ਇਹ ਖੇਡ ਸਮੁੰਦਰੀ ਤੱਟਾਂ ਤੇ ਖੇਡੀ ਜਾਣੀ ਸ਼ੁਰੂ ਹੋਈ। ਹਰੀ ਘਾਹ ਵਾਲੇ ਸਮੁੰਦਰੀ ਤੱਟੀ ਮੈਦਾਨ ਇਸ ਖੇਡ ਲਈ ਬਹੁਤ ਢੁਕਵੇਂ ਮੰਨੇ ਜਾਂਦੇ ਸਨ। ਇਨ੍ਹਾਂ ਮੈਦਾਨਾਂ ਨੂੰ ਲਿੰਕਸ ਕਿਹਾ ਜਾਂਦਾ ਸੀ। ਟਿੱਬੇ, ਛੋਟੀਆਂ ਪਹਾੜੀਆਂ, ਦਰਖਤਾਂ ਦੇ ਝੁੰਡ ਅਤੇ ਝਾੜੀਆਂ ਇਸ ਖੇਡ ਲਈ ਕੁਦਰਤੀ ਰੋਕਾਂ ਹਨ।

ਪਹਿਲਾਂ ਪਹਿਲ ਇਸ ਵਿਚ ਫ਼ਾਸਲੇ ਨੂੰ ਨਿਸ਼ਚਿਤ ਨਹੀਂ ਕੀਤਾ ਗਿਆ ਸੀ। ਖਿਡਾਰੀ ਆਪਣੀ ਮਨ ਮਰਜ਼ੀ ਦੀ ਥਾਂ ਤੋਂ ਖੇਡਣਾ ਸ਼ੁਰੂ ਕਰ ਲੈਂਦੇ ਅਤੇ ਗੇਂਦ ਨੂੰ ਕਿਸੇ ਜਾਣੀ ਪਛਾਣੀ ਮੋਰੀ ਵੱਲ ਲੈ ਜਾਂਦੇ। ਮੋਰੀਆਂ ਦੀ ਗਿਣਤੀ 5 ਜਾਂ 6 ਹੁੰਦੀ ਸੀ। ਸਮੇਂ ਨਾਲ ਇਸ ਗਿਣਤੀ ਵਿਚ ਵਾਧਾ ਕਰ ਦਿੱਤਾ ਗਿਆ ਅਤੇ ਅੱਜਕਲ੍ਹ ਗੌਲਫ਼ ਮੈਦਾਨ ਵਿਚ 18 ਮੋਰੀਆਂ ਰਖਣੀਆਂ ਨਿਸ਼ਚਿਤ ਕੀਤੀਆਂ ਗਈਆਂ ਹਨ। ਪਿਛੋਂ ਹੌਲੀ ਹੌਲੀ ਖੇਡ ਦੇ ਨਿਯਮ ਬਣਦੇ ਗਏ।

**ਗੌਲਫ਼-ਖੂੰਡੀ ਦੀ ਬਣਤਰ**-ਪਹਿਲਾਂ ਪਹਿਲ ਪੂਰੀ ਗੌਲਫ਼-ਖੂੰਡੀ ਲੱਕੜੀ ਦੇ ਇਕ ਟੁਕੜੇ ਵਿਚੋਂ ਬਣਾਈ ਜਾਂਦੀ ਸੀ। ਪਿਛੋਂ ਇਸ ਨੂੰ ਦੋ ਵੱਖ ਵੱਖ ਹਿੱਸਿਆਂ ਵਿਚ ਤਿਆਰ ਕੀਤਾ ਜਾਣ ਲੱਗਾ। ਇਕ ਹਿਸੇ ਨੂੰ 'ਕੇਲੱਬ-ਹੈਡ' ਅਤੇ ਦੂਜੇ ਨੂੰ 'ਸ਼ਾਫਟ' ਕਿਹਾ ਜਾਂਦਾ ਹੈ। ਅੱਜ ਕਲ੍ਹ ਗੌਲਫ਼-ਖੂੰਡੀ ਲੋਹੇ ਦੀ ਵੀ ਬਣਾਈ ਜਾਂਦੀ ਹੈ। ਵੱਖ ਵੱਖ ਥਾਵਾਂ ਤੇ ਖੇਡਣ ਦੇ ਅਨੁਕੂਲ ਬਣਾਉਣ ਲਈ ਗੌਲਫ਼ ਖੂੰਡੀ ਦੀ ਬਣਤਰ ਵਿਚ ਇਹ ਤਬਦੀਲੀ ਲਿਆਉਣ ਦੀ ਲੋੜ ਪਈ।



ਬੇਬ ਡਿਡਰੀਕਸ਼ਨ ਜ਼ਰੀਐਸ

**ਗੇਂਦ ਦੀ ਬਣਤਰ**—ਪਹਿਲਾਂ ਗੌਲਫ਼ ਗੇਂਦ ਪੰਛੀਆਂ ਦੇ ਖੰਭਾਂ ਨੂੰ ਉਬਾਲ ਕੇ ਤਿਆਰ ਕੀਤਾ ਜਾਂਦਾ ਸੀ। ਇਹ ਖੰਭ ਚਮੜੇ ਦੇ ਇਕ ਗੋਲ ਖੋਲ ਵਿਚ ਦੱਬ ਦੱਬ ਕੇ ਭਰੇ ਜਾਂਦੇ ਸਨ ਅਤੇ ਪਿਛੋਂ ਉਸ ਮੋਰੀ ਨੂੰ ਬੰਦ ਕਰ ਦਿੱਤਾ ਜਾਂਦਾ ਸੀ। ਸੰਨ 1848 ਈ. ਤੋਂ ਪਹਿਲਾਂ ਇਸ ਗੇਂਦ ਦਾ ਰਿਵਾਜ ਰਿਹਾ। ਇਸ ਸਮੇਂ ਨੂੰ ਗੌਲਫ਼ ਇਤਿਹਾਸ ਵਿਚ ਫੀਦਰੀ-ਗੇਂਦ ਯੁੱਗ ਕਿਹਾ ਜਾਂਦਾ ਹੈ।

ਪਿਛੋਂ 1848 ਈ. ਵਿਚ ਗੁੱਟਾ-ਪਰਚਾ ਨਾਂ ਦੇ ਦਰਖ਼ਤ ਤੋਂ ਪੈਦਾ ਕੀਤੀ ਗੂੰਦ ਦੀ ਵਰਤੋਂ ਕਰਕੇ ਗੇਂਦ ਤਿਆਰ ਕੀਤੀ ਗਈ। ਇਹ ਗੇਂਦ ਵਧੇਰੇ ਠੋਸ ਅਤੇ ਮਜ਼ਬੂਤ ਸੀ। ਇਸ ਸਮੇਂ ਨੂੰ ਗੁੱਟਾ-ਪਰਚਾ ਗੇਂਦ ਯੁੱਗ ਕਿਹਾ ਜਾਂਦਾ ਹੈ।



ਭੂਤ ਕਾਲ ਦੇ ਉਸਤਾਦ ਖਿਡਾਰੀ

ਪਿਛੋਂ ਸਮਤਲ ਗੇਂਦ ਦੀ ਥਾਂ ਖੁਰਦਰੀ ਗੇਂਦ ਦੀ ਵਰਤੋਂ ਕੀਤੀ ਜਾਣ ਲਗ ਪਈ। 20ਵੀਂ ਸਦੀ ਦੇ ਸ਼ੁਰੂ ਵਿਚ ਰਬੜ ਦੀ ਗੇਂਦ ਦੀ ਵਰਤੋਂ ਸ਼ੁਰੂ ਹੋ ਗਈ। ਸਖਤ ਰਬੜ ਦੀ ਗੇਂਦ ਨੇ ਖੂੰਡੀ ਦੀ ਬਣਤਰ ਵਿਚ ਬਹੁਤ ਤਬਦੀਲੀ ਲਿਆਂਦੀ।

**ਗੌਲਫ਼ ਖੇਡਣ ਦਾ ਤਰੀਕਾ**—ਗੌਲਫ਼ ਇਕ ਸਾਧਾਰਨ ਖੇਡ ਹੈ। ਇਸ ਖੇਡ ਵਿਚ ਖਿਡਾਰੀ ਨੂੰ ਇਕ ਗੇਂਦ ਨੂੰ ਘੱਟ ਤੋਂ ਘੱਟ ਚੋਟਾਂ ਮਾਰਕੇ ਨਿਸ਼ਚਿਤ ਮੋਰੀ ਵਿਚ ਪਾਉਣਾ ਹੁੰਦਾ ਹੈ। ਇਸ ਕਾਰਜ ਨੂੰ ਸਿਰੇ ਚਾੜ੍ਹਨ ਲਈ ਖਿਡਾਰੀ ਗੇਂਦ ਨੂੰ ਜ਼ੋਰ ਨਾਲ ਰੋੜ੍ਹਦਾ ਹੈ। ਟੋਏ, ਟਿੱਬੇ ਝਾੜੀਆਂ ਆਦਿ ਟਪਾਉਣ ਲਈ ਗੇਂਦ ਨੂੰ ਉਛਾਲ ਕੇ ਸੁਟਿਆ ਜਾਂਦਾ ਹੈ। ਮੋਰੀ ਦੇ ਨੇੜੇ ਪਹੁੰਚਣ ਤੇ ਗੇਂਦ ਨੂੰ ਹੌਲੇ ਜਿਹੇ ਰੋੜ ਕੇ ਮੋਰੀ ਵਿਚ ਪਾ ਦਿੱਤਾ ਜਾਂਦਾ ਹੈ।

ਇੰਗਲੈਂਡ ਦੇ ਗੌਲਫ਼ ਇਤਿਹਾਸ ਵਿਚ ਜੇ. ਐਚ. ਟੇਲਰ, ਹੈਰੀ ਵਾਰਡਨ, ਬੀ. ਸੇਅਰਜ਼, ਜੇਮਜ ਬਰੇਡ ਜੈਕਵਾਈਡ, ਲਾਰਡ ਬੈਰਨ, ਨੈਲਸਨ, ਹੈਰੀਕਾਟਨ ਆਦਿ ਦੇ ਨਾਂ ਬਹੁਤ ਪ੍ਰਸਿੱਧ ਹਨ। ਆਸਟ੍ਰੇਲੀਆ ਦਾ ਪੀਟਰ ਥਾਮਸਨ, ਦੱਖਣੀ ਅਫ਼ਰੀਕਾ ਦਾ ਬੋਬੀ ਲਾਕ, ਅਮਰੀਕਾ ਦਾ ਬੇਬ ਡਿਡਰੀਕਸ਼ਨ ਜ਼ਰੀਅਸ ਅਰਨਲਡ ਪਾਮਰ ਅਤੇ ਸੈਮ ਸਨੀਡ, ਭਾਰਤ ਦੇ ਲਕਸ਼ਮਨ ਸਿੰਘ ਅਤੇ ਰਾਜੀਵ ਮੋਹਤਾ, ਇੰਗਲੈਂਡ ਦੀ ਜੈਸੀ ਵੈਦਰਡ ਆਦਿ ਮੌਜੂਦਾ ਸਮੇਂ ਵਿਚ ਗੌਲਫ਼ ਦੇ ਖੇਤਰ ਵਿਚ ਬਹੁਤ ਵੱਡੀ ਥਾਂ ਰਖਦੇ ਹਨ।

ਹਿਊਸਟਨ ਕੰਟਰੀ ਕਲੱਬ, ਕਾਂਗਰਸੈਲਲ ਕੰਟਰੀ ਕਲੱਬ, ਆਰਨਲਡ ਪਾਮਰ ਗੌਲਫ਼ ਸਕੂਲ ਆਦਿ ਗੌਲਫ਼ ਦੇ ਖੇਤਰ ਵਿਚ ਪ੍ਰਸਿੱਧ ਸੰਸਥਾਵਾਂ ਹਨ; ਮਾਸਟਰ ਟੂਰਨਾਮੈਂਟ ਪੀ. ਜੀ. ਏ. ਟੂਰਨਾਮੈਂਟ (ਅਮਰੀਕਾ) ਆਦਿ ਪ੍ਰਸਿੱਧ ਮੁਕਾਬਲੇ ਗਿਣੇ ਜਾਂਦੇ ਹਨ।

ਭਾਰਤ ਵਿਚ ਇਹ ਖੇਡ ਭਾਵੇਂ ਬਹੁਤ ਪ੍ਰਚਲਤ ਨਹੀਂ ਹੈ ਪਰੰਤੂ ਫਿਰ ਵੀ ਅਮੀਰ ਪਰਿਵਾਰਾਂ ਵਿਚ ਇਸ ਖੇਡ ਦਾ ਸ਼ੌਕ ਹੈ। ਸ਼ਾਹੀ ਪਰਿਵਾਰਾਂ ਨਾਲ ਸਬੰਧਤ ਵਿਅਕਤੀ ਅਤੇ ਪੁਰਾਣੇ ਸਰਕਾਰੀ ਅਫ਼ਸਰ ਅਕਸਰ ਇਸ ਖੇਡ ਵਿਚ ਦਿਲਚਸਪੀ ਲੈਂਦੇ ਵਿਖਾਈ ਦਿੰਦੇ ਹਨ।

ਸੰਨ 1982 ਦੀਆਂ ਏਸ਼ੀਆਈ ਖੇਡਾਂ ਵਿਚ ਭਾਰਤ ਸੋਨੇ ਦਾ ਮੈਡਲ ਪ੍ਰਾਪਤ ਕਰਕੇ ਪਹਿਲੇ ਸਥਾਨ ਤੇ ਰਿਹਾ।

ਹ. ਪੁ.—ਐਨ. ਬ੍ਰਿ. 10 : 549 : ਗੌਲਫ਼–ਐਡਵਰਡ; ਐਫ. ਚੁਈ; ਨਿ. ਯੂ. ਐਨ. 7 : 3831

**ਗੌੜ** : ਇਹ ਬ੍ਰਾਹਮਣਾਂ ਦੀ ਇਕ ਪ੍ਰਸਿੱਧ ਜਾਤ ਜਾਂ ਸ਼੍ਰੇਣੀ ਹੈ। ਇਹ ਭੂਗੋਲਿਕ ਵੰਡ ਤੇ ਆਧਾਰਿਤ 10 ਹਿੱਸਿਆਂ ਵਿਚ ਵੰਡੀ ਹੋਈ ਹੈ। ਹਰੇਕ ਹਿੱਸੇ ਦੇ ਲੋਕਾਂ ਦੀਆਂ ਆਦਤਾਂ ਅਤੇ ਰਿਵਾਜ ਵੱਖ ਵੱਖ ਹਨ ਅਤੇ ਇਹ ਲੋਕ ਆਪਸ ਵਿਚ ਵਿਆਹ ਵੀ ਨਹੀਂ ਕਰਵਾਉਂਦੇ। ਇਹੀ 10 ਹਿੱਸੇ ਫਿਰ ਪੰਜ ਪੰਜ ਹਿੱਸਿਆਂ ਦੇ ਦੋ ਗਰੁੱਪਾਂ ਵਿਚ ਵੰਡੇ ਹੋਏ ਹਨ। ਦੂਜੇ ਗਰੁਪ ਵਿਚ ਵਿੰਧਿਆਚਲ ਪਹਾੜੀਆਂ ਦੇ ਉੱਤਰ ਵੱਲ ਨੂੰ ਪੰਜ ਗੌੜ ਬ੍ਰਾਹਮਣ—ਗੌੜ, ਸਰਸਵਤ ਜਾਂ ਸਰਸਤ, ਕੰਨਿਆਕੁਬਜ, ਮੈਥੀਲਾ ਅਤੇ ਉਤਕਲ ਰਹਿੰਦੇ ਹਨ। ਗੌੜ ਬ੍ਰਾਹਮਣ ਦਾ ਪਰਪੰਰਾਗਤ ਮੂਲ ਸਥਾਨ ਹਰਿਆਣਾ ਹੈ ਅਤੇ ਇਨ੍ਹਾਂ ਦਾ ਅਜੋਕਾ ਸਥਾਨ ਅਲੀਗੜ੍ਹ ਅਤੇ ਮਥਰਾ ਦੇ ਪੱਛਮ ਵੱਲ ਦੇ ਉੱਤਰ-ਪੱਛਮੀ ਪ੍ਰਾਂਤਾਂ ਦਾ ਕੁਝ ਹਿੱਸਾ ਅਤੇ ਪੰਜਾਬ ਦਾ ਕੁਝ ਹਿੱਸਾ ਹੈ। ਇਸ ਜਾਤ ਦੇ ਕੁਝ ਹੋਰ ਹਿਸਿਆਂ ਨੇ ਗੌੜ ਬ੍ਰਾਹਮਣਾਂ ਨੂੰ ਬੰਗਾਲ ਨਾਲੋਂ ਵੱਖ ਕਰ ਦਿੱਤਾ ਹੈ। ਜਰਨਲ ਕਨਿੰਘਮ ਅਨੁਸਾਰ ਗੌੜ ਗੋਂਡਾ ਦਾ ਹੀ ਪੁਰਾਣਾ ਨਾਂ ਹੈ। ਸਰ ਜਾਰਜ ਕੈਂਪਬੈੱਲ ਇਸ ਨੂੰ ਘੱਗਰ ਸ਼ਬਦ ਦਾ ਹੀ ਹੋਰ ਰੂਪ ਮੰਨਦਾ ਹੈ। ਰੀਤ ਰਿਵਾਜ ਪੱਖੋਂ ਗੌੜ ਬ੍ਰਾਹਮਣ ਸਰਸਤ ਬ੍ਰਾਹਮਣਾਂ ਨਾਲੋਂ ਬਿਲਕੁਲ ਵਖਰੇ ਹਨ। ਗੌੜ ਬ੍ਰਾਹਮਣ ਸਰਸਤ ਬ੍ਰਾਹਮਣਾਂ ਹੱਥੋਂ ਰੋਟੀ ਨਹੀਂ ਖਾਂਦੇ ਅਤੇ ਨਾਲ ਹੀ ਉਨ੍ਹਾਂ ਨੂੰ ਨਫ਼ਰਤ ਨਾਲ ਵੇਖਦੇ ਹਨ।

ਐਚ. ਏ. ਰੋਜ਼ ਦੀ ਸੰਕਲਿਤ ਕੀਤੀ ਪੁਸਤਕ ਵਿਚ ਗੌੜ ਬ੍ਰਾਹਮਣਾਂ ਸਬੰਧੀ ਨਿਮਨ ਅਨੁਸਾਰ ਜ਼ਿਕਰ ਆਇਆ ਹੈ—

ਗੌੜ ਬ੍ਰਾਹਮਣਾਂ ਦਾ ਇਕ ਸਮੂਹ ਹੈ ਜਿਹੜਾ ਲਗਭਗ ਸਾਰੇ ਦਾ ਸਾਰਾ ਹੀ ਪੂਰਬੀ ਜ਼ਿਲ੍ਹਿਆਂ, ਪੰਜਾਬ ਨਾਲ ਲਗਦੇ ਹਿਮਾਲਾ ਪਰਬਤ ਅਤੇ ਗੁਜਰਾਤ ਤਕ ਦੇ ਉਪ-ਪਰਬਤੀ ਖੇਤਰ ਵਿਚ ਅੰਦਰ ਵਲ ਨੂੰ ਵਸਦਾ ਹੈ। ਆਮ ਕਰਕੇ ਗੌੜ ਦੋ ਸ਼੍ਰੇਣੀਆਂ ਅੱਧ ਜਾਂ ਅਸਲੀ ਗੌੜ ਅਤੇ ਗਟ ਜਿਹੜੇ ਨਜ਼ਾਇਜ਼ ਜੱਦ ਵਿਚੋਂ ਹਨ, ਵਿਚ ਵੰਡੇ ਹੋਏ ਹਨ। ਇੰਞ ਲਗਦਾ ਹੈ ਜਿਵੇਂ ਦਿੱਲੀ ਦੇ ਇਲਾਕੇ ਵਿਚ ਪਿਛਲੀ ਸ਼੍ਰੇਣੀ ਨੂੰ ਧਰੂਕੜਾ ਜਾਂ ਦੋਗਲਾ ਕਿਹਾ ਜਾਂਦਾ ਹੋਵੇ। ਕਿਹਾ ਜਾਂਦਾ ਹੈ ਕਿ ਸਿਰਮੌਰ ਰਿਆਸਤ ਵਿਚ ਅਧ-ਗੌੜ ਗੱਟਾਂ ਨਾਲ ਵਿਆਹ ਨਹੀਂ ਕਰਵਾਉਂਦੇ। ਅੱਧ-ਗੌੜ ਦੋ ਉੱਪ-ਹਿਸਿਆਂ ਚਿੱਟੀ ਅਤੇ ਕਾਲੀ ਕੈਂਠੀਵਾਲੇ ਜਾਂ ਚਿੱਟੀਆਂ ਅਤੇ ਕਾਲੀਆਂ ਮਾਲਾ ਬਣਾਉਣ ਵਾਲੇ, ਵਿਚ ਵੰਡੇ ਹੋਏ ਹਨ। ਇਸ ਰਿਆਸਤ ਵਿਚ ਪਾਰਲੇ ਗਿਰੀ ਬ੍ਰਾਹਮਣਾਂ ਦਾ ਸਭ ਤੋਂ ਵੱਡਾ ਹਿੱਸਾ ਪਾਬੱਚ ਹਨ ਜਿਹੜੇ ਭੱਟਾਂ ਨਾਲ ਵਿਆਹ ਨਹੀਂ ਕਰਵਾਉਂਦੇ ਭਾਵੇਂ ਇਸ ਦੇ ਮੈਂਬਰ ਭੱਟ ਲੜਕੀਆਂ ਦੇ ਹੱਥਾਂ ਦਾ ਤਿਆਰ ਕੀਤਾ ਖਾਣਾ ਖਾ ਲੈਂਦੇ ਹਨ ਪਰ ਪਾਬੱਚ ਭੱਟ ਲੜਕੀਆਂ ਦੇ ਹਥਾਂ ਦਾ ਤਿਆਰ ਕੀਤਾ ਖਾਣਾ ਬਿਲਕੁਲ ਨਹੀਂ ਖਾਂਦੇ। ਦੂਜੇ ਇਕ ਪਾਬੱਚ ਵਿਅਕਤੀ ਆਪਣੀ ਹੀ ਜਾਤ ਦੀ ਲੜਕੀ ਦੇ ਹੱਥਾਂ ਦਾ



ਗੌਲਫ਼ ਖਿਡਾਰੀ

ਤਿਆਰ ਕੀਤਾ ਖਾਣਾ ਨਹੀਂ ਖਾਂਦਾ ਜੇਕਰ ਉਸ ਲੜਕੀ ਦਾ ਵਿਆਹ ਕਿਸੇ ਭੱਟ ਨਾਲ ਹੋਇਆ ਹੋਵੇ। ਪਾਬੱਚ ਨਾ ਤਾਂ ਕਿਸੇ ਪਸ਼ੂ ਨੂੰ ਮਾਰਦੇ ਹਨ ਅਤੇ ਨਾ ਹੀ ਮਾਸ ਖਾਂਦੇ ਹਨ।

ਗੌੜ 36 ਹਿੱਸਿਆਂ ਵਿਚ ਵੰਡੇ ਹੋਏ ਹਨ। ਇਨ੍ਹਾਂ ਹਿੱਸਿਆਂ ਦੇ ਗੌੜ ਆਪਣੇ ਗੋਤ ਤੋਂ ਬਾਹਰ ਹੀ ਵਿਆਹ ਕਰਵਾਉਂਦੇ ਹਨ। ਡਕੌਤ ਦੇ ਵਾਂਗ ਹੀ ਵੰਡਿਆ ਹਰੇਕ ਬ੍ਰਾਹਮਣ ਸਮੂਹ ਗੌੜ ਮੂਲ ਵਿਚੋਂ ਹੀ ਮੰਨਿਆ ਜਾ ਸਕਦਾ ਹੈ। ਇਹ ਵੀ ਸੰਭਵ ਹੈ ਕਿ ਖੰਡੀਵਾਲ ਬ੍ਰਾਹਮਣ ਵੀ ਗੌੜ ਬ੍ਰਾਹਮਣਾਂ ਦੀ ਇਕ ਸ਼ਾਖ ਹੈ।

ਕਰਨਾਲ ਦੇ ਟੱਗੇ ਵੀ ਗੌੜ ਬ੍ਰਾਹਮਣ ਹਨ ਅਤੇ ਇਹ ਖੇਤੀਬਾੜੀ ਕਰਨ ਲਗ ਪਏ ਹਨ। ਇਸੇ ਤਰ੍ਹਾਂ ਦੇ ਕਈ ਅਪਰਾਧੀ ਟੱਗੂ ਵੀ ਨਜ਼ਰ ਆਉਂਦੇ ਹਨ।

ਹਿਸਾਰ ਦੇ ਗੌੜ ਕਹਿੰਦੇ ਹਨ ਕਿ ਮੂਲ ਰੂਪ ਵਿਚ ਉਹ ਸਾਰੇ ਹੀ ਬੰਗਾਲ ਵਿਚੋਂ ਆਏ ਹਨ ਪਰ ਵਧੇਰੇ ਸੰਭਵ ਇਹ ਹੈ ਕਿ ਉਪ ਪ੍ਰੋਹਿਤਾਂ ਦੇ ਰੂਪ ਵਿਚ ਆਏ ਸਨ ਜਾਂ ਵੱਖ ਵੱਖ ਪਰਵਾਸੀ ਕਬੀਲਿਆਂ ਦੇ ਪਰਿਵਾਰਕ ਪ੍ਰੋਹਿਤਾਂ ਵਜੋਂ ਆਏ ਸਨ ਅਤੇ ਉਨ੍ਹਾਂ ਵਿਚ ਹੀ ਵਸਣ ਲਗ ਪਏ ਸਨ। ਹੋਰਨਾਂ ਥਾਵਾਂ ਵਾਂਗ ਇਨ੍ਹਾਂ ਬ੍ਰਹਾਮਣਾਂ ਨੂੰ ਮੌਤ ਤੋਂ ਤੇਰ੍ਹਵੇਂ ਦਿਨ ਨੂੰ ਖਾਣਾ ਖੁਆਇਆ ਜਾਂਦਾ ਹੈ ਐਪਰ ਇਹ ਨਾ ਤਾਂ ਕਾਲਾ ਦਾਨ ਅਤੇ ਨਾ ਹੀ ਗ੍ਰਹਿਣ ਦਾਨ ਜਾਂ ਸ਼ਨਿਚਰਵਾਰ ਨੂੰ ਕੀਤਾ ਦਾਨ ਪਰਵਾਨ ਕਰਦੇ ਹਨ। ਇਹ ਨਾ ਕੇਵਲ ਜ਼ਰਾਇਤੀ ਕਬੀਲਿਆਂ ਤੋਂ ਹੀ ਸਗੋਂ ਖਟੀਸਾਂ, ਕੁਮ੍ਹਾਰਾਂ, ਲੁਹਾਰਾਂ, ਨਾਈਆਂ, ਬੈਰਾਗੀਆਂ ਅਤੇ ਜੋਗੀਆਂ ਤੋਂ ਵੀ ਚੜ੍ਹਾਵਾਂ ਲੈ ਲੈਂਦੇ ਹਨ ਐਪਰ ਚੂਹੜਿਆਂ ਅਤੇ ਚਮਾਰਾਂ ਤੋਂ ਇਹ ਚੜ੍ਹਾਵਾ ਬਿਲਕੁਲ ਪ੍ਰਾਪਤ ਨਹੀਂ ਕਰਦੇ। ਇਨ੍ਹਾਂ ਵਿਚੋਂ ਬਹੁਤਿਆਂ ਨੇ ਸਰਸਤ ਵਾਂਗ ਹੀ ਖੇਤੀਬਾੜੀ ਦਾ ਪੇਸ਼ਾ ਅਪਨਾ ਲਿਆ ਹੈ ਅਤੇ ਸਿੱਧੇ ਤੌਰ ਤੇ ਧਾਰਮਕ ਕੰਮ ਕਾਰ ਨਹੀਂ ਕਰਦੇ। ਧਾਰਮਕ ਪਦਵੀ ਤੋਂ ਇਲਾਵਾ ਲੋਕ ਗੌੜਾਂ ਨੂੰ ਮਾੜਾ ਹੀ ਸਮਝਦੇ ਹਨ।

ਹ. ਪੁ.—ਟ. ਕਾ.; ਪੰ. ਕਾ

**ਗੌੜਪਾਦ ਆਚਾਰੀਆ** : ਅਦ੍ਵੈਤ ਵੇਦਾਂਤ ਦੀ ਪਰਪੰਰਾ ਵਿਚ ਗੌੜਪਾਦ ਆਚਾਰੀਆ ਨੂੰ ਸ਼ੰਕਰਾਚਾਰੀਆਂ ਦੇ ਪਰਮ ਗੁਰੂ ਅਰਥਾਤ ਸ਼ੰਕਰ ਦੇ ਗੁਰੂ ਗੋਬਿੰਦ ਪਾਦ ਦੇ ਗੁਰੂ ਦੇ ਰੂਪ ਵਿਚ ਯਾਦ ਕੀਤਾ ਜਾਂਦਾ ਹੈ। ਕਈ ਵਿਦਵਾਨ ਇਸ ਨੂੰ ਬੁਕ ਦਾ ਸ਼ਾਗਿਰਦ ਮੰਨਦੇ ਹਨ ਜਿਸ ਕਾਰਨ ਇਸਦਾ ਸਮਾਂ ਦਵਾਪਰ ਯੁਗ ਦਾ ਅਖ਼ੀਰ ਮੰਨਿਆ ਜਾਂਦਾ ਹੈ ਪਰ ਇਸ ਹਿਸਾਬ ਨਾਲ ਇਸ ਨੂੰ 8ਵੀਂ ਸਦੀ ਈਸਵੀ ਵਿਚ ਹੋਏ ਸ਼ੰਕਰ ਦੇ ਗੁਰੂ ਗੋਬਿੰਦਪਾਦ ਦਾ ਗੁਰੂ ਨਹੀਂ ਮੰਨਿਆ ਜਾ ਸਕਦਾ। ਇਸ ਤਰ੍ਹਾਂ ਦੇ ਸਮੇਂ ਬਾਰੇ ਵਿਦਵਾਨਾਂ ਵਿਚ ਆਪਸੀ ਮਤਭੇਦ ਹੈ।

6ਵੀਂ ਸਦੀ ਦੇ ਇਕ ਬੁੱਧ ਆਚਾਰੀਆ, ਭਾਵਵਿਵੇਕ ਜਾਂ ਭਵਯ ਨੇ ਆਪਣੇ ਗ੍ਰੰਥ 'ਮਾਧਿਆਮਿਕ ਹਿਰਦਯ' ਵਿਚ ਵੇਦਾਂਤ ਦਰਸ਼ਨ ਦਾ ਵਿਵੇਚਨ ਕਰਦੇ ਹੋਏ ਗੌੜਪਾਦ ਦੀ ਇਕ 'ਕਾਰਿਕਾ' (ਸ਼ਲੋਕਬਧ ਵਿਆਖਿਆ) ਦਾ ਉਲੇਖ ਕੀਤਾ ਹੈ। ਉਸ ਤੋਂ ਇਹ ਪਤਾ ਚਲਦਾ ਹੈ ਕਿ ਭਾਵਵਿਵੇਕ ਤੋਂ ਪਹਿਲਾਂ ਹੀ ਗੌੜਪਾਦ ਵੇਦਾਂਤ ਦੇ ਆਚਾਰੀਆ ਦੇ ਰੂਪ ਵਿਚ ਪ੍ਰਸਿੱਧ ਸੀ। ਇਸ ਲਈ ਇਸ ਦਾ ਸਮਾਂ 500 ਈ. ਦੇ ਆਸ ਪਾਸ ਦਾ ਹੋਣਾ ਚਾਹੀਦਾ ਹੈ।

ਅਦ੍ਵੈਤ ਵੇਦਾਂਤ ਦੇ ਦੋ ਪ੍ਰਸਥਾਨ ਸਨ—ਪਹਿਲਾ 'ਗੌੜ' ਪ੍ਰਸਥਾਨ ਜਿਹੜਾ ਉੱਤਰ ਭਾਰਤ ਵਿਚ ਪ੍ਰਚਲਤ ਸੀ ਅਤੇ ਦੂਜਾ 'ਦ੍ਰਾਵਿੜ' ਪ੍ਰਸਥਾਨ, ਜਿਸ ਦੀ ਸਥਾਪਨਾ ਖੁਦ ਸ਼ੰਕਰ ਨੇ ਕੀਤੀ। 17ਵੀਂ ਸਦੀ ਦੇ ਬਾਲਾਕ੍ਰਿਸ਼ਨਾਨੰਦ ਸਰਸਵਤੀ ਨੇ 'ਸ਼ਾਸੀਰਕ ਮੀਮਾਂਸਾ ਭਾਸ਼ਿਆਂ ਵਾਰਤਿਕ' ਨਾਮੀ ਗ੍ਰੰਥ ਵਿਚ ਲਿਖਿਆ ਹੈ ਕਿ ਕੁਰਕੁਸ਼ੇਤਰ ਵਿਖੇ ਹਿਰਣਯਵਤੀ ਨਦੀ ਦੇ ਤੱਟ ਤੇ ਕੁਝ ਗੌੜ ਲੋਕ ਰਹਿੰਦੇ ਸਨ। ਗੌੜਪਾਦ ਇਨ੍ਹਾਂ ਲੋਕਾਂ ਵਿਚੋਂ ਹੀ ਸੀ ਪਰ ਦਵਾਪਰ ਯੁੱਗ ਦੇ ਸ਼ੁਰੂ ਤੋਂ ਹੀ ਸਮਾਧੀ ਵਿਚ ਲੀਨ ਰਹਿਣ ਕਾਰਨ ਲੋਕਾਂ ਨੂੰ ਇਸਦੇ ਅਸਲੀ ਨਾਂ ਬਾਰੇ ਪਤਾ ਨਹੀਂ ਚਲਿਆ। 'ਜਗਤਗੁਰੂ ਰਤਨਾਮਾਲਸਤਵ' ਗ੍ਰੰਥ ਅਨੁਸਾਰ ਗੌੜਪਾਦ ਦਾ ਯੂਨਾਨੀ ਲੋਕਾਂ ਨਾਲ ਵੀ ਸੰਪਰਕ ਸੀ।

ਗੌੜਪਾਦ ਦੇ ਵਿਅਕਤੀਤਵ ਬਾਰੇ ਇਹ ਗੱਲ ਵੀ ਕਹੀ ਜਾ ਸਕਦੀ ਹੈ ਕਿ ਇਹ ਇਕ ਯੋਗੀ ਅਤੇ ਸਿੱਧ ਪੁਰਸ਼ ਸੀ ਅਤੇ ਗੌੜਪਾਦ ਕਾਰਿਕਾਵਾਂ ਦਾ ਕਰਤਾ ਸੀ। ਇਨ੍ਹਾਂ ਕਾਰਿਕਾਵਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ ਅਤੇ ਇਹ ਇਕ ਵਿਅਕਤੀ ਦੁਆਰਾ ਹੀ ਲਿਖੀਆਂ ਗਈਆਂ ਹਨ। ਇਸਦੇ ਪਹਿਲੇ ਭਾਗ ਨੂੰ ਆਗਮ ਅਧਿਆਇ ਕਿਹਾ ਜਾਂਦਾ ਹੈ ਕਿਉਂਕਿ ਇਹ ਉਪਨਿਸ਼ਦ ਤੇ ਆਧਾਰਿਤ ਹੈ। ਇਸ ਅਧਿਆਇ ਵਿਚ ਮਾਂਡੂਕਯ ਉਪਨਿਸ਼ਦ ਦੀ ਕਾਰਿਕਾਮਈ ਵਿਆਖਿਆ ਕੀਤੀ ਗਈ ਹੈ। ਦੂਜੇ ਅਧਿਆਇ ਵਿਚ ਸੰਸਾਰ ਦੇ ਮਿਥਿਆ ਹੋਣ ਨੂੰ ਸਿੱਧ ਕੀਤਾ ਗਿਆ ਹੈ। ਇਸ ਕਾਰਨ ਇਸ ਭਾਗ ਨੂੰ ਵੈਤਥਯ ਪ੍ਰਕਰਣ ਕਿਹਾ ਜਾਂਦਾ ਹੈ। ਤੀਜੇ ਭਾਗ ਵਿਚ ਅਦ੍ਵੈਤ ਤੱਤ ਬਾਰੇ ਲਿਖੇ ਜਾਣ ਕਾਰਨ ਉਸ ਨੂੰ ਅਦ੍ਵੈਤ ਅਧਿਆਇ ਕਿਹਾ ਜਾਂਦਾ ਹੈ। ਸਾਰੇ ਮਿਥਿਆ ਵਿਵਾਦਾਂ ਦੀ ਸ਼ਾਂਤੀ ਦਾ ਪ੍ਰਤਿਪਾਦਨ ਕਰਨ ਕਾਰਨ ਚੌਥੇ ਅਧਿਆਇ ਨੂੰ ਅਲਾਤਸ਼ਾਂਤੀ ਕਿਹਾ ਜਾਂਦਾ ਹੈ।

ਪਹਿਲੇ ਅਧਿਆਇ ਦੇ ਆਧਾਰ ਤੇ ਕੁਝ ਸਿਧਾਂਤ ਦਿੱਤੇ ਗਏ ਹਨ ਅਤੇ ਦੂਜੇ ਅਤੇ ਤੀਜੇ ਭਾਗ ਵਿਚ ਕ੍ਰਮ-ਅਨੁਸਾਰ ਸੰਸਾਰ ਦੇ ਮਿਥਿਆ ਹੋਣ ਬਾਰੇ ਅਤੇ ਅਦ੍ਵੈਤ ਦੀ ਪ੍ਰਮਾਣ-ਪੂਰਬਕ ਵਿਆਖਿਆ ਕੀਤੀ ਗਈ ਹੈ। ਚੌਥਾ ਅਧਿਆਇ ਇਕ ਕਿਸਮ ਦਾ ਨਿਚੋੜ ਹੈ ਜਿਸ ਵਿਚ ਪਹਿਲੇ ਤਿੰਨਾਂ ਭਾਗਾਂ ਵਿਚ ਦਿੱਤੇ ਗਏ ਉਪਨਿਸ਼ਦ ਦੇ ਸਿਧਾਂਤ ਦੀ ਬੁੱਧ ਦੁਆਰਾ ਉਪਦੇਸ਼ੇ ਗਏ ਸਿਧਾਂਤਾਂ ਨਾਲ ਸਮਾਨਤਾ ਦਿਖਾਈ ਗਈ ਹੈ।

ਗੌੜਪਾਦ ਦੇ ਸਿਧਾਤਾਂ ਦੀ ਬੁੱਧ ਦੇ ਸਿਧਾਤਾਂ ਨਾਲ ਬਹੁਤ ਨੇੜਤਾ ਹੈ ਪਰ ਫਿਰ ਵੀ ਇਹ ਸ਼ੁਧ ਵੇਦਾਂਤੀ ਹੈ ਕਿਉਂਕਿ ਇਸ ਦਾ ਆਗਮ ਵਿਚ ਪੂਰਾ ਵਿਸ਼ਵਾਸ ਹੈ। ਕਈ ਥਾਵਾਂ ਤੇ ਇਸਨੇ ਬ੍ਰਹਦਾਰਣਯਕ ਆਦਿ ਪ੍ਰਾਚੀਨ ਗ੍ਰੰਥਾਂ ਦਾ ਪ੍ਰਮਾਣ ਵਜੋਂ ਜ਼ਿਕਰ ਕੀਤਾ ਹੈ। ਇਹ ਮੰਨਦਾ ਹੈ ਕਿ ਆਤਮਾ ਜਾਗ੍ਰਤ, ਸੁਪਨੇ ਅਤੇ ਨੀਂਦ ਦੀ ਅਵਸਥਾ ਵਿਚ ਰਹਿ ਕੇ ਵੀ ਅੰਤਮ ਅਵਸਥਾ ਵਿਚ ਸਥਿਤ ਹੈ ਅਤੇ ਇਸ ਅਵਸਥਾ ਵਿਚ ਇਹ ਨਾ ਤਾਂ ਆਪ ਕਿਸੇ ਕਾਰਨ ਨਾਲ ਹੋਂਦ ਵਿਚ ਆਈ ਹੈ ਅਤੇ ਨਾ ਹੀ ਕੋਈ ਕੰਮ ਇਸ ਨਾਲ ਹੁੰਦਾ ਹੈ। ਇਸ ਗੱਲੋਂ ਬੋਧੀ ਇਸ ਨਾਲ ਸਹਿਮਤ ਨਹੀਂ ਹਨ; ਇਸ ਨੇ ਇਹ ਦਿਖਾਉਣ ਦੀ ਕੋਸ਼ਿਸ ਕੀਤੀ ਹੈ ਕਿ ਬੁੱਧ ਵਿਚਾਰਧਾਰਾ ਅਤੇ ਉਪਨਿਸ਼ਦਾਂ ਦੀ ਵਿਚਾਰਧਾਰਾ ਵਿਚ ਮੂਲ ਰੂਪ ਵਿਚ ਕੋਈ ਵਿਰੋਧ ਨਹੀਂ ਹੈ; ਜਿਹੜਾ ਵਿਰੋਧ ਸਮਝਿਆ ਜਾਂਦਾ ਹੈ ਉਸ ਦਾ ਕਾਰਨ ਅਗਿਆਨ ਹੈ ਹੋਰ ਕੁਝ ਨਹੀਂ। ਸ਼ੰਕਰਾਚਾਰੀਆ ਨੇ ਵੀ ਗੌੜਪਾਦ ਦੇ ਮਾਰਗ ਨੂੰ ਅਪਨਾ ਕੇ ਆਪਣਾ ਅਦ੍ਵੈਤ ਮਤ ਕਾਇਮ ਕੀਤਾ ਪਰ ਉਸ ਦਾ ਮੂਲ ਗੌੜਪਾਦ ਦਾ ਦਰਸ਼ਨ ਹੀ ਸੀ। ਇਸੇ ਕਾਰਨ ਗੌੜਪਾਦ ਨੂੰ ਸ਼ੰਕਰ ਦਾ ਪਰਮ ਗੁਰੂ ਕਿਹਾ ਜਾਂਦਾ ਹੈ।

ਉਪਰੋਕਤ ਗ੍ਰੰਥ ਤੋਂ ਇਲਾਵਾ ਸਾਂਖ-ਕਾਰਿਕ ਸਬੰਧੀ ਕੀਤੀ ਗਈ ਵਿਸਤ੍ਰਿਤ ਵਿਆਖਿਆ ਨੂੰ ਵੀ ਗੌੜਪਾਦ ਵਲੋਂ ਕੀਤੀ ਗਈ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ ਉੱਤਰ ਗੀਤਾਭਾਸ਼ਯ, ਨਿਸ਼ਹਿੰਤਾ ਪਿਨੀ ਉਪਨਿਸ਼ਦ ਅਤੇ ਦੁਰਗਾਸਪਤਸ਼ੀ ਦਾ ਟੀਕਾ, ਸੁਭਗੋਦਯ ਅਤੇ ਸ੍ਰੀ ਵਿਦਿਆ-ਰਤਨਸੂਤਰ ਵੀ ਇਸ ਦੀਆਂ ਹੋਰ ਰਚਨਾਵਾਂ ਮੰਨੀਆ ਜਾਂਦੀਆਂ ਹਨ।

ਹ. ਪੁ.—ਹਿੰ. ਵਿ. ਕੋ. 4 : 46





ਘੜਿਆਲ

**ਘ** : ਇਸ ਅੱਖਰ ਦਾ ਉਚਾਰਣ ਘੱਗਾ ਹੈ ਅਤੇ ਇਹ ਗੁਰਮੁਖੀ ਲਿਪੀ ਦਾ ਨੌਵਾਂ ਅੱਖਰ ਹੈ। ਇਹ ਇਕ ਵਿਅੰਜਨ ਹੈ ਅਤੇ ਇਸ ਨੂੰ ਸਾਰੀਆਂ ਲਗਾਂ-ਮਾਤਰਾਂ ਲਗਦੀਆਂ ਹਨ। ਪੰਡਤ ਗੌਰੀ ਸ਼ੰਕਰ ਓਝਾ ਅਨੁਸਾਰ ਇਹ ਸ਼ਾਰਦਾ ਦੇ ਉਨ੍ਹਾਂ 11 ਅੱਖਰਾਂ (ਘ, ਙ, ਛ, ਠ, ਣ, ਤ, ਧ, ਫ, ਰ, ਲ, ਅਤੇ ਹ) ਵਿਚੋਂ ਇਕ ਹੈ ਜਿਹੜੇ 'ਨਾਗਰੀ' ਦੇ ਉਨ੍ਹਾਂ ਹੀ 11 ਅੱਖਰਾਂ ਨਾਲੋਂ ਵਧੀਕ ਪੁਰਾਣੇ ਹਨ। ਇਹ ਗੁਰਮੁਖੀ ਦੇ ਉਨ੍ਹਾਂ 5 ਅੱਖਰਾਂ ਘ, ਝ, ਢ, ਧ ਤੇ ਭ ਵਿਚੋਂ ਵੀ ਇਕ ਹੈ ਜਿਨ੍ਹਾਂ ਦੀਆਂ ਆਵਾਜ਼ਾਂ ਵਾਲੇ ਅੱਖਰ ਹਿੰਦੀ ਤੇ ਸੰਸਕ੍ਰਿਤ ਵਿਚ ਨਹੀਂ ਹਨ। ਗੁਰਮੁਖੀ ਅੱਖਰਾਂ ਦਾ ਉਚਾਰਣ ਨਰਮ ਹੈ ਜੋ ਹਿੰਦੀ ਤੇ ਸੰਸਕ੍ਰਿਤ ਵਾਲੇ ਬੁਲਾ ਨਹੀਂ ਸਕਦੇ।

'ਘ' ਅੱਖਰ ਜਦੋਂ ਸ਼ਬਦ ਦੇ ਆਰੰਭ ਵਿਚ ਹੁੰਦਾ ਹੈ ਤਾਂ ਇਹ ਅਘੋਸ਼ ਅਲਪ ਪ੍ਰਾਣ ਹੋ ਜਾਂਦਾ ਹੈ ਅਤੇ ਪ੍ਰਾਣ ਦੀ ਜਗ੍ਹਾ ਇਸ ਤਰ੍ਹਾਂ ਦੀ ਸੁਰ ਲੈ ਲੈਂਦੀ ਹੈ। ਇਸਦੇ ਲਾਗੇ ਦਾ ਸੁਰ ਇਸ ਸੁਰ ਵਿਚ ਬੋਲਿਆ ਜਾਂਦਾ ਹੈ ਜਿਵੇਂ ਘੋੜਾ=ਕੋਪੜਾ। ਸ਼ਬਦ ਦੇ ਵਿਚਕਾਰ ਜਾਂ ਅੰਤ ਵਿਚ ਇਹ ਘੋਸ਼ ਅਲਪ ਪ੍ਰਾਣਾ ਬਣ ਜਾਂਦਾ ਹੈ ਜਿਵੇਂ ਸੁੰਘ=ਸੁੰਗ। ਇਹ ਸੁਰ ਪਹਿਲੀ ਦੱਸੀ ਗਈ ਸੁਰ ਨਾਲੋਂ ਵੱਖਰੀ ਹੈ। ਇਸ ਨੂੰ ਨੀਵੀਂ ਚੜ੍ਹਦੀ ਸੁਰ ਕਹਿੰਦੇ ਹਨ। ਪੰਜਾਬੀ ਦੀ ਇਹ ਧੁਨੀ ਇਕ ਪਾਸੇ ਸੰਸਕ੍ਰਿਤ ਦੀ 'ਬਧ' ਦੀ ਥਾਂ ਆਉਂਦੀ ਹੈ ਅਤੇ ਦੂਜੇ ਪਾਸੇ 'ਕ' ਦੀ ਜਗ੍ਹਾ ਵੀ ਆਈ ਦਿਸਦੀ ਹੈ ਜਿਵੇਂ (ਸੰਸਕ੍ਰਿਤ) ਘਟ > ਘੜਾ

ਅਸ਼ੋਕ ਦੀਆਂ ਉਕਰਾਈਆਂ ਵਿਚ 'ਘ' ਦੀ ਸ਼ਕਲ ਇਕ ਮੱਛੀ ਪਕੜਨ ਦੀ ਕੁੰਡੀ ਵਰਗੀ ਹੈ, ਜਿਸ ਦੇ ਟੇਢ (ਵਕਰ) ਦੇ ਮੱਧ ਵਿਚ ਸਲੰਗ ਹੈ। ਇਸ ਅੱਖਰ ਦੀ ਵਰਤੋਂ ਲਿਖਤ ਵਿਚ ਕਦੇ ਕਦਾਈ ਮਿਲਦੀ ਹੈ, ਇਸ ਲਈ ਇਸ ਦੇ ਬਹੁਤੇ ਰੂਪਾਂਤਰ ਨਹੀਂ ਮਿਲਦੇ। ਇਸ ਦੀ ਪ੍ਰਮਾਣਿਕ ਸ਼ਕਲ ਬਹੁਤ ਸਾਰੇ ਸ਼ਿਲਾਲੇਖਾਂ ਵਿਚ ਮਿਲਦੀ ਹੈ। ਕਦੇ ਕਦੇ ਖੱਬੀ ਖੜ੍ਹੀ ਰੇਖਾ ਦਾ ਫੇਰ ਕੁਝ ਟੇਢਾ ਹੋ ਜਾਂਦਾ ਹੈ। ਕੁਝ ਥਾਵਾਂ ਤੇ ਇਸ ਦਾ ਸਰੂਪ ਕੋਣਦਾਰ ਹੋ ਜਾਂਦਾ ਹੈ। ਇਹ ਸਰੂਪ ਉਕੇਰੇ ਦੀ ਕਲਪਨਾ ਕਾਰਨ ਬਣ ਜਾਂਦਾ ਹੈ। ਇਕ ਵਾਰੀ 'ਭੇਲੀ ਘੋਸੇ' ਸ਼ਬਦ ਵਿਚ ਇਹ ਸਿੱਧੇ ਸਰੂਪ ਵਾਲਾ ਦਿਸਦਾ ਹੈ ਅਤੇ ਉਸੇ ਸਤਰ ਵਿਚ 'ਧੰਮਾਘੋਸੋ' ਸ਼ਬਦ ਵਿਚ ਇਹ ਪ੍ਰਮਾਣਿਕ ਸਰੂਪ ਵਿਚ ਵਿਖਾਈ ਦਿੰਦਾ ਹੈ। ਇਹ ਗੱਲ ਧਿਆਨ ਯੋਗ ਹੈ ਕਿ ਕੋਣਦਾਰ ਸੂਰਤ ਵਾਲਾ 'ਘ' ਮਗਰਲੀਆਂ ਉਕਰਾਈਆਂ ਵਾਲੇ 'ਘ' ਵਿਚ ਬਦਲ ਰਿਹਾ ਭਾਸਦਾ ਹੈ, ਜਿਥੇ ਖੱਬੀ ਖੜ੍ਹੀ ਲਕੀਰ ਛੁਟੇਰੀ ਹੁੰਦੀ ਜਾਂਦੀ ਹੈ।

ਉਕਰਾਈਆਂ ਵਿਚ 'ਘ' ਦੇ ਬਦਲਦੇ ਰੂਪ ਇਸ ਤਰ੍ਹਾਂ ਦੇ ਹਨ :

ਗੋਲ ਥੱਲੇ ਵਾਲਾ 'ਘ'

ਪੱਧਰੇ ਥੱਲੇ ਵਾਲਾ 'ਘ'

| | | |
|---|---|---|
| | ਅੱਜ ਦੀ ਗੁਰਮੁਖੀ | ਘ |
| ਗੁਪਤ ਲਿਪੀ | ਇਲਾਹਾਬਾਦ (375 A.D.) | |
| ਗੁਪਤ ਲਿਪੀ | ਬਾਵਰ (400.500 A.D.) | |
| ਕੁਟਿਲ ਲਿਪੀ | ਮੰਦਸੋਰ (532 A.D.) | |
| ਕੁਟਿਲ ਲਿਪੀ | ਹੋਰਯੁਜੀ (500-550 A.D.) | |
| ਕੁਟਿਲ ਲਿਪੀ | ਹਰਸ਼ ਸਮੇਂ ਦੀ ਲਿਖਤ (606-647 A.D.) | |
| ਕੁਟਿਲ ਲਿਪੀ | ਮੇਰੂ ਵਰਮਾਂ ਚੰਬਾ (800 A.D.) | × |
| | ਬਖਸ਼ਾਲੀ (800 A.D.) | × |
| ਸ਼ਾਰਦਾ ਲਿਪੀ | ਸਰਾਹਾਂ (10ਵੀਂ ਸਦੀ) | × |
| ਸ਼ਾਰਦਾ ਲਿਪੀ | ਸ਼ੁੰਗਲ (11ਵੀਂ ਸਦੀ) | |
| ਸ਼ਾਰਦਾ ਲਿਪੀ | ਕਲੈਤ੍ਰ (11ਵੀਂ ਸਦੀ) ਬੈਜਨਾਥ (1204 A.D.) | × |
| ਸ਼ਾਰਦਾ ਲਿਪੀ | ਕੁੱਲੂ (1555 A.D.) | × |
| ਸ਼ਾਰਦਾ ਲਿਪੀ | ਸ਼ਕੁੰਤਲਾ MS (16ਵੀਂ ਸਦੀ) | |
| ਸ਼ਾਰਦਾ ਲਿਪੀ | ਸ਼ਾਰਦਾ (ਮੌਜੂਦਾ) | |
| | ਟਾਕਰੀ | |
| | ਲੰਡੇ | |
| | ਡੋਗਰੀ | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ (1552-1574 A.D.) | |
| ਗੁਰਮੁਖੀ ਲਿਪੀ | ਬੀੜ ਧਰਮਸਾਲ ਹਕੀਮ ਬੂਟਾ ਸਿੰਘ | |
| ਗੁਰਮੁਖੀ ਲਿਪੀ | ਸਾਖੀ ਵਲਾਇਤ ਵਾਲੀ (17ਵੀਂ ਸਦੀ) | |
| ਗੁਰਮੁਖੀ ਲਿਪੀ | ਦਸਮੇਸ਼ ਦਾ ਸ਼ਿਕਸਤਾ (ਲਗਪਗ 18ਵੀਂ ਸਦੀ) | |
| ਗੁਰਮੁਖੀ ਲਿਪੀ | ਪਾਦਰੀਆਂ ਵਾਲਾ ਟਾਈਪ (1850 A.D.) | ਘ |

ਘ 'ਘ' ਲੇਟਵੇਂ ਸੱਜੇ ਅੱਧ ਅਤੇ ਮੁੜਵੇਂ ਖੱਬੇ ਅੱਧ ਸਣੇ
ਘ ਉੱਤਰੀ 'ਘ' ਦੀ ਕੁਟਿਲ ਲਿਪੀ ਦੀ ਵੰਨਗੀ
ਘ ਉੱਤਰੀ 'ਘ' ਦੀ ਦੁਮਦਾਰ ਵੰਨਗੀ
ਘ ਖੱਬੀ ਖੜ੍ਹੀ ਲਕੀਰ ਦੀ ਟੇਢ ਵਾਲਾ 'ਘ'

ਚੌਥੀ ਸਦੀ ਈਸਵੀ ਤੋਂ ਲੈ ਕੇ 'ਘ' ਅੱਖਰ ਦਾ ਜਿਹੜਾ ਭਿੰਨ ਭਿੰਨ ਰੂਪਾਂ ਵਿਚ ਵਿਕਾਸ ਹੋਇਆ, ਉਹ ਪੰਨੇ ਉੱਤੇ ਅੰਕਿਤ ਸਾਰਣੀ ਵਿਚ ਦਰਜ ਹੈ।

'ਘ' ਅੱਖਰ ਦਾ ਪੰਜਾਬ ਦੀਆਂ ਲਿਪੀਆਂ ਅਤੇ ਲਿਖਤਾਂ ਅਨੁਸਾਰ ਜਿਹੜਾ ਸਰੂਪ ਉਜਾਗਰ ਹੋਇਆ, ਉਹ ਜੀ. ਬੀ. ਸਿੰਘ ਅਨੁਸਾਰ ਹੇਠ ਲਿਖੇ ਵਾਂਗ ਹੈ :—

| ਸਰਫ਼ੀ ਜ਼ਿਲ੍ਹਾ ਗੁਜ਼ਰਾਂਵਾਲਾ | ਉੱਚੀ ਲਿਪੀ | | ਨੌਵੇਂ ਅਤੇ ਦਸਵੇਂ ਗੁਰੂ ਜੀ ਦੇ ਹੁਕਮਨਾਮ | ਭਟਛਰੀ 15ਵੀਂ 16ਵੀਂ ਸਦੀ | ਗੁਰਮੁਖੀ |
|---|---|---|---|---|---|
| ਘ ਘ | ਘ | | · | ਘ | (ਘ) |
| ਸ਼ਾਸਤਰੀ ਜਾਂ ਦੇਵਨਾਗਰੀ | ਲੰਡ | ਸ਼ਾਰਦਾ | ਗੁਰਮੁਖੀ | ਟਾਕਰੀ | ਪੁਰਾਣੇ ਅੱਖਰ ਬ੍ਰਾਹਮੀ ਵਗੈਰਾ |
| घ | [illegible] | ਘ | ਘ | ਘ | [illegible] |

ਹ. ਪੁ.—ਦੀ ਹਿਸਟਰੀ ਐਂਡ ਪੇਲੀਉਗ੍ਰਾਫ਼ੀ ਆਫ਼ ਮੋਰੀਅਨ ਬ੍ਰਹਮੀ ਸਕ੍ਰਿਪਟ-ਸੀ. ਐੱਸ. ਉਪਾਸ਼ਕ; ਇੰਡੀਅਨ ਪੇਲੀਉਗ੍ਰਾਫ਼ੀ-ਅਹਿਮਦ ਹਸਨ ਦਾਨੀ; ਪ੍ਰਾ. ਲਿ. ਮਾ.; ਲਿੰ. ਸ. ਇੰਡ. (ਜਿਲਦ 9); ਗੁ. ਲਿ. ਜ. ਵਿ; ਪੰਜਾਬੀ ਭਾਸ਼ਾ ਦਾ ਵਿਆਕਰਣ-ਦੁਨੀ ਚੰਦ੍

—ਸੁਰਿੰਦਰ ਸਿੰਘ ਕੋਹਲੀ

**ਘਸੀਟੀ ਬੇਗ਼ਮ** : ਇਹ ਬੰਗਾਲ ਦੇ ਨਵਾਬ ਅਲੀ ਵਰਦੀ ਖ਼ਾਂ ਦੀ ਲੜਕੀ ਸੀ। ਇਸ ਦਾ ਵਿਆਹ ਢਾਕਾ ਦੇ ਗਵਰਨਰ ਨਵਾਜਿਸ਼ ਮੁਹੰਮਦ ਨਾਲ ਹੋਇਆ ਸੀ। ਨਵਾਬ ਦਾ ਦੋਹਤਾ ਉਸ ਦਾ ਉੱਤਰਾਧਿਕਾਰੀ ਬਣਾਇਆ ਗਿਆ ਪਰ ਨਵਾਬ ਦੀ ਮੌਤ ਹੁੰਦੇ ਹੀ ਘਸੀਟੀ ਬੇਗ਼ਮ ਉੱਤਰਾਧਿਕਾਰੀ ਬਣਨ ਦੀ ਇੱਛਾ ਕਰਨ ਲੱਗੀ। ਅੰਗਰੇਜ਼ ਘਸੀਟੀ ਬੇਗ਼ਮ ਦਾ ਸਾਥ ਦੇ ਰਹੇ ਸਨ। ਨਾਮਜ਼ਦ ਨਵਾਬ ਨੇ ਬੜੀ ਸਿਆਣਪ ਨਾਲ ਘਸੀਟੀ ਬੇਗ਼ਮ ਨੂੰ ਆਪਣੇ ਮਹਿਲ ਵਿਚ ਬੁਲਾ ਕੇ ਉੱਤਰਾਧਿਕਾਰੀ ਦਾ ਮਾਮਲਾ ਸ਼ਾਂਤ ਕੀਤਾ।

ਹ. ਪੁ.—ਹਿੰ. ਵਿ. ਕੋ. 4 : 114

**ਘੱਗਰ** : ਉੱਤਰੀ ਭਾਰਤ ਦਾ ਇਕ ਛੋਟਾ ਜਿਹਾ ਦਰਿਆ ਹੈ ਜੋ ਹਿਮਾਚਲ ਪ੍ਰਦੇਸ਼ ਰਾਜ ਦੀਆਂ ਸ਼ਿਵਾਲਕ ਪਹਾੜੀਆਂ ਵਿਚੋਂ ਨਿਕਲਦਾ ਹੈ। ਆਪਣੇ ਸੋਮੇ ਤੋਂ ਨਿਕਲ ਕੇ ਅੱਗੇ ਦੱਖਣ-ਪੱਛਮ ਦੀ ਦਿਸ਼ਾ ਵਿਚ ਵਹਿੰਦਿਆਂ ਇਹ ਰਾਜਸਥਾਨ ਵਿਚ ਹਨੂਮਾਨਗੜ੍ਹ ਦੇ ਕੋਲ ਰੇਤਲੀ ਭੂਮੀ ਵਿਚ ਵਿਲੀਨ ਹੋ ਜਾਂਦਾ ਹੈ। ਇਕ ਸਮੇਂ ਤੇ ਇਹ ਸਿੰਧ ਦੀ ਸਹਾਇਕ ਨਦੀ ਹੋਇਆ ਕਰਦੀ ਸੀ। ਜਿਸ ਦਾ ਪਤਾ ਇਸ ਦੇ ਖ਼ੁਸ਼ਕ ਵਹਿਣ ਤੋਂ ਲਗਦਾ ਹੈ।

ਇਸ ਨੂੰ ਇਸ ਦੇ ਉਪਰਲੇ ਹਿੱਸੇ ਵਿਚ 'ਕੌਸ਼ਲਿਆ' ਆਖਦੇ ਹਨ ਜੋ ਸੁਕਨਾ, ਸਿਰਲਾ, ਥੇਜਰ, ਗੰਭਰ ਅਤੇ ਸਰਨਾ ਬਰਸਾਤੀ ਨਾਲਿਆਂ ਦਾ ਪਾਣੀ ਆਪਣੇ ਵਿਚ ਸਮੇਟ ਕੇ ਪਟਿਆਲਾ ਜ਼ਿਲ੍ਹੇ ਵਿਚ ਮੁਬਾਰਕਪੁਰ ਦੇ ਨੇੜੇ ਪਟਿਆਲੇ ਜ਼ਿਲ੍ਹੇ ਦੀ ਮੁੱਖ ਨਦੀ ਬਣ ਜਾਂਦੀ ਹੈ। ਇਹ ਪਟਿਆਲੇ ਜ਼ਿਲ੍ਹੇ ਦੇ ਉੱਤਰ-ਪੂਰਬੀ ਇਲਾਕੇ ਵਿਚ ਦੱਖਣ-ਪੱਛਮ ਦੀ ਦਿਸ਼ਾ ਵਿਚ ਵਗਦੀ ਹੈ। ਇਥੇ ਇਸ ਵਿਚ ਸਾਰਾ ਸਾਲ ਹੀ ਪਾਣੀ ਰਹਿੰਦਾ ਹੈ ਅਤੇ ਗਰਮੀਆਂ ਵਿਚ ਵੀ ਇਸ ਵਿਚ ਇਕ ਫੁੱਟ ਪਾਣੀ ਰਹਿੰਦਾ ਹੈ। ਬਰਸਾਤ ਵਿਚ ਇਹ 6 ਫੁੱਟ ਜਾਂ ਇਸ ਤੋਂ ਵੀ ਵਧ ਜਾਂਦਾ ਹੈ। ਮਨੀਮਾਜਰੇ ਨੇੜੇ ਇਸ ਦੇ ਪਾਣੀ ਨੂੰ ਨਾਲਿਆਂ ਰਾਹੀਂ ਸਿੰਜਾਈ ਆਦਿ ਲਈ ਵਰਤਿਆਂ ਜਾਂਦਾ ਹੈ। ਕਾਲਕਾ ਅਤੇ ਅੰਬਾਲਾ ਦੇ ਅੱਧ ਵਿਚਕਾਰੋਂ ਇਹ ਸ਼ਿਮਲਾ-ਅੰਬਾਲਾ ਸੜਕ ਨੂੰ ਪਾਰ ਕਰਦੀ ਹੈ। ਇਸ ਜਗ੍ਹਾ ਉਤੇ ਪੁਲ ਬਣਨ ਤੋਂ ਪਹਿਲਾਂ ਇਸ ਵਿਚੋਂ ਹਾਥੀਆਂ ਰਾਹੀਂ ਡਾਕ ਪਾਰ ਲੈ ਜਾਈ ਜਾਂਦੀ ਸੀ। ਰਾਜਪੁਰਾ ਅਤੇ ਬਨੂੜ ਵਿਚ ਇਸ ਦੀ ਚੌੜਾਈ ਘੱਟ ਹੈ। ਘਨੌਰ ਕੋਲ ਇਸ ਦੇ ਕੰਢੇ ਵੱਧ ਡੂੰਘੇ ਹਨ ਜਿਸ ਕਰਕੇ ਨਦੀ ਦਾ ਪਾਣੀ ਇਥੇ ਸਹਿਜ ਨਾਲ ਹੀ ਵਗਦਾ ਹੈ। ਬਰਸਾਤਾਂ ਵਿਚ ਵਹਾਓ ਦਾ ਕੋਈ ਨਿਸ਼ਚਿਤ ਮਾਰਗ ਨਹੀਂ ਰਹਿੰਦਾ। ਸੰਗਰੂਰ ਜ਼ਿਲ੍ਹੇ ਵਿਚ ਇਹ 8-9 ਕਿਲੋਮੀਟਰ ਦੇ ਖੇਤਰ ਵਿਚ ਵਗਦੀ ਹੈ। ਸਪਰਹੇੜੀ ਦੇ ਨੇੜੇ ਇਸਦੀ ਚੌੜਾਈ ਕਈ ਕਿਲੋਮੀਟਰ ਤੱਕ ਹੋ ਜਾਂਦੀ ਹੈ। ਸ਼ਤਰਾਣੇ ਤੋਂ 5 ਕਿਲੋਮੀਟਰ ਦੂਰ ਦੱਖਣ-ਪੂਰਬ ਵੱਲ ਸੇਗੜੇ ਦੇ ਕੋਲ ਇਸ ਵਿਚ ਸਰਸਵਤੀ ਆ ਮਿਲਦੀ ਹੈ। ਇਸ ਤੋਂ ਅੱਗੇ ਇਸ ਦਾ ਨਾਂ ਪਹਿਲੇ ਸਮਿਆਂ ਵਿਚ ਸਰਸਵਤੀ ਹੀ ਹੁੰਦਾ ਸੀ ਅਤੇ ਇਸ ਨੂੰ 'ਪਾਨਨੀ' ਵੀ ਆਖਦੇ ਸਨ। ਰਮਾਇਣ ਦੇ ਆਦਿ ਪੁਰਾਣ ਅਨੁਸਾਰ ਸਰਸਵਤੀ ਗੰਗਾ ਦੀ ਇਕ ਸਹਾਇਕ ਨਦੀ ਹੋਇਆ ਕਰਦੀ ਸੀ। ਸਰਸਾ ਤੋਂ ਦੱਖਣ-ਪੱਛਣ ਵੱਲ ਇਸ ਵਿਚੋਂ ਦੋ ਨਹਿਰਾਂ ਕੱਢੀਆਂ ਗਈਆਂ ਹਨ ਜੋ ਰਾਜਸ਼ਥਾਨ ਨੂੰ ਸਿੰਜਦੀਆਂ ਹਨ।

ਰਾਜਸਥਾਨ ਵਿਚ ਇਹ ਹਨੂਮਾਨਗੜ੍ਹ ਜੰਕਸ਼ਨ ਅਤੇ ਟਾਊਨ ਦੇ ਵਿਚਕਾਰੋਂ ਦੀ ਲੰਘਦੀ ਹੈ। ਉਥੇ ਇਸ ਨੂੰ ਨਾਲੀ ਆਖਦੇ ਹਨ। ਬਰਸਾਤ ਵਿਚ ਇਥੇ ਇਹ ਕਾਫ਼ੀ ਨੁਕਸਾਨ ਵੀ ਕਰਦੀ ਹੈ।

30° 04' ਉ. ਵਿਥ; 77° 14' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 213

**ਘਟ ਸੁਤ (ਘੜੇ ਦਾ ਪੁੱਤਰ)** : ਵੇਖੋ, ਅਸਗਤ ਮੁਨੀ

**ਘਟਕਰਪਰ** : ਇਹ ਯਮਅਲੰਕਾਰ ਪ੍ਰਧਾਨ 22 ਸ਼ਲੋਕਾਂ ਦੀ ਇਕ ਕਵਿਤਾ ਹੈ। ਇਸ ਕਵਿਤਾ ਦਾ ਮੂਲ ਵਿਸ਼ਾ ਇਹ ਹੈ ਕਿ ਬਿਰਹਾ-ਵਿਛੁੰਨੀ ਇਕ ਨਾਇਕਾ ਆਪਣੇ ਦੂਰ ਵਸੇਂਦੇ ਢੋਲ ਨੂੰ ਵਰਖਾ ਰੁੱਤ ਦੇ ਆਰੰਭ ਵਿਚ ਸੰਦੇਸ਼ ਭੇਜਦੀ ਹੈ। ਇਸ ਕਵਿਤਾ ਦੇ ਲੇਖਕ ਬਾਰੇ ਸ਼ੱਕ ਹੈ। ਇਕ ਵਿਚਾਰ ਚਲਿਆ ਆ ਰਿਹਾ ਹੈ ਕਿ ਇਹ ਉਜੈਨ ਦੇ ਰਾਜਾ ਵਿਕਰਮਾਦਿਤ ਦੇ ਇਕ ਨੌਂ-ਰਤਨ ਘਟਕਰਪਰ ਦੀ ਰਚਨਾ ਹੈ। ਕਈ ਲੋਕ ਕਾਲੀਦਾਸ ਨੂੰ ਇਸ ਦਾ ਰਚਨਹਾਰਾ ਮੰਨਦੇ ਹਨ ਪਰ ਪੱਕਾ ਸਬੂਤ ਇਸ ਸਬੰਧ ਵਿਚ ਵੀ ਕੋਈ ਨਹੀਂ ਮਿਲਦਾ। ਯਾਕੋਬੀ ਅਨੁਸਾਰ ਇਹ ਕਵਿਤਾ ਕਾਲੀਦਾਸ ਦੇ ਸਮੇਂ ਤੋਂ ਵੀ ਬਹੁਤ ਪਹਿਲਾਂ ਦੀ ਹੈ। ਲੇਖਕ ਨੂੰ ਇਸ ਗੱਲ ਦਾ ਗੁਮਾਨ ਹੈ ਕਿ ਜੇਕਰ ਕੋਈ ਹੋਰ ਵਿਦਵਾਨ ਯਮ-ਅਲੰਕਾਰ ਦੀ ਵਰਤੋਂ ਕਰਕੇ ਇਸ ਕਵਿਤਾ ਵਿਚ ਵਾਧਾ ਕਰ ਸਕੇਗਾ ਤਾਂ ਉਹ ਅਜਿਹੇ ਵਿਦਵਾਨ ਦਾ ਪਾਣੀ ਭਰਨ ਨੂੰ ਤਿਆਰ ਹੈ। ਇਸ ਕਵਿਤਾ ਦੇ ਕਿੰਨੇ ਹੀ ਸੰਸਕਰਣ ਪ੍ਰਚਲਤ ਹਨ।

ਹ. ਪੁ.—ਹਿੰ. ਵਿ. ਕੋਸ਼

**ਘੰਟਾ** : ਘੰਟਾ ਵਜਾਉਣਾ ਹਿੰਦੂ ਧਰਮ ਦੇ ਪੂਜਾ-ਪਾਠ ਦਾ ਇਕ ਅਭਿੰਨ ਅੰਗ ਹੈ ਅਤੇ ਇਸ ਨੂੰ ਖ਼ੁਸ਼ੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਸਨਾਤਨ ਧਰਮ ਵਿਚ ਤਾਂ ਘੰਟਿਆਂ ਦਾ ਹੋਣਾ ਲਾਜ਼ਮੀ ਹੈ, ਬੁੱਧ ਤੇ ਜੈਨ ਧਰਮਾਂ ਦੀ ਪੂਜਾ-ਪਾਠ ਵਿਚ ਵੀ ਘੰਟਿਆਂ ਦੀ ਕਾਫ਼ੀ ਮਹਾਨਤਾ ਹੈ। ਸਕੰਦ ਪੁਰਾਣ ਅਨੁਸਾਰ ਗਰੁੜ ਦੀ ਮੂਰਤੀ ਵਾਲਾ ਘੰਟਾ ਵਿਸ਼ਨੂੰ ਨੂੰ ਬਹੁਤ ਪਿਆਰਾ ਸੀ। ਇਹ ਮੰਨਿਆ ਜਾਂਦਾ ਹੈ ਕਿ ਅਜਿਹਾ ਘੰਟਾ ਜਿਸ ਘਰ ਵਿਚ ਰਹਿੰਦਾ ਹੈ, ਉੱਥੇ ਸੱਪਾਂ ਦਾ ਕੋਈ ਡਰ ਨਹੀਂ ਹੁੰਦਾ।

ਇਸੇ ਤਰ੍ਹਾਂ ਈਸਾਈ ਧਰਮ ਵਿਚ ਵੀ ਘੰਟਿਆਂ ਨੂੰ ਪਵਿੱਤਰ ਅਤੇ ਸ਼ੁਭ-ਸ਼ਗਨ ਵਾਲਾ ਮੰਨਿਆ ਜਾਂਦਾ ਹੈ। ਘੰਟਾ ਬਣਾਉਣ ਲਗਿਆਂ ਅਨੇਕਾਂ ਪ੍ਰਕਾਰ ਦੇ ਧਾਰਮਕ ਪਾਠ ਕੀਤੇ ਜਾਂਦੇ ਹਨ ਅਤੇ ਜਦੋਂ ਘੰਟਾ ਤਿਆਰ ਹੋ ਜਾਂਦਾ ਤਾਂ ਪੂਰਨ ਧਾਰਮਕ ਮਰਿਯਾਦਾ ਅਨੁਸਾਰ ਉਸ ਦਾ ਬਪਤਿਸਮਾ (ਨਾਮਕਰਨ-ਸੰਸਕਾਰ) ਕੀਤਾ ਜਾਂਦਾ ਹੈ। ਘੰਟੇ ਉੱਤੇ ਪਵਿੱਤਰ ਸ਼ਲੋਕ ਲਿਖੇ ਜਾਂਦੇ ਹਨ ਅਤੇ ਇਸ ਦੀ ਆਵਾਜ਼ ਦੇ ਨਾਲ ਨਾਲ ਮੁਖ ਤੋਂ ਪਵਿੱਤਰ ਸ਼ਲੋਕਾਂ ਦਾ ਉਚਾਰਨ ਕਰਨਾ ਸ਼ੁਭ ਅਤੇ ਖੁਸ਼ੀਆਂ ਭਰਿਆ ਮੰਨਿਆ ਜਾਂਦਾ ਹੈ।

ਸ਼ੁਰੂ ਸ਼ੁਰੂ ਵਿਚ ਜਦੋਂ ਕੋਈ ਈਸਾਈ ਮਰ ਜਾਂਦਾ ਸੀ ਤਾਂ ਘੰਟਾ ਵਜਦਾ ਹੁੰਦਾ ਸੀ ਪ੍ਰੰਤੂ ਬਾਅਦ ਵਿਚ ਮੌਤ ਤੋਂ ਕੁਝ ਪਲ ਪਹਿਲਾਂ ਘੰਟਾ ਵਜਾਉਣ ਦੀ ਰੀਤ ਚੱਲ ਪਈ। ਕਹਿੰਦੇ ਹਨ ਕਿ ਘੰਟੇ ਦੀ ਆਵਾਜ਼ ਨਾਲ ਮਰਨ ਵਾਲੇ ਦੀ ਦੇਹ ਪਵਿੱਤਰ ਅਤੇ ਸਾਰੇ ਬੰਧਨਾਂ ਤੋਂ ਮੁਕਤ ਹੋ ਜਾਂਦੀ ਹੈ ਪਰ ਅੱਜਕਲ੍ਹ ਇਸ ਗੱਲ ਤੇ ਬਹੁਤਾ ਵਿਸ਼ਵਾਸ ਨਹੀਂ ਕੀਤਾ ਜਾਂਦਾ ਫਿਰ ਵੀ ਮ੍ਰਿਤਕ ਤੇ ਅੰਤਮ ਸੰਸਕਾਰ ਤਕ ਉਸ ਦੇ ਸਨਮਾਨ ਵਿਚ ਘੰਟਾ ਵਜਾਇਆ ਜਾਂਦਾ ਹੈ।

**ਘੰਟੇ ਦੀ ਢਲਾਈ**—ਘੰਟੇ ਦੀ ਪਛਾਣ ਇਸ ਦੀ ਗੁੰਬਦ-ਨੁਮਾ ਸ਼ਕਲ ਹੁੰਦੀ ਹੈ। ਪ੍ਰਾਚੀਨ ਘੰਟੇ ਚਪਟੀਆਂ ਪੱਤੀਆਂ ਨੂੰ ਕੁੱਟ ਕੇ ਬਣਾਏ ਜਾਂਦੇ ਸਨ, ਧਾਤ ਯੁੱਗ ਤਕ ਇਹੋ ਜਿਹੇ ਘੰਟੇ ਹੀ ਪ੍ਰਚਲਤ ਰਹੇ, ਹਾਲਾਂ ਕਿ ਛੋਟੀਆਂ ਛੋਟੀਆਂ ਘੰਟੀਆਂ ਦੀ ਢਲਾਈ ਦਾ ਕੰਮ ਸ਼ੁਰੂ ਹੋ ਗਿਆ ਸੀ। ਮਗਰੋਂ ਘੰਟਾ ਢਲਾਈ ਦਾ ਕੰਮ ਅਲੋਪ ਹੋ ਗਿਆ ਜਿਸ ਦੇ ਫਲਸਰੂਪ ਪੱਤੀਆਂ ਨੂੰ ਰਿਬਟਾਂ ਰਾਹੀਂ ਜੋੜ ਕੇ ਬਣਾਏ ਜਾਣ ਵਾਲੇ ਘੰਟੇ ਪ੍ਰਚਲਤ ਹੋ ਗਏ। ਅੱਠਵੀਂ ਸਦੀ ਦੇ ਲਗਭਗ ਮੁੜ ਘੰਟਾ ਢਲਾਈ ਦਾ ਕੰਮ ਸ਼ੁਰੂ ਹੋਇਆ। ਇਸ ਤੋਂ ਬਾਅਦ ਲਗਭਗ ਸਾਰੇ ਦੇ ਸਾਰੇ ਘੰਟੇ ਕਾਂਸੀ ਨੂੰ ਢਾਲ ਕੇ ਬਣਾਏ ਜਾਣ ਲੱਗ ਪਏ ਜਿਨ੍ਹਾਂ ਦੀ ਆਵਾਜ਼ ਬਿਲਕੁਲ ਸਹੀ ਅਤੇ ਸੰਗੀਤਮਈ ਸੀ।

ਪਿਛਲੇਰੇ ਸਮਿਆਂ ਵਿਚ ਅਨੇਕਾਂ ਕਿਸਮਾਂ ਦੀਆਂ ਮਿਸ਼ਰਿਤ-ਧਾਤਾਂ ਤੋਂ ਘੰਟੇ ਤਿਆਰ ਕੀਤੇ ਜਾਂਦੇ ਰਹੇ ਹਨ। ਲੋਹਾ, ਸਟੀਲ, ਸੋਨਾ, ਚਾਂਦੀ, ਜਿਸਤ ਅਤੇ ਸਿੱਕਾ ਆਦਿ ਇਕੱਲੀਆਂ ਜਾਂ ਮਿਸ਼ਰਿਤ-ਧਾਤਾਂ ਦੇ ਰੂਪ ਵਿਚ ਵਰਤੀਆਂ ਜਾਂਦੀਆਂ ਹਨ ਪ੍ਰੰਤੂ ਇਨ੍ਹਾਂ ਧਾਤਾਂ ਵਿਚੋਂ ਕੋਈ ਵੀ 1960 ਤੋਂ ਪਹਿਲਾਂ ਬਣੀਆਂ ਕਾਂਸੀ ਦੀਆਂ ਘੰਟੀਆਂ ਦੀ ਆਵਾਜ਼ ਦਾ ਮੁਕਾਬਲਾ ਨਹੀਂ ਸੀ ਕਰਦੀਆਂ। ਅੱਜਕਲ੍ਹ ਕਾਂਸੀ (77% ਤਾਂਬਾ + 23 % ਕਲੱਈ) ਤੋਂ ਘੰਟੇ ਬਣਾਏ ਜਾਂਦੇ ਹਨ।

ਘੰਟੇ ਦੇ ਠੋਲ੍ਹ ਦੇ ਲਗਾਤਾਰ ਵੱਜਣ ਨਾਲ ਪ੍ਰਾਚੀਨ ਘੰਟਿਆਂ ਵਿਚ ਤਰੇੜਾਂ ਪੈ ਜਾਂਦੀਆਂ ਸਨ, ਇਸ ਲਈ ਇਸ ਦੇ ਮੂੰਹ ਜਿਸ ਥਾਂ ਠੋਲ੍ਹ ਵਜਦਾ ਸੀ, ਨੂੰ ਵਧੇਰੇ ਮਜ਼ਬੂਤ ਬਣਾਉਣ ਲਈ ਧਾਤ ਦਾ ਇਕ ਛੱਲਾ ਚੜ੍ਹਾਇਆ ਜਾਣ ਲੱਗਾ। ਇਸ ਵਿਚ ਤਬਦੀਲੀ ਨਾਲ ਘੰਟੇ ਦੀ ਆਵਾਜ਼ ਕਾਫ਼ੀ ਸੁਰੀਲੀ ਹੋ ਗਈ।

**ਪੁਰਾਤਨ ਘੰਟੇ**—ਸੰਸਾਰ ਦਾ ਸਭ ਤੋਂ ਪੁਰਾਣਾ ਘੰਟਾ ਜਿਹੜਾ ਕਿ ਬਾਬਲ ਨੇੜੇ ਮਿਲਿਆ ਸੀ, ਲਗਭਗ 3,000 ਸਾਲ ਪੁਰਾਣਾ ਦਸਿਆ ਜਾਂਦਾ ਹੈ। ਚੀਨ, ਜਾਪਾਨ, ਬਰਮਾ, ਭਾਰਤ, ਮਿਸਰ ਅਤੇ ਦੂਜੀਆਂ ਹੋਰ ਪ੍ਰਾਚੀਨ ਸਭਿਆਤਾਵਾਂ ਸਮੇਂ ਘੰਟਿਆਂ ਦਾ ਉਪਯੋਗ ਕਿਸੇ ਹੋਰ ਮੰਤਵ ਲਈ ਕੀਤਾ ਜਾਂਦਾ ਸੀ ਜਿਸ ਨਾਲ ਸਬੰਧਤ ਇਤਿਹਾਸ ਦੀ ਭਾਲ ਕਰਨਾ ਲਗਭਗ ਅਸੰਭਵ ਹੀ ਹੈ। ਘੋੜਿਆਂ ਦੇ ਗਲ ਵਿਚ ਪਾਉਣ ਵਾਲੀਆਂ ਘੰਟੀਆਂ ਦਾ ਜ਼ਿਕਰ ਜੈਕ ਨਾਮੀ ਪੁਸਤਕ ਦੀ ਚੌਦ੍ਹਵੀਂ ਜਿਲਦ ਦੇ ਪੰਨਾ 20 ਉੱਤੇ ਮਿਲਦਾ ਹੈ। ਮਿਸਰ-ਸਾਹਿਤ ਵਿਚ ਘੰਟਿਆਂ ਦਾ ਜ਼ਿਕਰ ਈਯੂਰੀਪਾਈਡਜ਼ (484-407 ਈ. ਪੂ.) ਦੀ ਪੁਸਤਕ 'Rhesus' ਵਿਚ ਮਿਲਦਾ ਹੈ। ਅਰਿਸਟੋਫੇਨਜ਼ ਨੇ 'Fregs' ਵਿਚ ਘੰਟਿਆਂ ਬਾਰੇ ਲਿਖਿਆ ਹੈ ਅਤੇ ਜਿਨ੍ਹਾਂ ਦਾ ਜ਼ਿਕਰ ਫੇਰਮਡਰਸ



ਘੰਟਾ

ਦੀਆਂ ਕਲਪਿਤ ਕਹਾਣੀਆਂ ਵਿਚ ਵੀ ਆਉਂਦਾ ਹੈ। ਰੋਮ ਦੇ ਅਨੇਕਾਂ ਲੇਖਕਾਂ ਨੇ ਵੀ ਘੰਟਿਆਂ ਦਾ ਜ਼ਿਕਰ ਕੀਤਾ ਹੈ। ਪਲੱਟਰਚ ਦੀ ਪੁਸਤਕ 'Life of Brutus' ਵਿਚ ਲਿਖਿਆ ਹੈ ਕਿ ਦਰਿਆ ਦੇ ਆਰ-ਪਾਰ ਜਾਲਾਂ ਨਾਲ ਘੰਟੀਆਂ ਲਟਕਾਈਆਂ ਹੁੰਦੀਆਂ ਸਨ, ਜਿਹੜੀਆਂ ਤੈਰ ਕੇ ਭੱਜਣ ਵਾਲੇ ਲੋਕਾਂ ਬਾਰੇ ਸੂਚਿਤ ਕਰ ਦਿੰਦੀਆਂ ਸਨ। ਸਜਾਵਟੀ ਰਸਮੀ ਘੰਟਿਆਂ ਬਾਰੇ ਵੀ ਕੁਝ ਰਿਕਾਰਡ ਮਿਲਦੇ ਹਨ; 6ਵੀਂ ਈ. ਪੂ. ਵਿਚ ਲਾਰਸ ਪਾਰੋਸਨ ਦੇ ਮਕਬਰੇ ਉੱਤੇ ਅਤੇ ਸਿਕੰਦਰ ਮਹਾਨ ਦੀ ਅਰਥੀ ਉੱਤੇ (356-323 ਈ. ਪੂ.) ਲਟਕਾਈਆਂ ਘੰਟੀਆਂ ਅਜਿਹੀਆਂ ਉਦਾਹਰਨਾਂ ਹਨ। ਯਹੂਦੀ-ਰੋਮਨ ਇਤਿਹਾਸਕਾਰ ਫਲੈਵੀਸ ਜੋਸੇਫਸ ਨੇ ਲਿਖਿਆ ਹੈ ਕਿ ਸੁਲਤਾਨ ਸੁਲੇਮਾਨ (974 ਤੋਂ 937 ਈ. ਪੂ.) ਨੇ ਆਪਣੇ ਮੰਦਰ ਦੀ ਛੱਤ ਉੱਤੇ ਸੋਨੇ ਦੇ ਵੱਡੇ ਵੱਡੇ ਘੰਟੇ ਲਗਵਾਏ ਹੋਏ ਸਨ, ਜਿਨ੍ਹਾਂ ਦੀ ਸਹਾਇਤਾ ਨਾਲ ਪੰਛੀਆਂ ਨੂੰ ਮੰਦਰ ਉੱਤੇ ਬੈਠਣ ਤੋਂ ਰੋਕਿਆ ਜਾਂਦਾ ਸੀ। ਇਸ ਦਾ ਵੀ ਪ੍ਰਮਾਣ ਮਿਲਦਾ ਹੈ ਕਿ ਅਗਸਟਸ ਬਾਦਸ਼ਾਹ ਨੇ ਬ੍ਰਹਿਸਪਤ ਦੇ ਮੰਦਰ ਅੱਗੇ ਘੰਟਾ ਲਟਕਾਇਆ ਹੋਇਆ ਸੀ। ਏਥਨਜ਼ ਦੇ ਧਾਰਮਿਕ ਰੀਤੀ-ਰਿਵਾਜਾਂ ਸਮੇਂ ਸੀਬੇਲ (Cybele, "The great mother of gods") ਦਾ ਪੁਜਾਰੀ ਵੀ ਹੱਥ ਘੰਟੀਆਂ ਦਾ ਇਸਤੇਮਾਲ ਕਰਦਾ ਸੀ। ਇਕ ਪ੍ਰਸਿੱਧ ਯੂਨਾਨ ਇਤਿਹਾਸਕਾਰ ਹੇਰੋਡਟਸ ਲਿਖਦਾ ਹੈ ਕਿ ਸਪਾਰਟਾ ਵਿਚ ਜਦੋਂ ਰਾਜਾ ਮਰਿਆ ਤਾਂ ਔਰਤਾਂ ਘੰਟੀਆਂ ਵਜਾਉਂਦੀਆਂ ਹੋਈਆਂ ਗਲੀਆਂ ਵਿਚੋਂ ਦੀ ਲੰਘੀਆਂ ਸਨ। ਇਸ ਤਰ੍ਹਾਂ ਪੁਰਾਤਤਵ ਵਿਗਿਆਨੀਆਂ ਦੁਆਰਾ ਕੀਤੀਆਂ ਗਈਆਂ ਖੋਜਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਘੰਟੀਆਂ ਦਾ ਉਪਯੋਗ ਆਦਿ ਕਾਲ ਤੋਂ ਹੁੰਦਾ ਆ ਰਿਹਾ ਹੈ।

ਪ੍ਰਾਚੀਨ ਆਕਾਰ ਤੋਂ ਵਿਕਾਸ ਵੱਲ ਘੰਟਿਆਂ ਨੇ ਦੋ ਵੱਖ ਵੱਖ ਸ਼ਕਲਾਂ ਅਰਥਾਤ ਪੂਰਬੀ ਅਤੇ ਪੱਛਮੀ ਅਖ਼ਤਿਆਰ ਕਰ ਲਈਆਂ। ਪੂਰਬ ਵਿਚ ਦੇਗਜੇ ਅਤੇ ਠੂਠੀ ਵਰਗੀਆਂ ਸ਼ਕਲਾਂ ਦੇ ਘੰਟੇ ਪ੍ਰਚਲਤ ਹੋਏ ਜਦੋਂ ਕਿ ਪੱਛਮ ਵਾਲਿਆਂ ਨੇ ਕੱਪ-ਨੁਮਾ ਘੰਟਿਆਂ ਦਾ ਵਿਕਾਸ ਕੀਤਾ।

ਪੱਛਮੀ ਸਭਿਅਤਾ ਨੇ ਕੱਪ-ਰੂਪੀ ਘੰਟੀ ਦਾ ਵਿਕਾਸ ਕਰਕੇ ਉਸ

ਦੇ ਅੰਦਰ ਵੱਜਣ ਵਾਲਾ ਇਕ ਲਟਕਣ ਜਾਂ ਡੋਲਕ ਲਗਾਇਆ; ਇਸ ਤਰ੍ਹਾਂ ਵੱਜਣ ਵਾਲੀਆਂ ਘੰਟੀਆਂ ਦੀ ਧਾਰਨਾ ਸਾਹਮਣੇ ਆਈ। ਆਧੁਨਿਕ ਘੰਟੀ ਦੇ ਨਾਲ ਰਲਦੀ ਮਿਲਦੀ ਘੰਟੀ ਤਿਆਰ ਕਰਨ ਦਾ ਸਿਹਰਾ (400 ਈ. ਪੂ. ਦੇ ਲਗਭਗ) ਨੋਲਾ ਦੇ ਪਾਊਲੀਨਸ ਨਾਮੀ ਪਾਦਰੀ ਦੇ ਸਿਰ ਹੈ। ਪਾਊਲੀਨਸ ਬਾਰੇ ਇਕ ਲੇਖਕ ਲਿਖਦਾ ਹੈ ਕਿ ਇਸ ਨੇ ਤਾਂਬੇ ਜਾਂ ਕਾਂਸੀ ਦਾ ਇਕ ਬਹੁਤ ਵੱਡਾ ਭਾਂਡਾ ਗਿਰਜਾ ਘਰ ਉੱਤੇ ਟੰਗਿਆ ਹੋਇਆ ਸੀ ਤੇ ਇਸ ਤੋਂ ਘੰਟੀ ਵਜਾਉਣ ਦਾ ਕੰਮ ਲਿਆ ਕਰਦਾ ਸੀ। ਦੂਜੇ ਪਾਸੇ 752 ਈ. ਪੂ. ਵਿਚ ਪੋਪ ਸਟੀਫ਼ਨ ਤੀਜੇ ਨੇ ਰੋਮ ਵਿਚ ਸੇਂਟ ਪੀਟਰਜ਼ ਵਿਖੇ ਗਿਰਜਾ ਘਰ ਵਿਚ ਤਿੰਨ ਘੰਟੀਆਂ ਵਾਲਾ ਘੰਟਾ ਉਸਾਰਿਆ ਸੀ, ਜਿਸ ਨੂੰ ਕੈਮਪੇਨੀਆ ਕਿਹਾ ਜਾਂਦਾ ਸੀ।

ਅਨੇਕਾਂ ਥਾਵਾਂ ਤੇ ਛੋਟੀਆਂ ਛੋਟੀਆਂ ਘੰਟੀਆਂ ਆਮ ਬਣਾਈਆਂ ਜਾਂਦੀਆਂ ਸਨ ਕਿਉਂਕਿ ਵੱਡੀਆਂ ਵੱਡੀਆਂ ਘੰਟੀਆਂ ਤਿਆਰ ਕਰਨ ਲਈ ਕੋਈ ਅਜਿਹੀ ਧਾਤ ਉਪਲੱਬਧ ਨਹੀਂ ਸੀ। ਆਇਰਲੈਂਡ ਵਿਚ ਤਾਂਬਾ ਆਮ ਸੀ ਪਰ ਕਲੱਈ ਨਹੀਂ ਸੀ ਤਾਂ ਜੋ ਕਾਂਸੀ ਤਿਆਰ ਕੀਤੀ ਜਾ ਸਕੇ। ਸਥਾਨਕ ਘੰਟੀਆਂ ਦੀ ਥਾਂ ਕਾਊਬੈੱਲ ਕਿਸਮ ਨੇ ਲੈ ਲਈ ਜਿਹੜੀ ਕਿ 450 ਈ. ਪੂ. ਦੇ ਲਗਭਗ ਰੋਮ ਦੇ ਦੋ ਸੈਲਾਨੀਆਂ ਸੇਂਟ ਪੈਟਰਿਕ ਅਤੇ ਪਲਾਡੀਅਸ ਦੁਆਰਾ ਲਿਆਂਦੀ ਗਈ ਸੀ। ਇਹ ਘੰਟੀਆਂ ਇਕ ਪੱਧਰੀ ਚਾਦਰ ਤੋਂ ਨੁਕਰਾਂ ਕੱਟ ਕੇ ਮੋੜ ਕੇ ਅਤੇ ਰਿਬਟਾਂ ਨਾਲ ਜੋੜ ਲਗਾ ਕੇ ਵਰਗਾਕਾਰ ਅਤੇ ਲੰਬੂਤਰੇ ਆਕਾਰ ਦੀਆਂ ਹੁੰਦੀਆਂ ਸਨ। ਯੂਰਪ ਵਿਚ ਅਜਿਹੀਆਂ ਘੰਟੀਆਂ ਦਾ ਇਸਤੇਮਾਲ ਲਗਭਗ 4 ਸਦੀਆਂ ਤਕ ਹੁੰਦਾ ਰਿਹਾ। ਅਜਿਹੀਆਂ ਘੰਟੀਆਂ ਦੇ ਅਨੇਕਾਂ ਨਮੂਨੇ ਅੱਜਕਲ੍ਹ ਵੀ ਵੇਖੇ ਜਾ ਸਕਦੇ ਹਨ ਜਿਵੇਂ ਕਿ 612 ਈ. ਪੂ. ਦੇ ਲਗਭਗ ਤਿਆਰ ਹੋਈ ਘੰਟੀ ਸਵਿਟਜ਼ਰਲੈਂਡ ਵਿਚ ਸੇਂਟ ਗਲੈੱਨ ਵਿਖੇ ਪਈ ਹੈ।

**ਵੱਡੇ ਘੰਟੇ**–ਯੂਰਪ ਅਤੇ ਦੱਖਣੀ ਪੂਰਬ ਏਸ਼ੀਆ ਦੇ ਦੇਸ਼ਾਂ ਵਿਚ ਜਿਹੋ ਜਿਹੇ ਵੱਡੇ ਵੱਡੇ ਘੰਟੇ ਮਿਲਦੇ ਹਨ, ਉਹੋ ਜਿਹੇ ਭਾਰਤ ਵਿਚ ਨਹੀਂ ਮਿਲਦੇ। ਬਰ੍ਹਮਾ ਵਿਚ ਬਹੁਤ ਸਾਰੇ ਘੰਟੇ ਅਜਿਹੇ ਹਨ, ਜਿਨ੍ਹਾਂ ਵਿਚ ਡੋਲਕ ਨਹੀਂ ਹੁੰਦਾ, ਇਨ੍ਹਾਂ ਨੂੰ ਹਿਰਨ ਦੇ ਸਿੰਗ ਦੀ ਹਥੌੜੀ ਨਾਲ ਵਜਾਇਆ ਜਾਂਦਾ ਹੈ।

ਰੂਸ ਨੂੰ ਵੱਡੇ ਤੋਂ ਵੱਡੇ ਘੰਟੇ ਰਖਣ ਦਾ ਮਾਣ ਹਾਸਲ ਹੈ 'ਤਸਾਰ ਕਾਲੋਕੋ' ਜਿਸ ਨੂੰ ਘੰਟਿਆਂ ਦਾ ਸਰਤਾਜ ਕਿਹਾ ਜਾਂਦਾ ਹੈ ਅਤੇ ਸਭ ਤੋਂ ਵੱਡਾ ਮੰਨਿਆ ਜਾਂਦਾ ਹੈ, ਸੰਨ 1773 ਵਿਚ ਢਲਾਈ ਕਰਕੇ ਤਿਆਰ ਕੀਤਾ ਗਿਆ। ਇਹ ਘੰਟਾ 5.791 ਮੀ. (19 ਫੁੱਟ) ਉੱਚਾ, 6.706 ਮੀ. (22.5 ਫੁੱਟ) ਵਿਆਸ ਵਾਲਾ ਹੈ, ਇਸ ਦਾ ਭਾਰ ਲਗਭਗ 196 ਟਨ ਹੈ ਅਤੇ ਇਹ ਕਦੇ ਵੀ ਵਜਾਇਆ ਨਹੀਂ ਗਿਆ। ਸੰਨ 1737 ਵਿਚ ਅੱਗ ਲੱਗ ਜਾਣ ਨਾਲ ਇਸ ਦਾ ਆਧਾਰ ਤਬਾਹ ਹੋ ਗਿਆ ਸੀ ਤੇ ਇਸ ਦੇ ਡਿਗ ਜਾਣ ਨਾਲ ਇਕ ਪਾਸੇ ਤੋਂ ਲਗਭਗ 11 ਮੀ. ਟਨ ਦੇ ਭਾਰ ਵਾਲਾ ਟੁਕੜਾ ਵੱਖਰਾ ਹੋ ਗਿਆ। ਫਰੋਟਜ਼ਕੋਏ ਵਿਖੇ ਪਾਏ ਘੰਟੇ ਦਾ ਭਾਰ ਲਗਭਗ 17.4 ਮੀ. ਟਨ ਹੈ। ਆਮ ਵਰਤੋਂ ਵਿਚ ਆਉਣ ਵਾਲੇ ਘੰਟਿਆਂ ਵਿਚ ਸਭ ਤੋਂ ਵੱਡਾ ਮਾਸਕੋ ਦਾ ਦੂਜਾ ਘੰਟਾ ਹੈ ਜਿਸ ਦਾ ਭਾਰ ਲਗਭਗ 112 ਮੀ. ਟਨ ਹੈ।

ਪੀਕਿੰਗ ਦੇ ਹੋਰ ਵੱਡੇ ਘੰਟੇ ਗ੍ਰੇਟ ਬੈੱਲ ਦਾ ਭਾਰ ਲਗਭਗ 54 ਮੀ. ਟਨ ਹੈ ਜਿਸ ਉੱਤੇ ਚੀਨੀ ਭਾਸ਼ਾ ਵਿਚ ਬੁੱਧ ਦੇ ਉਪਦੇਸ਼ ਉੱਕਰੇ ਹੋਏ ਹਨ। ਇਸ ਤੋਂ ਇਲਾਵਾ ਘੰਟੇ ਵਜਾਉਣ ਨਾਲ ਦੋ ਤਰ੍ਹਾਂ ਦੀ ਆਵਾਜ਼ ਅਰਥਾਤ ਇਕ ਸਥਾਈ ਆਵਾਜ਼ ਅਤੇ ਦੂਜੀ ਗੂੰਜਨ ਆਵਾਜ਼ ਨਿਕਲਦੀ ਹੈ। ਹੋਰ ਵੀ ਅਨੇਕਾਂ ਸੁਰਾਂ ਨਿਕਲਦੀਆਂ ਹਨ।

ਘੰਟੇ ਦੀ ਪਿੱਚ ਘਟਾਉਣ ਲਈ ਉਸ ਦਾ ਵਿਆਸ ਵਧਾਇਆ ਅਤੇ ਵਧਾਉਣ ਲਈ ਘਟਾਇਆ ਜਾਂਦਾ ਹੈ। ਘੰਟੇ ਦੀ ਅੰਦਰਲੀ ਸਤ੍ਹਾ ਨੂੰ ਘਸਾਕੇ ਪਤਲਾ ਕੀਤਾ ਜਾਂਦਾ ਹੈ ਅਤੇ ਬਾਹਰੀ ਕਿਨਾਰੇ ਨੂੰ ਰਗੜ ਕੇ ਵਿਆਸ ਘਟਾਇਆ ਜਾਂਦਾ ਹੈ ਪ੍ਰੰਤੂ ਇਕ ਵਾਰੀ ਘੰਟੇ ਦੀ ਢਲਾਈ ਹੋ ਜਾਣ ਬਾਅਦ ਉਸ ਵਿਚ ਤਬਦੀਲੀਆਂ ਕਰਨ ਨਾਲ ਉਸ ਦੀਆਂ ਸੁਰਾਂ ਦੇ ਮੁੱਖ ਗੁਣ ਖ਼ਤਮ ਹੋ ਜਾਂਦੇ ਹਨ।

ਸੰਸਾਰ ਦਾ ਸਭ ਤੋਂ ਉੱਚਾ ਘੰਟਾ ਮੀਟਰੋਪੋਲੀਟਨ ਲਾਈਫ ਇਨਸ਼ੋਰੈਂਸ ਟਾਵਰ, ਨਿਊਯਾਰਕ ਉੱਤੇ ਜੜ੍ਹਿਆ ਹੋਇਆ ਹੈ। ਇਸ ਦੀ ਉਚਾਈ ਲਗਭਗ 213.4 ਮੀ. ਹੈ ਅਤੇ ਇਸ ਦੀ ਆਵਾਜ਼ 45.5 ਕਿ. ਮੀ. ਤਕ ਸੁਣਾਈ ਦਿੰਦੀ ਹੈ।

**ਆਧੁਨਿਕ ਅਤੇ ਇਲੈੱਕਟ੍ਰੋਮਕੈਨੀਕਲ ਘੰਟੇ**–ਇਲੈੱਕਟ੍ਰਾੱਨਿਕਸ ਦੀ ਉੱਨਤੀ ਨੇ ਕਈ ਬਿਜਲਈ ਘੰਟੇ ਦਿੱਤੇ ਹਨ ਜਿਨ੍ਹਾਂ ਦੀ ਵਰਤੋਂ ਅੱਜਕਲ੍ਹ ਵੀ ਕਈ ਥਾਵਾਂ ਤੇ ਹੋ ਰਹੀ ਹੈ। ਇਨ੍ਹਾਂ ਦਾ ਸਿਧਾਂਤ ਬਿਜਲ-ਚੁੰਬਕਤਾ ਤੇ ਆਧਾਰਿਤ ਬਿਜਲੀ ਦੀ ਘੰਟੀ ਹੈ।

ਹ. ਪੁ.–ਐਨ. ਬ੍ਰਿ. 3 : 441; ਹਿੰ. ਵਿ. ਕੋ. 4 : 100

**ਘੰਟਾਕਰਣ** : ਹਿੰਦੂ ਮਿਥਿਹਾਸ ਵਿਚ ਇਹ ਨਾਂ ਦੋ ਤਿੰਨ ਵੱਖ ਵੱਖ ਥਾਵਾਂ ਤੇ ਆਉਂਦਾ ਹੈ। ਇਕ ਅਨੁਸਾਰ ਇਹ ਮੰਗਲ ਦਾ ਪੁੱਤਰ ਸੀ ਜੋ ਮੇਧਾ ਦੀ ਕੁੱਖ ਤੋਂ ਪੈਦਾ ਹੋਇਆ। ਇਹ ਸ਼ਿਵ ਦਾ ਗਣ ਸੀ। ਇਹ ਸਰਾਪ ਦੇ ਕਾਰਨ ਮਨੁੱਖ ਦੀ ਜੂਨ ਵਿਚ ਆਇਆ ਅਤੇ ਉਜੈਨੀ ਨਗਰੀ ਵਿਚ ਭਾਰੀ ਪੰਡਿਤ ਹੋਇਆ।

2. ਹਰਿਵੰਸ਼ ਪੁਰਾਣ ਅਨੁਸਾਰ ਇਹ ਇਕ ਪਿਸ਼ਾਚ ਸੀ ਜੋ ਸ਼ਿਵ ਦਾ ਭਗਤ ਸੀ। ਇਹ ਵਿਸ਼ਨੂੰ ਦਾ ਨਾਂ ਵੀ ਆਪਣੇ ਕੰਨਾਂ ਵਿਚ ਨਹੀਂ ਸੀ ਪੈਣ ਦੇਣਾ ਚਾਹੁੰਦਾ; ਇਸ ਲਈ ਦੋਹਾਂ ਕੰਨਾਂ ਨਾਲ ਘੰਟੇ ਲਟਕਾ ਕੇ ਰਖਦਾ ਸੀ।

3. ਸਰਵਲੋਹ ਗ੍ਰੰਥ ਅਨੁਸਾਰ ਇਹ ਬ੍ਰਿਜਨਾਦ (ਵੀਰਯਨਾਦ) ਦਾਨਵ ਦਾ ਸੈਲਾਨੀ ਸੀ।

ਹ. ਪੁ.–ਮ. ਕੋ. 447

**ਘਟੋਤਕਚ** : ਇਹ ਭੀਮ ਦਾ ਪੁੱਤਰ ਸੀ (ਮਹਾਨ ਕੋਸ਼ ਵਿਚ ਅਰਜਨ ਦਾ ਪੁੱਤਰ ਲਿਖਿਆ ਹੈ) ਜੋ ਹਿਡਿੰਬਾ ਨਾਂ ਦੀ ਰਾਖਸ਼ਣੀ ਦੀ ਕੁੱਖੋਂ ਪੈਦਾ ਹੋਇਆ ਸੀ। ਮਹਾਂਭਾਰਤ ਅਨੁਸਾਰ ਇਹ ਕਰਣ ਦੀ ਖ਼ੂਨੀ ਬਰਛੀ ਨਾਲ ਮਾਰਿਆ ਗਿਆ ਸੀ। ਇਹ ਬਰਛੀ ਕਰਣ ਨੇ ਇੰਦਰ ਕੋਲੋਂ ਪ੍ਰਾਪਤ ਕੀਤੀ ਸੀ। ਮਹਾਂਭਾਰਤ ਵਿਚ ਇਸ ਦੇ ਬਹਾਦਰ ਹੋਣ ਦਾ ਕਾਫ਼ੀ ਚਰਚਾ ਮਿਲਦਾ ਹੈ।

ਹ. ਪੁ.–ਹਿੰ. ਮਿ. ਕੋ. 237; ਮ. ਕੋ. 439

**ਘਟੋਤਕਚ ਗੁਪਤ** : ਇਹ ਗੁਪਤ ਵੰਸ਼ ਦਾ ਦੂਜਾ ਰਾਜਾ ਅਤੇ ਉਸ ਵੰਸ਼ ਦੇ ਪਹਿਲੇ ਸ਼ਾਸਕ ਮਹਾਰਾਜਾ ਗੁਪਤਾ ਦਾ ਪੁੱਤਰ ਸੀ। ਇਸ ਦਾ ਪੁੱਤਰ, ਚੰਦਰਗੁਪਤ ਆਪਣੇ ਵੰਸ਼ ਦਾ ਪਹਿਲਾ ਬਾਦਸ਼ਾਹ ਬਣਿਆ। ਇਸ ਦੇ ਰਾਜ ਕਾਲ ਨੂੰ ਚੌਥੀ ਸਦੀ ਦੇ ਪਹਿਲੇ ਅਤੇ ਦੂਜੇ ਦਹਾਕੇ ਵਿਚ ਰਖਿਆ ਜਾ ਸਕਦਾ ਹੈ। ਬੀਸੇਂਟ ਸਮਿਥ ਅਤੇ ਬਲਾਖ ਵਰਗੇ ਵਿਦਵਾਨ ਵੈਸ਼ਾਲੀ ਤੋਂ ਮਿਲੀਆਂ ਘਟੋਤਕਚ ਗੁਪਤ ਨਾਂ ਦੇ ਸ਼ਾਸਕ ਦੀਆਂ ਮੋਹਰਾਂ ਨੂੰ ਇਸੇ ਘਟੋਤਕਚ ਗੁਪਤ ਦੀਆਂ ਮੋਹਰਾਂ ਮੰਨਦੇ ਹਨ। ਸੇਂਟ ਪੀਟਰਜ਼ਬਰਗ ਦੇ ਅਜਾਇਬ ਘਰ ਵਿਖੇ ਪਏ ਸਿੱਕੇ ਦੇ ਇਕ ਪਾਸੇ ਰਾਜੇ ਦਾ ਨਾਂ 'ਘਟੋ-ਗੁਪਤ' ਅਤੇ ਦੂਜੇ ਪਾਸੇ 'ਵਿਕਰਮਾਦਿੱਤ' ਦੀ ਉਪਾਧੀ ਅੰਕਿਤ ਹੈ ਪਰੰਤੂ ਪ੍ਰਸਿੱਧ ਮੁਦ੍ਰਾ ਸ਼ਾਸਤਰੀ ਏਲਨ ਨੇ ਇਸ ਸਿੱਕੇ ਨੂੰ 500 ਈ. ਦੇ ਆਸਪਾਸ ਦਾ ਦੱਸਿਆ ਹੈ। ਇਨ੍ਹਾਂ ਅਤੇ ਕੁਝ ਹੋਰ ਆਧਾਰਾਂ ਤੇ ਵਿ. ਪ੍ਰ. ਸਿਨਹਾਂ ਨੇ ਵੈਸ਼ਾਲੀ ਦੀਆਂ ਮੁਹੱਰਾਂ ਅਤੇ ਇਸ ਸਿੱਕੇ ਵਾਲੇ ਘਟੋਤਕਚ ਗੁਪਤ ਨੂੰ ਕੁਮਾਰ ਗੁਪਤ ਦਾ ਪੁੱਤਰ ਮੰਨਿਆ ਹੈ, ਜਿਸ ਨੇ ਉਸ ਦੀ ਮੌਤ ਤੋਂ

ਬਾਅਦ ਆਪਣੀ ਸੁਤੰਤਰਤਾ ਦਾ ਐਲਾਨ ਕਰ ਦਿੱਤਾ ਸੀ। ਇਹ ਮੰਨਿਆ ਜਾਂਦਾ ਹੈ ਕਿ ਕੁਮਾਰਗੁਪਤ ਦੇ ਸਮੇਂ ਘਟੋਤਕਚ ਗੁਪਤ ਮੱਧ ਪ੍ਰਦੇਸ਼ ਵਿਖੇ ਏਰਨ ਦੇ ਇਲਾਕੇ ਦਾ ਸੂਬਾਈ ਸ਼ਾਸਕ ਸੀ। ਇਸ ਦਾ ਖੇਤਰ ਜਿਸ ਬਾਰੇ ਇਕ ਗੁਪਤ ਦਸਤਾਵੇਜ਼ ਵਿਚ ਦਸਿਆ ਹੋਇਆ ਹੈ, ਉਥੋਂ ਲੈ ਕੇ 80 ਕਿ. ਮੀ. ਉੱਤਰ ਪੱਛਮ ਤੁੰਬਵਨ ਤਕ ਫੈਲਿਆ ਹੋਇਆ ਸੀ।

ਹ. ਪੁ.—ਹਿੰ. ਵਿ. ਕੋ. 4 : 101

**ਘਣਤਾ** : ਕਿਸੇ ਪਦਾਰਥ ਦੀ ਘਣਤਾ ਉਸ ਦਾ ਪ੍ਰਤਿ ਇਕਾਈ ਆਇਤਨ ਪੁੰਜ ਹੁੰਦਾ ਹੈ ਅਤੇ ਇਸ ਨੂੰ ਗ੍ਰਾਮ ਪ੍ਰਤਿ (ਸੈਂ. ਮੀ.)$^3$ ਵਿਚ ਜਾਂ ਕਿ. ਗ੍ਰਾ. ਪ੍ਰਤਿ (ਸੈਂ. ਮੀ.)$^3$ ਵਿਚ ਲਿਖਿਆ ਜਾਂਦਾ ਹੈ। ਕਿਸੇ ਠੋਸ ਦੀ ਘਣਤਾ ਪਤਾ ਕਰਨ ਲਈ ਪਹਿਲਾਂ ਇਸ ਨੂੰ ਤੋਲਿਆ ਜਾਂਦਾ ਹੈ, ਫਿਰ ਇਸ ਦੇ ਵਿਸਤਾਰਾਂ ਦੀ ਮਿਣਤੀ ਕੀਤੀ ਜਾਂਦੀ ਹੈ। ਤਰਲ ਦੀ ਘਣਤਾ ਪਿਕਨੋਮੀਟਰ ਜਾਂ ਵਿਸ਼ਿਸ਼ਟ ਘਣਤਾ ਬੋਤਲ ਦੀ ਵਰਤੋਂ ਦੁਆਰਾ ਪਤਾ ਕੀਤੀ ਜਾਂਦੀ ਹੈ। ਮੋਹਰ-ਵੈਸਟਫਾਲ ਤੁਲਾ (ਬੈਲੰਸ) ਦੀ ਵਰਤੋਂ ਕਰਨ ਨਾਲ ਤਰਲਾਂ ਦੀ ਘਣਤਾ ਪਤਾ ਕੀਤੀ ਜਾਂਦੀ ਹੈ। ਤਰਲਾਂ ਦੀ ਘਣਤਾ ਜਲਦੀ ਪ੍ਰਾਪਤ ਕਰਨ ਲਈ ਹਾਈਡ੍ਰੋਮੀਟਰ ਦੀ ਵਰਤੋਂ ਕੀਤੀ ਜਾਂਦੀ ਹੈ। ਗੈਸ ਦੀ ਘਣਤਾ ਕੱਢਣ ਲਈ ਗੈਸ ਨੂੰ ਗਿਆਤ ਆਇਤਨ ਵਾਲੇ ਵੱਡੇ ਅਤੇ ਹਲਕੇ ਬਲਬ ਵਿਚ ਤੋਲਿਆ ਜਾਂਦਾ ਹੈ ਅਤੇ ਨਾਲ ਹੀ ਗੈਸ ਦਾ ਤਾਪਮਾਨ ਅਤੇ ਦਬਾਉ ਨੋਟ ਕੀਤਾ ਜਾਂਦਾ ਹੈ। ਫਿਰ ਮਿਆਰੀ ਫ਼ਾਰਮੂਲਿਆਂ ਤੋਂ ਗੈਸ ਦਾ 0° ਸੈਂ. ਅਤੇ ਵਾਯੂਮੰਡਲੀ ਦਬਾਉ ਉੱਤੇ ਆਇਤਨ ਪਤਾ ਕਰਕੇ ਘਣਤਾ ਦੀ ਗਣਨਾ ਕਰ ਲਈ ਜਾਂਦੀ ਹੈ। ਇਕਾਈਆਂ ਦੇ ਲੰਬਾਈ-ਬਲ-ਸਮਾਂ ਸਿਸਟਮ ਵਿਚ ਘਣਤਾ ਦੀ ਪਰਿਭਾਸ਼ਾ ਭਾਰ ਪ੍ਰਤਿ ਇਕਾਈ ਆਇਤਨ ਦਿੱਤੀ ਜਾਂਦੀ ਹੈ। ਫ਼ੋਟੋਗ੍ਰਾਫ਼ੀ ਵਿਚ ਘਣਤਾ ਸ਼ਬਦ ਦੀ ਵਰਤੋਂ ਪ੍ਰਤਿਬਿੰਬ (ਫ਼ੋਟੋ) ਦੇ ਕਾਲੇਪਣ ਨੂੰ ਦਰਸਾਉਣ ਲਈ ਕੀਤੀ ਜਾਂਦੀ ਹੈ। ਨਿਊਕਲੀ ਜਾਂ ਐਟਮਾਂ ਦੇ ਇਕਾਈ ਆਇਤਨ ਵਿਚ ਕਣਾਂ ਦੀ ਗਿਣਤੀ ਨੂੰ ਵੀ ਘਣਤਾ ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ ਇਹ ਸ਼ਬਦ ਇਕਾਈ ਆਇਤਨ ਵਿਚ ਮੌਜੂਦ ਕਣਾਂ (ਨਿਊਕਲੀ ਜਾਂ ਐਟਮੀ) ਦੀ ਊਰਜਾ ਜਾਂ ਸੰਵੇਗ ਲਈ ਵੀ ਵਰਤਿਆ ਜਾਂਦਾ ਹੈ। ਇਸੇ ਕਰਕੇ ਅਸੀਂ ਊਰਜਾ, ਘਣਤਾ, ਇਲੈੱਕਟਰਾਨ ਘਣਤਾ, ਚਾਰਜ ਘਣਤਾ ਆਦਿ ਦੀ ਪਰਿਭਾਸ਼ਾ ਵੀ ਦੇ ਸਕਦੇ ਹਾਂ।

ਇਸ ਸ਼ਬਦ ਦੀ ਉਪਰੋਕਤ ਵਰਤੋਂ ਨਾਲ ਘਣਤਾ ਦੇ ਅਨੇਕਾਂ ਉਪਯੋਗਾਂ ਦਾ ਪਤਾ ਲਗਦਾ ਹੈ। ਇਸ ਤਰ੍ਹਾਂ ਦੀਪਤ ਘਣਤਾ; ਦੀਪਤ ਊਰਜਾ ਹੁੰਦੀ ਹੈ ਜਿਹੜੀ ਕਿ ਪੁਲਾੜ ਦੇ ਯੂਨਿਟ ਆਇਤਨ ਵਿਚ ਊਰਜਾ ਦੇ ਤੁਲ ਹੈ। ਇਸੇ ਤਰ੍ਹਾਂ ਵਿਕੀਰਨ ਘਣਤਾ ਪੁਲਾੜ ਦੇ ਯੂਨਿਟ ਆਇਤਨ ਵਿਚਲੀ ਵਿਕੀਰਨ ਊਰਜਾ ਹੁੰਦੀ ਹੈ।

ਹ. ਪੁ.—ਵਾ. ਨਾਂ. ਸ. ਐਨ : 500

**ਘਨੁਈਆ, ਭਾਈ** : ਸਿੱਖ ਇਤਿਹਾਸ ਮਨੁੱਖਤਾ ਪ੍ਰਤਿ ਪਿਆਰ ਅਤੇ ਰਣਭੂਮੀ ਵਿਚ ਬਹਾਦਰੀ ਦੇ ਕਾਰਨਾਮਿਆਂ ਨਾਲ ਭਰਿਆ ਪਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲੜਾਈਆਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਦੇ ਕਈ ਅਜਿਹੇ ਵੀ ਸ਼ਰਧਾਲੂ ਸਿੱਖ ਹੋਏ ਹਨ ਜਿਨ੍ਹਾਂ ਨੇ ਉਨ੍ਹਾਂ ਦੀਆਂ ਸਿੱਖਿਆਵਾਂ ਤੇ ਚੱਲਕੇ ਆਪਣੇ ਆਪ ਨੂੰ ਸਮੁੱਚੀ ਲੋਕਾਈ ਦਾ ਪ੍ਰਤੀਕ ਬਣਾ ਲਿਆ ਹੈ। ਭਾਈ ਘਨੁਈਆ ਜੀ ਵੀ ਗੁਰੂ ਜੀ ਦੇ ਅਜਿਹੇ ਹੀ ਸਿੱਖਾਂ 'ਚੋਂ ਇਕ ਮਹਾਨ ਸਿੱਖ ਹੋਏ ਹਨ। ਇਹ ਪਿੰਡ ਸੋਦਰਾਂ (ਗਿਆਨੀ ਗਿਆਨ ਸਿੰਘ ਅਨੁਸਾਰ ਪਿੰਡ ਕੋਵਾ) ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਦਾ ਰਹਿਣ ਵਾਲਾ ਇਕ ਧਮਨ ਖੱਤਰੀ ਸਿੰਘ ਸੀ। ਪਹਿਲਾਂ ਇਹ ਮੁਗ਼ਲ ਸਰਕਾਰ ਦੀ ਨੌਕਰੀ ਕਰਦਾ ਹੁੰਦਾ ਸੀ। ਇਸ ਤੋਂ ਪਿਛੋਂ ਇਹ ਸ੍ਰੀ ਗੁਰੂ ਤੇਗ ਬਹਾਦਰ (ਨੌਵੇਂ ਗੁਰੂ ਸਾਹਿਬ) ਦਾ ਬਹੁਤ ਨਜ਼ਦੀਕੀ ਸੇਵਕ ਬਣ ਗਿਆ ਸੀ। ਇਹ ਲੋਕਾਂ ਅਤੇ ਗੁਰੂ ਸਾਹਿਬ ਦੇ ਘੋੜਿਆਂ ਨੂੰ ਮਸ਼ਕ ਨਾਲ ਜਲ ਛਕਾਉਣ ਅਤੇ ਗੁਰੂ ਸਾਹਿਬ ਦੇ ਲੰਗਰ ਲਈ ਜਲ ਢੋਣ ਦੀ ਸੇਵਾ ਕਰਿਆ ਕਰਦਾ ਸੀ। ਗੁਰੂ ਤੇਗ ਬਹਾਦਰ ਜੀ ਤੋਂ ਬਾਅਦ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਜਦੋਂ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਦੇ ਕਿਲੇ ਅੰਦਰ ਬਿਰਾਜਮਾਨ ਸਨ ਤਾਂ ਇਹ ਮਸ਼ਕਾਂ ਭਰ-ਭਰ ਕੇ ਕਿਲੇ ਦੇ ਅੰਦਰ ਪਾਣੀ ਲੈ ਜਾਂਦਾ ਅਤੇ ਸਿੱਖ ਫ਼ੌਜਾਂ ਨੂੰ ਅਤੇ ਉਨ੍ਹਾਂ ਦੇ ਘੋੜਿਆਂ ਨੂੰ ਦਿਨ-ਰਾਤ ਪਾਣੀ ਪਿਆਉਂਦਾ ਰਹਿੰਦਾ।

ਠੀਕ ਇਸੇ ਸਮੇਂ ਮੁਗ਼ਲ ਫ਼ੌਜਾਂ ਨੇ ਆਨੰਦਪੁਰ ਸਾਹਿਬ ਦੇ ਕਿਲੇ ਨੂੰ ਚਾਰ-ਚੁਫੇਰਿਓਂ ਘੇਰਾ ਪਾਇਆ ਹੋਇਆ ਸੀ। ਵੈਰੀ ਗੁਰੂ ਜੀ ਤੋਂ ਆਨੰਦਪੁਰ ਸਾਹਿਬ ਦਾ ਕਿਲਾ ਖਾਲੀ ਕਰਵਾਉਣ ਦੀਆਂ ਤਿਆਰੀਆਂ 'ਚ ਬੈਠੇ ਹੋਏ ਸਨ ਅਗੋਂ ਗੁਰੂ ਸਾਹਿਬ ਦੀਆਂ ਫ਼ੌਜਾਂ ਨੇ ਮੁਗ਼ਲ ਫ਼ੌਜਾਂ ਦਾ ਡਟਕੇ ਮੁਕਾਬਲਾ ਕੀਤਾ। ਮੁਗ਼ਲਾਂ ਨੂੰ ਇਹ ਮਹਿਸੂਸ ਹੋ ਗਿਆ ਕਿ ਗੁਰੂ ਜੀ ਕੋਲੋਂ ਕਿਲਾ ਖਾਲੀ ਕਰਵਾਉਣਾ ਕੋਈ ਸੌਖੀ ਜਿਹੀ ਗਲ ਨਹੀ ਸੀ। ਇਸੇ ਸਮੇਂ ਹੀ ਰਣਭੂਮੀ ਵਿਚ ਘੁੰਮਦਾ-ਫਿਰਦਾ ਘਨੁਈਆ ਨਜ਼ਰੀਂ ਪਿਆ। ਇਹ ਕੋਈ ਫ਼ੌਜੀ ਸਿਪਾਹੀ ਤਾਂ ਨਹੀਂ ਸੀ ਪਰ ਆਪਣੇ ਗੁਰੂ ਜੀ ਦੀ ਸੇਵਾ ਲਈ ਬਹੁਤ ਤਾਂਘ ਰਿਹਾ ਸੀ। ਇਸ ਨੇ ਸੋਚਿਆ ਕਿ 'ਮੈਂ ਯੁੱਧ ਭੂਮੀ ਵਿਚ ਫੱਟੜ ਸਿਪਾਹੀਆਂ ਨੂੰ ਪਾਣੀ ਪਿਆ ਕੇ ਮੈਂ ਗੁਰੂ ਜੀ ਦੀ ਕੁਝ ਕੁ ਸੇਵਾ ਕਰ ਸਕਾਂਗਾ।"

ਇਸੇ ਸੋਚ ਦੇ ਪ੍ਰਭਾਵ ਹੇਠਾਂ ਹੀ ਇਹ ਰਣਤੱਤੇ ਵਿਚ ਨਿਡਰ ਹੋ ਕੇ ਤੁਰਨ-ਫਿਰਨ ਲਗਾ। ਦੋਹਾਂ ਪਾਸਿਉਂ ਤੀਰ ਚਲ ਰਹੇ ਸਨ ਅਤੇ ਤਲਵਾਰਾਂ ਖੜਕ ਰਹੀਆਂ ਸਨ ਪਰ ਭਾਈ ਘਨੁਈਏ ਨੂੰ ਕਿਸੇ ਕਿਸਮ ਦਾ ਭੈ ਨਹੀਂ ਸੀ। ਇਹ ਮੌਤ ਦੀ ਉਡੀਕ ਕਰ ਰਹੇ ਸਿਪਾਹੀਆਂ ਦੇ ਮੂੰਹਾਂ ਵਿਚ 'ਚ ਪਾਣੀ ਪਾਈ ਜਾਂਦਾ। ਮਰ ਰਹੇ ਸਿਪਾਹੀ ਆਪਣੇ ਨੈਣ ਖੋਲ੍ਹਦੇ ਅਤੇ ਭਾਈ ਘਨੁਈਆ ਨੂੰ ਅਸੀਸਾਂ ਦਿੰਦੇ। ਇਹ ਥੱਕੇ, ਜ਼ਖ਼ਮੀ ਅਤੇ ਬੇਆਸਰੇ ਸਿਪਾਹੀਆਂ ਨੂੰ ਜਲ ਛਕਾਈ ਜਾਂਦਾ ਅਤੇ ਉਨ੍ਹਾਂ ਦੀ ਸੇਵਾ ਕਰਕੇ ਉਨ੍ਹਾਂ ਨੂੰ ਮੁੜ ਲੜਾਈ ਕਰਨ ਲਈ ਤਿਆਰ ਕਰ ਦਿੰਦਾ। ਇਥੇ ਇਹ ਨਾ ਕੇਵਲ ਸਿੱਖ ਸਿਪਾਹੀਆਂ ਨੂੰ ਹੀ ਪਾਣੀ ਪਿਆਉਂਦਾ ਸਗੋਂ ਮੁਸਲਮਾਨ ਸਿਪਾਹੀਆਂ ਨੂੰ ਵੀ ਪਿਆਉਂਦਾ।

ਕੁਝ ਸਿੱਖਾਂ ਨੇ ਭਾਈ ਘਨੁਈਆ ਵਿਰੁੱਧ ਗੁਰੂ ਸਾਹਿਬ ਕੋਲ ਜਾ ਕੇ ਸ਼ਿਕਾਇਤ ਕੀਤੀ ਕਿ ਉਹ ਮੁਸਲਮਾਨ ਸਾਡੇ ਦੁਸ਼ਮਣ ਹਨ, ਅਸੀਂ ਮੁਸਲਮਾਨਾਂ ਨੂੰ ਹਰਾਉਣਾ ਚਾਹੁੰਦੇ ਹਾਂ ਪ੍ਰੰਤੂ ਇਹ ਬਿਰਧ ਸਿੱਖ ਪਾਣੀ ਪਿਆ ਕੇ ਉਨ੍ਹਾਂ ਨੂੰ ਜੀਵਾਈ ਜਾਂਦਾ ਹੈ।

ਗੁਰੂ ਸਾਹਿਬ ਨੇ ਘਨੁਈਏ ਨੂੰ ਬੁਲਾਕੇ ਪੁਛਿਆ, "ਭਾਈ ਸਾਹਿਬ ! ਕੀ ਇਹ ਸਚ ਹੈ ਕਿ ਤੁਸੀਂ ਹਜ਼ਾਰਾਂ ਮੁਸਲਮਾਨ ਸਿਪਾਹੀਆਂ ਨੂੰ ਪਾਣੀ ਪਿਆਉਂਦੇ ਰਹੇ ਹੋ।" ਭਾਈ ਘਨੁਈਆ ਨੇ ਅਗੋਂ ਨਿਮਰਤਾ ਸਹਿਤ ਉੱਤਰ ਦਿੱਤਾ, "ਮਹਾਰਾਜ ! ਮੁਸਲਮਾਨਾਂ ਅਤੇ ਸਾਰਿਆਂ ਸਿੱਖਾਂ ਨੂੰ ਪਾਣੀ ਪਿਆਉਂਦਾ ਰਿਹਾ ਹਾਂ ਅਤੇ ਅਜਿਹਾ ਕਰਕੇ ਮੈਂ ਕੇਵਲ ਆਪਜੀ ਦੀ ਸਿੱਖਿਆ ਦਾ ਪਾਲਣ ਕਰਦਾ ਰਿਹਾ ਹਾਂ। ਆਪ ਜੀ ਹੀ ਸਾਨੂੰ ਉਪਦੇਸ਼ ਦਿਆ ਕਰਦੇ ਹੋ ਕਿ ਮਾਨਵ ਕੀ ਜਾਤੀ ਸਾਰੀ ਇਕ ਹੈ ਅਤੇ ਸਾਨੂੰ ਸਭ ਨੂੰ ਸਮਾਨ ਸਮਝਣਾ ਚਾਹੀਦਾ ਹੈ।"

ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਘਨੁਈਏ ਦੇ ਬਚਨ ਸੁਣੇ ਅਤੇ ਇਸ ਤੇ ਵਿਚਾਰ ਕੀਤਾ। ਇਹ ਬਿਲਕੁਲ ਸੱਚ ਸੀ ਅਤੇ ਭਾਈ ਘਨੁਈਆ ਠੀਕ ਹੀ ਕਰਦੇ ਰਹੇ ਸਨ। ਗੁਰੂ ਜੀ ਨੇ ਸਿੱਖਾਂ ਨੂੰ ਪਿਛਾਂਹ ਭੇਜ ਦਿੱਤਾ ਅਤੇ ਭਾਈ ਘਨੁਈਏ ਨੂੰ ਕਿਹਾ "ਆਪ ਬਹੁਤ ਧਰਮੀ ਮਨੁੱਖ ਹੋ, ਆਪ ਆਪਣਾ ਉਤਮ ਕੰਮ ਕਰਦੇ ਜਾਓ।"

ਭਾਈ ਕਾਨ੍ਹ ਸਿੰਘ ਅਨੁਸਾਰ ਸਿੱਖਾਂ ਦੀ ਸ਼ਿਕਾਇਤ ਤੇ ਭਾਈ

ਘਨ੍ਹਈਆ ਨੇ ਗੁਰੂ ਜੀ ਨੂੰ ਕਿਹਾ ਕਿ ਮੈਨੂੰ ਸਿਖਾਂ ਤੇ ਮੁਸਲਮਾਨਾਂ ਵਿਚ ਵਾਹਿਗੁਰੂ ਦਾ ਰੂਪ ਦਿਸਦਾ ਹੈ। ਇਸ ਉੱਤਰ ਤੋਂ ਪ੍ਰਸੰਨ ਹੋ ਕੇ ਗੁਰੂ ਸਾਹਿਬ ਨੇ ਇਸ ਨੂੰ ਕਿਹਾ ਕਿ ਅੱਗੇ ਤੋਂ ਬਿਨਾਂ ਕਿਸੇ ਵਿਤਕਰੇ ਦੇ ਜ਼ਖ਼ਮੀ ਸਿਪਾਹੀਆਂ ਦੀ ਮਲ੍ਹਮ-ਪੱਟੀ ਵੀ ਕਰਿਆ ਕਰੋ। ਇਸ ਉਪਰੰਤ ਇਹ ਲੜਾਈਆਂ ਵਿਚ ਗੁਰੂ ਜੀ ਦੇ ਹੁਕਮ ਅਨੁਸਾਰ ਹੀ ਕੰਮ ਕਰਦਾ ਰਿਹਾ ਅਤੇ ਇਸੇ ਤਰ੍ਹਾਂ ਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਪ੍ਰਾਪਤ ਕੀਤੀ।

ਗੁਰੂ ਜੀ ਨੇ ਭਾਈ ਘਨ੍ਹਈਆ ਜੀ ਨੂੰ ਆਪਣੇ ਹੱਥ ਦਾ ਰੁਮਾਲ ਨਜ਼ਰ ਕੀਤਾ ਅਤੇ ਮਹੰਤ ਥਾਪਿਆ। ਨਾਲ ਹੀ ਇਸ ਨੂੰ ਇਹ ਆਗਿਆ ਦਿੱਤੀ ਕਿ ਤੂੰ ਦੱਖਣ-ਪੱਛਮ ਵੱਲ ਜਾਹ, ਗੁਰੂ ਦੀ ਸਿੱਖੀ ਦਾ ਪ੍ਰਚਾਰ ਕਰ, ਤੇਰਾ ਪੰਥ ਚਲੇਗਾ। ਭਾਈ ਘਨ੍ਹਈਆ ਨੇ ਸਿੰਧ-ਸਾਗਰ ਦੁਆਬ ਦੇ ਥਲ ਵਿਚ ਆਪਣੀ ਪਹਿਲੀ ਧਰਮਸ਼ਾਲਾ ਬਣਾਈ। ਇਸ ਤੋਂ ਪਿਛੋਂ ਇਸ ਦੀ ਗੱਦੀ ਤੇ ਸਹਜ ਰਾਮ, ਰਾਣਾ ਰਾਮ, ਭਦ੍ਰ ਰਾਮ, ਸੰਤੋਖ ਰਾਮ, ਅੱਡਣ ਸ਼ਾਹ ਅਤੇ ਸੇਵਾ ਰਾਮ ਆਦਿ ਮਹੰਤ ਹੋਏ। ਅੱਡਣ ਸ਼ਾਹ ਅਤੇ ਸੇਵਾ ਰਾਮ ਤਾਂ ਬਹੁਤ ਹੀ ਪ੍ਰਸਿੱਧ ਮਹਾਂਪੁਰਸ਼ ਹੋਏ ਹਨ ਜਿਸ ਕਰਕੇ ਘਨ੍ਹਈਆ ਜੀ ਦੀ ਸੰਪ੍ਰਦਾਇ ਦਾ ਨਾਂ ਅੱਡਣ ਸ਼ਾਹੀ ਅਤੇ "ਸੇਵਾ ਪੰਥੀ" ਉੱਘਾ ਹੋ ਗਿਆ।

ਅੱਡਣ ਸ਼ਾਹੀ ਸਿੱਖ ਅਤੇ ਸਾਧੂ ਆਪਣੀ ਸੱਚੀ ਕਮਾਈ ਕਰਕੇ ਹੀ ਆਪਣੀ ਗੁਜ਼ਾਰਾ ਕਰਦੇ ਹਨ। ਪੁਰਾਣੇ ਲਿਖਾਰੀ ਅੱਡਣ ਸ਼ਾਹ ਦੀ ਬਣਾਈ ਹੋਈ ਸਿਆਹੀ (ਰੋਸ਼ਨਾਈ) ਵਰਤਿਆ ਕਰਦੇ ਸਨ ਜਿਸ ਕਰਕੇ ਇਸ ਸਿਆਹੀ ਦਾ ਨਾਂ ਵੀ ਅੱਡਣ ਸ਼ਾਹੀ ਸਿਆਹੀ ਕਰਕੇ ਪ੍ਰਸਿੱਧ ਸੀ।

ਹ. ਪੁ.—ਮ. ਕੋ.-50; ਤਵਾ. ਗੁ. ਖ਼ਾ.—ਗਿ. ਗਿ. ਸਿੰਘ. 2 : 912

ਸਿਖ ਇਤਿਹਾਸ ਦੀਆਂ ਝਾਕੀਆਂ—ਭਾਗ-2—ਪ੍ਰਿੰਸੀਪਲ ਤੇਜਾ ਸਿੰਘ ਤੇ ਪ੍ਰੋ. ਦੀਵਾਨ ਚੰਦ ਸਰ-ਮਾ.

ਗਲਾ. ਟ੍ਰ. ਕਾ.—3 : 397

**ਘਨ੍ਹਈਆ ਮਿਸਲ** : ਇਹ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਮਿਸਲ ਸੀ। ਇਸ ਮਿਸਲ ਦਾ ਬਾਨੀ, ਸਰਦਾਰ ਖੁਸ਼ਹਾਲ ਸਿੰਘ ਦਾ ਪੁੱਤਰ ਸਰਦਾਰ ਜੈ ਸਿੰਘ ਸੰਧੂ ਜੱਟ ਸੀ ਜਿਹੜਾ ਪਿੰਡ ਕਾਹਨਾ, ਜ਼ਿਲ੍ਹਾ ਲਾਹੌਰ ਦਾ ਰਹਿਣ ਵਾਲਾ ਸੀ। ਇਸ ਮਿਸਲ ਦਾ ਇਹ ਨਾਂ ਪੈਣ ਸਬੰਧੀ ਕਈ ਵਿਚਾਰ ਹਨ। ਕੁਝ ਲੋਕਾਂ ਅਨੁਸਾਰ ਪਿੰਡ ਕਾਹਨਾ ਦੇ ਪਿਛੇ ਹੀ "ਘਨ੍ਹਈਆ" ਨਾਂ ਪਿਆ ਹੈ। ਕਈ ਇਹ ਵੀ ਕਹਿੰਦੇ ਹਨ ਕਿ ਸਰਦਾਰ ਜੈ ਸਿੰਘ ਬੜਾ ਸੋਹਣਾ ਜਵਾਨ ਸੀ। ਭਗਵਾਨ ਕ੍ਰਿਸ਼ਨ ਸੋਹਣਾ ਹੋਣ ਕਰਕੇ 'ਘਨ੍ਹਈਆ' ਅਖਵਾਉਂਦਾ ਸੀ ਸੋ ਸਰਦਾਰ ਜੈ ਸਿੰਘ ਨੂੰ ਵੀ ਲੋਕੀ 'ਘਨ੍ਹਈਆ' ਆਖਣ ਲੱਗ ਪਏ।

ਸਰਦਾਰ ਜੈ ਸਿੰਘ ਦਾ ਪਿਤਾ ਸਰਦਾਰ ਖੁਸ਼ਹਾਲ ਸਿੰਘ ਇਕ ਸਾਧਾਰਨ ਜਿਹਾ ਬੰਦਾ ਸੀ। ਜਦੋਂ ਸਾਰੇ ਮੁਲਕ ਵਿਚ ਖ਼ਾਲਸੇ ਦਾ ਬੋਲਬਾਲਾ ਹੋ ਗਿਆ ਅਤੇ ਤੁਰਕਾਂ ਨੇ ਸਖ਼ਤੀਆਂ ਅਤੇ ਜ਼ੁਲਮ ਕਰਨ ਵਿਚ ਕੋਈ ਕਸਰ ਨਾ ਛੱਡੀ, ਠੀਕ ਇਸ ਸਮੇਂ ਸਰਦਾਰ ਜੈ ਸਿੰਘ ਜਿਹੜਾ ਆਪਣੀ ਬਹਾਦਰੀ, ਗੰਭੀਰਤਾ ਅਤੇ ਧੀਰਜ ਕਾਰਨ ਬਹੁਤ ਪ੍ਰਸਿੱਧ ਸੀ, ਨਵਾਬ ਕਪੂਰ ਸਿੰਘ ਕੋਲੋਂ ਅੰਮ੍ਰਿਤ ਛੱਕ ਕੇ ਸਿੰਘ ਬਣ ਗਿਆ। ਫਿਰ ਇਸ ਨੇ ਹਕੀਕਤ ਸਿੰਘ, ਮਹਿਤਾਬ ਸਿੰਘ, ਤਾਰਾ ਸਿੰਘ, ਜੀਵਨ ਸਿੰਘ ਅਤੇ ਹੋਰ ਬਹੁਤ ਸਾਰੇ ਭਾਈ ਬੰਦਾਂ ਨੂੰ ਆਪਣੇ ਨਾਲ ਰਲਾ ਕੇ ਤੁਰਕਾਂ ਨੂੰ ਸੋਧਣ ਦਾ ਇਰਾਦਾ ਕੀਤਾ। ਤੁਰਕਾਂ ਨੂੰ ਸੋਧਣ ਕਾਰਨ ਇਹ ਸਿੰਘਾਂ ਦੇ ਜੱਥਿਆਂ ਵਿਚ ਬਹੁਤ ਪ੍ਰਸਿੱਧ ਹੋ ਗਿਆ। ਆਪਣੇ ਨਾਲ 400 ਸਵਾਰ ਰੱਖ ਕੇ ਆਪਣੇ ਸਹੁਰੇ ਪਿੰਡ ਸੋਹੀਆਂ (ਅੰਮ੍ਰਿਤਸਰ ਤੋਂ 14 ਕਿ. ਮੀ. ਦੀ ਵਿੱਥ ਤੇ) ਪਹੁੰਚ ਗਿਆ ਅਤੇ ਆਪਣਾ ਵੱਖਰਾ ਜੱਥਾ ਕਾਇਮ ਕਰ ਲਿਆ ਅਤੇ ਇਸ ਇਲਾਕੇ ਤੇ ਜਬਰ ਜ਼ੁਲਮ ਕਰਨ ਵਾਲੇ ਤੁਰਕ ਹਾਕਮ ਨੂੰ ਪਾਰ ਬੁਲਾ ਕੇ ਆਪਣਾ ਕਬਜ਼ਾ ਕਰ ਲਿਆ। ਹਕੀਕਤ ਸਿੰਘ ਅਤੇ ਮਹਿਤਾਬ ਸਿੰਘ ਦੇ ਸਪੁਰਦ ਸੰਗਤਪੁਰੇ ਦੀ ਹਕੂਮਤ ਕਰ ਦਿੱਤੀ।

ਜੈ ਸਿੰਘ ਦਾ ਭਰਾ ਝੰਡਾ ਸਿੰਘ, ਨਧਾਨ ਸਿੰਘ ਰੰਧਾਵਾ ਦੇ ਹੱਥੋਂ ਰਵਾਲਕੋਟ ਦੀ ਲੜਾਈ ਵਿਚ ਮਾਰਿਆ ਗਿਆ। ਜੈ ਸਿੰਘ ਨੇ ਆਪਣੇ ਭਰਾ ਦੀ ਪਤਨੀ ਨਾਲ ਵਿਆਹ ਕਰ ਲਿਆ ਜਿਸ ਦੇ ਨਤੀਜੇ ਵਜੋਂ ਨਾਗਮੁਕੇਰੀਆਂ, ਹਾਜੀਪੁਰ, ਦਾਤਾਪੁਰ, ਕਰਵਟ, ਅਡੀਆ ਆਦਿ ਪਿੰਡ ਵੀ ਇਸ ਦੇ ਅਧੀਨ ਹੋ ਗਏ। ਜੈ ਸਿੰਘ ਨੇ ਸੰਗਤਪੁਰ ਆਪਣੇ ਰਿਸ਼ਤੇਦਾਰਾਂ-ਹਕੀਕਤ ਸਿੰਘ ਅਤੇ ਮਹਿਤਾਬ ਸਿੰਘ ਨੂੰ ਦੇ ਦਿੱਤਾ। ਪਿਛੋਂ ਕਲਾਨੌਰ ਦਾ ਇਲਾਕਾ ਵੀ ਹਕੀਕਤ ਸਿੰਘ ਨੂੰ ਦੇ ਦਿੱਤਾ ਜੋ ਬਾਅਦ ਵਿਚ ਉਸ ਦੇ ਪੁੱਤਰ ਜੈਮਲ ਸਿੰਘ ਕੋਲ ਰਿਹਾ।

ਅਮਰ ਸਿੰਘ ਵਾਘਾ, ਝੰਡਾ ਸਿੰਘ ਬਾਕਰ ਪੁਰੀਆ, ਲੱਖਾ ਸਿੰਘ ਕਾਹਨੂਵਾਲਾ ਅਮਰ ਸਿੰਘ ਖੋਖਰਾ, ਬੁੱਧ ਸਿੰਘ ਧਰਮ ਕੋਟੀਆ, ਝੰਡਾ ਸਿੰਘ ਆਦਿ ਵੱਡੇ ਵੱਡੇ ਸਰਦਾਰ ਇਸ ਦੇ ਸਾਥੀ ਸਨ। ਸੰਨ 1760 (1817 ਬਿਕ੍ਰਮੀ) ਨੂੰ ਜੈ ਸਿੰਘ ਦੇ ਘਰ ਇਕ ਲੜਕਾ ਪੈਦਾ ਹੋਇਆ ਜਿਸ ਦਾ ਵਿਆਹ ਬਾਅਦ ਵਿਚ ਸਦਾ ਕੌਰ ਨਾਲ ਹੋਇਆ। ਇਸ ਤੋਂ ਬਾਅਦ ਪਠਾਨਕੋਟ, ਕੋਰਾਹਾ, ਹਾਲੀਪੁਰ, ਸੁਜਾਨ ਪੁਰ, ਦੀਨਾ ਨਗਰ, ਗੜ੍ਹਸ਼ੰਕਰ ਆਦਿ ਬਹੁਤ ਸਾਰੇ ਇਲਾਕੇ ਸਰਦਾਰ ਜੈ ਸਿੰਘ ਅਧੀਨ ਆ ਗਏ। ਇਹ ਸਰਹਿੰਦ ਅਤੇ ਪੂਰਬੀ ਇਲਾਕੇ ਦੀਆਂ ਲੜਾਈਆਂ ਵਿਚ ਵੀ ਸ਼ਾਮਲ ਹੋਇਆ ਜਿਸ ਵਿਚ ਜੈਨ ਖ਼ਾਨ ਨੂੰ ਹਰਾਉਣ ਉਪਰੰਤ ਕਤਲ ਕਰ ਦਿੱਤਾ ਗਿਆ ਸੀ।

ਜੰਮੂ ਦੀ ਲੜਾਈ (1774 ਈ.) ਵਿਚ ਸਰਦਾਰ ਜੈ ਸਿੰਘ ਨੇ ਸਰਦਾਰ ਝੰਡਾ ਸਿੰਘ ਭੰਗੀ ਨੂੰ ਧੋਖੇ ਨਾਲ ਮਰਵਾ ਦਿੱਤਾ। ਇਸ ਤਰ੍ਹਾਂ ਭੰਗੀ ਮਿਸਲ ਕਮਜ਼ੋਰ ਹੋ ਗਈ। ਸੰਨ 1775 ਵਿਚ ਸਰਦਾਰ ਜੈ ਸਿੰਘ ਨੇ ਨੂਰਪੁਰ, ਚੰਬਾ ਆਦਿ ਪਹਾੜੀ ਰਿਆਸਤਾਂ ਉੱਤੇ ਆਪਣੀ ਸਰਦਾਰੀ ਕਾਇਮ ਕਰ ਲਈ। ਪਹਿਲਾਂ ਇਨ੍ਹਾਂ ਰਿਆਸਤਾਂ ਉਪਰ ਰਾਮਗੜ੍ਹੀਆਂ ਦਾ ਕਬਜ਼ਾ ਹੁੰਦਾ ਸੀ। ਸੰਨ 1776 ਵਿਚ ਘਨ੍ਹਈਆ ਸਰਦਾਰ ਨੇ ਆਹਲੂਵਾਲੀਆ, ਸ਼ੁਕਰਚੱਕੀਆਂ ਤੇ ਸੰਸਾਰ ਚੰਦ ਦੀ ਮਦਦ ਨਾਲ ਰਾਮਗੜ੍ਹੀਆਂ ਦਾ ਇਲਾਕਾ ਖੋਹ ਕੇ ਆਪਣੇ ਅਧੀਨ ਕਰ ਲਿਆ ਅਤੇ ਰਾਮਗੜ੍ਹੀਏ ਹਿਸਾਰ ਵੱਲ ਨੂੰ ਕੂਚ ਕਰ ਗਏ।

ਪਹਾੜੀ ਰਿਆਸਤਾਂ ਵਿਚੋਂ ਸਭ ਤੋਂ ਪਹਿਲਾਂ ਕਟੋਚ ਦੇ ਰਾਜੇ ਘੁਮੰਡ ਚੰਦ ਨੇ ਸਿੱਖਾਂ ਦੀ ਈਨ ਮੰਨੀ ਸੀ। ਘੁਮੰਡ ਚੰਦ ਦੀ ਮੌਤ (1774) ਪਿਛੋਂ ਉਸ ਦਾ ਪੁੱਤਰ ਤੇਗ ਚੰਦ ਗੱਦੀ ਤੇ ਬੈਠਾ ਅਤੇ ਤੇਗ ਚੰਦ ਦੀ ਮੌਤ (1776 ਈ.) ਪਿਛੋਂ ਉਸ ਦਾ ਪੁੱਤਰ ਸੰਸਾਰ ਚੰਦ ਰਾਜ ਗੱਦੀ ਤੇ ਬੈਠਾ। ਸੰਸਾਰ ਚੰਦ ਨੂੰ ਕਿਲਾ ਕਾਂਗੜਾ ਦਿਨ-ਰਾਤ ਯਾਦ ਆਉਂਦਾ ਰਹਿੰਦਾ ਅਤੇ ਉਹ ਇਸ ਨੂੰ ਪ੍ਰਾਪਤ ਕਰਨ ਲਈ ਲੋਚਦਾ ਰਹਿੰਦਾ। ਕਾਂਗੜੇ ਦੇ ਕਿਲੇ ਉਤੇ ਉਸ ਵੇਲੇ ਸੈਫ਼ਅਲੀ ਖ਼ਾਂ ਸ਼ਾਹੀ ਗਵਰਨਰ ਦਾ ਕਬਜ਼ਾ ਹੁੰਦਾ ਸੀ। ਸੰਸਾਰ ਚੰਦ ਨੇ ਸੈਫ਼ਅਲੀ ਖਾਂ ਤੋਂ ਕਿਲਾ ਖਾਲੀ ਕਰਵਾਉਣ ਦੇ ਲਈ ਸਰਦਾਰ ਜੈ ਸਿੰਘ ਨੂੰ ਸੱਦਾ ਭੇਜਿਆ। ਸਰਦਾਰ ਜੈ ਸਿੰਘ ਨੇ ਆਪਣੇ ਪੁੱਤਰ ਗੁਰਬਖਸ਼ ਸਿੰਘ ਅਤੇ ਬਘੇਲ ਸਿੰਘ ਕਰੋੜਾ ਸਿੰਘੀਏ ਨੂੰ ਫ਼ੌਜ ਦੇ ਕੇ ਭੇਜਿਆ। ਪੁਜਦਿਆਂ ਸਾਰ ਹੀ ਇਨ੍ਹਾਂ ਨੇ ਸੰਨ 1782 ਵਿਚ ਕਾਂਗੜੇ ਦੇ ਕਿਲੇ ਨੂੰ ਚਾਰੇ ਪਾਸਿਉਂ ਘੇਰਾ ਪਾ ਲਿਆ ਜਿਹੜਾ ਇਕ ਸਾਲ ਜਾਰੀ ਰਿਹਾ। ਸੰਨ 1783 ਵਿਚ ਸੈਫ਼ਅਲੀ ਕੁਦਰਤੀ ਮੌਤ ਮਰ ਗਿਆ। ਸੰਸਾਰ ਚੰਦ ਨੇ ਅੰਦਰ ਖਾਤੇ ਸੈਫ਼ਅਲੀ ਦੇ ਨੌਕਰਾਂ ਨਾਲ ਇਹ ਗੱਲ ਗੰਢ ਲਈ ਕਿ ਸਿੱਖਾਂ ਨੂੰ ਬਿਨਾ ਪਤਾ ਲਗੇ ਉਸ ਦਾ ਕਿਲੇ ਤੇ ਕਬਜ਼ਾ ਹੋ ਜਾਵੇ। ਦੂਜੇ ਪਾਸੇ ਸੈਫ਼ਅਲੀ ਖਾਂ ਦੇ ਪੁੱਤਰ ਜੀਵਨ ਖਾਂ ਨੇ ਸਿੱਖਾਂ ਨਾਲ ਸੁਲ੍ਹਾ ਕਰ ਲਈ। ਜਿਉਂ ਹੀ ਸੈਫ਼ਅਲੀ ਖਾਂ ਦੀ ਅਰਥੀ ਕਿਲੇ ਤੋਂ ਬਾਹਰ ਨਿਕਲੀ ਤਾਂ ਸਿੱਖ ਫ਼ੌਜਾਂ ਨੇ ਤੁਰੰਤ ਕਿਲੇ ਉਤੇ ਕਬਜ਼ਾ ਜਮਾ ਲਿਆ।

ਜੰਮੂ ਦੇ ਰਾਜਾ ਰੰਜੀਤ ਦੇਵ ਦੀ ਮੌਤ (1777 ਈ.) ਉਪਰੰਤ ਉਸ ਦਾ ਵੱਡਾ ਲੜਕਾ ਜੈ ਰਾਜ ਦੇਵ ਗੱਦੀ ਤੇ ਬੈਠਾ ਤਾਂ ਉਸ ਵੇਲੇ ਉਸ ਨੇ ਆਪਣੇ ਮੁਲਕ ਦਾ ਭੰਗੀ ਸਰਦਾਰਾਂ ਅਧੀਨ ਆਇਆ ਹਿੱਸਾ ਮੁੜ ਪ੍ਰਾਪਤ ਕਰਨ ਲਈ ਹਕੀਕਤ ਸਿੰਘ ਤੋਂ ਮਦਦ ਮੰਗੀ (ਗਿਆਨੀ ਸੋਹਣ ਸਿੰਘ ਸੀਤਲ ਅਨੁਸਾਰ ਮਿਸਲ ਦਾ ਦੂਜਾ ਵੱਡਾ ਸਰਦਾਰ ਹਕੀਕਤ ਸਿੰਘ ਸੀ। ਉਹ ਸਰਦਾਰ ਬਘੇਲ ਸਿੰਘ ਸੰਧੂ, ਪਿੰਡ ਜੁਲਕਾ ਦਾ ਪੁੱਤਰ ਸੀ। ਸਰਦਾਰ ਬਘੇਲ ਸਿੰਘ ਦੇ ਤਿੰਨ ਪੁਤਰ ਹਕੀਕਤ ਸਿੰਘ, ਮਤਾਬ ਸਿੰਘ ਅਤੇ ਸਦਾ ਸਿੰਘ ਸਨ। ਹਕੀਕਤ ਸਿੰਘ ਨੇ ਫਤਹਿਗੜ੍ਹ ਬਣਾਇਆ ਅਤੇ ਉਸ ਦੇ ਨੇੜੇ ਹੀ ਮਤਾਬ ਸਿੰਘ ਨੇ ਚਿਤੌੜ ਗੜ੍ਹ ਬਣਾਇਆ। ਹਕੀਕਤ ਸਿੰਘ ਆਪਣੀਆਂ ਫ਼ੌਜਾਂ ਨੂੰ ਨਾਲ ਲੈ ਕੇ ਕੜੀਆਂ ਵਾਲੇ ਜਾ ਉੱਤਰਿਆ। ਬ੍ਰਿਜ ਰਾਜ ਦੇਵ ਦੇ ਕਹਿਣ ਤੇ 34000 ਰੁਪਏ ਦੇ ਬਦਲੇ ਉਸ ਨੂੰ ਉਸ ਦਾ ਇਲਾਕਾ ਦੇ ਦਿਤਾ ਗਿਆ। ਬ੍ਰਿਜ ਰਾਜ ਦੇਵ ਨੇ ਇਲਾਕੇ ਦੀ ਵਾਗ-ਡੋਰ ਸੰਭਾਲ ਕੇ ਰੁਪਏ ਦੇਣ ਤੋਂ ਨਾਂਹ ਕਰ ਦਿਤੀ। ਇਹ ਗੱਲ ਘਨ੍ਹਈਆ ਸਰਦਾਰਾਂ ਨੂੰ ਬੜੀ ਮਾੜੀ ਲੱਗੀ ਤੇ ਉਨ੍ਹਾਂ ਨੇ ਭੰਗੀ ਮਿਸਲ ਦੇ ਸਰਦਾਰ ਗੁੱਜਰ ਸਿੰਘ ਅਤੇ ਸਰਦਾਰ ਭਾਗ ਸਿੰਘ ਆਹਲੂਵਾਲੀਆ ਨੂੰ ਨਾਲ ਮਿਲਾ ਕੇ ਬ੍ਰਿਜ ਰਾਜ ਦੇਵ ਤੋਂ ਕੜੀਆਂ ਵਾਲਾ ਇਲਾਕਾ ਖੋਹ ਕੇ ਆਪਣੇ ਅਧੀਨ ਕਰ ਲਿਆ ਅਤੇ ਉਹਦੇ ਬਚਨ ਪੂਰਾ ਨਾ ਕਰਨ ਤੇ ਜੰਮੂ ਤੇ ਚੜ੍ਹਾਈ ਕਰ ਦਿਤੀ। ਅਖੀਰ ਨੂੰ ਜਦੋਂ ਰਾਜੇ ਬ੍ਰਿਜ ਰਾਜ ਦੇਵ ਨੇ ਇਹ ਵੇਖਿਆ ਕਿ ਸਿੰਘਾਂ ਦੀਆਂ ਫ਼ੌਜਾਂ ਨੂੰ ਹਰਾਉਣਾ ਕੋਈ ਸੌਖੀ ਜਿਹੀ ਗਲ ਨਹੀਂ ਤਾਂ ਉਸਨੇ ਹਕੀਕਤ ਸਿੰਘ ਨੂੰ ਤੀਹ ਹਜ਼ਾਰ ਰੁਪਇਆ ਸਾਲਾਨਾ ਖਰਾਜ਼ ਵਜੋਂ ਦੇਣ ਦਾ ਬਚਨ ਕਰਕੇ ਉਸ ਨੂੰ ਵਾਪਸ ਭੇਜ ਦਿਤਾ। ਇਕ ਸਾਲ ਤੀਕ ਖਰਾਜ਼ ਦੀ ਇਹ ਨਿਸ਼ਚਿਤ ਰਕਮ ਹਕੀਕਤ ਸਿੰਘ ਕੋਲ ਨਾ ਪਹੁੰਚੀ। ਸਰਦਾਰ ਹਕੀਕਤ ਸਿੰਘ ਨੇ ਸਰਦਾਰ ਮਹਾਂ ਸਿੰਘ ਸ਼ੁਕਰਚੱਕੀਏ ਨੂੰ ਜੰਮੂ ਤੇ ਫਿਰ ਚੜ੍ਹਾਈ ਕਰਨ ਲਈ ਸੱਦਾ ਭੇਜਿਆ. ਸਰਦਾਰ ਹਕੀਕਤ ਸਿੰਘ ਜ਼ਫ਼ਰਵਾਲ ਵਾਲੇ ਰਸਤਿਉਂ ਅਤੇ ਸਰਦਾਰ ਮਹਾਂ ਸਿੰਘ ਚਪਰਾਲ (ਚਪਰਾੜ) ਵਲੋਂ ਜੰਮੂ ਵੱਲ ਨੂੰ ਵਧਿਆ। ਬ੍ਰਿਜ ਰਾਜ ਦੇਵ ਡਰਦਾ ਮਾਰਾ ਤ੍ਰਿਕੁਟਾ ਦੇਵੀ ਦੇ ਪਹਾੜਾਂ ਨੂੰ ਦੌੜ ਗਿਆ। ਮਹਾਂ ਸਿੰਘ ਆਪਣੇ ਸਾਥੀ ਤੋਂ ਪਹਿਲਾਂ ਹੀ ਜੰਮੂ ਸ਼ਹਿਰ ਜਾ ਦਾਖ਼ਲ ਹੋਇਆ। ਜੰਮੂ ਸ਼ਹਿਰ ਦੇ ਵਾਸੀਆਂ ਨੇ ਮਹਾਂ ਸਿੰਘ ਦੀ ਡਟ ਕੇ ਵਿਰੋਧਤਾ ਕੀਤੀ ਅਤੇ ਲੜਾਈ ਆਰੰਭ ਕਰ ਦਿਤੀ। ਇਸ ਤੋਂ ਜੰਮੂ ਸ਼ਹਿਰ ਅੱਗ ਦੀ ਲਪੇਟ ਵਿਚ ਆ ਗਿਆ। ਸਰਦਾਰ ਮਹਾਂ ਸਿੰਘ ਨੇ ਜੰਮੂ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਅਤੇ ਕੁਝ ਦਿਨਾਂ ਪਿਛੋਂ ਉਹ ਇਕੱਲਾ ਹੀ ਜੰਮੂ ਵਿਚੋਂ ਦੋ ਕੁ ਕਰੋੜ ਦਾ ਮਾਲ ਲੁੱਟ ਕੇ ਵਾਪਸ ਮੁੜ ਗਿਆ ਪਰ ਇਸ ਨਾਲ ਦੋਹਾਂ ਮਿਸਲਾਂ ਦੇ ਸਬੰਧ ਵਿਗੜ ਗਏ। ਸੰਨ 1782 ਵਿਚ ਸਰਦਾਰ ਹਕੀਕਤ ਸਿੰਘ ਕਲਾਨੌਰ ਵਿਚ ਸੁਰਗਵਾਸ ਹੋ ਗਿਆ ਅਤੇ ਉਸ ਦਾ ਗਿਆਰਾਂ ਸਾਲਾਂ ਦਾ ਪੁੱਤਰ ਸਰਦਾਰ ਜੈਮਲ ਸਿੰਘ ਜਾਗੀਰਾਂ ਦਾ ਮਾਲਕ ਬਣਿਆ। ਸਰਦਾਰ ਮਹਾਂ ਸਿੰਘ ਨੇ ਸਰਦਾਰ ਜੈ ਸਿੰਘ ਅਤੇ ਸਰਦਾਰ ਹਕੀਕਤ ਸਿੰਘ ਦੇ ਪੁੱਤਰ ਜੈਮਲ ਸਿੰਘ ਨੂੰ ਆਪਣੇ ਕੋਲ ਸੱਦਿਆ ਅਤੇ ਬੜਾ ਹੌਸਲਾ ਅਤੇ ਤਸੱਲੀ ਦਿਤੀ।

ਜੰਮੂ ਦੇ ਰਾਜੇ ਬ੍ਰਿਜ ਰਾਜ ਦੇਵ ਨੇ ਸਰਦਾਰ ਮਹਾਂ ਸਿੰਘ ਕੋਲੋਂ ਜੋ ਹਾਰ ਖਾਧੀ ਸੀ ਉਸਦਾ ਬਦਲਾ ਲੈਣ ਲਈ ਸਰਦਾਰ ਜੈ ਸਿੰਘ ਅਤੇ ਸਰਦਾਰ ਮਹਾਂ ਸਿੰਘ ਵਿਚਕਾਰ ਅਣਬਣ ਕਰਵਾ ਦਿਤੀ। ਸਰਦਾਰ ਜੈ ਸਿੰਘ 1783 ਈ. (1840 ਬਿਕ੍ਰਮੀ) ਨੂੰ ਸਰਦਾਰ ਮਹਾਂ ਸਿੰਘ ਦੇ ਇਲਾਕੇ ਵਿਚ ਜਾ ਵੜਿਆ। ਰਸੂਲਪੁਰਾ, ਮੰਡਿਆਲਾ ਆਦਿ ਨੂੰ ਜਿੱਤਦਾ ਹੋਇਆ ਸਰਦਾਰ ਜੈ ਸਿੰਘ, ਸਰਦਾਰ ਮਹਾਂ ਸਿੰਘ ਦੇ ਨਕੱਈ ਮਿਸਲ ਦੇ ਰਿਸ਼ਤੇਦਾਰਾਂ ਦੇ ਇਲਾਕੇ ਵਿਚ ਜਾ ਪਹੁੰਚਿਆ। ਸੰਨ 1784 (1841 ਬਿਕ੍ਰਮੀ) ਨੂੰ ਸਰਦਾਰ ਮਹਾਂ ਸਿੰਘ ਸ਼ੁਕਰਚੱਕੀਆ ਦੀਵਾਲੀ ਦੇ ਮੌਕੇ ਬੁਢੇ ਸਰਦਾਰ ਜੈ ਸਿੰਘ ਨੂੰ ਮਿਲਣ ਲਈ ਅੰਮ੍ਰਿਤਸਰ ਪਹੁੰਚਿਆ ਅਤੇ ਸਤਿਕਾਰ ਵਜੋਂ ਮਠਿਆਈ ਲੈ ਕੇ ਉਸ ਕੋਲ ਹਾਜ਼ਰ ਹੋਇਆ। ਅੱਗੋਂ ਸਰਦਾਰ ਜੈ ਸਿੰਘ ਨੇ ਜੰਮੂ ਦੀ ਲੁੱਟ ਵਿਚੋਂ ਹਕੀਕਤ ਸਿੰਘ ਦੇ ਹਿੱਸੇ ਦੀ ਮੰਗ ਰੱਖ ਦਿਤੀ। ਸਰਦਾਰ ਮਹਾਂ ਸਿੰਘ ਇਹ ਗੱਲ ਮੰਨਣ ਲਈ ਬਿਲਕੁਲ ਤਿਆਰ ਨਾ ਹੋਇਆ। ਸਰਦਾਰ ਜੈ ਸਿੰਘ ਨੇ ਸਰਦਾਰ ਮਹਾਂ ਸਿੰਘ ਦਾ ਬੜਾ ਨਿਰਾਦਰ ਕਰਕੇ ਉਸ ਨੂੰ ਘਰੋਂ ਬਾਹਰ ਕੱਢ ਦਿਤਾ। ਸਰਦਾਰ ਮਹਾਂ ਸਿੰਘ ਨੇ ਸਰਦਾਰ ਜੈ ਸਿੰਘ ਨਾਲ ਸੁਲ੍ਹਾ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਪਰ ਜੈ ਸਿੰਘ ਨੇ ਬ੍ਰਿਜ ਰਾਜ ਦੇਵ ਦੇ ਟੇਟੇ ਚੜ੍ਹ ਕੇ ਸਰਦਾਰ ਮਹਾਂ ਸਿੰਘ ਦੀ ਇਕ ਨਾ ਮੰਨੀ।

ਸ਼ਰਦਾਰ ਮਹਾਂ ਸਿੰਘ ਨੇ ਆਪਣੀ ਬੇਇਜ਼ਤੀ ਦਾ ਬਦਲਾ ਲੈਣ ਲਈ, ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੂੰ ਉਸ ਦਾ ਇਲਾਕਾ ਘਨ੍ਹਈਆ ਤੋਂ ਵਾਪਸ ਦਿਵਾਉਣ ਦੇ ਬਚਨ ਤੇ ਪੰਜਾਬ ਬੁਲਾ ਲਿਆ। ਥੋੜ੍ਹੇ ਚਿਰ ਪਿਛੋਂ ਸਰਦਾਰ ਜੈ ਸਿੰਘ ਘਨ੍ਹਈਏ ਨੇ ਹਮਲਾ ਕਰਕੇ ਮਹਾਂ ਸਿੰਘ ਦੇ ਕੁਝ ਇਲਾਕੇ ਆਪਣੇ ਅਧੀਨ ਕਰ ਲਏ। ਇਹ ਖ਼ਬਰ ਸੁਣਦਿਆਂ ਸਾਰ ਹੀ ਸਰਦਾਰ ਮਹਾਂ ਸਿੰਘ ਵੀ ਮੈਦਾਨ ਵਿਚ ਆ ਨਿੱਤਰਿਆ। ਮਜੀਠੇ ਨੇੜੇ ਲੜਾਈ ਹੋਈ ਜਿਸ ਵਿਚ ਘਨ੍ਹਈਏ ਹਾਰ ਖਾ ਕੇ ਜੰਡਿਆਲੇ ਜਾ ਪਹੁੰਚੇ।

ਇੰਨੇ ਚਿਰ ਨੂੰ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਵੀ ਆ ਮਿਲਿਆ ਸੰਨ 1784 ਵਿਚ ਸਰਦਾਰ ਮਹਾਂ ਸਿੰਘ ਸ਼ੁਕਰਚੱਕੀਏ, ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਅਤੇ ਰਾਜਾ ਸੰਸਾਰ ਚੰਦ ਕਟੋਚੀਏ ਨੇ ਇਕੱਠੇ ਹੋ ਕੇ ਘਨ੍ਹਈਆ ਸਰਦਾਰ ਉਤੇ ਹਮਲਾ ਕਰ ਦਿਤਾ। ਅੱਗੋਂ ਸਰਦਾਰ ਜੈ ਸਿੰਘ ਅਤੇ ਉਸ ਦਾ ਪੁੱਤਰ ਗੁਰਬਖ਼ਸ਼ ਸਿੰਘ ਮੈਦਾਨ ਵਿਚ ਆ ਗਏ। ਅਚਲ ਦੇ ਨੇੜੇ ਬੜੀ ਭਾਰੀ ਲੜਾਈ ਹੋਈ। ਸਰਦਾਰ ਗੁਰਬਖਸ਼ ਸਿੰਘ ਤੀਰ ਲੱਗਣ ਨਾਲ ਮਾਰਿਆ ਗਿਆ। ਘਨ੍ਹਈਆ ਦੀ ਪੂਰਨ ਹਾਰ ਹੋਈ। ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੇ ਬਟਾਲੇ ਉਤੇ ਆਪਣਾ ਅਧਿਕਾਰ ਜਮਾ ਲਿਆ ਅਤੇ ਰਾਜਾ ਸੰਸਾਰ ਚੰਦ ਨੇ ਕਾਂਗੜਾ ਮੱਲ ਲਿਆ। ਸਰਦਾਰ ਜੈ ਸਿੰਘ ਨੇ ਨੌਸ਼ਹਿਰੇ ਦੇ ਨੇੜੇ ਸਰਦਾਰ ਮਹਾਂ ਸਿੰਘ ਤੇ ਫਿਰ ਹਮਲਾ ਕੀਤਾ ਐਪਰ ਘਨ੍ਹਈਆ ਸਰਦਾਰ ਇਥੇ ਵੀ ਹਾਰ ਗਿਆ।

ਸਰਦਾਰ ਜੈ ਸਿੰਘ ਦੇ ਤਿੰਨ ਪੁੱਤਰਾਂ ਵਿਚੋਂ ਵੱਡਾ ਗੁਰਬਖਸ਼ ਸਿੰਘ ਹੀ ਸਿਆਣਾ ਸੀ। ਉਸ ਦੀ ਮੌਤ ਨਾਲ ਮਿਸਲ ਦੀ ਤਾਕਤ ਖੇਰੂੰ ਖੇਰੂੰ ਹੋ ਗਈ। ਸਰਦਾਰ ਗੁਰਬਖਸ਼ ਸਿੰਘ ਦੀ ਵਿਧਵਾ ਸਰਦਾਰਨੀ ਸਦਾ ਕੌਰ ਬੜੀ ਸੂਝਵਾਨ ਅਤੇ ਦੂਰ-ਅੰਦੇਸ਼ ਸੀ। ਉਸ ਨੇ ਮਿਸਲ ਦੀ ਸ਼ਾਨ ਨੂੰ ਬਰਕਰਾਰ ਰੱਖਣ ਦਾ ਰਾਹ ਢੂੰਡ ਲਿਆ। ਸਰਦਾਰ ਜੈ ਸਿੰਘ ਦੀ ਆਗਿਆ ਨਾਲ ਸਰਦਾਰਨੀ ਸਦਾ ਕੌਰ ਨੇ ਆਪਣੀ ਲੜਕੀ ਮਹਿਤਾਬ ਕੌਰ ਦੀ ਮੰਗਣੀ ਸਰਦਾਰ ਮਹਾਂ ਸਿੰਘ ਦੇ ਲੜਕੇ ਰਣਜੀਤ ਸਿੰਘ ਨਾਲ ਕਰ ਦਿੱਤੀ। ਇਸ ਤਰ੍ਹਾਂ ਉਸ ਨੇ ਸ਼ੁਕਰਚੱਕੀਆ ਮਿਸਲ ਦੀ ਹਿਮਾਇਤ ਪ੍ਰਾਪਤ ਕਰ ਲਈ।

ਮਹਿਤਾਬ ਕੌਰ ਦੀ ਸ਼ਾਦੀ ਤੋਂ ਥੋੜ੍ਹਾ ਚਿਰ ਪਿਛੋਂ 1798 ਵਿਚ ਘਨ੍ਹਈਆ ਮਿਸਲ ਦਾ ਸਰਦਾਰ ਜੈ ਸਿੰਘ ਸੁਰਗਵਾਸ ਹੋ ਗਿਆ। ਸਰਦਾਰਨੀ ਸਦਾ ਕੌਰ ਮਿਸਲ ਦੀ ਮਾਲਕ ਬਣੀ। ਸਦਾ ਕੌਰ ਤੀਬਰ ਇੱਛਾ ਰੱਖਣ ਵਾਲੀ ਸੀ। ਮੁਢਲੇ ਸਮੇਂ ਵਿਚ ਉਹਨੇ ਰਣਜੀਤ ਸਿੰਘ ਦੀ ਬੜੀ ਮਦਦ ਕੀਤੀ। ਲਾਹੌਰ ਅਤੇ ਅੰਮ੍ਰਿਤਸਰ ਦਾ ਮਾਲਕ ਬਣਨ ਵਿਚ ਉਸ ਨੇ ਮਹਾਰਾਜੇ ਦਾ ਪੂਰਾ ਸਾਥ ਦਿਤਾ। ਉਹਦੇ ਦਿਲ ਵਿਚ ਬੜੀਆਂ ਰੀਝਾਂ ਸਨ ਕਿ ਰਣਜੀਤ ਸਿੰਘ ਦਾ ਵਲੀ-ਅਹਿਦ (ਉਹਦੇ ਪਿੱਛੋਂ ਤਖ਼ਤ ਦਾ ਵਾਰਸ) ਉਸਦਾ ਦੋਹਤਰਾ ਬਣੇਗਾ ਅਤੇ ਸਿੱਖ ਰਾਜ ਵਿਚ ਉਸ ਦਾ ਉਚੇਰਾ ਅਧਿਕਾਰ ਹੋਵੇਗਾ ਪਰ ਉਸ ਦੀਆਂ ਆਸਾਂ ਦੇ ਉਲਟ ਮਹਾਰਾਜਾ ਰਣਜੀਤ ਸਿੰਘ ਦੇ ਘਰ ਰਾਣੀ ਨਕਾਇਣ ਦੀ ਕੁੱਖੋਂ 1802 ਈ. ਨੂੰ ਜੇਠਾ ਪੁੱਤਰ (ਖੜਕ ਸਿੰਘ) ਜੰਮਿਆ। ਸਦਾ ਕੌਰ ਦੀ ਲੜਕੀ ਮਹਿਤਾਬ ਕੌਰ ਦੀ ਕੁੱਖੋਂ 1807 ਈ. ਨੂੰ ਸ਼ੇਰ ਸਿੰਘ ਪੈਦਾ

ਹੋਇਆ। ਸ਼ੇਰ ਸਿੰਘ ਅਤੇ ਤਾਰਾ ਸਿੰਘ (ਜੌੜੇ) ਦੀ ਪਾਲਣਾ-ਪੋਸਣਾ ਸਦਾ ਕੌਰ ਦੇ ਹੱਥੋਂ ਹੀ ਹੋਈ ਸੀ।

ਸਦਾ ਕੌਰ ਨੂੰ ਇਹ ਉੱਕਾ ਹੀ ਵਿਸ਼ਵਾਸ ਨਹੀਂ ਸੀ ਕਿ ਮਹਾਰਾਜਾ ਰਣਜੀਤ ਸਿੰਘ ਟਿੱਕਾ ਖੜਕ ਸਿੰਘ ਦਾ ਹੱਕ ਮਾਰ ਕੇ ਤਖ਼ਤ ਉਤੇ ਸ਼ੇਰ ਸਿੰਘ ਨੂੰ ਬਿਠਾਵੇਗਾ। ਸੋ ਇਸ ਪਾਸਿਓਂ ਨਿਮੋਝੂਣਾ ਹੋ ਕੇ ਉਹ ਅੰਗਰੇਜ਼ਾਂ ਨਾਲ ਅੰਦਰ-ਖਾਤੇ ਗੋਦਾਂ ਗੁੰਦਣ ਲੱਗ ਪਈ। ਸੰਨ 1810 ਵਿਚ ਉਸ ਨੇ ਅੰਗਰੇਜ਼ਾਂ ਨੂੰ ਇਹ ਲਿਖ ਭੇਜਿਆ ਕਿ ਮਹਾਰਾਜ ਰਣਜੀਤ ਸਿੰਘ ਨੇ ਉਸ ਦਾ ਹੱਕ ਮਾਰ ਲਿਆ ਹੈ ਅਤੇ ਉਹ ਅੰਗਰੇਜ਼ਾਂ ਨਾਲ ਲੜਾਈ ਕਰਨ ਦੀ ਤਿਆਰੀ ਕਰ ਰਿਹਾ ਹੈ। ਇਸ ਚਿੱਠੀ ਨੇ ਅੰਗਰੇਜ਼ਾਂ ਦੇ ਮਨ ਅੰਦਰ ਸ਼ੱਕ ਪੈਦਾ ਕਰ ਦਿਤਾ ਐਪਰ ਮਹਾਰਾਜਾ ਸਾਹਿਬ ਨੇ ਇਸ ਗੱਲ ਦੀ ਛੇਤੀ ਹੀ ਸਫ਼ਾਈ ਦੇ ਦਿਤੀ।

ਸੰਨ 1816 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਖੜਕ ਸਿੰਘ ਨੂੰ ਰਾਜ-ਤਿਲਕ ਦੇ ਕੇ ਤਖ਼ਤ ਦਾ ਵਾਰਸ ਬਣਾ ਦਿਤਾ। ਇਸ 'ਤੇ ਸਦਾ ਕੌਰ ਬਹੁਤ ਨਰਾਜ਼ ਹੋ ਗਈ। ਸੰਨ 1821 ਵਿਚ ਸਦਾ ਕੌਰ ਨੇ ਫਿਰ ਕੁਝ ਅਜਿਹੀਆਂ ਹਰਕਤਾਂ ਕੀਤੀਆਂ ਕਿ ਜਿਸ ਤੋਂ ਮਹਾਰਾਜਾ ਸਾਹਿਬ ਉਸ ਦੇ ਬਹੁਤ ਵਿਰੁੱਧ ਹੋ ਗਏ। ਮਹਾਰਾਜਾ ਸਾਹਿਬ ਨੇ ਸਦਾ ਕੌਰ ਨੂੰ ਲਾਹੌਰ ਬੁਲਾ ਕੇ ਕਿਹਾ ਕਿ ਆਪਣੇ ਦੋਹਤਿਆਂ ਨੂੰ ਆਪਣੇ ਇਲਾਕੇ ਵਿਚ ਜਾਗੀਰ ਦੇਵੇ। ਇਸ ਗੱਲੋਂ ਸਦਾ ਕੌਰ ਇੰਨੀ ਨਰਾਜ਼ ਹੋਈ ਕਿ ਉਸਨੇ ਸਤਲੁਜ ਦਰਿਆ ਤੋਂ ਪਾਰ ਅੰਗਰੇਜ਼ੀ ਰਾਜ ਦੀ ਰੱਖਿਆ ਵਿਚ ਚਲੀ ਜਾਣ ਦੀ ਧਮਕੀ ਦੇ ਦਿਤੀ। ਮਹਾਰਾਜਾ ਸਾਹਿਬ ਨੇ ਸਦਾ ਕੌਰ ਨੂੰ ਫੜ ਕੇ ਨਜ਼ਰਬੰਦ ਕਰ ਦੱਤਾ। ਇਹ ਚੋਰੀ ਲਾਹੌਰੋਂ ਭੱਜ ਨਿਕਲੀ ਪਰ ਰਾਹ ਵਿਚ ਹੀ ਉਸ ਨੂੰ ਫੜ ਕੇ ਲਾਹੌਰ ਵਿਚ ਨਜ਼ਰਬੰਦ ਕਰ ਦਿਤਾ ਗਿਆ। ਅਖ਼ੀਰ ਅੰਮ੍ਰਿਤਸਰ ਦੀ ਨਜ਼ਰਬੰਦੀ ਅੰਦਰ ਸੰਨ 1832 ਵਿਚ ਸਦਾ ਕੌਰ ਸੁਰਗਵਾਸ ਹੋ ਗਈ।

ਸਰਦਾਰ ਜੈ ਸਿੰਘ ਦੇ ਦੂਜੇ ਦੋਵੇਂ ਪੁੱਤਰ ਭਾਗ ਸਿੰਘ ਤੇ ਨਿਧਾਨ ਸਿੰਘ ਹਾਜੀਪੁਰ ਚਲੇ ਗਏ। ਇਨ੍ਹਾਂ ਦਾ ਰਾਜ-ਪ੍ਰਬੰਧ ਬਹੁਤ ਮਾੜਾ ਸੀ। ਪਰਜਾ ਇਨ੍ਹਾਂ ਹੱਥੋਂ ਬਹੁਤ ਤੰਗ ਆ ਗਈ। ਸੰਨ 1811 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦੋਹਾਂ ਦਾ ਇਲਾਕਾ ਜ਼ਬਤ ਕਰਕੇ ਉਨ੍ਹਾਂ ਨੂੰ ਜਾਗੀਰ ਦੇ ਦਿੱਤੀ।

ਸੰਨ 1812 ਵਿਚ ਸਰਦਾਰ ਹਕੀਕਤ ਸਿੰਘ ਦਾ ਲੜਕਾ ਜੈਮਲ ਸਿੰਘ ਅਕਾਲ ਚਲਾਣਾ ਕਰ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਉਸ ਦਾ ਸਾਰਾ ਇਲਾਕਾ ਜ਼ਬਤ ਕਰ ਲਿਆ। ਤਿੰਨ ਮਹੀਨੇ ਪਿਛੋਂ ਉਸ ਦੇ ਘਰ ਚੰਦਾ ਸਿੰਘ ਨੇ ਜਨਮ ਲਿਆ। ਮਹਾਰਾਜਾ ਸਾਹਿਬ ਨੇ ਚੰਦਾ ਸਿੰਘ ਦੇ ਨਾਂ ਪੰਦਰਾਂ ਹਜ਼ਾਰ ਦੀ ਸਾਲਾਨਾ ਜਾਗੀਰ ਲਾ ਦਿਤੀ।

ਸਦਾ ਕੌਰ ਦੀ ਮੌਤ ਤੋਂ ਪਿਛੋਂ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਜੈ ਸਿੰਘ ਦੇ ਭਤੀਜੇ ਹੇਮ ਸਿੰਘ ਨੂੰ 40 ਹਜ਼ਾਰ ਦਾ ਇਲਾਕਾ ਦੇ ਕੇ ਆਪਣੇ ਅਧਿਕਾਰ ਹੇਠ ਕਰ ਲਿਆ। ਜਦੋਂ ਮਹਾਰਾਜਾ ਸਾਹਿਬ ਨੇ ਕਸੂਰ ਜਿੱਤ ਲਿਆ ਤਦ ਹੇਮ ਸਿੰਘ ਨੂੰ ਖੁਡੀਆ ਦਾ ਦਸ ਹਜ਼ਾਰ ਦਾ ਹੋਰ ਇਲਾਕਾ ਬਖਸ਼ਿਆ। ਹੇਮ ਸਿੰਘ ਦੀ ਮੌਤ ਤੋਂ ਪਿਛੋਂ ਉਸ ਦਾ ਲੜਕਾ ਅਮਰ ਸਿੰਘ ਗੱਦੀ ਦੇ ਬੈਠਾ। ਮਹਾਰਾਜਾ ਸਾਹਿਬ ਨੇ ਉਸ ਨੂੰ ਮੁਲਤਾਨ ਤੇ ਕਸ਼ਮੀਰ ਦੀ ਲੜਾਈ ਵਿਚ ਭੇਜਿਆ। ਇਥੋਂ ਪਰਤਣ ਤੇ ਅਮਰ ਸਿੰਘ ਨੂੰ ਕੰਜਰੀ ਦੇ ਪੁਲ ਦਾ ਕੰਮ ਸੌਂਪਿਆ ਗਿਆ ਜਿਥੇ 1826 ਈ. (1833 ਬਿਕ੍ਰਮੀ) ਨੂੰ ਉਹ ਚਲਾਣਾ ਕਰ ਗਿਆ। ਅਮਰ ਸਿੰਘ ਦੀ ਮੌਤ ਪਿਛੋਂ ਉਸ ਦੇ ਤਿੰਨ ਲੜਕੇ ਸਰੂਪ ਸਿੰਘ, ਅਨੂਪ ਸਿੰਘ ਅਤੇ ਅਤਰ ਸਿੰਘ 30 ਹਜ਼ਾਰ ਦੀ ਜਾਗੀਰ ਦੇ ਮਾਲਕ ਬਣੇ। ਸੰਨ 1834 (1891 ਬਿਕ੍ਰਮੀ) ਵਿਚ ਸਰਦਾਰ ਸਰੂਪ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦੀ ਸਰਕਾਰ ਨੇ ਉਨ੍ਹਾਂ ਦੀ ਜਾਗੀਰ ਖੋਹ ਲਈ ਅਤੇ ਉਨ੍ਹਾਂ ਦੀ ਔਲਾਦ ਕੋਲ ਕੇਵਲ ਇਕ ਪਿੰਡ ਰੁੱਖਾਂ ਵਾਲਾ ਰਹਿ ਗਿਆ। ਸਰਦਾਰ ਅਤਰ ਸਿੰਘ ਦਾ ਪੁੱਤਰ ਸਰਕਾਰੀ ਰਸਾਲੇ ਵਿਚ ਭਰਤੀ ਹੋ ਗਿਆ ਅਤੇ ਉਹਦੇ ਪਾਸ ਦੋ ਪਿੰਡ ਅਤੇ 600 ਰੁਪਏ ਸਾਲਾਨਾ ਹਮੇਸ਼ਾ ਦੀ ਮਾਫ਼ੀ ਸੀ। ਇਸ ਖ਼ਾਨਦਾਨ ਦੇ ਸਭ ਤੋਂ ਵੱਡੇ ਸਰਦਾਰ ਜਗਤ ਸਿੰਘ ਕੋਲ 1125 ਏਕੜ ਜ਼ਮੀਨ ਦਾ ਰਕਬਾ ਸੀ।

ਹ. ਪੁ.–ਸਿੱ. ਮਿ.–ਸੋਹਣ ਸਿੰਘ ਸੀਤਲ

ਤਵਾਰੀਖ਼ ਗੁਰੂ ਖ਼ਾਲਸਾ (ਹਿੱਸਾ ਦੂਜਾ)–ਭਾਈ ਗਿਆਨ ਸਿੰਘ ਜੀ ਗਿਆਨੀ; ਦੀ ਐਡਵਾਂਸਡ ਹਿਸਟਰੀ ਆਫ ਪੰਜਾਬ ਜਿਲਦ, 2–ਜੀ. ਐਸ. ਛਾਬੜਾ

**ਘਨਸ਼ਿਆਮ** : ਵੇਖੋ, ਕ੍ਰਿਸ਼ਨ

**ਘਨਾਨੰਦ** : ਇਹ ਰੀਤੀ ਕਾਲੀਨ ਕਵੀ ਸੀ ਜਿਸ ਦੇ ਜੀਵਨ ਬਾਰੇ ਵਿਸ਼ਵਾਸਯੋਗ ਹਵਾਲੇ ਨਹੀਂ ਮਿਲਦੇ। ਗ੍ਰੀਅਰਸਨ ਅਨੁਸਾਰ ਇਹ ਬਹਾਦਰ ਸ਼ਾਹ ਦਾ ਮੀਰ ਮੁਨਸ਼ੀ ਸੀ। ਮਹਾਰਾਜ ਰਘੁਰਾਜ ਸਿੰਘ ਜੂਦੇਵ ਦੀ 'ਭਗਤਮਾਲਾ' ਅਨੁਸਾਰ ਇਹ ਤਿਆਗੀ ਬਣਕੇ ਮਥਰਾ ਬਿੰਦ੍ਰਾਬਨ ਚਲਿਆ ਗਿਆ ਸੀ ਜਿਥੇ ਨਾਦਰਸ਼ਾਹ ਦੇ ਸਿਪਾਹੀਆਂ ਨੇ ਇਸ ਨੂੰ ਕਤਲ ਕਰ ਦਿਤਾ ਸੀ। ਗੋਸੁਆਮੀ ਰਾਧਾਚਰਣ ਨੇ ਇਸ ਬਾਰੇ ਇਕ ਛਪੈਯਾ ਲਿਖਿਆ ਹੈ ਜਿਸ ਅਨੁਸਾਰ ਇਸ ਦਾ ਸੁਜਾਨ ਨਾਮ ਦੀ ਇਕ ਵੇਸਵਾ ਨਾਲ ਪਿਆਰ ਸੀ ਜਿਸ ਦੇ ਨਾਮ ਨੂੰ ਕ੍ਰਿਸ਼ਨ ਦੇ ਨਾਮ ਤੇ ਢਾਲ ਕੇ ਇਸ ਨੇ ਕਾਵਿ ਰਚਨਾ ਕੀਤੀ।

ਪੰਡਤ ਜਗਨਨਾਥ ਰਤਨਾਕਰ ਨੇ ਇਸ ਦੀ ਜਨਮ-ਭੂਮੀ ਬੁਲੰਦ ਸ਼ਹਿਰ ਦੱਸੀ ਹੈ, ਜੋ ਠੀਕ ਜਾਪਦੀ ਹੈ। ਇਸ ਦੇ ਜਨਮ-ਮਰਨ ਦੀ ਮਿਤੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ ਪਰ ਇਸ ਦੇ ਥਾਂ ਥਾਂ ਖਿੱਲਰੇ ਪਦਾਂ ਤੇ ਗ੍ਰੰਥਾਂ ਦੇ ਆਧਾਰ ਤੇ ਇਹ ਨਿਸ਼ਚਿਤ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ ਬਿਕਰਮੀ 18ਵੀਂ ਤੇ 19ਵੀਂ ਵਿਚ ਇਹ ਦੁਨੀਆ ਵਿਚ ਸੀ।

ਘਨਾਨੰਦ ਨੇ ਸੁਜਾਨ, ਜੋ ਇਸ ਦੀ ਪ੍ਰੇਮਕਾ ਸਿੱਧ ਹੁੰਦੀ ਹੈ, ਬਾਰੇ ਇੰਨੀ ਇਕਮਿਕਤਾ ਨਾਲ ਆਪਣੇ ਪਦਾਂ ਵਿਚ ਉੱਲੇਖ ਕੀਤਾ ਹੈ ਕਿ ਉਹ ਰਚਨਾ ਅਧਿਆਤਮਕ ਜਾਪਣ ਲੱਗ ਪਈ ਹੈ। ਆਖਿਆ ਜਾਂਦਾ ਹੈ ਕਿ ਮੁਹੰਮਦ ਸ਼ਾਹ ਦੇ ਦਰਬਾਰ ਵਿਚ ਸੁਜਾਨ ਨਰਤਕੀ (ਵੇਸਵਾ) ਸੀ ਅਤੇ ਇਹ ਉੱਥੇ ਕਵੀ ਸੀ। ਇਸ ਨੇ ਉਸ ਵਿਚੋਂ ਹੀ ਭਗਵਾਨ ਦੇ ਕਈ ਰੂਪਾਂ ਵਿਚ ਦਰਸ਼ਨ ਕੀਤੇ।

ਇਸ ਦੀਆਂ ਰਚਨਾਵਾਂ ਦਾ ਸਭ ਤੋਂ ਪਹਿਲਾ ਪ੍ਰਕਾਸ਼ਨ ਹਰੀਸ਼ਚੰਦ੍ਰ ਨੇ 'ਸੁੰਦਰੀ ਤਿਲਕ' ਵਿਚ ਕਰਵਾਇਆ। 1870 ਵਿਚ ਉਸ ਨੇ 'ਸੁਜਾਨ ਸ਼ਤਕ' ਨਾਮ ਅਧੀਨ 119 ਕਬਿੱਤ ਪ੍ਰਕਾਸ਼ਿਤ ਕੀਤੇ। ਇਸ ਮਗਰੋਂ 1897 ਵਿਚ ਜਗਨਨਾਥ ਰਤਨਾਕਰ ਨੇ 'ਸੁਜਾਨ ਸਾਗਰ' ਛਪਵਾਇਆ। ਇਸ ਮਗਰੋਂ ਇਸ ਦੀਆਂ ਰਚਨਾਵਾਂ ਦੇ ਪ੍ਰਕਾਸ਼ਨ ਦਾ ਸਿਲਸਿਲਾ ਚੱਲ ਪਿਆ। ਆਚਾਰੀਆ ਵਿਸ਼ਵਨਾਥ ਪ੍ਰਸਾਦ ਮਿਸ਼ਰ ਨੇ ਇਸ ਕਵੀ ਬਾਰੇ ਬੜੀ ਗੰਭੀਰ ਖੋਜ ਕੀਤੀ ਅਤੇ ਇਸ ਦੀਆਂ ਰਚਨਾਵਾਂ ਦੇ ਤਿੰਨ ਸੰਗ੍ਰਹਿ ਪ੍ਰਕਾਸ਼ਿਤ ਕਰਵਾਏ।

ਰਾਮਚੰਦ੍ਰ ਸ਼ੁਕਲ ਨੇ ਇਸ ਨੂੰ ਰੁਮਾਂਟਿਕ ਕਾਵਿਧਾਰਾ ਦਾ ਸ੍ਰੇਸ਼ਟ ਕਵੀ ਕਿਹਾ ਹੈ। ਇਸ ਦੀ ਕਵਿਤਾ ਬ੍ਰਜਭਾਸ਼ਾ ਦਾ ਵਧੀਆ ਨਮੂਨਾ ਹੈ ਜਿਸ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਕਵੀ ਨੇ ਫ਼ਾਰਸੀ ਸਾਹਿਤ ਤੋਂ ਵੀ ਪ੍ਰਭਾਵ ਗ੍ਰਹਿਣ ਕੀਤਾ ਹੈ। ਰੀਤੀ ਕਾਵਿ ਵਿਚ ਕਵੀ ਨੇ ਆਤਮ ਅਭਿਵਿਅਕਤੀ ਦੁਆਰਾ ਮੁਕਤ ਕਾਵਿ-ਧਾਰਾ ਦਾ ਜੋ ਰੂਪ ਪੇਸ਼ ਕੀਤਾ ਹੈ, ਉਹ ਉਸ ਦੀ ਆਪਣੀ ਸੂਝ ਹੈ।

ਹ. ਪੁ.–ਹਿੰ. ਸਾ. ਕੋ. 2 : 154

**ਘਨੌਰ** : ਇਹ ਸਾਬਕਾ ਪਟਿਆਲਾ ਰਿਆਸਤ ਦੀ ਪਿੰਜੌਰ ਨਾਂ ਦੀ ਨਿਜ਼ਾਮਤ ਦੀ ਦੱਖਣੀ ਤਹਿਸੀਲ ਹੁੰਦੀ ਸੀ। ਇਸ ਦਾ ਕੁਲ

ਰਕਬਾ 476 ਵ. ਕਿ. ਮੀ. (186 ਵ. ਮੀਲ) ਅਤੇ ਆਬਾਦੀ 45,344 (1901) ਹੁੰਦੀ ਸੀ। ਤਹਿਸੀਲ ਵਿਚ ਕੁਲ 171 ਪਿੰਡ ਸ਼ਾਮਲ ਸਨ ਜਿਨ੍ਹਾਂ ਵਿਚੋਂ ਘਨੌਰ ਇਸ ਤਹਿਸੀਲ ਦਾ ਸਦਰ-ਮੁਕਾਮ ਹੁੰਦਾ ਸੀ।

ਰਕਬਾ : 116 ਹੈਕਟੇਅਰ

ਆਬਾਦੀ : 391 (1981)

ਹ. ਪੁ.—ਇੰਪ. ਗ. ਇੰਡ. 12 : 214

**ਘਨੌਲਾ** : ਇਹ ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਰੋਪੜ ਸ਼ਹਿਰ ਤੋਂ ਪੂਰਬ ਵੱਲ ਲਗਭਗ 10 ਕਿ. ਮੀ. ਦੀ ਦੂਰੀ ਤੇ ਅਤੇ ਕੀਰਤਪੁਰ ਸਾਹਿਬ ਤੋਂ 20 ਕਿ. ਮੀ. ਦੀ ਦੂਰੀ ਤੇ ਸਥਿੱਤ ਇਕ ਇਤਿਹਾਸਕ ਪਿੰਡ ਹੈ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਹਣ ਨੂੰ ਜਾਂਦੇ ਸਮੇਂ ਕੁਝ ਸਮਾਂ ਇਥੇ ਠਹਿਰੇ ਸਨ। ਉਨ੍ਹਾਂ ਦੀ ਯਾਦ ਵਿਚ ਇਥੇ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਹ. ਪੁ.—ਮ. ਕੋ. :441

**ਘਨੌੜ ਜੱਟਾਂ** : ਇਹ ਪੰਜਾਬ ਦੀ ਸਾਬਕਾ ਰਿਆਸਤ ਪਟਿਆਲਾ ਦੀ ਸੁਨਾਮ ਜ਼ਿਮੀਂਦਾਰੀ ਦਾ ਅਤੇ ਮੌਜੂਦਾ ਸੰਗਰੂਰ ਜ਼ਿਲ੍ਹੇ ਦਾ ਇਕ ਇਤਿਹਾਸਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਨਾਭੇ ਤੋਂ ਲਗਭਗ 35 ਕਿ. ਮੀ. ਦੀ ਦੂਰੀ ਤੇ ਸਥਿੱਤ ਹੈ। ਇਸ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਯਾਦਗਾਰੀ ਗੁਰਦੁਆਰਾ ਬਣਿਆ ਹੋਇਆ ਹੈ।

ਹ. ਪੁ.—ਮ. ਕੋ. : 440

**ਘਰਾਟ** : ਇਹ ਆਟਾ ਪੀਹਣ ਦਾ ਇਕ ਯੰਤਰ ਹੈ ਜਿਸ ਨੂੰ ਪਣ ਚੱਕੀ ਵੀ ਕਿਹਾ ਜਾਂਦਾ ਹੈ। ਬਹੁਤ ਪ੍ਰਾਚੀਨ ਕਾਲ ਦੀਆਂ ਯਾਦਗਾਰੀ ਵਸਤਾਂ ਵਿਚੋਂ ਕਣਕ ਤੋਂ ਆਟਾ ਤਿਆਰ ਕਰਨ ਦੇ ਅਨੇਕਾਂ ਸਾਧਾਰਨ ਢੰਗ ਮਿਲਦੇ ਹਨ। ਇਨ੍ਹਾਂ ਢੰਗਾਂ ਵਿਚੋਂ ਪੱਥਰ ਦੀ ਬਣੀ ਖਰਲ ਵਿਚ ਕਣਕ ਪਾ ਕੇ ਪੱਥਰ ਦੇ ਨੋਕਦਾਰ ਟੁਕੜੇ ਨਾਲ ਰਗੜ ਕੇ ਆਟਾ ਬਣਾਉਣਾ ਇਕ ਆਮ ਪ੍ਰਚੱਲਤ ਢੰਗ ਸੀ। ਇਸ ਤੋਂ ਮਗਰੋਂ ਬਲਦਾਂ ਅਤੇ ਪਣ ਚੱਕੀਆਂ ਨਾਲ ਆਟਾ ਪੀਹਣਾ ਸ਼ੁਰੂ ਹੋ ਗਿਆ। ਮੁਢਲੀਆਂ ਪਣ ਚੱਕੀਆਂ ਵਿਚ ਉੱਪਰਲੇ ਅਤੇ ਹੇਠਲੇ ਦੋ ਪੱਥਰਾਂ ਨਾਲ ਆਟਾ ਪੀਸਿਆ ਜਾਂਦਾ ਸੀ। ਇਨ੍ਹਾਂ ਪੱਥਰਾਂ ਦੇ ਤਲ ਚਪਟੇ ਰੱਖੇ ਹੁੰਦੇ ਸਨ। ਇਨ੍ਹਾਂ ਦੋ ਪੱਥਰਾਂ ਵਿਚ ਹੇਠਲੇ ਪੱਥਰ ਨੂੰ ਸਥਿਰ ਰਖ ਕੇ ਉੱਪਰਲੇ ਪੱਥਰ ਨੂੰ ਜਲ-ਸ਼ਕਤੀ ਨਾਲ ਘੁਮਾਇਆ ਜਾਂਦਾ ਹੈ। ਉੱਪਰਲੇ ਪੱਥਰ ਦੇ ਘੁੰਮਣ ਨਾਲ ਸਮੁੱਚੇ ਯੰਤਰ ਵਿਚ ਕੰਪਨ ਪੈਦਾ ਕਰਕੇ ਗੁਰੂਤਾ ਦੇ ਅਸਰ ਅਧੀਨ ਇਕ ਪਰਨਾਲੇ ਰਾਹੀਂ ਦਾਣੇ ਨਿਸ਼ਚਿਤ ਦਰ ਨਾਲ ਡਿਗਦੇ ਰਹਿੰਦੇ ਹਨ ਅਤੇ ਪੱਥਰਾਂ ਦੀ ਆਪਸੀ ਰਗੜ ਵਿਚਕਾਰ ਆ ਕੇ ਪੀਸੇ ਜਾਂਦੇ ਹਨ। ਅਪਕੇਂਦਰੀ ਬਲ ਕਰਕੇ ਆਟਾ ਪਾਸਿਆਂ ਵੱਲ ਡਿਗਦਾ ਰਹਿੰਦਾ ਹੈ।

ਉੱਪਰਲੇ ਪੱਥਰ ਨੂੰ ਘੁੰਮਾਉਣ ਲਈ ਵਗਦੇ ਪਾਣੀ ਦਾ ਵੇਗ ਜਾਂ ਡਿਗ ਰਹੇ ਪਾਣੀ ਦੀ ਗਤਿਜ ਊਰਜਾ ਦਾ ਉਪਯੋਗ ਕੀਤਾ ਜਾਂਦਾ ਹੈ। ਪਹਿਲੀ ਹਾਲਤ ਵਿੱਚ ਇਕ ਧੁਰੇ ਦੇ ਉੱਪਰਲੇ ਸਿਰੇ ਨਾਲ ਘੁੰਮਣ ਵਾਲੇ ਪੱਥਰ ਨੂੰ ਕੱਸਿਆ ਹੁੰਦਾ ਹੈ ਅਤੇ ਦੂਜੇ ਸਿਰੇ ਉੱਤੇ ਪੱਖਿਆਂ ਵਾਲੇ ਇਕ ਪਹੀਏ ਨੂੰ ਕੱਸਿਆ ਹੁੰਦਾ ਹੈ। ਇਹ ਧੁਰਾ ਸਥਿਰ ਪੱਥਰ ਦੇ ਕੇਂਦਰ ਵਿਚੋਂ ਦੀ ਲੰਘਦਾ ਹੈ, ਜਿਸ ਦਾ ਸਥਿਰ ਪੱਥਰ ਨਾਲ ਕੋਈ ਸਬੰਧ ਨਹੀਂ ਹੁੰਦਾ। ਗਤੀਸ਼ੀਲ ਪਾਣੀ ਜਦੋਂ ਇਸ ਪਹੀਏ ਦੇ ਪੱਖਿਆਂ ਉੱਤੇ ਪੈਂਦਾ ਹੈ ਤਾਂ ਉਹ ਨਿਰਧਾਰਿਤ ਦਿਸ਼ਾ ਵਿਚ ਪਹੀਏ ਨੂੰ ਘੁੰਮਾਕੇ ਅੱਗੇ ਲੰਘ ਜਾਂਦਾ ਹੈ। ਇਸ ਤਰ੍ਹਾਂ ਉੱਪਰਲਾ ਪੱਥਰ ਵੀ ਘੁੰਮਦਾ ਰਹਿੰਦਾ ਹੈ। ਸਥਿਰ ਪੱਥਰ ਨੂੰ ਉੱਪਰ ਥੱਲੇ ਸਰਕਾ ਕੇ ਦੋਵੇਂ ਪੱਥਰਾਂ ਵਿਚਲੀ ਦੂਰੀ ਘਟਾ ਵਧਾ ਕੇ ਲੋੜੀਂਦੀ ਰਗੜ ਪ੍ਰਾਪਤ ਕੀਤੀ ਜਾ ਸਕਦੀ ਹੈ। ਇਹ ਢੰਗ ਸੌਖਾ, ਘੱਟ ਖ਼ਰਚੀਲਾ ਤੇ ਆਸਾਨੀ ਨਾਲ ਮੁਰੰਮਤ ਯੋਗ ਹੋਣ ਕਰਕੇ ਆਮ ਵਰਤਿਆ ਜਾਂਦਾ ਹੈ।

ਦੂਜੀ ਹਾਲਤ ਵਿਚ ਕਈ ਥਾਵਾਂ ਉੱਤੇ ਜਿੱਥੇ ਪਾਣੀ ਉਚਾਈ ਤੋਂ ਡਿਗਦਾ ਹੈ ਖੂਹ ਵਾਂਗ ਟਿੰਡਾਂ ਲਗਾ ਦਿੱਤੀਆਂ ਜਾਂਦੀਆਂ ਹਨ, ਜਿਹੜੀਆਂ ਡਿਗ ਰਹੇ ਪਾਣੀ ਨਾਲ ਭਰ ਭਰ ਕੇ ਥੱਲੇ ਵੱਲ ਜਾਂਦੀਆਂ ਰਹਿੰਦੀਆਂ ਹਨ। ਇਹ ਦੂਰੀ ਉੱਤੇ ਲੱਗੀ ਖ਼ਰਾਸ ਨੂੰ ਘੁੰਮਾਉਂਦੀਆਂ ਰਹਿੰਦੀਆਂ ਹਨ, ਜਦੋਂ ਕਿ ਆਮ ਹਾਲਤਾਂ ਵਿਚ ਖ਼ਰਾਸ ਨੂੰ ਪਸ਼ੂਆਂ ਨਾਲ ਚਲਾਇਆ ਜਾਂਦਾ ਹੈ। ਖੂਹ ਵਿਚ ਸ਼ਕਤੀ ਦਾ ਉਪਯੋਗ ਕਰਕੇ ਭਰੀਆਂ ਹੋਈਆਂ ਟਿੰਡਾਂ ਗੁਰੂਤਾ ਕਾਰਨ ਥੱਲੇ ਚਲੀਆਂ ਜਾਂਦੀਆਂ ਹਨ ਅਤੇ ਸ਼ਕਤੀ ਉਤਪੰਨ ਕਰਦੀਆਂ ਹਨ।

ਘਰਾਟ ਉੱਤੇ ਪਾਣੀ ਦੀ ਉਪਲਬਧ ਮਾਤਰਾ ਅਨੁਸਾਰ ਚੱਕੀਆਂ ਦੀ ਗਿਣਤੀ ਇਕ ਜਾਂ ਇਕ ਤੋਂ ਵੱਧ ਰੱਖੀ ਜਾ ਸਕਦੀ ਹੈ। ਇਕ ਚੱਕੀ ਦਿਨ ਰਾਤ ਵਿਚ 10 ਕਵਿੰਟਲ ਤੱਕ ਪੀਹਣ ਪੀਹ ਸਕਦੀ ਹੈ। ਇਨ੍ਹਾਂ ਦੁਆਰਾ ਪੀਸਿਆ ਹੋਇਆ ਆਟਾ ਵਧੇਰੇ ਚੰਗਾ ਸਮਝਿਆ ਜਾਂਦਾ ਹੈ ਕਿਉਂਕਿ ਦੂਜੀਆਂ ਚੱਕੀਆਂ ਦੇ ਚੱਕਰ ਵੱਧ ਹੋਣ ਕਰਕੇ ਰਗੜ ਕਾਰਨ ਗਰਮੀ ਬਹੁਤ ਪੈਦਾ ਹੁੰਦੀ ਹੈ ਜਿਹੜੀ ਆਟੇ ਦੇ ਕੁਝ ਖ਼ੁਰਾਕੀ ਅੰਸ਼ ਨਸ਼ਟ ਕਰ ਦਿੰਦੀ ਹੈ।

ਘਰਾਟ ਨਾਮੀ ਚੱਕੀਆਂ ਆਮ ਕਰਕੇ ਭਾਰਤ ਵਿਚ ਹੀ ਪ੍ਰਚੱਲਤ ਹਨ ਕਿਉਂਕਿ ਇਥੋਂ ਦਾ ਧਰਾਤਲ ਕਾਫ਼ੀ ਉੱਚਾ-ਨੀਵਾਂ ਅਤੇ ਪਹਾੜੀ ਹੈ ਅਤੇ ਝਰਨੇ ਜ਼ਿਆਦਾ ਹਨ, ਜਿਨ੍ਹਾਂ ਤੋਂ ਆ ਰਿਹਾ ਪਾਣੀ ਆਸਾਨੀ ਨਾਲ ਚੱਕੀ ਚਲਾਉਣ ਲਈ ਇਸਤੇਮਾਲ ਕੀਤਾ ਜਾ ਸਕਦਾ ਹੈ।

ਹ. ਪੁ.—ਪੰ. ਪੰ. ਕੋ.

**ਘ੍ਰਿਤਚੀ (ਘ੍ਰਿਤਾਚੀ)** : ਮਹਾਂਭਾਰਤ ਆਦਿ ਗ੍ਰੰਥਾਂ ਅਨੁਸਾਰ ਇਹ ਇਕ ਅਪਸਰਾ ਜੀ ਜੋ ਬਹੁਤ ਖ਼ੂਬਸੂਰਤ ਸੀ। ਕਹਿੰਦੇ ਹਨ ਇਸ ਨੂੰ ਵੇਖ ਕੇ ਵਿਆਸ ਦਾ ਵੀਰਜਪਾਤ ਹੋਇਆ ਸੀ ਜਿਸ ਤੋਂ ਸ਼ੁਕਦੇਵ ਮੁਨੀ ਦਾ ਜਨਮ ਹੋਇਆ, ਚਯਵਨ ਰਿਖੀ ਦੇ ਪੁੱਤਰ ਪ੍ਰਮਿਤੀ ਨੇ ਇਸ ਦੇ ਗਰਭ ਤੋਂ ਰੁਰੂ ਨਾਮੀ ਪੁੱਤਰ ਪੈਦਾ ਕੀਤਾ ਸੀ। ਕਨੌਜ ਦੇ ਰਾਜਾ ਕੁਸ਼ਨਾਭ ਨੇ ਘ੍ਰਿਤਾਚੀ ਦੇ ਉਦਰੀ ਤੋਂ ਸੌ ਕੰਨਿਆਂ ਉਤਪੰਨ ਕੀਤੀਆਂ ਸਨ। ਭਾਰਦਵਾਜ ਜੀ ਵੀ ਇਸ ਅਪਸਰਾ ਤੇ ਮੋਹਿਤ ਹੋ ਗਏ ਸਨ, ਜਿਸ ਤੋਂ ਉਨ੍ਹਾਂ ਦਾ ਵੀਰਜ ਡਿਗ ਪਿਆ। ਉਹ ਵੀਰਜ ਦ੍ਰੋਣਿ (ਡੋਨੀ) ਵਿਚ ਰੱਖਣ ਤੋਂ ਦ੍ਰੋਣਾਚਾਰਯ ਜਨਮਿਆ। ਬ੍ਰਹਮ ਵੈਵਵਰਤ ਪੁਰਾਣ ਘ੍ਰਿਤਾਚੀ ਦਾ ਸਬੰਧ ਵਿਸ਼ਵਕਰਮਾ ਦੇ ਸੰਜੋਗ ਨਾਲ ਪੈਦਾ ਹੋਈਆਂ ਮਿਸ਼ਰਤ ਜਾਤੀਆਂ ਨਾਲ ਜੋੜਦਾ ਹੈ। ਹਰੀਵੰਸ਼ ਪੁਰਾਣ ਅਨੁਸਾਰ ਰੋਦ੍ਰਾਸ਼ ਦੇ ਸੰਜੋਗ ਨਾਲ ਇਸ ਦੇ ਘਰ ਦਸ ਪੁੱਤਰ ਦੇ ਦਸ ਧੀਆਂ ਪੈਦਾ ਹੋਈਆਂ।

ਹ. ਪੁ.—ਮ. ਕੋ. 448; ਹਿੰ. ਮਿ. ਕੋ. 237

**ਘਰੇਲੂ ਸਿਲਾਈ** : ਕਿਸੇ ਸੁਆਣੀ ਲਈ ਘਰ ਦੇ ਹੋਰ ਕੰਮਾਂ ਵਾਂਗ ਘਰੇਲੂ ਸਿਲਾਈ ਦੇ ਕੰਮ ਦੀ ਜਾਣਕਾਰੀ ਹੋਣੀ ਵੀ ਜ਼ਰੂਰੀ ਹੈ। ਬੱਚਿਆਂ ਦੇ ਕਪੜੇ ਤੇ ਹੇਠਾਂ ਪਹਿਨਣ ਵਾਲੇ ਕਪੜਿਆਂ ਦੀ ਸਿਲਾਈ, ਕਪੜਿਆਂ ਦੀ ਮੁਰੰਮਤ ਅਤੇ ਰਫ਼ੂ ਕਰਨਾ ਆਦਿ ਘਰੇਲੂ ਸਿਲਾਈ ਨਾਲ ਸਬੰਧਤ ਹਨ।

**ਉਚਿਤ ਸਾਧਨ**—ਘਰੇਲੂ ਸਿਲਾਈ ਦੇ ਜ਼ਰੂਰੀ ਸਾਧਨਾਂ ਵਿਚੋਂ ਸੂਈ ਸਭ ਤੋਂ ਪਹਿਲਾਂ ਆਉਂਦੀ ਹੈ। ਸਾਧਾਰਨ ਤੌਰ ਤੇ ਭਾਵੇਂ ਸੂਈ ਇਕੋ ਕਿਸਮ ਦੀ ਹੁੰਦੀ ਹੈ ਪਰ ਕਈ ਵਾਰੀ ਬਹੁਤ ਮੋਟੇ ਜਾਂ ਬਹੁਤ ਹੀ

ਬਰੀਕ ਕਪੜੇ ਦੀ ਸਿਲਾਈ ਸਮੇਂ ਸਾਨੂੰ ਉਚਿਤ ਮੋਟਾਈ ਵਾਲੀ ਸੂਈ ਦੀ ਲੋੜ ਪੈਂਦੀ ਹੈ। ਮੋਟੇ ਕਪੜੇ ਦੀ ਸਿਲਾਈ ਸਮੇਂ ਮੋਟੀ ਸੂਈ ਅਤੇ ਬਰੀਕ ਕਪੜੇ ਲਈ ਬਰੀਕ ਸੂਈ ਦੀ ਵਰਤੋਂ ਕਰਨੀ ਠੀਕ ਰਹਿੰਦੀ ਹੈ। ਮੋਟੇ ਅਤੇ ਗੜ੍ਹ ਕਪੜੇ ਸੀਊਣ ਲਈ ਬਰੀਕ ਸੂਈ ਦੀ ਵਰਤੋਂ ਔਖੀ ਹੁੰਦੀ ਹੈ ਅਤੇ ਇਸਦੇ ਟੁਟਣ ਦਾ ਵੀ ਡਰ ਰਹਿੰਦਾ ਹੈ। ਦੂਜੇ ਪਾਸੇ ਬਰੀਕ ਕਪੜੇ ਵਿਚ ਮੋਟੀ ਸੂਈ ਦੀ ਵਰਤੋਂ ਕਰਨ ਨਾਲ ਛੇਕ ਹੋ ਜਾਂਦੇ ਹਨ ਜਿਹੜੇ ਵੇਖਣ ਵਿਚ ਚੰਗੇ ਨਹੀਂ ਲਗਦੇ। ਜ਼ਿਆਦਾਤਰ ਪੰਜ ਤੋਂ ਅੱਠ ਨੰਬਰ ਤੱਕ ਦੀ ਸੂਈ ਦਾ ਪ੍ਰਯੋਗ ਹੁੰਦਾ ਹੈ। ਇਨ੍ਹਾਂ ਤੋਂ ਇਲਾਵਾ ਰਜਾਈ, ਗਦੈਲਾ ਆਦਿ ਵਿਚ ਨਗੰਦੇ ਪਾਉਣ ਵਲੀ ਸੂਈ ਵਿਸ਼ੇਸ਼ ਤੌਰ ਤੇ ਲੰਬੀ ਅਤੇ ਕੁਝ ਮੋਟੀ ਹੁੰਦੀ ਹੈ ਜਿਸ ਨੂੰ ਕੰਧੂਈ ਕਹਿੰਦੇ ਹਨ।

ਦੂਜੇ ਨੰਬਰ ਤੇ ਧਾਗਾ ਆਉਂਦਾ ਹੈ। ਇਹ ਆਮ ਤੌਰ ਤੇ ਕਪੜੇ ਦੇ ਰੰਗ ਦਾ ਅਤੇ ਇਸ ਅਨੁਸਾਰ ਹੀ ਮੋਟਾ ਜਾ ਬਰੀਕ ਹੋਣਾ ਚਾਹੀਦਾ ਹੈ। ਸਾਧਾਰਨ ਮੋਟਾਈ ਵਾਲੇ ਕਪੜਿਆਂ ਦੀ ਸਿਲਾਈ ਵਿਚ 40 ਤੇ 50 ਨੰਬਰ ਦੇ ਧਾਗੇ ਦੀ ਵਰਤੋਂ ਕੀਤੀ ਜਾਂਦੀ ਹੈ।

ਤੀਜੇ ਨੰਬਰ ਤੇ ਕੈਂਚੀ ਆਉਂਦੀ ਹੈ। ਇਹ ਨਾਂ ਤਾਂ ਬਹੁਤੀ ਵੱਡੀ ਅਤੇ ਨਾ ਹੀ ਬਹੁਤੀ ਛੋਟੀ ਹੋਣੀ ਚਾਹੀਦੀ ਹੈ ਤਾਂ ਕਿ ਕਪੜੇ ਦੀ ਕਟਾਈ ਸਾਫ਼ ਅਤੇ ਆਸਾਨੀ ਨਾਲ ਕੀਤੀ ਜਾ ਸਕੇ। ਕਟਾਈ ਕਰਨ ਸਮੇਂ ਲੋੜੀਂਦੇ ਮਾਪ ਦਾ ਕਪੜਾ ਕਟਣ ਲਈ ਨਾਪ-ਫੀਤੇ (ਇੰਚੀ-ਟੇਪ) ਦੀ ਵਰਤੋਂ ਕੀਤੀ ਜਾਂਦੀ ਹੈ।

ਘਰੇਲੂ ਸਿਲਾਈ, ਮਸ਼ੀਨ ਨਾਲ ਜਾਂ ਹੱਥ ਨਾਲ ਕੀਤੀ ਜਾਂਦੀ ਹੈ। ਸਿੱਧੀਆਂ ਅਤੇ ਸਾਧਾਰਨ ਸੀਉਣਾਂ ਲਈ ਜੇ ਕਰ ਸੰਭਵ ਹੋਵੇ ਤਾਂ ਆਮ ਤੌਰ ਤੇ ਮਸ਼ੀਨ ਦੀ ਵਰਤੋਂ ਕਰਨੀ ਚਾਹੀਦੀ ਹੈ। ਇਸ ਨਾਲ ਇਕ ਤਾਂ ਸਮੇਂ ਦੀ ਬੱਚਤ ਹੁੰਦੀ ਹੈ ਦੂਜੇ ਮਸ਼ੀਨੀ ਸਿਲਾਈ ਸਾਫ਼ ਅਤੇ ਇਕਸਾਰ ਵੀ ਹੋ ਜਾਂਦੀ ਹੈ। ਮਸ਼ੀਨ ਜਾਂ ਹੱਥ ਦੀ ਸਿਲਾਈ ਕਰਨ ਸਮੇਂ ਕਪੜੇ ਨੂੰ ਠੀਕ ਤਰ੍ਹਾਂ ਫੜ ਕੇ ਸੂਈ ਨੂੰ ਠੀਕ ਜਗ੍ਹਾ ਤੇ ਰਖਣਾ ਚਾਹੀਦਾ ਹੈ। ਸਿਲਾਈ ਆਮ ਤੌਰ ਤੇ ਸੱਜੇ ਹੱਥ ਤੋਂ ਖੱਬੇ ਹੱਥ ਨੂੰ ਕੀਤੀ ਜਾਂਦੀ ਹੈ ਪਰ ਕਸੀਦਾਕਾਰੀ ਵਿਚ ਇਸ ਤੋਂ ਉਲਟ ਖੱਬੇ ਹੱਥ ਤੋਂ ਸੱਜੇ ਹੱਥ ਵੱਲ ਨੂੰ ਜਾਈਦਾ ਹੈ।

ਮੋਟੇ ਅਤੇ ਗੜ੍ਹ ਕਪੜੇ ਉਪਰ ਹੱਥ ਨਾਲ ਸਿਲਾਈ ਕਰਨ ਸਮੇਂ ਉਂਗਲਸਤਾਨਾ ਪਹਿਨ ਲੈਣਾ ਚਾਹੀਦਾ ਹੈ। ਇਹ ਵਿਚਕਾਰਲੀ ਉਂਗਲ ਦੇ ਪੋਟੇ ਉਪਰ ਪਹਿਨਿਆ ਜਾਣਾ ਵਾਲਾ ਧਾਤ ਦਾ ਬਣਿਆ ਇਕ ਛੱਲਾ ਹੁੰਦਾ ਹੈ ਜੋ ਸੂਈ ਚੁੱਭਣ ਤੋਂ ਬਚਣ ਲਈ ਪਾਇਆ ਜਾਂਦਾ ਹੈ ਤੇ ਸਿਲਾਈ ਵੀ ਤੇਜ਼ੀ ਨਾਲ ਕੀਤੀ ਜਾ ਸਕਦੀ ਹੈ।

ਸੀਉਣ ਦੀਆਂ ਤਿੰਨ ਕਿਸਮਾਂ ਹੁੰਦੀਆਂ ਹਨ।

1. ਕੱਚਾ ਤੋਪਾ (Running Stitch)
2. ਤਰਪਾਈ ਜਾਂ ਲੇੜ੍ਹੀ (Hemming stitch)
3. ਹੱਥ ਬਖੀਆ ਜਾਂ ਬਖੀਆ (Back stitch)

**ਕੱਚਾ ਤੋਪਾ**—ਇਸ ਸੀਉਣ ਨੂੰ ਧਾਗਾ ਭਰਨ ਦਾ ਨਾਂ ਵੀ ਦਿਤਾ ਜਾਂਦਾ ਹੈ। ਸਲਾਈ ਵਿਚ ਸਭ ਤੋਂ ਪਹਿਲਾ ਕਦਮ ਇਸੇ ਸੀਉਣ ਨਾਲ ਸ਼ੁਰੂ ਹੁੰਦਾ ਹੈ। ਇਹ ਸੀਉਣ ਭਰਨ ਤੋਂ ਪਹਿਲਾਂ ਕਪੜੇ ਨੂੰ ਠੀਕ ਤਰ੍ਹਾਂ ਫੜਨਾ ਜ਼ਰੂਰੀ ਹੈ। ਕਪੜੇ ਨੂੰ ਦੋਹਾਂ ਹੱਥਾਂ ਵਿਚ ਫੜ ਕੇ ਸੱਜੇ ਹੱਥ ਦੇ ਅੰਗੂਠੇ ਅਤੇ ਪਹਿਲੀ ਉਂਗਲੀ ਵਿਚਕਾਰ ਸੂਈ ਫੜ ਕੇ ਸੱਜੇ ਪਾਸੇ ਤੋਂ ਖੱਬੇ ਪਾਸੇ ਨੂੰ ਤੋਪੇ ਭਰਦੇ ਜਾਓ। ਸਿਲਾਈ ਕਪੜੇ ਦੇ ਦੋ ਕਿਨਾਰਿਆਂ ਨੂੰ ਜੋੜਨ ਲਈ ਜਾਂ ਕਿਸੇ ਕਪੜੇ ਨੂੰ ਅੰਤਿਮ ਤੌਰ ਤੇ ਸੀਉਣ ਤੋਂ ਪਹਿਲਾਂ ਕੱਚੇ ਤੌਰ ਤੇ ਸੀਉਣ ਲਈ ਕੀਤੀ ਜਾਂਦੀ ਹੈ ਤਾਂ ਕਿ ਸਿਲਾਈ ਵਿਚ ਕੋਈ ਅਦਲਾ ਬਦਲੀ ਕਰਨੀ ਸੌਖੀ ਹੋਵੇ।

**ਉਲੇੜ੍ਹੀ ਜਾਂ ਤਰਪਾਈ**-ਇਹ ਕਿਨਾਰਿਆਂ ਜਾਂ ਸਿਲਾਈ ਨੂੰ ਮੋੜ ਕੇ ਸੀਉਣ ਦੇ ਸਮੇਂ ਕੀਤੀ ਜਾਂਦੀ ਹੈ ਇਸ ਨੂੰ ਮਗਜੀ ਤੋਪਾ ਵੀ ਕਿਹਾ ਜਾਂਦਾ ਹੈ।

**ਬਖੀਆ**-ਇਹ ਮਸ਼ੀਨ ਅਤੇ ਹੱਥ ਦੋਹਾਂ ਨਾਲ ਕੀਤਾ ਜਾਂਦਾ ਹੈ। ਹੱਥ ਨਾਲ ਕੀਤੇ ਜਾਣ ਵਾਲੇ ਨੂੰ ਹੱਥ ਬਖੀਆ (ਬੈਕ-ਸਟਿਚ) ਕਹਿੰਦੇ ਹਨ। ਇਹ ਜਿਵੇਂ ਇਸ ਦਾ ਨਾਂ ਹੈ, ਸੂਈ ਨੂੰ ਪਿਛਲੇ ਛੇਕ ਵਿਚੋਂ ਦੀ ਅਗਲੇ ਪਾਸੇ ਦੇ ਛੇਕ ਤੋਂ ਵੀ ਇਕ ਸਥਾਨ ਅੱਗੇ ਕੱਢ ਕੇ ਤੋਪਾ ਭਰਿਆ ਜਾਂਦਾ ਹੈ। ਇਸੇ ਤਰ੍ਹਾਂ ਇਹ ਬਖੀਆ ਅਗੇ ਅਗੇ ਵੱਧਦਾ ਜਾਂਦਾ ਹੈ। ਇਹ ਬਖੀਆ ਕਾਫ਼ੀ ਮਜ਼ਬੂਤ ਅਤੇ ਉਧੇੜਨਾਂ ਵੀ ਕਾਫ਼ੀ ਮੁਸ਼ਕਲ ਹੁੰਦਾ ਹੈ। ਮਸ਼ੀਨੀ ਬਖੀਆ ਦੋਹਾਂ ਪਾਸਿਆਂ ਤੋਂ ਇਕੋ ਜਿਹਾ ਹੁੰਦਾ ਹੈ ਅਤੇ ਸੀਉਣ ਮਜ਼ਬੂਤ ਹੋਣ ਦੇ ਬਾਵਜੂਦ ਵੀ ਇਹ ਉਧੇੜਨ ਵਿਚ ਹੱਥ ਬਖੀਏ ਨਾਲੋਂ ਸੌਖਾ ਹੁੰਦਾ ਹੈ।

ਸੀਉਣ ਦੀਆਂ ਕਿਸਮਾਂ ਤੋਂ ਇਲਾਵਾ ਗੋਠ ਲਾਉਣਾ (Piping) ਦੋ ਕਪੜਿਆਂ ਨੂੰ ਜੋੜਨ ਦੇ ਵੱਖ ਵੱਖ ਤਰੀਕੇ, ਰਫੂ ਕਰਨਾ, ਕਾਜ ਬਣਾਉਣੇ, ਬਟਨ ਲਾਉਣੇ ਆਦਿ ਵੀ ਘਰੇਲੂ ਸਿਲਾਈ ਦਾ ਇਕ ਮਹੱਤਵਪੂਰਨ ਅੰਗ ਹਨ।

**ਗੋਠ ਲਾਉਣਾ (Piping)**—ਇਸ ਲਈ ਕਪੜੇ ਨੂੰ ਔਰੇਬ ਢੰਗ ਨਾਲ ਕਟਣਾ ਪੈਂਦਾ ਹੈ। ਗੋਠ ਦੋ ਤਰੀਕਿਆਂ ਨਾਲ ਲਗਾਈ ਜਾਂਦੀ ਹੈ। ਪਹਿਲੇ ਢੰਗ ਅਨੁਸਾਰ ਦੋ ਕਪੜਿਆਂ ਵਿਚਕਾਰ ਜਿਵੇਂ ਕਿ ਰਜਾਈਆਂ ਆਦਿ ਜਾਂ ਦੋਹਰੇ ਕਪੜੇ ਵਿਚ ਲਗਾਈ ਜਾਂਦੀ ਹੈ। ਇਸ ਤਰ੍ਹਾਂ ਦੀ ਗੋਠ ਚੌੜੀ ਹੁੰਦੀ ਹੈ। ਇਸ ਨੂੰ ਮਗਜ਼ੀ ਕਿਹਾ ਜਾਂਦਾ ਹੈ। ਦੂਜੇ ਢੰਗ ਅਨੁਸਾਰ ਇਕੋ ਕਪੜੇ ਦੇ ਕਿਨਾਰੇ ਨੂੰ ਫੈਂਸੀ ਤਰੀਕੇ ਨਾਲ ਮੋੜਨ ਲਈ ਲਗਾਈ ਜਾਂਦੀ ਹੈ। ਇਸ ਢੰਗ ਦੀ ਗੋਠ ਨੂੰ ਪਾਈਪਿੰਗ ਜਾਂ ਗੋਠ ਹੀ ਕਿਹਾ ਜਾਂਦਾ ਹੈ। ਇਸ ਵਿਚ ਧਾਗਾ ਭਰ ਕੇ ਪਾਈਪਿੰਗ ਨੂੰ ਕਪੜੇ ਨਾਲ ਸਿਉਂ ਦਿਤਾ ਜਾਂਦਾ ਹੈ। ਪਾਈਪਿੰਗ ਲਾਉਂਦੇ ਹੋਏ ਪਾਈਪਿੰਗ ਨੂੰ ਕਸ ਕੇ ਅਤੇ ਕਪੜੇ ਨੂੰ ਢਿਲੇ ਰਖਣਾ ਹੁੰਦਾ ਹੈ ਅਤੇ ਫਿਰ ਦੂਜੇ ਪਾਸੇ ਮੋੜ ਕੇ ਸਿਉਂ ਦਿਤਾ ਜਾਂਦਾ ਹੈ।

ਦੋ ਕਪੜਿਆਂ ਨੂੰ ਜੋੜਨ ਲਈ ਹੇਠ ਲਿਖੀਆਂ ਵੱਖ ਵੱਖ ਤਰ੍ਹਾਂ ਦੀਆਂ ਸਿਲਾਈਆਂ ਦੀ ਵਰਤੋਂ ਕੀਤੀ ਜਾਂਦੀ ਹੈ:—

1. **ਸਿੱਧੀ ਸਿਲਾਈ**—ਇਸ ਵਿਚ ਦੋ ਕਪੜਿਆਂ ਨੂੰ ਇਕ ਦੂਜੇ ਉਪਰ ਰੱਖ ਕੇ ਕਿਨਾਰੇ ਤੇ 1/4 ਜਾਂ 1 ਇੰਚ ਤਕ ਸਿੱਧਾ ਧਾਗਾ ਭਰ ਦਿਤਾ ਜਾਂਦਾ ਹੈ ਜਾਂ ਬਖੀਆ ਮਾਰ ਦਿਤਾ ਜਾਂਦਾ ਹੈ।

2. **ਸਿਲਾਈ (Flat Fell Seam)**—ਇਸ ਵਿਚ ਇਕ ਕਪੜੇ ਨੂੰ ਵਧ ਅਤੇ ਦੂਜੇ ਨੂੰ ਉਸ ਤੇ ਥੋੜ੍ਹਾ ਘੱਟ ਅਗੇ ਕਰਕੇ ਧਾਗਾ ਭਰਿਆ ਜਾਂਦਾ ਹੈ ਅਤੇ ਫਿਰ ਇਸ ਸਿਲਾਈ ਨੂੰ ਮੋੜ ਕੇ ਉਸ ਤੇ ਉਲੇੜ੍ਹੀ ਕੀਤੀ ਜਾਂਦੀ ਹੈ।

3. **ਦੂਹਰੀ ਚਪਟੀ ਸਿਲਾਈ (Stitched Fell Seam)**—ਇਸ ਵਿਚ ਦੋ ਕਪੜਿਆਂ ਦੇ ਕਿਨਾਰਿਆਂ ਨੂੰ ਇਕ ਦੂਜੇ ਉਪਰ ਰਖ ਕੇ ਦੋਵੇਂ ਪਾਸਿਉਂ ਸੀਉਂ ਦਿਤਾ ਜਾਂਦਾ ਹੈ।

4. **ਉਲਟਾਵੀਂ ਸਿਲਾਈ (French Seam)**—ਇਸ ਵਿਚ ਦੋ ਕਪੜਿਆਂ ਨੂੰ ਮਿਲਾ ਕੇ ਕਿਨਾਰੇ ਤੇ ਧਾਗਾ ਭਰਿਆ ਜਾਂਦਾ ਹੈ ਅਤੇ ਫਿਰ ਉਨ੍ਹਾਂ ਨੂੰ ਉਲਟਾ ਕੇ ਇਕ ਪਾਸੇ ਧਾਗਾ ਭਰਿਆ ਜਾਂਦਾ ਹੈ। ਇਸ ਤਰ੍ਹਾਂ ਪਿਛਲੇ ਪਾਸੇ ਸਿਲਾਈ ਬਹੁਤ ਸਾਫ਼ ਆਉਂਦੀ ਹੈ। ਅਜਿਹੀ ਸਿਲਾਈ ਨੂੰ ਗੁੰਮ ਸਿਲਾਈ ਜਾਂ ਚੋਰ ਸੀਉਂਣ ਵੀ ਕਿਹਾ ਜਾਂਦਾ ਹੈ।

**ਰਫੂ ਕਰਨਾ (Mending)**—ਰਫੂ ਕਰਨ ਲਈ ਧਾਗਾ ਉਸੇ ਕਪੜੇ ਵਿਚੋਂ ਹੀ ਲੈਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਸੂਈ ਨੂੰ ਕਪੜੇ ਦੇ ਧਾਗੇ ਦੇ ਰੁਖ ਅਨੁਸਾਰ ਚਲਾਉਣਾ ਚਾਹੀਦਾ ਹੈ। ਸਿੱਧੇ ਫਟੇ

ਕਪੜੇ ਵਿਚ ਸਿਧੀ ਸਿਲਾਈ ਕੀਤੀ ਜਾਂਦੀ ਹੈ। ਕਪੜਾ ਤਿਰਛਾ ਫਟਿਆਂ ਹੋਵੇ ਤਾਂ ਉਸ ਨੂੰ ਤਿਰਛਾ ਅਤੇ ਸਿੱਧਾ ਦੋਹਾਂ ਪਾਸਿਆਂ ਤੋਂ ਸ਼ੀਉਣਾ ਪੈਂਦਾ ਹੈ।

**ਟਾਕੀ ਲਾਉਣਾ (Patching)**—ਜਦੋਂ ਕੋਈ ਕਪੜਾ ਸੜ ਜਾਵੇ, ਟੁਕਿਆ ਜਾਵੇ ਜਾਂ ਚਾਰ ਪੰਜ ਸੈ. ਮੀ. ਤੋਂ ਵੱਧ ਫਟ ਜਾਵੇ ਜਾਂ ਕਿਸੇ ਵਿਸ਼ੇਸ਼ ਥਾਂ ਤੋਂ ਘਸ ਜਾਵੇ ਦਾਂ ਉਸਦੀ ਮੁਰੰਮਤ ਕਰਨ ਲਈ ਟਾਕੀ ਲਗਾਉਣੀ ਚਾਹੀਦੀ ਹੈ।

ਟਾਕੀ ਲਾਉਣ ਸਮੇਂ ਹੇਠ ਲਿਖੀਆਂ ਗਲਾਂ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ :— ਜਿੰਨੀ ਟਾਕੀ ਲਾਉਣੀ ਹੋਵੇ, ਕਪੜਾ ਉਸ ਤੋਂ 1.5 ਸੈ. ਮੀ. ਚਾਰੇ ਪਾਸਿਆਂ ਤੋਂ ਵੱਧ ਲਿਆ ਜਾਵੇ। ਫਿਰ ਚੌਹਾਂ ਪਾਸਿਉਂ ਲਗਭਗ ਦੋ ਦੋ ਪੁਆਇੰਟ ਕਿਨਾਰਾ ਮੋੜ ਕੇ ਟਾਕੀ ਲਾਉਣ ਵਾਲੇ ਸਥਾਨ ਉਪਰ ਪੁਠੇ ਪਾਸੇ ਇਸ ਤਰ੍ਹਾਂ ਰਖੋ ਕਿ ਮੁੜੇ ਹੋਏ ਕਿਨਾਰੇ ਅੰਦਰ ਵਲ ਹੋਣ। ਟਾਕੀ ਨੂੰ ਰਖ ਕੇ ਕੱਚੀ ਸਿਲਾਈ ਕਰੋ। ਕੱਚਾ ਕਰਨ ਤੋਂ ਪਹਿਲਾਂ ਟਾਕੀ ਠੀਕ ਜਗ੍ਹਾ ਤੇ ਰਖਣ ਵੇਲੇ ਇਸ ਗਲ ਦਾ ਵੀ ਧਿਆਨ ਰਖਿਆ ਜਾਵੇ ਕਿ ਟਾਕੀ ਅਤੇ ਕਪੜੇ ਦਾ ਤਾਣਾ ਬਾਣਾ ਇਕ ਹੋਵੇ ਨਹੀਂ ਤਾਂ ਟਾਕੀ ਆਡੀ ਵਿਖਾਈ ਦੇਵੇਗੀ ਅਤੇ ਭੱਧੀ ਲਗੇਗੀ। ਬਾਅਦ ਵਿਚ ਟਾਕੀ ਦੇ ਚਾਰੇ ਪਾਸੇ ਤਰਪਾਈ ਕਰਕੇ ਕਪੜੇ ਨਾਲ ਜੋੜ ਦਿਓ ਤਾਂ ਕਿ ਟਾਂਕੇ ਦੂਰੋਂ ਵਿਖਾਈ ਨਾ ਦੇਣ। ਹੁਣ ਕਪੜੇ ਨੂੰ ਉਲਟਾਓ ਅਤੇ ਟਾਕੀ ਵਾਲੇ ਸਥਾਨ ਨੂੰ ਘਸੇ ਜਾਂ ਫੱਟੇ ਹੋਏ ਆਕਾਰ ਅਨੁਸਾਰ ਚੌਰਸ, ਗੋਲ ਜਾਂ ਤਿਕੋਨ ਕਟੋ ਅਤੇ ਚਾਰੇ ਪਾਸਿਆਂ ਨੂੰ ਟਕ ਦੇ ਕੇ ਥੋੜਾ ਕਪੜਾ ਅੰਦਰ ਨੂੰ ਮੋੜ ਕੇ ਟਾਕੀ ਦੇ ਨਾਲ ਬਰੀਕ ਉਲੇੜ੍ਹੀ ਜਾਂ ਤਰਪਾਈ ਕਰੋ।

**ਕਾਜ ਬਣਾਉਣਾ (Button hole)**—ਕਾਜ ਲੋੜ ਅਨੁਸਾਰ ਕਟੇ ਜਾਂਦੇ ਹਨ। ਕਾਜ ਦੇ ਕਿਨਾਰਿਆਂ ਨੂੰ ਕੰਬਲ ਟਾਂਕੇ ਨਾਲ ਧਾਗਾ ਭਰ ਕੇ ਨਥਿਆ ਜਾਂਦਾ ਹੈ। ਜਿਸ ਪਾਸੇ ਬਟਨ ਦਾ ਜ਼ੋਰ ਪੈਂਦਾ ਹੈ ਉਸ ਦੇ ਦੂਜੇ ਪਾਸੇ ਤੋਂ ਕਾਜ ਸ਼ੁਰੂ ਕਰਕੇ ਉਥੇ ਹੀ ਆ ਕੇ ਸਿਲਾਈ ਖਤਮ ਕੀਤੀ ਜਾਂਦੀ ਹੈ। ਖੜੇ ਕਾਜ ਨੂੰ ਹੇਠਾਂ ਤੋਂ ਅਤੇ ਸਿੱਧੇ ਕਾਜ ਨੂੰ ਕਿਨਾਰੇ ਤੋਂ ਸ਼ੁਰੂ ਕੀਤਾ ਜਾਂਦਾ ਹੈ।

**ਬਟਨ ਲਾਉਣਾ**—ਬਟਨ ਵਿਚ ਆਮ ਤੌਰ ਤੇ ਦੋ ਜਾਂ ਚਾਰ ਮੋਰੀਆਂ ਹੁੰਦੀਆਂ ਅਤੇ ਇਨ੍ਹਾਂ ਮੋਰੀਆਂ ਵਿਚੋਂ ਸੂਈ ਨੂੰ ਕੱਢ ਕੇ ਬਟਨ ਨੂੰ ਕਪੜੇ ਉਪਰ ਉਸ ਨਾਲ ਸੀਤਾ ਜਾਂਦਾ ਹੈ। ਕਮੀਜ਼ਾਂ ਦੇ ਗਲੇ ਦੀ ਪੱਟੀ ਦੇ ਬਟਨ ਸਾਧਾਰਨ ਤਰੀਕੇ ਨਾਲ ਹੀ ਲਾਏ ਜਾਂਦੇ ਹਨ ਪਰ ਕੋਟਾਂ ਆਦਿ ਦੇ ਬਟਨ ਧਾਗਾ ਢਿੱਲਾ ਰਖ ਕੇ ਲਾਏ ਜਾਂਦੇ ਹਨ। ਬਾਅਦ ਵਿਚ ਬਟਨ ਦੇ ਹੇਠਲੇ ਢਿਲੇ ਧਾਗਿਆਂ ਉਪਰ ਸੂਈ ਵਾਲਾ ਧਾਗਾ ਲਪੇਟ ਕੇ ਬੰਨ੍ਹ ਦਿਤਾ ਜਾਂਦਾ ਹੈ।

ਹ. ਪੁ.–ਹਿ. ਵਿ. ਕੋਸ਼–4 : 110

**ਘਰੋਗੀ ਜੰਗ** : ਵੇਖੋ, ਖਾਨਾ ਜੰਗੀ

**ਘੱਲੂਘਾਰਾ** : ਸਿੱਖ ਇਤਿਹਾਸ ਵਿਚ ਇਹ ਨਾਂ ਦੋ ਲੜਾਈਆਂ ਲਈ ਵਰਤਿਆ ਗਿਆ ਹੈ। ਪਹਿਲੀ ਲੜਾਈ (ਸੰਮਤ 1803) ਦੀਵਾਨ ਲਖਪਤ ਰਾਇ ਨਾਲ ਹੋਈ ਸੀ ਅਤੇ ਦੂਜੀ ਲੜਾਈ ਅਹਿਮਦ ਸ਼ਾਹ ਅਬਦਾਲੀ ਨਾਲ ਰਹੀੜੇ ਹੋਈ ਸੀ। (ਵਿਸਥਾਰ ਲਈ ਵੇਖੋ, ਘੱਲੂਘਾਰਾ ਛੋਟਾ ਅਤੇ ਘੱਲੂਘਾਰਾ ਵੱਡਾ)।

**ਘੱਲੂਘਾਰਾ ਛੋਟਾ**—ਕਾਨੂੰਵਾਨ ਦੇ ਛੰਭ ਕੋਲ 2 ਜੇਠ ਸੰਮਤ 1803 (ਸੰਨ 1746) ਨੂੰ ਸਿੰਘਾਂ ਅਤੇ ਦੀਵਾਨ ਲਖਪਤ ਰਾਇ ਵਿਚਕਾਰ ਹੋਈ ਲੜਾਈ ਨੂੰ ਛੋਟਾ ਘੱਲੂਘਾਰਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਲਾਹੌਰ ਦਾ ਸੂਬੇਦਾਰ ਜਿਸ ਵੇਲੇ ਜ਼ਕਰੀਆ ਖ਼ਾਨ ਬਣਿਆ ਤਾਂ ਉਸ ਨੇ ਦੀਵਾਨ ਲਖਪਤ ਰਾਇ ਦੇ ਭਰਾ ਜਸਪਤ ਰਾਇ ਨੂੰ ਫ਼ੌਜਦਾਰ ਵਜੋਂ ਜਲੰਧਰ ਤੋਂ ਬਦਲ ਕੇ ਐਮਨਾਬਾਦ ਭੇਜ ਦਿਤਾ। ਜਸਪਤ ਰਾਇ ਬਹੁਤ ਸਾਰੇ ਸਿੱਖ ਧੋਖੇ ਨਾਲ ਮਰਵਾ ਕੇ ਲਾਹੌਰ ਦੇ ਸੂਬੇ ਕੋਲੋਂ ਇਨਾਮ ਪ੍ਰਾਪਤ ਕਰਦਾ ਰਿਹਾ। ਸੰਨ 1803 ਬਿਕ੍ਰਮੀ (ਸੰਨ 1746) ਨੂੰ ਐਮਨਾਬਾਦ ਗੁਰਦੁਆਰਾ, ਰੋੜੀ ਸਾਹਿਬ ਵਿਚ ਵੈਸਾਖੀ ਦੇ ਮੇਲੇ ਤੇ ਸਿੰਘਾਂ ਦੇ ਦੋ–ਤਿੰਨ ਜੱਥੇ ਟੁਰਦੇ–ਫਿਰਦੇ ਆ ਗਏ। ਜਦੋਂ ਜਸਪਤ ਰਾਇ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਸ ਨੇ ਉਸੇ ਵਕਤ ਸਿੰਘਾਂ ਨੂੰ ਇਲਾਕਾ ਛੱਡ ਕੇ ਜਾਣ ਦਾ ਹੁਕਮ ਕਰ ਦਿੱਤਾ। ਅਗੋਂ ਸਿੰਘਾਂ ਨੇ ਆਖਿਆ ਕਿ ਉਹ ਰਾਤ ਦੀ ਰਾਤ ਆਪਣੇ ਗੁਰਦੁਆਰੇ ਵਿਚ ਭਜਨ–ਬੰਦਗੀ ਕਰਨਗੇ ਅਤੇ ਤੜਕੇ ਵੈਸਾਖੀ ਦਾ ਇਸ਼ਨਾਨ ਕਰਕੇ ਚਲੇ ਜਾਣਗੇ। ਜਸਪਤ ਰਾਇ ਸਿੰਘਾਂ ਦੀ ਮੌਜੂਦਗੀ ਇਕ ਪਲ ਵੀ ਨਹੀਂ ਸੀ ਸਹਾਰ ਸਕਦਾ। ਜਸਪਤ ਰਾਇ ਨੇ ਸਿਪਾਹੀ ਭੇਜੇ ਪਰ ਸਿੰਘ ਨਾ ਉੱਠੇ। ਅਖੀਰ ਜਸਪਤ ਰਾਇ ਸੌ ਪਿਆਦਿਆਂ ਸਮੇਤ ਹਾਥੀ ਉਤੇ ਚੜ੍ਹ ਕੇ ਆਇਆ ਅਤੇ ਸਿੰਘਾਂ ਨੂੰ ਬੁਰਾ ਭਲਾ ਕਹਿਣ ਲੱਗਾ। ਪਹਿਲਾਂ ਤਾਂ ਸਿੰਘ ਚੁੱਪ ਰਹੇ। ਅਖੀਰ ਉਨ੍ਹਾਂ ਦਾ ਸਬਰ ਟੁੱਟ ਗਿਆ। ਸਰਦਾਰ ਚੜ੍ਹਤ ਸਿੰਘ ਨੇ ਜਸਪਤ ਰਾਇ ਨੂੰ ਸੋਧਣ ਦਾ ਹੁਕਮ ਦੇ ਦਿਤਾ। ਸਿੰਘਾਂ ਨੇ ਤਲਵਾਰਾਂ ਸੂਤ ਲਈਆਂ ਅਤੇ ਜੈਕਾਰੇ ਮਾਰਦੇ ਹੋਏ ਸ਼ਹਿਰ ਵਿਚ ਜਾ ਵੜੇ। ਜਸਪਤ ਰਾਇ ਦੇ ਸਾਥੀ ਪਤਰਾ ਵਾਚ ਗਏ। ਸਿੰਘਾਂ ਨੇ ਜਸਪਤ ਰਾਇ ਨੂੰ ਸੋਧ ਦਿਤਾ ਅਤੇ ਮਾਰੋ ਮਾਰ ਕਰਦੇ ਹੋਏ ਚੂੜਕਾਣੇ ਦੀ ਬਾਰ ਵਿਚ ਜਾ ਵੜੇ। ਬਾਕੀ ਲੋਕਾਂ ਨੇ ਸ਼ਹਿਰ ਨੂੰ ਖੂਬ ਲੁੱਟਿਆ। ਜਦੋਂ ਇਹ ਖਬਰ ਦੀਵਾਨ ਲਖਪਤ ਰਾਇ ਨੂੰ ਲਾਹੌਰ ਪੁੱਜੀ ਤਾਂ ਉਹ ਸਣੇ ਕਪੜੀਂ ਮੱਚ ਗਿਆ ਅਤੇ ਤਰਲੋ ਮੱਛੀ ਹੁੰਦਾ ਹੋਇਆ ਲਾਹੌਰ ਦੇ ਸੂਬੇਦਾਰ ਯਿਹੀਏ ਖਾਂ ਕੋਲ ਜਾ ਰੋਇਆ ਪਿਟਿਆ। ਬਿਨਾਂ ਸੋਚੇ ਸਮਝੇ ਸੂਬੇ ਦੇ ਕਦਮਾਂ ਵਿਚ ਆਪਣੀ ਪੱਗ ਸੁਟ ਕੇ ਬੋਲਿਆ, "ਜੇ ਹੁਣ ਤੁਸੀਂ ਬੰਨ੍ਹਾਉਗੇ ਤਾਂ ਬੰਨ੍ਹਾਂਗਾ ਪਰ ਸਿੰਘਾਂ ਦਾ ਖੁਰਾ–ਖੋਜ ਮਿਟਾ ਕੇ ਬੰਨ੍ਹਾਂਗਾ।" ਸੂਬੇ ਨੇ ਆਖਿਆ ਕਿ ਮੈਂ ਤਾਂ ਅਗੇ ਹੀ ਇਸ ਦੀ ਭਾਲ ਵਿਚ ਹਾਂ ਜੋ ਕੁਝ ਚਾਹੀਦਾ ਹੈ, ਲੈ ਲੈ।

ਪਹਿਲਾਂ ਤਾਂ ਲਾਹੌਰ ਦੇ ਵਸਨੀਕ ਸਿੰਘਾਂ ਉਤੇ ਦੀਵਾਨ ਲਖਪਤ ਰਾਇ ਨੇ ਹੱਥ ਚੁਕਿਆ ਅਤੇ ਫੜ ਕੇ ਕਤਲ ਕਰਵਾਉਣ ਲਗ ਪਿਆ। ਦੂਸਰੇ ਦਿਨ ਦੀਵਾਨ ਕੌੜਾ ਮਲ, ਰਾਇ ਸੂਰਤ ਸਿੰਘ, ਲਛੀ ਰਾਮ, ਚੌਧਰੀ ਜਵਾਹਰ ਮਲ, ਪੰਡਤ ਸੂਰਤ ਰਾਮ ਆਦਿ ਸ਼ਹਿਰ ਦੇ ਮੁੱਖ ਆਦਮੀ ਦੀਵਾਨ ਲਖਪਤ ਰਾਇ ਪਾਸ ਜਾ ਪਹੁੰਚੇ ਅਤੇ ਉਸ ਨੂੰ ਬਹੁਤ ਸਮਝਾਇਆ ਅਤੇ ਇਥੋਂ ਤੀਕ ਵੀ ਕਿਹਾ ਕਿ ਅਜ ਸੋਮਾਵੰਤੀ ਅਮਾਵਸ ਹੈ ਇਹ ਜਿਹੜੇ ਸਿੰਘ ਤੂੰ ਜਲਾਦਾਂ ਦੇ ਹਵਾਲੇ ਕੀਤੇ ਹੋਏ ਹਨ, ਕਤਲ ਨਾ ਕਰਵਾਓ ਪਰ ਉਸ ਨੇ ਇਹ ਮਿਹਨਤਕਸ਼ ਅਤੇ ਬੇਗੁਨਾਹ ਸਿਖ ਮਰਵਾ ਹੀ ਦਿਤੇ ਅਤੇ ਗੁਰਬਾਣੀ ਦੀਆਂ ਪੋਥੀਆਂ ਲਭ ਲਭ ਕੇ ਅਗਨੀ ਭੇਟਾ ਕਰ ਦਿਤੀਆਂ। ਧਰਮਸ਼ਾਲਾਵਾਂ ਢਹਾ ਸੁੱਟੀਆਂ। ਸ੍ਰੀ ਅੰਮ੍ਰਿਤਸਰ ਜੀ ਦਾ ਸਰੋਵਰ ਮਿਟੀ ਨਾਲ ਭਰਵਾ ਦਿਤਾ ਅਤੇ ਫਸਲ ਬੀਜ ਦਿਤੀ ਅਤੇ ਢੰਢੋਰਾ ਫੇਰ ਦਿਤਾ ਕਿ ਜੋ ਕੋਈ ਗੁਰੂ ਦਾ ਸਿੰਘ ਸਦਾਵੇਗਾ ਉਹ ਸਜ਼ਾ ਪਾਵੇਗਾ ਜਿਹੜਾ ਜਲ ਖੇਤੀਆਂ ਨੂੰ ਪਾਲਦਾ ਹੈ ਉਹੋ ਮਾਰਦਾ ਹੈ। ਖ਼ਤਰੀਆਂ ਨੇ ਇਹ ਪੰਥ ਪੈਦਾ ਕੀਤਾ ਹੈ। ਮੈਂ ਖ਼ਤਰੀ ਇਸ ਪੰਥ ਨੂੰ ਖਤਮ ਕਰਦਾ ਹਾਂ। ਹੋਕਾ ਫਿਰਵਾ ਦਿਤਾ ਕਿ ਗੁੜ ਨੂੰ ਕੋਈ ਗੁੜ ਨਾ ਆਖੋ, ਰੋੜੀ ਆਖੋ ਅਤੇ ਰੋੜੀ ਲਿਖਿਆ ਕਰੋ ਕਿਉਂਕਿ ਹਿੰਦੀ ਵਿਚ ਗੁੜ ਤੋਂ ਗੁਰੂ ਬਣ ਜਾਂਦਾ ਹੈ।

ਸਿੰਘਾਂ ਤੇ ਇੰਨੇ ਜ਼ੁਲਮ ਕਰਨ ਦੇ ਬਾਵਜੂਦ ਜਦੋਂ ਉਸਨੂੰ ਸਬਰ ਨਾ ਆਇਆ ਤਾਂ ਉਹ ਸਾਰੇ ਪੰਜਾਬ ਦੇ ਮੁਸਲਮਾਨ ਤੇ ਸੂਬੇ ਦੀ ਫੌਜ ਇਕੱਠੀ ਕਰਕੇ ਸਿੰਘਾਂ ਨੂੰ ਮਾਰਨ ਲਈ ਚੜ੍ਹ ਬੈਠਾ। ਉਸ ਦੀ ਫੌਜ ਅੱਠਾਂ ਦਸਾਂ ਕੋਹਾਂ ਵਿਚ ਟਿੱਡੀ ਦਲ ਵਾਂਗੂੰ ਤੁਰ ਪਈ। ਉਸ ਸਮੇਂ ਸਿੰਘ ਗੁਰਮਤਾ ਕਰਕੇ ਪੰਦਰਾਂ ਕੁ ਹਜ਼ਾਰ ਦੀ ਗਿਣਤੀ ਵਿਚ ਕਾਨੂੰਵਾਨ ਦੇ ਛੰਭ ਵਿਚ ਜਾ ਇਕੱਠੇ ਹੋਏ।

ਲਖਪਤ ਰਾਇ ਨੇ ਕਈ ਲੱਖ ਆਦਮੀ ਲੈ ਕੇ ਸਿੰਘਾਂ ਨੂੰ ਕ਼ਾਨੂੰਵਾਨ ਦੇ ਛੰਭ ਵਿਚ ਘੇਰ ਲਿਆ। ਦਿਨ ਵੇਲੇ ਸਿੰਘ ਚਾਰੇ ਪਾਸੇ ਜੰਗਲ ਦੀ ਹੱਦ (ਜੋ ਵੀਹ ਕੋਹ ਵਿਚ ਸੀ) ਅੰਦਰ ਤੀਰ, ਬੰਦੂਕ ਚਲਾਉਂਦੇ ਰਹਿੰਦੇ ਅਤੇ ਮੱਛੀਆਂ ਤੇ ਹਿਰਨਾਂ ਦਾ ਸ਼ਿਕਾਰ ਕਰਕੇ ਛੱਕ ਲੈਂਦੇ। ਕਈ ਥਾਵਾਂ ਤੇ ਵੈਰੀਆਂ ਉੱਤੇ ਅਚਾਨਕ ਹੱਲਾ ਵੀ ਕਰਦੇ।

ਬਹਾਦਰ ਸਿੰਘ ਕੰਡਿਆਂ ਵਾਲੇ ਸੰਘਣੇ ਜੰਗਲਾਂ ਦੇ ਪੂਰੇ ਭੇਤੀ ਸਨ ਅਤੇ ਹਿਰਨਾਂ ਵਾਂਗ ਤੁਰਦੇ ਫਿਰਦੇ। ਮੁਸਲਮਾਨ ਇਸ ਜੰਗਲ ਵਿਚ ਵੜ ਨਹੀਂ ਸਨ ਸਕਦੇ। ਤਿੰਨ ਮਹੀਨੇ ਇਹੋ ਜਿਹੀ ਹੀ ਸਥਿਤੀ ਬਣੀ ਰਹੀ। ਜਦੋਂ ਸਿੰਘਾਂ ਕੋਲ ਜੰਗੀ ਸਾਮਾਨ ਖਤਮ ਹੋ ਗਿਆ ਤਾਂ ਉਹ ਗੁਰਮਤਾ ਸੋਧ ਇਕ ਪਾਸੇ ਨਿਕਲ ਪਏ। ਘਮਸਾਨ ਦੀ ਲੜਾਈ ਹੋਈ। ਦੋਹਾਂ ਪਾਸਿਆਂ ਦੇ ਆਦਮੀ ਮਰ ਗਏ। ਸਿੰਘ ਪਹਾੜਾਂ ਵਲ ਨੂੰ ਤੁਰ ਪਏ। ਅਗੇ ਅਗੇ ਸਿੰਘਾਂ ਦਾ ਦਲ ਅਤੇ ਉਨ੍ਹਾਂ ਦੇ ਪਿਛੇ ਪਿਛੇ ਸ਼ਾਹੀ ਫੌਜਾਂ ਆ ਰਹੀਆਂ ਸਨ। ਖਾਲਸਿਆਂ ਨੇ ਤਾਂ ਪਹਾੜਾਂ ਉੱਤੇ ਚੜ੍ਹ ਜਾਣ ਦਾ ਇਰਾਦਾ ਬਣਾਇਆ ਹੋਇਆ ਸੀ। ਲੜਦੇ ਲੜਦੇ ਜਦੋਂ ਪਠਾਨਕੋਟ ਤੇ ਨੇੜੇ ਪਹੁੰਚ ਗਏ ਤਾਂ ਲਾਹੌਰ ਦੇ ਸੂਬੇਦਾਰ ਨੇ ਪਹਾੜੀ ਰਾਜਿਆਂ ਨੂੰ ਸਿੰਘਾਂ ਦਾ ਰਾਹ ਰੋਕਣ ਦਾ ਹੁਕਮ ਲਿਖ ਭੇਜਿਆ। ਸਾਰੇ ਪਹਾੜੀ ਰਾਜੇ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਆ ਗਏ ਅਤੇ ਸਾਰੇ ਨਾਕੇ ਬੰਦ ਕਰ ਦਿਤੇ। ਬੇਵਫ਼ਾ ਪਹਾੜੀ ਰਾਜਿਆਂ ਨੇ ਇਹ ਗੱਲ ਨਾ ਸੋਚੀ ਕਿ ਸਿੰਘ ਤਾ ਹਿੰਦੂ ਧਰਮ ਦੀ ਰਾਖੀ ਲਈ ਲੜਦੇ ਹਨ। ਦੋ ਤਰਫ ਪਹਾੜੀ ਰਾਜੇ ਅਤੇ ਇਕ ਪਾਸੇ ਬਿਆਸ ਦਰਿਆ ਤੇਜੀ ਨਾਲ ਚੜ੍ਹ ਰਿਹਾ ਸੀ। ਲਖਪਤ ਰਾਇ ਅਨਗਣਿਤ ਤੁਰਕੀ ਫੌਜਾਂ ਲੈ ਕੇ ਤੀਰਾਂ ਤੇ ਗੋਲੀਆਂ ਦਾ ਮੀਂਹ ਬਰਸਾ ਰਿਹਾ ਸੀ। ਦੂਜੇ ਪਾਸਿਓਂ ਭੁੱਖ, ਤੇਹ ਅਤੇ ਜੇਠ ਦੀ ਧੁਪ ਵੀ ਸਤਾ ਰਹੀ ਸੀ। ਅਨੇਕ ਸਿੰਘਾਂ ਨੇ ਬਿਆਸ ਦਰਿਆ ਵਿਚ ਆਪਣੇ ਘੋੜੇ ਜਾ ਠੇਲ੍ਹੇ। ਸਰਦਾਰ ਗੁਰਦਿਆਲ ਸਿੰਘ ਡੱਲੇਵਾਲੀਏ ਅਤੇ ਕਈ ਹੋਰ ਬਹਾਦਰ ਸਿੰਘ ਗੋਤੇ ਖਾ ਗਏ। ਸਰਦਾਰ ਜੱਸਾ ਸਿੰਘ, ਨਵਾਬ ਕਪੂਰ ਸਿੰਘ ਅਤੇ ਹੋਰਨਾਂ ਸਰਦਾਰਾਂ ਨੇ ਆਖਿਆ ਕਿ ਡੁੱਬ ਕੇ ਮਰਨ ਨਾਲੋਂ ਦੁਸ਼ਮਣ ਨਾਲ ਟੱਕਰ ਲੈ ਕੇ ਮਰਨਾ ਹੀ ਚੰਗਾ ਹੈ। ਇਹ ਸੁਣ ਕੇ ਸਭ ਸਿੰਘ ਫਿਰ ਖੜੇ ਹੋ ਗਏ। ਅਖੀਰ ਸਰਦਾਰਾਂ ਦੀ ਲਲਕਾਰ ਸੁਣ ਕੇ ਭੁੱਖੇ ਤਿਹਾਏ ਸਿੰਘ ਜੈਕਾਰੇ ਛਡਦੇ ਹੋਏ ਤਲਵਾਰਾਂ ਸੂਤ ਕੇ ਦੁਸ਼ਮਣ ਤੇ ਸ਼ੇਰਾਂ ਵਾਂਗੂੰ ਟੁੱਟ ਪਏ। ਫਿਰ ਸਿੰਘਾਂ ਅਗੇ ਕੌਣ ਅੜੇ? ਜਸਪਤ ਰਾਇ ਦਾ ਪੁੱਤਰ ਹਰਭਜ ਰਾਇ, ਬਿਜੇ ਖਾਂ ਦਾ ਪੁੱਤਰ ਨਾਹਰ ਖਾਂ, ਸੈਫ ਅਲੀ ਖਾਂ ਫ਼ੌਜਦਾਰ, ਕਰੀਮ ਬਖ਼ਸ਼ ਨਵਾਬ ਰਸੂਲ ਨਗਰੀਆਂ, ਮਿਰਜ਼ਾ ਹਿੰਮਤ ਬੇਗ ਆਦਿ ਆਪਣੀ ਆਪਣੀ ਫ਼ੌਜ ਲੈ ਕੇ ਬਹੁਤ ਲੜੇ ਪਰ ਸਿੰਘਾਂ ਅਗੇ ਉਨ੍ਹਾਂ ਦੀ ਕੋਈ ਵਾਹ ਨਾ ਚਲੀ। ਬਹਾਦਰ ਸਿੰਘ ਤਿੰਨ-ਚਾਰ ਕੋਹ ਵਿਚ ਖਿਲਰੀ ਹੋਈ ਤੁਰਕੀ ਫੌਜ ਨੂੰ ਚੀਰ ਕੇ ਨਿਕਲ ਗਏ ਅਤੇ ਕਈਆਂ ਦੇ ਆਹੂ ਲਾਹ ਦਿਤੇ। ਫ਼ੌਜਦਾਰ, ਹਰਭਜ, ਨਾਹਰ ਖਾਂ, ਕਰੀਮ ਬਖ਼ਸ਼, ਅਖਗਰ ਖ਼ਾਂ ਵਰਗੇ ਕਈ ਵੱਡੇ ਵੱਡੇ ਸੋਧ ਦਿਤੇ ਗਏ। ਤਿੰਨ ਪਹਿਰਾਂ ਤੋਂ ਚਾਰ ਚੁਫੇਰਿਓਂ ਘੇਰੇ ਹੋਏ ਸਿੰਘਾਂ ਉੱਤੇ ਕਹਿਰਾਂ ਦੀ ਅੱਗ ਵਰਦੀ ਰਹੀ। ਇੱਕੋ ਦਿਨ ਅਨੇਕਾਂ ਸਿੰਘ ਸ਼ਹੀਦੀਆਂ ਪਾ ਗਏ। ਸੁੱਖਾ ਸਿੰਘ ਤਖਾਣ ਨੇ ਵੀ ਇਸ ਲੜਾਈ ਵਿਚ ਬਹੁਤ ਜੌਹਰ ਵਿਖਾਏ। ਅਨੇਕਾਂ ਸਿੰਘਾਂ ਦੀ ਸ਼ਹੀਦੀ ਕਾਰਨ ਇਸ ਲੜਾਈ ਦਾ ਨਾਂ ਛੋਟਾ ਘਲੂਘਾਰਾ ਹੈ।

**ਘੱਲੂਘਾਰਾ ਵੱਡਾ**—ਇਸ ਨੂੰ ਜ਼ਿਆਦਾ ਕਰਕੇ ਕੁੱਪ ਦਾ ਘੱਲੂਘਾਰਾ ਹੀ ਕਹਿੰਦੇ ਹਨ। ਅਸਲ ਵਿਚ ਇਹ ਸਿੰਘਾਂ ਅਤੇ ਅਹਿਮਦ ਸ਼ਾਹ ਅਬਦਾਲੀ ਵਿਚਕਾਰ 2 ਫਰਵਰੀ, 1762 (28 ਮਾਘ ਸੰਮਤ 1818) ਨੂੰ ਮਲੇਰਕੋਟਲੇ ਦੇ ਨੇੜੇ ਕੁੱਪ ਦੇ ਸਥਾਨ ਤੇ ਹੋਈ ਇਤਿਹਾਸਕ ਲੜਾਈ ਦਾ ਹੀ ਨਾਂ ਹੈ। ਇਸ ਘੱਲੂਘਾਰੇ ਦਾ ਇਤਿਹਾਸਕ ਪਿਛੋਕੜ ਇਸ ਤਰ੍ਹਾਂ ਹੈ ਕਿ 22 ਅਕਤੂਬਰ, 1761 ਨੂੰ ਦੀਵਾਲੀ ਵਾਲੇ ਦਿਨ ਸਾਰਾ ਸਿੱਖ ਪੰਥ ਅੰਮ੍ਰਿਤਸਰ ਸ਼ਹਿਰ ਵਿਚ ਇਕੱਠਾ ਹੋਇਆ। ਅਕਾਲ ਤਖਤ ਤੇ ਇਹ ਗੁਰਮਤਾ ਪਾਸ ਹੋਇਆ ਕਿ ਸਿੰਘ ਲਾਹੌਰ ਨੂੰ ਆਪਣੇ ਕਬਜ਼ੇ ਵਿਚ ਲੈਣ ਅਤੇ ਜੰਡਿਆਲੇ ਦੇ ਆਕਿਲ ਦਾਸ ਨੂੰ ਯੋਗ ਸਜ਼ਾ ਦਿਤੀ ਜਾਵੇ। ਇਹ ਫੈਸਲਾ ਕਰਕੇ ਸਿੰਘਾਂ ਨੇ ਲਾਹੌਰ ਤੇ ਹੱਲਾ ਬੋਲ ਦਿਤਾ। ਬਚਾਓ ਲਈ ਲਾਹੌਰ ਦੇ ਹਾਕਮ ਉਬੈਦ ਖਾਂ ਨੇ ਆਪਣੇ ਆਪ ਨੂੰ ਕਿਲੇ ਅੰਦਰ ਬੰਦ ਕਰ ਲਿਆ ਤੇ ਇਸ ਤਰ੍ਹਾਂ ਸ਼ਹਿਰ ਦੇ ਬਾਹਰਲੇ ਹਿੱਸੇ ਉਪਰ ਸਿੱਖਾਂ ਦਾ ਕਬਜ਼ਾ ਹੋ ਗਿਆ। ਨਵਾਬ ਕਪੂਰ ਸਿੰਘ ਨੇ ਜੱਸਾ ਸਿੰਘ ਆਹਲੂਵਾਲੀਆ ਨੂੰ ਤਖ਼ਤ ਤੇ ਬਿਠਾ ਦਿਤਾ ਅਤੇ ਉਸ ਨੂੰ ਬਾਦਸ਼ਾਹ ਦਾ ਰੁਤਬਾ ਦਿਤਾ। ਉਸੇ ਦਿਨ ਤੋਂ ਸਿੱਖ ਉਸ ਨੂੰ ਬਾਦਸ਼ਾਹ ਆਖਣ ਲਗ ਪਏ। ਸਿੱਖਾਂ ਨੇ ਸਰਕਾਰੀ ਟਕਸਾਲ ਆਪਣੇ ਕਬਜ਼ੇ ਵਿਚ ਲੈ ਲਈ ਅਤੇ ਆਪਣਾ ਸਿੱਕਾ ਜਾਰੀ ਕੀਤਾ। ਸਿੱਖਾਂ ਕੋਲ ਲਾਹੌਰ ਦੇ ਉਤੇ ਪੱਕਾ ਕਬਜ਼ਾ ਰੱਖਣ ਦੀ ਤਾਕਤ ਨਹੀਂ ਸੀ ਜਿਸ ਕਰਕੇ ਸਿੱਖਾਂ ਨੇ ਲਾਹੌਰ ਛਡ ਦਿਤਾ ਅਤੇ ਜੰਡਿਆਲੇ ਉਤੇ ਜਾ ਹੱਲਾ ਬੋਲਿਆ।

ਆਕਿਲ ਦਾਸ ਮੁਸਲਮਾਨ ਸਰਕਾਰਾਂ ਦਾ ਇਕ ਵੱਡਾ ਮੁਖ਼ਬਰ ਅਤੇ ਸਿੱਖਾਂ ਦਾ ਜਾਨੀ ਦੁਸ਼ਮਣ ਸੀ। ਇਸ ਨੇ ਬਹੁਤ ਸਾਰੇ ਸਿੱਖਾਂ ਨੂੰ ਫੜਵਾਇਆ ਅਤੇ ਸਿੱਖਾਂ ਦੇ ਬਹੁਤ ਸਾਰੇ ਧਾਰਮਕ ਪੈਰੋਕਾਰਾਂ ਨੂੰ ਮਰਵਾ ਦਿਤਾ। ਬਦਲੇ ਵਿਚ ਸਿੱਖਾਂ ਨੇ ਜਨਵਰੀ, 1762 ਨੂੰ ਆਕਿਲ ਦਾਸ ਦਾ ਸਾਰਾ ਇਲਾਕਾ ਲੁੱਟ ਲਿਆ।

ਆਕਿਲ ਦਾਸ ਨੇ ਅਬਦਾਲੀ ਤੋਂ ਮਦਦ ਮੰਗ ਲਈ ਅਤੇ ਆਪ ਵੀ ਸਿੱਖਾਂ ਨੂੰ ਤੰਗ ਕਰਨ ਲਗ ਪਿਆ। ਇਸ ਲਈ ਸਿੱਖਾਂ ਨੇ ਮਲੇਰਕੋਟਲੇ ਵਲ ਨੂੰ ਕੂਚ ਕਰਨਾ ਹੀ ਠੀਕ ਸਮਝਿਆ। ਅਬਦਾਲੀ ਪਹਿਲਾਂ ਹੀ ਸਿੱਖਾਂ ਨਾਲ ਲਗਦਾ ਸੀ ਕਿਉਂਕਿ ਹਰ ਵਾਰ ਜਦੋਂ ਵੀ ਅਬਦਾਲੀ ਨੇ ਹਿੰਦੁਸਤਾਨ ਤੇ ਹਮਲਾ ਕੀਤਾ, ਸਿੱਖਾਂ ਦੇ ਜੱਥਿਆਂ ਨੇ ਅਬਦਾਲੀ ਦੀ ਫ਼ੌਜ ਨੂੰ ਲੁਟਿਆ। ਦੂਜੀ ਗੱਲ ਇਹ ਵੀ ਸੀ ਕਿ ਹਿੰਦੁਸਤਾਨ ਦੀਆਂ ਸਾਰੀਆਂ ਤਾਕਤਾਂ ਨੇ ਅਬਦਾਲੀ ਦੀ ਈਨ ਮੰਨ ਲਈ ਪਰ ਸਿੱਖਾਂ ਨੇ ਉਸ ਦੇ ਅੱਗੇ ਬਿਲਕੁਲ ਸਿਰ ਨਾ ਝੁਕਾਇਆ। ਹੁਣ ਸਿੱਖ ਅਬਦਾਲੀ ਨੂੰ ਰਾਤ ਦਿਨ ਰੜਕਣ ਲਗ ਪਏ ਸਨ। ਇਸੇ ਕਰਕੇ ਹੀ ਅਬਦਾਲੀ ਨੇ ਹਿੰਦੁਸਤਾਨ ਉਤੇ ਛੇਵਾਂ ਹਮਲਾ ਕੀਤਾ। ਅਬਦਾਲੀ ਛੇਤੀ ਹੀ ਲਾਹੌਰ ਪਹੁੰਚਿਆ ਅਤੇ ਦੂਸਰੇ ਦਿਨ ਹੀ ਜੰਡਿਆਲੇ ਪਹੁੰਚ ਗਿਆ ਪਰ ਸਿੱਖਾਂ ਦਾ ਕੋਈ ਥਹੁ ਪਤਾ ਨਾ ਲੱਗਣ ਕਰਕੇ ਆਕਿਲ ਦਾਸ ਤੋਂ ਖਰਾਜ ਵਸੂਲ ਕਰਕੇ ਵਾਪਸ ਲਾਹੌਰ ਚਲਾ ਗਿਆ ਅਤੇ ਸਿੱਖਾਂ ਦਾ ਖੁਰਾ ਖੋਜ ਪਤਾ ਕਰਨਾ ਸ਼ੁਰੂ ਕੀਤਾ।

ਉਧਰ ਜੰਡਿਆਲੇ ਤੋਂ ਤੁਰਦੇ ਹੋਏ ਸਿੱਖ ਮਲੇਰਕੋਟਲੇ ਦੇ ਇਲਾਕੇ ਵਿਚ ਆ ਵੜੇ। ਉਸ ਵੇਲੇ ਸਿੱਖ ਫ਼ੌਜਾਂ ਕੋਈ ਪੰਜਾਹ ਹਜ਼ਾਰ ਦੀ ਗਿਣਤੀ ਵਿਚ ਸਨ ਅਤੇ ਉਨ੍ਹਾਂ ਦੇ ਪਰਿਵਾਰ ਵੀ ਉਨ੍ਹਾਂ ਦੇ ਨਾਲ ਹੀ ਸਨ। ਸਿੱਖ ਫੌਜਾਂ ਮਲੇਰਕੋਟਲੇ ਤੋਂ ਲਗਭਗ 10 ਕਿ. ਮੀ. (6 ਮੀਲ) ਲੁਧਿਆਣੇ ਵਲ ਕੁੱਪ ਪਿੰਡ ਵਿਚ ਬੈਠੀਆਂ ਹੋਈਆਂ ਸਨ ਅਤੇ ਉਨ੍ਹਾਂ ਦੇ ਪਰਿਵਾਰ ਉਥੋਂ 6 ਕਿ. ਮੀ. (4 ਮੀਲ) ਦੂਰ ਗੁਰਮ ਪਿੰਡ ਵਿਚ ਇਕ ਕੈਂਪ ਵਿਚ ਟਿਕੇ ਹੋਏ ਸਨ। ਸਰਹਿੰਦ ਦਾ ਕਮਾਂਡਰ ਜਹਾਨ ਖ਼ਾਨ ਵੀ ਉਸ ਵੇਲੇ ਮਲੇਰਕੋਟਲਾ ਵਿਚ ਮੌਜੂਦ ਸੀ। ਜਹਾਨ ਖ਼ਾਨ ਅਤੇ ਮਲੇਰਕੋਟਲੇ ਦਾ ਭੀਖਣ ਖ਼ਾਨ ਸਿੱਖਾਂ ਵਿਰੁੱਧ ਲੜ ਰਹੇ ਸਨ।

ਇੰਨੇ ਵਿਚ ਅਬਦਾਲੀ ਨੂੰ ਸਿੱਖਾਂ ਦੇ ਟਿਕਾਣੇ ਦਾ ਪਤਾ ਲਗ ਗਿਆ ਅਤੇ ਉਸ ਨੇ ਤੁਰੰਤ ਹੀ ਮਲੇਰਕੋਟਲੇ ਵਲ ਨੂੰ ਕੂਚ ਕਰ ਦਿਤਾ ਅਤੇ ਦੋ ਦਿਨਾਂ ਦੇ ਵਿਚ ਹੀ 5 ਫਰਵਰੀ 1762 ਦੀ ਸਵੇਰ ਨੂੰ ਮਲੇਰਕੋਟਲੇ ਆ ਪਹੁੰਚਿਆ। ਅਬਦਾਲੀ ਨੇ ਅੱਧੀ ਫ਼ੌਜ ਆਪਣੇ ਕੋਲ ਰੱਖੀ ਅਤੇ ਬਾਕੀ ਅੱਧੀ ਫ਼ੌਜ ਆਪਣੇ ਵਜ਼ੀਰ ਸ਼ਾਹ ਵਲੀ ਖ਼ਾਨ ਨੂੰ ਦੇ ਕੇ ਕੈਂਪ ਵਿਚ ਬੈਠੇ ਸਿੱਖ-ਪਰਿਵਾਰਾਂ ਉਤੇ ਹਮਲਾ ਕਰਨ ਦਾ ਹੁਕਮ ਦਿਤਾ। ਇਸ ਪਿਛੋਂ ਅਬਦਾਲੀ ਨੇ ਜੈਨ ਖ਼ਾਨ, ਭੀਖਣ ਖ਼ਾਨ ਅਤੇ ਲਛਮੀ ਨਾਰਾਇਣ ਨੂੰ ਵੀ ਸ਼ਾਹ ਵਲੀ ਖ਼ਾਨ ਦੀ ਸਹਾਇਤਾ ਲਈ ਭੇਜ ਦਿਤਾ। ਸਿੱਖਾਂ ਨੂੰ ਅਬਦਾਲੀ ਦੇ ਨਿਜੀ ਤੌਰ ਤੇ ਮਲੇਰਕੋਟਲੇ ਵਿਚ ਮੌਜੂਦ ਹੋਣ ਤੇ ਹੀ ਇਸ ਨਵੇਂ ਗਠਜੋੜ ਦਾ ਪਤਾ ਲਗਾ। ਸਿੱਖ ਫੌਜ

ਦੁਸ਼ਮਣ ਦੀ ਫ਼ੌਜ ਦਾ ਮਸਾਂ ਚੌਥਾ ਹਿੱਸਾ ਸੀ ਅਤੇ ਉਨ੍ਹਾਂ ਕੋਲ ਤੋਪਾਂ ਵੀ ਕੋਈ ਨਹੀਂ ਸਨ। ਦੂਜੇ ਪਾਸੇ ਅਬਦਾਲੀ ਕੋਲ ਭਾਰੀ ਤੋਪ ਖ਼ਾਨਾ ਸੀ।

ਜਦੋਂ ਦੁੱਰਾਨੀ ਨੇ ਸਿੱਖ-ਪਰਿਵਾਰਾਂ ਨੂੰ ਆਪਣੇ ਘੇਰੇ ਵਿਚ ਲੈ ਲਿਆ ਤਾਂ ਸਿੱਖ ਫ਼ੌਜਾਂ ਉਸੇ ਵਕਤ ਆਪਣੇ ਪਰਿਵਾਰਾਂ ਨੂੰ ਬਚਾਉਣ ਲਈ ਗੁਰਮ ਪਿੰਡ ਵਲ ਨੂੰ ਚਲ ਪਈਆਂ। ਕਾਸਿਮ ਖਾਨ ਪਹਿਲਾਂ ਵਿਅਕਤੀ ਸੀ ਜਿਸ ਨੇ ਸਿੱਖਾਂ ਤੇ ਹਮਲਾ ਕੀਤਾ। ਫਿਰ ਅਹਿਮਦ ਸ਼ਾਹ ਨੇ ਆਪਣੇ ਦੋ ਹੋਰ ਨਾਮਵਰ ਜਰਨੈਲਾਂ, ਜਹਾਨ ਖ਼ਾਨ ਅਤੇ ਸਰ ਬੁਲੰਦ ਖ਼ਾਨ ਨੂੰ ਸਿੱਖ ਫ਼ੌਜਾਂ ਤੇ ਹਮਲਾ ਕਰਨ ਦਾ ਹੁਕਮ ਦੇ ਦਿਤਾ। ਅਬਦਾਲੀ, ਖ਼ੁਦ ਵੀ ਇਨ੍ਹਾਂ ਜਰਨੈਲਾਂ ਨਾਲ ਹਮਲੇ ਵਿਚ ਰਲ ਗਿਆ। ਸਿੱਖਾਂ ਨੇ ਆਪਣੇ ਪਰਿਵਾਰ ਮਾਲਵੇ ਦੇ ਤਿੰਨ ਸਰਦਾਰਾਂ ਸੇਖੂ ਸਿੰਘ ਹੰਬਲਵਾਲ (ਆਲਾ ਸਿੰਘ ਦਾ ਏਜੰਟ) ਸੰਗੂ ਸਿੰਘ ਭਾਈਕਾ ਅਤੇ ਬੁੱਢਾ ਸਿੰਘ ਭਾਈਕਾ ਦੀ ਸਪੁਰਦਗੀ ਹੇਠ ਬਰਨਾਲੇ ਭੇਜ ਦਿਤੇ। ਆਪ ਦੁੱਰਾਨੀ ਫ਼ੌਜਾਂ ਦਾ ਮੁਕਾਬਲਾ ਕਰਨ ਵਿਚ ਡਟ ਗਏ। ਇਸ ਲੜਾਈ ਵਿਚ ਸਰਦਾਰ ਚੜ੍ਹਤ ਸਿੰਘ ਸੁਕਰਚਕੀਏ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਬੜੇ ਜੌਹਰ ਵਿਖਾਏ। ਦੂਜੇ ਪਾਸੇ ਸ਼ਾਹ ਵਲੀ ਖ਼ਾਨ ਨੇ ਸਿੱਖ-ਪਰਿਵਾਰਾਂ ਉਤੇ ਹਮਲਾ ਕਰ ਦਿਤਾ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਔਰਤਾਂ ਅਤੇ ਬੱਚਿਆਂ ਨੂੰ ਮਾਰ ਦਿਤਾ।

ਸਰਦਾਰ ਜੱਸਾ ਸਿੰਘ ਨੂੰ ਜਦੋਂ ਇਹ ਖ਼ਬਰ ਮਿਲੀ ਤਾਂ ਉਸ ਨੇ ਸਿੱਖ-ਪਰਿਵਾਰਾਂ ਦੀ ਹਿਫ਼ਾਜ਼ਤ ਲਈ ਸਰਦਾਰ ਕਰੋੜਾ ਸਿੰਘ, ਸ਼ਾਮ ਸਿੰਘ, ਕਰਮ ਸਿੰਘ, ਨਾਹਰ ਸਿੰਘ ਅਤੇ ਕੁਝ ਹੋਰ ਸਰਦਾਰਾਂ ਨੂੰ ਭੇਜਿਆ। ਸ਼ਾਹ ਵਲੀ ਨੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਔਰਤਾਂ ਤੇ ਬੱਚੇ ਕੈਦੀ ਬਣਾ ਲਏ। ਸਿੱਖਾਂ ਨੇ ਸ਼ਾਹ ਵਲੀ ਤੇ ਹੱਲਾ ਬੋਲ ਦਿਤਾ ਅਤੇ ਸਾਰੇ ਕੈਦੀਆਂ ਨੂੰ ਉਸ ਦੇ ਪੰਜੇ ਵਿਚੋਂ ਛੁਡਾ ਲਿਆ ਅਤੇ ਨਾਲ ਦੀ ਨਾਲ ਸ਼ਾਹ ਵਲੀ ਦੀਆਂ ਫ਼ੌਜਾਂ ਦਾ ਭਾਰੀ ਨੁਕਸਾਨ ਕੀਤਾ। ਤਲਵਾਰ ਧਾਰੀ ਸਿੱਖਾਂ ਨੇ ਸ਼ਾਹ ਵਲੀ ਤੇ ਬਹੁਤ ਦਬਾਅ ਪਾ ਦਿਤਾ ਅਖੀਰ ਵਿਚ ਉਸ ਨੇ ਸਿੱਖ-ਪਰਿਵਾਰਾਂ ਨੂੰ ਆਪਣੇ ਕਬਜ਼ੇ ਵਿਚ ਲੈਣ ਦਾ ਮਨਸੂਬਾ ਛੱਡ ਦਿਤਾ ਅਤੇ ਆਪ ਆਪਣੀ ਵੱਡੀ ਫ਼ੌਜ ਵਿਚ ਜਾ ਰਲਿਆ।

ਸਰਦਾਰ ਚੜ੍ਹਤ ਸਿੰਘ ਨੇ ਜਰਨੈਲ ਸਰ ਬੁਲੰਦ ਖ਼ਾਨ ਨੂੰ ਜ਼ਖਮੀ ਕਰਕੇ ਪਿਛਾਂਹ ਧਕ ਦਿਤਾ। ਠੀਕ ਉਸ ਵੇਲੇ ਜਹਾਨ ਖ਼ਾਨ ਨੇ ਚੜ੍ਹਤ ਸਿੰਘ ਉੱਤੇ ਦੂਜੇ ਪਾਸਿਉਂ ਹਮਲਾ ਕਰ ਦਿਤਾ। ਜੱਸਾ ਸਿੰਘ ਨੇ ਜਹਾਨ ਖ਼ਾਨ ਨੂੰ ਜ਼ਖ਼ਮੀ ਕਰ ਦਿਤਾ। ਲਹੂ-ਲੁਹਾਨ ਹੁੰਦੀਆਂ ਦੋਵੇਂ ਫ਼ੌਜਾਂ ਰਾਹਿਲ ਪਿੰਡ ਕੋਲ ਪਹੁੰਚ ਗਈਆਂ। ਅਬਦਾਲੀ ਤੋਂ ਡਰਦੇ ਹੋਏ ਪਿੰਡਾਂ ਦੇ ਲੋਕ ਆਪੋ ਆਪਣੇ ਘਰਾਂ ਦੇ ਦਰਵਾਜ਼ਿਆਂ ਦੇ ਪਿਛੇ ਲੁਕ ਗਏ ਅਤੇ ਸਿੱਖਾਂ ਦੀ ਕੋਈ ਮਦਦ ਨਾ ਕੀਤੀ ਕੁਝ ਇਕ ਬੁੱਢੇ ਸਿੱਖ ਮਰਦ ਅਤੇ ਔਰਤਾਂ ਬਾਜਰੇ ਦੇ ਖਲਵਾੜਿਆਂ ਵਿਚ ਲੁਕ ਗਏ ਪਰ ਦੁੱਰਾਨੀਆਂ ਨੇ ਖਲਵਾੜਿਆਂ ਨੂੰ ਅੱਗ ਲਾ ਕੇ ਉਨ੍ਹਾਂ ਸਾਰਿਆਂ ਨੂੰ ਜਿਉਂਦੇ ਜੀ ਉਥੇ ਮਾਰ ਦਿਤਾ।

ਦੁਸ਼ਮਣ ਨਾਲ ਲੜਾਈ ਕਰਦਿਆਂ ਕਰਦਿਆਂ ਸਿੱਖ ਬਰਨਾਲੇ ਵਲ ਨੂੰ ਪਿਛਾਂਹ ਮੁੜੇ। ਸ਼ਾਮ ਤੀਕ ਸਿੱਖ ਕੁਤਬਾ ਨਾਂ ਦੇ ਪਿੰਡ ਵਿਚ ਪਹੁੰਚ ਗਏ। ਇਥੇ ਪਾਣੀ ਦੀ ਇਕ ਢਾਬ ਸੀ। ਸਿੰਘਾਂ ਨੇ ਤੁਰੰਤ ਇਸ ਢਾਬ ਉਤੇ ਕਬਜ਼ਾ ਕਰ ਲਿਆ ਅਤੇ ਆਪਣੇ ਪਰਿਵਾਰਾਂ ਦੀ ਤੇ ਆਪਣੀ ਚਿਰੋਕਣੀ ਲੱਗੀ ਪਿਆਸ ਬੁਝਾਈ। ਪਿਆਸੇ ਪਠਾਣਾਂ ਨੇ ਵੀ ਸਿੰਘਾਂ ਤੋਂ ਪਾਣੀ ਪ੍ਰਾਪਤ ਕਰਨ ਲਈ ਕਈ ਹੱਲੇ ਕੀਤੇ ਪਰ ਪਾਣੀ ਪੀ ਕੇ ਸਿੰਘ ਇੰਨੇ ਤਕੜੇ ਹੋ ਗਏ ਕਿ ਉਨ੍ਹਾਂ ਨੇ ਪਠਾਣਾਂ ਦਾ ਡੱਟ ਕੇ ਮੁਕਾਬਲਾ ਕੀਤਾ। ਅਖੀਰ ਸਿੰਘਾਂ ਨੇ ਇਹ ਟਿਕਾਣਾ ਵੀ ਛੱਡ ਦਿੱਤਾ। ਦੁੱਰਾਨੀ ਫ਼ੌਜਾਂ ਵੀ ਢਾਬ ਨੂੰ ਟੁਟ ਪਈਆਂ ਅਤੇ ਪਾਣੀ ਪੀਣ ਪਿਆਉਣ ਦੇ ਆਹਰ ਲਗੀਆਂ। ਇੰਨੇ ਚਿਰ ਨੂੰ ਸਿੱਖ ਅਤੇ ਉਨ੍ਹਾਂ ਦੇ ਪਰਿਵਾਰ ਕਾਫ਼ੀ ਦੂਰ ਚਲੇ ਗਏ। ਅਬਦਾਲੀ ਨੇ ਬਰਨਾਲੇ ਤਕ ਸਿੱਖਾਂ ਦਾ ਪਿੱਛਾ ਕੀਤਾ। ਹੁਣ ਕਾਫੀ ਹਨੇਰਾ ਹੋ ਚੁਕਾ ਸੀ ਇਸ ਲਈ ਇਸ ਨੇ ਬਰਨਾਲੇ ਹੀ ਡੇਰਾ ਲਾ ਲਿਆ। ਸਿੱਖ ਕੋਟਕਪੂਰਾ ਅਤੇ ਫਰੀਦਕੋਟ ਵਲ ਨੂੰ ਕੂਚ ਕਰ ਗਏ। ਕੁੱਪ ਤੋਂ ਬਰਨਾਲੇ ਤੀਕ ਦਾ 40 ਕਿ. ਮੀ. (25 ਮੀਲ) ਦਾ ਰਸਤਾ ਲਾਸ਼ਾਂ ਹੀ ਲਾਸ਼ਾਂ ਨਾਲ ਭਰਿਆ ਪਿਆ ਸੀ। ਬਾਦਸ਼ਾਹਾਂ ਨੇ ਇਨ੍ਹਾਂ ਸਾਰੀਆਂ ਲਾਸ਼ਾਂ ਵਿਚੋਂ ਸਿੰਘਾਂ ਦੀਆਂ ਲਾਸ਼ਾਂ ਦੇ ਸਿਰ ਕਟਵਾ ਕੇ ਲਾਹੌਰ ਨੂੰ ਜਾਣ ਲਈ ਕਈ ਗੱਡੇ ਭਰ ਲਏ। ਲਾਹੌਰ, ਦਿਲੀ ਦਰਵਾਜੇ ਤੋਂ ਬਾਹਰ ਸਿੰਘਾਂ ਦੇ ਸੀਸਾਂ ਦੇ ਮੀਨਾਰ ਬਣਾ ਕੇ ਖੜੇ ਕਰ ਦਿਤੇ। ਇਹ ਲੜਾਈ ਸਿੱਖ-ਇਤਿਹਾਸ ਅੰਦਰ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤੀ ਜਾਂਦੀ ਹੈ।

ਰਤਨ ਸਿੰਘ ਭੰਗੂ ਅਨੁਸਾਰ ਵਡੇ ਘੱਲੂਘਾਰੇ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਸਿੰਘਣੀਆਂ ਦੀ ਗਿਣਤੀ ਪੰਜਾਹ ਹਜ਼ਾਰ ਸੀ ਪਰ ਉਸਦੇ ਪਿਤਾ ਅਨੁਸਾਰ ਇਹ ਗਿਣਤੀ ਤੀਹ ਹਜ਼ਾਰ ਸੀ। ਮੁਸਲਮਾਨ ਇਤਿਹਾਸਕਾਰ ਲਤੀਫ਼ ਅਨੁਸਾਰ ਇਹ ਗਿਣਤੀ ਬਾਰਾਂ ਤੋਂ ਤੀਹ ਹਜ਼ਾਰ ਸੀ। ਅੰਗਰੇਜ਼ ਇਤਿਹਾਸਕਾਰ ਕਨਿੰਘਮ ਅਨੁਸਾਰ ਇਹ ਗਿਣਤੀ ਬਾਰਾਂ ਤੋਂ ਵੀਹ ਹਜ਼ਾਰ ਸੀ। ਹੋਰਨਾਂ ਇਤਿਹਾਸਕਾਰਾਂ ਨੇ ਵੀ ਇਹ ਗਿਣਤੀ ਹਜ਼ਾਰਾਂ ਵਿਚ ਹੀ ਲਿਖੀ ਹੈ।

ਹ. ਪੁ.—ਤਵਾਰੀਖ ਗੁਰੂ ਖਾਲਸਾ—ਹਿੱਸਾ ਦੂਜਾ—ਗਿਆਨ ਸਿੰਘ ਗਿਆਨੀ; ਰਾਈਜ਼ ਆੱਫ ਦੀ ਸਿਖ ਪਾਂਵਰ ਇਨ ਦੀ ਪੰਜਾਬ—ਸੋਹਣ ਸਿੰਘ ਸੀਤਲ

**ਘਲੋਟੀ** : ਇਹ ਪੰਜਾਬ (ਭਾਰਤ) ਦੇ ਫ਼ਿਰੋਜ਼ਪੁਰ ਜ਼ਿਲ੍ਹੇ ਦਾ ਇਕ ਖ਼ੁਸ਼ਹਾਲ ਪਿੰਡ ਹੈ ਜੋ ਮੋਗਾ-ਅੰਮ੍ਰਿਤਸਰ ਫ਼ਿਰੋਜ਼ਪੁਰ ਅਤੇ ਜਲੰਧਰ ਨੂੰ ਜਾਣ ਵਾਲੀਆਂ ਸੜਕਾਂ ਦੇ ਜੰਕਸ਼ਨ ਦੇ ਨਜ਼ਦੀਕ ਕੋਟ ਈਸਾ ਖਾਂ ਤੋਂ ਇਕ ਕਿਲੋਮੀਟਰ ਦੀ ਦੂਰੀ ਤੇ ਵਸਿਆ ਹੋਇਆ ਹੈ। ਪਿੰਡ ਦਾ ਕੁਲ ਖੇਤਰਫਲ 1852 ਏਕੜ ਹੈ ਤੇ ਪੂਰਾ ਨਾਂ 'ਘਲੋਟੀ-ਨੌ-ਆਬਾਦ' ਹੈ। ਪਿੰਡ ਵਿਚ ਲਗਭਗ 500 ਘਰ ਹਨ ਅਤੇ ਲਗਭਗ ਹਰ ਕਿੱਤੇ ਅਤੇ ਜਾਤ ਦੇ ਲੋਕ ਰਹਿੰਦੇ ਹਨ। ਇਥੇ ਬਹੁਤੇ ਲੋਕ ਮਲਵਈ ਹਨ ਪਰ 1947 ਤੋਂ ਬਾਅਦ ਕਾਫ਼ੀ ਮਝੈਲ ਅਤੇ ਲਾਹੌਰੀ ਵੀ ਇਥੇ ਆ ਕੇ ਵਸ ਗਏ ਹਨ। ਮੌਜੂਦਾ ਪਿੰਡ ਵਿਚ ਬਹੁਤੀ ਗਿਣਤੀ ਗਿੱਲ, ਹੇਰ, ਢਿਲੋਂ, ਪਵਾਰ ਅਤੇ ਸੰਧੂਆਂ ਦੀ ਹੈ। ਇਸ ਤੋਂ ਇਲਾਵਾ ਪੰਡਤ, ਤਰਖਾਣ, ਨਾਈ, ਝਿਉਰ, ਛੀਂਬੇ ਬਾਜੀਗਰ ਅਤੇ ਹਰੀਜਨਾਂ ਦੀ ਸੰਖਿਆ ਵੀ ਕਾਫ਼ੀ ਹੈ। ਪਿੰਡ ਵਿਚ ਇਕ ਦਾਣਾ ਮੰਡੀ ਵੀ ਹੈ।

ਸੰਨ 1970 ਤੋਂ ਇਸ ਪਿੰਡ ਨੂੰ ਮਾਡਲ-ਗ੍ਰਾਮ ਦਾ ਦਰਜਾ ਦਿਤਾ ਗਿਆ। ਸੰਨ 1962 ਤੋਂ ਇਥੇ ਬਿਜਲੀ ਹੈ। ਪਿੰਡ ਪੱਕੀਆਂ ਸੜਕਾਂ ਦੁਆਰਾ ਆਲੇ ਦੁਆਲੇ ਦੇ ਇਲਾਕੇ ਨਾਲ ਜੁੜਿਆ ਹੋਇਆ ਹੈ।

ਪਿੰਡ ਸਿਖਿਆ ਅਤੇ ਖੇਡਾਂ ਦੇ ਖੇਤਰ ਵਿਚ ਵੀ ਕਾਫ਼ੀ ਅਗੇ ਹੈ। ਇਥੇ ਕਈ ਵਾਰੀ ਜ਼ਿਲ੍ਹਾ ਪੱਧਰ ਦੇ ਖੇਡ-ਮੁਕਾਬਲੇ ਕਰਵਾਏ ਗਏ ਹਨ। ਪਿੰਡ ਵਿਚ ਇਕ ਹਾਈ ਸਕੂਲ ਵੀ ਹੈ। ਇਥੋਂ ਦੇ ਕਾਫ਼ੀ ਨੌਜਵਾਨ ਬਦੇਸ਼ਾਂ ਵਿਚ ਕਾਰੋਬਾਰ ਕਰਦੇ ਹਨ। ਪਿੰਡ ਨੇ ਦੇਸ਼ ਦੀ ਫ਼ੌਜ ਅਤੇ ਪੁਲਿਸ ਨੂੰ ਵੀ ਕਈ ਚੰਗੇ ਨੌਜਵਾਨ ਦਿਤੇ ਹਨ ਅਤੇ ਰਾਜਨੀਤਕ ਖੇਤਰ ਵਿਚ ਵੀ ਚੋਖਾ ਯੋਗਦਾਨ ਪਾਇਆ ਹੈ।

ਹ. ਪੁ.—ਪੰ. ਟ੍ਰਿ. 16 ਅਪ੍ਰੈਲ, 1984

**ਘਵਿੰਡੀ** : ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵਿਚ ਪੁਲਸ ਥਾਣਾ ਬਰਕੀ ਕੋਲ ਇਕ ਪਿੰਡ ਹੈ। ਇਥੇ ਇਕ ਵਾਰੀ ਗੁਰੂ ਨਾਨਕ ਦੇਵ ਜੀ ਜਾਮੁਨ ਪਿੰਡ ਤੋਂ ਆਏ। ਇਥੇ ਇਕ ਬੰਜਾਰੇ ਦੇ ਘਰ ਬੱਚਾ ਪੈਦਾ ਹੋਇਆ। ਗਵਾਂਢੀਆਂ ਵਲੋਂ ਬੱਚੇ ਦੇ ਮਾਤਾ ਪਿਤਾ ਨੂੰ ਵਧਾਈਆਂ ਦਿਤੀਆਂ ਗਈਆਂ ਅਤੇ ਮਾਤਾ ਪਿਤਾ ਨੇ ਬਹੁਤ ਖੁਸ਼ੀਆਂ ਮਨਾਈਆਂ। ਕੁਝ ਦਿਨਾਂ ਪਿਛੋਂ ਪੁੱਤਰ ਮਰ ਗਿਆ। ਬੰਜਾਰਾ ਅਤੇ ਉਸ ਦੇ ਰਿਸ਼ਤੇਦਾਰ ਰੋ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਤਾਂ



ਘਵਿੰਡੀ ਵਿਖੇ ਗੁਰਦੁਆਰਾ

ਬੱਚੇ ਦੇ ਪਿਤਾ ਨੂੰ ਬੇਹੱਦ ਖ਼ੁਸ਼ ਅਤੇ ਪਿਛੋਂ ਨਿਰਾਸ਼ ਵੇਖ ਕੇ ਸ੍ਰੀ ਰਾਗ ਵਿਚ ਇਕ ਸ਼ਬਦ ਉਚਾਰਿਆ ਜਿਸ ਵਿਚ ਉਨ੍ਹਾਂ ਨੇ ਜੀਵਨ ਦੇ ਪਰਿਵਰਤਨ ਨੂੰ ਬਿਆਨਿਆ। ਪਿਛੋਂ ਗੁਰੂ ਜੀ ਦੀ ਇਸ ਯਾਤਰਾ ਦੀ ਯਾਦ ਵਿਚ ਇਕ ਗੁਰਦੁਆਰਾ ਬਣਵਾਇਆ ਗਿਆ।

ਹ. ਪੁ.—ਸਿ. ਸ੍ਰਾ. ਵੈ. ਪਾਂਕਿ.—ਪੰਨਾ 20

**ਘੜਿਆਲ** : ਇਹ ਰੈਪ੍ਟੀਲੀਆ ਸ਼੍ਰੇਣੀ ਦੇ ਕ੍ਰਾੱਕੋਡਿਲੀਆ ਵਰਗ ਦਾ ਸੰਸਾਰ ਅਤੇ ਮਗਰਮੱਛ ਵਰਗਾ ਰੀਂਗਣਾ-ਪ੍ਰਾਣੀ ਹੈ। ਇਸ ਲੰਮੀ ਥੁਥਨੀ ਵਾਲੇ ਪ੍ਰਾਣੀ ਨੂੰ ਇਕ ਵੱਖਰੀ ਕੁਲ ਗੇਵੀਐਲਡੀ ਵਿਚ ਰਖਿਆ ਗਿਆ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਗੇਵੀਏਲਿਸ ਗੈਂਜਿਟਿੱਕਸ (Gavialis gangeticus) ਹੈ। ਇਹ ਉੱਤਰੀ ਭਾਰਤ ਦੇ ਦਰਿਆਵਾਂ ਵਿਚ ਮਿਲਦਾ ਹੈ।

ਇਹ ਕਿਰਲੀ ਵਰਗਾ ਪ੍ਰਾਣੀ ਤਕਰੀਬਨ 4-5 ਮੀ. ਲੰਮਾ ਹੁੰਦਾ ਹੈ। ਇਸ ਦੀ ਪਛਾਣ ਇਸ ਦੇ ਲੰਮੇ, ਬਹੁਤ ਪਤਲੇ ਅਤੇ ਤੇਜ਼ ਦੰਦਾਂ ਵਾਲੇ ਜਬਾੜੇ ਹਨ ਜਿਨ੍ਹਾਂ ਨਾਲ ਇਹ ਮੱਛੀਆਂ ਪਕੜਦਾ ਹੈ। ਮੱਛੀਆਂ ਇਸ ਦਾ ਮੁੱਖ ਆਹਾਰ ਹਨ। ਇਹ ਮਨੁੱਖ ਤੇ ਹਮਲਾ ਨਹੀਂ ਕਰਦਾ ਪਰ ਦਰਿਆਵਾਂ ਵਿਚ ਜਲ-ਪ੍ਰਵਾਹ ਕੀਤੇ ਮੁਰਦੇ ਖਾ ਲੈਂਦਾ ਹੈ। ਇਸ ਦੀ ਮਾਦਾ ਘਰ ਬਣਾਉਂਦੀ ਹੈ ਜਿਸ ਵਿਚ ਉਹ ਸਖ਼ਤ ਖੋਲ ਵਾਲੇ ਅੰਡੇ ਦਿੰਦੀ ਹੈ।



ਘੜਿਆਲ

ਝੂਠਾ ਘੜਿਆਲ (Tomistoma schlegeli) ਇਸ ਦਾ ਇਕ ਨਜ਼ਦੀਕੀ ਕ੍ਰਾੱਕੋਡਿਲੀਐਨ ਹੈ ਜਿਹੜਾ ਦੇਖਣ ਵਿਚ ਘੜਿਆਲ ਵਰਗਾ ਲਗਦਾ ਹੈ ਪਰ ਇਸ ਨੂੰ ਮਗਰਮੱਛ ਦੀ ਕੁਲ ਕ੍ਰਾੱਕੋਡਿਲੱਡੀ ਵਿਚ ਰਖਿਆ ਗਿਆ ਹੈ। ਇਹ ਦੱਖਣ ਪੂਰਬੀ ਏਸ਼ੀਆ ਵਿਚ ਮਿਲਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 440

**ਘੜੀ** : ਘੜੀ ਕਦੋਂ ਹੋਂਦ ਵਿਚ ਆਈ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਯੰਤਰਿਕ ਟਾਈਮ-ਪੀਸ ਸਭ ਤੋਂ ਪਹਿਲੀ ਘੜੀ ਹੈ। ਇਹ ਨੂਰੰਨਬਰਗ ਦੇ ਪੀਟਰ ਹੇਨਲਾਈਨ ਦੀ ਮੁੱਖ ਸਪਰਿੰਗ ਦੀ ਕਾਢ ਤੋਂ ਬਾਅਦ ਬਣਾਈ ਗਈ। ਮੁਢਲੇ ਕਲਾਕ ਕਿਸੇ ਭਾਰ ਨਾਲ ਚਲਾਏ ਜਾਂਦੇ ਸਨ। ਇਸ ਲਈ ਇਨ੍ਹਾਂ ਨੂੰ ਇਕੋ ਥਾਂ ਟਿਕਾ ਕੇ ਰਖਣਾ ਪੈਂਦਾ ਸੀ। ਮੁੱਖ ਸਪਰਿੰਗ ਦੀ ਕਾਢ ਤੋਂ ਬਾਅਦ ਇਕ ਥੋਂ ਤੋਂ ਦੂਜੀ ਥਾਂ ਲਿਜਾ ਸਕਣ ਵਾਲੇ ਕਲਾਕ ਬਣਨ ਲੱਗ ਪਏ।

ਘੜੀ ਨਾਲ ਸਮਾਂ ਦਰਸਾਉਣ ਦੀ ਦਰ ਨੂੰ ਇਕ ਕੰਟਰੋਲ ਕਰਨ ਵਾਲੇ ਡੋਲਕ ਸਿਸਟਮ ਦੀ ਕਿਸਮ ਦੇ ਪੁਰਜ਼ੇ ਨਾਲ ਚਲਾਇਆ ਜਾਂਦਾ ਹੈ। ਡੋਲਕ ਨੂੰ ਡੋਲਨ ਗਤੀ ਵਿਚ ਰਖਣ ਲਈ ਲੋੜੀਂਦੀ ਊਰਜਾ ਇਸ ਨੂੰ ਚਾਬੀ ਦੇਣ ਨਾਲ ਸਪਰਿੰਗ ਜਾਂ ਫੱਨਰ ਵਿਚ ਜਮ੍ਹਾਂ ਕੀਤੀ ਜਾਂਦੀ ਹੈ।

**ਫੱਨਰ ਜਾਂ ਮੁੱਖ ਸਪਰਿੰਗ**—ਫੱਨਰ ਇਕ ਚਪਟੀ ਫੌਲਾਦੀ ਪੱਤੀ ਹੁੰਦੀ ਹੈ ਜਿਸਨੂੰ ਮੋੜ ਕੇ ਪ੍ਰਤਿਬਲਿਤ ਕੀਤਾ ਹੁੰਦਾ ਹੈ। ਜਦੋਂ ਘੜੀ ਨੂੰ ਚਾਬੀ ਦਿਤੀ ਜਾਂਦੀ ਹੈ ਤਾਂ ਇਹ ਆਪਣੇ ਧੁਰੇ ਦੁਆਲੇ ਲਿਪਟ ਜਾਂਦਾ ਹੈ ਅਤੇ ਊਰਜਾ ਜਮ੍ਹਾਂ ਹੋ ਜਾਂਦੀ ਹੈ। ਫੱਨਰ ਨੂੰ ਧੁਰੇ ਦੇ ਕੇਂਦਰ ਵਿਚ ਇਕ ਅੱਖ-ਨੁਮਾ ਸੁਰਾਖ਼ ਵਿਚ ਕਸਿਆ ਹੁੰਦਾ ਹੈ ਜਦੋਂ ਕਿ ਇਸ ਦਾ ਦੂਜਾ ਸਿਰਾ ਫਰੇਮ ਨਾਲ ਜੋੜਿਆ ਹੁੰਦਾ ਹੈ। ਘੜੀ ਜਦੋਂ ਚਲਦੀ ਹੈ ਤਾਂ ਸਪਰਿੰਗ ਜਾਂ ਫੱਨਰ ਗ੍ਰੇਟ ਵੀਲ੍ਹ ਨੂੰ ਨੋਕਦਾਰ ਦੰਦੇ ਅਤੇ ਕਲਿਕ ਦੀ ਸਹਾਇਤਾ ਨਾਲ ਚਲਾਉਂਦਾ ਹੈ। ਚੁਕਵੀਆਂ ਘੜੀਆਂ ਵਿਚ ਫੱਨਰ ਦੇ ਇਕਸਾਰਤਾ ਨਾਲ ਨਾ ਖੁੱਲ੍ਹਣ ਦੀ ਤਰੁੱਟੀ ਨੂੰ ਦੂਰ ਕਰਨ ਲਈ ਸਟਾਕਫਰੀਡ (ਇਕ ਕਿਸਮ ਦਾ ਅਸਮਕੇਂਦਰੀ ਵੀਲ੍ਹ) ਲਗਾ ਕੇ ਦੂਰ ਕਰਨ ਦਾ ਯਤਨ ਕੀਤਾ ਗਿਆ। ਘੜੀ ਦੀ ਘਿਰਨੀ ਕਾਢ ਨੇ ਇਸ ਸਮੱਸਿਆ ਨੂੰ ਹੱਲ ਕਰ ਦਿਤਾ। ਹੁਣ ਇਨ੍ਹਾਂ ਘਿਰਨੀਆਂ ਦੀ ਥਾਂ ਬੈਰਲ ਨੇ ਲੈ ਲਈ ਹੈ। ਇਸ ਨਾਲ ਘੜੀ ਚਾਬੀ ਦਿੰਦੇ ਸਮੇਂ ਵੀ ਚਲਦੀ ਰਹਿੰਦੀ ਹੈ। ਜਨੀਵਾ ਦੇ ਉੱਚਤਮ ਦਰਜੇ ਦੀ ਸ਼ੁੱਧਤਾ ਵਾਲੀਆਂ ਘੜੀਆਂ ਦੇ ਸਟਾੱਪਵਰਕ ਨਾਲ ਐਠਣ ਵਿਚ ਆਉਣ ਵਾਲੀ ਤਬਦੀਲੀ ਦੀ ਗੰਭੀਰ ਸਮੱਸਿਆ ਜਿਹੜੀ ਫੱਨਰ ਨੂੰ ਪੂਰੀ ਤਰ੍ਹਾਂ ਚਾਬੀ ਕਸੇ ਜਾਣ ਤੇ ਪੈਦਾ ਹੁੰਦੀ ਹੈ, ਖ਼ਤਮ ਹੋ ਗਈ।

**ਕੰਟਰੋਲ ਕਰਨ ਵਾਲਾ ਸਿਸਟਮ**—ਪਹਿਲੀਆਂ ਘੜੀਆਂ ਵਿਚ ਇਕ ਭਾਰੀ ਕ੍ਰਾੱਸਬਾਰ ਜਾਂ ਪਹੀਆ (ਸੰਤੁਲਕ) ਲੱਗਾ ਹੁੰਦਾ ਸੀ। ਸੰਤੁਲਕ ਨਾਲ ਲੱਗਿਆ ਇਕ ਭਾਰੀ ਰਿਮ ਘੜੀ ਦੀ ਚਾਲ ਨੂੰ ਕੰਟਰੋਲ ਕਰਦਾ ਸੀ। ਇਸ ਕੰਟਰੋਲ ਨਾਲ ਘੜੀ ਦਾ ਡੋਲਨ-ਕਾਲ ਨਿਯੰਤਰਿਤ ਨਹੀਂ ਸੀ ਹੁੰਦਾ ਕਿਉਂਕਿ ਘਿਰਨੀ ਦੀ ਚਾਲ ਉਸ ਉੱਤੇ ਲੱਗ ਰਹੇ ਬਲ ਉੱਤੇ ਨਿਰਭਰ ਕਰਦੀ ਹੈ। ਇਸ ਤਰ੍ਹਾਂ ਘੜੀ ਦੀ ਘਿਰਨੀ ਦੀ ਮਹੱਤਤਾ ਬਾਕੀ ਪੁਰਜ਼ਿਆਂ ਨਾਲੋਂ ਜ਼ਿਆਦਾ ਸੀ।

ਸੰਤੁਲਕ ਸਪਰਿੰਗ, ਨਰਮ ਸਟੀਲ ਦਾ ਇਕ ਰਿਬਨ ਹੁੰਦਾ ਹੈ



ਘੜੀ ਦੀ ਗਤੀ

ਜਿਹੜਾ ਆਮ ਕਰਕੇ ਇਕ ਕੁੰਡਲੀ ਦੇ ਰੂਪ ਵਿਚ ਵਲਿਆ ਹੁੰਦਾ ਹੈ। ਇਸ ਦਾ ਅੰਦਰਲਾ ਪਾਸਾ ਪਿੰਨ ਨਾਲ ਸੰਤੁਲਨ ਸਟਾਫ ਉੱਤੇ ਲੱਗੀ ਕਾਲਟ ਵਿਚ ਕਸਿਆ ਹੁੰਦਾ ਹੈ ਅਤੇ ਬਾਹਰਲਾ ਪਾਸਾ ਇਕ ਸਟੱਡ ਵਿਚ ਜਕੜਿਆ ਹੁੰਦਾ ਹੈ। ਇਹ ਸਟੱਡ ਗਤੀਸ਼ੀਲ ਪੁਰਜ਼ਿਆਂ ਨਾਲ ਜੁੜਿਆ ਹੁੰਦਾ ਹੈ। ਇਹ ਗਤੀਸ਼ੀਲ ਪੁਰਜ਼ੇ ਢਾਈ ਸਾਈਕਲ ਪ੍ਰਤਿ ਸੈਕੰਡ ਦੀ ਆਵ੍ਰਿੱਤੀ ਨਾਲ ਚਲਦੇ ਰਹਿੰਦੇ ਹਨ। ਚਿੱਤਰ ਵਿਚ ਘੜੀ ਦੀ ਗਤੀ ਦਰਸਾਈ ਗਈ ਹੈ।

**ਸੰਤੁਲਕ ਅਤੇ ਸਪਰਿੰਗ ਵਿਚ ਆਉਣ ਵਾਲੀਆਂ ਤਰੁੱਟੀਆਂ**—ਘੜੀ ਦੀ ਕਾਰਜ-ਕੁਸ਼ਲਤਾ ਸੰਤੁਲਕ ਅਤੇ ਸਪਰਿੰਗ ਦੇ ਡੋਲਨ-ਕਾਲ ਦੀ ਇਕਸਾਰਤਾ ਉੱਤੇ ਨਿਰਭਰ ਕਰਦੀ ਹੈ। ਅਜਿਹੇ ਸਿਸਟਮ ਦਾ ਡੋਲਨ-ਕਾਲ T=2 ਦੇ ਬਰਾਬਰ ਹੁੰਦਾ ਹੈ ਜਿਸ ਵਿਚ I ਸੰਤੁਲਕ ਦੀ ਜੜ੍ਹਤਾ-ਮੋਮੈਂਟ ਅਤੇ C ਸਪਰਿੰਗ ਦੀ ਪੁਨਰ-ਸਥਾਪਕ ਟਾੱਰਕ ਪ੍ਰਤਿ ਇਕਾਈ ਵਿਸਥਾਪਨ ਹੈ। ਘੜੀ ਦੀ ਰਫ਼ਤਾਰ ਵਿਚ ਆਈ ਕਿਸੇ ਵੀ ਕਿਸਮ ਦੀ ਤਬਦੀਲੀ ਨੂੰ ਉਪਰੋਕਤ ਸਮੀਕਰਨ ਤੋਂ ਜਾਣਿਆ ਜਾ ਸਕਦਾ ਹੈ। ਸੰਤੁਲਕ ਨੂੰ ਚੂਲਾਂ ਦੇ ਵਿਚਕਾਰ ਸੰਤੁਲਿਤ ਕੀਤਾ ਹੁੰਦਾ ਹੈ। ਚੰਗੀਆਂ ਅਤੇ ਪਾਏਦਾਰ ਘੜੀਆਂ ਵਿਚ ਇਸ ਨੂੰ ਨਗਾਂ ਵਿਚ ਜੜ੍ਹਿਆ ਹੁੰਦਾ ਹੈ। ਸੰਤੁਲਕ ਦੇ ਧੁਰੇ ਦੇ ਦੋਵੇਂ ਪਾਸਿਆਂ ਉੱਤੇ ਨਗ ਲਗਾਏ ਜਾਂਦੇ ਹਨ ਇਨ੍ਹਾਂ ਵਿਚੋਂ ਇਕ ਵਿਚ ਸੁਰਾਖ ਕਰਕੇ ਚੂਲ ਬਣਾਈ ਹੁੰਦੀ ਹੈ ਅਤੇ ਦੂਜਾ ਪੱਧਰਾ ਰਖ ਕੇ ਧੁਰੇ ਦੇ ਨੋਕਦਾਰ ਸਿਰੇ ਤੇ ਥਾਂ ਬਣਾ ਕੇ ਕਸਿਆ ਹੁੰਦਾ ਹੈ। ਘੜੀ ਨੂੰ ਵੱਖ ਵੱਖ ਸਥਿਤੀ ਵਿਚ ਰਖਣ ਨਾਲ ਇਨ੍ਹਾਂ ਚੂਲਾਂ ਉੱਤੇ ਲੱਗ ਰਹੀ ਰਗੜ, ਘੜੀ ਦੀ ਕਾਰਜ ਕੁਸ਼ਲਤਾ ਉੱਤੇ ਅਸਰ ਪਾਉਂਦੀ ਹੈ।

ਗਤੀਸ਼ੀਲ ਰੈਗੂਲੇਟਰ ਇੰਡੈਕਸ ਉੱਤੇ ਕਰਬ ਪਿੰਨਾਂ ਦਾ ਜੋੜਾ ਲਾ ਕੇ ਜਾਂ ਸੰਤੁਲਕ ਦੇ ਰਿਮ ਉੱਤੇ ਇਕ ਜਾਂ ਦੋ ਥਾਵਾਂ ਤੇ ਉਲਟ ਪੇਚਾਂ ਦੇ ਜੋੜੇ ਲਾ ਕੇ ਸੰਤੁਲਕ ਦੀ ਜੜ੍ਹਤਾ-ਮੋਮੈਂਟ ਅਤੇ ਸਪਰਿੰਗ ਦੇ ਪੁਨਰਸਥਾਪਕ ਟਾੱਰਕ ਵਿਚ ਤਬਦੀਲੀ ਨਾਲ ਸੰਤੁਲਕ ਸਪਰਿੰਗ ਦਾ ਡੋਲਨ-ਕਾਲ ਨਿਸ਼ਚਿਤ ਕੀਤਾ ਜਾ ਸਕਦਾ ਹੈ। "ਫਰੀ ਸਪਰਿੰਗ" ਘੜੀਆਂ ਵਿਚ ਰੈਗੂਲੇਟਰ ਇੰਡੈਕਸ ਨਹੀਂ ਲਗਾਇਆ ਹੁੰਦਾ ਅਤੇ ਸੰਤੁਲਕ ਤੇ ਰਿਮ ਉੱਤੇ ਸਕਰੂ ਅਡਜਸਟ ਕਰਕੇ ਲੋੜੀਂਦਾ ਪਰਿਵਰਤਨ ਲਿਆਂਦਾ ਜਾ ਸਕਦਾ ਹੈ।

**ਘੜੀ ਦੇ ਡੋਲਨ-ਕਾਲ ਵਿਚ ਤਰੁੱਟੀਆਂ**—ਜਦੋਂ ਸੰਤੁਲਕ ਦੇ ਆਵਰਤ-ਕਾਲ ਵਿਚ ਕੋਈ ਤਬਦੀਲੀ ਆਉਂਦੀ ਹੈ ਤਾਂ ਘੜੀ ਠੀਕ ਸਮਾਂ ਨਹੀਂ ਦੱਸਦੀ। ਇਹ ਤਬਦੀਲੀ ਹੇਠ ਲਿਖੀਆਂ ਤਰੁੱਟੀਆਂ ਕਰਕੇ ਹੁੰਦੀ ਹੈ :—

ਕਰਬ ਪਿੰਨ ਤਰੁੱਟੀਆਂ; ਅਪਕੇਂਦਰੀ ਤਰੁੱਟੀਆਂ; ਸਪਰਿੰਗ ਦੀ ਲਚਕਤਾ ਕਾਰਨ ਤਰੁੱਟੀਆਂ; "ਅਟੈਚਮੈਂਟ-ਬਿੰਦੂ" ਕਾਰਨ ਤਰੁੱਟੀਆਂ ਅਤੇ ਘੜੀ ਦੇ ਕੁੱਤੇ ਦੀ ਮਕੈਨਿਜ਼ਮ ਕਾਰਨ ਤਰੁੱਟੀਆਂ।

**ਕਰਬ ਪਿੰਨ ਤਰੁੱਟੀਆਂ**—ਇਹ ਉਦੋਂ ਆਉਂਦੀਆਂ ਹਨ ਜਦੋਂ ਰੈਗੂਲੇਟਰ ਦੀਆਂ ਕਰਬ-ਪਿੰਨਾਂ ਸਪਰਿੰਗ ਨੂੰ ਚੰਗੀ ਤਰ੍ਹਾਂ ਨਹੀਂ ਪਕੜਦੀਆਂ। ਇਸ ਨਾਲ ਡੋਲਨ-ਕਾਲ ਦੌਰਾਨ ਇਨ੍ਹਾਂ ਦਾ ਆਪਸੀ ਸਬੰਧ ਟੁੱਟ ਜਾਂਦਾ ਹੈ ਅਤੇ ਇਸ ਦੀ ਲੋੜੀਂਦੀ ਲੰਬਾਈ ਸਟੱਡ ਤੋਂ ਮਿਣੀ ਜਾਂਦੀ ਹੈ। ਅਕਪੇਂਦਰੀ ਤਰੁੱਟੀਆਂ ਦੀ ਅਜੋਕੀਆਂ ਘੜੀਆਂ ਵਿਚ ਕੋਈ ਮਹੱਤਤਾ ਨਹੀਂ ਰਹਿ ਗਈ ਕਿਉਂਕਿ ਸਮਤੋਲਿਤ ਕੱਟ ਦਾ ਉਪਯੋਗ ਬਹੁਤ ਹੀ ਘੱਟ ਕੀਤਾ ਜਾਂਦਾ ਹੈ।

ਘੜੀ ਦਾ ਸਰਪਿੰਗ ਜੇ 'ਹੁੱਕ ਦੇ ਨਿਯਮ' ਦੀ ਪਾਲਣਾ ਨਾ ਕਰਦਾ ਹੋਵੇ ਤਾਂ 20 ਸਕਿੰਟ ਪ੍ਰਤਿ ਦਿਨ ਤਕ ਦੀ ਤਰੁੱਟੀ ਆ ਸਕਦੀ ਹੈ।

**ਅਟੈਚਮੈਂਟ-ਬਿੰਦੂ**—ਜਦੋਂ ਸਪਰਿੰਗ ਖੁੱਲ੍ਹਦਾ ਜਾਂ ਕਸਿਆ ਜਾਂਦਾ ਹੈ ਤਾਂ ਇਸ ਦੀ ਕੁੰਡਲੀ ਦਾ ਅਰਧ-ਵਿਆਸ ਬਦਲਦਾ ਰਹਿੰਦਾ ਹੈ। ਇਸ ਲਈ ਅਟੈਚਮੈਂਟ ਬਿੰਦੂ ਦੀ ਸਥਿਤੀ ਵੀ ਬਦਲਦੀ ਰਹਿੰਦੀ ਹੈ। ਇਸ ਕਰਕੇ ਡੋਲਨ-ਕਾਲ ਵਿਚ ਪਰਿਵਰਤਨ ਆਉਂਦੇ ਰਹਿੰਦੇ ਹਨ। ਘੜੀ ਦੇ ਕੁੱਤੇ ਦੀ ਮਕੈਨਿਜ਼ਮ ਦਾ ਕੰਮ ਸੰਤੁਲਕ ਅਤੇ ਸਪਰਿੰਗ ਨੂੰ ਫੰਨਰ ਤੋਂ ਊਰਜਾ ਪ੍ਰਦਾਨ ਕਰਨਾ ਹੈ। ਅਜਿਹਾ ਗਰਾਰੀਆਂ ਦੇ ਸੈੱਟ ਰਾਹੀਂ ਕੀਤਾ ਜਾਂਦਾ ਹੈ ਤਾਂ ਜੋ ਡੋਲਨ ਸਮੇਂ ਸੰਤੁਲਨ ਕਾਇਮ ਰਖਿਆ ਜਾ ਸਕੇ। ਇਕ ਲੀਵਰ ਦੀ ਸਹਾਇਤਾ ਨਾਲ ਘੜੀ ਦੇ ਕੁੱਤੇ ਦੀ ਮਕੈਨਿਜ਼ਮ ਦਾ ਸਮੁੱਚਾ ਪ੍ਰਭਾਵ ਘਟਾਇਆ ਜਾਂਦਾ ਹੈ। ਆਮ ਤੌਰ ਤੇ ਇਹ ਘਾਟਾ ਦੋ ਤੋਂ ਪੰਜ ਸਕਿੰਟ ਪ੍ਰਤਿ ਦਿਨ ਤਕ ਹੁੰਦਾ ਹੈ।

**ਸਥਿਤੀ ਕਾਰਨ ਤਰੁੱਟੀਆਂ**—ਘੜੀ ਲੇਟਵੇਂ-ਦਾਅ ਅਤੇ ਲਟਕਵੇਂ-ਦਾਅ ਰਖਣ ਨਾਲ ਚੂਲ ਉੱਤੇ ਧੁਰੇ ਦੀ ਰਗੜ ਘਟਦੀ ਵਧਦੀ ਰਹਿੰਦੀ ਹੈ। ਲਟਕਵੀਂ ਸਥਿਤੀ ਵਿਚ ਵਿਸਤਾਰ ਲੇਟਵੀਂ ਸਥਿਤੀ ਨਾਲੋਂ 40°-60° ਘੱਟ ਹੁੰਦਾ ਹੈ। ਉਪਰੋਕਤ ਸਾਰੀਆਂ ਤਰੁੱਟੀਆਂ ਦਾ ਪ੍ਰਭਾਵ ਘੜੀ ਦੀ ਸਥਿਤੀ ਬਦਲਣ ਨਾਲ ਬਦਲ ਜਾਂਦਾ ਹੈ।

**ਤਾਪਮਾਨੀ ਤਰੁੱਟੀਆਂ**—ਸੰਤੁਲਕ ਅਤੇ ਸਪਰਿੰਗ ਦਾ ਆਵਰਤ-ਕਾਲ ਸੰਤੁਲਕ ਦੇ ਪੁੰਜ, ਪਰਿਚੱਕਰਨ ਅਰਧ-ਵਿਆਸ, ਸਪਰਿੰਗ ਦੀ ਲਚਕਤਾ ਅਤੇ ਆਕਾਰ ਉੱਤੇ ਨਿਰਭਰ ਕਰਦਾ ਹੈ।

ਤਾਪਮਾਨ ਦੀ ਤਬਦੀਲੀ ਨਾਲ ਘੜੀ ਦਾ ਡੋਲਨ-ਕਾਲ ਘਟਦਾ ਹੈ। ਜੇਕਰ ਕਿਸੇ ਘੜੀ ਵਿਚ ਸਟੀਲ ਦਾ ਇਕ ਸਪਰਿੰਗ ਅਤੇ ਪਿੱਤਲ ਦਾ ਸੰਤੁਲਕ ਵਰਤਿਆ ਹੋਵੇ ਤਾਂ ਇਹ ਘੜੀ 1 ਡਿਗਰੀ ਸੈਂਟੀਗਰੇਡ ਤਾਪਮਾਨ ਦੇ ਵਾਧੇ ਮਗਰ 11 ਸਕਿੰਟ ਪ੍ਰਤਿ ਦਿਨ ਪਿੱਛੇ ਰਹਿ ਜਾਂਦੀ ਹੈ। ਜਹਾਜ਼ਰਾਨੀ ਲਈ ਵਰਤੀਆਂ ਜਾਣ ਵਾਲੀਆਂ ਘੜੀਆਂ ਨੂੰ ਤਾਪਮਾਨ ਦੀ ਬਹੁਤ ਵੱਡੀਆਂ ਤਬਦੀਲੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਇਹ ਸਮੱਸਿਆ ਦਾ ਹੱਲ ਜਾੱਨ ਹੈਰੀਸਨ ਨੇ ਕਰਬ ਪਿੰਨਾਂ ਦੇ ਜੋੜੇ ਦਾ ਇਸਤੇਮਾਲ (ਪਿੱਤਲ ਅਤੇ ਸਟੀਲ ਦੀ ਪੱਤੀ ਉੱਤੇ ਜੜ੍ਹ ਕੇ) ਕਰਕੇ ਕੀਤਾ।

ਮਗਰੋਂ ਇਸ ਢੰਗ ਦੀ ਥਾਂ ਸੰਤੁਲਕ ਨੇ ਲੈ ਲਈ ਜਿਸ ਵਿਚ ਤਾਪਮਾਨ ਦੀ ਤਬਦੀਲੀ ਕਾਰਨ ਜੜ੍ਹਤਾ-ਮੋਮੈਂਟ ਤਬਦੀਲੀ ਆਉਂਦੀ ਸੀ। ਪਿੱਤਲ ਅਤੇ ਸਟੀਲ ਦੀ ਦੂਹਰੀ ਧਾਤ ਵਾਲੇ ਸਮਤੋਲਿਤ ਸੰਤੁਲਕ (ਪ੍ਰਤਿਕਾਰ) ਜਿਸ ਦੀ ਕਾਢ ਅਰਨਾੱਲਡ ਅਤੇ ਅਰਨਸ਼ਾਹ ਨੇ ਕੱਢੀ, ਦੀ ਵਰਤੋਂ ਅੱਜ ਵੀ ਕਈ ਉੱਚ-ਪਾਏ ਦੀਆਂ ਘੜੀਆਂ ਵਿਚ ਕੀਤੀ ਜਾਂਦੀ ਹੈ। ਦੂਹਰੀ ਧਾਤ ਦੇ ਸੁਤੰਤਰ ਸਿਰੇ ਵਲ ਜਾਂ ਦੂਜੇ ਪਾਸੇ ਵਲ ਇਸ ਉੱਤੇ ਲੱਗੇ ਸਮਤੋਲਿਤ ਭਾਰ ਜਾਂ ਸਕਰੂ ਨੂੰ

ਸਰਕਾ ਕੇ ਜੜ੍ਹਤਾ-ਮੋਮੈਂਟ ਦੀ ਤਬਦੀਲੀ ਦੀ ਦਰ ਨੂੰ ਐਡਜਸਟ ਕੀਤਾ ਜਾਂਦਾ ਹੈ। ਦੂਹਰੀ ਧਾਤ ਦੀ ਪੱਤੀ, ਘੜੀ ਦਾ ਸਮਾਂ ਦੋ ਵੱਖੋ ਵੱਖਰੇ ਤਾਪਮਾਨਾਂ ਉੱਤੇ ਇਕੋ ਜਿਹਾ ਰੱਖਣ ਵਿਚ ਮੱਦਦ ਕਰਦੀ ਹੈ। ਅਜਿਹੀ ਦੂਹਰੀ ਧਾਤ ਵਾਲੇ ਸੰਤੁਲਕ ਨਾਲ 30° ਸੈ. ਤਾਪਮਾਨ ਦੇ ਵਾਧੇ ਕਾਰਨ ਸਿਰਫ਼ 2.5 ਸੈਕੰਡ ਪ੍ਰਤਿ ਦਿਨ ਤਬਦੀਲੀ ਆਉਂਦੀ ਹੈ। ਜੇਕਰ ਰਿਮ ਦੀਆਂ ਧਾਤਾਂ ਦੇ ਫੈਲਣ ਦੀ ਦਰ ਇਕਸਾਰ ਹੋਵੇ ਤਾਂ ਇਸ 'ਮੱਧ ਤਾਪਮਾਨ ਤਰੁਟੀ' ਦਾ ਆਉਣਾ ਲਾਜ਼ਮੀ ਹੋ ਜਾਂਦਾ ਹੈ। ਜਹਾਜ਼ਰਾਨੀ ਕਰੋਨੋਮੀਟਰਾਂ ਵਿਚ ਵਿਸ਼ੇਸ਼ ਤੌਰ ਤੇ 19ਵੀਂ ਸਦੀ ਦੌਰਾਨ ਇਸ ਨੂੰ ਦੂਰ ਕਰਨ ਲਈ ਬਹੁਤ ਖੋਜ ਹੋਈ।

1900 ਦੇ ਲਗਭਗ ਸੀ. ਈ. ਗੀਯੂਏਲੇਅਮ ਨੇ ਨਿਕਲ ਮਿਸ਼ਰਿਤ-ਧਾਤ ਬਣਾਈ, ਜਿਸ ਦੇ ਫੈਲਣ ਦੀ ਦਰ ਇਕਸਾਰ ਨਹੀਂ ਸੀ, ਸਗੋਂ ਤਾਪਮਾਨ ਨਾਲ ਬਦਲਦੀ ਸੀ। ਅਜਿਹੇ ਮਿਸ਼ਰਿਤ-ਧਾਤ ਅਤੇ ਪਿੱਤਲ ਦੀ ਦੂਹਰੀ ਪੱਤੀ ਵਰਤਣ ਨਾਲ ਲਗਭਗ 30° ਸੈਂ. ਤਾਪਮਾਨ ਦੇ ਵਾਧੇ ਨਾਲ ਸਿਰਫ਼ 1/20 ਸੈਕੰਡ ਪ੍ਰਤੀ ਦਿਨ ਦੀ ਤਰੁੱਟੀ ਬਾਕੀ ਰਹਿ ਜਾਂਦੀ ਹੈ।

ਗੀਯੂਏਲੇਅਮ ਨੇ ਹੀ ਇਕ ਮਿਸ਼ਰਿਤ-ਧਾਤ ਦੀ ਖੋਜ ਕੀਤੀ। ਇਸ ਦਾ ਲਚਕ-ਤਾਪ ਗੁਣਾਂਕ ਬਹੁਤ ਘੱਟ ਹੈ। ਇਸ ਮਿਸ਼ਰਿਤ-ਧਾਤ ਵਿਚ ਹੋਰ ਸੁਧਾਰ ਕਰਕੇ ਇਸ ਨੂੰ ਉੱਚ-ਪਾਏ ਦੀਆਂ ਘੜੀਆਂ ਵਿਚ ਵਰਤਿਆ ਜਾਣ ਲੱਗ ਪਿਆ। ਇਸ ਨੂੰ ਜੰਗਾਲ ਨਹੀਂ ਲਗਦਾ ਅਤੇ ਇਸ ਉੱਤੇ ਚੁੰਬਕਤਾ ਦਾ ਪ੍ਰਭਾਵ ਸਟੀਲ ਨਾਲੋਂ ਘੱਟ ਪੈਂਦਾ ਹੈ।

**ਐਡਜਸਟਮੈਂਟ ਦਾ ਪ੍ਰਭਾਵ**—ਇਨ੍ਹਾਂ ਸਾਰੀਆਂ ਤਰੁਟੀਆਂ ਨੂੰ ਦੂਰ ਕਰਨ ਲਈ ਐਡਜਸਟਮੈਂਟ ਕਰਨ ਤੋਂ ਬਾਅਦ ਵੀ ਇਕ ਸਧਾਰਨ ਘੜੀ ਲੇਟਵੇਂ-ਦਾਅ ਰੱਖਣ ਅਤੇ ਖੜ੍ਹੇ-ਦਾਅ ਰੱਖਣ ਨਾਲ 70 ਸੈਕੰਡ ਪ੍ਰਤੀ ਦਿਨ ਦੀ ਤਰੁਟੀ ਦੇਵੇਗੀ। ਉੱਚ-ਦਰਜੇ ਦੀਆਂ ਘੜੀਆਂ ਨੂੰ 20 ਸੈਕੰਡ ਪ੍ਰਤੀ ਦਿਨ ਦੀ ਤਰੁਟੀ ਤਕ ਪੰਜ ਹਾਲਤਾਂ ਵਿਚ ਐਡਜਸਟ ਕੀਤਾ ਜਾ ਸਕਦਾ ਹੈ, ਜਦੋਂ ਕਿ ਪ੍ਰੇਖਣ ਘੜੀਆ, ਜੇਬੀ-ਘੜੀਆਂ ਨੂੰ 3 ਸੈਕੰਡ ਪ੍ਰਤੀ ਦਿਨ ਜਾਂ ਇਸ ਤੋਂ ਵੀ ਘੱਟ ਤਰੁਟੀ ਤੱਕ ਐਡਜਸਟ ਕੀਤਾ ਜਾ ਸਕਦਾ ਹੈ।

**ਮੋਚਨ ਵਿਵਸਥਾ ਜਾਂ ਐਸਕੇਪਮੈਂਟ**—ਇਹ ਇਕ ਅਜਿਹੀ ਵਿਵਸਥਾ ਹੈ ਜਿਸ ਵਿਚ ਇਕ ਘੁੰਮ ਰਹੇ ਚੱਕਰ ਜਾਂ ਪਹੀਏ ਰਾਹੀਂ ਡੋਲਕ ਨੂੰ ਆਵਰਤੀ ਆਵੇਗ ਪ੍ਰਦਾਨ ਕੀਤਾ ਜਾਂਦਾ ਹੈ ਅਤੇ ਨਾਲ ਹੀ ਡੋਲਕ ਦਾ ਕੰਪਨ ਪੂਰਾ ਹੋਣ ਤੱਕ ਚੱਕਰ ਦੀ ਚਾਲ ਰੁਕੀ ਰਹਿੰਦੀ ਹੈ। ਇਸ ਤਰ੍ਹਾਂ ਇਹ ਵਿਵਸਥਾ ਡੋਲਨ ਦੀ ਮਿਣਤੀ ਕਰਨ, ਡੋਲਨ ਨੂੰ ਨਿਯਮ-ਬੱਧ ਰੱਖਣ ਅਤੇ ਆਯਾਮ ਨੂੰ ਨਿਯੰਤਰਿਤ ਕਰਨ ਦਾ ਕੰਮ ਕਰਦੀ ਹੈ। ਅਜਿਹੀ ਹੀ ਲੀਵਰ ਮੋਚਨ ਵਿਵਸਥਾ ਚਿੱਤਰ ਵਿਚ ਦਰਸਾਈ ਗਈ ਹੈ। ਸਭ ਤੋਂ ਚੰਗਾ ਐਸਕੇਪਮੈਂਟ ਉਹ ਹੁੰਦਾ ਹੈ ਜਿਸ ਵਿਚ ਜਦੋਂ ਡੋਲਕ ਆਪਣੀ ਮੱਧਮਾਨ ਸਥਿਤੀ ਵਿਚੋਂ ਲੰਘ ਰਿਹਾ ਹੋ ਤਾਂ ਨਿਰਧਾਰਿਤ ਸਮੇਂ ਦੇ ਅੰਦਰ ਨਾਲ ਇਕ ਹਲਕਾ ਜਿਹਾ ਭਾਰ ਡੋਲਕ ਉੱਤੇ ਗਿਰਕੇ ਉਸ ਨੂੰ ਇਕ ਪਲ ਲਈ ਇਕ ਸਮਾਨ ਆਵੇਗ ਪ੍ਰਦਾਨ ਕਰਦਾ ਹੈ। ਇਹ ਵਿਵਸਥਾ ਕਈ ਢੰਗਾਂ ਨਾਲ ਪ੍ਰਾਪਤ ਕੀਤੀ ਜਾਂਦੀ ਹੈ ਜਿਵੇਂ ਕਿ ਲੰਗਰ ਜਾਂ ਪ੍ਰਤਿਪੇਖ ਮੋਚਨ ਵਿਵਸਥਾ, ਡੈੱਡ ਬੀਟ ਜਾਂ ਕਮਾਨੀ ਰਹਿਤ ਮੋਚਨ ਵਿਵਸਥਾ ਆਦਿ।



ਲੀਵਰ ਮੋਚਨ ਵਿਵਸਥਾ

**ਚੱਕਰ ਪ੍ਰਣਾਲੀ**—ਇਕ ਘੜੀ ਵਿਚ ਆਮ ਤੌਰ ਤੇ ਗਰਾਰੀਆਂ ਦੇ 4 ਜੋੜੇ ਹੁੰਦੇ ਹਨ ਅਤੇ ਹਰ ਇਕ ਜੋੜੇ ਵਿਚ ਦੰਦਿਆਂ ਦਾ ਅਨੁਪਾਤ ਲਗਭਗ 6:1 ਤੋਂ 10:1 ਤੱਕ ਰੱਖਿਆ ਜਾਂਦਾ ਹੈ। ਘੜੀ ਦੀ ਸੂਖ਼ਮਤਾ ਨੂੰ ਧਿਆਨ ਵਿਚ ਰੱਖਦੇ ਹੋਏ ਪੀਨੀਅਨ ਦੇ ਦੰਦੇ ਆਮ ਕਰਕੇ ਘੱਟ ਤੋਂ ਘੱਟ 6 ਤੋਂ 12 ਤੱਕ ਹੋਣੇ ਚਾਹੀਦੇ ਹਨ ਪਰੰਤੂ ਅਜਿਹਾ ਕਰਨ ਨਾਲ ਬੀਅਰਿੰਗ ਦੀਆਂ ਕਈ ਸਮੱਸਿਆਵਾਂ ਪੈਦਾ ਹੋ ਜਾਂਦੀਆਂ ਹਨ ਜਿਨ੍ਹਾਂ ਨੂੰ ਗਰਾਰੀਆਂ ਦੀ ਪਿੱਚ ਦੀ ਸੂਖ਼ਮਤਾ ਹੋਰ ਵੀ ਗੁੰਝਲਦਾਰ ਬਣਾ ਦਿੰਦੀ ਹੈ। ਇਹ ਗੁੰਝਲ ਕਾਫ਼ੀ ਹੱਦ ਤੱਕ ਸਾਈਕਲਾੱਇਡਲ ਗਰਾਰੀਆਂ ਵਰਤ ਕੇ ਸਰਲ ਕੀਤੀ ਜਾਂਦੀ ਹੈ।

**ਜੂਅਲ ਜਾਂ ਨਗ**—ਘੜੀ ਵਿਚ ਗਰਾਰੀਆਂ ਦੀ ਗਤੀ ਨੂੰ ਰਗੜਰਹਿਤ ਅਤੇ ਇਕਸਾਰ ਰੱਖਣ ਲਈ ਧੁਰਿਆਂ ਦੁਆਲੇ ਅਤੇ ਚੂਲਾਂ ਦੀ ਥਾਂ ਨਗਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ। ਇਹ ਨਗ ਆਮ ਤੌਰ ਤੇ ਹੀਰੇ ਅਤੇ ਨੀਲਮ ਦੇ ਬਣੇ ਹੁੰਦੇ ਹਨ। ਨੀਲਮ ਨੂੰ ਹੀਰੇ ਦੇ ਛੋਟੇ ਛੋਟੇ ਨਗਾਂ ਵਿਚ ਜਾਂ ਹੀਰੇ ਦੇ ਪਾਊਡਰ ਨਾਲ ਲਿਬੜੀਆਂ ਹੋਈਆਂ ਸਟੀਲ ਦੀਆਂ ਤਾਰਾਂ ਵਿਚ ਫਿਟ ਕੀਤਾ ਹੁੰਦਾ ਹੈ। ਬਣਾਵਟੀ ਨਗ ਐਲੂਮਿਨਾ ਪਾਊਡਰ ਨੂੰ ਆਕਸੀ-ਹਾਈਡ੍ਰੋਜਨ ਬਲੋ-ਪਾਈਪ ਵਿਚ ਪਿਘਲਾ ਕੇ ਤਿਆਰ ਕੀਤੇ ਜਾਂਦੇ ਹਨ। ਕੁਝ ਪਦਾਰਥ ਮਿਲਾ ਕੇ ਇਨ੍ਹਾਂ ਨੂੰ ਆਮ ਕਰਕੇ ਲਾਲ ਰੂਬੀ ਰੰਗੇ ਬਣਾਇਆ ਜਾਂਦਾ ਹੈ ਪਰੰਤੂ ਰੰਗਹੀਨ ਪੱਥਰ ਵਧੇਰੇ ਸਖ਼ਤ ਮੰਨੇ ਜਾਂਦੇ ਹਨ। ਇਨ੍ਹਾਂ ਦੇ ਵਿਕਾਸ ਨੂੰ ਇਕਸਾਰ ਰੱਖਣ ਨਾਲ ਗਰਾਰੀਆਂ ਦੀ ਚਾਲ ਰਗੜਰਹਿਤ ਅਤੇ ਇਕਸਾਰ ਹੋ ਜਾਂਦੀ ਹੈ। ਅਖ਼ੀਰ ਵਿਚ ਰਗੜ ਘਟਾਉਣ ਲਈ ਬੋਅਡ ਲੈਪਿੰਗ ਤਾਰ ਨਾਲ ਇਨ੍ਹਾਂ ਨੂੰ "ਜੈਤੂਨ ਦਾ ਤੇਲ" ਦਿੱਤਾ ਜਾਂਦਾ ਹੈ।

**ਹੱਥ ਘੜੀਆਂ**—20ਵੀਂ ਸਦੀ ਦੇ ਆਰੰਭ ਤੋਂ ਪਹਿਲਾਂ, ਲਗਭਗ ਜੇਬ-ਘੜੀਆਂ ਹੀ ਬਣਾਈਆਂ ਜਾਂਦੀਆਂ ਸਨ। ਹੱਥ ਘੜੀਆਂ ਇਕ ਦਮ ਹੀ ਬਹੁਤ ਜ਼ਿਆਦਾ ਹਰਮਨ ਪਿਆਰੀਆਂ ਹੋ ਗਈਆਂ। ਪੁਰਸ਼ਾਂ ਦੀ ਹੱਥ ਘੜੀ ਦੀ ਮਸ਼ੀਨਰੀ ਦਾ ਵਿਆਸ ਲਗਭਗ 23 ਤੋਂ 30 ਮਿ. ਮੀ. ਅਤੇ ਇਸਤਰੀਆਂ ਦੀ ਹੱਥ-ਘੜੀਆਂ ਦਾ ਲਗਭਗ 14 ਤੋਂ 20 ਮਿ. ਮੀ. ਹੁੰਦਾ ਹੈ।

**ਕ੍ਰੋਨੋਗ੍ਰਾਫ; ਸਟਾਪ-ਵਾਚ**—1885 ਵਿਚ ਸਮੇਂ ਦੇ ਅੰਤਰਾਲਾਂ ਦੀ ਮਿਣਤੀ ਕਰਨ ਲਈ ਈ. ਡੀ. ਜਾਨਸਨ ਨੇ ਕ੍ਰੋਨੋਗ੍ਰਾਫ਼ ਦਾ ਵਿਕਾਸ ਕੀਤਾ। ਇਨ੍ਹਾਂ ਘੜੀਆਂ ਵਿਚ ਵੀਲ ਟ੍ਰੇਨ ਦੇ ਨਾਲ ਇਕ ਵਾਧੂ ਸੂਈ ਹੁੰਦੀ ਹੈ ਜਿਹੜੀ ਕਿ ਪਹਿਲੀ ਵਾਰੀ ਬਟਨ ਦਬਾਉਣ ਨਾਲ ਚਾਲੂ ਹੋ ਜਾਂਦੀ ਹੈ ਅਤੇ ਦੂਜੀ ਵਾਰੀ ਰੁਕਦੀ ਹੈ, ਤੀਜੀ ਵਾਰੀ ਦਬਾਉਣ ਤੇ ਮੁੜ ਜ਼ੀਰੋ ਤੇ ਆ ਜਾਂਦੀ ਹੈ। ਸਪਲਿਟ ਸੈਕੰਡ ਕ੍ਰੋਨੋਗ੍ਰਾਫ ਦੀਆਂ ਸਕਿੰਟਾਂ ਵਾਲੀਆਂ ਦੋ ਸੂਈਆਂ ਹੁੰਦੀਆਂ ਹਨ ਜਿਹੜੀਆਂ ਕਿ ਇਕੱਠੀਆਂ ਹੀ ਚਲਦੀਆਂ ਹਨ ਇਨ੍ਹਾਂ ਵਿਚੋਂ ਇਕ ਰੀਡਿੰਗ ਲੈਣ ਲਈ ਰੁਕ ਜਾਂਦੀ ਹੈ ਅਤੇ ਫਿਰ ਦੂਜੀ ਸੂਈ ਨਾਲ ਮਿਲਾ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਇਕ ਪ੍ਰਤਿਯੋਗਤਾ ਵਿਚ ਕਈ ਖਿਲਾੜੀਆਂ ਦਾ ਇਕ ਘੜੀ ਨਾਲ ਸਮਾਂ ਨੋਟ ਕੀਤਾ ਜਾਂਦਾ ਹੈ।

ਸਟਾਪ-ਵਾਚ ਦਾ ਉਪਯੋਗ ਉਦੋਂ ਕੀਤਾ ਜਾਂਦਾ ਹੈ ਜਦੋਂ ਕ੍ਰੋਨੋਗ੍ਰਾਫ਼ ਵਰਤਣਾ ਮਹਿੰਗਾ ਪੈਂਦਾ ਹੋਵੇ। ਸਟਾਪ-ਵਾਚ ਵਿਚ ਇਕ ਸੰਤੁਲਕ ਨੂੰ ਲੋੜ ਅਨੁਸਾਰ ਚਲਾਇਆ ਤੇ ਰੋਕਿਆ ਜਾ ਸਕਦਾ ਹੈ। ਬਟਨ ਦਬਾਉਣ ਨਾਲ ਸਾਰੀਆਂ ਸੂਈਆਂ ਜ਼ੀਰੋ ਤੇ ਆ ਜਾਂਦੀਆਂ ਹਨ। ਕਈ ਘੜੀਆਂ ਵਿਚ ਡੋਲਕ 18,000 ਅਰਧ-ਚੱਕਰ ਪ੍ਰਤੀ ਘੰਟੇ ਤੋਂ ਵੀ ਵੱਧ ਕੰਪਨ ਕਰ ਸਕਦਾ ਹੈ, ਅਜਿਹੀਆਂ ਘੜੀਆਂ ਨਾਲ ਸਕਿੰਟ ਦੇ ਦਸਵੇਂ ਭਾਗ ਤੱਕ ਜਾਂ ਕਈ ਵਾਰੀ ਸੌਵੇਂ ਭਾਗ ਤੱਕ ਮਿਣਨਾ ਵੀ ਸੰਭਵ ਹੋ ਜਾਂਦਾ ਹੈ।

**ਆੱਟੋਮੈਟਿਕ ਜਾਂ ਸਵੈ-ਚਾਲਿਤ ਘੜੀਆਂ**—ਸਵੈ-ਚਾਲਿਤ ਜੇਬੀ-ਘੜੀ ਲਈ 1780 ਵਿਚ ਸਭ ਤੋਂ ਪਹਿਲਾਂ ਪੇਟੈਂਟ ਲੰਡਨ ਵਿਖੇ ਲੁਈਸ ਰੀਕਾਰਡਨ ਨੇ ਹਾਸਲ ਕੀਤਾ। ਮੁਢਲੀਆਂ ਸਵੈ-ਚਾਲਿਤ ਹੱਥ ਘੜੀਆਂ 1924 ਤੋਂ ਬਣਨੀਆਂ ਸ਼ੁਰੂ ਹੋਈਆਂ। ਸੰਨ 1930 ਤੋਂ 1945 ਦੇ ਵਿਚਕਾਰ ਸਵਿਟਜ਼ਰਲੈਂਡ ਵਿਚ ਇਸ ਦੇ ਵਿਕਾਸ ਲਈ ਵਧੇਰੇ ਕੰਮ ਹੋਇਆ ਅਤੇ ਅਨੇਕਾਂ ਪ੍ਰਕਾਰ ਦੀਆਂ ਸਵੈ-ਚਾਲਿਤ ਘੜੀਆਂ ਤਿਆਰ ਹੋ ਗਈਆਂ। ਫੱਨਰ ਦੁਆਰਾ ਇਕਸਾਰ ਚਾਬੀ ਮਿਲਣ ਕਾਰਨ ਇਹ ਘੜੀਆਂ ਠੀਕ ਸਮਾਂ ਦਿੰਦੀਆਂ ਹਨ।

**ਬਿਜਲੀ ਨਾਲ ਚੱਲਣ ਵਾਲੀਆਂ ਘੜੀਆਂ**—ਬਿਜਲੀ ਨਾਲ ਚੱਲਣ ਵਾਲੀਆਂ ਘੜੀਆਂ ਵਿਚ ਨਿਮਨਲਿਖਤ ਦੋ ਢੰਗਾਂ ਅਰਥਾਤ ਗਲਵੇਨੋਮੀਟਰ-ਡਰਾਈਵ (ਜਿਸ ਵਿਚ ਪ੍ਰਚੱਲਤ ਸੰਤੁਲਨ ਹੇਅਰ ਸਪਰਿੰਗ ਡੋਲਕ ਹੁੰਦਾ ਹੈ) ਅਤੇ ਦੂਜਾ ਪ੍ਰੇਰਨ-ਡਰਾਈਵ (ਜਿਸ ਵਿਚ ਇਕ ਬਿਜਲਈ ਚੁੰਬਕ, ਸੰਤੁਲਕ ਖਿੱਚਦਾ ਹੈ) ਵਿਚੋਂ ਇਕ ਵਰਤਿਆ ਜਾਂਦਾ ਹੈ। ਦੋਵੇਂ ਢੰਗਾਂ ਵਿਚ ਸੰਤੁਲਕ ਦੀ ਗਤੀ ਕਾਰਨ ਬਣੇ ਮਕੈਨੀਕਲ ਸੰਪਰਕ ਦੀ ਵਰਤੋਂ ਕੀਤੀ ਜਾਂਦੀ ਹੈ ਤਾਂ ਜੋ ਉਚਿਤ ਬਿਜਲਈ ਪਲਸਾਂ ਸਮੇਂ-ਸਿਰ ਮਿਲਦੀਆਂ ਰਹਿਣ।

**ਸਹਾਇਕ ਮਕੈਨਿਜ਼ਮ**—ਕਈ ਸਹਾਇਕ ਮਕੈਨਿਜ਼ਮ ਆਮ ਘੜੀਆਂ ਨਾਲ ਫਿਟ ਕੀਤੇ ਹੁੰਦੇ ਹਨ। ਕਈ ਘੜੀਆਂ ਬਟਨ ਦਬਾਉਣ ਨਾਲ ਜਾਂ ਪਿੰਨ ਬਾਹਰ ਖਿੱਚਣ ਨਾਲ ਸਮੇਂ ਨੂੰ ਮੁੜ ਦਰਸਾਉਂਦੀਆਂ ਹਨ। ਕਲਾੱਕ-ਘੜੀ, ਕਲਾੱਕ ਦੀ ਤਰ੍ਹਾਂ ਨਿਸ਼ਚਿਤ ਸਮੇਂ ਬਾਅਦ ਆਵਾਜ਼ ਦਿੰਦੀ ਹੈ ਅਤੇ ਮੁੜ ਸਮਾਂ ਦਰਸਾਉਂਦੀ ਹੈ। ਘੜੀਆਂ ਵਿਚ ਅਲਾਰਮ ਲਗਾਉਣ ਦਾ ਪ੍ਰਬੰਧ ਵੀ ਕੀਤਾ ਹੁੰਦਾ ਹੈ। ਘੜੀਆਂ ਵਿਚ ਮਹੀਨਾ, ਦਿਨ, ਮਿਤੀ, ਲੀਪ ਦਾ ਸਾਲ ਆਦਿ ਦਰਸਾਉਣ ਦਾ ਵੀ ਕਈ ਢੰਗਾਂ ਨਾਲ ਪ੍ਰਬੰਧ ਕੀਤਾ ਹੁੰਦਾ ਹੈ।



ਕਲੈਪਸਿਡਰਾ (ਜਲ-ਘੜੀ)

**ਜਲ ਘੜੀ**—ਇਹ ਇਕ ਪ੍ਰਾਚੀਨ ਸਮਾਂ-ਸੂਚਕ ਯੰਤਰ ਹੈ ਜਿਸ ਵਿਚ ਸਮੇਂ ਦੇ ਗਿਆਨ ਲਈ ਪਾਣੀ ਦਾ ਇਸਤੇਮਾਲ ਕੀਤਾ ਜਾਂਦਾ ਸੀ। ਪ੍ਰਾਚੀਨ ਮਿਸਰ ਵਿਚ ਅਨੇਕਾਂ ਪ੍ਰਕਾਰ ਦੀਆਂ ਜਲ-ਘੜੀਆਂ ਪ੍ਰਚੱਲਤ ਸਨ ਜਿਨ੍ਹਾਂ ਨੂੰ ਅਜੇ ਤੀਕ ਸੰਭਾਲ ਕੇ ਰੱਖਿਆ ਹੋਇਆ ਹੈ। ਸਭ ਤੋਂ ਸਾਧਾਰਨ ਜਲ-ਘੜੀ ਗਮਲੇ ਵਰਗਾ ਇਕ ਤਿਰਛਾ ਜਿਹਾ ਬਰਤਨ ਸੀ ਜਿਸ ਦੇ ਅੰਦਰਲੇ ਪਾਸੇ ਘੰਟਿਆਂ ਵਾਲੇ ਨਿਸ਼ਾਨ ਲੱਗੇ ਹੁੰਦੇ ਸਨ। ਇਸ ਨੂੰ ਪਾਣੀ ਨਾਲ ਭਰ ਦਿੱਤਾ ਜਾਂਦਾ ਸੀ ਜਿਹੜਾ ਥੱਲੇ ਦੇ ਨੇੜੇ ਰੱਖੇ ਗਏ ਇਕ ਛੋਟੇ ਜਿਹੇ ਸੁਰਾਖ ਰਾਹੀਂ ਡਿਪਕਦਾ ਰਹਿੰਦਾ ਸੀ। ਇਸ ਨਾਲ ਬਰਤਨ ਦੇ ਅੰਦਰ ਪਾਣੀ ਦੀ ਸਤ੍ਹਾ ਨੀਵੀਂ ਹੁੰਦੀ ਰਹਿੰਦੀ ਸੀ। ਅੰਦਰਲੇ ਨਿਸ਼ਾਨਾਂ ਅਨੁਸਾਰ ਪਾਣੀ ਦੀ ਸਤ੍ਹਾ ਤੋਂ ਸਮੇਂ ਦਾ ਪਤਾ ਲਗਾਇਆ ਜਾਂਦਾ ਸੀ।

**ਘੜੀ ਉਦਯੋਗ**—ਘੜੀ ਉਦਯੋਗ ਦੇ ਵਿਕਾਸ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ :—

1. **ਆਰੰਭਕ ਕਾਲ**—ਇਹ 10ਵੀਂ ਸਦੀ ਈਸਵੀ ਤੋਂ ਲੈ ਕੇ 18ਵੀਂ ਦੇ ਵਿਚਕਾਰਲਾ ਸਮਾਂ ਹੈ। ਸ਼ੁਰੂ ਸ਼ੁਰੂ ਵਿਚ ਕੁਝ ਘੜੀਆਂ ਕੇਵਲ ਸਿਧਾਂਤ ਦੀ ਪਰਖ ਲਈ ਹੀ ਤਿਆਰ ਕੀਤੀਆਂ ਗਈਆਂ ਅਤੇ ਵਪਾਰਕ ਤੌਰ ਤੇ ਇਨ੍ਹਾਂ ਦਾ ਉਤਪਾਦਨ ਨਹੀਂ ਹੋ ਸਕਿਆ, ਅਜਿਹੇ ਯਤਨ ਦਾ ਜ਼ੋਰ ਕੇਵਲ ਯੂਰਪ ਵਿਚ ਹੀ ਰਿਹਾ।

2. **ਮੱਧ ਕਾਲ (ਸੰਨ 1800 ਤੋਂ 1900 ਤੱਕ)**—ਇਸ ਕਾਲ ਵਿਚ ਘੜੀ ਨਿਰਮਾਣ ਉਦਯੋਗ ਆਰੰਭ ਹੋ ਚੁੱਕਾ ਸੀ। ਘੜੀ ਦੇ ਵੱਖ ਵੱਖ ਪੁਰਜ਼ੇ ਵੱਖਰੇ ਵੱਖਰੇ ਤੌਰ ਤੇ ਹੱਥਾਂ ਨਾਲ ਤਿਆਰ ਕੀਤੇ ਜਾਂਦੇ ਸਨ ਜਿਨ੍ਹਾਂ ਨੂੰ ਫ਼ੈਕਟਰੀ ਵਿਚ ਚੰਗੀ ਤਰ੍ਹਾਂ ਜੋੜ ਕੇ ਘੜੀ ਤਿਆਰ ਕੀਤੀ ਜਾਂਦੀ ਸੀ।

3. **ਵੀਹਵੀਂ ਸਦੀ**—ਇਸ ਸਦੀ ਵਿਚ ਘੜੀਆਂ ਦਾ ਨਿਰਮਾਣ ਪੂਰੇ ਆਧੁਨਿਕ ਤੇ ਵਿਗਿਆਨਿਕ ਢੰਗਾਂ ਨਾਲ ਵਪਾਰਕ ਪੱਧਰ ਤੇ ਹੋਣ ਲੱਗ ਪਿਆ ਸੀ। ਦਾਬ ਬਿਜਲਈ ਘੜੀਆਂ ਅਤੇ ਅਨੇਕਾਂ ਨਵੀਂ ਤਰ੍ਹਾਂ ਦੀਆਂ ਘੜੀਆਂ ਦੀ ਖੋਜ ਹੋਈ ਅਤੇ ਘੜੀ ਦੀ ਸਭ ਤੋਂ ਵਿਕਸਿਤ ਕਿਸਮ ਇਲੈੱਕਟ੍ਰਾੱਨਿਕ ਘੜੀ ਵੀ ਤਿਆਰ ਹੋ ਗਈ ਹੈ।

**ਯੂਰਪ ਵਿਚ ਘੜੀ ਉਦਯੋਗ**—ਯੂਰਪ ਵਿਚ ਨਿਰਮਾਣ ਦੇ ਕੇਂਦਰ ਪਹਿਲਾਂ (17ਵੀਂ ਅਤੇ 18ਵੀਂ ਸਦੀ ਵਿਚ) ਗ੍ਰੇਟ ਬ੍ਰਿਟੇਨ ਅਤੇ ਫ਼ਰਾਂਸ ਸਨ, ਬਾਅਦ ਵਿਚ ਜਰਮਨੀ ਤੋਂ ਘੱਟ ਕੀਮਤ ਵਾਲੀਆਂ ਘੜੀਆਂ ਦੇ ਆਯਾਤ ਨਾਲ ਇਨ੍ਹਾਂ ਦੇਸ਼ਾਂ ਦੇ ਉਦਯੋਗਾਂ ਨੂੰ ਵੱਡੀ ਠੇਸ ਲੱਗੀ। ਦੂਜੇ ਸੰਸਾਰ ਯੁੱਧ ਦੇ ਦੌਰਾਨ ਬ੍ਰਿਟੇਨ ਦੀ ਸਰਕਾਰ ਨੇ ਉੱਥੇ ਖ਼ਤਮ ਹੋ ਚੁੱਕੇ ਘੜੀ ਉਦਯੋਗ ਨੂੰ ਮੁੜ ਸੁਰਜੀਤ ਕੀਤਾ। ਅਨੇਕਾਂ ਨਵੇਂ ਘੜੀ ਉਤਪਾਦਨ ਅਦਾਰੇ ਸਥਾਪਿਤ ਕੀਤੇ ਗਏ ਅਤੇ ਵੱਡੇ ਪੈਮਾਨੇ ਉੱਤੇ ਨਿਰਮਾਣ ਦਾ ਕੰਮ ਆਰੰਭਿਆ ਗਿਆ। ਉਸ ਸਮੇਂ ਸੰਯੁਕਤ ਰਾਜ ਅਮਰੀਕਾ ਵਿਚ ਬਣਾਈ ਗਈ ਬਿਜਲਈ ਘੜੀ ਦੀ ਮੰਗ ਵਧਣ ਲੱਗੀ। ਕੁਝ ਕੁ ਸਮੇਂ ਦੇ ਅੰਦਰ ਹੀ ਇਨ੍ਹਾਂ ਘੜੀਆਂ ਦੇ ਨਿਰਮਾਣ ਵਿਚ ਉਸਨੇ ਆਪਣਾ ਸਥਾਨ ਬਣਾ ਲਿਆ। ਲੰਡਨ, ਕਵੇਂਟਰੀ, ਲਿਵਰਪੂਲ, ਮਾਨਚੈੱਸਟਰ, ਬਰਮਿੰਘਮ, ਪ੍ਰੈਸਟਨ ਅਤੇ ਗਲਾਸਗੋ ਘੜੀਆਂ ਦੇ ਨਿਰਮਾਣ ਅਤੇ ਵਪਾਰ ਦੇ ਮੁੱਖ ਕੇਂਦਰ ਹਨ।

ਬ੍ਰਿਟੇਨ ਤੋਂ ਬਿਨਾਂ ਸਵਿਟਜ਼ਰਲੈਂਡ, ਫ਼ਰਾਂਸ ਅਤੇ ਜਰਮਨੀ

ਸੰਸਾਰ ਦੇ ਪ੍ਰਮੁੱਖ ਘੜੀ ਉਦਯੋਗ ਕੇਂਦਰ ਹਨ। ਘੜੀ ਦੇ ਪੁਰਜ਼ਿਆਂ ਦੇ ਨਿਰਮਾਣ ਵਿਚ ਸਵਿਟਜ਼ਰਲੈਂਡ ਦਾ ਸਥਾਨ ਸੰਸਾਰ ਵਿਚ ਸਭ ਤੋਂ ਅੱਗੇ ਹੈ ਅਤੇ ਇੱਥੋਂ ਦੀਆਂ ਘੜੀਆਂ ਨੂੰ ਸਭ ਤੋਂ ਉੱਚ ਪਾਏ ਦੀਆਂ ਮੰਨਿਆ ਜਾਂਦਾ ਹੈ। ਇਥੇ ਬਣੇ ਪੁਰਜ਼ੇ ਲਗਭਗ ਸੰਸਾਰ ਦੇ ਸਭ ਦੇਸ਼ਾਂ ਦੇ ਘੜੀ ਉਦਯੋਗਾਂ ਵਿਚ ਵਰਤੇ ਜਾਂਦੇ ਹਨ।

**ਸੰਯੁਕਤ ਰਾਜ ਅਮਰੀਕਾ ਵਿਚ ਘੜੀ ਉਦਯੋਗ**—ਸੰਯੁਕਤ ਰਾਜ ਅਮਰੀਕਾ ਵਿਚ ਘੜੀ ਉਦਯੋਗ ਦੀ ਸ਼ੁਰੂਆਤ ਕੋਨੈਕਟੀਕਟ ਦੇ ਐਲੀ ਟੈਰੀ ਨੇ 1772-1852 ਵਿਚਕਾਰ ਕੀਤੀ। ਸ਼ੁਰੂ ਸ਼ੁਰੂ ਵਿਚ ਲੱਕੜ ਦੀਆਂ ਅਤੇ ਮਗਰੋਂ ਯੰਤ੍ਰਿਕ ਢੰਗਾਂ ਨਾਲ ਘੜੀਆਂ ਦਾ ਨਿਰਮਾਣ ਸਭ ਤੋਂ ਪਹਿਲਾਂ ਇੱਥੇ ਹੀ ਸ਼ੁਰੂ ਹੋਇਆ। ਲਗਭਗ ਉਸੇ ਸਮੇਂ ਚਾਂਸੀ ਜੀਰੋਮ ਨੇ ਘੜੀ ਦੇ ਵੱਖ ਵੱਖ ਪੁਰਜ਼ਿਆਂ ਵਿਚ ਲੱਕੜ ਦੀ ਥਾਂ ਪਿੱਤਲ ਦਾ ਪ੍ਰਯੋਗ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਦੀਆਂ ਘੜੀਆਂ ਵਧੇਰੇ ਹੰਡਣਸਾਰ ਹੋਣ ਕਰਕੇ ਵਧੇਰੇ ਪ੍ਰਚੱਲਤ ਹੋ ਗਈਆਂ। ਇਸ ਸਫ਼ਲਤਾ ਤੋਂ ਪ੍ਰੇਰਨਾ ਲੈ ਕੇ ਇਸ ਨੇ ਈ. ਡੀ. ਬਰਾਂਟ ਅਤੇ ਇਨਸੋਨੀਆ ਬਰਾਸ ਐਂਡ ਕਾਪਰ ਕੰਪਨੀ ਦੇ ਸਹਿਯੋਗ ਨਾਲ ਘੜੀ ਦੇ ਪਹਿਲੇ ਵਪਾਰਕ ਅਦਾਰੇ ਕਲਾੱਕ ਕੰਪਨੀ ਦੀ ਸਥਾਪਨਾ ਕੀਤੀ।

ਘੜੀ ਉਦਯੋਗ ਦਾ ਤੀਸਰਾ ਮਹੱਤਵਪੂਰਨ ਯੁੱਗ ਇੰਗਰਸੋਲ ਦੀ ਕ੍ਰਾਂਤੀ (1892) ਤੋਂ ਆਰੰਭ ਹੋਇਆ। ਉਸ ਤੋਂ ਬਾਅਦ ਬਿਜਲਈ ਘੜੀਆਂ ਅਤੇ ਦਾਬ-ਬਿਜਲਈ ਘੜੀਆਂ ਦੀ ਖੋਜ ਹੋ ਜਾਣ ਨਾਲ ਘੜੀ ਉਦਯੋਗ ਵਿਚ ਇਨਕਲਾਬ ਆ ਗਿਆ। ਇੱਧਰ ਸੰਯੁਕਤ ਰਾਜ ਅਮਰੀਕਾ ਦੇ ਨੈਸ਼ਨਲ ਬਿਊਰੋ ਆਫ਼ ਸਟੈਂਡਰਜ਼ ਨੂੰ ਇਲੈੱਕਟ੍ਰਾਨਿਕ ਘੜੀਆਂ ਦੇ ਨਿਰਮਾਣ ਦੀ ਸੂਚਨਾ ਮਿਲੀ ਅਤੇ ਛੇਤੀ ਹੀ ਉੱਚ ਪੱਧਰ ਤੇ ਉਤਪਾਦਨ ਹੋਣ ਲੱਗ ਪਿਆ। ਅਮਰੀਕਾ ਦੇ ਪ੍ਰਮੁੱਖ ਘੜੀ ਉਦਯੋਗ ਕੇਂਦਰ ਕਾਨੈਟੀਕਟ (ਬ੍ਰਿਸਟਲ ਨਿਊਹੈਵੇਨ ਅਤੇ ਪਲਾਈਸਾਊਥ), ਮੈਸਾਚੂਸੈਟਸ (ਬੋਸਟਨ) ਅਤੇ ਇਲਨਾਏ (ਪਰਿਓਰੀਆ) ਹਨ।

ਭਾਰਤ ਵਿਚ ਵੀ ਇਸ ਉਦਯੋਗ ਵੱਲ ਸਭ ਤੋਂ ਵੱਧ ਧਿਆਨ ਦਿੱਤਾ ਗਿਆ ਹੈ ਤੇ ਪੂਨਾ ਅਤੇ ਬੰਗਲੌਰ ਵਿਚ ਘੜੀਆਂ ਦੇ ਕਾਰਖ਼ਾਨੇ ਸਥਾਪਿਤ ਹੋ ਚੁੱਕੇ ਹਨ ਪ੍ਰੰਤੂ ਉਤਪਾਦਨ ਦੀ ਮਾਤਰਾ ਅੱਜ ਵੀ ਲੋੜ ਨਾਲੋਂ ਘੱਟ ਹੈ। ਜ਼ਿਆਦਾਤਰ ਪੁਰਜ਼ੇ ਅਮਰੀਕਾ, ਬ੍ਰਿਟੇਨ ਅਤੇ ਸਵਿਟਜ਼ਰਲੈਂਡ ਤੋਂ ਮੰਗਵਾਏ ਜਾਂਦੇ ਹਨ। ਭਾਰਤ ਸਰਕਾਰ ਇਸ ਉਦਯੋਗ ਨੂੰ ਵਧੇਰੇ ਪ੍ਰਫੁੱਲਤ ਕਰਨ ਲਈ ਯਤਨਸ਼ੀਲ ਹੈ।

ਹ. ਪ੍ਰ.–ਹਿੰ. ਵਿ. ਕੋ. 4 : 102

**ਘਾਹ** : ਬਨਸਪਤੀ-ਵਿਗਿਆਨ ਵਿਚ ਇਹ ਛੋਟੇ, ਹਰੇ, ਲੱਕੜ ਰਹਿਤ ਪੌਦਿਆਂ ਦਾ ਆਮ ਨਾਂ ਹੈ। ਇਹ ਪੌਦੇ ਪੋਏਸੀ ਗ੍ਰੈਮਿਨੀ ਸੈੱਜ ਕੁਲ (ਸਾਇਪ੍ਰੇਸੀ) ਅਤੇ ਰਸ਼ਕੁਲ (ਜੁਨਕੇਸੀ) ਦੇ ਮੈਂਬਰ ਹਨ। ਫੁੱਲ ਪੈਦਾ ਕਰਨ ਵਾਲੀਆਂ ਬਹੁਤ ਸਾਰੀਆਂ ਕੁਲਾਂ ਦੇ ਪੌਦੇ ਘਾਹ ਵਰਗੇ ਹੁੰਦੇ ਹਨ ਪ੍ਰੰਤੂ 6,000 ਤੋਂ 10,000 ਜਾਤੀਆਂ ਦੇ ਇਹ ਪੌਦੇ ਜੋ ਪੋਏਸੀ ਕੁਲ ਅਤੇ ਪੋਏਲਜ਼ ਆੱਰਡਰ ਦੇ ਮੈਂਬਰ ਹਨ, ਅਸਲੀ ਘਾਹ ਹਨ। ਭਾਵੇਂ ਉਹੀ ਪੌਦੇ ਜੋ ਗ੍ਰੈਮਿਨੀ ਕੁਲ ਦੇ ਮੈਂਬਰ ਹਨ, ਉਨ੍ਹਾਂ ਨੂੰ ਹੀ ਠੀਕ ਘਾਹ ਕਿਹਾ ਜਾਂਦਾ ਹੈ ਪਰ ਆਮ ਤੌਰ ਤੇ ਉਨ੍ਹਾਂ ਬਹੁਤ ਸਾਰੇ ਪੌਦਿਆਂ, ਜਿਨ੍ਹਾਂ ਦੀ ਜਾਤੀ ਵੱਖਰੀ ਵੱਖਰੀ ਹੁੰਦੀ ਹੈ ਅਤੇ ਉਪਰੋਂ ਪੱਤਿਆਂ ਤੋਂ ਘਾਹ ਵਾਂਗ ਲਗਦੇ ਹਨ। ਇਨ੍ਹਾਂ ਨੂੰ ਵੀ ਘਾਹ ਕਿਹਾ ਜਾਂਦਾ ਹੈ, ਉਦਾਹਰਨ ਵਜੋਂ ਬਲੂ ਆਈਡ ਗ੍ਰਾਸ, ਯੈਲੋ ਆਈਡ ਗ੍ਰਾਸ, ਸਟਾਰ ਗ੍ਰਾਸ, ਬੀਅਰ ਗ੍ਰਾਸ ਅਤੇ ਆਸਟ੍ਰੇਲੀਆ ਦਾ ਘਾਹਨੁਮਾ ਰੁੱਖ। ਖੇਤੀ-ਬਾੜੀ ਵਿਚ 'ਘਾਹ' ਦੀ ਬਹੁਤ ਮਹੱਤਤਾ ਹੈ ਕਿਉਂਕਿ ਇਸ ਵਿਚ ਚਾਰੇ ਵਾਲੇ ਪੌਦੇ ਵੀ ਸ਼ਾਮਲ ਹਨ, ਖਾਸ ਕਰਕੇ ਫ਼ਲੀਦਾਰ ਪੌਦੇ।

**ਭੂਗੋਲਕ ਵੰਡ**—ਗ੍ਰੈਮਿਨੀ ਕੁਲ ਦੇ ਪੌਦੇ ਦੁਨੀਆਭਰ ਵਿਚ ਬਹੁਤ ਜ਼ਿਆਦਾ ਖਿਲਰੇ ਹੋਏ ਹਨ। ਇਕ ਵਿਗਿਆਨੀ ਆਰ. ਪੂਲ ਨੇ 1948 ਵਿਚ ਅੰਦਾਜ਼ਾ ਲਾਇਆ ਕਿ ਦੁਨੀਆ ਦੀ ਬਨਸਪਤੀ ਦਾ 30 ਪ੍ਰਤੀਸ਼ਤ ਹਿੱਸਾ ਘਾਹ ਦੇ ਪ੍ਰਭਾਵ ਹੇਠ ਹੈ। ਘਾਹ ਦੇ ਪ੍ਰਮੁੱਖ ਇਲਾਕੇ ਸਟੈਪੀਜ਼ (ਰੂਸ), ਦੱਖਣੀ, ਅਮਰੀਕਾ, ਅਫ਼ਰੀਕਾ, ਆਸਟ੍ਰੇਲੀਆ ਅਤੇ ਸਵਾਨਾ ਹਨ। ਘਾਹ ਦੇ ਪੌਦੇ ਖੁੱਲ੍ਹੇ ਥਾਵਾਂ ਦੇ ਪੌਦੇ ਹਨ ਅਤੇ ਇਹ ਸੰਘਣੇ ਜੰਗਲਾਂ ਵਿਚ ਬਹੁਤ ਘੱਟ ਵਿਖਾਈ ਦਿੰਦੇ ਹਨ। ਕੁਝ ਚੌੜੇ ਪੱਤਿਆਂ ਵਾਲੀਆਂ ਜਾਤੀਆਂ ਊਸ਼ਣਖੰਡੀ ਜੰਗਲਾਂ ਦੇ ਮੈਦਾਨਾਂ ਵਿਚ ਮਿਲਦੀਆਂ ਹਨ।

**ਬਣਤਰ**—ਘਾਹ ਦੇ ਤਣੇ ਵਿਚ ਠੋਸ ਜੋੜ ਹੁੰਦੇ ਹਨ ਅਤੇ ਪੱਤੇ ਕਤਾਰਾਂ ਵਿਚ ਹੁੰਦੇ ਹਨ। ਹਰੇਕ ਜੋੜ ਤੇ ਇਕ ਪੱਤਾ ਹੁੰਦਾ ਹੈ (ਚਿਤਰ)1



**ਘਾਹ ਦਾ ਬੂਟਾ**

ਪੱਤਿਆਂ ਵਿਚ ਇਕ ਸ਼ੀਥ ਹੁੰਦੀ ਹੈ ਜੋ ਤਣੇ ਨਾਲ ਇਕ ਨਲੀ ਵਾਂਗ ਲੱਗੀ ਹੁੰਦੀ ਹੈ ਅਤੇ ਇਕ ਬਲੇਡ ਹੁੰਦਾ ਹੈ ਜੋ ਆਮ ਤੌਰ ਤੇ ਲੰਮਾ ਅਤੇ ਤੰਗ ਹੁੰਦਾ ਹੈ। ਬੀਜ ਦੇ ਸਿਰੇ ਛੋਟੇ ਛੋਟੇ ਫੁੱਲਾਂ ਦੇ ਬਣੇ ਹੁੰਦੇ ਹਨ ਜੋ ਬਾਰੀਕ ਬਾਰੀਕ ਸ਼ਾਖ਼ਾਵਾਂ ਤੇ ਲਗਦੇ ਹਨ। ਇਹ ਬਾਰੀਕ ਸ਼ਾਖ਼ਾਵਾਂ ਬਹੁਤ ਜ਼ਿਆਦਾ ਇਕੱਠੀਆਂ ਅਤੇ ਪੱਤਿਆਂ ਵਾਂਗ ਦੋ ਕਤਾਰਾਂ ਵਿਚ ਹੁੰਦੀਆਂ ਹਨ। ਫੁੱਲਾਂ ਦਾ ਪਰਾਗਣ ਆਮ ਤੌਰ ਤੇ ਹਵਾ ਰਾਹੀਂ ਹੀ ਹੁੰਦਾ ਹੈ। ਬੀਜ ਦੋ ਬਰੈਕਟਾਂ ਜਾਂ ਗਲਿਊਮਜ਼ ਰਾਹੀਂ ਢਕੇ ਰਹਿੰਦੇ ਹਨ ਅਤੇ ਬੀਜ ਦੇ ਪੱਕਣ ਤੇ ਵੀ ਇਹ ਬੀਜਾਂ ਉੱਪਰ ਹੀ ਲੱਗੇ ਰਹਿੰਦੇ ਹਨ। ਘਾਹ ਦੀਆਂ ਜੜ੍ਹਾਂ ਰੇਸ਼ੇਦਾਰ ਹੁੰਦੀਆਂ ਹਨ ਅਤੇ ਅਕਸਰ ਬਹੁਤ ਜ਼ਿਆਦਾ ਸ਼ਾਖ਼ਾਵਾਂ ਵਾਲੀਆਂ ਅਤੇ ਕਾਫ਼ੀ ਫ਼ੈਲੀਆਂ ਹੋਈਆਂ ਹੁੰਦੀਆਂ ਹਨ। ਇਹ ਜੜ੍ਹਾਂ ਧਰਤੀ ਅੰਦਰਲੇ ਤਣੇ ਨਾਲ ਮਿਲ ਕੇ ਪੌਦੇ ਨੂੰ ਜਕੜ ਕੇ ਰੱਖਦੀਆਂ ਹਨ। ਘਾਹ ਦੀਆਂ ਜੜ੍ਹਾਂ ਬਹੁਤ ਜ਼ਿਆਦਾ ਵਿਸਤ੍ਰਿਤ ਹੁੰਦੀਆਂ ਹਨ ਅਤੇ ਜੇਕਰ ਕੁਝ ਜਾਤੀਆਂ ਵਿਚ ਸਿਰਫ਼ ਇਕ ਪੌਦੇ ਦੀਆਂ ਜੜ੍ਹਾਂ ਹੀ ਪੁੱਟ ਕੇ ਨਾਲ ਨਾਲ ਰੱਖੀਆਂ ਜਾਣ ਤਾਂ ਇਹ ਕਈ ਕਿ. ਮੀ. ਤੱਕ ਜਾ ਸਕਦੀਆਂ ਹਨ। ਘਾਹ ਜ਼ਮੀਨ ਨੂੰ ਖੁਰਨ ਤੋਂ ਬਚਾਉਂਦਾ ਹੈ।

**ਵਰਗੀਕਰਨ**—ਘਾਹ ਦੀਆਂ ਲਗਭਗ 500 ਪ੍ਰਜਾਤੀਆਂ ਅਤੇ 5000 ਜਾਤੀਆਂ ਹਨ। ਹਰੇਕ ਸਾਲ ਕਈ ਹੋਰ ਜਾਤੀਆਂ ਲੱਭੀਆਂ ਜਾਂਦੀਆਂ ਅਤੇ ਇਨ੍ਹਾਂ ਦੀ ਵਿਆਖਿਆ ਕੀਤੀ ਜਾਂਦੀ ਹੈ। ਇਕ ਕੁਲ ਦੇ ਮੈਂਬਰ ਪੌਦਿਆਂ ਨੂੰ ਭਾਵੇਂ ਪਛਾਣ ਸਕਣਾ ਕਾਫ਼ੀ ਸੌਖਾ ਹੈ ਪਰ ਇਨ੍ਹਾਂ ਦੇ ਫੁੱਲਾਂ ਦਾ ਬਹੁਤ ਛੋਟਾ ਤੇ ਇਕਸਾਰ ਹੋਣਾ ਵਰਗੀਕਰਨ ਨੂੰ ਬਹੁਤ ਔਖਾ ਬਣਾ ਦਿੰਦਾ ਹੈ, ਕਿਉਂਕਿ ਫੁੱਲਾਂ ਤੋਂ ਇਨ੍ਹਾਂ ਦੇ ਆਪਸੀ ਸਬੰਧ ਬਾਰੇ ਬਹੁਤ ਘੱਟ ਗਿਆਨ ਮਿਲਦਾ ਹੈ ਇਸ ਲਈ ਇਨ੍ਹਾਂ ਦੇ ਲੱਛਣਾਂ ਤੋਂ ਯਕੀਨ ਕਰਨਾ ਪੈਂਦਾ ਹੈ। ਘਾਹ ਦਾ ਵਰਗੀਕਰਨ ਇਨ੍ਹਾਂ ਦੀਆਂ ਬਨਸਪਤੀ ਰਚਨਾਵਾਂ ਦੇ ਅਧਿਐਨ ਨਾਲ ਹੀ ਸੰਭਵ ਹੋ ਸਕਿਆ ਹੈ। ਇਕ ਵਿਗਿਆਨੀ ਈਹੈਕਲ (1887) ਨੇ ਆਪਣੀ ਕਿਤਾਬ ਗ੍ਰੈਮਿਨੀ ਵਿਚ ਇਸ ਕੁਲ ਨੂੰ 13 ਸ਼੍ਰੇਣੀਆਂ ਵਿਚ ਵੰਡਿਆ ਹੈ। ਇਸ ਅਨੁਸਾਰ ਪਹਿਲੀਆਂ 9 ਸ਼੍ਰੇਣੀਆਂ ਉਪ-ਕੁਲ ਫੈਸਟੂਕੂਆਇਡੀ ਦੀਆਂ ਅਤੇ ਚਾਰ ਪੈਨੀਕੁਆਇਡੀ ਦੀਆਂ ਮੈਂਬਰ ਹਨ।

ਇਹ 13 ਸ਼੍ਰੇਣੀਆਂ ਇਸ ਪ੍ਰਕਾਰ ਹਨ (1) ਬੈਂਬੂਸੀ—ਇਸ ਸ਼੍ਰੇਣੀ ਵਿਚ ਬਾਂਸ ਅਤੇ ਲੰਮੇ ਘਾਹ ਵਾਲੇ ਪੌਦੇ ਸ਼ਾਮਲ ਹਨ; (2) ਫੈਸਟੂਸੀ—ਇਸ ਸ਼੍ਰੇਣੀ ਵਿਚ ਚਰਾਗਾਹਾਂ ਦੇ ਘਾਹ ਜਿਵੇਂ ਨੀਲਾ ਘਾਹ ਅਤੇ ਭੂਰਾ ਘਾਹ ਆਦਿ; (3) ਹਾਰਡੀ—ਇਸ ਸ਼੍ਰੇਣੀ ਵਿਚ ਆਰਥਿਕ ਮਹੱਤਤਾ ਵਾਲੇ ਪੌਦੇ ਜਿਵੇਂ ਕੀਮਤੀ ਅਨਾਜ, ਕਣਕ ਅਤੇ ਜੌਂ; (4) ਐਵੀਨੀ—ਇਸ ਸ਼੍ਰੇਣੀ ਵਿਚ ਮਖ਼ਮਲੀ ਘਾਹ, ਲੰਮਾ ਜਵੀ ਘਾਹ ਤੇ ਕਾਸ਼ਤ ਕੀਤੀ ਜਾਣ ਵਾਲੀ ਜਵੀ ਸ਼ਾਮਲ ਹਨ; (5) ਐਗਰੋਸ-ਟਿਡੀ—ਇਸ ਸ਼੍ਰੇਣੀ ਵਿਚ ਟਿਮੋਸੀ ਅਤੇ ਮੈਰਨ ਘਾਹ ਸ਼ਾਮਲ ਹਨ; (6) ਫਲੈਰਿਡੀ—ਇਸ ਸ਼੍ਰੇਣੀ ਵਿਚ ਮਿੱਠਾ ਅਤੇ ਕੈਨੇਰੀ ਘਾਹ ਸ਼ਾਮਲ ਹਨ; (7) ਕਲੋਰਿਡੀ—ਇਸ ਸ਼੍ਰੇਣੀ ਵਿਚ ਬੈਫਲੋ ਘਾਹ ਅਤੇ ਗਰੈਮਾ ਘਾਹ ਸ਼ਾਮਲ ਹਨ; (8) ਜੋਆਇਸੀ—ਇਸ ਸ਼੍ਰੇਣੀ ਵਿਚ ਮੈਸਕਾਈਟ ਘਾਹ ਅਤੇ ਜੁਆਇਸੀਆ ਘਾਹ ਸ਼ਾਮਲ ਹਨ, (9) ਔਰਿਜੀ—ਇਸ ਸ਼੍ਰੇਣੀ ਵਿਚ ਸੰਸਾਰ ਪ੍ਰਸਿੱਧ ਫ਼ਸਲ ਚੌਲ ਸ਼ਾਮਲ ਹਨ (10) ਮੈਲਿਨਿਡੀ—ਇਸ ਸ਼੍ਰੇਣੀ ਵਿਚ ਬਹੁਤ ਸਾਰੀਆਂ ਚਾਰੇ ਵਾਲੀਆਂ ਫ਼ਸਲਾਂ ਸ਼ਾਮਲ ਹਨ; (11) ਪੈਨੇਸੀ—ਇਸ ਸ਼੍ਰੇਣੀ ਵਿਚ ਕਰੈਬ ਅਤੇ ਫਾਕਸਟੇਲ ਘਾਹ ਸ਼ਾਮਲ ਹਨ; (12) ਐਡਰੋਪੋਗੋਨੀ—ਇਸ ਸ਼੍ਰੇਣੀ ਵਿਚ ਚਾਰੇ ਵਾਲੇ ਘਾਹ ਕਮਾਦ, ਚਰ੍ਹੀ ਅਤੇ ਤੇਲ ਘਾਹ ਸ਼ਾਮਲ ਹਨ ਅਤੇ (13) ਮੈਅੱਡੀ—ਇਸ ਸ਼੍ਰੇਣੀ ਵਿਚ ਪ੍ਰਮੁੱਖ ਫ਼ਸਲ ਮੱਕੀ ਸ਼ਾਮਲ ਹੈ।

**ਬੀਮਾਰੀਆਂ ਅਤੇ ਰੋਕਥਾਮ**—ਘਾਹ ਦੀ ਮਹੱਤਤਾ ਨੂੰ ਮੁੱਖ ਰੱਖਦੇ ਹੋਏ, ਫ਼ਾਰਮਾਂ ਅਤੇ ਘਾਹ ਦੇ ਮੈਦਾਨਾਂ ਵਿਚ ਨੁਕਸਾਨ ਪਹੁੰਚਾਉਣ ਵਾਲੇ ਰੋਗਾਣੂੰਆਂ (ਪੈਥੋਜਨ) ਤੋਂ ਰੋਕਥਾਮ ਬਹੁਤ ਜ਼ਰੂਰੀ ਹੈ।

**ਪੈਥੋਜਨ ਦੀਆਂ ਕਿਸਮਾਂ**—ਘਾਹ ਨੂੰ ਬਹੁਤ ਸਾਰੀਆਂ ਕਿਸਮਾਂ ਦੇ ਪੈਥੋਜਨ ਦੁਆਰਾ ਨੁਕਸਾਨ ਪਹੁੰਚਦਾ ਹੈ। ਕਿਸੇ ਵੀ ਘਾਹ ਦੀ ਇਕ ਕਿਸਮ ਨੂੰ ਸਾਰੀਆਂ ਬੀਮਾਰੀਆਂ ਨਹੀਂ ਲਗਦੀਆਂ ਪਰ ਫਿਰ ਵੀ ਬਹੁਤ ਸਾਰੇ ਘਾਹ 30 ਜਾਂ ਜ਼ਿਆਦਾ ਬੀਮਾਰੀਆਂ ਦੇ ਅਸਰ ਹੇਠ ਆ ਜਾਂਦੇ ਹਨ। ਬਹੁਤ ਸਾਰੀਆਂ ਬੀਮਾਰੀਆਂ ਭਾਵੇਂ ਉੱਲੀ ਦੁਆਰਾ ਹੀ ਫੈਲਦੀਆਂ ਹਨ ਪ੍ਰੰਤੂ ਬੈਕਟੀਰੀਆ, ਵਾਇਰਸ ਅਤੇ ਨੈਮਾਟੋਡ ਵੀ ਘਾਹ ਨੂੰ ਹਾਨੀ ਪਹੁੰਚਾਂਦੇ ਹਨ। ਉੱਲੀ ਦੇ ਅਸਰ ਨਾਲ ਘਾਹ ਦੀ ਪੈਦਾਵਾਰ ਅਤੇ ਖ਼ੁਰਾਕੀ ਤੱਤ ਘਟ ਜਾਂਦੇ ਹਨ। ਕੁਝ ਉੱਲੀਆਂ ਘਾਹ ਦੀਆਂ ਬੀਮਾਰੀਆਂ ਫੈਲਾਉਂਦੀਆਂ ਹਨ ਅਤੇ ਦੂਸਰੀਆਂ ਅਨਾਜ ਵਾਲੀਆਂ ਫ਼ਸਲਾਂ ਨੂੰ ਵੀ ਨੁਕਸਾਨ ਪਹੁੰਚਾ ਸਕਦੀਆਂ ਹਨ।

ਕੁਝ ਵਾਇਰਸ ਕਿਸਮਾਂ ਜੋ ਘਾਹ ਵਿਚ ਬੀਮਾਰੀਆਂ ਪੈਦਾ ਕਰਦੀਆਂ ਹਨ ਉਹ ਅਨਾਜ ਵਾਲੀਆਂ ਫ਼ਸਲਾਂ ਅਤੇ ਹੋਰ ਪੌਦਿਆਂ ਤੇ ਵੀ ਅਸਰ ਕਰ ਸਕਦੀਆਂ ਹਨ, ਉਦਾਹਰਣ ਵਜੋਂ ਜੌਂ ਦੀ ਯੈਲੋ-ਡਵਾਰਫ਼ ਵਾਇਰਸ ਅਤੇ ਕਣਕ ਦੀ ਸਟਰੀਕ ਮੇਜ਼ੇਕ ਵਾਇਰਸ ਬਹੁਤ ਸਾਰੇ ਘਾਹਾਂ ਨੂੰ ਨੁਕਸਾਨ ਪਹੁੰਚਾਂਦੀਆਂ ਹਨ ਜੋ ਵਾਇਰਸ ਐਲਫ਼-ਐਲਫ਼ਾ ਅਤੇ ਅੰਗੂਰ ਦੀਆਂ ਵੇਲਾਂ ਵਿਚ ਬੀਮਾਰੀਆਂ ਪੈਦਾ ਕਰਦੀਆਂ ਹਨ ਉਹ ਬਰਮੂਡਾ ਘਾਹ ਵਿਚ ਵੀ ਮਿਲਦੀਆਂ ਹਨ।

**ਰੋਕਥਾਮ**—ਘਾਹ ਦੀਆਂ ਬੀਮਾਰੀਆਂ ਦੀ ਰੋਕਥਾਮ ਲਈ ਉੱਲੀ ਨਾਸ਼ਕਾਂ ਦੀ ਵਰਤੋਂ ਸਿਵਾਇ ਕੁਝ ਲਾਨ ਅਤੇ ਟਰਫ ਘਾਹ ਤੋਂ ਜ਼ਿਆਦਾ ਉਪਯੋਗੀ ਨਹੀਂ ਸਮਝੀ ਜਾਂਦੀ। ਇਸ ਦੇ ਫਲਸਰੂਪ ਘਾਹ ਦੀਆਂ ਬੀਮਾਰੀ-ਰਹਿਤ ਕਿਸਮਾਂ ਦੀ ਚੋਣ ਅਤੇ ਨਸਲਕਸ਼ੀ ਜਾਂ ਸੁਧਾਰ ਦੇ ਚੰਗੇ ਕੰਮਾਂ ਰਾਹੀਂ ਕੁਝ ਹੱਦ ਤੱਕ ਕੰਟਰੋਲ ਸੰਭਵ ਹੋ ਸਕਿਆ ਹੈ। ਉਦਾਹਰਣ ਵਜੋਂ ਸੂਡਾਨ ਘਾਹ (Sorghum vulgare Var. Suda-nese), ਬਾਗ਼ਾਂ ਵਿਚ ਲਗਾਇਆ ਜਾਂਦਾ ਘਾਹ (Dactylis glomer-ada) ਅਤੇ ਕੈਂਟਕੀ ਨੀਲਾ ਘਾਹ (Poa praatensis) ਆਦਿ ਘਾਹ ਦੀਆਂ ਕਈ ਬੀਮਾਰੀ-ਰਹਿਤ ਕਿਸਮਾਂ ਵਿਕਸਿਤ ਕੀਤੀਆਂ ਗਈਆਂ ਹਨ।

ਹ. ਪੁ.—ਮੈਕ-ਐਨ. ਸ. ਟ.—6 : 259; ਐਨ. ਬ੍ਰਿ. 10 : 647

**ਘਾਗਰਾ (ਗੋਗਰਾ)** : ਉੱਤਰੀ ਭਾਰਤ ਦੀ ਇਕ ਵੱਡੀ ਨਦੀ ਹੈ। ਨੇਪਾਲ ਵਿਚ ਇਸ ਨੂੰ ਕਾਰਨਾਲੀ ਅਤੇ ਹੇਠ ਮਾਰਗ ਵਿਚ ਦੇਹਵਾ ਕਹਿੰਦੇ ਹਨ। ਇਸਦੇ ਸਾਰਜੂ ਅਤੇ ਕਈ ਹੋਰ ਨਾਂ ਵੀ ਹਨ। ਇਹ ਤਿੱਬਤ ਵਿਚੋਂ ਝੀਲ ਮਾਨ ਸਰੋਵਰ ਦੇ ਨੇੜਿਓਂ ਨਿਕਲਦੀ ਹੈ ਤੇ ਨੇਪਾਲ ਦੇ ਪਹਾੜਾਂ ਵਿਚੋਂ ਦੀ ਹੁੰਦੀ ਹੋਈ ਖੇੜੀ ਅਤੇ ਬਹਰੈਚ ਦੇ ਵਿਚਕਾਰੋਂ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਦਾਖ਼ਲ ਹੁੰਦੀ ਹੈ। ਇਥੋਂ ਥੋੜ੍ਹੀ ਹੀ ਦੂਰ ਸੁਹੇਲੀ ਅਤੇ ਦਾਹਾਵਾਰ ਵੀ ਇਸ ਨਾਲ ਮਿਲ ਜਾਂਦੀਆਂ ਹਨ। ਬਹਿਰਾਮਘਾਟ ਦੀ ਥਾਂ ਤੇ ਸਾਰਦਾ ਦੀ ਤੀਜੀ ਸਹਾਇਕ ਨਦੀ ਚੌਕਾ ਵੀ ਇਸ ਵਿਚ ਆ ਡਿਗਦੀ ਹੈ। ਇਨ੍ਹਾਂ ਨਦੀਆਂ ਦੇ ਨਾਲ ਮਿਲਣ ਮਗਰੋਂ ਇਸ ਨੂੰ ਗੋਗਰਾ ਕਿਹਾ ਜਾਂਦਾ ਹੈ। ਹੁਣ ਇਸ ਦਾ ਵਹਿਣ ਮਾਰਗ ਪੂਰਬ ਦੀ ਦਿਸ਼ਾ ਵਿਚ ਹੋ ਜਾਂਦਾ ਹੈ ਅਤੇ ਇਹ ਉੱਤਰ ਪ੍ਰਦੇਸ਼ ਦੇ ਗੋਂਡਾ ਜ਼ਿਲ੍ਹੇ ਨੂੰ ਬਾਰਾਬੰਕੀ ਅਤੇ ਫ਼ੈਜ਼ਾਬਾਦ ਨਾਲੋਂ ਵੱਖ ਕਰਦੀ ਹੋਈ ਫਿਰ ਅਯੁਧਿਆ ਤੀਰਥ ਸਥਾਨ ਤੋਂ ਅੱਗੇ ਹੁੰਦੀ ਹੋਈ, ਦੱਖਣ ਵੱਲ ਫੈਜ਼ਾਬਾਦ ਅਤੇ ਉੱਤਰ ਵੱਲ ਗੋਰਖਪੁਰ ਅਤੇ ਬਸਤੀ ਜ਼ਿਲ੍ਹਿਆਂ ਦੇ ਵਿਚੋਂ ਅੱਗੇ ਲੰਘਦੀ ਹੈ। ਇਥੇ ਇਸ ਵਿਚ ਉੱਤਰ ਵੱਲੋਂ ਗਧਤੀ ਅਤੇ ਛੋਟੀ ਗੰਡਕ ਨਦੀਆਂ ਨਾਲ ਮਿਲ ਜਾਂਦੀਆਂ ਹਨ। ਇਸ ਤਰ੍ਹਾਂ ਸਾਰਨ ਅਤੇ ਬਲੀਆ ਜ਼ਿਲ੍ਹਿਆਂ ਵਿਚਕਾਰ 64 ਕਿ. ਮੀ. (40 ਮੀਲ) ਦੀ ਹੱਦ ਬਣਾਉਂਦੀ ਹੋਈ ਗੰਗਾ ਵਿਚ ਜਾ ਡਿਗਦੀ ਹੈ।

ਇਸ ਦੀਆਂ ਕਈ ਸਹਾਇਕ ਨਦੀਆਂ ਵਿਚ ਜਹਾਜ਼ਰਾਨੀ ਵੀ ਹੁੰਦੀ ਹੈ ਅਤੇ ਨੇਪਾਲ ਵੱਲੋਂ ਦੀ ਇਮਾਰਤੀ ਲਕੜੀ ਦੇ ਗੱਠੇ ਹੇਠਲੇ ਮੈਦਾਨਾਂ ਵਿਚ ਰੁੜ੍ਹਾਏ ਜਾਂਦੇ ਹਨ। ਬੰਗਾਲ ਅਤੇ ਉੱਤਰ-ਪੱਛਮੀ ਰੇਲ ਮਾਰਗਾਂ ਦੇ ਖੁਲ੍ਹਣ ਤੋਂ ਪਹਿਲਾਂ ਇਹ ਇਕ ਮਸ਼ਹੂਰ ਦਰਿਆਈ ਵਹਿਣ ਮਾਰਗ ਦਾ ਕੰਮ ਕਰਦੀ ਸੀ। ਇਸ ਤੇ ਕੰਢਿਆਂ ਦੇ ਨਾਲ ਨਾਲ ਅਯੁਧਿਆ ਵਰਗੇ ਪ੍ਰਸਿੱਧ ਤੀਰਥ ਸਥਾਨ ਅਤੇ ਫ਼ੈਜ਼ਾਬਾਦ ਵਰਗੇ ਵੱਡੇ ਸ਼ਹਿਰ ਵੀ ਵੱਸੇ ਹੋਏ ਹਨ।

30° 40' ਉ. ਵਿਥ.; 80° 48' ਪੂ. ਲੰਬ.

ਹ. ਪੁ. ਇੰ. ਗ. ਇੰਡ. 12 : 303

**ਘਾਘ** : ਇਹ ਇਕ ਪ੍ਰਸਿੱਧ ਅਤੇ ਚਤੁਰ ਪੰਡਤ ਸੀ ਜੋ ਕਨੌਜ ਦਾ ਵਸਨੀਕ ਸੀ। ਇਸ ਦਾ ਜਨਮ 1696 ਵਿਚ ਹੋਇਆ। ਇਸ ਦੇ ਜੋਤਿਸ਼ ਦੇ ਫਲ ਦੱਸਣ ਵਾਲੇ ਵਾਕ ਜਗਤ ਪ੍ਰਸਿੱਧ ਹਨ। ਇਸ ਦੀ ਚਤੁਰਾਈ ਅਤੇ ਦਾਨਾਈ ਕਾਰਨ 'ਘਾਘ' ਸ਼ਬਦ ਦੇ ਅਰਥ ਚਤੁਰ, ਦਾਨਾ, ਚਾਲਾਕ ਅਤੇ ਹੁਸ਼ਿਆਰ ਆਦਿ ਲਾਏ ਜਾਂਦੇ ਹਨ।

ਹ. ਪੁ.— ਮ. ਕੋ.

**ਘਾਟ** : ਸਾਗਰ ਤਟ ਜਾਂ ਬੰਦਰਗਾਹਾਂ ਨੂੰ ਲਹਿਰਾਂ ਆਦਿ ਦੇ ਅਸਰ ਤੋਂ ਬਚਾਉਣ ਲਈ ਬਣਾਏ ਗਏ ਬੰਨ੍ਹ ਨੂੰ ਘਾਟ ਜਾਂ ਜੈਟੀ (ਸਮੁੰਦਰੀ ਬੰਨ੍ਹ) ਕਿਹਾ ਜਾਂਦਾ ਹੈ। ਘਾਟ ਦੀ ਕਿਸਮ ਅਤੇ ਡਿਜ਼ਾਈਨ ਉਸ ਦੇ ਉਪਲੱਬਧ ਸੰਰਚਨਾ ਪਦਾਰਥ ਉੱਤੇ ਨਿਰਭਰ ਕਰਦੇ ਹਨ। ਇਕ ਕਿਸਮ ਦੀ ਜੈਟੀ ਦਰਿਆਵਾਂ ਦੇ ਮੁਹਾਨਿਆਂ ਅਤੇ ਕਿਨਾਰਿਆਂ ਉੱਤੇ ਉਸਾਰੀ ਹੁੰਦੀ ਹੈ ਅਤੇ ਦੂਜੀ ਕਿਸਮ ਦੀ ਜੈਟੀ ਦੀ ਵਰਤੋਂ ਸਮੁੰਦਰੀ ਕਿਨਾਰਿਆਂ ਉੱਤੇ ਜਿੱਥੇ ਬੰਦਰਗਾਹਾਂ ਵਾਲੀਆਂ ਸਹੂਲਤਾਂ ਨਹੀਂ ਹੁੰਦੀਆਂ, ਸਮੁੰਦਰੀ ਜਹਾਜ਼ਾਂ ਆਦਿ ਨੂੰ ਲੰਗਰ ਪਾਉਣ ਲਈ ਕੀਤੀ ਜਾਂਦੀ ਹੈ।

ਲਹਿਰਾਂ ਨੂੰ ਇਕੱਠਾ ਕਰਨ ਲਈ ਜਿੱਥੇ ਨਹਿਰ ਨੂੰ ਤੰਗ ਕੀਤਾ ਹੁੰਦਾ ਹੈ ਉੱਥੇ ਦਰਿਆਵਾਂ ਦੇ ਕਿਨਾਰਿਆਂ ਤੋਂ ਥੋੜ੍ਹੀ ਦੂਰੀ ਉੱਤੇ ਘਾਟ ਬਣਾਏ ਜਾ ਸਕਦੇ ਹਨ। ਇਸ ਤਰ੍ਹਾਂ ਨਹਿਰ ਜਹਾਜ਼ਰਾਨੀ ਯੋਗ ਬਣ ਜਾਂਦੀ ਹੈ। ਇਨ੍ਹਾਂ ਸੰਰਚਨਾਵਾਂ ਨੂੰ ਵਖੋ ਵੱਖਰੇ ਨਾਵਾਂ ਅਰਥਾਤ ਚੋਭਾਂ, ਬੰਨ੍ਹ ਚੋਭਾਂ ਅਤੇ ਚੋਭੀ ਪੁਸ਼ਤਿਆਂ ਨਾਲ ਦਰਸਾਇਆ ਜਾਂਦਾ ਹੈ। ਇਨ੍ਹਾਂ ਦੀ ਸਤ੍ਹਾ ਦੀ ਵਕਰਤਾ ਇਸ ਤਰ੍ਹਾਂ ਦੀ ਬਣਾਈ ਜਾਂਦੀ ਹੈ ਕਿ ਕਿਨਾਰੇ ਘੱਟ ਖੁਰਨ। ਖੁੱਲ੍ਹੀ ਕਿਸਮ ਜਾਂ ਇੱਟਾਂ ਆਦਿ ਨਾਲ ਉਸਾਰੀ

ਗਈ ਪੱਕੀ ਜੈਟੀ ਆਮ ਤੌਰ ਤੇ ਦਰਿਆ ਜਾਂ ਬੰਦਰਗਾਹਾਂ ਦੇ ਉਨ੍ਹਾਂ ਸਿਰਿਆਂ ਤੇ ਬਣਾਈ ਜਾਂਦੀ ਹੈ, ਜਿਥੋਂ ਜਹਾਜ਼ ਦਾਖ਼ਲ ਹੁੰਦੇ ਹਨ।

ਘਾਟ, ਜਹਾਜ਼ਾਂ ਨੂੰ ਦਰਿਆਈ ਜਾਂ ਜਵਾਰਭਾਟੇ ਦੀਆਂ ਲਹਿਰਾਂ ਤੋਂ ਬਚਾਉਂਦੇ ਹਨ। ਲਹਿਰਾਂ ਦਾ ਪ੍ਰਵਾਹ ਘਟ ਜਾਣ ਕਾਰਨ ਘਾਟ ਜੰਮ ਗਏ ਗਾਦ ਆਦਿ ਨੂੰ ਦੂਰ ਕਰਨ ਅਤੇ ਜਹਾਜ਼ਰਾਨੀ ਲਈ ਵਧੇਰੇ ਡੂੰਘੀ ਥਾਂ ਬਣਾਉਣ ਵਿਚ ਮੱਦਦ ਕਰਦੇ ਹਨ ਤਾਂ ਜੋ ਦੋਅ-ਢੁਆਈ ਸੌਖੀ ਹੋ ਸਕੇ।

ਹ. ਪੁ.–ਐਨ. ਬ੍ਰਿ. ਮਾ. 5 : 551

**ਘਾਟ, ਪੱਛਮੀ** : ਭਾਰਤੀ ਪ੍ਰਾਇਦੀਪ ਦੇ ਪੱਛਮ ਵਿਚ ਅਰਬ ਸਾਗਰ ਤੱਟ ਦੇ ਨਾਲ ਨਾਲ ਫੈਲੀ ਹੋਈ ਪਰਬਤ-ਲੜੀ ਨੂੰ ਪੱਛਮੀ ਘਾਟ ਕਹਿੰਦੇ ਹਨ। ਪ੍ਰਾਇਦੀਪ ਦੇ ਪੂਰਬ ਵਿਚ ਫੈਲੀ ਅਜਿਹੀ ਹੀ ਲੜੀ ਪੂਰਬੀ ਘਾਟ ਕਹਿੰਦੇ ਹਨ। ਇਨ੍ਹਾਂ ਨੂੰ ਸਥਾਨਕ ਤੌਰ ਤੇ ਸਹਿਯਾਦਰੀ ਪਹਾੜੀਆਂ ਵੀ ਕਹਿੰਦੇ ਹਨ। ਪੱਛਮੀ ਘਾਟ ਮਹਾਰਾਸ਼ਟਰ ਰਾਜ ਦੇ ਕੁੰਦਾਇਬਰੀ ਦੱਰੇ ਤੋਂ ਆਰੰਭ ਹੋ ਕੇ ਦੱਖਣ ਵਿਚ ਕੁਮਾਰੀ ਅੰਤਰੀਪ ਤੱਕ ਫੈਲੇ ਹੋਏ ਹਨ। ਇਨ੍ਹਾਂ ਦੀ ਲੰਬਾਈ 1600 ਕਿ. ਮੀ. ਅਤੇ ਚੌੜਾਈ ਉੱਤਰੀ ਹਿੱਸੇ ਵਿਚ 50 ਮੀਟਰ ਹੈ। ਦੱਖਣ ਵੱਲ ਇਨ੍ਹਾਂ ਦੀ ਚੌੜਾਈ ਵਧ ਕੇ 65 ਤੋਂ 80 ਕਿ. ਮੀ. ਤੱਕ ਹੋ ਜਾਂਦੀ ਹੈ। ਗੋਆ ਤੱਕ ਇਨ੍ਹਾਂ ਦੀ ਉਚਾਈ 915 ਮੀ. (3000 ਫੁੱਟ) ਤੋਂ 1524 ਮੀ. (5000 ਫੁੱਟ) ਤੱਕ ਹੈ ਪਰ ਗੋਆ ਦੇ ਦੱਖਣ ਵਿਚ ਇਨ੍ਹਾਂ ਦੀ ਉਚਾਈ ਵਧਦੀ ਜਾਂਦੀ ਹੈ। ਦੱਖਣ ਵਿਚ ਨੀਲਗਿਰੀ ਪਹਾੜਾਂ ਵਿਚਲੇ ਹਿੱਸੇ ਵਿਚ ਦੋਦਾਬੈਟਾ (2637 ਮੀ.) ਇਨ੍ਹਾਂ ਦੀ ਸਭ ਤੋਂ ਉੱਚੀ ਸਿਖਰ ਹੈ।

ਪੱਛਮੀ ਘਾਟ ਦੇ ਪਹਾੜਾਂ ਦਾ ਸਿਲਸਿਲਾ ਭਾਵੇਂ ਉੱਤਰ ਤੋਂ ਦੱਖਣ ਦੀ ਦਿਸ਼ਾ ਵਿਚ ਹੀ ਫੈਲਿਆ ਜਾਪਦਾ ਹੈ ਅਤੇ ਲਗਾਤਾਰ ਜਾਰੀ ਵੀ ਰਹਿੰਦਾ ਹੈ ਪਰ ਫਿਰ ਵੀ ਪਰਬਤਾਂ ਦੀ ਦਿਸ਼ਾ ਕਈਆਂ ਥਾਵਾਂ ਤੇ ਬਦਲਵੀਂ ਦੇਖੀ ਜਾਂਦੀ ਹੈ। ਕੁੰਦਾਇਬਰੀ ਦੱਰੇ ਤੋਂ ਅੱਗੇ ਇਹ ਦੱਖਣ ਵੱਲ ਦਾ ਰੁੱਖ ਅਖ਼ਤਿਆਰ ਕਰ ਲੈਂਦੇ ਹਨ। ਇਥੋਂ ਲਗਭਗ 160 ਕਿ. ਮੀ. ਦੂਰ ਤ੍ਰਿੰਬਕ ਤੱਕ ਇਹ ਦੱਖਣ-ਪੱਛਮ ਦੀ ਦਿਸ਼ਾ ਵਿਚ ਰਹਿੰਦੇ ਹਨ। ਤ੍ਰਿੰਬਕ ਤੋਂ ਅੱਗੇ ਦੱਖਣ ਵੱਲ ਇਨ੍ਹਾਂ ਦਾ ਪੱਛਮੀ ਪਾਸਾ ਸਿੱਧੀ ਚਟਾਨ ਦਾ ਰੂਪ ਧਾਰ ਲੈਂਦਾ ਹੈ। ਇਸ ਤੋਂ ਅੱਗੇ 64 ਕਿ. ਮੀ. ਤੱਕ ਇਹ ਦੱਖਣ ਪੱਛਮ ਤੋਂ ਦੱਖਣ-ਪੂਰਬ ਦਾ ਰੁਖ਼ ਬਦਲਦੇ ਹਨ। ਮਲਸੇਜ਼ (Malses) ਦੱਰੇ ਤੋਂ ਖਾਂਡਲਾ ਅਤੇ ਵਗਜਈ (Vagzai) ਵੱਲ ਮਲਸੇਜ਼ ਤੋਂ ਲਗਭਗ 100 ਕਿ. ਮੀ. ਦੂਰ ਇਸ ਦੀ ਫਿਰ ਪਹਿਲੀ ਵਾਲੀ ਦਿਸ਼ਾ ਦੱਖਣ-ਪੱਛਮ ਵਾਲੀ ਹੋ ਜਾਂਦੀ ਹੈ ਅਤੇ ਕਰਨਾਟਕ ਤੀਕ ਰਹਿੰਦੀ ਹੈ। ਜਰਸੱਪਾ ਝਰਨਿਆਂ ਤੋਂ ਅੱਗੇ ਇਹ ਕਰਨਾਟਕ ਵਿਚ ਦਾਖ਼ਲ ਹੋ ਜਾਂਦੇ ਹਨ। ਇਸ ਹਿੱਸੇ ਵਿਚ ਅਤੇ ਇਸ ਤੋਂ ਅੱਗੇ ਵੀ ਇਨ੍ਹਾਂ ਵਿਚੋਂ ਕਈ ਪਰਬਤੀ ਵਧਾਅ ਬਾਹਰ ਨਿਕਲਦੇ ਹਨ ਜਿਹੜੇ ਪਠਾਰੀ ਖੇਤਰ ਵਿਚ ਪੱਛਮ ਤੋਂ ਪੂਰਬ ਵੱਲ ਹੋ ਜਾਂਦੇ ਹਨ। ਇਨ੍ਹਾਂ ਵਧਾਵਾਂ ਨੇ ਇਥੋਂ ਦੇ ਦਰਿਆਵਾਂ ਦੇ ਪਾਣੀ ਦੇ ਪ੍ਰਵਾਹ ਦਾ ਰੁਖ ਵਖੋ ਵੱਖ ਦਿਸ਼ਾਵਾਂ ਵਿਚ ਕੀਤਾ ਹੋਇਆ ਹੈ। ਇਹ ਪਰਬਤੀ ਵਧਾਅ ਗੋਦਾਵਰੀ ਅਤੇ ਤਾਪਤੀ; ਭੀਮਾ ਅਤੇ ਗੋਦਾਵਰੀ; ਅਤੇ ਭੀਮਾ ਅਤੇ ਕ੍ਰਿਸ਼ਨਾ ਵਿਚਕਾਰ ਜਲ-ਨਿਖੇੜ ਦਾ ਕੰਮ ਕਰਦੇ ਹਨ। ਕਰਨਾਟਕ ਦੀ ਪੱਛਮੀ ਹੱਦ ਬਣਾਉਂਦੇ ਹੋਏ ਪੱਛਮੀ ਘਾਟ ਤਾਮਿਲਨਾਡੂ ਨੂੰ ਕਰਨਾਟਕ ਤੋਂ ਵੱਖ ਕਰ ਛੱਡਦੇ ਹਨ। ਕਰਨਾਟਕ ਦੇ ਸਾਗਰ ਤਅਲੁਕੇ ਵਿਚ ਇਹ ਸਮੁੰਦਰ ਤੋਂ ਕੇਵਲ 16 ਕਿ. ਮੀ. ਹੀ ਦੂਰ ਰਹਿ ਜਾਂਦੇ ਹਨ। ਇਸ ਤੋਂ ਅੱਗੇ ਫਿਰ ਕਾਦੂਰ ਜ਼ਿਲ੍ਹੇ ਦੇ ਦੱਖਣ-ਪੱਛਮ ਵਿਚ ਕੁਦਰੇਮੁਖ ਸਥਾਨ ਤੇ ਇਹ 1,883 ਮੀ. (6215 ਫੁੱਟ) ਤੱਕ ਉੱਚੇ ਹੋ ਜਾਂਦੇ ਹਨ ਅਤੇ ਅੱਗੇ ਇਹ ਸਮੁੰਦਰ ਤੋਂ ਪਰ੍ਹੇ ਹਟ ਜਾਂਦੇ ਹਨ। ਕੁਦਰੇਮੁਖ ਪਹਾੜੀ ਕ੍ਰਿਸ਼ਨਾ ਅਤੇ ਕਾਵੇਰੀ ਦੇ ਵਹਿਣਾਂ ਵਿਚਾਲੇ ਜਲ-ਨਿਖੇੜ ਬਣਦੀ ਹੈ। ਅੱਗੇ ਇਹ ਘਾਟ ਪੂਰਬ ਅਤੇ ਦੱਖਣ ਵੱਲ ਦੀ ਦਿਸ਼ਾ ਵਿਚ ਹੋ ਕੇ ਕੁਰਗ ਵਿਚ ਦਾਖ਼ਲ ਹੋ ਜਾਂਦੇ ਹਨ। ਇਥੇ ਹੀ ਕਾਦੂਰ ਜ਼ਿਲ੍ਹੇ ਤੇ ਪੱਛਮੀ ਹਿੱਸੇ ਵਿਚੋਂ ਇਨ੍ਹਾਂ ਵਿਚੋਂ ਕਈ ਪਹਾੜ ਪੱਛਮ ਤੋਂ ਪੂਰਬ ਵੱਲ ਨੂੰ ਨਿਕਲਦੇ ਹਨ। ਤਾਮਿਲਨਾਡੂ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਅਤੇ ਪਿੱਛੋਂ ਵੀ ਇਨ੍ਹਾਂ ਦਾ ਰੁਖ ਦੱਖਣ ਵੱਲ ਨੂੰ ਰਹਿੰਦਾ ਹੈ ਪਰ ਇਥੇ ਇਹ ਸਮੁੰਦਰ ਤੋਂ 80 ਤੋਂ 160 ਕਿ. ਮੀ. ਦੂਰ ਹੋ ਜਾਂਦੇ ਹਨ। ਕਰਨਾਟਕ ਦੇ ਕੁਰਗ ਵਿਚੋਂ ਬਾਹਰ ਨਿਕਲਣ ਪਿਛੋਂ ਇਹ ਪੂਰਬੀ ਘਾਟ ਦੀਆਂ ਪਹਾੜੀਆਂ ਨਾਲ ਮਿਲ ਜਾਂਦੇ ਹਨ। ਇਸੇ ਮੇਲ ਵਾਲੀ ਥਾਂ ਤੇ ਨੀਲਗਿਰੀ ਦੀਆਂ ਉੱਚੀਆਂ ਪਹਾੜੀਆਂ ਹਨ। ਨੀਲਗਿਰੀ ਦੀਆਂ ਪਹਾੜੀਆਂ ਦੇ ਦੱਖਣ ਵੱਲ ਅਨਾਮਲਾਈ ਪਹਾੜੀਆਂ ਹਨ। ਇਨ੍ਹਾਂ ਦੋਹਾਂ ਵਿਚਾਲੇ 25 ਕਿ. ਮੀ. ਚੌੜਾ ਪਾਲਘਾਟ ਹੀ ਇਕੋ ਵੱਡਾ ਦੱਰਾ ਹੈ ਜਿਸ ਨਾਲ ਇਹ ਸਿਲਸਿਲਾ ਭੰਗ ਹੋ ਜਾਂਦਾ ਹੈ। ਇਸੇ ਦੱਰੇ ਰਾਹੀਂ ਹੀ ਪੂਰਬੀ ਅਤੇ ਪੱਛਮੀ ਘਾਟਾਂ ਵੱਲ ਜਾਇਆ ਜਾਂਦਾ ਹੈ। ਇਸ ਦੱਰੇ ਤੋਂ ਅੱਗੇ ਇਹੋ ਪੱਛਮੀ ਘਾਟ ਅਨਾਮਲਾਈ ਨਾਂ ਹੇਠ ਫਿਰ ਉਪਰ ਉਠਦੇ ਹਨ ਇਥੇ ਇਨ੍ਹਾਂ ਦੀ ਉਚਾਈ ਹੋਰ ਵੀ ਵਧ ਜਾਂਦੀ ਹੈ। ਪੱਛਮ ਤੋਂ ਪੂਰਬ ਵੱਲ ਨੂੰ ਫਿਰ ਇਨ੍ਹਾਂ ਵਿਚੋਂ ਪਾਲਨੀ ਪਹਾੜੀਆਂ ਨਿਕਲਦੀਆਂ ਹਨ। ਪਾਲਨੀ ਦੇ ਦੱਖਣ ਵੱਲ ਅਨਾਮਲਾਈ ਦੀ ਦੂਜੀ ਸ਼ਾਖਾ ਇਨਾਇਟੀ ਪਹਾੜੀਆਂ ਹਨ। ਇਸ ਤੋਂ ਅੱਗੇ ਫਿਰ ਕੇਪ ਕਾਮਰਨ ਵਿਖੇ ਪਹੁੰਚ ਕੇ ਆਪਣਾ ਪੁਰਾਣਾ ਨਾਂ 'ਪੱਛਮੀ ਘਾਟ' ਹਾਸਲ ਕਰ ਕੇ ਅੱਗੇ ਕੇਪ ਵਿਚ ਖ਼ਤਮ ਹੋ ਜਾਂਦੇ ਹਨ।

ਇਹ ਘਾਟ ਲਾਵੇ ਦੀਆਂ ਚਟਾਨਾਂ ਦੇ ਬਣੇ ਹੋਏ ਹਨ। ਇਨ੍ਹਾਂ ਚਟਾਨਾਂ ਦੇ ਉਪਰਲੇ ਹਿੱਸਿਆਂ ਉਪਰ ਅਪਰਦਨ ਜਾਂ ਭੰਨ-ਤੋੜ ਹੋਣ ਕਾਰਨ ਇਹ ਉਪਰੋਂ ਟੁੱਟ ਕੇ ਪੌੜੀਆਂ ਵਾਂਗ ਹੋਈਆਂ ਪਈਆਂ ਹਨ। ਇਨ੍ਹਾਂ ਘਾਟਾਂ ਨੂੰ ਸਿਰਫ ਦੋ ਹੀ ਥਾਵਾਂ ਥਾਲ ਘਾਟ ਅਤੇ ਭੋਰ ਘਾਟ ਵਿਚੋਂ ਪਾਰ ਕੀਤਾ ਜਾ ਸਕਦਾ ਹੈ। ਇਨ੍ਹਾਂ ਦੋਨਾਂ ਵਿਚੋਂ ਰੇਲ ਪਟੜੀਆਂ ਸਮੁੰਦਰ ਵੱਲ ਜਾਂਦੀਆਂ ਹਨ। ਅੱਜਕਲ੍ਹ ਇਹ ਆਵਾਜਾਈ ਮਾਰਗ ਸਾਹਿਲੀ ਖੇਤਰਾਂ ਦੇ ਉੱਨਤ ਹੋ ਜਾਣ ਕਾਰਨ ਕਾਫੀ ਮਹੱਤਤਾ ਹਾਸਲ ਕਰ ਗਏ ਹਨ। ਇਨ੍ਹਾਂ ਦਰਿਆਂ ਕਰਕੇ ਹੀ ਸਾਹਿਲੀ ਖੇਤਰਾਂ ਦਾ ਪਠਾਰ ਨਾਲ ਸੰਪਰਕ ਹੋ ਸਕਿਆ ਹੈ।

ਪੱਛਮੀ ਘਾਟ ਦੀ ਮੁੱਖ ਲੜੀ ਅਤੇ ਇਸਦੇ ਵਧਾਅ ਇਤਿਹਾਸਕ ਪਖੋਂ ਵੀ ਮਹੱਤਵਪੂਰਨ ਹਨ। ਇਨ੍ਹਾਂ ਉੱਤੇ ਮਰਾਠਿਆਂ ਦੇ ਰਾਜ ਵੇਲੇ ਦੇ ਬਹੁਤ ਸਾਰੇ ਕਿਲੇ ਬਣੇ ਹੋਏ ਹਨ। ਇਹ ਕਿਲੇ ਛੋਟੇ ਅਤੇ ਵੱਡੇ ਦੱਰਿਆਂ ਉਪਰ ਬਣਾਏ ਗਏ ਸਨ।

ਇਨ੍ਹਾਂ ਪਹਾੜਾਂ ਉਪਰ ਓਟਾਕਾਮੰਡ, ਕੁਨੂਨ, ਕੋਟਾਗਿਰੀ ਅਤੇ ਹੋਰ ਵੀ ਕਈ ਸਿਹਤਵਰਧਕ ਸਥਾਨ ਪਾਏ ਜਾਂਦੇ ਹਨ। ਪੱਛਮੀ ਘਾਟਾਂ ਵਿਚੋਂ ਆਉਂਦੇ ਦਰਿਆਵਾਂ ਦੇ ਪਾਣੀ ਨੂੰ ਵੀ ਕਈ ਤਰ੍ਹਾਂ ਵਰਤਿਆ ਜਾਂਦਾ ਹੈ। ਇਨ੍ਹਾਂ ਉਪਰ ਮਹੱਤਵਪੂਰਨ ਪਣ-ਬਿਜਲੀ ਯੋਜਨਾਵਾਂ ਬਣਾਈਆਂ ਗਈਆਂ ਹਨ। ਇਨ੍ਹਾਂ ਵਿਚੋਂ ਕੱਢੀਆਂ ਨਹਿਰਾਂ ਭੂਮੀ ਸਿੰਜਾਈ ਲਈ ਲਾਹੇਵੰਦ ਹਨ।

14° 00' ਉ. ਵਿਥ.; 75° 00' ਪੂ. ਲੰਬ.

ਹ. ਪੁ.–ਇੰਪ. ਗ. ਇੰਡ. 12 : 217; ਐਨ. ਬ੍ਰਿ. ਮਾ. 4 : 519 (1981) ਹਿੰ. ਵਿ. ਕੋ. 4 : 115

**ਘਾਟ, ਪੂਰਬੀ** : ਭਾਰਤ ਦੇ ਦੱਖਣੀ ਪ੍ਰਾਇਦੀਪ ਦੇ ਪੂਰਬੀ ਤੱਟ ਦੇ ਨਾਲ ਨਾਲ ਉੱਤਰ ਤੋਂ ਦੱਖਣ ਨੂੰ ਫੈਲੀ ਇਕ ਪਰਬਤ-ਲੜੀ ਹੈ ਜਿਹੜੀ ਘਾਟ ਦੇ ਨਾਂ ਨਾਲ ਜਾਣੀ ਜਾਂਦੀ ਹੈ ਅਜਿਹੀ ਹੀ ਇਕ ਲੜੀ ਪ੍ਰਾਇਦੀਪ ਦੇ ਪੱਛਮੀ ਤੱਟ ਦੇ ਨਾਲ ਹੈ ਅਤੇ ਉਸ ਨੂੰ ਪੱਛਮੀ ਘਾਟ ਕਹਿੰਦੇ ਹਨ।

ਹਿੰਦੀ ਵਿਚ ਘਾਟ ਸ਼ਬਦ ਪੌੜੀਆਂ ਲਈ, ਦੱਰੇ ਲਈ ਜਾਂ ਨਹਾਉਣ ਵਾਲੀ ਥਾਂ ਲਈ ਵੀ ਵਰਤਿਆ ਜਾਂਦਾ ਹੈ। ਪੂਰਬੀ ਘਾਟ ਪ੍ਰਾਇਦੀਪ ਦੇ ਪੂਰਬ ਵਿਚ ਖਾੜੀ ਬੰਗਾਲ ਤੋਂ ਥੋੜ੍ਹੀ ਦੂਰੀ ਤੇ ਹਨ। ਇਹ ਘਾਟ ਨਦੀਆਂ, ਘਾਟੀਆਂ ਟੁਕੜਿਆਂ ਦੇ ਰੂਪ ਵੰਡਿਆ ਹੋਇਆ ਹੈ ਅਤੇ ਇਨ੍ਹਾਂ ਦੀ ਔਸਤ ਉਚਾਈ ਕਿਧਰੇ ਵੀ 999 ਮੀ. ਤੋਂ ਵੱਧ ਨਹੀਂ ਹੈ।

ਕਈਆਂ ਥਾਵਾਂ ਤੇ ਇਨ੍ਹਾਂ ਦੀ ਉਚਾਈ ਘੱਟ ਹੈ। ਇਹ ਪਹਾੜੀ ਉੜੀਸਾ ਰਾਜ ਵਿਚ ਆਰੰਭ ਹੋ ਕੇ ਅੱਗੇ ਗੰਜਾਮ ਤੇ ਫਿਰ ਨੀਲਗਿਰੀ ਪਠਾਰ ਵੱਲ ਚਲੀਆਂ ਜਾਂਦੀਆਂ ਹਨ। ਇਥੇ ਇਨ੍ਹਾਂ ਦੀ ਔਸਤ ਉਚਾਈ 666 ਮੀ. ਹੈ। ਗੰਜਾਮ ਅਤੇ ਵਿਸ਼ਾਖਾਪਟਨਮ ਵਿਚ ਇਹ ਸਮੁੰਦਰ ਦੇ ਨੇੜੇ ਹਨ ਪਰ ਦੱਖਣ ਵੱਲ ਇਹ ਸਮੁੰਦਰ ਤੋਂ ਪਰ੍ਹਾਂ ਹੋ ਜਾਂਦੀਆਂ ਹਨ। ਇਥੇ ਇਨ੍ਹਾਂ ਦੇ ਪੱਛਮ ਵਿੱਚ 333 ਤੋਂ 666 ਮੀ. ਦੱਖਣੀ ਪਠਾਰ ਹੈ। ਗੰਜਾਮ, ਵਿਸ਼ਾਖਾਪਟਨਮ ਅਤੇ ਗੋਦਾਵਰੀ ਵਿਚ ਇਹ ਘੱਟ ਉੱਚੀਆਂ ਹਨ। ਇਥੇ ਇਨ੍ਹਾਂ ਉਪਰ ਸਾਲ ਅਤੇ ਟੀਕ ਦੇ ਜੰਗਲ ਹਨ। ਇਸ ਹਿੱਸੇ ਵਿਚ ਮਹਿੰਦਰਗਿਰੀ ਸਭ ਤੋਂ ਉੱਚੀ ਸਿਖਰ ਹੈ।

ਦੱਖਣ ਵੱਲ ਇਨ੍ਹਾਂ ਪਹਾੜੀਆਂ ਨੂੰ ਨਲਾਮਲਾਈ ਕਹਿੰਦੇ ਹਨ। ਇਥੇ ਇਨ੍ਹਾਂ ਦੀ ਉਚਾਈ 999 ਮੀ. (3,000 ਫੁੱਟ) ਤੋਂ ਵਧ ਨਹੀਂ ਹੈ। ਇਸ ਤੋਂ ਅੱਗੇ ਦੱਖਣ ਵੱਲ ਇਨ੍ਹਾਂ ਨੂੰ ਪਾਲ ਕੋਡਾ ਪਰਬਤੀ ਲੜੀ ਕਹਿੰਦੇ ਹਨ।

ਉੱਤਰੀ ਅਰਕਾਟ, ਸੇਲਮ ਅਤੇ ਕੋਇੰਬਟੂਰ ਵਿਚ ਇਹ ਇਕ ਪਰਬਤ ਲੜੀ ਦੇ ਰੂਪ ਵਿਚ ਨਹੀਂ ਹੈ ਸਗੋਂ ਕਈ ਹਿੱਸਿਆਂ ਵਿਚ ਵੰਡੀਆਂ ਹੋਈਆਂ ਪਹਾੜੀਆਂ ਦਾ ਸਿਲਸਿਲਾ ਹੈ। ਪੂਰਬੀ ਘਾਟ ਅਤੇ ਪੱਛਮੀ ਘਾਟ ਨਾਲ ਨੀਲਗਿਰੀ ਪਹਾੜਾਂ ਵਾਲੀ ਥਾਂ ਤੇ ਆਪੋ ਵਿਚ ਮਿਲਦੇ ਹਨ।

ਪੂਰਬੀ ਘਾਟਾਂ ਵਿਚੋਂ ਬਹੁਤ ਹੀ ਘੱਟ ਦਰਿਆ ਨਿਕਲਦੇ ਹਨ। ਉੱਤਰੀ ਹਿੱਸਿਆਂ ਵਿਚ ਵਰਖਾ 125 ਸੈਂ. ਮੀ. (50 ਤੋਂ) ਤੋਂ 200 ਸੈਂ. ਮੀ. (80) ਹੁੰਦੀ ਹੈ ਉਥੋਂ ਰੁਸੀ ਕੁਲੀਆ, ਲਂਗੁਲੀਆ ਅਤੇ ਗੋਦਾਵਰੀ ਦੀਆਂ ਸ਼ਾਖਾਵਾਂ ਨਿਕਲਦੀਆਂ ਹਨ। ਦੱਖਣ ਵੱਲ ਕੋਈ ਵੀ ਵਰਣਨਯੋਗ ਸ਼ਾਖਾ ਨਹੀਂ ਹੈ। ਪੱਛਮੀ ਘਾਟਾਂ ਦੇ ਨੇੜਿਓਂ ਅਤੇ ਉਪਰੋਂ ਨਿਕਲਣ ਵਾਲੇ ਗੋਦਾਵਰੀ, ਕ੍ਰਿਸ਼ਨਾ, ਪੈਨਰ, ਪੋਨਾ-ਇਯਾਰ ਅਤੇ ਕਾਵੇਰੀ ਸਭ ਪੂਰਬੀ ਘਾਟ ਦੇ ਦਰਿਆ ਵਿਚੋਂ ਹੁੰਦੇ ਹੋਏ ਸਮੁੰਦਰ ਵਿਚ ਜਾ ਡਿਗਦੇ ਹਨ।

ਪੂਰਬੀ ਘਾਟ ਹੇਠਲੀਆਂ ਚਟਾਨਾਂ ਦੀ ਬਣਤਰ ਇਕੋ ਜਿਹੀ ਨਹੀਂ ਹੈ ਅਤੇ ਨਾ ਹੀ ਕਿਸੇ ਇਕ ਜ਼ਮੀਨਦੋਜ਼ ਕਿਰਿਆ ਦਾ ਨਤੀਜਾ ਹੈ। ਕਈ ਹਿੱਸਿਆਂ ਉਪਰ ਅਪਰਦਨ ਕਰਕੇ ਕੱਟ ਵਢ ਵਧੇਰੇ ਹੋਈ ਹੋਈ ਹੈ। ਇਸੇ ਕਰਕੇ ਇਥੇ ਉਚਾਈ ਘੱਟ ਹੋਣ ਦੇ ਬਾਵਜੂਦ ਵੀ ਇਨ੍ਹਾਂ ਵਿਚੋਂ ਆਵਾਜਾਈ ਔਖੀ ਹੈ।

ਹ. ਪੁ.—ਇੰਪ. ਗ. ਇੰਡ. 12 : 216; ਹਿ. ਵਿ. ਕੋ. 4 : 115

**ਘਾਟੀ** : ਵੇਖੋ, ਵਾਦੀ

**ਘਾਨਾ** : ਗਿੰਨੀ ਦੀ ਖਾੜੀ ਤੇ ਸਥਿਤ ਪੱਛਮੀ ਅਫ਼ਰੀਕੀ ਗਣਰਾਜ ਹੈ। ਇਹ 6 ਮਾਰਚ, 1957 ਨੂੰ ਹੋਂਦ ਵਿਚ ਆਇਆ। ਇਸ ਤੋਂ ਪਹਿਲਾਂ ਇਹ ਗੋਲਡ ਕੋਸਟ ਦੇ ਨਾਂ ਨਾਲ ਬਰਤਾਨੀਆ ਦੀ ਇਕ ਬਸਤੀ ਸੀ। ਇਸ ਦਾ ਰਕਬਾ 238,539 ਵ. ਕਿ. ਮੀ. (92,010 ਵ. ਮੀਲ) ਅਤੇ ਵਸੋਂ 1,52,37,000 (1992) ਹੈ। ਭਾਵੇਂ ਇਹ ਰਕਬੇ ਤੇ ਆਬਾਦੀ ਪੱਖੋਂ ਬੜਾ ਛੋਟਾ ਜਿਹਾ ਦੇਸ਼ ਹੈ ਪਰ ਕੁਦਰਤੀ ਜ਼ਖੀਰਿਆਂ ਕਾਰਨ ਅਫਰੀਕਾ ਦਾ ਇਕ ਅਮੀਰ ਮੁਲਕ ਸਮਝਿਆ ਜਾਂਦਾ ਹੈ। ਇਸ ਦੇ ਪੱਛਮ ਵੱਲ ਆਇਵਰੀ ਕੋਸਟ, ਉੱਤਰ-ਪੱਛਮ ਵੱਲ ਅਪਰ ਵੋਲਟਾ, ਪੂਰਬ ਵਿਚ ਟੋਗੋਲੈਂਡ ਦੇਸ਼ ਅਤੇ ਦੱਖਣ ਵੱਲ ਅੰਧ ਮਹਾਂਗਾਸਰ ਹੈ। ਅਕਰਾ ਇਸ ਦੀ ਰਾਜਧਾਨੀ ਹੈ।

### ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਆਮ ਕਰਕੇ ਇਹ ਮੈਦਾਨੀ ਜਿਹਾ ਇਲਾਕਾ ਹੈ। ਜਿਸ ਵਿਚ ਉੱਚੀ ਧਰਤੀ ਦੀਆਂ ਦੋ ਲੜੀਆਂ ਪਰਤੱਖ ਵਿਖਾਈ ਦਿੰਦੀਆਂ ਹਨ। ਇਕ ਟੋਗੋ ਅਕਵਾਪਿਨ (Togo-Akwapina) ਪਰਬਤੀ ਲੜੀ ਹੈ ਜਿਸ ਦੀ ਉਚਾਈ 1000 ਮੀਟਰ ਹੈ ਅਤੇ ਇਹ ਉੱਤਰ-ਪੂਰਬ ਤੋਂ ਦੱਖਣ-ਪੱਛਮ ਵੱਲ ਨੂੰ ਹੈ, ਦੂਜੀ ਅਸ਼ੈਂਟੀ-ਕਣਾਹੂ (Ashanti-kwahu) ਪਰਬਤੀ ਲੜੀ 666 ਮੀਟਰ ਉੱਚੀ ਹੈ ਤੇ ਇਹ ਉੱਤਰ-ਪੱਛਮ ਤੋਂ ਦੱਖਣ-ਪੂਰਬ ਦੀ ਦਿਸ਼ਾ ਵਿਚ ਫੈਲੀ ਹੋਈ ਹੈ। ਇਹ ਦੋਵੇਂ ਪਰਬਤੀ ਲੜੀਆਂ ਸਮੁੰਦਰ ਤੱਟ ਤੋਂ ਕੋਈ 80 ਕਿ. ਮੀ. ਦੂਰ ਅਕਰਾ ਬੰਦਰਗਾਹ ਤੇ ਇਕ ਤੰਗ ਜਿਹੇ ਦੱਰੇ ਦੇ ਰੂਪ ਵਿਚ ਇਕ ਦੂਜੇ ਨਾਲ ਮਿਲ ਜਾਂਦੀਆਂ ਤੇ ਇਸੇ ਦੱਰੇ ਦਾ ਵੋਲਟਾ ਦਰਿਆ ਆਪਣਾ ਵਹਿਣ ਬਣਾਉਂਦਾ ਹੋਇਆ ਸਮੁੰਦਰ ਵਿਚ ਜਾ ਡਿਗਦਾ ਹੈ। ਦੇਸ਼ ਦੇ ਦੱਖਣੀ-ਪੱਛਮ, ਉੱਤਰ-ਪੱਛਮ ਅਤੇ ਧੁਰ ਉੱਤਰੀ ਖੇਤਰਾਂ ਵਿਚ ਉੱਘੜ-ਦੁਘੜ ਜਿਹੇ ਮੈਦਾਨ ਹਨ ਅਤੇ ਭੂ-ਵਿਗਿਆਨਕ ਪੱਖ ਤੋਂ ਇਹ 57,00,00,000 ਤੋਂ 4,60,00,00,000 ਸਾਲ ਪਹਿਲੋਂ ਬਣੀਆਂ ਪ੍ਰੀਕੈਂਬਰੀਅਨ ਗ੍ਰੇਨਾਈਟ ਚਟਾਨਾਂ ਦੇ ਬਣੇ ਹੋਏ ਹਨ। ਇਸੇ ਮੈਦਾਨ ਦਾ ਦੂਜਾ ਹਿਸਾ ਜਾਂ ਵੋਲਟਾ ਦਰਿਆਈ ਬੇਸਨ ਜੋ ਪੂਰੇ ਦੇਸ਼ ਦਾ



ਘਾਨਾ ਟੋਗੋ ਵਿਚਕਾਰ ਵੋਲਟਾ ਦਰਿਆ ਉਪਰ ਬਣਿਆ ਪੁਲ

45 ਫੀ ਸਦੀ ਰਕਬਾ ਰੱਖਦਾ ਹੈ, ਸੈਂਡਸਟੋਨ ਚਟਾਨਾਂ ਦਾ ਬਣਿਆ ਹੋਇਆ ਹੈ। ਵੋਲਟਾ ਦਰਿਆ ਦੇ ਡੈਲਟੇ ਵਿਚ 136,000,000 ਸਾਲ ਪਹਿਲਾਂ ਹੋਂਦ ਵਿਚ ਆਈਆਂ ਨਾਈਸ ਚਟਾਨਾਂ ਦੇ ਲੰਬੇ-ਚੌੜੇ ਖੇਤਰ ਮੌਜੂਦ ਹਨ ਤੇ ਇਹ ਚਟਾਨਾਂ ਧਰਤੀ ਤੇ ਨਵੀਆਂ ਬਣੀਆਂ ਚਟਾਨਾਂ ਵਿਚੋਂ ਇਕ ਹਨ ਤੇ ਇਸੇ ਹੀ ਦੇਸ਼ ਵਿਚ ਅਕਵਾਪਿਮ-ਟੋਗੋ ਪਹਾੜ ਧਰਤੀ ਦੀਆਂ ਸਭ ਤੋਂ ਵੱਧ ਪੁਰਾਣੀਆਂ ਨਾਈਸ ਚਟਾਨਾਂ ਦੇ ਹਿੱਸੇ ਹਨ।

ਇਥੇ ਪਰਬਤਾਂ ਅਤੇ ਮੈਦਾਨਾਂ ਤੋਂ ਇਲਾਵਾ ਤੱਟ ਦੇ ਨਜ਼ਦੀਕ ਕੁੱਝ ਥੱਲੇ ਜਲ ਦੀਆਂ ਝੀਲਾਂ ਵੀ ਬਣੀਆਂ ਹੋਈਆਂ ਹਨ।

ਇਸਦੀ ਤੱਟੀ ਰੇਖਾ ਬਹੁਤ ਕੱਟੀ ਵੱਢੀ ਹੋਈ ਹੈ ਅਤੇ ਕੁਦਰਤੀ ਬੰਦਰਗਾਹ ਦੀ ਅਣਹੋਂਦ ਹੈ।

**ਜਲ ਪ੍ਰਵਾਹ**—ਇਥੋਂ ਦੇ ਜਲ-ਨਿਕਾਸ ਦੀ ਮਹੱਤਵ ਪੂਰਨ ਪ੍ਰਣਾਲੀ ਤਾਂ ਵੋਲਟਾ ਦਰਿਆ ਹੀ ਹੈ। ਬਲੈਕ, ਰੈੱਡ ਅਤੇ ਵ੍ਹਾਈਟ ਵੋਲਟਾ ਸਾਰੇ ਉੱਤਰੀ ਹਿੱਸੇ ਦੀ ਜਲ ਨਿਕਾਸੀ ਕਰਦੇ ਹਨ ਅਤੇ ਅਕਰਾ ਤੋਂ 80 ਕਿ. ਮੀ. ਪੂਰਬ ਵਿਚ ਖਾੜੀ ਗਿਨੀ ਵਿਚ ਜਾ ਡਿਗਦੇ ਹਨ। ਕਣਾਹੂ ਪਠਾਰ ਵੱਖ ਕਰਦੀ ਹੈ ਤੇ ਇਹ ਪਠਾਰ ਵੱਲ ਵਹਿੰਦੇ ਹੋਏ ਸਿੱਧੇ ਹੀ ਸਮੁੰਦਰ ਵਿਚ ਜਾ ਡਿਗਦੇ ਹਨ।

**ਜਲਵਾਯੂ**—ਇਹ ਦੇਸ਼ ਸਮੁਚੇ ਤੌਰ ਤੇ ਭੂ-ਮੱਧ ਰੇਖਾ ਦੇ ਨੇੜੇ ਹੋਣ ਕਰਕੇ ਤਪਤ-ਖੰਡੀ ਪੇਟੀ ਵਿਚ ਪੈਂਦਾ ਹੈ। ਇਥੋਂ ਦਾ ਔਸਤ ਸਾਲਾਨਾ ਤਾਪਮਾਨ 36° ਤੋਂ 29° ਸੈਂ. ਰਹਿੰਦਾ ਹੈ। ਉੱਤਰ, ਦੱਖਣ ਅਤੇ ਤੱਟੀ ਖੇਤਰ ਵਿਚ ਤਾਪਮਾਨ ਵਿਚ ਕਾਫ਼ੀ ਭਿੰਨਤਾ ਪਾਈ ਜਾਂਦੀ ਹੈ। ਉੱਤਰੀ ਹਿੱਸੇ ਵਿਚ ਸਭ ਤੋਂ ਵੱਧ ਤਾਪਮਾਨ ਮਾਰਚ ਦੇ ਮਹੀਨੇ ਵਿਚ ਹੁੰਦਾ ਹੈ ਅਤੇ ਘੱਟ ਤੋਂ ਘੱਟ ਜਨਵਰੀ ਵਿਚ ਪਰ ਦੱਖਣੀ ਹਿੱਸੇ

ਵਿਚ ਵੱਧ ਤਾਪਮਾਨ ਅਗਸਤ ਮਹੀਨੇ ਵਿਚ ਹੁੰਦਾ ਹੈ। ਇਥੇ ਦੋ ਹੀ ਮੌਸਮ ਬਰਸਾਤੀ ਅਤੇ ਖੁਸ਼ਕ ਹੁੰਦੇ ਹਨ।

ਉੱਤਰ-ਪੂਰਬ ਵਿਚ ਸਹਾਰਾ ਮਾਰੂਥਲ ਵੱਲੋਂ ਚੱਲਣ ਵਾਲੀਆਂ ਖੁਸ਼ਕ ਹਵਾਵਾਂ ਅਤੇ ਦੱਖਣ-ਪੱਛਮ ਵੱਲੋਂ ਚੱਲਣ ਵਾਲੀਆਂ ਮਾਨਸੂਨ ਪੌਣਾਂ ਦਾ ਇਥੋਂ ਦੀ ਜਲਵਾਯੂ ਉਪਰ ਬਹੁਤ ਪ੍ਰਭਾਵ ਪੈਂਦਾ ਹੈ। ਇਸੇ ਕਾਰਨ ਘਾਨਾ ਦੇ ਦੱਖਣ ਪੂਰਬੀ ਹਿੱਸੇ ਵਿਚ 200 ਸੈਂ. ਮੀ. ਵਰਖਾ ਹੁੰਦੀ ਹੈ। ਉੱਤਰੀ ਅੱਧੇ ਹਿੱਸੇ ਵਿਚ ਵਰਖਾ 125 ਸੈਂ. ਮੀ. ਤੋਂ ਥੋੜ੍ਹੀ ਹੁੰਦੀ ਹੈ।

**ਬਨਸਪਤੀ ਅਤੇ ਜੀਵ ਜੰਤੂ**—ਭਾਰੀ ਵਰਖਾ ਕਾਰਨ ਲਗਭਗ ਸਾਰਾ ਭਾਗ ਹੀ ਜੰਗਲਾਂ ਨਾਲ ਢਕਿਆ ਹੋਇਆ ਹੈ। ਇਥੋਂ ਦੇ ਦਰਖਤਾਂ ਦੀ ਉਚਾਈ 66 ਮੀਟਰ ਤੋਂ ਵੀ ਜ਼ਿਆਦਾ ਹੈ। ਉੱਤਰੀ ਘਾਨਾ ਦਾ 1,66,400 ਵ. ਕਿ. ਮੀ. ਰਕਬਾ ਸਵਾਨਾ ਕਿਸਮ ਦੀ ਬਨਸਪਤੀ ਨਾਲ ਢਕਿਆ ਹੋਇਆ ਹੈ। ਤੱਟ ਦੇ ਨਜ਼ਦੀਕ ਘਟ ਡੂੰਘੀ ਜਲ ਦੀਆਂ ਝੀਲਾਂ ਦੇ ਕੰਢਿਆਂ ਤੇ ਮੈਨਗ੍ਰੋਵ ਜੰਗਲ ਪਾਏ ਜਾਂਦੇ ਹਨ। ਦੱਖਣੀ-ਪੱਛਮੀ ਸਾਹਿਲੀ ਪਟੀ ਦੇ ਖੇਤਰਾਂ ਵਿਚ ਤਪਤ-ਖੰਡੀ ਘਾਹ ਹੀ ਪ੍ਰਮੁੱਖ ਬਨਸਪਤੀ ਹੈ।

ਭਾਵੇਂ ਜੰਗਲਾਂ ਵਿਚੋਂ ਬਹੁਤੇ ਜੀਵ-ਜੰਤੂ ਤਾਂ ਖਤਮ ਹੋ ਗਏ ਹਨ ਪਰ ਹਾਲੇ ਵੀ ਘਣੇ ਜੰਗਲਾਂ ਵਿਚ ਹਾਥੀ, ਸਾਂਢ, ਬਾਰਾ ਸਿੰਗਾ, ਚੀਤੇ ਤੇ ਬਾਂਦਰਾਂ ਦੀਆਂ ਕਈਆਂ ਨਸਲਾਂ ਮੌਜੂਦ ਹਨ। ਇਥੇ ਮਗਰਮੱਛ ਛਿਪਕਲੀਆਂ, ਸੱਪ ਤੇ ਕਈ ਕਿਸਮਾਂ ਦੇ ਕੀੜੇ-ਪਤੰਗੇ, ਉਡਣ ਵਾਲੇ ਪੰਛੀ ਆਦਿ ਵੇਖੇ ਜਾਂਦੇ ਹਨ।

**ਇਤਿਹਾਸ**—ਘਾਨਾ ਦਾ ਇਤਿਹਾਸ ਕਾਫੀ ਪੁਰਾਣਾ ਹੈ। ਮੰਨਿਆ ਜਾਂਦਾ ਹੈ ਕਿ ਇਥੋਂ ਦੇ ਵਰਤਮਾਨ ਨਿਵਾਸੀ ਹਜ਼ਾਰਾਂ ਸਾਲ ਪਹਿਲਾਂ ਵੱਸੇ ਸੂਡਾਨ ਦੇ ਘਾਨਾ ਪ੍ਰਦੇਸ਼ ਤੋਂ ਆਏ ਸਨ। ਇਸ ਤੋਂ ਇਸ ਅਫਰੀਕੀ ਪ੍ਰਦੇਸ਼ ਦਾ ਨਾਂ ਵੀ ਆਜ਼ਾਦੀ ਮਗਰੋਂ ਘਾਨਾ ਪੈ ਗਿਆ। ਇਥੋਂ ਦੀ ਮੁਢਲੀ ਜਾਣਕਾਰੀ 1471 ਵਿਚ ਪੁਰਤਗੇਜ਼ੀ ਵਪਾਰੀਆਂ ਦੇ ਸਮੁੰਦਰ ਤੱਟ ਤੇ ਆ ਕੇ ਵਸਣ ਨਾਲ ਮਿਲਦੀ ਹੈ। ਇਸ ਮਗਰੋਂ 17ਵੀਂ ਸਦੀ ਵਿਚ ਡੱਚ, ਡੇਨੀਸ਼, ਸਵੀਡੀ ਅਤੇ ਅੰਗਰੇਜ਼ ਵੀ ਸੋਨੇ ਦੇ ਵਪਾਰ ਖਾਤਰ ਇਥੇ ਆਉਂਦੇ ਰਹੇ। ਹੌਲੀ ਹੌਲੀ ਇਨ੍ਹਾਂ ਦਾ ਇਹ ਵਪਾਰ ਗੁਲਾਮਾਂ ਦੇ ਵਪਾਰ ਵਿਚ ਬਦਲ ਗਿਆ। ਸੰਨ 1807 ਵਿਚ ਅੰਗਰੇਜ਼ਾਂ ਨੇ ਇਸ ਵਪਾਰ ਨੂੰ ਗੈਰ-ਕਾਨੂੰਨੀ ਐਲਾਨ ਕਰ ਦਿੱਤਾ। 19ਵੀਂ ਸਦੀ ਵਿਚ ਅੰਗਰੇਜ਼ਾਂ ਤੋਂ ਇਲਾਵਾ ਸਾਰੀਆਂ ਯੂਰਪੀਨ ਜਾਤੀਆਂ ਨੇ ਘਾਨਾ ਛੱਡ ਦਿੱਤਾ। ਇਸੇ ਪ੍ਰਥਾ ਦੀ ਸਮੱਸਿਆ ਨੂੰ ਲੈ ਕੇ ਅੰਗਰੇਜ਼ਾਂ ਅਤੇ ਅਸ਼ੈਂਟੀਆਂ ਵਿਚਕਾਰ ਕਈ ਲੜਾਈਆਂ ਹੋਈਆਂ, ਆਖ਼ਰ ਅੰਗਰੇਜ਼ਾਂ ਨੇ ਇਸ ਪ੍ਰਥਾ ਨੂੰ ਇਥੋਂ ਖਤਮ ਕਰ ਦਿਤਾ। ਇਨ੍ਹਾਂ ਨੇ ਦੇਸ਼ ਦੀ ਬਹੁਤ ਸਾਰੀ ਭੂਮੀ ਆਪਣੇ ਕੰਟਰੋਲ ਹੇਠ ਲੈ ਲਈ। ਸੰਨ 1922 ਵਿਚ ਇਸ ਦਾ ਗਵਾਂਢੀ ਦੇਸ਼ ਟੋਗੋਲੈਂਡ ਵੀ ਬਰਤਾਨਵੀ ਕਬਜ਼ੇ ਵਿਚ ਆ ਗਿਆ।

ਦੂਜੇ ਮਹਾਂਯੁੱਧ ਮਗਰੋਂ, ਖਾਸ ਕਰਕੇ 1946 ਵਿਚ ਦੇਸ਼ ਵਿਚ ਰਾਜਨੀਤਿਕ ਜਾਗ੍ਰਤੀ ਬੜੀ ਤੇਜ਼ੀ ਨਾਲ ਆਈ। ਨਤੀਜੇ ਵਜੋਂ 1951 ਦੇ ਚੁਣਾਵਾਂ ਵਿਚ ਇਥੋਂ ਦੀ ਸਰਕਾਰ ਨੇ ਬਹੁਮਤ ਪ੍ਰਾਪਤ ਕਰ ਲਿਆ। ਇਸ ਤੋਂ ਮਗਰੋਂ 1956 ਦੇ ਆਮ ਚੁਣਾਵਾਂ ਵਿਚ ਵੀ ਅਸ਼ੈਂਟੀ ਪ੍ਰਦੇਸ਼ ਦੇ ਉੱਤਰੀ ਭਾਗਾਂ ਅਤੇ ਟੋਗੋਲੈਂਡ ਦੇ ਵਸਨੀਕਾਂ ਨੇ ਬਹੁਮਤ ਪ੍ਰਾਪਤ ਕਰ ਲਿਆ। ਇੰਜ 6 ਮਾਰਚ, 1957 ਨੂੰ ਅੰਗਰੇਜ਼ਾਂ ਨੇ ਇਸ ਨੂੰ ਆਜ਼ਾਦ ਦੇਸ਼ ਐਲਾਨ ਕਰ ਦਿਤਾ। ਆਜ਼ਾਦੀ ਮਗਰੋਂ ਇਸ ਨੇ ਆਪਣਾ ਨਵਾਂ ਨਾਂ 'ਘਾਨਾ' ਅਪਣਾ ਲਿਆ। 1 ਜੁਲਾਈ 1960 ਤੋਂ ਮਗਰੋਂ ਇਹ ਇਕ ਆਜ਼ਾਦ ਅਫ਼ਰੀਕੀ ਗਣਰਾਜ ਵਜੋਂ ਕਾਇਮ ਹੈ।

**ਆਰਥਿਕਤਾ—ਕੁਦਰਤੀ ਸਾਧਨ**—ਇਥੇ ਸੋਨਾ, ਮੈਂਗਨੀਜ਼, ਹੀਰੇ, ਬਾਕਸਾਈਟ, ਲੂਣ ਆਦਿ ਕਢੇ ਜਾਂਦੇ ਹਨ ਤੇ ਇਸ ਤੋਂ ਇਲਾਵਾ ਪੈਟਰੋਲ, ਲੋਹਾ, ਕ੍ਰੋਮਾਈਟ, ਐਸਬੈਸਟਾਸ, ਕਲੀ, ਚੂਨੇ ਦਾ ਪੱਥਰ, ਸੰਗਮਰਮਰ ਵੀ ਮਿਲਦੇ ਹਨ। ਪਣ-ਬਿਜਲੀ ਦਾ ਹਾਲੇ ਪੂਰਾ ਵਿਕਾਸ ਨਹੀਂ ਹੋਇਆ। ਸਮੁੰਦਰ ਤੋਂ 80 ਕਿ. ਮੀ. ਦੂਰ ਵੋਲਟਾ ਦਰਿਆ ਹੈ ਤੇ ਇਕ ਬੰਨ੍ਹ ਬਣਾਇਆ ਗਿਆ ਹੈ ਜਿਸ ਤੋਂ ਤਿਆਰ ਕੀਤੀ ਬਿਜਲੀ ਨਾਲ ਐਲੂਮੀਨਅਮ ਸੋਧਕ ਕਾਰਖ਼ਾਨੇ ਅਤੇ ਹੋਰ ਫ਼ੈਕਟਰੀਆਂ ਚਲਾਈਆਂ ਜਾਂਦੀਆਂ ਹਨ।

**ਖੇਤੀ ਬਾੜੀ**—ਇਹ ਦੇਸ਼ ਕੋਕੋ ਦੀ ਕਾਸ਼ਤ ਲਈ ਮਸ਼ਹੂਰ ਹੈ। ਦੱਖਣ-ਪੱਛਮੀ ਖੇਤਰਾਂ ਵਿਚ ਚੌਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਇਸ ਤੋਂ ਛੁੱਟ ਮੱਕੀ, ਜਵਾਰ, ਸਬਜ਼ੀਆਂ, ਕਸਾਵਾ, ਰਤਾਲੂ ਆਦਿ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ। ਦੱਖਣ ਪੱਛਮੀ ਖੇਤਰਾਂ ਵਿਚ ਰਬੜ ਦੇ ਦਰਖਤ ਲਾਉਣ ਦੀ ਵੀ ਕੋਸ਼ਿਸ਼ ਜਾਰੀ ਹੈ। ਅਕਰਾ ਦੇ ਮੈਦਾਨ ਦੀ ਕਾਲੀ ਅਤੇ ਚੀਕਣੀ ਮਿੱਟੀ ਨੂੰ ਵੀ ਵਾਹੀ ਅਧੀਨ ਕਰ ਲਿਆ ਗਿਆ ਹੈ। ਇਥੋਂ ਦੀ ਨਾਰੀਅਲ ਦੀ ਗਿਰੀ ਬਾਹਰ ਭੇਜੀ ਜਾਂਦੀ ਹੈ। ਜੰਗਲਾਂ ਦੇ ਉੱਤਰੀ ਖੇਤਰਾਂ ਦੀ ਭੂਮੀ ਨੂੰ ਸਾਫ ਕਰਕੇ ਕਚਾਲੂ, ਮੂੰਗਫ਼ਲੀ, ਮੱਕੀ, ਮੋਟੇ ਅਨਾਜ ਅਤੇ ਚੌਲ ਆਤਮ ਨਿਰਭਰਤਾ ਲਈ ਉਗਾਏ ਜਾਂਦੇ ਹਨ। ਇਥੋਂ ਦੇ 60 ਫੀ ਸਦੀ ਦੇ ਲੋਕ ਖੇਤੀ ਬਾੜੀ ਮੱਛੀ ਪਾਲਣ ਅਤੇ ਜੰਗਲਾਤ ਆਦਿ ਦੇ ਰੁਝੇਵਿਆਂ ਵਿਚ ਲੱਗੇ ਹੋਏ ਹਨ।

**ਉਦਯੋਗ**—ਭਾਵੇਂ ਇਥੋਂ ਦੀ ਬਹੁਤੀ ਵਸੋਂ ਖੇਤੀ ਬਾੜੀ ਤੇ ਨਿਰਬਾਹ ਕਰਦੀ ਹੈ ਪਰ ਫਿਰ ਵੀ ਇਥੇ ਛੋਟੇ ਛੋਟੇ ਉਦਯੋਗ ਅੱਜ ਕਲ੍ਹ ਵਿਕਸਿਤ ਹੋ ਰਹੇ ਹਨ। ਇਹ ਲੱਕੜੀ ਚੀਰਨ, ਫ਼ਲਾਂ ਦੀ ਡਬਾਬੰਦੀ ਕਰਨ, ਸ਼ਰਬਤ ਤਿਆਰ ਕਰਨ, ਬਿਸਕੁਟ, ਸਿਗਰਟ, ਮਾਚਸ, ਸਾਬਣ, ਫ਼ਰਨੀਚਰ, ਇੱਟਾਂ ਅਤੇ ਟਾਇਲਾਂ ਬਣਾਉਣ ਦੇ ਧੰਦੇ ਪ੍ਰਚੱਲਤ ਹਨ। ਇਨ੍ਹਾਂ ਤੋਂ ਇਲਾਵਾ ਇਥੋਂ ਦੇ ਕੁਟੀਰ ਉਦਯੋਗਾਂ ਵਿਚ ਚਮੜੇ ਦੀਆਂ ਚੀਜ਼ਾਂ ਤਿਆਰ ਕਰਨ, ਕੱਪੜਾ ਬੁਣਨ, ਗਹਿਣੇ ਬਣਾਉਣ, ਲੋਹਾਰਾ ਕੰਮ ਕਰਨ ਅਤੇ ਭਾਂਡੇ ਬਣਾਉਣਾ ਵੀ ਸ਼ਾਮਲ ਹੈ।

**ਆਵਾਜਾਈ ਦੇ ਸਾਧਨ**—ਸੰਨ 1974 ਵਿਚ ਸੜਕਾਂ ਦੀ ਲੰਬਾਈ 34,820 ਕਿ. ਮੀ. (21,762 ਮੀਲ) ਹੈ ਅਤੇ ਇਸ ਵਿਚੋਂ 394 ਕਿ. ਮੀ. (2,764 ਮੀਲ) ਸੜਕਾਂ ਪੱਕੀਆਂ 8025 ਕਿ. ਮੀ. (5016 ਮੀਲ) ਕੱਚੀਆਂ ਸਨ। ਇਥੇ ਰੇਲ-ਪੱਟੜੀ ਦੀ ਲੰਬਾਈ 950 ਕਿ. ਮੀ. (590 ਮੀਲ) ਹੈ। ਇਸ ਵਿਚੋਂ ਮੁੱਖ ਰੇਲਵੇ ਲਾਈਨ ਟਾਕੋਰਾਡੀ ਤੋਂ ਕੁਮਾਸੀ ਨੂੰ ਜਾਂਦੀ ਹੈ। ਇਸ ਤੋਂ ਇਲਾਵਾ ਇਥੇ 4 ਹਵਾਈ ਅੱਡੇ ਵੀ ਹਨ। ਅਕਰਾ ਤੋਂ ਵਿਦੇਸ਼ਾਂ ਲਈ ਉਡਾਣਾਂ ਭਰੀਆਂ ਜਾਂਦੀਆਂ ਹਨ।

**ਲੋਕ ਨਸਲਾਂ**—ਇਥੋਂ ਦੇ ਵਸਨੀਕ ਹਬਸ਼ੀ ਨਸਲ ਦੇ ਹਨ ਅਤੇ ਇਸੇ ਨਸਲ ਦੀਆਂ ਕਈ ਉਪਜਾਤੀਆਂ ਵੀ ਹਨ। ਭਾਸ਼ਾ ਦੇ ਆਧਾਰ ਤੇ ਇਨ੍ਹਾਂ ਨੂੰ 75 ਕਬੀਲਿਆਂ ਵਿਚ ਵੰਡਿਆਂ ਜਾ ਸਕਦਾ ਹੈ। ਇਨ੍ਹਾਂ ਕਬੀਲਿਆਂ ਵਿਚ ਬਹੁ-ਗਿਣਤੀ ਵਾਲੇ ਅਕਾਨ (Akan) ਮੋਲੇ ਦਗ-ਬਾਨੀ (Mole-Dagbani) ਈਵ (Eve) ਅਤੇ ਗਾ-ਅਦਾਂਗਮੀ (Ga Adangme) ਹਨ। ਇਨ੍ਹਾਂ ਸਭ ਕਬੀਲਿਆਂ ਦੀ ਸਾਂਝ ਬਣਾਈ ਰੱਖਣ ਲਈ ਅੰਗਰੇਜ਼ੀ ਬੋਲੀ ਨੂੰ ਹੀ ਕੌਮਾਂਤਰੀ ਭਾਸ਼ਾ ਮੰਨਿਆ ਗਿਆ ਹੈ।



ਉੱਤਰੀ ਘਾਨਾ ਦੇ ਕਾਮਮ ਲੋਕਾਂ ਦੇ ਗੋਲਾਕਾਰ ਨਿਵਾਸ ਸਥਾਨਾਂ ਦਾ ਸਮੂਹ

**ਧਰਮ**—ਭਾਵੇਂ ਬਹੁਤੇ ਕਬੀਲੇ ਹੋਣ ਕਾਰਨ ਇਨ੍ਹਾਂ ਦੇ ਆਪੋ ਆਪਣੇ ਰਿਵਾਜ ਹਨ ਪਰੰ ਫਿਰ ਵੀ ਈਸਾਈ ਅਤੇ ਇਸਲਾਮ ਮਤ ਦੇ ਪੈਰੋਕਾਰ ਬਹੁਤੇ ਹਨ। ਦੇਸ਼ ਦੇ ਦੱਖਣੀ ਖੇਤਰਾਂ ਵਿਚ ਵੀ ਈਸਾਈ ਮੱਤ ਦਾ ਹੀ ਪ੍ਰਭਾਵ ਬਹੁਤਾ ਹੈ ਜਦੋਂ ਕਿ ਉੱਤਰੀ ਖੇਤਰ ਵਿਚ ਅਤੇ ਕਈ ਹੋਰ ਸ਼ਹਿਰਾਂ ਵਿਚ ਪੱਛਮੀ ਅਫ਼ਰੀਕਾ ਤੋਂ ਆ ਕੇ ਵਸੇ ਲੋਕਾਂ ਕਾਰਨ ਇਸਲਾਮ ਧਰਮ ਦਾ ਪ੍ਰਚਾਰ ਬਹੁਤਾ ਹੋਇਆ ਹੈ।

**ਆਬਾਦੀ ਦੀ ਵੰਡ**—1992 ਵਿਚ ਘਾਨਾ ਦੀ ਵਸੋਂ 1,52,37,000 ਹੋ ਗਈ ਹੈ। ਇਥੇ ਪ੍ਰਤੀ ਵ. ਕਿ. ਮੀ. ਵਿਚ 64 ਵਿਅਕਤੀ ਰਹਿੰਦੇ ਹਨ। ਇਸ ਘਣਤਾ ਨੂੰ ਦੇਖਦੇ ਹੋਏ ਪਤਾ ਲਗਦਾ ਹੈ ਕਿ ਕੁਦਰਤੀ ਸਾਧਨ ਜ਼ਿਆਦਾ ਹਨ, ਵਸੋਂ ਵੀ ਵਧ ਰਹੀ ਹੈ ਪਰ ਹਾਲੇ ਵੀ ਇਹ ਬਹੁਤ ਘਣੀ ਵਸੋਂ ਵਾਲਾ ਖੇਤਰ ਨਹੀਂ ਹੈ। ਅੱਜਕੱਲ੍ਹ ਗਵਾਂਢੀ ਦੇਸ਼ਾਂ ਤੋਂ ਆ ਕੇ ਲੋਕ ਇਥੇ ਵੱਸ ਰਹੇ ਹਨ।

**ਸਿੱਖਿਆ**-ਸਿੱਖਿਆ ਦੀ ਪੂਰੀ ਵਿਵਸਥਾ 1988-89 ਵਿਚ ਕੀਤੀ ਗਈ ਹੈ ਜਿਸ ਅਨੁਸਾਰ ਮੁਢਲੀ ਸਿੱਖਿਆ ਮੁਫ਼ਤ ਅਤੇ ਲਾਜ਼ਮੀ ਹੈ। ਸੰਨ 1985-86 ਵਿਚ ਇਥੇ 9,004 ਪ੍ਰਾਇਮਰੀ ਸਕੂਲ, 233 ਸਕੈਂਡਰੀ ਸਕੂਲ ਅਤੇ 3 ਯੂਨੀਵਰਸਿਟੀਆਂ ਵੀ ਸਨ। ਸਿਹਤ ਪੱਖੋਂ ਦੇਸ਼ ਵਿਚ ਬਹੁਤ ਸਾਰੇ ਸਰਕਾਰੀ, ਮਿਲਟਰੀ ਅਤੇ ਮਿਸ਼ਨ-ਹਸਪਤਾਨ ਮੌਜੂਦ ਹਨ।

**ਰਾਜ ਪ੍ਰਬੰਧ**—ਘਾਨਾ ਦਾ ਸੰਵਿਧਾਨ 1969 ਵਿਚ ਬਣਾਇਆ ਗਿਆ ਸੀ। ਇਸ ਅਨੁਸਾਰ ਇਥੇ ਇਕ-ਸਦਨੀ ਸਰਕਾਰ ਹੁੰਦੀ ਹੈ ਜਿਸ ਦਾ ਪ੍ਰਧਾਨ ਪ੍ਰੈਜ਼ੀਡੈਂਟ ਹੁੰਦਾ ਹੈ। ਪ੍ਰੈਜ਼ੀਡੈਂਟ 4 ਸਾਲਾਂ ਲਈ ਚੁਣਿਆ ਜਾਂਦਾ ਹੈ ਅਤੇ ਇਸ ਨੂੰ ਨੈਸ਼ਨਲ ਅਸੈਂਬਲੀ ਦੇ ਮੈਂਬਰ ਚੁਣਦੇ ਹਨ। ਪ੍ਰੈਜ਼ੀਡੈਂਟ ਅਗੋਂ ਪ੍ਰਧਾਨ ਮੰਤਰੀ ਦੀ ਨਿਯੁਕਤੀ ਕਰਦਾ ਹੈ, ਪ੍ਰਧਾਨ ਮੰਤਰੀ ਦੇ ਮੰਡਲ ਵਿਚ 8 ਤੋਂ 17 ਮੰਤਰੀ ਹੁੰਦੇ ਹਨ। ਇਨ੍ਹਾਂ ਸਾਰਿਆਂ ਨੂੰ ਪ੍ਰੈਜ਼ੀਡੈਂਟ ਹੀ ਚੁਣਦਾ ਹੈ। ਸਾਰੇ ਸੰਵਿਧਾਨਕ ਮਸਲਿਆਂ ਦੀ ਆਖ਼ਰੀ ਸੁਣਵਾਈ ਸੁਪਰੀਮ ਕੋਰਟ ਵਿਚ ਹੁੰਦੀ ਹੈ।

ਦੇਸ਼ ਦੀ ਨੈਸ਼ਨਲ ਅਸੈਂਬਲੀ ਵਿਚ 140 ਤੋਂ 150 ਮੈਂਬਰ ਹੁੰਦੇ ਹਨ। ਇਹ ਪੰਜ ਸਾਲਾਂ ਲਈ ਆਮ ਚੁਣਾਵਾਂ ਰਾਹੀਂ ਚੁਣੇ ਜਾਂਦੇ ਹਨ। ਪਾਰਲੀਮੈਂਟ ਦਾ ਮੈਂਬਰ ਬਣਨ ਲਈ ਅਤੇ ਵੋਟ ਦਾ ਅਧਿਕਾਰ ਅਖ਼ਤਿਆਰ ਕਰਨ ਲਈ 21 ਸਾਲਾਂ ਦੀ ਉਮਰ ਹੋਣੀ ਜ਼ਰੂਰੀ ਹੈ। ਨੈਸ਼ਨਲ ਅਸੈਂਬਲੀ ਦੀਆਂ ਸਭ ਕਾਰਵਾਈਆਂ ਸਪੀਕਰ ਕਰਦਾ ਹੈ। ਇਸ ਨੂੰ ਵੀ ਅਸੈਂਬਲੀ ਦੇ ਮੈਂਬਰ ਹੀ ਚੁਣਦੇ ਹਨ ਪ੍ਰੈਜ਼ੀਡੈਂਟ ਦੀ ਗ਼ੈਰ ਹਾਜ਼ਰੀ ਵਿਚ ਸਪੀਕਰ ਹੀ ਉਸਦੀ ਥਾਂ ਤੇ ਕੰਮ ਕਰਦਾ ਹੈ।

ਪ੍ਰੈਜ਼ੀਡੈਂਟ ਦੇ ਕੰਮਾਂ ਵਿਚ ਸਹਾਇਤਾ ਲਈ ਇਕ ਕੌਂਸਲ ਆਫ ਸਟੇਟ ਹੁੰਦੀ ਹੈ ਇਸ ਵਿਚ ਪ੍ਰਧਾਨ ਮੰਤਰੀ ਨੈਸ਼ਨਲ ਅਸੈਂਬਲੀ ਦਾ ਸਪੀਕਰ, ਵਿਰੋਧੀ ਧੜੇ ਦਾ ਨੇਤਾ ਨੈਸ਼ਨਲ ਹਾਊਸ ਆਫ਼ ਚੀਫ਼ ਦਾ ਆਗੂ ਅਤੇ ਪ੍ਰੈਜ਼ੀਡੈਂਟ ਵੱਲੋਂ ਚੁਣੇ ਗਏ 12 ਹੋਰ ਵਿਅਕਤੀ ਸ਼ਾਮਲ ਹੁੰਦੇ ਹਨ। ਇਨ੍ਹਾਂ ਸਭ ਦੀ ਸਲਾਹ ਨਾਲ ਹੀ ਪ੍ਰੈਜ਼ੀਡੈਂਟ ਪਾਲਸੀਆਂ ਬਣਾ ਸਕਦਾ ਹੈ।

ਪੂਰੇ ਦੇਸ਼ ਨੂੰ ਸਥਾਨਕ ਪ੍ਰਬੰਧ ਚਲਾਉਣ ਲਈ 8 ਖੇਤਰਾਂ ਵਿਚ ਵੰਡਿਆ ਗਿਆ ਹੈ।

**ਕ੍ਰੰਸੀ**—ਇਥੋਂ ਦੀ ਮੁਦ੍ਰਾ-ਪ੍ਰਣਾਲੀ ਦਾ ਯੂਨਿਟ ਸੇਡੀ (Cedi) ਹੈ ਇਸ ਵਿਚ 100 ਪੈਸੀਵਸ (Pesewas) ਹੁੰਦੇ ਹਨ। ਅਕਤੂਬਰ 1992 ਵਿਚ ਇਕ ਪੌਂਡ ਵਿਚ 825 ਸੇਡੀ ਸਨ।

ਹ. ਪੁ.—ਐਨ. ਬ੍ਰਿ. ਮੈ. 8 : 136; ਹਿ, ਵਿ. ਕੋ. 4 : 116; ਐਨ. ਅਮੈ. 12 : 632; ਸਟੇਟਸਮੈਨ ਯੀਅਰ ਬੁੱਕ—1978

**ਘਾਰ** : ਇਹ ਇਕ ਕਿਸਮ ਦਾ ਰੋਗ ਹੈ, ਜਿਸ ਵਿਚ ਸਿਰ ਨੂੰ ਘੁਮੇਰ ਆਉਂਦੀ ਹੈ ਅਤੇ ਅੱਖਾਂ ਅੱਗੇ ਹਨੇਰਾ ਆ ਜਾਂਦਾ ਹੈ। ਸਿਰ ਵਿਚ ਸਖ਼ਤ ਦਰਦ ਹੁੰਦਾ ਹੈ ਅਤੇ ਉਲਟੀ ਵੀ ਆ ਜਾਂਦੀ ਹੈ। ਲਹੂ ਦੀ ਖ਼ਰਾਬੀ, ਮਿਹਦੇ ਦੀ ਕਮਜ਼ੋਰੀ, ਕਬਜ਼, ਨਸ਼ਿਆਂ ਦੀ ਜ਼ਿਆਦਾ ਵਰਤੋਂ, ਦਿਲ ਅਤੇ ਗ਼ੁਰਦੇ ਦੀਆਂ ਬੀਮਾਰੀਆਂ, ਬਹੁਤਾ ਰੋਣਾ, ਮਾਹਵਾਰੀ ਬਹੁਤ ਆਉਣੀ ਅਤੇ ਛੋਟੇ ਬੱਚੇ ਨੂੰ ਚਿਰ ਤੀਕ ਦੁੱਧ ਚੁੰਘਾਉਣਾ ਆਦਿ ਇਸ ਬੀਮਾਰੀ ਦੇ ਮੁੱਖ ਕਾਰਨ ਹਨ। ਇਹ ਰੋਗ ਆਮ ਤੌਰ ਤੇ ਇਸਤਰੀਆਂ ਵਿਚ ਹੁੰਦਾ ਹੈ।

ਇਸ ਰੋਗ ਦਾ ਵਧੀਆ ਅਤੇ ਉੱਤਮ ਇਲਾਜ ਅੰਤੜੀਆਂ ਨੂੰ ਸਾਫ਼ ਰੱਖਣਾ ਹੈ। ਅੰਤੜੀਆਂ ਵਿਚ ਮਲ ਜਮ੍ਹਾਂ ਨਾ ਹੋਵੇ, ਮਿਹਦਾ ਵੀ ਤੰਦਰੁਸਤ ਰਹੇ, ਇਸਦਾ ਧਿਆਨ ਅਤਿ ਜ਼ਰੂਰੀ ਹੈ। ਇਸ ਲਈ ਹਲਕੀ ਖ਼ੁਰਾਕ ਅਤੇ ਵਧੀਆ ਫ਼ਲ ਖਾਣਾ ਉਚਿੱਤ ਹੈ। ਇਸ ਦੇ ਇਲਾਜ ਲਈ ਗੁਲਾਬ ਵਿਚ ਘਸਾ ਕੇ ਚਿੱਟਾ ਚੰਦਨ ਪੀਣਾ; ਧਨੀਆ, ਗੁਲਾਬ ਵਿਚ ਰਗੜ ਕੇ ਸ਼ਹਿਦ ਮਿਲਾ ਕੇ ਚੱਟਣਾ; ਆਉਲੇ ਦਾ ਮੁਰੱਬਾ ਖਾਣਾ ਅਤੇ ਕੱਦੂ ਦੇ ਬੀਜਾਂ ਦਾ ਸ਼ਰਬਤ ਬਣਾ ਕੇ ਪੀਣਾ ਗੁਣਕਾਰੀ ਮੰਨੇ ਜਾਂਦੇ ਹਨ।

**ਘਿਉ** : ਕਣਕ ਅਤੇ ਚੌਲਾਂ ਤੋਂ ਇਲਾਵਾ ਭਾਰਤ ਵਿਚ ਇਹ ਸਭ ਤੋਂ ਵੱਡਮੁਲਾ ਭੋਜਨ ਪਦਾਰਥ ਹੈ। ਇਹ ਸਾਰੀਆਂ ਜਾਤਾਂ ਅਤੇ ਸ਼੍ਰੇਣੀਆਂ ਦੁਆਰਾ ਖਾਣਾ ਬਣਾਉਣ ਅਤੇ ਦਵਾਈਆਂ ਵਿਚ ਵਰਤਿਆ ਜਾਂਦਾ ਹੈ। ਹਿੰਦੂ ਇਸ ਦੀ ਵਰਤੋਂ ਧਾਰਮਿਕ ਰਸਮ-ਰਿਵਾਜਾਂ ਵਿਚ ਕਰਦੇ ਹਨ। ਇਹ ਨਾਂ ਹਿੰਦੀ ਦੇ ਸ਼ਬਦ ਘੀ ਤੋਂ ਪਿਆ, ਜਿਹੜਾ ਸੰਸਕ੍ਰਿਤ ਸ਼ਬਦ ਘ੍ਰਿਤ ਤੋਂ ਆਇਆ ਹੈ।

ਘਿਉ ਬਣਾਉਣ ਲਈ ਸਭ ਤੋਂ ਪਹਿਲਾਂ ਗਊ ਜਾਂ ਮੱਝ ਦੇ ਮੱਖਣ ਨੂੰ ਹਲਕੀ ਅੱਗ ਉੱਤੇ ਪਿਘਲਾ ਲਿਆ ਜਾਂਦਾ ਹੈ ਅਤੇ ਹੌਲੀ ਹੌਲੀ ਉਦੋਂ ਤੱਕ ਗਰਮ ਕੀਤਾ ਜਾਂਦਾ ਹੈ ਜਦੋਂ ਤੱਕ ਵੱਖਰਾ ਹੋਇਆ ਪਾਣੀ ਪੂਰੀ ਤਰ੍ਹਾਂ ਉਬਲ ਜਾਵੇ। ਪਾਣੀ ਦੇ ਬਾਕੀ ਬਚਦੇ ਕਿਣਕੇ ਇਸ ਮਿਸ਼ਰਨ ਨੂੰ ਕਾਫ਼ੀ ਤੇਜ਼ ਅੱਗ ਉੱਤੇ ਗਰਮ ਕਰਨ ਅਤੇ ਫਿਰ ਹੌਲੀ ਹੌਲੀ ਠੰਢਾ ਕਰਨ ਨਾਲ ਦੂਰ ਕੀਤੇ ਜਾਂਦੇ ਹਨ। ਪ੍ਰੋਟੀਨ; ਤਲਛੱਟ ਦੇ ਰੂਪ ਵਿਚ ਥੱਲੇ ਬੈਠ ਜਾਂਦਾ ਹੈ ਅਤੇ ਅਰਧ-ਤਰਲ, ਸ਼ੁੱਧ ਫੈਟ (ਜਿਹੜਾ ਕਿ ਸਭ ਤੋਂ ਵਧੀਆ ਘਿਉ ਹੈ) ਨੂੰ ਧਿਆਨ ਨਾਲ ਕੱਪੜੇ ਰਾਹੀਂ ਪੁਣ ਲਿਆ ਜਾਂਦਾ ਹੈ। ਤਲਛੱਟਿਤ ਪ੍ਰੋਟੀਨ; ਜਿਸ ਵਿਚ ਹਾਲੇ ਵੀ 50% ਜਾਂ ਜ਼ਿਆਦਾ ਫ਼ੈਟ ਹੁੰਦੀ ਹੈ, ਵਿਚ ਮੂੰਗਫਲੀ ਦਾ ਤੇਲ ਜਾਂ ਮੱਝ ਦੇ ਦੁੱਧ ਦੀ ਫ਼ੈਟ ਮਿਲਾ ਕੇ ਘਟੀਆ ਦਰਜੇ ਦੇ ਘਿਉ ਤਿਆਰ ਕੀਤੇ ਜਾ ਸਕਦੇ ਹਨ। ਭਾਰਤ ਵਿਚ ਵਰਤਿਆ ਜਾਂਦਾ ਜ਼ਿਆਦਾਤਰ ਘਿਉ ਮੱਝ ਦੇ ਮੱਖਣ ਤੋਂ ਤਿਆਰ ਕੀਤਾ ਜਾਂਦਾ ਹੈ ਪ੍ਰੰਤੂ ਗਊ ਦੇ ਮੱਖਣ ਤੋਂ ਤਿਆਰ ਕੀਤੇ ਘਿਉ ਨੂੰ ਹੀ ਧਾਰਮਿਕ ਰਸਮਾਂ ਅਤੇ ਦਵਾਈਆਂ ਲਈ ਮਹੱਤਵਪੂਰਨ ਸਮਝਿਆ ਜਾਂਦਾ ਹੈ।

ਮੁਢਲੀਆਂ ਸੰਸਕ੍ਰਿਤ ਲਿਖਤਾਂ ਵਿਚ ਘਿਉ ਨੂੰ ਮਨੁੱਖ ਸੂਰਤ, ਆਵਾਜ਼ ਅਤੇ ਦਿਮਾਗੀ ਸ਼ਕਤੀ ਸੁਧਾਰਨ ਵਾਲਾ ਮੰਨਿਆ ਗਿਆ ਹੈ। ਪੇਟ ਅਤੇ ਹਾਜ਼ਮੇ ਦੇ ਨੁਕਸਾਂ ਲਈ ਵੀ ਇਹ ਗੁਣਕਾਰੀ ਹੈ। ਜ਼ਖ਼ਮਾਂ ਅਤੇ ਚਮੜੀ ਦੇ ਹੋਰ ਰੋਗਾਂ ਲਈ ਅਤੇ ਅੱਖਾਂ ਲਈ ਵੀ ਬਹੁਤ ਲਾਹੇਵੰਦ ਹੈ। ਹਿੰਦੂ ਲੋਕ ਮੰਨਦੇ ਹਨ ਕਿ ਪੁਰਾਣਾ ਘਿਉ ਇਲਾਜ ਲਈ ਜ਼ਿਆਦਾ ਚੰਗਾ ਹੈ। ਇਸ ਨੂੰ ਅਕਸਰ ਦਸ ਜਾਂ ਜ਼ਿਆਦਾ ਸਾਲਾਂ ਲਈ ਰੱਖਿਆ ਜਾਂਦਾ ਹੈ। ਸੌ ਸਾਲ ਪੁਰਾਣੇ ਘਿਉ ਦੀਆਂ ਉਦਾਹਰਣਾਂ ਵੀ ਮਿਲਦੀਆਂ ਹਨ।

ਘਿਉ ਵਿਚ ਵਿਟਾਮਿਨ ਏ, ਡੀ ਅਤੇ ਈ ਹੁੰਦੇ ਹਨ। ਵਿਟਾਮਿਨਾਂ ਦੀ ਮਾਤਰਾ ਸਾਰੀਆਂ ਰੁੱਤਾਂ ਵਿਚ ਇਕੋ ਜਿਹੀ ਨਹੀਂ ਰਹਿੰਦੀ। ਵਰਖਾ ਰੁੱਤ ਵਿਚ ਅਤੇ ਸਰਦੀਆਂ ਵਿਚ ਜਦੋਂ ਪਸ਼ੂਆਂ ਨੂੰ ਹਰਾ ਘਾਹ ਜ਼ਿਆਦਾ ਮਿਲਦਾ ਹੈ ਤਾਂ ਘਿਉ ਵਿਚ ਵਿਟਾਮਿਨਾਂ ਦੀ ਮਾਤਰਾ ਵਧ ਜਾਂਦੀ ਹੈ। ਘਿਉ ਵਿਚ ਵਿਸ਼ੇਸ਼ ਕਿਸਮ ਦੀ ਖ਼ੁਸ਼ਬੂ ਹੁੰਦੀ

ਹੈ ਜਿਹੜੀ ਦੁੱਧ ਵਿਚ ਨਹੀਂ ਹੁੰਦੀ। ਇਹ ਗੰਧ ਆਕਸੀਕਰਨ ਦੁਆਰਾ ਡਾਈਐਸੀਟਾਈਲ ਯੋਗਿਕ ਬਣਨ ਕਾਰਨ ਹੁੰਦੀ ਹੈ। ਗਊ ਦੇ ਘਿਉ ਦੀ ਵਿਸ਼ਿਸ਼ਟ ਘਣਤਾ (15° ਸੈਂ. ਉੱਤੇ) 0.9358 ਤੋਂ 0.9443 ਅਤੇ ਮੱਝ ਦੀ 0.9340 ਤੋਂ 0. 9444 ਹੁੰਦੀ ਹੈ।

ਹ. ਪੁ.—ਐਨ. ਬ੍ਰਿ. 10 : 387; ਹਿੰ. ਵਿ. ਕੋ. 4 : 119

**ਘਿਰਨੀਆਂ (ਪੁੱਲੀਆਂ) ਅਤੇ ਪਟੇ** : ਭੌਣੀਆਂ ਅਤੇ ਪਟੇ, ਬਲ ਨੂੰ ਇਕ ਥਾਂ ਤੋਂ ਦੂਜੀ ਥਾਂ ਤੱਕ ਲੈ ਜਾਣ ਵਿਚ ਸਹਾਈ ਹੁੰਦੇ ਹਨ। ਪੁੱਲੀ ਨੂੰ ਸ਼ਾਫਟ ਨਾਲ ਕਸਣ ਲਈ ਪੁੱਲੀ ਦੀ ਹੱਬ ਵਿਚ ਕੁੰਜੀ ਜਾਂ ਸੈੱਟ ਸਕਰੂ ਜਾਂ ਫਿਰ ਸ਼ਾਫਟ ਅਤੇ ਹੱਬ ਵਿਚ ਵਿਚਕਾਰ ਤਿਰਛੀ ਬੁੱਸ਼ ਦਾ ਇਸਤੇਮਾਨ ਕੀਤਾ ਜਾਂਦਾ ਹੈ। ਕਈ ਵਾਰੀ ਪੁਲੀ ਸ਼ਾਫਟ ਉੱਤੇ ਆਜ਼ਾਦੀ ਨਾਲ ਘੁੰਮ ਸਕਦੀ ਹੈ, ਜਿਸ ਨੂੰ ਫ੍ਰੀ-ਪੁਲੀ ਕਿਹਾ ਜਾਂਦਾ ਹੈ। ਜਿਨ੍ਹਾਂ ਪੁੱਲੀਆਂ ਦੇ ਘੇਰੇ ਉੱਤੇ ਝਿਰੀਆਂ ਬਣੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਸ਼ੀਵ ਜਾਂ ਝਿਰੀਆਂ ਵਾਲੀ ਪੁਲੀ ਕਿਹਾ ਜਾਂਦਾ ਹੈ।

ਪਟਿਆਂ ਦੀ ਵਰਤੋਂ ਨਿਮਨ ਲਿਖਤ ਹਾਲਤਾਂ ਵਿਚੋਂ ਇਕ ਜਾਂ ਇਕ ਤੋਂ ਵੱਧ ਸਥਿਤੀ ਵਿਚ ਕੀਤੀ ਜਾਂਦੀ ਹੈ :—

1. ਸ਼ਾਫ਼ਟਾਂ ਵਿਚਲੀ ਦੂਰੀ ਅਧਿਕ ਹੋਵੇ; 2. ਝਟਕਿਆਂ ਨੂੰ ਰੋਕਣ ਲਈ ਲਚਕੀਲਾਪਨ (ਸ਼ਾੱਕਰ) ਚਾਹੀਦਾ ਹੋਵੇ; 3. ਮਸ਼ੀਨ ਨੂੰ ਓਵਰ-ਲੋਡ ਨਾਲ ਹੋਣ ਵਾਲੇ ਨੁਕਸਾਨ ਤੋਂ ਬਚਾਉਣਾ ਹੋਵੇ; 4. ਖਰਚਾ ਘੱਟ ਕਰਨਾ ਹੋਵੇ ਅਤੇ 5. ਮਸ਼ੀਨਾਂ ਦੇ ਖੜਕੇ ਆਦਿ ਕਾਰਨ ਸ਼ੋਰ ਘਟਾਉਣਾ ਹੋਵੇ।

ਜਿਉਂ ਹੀ ਪਟਾ ਡਰਾਈਵ ਪੁੱਲੀ ਦੁਆਲੇ ਘੁੰਮਦਾ ਹੈ, ਪਟੇ ਦਾ ਅਧਿਕਤਮ ਤਣਾਉ $T_1$ ਘੱਟ ਤਣਾਉ $T_2$ ਵਿਚ ਬਦਲ ਜਾਂਦਾ ਹੈ; ਜਿਸ ਨਾਲ ਇਸ ਪੁੱਲੀ ਤੋਂ ਨਿਕਲਣ ਵਾਲੇ ਪਟੇ ਦੀ ਲੰਬਾਈ ਇਸ ਵਿਚ ਆਉਣ ਵਾਲੇ ਪਟੇ ਦੀ ਲੰਬਾਈ ਨਾਲੋਂ ਘੱਟ ਹੁੰਦੀ ਹੈ (ਦੇਖੋ ਚਿਤਰ 1)। ਕੀਪ (ਪਟੇ ਦੀ ਲਚਕ ਕਾਰਨ ਪੈਦਾ ਹੋਣ ਵਾਲੀ ਪਟੇ ਅਤੇ ਪੁੱਲੀ ਵਿਚਕਾਰਲੀ ਪਿਛਾਂਹ ਵੱਲ ਨੂੰ ਗਤੀ) ਨਾਲ ਕਾਰਜਕਾਰੀ ਰਫ਼ਤਾਰ 1% ਤੱਕ ਘਟ ਜਾਂਦੀ ਹੈ, ਜਦੋਂ ਕਿ ਸਲਿਪੇਜ ਨਾਲ ਰਫ਼ਤਾਰ ਵਿਚ 2% ਦਾ ਘਾਟਾ ਹੁੰਦਾ ਹੈ। ਜੇਕਰ ਸਲਿਪੇਜ ਲੋੜ ਤੋਂ ਵੱਧ ਹੋਵੇ ਜਾਂ ਪਟੇ ਨੂੰ ਕਾਫ਼ੀ ਨੁਕਸਾਨ ਪਹੁੰਚਦਾ ਹੈ। ਪਟਿਆਂ ਨੂੰ ਲਗਭਗ 1500 ਮੀਟਰ ਮਿੰਟ ਤੱਕ ਦੀ ਤੇਜ਼ੀ ਨਾਲ ਚਲਾਇਆ ਜਾ ਸਕਦਾ ਹੈ।

ਕਿਸੇ ਪਟੇ ਦੀ ਲੋੜੀਂਦੀ ਸਮਰੱਥਾ ਉਸ ਦੇ ਆਕਾਰ, ਸ਼ਕਲ ਅਤੇ ਪਦਾਰਥ ਤੇ ਨਿਰਭਰ ਕਰਦੀ ਹੈ।

ਪਟਿਆਂ ਦੀ ਕਿਸਮਾਂ—ਪਟੇ ਕਿਸੇ ਵੀ ਲਚਕਦਾਰ ਪਦਾਰਥ ਤੋਂ ਲੋੜੀਂਦੀ ਸਮਰੱਥਾ ਅਨੁਸਾਰ ਬਣਾਏ ਜਾ ਸਕਦੇ ਹਨ ਅਤੇ ਸਲਿਪ ਪ੍ਰਤਿਰੋਧ ਦੇ ਲਿਹਾਜ਼ ਨਾਲ ਕਿਸੇ ਵੀ ਆਕਾਰ ਦੇ ਹੋ ਸਕਦੇ ਹਨ। (ਚਿੱਤਰ 2) ਪਦਾਰਥ ਅਤੇ ਆਕਾਰ ਦੇ ਵੱਖ ਵੱਖ ਸੁਮੇਲ ਨਿਮਨ ਅਨੁਸਾਰ ਵਰਤੇ ਜਾਂਦੇ ਹਨ :—



ਪੁੱਲੀਆਂ ਦੁਆਲੇ ਪਟਾ

1. ਚਪਟੀ ਜਾਂ ਕਰਾਊਂਡ ਪੁੱਲੀ ਉੱਤੇ ਚਪਟਾ ਪਟਾ ਚਲਾਉਣਾ; 2. ਪੁੱਲੀ ਦੀਆਂ ਝਿਰੀਆਂ ਵਿਚਕਾਰ ਚਮੜੇ ਦੇ ਗੋਲ ਪਟੇ ਦਾ ਝਿਰੀ ਵਿਚ ਫਸਾ ਕੇ ਚਲਾਉਣਾ; 3. V - ਪਟੇ ਤਿੱਖੇ V - ਕ੍ਰਾੱਸ-ਸੈਕਸ਼ਨ ਵਾਲੇ ਪਟੇ ਧਾਗੇ, ਕੱਪੜੇ ਜਾਂ ਰਬੜ ਨਾਲ ਮੜ੍ਹੀਆਂ ਤਾਰਾਂ ਦੇ ਬਣੇ ਝਿਰੀ ਵਾਲੇ ਪਟੇ; 4. ਪੁੱਲੀ ਉੱਤੇ ਹੀ ਬੁਣੇ ਗਏ ਕੱਪੜੇ; 5. ਝਿਰੀਵਾਲੇ ਵਲਦਾਰ ਸਪਰਿੰਗ; 6. ਉੱਚਤਮ ਸਪੀਡ ਲਈ ਫ਼ੌਲਾਦੀ ਪਟੇ ਅਤੇ ਹੈਂਪ ਜਾਂ ਮਨੀਲਾ ਰੱਸੇ, ਵਲੇ ਹੋਏ ਫ਼ੌਲਾਦੀ ਰੱਸੇ ਜਿਹੜੇ ਕਿ ਕੱਪੜੇ ਨਾਲ ਮੜ੍ਹੀਆਂ ਝਿਰੀਆਂ ਵਿਚ ਫਸਾਏ ਹੁੰਦੇ ਹਨ।



ਪਟੇ ਅਤੇ ਪੁੱਲੀਆਂ ਦੀ ਬਣਤਰ

(ੳ) ਕਰਾਊਂਡ ਪੁੱਲੀ ਉੱਤੇ ਚਪਟਾ ਪਟਾ।
(ਅ) ਝਿਰੀ ਉੱਤੇ V - ਪਟਾ।
(ੲ) ਝਿਰੀ ਉੱਤੇ ਗੋਲ ਪਟਾ।
(ਸ) ਝਿਰੀ ਉੱਤੇ ਸਟੀਲ ਦਾ ਪਟਾ।

**ਚਮੜੇ ਦੇ ਪਟੇ**—ਵਧੀਆ ਕਿਸਮ ਦੇ ਚਮੜੇ ਦੇ ਪਟੇ ਪਸ਼ੂਆਂ ਤੋਂ ਉਤਾਰੇ ਗਏ ਚਮੜੇ ਤੋਂ ਤਿਆਰ ਕੀਤੇ ਜਾਂਦੇ ਹਨ। ਕੱਚੇ ਚਮੜੇ ਨੂੰ ਹਰ ਪੱਖੋਂ ਸਾਫ਼ ਕਰਨ ਬਾਅਦ ਟੈਨਿਨ ਦੇ ਘੋਲ ਵਿਚ ਰੰਗਿਆ ਜਾਂ ਕਮਾਇਆ ਜਾਂਦਾ ਹੈ। ਇਸ ਤਰ੍ਹਾਂ ਇਹ ਮਜ਼ਬੂਤ ਅਤੇ ਇਸਤੇਮਾਲ ਕਰਨ ਯੋਗ ਹੋ ਜਾਂਦਾ ਹੈ। ਓਕ ਦਰਖ਼ਤਾਂ ਦੇ ਛਿਲਕੇ ਤੋਂ ਟੈਨਿਨ ਤਿਆਰ ਕੀਤਾ ਜਾਂਦਾ ਹੈ ਅਤੇ ਇਸ ਵਿਚ ਕੱਚੇ ਚਮੜੇ ਨੂੰ ਸਾਫ਼ ਕਰਨ ਉਪਰੰਤ ਕਮਾ ਕੇ ਗਰੀਸ ਨਾਲ ਮਿਲਾ ਕੇ ਫੈਲਾਇਆ ਜਾਂਦਾ ਹੈ। ਕ੍ਰੋਮੀਅਮ ਵਰਗੇ ਖਣਿਜੀ ਲੂਣਾਂ ਵਿਚ ਰੰਗੇ ਹੋਏ ਚਮੜੇ ਵਿਚ ਰਸਾਇਣਿਕ ਪਦਾਰਥਾਂ ਲਈ ਵਧੇਰੇ ਪ੍ਰਤਿਰੋਧਕਤਾ ਹੁੰਦੀ ਹੈ।

ਚਮੜਾ ਤਿਆਰ ਹੋਣ ਬਾਅਦ ਇਸਦੇ ਵਿਚਕਾਰਲੇ ਮਜ਼ਬੂਤ ਹਿੱਸੇ ਦੇ ਚੌਰਸ ਟੁਕੜਿਆਂ ਨੂੰ ਚੁਣ ਕੇ ਖੰਭ ਵਰਗੇ ਬਣਾ ਕੇ ਦਬਾਉ ਨਾਲ ਜੋੜਿਆ ਜਾਂਦਾ ਹੈ। ਇਸ ਤਰ੍ਹਾਂ ਇਹ ਇਕ ਨਿਰੰਤਰ ਪਟੇ ਦਾ ਰੂਪ ਧਾਰ ਲੈਂਦੇ ਹਨ। ਗੋਲ ਪਟੇ, V - ਪਟੇ ਅਤੇ ਸਟੀਲ ਦੀਆਂ ਪਿੰਨਾਂ ਜਾਂ ਕੰਘੀਆਂ ਨਾਲ ਟੋਟੇ ਜੋੜ ਕੇ ਤਿਆਰ ਕੀਤੇ ਪਟਿਆਂ ਲਈ ਵੀ ਚਮੜੇ ਦਾ ਇਸਤੇਮਾਲ ਕੀਤਾ ਜਾਂਦਾ ਹੈ।

**ਰਬੜ ਦੇ ਪਟੇ**—ਰਬੜ ਦੇ ਪਟੇ ਕੁਦਰਤੀ ਅਤੇ ਬਣਾਉਟੀ ਰਬੜ ਤੋਂ ਤਿਆਰ ਕੀਤੇ ਜਾਂਦੇ ਹਨ। ਇਨ੍ਹਾਂ ਨੂੰ ਆਮ ਕਰਕੇ ਲੋਡ ਖਿੱਚਣ ਵਾਲੀ ਕੋਰ ਨਾਲ ਮਿਲਾ ਕੇ ਵਰਤਿਆ ਜਾਂਦਾ ਹੈ। ਚਪਟੇ ਪਟੇ, ਰਬੜ ਵਿਚ ਸੂਤੀ ਧਾਗਿਆਂ ਨੂੰ ਬੁਣ ਕੇ ਤਿਆਰ ਕੀਤੇ ਜਾਂਦੇ ਹਨ। ਇਸ ਮੰਤਵ ਲਈ ਮੋਟੇ ਕੱਪੜੇ ਨੂੰ ਲੋੜੀਂਦੀਆਂ ਤਹਿਆਂ ਵਿਚ ਮੋੜ ਕੇ ਪਿਘਲੀ ਹੋਈ ਰਬੜ ਵਿਚ ਡਬੋ ਦਿਤਾ ਜਾਂਦਾ ਹੈ। ਰਬੜ ਵਿਚ ਲਿਬੜੇ ਧਾਗਿਆਂ ਨੂੰ ਬਾਹਰ ਖੁੱਲ੍ਹੇ ਰੱਖਣ ਉਪਰੰਤ ਇਕ ਹੋਰ ਸੁਰੱਖਿਆ ਤਹਿ ਨਾਲ ਢਕ ਦਿੱਤਾ ਜਾਂਦਾ ਹੈ। ਲੋਡ ਖਿੱਚਣ ਵਾਲੇ ਪਟਿਆਂ ਵਿਚ ਛੋਟੇ ਦਾਅ ਸਮਾਂਤਰ ਧਾਗੇ ਜਾਂ ਸਟੀਲ ਦੀਆਂ ਤਾਰਾਂ ਨੂੰ ਪਿਘਲੀ ਹੋਈ ਰਬੜ ਨਾਲ ਢਕ ਦਿੱਤਾ ਜਾਂਦਾ ਹੈ।

ਰਬੜ ਦੇ V - ਪਟੇ ਮੋਟੇ ਕੱਪੜੇ ਦੀਆਂ ਜਾਂ ਸੂਤੀ ਧਾਗੇ ਦੀਆਂ ਤਹਿਆਂ ਨੂੰ ਰਬੜ ਵਿਚ ਡਬੋ ਕੇ ਸਮਲੰਬੀ (ਟਰੈਪੀਜ਼ਾਇਡਲ) ਕ੍ਰਾੱਸ-ਸੈਕਸ਼ਨ ਵਾਲੇ ਤਿਆਰ ਕੀਤੇ ਜਾਂਦੇ ਹਨ। V - ਪਟੇ ਮੋਟਾਈ ਕਰਕੇ ਮਜ਼ਬੂਤ ਹੁੰਦੇ ਹਨ।

**ਪਟਿਆਂ ਦੀਆਂ ਹੋਰ ਕਿਸਮਾਂ**—ਬਲਾਟਾ ਕਿਸਮ ਦੇ ਪਟੇ ਵੀ ਬਣਤਰ ਦੇ ਲਿਹਾਜ਼ ਨਾਲ ਰਬੜ ਦੇ ਪਟਿਆਂ ਨਾਲ ਰਲਦੇ-ਮਿਲਦੇ ਹਨ। ਬਲਾਟਾ, ਬੁਲਟ ਦਰਖ਼ਤ ਦਾ ਗੂੰਦ ਹੈ ਜਿਹੜਾ ਕਿ ਗੀਆਨਾ ਅਤੇ ਵੈੱਸਟ-ਇੰਡੀਜ਼ ਵਿਚ ਮਿਲਦਾ ਹੈ। ਇਹ ਪਟੇ ਲਚਕ-ਰਹਿਤ ਹੁੰਦੇ ਹਨ, ਜਿਨ੍ਹਾਂ ਉੱਤੇ ਪਾਣੀ ਦਾ ਕੋਈ ਪ੍ਰਭਾਵ ਨਹੀਂ ਪੈਦਾ ਹੈ।

**ਪਟਿਆਂ ਨੂੰ ਜੋੜਨਾ**—ਪਟਿਆਂ ਨੂੰ ਜੋੜਨ ਨਾਲ ਇਨ੍ਹਾਂ ਦੀ ਸਮਰੱਥਾ ਜ਼ਰੂਰ ਘਟ ਜਾਂਦੀ ਹੈ ਪਰ ਇਸ ਨੂੰ ਇਸ ਨਿਰੰਤਰ ਪਟੇ ਵਿਚ ਬਦਲਣਾ ਵੀ ਸ਼ਕਤੀ ਸੰਚਾਰ ਲਈ ਲੋੜੀਂਦਾ ਹੈ। ਵੱਖ ਵੱਖ ਸਾਧਨਾਂ ਨਾਲ ਸਮਰੱਥਾ ਵਿਚ ਘਾਟਾ ਵੀ ਵੱਖ ਵੱਖ ਹੁੰਦਾ ਹੈ।

**ਪੁੱਲੀ ਦੀ ਬਣਤਰ ਅਤੇ ਇਸ ਦੇ ਪ੍ਰਤਿਬਲ**—ਪੁੱਲੀਆਂ ਆਮ ਕਰਕੇ ਦੇਗੀ ਲੋਹੇ ਦੇ ਇਕੋ ਹੀ ਟੁਕੜੇ ਦੀਆਂ ਬਣੀਆਂ ਹੁੰਦੀਆਂ ਹਨ। ਹੱਬ ਦਾ ਬਾਹਰਲਾ ਵਿਆਸ ਲਗਭਗ ਸੁਰਾਖ਼ ਦੇ ਵਿਆਸ ਨਾਲੋਂ ਦੁਗਣਾ ਰੱਖਿਆ ਜਾਂਦਾ ਹੈ। ਪੁੱਲੀ ਨੂੰ ਕੁੰਜੀ, ਸੈੱਟ ਸਕਰੂ ਜਾਂ ਨਪੀੜਨ ਬੁਸ਼ ਦੀ ਸਹਾਇਤਾ ਨਾਲ ਸ਼ਾਫ਼ਟ ਦੁਆਰਾ ਕਸਿਆ ਜਾਂਦਾ ਹੈ। ਹੱਬ ਦੀ ਚੌੜਾਈ ਵੀ ਆਮ ਕਰਕੇ ਪੁੱਲੀ ਦੀ ਚੌੜਾਈ ਜਿੰਨੀ ਹੀ ਰੱਖੀ ਜਾਂਦੀ ਹੈ। ਹੱਬ ਨੂੰ ਭੁਜਾਵਾਂ ਦੀ ਸਹਾਇਤਾ ਦੁਆਰਾ ਰਿਮ ਨਾਲ ਜੋੜਿਆ ਜਾਂਦਾ ਹੈ ਜਿਹੜੀਆਂ ਕਿ ਅੰਡਾਕਾਰ ਕ੍ਰੱਸ-ਸੈਕਸ਼ਨ ਦੀਆਂ ਹੁੰਦੀਆਂ ਹਨ। ਇਹ ਹੱਬ ਤੋਂ ਲੈ ਕੇ ਰਿਮ ਤੱਕ ਤਿਰਛੀਆਂ ਹੁੰਦੀਆਂ ਹਨ। ਰਿਮ ਦੀ ਸਤ੍ਹਾ ਇਸਤੇਮਾਲ ਕੀਤੇ ਜਾਣ ਵਾਲੇ ਪਟੇ ਅਨੁਸਾਰ ਬਣਾਈ ਜਾਂਦੀ ਹੈ। ਆਮ ਹਾਲਤਾਂ ਵਿਚ ਭੁਜਾਵਾਂ ਦੀ ਗਿਣਤੀ ਚਾਰ ਜਾਂ ਛੇ ਹੁੰਦੀ ਹੈ। ਮੈਪਲ ਰੁੱਖ ਦੀ ਲੱਕੜ ਤੋਂ ਤਿਆਰ ਕੀਤੀਆਂ ਪੁੱਲੀਆਂ ਦਾ ਪ੍ਰਯੋਗ ਵਧੇਰੇ ਰਫ਼ਤਾਰ ਲਈ ਕੀਤਾ ਜਾਂਦਾ ਹੈ, ਕਿਉਂਕਿ ਇਹ ਦੇਗੀ ਲੋਹੇ ਤੋਂ ਹਲਕੀ ਹੁੰਦੀ ਹੈ। ਪ੍ਰੈੱਸ ਕੀਤੇ ਸਟੀਲ ਤੋਂ ਬਣੀਆਂ ਪੁੱਲੀਆਂ ਵੀ ਹਲਕੀਆਂ ਅਤੇ ਵਧੇਰੇ ਭਾਰ-ਸਮਰੱਥਾ ਅਨੁਪਾਤ ਵਾਲੀਆਂ ਹੁੰਦੀਆਂ ਹਨ ਪਰੰਤੂ ਕ੍ਰੱਸ ਸੈਕਸ਼ਨ ਘੱਟ ਹੋਣ ਕਰਕੇ ਇਹ ਛੇਤੀ ਹੀ ਟੁੱਟ ਜਾਂ ਮੁੜ ਜਾਂਦੀਆਂ ਹਨ।

ਮੋਟਰਾਂ ਦੀਆਂ ਪੁੱਲੀਆਂ ਲੱਕੜ, ਕੱਚੇ ਚਮੜੇ ਜਾਂ ਧਾਤ ਦੀਆਂ ਦੋ ਪੱਤੀਆਂ ਵਿਚਕਾਰ ਕਾਗਜ਼ਾਂ ਨੂੰ ਦਬਾ ਕੇ ਬਣਾਈਆਂ ਜਾਂਦੀਆਂ ਹਨ। ਚਮੜੇ ਤੇ ਪਟੇ ਵਾਲੀ ਪੁੱਲੀ ਦਾ ਵਿਆਸ ਕਦੇ ਵੀ ਪੱਟੇ ਦੀ ਚੌੜਾਈ ਦੇ 30 ਗੁਣਾ ਨਾਲੋਂ ਇਸ ਲਈ ਘੱਟ ਨਹੀਂ ਹੋਣਾ ਚਾਹੀਦਾ ਕਿ ਜਦੋਂ ਪਟਾ ਪੁੱਲੀ ਦੇ ਇਕ ਪਾਸੇ ਤੋਂ ਦੂਜੇ ਪਾਸੇ ਵੱਲ ਸਰਕਦਾ ਹੈ ਤਾਂ ਲਚਕ ਖ਼ਾਸ ਸੀਮਾ ਅੰਦਰ ਰਹੇ। ਚਪਟੇ ਪਟੇ ਲਈ ਪੁੱਲੀ ਦੇ ਰਿਮ ਦੀ ਚੌੜਾਈ ਪਟੇ ਦੇ ਚੌੜਾਈ ਨਾਲੋਂ ਥੋੜ੍ਹੀ ਜਿਹੀ ਵਾਧੂ ਰੱਖੀ ਜਾਂਦੀ ਹੈ। ਸਿਲੰਡਰਕਾਰ ਪੁੱਲੀਆਂ ਜਦੋਂ ਇਕ ਤਲ ਵਿਚ ਹੋਣ ਤਾਂ ਪਟੇ ਦੀ ਦੋਵੇਂ ਕਿਨਾਰਿਆਂ ਤੋਂ ਲੰਬਾਈ ਵੀ ਇਕੋ ਜਿੰਨੀ ਹੋਣੀ ਚਾਹੀਦੀ ਹੈ। ਪੁੱਲੀਆਂ ਪੂਰਨ ਤੌਰ ਤੇ ਸੇਧ ਵਿਚ ਹੋਣੀਆਂ ਚਾਹੀਦੀਆਂ ਹਨ ਨਹੀਂ ਤਾਂ ਪਟਾ ਕਸੀ ਭੁਜਾ ਵੱਲ ਸਰਕ ਕੇ ਉੱਤਰ ਜਾਵੇਗਾ। ਡਰਾਈਵ ਪੁੱਲੀਆਂ ਦੀ ਸਤ੍ਹਾ ਦਾ ਵਿਆਸ ਵਿਚਕਾਰੋਂ ਜ਼ਿਆਦਾ ਰੱਖਿਆ ਜਾਂਦਾ ਹੈ ਅਤੇ ਇਸ ਵਾਧੇ ਨੂੰ ਕਰਾਊਨ ਕਿਹਾ ਜਾਂਦਾ ਹੈ (ਵੇਖੋ ਚਿਤਰ 2)। ਆਈਡਲਰ ਪੁੱਲੀਆਂ ਜਾਂ ਉਹ ਪੁੱਲੀਆਂ ਜਿਨ੍ਹਾਂ ਉੱਤੇ ਪਟਾ ਸਰਕਾਉਣ ਦੀ ਲੋੜ ਪੈਂਦੀ ਹੈ, ਉੱਤੇ ਕਰਾਊਨ ਨਹੀਂ ਰੱਖਿਆ ਜਾਂਦਾ ਹੈ, ਕਿਉਂਕਿ ਕਰਾਊਨ ਪਟੇ ਨੂੰ ਸਰਕਣ ਤੋਂ ਰੋਕਦਾ ਹੈ। ਆਮ ਕਰਕੇ ਇਨ੍ਹਾਂ ਪੁੱਲੀਆਂ ਦੀ ਵਰਤੋਂ ਕੀਤੀ ਜਾਂਦੀ ਹੈ :—

(ੳ) ਵੀ - ਪਟੇ - ਵਾਲੀ ਪੁੱਲੀ; (ਅ) ਠੋਸ ਹੱਬ ਤੇ ਕਰਾਊਨ ਵਾਲੀ ਪੁੱਲੀ ਅਤੇ (ੲ) ਗੋਲ ਪਟੇ ਵਾਲੀ ਪੁੱਲੀ।



ਵੱਖ ਵੱਖ ਤਰ੍ਹਾਂ ਦੀਆਂ ਪੁੱਲੀਆਂ

**ਪਟੇ ਦੀਆਂ ਤਰਤੀਬਾਂ**-ਖੁੱਲ੍ਹੀ ਪਟਾ ਤਰਤੀਬ ਵਿਚ ਡਰਿਵਨ ਪੁੱਲੀ ਉਸੇ ਦਿਸ਼ਾ ਵਿਚ ਘੁੰਮਦੀ ਹੈ ਜਿਸ ਵਿਚ ਡਰਾਈਵਰ ਕ੍ਰੱਸ ਪਟੇ ਡਰਿਵਨ ਪੁੱਲੀ ਨੂੰ ਡਰਾਈਵਰ ਦੀ ਉਲਟ ਦਿਸ਼ਾ ਵਿਚ ਘੁੰਮਾਉਂਦੇ ਹਨ। ਕ੍ਰੱਸ ਪਟੇ ਵਿਚ ਖੁੱਲ੍ਹੇ ਪਟੇ ਨਾਲੋਂ ਸਪੱਰਸ਼ ਕੋਣ ਵਧੇਰੇ ਹੋਣ ਕਰਕੇ ਵਧੇਰੇ ਟੱਰਕ ਸੰਚਾਰ ਹੁੰਦਾ ਹੈ। ਇਸ ਤਰਤੀਬ ਨੂੰ ਆਮ ਕਰਕੇ ਇਸਤੇਮਾਲ ਕਰਨ ਤੋਂ ਸੰਕੋਚ ਕੀਤਾ ਜਾਂਦਾ ਹੈ, ਕਿਉਂਕਿ ਜਿੱਥੇ ਪਟੇ ਇਕ ਦੂਜੇ ਨੂੰ ਕੱਟਦੇ ਹਨ ਤਾਂ ਪਟਾ ਆਪਸ ਵਿਚ ਰਗੜ ਖਾ ਖਾ ਕੇ ਛੇਤੀ ਟੁੱਟ ਜਾਂਦਾ ਹੈ।

ਉਹ ਪੁੱਲੀਆਂ ਜਿਨ੍ਹਾਂ ਦੇ ਕੇਂਦਰ ਇਕ ਖਿਤਿਜੀ ਤਲ ਵਿਚ ਹੁੰਦੇ ਹਨ ਵਧੇਰੇ ਟੱਰਕ-ਸੰਚਾਰ ਕਰਦੀਆਂ ਹਨ, ਕਿਉਂਕਿ ਜਦੋਂ ਵੀ ਕੇਂਦਰਾਂ ਨੂੰ ਜੋੜਨ ਵਾਲੀ ਰੇਖਾ ਖਿਤਿਜੀ-ਰੇਖਾ ਤੋਂ ਪਰ੍ਹੇ ਹਟਦੀ ਹੈ ਤਾਂ ਸੰਚਾਰ ਸਮਰੱਥਾ ਘਟਦੀ ਹੈ। ਪਟੇ ਦੀ ਢਿੱਲੀ ਭੁਜਾ ਹਮੇਸ਼ਾ ਉਪਰ ਰਹਿਣੀ ਚਾਹੀਦੀ ਹੈ ਤਾਂ ਜੋ ਪੱਟੇ ਦੀ ਢਿੱਲ ਕਾਰਨ ਸਪੱਰਸ਼ ਕੋਣ ਵਿਚ ਵਾਧੇ ਨਾਲ ਟੱਰਕ ਦੇ ਵਧੇਰੇ ਸੰਚਾਰ ਵਿਚ ਸਹਾਇਤਾ ਮਿਲੇ।



ਵੱਖ ਵੱਖ ਤਲਾਂ ਵਿਚ ਪੱਟਿਆਂ ਦਾ ਚਲਣਾ।

ਦੋ ਵੱਖਰੇ ਤਲਾਂ ਵਿਚ ਸ਼ਾਫ਼ਟਾਂ ਨੂੰ ਜੋੜਨ ਦਾ ਸਭ ਤੋਂ ਸੌਖਾ ਤੇ ਸਾਧਾਰਨ ਢੰਗ ਪਟੇ ਹਨ। ਪਟੇ ਦੇ ਠੀਕ ਚੱਲਣ ਲਈ ਇਹ ਜ਼ਰੂਰੀ ਹੈ ਕਿ ਪਟੇ ਦੇ ਕੇਂਦਰ ਰੇਖਾ ਦੇ ਕੇਂਦਰ ਤਲ ਵਿਚ ਰਹੇ (ਵੇਖੋ ਚਿਤਰ 4)। ਇਕ ਵਾਧੂ ਪੁੱਲੀ ਦੀ ਸਹਾਇਤਾ ਨਾਲ ਪਟੇ ਨੂੰ ਕਿਸੇ ਵੀ ਦਿਸ਼ਾ ਵਿਚ ਚਲਾਇਆ ਜਾ ਸਕਦਾ ਹੈ।

**ਪਟੇ ਦੀ ਸੈੱਟਿੰਗ**—ਜਦੋਂ ਕਿਸੇ ਵੀ ਮਸ਼ੀਨ ਨੂੰ ਚਲਾਉਣ ਲਈ ਮੋਟਰ ਦਾ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਲਘੂ-ਕੇਂਦਰ ਵਾਲੀਆਂ ਡਰਾਈਵਾਂ ਆਮ ਵਰਤੀਆਂ ਜਾਂਦੀਆਂ ਹਨ। ਕੇਂਦਰ ਦੂਰੀ ਘੱਟ ਹੋਣ ਕਰਕੇ ਛੋਟੀ ਪੁੱਲੀ ਉੱਤੇ ਸਪੱਰਸ਼ ਕੋਣ ਘੱਟ ਬਣੇਗਾ, ਜਿਸ ਕਰਕ ਸੰਚਾਰ ਕੀਤੀ ਜਾਣ ਵਾਲੀ ਟੱਰਕ-ਸੰਚਾਰ ਕਿਸੇ ਖ਼ਾਸ ਸੀਮਾਂ ਤੋਂ ਵੱਧ

ਨਹੀਂ ਸਕੇਗੀ। ਡਰਾਈਵਿੰਗ ਮੋਟਰ ਨੂੰ ਇਕ ਅਜਿਹੇ ਆਧਾਰ ਉੱਤੇ ਰੱਖਿਆ ਜਾ ਸਕਦਾ ਹੈ ਜਿਸ ਨੂੰ ਇਕ ਸਕਰੂ ਨਾਲ ਅੱਗੇ ਪਿੱਛੇ ਕਰਨ ਨਾਲ ਪਟਾ ਹਮੇਸ਼ਾ ਕਸਿਆ ਰਹਿ ਸਕਦਾ ਹੈ। ਪਟੇ ਨੂੰ ਕਸਿਆ ਰੱਖਣ ਲਈ ਗੁਰੂਤਾ ਦੇ ਨਿਯਮ ਅਧੀਨ ਜਾਂ ਸਪਰਿੰਗ ਵਾਲੀ ਆਈਡਲਰ ਪੁੱਲੀ ਦਾ ਪ੍ਰਯੋਗ ਕੀਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 18 : 860; ਮੈਕ. ਐਨ. ਸ. ਟ. 11 : 92

**ਘਿਰਲਾਦਾਈਓ, ਦੋਮੇਨਿਕੋ** : ਵੇਖੋ, ਗੀਰਲਾਨਦਾਈਓ, ਦੋਨਿਕੋ।

**ਘੀਆ** : ਇਹ ਇਕ ਬਹੁਤ ਹੀ ਆਮ ਸਬਜ਼ੀ ਹੈ ਜੋ ਲਗਭਗ ਸਾਰੇ ਭਾਰਤ ਵਿਚ ਉਗਾਈ ਜਾਂਦੀ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਲੈਜੇਨੇਰੀਆ ਸਾਈਸੇਰੇਰੀਆ ਹੈ। ਭਾਰਤ ਵਿਚ ਇਸ ਦੀ ਖੇਤੀ ਵੱਡੇ ਪੈਮਾਨੇ ਤੇ ਹੁੰਦੀ ਹੈ। ਹਰਾ ਘੀਆ ਸਬਜ਼ੀ ਬਣਾਉਣ ਦੇ ਕੰਮ ਆਉਂਦਾ ਹੈ ਅਤੇ ਕੁਝ ਮਠਿਆਈਆਂ 'ਚ ਵੀ ਵਰਤਿਆ ਜਾਂਦਾ ਹੈ। ਇਸ ਦਾ ਗੁੱਦਾ, ਨਰਮ ਡਣਾ ਅਤੇ ਪੱਤੇ ਕਈ ਮੁਫ਼ੀਦ ਦਵਾਈਆਂ 'ਚ ਵਰਤੇ ਜਾਂਦੇ ਹਨ ਅਤੇ ਛਿਲਕਾ ਸੰਗੀਤ ਦੇ ਕਈ ਸਾਜ਼ ਬਣਾਉਣ ਲਈ ਵਰਤਿਆ ਜਾਂਦਾ ਹੈ।

ਮੈਕਸੀਕੋ ਅਤੇ ਮਿਸਰ ਵਿਚ ਬਹੁਤ ਪੁਰਾਤਨ ਸਮੇਂ ਦੇ ਘੀਏ ਦੇ ਛਿਲਕੇ ਮਿਲੇ ਹਨ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਦੀ ਕਾਸ਼ਤ ਬਹੁਤ ਪੁਰਾਣੇ ਸਮੇਂ ਤੋਂ ਹੁੰਦੀ ਆਈ ਹੈ।

**ਕਿਸਮਾਂ**—ਭਾਰਤੀ ਖੇਤੀ-ਖੋਜ ਸੰਸਥਾ ਨੇ ਗਰਮੀਆਂ ਵਿਚ 'ਸਮਰ ਪ੍ਰੋਲਿਫ਼ਿਕ ਲਾਂਗ' ਤੇ 'ਪ੍ਰੋਲਿਫ਼ਿਕ ਰਾਊਂਡ' ਕਿਸਮਾਂ ਉਗਾਉਣ ਦੀ ਸਿਫ਼ਾਰਿਸ਼ ਕੀਤੀ ਹੈ। ਦੋਗਲੇ ਪਰਾਗਣ ਦੀ ਫ਼ਸਲ ਹੋਣ ਕਾਰਨ ਘੀਏ ਦੇ ਫ਼ਲਾਂ ਦੀ ਸ਼ਕਲ ਅਤੇ ਆਕਾਰ ਵਿਚ ਵਖਰੇਵੇਂ ਮਿਲਦੇ ਹਨ।

**ਪੌਣ-ਪਾਣੀ**—ਇਹ ਮੁੱਖ ਤੌਰ ਤੇ ਗਰਮੀ ਦੀ ਫ਼ਸਲ ਹੈ ਪਰੰਤੂ ਬਹੁਤੀ ਠੰਢ ਵੀ ਬਰਦਾਸ਼ਤ ਕਰ ਸਕਦੀ ਹੈ ਪਰ ਇਹ ਕੁਹਰਾ ਨਹੀਂ ਝੱਲ ਸਕਦੀ ਹੈ।

**ਭੂਮੀ ਤੇ ਖਾਦਾਂ**—ਇਸ ਫ਼ਸਲ ਲਈ ਨਿਰਲਾਗ ਭੂਮੀ ਸਭ ਤੋਂ ਉੱਤਮ ਹੁੰਦੀ ਹੈ। ਘੀਏ ਦੀਆਂ ਜੜ੍ਹਾਂ ਪੇਤਲੀਆਂ ਹੀ ਹੁੰਦੀਆਂ ਹਨ ਇਸ ਲਈ ਜੇ ਖੜ੍ਹੀ ਫ਼ਸਲ ਵਿਚ ਨਾਈਟ੍ਰੋਜਨ ਅਤੇ ਫ਼ਾਸਫ਼ੇਟ ਵਾਲੀ ਖਾਦ ਪਾਈ ਜਾਵੇ ਤਾਂ ਝਾੜ ਚੰਗਾ ਮਿਲਦਾ ਹੈ।

**ਬਿਜਾਈ ਦਾ ਸਮਾਂ, ਬੀਜ ਮਾਤਰਾ ਤੇ ਵਿੱਥ**—ਘੀਏ ਲਈ ਪ੍ਰਤੀ ਹੈਕਟੇਅਰ 4-5 ਕਿ. ਗ੍ਰਾ. ਬੀਜ ਦੀ ਲੋੜ ਪੈਂਦਾ ਹੈ। ਪੌਦਿਆਂ ਲਈ ਖੱਤਿਆਂ ਵਿਚਾਲੇ ਵਿੱਥ ਤਿੰਨ ਤਿੰਨ ਮੀਟਰ ਦੀ ਰੱਖੀ ਜਾਂਦੀ ਹੈ। ਇਕ ਖੱਤੇ ਵਿਚ 3-4 ਬੀਜ ਜਾਂਦੇ ਹਨ ਅਤੇ ਜਦੋਂ ਪੌਦੇ ਥੋੜ੍ਹੇ ਵੱਧ ਜਾਣ ਤਾਂ ਵਿਰਲੇ ਕਰ ਦਿਤੇ ਜਾਂਦੇ ਹਨ।

**ਤੁੜਾਈ**—ਨਰਮ ਘੀਆ ਸਬਜ਼ੀ ਦੇ ਕੰਮ ਆਉਂਦਾ ਹੈ ਅਤੇ ਪੱਕੇ ਘੀਏ ਦਾ ਗੁੱਦਾ ਕੱਢ ਕੇ ਛਿਲਕਾ ਕਈ ਤਰ੍ਹਾਂ ਵਰਤਿਆਂ ਜਾਂਦਾ ਹੈ।

**ਬੀਮਾਰੀਆਂ**—ਇਸ ਫ਼ਸਲ ਦੇ ਰੋਗ-ਜੀਵਾਣੂ-ਕੁਮਲਾਉਣਾ, ਫਫ਼ੂੰਦੀ-ਫੋੜੇ, ਲੂੰਦਾਰ ਉੱਲੀ, ਧੂੜਾ ਉੱਲੀ ਆਦਿ। ਇਨ੍ਹਾਂ ਵਿਚ ਪੱਤਿਆਂ ਉੱਪਰ ਬਹੁਤਾ ਅਸਰ ਹੁੰਦਾ ਹੈ ਅਤੇ ਹੌਲੀ ਹੌਲੀ ਸਾਰਾ ਪੌਦਾ ਹੀ ਸੁੱਕ ਜਾਂਦਾ ਹੈ। ਟ੍ਰਾਈਬੇਸਿਕ ਕਾੱਪਰ ਸਲਫ਼ੇਟ, ਸਟ੍ਰੈਪਟੋ-ਮਾਈਸੀਨ ਅਤੇ ਕਾਰਬੇਨ ਦੇ ਘੋਲ ਦਾ ਛਿੜਕਾਅ ਕਰਨ ਨਾਲ ਇਨ੍ਹਾਂ ਤੋਂ ਬਚਾਅ ਕੀਤਾ ਜਾ ਸਕਦਾ ਹੈ।

ਹ. ਪੁ.—ਸਬਜ਼ੀਆਂ—ਚੌਧਰੀ : 172

**ਘੀਆ ਤੋਰੀ** : ਘੀਆ ਤੋਰੀ ਦੀ ਫ਼ਸਲ ਆਮ ਪਸੰਦ ਕੀਤੇ ਜਾਣ ਕਾਰਨ ਲਗਭਗ ਸਾਰੇ ਭਾਰਤ ਵਿਚ ਉਗਾਈ ਜਾਂਦੀ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਲੂਫ਼ਾ ਸਿਲੰਡਰੀਕਾ ਹੈ। ਲੂਫ਼ਾ ਦੀਆਂ ਦੋ ਜਾਤੀਆਂ ਹਨ ਸਿਲੰਡਰੀਕਾ ਅਤੇ ਅਕੂਟੈਂਗੁਲਾ ਜਿਨ੍ਹਾਂ ਵਿਚੋਂ ਘੀਆ ਤੋਰੀ ਦੀ ਖੇਤੀ ਯੂਰਪ ਅਤੇ ਉੱਤਰੀ ਤੇ ਦੱਖਣੀ ਅਮਰੀਕਾ ਵਿਚ ਆਮ ਹੁੰਦੀ ਹੈ। ਇਸ ਦਾ ਨਰਮ ਫ਼ਲ ਖਾਣ ਯੋਗ ਹੁੰਦਾ ਹੈ ਅਤੇ ਪੱਕੀ ਹੋਈ ਘੀਆ ਤੋਰੀ ਦਾ ਅੰਦਰਲਾ ਸੁੱਕਾ ਰੇਸ਼ੇਦਾਰ ਹਿੱਸਾ, ਨਹਾਉਣ, ਭਾਂਡੇ ਸਾਫ਼ ਕਰਨ ਤੇ ਕਾਰਖ਼ਾਨਿਆਂ ਵਿਚ ਫ਼ਿਲਟਰਾਂ ਵਜੋਂ ਵਰਤਿਆ ਜਾਂਦਾ ਹੈ। ਇਸ ਦੇ ਬੀਜ ਉਦਯੋਗਿਕ ਤੇਲ ਕੱਢਣ ਦੇ ਕੰਮ ਆਉਂਦੇ ਹਨ।

ਇਸ ਦੀਆਂ ਬਹੁਤੀਆਂ ਕਿਸਮਾਂ ਨਾ ਹੋਣ ਤੋਂ ਇਹ ਅੰਦਾਜ਼ਾ ਲਾਇਆ ਜਾਂਦਾ ਹੈ ਕਿ ਇਸ ਦੀਆਂ ਕਾਸ਼ਤ ਥੋੜ੍ਹੇ ਸਮੇਂ ਤੋਂ ਹੀ ਸ਼ੁਰੂ ਹੋਈ ਹੈ। ਇਸ ਦਾ ਮੂਲ-ਸਥਾਨ ਤਪਤ-ਖੰਡੀ ਏਸ਼ੀਆ ਤੇ ਯਕੀਨਨ ਤੌਰ ਤੇ ਭਾਰਤ ਹੀ ਹੈ।

**ਕਿਸਮਾਂ**—ਭਾਰਤੀ ਖੇਤੀ-ਖੋਜ ਸੰਸਥਾ ਵੱਲੋਂ ਪੂਸਾ ਚਿਕਨੀ ਕਿਸਮ ਹੀ ਵਧੀਆ ਮੰਨੀ ਗਈ ਹੈ। ਇਸ ਦੀਆਂ ਅੱਠ ਕਿਸਮਾਂ ਹਨ ਪਰ ਦੋ ਕਿਸਮਾਂ ਲੂਫ਼ਾ ਸਿਲੰਡਰੀਕਾ ਅਤੇ ਅਕੂਟੈਂਗੁਲਾ ਹੀ ਪ੍ਰਸਿੱਧ ਹਨ।

**ਭੂਮੀ ਅਤੇ ਪੌਣ-ਪਾਣੀ**—ਇਸ ਫ਼ਸਲ ਲਈ ਰੂੜੀ ਦੀ ਖ਼ਾਦ ਵਾਲੀ ਨਿਰਲਾਗ ਧਰਤੀ ਹੀ ਬਹੁਤਾ ਝਾੜ ਦੇਣ ਲਈ ਉੱਤਮ ਮੰਨੀ ਗਈ ਹੈ। ਰਸਾਇਣੀ ਖਾਦਾਂ ਦੀ ਵਰਤੋਂ ਨਾਲ ਝਾੜ ਵਿਚ ਵਾਧਾ ਕੀਤਾ ਜਾਂਦਾ ਹੈ।

**ਬਿਜਾਈ ਦਾ ਸਮਾਂ ਅਤੇ ਬੀਜ** ਮਾਤਰਾ—ਇਕ ਹੈਕਟੇਅਰ ਵਿਚ 4-5 ਕਿ. ਗ੍ਰਾ. ਬੀਜ ਬੀਜਿਆ ਜਾਂਦਾ ਹੈ। ਛੋਟੇ-ਛੋਟੇ ਖੱਤੇ ਤਿੰਨ-ਤਿੰਨ ਮੀਟਰ ਦੀ ਵਿੱਥ ਤੇ ਪੁੱਟ ਕੇ, 3-4 ਬੀਜ ਲਾਏ ਜਾਂਦੇ ਹਨ। ਚਾਰ ਪੱਤੇ ਫੁੱਟਣ ਤੇ ਇਹ ਪੌਦੇ ਵਿਰਲੇ ਕਰ ਦਿੱਤੇ ਜਾਂਦੇ ਹਨ।

**ਤੁੜਾਈ**—ਨਰਮ ਫ਼ਲ ਸਬਜ਼ੀ ਬਣਾਉਣ ਲਈ ਵਰਤਿਆ ਜਾਂਦਾ ਹੈ ਅਤੇ ਪੱਕੇ ਹੋਏ ਫ਼ਲ ਭਾਂਡੇ ਸਾਫ਼ ਕਰਨ ਅਤੇ ਫੈਕਟਰੀ ਵਿਚ ਫ਼ਿਲਟਰ ਵਜੋਂ ਵਰਤੇ ਜਾਂਦੇ ਹਨ।

**ਬੀਮਾਰੀਆਂ**—ਇਸ ਫ਼ਸਲ ਦੇ ਰੋਗ—ਜੀਵਾਣੂ-ਕੁਮਲਾਉਣਾ, ਫਫ਼ੂੰਦੀ-ਫੋੜੇ, ਲੂੰਦਾਰ ਉੱਲੀ, ਧੂੜਾ ਉੱਲੀ ਆਦਿ। ਇਸ ਵਿਚ ਜੀਵਾਣੂ ਅਤੇ ਫਫ਼ੂੰਦੀ ਪੱਤਿਆਂ ਨੂੰ ਨੁਕਸਾਨ ਕਰਦੇ ਹਨ। ਪੌਦੇ ਵੀ ਕੁਮਲਾ ਕੇ ਸੁੱਕ ਜਾਂਦੇ ਹਨ। ਕਾਰਬੇਨ, ਟ੍ਰਾਈਬੇਸਿਕ ਕਾੱਪਰ ਸਲਫ਼ੇਟ ਅਤੇ ਸਟ੍ਰੈਪਟੋਮਾਈਸੀਨ ਦੇ ਛਿੜਕਾਅ ਕਰਨ ਨਾਲ ਇਨ੍ਹਾਂ ਰੋਗਾਂ ਤੋਂ ਬਚਾਅ ਕੀਤਾ ਜਾਂਦਾ ਹੈ।

ਹ. ਪੁ.—ਸਬਜ਼ੀਆਂ-ਚੌਧਰੀ : 181

**ਘੀਕਾ ਅਲਬਾਨੀ** : ਇਸ ਜਾਤੀ ਦਾ ਇਹ ਰੁਮਾਨੀ ਪਰਿਵਾਰ 17ਵੀਂ ਸ਼ਦੀ ਦੇ ਮੱਧ ਵਿਚ ਮਾਲਡੇਵੀਆ (maldavia) ਵਿਖੇ ਆ ਵੱਸਿਆ। ਇਸ ਪਰਿਵਾਰ ਦੇ 10 ਰਾਜਕੁਮਾਰ ਮਾਲਡੇਵੀਆ ਅਤੇ ਵਾਲੇਕੀਆ (Walachia) ਦੀ ਗੱਦੀ ਤੇ ਬੈਠੇ ਅਤੇ ਇਨ੍ਹਾਂ ਵਿਚੋਂ ਬਹੁਤਿਆਂ ਨੇ ਤੁਰਕੀ ਸਰਦਾਰਾਂ ਦੀ ਮਰਜ਼ੀ ਨਾਲ ਰਾਜ ਕੀਤਾ।

ਤੁਰਕਾਂ ਨੇ ਜਿਹੜੇ ਤਕਰੀਬਨ ਹਰ ਸਾਲ ਰਾਜ ਕੁਮਾਰ ਬਦਲਦੇ ਸਨ, ਘੀਆਰਘੀ ਘੀਕਾ (Gheorghe Ghica) ਨੂੰ 1658 ਵਿਚ ਮਾਲਡੇਵੀਆ ਦੀ ਅਤੇ 1659 ਵਿਚ ਵਾਲੇਕੀਆ ਦੀ ਗੱਦੀ ਤੇ ਬਿਠਾਇਆ। ਇਸ ਦੇ ਪੁੱਤਰ ਗਰੈਗੋਰ ਪਹਿਲੇ ਘੀਕਾ ਨੇ ਵਾਲੇਕੀਆ ਤੇ 1660 ਤੋਂ 1664 ਤੱਕ ਅਤੇ ਫੇਰ 1672 ਤੋਂ ਰਾਜ ਕੀਤਾ ਪਰ 1673 ਵਿਚ ਤੁਰਕੀ ਅਤੇ ਪੋਲੈਂਡ ਵਿਚਕਾਰ ਲੜਾਈ ਹੋਣ ਕਾਰਨ ਇਸ ਨੂੰ ਗੱਦੀ ਛੱਡਣੀ ਪਈ। ਗਰੈਗੋਰ ਪਹਿਲੇ ਦੇ ਪੋਤੇ ਗਰੈਗੋਰ ਦੂਜੇ ਘੀਕਾ ਨੇ ਮਾਲਡੇਵੀਆ ਤੇ ਤਿੰਨ ਵਾਰ 1726 ਤੋਂ 33, 1733 ਤੋਂ 41 ਅਤੇ 1747 ਤੋਂ 48 ਵਿਚ ਅਤੇ ਵਾਲੇਕੀਆ ਤੇ ਦੋ ਵਾਰ 1733 ਤੋਂ 35 ਅਤੇ 1748 ਤੋਂ 52 ਤੱਕ ਰਾਜ ਕੀਤਾ। ਸੰਨ 1736-39 ਦੇ ਤੁਰਕੀ ਯੁੱਧ ਵਿਚ ਰੂਸ ਦੇ ਵਿਰੁਧ ਲੜਨ ਲਈ ਇਸ ਨੇ ਇਕ ਛੋਟੀ

ਜਿਹੀ ਫ਼ੌਜ ਤਿਆਰ ਕੀਤੀ ਅਤੇ ਇਨ੍ਹਾਂ ਦੋਹਾਂ ਰਾਜਾਂ ਤੇ ਭਾਰੀ ਕਰ ਲਾਇਆ। ਇਸਦੇ ਪੁੱਤਰ ਮੇਟਲ (Matel) ਘੀਕਾ ਨੇ 1752 ਵਿਚ ਵਾਲੇਕੀਆ ਅਤੇ 1753 ਤੋਂ 1756 ਤਕ ਮਾਲਡੇਵੀਆ ਤੇ ਰਾਜ ਕੀਤਾ। ਗਰੈਗੋਰ ਦੂਜੇ ਦੇ ਪੁੱਤਰ ਸਕਾਰਲਾਟ ਘੀਕਾ ਨੇ 1757 ਤੋਂ 58 ਵਿਚ ਮਾਲਡੇਵੀਆ ਅਤੇ 1758 ਤੋਂ 61 ਅਤੇ 1765-66 ਵਿਚ ਵਾਲੇਕੀਆ ਤੇ ਰਾਜ ਕੀਤਾ। ਸਕਾਰਲਾਟ ਤੋਂ ਬਾਅਦ ਉਸਦਾ ਪੁੱਤਰ ਐਲੈਗਜ਼ਾਂਡਰੂ ਪਹਿਲਾ ਸੰਨ 1766 ਤੋਂ ਸੰਨ 1768 ਤੱਕ ਵਾਲੈਕੀਆ ਦੀ ਗੱਦੀ ਤੇ ਬੈਠਾ। ਸੰਨ 1768 ਤੋਂ 69 ਵਿਚ ਗਰੈਗੋਰ ਤੀਜਾ ਘੀਕਾ ਨੇ ਆਪਣੇ ਭਤੀਜੇ ਦੀ ਥਾਂ ਵਾਲੇਕੀਆ ਤੇ ਅਤੇ ਸੰਨ 1764 ਤੋਂ 67 ਅਤੇ ਸੰਨ 1774 ਤੋਂ 77 ਵਿਚ ਦੋ ਵਾਰ ਮਾਲਡੇਵੀਆ ਤੇ ਰਾਜ ਕੀਤਾ। ਇਸ ਦੇ ਰਾਜ ਦੇ ਦੌਰਾਨ ਵਾਲੇਕੀਆ ਵਿਖੇ ਤੁਰਕੀ ਰਾਜ ਦੇ ਵਿਰੁੱਧ ਬਗ਼ਾਵਤ ਹੋ ਗਈ। ਮਾਲਡੇਵੀਆ ਵਿਖੇ ਕਿਸਾਨਾਂ ਦੀ ਹਾਲਤ ਨੂੰ ਸੁਧਾਰਨ ਲਈ ਇਸ ਨੇ ਬਹੁਤ ਕੰਮ ਕੀਤਾ ਅਤੇ 1775 ਵਿਚ ਕਾਨੂੰਨ ਬਣਾ ਕੇ ਕਿਸਾਨਾਂ ਦੇ ਕੰਮ ਨੂੰ ਨਿਸ਼ਚਿਤ ਕਰ ਦਿਤਾ। ਸੰਨ 1777 ਵਿਚ ਮਾਲਡੇਵੀਆ ਦਾ ਇਕ ਪ੍ਰਾਂਤ ਆਸਟ੍ਰੀਆ ਨੂੰ ਦੇਣ ਦਾ ਵਿਰੋਧ ਕਰਨ ਕਾਰਨ ਸੁਲਤਾਨ ਦੇ ਹੁਕਮ ਤੇ ਇਸ ਨੂੰ ਕਤਲ ਕਰ ਦਿਤਾ ਗਿਆ।

ਸੰਨ 1821 ਦੇ ਰਾਸ਼ਟਰਵਾਦੀ ਵਿਦ੍ਰੋਹ ਕਾਰਨ ਤੁਰਕਾਂ ਨੇ ਗਰੈਗੋਰ ਚੌਥੇ ਘੀਕਾ ਨੂੰ ਵਾਲੇਕੀਆ ਦੀ ਗੱਦੀ ਤੇ ਬਿਠਾਇਆ ਅਤੇ ਇਸ ਨੇ 1822 ਤੋਂ 1828 ਤੱਕ ਰਾਜ ਕੀਤਾ। ਅਖੀਰ ਵਿਚ ਗਰੈਗੋਰ ਚੌਥੇ ਘੀਕਾ ਦੇ ਭਰਾ ਅਲੈਗਸਾਂਦਰੂ ਦੂਜੇ ਨੇ 1832 ਤੋਂ 1842 ਤੱਕ ਵਾਲੇਕੀਆ ਤੇ ਰਾਜ ਕੀਤਾ। ਜ਼ਿਮੀਦਾਰ ਅਤੇ ਰਾਸ਼ਟਰਵਾਦੀ ਲਹਿਰ ਤੇ ਨੇਤਾ ਇਸ ਦੇ ਵਿਰੁੱਧ ਹੋ ਜਾਣ ਕਾਰਨ ਅਕਤੂਬਰ, 1842 ਵਿਚ ਇਸ ਨੂੰ ਗੱਦੀ ਤੋਂ ਲਾਹ ਦਿਤਾ ਗਿਆ। ਸੰਨ 1856 ਤੋਂ 1858 ਤੱਕ ਵਾਲੇਕੀਆ ਦੇ ਉਪ-ਰਾਜਕੁਮਾਰ ਦੇ ਤੌਰ ਤੇ ਇਸ ਨੇ ਰੁਮਾਨੀਆ ਦੇ ਏਕੀਕਰਨ ਵਿਚ ਸਹਾਇਤਾ ਕੀਤੀ।

ਸੰਨ 1859 ਵਿਚ ਰਾਜਾਂ ਦਾ ਸੰਗਠਨ ਹੋਣ ਤੇ ਲਾਨ ਘੀਕਾ (Lon Ghica) ਦੇ ਗੱਦੀ ਤੇ ਬੈਠਣ ਨਾਲ ਰੁਮਾਨੀਆ ਵਿਖੇ ਘੀਕਾ ਪਰਿਵਾਰ ਦਾ ਸਿਆਸੀ ਜੀਵਨ ਸ਼ੁਰੂ ਹੋਇਆ।

ਹ. ਪੁ.—ਐਨ. ਬ੍ਰਿ. ਮਾ. 4 : 523

**ਘੀਕਾ ਆਇਨ** : ਰੁਮਾਨੀਆ ਦੇ ਇਸ ਪ੍ਰਧਾਨ ਮੰਤਰੀ ਅਤੇ ਸ਼ਾਹੀ ਪਰਿਵਾਰ ਦੇ ਮੈਂਬਰ ਦਾ ਜਨਮ 1816 ਨੂੰ ਬੁਖਾਰੈਸਟ ਵਿਖੇ ਹੋਇਆ। ਸੰਨ 1834 ਵਿਚ ਇਹ ਆਪਣੇ ਚਚੇਰੇ ਭਰਾ ਅਲੈਗਜ਼ਾਂਡਰੂ, ਦੂਜੇ ਘੀਕਾ ਦੇ ਵਿਰੋਧੀ ਧੜੇ ਵਿਚ ਸ਼ਾਮਲ ਹੋ ਗਿਆ ਜਿਸ ਕਾਰਨ ਅਕਤੂਬਰ, 1842 ਵਿਚ ਅਲੈਗਜ਼ਾਂਡਰੂ ਗੱਦੀ ਤੋਂ ਲਹਿ ਗਿਆ। ਸੰਨ 1848 ਵਿਚ ਇਹ ਇਨਕਲਾਬੀ ਕਾਰਵਾਈਆਂ ਕਾਰਨ ਬਹੁਤ ਪ੍ਰਸਿੱਧ ਹੋ ਗਿਆ ਅਤੇ ਬਾਅਦ ਵਿਚ ਇਸ ਨੂੰ ਦੇਸ਼ ਨਿਕਾਲਾ ਦੇ ਦਿਤਾ ਗਿਆ। ਸੰਨ 1854 ਵਿਚ ਤੁਰਕੀ ਸਰਕਾਰ ਨੇ ਇਸ ਨੂੰ 'ਸੇਮਾਸ' ਦਾ ਰਾਜਕੁਮਾਰ ਨਾਂ ਦੇ ਕੇ ਦੀਪ-ਸਮੂਹ ਦਾ ਮੁਖੀ ਬਣਾ ਦਿਤਾ, ਜਿਥੇ ਇਹ 1859 ਤੱਕ ਰਿਹਾ।

ਸੰਨ 1866 ਵਿਚ ਰੁਮਾਨੀਆ ਵਾਪਸ ਆ ਕੇ ਇਹ ਉਸ ਗੁਪਤ ਕਮੇਟੀ ਵਿਚ ਸ਼ਾਮਲ ਹੋ ਗਿਆ ਜਿਸ ਨੇ ਅਲੈਗਜ਼ਾਂਡਰੂ ਕੂਜਾ ਨੂੰ ਗੱਦੀ ਤੋਂ ਲਾਹ ਕੇ ਉਸ ਦੀ ਜਗ੍ਹਾ ਰਾਜ ਕੁਮਾਰ ਚਾਰਲਸ ਨੂੰ ਅਤੇ ਉਸ ਤੋਂ ਬਾਅਦ ਕੈਰਲ ਪਹਿਲੇ ਨੂੰ ਗੱਦੀ ਤੇ ਬਿਠਾਇਆ। ਸੰਨ 1866 ਵਿਚ ਇਹ ਦੋ ਵਾਰੀ ਪ੍ਰਧਾਨ ਮੰਤਰੀ ਵਜੋਂ ਅਤੇ 1880 ਤੋਂ 1887 ਤੱਕ ਰੁਮਾਨੀਆ ਵੱਲੋਂ ਲੰਡਨ ਵਿਖੇ ਮੰਤਰੀ ਵਜੋਂ ਕੰਮ ਕੀਤਾ।

4 ਮਈ, 1897 ਨੂੰ ਘੇਰਗਾਨੀ, (ਰੁਮਾਨੀਆ) ਵਿਖੇ ਇਸ ਦੀ ਮੌਤ ਹੋ ਗਈ।

ਇਸ ਨੇ ਕਈ ਪੁਸਤਕਾਂ ਵੀ ਲਿਖੀਆਂ ਜਿਨ੍ਹਾਂ ਵਿਚੋਂ (Letters to a V. Alecsandru) ਬਹੁਤ ਪ੍ਰਸਿੱਧ ਹੈ।

ਹ. ਪੁ.—ਐਨ. ਬ੍ਰਿ. ਮਾ. 4 : 523

**ਘੀਰਥ** : ਵੇਖੋ ਜਾਤਾਂ

**ਘੁੱਗੀ** : ਇਹ ਕੋਲੰਬੀਫ਼ਾਰਮੀਜ਼ ਵਰਗ ਦੀ ਕੋਲੰਬਡੀ ਕੁਲ ਦਾ ਪੰਛੀ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਸਟ੍ਰੈਪਟੋਪੀਲੀਆ ਚਾਈ-ਨੈਂਸਿਸ (Streptopelia Chinensis) ਹੈ। ਹਿੰਦੀ ਵਿਚ ਇਸ ਨੂੰ ਫ਼ਾਖ਼ਤਾ ਜਾਂ ਪਰਕੀ ਵੀ ਕਹਿੰਦੇ ਹਨ।

ਇਹ ਮੈਨਾ ਤੇ ਕਬੂਤਰ ਦੇ ਵਿਚਕਾਰ ਦੇ ਆਕਾਰ ਦਾ ਪੰਛੀ ਹੈ। ਇਹ ਛੋਟੀ ਤੇ ਪਤਲੀ ਕਬੂਤਰ ਵਰਗੀ ਹੁੰਦੀ ਹੈ। ਇਸ ਦੇ ਹੇਠਲੇ ਹਿੱਸੇ ਪਿਆਜ਼ੀ-ਭੂਰੇ ਅਤੇ ਸਲੇਟੀ ਰੰਗ ਦੇ ਹੁੰਦੇ ਹਨ ਤੇ ਉਨ੍ਹਾਂ ਉੱਤੇ ਚਿੱਟੇ ਚਟਾਖ਼ ਹੁੰਦੇ ਹਨ। ਗਰਦਨ ਦਾ ਹੇਠਲਾ ਹਿੱਸਾ ਕਾਲਾ ਤੇ ਚਿੱਟੇ ਡੱਬਾਂ ਵਾਲਾ ਹੁੰਦਾ ਹੈ।



ਘੁੱਗੀ (ਸਟ੍ਰੈਪਟੋਪੀਲੀਆ ਚਾਈਨੈਂਸਿਸ)

ਘੁੱਗੀਆਂ ਦੋ-ਦੋ ਜਾਂ ਜ਼ਿਆਦਾ ਦੇ ਗਰੁੱਪਾਂ ਵਿਚ ਖੁੱਲ੍ਹੇ ਖੇਤਾਂ ਵਿਚ ਦਾਣੇ ਚੁਣ ਚੁਣ ਖਾਂਦੀਆਂ ਹਨ। ਜੇਕਰ ਇਨ੍ਹਾਂ ਨੂੰ ਤੰਗ ਨਾ ਕੀਤਾ ਜਾਵੇ ਤਾਂ ਇਨ੍ਹਾਂ ਨੂੰ ਘਰੇਲੂ ਪੰਛੀ ਬਣਾਇਆ ਜਾ ਸਕਦਾ ਹੈ। ਇਹ ਬਾਗ਼ਾਂ ਵਿਚ ਫਿਰਦੀਆਂ ਤੇ ਘਰਾਂ ਵਿਚ ਆਲ੍ਹਣੇ ਬਣਾ ਲੈਂਦੀਆਂ ਹਨ; ਘਰ ਦੇ ਬੰਦਿਆਂ ਦੇ ਆਉਣ-ਜਾਣ ਦਾ ਵੀ ਇਨ੍ਹਾਂ ਉੱਤੇ ਕੋਈ ਅਸਰ ਨਹੀਂ ਹੁੰਦਾ। ਇਨ੍ਹਾਂ ਦੀ ਆਵਾਜ਼ ਬੜੀ ਮਨਭਾਉਣੀ ਤੇ ਦਰਦਨਾਕ ਹੁੰਦੀ ਹੈ। ਇਹ ਕਰੂ-ਕਰਿਉਕ-ਕਰਿਉਕ-ਕਰੂ-ਕਰੂ-ਕਰੂ ਦੀਆਂ ਹੇਕਾਂ ਲਾਉਂਦੀਆਂ ਹਨ। ਇਹ ਆਪਣਾ ਆਲ੍ਹਣਾ ਕਿਸੇ ਝਾੜੀ ਜਾਂ ਘਰਾਂ ਦੇ ਛੱਜਿਆਂ ਆਦਿ ਵਿਚ ਬਣਾਉਂਦੀਆਂ ਹਨ।

ਇਸ ਨਾਲ ਮਿਲਦੀ-ਜੁਲਦੀ ਇਕ ਹੋਰ ਜਾਤੀ ਸਟ੍ਰੈਪਟੋ-ਪੀਲੀਆ ਟ੍ਰੈਂਕੁਬੈਰਿਕਾ ਹੈ ਜਿਸ ਦੇ ਨਰ ਤੇ ਮਾਦਾ ਵੱਖਰੇ ਵੱਖਰੇ ਹੁੰਦੇ ਹਨ। ਮਾਦਾ ਦੀ ਮੈਂਟਲ ਸ਼ੋਖ਼ ਪਿਆਜ਼ੀ ਜਿਹੀ ਗੇਰੂ ਲਾਲ ਰੰਗ ਦੀ ਬਜਾਇ ਪੀਲੀ ਭੂਰੀ ਜਿਹੀ ਸਲੇਟੀ ਰੰਗ ਦੀ ਹੁੰਦੀ ਹੈ। ਇਹ ਮਨੁੱਖੀ ਨਿਵਾਸ ਸਥਾਨਾਂ ਦੇ ਨੇੜੇ ਬਹੁਤ ਹੀ ਘੱਟ ਮਿਲਦੀ ਹੈ। ਇਸ ਦੀ ਆਵਾਜ਼ ਕੁਝ ਚੁਭਵੀਂ; ਗਰੂ-ਗਿਊਰ-ਗੂ ਗਰੂ-ਗਿਊਰ-ਗੂ ਦੀ ਹੁੰਦੀ ਹੈ। ਇਹ ਆਪਣਾ ਆਲ੍ਹਣਾ ਜ਼ਮੀਨ ਤੋਂ 3-6 ਮੀ. ਉੱਚੀਆਂ ਟਹਿਣੀਆਂ ਤੇ ਬਣਾਉਂਦੀ ਹੈ ਤੇ ਉਸ ਵਿਚ ਦੋ ਚਿੱਟੇ ਅੰਡੇ ਦਿੰਦੀ ਹੈ।

ਹ. ਪੁ.—ਕਾ. ਬ : 63; ਐਨ. ਬ੍ਰਿ. 17 : 1072

**ਘੁੰਘਣੀਆ ਸਿੰਘ** : ਇਹ ਸਿੱਖਾਂ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿੱਖ ਸੀ। ਜਦੋਂ ਗੁਰੂ ਸਾਹਿਬ ਭਗਤੇ ਪਿੰਡ (ਜ਼ਿਲ੍ਹਾ ਫ਼ਰੀਦਕੋਟ) ਵਿਚ ਬਿਰਾਜੇ ਹੋਏ ਸਨ, ਤਦ ਇਕ ਪ੍ਰੇਮੀ ਸਿੱਖ ਆਪਣੇ ਲੜਕੇ ਦੇ ਸਿਰ ਘੁੰਘਣੀਆਂ (ਪਾਣੀ ਵਿਚ ਉਬਾਲੇ ਹੋਏ ਛੋਲੇ)

ਚੁਕਵਾ ਕੇ ਲਿਆਇਆ। ਕਲਗੀਧਰ ਜੀ ਨੇ ਪੁਛਿਆ ਕਿ ਲੜਕੇ ਦਾ ਨਾਂ ਕੀ ਹੈ। ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ ਅਜੇ ਨਾਂ ਕੋਈ ਨਹੀਂ ਰੱਖਿਆ। ਤਦ ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਉਸ ਦਾ ਨਾਂ ਘੁੰਘਣੀਆ ਸਿੰਘ ਰੱਖਿਆ।

ਹ. ਪੁ.—ਮ. ਕੋ.

**ਘੁੱਘੂ (ਘੁੱਗੂ)** : ਇਸ ਨੂੰ 'ਗ੍ਰੇਟ ਹਾੱਰਨਡ ਆਊਲ' ਵੀ ਕਹਿੰਦੇ ਹਨ। ਇਸ ਦਾ ਪ੍ਰਾਣੀ ਵਿਗਿਆਨਿਕ ਨਾਂ ਬਿਊਬੋ ਬਿਊਬੋ (Bubo bubo) ਹੈ। ਇਹ ਪੰਛੀ ਵੱਡਾ, ਭਾਰਾ, ਗੂੜ੍ਹੇ ਭੂਰੇ ਰੰਗ ਦਾ ਇਕ ਉੱਲੂ ਹੈ, ਜਿਸ ਦੇ ਸਰੀਰ ਤੇ ਧਾਰੀਆਂ ਅਤੇ ਖਾਕੀ ਜਿਹੇ ਪੀਲੇ ਅਤੇ ਕਾਲੇ ਰੰਗ ਦੇ ਧੱਬੇ ਹੁੰਦੇ ਹਨ। ਇਸ ਦੇ ਸਿਰ ਉੱਤੇ ਦੋ ਪ੍ਰਤੱਖ ਕਾਲੇ ਰੰਗ



ਘੁੱਘੂ

ਦੀਆਂ ਕੰਨ ਤੁਰੀਆਂ ਜਾਂ ਸਿੰਗ ਹੁੰਦੇ ਹਨ। ਇਹ ਬਰਾਊਨ-ਫ਼ਿਸ਼-ਆਊਲ (Bubo Zeylonensis) ਨਾਲ ਬਹੁਤ ਮਿਲਦਾ-ਜੁਲਦਾ ਹੈ ਪਰ ਉਸ ਤੋਂ ਜ਼ਿਆਦਾ ਪਿਲੱਤਣ ਤੇ ਹੁੰਦਾ ਹੈ। ਇਸ ਦੀਆਂ ਲੱਤਾਂ ਵੀ ਨੰਗੀਆਂ ਨਹੀਂ ਹੁੰਦੀਆਂ ਸਗੋਂ ਉਨ੍ਹਾਂ ਤੇ ਖੰਭ ਹੁੰਦੇ ਹਨ। ਇਹ ਪੰਛੀ ਕਿਸੇ ਝਾੜੀ ਦੀ ਛਾਂ ਹੇਠਾਂ ਜ਼ਮੀਨ ਤੇ ਬੈਠ ਕੇ ਜਾਂ ਕਿਸੇ ਦਰਿਆ ਦੇ ਕਿਨਾਰੇ ਆਦਿ ਤੇ ਦਿਨ ਬਿਤਾਉਂਦੇ ਹਨ। ਇਹ ਪੂਰੀ ਤਰ੍ਹਾਂ ਰਾਤਲ ਪ੍ਰਾਣੀ ਨਹੀਂ ਹਨ ਅਤੇ ਦਿਨ ਵੇਲੇ ਵੀ ਉੱਡਦੇ ਨਜ਼ਰ ਆਉਂਦੇ ਹਨ। ਆਮ ਤੌਰ ਤੇ ਦਿਨ ਨੂੰ ਆਰਾਮ ਕਰਨ ਤੋਂ ਬਾਅਦ ਸ਼ਾਮ ਵੇਲੇ ਇਹ ਪੰਛੀ ਬੜੀ ਗੰਭੀਰ ਅਤੇ ਸ਼ਾਂਤ ਬਿਊਬੋ ਦੀ ਆਵਾਜ਼ ਕੱਢਦੇ ਹਨ, ਜਿਸ ਦਾ 'ਬੋ' ਬਹੁਤ ਲੰਬਾ ਹੁੰਦਾ ਹੈ। ਆਵਾਜ਼ ਬਹੁਤ ਉੱਚੀ ਤਾਂ ਨਹੀਂ ਹੁੰਦੀ ਪਰ ਕਾਫ਼ੀ ਦੂਰ ਤੱਕ ਸੁਣਾਈ ਦਿੰਦੀ ਹੈ। ਇਸ ਤੋਂ ਇਲਾਵਾ ਇਹ ਕਈ ਅਨੋਖੀਆਂ, ਬੁੜ ਬੁੜ ਦੀਆਂ ਜਾਂ ਛੁੰਕਾਰੇ ਮਾਰਨ ਦੀਆਂ ਆਵਾਜ਼ਾਂ ਵੀ ਕੱਢਦੇ ਹਨ, ਜਿਹੜੀਆਂ ਉਤੇਜਨਾਵਾਂ ਅਤੇ ਵਲਵਲਿਆਂ ਨਾਲ ਸਬੰਧਤ ਹੁੰਦੀਆਂ ਹਨ। ਇਹ ਕਿਸੇ ਚਟਾਨ ਦੇ ਸਿਖਰ ਜਾਂ ਹੇਠ ਇਹੋ ਜਿਹੀ ਥਾਂ ਤੇ ਬੈਠ ਜਾਂਦੇ ਹਨ ਜਿੱਥੋਂ ਫਿਰ ਇਹ ਕਈ ਵਾਰ ਬੜੀ ਦੂਰ ਤੱਕ, ਸ਼ਿਕਾਰ ਕਰਨ ਲਈ ਉੱਡਦੇ ਹਨ। ਇਨ੍ਹਾਂ ਦਾ ਮੁੱਖ ਆਹਾਰ ਛੋਟੇ ਛੋਟੇ ਥਣਧਾਰੀ ਪ੍ਰਾਣੀ, ਪੰਛੀ, ਕਿਰਲੀਆਂ ਅਤੇ ਦੂਜੇ ਰੀਂਗਣ ਵਾਲੇ ਪ੍ਰਾਣੀ, ਵੱਡੇ ਕੀੜੇ-ਮਕੌੜੇ ਆਦਿ ਹਨ। ਕਦੀ ਕਦਾਈਂ ਇਹ ਮੱਛੀਆਂ ਅਤੇ ਕੇਕੜੇ ਵੀ ਖਾ ਲੈਂਦੇ ਹਨ। ਇਹ ਖੇਤਾਂ ਵਿਚੋਂ ਚੂਹੇ ਫੜਕੇ ਖਾਂਦੇ ਹਨ ਅਤੇ ਇਸ ਤਰ੍ਹਾਂ ਮਨੁੱਖ ਲਈ ਲਾਭਦਾਇਕ ਪੰਛੀ ਸਿੱਧ ਹੁੰਦੇ ਹਨ। ਇਹ ਬਿਨਾ ਕੋਈ ਆਲ੍ਹਣਾ ਬਣਾਏ ਕਿਸੇ ਆਲੇ ਜਾਂ ਟੋਏ ਆਦਿ ਵਿਚ ਕਰੀਮ ਰੰਗ ਦੇ 3-4 ਅੰਡੇ ਦਿੰਦੇ ਹਨ।

ਹ. ਪੁ.—ਕਾ. ਬ. : 69

**ਘੁਣ** : ਇਸ ਨੂੰ ਸੁਸਰੀ, ਖਪਰਾ ਜਾਂ ਸਨਾਊਟ ਬੀਟਲ ਵੀ ਕਹਿੰਦੇ ਹਨ ਇਹ ਕੋਲੀਆੱਪਟਰਾ ਵਰਗ ਦੀ ਕਰਕਿਊਲੀਆੱਨਡੀ ਕੁਲ ਦਾ ਕੀੜਾ ਹੈ। ਇਸ ਕੁਲ ਵਿਚ ਲਗਭਗ 40,000 ਜਾਤੀਆਂ ਸ਼ਾਮਲ ਕੀਤੀਆਂ ਗਈਆਂ ਹਨ। ਇਹ ਕੁਲ ਨਾ ਸਿਰਫ਼ ਕੋਲੀਆੱਪਟਰਾ ਵਰਗ ਦੀ ਸਗੋਂ ਸਾਰੇ ਪ੍ਰਾਣੀ-ਜਗਤ ਵਿਚੋਂ ਸਭ ਤੋਂ ਵੱਡੀ ਹੈ।

ਬਹੁਤੇ ਘੁਣਾਂ ਦੀਆਂ ਲੰਬੀਆਂ ਟੋਹਣੀਆਂ ਹੁੰਦੀਆਂ ਹਨ ਅਤੇ ਵਧੇਰੇ ਘੁਣਾਂ ਦੇ ਪਰ ਨਹੀਂ ਹੁੰਦੇ, ਪਰ ਕਈ ਬਹੁਤ ਹੀ ਚੰਗੇ ਉਡਾਰੂ ਹੁੰਦੇ ਹਨ। ਬਹੁਤੇ ਘੁਣ ਸਾਦੇ ਰੰਗਾਂ ਦੇ ਨਸ਼ਾਨਾਂ ਵਾਲੇ ਹੁੰਦੇ ਹਨ ਪਰ ਕੁਝ ਕੁ ਜਿਵੇਂ ਡਾਈਮੰਡ ਬੀਟਲ ਬਹੁਤ ਸ਼ੋਖ਼ ਰੰਗਾਂ ਦੇ ਹੁੰਦੇ ਹਨ।

ਬਹੁਤੇ ਘੁਣ ਸਿਰਫ਼ ਪੌਦਿਆਂ ਦਾ ਹੀ ਆਹਾਰ ਕਰਦੇ ਹਨ। ਬਹੁਤੀਆਂ ਜਾਤੀਆਂ ਦੇ ਬਿਨਾਂ ਲੱਤਾਂ ਵਾਲੇ ਲਾਰਵੇ ਪੌਦੇ ਦੇ ਕਿਸੇ ਖ਼ਾਸ ਹਿੱਸੇ ਉੱਤੇ ਹੀ ਆਹਾਰ ਕਰਦੇ ਹਨ, ਜਿਵੇਂ ਫ਼ੁੱਲ, ਬੀਜ, ਗੁੱਦੇਦਾਰ ਫ਼ਲ, ਤਣੇ ਜਾਂ ਜੜ੍ਹਾਂ ਉੱਤੇ। ਬਹੁਤੇ ਲਾਰਵੇ ਕਿਸੇ ਇਕ ਪੌਦੇ ਦੀ ਜਾਤੀ ਜਾਂ ਉਸ ਦੀ ਨਜ਼ਦੀਕੀ ਸਬੰਧੀ ਕਿਸੇ ਹੋਰ ਜਾਤੀ ਤੇ ਹੀ ਆਹਾਰ ਕਰਦੇ ਹਨ ਪਰ ਬਾਲਗ ਕੀੜਿਆਂ ਦਾ ਕੋਈ ਵਿਸ਼ੇਸ਼ ਆਹਾਰ ਨਹੀਂ।

ਘੁਣ ਆਪਣੀ ਵੱਡੀ ਖੁਬਨੀ ਨਾਲ ਦੂਜੇ ਕੀੜੇ ਤੇ ਹਮਲਾ ਕਰਦੇ ਹਨ ਅਤੇ ਅੰਡੇ ਦੇਣ ਵਾਸਤੇ ਟੋਆ ਪੁੱਟਦੇ ਹਨ। ਇਸੇ ਕਰਕੇ ਇਹ ਕੀੜੇ ਇੰਨੇ ਜ਼ਿਆਦਾ ਕਾਮਯਾਬ ਹਨ।

ਇਸ ਕੁਲ ਵਿੱਚ ਕਈ ਬਹੁਤ ਹਾਨੀਕਾਰਕ ਕੀੜੇ ਵੀ ਸ਼ਾਮਲ ਕੀਤੇ ਹਨ ਜਿਵੇਂ, ਅਨਾਜ ਦਾ ਘੁਣ (Grain weevil - Sitophihis granarius) ਅਤੇ ਚਾਵਲ ਦਾ ਘੁਣ (Rice weevil - S. oryzae) ਵਿਸਥਾਰ ਲਈ ਵੇਖੋ ਕੋਲੀਆੱਪਟਰਾ।

ਹ. ਪੁ.—ਐਨ. ਬ੍ਰਿ. ਮਾ. 10 : 598

**ਘੁੱਦਾ, ਦਿਵਾਨਾ** : ਜਦ ਗੁਰੂ ਗੋਬਿੰਦ ਸਿੰਘ ਜੀ ਕੋਠੇ ਅਤੇ ਮਲੂਕੇ ਪਿੰਡ ਦੇ ਵਿਚਕਾਰ ਬਿਰਾਜੇ ਹੋਏ ਸਨ ਤਾਂ ਇਕ ਦਿਵਾਨਾ ਸਾਧ ਪਹਿਰੇਦਾਰ ਦੇ ਮਨ੍ਹਾਂ ਕਰਨ ਤੇ ਵੀ ਗੁਰੂ ਸਾਹਿਬ ਦੇ ਤੰਬੂ ਵਿਚ ਦਾਖਲ ਹੋਣ ਲੱਗਾ। ਇਹ ਦੇਖ ਕੇ ਪਹਿਰੇਦਾਰ ਨੇ ਉਸ ਨੂੰ ਮਾਰਿਆ ਜਿਸ ਨਾਲ ਉਸ ਦੀ ਮੌਤ ਹੋ ਗਈ। ਇਸ ਦਾ ਬਦਲਾ ਲੈਣ ਲਈ ਦਿਵਾਨਿਆਂ ਦਾ ਮਹੰਤ ਘੁੱਦਾ ਬਾਜਕ ਦੇ ਸਥਾਨ ਤੇ ਗੁਰੂ ਜੀ ਨੂੰ ਕਤਲ ਕਰਨ ਲਈ ਆਪਣੇ 50 ਆਦਮੀਆਂ ਨੂੰ ਲੈ ਕੇ ਉਨ੍ਹਾਂ ਕੋਲ ਪਹੁੰਚਿਆ। ਗੁਰੂ ਜੀ ਦੇ ਪਹਿਰੇਦਾਰਾਂ ਨੇ 48 ਆਦਮੀ ਪਿਛੇ ਮੋੜ ਦਿਤੇ ਅਤੇ ਉਨ੍ਹਾਂ ਦੇ ਦੋ ਆਦਮੀ ਸੁੱਖੂ ਅਤੇ ਬੁੱਢਾ ਗੁਰੂ ਜੀ ਕੋਲ ਗਏ। ਗੁਰੂ ਜੀ ਕੋਲ ਜਾਂਦੇ ਹੋਏ ਇਹ ਸਾਰਾ ਰਸਤਾ ਸਾਰੰਗੀ ਬਜਾਉਂਦੇ ਅਤੇ ਬਿਨਾਂ ਹਥਿਆਰਾਂ ਦੇ ਗਏ ਸਨ। ਗੁਰੂ ਸਾਹਿਬ ਕੋਲ ਪਹੁੰਚ ਕੇ ਇਨ੍ਹਾਂ ਨੇ ਉਨ੍ਹਾਂ ਨੂੰ ਮਾਰਨ ਦੀ ਥਾਂ ਉਨ੍ਹਾਂ ਦੀ ਸੇਵਾ ਕੀਤੀ ਅਤੇ ਪੇਂਡੂ ਧਾਰਨਾ ਦੇ ਗੀਤ ਗਾ ਕੇ ਸੁਣਾਏ। ਗੁਰੂ ਸਾਹਿਬ ਇਨ੍ਹਾਂ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਇਨ੍ਹਾਂ ਨੂੰ ਇਕ ਚੌਰਸ ਰੁਪਿਆ ਦੇ ਕੇ ਆਪਣੀ ਯਾਦ ਵਿਚ ਸੰਭਾਲ ਕੇ ਰੱਖਣ ਲਈ ਕਿਹਾ। ਇਨ੍ਹਾਂ ਨੇ ਆਪਣੀ ਖੁਸ਼ੀ ਅਤੇ ਸੰਤੁਸ਼ਟੀ ਪਰਗਟ ਕਰਨ ਲਈ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਮਾਛੀਵਾੜੇ ਵਾਲੇ ਵਸਤਰ ਪਾਉਣ। ਉਸ ਰੂਪ ਵਿਚ ਇਨ੍ਹਾਂ ਨੇ ਦੋ ਹੋਰ ਸਿੰਘਾਂ ਸਮੇਤ ਗੁਰੂ ਸਾਹਿਬ ਦੇ ਮੰਜੇ ਨੂੰ ਇਕ ਮੀਲ ਤੋਂ ਵੀ ਵੱਧ ਰਸਤੇ ਤੱਕ ਆਪਣੇ ਮੋਢਿਆਂ ਤੇ ਚੁਕਿਆ।

ਹ. ਪੁ.—ਮ. ਕੋ. 445; ਦੀ ਸਿੰਘ ਰਿਲੀਜਨ-ਮਕਾਲਫ਼

**ਘੁੰਮਣ, ਕਪੂਰ ਸਿੰਘ** : ਇਹ ਉੱਘਾ ਪੰਜਾਬੀ ਨਾਟਕਕਾਰ ਸੀ, ਜਿਸ ਨੂੰ ਰੰਗ-ਮੰਚ ਨਾਲ ਸੱਚੇ ਦਿਲੋਂ ਪਿਆਰ ਸੀ। ਇਸ ਦਾ ਜਨਮ 2 ਫ਼ਰਵਰੀ, 1927 ਨੂੰ ਪਿੰਡ ਦੁਲਚੀਕੇ, ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਵਿਚ ਗਿਆਨੀ ਬੁੱਢਾ ਸਿੰਘ ਦੇ ਘਰ ਮਾਤਾ ਹਰਨਾਮ ਕੌਰ ਦੀ ਕੁੱਖ ਤੋਂ ਹੋਇਆ। ਆਨਰਜ਼ ਇਨ ਉਰਦੂ ਦੇ ਨਾਲ ਨਾਲ ਐਮ. ਏ. ਪੰਜਾਬੀ ਤੱਕ ਵਿੱਦਿਆ ਪ੍ਰਾਪਤ ਕੀਤੀ। ਬਚਪਨ ਵਿਚ ਹੀ ਇਸ ਨੂੰ

ਨਾਟਕ ਦੀ ਚੇਟਕ ਲੱਗ ਗਈ ਸੀ ਅਤੇ ਬੀ. ਏ. ਕਰਨ ਤੱਕ ਉਸ ਵਿਚ ਕਾਫ਼ੀ ਵਿਕਾਸ ਹੋ ਗਿਆ। ਆਪਣੇ ਸਾਹਿਤਕ ਜੀਵਨ ਦੇ ਆਰੰਭ ਵਿਚ ਇਸ ਨੇ ਕੁਝ ਸਮਾਂ ਕਵਿਤਾਵਾਂ, ਕਹਾਣੀਆਂ ਅਤੇ ਹਾਸ-ਰਸੀ ਫ਼ੀਚਰ ਵੀ ਲਿਖੇ ਪਰ ਜਲਦੀ ਹੀ ਇਸ ਨੇ ਆਪਣੇ ਚਿੰਤਨ ਤੇ ਸਿਰਜਨ ਨੂੰ ਨਾਟਕ ਤੇ ਰੰਗ-ਮੰਚ ਤੱਕ ਸੀਮਿਤ ਕਰ ਲਿਆ। ਕਿੱਤੇ ਪੱਖੋਂ ਇਸ ਨੇ ਆਪਣਾ ਜੀਵਨ ਸਕੂਲ ਅਧਿਆਪਕ ਵਜੋਂ ਆਰੰਭ ਕੀਤਾ। ਜਲਦੀ ਹੀ ਇਹ ਸੈਨਿਕ ਸਮਾਚਾਰ, ਦਿੱਲੀ ਵਿਚ ਅਨੁਵਾਦਕ ਤੇ ਤੌਰ ਤੇ ਚਲਾ ਗਿਆ। ਉਥੋਂ ਇਹ ਭਾਸ਼ਾ ਵਿਭਾਗ, ਪੰਜਾਬ ਦੀ ਸੇਵਾ ਵਿਚ ਆ ਗਿਆ ਅਤੇ ਫ਼ਰਵਰੀ, 1985 ਵਿਚ ਅਠਵੰਜਾ ਸਾਲ ਦੀ ਉਮਰ ਤੱਕ ਇਥੇ ਹੀ ਕੰਮ ਕਰ ਕੇ ਵਿਭਾਗ ਦੇ ਡਾਇਰੈਕਟਰ ਦੇ ਅਹੁਦੇ ਤੋਂ ਸੇਵਾ ਨਿਵਿਰਤ ਹੋਇਆ। ਸੇਵਾ ਨਿਵਿਰਤ ਹੋਣ ਉਪਰੰਤ ਇਸ ਨੂੰ ਪੰਜਾਬ ਰਾਜ ਪਾਠ ਪਾਸਤਕ ਬੋਰਡ ਦਾ ਡਾਇਰੈਕਟਰ ਨਿਯੁਕਤ ਕੀਤਾ ਗਿਆ। 16 ਨਵੰਬਰ 1985 ਨੂੰ ਖੰਨਾ (ਪੰਜਾਬ) ਨੇੜੇ ਇਕ ਕਾਰ ਹਾਦਸੇ ਵਿਚ ਇਸ ਦੀ ਬੇਵਕਤ ਮੌਤ ਹੋ ਗਈ।



ਕਪੂਰ ਸਿੰਘ ਘੁੰਮਣ

'ਕੱਲੋ' ਘੁੰਮਣ ਦੀ ਸਭ ਤੋਂ ਪਹਿਲੀ ਨਾਟਕ-ਰਚਨਾ ਹੈ। ਇਹ ਇਕ ਇਕਾਂਗੀ ਸੀ ਜੋ ਪਿਛੋਂ ਇਸ ਦੇ ਦੂਜੇ ਇਕਾਂਗੀ ਸੰਗ੍ਰਹਿ 'ਜ਼ੈਲਦਾਰ' ਵਿਚ 1956 ਵਿਚ ਪ੍ਰਕਾਸ਼ਿਤ ਹੋਇਆ। ਇਸ ਦੀ ਸਭ ਤੋਂ ਪਹਿਲੀ ਨਾਟਕ ਰਚਨਾਂ 'ਰੱਬ ਦੇ ਰੰਗ' 15 ਸਤੰਬਰ 1954 ਨੂੰ ਦਿੱਲੀ ਵਿਚ ਖੇਡੀ ਗਈ। ਨਾਟਕ ਤੇ ਰੰਗ-ਮੰਚ ਦੇ ਖੇਤਰ ਵਿਚ ਘੁੰਮਣ ਨੂੰ ਜਿਸ ਤੇਜ਼ੀ ਨਾਲ ਸਵੀਕ੍ਰਿਤੀ ਮਿਲੀ, ਉਸ ਤੋਂ ਉਤਸਾਹਿਤ ਹੋ ਕੇ ਇਸ ਨੇਂ ਰੂਪਕ ਕਲਾ ਸੰਗਮ ਨਾਂ ਦੀ ਇਕ ਨਾਟਕ-ਮੰਡਲੀ ਬਣਾ ਲਈ ਤੇ ਆਪ ਨਿਰੰਤਰ ਨਾਟਕ ਲਿਖਣ ਤੇ ਖੇਡਣ ਵਿਚ ਗੰਭੀਰਤਾ ਨਾਲ ਜੁਟ ਗਿਆ। ਇਸ ਨੇ 18 ਪੂਰੇ ਨਾਟਕ ਅਤੇ ਪੰਜ ਦਰਜਨ ਦੇ ਕਰੀਬ ਇਕਾਂਗੀ ਰਚੇ ਜੋ ਲਗਭਗ ਸਾਰੇ ਹੀ ਮੰਚ ਉੱਤੇ ਖੇਡੇ ਜਾ ਚੁੱਕੇ ਹਨ। ਇਸ ਨੂੰ ਨਾਟਕ ਵੇਖਣ ਤੇ ਉਸ ਤੇ ਟਿੱਪਣੀ ਲਿਖਣ ਦਾ ਵੀ ਸ਼ੌਕ ਸੀ। ਇਸ ਨੇ ਤਿੰਨ ਹਜ਼ਾਰ ਤੋਂ ਉੱਤੇ ਨਾਟਕਾਂ ਦੇ ਪ੍ਰਦਰਸ਼ਨ ਵੇਖੇ ਤੇ ਉਨ੍ਹਾਂ ਉੱਤੇ ਆਪਣੀਆਂ ਡਾਇਰੀਆਂ ਵਿਚ ਟਿੱਪਣੀਆਂ ਲਿਖੀਆਂ। ਇਨ੍ਹਾਂ ਵਿਚੋਂ ਕੁਝ ਟਿੱਪ-ਣੀਆਂ ਸਮੇਂ ਸਮੇਂ ਪੱਤ੍ਰ-ਪਤ੍ਰਿਕਾਵਾਂ ਵਿਚ ਪ੍ਰਕਾਸ਼ਿਤ ਵੀ ਹੋਈਆਂ।

ਘੁੰਮਣ ਦੇ ਪੂਰੇ ਨਾਟਕਾਂ ਦੇ ਨਾਂ ਇਹ ਹਨ : 1. ਅਣਹੋਣੀ, 2. ਬੰਦ ਗਲੀ (ਦੂਜਾ ਨਾਂ : ਜੋੜੀਆਂ ਜੱਗ ਥੋੜ੍ਹੀਆਂ) 3. ਜਿਊਂਦੀ ਲਾਸ਼, 4. ਸੁਪਨੇ ਤੇ ਪਰਛਾਵੇਂ (ਦੂਜਾ ਨਾਂ : ਸੁਪਨਿਆਂ ਦੀ ਮੌਤ), 5. ਪੁਤਲੀਘਰ, 6. ਜ਼ਿੰਦਗੀ ਤੋਂ ਦੂਰ, 7. ਅਤੀਤ ਦੇ ਪਰਛਾਵੇਂ, 8. ਬੁਝਾਰਤ, 9. ਵਿਸਮਾਦ ਨਾਦ, 10. ਮਾਨਸ ਕੀ ਏਕ ਜਾਤ, 11. ਮੂਕ ਸੰਸਾਰ, 12. ਆਜ਼ਾਦੀ ਦਾ ਸੁਪਨਾ, 13. ਪਾਗਲ ਲੋਕ (ਦੂਜਾ ਨਾਂ : ਪ੍ਰਸਥਾਨ), 14. ਨੂਰ ਜਹਾਂ, 15. ਰਾਣੀ ਕੋਕਲਾਂ, 16. ਉੱਚਾ ਤਖ਼ਤ ਲਾਹੌਰ ਦਾ (ਦੂਜਾ ਨਾਂ : ਇਕ ਸਰਕਾਰ ਬਾਝੋਂ), 17. ਰੋਡਾ ਜਲਾਲੀ, 18. ਪਾਣੀ ਉੱਤੇ ਟੁਰਨਾ।

ਇਨ੍ਹਾਂ ਵਿਚੋਂ ਸੁਪਨੇ ਤੇ ਪਰਛਾਵੇਂ, ਨੂਰ ਜਹਾਂ, ਉੱਚਾ ਤਖ਼ਤ ਲਾਹੌਰ ਦਾ ਅਤੇ ਪਾਣੀ ਉੱਤੇ ਟੁਰਨਾ ਅਣ-ਪ੍ਰਕਾਸ਼ਿਤ ਹਨ ਅਤੇ ਇਨ੍ਹਾਂ ਦੇ ਖਰੜੇ ਘੁੰਮਣ ਪਰਿਵਾਰ ਕੋਲ ਟਾਈਪ ਹੋਏ ਰੂਪ ਵਿਚ ਸੁਰੱਖਿਅਤ ਹਨ।

ਰੱਬ ਦੇ ਰੰਗ, ਜ਼ੈਲਦਾਰ, ਕਵੀ ਤੇ ਕਵਿਤਾ, ਕੱਚ ਦਾ ਗਜਰਾ, ਦੋ ਕੁੜੀਆਂ ਬਾਰਾਂ ਨਾਟਕ, ਮਨ ਅੰਤਰ ਕੀ ਪੀੜ, ਝੁੰਗਲਮਾਟਾ ਘੁੰਮਣ ਦੇ ਪ੍ਰਸਿੱਧ ਇਕਾਂਗੀ ਸੰਗ੍ਰਹਿ ਹਨ।

ਘੁੰਮਣ ਨਵੀਂ ਪੀੜ੍ਹੀ ਦੇ ਸਭ ਤੋਂ ਵੱਧ ਲੋਕ ਪ੍ਰਿਯ ਨਾਟਕਕਾਰਾਂ ਵਿਚੋਂ ਇਕ ਸੀ। ਇਸ ਦੇ ਨਾਟਕਾਂ ਦਾ ਰੂਪ ਤਰਲ ਹੁੰਦਾ ਹੈ ਅਤੇ ਇਹ ਆਪਣੇ ਹਰ ਨਾਟਕ ਵਿਚ ਮੰਚ ਪੱਖੋਂ ਨਿਤ ਨਵੇਂ ਪ੍ਰਯੋਗ ਕਰਦਾ ਰਿਹਾ ਹੈ। ਇਸ ਲਈ ਇਸ ਨੂੰ ਰੂਪਵਾਦੀ ਕਲਾਕਾਰ ਕਿਹਾ ਜਾ ਸਕਦਾ ਹੈ।

ਉਸਦੇ 18 ਨਾਟਕਾਂ ਵਿਚੋਂ ਕੇਵਲ ਦੋ ਅਣਹੋਣੀ ਅਤੇ ਮਾਨਸ ਕੀ ਏਕ ਜਾਤ ਗੰਭੀਰ ਰੂਪ ਵਿਚ ਸਮਾਜਕ ਸਮੱਸਿਆਵਾਂ ਨਾਲ ਜੁੜਦੇ ਹਨ। ਰਾਜਨੀਤਕ ਪੱਖ ਤੋਂ ਉਸ ਦੇ ਦੋ ਨਾਟਕ ਆਜ਼ਾਦੀ ਦਾ ਸੁਪਨਾ ਅਤੇ ਨੂਰ ਜਹਾਂ ਸੁਚੇਤ ਰਚਨਾਵਾਂ ਹਨ। ਪਹਿਲੇ ਵਿਚ ਅੰਗਰੇਜ਼ੀ ਜਬਰ ਜ਼ੁਲਮ ਵਿਰੁੱਧ ਵਿਦ੍ਰੋਹ ਦਾ ਇਤਿਹਾਸਕ ਚਿਤਰ ਹੈ ਤੇ ਦੂਜੇ ਵਿਚ ਇਤਿਹਾਸ ਨੂੰ ਸਮਕਾਲੀ ਰਾਜਨੀਤੀ ਉਤੇ ਟਿੱਪਣੀ ਕਰਨ ਲਈ ਵਰਤਿਆ ਗਿਆ ਹੈ। ਰਾਣੀ ਕੋਕਲਾਂ, ਰੋਡਾ ਜਲਾਲੀ ਵਰਗੇ ਕੁਝ ਨਾਟਕਾਂ ਵਿਚ ਇਤਿਹਾਸਕ ਮਿਥਿਹਾਸਕ ਸੰਦਰਭ ਨੂੰ ਉਭਾਰਨਾ ਹੀ ਨਾਟਕਕਾਰ ਦਾ ਮੁੱਖ ਮੰਤਵ ਰਿਹਾ ਹੈ। ਬੁਝਾਰਤ, ਅਤੀਤ ਦੇ ਪਰਛਾਵੇਂ, ਜ਼ਿੰਦਗੀ ਤੋਂ ਦੂਰ, ਪਾਗਲ ਲੋਕ ਆਦਿ ਬਹੁਤੇ ਨਾਟਕਾਂ ਵਿਚ ਘੁੰਮਣ ਨੇ ਆਪਣੇ ਮਨ ਪਸੰਦ ਦੇ ਵਿਸ਼ੇ ਨੂੰ ਹੱਥ ਪਾਇਆ ਹੈ ਅਤੇ ਇਹ ਵਿਸ਼ਾ ਹੈ : ਇਸਤ੍ਰੀ ਮਰਦ ਦੇ ਪਰਸਪਰ ਸਬੰਧਾਂ ਦਾ ਰਹੱਸ ਹੈ। ਕਲਾ, ਕਲਾਕਾਰ ਤੇ ਸਮਾਜ ਦੇ ਪਰਸਪਰ ਸਬੰਧਾਂ ਨੂੰ ਵੀ ਘੁੰਮਣ ਨੇ ਆਪਣੀਆਂ ਕੁਝ ਨਾਟਕ ਰਚਨਾਵਾਂ ਵਿਚ ਪੇਸ਼ ਕਰਨ ਦਾ ਯਤਨ ਕੀਤਾ ਹੈ।

ਨਾਟਕ ਤੇ ਰੰਗਮੰਚ ਦੇ ਖੇਤਰ ਵਿਚ ਘੁੰਮਣ ਨੂੰ ਇਨਾਮ ਅਤੇ ਸਨਮਾਨ ਮਿਲੇ। 'ਅਤੀਤ ਦੇ ਪਰਛਾਵੇਂ' ਲਈ ਪੰਜਾਬ ਨਾਟਕ ਸੰਘ ਨੇ 1967 ਵਿਚ ਇਸ ਸਨਮਾਨਿਤ ਕੀਤਾ। ਭਾਰਤੀ ਸਾਹਿਤ ਅਕਾਦਮੀ ਨੇ 1984 ਵਿਚ ਇਸ ਨੂੰ 'ਪਾਗਲ ਲੋਕ' ਨਾਟਕ ਲਈ ਸਨਮਾਨਿਤ ਕੀਤਾ। ਸੰਨ 1985 ਵਿਚ ਇਸ ਨੂੰ ਕੈਨੇਡਾ ਦੇ ਸਾਹਿਤ ਵਿਚਾਰ ਮੰਚ ਵੱਲੋਂ ਵਿਸ਼ਵ ਪੰਜਾਬੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

**ਘੁੰਮਣ** : ਗੋਤ—ਇਹ ਪੰਜਾਬ ਦੇ ਜੱਟਾਂ ਦਾ ਇਕ ਗੋਤ ਹੈ ਜੋ ਦੇਸ਼ ਦੀ ਵੰਡ ਤੋਂ ਪਹਿਲਾਂ ਮੁੱਖ ਤੌਰ ਤੇ ਸਿਆਲਕੋਟ ਦੇ ਇਲਾਕੇ ਵਿਚ ਹੀ ਪਾਇਆ ਜਾਂਦਾ ਸੀ ਪਰ ਵੰਡ ਤੋਂ ਬਾਅਦ ਇਸ ਗੋਤ ਦੇ ਲੋਕ ਪੂਰਬੀ ਪੰਜਾਬ (ਭਾਰਤ) ਦੇ ਹੋਰ ਜ਼ਿਲ੍ਹਿਆਂ ਵਿਚ ਆ ਕੇ ਵੱਸ ਗਏ ਹਨ। ਹੋਰਨਾਂ ਕਈ ਜੱਟ ਗੋਤਾਂ ਵਾਂਗ ਇਹ ਵੀ ਆਪਣਾ ਮੁੱਢ ਰਾਜਪੂਤ ਹੀ ਦਸਦੇ ਹਨ। ਇਨ੍ਹਾਂ ਦੇ ਇਕ ਵੱਡੇ ਵਡੇਰੇ ਨੇ ਜਾਤ ਤੋਂ ਬਾਹਰ ਵਿਆਹ ਕਰਵਾ ਲਿਆ ਸੀ ਤੇ ਉਸ ਦਾ ਲੜਕਾ ਘੁੰਮਣ ਸੀ ਜਿਸ ਨੇ ਫ਼ਿਰੋਜ਼ਸ਼ਾਹ ਦੇ ਸਮੇਂ ਜੰਮੂ ਵਿਚ ਆ ਕੇ ਨੌਕਰੀ ਕਰ ਲਈ ਸੀ ਤੇ ਇਸ ਤੋਂ ਹੀ ਮੌਜੂਦਾ ਘੁੰਮਣ ਗੋਤ ਚਲਿਆ ਹੈ। ਇਹ ਲੋਕ ਵਿਆਹ ਦੇ ਸਮੇਂ ਘਰ ਦੇ ਇਕ ਕੋਨੇ ਵਿਚ ਘਾਹ ਦੀ ਇਕ ਮੂਰਤੀ ਬਣਾ ਕੇ ਉਸ ਦੀ ਪੂਜਾ ਕਰਦੇ ਹਨ।

ਹ. ਪੁ.—ਪੰ. ਕਾ. : 117

**ਘੁੰਮਣ** : ਪਿੰਡ—ਇਹ ਪੰਜਾਬ ਰਾਜ (ਭਾਰਤ) ਦੇ ਗੁਰਦਾਸਪੁਰ ਜ਼ਿਲ੍ਹੇ ਦਾ ਇਕ ਕਾਫ਼ੀ ਵੱਡਾ ਪਿੰਡ ਹੈ ਜੋ ਤਹਿਸੀਲ ਬਟਾਲੇ ਤੋਂ ਉੱਤਰ ਵੱਲ 30 ਕਿ. ਮੀ. ਦੀ ਦੂਰੀ ਤੇ ਸਥਿਤ ਹੈ ਅਤੇ ਪੱਕੀ ਸੜਕ ਰਾਹੀਂ ਬਟਾਲਾ-ਚੰਡੀਗੜ੍ਹ, ਜਲੰਧਰ, ਅੰਮ੍ਰਿਤਸਰ ਅਤੇ ਗੁਰਦਾਸਪੁਰ ਨਾਲ ਜੁੜਿਆ ਹੋਇਆ ਹੈ। ਪਿੰਡ ਦਾ ਵਾਹੀਯੋਗ ਖੇਤਰ ਲਗਭਗ

4000 ਏਕੜ ਦੇ ਕਰੀਬ ਹੈ ਤੇ ਇਥੇ 589 ਤੋਂ ਵੱਧ ਘਰ ਹਨ। ਪਿੰਡ ਦੇ ਲੋਕ ਬਹੁਤਾ ਕਰਕੇ ਛੋਟਾ ਮੋਟਾ ਵਪਾਰ ਹੀ ਕਰਦੇ ਹਨ। ਇਸ ਸਮੇਂ ਵਿਚ ਇਹ ਪਿੰਡ ਆਪਣੇ ਆਲੇ-ਦੁਆਲੇ ਦੇ ਲਗਭਗ 80-90 ਪਿੰਡਾਂ ਦਾ ਪ੍ਰਮੁੱਖ ਵਪਾਰਕ ਕੇਂਦਰ ਹੈ। ਪਿੰਡ ਵਿਚ ਆਮ ਵਰਤੋਂ ਦੀ ਹਰ ਚੀਜ਼ ਲਈ ਦੁਕਾਨਾਂ ਹਨ ਜਿਨ੍ਹਾਂ ਵਿਚ ਮਸ਼ੀਨਾਂ ਦੇ ਪੁਰਜ਼ੇ ਤੱਕ ਵੀ ਮਿਲ ਜਾਂਦੇ ਹਨ ਤੇ ਪਿੰਡ ਦੇ ਬਜ਼ਾਰ ਤੋਂ ਕਿਸੇ ਚੰਗੇ ਸ਼ਹਿਰ ਦਾ ਭੁਲੇਖਾ ਪੈਂਦਾ ਹੈ।

ਇਤਿਹਾਸਕ ਪੱਖ ਤੋਂ ਵੀ ਇਹ ਬਹੁਤ ਪੁਰਾਣਾ ਪਿੰਡ ਹੈ। ਜਾਣਕਾਰ ਸੂਤਰਾਂ ਅਨੁਸਾਰ ਇਸ ਪਿੰਡ ਨੂੰ ਲਗਭਗ 700 ਸਾਲ ਪਹਿਲਾਂ ਮਾਲਵੇ ਵਿਚੋਂ ਆਏ ਘੁੰਮਣ ਗੋਤ ਦੇ ਲੋਕਾਂ ਨੇ ਵਸਾਇਆ ਸੀ। ਇਸ ਤੋਂ ਪਹਿਲਾਂ ਇਥੇ ਬਹੁਤ ਸੰਘਣਾ ਜੰਗਲ ਸੀ ਪਰ ਇਸ ਪਿੰਡ ਦੀ ਬਹੁਤੀ ਮਹੱਤਤਾ ਭਗਤ ਨਾਮ ਦੇਵ ਜੀ ਕਰਕੇ ਹੈ ਇਨ੍ਹਾਂ ਨੇ ਇਥੇ ਇਸ ਥਾਂ ਤੇ 18 ਸਾਲ ਤਪੱਸਿਆ ਕੀਤੀ ਸੀ ਜਿਸ ਦੀ ਯਾਦ ਵਜੋਂ ਇਥੇ ਤਪਿਆਣਾਂ ਸਾਹਿਬ ਨਾਂ ਦਾ ਗੁਰਦੁਆਰਾ ਬਣਿਆ ਹੋਇਆ ਹੈ। ਇਥੇ ਹਰ ਸਾਲ ਮੇਲਾ ਲਗਦਾ ਹੈ ਜਿਸ ਤੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਆਉਂਦੇ ਹਨ। ਇਸ ਤੋਂ ਇਲਾਵਾ ਇਥੇ ਹੋਰ ਵੀ ਕਈ ਧਾਰਮਿਕ ਅਸਥਾਨ ਹਨ।

ਪਿੰਡ ਵਿਚ ਦੋ ਸਰਕਾਰੀ ਹਾਈ ਸਕੂਲ ਦੋ ਟੀਚਰ-ਟ੍ਰੇਨਿੰਗ ਕੇਂਦਰ, ਇਕ ਮਿਡਲ ਦੋ ਸਰਕਾਰੀ ਪ੍ਰਾਇਮਰੀ ਸਕੂਲ, ਇਕ ਸਰਕਾਰ ਹਸਪਤਾਲ, ਇਕ ਮੁਢਲਾ ਸਿਹਤ-ਕੇਂਦਰ, ਇਕ ਪਰਿਵਾਰ ਨਿਯੋਜਨ ਖੇਤਰ ਇਕ ਜ਼ੱਚਾ ਤੇ ਬੱਚਾ ਭਲਾਈ ਕੇਂਦਰ ਅਤੇ ਇਕ ਡਾਕ-ਤਾਰ ਘਰ ਅਤੇ ਕੁਝ ਕੋਆਪਰੇਟਿਵ ਬੈਂਕਾਂ ਦੀਆਂ ਸ਼ਾਖਾਵਾਂ ਵੀ ਹਨ।

ਆਬਾਦੀ— 9,810,(1981)

ਹ. ਪੁ.—ਪੰ. ਟ੍ਰਿਬਿਊਨ—27.4.84

**ਘੁੰਮਣ-ਧੁਰਾਸਥਾਪੀ** : ਘੁੰਮਣ-ਧੁਰਾਸਥਾਪੀ ਇਕ ਦਿਸ਼ਾ ਸੂਚਕ ਹੈ ਜਿਸ ਵਿਚ ਇਕ ਤੇਜ਼ੀ ਨਾਲ ਘੁੰਮਣ ਵਾਲਾ ਪਹੀਆ ਹੁੰਦਾ ਹੈ। ਇਹ ਇਕ ਅਜਿਹੇ ਫਰੇਮ ਵਿਚ ਕਸਿਆ ਹੁੰਦਾ ਹੈ ਕਿ ਇਹ ਕਿਸੇ ਵੀ ਦਿਸ਼ਾ ਵਿਚ ਘੁੰਮ ਸਕਦਾ ਹੈ। ਜਦੋਂ ਸਮੁੱਚੇ ਫਰੇਮ ਵਾਲੇ ਢਾਂਚੇ ਨੂੰ ਆਪਣੇ ਧੁਰੇ ਦੁਆਲੇ ਥੋੜ੍ਹਾ ਜਿਹਾ ਘੁੰਮਾਇਆ ਜਾਂ ਹਿਲਾਇਆ ਜਾਂਦਾ ਹੈ ਤਾਂ ਪਹੀਏ ਦਾ ਸੰਵੇਗ ਇਸ ਨੂੰ ਆਪਣੀ ਮੌਜੂਦਾ ਹਾਲਤ ਵਿਚ ਹੀ ਰੱਖਦਾ ਹੈ। ਜਹਾਜ਼ ਦੇ ਪਾਸੇ ਉੱਤੇ ਸਹੀ ਢੰਗ ਨਾਲ ਲਾਈ ਗਈ ਘੁੰਮਣ-ਧੁਰਾਸਥਾਪੀ ਪਾਣੀ ਉੱਤੇ ਚਲਦੇ ਜਹਾਜ਼ ਨੂੰ ਮੂਲ ਅਵਸਥਾ ਵਿਚ ਰੱਖਦੀ ਹੈ, ਜਿਸ ਤੋਂ ਇਸ ਦੇ ਚੱਲਣ ਦਾ ਠੀਕ ਅੰਦਾਜ਼ਾ ਲੱਗ ਸਕਦਾ ਹੈ। ਇਸ ਘੁੰਮਣ-ਧੁਰਾਸਥਾਪੀ ਦੇ ਧੁਰੇ ਨੂੰ ਠੀਕ ਉੱਤਰ ਦਿਸ਼ਾ ਵਿਚ ਰੱਖਿਆ ਜਾ ਸਕਦਾ ਹੈ ਅਤੇ ਇਹ ਇਸੇ ਦਿਸ਼ਾ ਵਿਚ ਰਹੇਗੀ ਭਾਵੇਂ ਜਹਾਜ਼ ਕਿਸੇ ਵੀ ਦਿਸ਼ਾ ਵਿਚ ਜਾ ਰਿਹਾ ਹੋਵੇ।

ਉੱਨ੍ਹੀਵੀਂ ਸਦੀ ਦੇ ਇਕ ਫ਼ਰਾਂਸੀਸੀ ਭੌਤਿਕ-ਵਿਗਿਆਨੀ ਜੇ. ਬੀ. ਐੱਲ. ਫੂਕੋ ਨੇ ਪਹੀਏ ਜਾਂ ਰੋਟਰ ਨੂੰ ਘੁੰਮਣ-ਧੁਰਾਸਥਾਪੀ ਦਾ ਨਾਂ ਦਿੱਤਾ ਸੀ। ਫੂਕੋ ਦਾ ਮੌਲਿਕ ਤਜਰਬਾ ਇਕ ਰੋਟਰ ਦੀ ਥਾਂ ਡੋਲਕ ਲੈ ਕੇ ਪੈਰਿਸ ਵਿਖੇ 1852 ਵਿਚ ਕੀਤਾ ਗਿਆ। ਇਸ ਤੋਂ ਮਗਰੋਂ ਫੂਕੋ ਨੇ ਰੋਟਰ ਨੂੰ ਤਿੰਨ ਫਰੇਮਾਂ ਵਿਚ ਟਿਕਾ ਕੇ ਅਜਿਹੇ ਤਜਰਬੇ ਕੀਤੇ ਅਤੇ ਦਰਸਾਇਆ ਕਿ ਧੁਰੇ ਦੁਆਲੇ ਹਿੱਲ ਰਿਹਾ ਪਹੀਆ ਧਰਤੀ ਦੀ ਗਤੀ ਦੇ ਬਾਵਜੂਦ ਵੀ ਆਪਣੇ ਸਥਾਨ ਉੱਤੇ ਉਸੇ ਸਥਿਤ ਵਿਚ ਡੋਲਨ ਕਿਰਿਆ ਕਰਦਾ ਰਹਿੰਦਾ ਹੈ। ਫੂਕੋ ਦੁਆਰਾ ਘੁੰਮਣ-ਧੁਰਾਸਥਾਪੀ ਦੀ ਦਰਸਾਈ ਵਰਤੋਂ 1910 ਤੱਕ ਉਪਯੋਗ ਵਿਚ ਨਾ ਆ ਸਕੀ। ਸੰਨ 1911 ਵਿਚ ਸੰਯੁਕਤ ਰਾਜ ਵਿਚ ਐਲਮਰ ਏ. ਸਪੈਰੀ ਦੀ ਘੁੰਮਣ-ਧੁਰਾਸਥਾਪੀ ਦਿਸ਼ਾ ਸੂਚਕ ਬਾਜ਼ਾਰ ਵਿਚ ਆਈ ਅਤੇ ਇਸ ਤੋਂ ਕੁਝ ਸਮੇਂ ਮਗਰੋਂ ਹੀ ਇਕ ਹੋਰ ਘੁੰਮਣ-ਧੁਰਾਸਥਾਪੀ ਦਿਸ਼ਾ-ਸੂਚਕ ਬਰਤਾਨੀਆ ਵਿਚ ਬਣੀ। ਆਧੁਨਿਕ ਘੁੰਮਣ ਧੁਰਾਸਥਾਪੀ ਦਾ ਰੋਟਰ ਇਸ ਦੇ ਅੰਦਰ ਲੱਗੀ ਹੋਈ ਬਿਜੱਲਈ ਮੋਟਰ ਰਾਹੀਂ ਚਲਾਇਆ ਜਾਂਦਾ ਹੈ।

ਸੰਨ 1909 ਵਿਚ ਸਪੈਰੀ ਨੇ ਪਹਿਲਾ ਸਵੈ-ਚਾਲਿਤ ਮਾਰਗ ਦਰਸ਼ਕ ਤਿਆਰ ਕੀਤਾ ਜਿਸ ਵਿਚ ਹਵਾਈ ਜਹਾਜ਼ ਨੂੰ ਆਪਣੇ ਮਾਰਗ ਉੱਤੇ ਰੱਖਣ ਲਈ ਘੁੰਮਣ-ਧੁਰਾਸਥਾਪੀ ਦੇ ਆਪਣੀ ਦਿਸ਼ਾ ਵਿਚ ਰਹਿਣ ਦੀਆਂ ਵਿਸ਼ੇਸ਼ਤਾਵਾਂ ਦਾ ਇਸਤੇਮਾਲ ਕੀਤਾ ਗਿਆ ਸੀ।



**ਤਿੰਨ ਫਰੇਮਾਂ ਵਾਲੀ ਘੁੰਮਣ-ਧੁਰਾਸਥਾਪੀ।**

ਜਹਾਜ਼ਾਂ ਲਈ ਪਹਿਲਾਂ ਸਵੈ-ਚਾਲਿਤ ਮਾਰਗ ਦਰਸ਼ਕ ਕੀਲ ਵਿਖੇ ਕੰਪਨੀ ਨੇ ਜਰਮਨੀ ਵਿਚ ਬਣਾਇਆ ਅਤੇ ਇਸ ਨੂੰ 1916 ਵਿਚ ਡੈਨਮਾਰਕ ਦੇ ਸਵਾਰੀ ਜਹਾਜ਼ ਉੱਤੇ ਫਿਟ ਕੀਤਾ ਗਿਆ ਸੀ। ਤਿੰਨ ਫਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਦੀ ਵਰਤੋਂ ਵੀ 1916 ਵਿਚ ਹੀ ਕੀਤੀ ਗਈ ਸੀ।

ਘੁੰਮਣ-ਧੁਰਾਸਥਾਪੀ ਦੇ ਆਰੰਭਕ ਉਪਯੋਗਾਂ ਵਿਚੋਂ ਇਕ ਉਪਯੋਗ ਮਿਜ਼ਾਈਲਾਂ ਵਿਚ ਡੁਬਕਣੀ ਕਿਸ਼ਤੀਆਂ ਨੂੰ ਠੀਕ ਮਾਰਗ ਉੱਤੇ ਚਲਾਉਣਾ ਸੀ। ਠੀਕ ਦਿਸ਼ਾ ਵਿਚ ਮੁੜਨ ਤੇ ਪਿੱਚ ਗਤੀ ਲਈ ਤਿੰਨ ਫਰੇਮਾਂ ਵਾਲੀ ਰਵਾਇਤੀ ਘੁੰਮਣ-ਧੁਰਾਸਥਾਪੀ ਦੀ ਵਰਤੋਂ, ਉਡਣ-ਅਸਤਰਾਂ ਵਿਚ ਸਵੈ-ਮਾਰਗ ਦਰਸ਼ਨ ਲਈ ਦੋ ਫਰੇਮਾਂ ਵਾਲੀ ਘੁੰਮਣ-ਧੁਰਾਪਸਥਾਪੀ ਦੇ ਨਾਲ ਕੀਤੀ ਜਾਂਦੀ ਹੈ।



**ਦੋ ਫਰੇਮਾਂ ਵਾਲੀ ਘੁੰਮਣ-ਧੁਰਾਸਥਾਪੀ।**

ਸੰਨ 1915 ਵਿਚ ਸਪੈਰੀ ਕੰਪਨੀ, ਜਿਸ ਵਿਚ ਦੋ ਫਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਦੀ ਵਰਤੋਂ ਹੁੰਦੀ ਸੀ, ਨੇ ਜਹਾਜ਼ਾਂ ਨੂੰ ਰੁੜ੍ਹਨ ਤੋਂ ਰੋਕਣ ਲਈ ਘੁੰਮਣ-ਧੁਰਾਸਥਾਪੀ ਸਥਾਈਕਾਰਕਾਂ ਦਾ ਸੁਝਾਅ ਦਿੱਤਾ। ਇਨ੍ਹਾਂ ਨਾਲ ਸਮੁੰਦਰੀ ਜਹਾਜ਼ ਦੇ ਖੋਲ੍ਹ ਉੱਤੇ ਪੈਣ ਵਾਲੇ ਪ੍ਰਤਿਬਲ ਘਟਣ ਨਾਲ ਸਾਮਾਨ ਨੂੰ ਹੋਣ ਵਾਲੇ ਖ਼ਤਰੇ ਘੱਟ ਹੁੰਦੇ ਸਨ ਅਤੇ ਯਾਤਰੀਆਂ ਲਈ ਅਰਾਮਦੇਹੀ ਵਿਚ ਵਾਧਾ ਹੁੰਦਾ ਸੀ। ਦੂਜੇ ਯੁੱਧ ਵਿਚ ਘੁੰਮਣ-ਧੁਰਾਸਥਾਪੀ ਦੀ ਵਰਤੋਂ ਖ਼ਲਾ ਵਿਚ ਦਿਸ਼ਾ ਨੂੰ ਉੱਚਤਮ ਸ਼ੁੱਧਤਾ ਨਾਲ ਦਰਸਾਉਣ ਕਰਕੇ ਕੀਤੀ ਗਈ ਸੀ।

ਘੁਮਣ-ਧੁਰਾਸਥਾਪੀ ਦੇ ਮੁੱਢਲੇ ਕਾਰਜਕਾਰੀ ਸਿਧਾਂਤ ਨਿਮਨ ਅਨੁਸਾਰ ਹਨ :—

1. **ਘੁੰਮਣ-ਧੁਰਾਸਥਾਪੀ ਜੜ੍ਹਤਾ ਅਤੇ ਅਗਰਗਤੀ ਸਿਧਾਂਤ**—ਜੇਕਰ ਤਿੰਨ ਫਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਦੇ ਮਾਡਲ ਦੇ ਆਧਾਰ ਨੂੰ ਹੱਥ ਵਿਚ ਫੜ ਲਿਆ ਜਾਵੇ ਅਤੇ ਰੋਟਰ ਨੂੰ ਤਿੰਨਾਂ ਵਿਚੋਂ ਕਿਸੇ ਇਕ ਧੁਰੇ ਦੁਆਲੇ ਡੋਲਨ ਜਾਂ ਘੁੰਮਣ ਦਿੱਤਾ ਜਾਵੇ ਤਾਂ ਰੋਟਰ ਦਾ ਧੁਰਾ ਆਪਣੀ ਮੁਢਲੀ ਦਿਸ਼ਾ ਦੀ ਸਥਿਤੀ ਵਿਚ ਬਰਕਰਾਰ ਰਹੇਗਾ।

ਇਸ ਪ੍ਰਾਰੰਭਕ ਲੱਛਣ ਨੂੰ ਖ਼ਲਾ ਵਿਚ ਘੁੰਮਣ-ਧੁਰਾਸਥਾਪੀ ਦੀ ਜੜ੍ਹਤਾ ਜਾਂ ਦ੍ਰਿੜ੍ਹਤਾ ਕਿਹਾ ਜਾਂਦਾ ਹੈ। ਜਦੋਂ ਪਹੀਏ ਦੀ ਰਫ਼ਤਾਰ ਘਟ ਜਾਂਦੀ ਹੈ ਤਾਂ ਘੁੰਮਣ-ਧੁਰਾਸਥਾਪੀ ਦੀ ਜੜ੍ਹਤਾ ਹੌਲੀ ਹੌਲੀ ਅਲੋਪ ਹੋ ਜਾਣ ਨਾਲ ਰੋਟਰ ਦਾ ਧੁਰਾ ਡੋਲਨ ਲੱਗ ਜਾਂਦਾ ਹੈ ਅਤੇ ਅਖ਼ੀਰ ਵਿਚ ਢੁਕਵੀਂ ਸਥਿਤੀ ਗ੍ਰਹਿਣ ਕਰ ਲੈਂਦਾ ਹੈ। ਘੁੰਮਣ-ਧੁਰਾਸਥਾਪੀ ਦੀ ਜੜ੍ਹਤਾ ਕੋਣੀ ਸੰਵੇਗ ਅਤੇ ਰੋਟਰ ਦੀ ਜੜ੍ਹਤਾਮ-ਮੋਮੈਂਟ ਜਾਂ ਇਸ ਦੀ ਕੋਣੀ ਉੱਤੇ ਨਿਰਭਰ ਕਰਦੀ ਹੈ। ਰੋਟਰ ਆਪਣੀ ਕੋਣੀ-ਸੰਵੇਗ ਜਾਂ ਡੋਲਨ ਕਿਰਿਆ ਓਨਾਂ ਚਿਰ ਬਰਕਰਾਰ ਰੱਖਣ ਦੀ ਕੋਸ਼ਿਸ਼ ਕਰਦਾ ਹੈ ਜਿੰਨਾ ਚਿਰ ਇਸ ਉੱਤੇ ਬਾਹਰੀ ਬਲ ਕਿਰਿਆ ਨਹੀਂ ਕਰਨ ਲੱਗ ਜਾਂਦਾ।

ਇਕ ਖ਼ਾਸ ਸਮੇਂ ਦੌਰਾਨ ਘੁੰਮਣ-ਧੁਰਾਸਥਾਪੀ ਦੇ ਆਪਣੇ ਧੁਰੇ ਦੁਆਲੇ ਹਿੱਲਣ ਨਾਲ ਪ੍ਰਤੱਖ ਗਤੀ ਕਰਨ ਤੋਂ ਇਸ ਦੀ ਜੜ੍ਹਤਾ ਦਾ ਅੰਦਾਜ਼ਾ ਧਰਤੀ ਦੀ ਸਤ੍ਹਾ ਉੱਤੇ ਖੜ੍ਹ ਕੇ ਲੱਗ ਜਾਂਦਾ ਹੈ। ਇਸ ਗਤੀ ਨੂੰ ਪ੍ਰਤੱਖ ਰੂਪ ਵਿਚ ਦਰਸਾਇਆ ਗਿਆ ਹੈ। ਇਸ ਵਿਚ ਭੂ-ਮੱਧ ਰੇਖਾ ਦੇ ਉੱਤਰੀ ਵਿਥਕਾਰ ਵਿਚ ਘੁੰਮਣ-ਧੁਰਾਸਥਾਪੀ ਦੀ ਸਥਿਤੀ ਭੂ-ਮੱਧ ਰੇਖਾ ਦੇ ਦੱਖਣੀ ਵਿਥਕਾਰ ਵਿਚ ਖਿੱਚੀ ਜਾਵੇ ਤਾਂ ਉਹ ਘੜੀ ਦੀਆਂ ਸੂਈਆਂ ਦੇ ਉਲਟ ਦਿਸ਼ਾ ਵਿਚਲੀ ਗਤੀ ਨੂੰ ਦਰਸਾਵੇਗੀ।



**ਘੁੰਮਣ-ਧੁਰਾਸਥਾਪੀ ਦੇ ਘੁੰਮਣ ਧੁਰੇ ਦੀ ਪ੍ਰਤੱਖ ਗਤੀ।**

**ਅਗਰਗਤੀ**—ਜਦੋਂ ਤਿੰਨ ਫਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਦਾ ਰੋਟਰ ਹਿੱਲ ਰਿਹਾ ਹੋਵੇ ਅਤੇ ਜੇਕਰ ਕੰਪਾਸ ਦੇ ਛੱਲੇ ਉੱਤੇ A ਜਾਂ A' ਉੱਤੇ ਥੋੜ੍ਹਾ ਜਿੰਨਾ ਉੱਪਰ ਵੱਲ ਜਾਂ ਹੇਠਾਂ ਵਲ ਦਬਾਉ ਪਾਇਆ ਜਾਵੇ ਤਾਂ ਰੋਟਰ ਦਾ ਧੁਰਾ ਖਿਤਿਜੀ ਦਿਸ਼ਾ ਵਿਚ ਸਮਕੋਣ ਉੱਤੇ ਘੁੰਮ ਜਾਵੇਗਾ। ਲੰਬਾਤਮਕ ਦਿਸ਼ਾ ਵਿਚ ਕੋਈ ਗਤੀ ਨਹੀਂ ਹੋਵੇਗੀ। ਇਸੇ ਤਰ੍ਹਾਂ ਇਸ ਬਿੰਦੂ ਉੱਤੇ ਜੇਕਰ ਕਿਸੇ ਪਾਸੇ ਤੋਂ ਦਬਾਉ ਪਾਇਆ ਜਾਵੇ ਤਾਂ ਰੋਟਰ ਦਾ ਧੁਰਾ ਉੱਪਰ ਵੱਲ ਜਾਂ ਹੇਠਾਂ ਵੱਲ ਘੁੰਮ ਜਾਵੇਗਾ। ਇਸ ਦੂਜੇ ਗੁਣ ਨੂੰ ਅਗਰਗਤੀ, ਅਗਰਗਮਨੀ ਗਤੀ ਜਾਂ ਪੂਰਵ ਆਵਰਤਨ ਕਿਹਾ ਜਾਂਦਾ ਹੈ। ਪੂਰਵ ਆਵਰਤਨ ਰੋਟਰ ਦੇ ਧੁਰੇ ਉੱਤੇ ਜਦੋਂ ਕੋਈ ਬਲ ਲਾਇਆ ਜਾਂਦਾ ਹੈ ਤਾਂ ਧੁਰੇ ਦੁਆਲੇ ਰੋਟਰ ਦੇ ਸਮਕੋਣ ਉੱਤੇ ਘੁੰਮ ਜਾਣ ਦੀ ਪ੍ਰਵਿਰਤੀ ਨੂੰ ਅਗਰਗਤ ਕਿਹਾ ਜਾਂਦਾ ਹੈ।

ਅਗਰਗਤੀ ਦੀ ਦਿਸ਼ਾ ਦਾ ਪਤਾ ਲਾਉਣ ਲਈ ਉੱਚਿਤ ਢੰਗ ਇਹ ਹੈ ਕਿ ਬਲ ਨੂੰ ਪਹੀਏ ਦੇ ਚੱਕੇ ਉੱਤੇ ਕਿਸੇ ਇਕ ਬਿੰਦੂ ਉੱਤੇ ਕਿਰਿਆ ਕਰਦਾ ਮੰਨਣਾ ਚਾਹੀਦਾ ਹੈ। ਇਹ ਬਿੰਦੂ ਬਲ ਅਧੀਨ ਆਪਣਾ ਸਥਾਨ ਨਹੀਂ ਬਦਲੇਗਾ ਸਗੋਂ ਇਸ ਦੀ ਥਾਂ ਪਹੀਏ ਦੀ ਗਤੀ ਦੀ ਦਿਸ਼ਾ ਵਿਚ 90° ਅੱਗੇ ਸਰਕ ਜਾਵੇਗਾ। ਇਸ ਦੀ ਅਨੋਖੀ ਬਿਖਮਤਾ, ਜਿਹੜੀ ਇਕ ਦੂਜੇ ਤੇ ਸਮਕੋਣੀ ਤਲਾਂ ਵਿਚ ਕਿਰਿਆ ਕਰਦੀ ਅਤੇ ਪ੍ਰਭਾਵ ਪਾਉਂਦੀ ਹੈ ਦੀ ਵਿਆਖਿਆ ਕਰਨ ਲਈ ਮੰਨ ਲਉ ਕਿ ਰੋਟਰ ਦੀ ਉੱਪਰਲੇ ਅਤੇ ਹੇਠਲੇ ਰਿਮ ਉੱਤੇ ਇਕ ਕਣ m ਹੈ ਜਿੱਥੇ ਲੰਬਾਤਮਕ ਯੁਗਮ ਵੱਧ ਤੋ ਵੱਧ ਪ੍ਰਭਾਵਸ਼ਾਲੀ ਹੁੰਦਾ ਹੈ। ਇਥੋਂ ਇਹ ਸਾਫ਼ ਦਿਖਾਈ ਦੇਵੇਗਾ ਕਿ m ਕਣ ਉੱਤੇ ਦੋ ਗਤੀਆਂ, ਇਕ ਰੋਟਰ ਦੀ ਗਤੀ ਕਾਰਨ ਬਹੁਤ ਜ਼ਿਆਦਾ ਅਤੇ ਦੂਜੀ ਕਿਰਿਆ ਕਰ ਰਹੇ ਯੁਗਮ ਕਾਰਨ ਬਹੁਤ ਘੱਟ ਕਿਰਿਆ ਕਰ ਰਹੀਆਂ ਹੋਣਗੀਆਂ। ਦੋਵੇਂ ਵੇਗ ਆਪਸ ਵਿਚ ਇਕ ਦੂਜੇ ਨਾਲ ਸਮਕੋਣ ਉੱਤੇ ਹੋਣਗੇ ਅਤੇ ਕਣ m ਤੀਜੀ ਪਰਿਣਾਮੀ ਗਤੀ R ਦੀ ਦਿਸ਼ਾ ਵਿਚ ਗਤੀ ਕਰਨ ਦੀ ਕੋਸ਼ਿਸ਼ ਕਰੇਗਾ, ਭਾਵ ਰੋਟਰ ਖਿਤਿਜੀ ਤਲ ਵਿਚ ਕੋਣੀ ਵੇਗ ਅਖ਼ਤਿਆਰ ਕਰ ਲਵੇਗਾ।

### ਘੁੰਮਣ-ਧੁਰਾਸਥਾਪੀ ਯੰਤਰ

**ਸਮੁੰਦਰੀ ਜਹਾਜ਼ਾਂ ਲਈ ਸਥਾਈਕਾਰਕ**—ਸਮੁੰਦਰੀ ਜਹਾਜ਼ਾਂ ਦੇ ਸਥਾਈਕਾਰਕ ਦਾ ਮੁੱਖ ਹਿੱਸਾ ਫਿਨਾਂ ਅਤੇ ਘੁੰਮਣ-ਧੁਰਾਸਥਾਪੀਆਂ ਦਾ ਸੈੱਟ ਹੁੰਦਾ ਹੈ। ਫਿਨਾਂ ਜਹਾਜ਼ ਦੇ ਢਾਂਚੇ ਤੋਂ ਬਾਹਰ ਵਧਾਈਆਂ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਚਲਾਈਆਂ ਜਾਂਦੀਆਂ ਹਨ ਕਿ ਜਹਾਜ਼ ਦੀ ਅੱਗੇ ਵੱਲ ਨੂੰ ਗਤੀ ਨਾਲ ਫਿਨਾਂ ਦੀ ਦਿਸ਼ਾ ਇਕ ਦੂਜੇ ਦੇ ਉਲਟ ਬਦਲ ਜਾਂਦੀ ਹੈ। ਜਦੋਂ ਇਨ੍ਹਾਂ ਫਿਨਾਂ ਨੂੰ ਸਹੀ ਢੰਗ ਨਾਲ ਚਲਾਇਆ ਜਾਂਦਾ ਹੈ ਤਾਂ ਇਹ ਰੁੜ੍ਹਨ ਗਤੀ ਦਾ ਪ੍ਰਤਿਰੋਧ ਕਰਦੀਆਂ ਹਨ। ਘੁੰਮਣ-ਧੁਰਾਸਥਾਪੀ ਦੁਆਰਾ ਲੰਬਾਤਮਕ ਕੋਣੀ ਵਿਸਥਾਪਨ ਅਤੇ ਰੁੜ੍ਹਨ ਗਤੀ ਦਾ ਪਤਾ ਲੱਗਣ ਨਾਲ ਫਿਨਾਂ ਦਾ ਸਹੀ ਢੰਗ ਨਾਲ ਨਿਯੰਤਰਨ ਕੀਤਾ ਜਾਂਦਾ ਹੈ।

ਸਮੁੰਦਰੀ ਜਹਾਜ਼ਾਂ ਦੇ ਸਥਾਈਕਾਰਕ ਦਾ ਬਲਾਕ ਚਿਤਰ, ਵਿਚ ਦਰਸਾਇਆ ਗਿਆ ਹੈ। ਇਸ ਯੰਤਰ ਦਾ ਡਿਜ਼ਾਈਨ ਫਿਨ ਦੀ ਗਤੀ ਨੂੰ ਰੁੜ੍ਹਨ ਕੋਣ, ਰੁੜ੍ਹਨ ਪ੍ਰਵੇਗ, ਪਤਵਾਰੇ ਦ ਮਿਕਦਾਰ ਅਤੇ ਜਹਾਜ਼ ਦੀ 'ਨੈਚੁਰਲ ਲਿਸਟ' ਦਾ ਫ਼ੰਕਸ਼ਨ ਮੰਨ ਕੇ ਕੀਤਾ ਜਾਂਦਾ ਹੈ।

**ਜੜ੍ਹਤਾ ਜਹਾਜ਼ਰਾਨੀ ਸਿਸਟਮ**—ਸਥਿਤੀ ਅਤੇ ਵੇਗ ਦੋਵੇਂ ਹੀ ਸਿੱਧੇ ਤੌਰ ਤੇ ਜੜ੍ਹਤਾ ਸਿਸਟਮ ਰਾਹੀਂ ਜਾਣੀਆਂ ਨਹੀਂ ਜਾ ਸ਼ਕਦੀਆਂ। ਪ੍ਰਵੇਗ ਨੂੰ ਐਕਸੈਲਰੋਮੀਟਰ ਦੀ ਸਹਾਇਤਾ ਨਾਲ ਜਾਣਿਆ ਜਾ ਸਕਦਾ ਹੈ ਅਤੇ ਇਸ ਦੀ ਵਰਤੋਂ ਕਰਕੇ ਸਮੁੰਦਰੀ ਜਹਾਜ਼, ਪੁਲਾੜੀ ਵਿਮਾਨ ਅਤੇ ਹਵਾਈ ਜਹਾਜ਼ ਦੀ ਸਥਿਤੀ ਦਾ ਪਤਾ ਲਗਾਇਆ ਜਾਂਦਾ ਹੈ। ਮੁੱਖ ਤੌਰ ਤੇ ਜਹਾਜ਼ਰਾਨੀ ਸਿਸਟਮ ਦੇ ਤਿੰਨ ਭਾਗ ਹੁੰਦੇ ਹਨ-ਪਲੇਟਫ਼ਾਰਮ, ਘੁੰਮਣ-ਧੁਰਾਸਥਾਪੀ ਫਰੇਮ ਅਤੇ ਕੰਪਿਊਟਰ।

**ਪਲੇਟਫ਼ਾਰਮ**—ਐਕਸੈਲਰੋਮੀਟਰ ਆਪਣੇ ਨਿਵੇਸ਼ੀ ਧੁਰਿਆਂ ਸਮੇਤ ਆਪਸ ਵਿਚ ਸਮਕੋਣ ਬਣਾਉਂਦੇ ਹੋਏ ਪਲੇਟਫ਼ਾਰਮ ਉੱਤੇ ਲੱਗੇ ਹੁੰਦੇ ਹਨ। ਖਿਤਿਜੀ ਤਲ ਵਿਚ ਪ੍ਰਵੇਗ ਦੀ ਮਿਣਤੀ ਕਰਨ ਲਈ ਦੋ ਐਕਸੈਲਰੋਮੀਟਰ ਲੱਗੇ ਹੁੰਦੇ ਹਨ, ਜਿਨ੍ਹਾਂ ਦੀ ਜ਼ਮੀਨੀ ਜਹਾਜ਼ਰਾਨੀ ਲਈ ਜ਼ਰੂਰਤ ਹੁੰਦੀ ਹੈ। ਪੁਲਾੜੀ ਜਹਾਜ਼ਰਾਨੀ ਲਈ ਲੰਬਾਤਮਕ ਤਲ ਵਿਚ ਪ੍ਰਵੇਗ ਦੀ ਮਿਣਤੀ ਕਰਨ ਲਈ ਇਕ ਵਾਧੂ ਐਕਸੈਲਰੋਮੀਟਰ ਲਗਾਇਆ ਜਾਂਦਾ ਹੈ। ਇਕ ਪ੍ਰਵੇਗਕ ਸੰਕੇਤ ਨੂੰ ਤਹਿ ਕੀਤੀ ਦੂਰੀ ਵਿਚ ਬਦਲਿਆ ਜਾਂਦਾ ਹੈ। ਜਿਸ ਪਲੇਟਫ਼ਾਰਮ ਉੱਤੇ ਐਕਸੈਲ-ਰੋਮੀਟਰ ਕਸੇ ਹੁੰਦੇ ਹਨ, ਉਸ ਦਾ ਸਥਿਰ ਹੋਣਾ ਜ਼ਰੂਰੀ ਹੈ।

**ਘੁੰਮਣ-ਧੁਰਾਸਥਾਪੀ ਫ਼ਰੇਮ**—ਇਹ ਹਿੱਸਾ ਪਲੇਟਫ਼ਾਰਮ ਦੀ ਸਥਿਰਤਾ ਲਈ ਜ਼ਿੰਮੇਵਾਰ ਹੁੰਦਾ ਹੈ। ਇਸ ਫ਼ਰੇਮ ਉੱਤੇ ਤਿੰਨ ਦਰ ਘੁੰਮਣ-ਧੁਰਾਸਥਾਪੀਆਂ ਜਿਨ੍ਹਾਂ ਦੇ ਨਿਵੇਸ਼ੀ ਧੁਰੇ ਆਪਸ ਵਿਚ ਸਮਕੋਣ ਉੱਤੇ ਹੁੰਦੇ ਹਨ, ਕਸੀਆਂ ਹੁੰਦੀਆਂ ਹਨ। ਇਨ੍ਹਾਂ ਵਿਚੋਂ ਦੋ ਪਲੇਟਫ਼ਾਰਮ ਨੂੰ ਖਿਤਿਜੀ ਸੇਧ ਪ੍ਰਦਾਨ ਕਰਦੀਆਂ ਹਨ ਜਦੋਂ ਕਿ ਤੀਜੀ ਉੱਤਰ-ਦੱਖਣ ਦੀ ਸੇਧ ਨੂੰ ਬਰਕਰਾਰ ਰੱਖਣ ਲਈ ਜ਼ਰੂਰੀ ਹੁੰਦੀ ਹੈ।

ਤਿੰਨ ਘੁੰਮਣ-ਧੁਰਾਸਥਾਪੀ ਨਿਵੇਸ਼ ਧੁਰਿਆਂ ਦੀ ਸਹਾਇਤਾ ਨਾਲ ਪਿੱਚ, ਰੋੜ੍ਹ ਅਤੇ ਜਹਾਜ਼ ਦਾ ਰਸਤੇ ਤੋਂ ਔਟਲ ਜਾਣ ਆਦਿ ਦਾ ਪਤਾ ਲਗਾਇਆ ਜਾਂਦਾ ਹੈ। ਪਲੇਟਫ਼ਾਰਮ ਦੀ ਸਥਿਰਤਾ ਇਸ ਨੂੰ ਘੁੰਮਣ-ਧੁਰਾਸਥਾਪੀ ਫ਼ਰੇਮ ਨਾਲ ਯੁਗਮਿਤ ਕਰਕੇ ਹਾਸਲ ਕੀਤੀ ਜਾਂਦੀ ਹੈ।

ਧਰਤੀ ਦੀ ਘੁੰਮਣ ਗਤੀ ਕਾਰਨ ਪੈਦਾ ਹੋਣ ਵਾਲੇ ਝੁਕਾਅ ਅਤੇ ਥਿੜਕਨ ਨੂੰ ਵੀ ਘੁੰਮਣ-ਧੁਰਾਸਥਾਪੀ ਫ਼ਰੇਮ ਦੁਆਰਾ ਜਾਂਣਿਆ ਜਾਂਦਾ ਹੈ। ਜੇਕਰ ਪਲੇਟਫ਼ਾਰਮ ਨੂੰ ਖਿਤਿਜੀ ਅਤੇ ਉੱਤਰ ਦੱਖਣ ਵੱਲ ਸਥਿਰਰਖਣਾ ਹੋਵੇ ਤਾਂ ਐਂਠਣ ਸੰਕੇਤ ਦੀ ਵਰਤੋਂ ਕਰਕੇ ਰੋੜ੍ਹ ਅਤੇ ਪਿੱਚ ਸਰਵੋਮੋਟਰਾਂ ਦੀ ਸਹਾਇਤਾ ਨਾਲ ਅਗਰਗਤੀ ਦੂਰ ਕਰਨੀ ਚਾਹੀਦੀ ਹੈ ਅਤੇ ਖਿਤਿਜ-ਚਾਪ ਸਰਵੋਮੋਟਰ ਰਾਹੀਂ ਥਿੜਕਨ ਕਾਰਨ ਪੈਦਾ ਹੋਈ ਅਗਰਗਤੀ ਨੂੰ ਦੂਰ ਕਰਨਾ ਚਾਹੀਦਾ ਹੈ।

ਦਰ ਘੁੰਮ-ਧੁਰਾਸਥਾਪੀਆਂ ਸਪਰਿੰਗ ਦੁਆਰਾ ਨਿਯੰਤ੍ਰਿਤ ਨਾ ਹੋਣ ਕਾਰਨ ਤਰਦੀਆਂ ਘੁੰਮਣ-ਧੁਰਾਸਥਾਪੀਆਂ ਦੀ ਵਰਤੋਂ ਕੀਤੀ ਜਾਂਦੀ ਹੈ।

**ਕੰਪਿਊਟਰ**—ਇਹ ਹਿੱਸਾ ਜ਼ਰੂਰੀ ਲੇਖਾ-ਜੋਖਾ ਕਰਨ ਦਾ ਕੰਮ ਕਰਦਾ ਹੈ। ਮੁੱਖ ਤੌਰ ਤੇ ਪ੍ਰਵੇਗ, ਵੇਗ ਦੀ ਇੰਟੈਗ੍ਰੇਟ ਪ੍ਰਵੇਗ ਅਤੇ ਦੂਰੀ ਦੀ ਵੇਗ ਵਿਚਲੀਆਂ ਕੁਝ ਸੋਧਾਂ ਕਰਨ, ਲੰਬਕਾਰ ਤੇ ਵਿਥਕਾਰ ਦਾ ਪਤਾ ਕਰਨ ਅਤੇ ਭੂ-ਗਰਭੀ ਵਿਥਕਾਰ ਨੂੰ ਭੂਗੋਲਿਕ ਵਿਥਕਾਰ ਵਿਚ ਬਦਲਣ ਦਾ ਕੰਮ ਕਰਦਾ ਹੈ। ਪੁਲਾੜੀ ਵਿਮਾਨ ਨੂੰ ਸਹੀ ਪੰਧ ਉੱਤੇ ਚਲਾਉਣ ਸਬੰਧੀ ਸਾਰਾ ਨਿਯੰਤਰਨ ਇਸੇ ਕੰਪਿਊਟਰ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ।

**ਪਲੇਟਫ਼ਾਰਮ ਅਤੇ ਬੰਦੂਕੀ ਥੜ੍ਹਾ**—ਜੜ੍ਹਤਾ ਕਿਸਮ ਦਾ ਪਲੇਟਫ਼ਾਰਮ ਬਹੁਤ ਹੀ ਛੋਟੇ ਜਿਹੇ ਆਕਾਰ ਦਾ ਹੁੰਦਾ ਹੈ, ਇਸ ਲਈ ਇਸ ਦੀ ਸਥਿਤਾ ਉੱਚਤਮ ਹੀ ਹੋਣੀ ਚਾਹੀਦੀ ਹੈ, ਪਰੰਤੂ ਬੰਦੂਕੀ ਥੜ੍ਹੇ ਹੀ ਸਥਿਰਤਾ ਦਾ ਢੰਗ ਵੀ ਉਹੋ ਹੀ ਹੈ। ਪਲੇਟਫ਼ਾਰਮ ਦੇ ਵਿਸਥਾਪਨ ਦਾ ਠੀਕ ਠੀਕ ਪਤਾ ਲਗਾਉਣ ਵਾਲੀਆਂ ਤੈਰਦੀਆਂ ਘੁੰਮਣ-ਧੁਰਾਸਥਾਪੀਆਂ ਲਗਾਈਆਂ ਹੁੰਦੀਆਂ ਹਨ। ਘੁੰਮਣ-ਧੁਰਾਸਥਾਪੀ ਥੜ੍ਹੇ ਨੂੰ ਇਕ ਤਿੰਨ ਫ਼ਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਮੰਨਿਆ ਜਾਂਦਾ ਹੈ। ਰੋਟਰ ਨੂੰ ਖਿਤਿਜੀ-ਚਾਪ ਅਤੇ ਲੋੜੀਂਦੇ ਕੋਣ ਉੱਤੇ ਰੱਖਣ ਲਈ ਯੰਤ੍ਰਿਕ ਸਪਰਿੰਗ ਤੋਂ ਇਲਾਵਾ ਬਦਲਵੀ-ਸਮੱਰਥਾ ਵਾਲੇ ਚੁੰਬਕੀ ਖੇਤਰ ਵੀ ਲਗਾਏ ਹੋਏ ਹੁੰਦੇ ਹਨ। ਇਸ ਚੁੰਬਕੀ ਖੇਤਰ ਦਾ ਖਿਤਿਜੀ ਘਟਕ ਪੈਦਾ ਕਰਨ ਲਈ ਖੇਤਰੀ ਕੌਇਲਾਂ ਨੂੰ ਰੇਂਜ ਫਾਈਂਡਰ ਨੂੰ ਯੁਗਮਿਤ ਕੀਤਾ ਜਾਂਦਾ ਹੈ। ਲੰਬਾਤਮਕ ਖੇਤਰੀ ਕੌਇਲਾਂ ਵਿਚਲੀ ਧਾਰਾ ਨੂੰ ਲੋੜ ਅਨੁਸਾਰ ਬਦਲਿਆ ਜਾ ਸਕਦਾ ਹੈ।

ਇਸ ਬੰਦੂਕੀ ਥੜ੍ਹੇ ਦੇ ਚਲਾਉਣ ਨੂੰ ਨਿਰੂਪਕ ਕਿਹਾ ਜਾਂਦਾ ਹੈ। ਚਲਾਉਣ ਵਾਲਾ ਨਿਸ਼ਾਨੇ ਦੇ ਕੇਂਦਰੀ ਬਿੰਦੂ ਉੱਤੇ ਸਿਸਤ ਬੰਨ੍ਹਦਾ ਹੈ ਜਦੋਂ ਕਿ ਘੁੰਮਣ-ਧੁਰਾਸਥਾਪੀ ਦੁਆਰਾ ਬੰਦੂਕ ਆਪਣੇ ਆਪ ਨਿਸ਼ਾਨੇ ਉੱਤੇ ਚੱਲ ਜਾਂਦੀ ਹੈ।

**ਹਵਾਈ ਜਹਾਜ਼ ਦੇ ਯੰਤਰ**—ਉਡਾਣ ਲਈ ਤਿੰਨ ਮੁਢਲੇ ਘੁੰਮਣ-ਧੁਰਾਸਥਾਪੀ ਯੰਤਰ ਕਸੇ ਹੋਏ ਹੁੰਦੇ ਹਨ—ਮੁੜਨ ਦਰ ਸੰਕੇਤਕ, ਦਿਸ਼ਾਤਮਕ ਘੁੰਮਣ-ਧੁਰਾਸਥਾਪੀ ਅਤੇ ਬਣਾਉਟੀ ਖਿਤਿਜੀ ਤਲ। ਅਜਿਹੀਆਂ ਘੁੰਮਣ-ਧੁਰਾਸਥਾਪੀਆਂ ਨੂੰ ਬਿਜਲਈ ਮੋਟਰਾਂ ਜਾਂ ਹਵਾਈ ਜੈੱਟਾਂ ਨਾਲ ਚਲਾਇਆ ਜਾਂਦਾ ਹੈ।

**ਦਿਸ਼ਾਤਮਕ ਘੁੰਮਣ-ਧੁਰਾਸਥਾਪੀ**—ਇਹ ਯੰਤਰ ਹਵਾਈ ਜਹਾਜ਼ ਤੇ ਸਮੁੰਦਰੀ ਜਹਾਜ਼ ਚਾਲਕਾਂ ਲਈ ਮਿਆਰੀ ਨਿਰਦੇਸ਼ ਦਾ ਕੰਮ ਕਰਦਾ ਹੈ। ਇਹ ਖਿਤਿਜੀ ਤਲ ਵਿਚ ਘੁੰਮਣ ਧੁਰੇ ਵਾਲੀ ਤਿੰਨ ਫ਼ਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਹੰਦੀ ਹੈ। ਜਿਉਂ ਹੀ ਥੋੜ੍ਹੀ ਜਿਹੀ ਥਿੜਕਨ ਪੈਦਾ ਹੁੰਦੀ ਹੈ ਤਾਂ ਘੁੰਮਣ-ਧੁਰਾਸਥਾਪੀ ਅਤੇ ਲੰਬਾਤਮਕ ਜਿੰਬਲ ਵਿਚਕਾਰ ਲੱਗਿਆ ਸਵਿੱਚ ਮੋਟਰ ਚਲਾ ਕੇ ਖਿਤਿਜੀ ਤਲ ਵਿਚ ਐਂਠਣ ਪੈਦਾ ਕਰ ਦਿੰਦਾ ਹੈ ਜਿਸ ਦੇ ਫਲਸਰੂਪ ਅਗਰਗਤੀ ਖ਼ਤਮ ਹੋ ਜਾਂਦੀ ਹੈ। ਖਿਤਿਜੀ-ਚਾਪ ਥਿੜਕਨ ਨੂੰ ਘੱਟ ਤੋਂ ਘੱਟ ਕਰਨ ਲਈ ਵਿਥਕਾਰ ਬੈਲੈਂਸ ਦਾ ਪੇਚ ਕਸ ਦਿੱਤਾ ਜਾਂਦਾ ਹੈ ਜਿਹੜਾ ਜਿੰਬਲ ਛੱਲੇ ਦੇ ਅੰਦਰਲੇ ਪਾਸੇ ਲੱਗਿਆ ਹੁੰਦਾ ਹੈ। ਬੈਰਿੰਗ ਦੀ ਰਗੜ, ਤਾਪਮਾਨੀ ਤਬਦੀਲੀਆਂ ਅਤੇ ਯੰਤ੍ਰਿਕ ਤਰੁੱਟੀਆਂ ਕਾਰਨ ਕਦੇ ਕਦੇ ਵਾਪਰਨ ਵਾਲੀ ਅਗਰਗਤੀ ਦਾ ਰਹਿਣਾ ਸੁਭਾਵਕ ਹੈ। ਧਰੁਵਾਂ ਉੱਤੇ ਮੈਰੀਡੀਅਨਾਂ ਦੇ ਨੇੜੇ ਆਉਣ ਕਾਰਨ ਥਿੜਕਣ ਪੈਦਾ ਹੁੰਦੀ ਹੈ।

**ਬਣਾਉਟੀ ਖਿਤਿਜੀ ਤਲ**—ਬਣਾਉਟੀ ਤਲ ਹਵਾਈ ਜਹਾਜ਼ ਦੀ ਰੁੜ੍ਹਨ ਅਤੇ ਪਿੱਚ ਵਾਲੀ ਗਤੀ ਦਰਸਾਉਂਦਾ ਹੈ। ਇਸ ਵਿਚ ਲੰਬਾਤਮਕ ਘੁੰਮਣ ਧੁਰੇ ਵਾਲੀ ਘੁੰਮਣ-ਧੁਰਾਸਥਾਪੀ ਲੱਗੀ ਹੁੰਦੀ ਹੈ ਅਤੇ ਹੋਰ ਤਰੁੱਟੀਆਂ ਨੂੰ ਦੂਰ ਕਰਨ ਲਈ ਸਵੈ-ਨਿਯੰਤ੍ਰਿਤ ਯੰਤਰ ਲੱਗੇ ਹੁੰਦੇ ਹਨ।

**ਹੋਰ ਉਪਯੋਗ**—ਘੁੰਮਣ-ਧੁਰਾਸਥਾਪੀ ਦੇ ਸਿਧਾਂਤ ਦੀ ਵਰਤੋਂ ਹੋਰ ਅਨੇਕਾਂ ਯੰਤਰਾਂ ਵਿਚ ਕੀਤੀ ਜਾਂਦੀ ਹੈ ਜਿਵੇਂ ਕਿ ਘੁੰਮਣ-ਧੁਰਾਸਥਾਪੀ ਕੰਪਾਸ, ਹਵਾਈ ਜਹਾਜ਼ ਘੁੰਮਣ-ਧੁਰਾਸਥਾਪੀ ਕੰਪਾਸ, ਘੁੰਮਣ-ਧੁਰਾਸਥਾਪੀ ਚਾਲਕ ਤੇ ਨਾ ਘੁੰਮਣ ਵਾਲੀਆਂ ਘੁੰਮਣ-ਧੁਰਾਸਥਾਪੀ-ਮਸ਼ੀਨਾਂ ਆਦਿ।

ਅਗਰਗਤੀ ਦਾ ਪ੍ਰਭਾਵ

**ਧਰਤੀ ਇਕ ਘੁੰਮਣ-ਧੁਰਾਸਥਾਪੀ ਹੈ**—ਧਰਤੀ ਆਪ ਇਕ ਤਰ੍ਹਾਂ ਦੀ ਤਿੰਨ ਫ਼ਰੇਮਾਂ ਵਾਲੀ ਘੁੰਮਣ-ਧੁਰਾਸਥਾਪੀ ਦੀ ਕਿਸਮ ਵਿਚੋਂ ਹੈ। ਘੁੰਮਣ-ਧੁਰਾਸਥਾਪੀ ਜੜ੍ਹਤਾ ਹੋਣ ਦੇ ਬਾਵਜੂਦ ਵੀ ਇਹ ਆਪਣਾ ਧੁਰਾ ਸਥਿਰ ਅਵਸਥਾ ਵਿਚ ਰੱਖਦੀ ਹੈ। ਇਹ ਵਿਸ਼ੇਸ਼ਤਾ ਇਨ੍ਹਾਂ ਤੱਥਾਂ ਕਰਕੇ ਹੈ ਕਿ ਧਰਤੀ ਸੂਰਜ ਦੁਆਲੇ ਇਕ ਸਾਲ ਵਿਚ ਇਕ ਚੱਕਰ ਕੱਟਦੀ ਹੈ ਅਤੇ ਇਸ ਦਾ ਧੁਰਾ ਗ੍ਰਹਿਣ ਦੇ ਤਲ ਨਾਲ ਲਗਭਗ 66½° ਉੱਤੇ ਝੁਕਿਆ ਹੋਇਆ ਹੈ ਜਿਹੜਾ ਮੌਸਮਾਂ ਦੀ ਤਬਦੀਲੀ ਦਾ ਪ੍ਰਮਾਣ ਹੈ।

**ਉਪ-ਗ੍ਰਹਿ**—ਬਣਾਉਟੀ ਉਪ-ਗ੍ਰਹਿਆਂ ਨੂੰ ਘੁੰਮ ਰਹੇ ਪਹੀਏ ਦਾ ਇਕ ਹਿੱਸਾ ਮੰਨਿਆ ਜਾ ਸਕਦਾ ਹੈ; ਸ਼ਰਤ ਇਹ ਹੈ ਕਿ ਉਹ ਧਰੁਵੀ ਉਪ-ਗ੍ਰਹਿ ਨਾ ਹੋਣ। ਇਕੁਏਟਰੀ ਵਾਧੇ ਉਪ-ਗ੍ਰਹਿਆਂ ਉੱਤੇ ਖਿੱਚ ਪਾਉਂਦੇ ਹਨ ਕਿਉਂਕਿ ਖਿੱਚ ਦੀ ਦਿਸ਼ਾ ਆਰਬਿਟਲ ਤਲ ਤੋਂ ਬਾਹਰ ਪੈਂਦੀ ਹੈ ਜਿਸ ਕਰਕੇ ਉਪ-ਗ੍ਰਹਿ ਦੇ ਆਰਬਿਟਲ ਅਗਰਗਤੀ ਕਰਦੇ ਹਨ। ਇਹ ਅਗਰਗਤੀ ਕਾਫ਼ੀ ਮਿਕਦਾਰ ਵਿਚ ਹੁੰਦੀ ਹੈ, ਉਦਾਹਰਣ ਵਜੋਂ 800 ਕਿ.ਮੀ. (500 ਮੀਲ) ਦੀ ਉਚਾਈ ਉੱਤੇ ਇਕੁਏਟਰ ਨਾਲ 40° ਦਾ ਕੋਣ ਬਣਾਉਂਦਾ ਹੋਇਆ ਇਕ ਉਪ-ਗ੍ਰਹਿ ਜਿਹੜਾ ਪੂਰਬ ਵੱਲ ਜਾ ਰਿਹਾ ਹੋਵੇ, 5° ਪੱਛਮ ਵਲ ਅਗਰਗਤੀ ਕਰੇਗਾ।

**ਗਤੀਸ਼ੀਲ ਵਾਹਨ**—ਅਗਰਗਤੀ ਦਾ ਪ੍ਰਭਾਵ ਤੇਜ਼ ਗਤੀ ਨਾਲ ਚੱਲ ਰਹੀਆਂ ਮੋਟਰ ਕਾਰਾਂ ਅਤੇ ਰੇਲ ਗੱਡੀਆਂ ਵਿਚ ਵੀ ਮਹਿਸੂਸ ਕੀਤਾ ਜਾ ਸਕਦਾ ਹੈ। ਰੇਲਾਂ ਅਤੇ ਸੜਕਾਂ ਬਣਾਉਣ ਵਾਲੇ ਇੰਜੀਨੀਅਰਾਂ ਨੂੰ ਮੋੜਾਂ ਉੱਤੇ ਵਕਰਾਂ ਦੇ ਕੋਣਾਂ ਦਾ ਪਤਾ ਲਗਾਉਂਦੇ ਸਮੇਂ ਇਸ ਪ੍ਰਭਾਵ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਅਜਿਹੀਆਂ ਹੀ ਸਮੱਸਿਆਂ ਦਾ ਸਾਹਮਣਾ ਉਦੋਂ ਕਰਨਾ ਪੈਂਦਾ ਹੈ ਜਦੋਂ ਵੱਡੇ ਵੱਡੇ ਰੋਟਰਾਂ ਜਿਵੇਂ ਭਾਫ਼ ਜਾਂ ਗੈਸ ਟਰਬਾਈਨ ਰੋਟਰਾਂ ਨੂੰ ਗਤੀਸ਼ੀਲ ਵਾਹਨਾਂ ਵਿਚ ਲਿਆਇਆ ਜਾਂਦਾ ਹੈ ਅਜਿਹਿਆਂ ਵਾਹਨਾਂ ਦੀ ਪਿੱਚ ਗਤੀ ਅਗਰਗਤੀ ਪੈਦਾ ਕਰ ਸਕਦੀ ਹੈ ਅਤੇ ਵਾਹਨ ਦੀ ਥਿੜਕਣ ਆਵਿੱਤੀ ਵਧ ਜਾਂਦੀ ਹੈ।

**ਪ੍ਰੋਜੈਕਟਾਈਲ**—ਬੰਦੂਕ ਦੀਆਂ ਨਾਲੀਆਂ ਪ੍ਰੋਜੈੱਕਟਾਈਲ ਨੂੰ ਆਪਣੇ ਧੁਰੇ ਦੁਆਲੇ ਉੱਚਤਮ ਦਰ ਦੀ ਘੁੰਮਣ ਗਤੀ ਦੇਣ ਲਈ ਬਣਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਪ੍ਰੋਜੈੱਕਟਾਈਲ ਦੇ ਰਸਤੇ ਵਿਚ ਘੁੰਮਣ-ਧੁਰਾਸਥਾਪੀ ਜੜ੍ਹਤਾ ਆਉਂਦੀ ਹੈ ਜਿਹੜੀ ਇਸ ਨੂੰ ਉੱਪਰੋਂ ਦੀ ਲੰਘਣ ਤੋਂ ਰੋਕਦੀ ਹੈ। ਕਿਉਂਕਿ ਹਵਾ ਦੀ ਅਗਰਗਤੀ

ਪੈਦਾ ਕਰ ਸਕਦੀ ਹੈ। ਇਸ ਲਈ ਪ੍ਰਖੇਪਕ ਨੂੰ ਹਿਸਾਬ-ਕਿਤਾਬ ਕਰਦੇ ਸਮੇਂ ਇਸ ਗੱਲ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ।

ਹ. ਪੁ.—ਐਨ. ਬ੍ਰਿ. ਮੈ. 8 : 525

**ਘੁਮੇਰ** : ਇਹ ਇਕ ਇਸ ਤਰ੍ਹਾਂ ਦਾ ਅਨੁਭਵ ਹੈ ਜਿਸ ਵਿਚ ਰੋਗੀ ਆਪਣੇ ਦੁਆਲੇ ਸਭ ਕੁਝ ਘੁੰਮਦਾ ਜਾਂ ਫਿਰ ਆਲੇ-ਦੁਆਲੇ ਦੇ ਮੁਕਾਬਲੇ ਉਸ ਨੂੰ ਆਪਣਾ ਆਪ ਘੁੰਮਦਾ ਮਹਿਸੂਸ ਕਰਦਾ ਹੈ। ਇਹ ਕੇਵਲ ਵਿਗੜੇ ਹੋਏ ਸੰਤੁਲਨ ਦਾ ਅੰਤਰੀਵ ਲੱਛਣ ਹੈ। ਇਸ ਨੂੰ ਡਾਕਟਰੀ ਸ਼ਬਦਾਂ ਵਿਚ 'ਵਰਟੀਗੋ ਐਂਡ ਡਿਜ਼ੀਨੈੱਸ' ਕਿਹਾ ਜਾਂਦਾ ਹੈ। ਇਸ ਦੀ ਹਲਕੀ ਕਿਸਮ ਵਿਚ ਕਮਜ਼ੋਰੀ, ਸਿਰ ਚਕਰਾਉਣਾ, ਉਲਝਣ, ਅਸੁਰੱਖਿਅਤਾ ਜਾਂ ਡਾਵਾਂਡੋਲ ਹੋਣ ਦੀ ਸੰਵੇਦਨਾਂ ਹੁੰਦੀ ਹੈ। ਇਸ ਦੀ ਤੇਜ਼ ਕਿਸਮ ਵਿਚ ਚੱਕਰ ਆਉਣਾ ਜਾਂ ਧੱਕਾ ਲਗਣਾ ਮਹਿਸੂਸ ਹੁੰਦਾ ਹੈ, ਜਿਸ ਨਾਲ ਅਕਸਰ ਪਸੀਨਾ, ਉਛਾਲੀ ਅਤੇ ਖੜ੍ਹੇ ਹੋਣ ਦੀ ਸਮਰੱਥਾ ਵੀ ਪੈਦਾ ਹੋ ਸਕਦੀ ਹੈ।

ਸਾਧਾਰਨ ਸਥਿਰਤਾ ਸਰੀਰ ਦੇ ਤਿੰਨ ਮਕੈਨਿਜ਼ਮਾਂ ਅਰਥਾਤ (1) ਸਰੀਰ ਦੀਆਂ ਪੇਸ਼ੀਆਂ ਅਤੇ ਜੋੜ (2) ਅੱਖ ਦੀਆਂ ਪੇਸ਼ੀਆਂ ਅਤੇ (3) ਕੰਨ ਵਿਚ ਸਥਿਤ ਸੰਤੁਲਨ ਰੱਖਣ ਵਾਲੇ ਹਿੱਸੇ ਦੇ ਪਰਸਪਰ ਸੰਤੁਲਿਤ ਪ੍ਰਭਾਵ ਰਾਹੀਂ ਕੰਟਰੋਲ ਕੀਤੀ ਜਾਂਦੀ ਹੈ।

ਘੁਮੇਰ ਆਉਣ ਦੀ ਦਰਮਿਆਨੀ ਹਾਲਤ (ਚੱਕਰ ਆਉਣ ਤੋਂ ਬਿਨਾਂ) ਹਰਕਤ ਦੇ ਦੂਸਰੇ ਕਾਰਨਾਂ ਕਰਕੇ ਵੀ ਹੋ ਸਕਦੀ ਹੈ। ਇਨ੍ਹਾਂ ਵਿਚੋਂ ਜੋ ਜ਼ਿਆਦਾ ਵਾਪਰ ਸਕਦੇ ਹਨ ਉਹ ਇਹ ਹਨ ਜਿਵੇਂ ਅੱਖ ਦੀਆਂ ਪੇਸ਼ੀਆਂ ਜਾਂ ਦ੍ਰਿਸ਼ਟੀ ਸਬੰਧੀ ਵਿਗਾੜ, ਸ਼ਰਾਬ ਪੀਣ ਦੀ ਆਦਤ, ਲਹੂ ਦੀ ਘਾਟ, ਜਦੋਂ ਲਹੂ ਦਾ ਦਬਾਉ ਘਟ ਗਿਆ ਹੋਵੇ ਤਾਂ ਦਿਮਾਗ ਨੂੰ ਖ਼ੂਨ ਦੀ ਸਪਲਾਈ ਵਿਚ ਤਬਦੀਲੀ ਹੋ ਜਾਣੀ, ਗਸ਼ ਪੈ ਜਾਣੀ, ਦਿਮਾਗ ਦੀ ਬਾਹਰੀ ਢਕਣ ਵਾਲੀ ਪਰਤ ਵਿਚ ਕਿਸੇ ਲਾਗ ਦਾ ਪੈਦਾ ਹੋ ਜਾਣਾ, ਸਿਰ ਵਿਚ ਸੱਟ ਲੱਗਣਾ, ਮਿਰਗੀ ਦੇ ਹਲਕੇ ਦੌਰੇ ਪੈਣੇ, ਖ਼ੂਨ ਵਿਚ ਵੀ ਸ਼ੱਕਰ ਦਾ ਘਟ ਜਾਣਾ ਅਤੇ ਕਦੀ ਕਦਾਈਂ ਦਿਮਾਗੀ ਅਤੇ ਸਰੀਰਕ ਬੋਝ ਦਾ ਹੋਣਾ।

ਚੱਕਰ ਆਉਣ ਵਾਲੀ ਘੁਮੇਰ ਆਮ ਤੌਰ ਤੇ ਕੰਨ ਅਤੇ ਇਸ ਦੇ ਦਿਮਾਗ ਨੂੰ ਰਸਤੇ ਵਿਚ ਆਏ ਵਿਗਾੜਾਂ ਕਾਰਨ ਪੈਦਾ ਹੁੰਦੀ ਹੈ। ਇਨ੍ਹਾਂ ਵਿਚੋਂ ਕੁਝ ਇਸ ਤਰ੍ਹਾਂ ਹਨ—ਵਿਚਕਾਰਲੇ ਅਤੇ ਅੰਦਰੂਨੀ ਕੰਨ ਦੀ ਲਾਗ, ਜਿਸ ਵਿਚ ਇਕ ਹੋਰ ਤਰ੍ਹਾਂ ਦੀ ਲਾਗ (mastoid infection) ਵੀ ਸ਼ਾਮਲ ਹੈ, ਦਵਾਈਆਂ ਤੋਂ ਪੈਦਾ ਹੋਇਆ ਜ਼ਹਿਰੀਲਾਪਨ, ਐਲਰਜੀ, ਇਕ ਤਰ੍ਹਾਂ ਦੀ ਕੰਨ ਦੀ ਬੀਮਾਰੀ (Meniere disease) ਦਿਮਾਗ ਦੀ ਝਿੱਲੀ ਜਾਂ ਰੀੜ੍ਹ ਦੀ ਹੱਡੀ ਦੀ ਲਾਗ (Meningitis) ਦਿਮਾਗ ਵਿਚਲੇ ਟਿਊਮਰ, ਧੱਕਾ ਲੱਗਣਾ ਅਤੇ ਕਈ ਤਰ੍ਹਾਂ ਦੀਆਂ ਨਾੜੀ ਸਬੰਧੀ ਬੀਮਾਰੀਆਂ ਜਿਵੇਂ Multiple selorsis ਆਦਿ। ਘੁਮੇਰ ਦੇ ਨਾਲ ਵੀ ਸਿਰ ਵਿਚ ਸੱਟ ਲੱਗ ਸਕਦੀ ਹੈ, ਖੋਪਰੀ ਟੁੱਟ ਜਾਣੀ ਜਾਂ ਅਜਿਹੀਆਂ ਹਾਲਤਾਂ ਵਿਚ ਜਿਨ੍ਹਾਂ ਵਿਚ ਖ਼ੂਨ ਨਿਕਲ ਕੇ ਅੰਦਰੂਨੀ ਕੰਨ ਜਾਂ ਇਸ ਦੇ ਨਾੜੀ ਸਿਸਟਮ ਜਾਂ ਇਸ ਨਾਲ ਖ਼ੂਨ ਦੀ ਸਪਲਾਈ ਬੰਦ ਹੋ ਸਕਦੀ ਹੈ।

ਹ. ਪੁ.—ਐਨ. ਬ੍ਰਿ. 23 : 104; ਬਲੈਕਿਸਟਨਾਜ਼ ਗੋਲਡ ਮੈਡੀਕਲ ਡਿਕਸ਼ਨਰੀ

**ਘੁੜਾਣੀ (ਘਢਾਣੀ)** : ਪੰਜਾਬ ਰਾਜ ਦੇ ਜ਼ਿਲ੍ਹਾ ਲੁਧਿਆਣਾ ਦਾ ਇਕ ਇਤਿਹਾਸਕ ਪਿੰਡ ਹੈ ਜਿਹੜਾ ਦੋਰਾਹੇ ਤੋਂ 9 ਕਿ. ਮੀ. ਦੀ ਦੂਰੀ ਤੇ ਪੱਛਮ ਵੱਲ ਸਥਿਤ ਹੈ। ਪਹਿਲਾਂ ਇਹ ਪਿੰਡ ਪਟਿਆਲਾ ਦੀ ਨਜ਼ਾਮਤ ਸੁਨਾਮ ਵਿਚ ਹੁੰਦਾ ਸੀ। ਇਸ ਪਿੰਡ ਵਿਚ ਰਾਮਰਾਈਏ ਗੁਰਨਿੰਦਕ ਮਸੰਦ ਰਹਿੰਦੇ ਸਨ ਜਿਨ੍ਹਾਂ ਨੇ ਬੁਲਾਕ ਸਿੰਘ ਰਾਗੀ ਦਾ ਨਿਰਾਦਰ ਕਰਕੇ ਦੁਤਾਰਾ ਭੰਨ ਦਿਤਾ ਸੀ। ਇਸ ਲਈ ਬੰਦਾ ਬਹਾਦਰ ਨੇ ਸੰਮਤ 1761 ਵਿਚ ਇਸ ਪਿੰਡ ਨੂੰ ਫਤਹਿ ਕੀਤਾ ਅਤੇ ਮਸੰਦਾਂ ਨੂੰ ਦੰਡ ਦਿਤਾ। ਇਸ ਪਿੰਡ ਵਿਚ ਛੇਵੇਂ ਪਾਤਸਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਨੇ ਸੁਰਤੀਏ ਮਸੰਦ ਨੂੰ ਇਕ ਚੋਲਾ ਬਖ਼ਸ਼ਿਆ ਸੀ। ਗੁਰਦੁਆਰੇ ਨਾਲ 10 ਵਿੱਘੇ ਜ਼ਮੀਨ ਹੈ। ਹੋਲ੍ਹੇ ਨੂੰ ਇਥੇ ਮੇਲਾ ਲਗਦਾ ਹੈ।

ਆਬਾਦੀ—4,515 (1981)

ਹ. ਪੁ.—ਮ. ਕੋ. : 446

**ਘੁੜਾਮ (ਕੁੜਾਮ ਜਾਂ ਰਾਮਗੜ੍ਹ)** : ਭਾਰਤ ਦੇ ਪੰਜਾਬ ਵਿਚ ਜ਼ਿਲ੍ਹਾ ਪਟਿਆਲਾ ਦਾ ਇਕ ਇਤਿਹਾਸਕ ਪਿੰਡ ਹੈ ਜਿਹੜਾ ਪਟਿਆਲੇ ਤੋਂ ਦੱਖਣ ਨੂੰ 25 ਕਿ. ਮੀ. (16 ਮੀਲ) ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਨੂੰ ਭੁਨਰਹੇੜੀ ਦੇ ਵਿਚੋਂ ਦੀ ਰਸਤਾ ਜਾਂਦਾ ਹੈ ਜਿਥੇ ਇਹ ਪਿੰਡ ਬਿਲਕੁਲ ਦੱਖਣ ਨੂੰ 12 ਕਿ. ਮੀ. ਦੀ ਦੂਰੀ ਤੇ ਪੈਂਦਾ ਹੈ।

ਘੁੜਾਮ ਦਾ ਪੁਰਾਣਾ ਨਾ ਕੋਹਿਰਾਮ ਜਾਂ ਕੁਹਰਾਮ ਹੁੰਦਾ ਸੀ। ਇਹ ਇਕ ਬਹੁਤ ਪ੍ਰਾਚੀਨ ਸਥਾਨ ਹੈ। ਪਰੰਪਰਾ ਤੋਂ ਚੱਲੀ ਆ ਰਹੀ ਇਕ ਕਥਾ ਅਨੁਸਾਰ ਹਿੰਦੁਸਤਾਨ ਦੀ ਪ੍ਰਸਿੱਧ ਧਾਰਮਿਕ ਪੁਸਤਕ 'ਰਾਮਾਇਣ' ਦੇ ਮੁੱਖ ਨਾਇਕ ਸ੍ਰੀ ਰਾਮ ਚੰਦਰ ਜੀ ਦੇ ਨਾਨਕੇ ਇਥੇ ਸਨ। ਭਾਵੇਂ ਇਥੋਂ ਦੇ ਪ੍ਰਾਚੀਨ ਇਤਿਹਾਸ ਬਾਰੇ ਬਹੁਤਾ ਕੁਝ ਨਹੀਂ ਮਿਲਦਾ ਫਿਰ ਵੀ ਇਸ ਪਿੰਡ ਦੇ ਆਲੇ-ਦੁਆਲੇ ਧਰਤੀ ਵਿਚ ਰਲੀਆਂ ਹੋਈਆਂ ਠੀਕਰੀਆਂ ਅਤੇ ਰੋੜੇ ਇਸ ਗੱਲ ਦੀ ਪ੍ਰਤੱਖ ਸਾਖੀ ਭਰਦੇ ਹਨ ਕਿ ਕਿਸੇ ਪ੍ਰਾਚੀਨ ਸਮੇਂ ਵਿਚ ਇਹ ਇਕ ਵਿਸ਼ਾਲ ਅਤੇ ਅਮੀਰ ਸਥਾਨ ਹੁੰਦਾ ਸੀ। ਮੁਸਲਮਾਨੀ ਸਮਿਆਂ ਵੇਲੇ ਇਸ ਦਾ ਨਾਉਂ ਕੋਹਿ-ਰਾਮ ਜਾਂ ਕੁਹਰਾਮ (ਰਾਮ ਦੀ ਪਹਾੜੀ) ਵਜੋਂ ਆਉਂਦਾ ਹੈ। ਹਸਮ ਨਿਜ਼ਾਮੀ ਦੀ ਪੁਸਤਕ ਤਾਜੁਲ-ਮੁਆਸਿਰ ਅਨੁਸਾਰ ਜਦੋਂ ਸੁਲਤਾਨ ਸੁਹਾਬੁੱਦੀਨ ਮੁਹੰਮਦ ਗ਼ੌਰੀ ਨੇ ਦਿੱਲੀ ਅਤੇ ਅਜਮੇਰ ਫ਼ਤਹਿ ਕਰ ਲਏ ਅਤੇ ਹਾਂਸੀ, ਸਰਸਵਤੀ (ਥਾਨੇਸਰ) ਅਤੇ ਸ਼ਿਵਾਲਿਕ ਪਰਬਤ ਦੇ ਇਲਾਕੇ ਵੀ ਉਸੇ ਅਧੀਨ ਆ ਗਏ ਤਾਂ ਘੁੜਾਮ ਉੱਤੇ ਵੀ ਉਸ ਦਾ ਹੀ ਬੋਲਬਾਲਾ ਹੋ ਗਿਆ। ਤਜ਼ੀਆਤੁਲ-ਅਸਰਾਰ ਵਾ ਤਜਰੀਆਤੁਲ-ਅਸਰਾਰ ਦੇ ਕਰਤਾ ਅਬਦੁੱਲਾ ਵਸਾਫ ਅਨੁਸਾਰ ਘੁੜਾਮ (ਸੁਨਾਮ ਤੇ ਸਾਮਾਣਾ) ਖ਼ੁਰਾਸਾਨ ਅਤੇ ਹਿੰਦੁਸਤਾਨ ਵਿਚਕਾਰਲੇ ਵੱਡਿਆਂ ਸ਼ਹਿਰਾਂ ਵਿਚੋਂ ਇਕ ਸੀ ਅਤੇ ਇਹ ਸ਼ਹਿਰ ਮੁਲਤਾਨ, ਜੰਲਧਰ, ਸਰਹਿੰਦ ਆਦਿ ਦੇ ਬਰਾਬਰ ਹੁੰਦਾ ਸੀ। ਸੰਨ 1192 ਵਿਚ ਜਦੋਂ ਮੁਹੰਮਦ ਗ਼ੌਰੀ ਗਜ਼ਨੀ ਨੂੰ ਮੁੜ ਰਿਹਾ ਸੀ ਤਾਂ ਉਸ ਨੇ ਘੁੜਾਮ ਅਤੇ ਸਾਮਾਣੇ ਦੇ ਇਲਾਕਿਆਂ ਦਾ ਰਾਜ-ਪ੍ਰਬੰਧ ਕੁਤਬੁੱਦੀਨ ਐਬਕ ਦੇ ਸਪੁਰਦ ਕਰ ਦਿਤਾ ਜਿਹੜਾ 1206 ਵਿਚ ਹਿੰਦੁਸਤਾਨ ਦੇ ਪਹਿਲੇ ਮੁਸਲਮਾਨ ਬਾਦਸ਼ਾਹ ਦੀ ਹੈਸੀਅਤ ਵਿਚ ਲਾਹੌਰ ਤੋਂ ਤਖ਼ਤ ਤੇ ਬੈਠਾ।

ਕੁਤਬੁੱਦੀਨ ਐਬਕ ਨੇ ਘੁੜਾਮ ਨੂੰ ਆਪਣਾ ਮੁੱਖ-ਅਸਥਾਨ ਬਣਾ ਕੇ ਮੇਰਠ ਉੱਤੇ ਹੱਲਾ ਬੋਲ ਦਿਤਾ ਅਤੇ ਦਿਲੀ ਫ਼ਤਹਿ ਕਰ ਲਈ। ਅਗਲੇ ਸਾਲ ਕੋਲ (ਅਲੀਗੜ੍ਹ) ਉੱਤੇ ਕਬਜ਼ਾ ਕਰ ਕੇ ਦੇਸ਼ ਉੱਤੇ ਆਪਣੀ ਹਕੂਮਤ ਸਥਾਪਿਤ ਕਰ ਲਈ। ਰਜ਼ੀਆ ਬੇਗ਼ਮ ਦੇ ਰਾਜ-ਕਾਲ ਵੇਲੇ ਹੋਈਆਂ ਬਗ਼ਾਵਤਾਂ ਸਮੇਂ ਘੁੜਾਮ ਦਾ ਇਕ ਬਹੁਤ ਭਾਰੀ ਫ਼ੌਜੀ ਛਾਉਣੀ ਵਜੋਂ ਜ਼ਿਕਰ ਆਉਂਦਾ ਹੈ।

ਖ਼ਿਲਜ਼ੀ ਬਾਦਸ਼ਾਹਾਂ ਦੇ ਰਾਜ ਵੇਲੇ ਵੀ ਘੁੜਾਮ ਦਾਂ ਇਕ ਅਹਿਮ ਅਸਥਾਨ ਹੁੰਦਾ ਸੀ। ਜਦੋਂ ਅਲਾਉਦੀਨ ਖ਼ਿਲਜ਼ੀ ਆਪਣੇ ਚਾਚੇ ਜਲਾਲੁੱਦੀਨ ਨੂੰ 1295 ਵਿਚ ਧੋਖੇ ਨਾਲ ਮਾਰ ਕੇ ਤਖ਼ਤ ਦਾ ਵਾਲੀ ਬਣ ਗਿਆ ਤਾਂ ਉਸ ਨੇ ਕਈ ਸ਼ਹਿਜ਼ਾਦਿਆਂ ਅਤੇ ਸਰਦਾਰਾਂ ਨੂੰ ਹਨ੍ਹੇਰ ਕੋਠੜੀਆਂ ਵਿਚ ਧੱਕ ਦਿਤਾ ਅਤੇ ਕਈਆਂ ਨੂੰ ਅੰਨ੍ਹਿਆਂ ਕਰ ਦਿਤਾ ਅਤੇ ਜਲਾਲਉੱਦੀਨ ਦੇ ਪੁੱਤਰ ਅਰਕਲੀ ਖ਼ਾਨ ਦੇ ਹਿਮਾਇਤੀਆਂ ਨੂੰ ਘੁੜਾਮ ਦੇ ਕਿਲੇ ਅੰਦਰ ਨਜ਼ਰਬੰਦ ਕਰ ਦਿੱਤਾ। ਖ਼ੁਦ ਅਰਕਲੀ ਖ਼ਾਨ ਨੂੰ ਜੋ ਲਾਹੌਰ, ਮੁਲਤਾਨ ਅਤੇ ਸਿੰਧ ਦਾ ਹਾਕਮ

ਸੀ ਅਤੇ ਉਸ ਦੇ ਖ਼ਾਸ ਮਿੱਤਰ ਅਰਸਲਾਂ ਖ਼ਾਨ ਸਾਮਾਣੇ ਵਾਲੇ ਨੂੰ ਗ੍ਰਿਫ਼ਤਾਰ ਕਰਕੇ ਚੜ੍ਹਾਇਚ ਭੇਜ ਦਿੱਤਾ ਅਤੇ ਉੱਥੇ ਉਨ੍ਹਾਂ ਨੂੰ ਕਤਲ ਕਰ ਦਿੱਤਾ ਗਿਆ। ਇਹ ਗਲ 1290 ਦੀ ਹੈ।

ਮੁਹੰਮਦ ਤੁਗਲਕ ਦੇ ਰਾਜ-ਕਾਲ ਵੇਲੇ (1325-1351) ਘੁੜਾਮ, ਸਾਮਾਣਾ ਅਤੇ ਸੁਨਾਮ ਦੇ ਇਲਾਕਿਆਂ ਵਿਚ ਦੋ ਬੜੀਆਂ ਭਾਰੀਆਂ ਬਗਾਵਤਾਂ ਹੋਈਆਂ। ਬਾਦਸ਼ਾਹ ਨੇ ਇਨ੍ਹਾਂ ਬਗਾਵਤਾਂ ਨੂੰ ਖ਼ੁਦ ਚੜ੍ਹਾਈ ਕਰਕੇ ਦਬਾਇਆ।

ਇਸ ਤੋਂ ਪਿਛੋਂ ਘੁੜਾਮ ਦਾ ਵਰਣਨ ਸਯਦ ਘਰਾਣੇ ਦੇ ਸੁਲਤਾਨ ਸੱਯਦ ਮੁਹੰਮਦ ਸ਼ਾਹ (1435-1445) ਦੇ ਰਾਜ-ਕਾਲ ਵੇਲੇ ਆਉਂਦਾ ਹੈ ਜਦੋਂ ਸਿੱਧੀਪਾਲ ਦਾ ਇਕ ਰਿਸ਼ਤੇਦਾਰ ਕੁਝ ਚਿਰ ਲਈ ਇਥੇ ਹਾਕਮ ਹੁੰਦਾ ਸੀ ਅਤੇ ਜਿਸ ਨੇ ਸੁਲਤਾਨ ਦੇ ਪਿਤਾ ਸਯਦ ਮੁਬਾਰਕ ਸ਼ਾਹ ਨੂੰ ਮਾਰਿਆ ਸੀ। ਜਦੋਂ ਫ਼ੀਰੋਜ਼ਸ਼ਾਹ ਤੁਗ਼ਲਕ ਨੇ 1260 ਵਿਚ ਸਰਹਿੰਦ ਨੂੰ ਸਾਮਾਣੇ ਦੀ ਸ਼ਿੱਕ (ਹਕੂਮਤ) ਤੋਂ ਅੱਡ ਕਰਕੇ ਇਕ ਵੱਖਰਾ ਪਰਗਣਾ ਬਣਾ ਦਿਤਾ ਤਾਂ ਸਾਮਾਣਾ ਅਤੇ ਘੁੜਾਮ ਦੀ ਅਹਿਮੀਅਤ ਕੁਝ ਘਟ ਗਈ। ਮੁਗ਼ਲਾਂ ਦੀ ਹਕੂਮਤ ਸਮੇਂ ਦਿੱਲੀ ਤੋਂ ਲਾਹੌਰ ਨੂੰ ਜਾਣ ਵਾਲੀ ਸੜਕ ਪਾਨੀਪਤ, ਕਰਨਾਲ, ਅੰਬਾਲਾ ਅਤੇ ਲੁਧਿਆਣੇ ਵਿਚ ਦੀ ਬਣਾਈ ਗਈ। ਇਸ ਸੜਕ ਦੇ ਬਣਨ ਨਾਲ ਘੁੜਾਮ-ਸਾਮਾਣਾ, ਸੁਨਾਮ-ਬਠਿੰਡੇ ਵਾਲੀ ਸੜਕ ਵਗਣੋਂ ਘਟ ਗਈ ਅਤੇ ਘੁੜਾਮ ਦੀ ਪੁਰਾਣੀ ਸ਼ਾਨ ਮੱਠੀ ਪੈ ਗਈ ਅਤੇ ਅਠਾਰ੍ਹਵੀਂ ਸਦੀ ਦੇ ਆਰੰਭ ਤੱਕ ਬਹੁਤ ਹੀ ਘੱਟ ਗਈ।

ਸਾਮਾਣੇ ਨੂੰ ਜਿੱਤਣ ਤੋਂ ਬਾਅਦ ਘੁੜਾਮ ਉਹ ਪਹਿਲਾਂ ਅਸਥਾਨ ਸੀ ਜਿਸ ਉੱਤੇ 1710 ਵਿਚ ਬੰਦਾ ਸਿੰਘ ਬਹਾਦਰ ਨੇ ਚੜ੍ਹਾਈ ਕੀਤੀ। ਜਦੋਂ ਸਾਮਾਣੇ ਤੋਂ ਸ਼ਾਹਬਾਦ ਨੂੰ ਜਾਂਦਾ ਹੋਇਆ ਬੰਦਾ ਸਿੰਘ ਬਹਾਦਰ ਘੁੜਾਮ ਦੇ ਨੇੜੇ ਪੁੱਜਾ ਤਾਂ ਇਥੋਂ ਦੇ ਵੱਡੇ ਵੱਡੇ ਅਹੰਕਾਰੀ ਪਠਾਣ ਜ਼ਿਮੀਦਾਰ ਲੜਾਈ ਲਈ ਤਿਆਰ ਹੋ ਨਿਕਲੇ। ਪਰ ਬੰਦਾ ਸਿੰਘ ਬਹਾਦਰ ਅੱਗੇ ਇਕ ਪਲ ਵੀ ਨਾ ਅੜ ਸਕੇ। ਕੱਸਬਾ ਲੁੱਟ-ਖਸੁੱਟ ਨਾਲ ਬਰਬਾਦ ਹੋ ਗਿਆ ਅਤੇ ਸਾਮਾਣੇ ਦੇ ਨਵੇਂ ਹਾਕਮ ਭਾਈ ਫਤਹਿ ਸਿੰਘ ਦੇ ਅਧੀਨ ਕਰ ਦਿੱਤਾ ਗਿਆ। ਐਪਰ ਜਦੋਂ ਮੁਗ਼ਲ ਹਕੂਮਤ ਫਿਰ ਜ਼ੋਰ ਫੜ ਗਈ ਤਾਂ ਘੁੜਾਮ ਸਿੰਘਾਂ ਹੱਥੋਂ ਨਿਕਲ ਗਿਆ। ਅਠਾਰ੍ਹਵੀਂ ਸਦੀ ਦੇ ਅੱਧ ਵਿਚ ਇਥੇ ਮੱਲ੍ਹੀਖ਼ਾਨ ਬਿਸਵੇਦਾਰ ਦਾ ਅਧਿਕਾਰ ਹੁੰਦਾ ਸੀ। ਇਹ ਬੜਾ ਜ਼ਾਲਮ ਬੰਦਾ ਸੀ। ਇਸ ਸਮੇਂ ਬਾਬਾ ਆਲਾ ਸਿੰਘ ਖਟਿਆਲੀਏ ਦਾ ਬੋਲਬਾਲਾ ਵਧ ਰਿਹਾ ਸੀ। ਸੋ ਘੁੜਾਮ ਦੇ ਕੁਝ ਮੁੱਖ ਬੰਦੇ ਪਟਿਆਲੇ ਪੁੱਜੇ ਅਤੇ ਬਾਬਾ ਆਲਾ ਸਿੰਘ ਕੋਲ ਰਾਖੀ ਲਈ ਬੇਨਤੀ ਕੀਤੀ। ਬਾਬਾ ਆਲਾ ਸਿੰਘ ਨੇ ਘੁੜਾਮ ਨੂੰ ਆਪਣੀ ਹੋਂਦ ਵਿਚ ਆ ਰਹੀ ਰਿਆਸਤ ਵਿਚ ਸ਼ਾਮਲ ਕਰ ਲਿਆ। ਸੰਨ 1761 ਵਿਚ ਘੁੜਾਮ ਪਟਿਆਲਾ ਰਾਜ ਦਾ ਇਕ ਛੋਟਾ ਜਿਹਾ ਪਰਗਣਾ ਹੁੰਦਾ ਸੀ ਅਤੇ ਇਸ ਵਿਚ ਛੇ ਪਿੰਡ ਹੁੰਦੇ ਸਨ। ਮਹਾਰਾਜਾ ਕਰਮ ਸਿੰਘ ਨੇ ਘੁੜਾਮ ਦੀ ਫੇਰੀ ਉੱਤੇ ਢਹਿ-ਢੇਰੀ ਹੋਏ ਪੁਰਾਣੇ ਕਿਲੇ ਦੀ ਥਾਂ ਉੱਤੇ ਇਕ ਛੋਟਾ ਜਿਹਾ ਕਿਲਾ ਬਣਵਾਇਆ ਅਤੇ ਉਸ ਕਿਲੇ ਦਾ ਨਾਂ ਰਾਮਗੜ੍ਹ ਰੱਖਿਆ ਜੋ ਹੁਣ ਬੇ-ਆਬਾਦ ਹੋ ਕੇ ਮਲੀਆ-ਮੇਟ ਹੋਇਆ ਪਿਆ ਹੈ।

ਕਿਲੇ ਦੇ ਨਜ਼ਦੀਕ ਦੱਖਣ ਵੱਲ ਨੂੰ ਇਕ ਬਾਗ ਹੈ ਜਿਸ ਦੇ ਆਲੇ-ਦੁਆਲੇ ਇਕ ਪੱਕੀ ਕੰਧ ਬਣੀ ਹੋਈ ਹੈ। ਇਸ ਥਾਂ ਸਯਦ ਮੀਰਾਂ ਭੀਖ ਦਾ ਰੋਜ਼ਾ ਹੈ ਜਿਸ ਨੂੰ ਲੋਕ ਮੀਆਂ ਮੀਰ ਸਾਹਿਬ ਦੀ ਦਰਗਾਹ ਆਖਦੇ ਹਨ। ਦਰਗਾਹ ਦੇ ਹਾਤੇ ਦੇ ਅੰਦਰਵਾਰ ਤਿੰਨ ਹੋਰ ਇਮਾਰਤਾਂ ਹਨ। ਇਥੇ ਇਕ ਮਹਾਂਦੇਵ ਸ਼ਿਵ ਜੀ ਦਾ ਮੰਦਰ ਅਤੇ ਸਖੀ ਸਰਵਰ ਦੀ ਦਰਗਾਹ ਹੈ ਜਿਸ ਨੂੰ ਲਾਲਾਂ ਵਾਲਾ ਵੀ ਆਖਦੇ ਹਨ।

1,986 (1981)

30° 7' ਉ. ਵਿਥ.; 76° 33' ਪੂ. ਲੰਬ.

ਹ. ਪੁ.—ਪੰਜਾਬ-ਰੰਧਾਵਾ; ਦੀ ਟ੍ਰੀਬਿਊਨ ਅਪ੍ਰੈਲ 17, 1982

**ਘੋਗੜ** : ਇਹ ਗਿਰਝ ਵਰਗਾ ਇਕ ਮੈਲਖਾਣਾ ਪੰਛੀ ਹੈ, ਜਿਸ ਨੂੰ ਕਲਮੁਰਗ ਜਾਂ ਬੱਗੀ ਇੱਲ ਵੀ ਕਿਹਾ ਜਾਂਦਾ ਹੈ। ਇਸ ਦੀ ਮਦੀਨ ਦਾ ਰੰਗ ਕਾਲਾ ਹੁੰਦਾ ਹੈ, ਜਿਹੜੀ ਜੂਨ-ਜੁਲਾਈ ਦੀ ਸਖ਼ਤ ਗਰਮੀ ਦੀ ਰੁੱਤੇ ਦਰਖ਼ਤਾਂ ਉੱਤੇ ਆਲ੍ਹਣਾ ਬਣਾਉਂਦੀ ਹੈ ਤੇ ਅੰਡੇ ਦਿੰਦੀ ਹੈ।

ਪਿੰਡ ਦੀ ਗੰਦਗੀ ਆਦਿ ਇਸ ਦੀ ਖ਼ੁਰਾਕ ਹੈ। ਇਹ ਆਮ ਤੌਰ ਤੇ ਚੁੱਪ ਰਹਿੰਦੀ ਹੈ, ਸਿਰਫ਼ ਉਦੋਂ ਹੀ ਬੋਲਦਾ ਤੇ ਕਲੋਲਾਂ ਕਰਦਾ ਹੈ, ਜਦੋਂ ਇਸ ਦਾ ਕਾਮ ਉਤੇਜਿਤ ਹੁੰਦਾ ਹੈ।

**ਘੋਗਾ** : ਵੇਖੋ, ਸਨੇਲ

**ਘੋੜਬੰਦਰ** : ਮਹਾਰਾਸ਼ਟਰ (ਭਾਰਤ) ਦੇ ਥਾਨਾ ਜ਼ਿਲ੍ਹੇ ਦੇ ਸੈਲਸਟ, ਨਾਂ ਦੇ ਤਅੱਲੁਕੇ ਦੀ ਇਕ ਪ੍ਰਾਚੀਨ ਬੰਦਰਗਾਹ ਹੈ। ਇਹ ਥਾਨਾ ਤੋਂ 16 ਕਿ. ਮੀ. ਉੱਤਰ-ਪੱਛਮ ਦੀ ਦਿਸ਼ਾ ਵਿਚ ਬੇਸੀਨ ਤੰਗ ਖਾੜੀ ਦੇ ਖੱਬੇ ਕੰਢੇ ਤੇ ਵਾਕਿਆ ਹੈ। ਇਸ ਦੇ ਨਾਲ ਹੀ ਚਾਰ ਹੋਰ ਮਸ਼ਹੂਰ ਬੰਦਰਗਾਹਾਂ ਹਨ। ਰਾਈ ਉਤਾਨ, ਮਨੋਰੀ ਬਾਂਦਰਾ, ਵਸਾਵਾ ਅਤੇ ਘੋੜਬੰਦਰ ਬੰਦਰਗਾਹਾਂ ਨੂੰ ਇਕੋ ਕਸਟਮ ਡਿਵੀਜ਼ਨ ਹੇਠਾਂ ਆਯਾਤ ਅਤੇ ਨਿਰਯਾਤ ਲਈ ਵਰਤਿਆ ਜਾਂਦਾ ਹੈ। ਇਥੋਂ ਚੌਲ, ਚੂਨਾ, ਪੱਥਰ, ਰੇਤ, ਨਾਰੀਅਲ, ਲੂਣ, ਮੱਛੀ, ਬਾਲਣ ਵਾਲੀ ਲੱਕੜੀ ਆਦਿ ਬਾਹਰ ਭੇਜੀ ਜਾਂਦੀ ਹੈ ਅਤੇ ਕੱਪੜਾ, ਤ੍ਰੇਲ, ਗੁੜ, ਮੱਖਣ, ਤਮਾਕੂੰ, ਟਾਟ ਦੀਆਂ ਬੋਰੀਆਂ, ਇਮਾਰਤੀ ਲਕੜੀ ਬਾਹਰੋਂ ਮੰਗਵਾਈ ਜਾਂਦੀ ਹੈ। ਇਹ ਮੁੱਢ ਤੋਂ ਹੀ ਪੁਰਤਗੇਜ਼ੀਆਂ ਦੇ ਕਬਜ਼ੇ ਵਿਚ ਹੀ ਰਹੀ ਹੈ। ਸੰਨ 1737 ਵਿਚ ਮਰਾਠਿਆਂ ਨੇ ਇਸ ਨੂੰ ਆਪਣੇ ਅਧੀਨ ਕਰ ਲਿਆ ਸੀ। ਪੁਰਤਗੇਜ਼ੀਆਂ ਦੇ ਰਾਜ-ਕਾਲ ਦੌਰਾਨ ਬਣੀਆਂ ਇਮਾਰਤਾਂ ਦੇ ਥੇਹ ਅਜੇ ਵੀ ਇਥੇ ਮੌਜੂਦ ਹਨ। ਇਥੋਂ ਦੀ ਵਸੋਂ ਰਲੇ-ਮਿਲੇ ਧਰਮਾਂ ਦੇ ਲੋਕਾਂ ਦੀ ਹੈ। ਇਥੋਂ ਦਾ ਸਾਰਾ ਵਪਾਰ ਇਨ੍ਹਾਂ ਦੀ ਦੇਖ ਰੇਖ ਵਿਚ ਹੀ ਹੁੰਦਾ ਹੈ।

10° 17' ਉ. ਵਿਥ.; 70° 54' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 233

**ਘੋਰਾਗਾਟ** : ਬੰਗਲਾ ਦੇਸ਼ ਵਿਚ ਕਰਤੋਨ ਦਰਿਆ ਦੇ ਪੱਛਮੀ ਕੰਢੇ ਤੇ ਇਕ ਵੀਰਾਨ ਸ਼ਹਿਰ ਹੈ। ਇਥੋਂ ਦੇ ਥੇਹ ਸ਼ਹਿਰ ਦੀ ਪ੍ਰਾਚੀਨ ਸ਼ੁਹਰਤ ਦੀ ਮਿਸਾਲ ਹਨ। ਇਥੋਂ ਦੇ ਕੁਝ ਥੇਹਾਂ ਦਾ ਵਰਣਨ ਪੌਰਾਣਿਕ ਕਥਾਵਾਂ ਵਿਚ ਮਹਾਂਭਾਰਤ ਦੇ ਰਾਜੇ ਵਿਰਾਟ ਨਾਲ ਇੰਝ ਕੀਤਾ ਗਿਆ ਹੈ ਕਿ ਉਸ ਦੀ ਅਦਾਲਤ ਵਿਚ ਯੁਧਿਸ਼ਟਰ ਉਸ ਦੀ ਪਤਨੀ ਅਤੇ ਉਸ ਦੇ ਚਾਰ ਭਰਾਵਾਂ ਨੂੰ ਦੇਸ਼ ਨਿਕਾਲਾ ਦਿੱਤਾ ਗਿਆ ਸੀ। ਇਥੇ 15ਵੀਂ ਸਦੀ ਦੇ ਆਖ਼ਰ ਵਿਚ ਮੁਸਲਮਾਨ ਰਾਜੇ ਆਲਾਉੱਦੀਨ-ਹੁਸੈਨ ਦੇ ਰਾਜ-ਕਾਲ ਦੌਰਾਨ ਇਥੇ ਇਕ ਪ੍ਰਸ਼ਾਸਕੀ ਅਤੇ ਫ਼ੌਜੀ ਸਰੱਹਦੀ ਚੌਕੀ ਸਥਾਪਿਤ ਕੀਤੀ ਗਈ ਸੀ ਇਕ ਸ਼ਹਿਰ ਦੇ ਥੇਹ ਹਾਲੇ ਵੀ ਮੌਜੂਦ ਹਨ।

25° 15' ਉ. ਵਿਥ.; 89° 18' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 12 : 236

**ਘੋੜਾ** : ਇਹ ਮੈਮੇਲੀਆਂ ਸ਼੍ਰੇਣੀ ਦੀ ਈਕਵਿਡੀ ਕੁਲ ਦਾ ਥਣਧਾਰੀ ਪ੍ਰਾਣੀ ਹੈ। ਇਸ ਦੀ ਇਕੋ ਇਕ ਜਾਤੀ ਈਕਵੱਸ ਕੈਬਾਲਸ (*Equus caballus*) ਹੈ ਜਿਸ ਦੀਆਂ ਅਨੇਕਾਂ ਕਿਸਮਾਂ ਹਨ, ਜਿਨ੍ਹਾਂ ਨੂੰ ਨਸਲਾਂ ਕਿਹਾ ਜਾਂਦਾ ਹੈ।

ਘੋੜੇ ਦੇ ਪੂਰਵਜਾਂ ਦੇ ਸਭ ਤੋਂ ਪਹਿਲੋਂ ਪਥਰਾਟ ਈਓਸੀਨ ਮਹਾਂਯੁਗ (ਲਗਭਗ 50,000,000 ਸਾਲ ਪਹਿਲਾਂ) ਦੀਆਂ ਚਟਾਨਾਂ ਵਿਚੋਂ ਮਿਲੇ ਹਨ। ਪ੍ਰਾਪਤ ਹੋਏ ਪ੍ਰਮਾਣਾਂ ਤੋਂ ਪਤਾ ਚਲਦਾ ਹੈ ਕਿ

ਪਹਿਲਾਂ ਇਹ ਛੋਟੀ ਲੂੰਬੜੀ ਵਰਗੇ ਤੇ ਪੈਰਾਂ ਦੀਆਂ ਚਾਰ-ਚਾਰ ਉਂਗਲਾਂ ਤੇ ਚੱਲਣ ਵਾਲੇ ਪ੍ਰਾਣੀ ਸਨ। ਇਸ ਤੋਂ ਇਲਾਵਾ ਪੰਜਵੀਂ ਉਂਗਲ ਦੇ ਅਵਸ਼ੇਸ਼ ਵੀ ਸਨ। ਇਸ ਕਿਸਮ ਦੀ ਪਥਰਾਟ ਪਿੰਜਰ, ਜਿਸ ਨੂੰ ਈਓਹਿਪੱਸ ਕਹਿੰਦੇ ਹਨ, ਅਮਰੀਕਾ ਦੀ ਮਿਸਸਿਪੀ ਘਾਟੀ ਵਿਚੋਂ ਮਿਲੇ ਹਨ। ਇਸ ਤੋਂ ਓਰੋਹਿਪੱਸ, ਪ੍ਰੋਡਹਿਪੱਸ, ਮਿ ਪੈਰੀਅਨ ਅਤੇ ਅੰਤ ਈਕਵੱਸ ਕੈਬਾਲਸ ਪੈਦਾ ਹੋਏ। ਇਸ ਲੜੀ ਵਿਚ ਘੋੜਾ ਆਕਾਰ ਤੇ ਬਣਤਰ ਵਿਚ ਵਿਕਸਿਤ ਹੁੰਦਾ ਗਿਆ ਅਤੇ ਹੌਲੀ ਹੌਲੀ ਉਸ ਦੇ ਖੁਰ ਵਿਚ ਲਿਪਟੀ ਇਕੋ ਉਂਗਲ ਰਹਿ ਗਈ।

ਈਕਵੱਸ ਕੈਬਾਲਸ ਸਭ ਤੋਂ ਪਹਿਲਾਂ ਮੱਧ ਏਸ਼ੀਆ ਵਿਚ ਪੈਦਾ ਹੋਈ ਜਿੱਥੇ ਇਸ ਨੂੰ ਪਰਜ਼ਵਾਲਜ਼ਕੀਜ਼ ਘੋੜਾ (E. C. przewalskii) ਕਹਿੰਦੇ ਹਨ। ਇੱਥੋਂ ਪੂਰਬ ਵੱਲ ਫੈਲ ਕੇ ਇਸ ਦੀਆਂ ਚੀਨੀ ਅਤੇ ਮੰਗੋਲੀਅਨ ਨਸਲਾਂ ਬਣੀਆਂ ਅਤੇ ਦੂਰ ਪੱਛਮ ਵੱਲ ਯੂਰਪੀ ਟਾਰਪੈਨ ਬਣੀ। ਜੰਗਲੀ ਘੋੜੇ ਪੱਛਮ ਵੱਲ ਏਸ਼ੀਆ ਕੋਚਿਨ ਤੇ ਇਥੋਂ ਮਿਸਰ ਅਤੇ ਰੂਮ ਸਾਗਰੀ ਦੇਸ਼ਾਂ ਵੱਲ ਫੈਲ ਕੇ ਉਥੋਂ ਦੀਆਂ ਸਥਾਨਕ ਨਸਲਾਂ ਬਣੀਆਂ। ਸੰਨ 1519 ਵਿਚ ਸਪੇਨ ਦੇ ਇਕ ਖੋਜੀ ਹਰਲੈਂਦ-ਕਾਰਟੈੱਜ਼ ਰਾਹੀਂ ਘੋੜਾ ਨਵੀਂ ਦੁਨੀਆ ਵਿਚ ਪਹੁੰਚਿਆ। ਪੂਰਵ ਇਤਿਹਾਸਕ ਕਾਲ ਵਿਚ ਜੰਗਲੀ ਘੋੜੇ ਦਾ ਖਾਣ ਲਈ ਸ਼ਿਕਾਰ ਕੀਤਾ ਜਾਂਦਾ ਸੀ।

ਪ੍ਰੌਢ ਨਰ ਘੋੜੇ ਨੂੰ ਸਟੈਲੀਅਨ ਅਤੇ ਮਾਦਾ ਨੂੰ ਘੋੜੀ ਕਹਿੰਦੇ ਹਨ। ਉਸ ਘੋੜੇ ਨੂੰ ਜਿਹੜਾ ਅੱਗੋਂ ਨਸਲਾਂ ਪੈਦਾ ਕਰਨ ਲਈ ਵਰਤਿਆ ਜਾਂਦਾ ਹੈ ਸਟੱਡ ਕਹਿੰਦੇ ਹਨ। ਖੱਸੀ ਕੀਤੇ ਨਰ ਨੂੰ ਨਿਪੁੰਸਕ ਕਹਿੰਦੇ ਹਨ। ਪੁਰਾਤਨ ਸਮਿਆਂ ਵਿਚ ਸਟੈਲੀਅਨ ਘੋੜਿਆਂ ਨੂੰ ਸਵਾਰੀ ਲਈ, ਘੋੜੀ ਨੂੰ ਨਸਲਾਂ ਪੈਦਾ ਕਰਨ ਲਈ ਅਤੇ ਨਿਪੁੰਸਕ ਨੂੰ ਕੰਮ ਕਰਨ ਲਈ ਅਤੇ ਜਨਾਨੀਆਂ ਦੀ ਸਵਾਰੀ ਲਈ ਵਰਤਿਆ ਜਾਂਦਾ ਸੀ ਪਰ ਹੁਣ ਸਵਾਰੀ ਲਈ ਸਟੈਲੀਅਨ ਦੀ ਥਾਂ ਨਿਪੁੰਸਕ ਨੂੰ ਵਰਤਿਆ ਜਾਂਦਾ ਹੈ। ਘੋੜੇ ਦੇ ਬੱਚਿਆਂ ਨੂੰ ਵਛੇਰਾ ਤੇ ਵਛੇਰੀ ਕਹਿੰਦੇ ਹਨ।

ਪੁਰਾਤਨ ਘੋੜੇ ਦੀ ਮੋਢੇ ਤੱਕ ਦੀ ਉਚਾਈ ਤਕਰੀਬਨ 120 ਸੈਂ. ਮੀ. ਹੁੰਦੀ ਸੀ ਤੇ ਇਹ ਫਿੱਕੇ ਭੂਰੇ ਜਿਹੇ ਰੰਗ ਦਾ ਹੁੰਦਾ ਸੀ। ਅਜੋਕੇ ਪਾਲਤੂ ਘੋੜਿਆਂ ਨੂੰ ਤਿੰਨ ਮੁੱਖ ਕਿਸਮਾਂ ਵਿਚ ਵੰਡਿਆਂ ਗਿਆ ਹੈ—ਫ਼ੌਜੀ ਘੋੜੇ, ਭਾਰੀਆਂ ਲੱਤਾਂ-ਬਾਹਾਂ ਵਾਲੇ ਅਤੇ ਤਕਰੀਬਨ 200 ਸੈਂ. ਮੀ. ਉੱਚੇ, ਟੱਟੂ, ਤਕਰੀਬਨ 144 ਸੈਂ. ਮੀ. ਉੱਚੇ ਅਤੇ ਹਲਕੇ ਘੋੜੇ, ਕਾਠੀ ਵਾਲੇ ਜਾਂ ਸਵਾਰੀ ਵਾਲੇ ਘੋੜੇ ਜਿਹੜੇ ਇਨ੍ਹਾਂ ਦੇ ਦਰਮਿਆਨੇ ਕੱਦਦਾਰ ਵਾਲੇ ਹੁੰਦੇ ਹਨ।

ਘੋੜੇ ਦੀ ਸਰੀਰਕ ਬਣਤਰ ਤੇਜ਼ ਦੌੜਨ ਵਾਲੇ ਪ੍ਰਾਣੀਆਂ ਵਰਗੀ ਹੈ। ਸਰੀਰ ਖੁਰਾਂ ਦੇ ਸਿਰਿਆਂ ਉੱਤੇ ਟਿਕਿਆ ਹੁੰਦਾ ਹੈ। ਜਿਸ ਨਾਲ ਦੌੜਨ ਵੇਲੇ ਲੱਤਾਂ ਪੂਰੀ ਤਰ੍ਹਾਂ ਫੈਲ ਸਕਦੀਆਂ ਹਨ। ਪੁਰਾਤਨ ਘੋੜੇ ਫਿੱਕੇ ਭੂਰੇ ਰੰਗ ਦੇ ਹੁੰਦੇ ਸਨ ਤੇ ਉਨ੍ਹਾਂ ਤੋਂ ਕਈ ਰੰਗਾਂ ਤੇ ਕਿਸਮਾਂ ਦੇ ਘੋੜੇ ਪੈਦਾ ਹੋ ਗਏ ਹਨ। ਕਾਲਾ, ਲਾਖਾ, ਕ੍ਰੀਮ ਅਤੇ ਚਿੱਟਾ ਪ੍ਰਸਿੱਧ ਰੰਗ ਹਨ। ਕਈ ਘੋੜਿਆਂ ਦੇ ਸਰੀਰ ਉੱਤੇ ਚਿੱਟੇ ਰੰਗ ਦੀਆਂ ਧਾਰੀਆਂ ਵੀ ਹੁੰਦੀਆਂ ਹਨ।

ਘੋੜੇ ਚੰਗੀ ਤਰ੍ਹਾਂ ਥੋੜ੍ਹੀ ਦੂਰੀ ਤੱਕ ਹੀ ਵੇਖ ਸਕਦੇ ਹਨ। ਇਨ੍ਹਾਂ ਦਾ ਮਿਹਦਾ ਜ਼ਿਆਦਾ ਛੋਟਾ ਤੇ ਆਂਦਰ ਲੰਬੀ ਹੁੰਦੀ ਹੈ। ਘੋੜੇ ਸ਼ਾਕਾਹਾਰੀ ਪ੍ਰਾਣੀ ਹਨ। ਇਨ੍ਹਾਂ ਵਿਚ ਉੱਚੇ ਤੇ ਤਾਕਤਵਰ ਦੰਦਾਂ ਦਾ ਇਕ ਸੈੱਟ ਹੁੰਦਾ ਹੈ। ਵਛੇਰਿਆਂ ਵਿਚ ਦੁੱਧ ਦੇ ਦੰਦ ਹੁੰਦੇ ਹਨ, ਜਿਹੜੇ ਢਾਈ ਸਾਲ ਦੀ ਉਮਰ ਤੋਂ ਡਿਗਣੇ ਸ਼ੁਰੂ ਹੋ ਜਾਂਦੇ ਹਨ। ਚਾਰ-ਪੰਜ ਸਾਲ ਦੀ ਉਮਰ ਤੱਕ ਸਾਰੇ (36-40) ਸਥਾਈ ਦੰਦ ਆ ਜਾਂਦੇ ਹਨ। ਘੋੜੇ ਵਿਚ 12 ਮਖ਼ਲੇ, 4 ਸੂਏ (ਜਿਹੜੇ ਆਮ ਤੌਰ ਤੇ ਘੋੜੀ ਵਿਚ ਨਹੀਂ ਹੁੰਦੇ), 12 ਪ੍ਰੀਮੋਲਰ ਤੇ 12 ਮੋਲਰ ਦੰਦ ਹੁੰਦੇ ਹਨ।

ਘੋੜਿਆਂ ਦਾ ਨਾੜੀ-ਸਿਸਟਮ ਬਹੁਤ ਜ਼ਿਆਦਾ ਵਿਕਸਿਤ ਹੁੰਦਾ ਹੈ। ਇਹ ਰੰਗਾਂ ਦੀ ਪਛਾਣ ਨਹੀਂ ਕਰ ਸਕਦੇ ਪਰ ਇਨ੍ਹਾਂ ਦੀ ਸੁਣਨ ਅਤੇ ਸੁੰਘਣ ਸ਼ਕਤੀ ਮਨੁੱਖ ਨਾਲੋਂ ਤੇਜ਼ ਹੋਣ ਕਾਰਨ ਇਹ ਪਾਣੀ, ਅੱਗ ਅਤੇ ਦੂਰ ਤੋਂ ਖ਼ਤਰੇ ਦੀ ਪਛਾਣ ਕਰ ਸਕਦੇ ਹਨ। ਇਨ੍ਹਾਂ ਦੀ ਖੋਪਰੀ ਗੋਲ ਤੇ ਦਿਮਾਗ਼ ਵੱਡਾ ਅਤੇ ਗੁੰਝਲਦਾਰ ਹੁੰਦਾ ਹੈ।

ਘੋੜੇ ਆਮ ਤੌਰ ਤੇ ਮਨੁੱਖ ਜਾਂ ਹੋਰ ਪ੍ਰਾਣੀਆਂ ਤੇ ਹਮਲਾ ਨਹੀਂ ਕਰਦੇ। ਸਿਰਫ਼ ਸਟੈਲੀਅਨ ਘੋੜੇ ਮਾਦਾ ਅਤੇ ਵਡੇਰਿਆਂ ਨੂੰ ਬਚਾਉਣ ਲਈ ਜਾਂ ਮਾਦਾ ਦੁੱਧ ਪੀਂਦੇ ਵਛੇਰਿਆਂ ਦੀ ਰਾਖੀ ਲਈ ਹਮਲਾ ਕਰਦੀ ਹੈ।

**ਜਣਨ ਅਤੇ ਵਿਕਾਸ**—ਘੋੜੇ ਵਿਚ 16 ਤੋਂ 18 ਮਹੀਨੇ ਦੀ ਉਮਰ ਤੋਂ ਲਿੰਗੀ ਲੱਛਣ ਵਿਕਸਿਤ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਤਕਰੀਬਨ ਤਿੰਨ ਸਾਲ ਦੀ ਉਮਰ ਵਿਚ ਘੋੜਾ ਪ੍ਰੌਢ ਅਤੇ ਪੰਜ ਸਾਲ ਦਾ ਬਾਲਗ ਸਮਝਿਆ ਜਾਣ ਲਗਦਾ ਹੈ। ਇਨ੍ਹਾਂ ਵਿਚ ਸੰਤਾਨ ਪੈਦਾ ਕਰਨ ਦੀ ਸਮਰੱਥਾ ਨਸਲਾਂ ਦੇ ਹਿਸਾਬ ਨਾਲ ਵੱਖ ਵੱਖ ਹੁੰਦੀ ਹੈ। ਗਰਭ-ਕਾਲ 11 ਮਹੀਨੇ ਦਾ ਹੁੰਦਾ ਹੈ। ਆਮ ਤੌਰ ਤੇ ਇਕ ਵਾਰ ਵਿਚ ਇਕੋ ਹੀ ਬੱਚਾ ਪੈਦਾ ਹੁੰਦਾ ਹੈ ਅਤੇ ਕਈ ਵਾਰੀ ਜੌੜੇ ਤੇ ਤਿੰਨ ਬੱਚੇ ਇਕੱਠੇ ਵੀ ਹੋ ਸਕਦੇ ਹਨ। ਬੱਚੇ ਜਨਮ ਤੋਂ ਕੁਝ ਚਿਰ ਬਾਅਦ ਹੀ ਆਪਣੇ ਪੈਰਾਂ ਤੇ ਖੜ੍ਹੇ ਹੋ ਜਾਂਦੇ ਹਨ ਤੇ ਕੁਝ ਘੰਟਿਆਂ ਵਿਚ ਹੀ ਇਹ ਚਲਣਾ ਫਿਰਨਾ ਸ਼ੁਰੂ ਹੋ ਜਾਂਦੇ ਹਨ। ਘੋੜਿਆਂ ਦੀ ਉਮਰ ਆਮ ਤੌਰ ਤੇ 20 ਸਾਲ ਦੀ ਹੁੰਦੀ ਹੈ ਅਤੇ ਟੱਟੂਆਂ ਦੀ ਉਮਰ ਘੋੜਿਆਂ ਤੋਂ ਲੰਮੀ ਹੁੰਦੀ ਹੈ।



**ਬੈਲਜੀਅਨ, ਭਾਰਾ ਘੋੜਾ।**

**ਘੋੜਿਆਂ ਦੀਆਂ ਨਸਲਾਂ**—ਪਹਿਲਾਂ ਪਾਲਤੂ ਬਣਾ ਕੇ ਰੱਖੇ ਜਾਣ ਵਾਲੇ ਘੋੜੇ ਮੱਧ ਏਸ਼ੀਆ ਵਿਚ ਵਿਕਸਿਤ ਹੋਏ। ਇਹ ਛੋਟੇ ਹਲਕੇ ਤੇ ਗਠੀਲੇ ਘੋੜੇ ਸਨ। ਸਮਾਂ ਪਾ ਕੇ ਇਨ੍ਹਾਂ ਵਿਚੋਂ ਦੋ ਗਰੁੱਪਾਂ ਅਰਥਾਤ ਦੱਖਣੀ ਅਰਬ-ਬਾਰਬ ਕਿਸਮਾਂ ਅਤੇ ਉੱਤਰੀ ਅਸਮਤਾਪੀ ਕਿਸਮਾਂ ਨੇ ਜਨਮ ਲਿਆ। ਇਹ ਘੋੜੇ ਕਦੋਂ, ਕਿੱਥੇ ਤੇ ਕਿਵੇਂ ਪੈਦਾ ਹੋਏ, ਇਸ ਬਾਰੇ ਹਾਲੇ ਤੱਕ ਪੱਕਾ ਪਤਾ ਨਹੀਂ ਲੱਗਿਆ।



**ਭਾਰਤੀ ਟੱਟੂ।**

**ਰੋਗ**—ਘੋੜਿਆਂ ਨੂੰ ਕਈ ਤਰ੍ਹਾਂ ਦੇ ਛੂਤ ਦੇ ਰੋਗ ਲਗਦੇ ਹਨ ਜਿਵੇਂ ਇਨਫਲੂਐਨਜ਼ਾ, ਗਲਘੋਟੂ, ਗਲੈਂਡਰਜ਼, ਰਿੰਗ ਵਰਮ ਅਤੇ

ਸਵਾਂਮਪ ਫ਼ੀਵਰ। ਇਨ੍ਹਾਂ ਦੀ ਚਮੜੀ ਤੇ ਕਈ ਤਰ੍ਹਾਂ ਦੇ ਵਧਜੀਵੀ ਜਿਵੇਂ ਮਾਈਟ ਚਿੱਚੜ, ਜੂੰਆਂ ਆਦਿ ਵੀ ਰਹਿੰਦੇ ਹਨ। ਇਸ ਤੋਂ ਇਲਾਵਾ ਖੁਜਲੀ ਤੇ ਫੋੜੇ ਅਤੇ ਕਈ ਹੋਰ ਬੀਮਾਰੀਆਂ ਵੀ ਇਨ੍ਹਾਂ ਨੂੰ ਹੋ ਜਾਂਦੀਆਂ ਹਨ। ਇਨ੍ਹਾਂ ਦੇ ਪੇਟ ਵਿਚ ਕੀੜੇ (ਵਰਮ) ਵੀ ਹੋ ਜਾਂਦੇ ਹਨ।

ਘੋੜਿਆਂ ਨੂੰ ਸਵਾਰੀ, ਲੜਾਈ ਅਤੇ ਕੰਮ ਲਈ ਵਰਤਿਆਂ ਜਾਂਦਾ ਹੈ। ਮਰੇ ਹੋਏ ਘੋੜੇ ਤੋਂ ਬਹੁਤ ਉਪਯੋਗੀ ਵਸਤਾਂ ਪ੍ਰਾਪਤ ਹੁੰਦੀਆਂ ਹਨ। ਇਨ੍ਹਾਂ ਦੀਆਂ ਹੱਡੀਆਂ ਅਤੇ ਕਾਰਟੀਲੇਜ ਗੂੰਦ ਬਣਾਉਣ ਵਿਚ ਵਰਤਿਆਂ ਜਾਂਦੀਆਂ ਹਨ। ਟੈਟਨਸ ਟਾੱਕਸਾੱਇਡ ਦਾ ਟੀਕਾ ਲਗਾਏ ਘੋੜਿਆਂ ਦੇ ਲਹੂ ਦੇ ਸੀਰਮ ਤੋਂ ਟੈਟਨਸ ਐਂਟੀਟਾੱਕਸਿਨ ਪ੍ਰਾਪਤ ਕੀਤਾ ਜਾਂਦਾ ਹੈ। ਇਨ੍ਹਾਂ ਦੀ ਚਮੜੀ ਵਧੀਆ ਕਿਸਮ ਦੇ ਬੂਟ, ਪੇਟੀਆਂ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਵਛੇਰਿਆਂ ਦੀ ਖੱਲ ਤੋਂ ਕੋਟ ਵੀ ਬਣਦੇ ਹਨ। ਘੋੜੇ ਦੇ ਵਾਲਾਂ ਨੂੰ ਡਾਕਟਰੀ ਖੇਤਰ ਵਿਚ ਟਾਂਕੇ ਲਾਉਣ ਲਈ ਵਰਤਿਆਂ ਜਾਂਦਾ ਹੈ। ਇਨ੍ਹਾਂ ਦਾ ਮਲ ਖੁੰਭਾਂ ਦੀ ਖੇਤੀ ਲਈ ਇਕ ਚੰਗੀ ਖਾਦ ਹੈ ਤੇ ਸਾਈਬੀਅਨ, ਮੰਗੋਲ ਅਤੇ ਅਰਬ ਲੋਕ ਘੋੜੀ ਦਾ ਦੁੱਧ ਵੀ ਪੀਂਦੇ ਹਨ।

ਹ. ਪੁ.—ਐਨ. ਬ੍ਰਿ. ਮੈ. 8 : 1088

**ਘੋੜਾ, ਦਰਿਆਈ** : ਦਰਿਆਈ ਘੋੜੇ ਨੂੰ ਅਫ਼ਰੀਕੀ ਦਰਿਆਈ ਘੋੜਾ ਵੀ ਕਿਹਾ ਜਾਂਦਾ ਹੈ। ਇਹ ਅਫ਼ਰੀਕਾ ਦਾ ਇਕ ਜਲ-ਥਲੀ ਪ੍ਰਾਣੀ ਹੈ। ਆਰਟੀਓਡੈਕਟਾਇਲਾ ਵਰਗ ਦੀ ਹਿਪੋਪੋਟੈਮਿਡੀ ਕੁਲ ਦੇ ਇਸ ਥਣਧਾਰੀ ਪ੍ਰਾਣੀ ਦਾ ਪ੍ਰਾਣੀ-ਵਿਗਿਆਨਕ ਨਾਂ ਹਿਪੋਪੋਟੈਮਸ ਐਂਫ਼ਿਬੀਅਸ (Hippopotamus amphibius) ਹੈ। ਪਹਿਲਾਂ ਇਹ ਪ੍ਰਾਣੀ ਸਾਰੇ ਅਫ਼ਰੀਕਾ ਦੀਆਂ ਝੀਲਾਂ ਅਤੇ ਦਰਿਆਵਾਂ ਵਿਚ ਮਿਲਦੇ ਸਨ ਪਰ ਹੁਣ ਅਪਰ ਨੀਲ ਤੋਂ ਦੱਖਣੀ ਅਫ਼ਰੀਕਾ ਤੱਕ ਸੀਮਿਤ ਹੋ ਗਏ ਹਨ।

ਇਹ ਸਭ ਤੋਂ ਵੱਡੇ ਉਗਾਲੀ ਨਾ ਕਰਨ ਵਾਲੇ, ਉਂਗਲਾਂ ਦੇ ਜੋੜਿਆਂ ਵਾਲੇ ਅਤੇ ਖੁਰ ਵਾਲੇ ਪ੍ਰਾਣੀ ਹਨ। ਇਨ੍ਹਾਂ ਦਾ ਸਰੀਰ ਢੋਲਕ-ਨੁਮਾ ਅਤੇ ਲੱਤਾਂ ਛੋਟੀਆਂ ਹੁੰਦੀਆਂ ਹਨ। ਇਹ ਤਕਰੀਬਨ 4.6 ਮੀ. ਲੰਮੇ 1.5 ਮੀ. ਉੱਚੇ (ਮੋਢਿਆਂ ਦੀ ਉਚਾਈ) ਅਤੇ 3-4.5 ਮੀਟ੍ਰਿਕ ਟਨ ਭਾਰੇ ਹੁੰਦੇ ਹਨ। ਇਨ੍ਹਾਂ ਦੀ ਚਮੜੀ ਮੋਟੀ ਤੇ ਤਕਰੀਬਨ ਬਿਨਾਂ ਵਾਲਾਂ ਦੇ ਹੁੰਦੀ ਹੈ। ਇਸ ਦਾ ਰੰਗ ਉੱਪਰੋਂ ਸਲੇਟੀ ਜਿਹਾ ਕਾਲਾ ਤੇ ਹੇਠਲੇ ਪਾਸੇ ਤੋਂ ਹਲਕਾ ਅਤੇ ਪਿਆਜ਼ੀ ਜਿਹਾ ਹੁੰਦਾ ਹੈ। ਇਸ ਦਾ ਮੂੰਹ ਬਹੁਤ ਵੱਡਾ ਅਤੇ ਉੱਪਰਲਾ ਬੁੱਲ੍ਹ ਮੋਟਾ ਤੇ ਉੱਭਰਵਾਂ ਹੁੰਦਾ ਹੈ। ਮਸ਼ਲੇ ਅਤੇ ਸੂਏ ਦੰਦ ਬਹੁਤ ਵੱਡੇ ਹੁੰਦੇ ਹਨ ਤੇ ਇਹ ਲਗਾਤਾਰ ਵਧਦੇ ਤੇ ਝੜਦੇ ਰਹਿੰਦੇ ਹਨ। ਇਨ੍ਹਾਂ ਦੀ ਚਮੜੀ ਵਿਚ ਅਨੇਕਾਂ ਗਲੈਂਡ ਹੁੰਦੇ ਹਨ ਜਿਨ੍ਹਾਂ ਵਿਚੋਂ ਇਕ ਤੇਲ ਵਰਗਾ, ਪਿਆਜ਼ੀ ਜਿਹਾ ਸੁਰੱਖਿਅਕ ਰਿਸਾਉ ਨਿਕਲਦਾ ਹੈ। ਇਸ ਰਿਸਾਉ ਬਾਰੇ ਇਕ ਗਲਤ ਧਾਰਨਾ ਜਿਹੀ ਬਣੀ ਹੋਈ ਹੈ ਕਿ ਇਹ ਪ੍ਰਾਣੀ ਦੁਆਰਾ ਪਸੀਨੇ ਰਾਹੀਂ ਕੱਢਿਆ ਲਹੂ ਹੁੰਦਾ ਹੈ।



ਘੋੜਾ, ਦਰਿਆਈ

ਇਹ ਪ੍ਰਾਣੀ ਦਰਿਆਵਾਂ ਅਤੇ ਛੰਭਾਂ ਵਿਚ ਗਰੁੱਪ ਬਣਾ ਕੇ ਰਹਿੰਦੇ ਹਨ। ਜਦੋਂ ਇਨ੍ਹਾਂ ਦਾ ਸਰੀਰ ਪਾਣੀ ਵਿਚ ਡੁੱਬਿਆ ਹੁੰਦਾ ਹੈ ਤਾਂ ਇਹ ਆਪਣੀਆਂ ਅੱਖਾਂ ਅਤੇ ਨਾਸਾਂ ਪਾਣੀ ਤੋਂ ਉੱਪਰ ਕੱਢ ਕੇ ਰੱਖਦੇ ਹਨ। ਇਹ ਬਹੁਤਾ ਕਰਕੇ ਰਾਤ ਨੂੰ ਖਾਂਦੇ ਹਨ। ਇਨ੍ਹਾਂ ਦਾ ਮੁੱਖ ਆਹਾਰ ਪਾਣੀ [illegible]ਦੇ ਅਤੇ ਕੰਢਿਆਂ ਦੀ ਬਨਸਪਤੀ ਹੈ ਅਤੇ ਆਮ ਤੌਰ ਤੇ ਇਹ [illegible]ਸਲਾਂ ਨੂੰ ਬਹੁਤ ਨੁਕਸਾਨ ਪਹੁੰਚਾਉਂਦੇ ਹਨ। ਇਹ ਪਾਣੀ ਵਿਚ ਰਹਿਣ ਵਾਲੇ ਪ੍ਰਾਣੀ ਬਹੁਤ ਤੇਜ਼ੀ ਨਾਲ ਤੈਰ ਅਤੇ ਤਲ ਤੇ ਤੁਰ ਵੀ ਸਕਦੇ ਹਨ। ਜ਼ਮੀਨ ਤੇ ਵੀ ਥੋੜ੍ਹੀ ਦੂਰੀ ਤੱਕ ਇਹ ਮਨੁੱਖ ਤੋਂ ਜ਼ਿਆਦਾ ਤੇਜ਼ ਤੁਰ ਸਕਦੇ ਹਨ। ਇਨ੍ਹਾਂ ਦੀ ਆਵਾਜ਼ ਉੱਚੀ, ਘੁਰ ਘੁਰ ਜਾਂ ਗਰਜਣ ਵਰਗੀ ਹੁੰਦੀ ਹੈ।

ਇਹ ਤਕਰੀਬਨ ਅੱਠ ਮਹੀਨੇ ਦੇ ਗਰਭ-ਕਾਲ ਤੋਂ ਬਾਅਦ ਇਕ ਬੱਚੇ ਨੂੰ ਜਨਮ ਦਿੰਦੇ ਹਨ। ਬੱਚਾ ਮਾਂ ਦੇ ਤੈਰਦੇ ਸਮੇਂ ਉਸ ਦੀ ਪਿੱਠ ਤੇ ਸਵਾਰੀ ਕਰਦਾ ਹੈ। ਪ੍ਰਜਣਨ-ਰੁੱਤ ਵਿਚ ਨਰ ਲੜਾਈਆਂ ਕਰਦੇ ਰਹਿੰਦੇ ਹਨ ਜਿਹੜੀਆਂ ਕਈ ਵਾਰੀ ਘਾਤਕ ਵੀ ਹੁੰਦੀਆਂ ਹਨ। ਇਹ ਪ੍ਰਾਣੀ ਆਮ ਤੌਰ ਤੇ ਹਮਲਾ ਨਹੀਂ ਕਰਦੇ ਪਰ ਕਈ ਵਾਰ ਛੋਟੀਆਂ ਕਿਸ਼ਤੀਆਂ ਵਗੈਰਾ ਨੂੰ ਆਪਣੇ ਜਬਾੜ੍ਹਿਆਂ ਵਿਚ ਨੋਚ ਦਿੰਦੇ ਹਨ। ਅਫ਼ਰੀਕੀ ਲੋਕ ਇਸ ਦੇ ਮਾਸ ਦੀ ਬੜੀ ਕਦਰ ਕਰਦੇ ਹਨ।

ਹਿਪੋਪੋਟੈਮਿਡੀ ਕੁਲ ਦਾ ਇਕ ਹੋਰ ਛੋਟਾ, ਬੌਣਾ ਦਰਿਆਈ ਘੋੜਾ (Choeropsis Liberiensis) ਤਕਰੀਬਨ 1.5 ਮੀ. ਲੰਮਾ ਤੇ ਕੁਝ ਗੂੜ੍ਹੇ ਰੰਗ ਦਾ ਹੁੰਦਾ ਹੈ। ਇਹ ਦੱਖਣੀ ਅਫ਼ਰੀਕਾ ਦੀਆਂ ਨਦੀਆਂ, ਹਰੇ ਜੰਗਲਾਂ ਅਤੇ ਛੰਭਾਂ ਵਿਚ ਇਕੱਲੇ ਇਕੱਲੇ ਜਾਂ ਜੋੜਿਆਂ ਵਿਚ ਮਿਲਦੇ ਹਨ। ਇਹ ਆਪਣੇ ਦੂਜੇ ਸਬੰਧੀਆਂ ਨਾਲੋਂ ਘੱਟ ਲੰਬੀ ਜ਼ਿੰਦਗੀ ਬਤੀਤ ਕਰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 5 : 57

**ਘੋੜੀਆਂ** : ਇਹ ਪੰਜਾਬੀ ਲੋਕ-ਗੀਤਾਂ ਦੀ ਇਕ ਕਿਸਮ ਹੈ ਜੋ ਵਿਆਹ ਸਮੇਂ ਗਾਏ ਜਾਂਦੇ ਹਨ। ਵਿਆਹ ਦੇ ਮੌਕੇ ਤੇ ਬਰਾਤ ਨੂੰ ਡੇਰਾ ਦੇਣ ਪਿਛੋਂ, ਵਿਆਹ ਸੰਸਕਾਰ ਤੋਂ ਪਹਿਲਾਂ, ਲਾੜੇ ਨੂੰ ਘੋੜੀ ਉੱਤੇ ਚੜ੍ਹਾ ਕੇ ਲਾੜੀ ਦੇ ਘਰ ਜਾਂਦੇ ਹਨ। ਇਸ ਦਾ ਨਾਂ ਘੋੜੀ ਦੀ ਰਸਮ ਹੈ। ਉਸ ਵੇਲੇ ਜੋ ਗੀਤ ਗਾਏ ਜਾਂਦੇ ਹਨ ਉਨ੍ਹਾਂ ਨੂੰ 'ਘੋੜੀਆਂ' ਕਿਹਾ ਜਾਂਦਾ ਹੈ। ਕਈ ਥਾਈਂ ਲਾੜੇ ਦੇ ਘਰੋਂ ਬਰਾਤ ਤੁਰਨ ਵੇਲੇ ਵੀ ਘੋੜੀ ਦੀ ਰਸਮ ਹੁੰਦੀ ਹੈ।

ਸ੍ਰੀ ਗੁਰੂ ਰਾਮ ਦਾਸ ਜੀ ਨੇ ਗੰਦੇ ਗੀਤਾਂ ਦੀ ਕੁਰੀਤੀ ਨੂੰ ਦੂਰ ਕਰਨ ਲਈ 'ਘੋੜੀਆਂ' ਸਿਰਲੇਖ ਹੇਠ ਵਡਹੰਸ ਰਾਗ ਵਿਚ ਬਾਣੀ ਰਚੀ ਹੈ, ਜਿਸ ਵਿਚ ਲੋਕ-ਪਰਲੋਕ ਵਿਚ ਸੁਖ-ਪ੍ਰਾਪਤੀ ਦਾ ਉਪਦੇਸ਼ ਹੈ।

ਵਿਆਹ ਵੇਲੇ ਘੋੜੀਆਂ ਵਿਚ ਇਸ ਤਰ੍ਹਾਂ ਦੀ ਮੰਗਲ-ਕਾਮਨਾ ਪਰਗਟ ਕੀਤੀ ਜਾਂਦੀ ਹੈ :—

ਉੱਠ ਨਾ ਰਵੇਲ ਘੋੜੀ, ਬਾਬੇ ਵਿਹੜੇ ਜਾ  
ਬਾਬੇ ਦੇ ਮਨ ਸ਼ਾਦੀਆਂ, ਤੇਰੀ ਦਾਦੀ ਦੇ ਮਨ ਚਾ  
ਘੋੜੀ ਚੁਗਦੀ ਹਰਿਆ ਘਾਹ, ਘੋੜੀ ਪਈ ਸਵੱਲੜੇ ਰਾਹ,  
ਘੋੜੀ ਸਾਂਵਲੀ ਸਈਉ।

ਅਤੇ

ਇਕ ਜੇ ਘੋੜੀ ਹਿਣਕਦੀ ਪਟਿਆਲੇ ਚੋਂ ਆਈ  
ਮੁੱਲ ਲਈ ਮੇਰੇ ਬਾਪ ਨੇ ਘਰ ਘਰ ਹੋਈ ਏ ਵਧਾਈ  
ਅਰਣ ਵਰਣ ਵੀਰਾ ਕੱਪੜੇ ਕੇਸਰ ਹੋਈ ਛਿੜਕਾਈ  
ਵਾਗ ਪਕੜ ਵੀਰਾ ਚੜ੍ਹ ਗਿਆ ਆਪਣੀ ਚਤੁਰਾਈ  
ਮੋਹਰੇ ਘੋੜਾ ਵੀਰਾ ਦਾ ਮਗਰ ਭਾਬੀ ਦਾ ਡੋਲਾ।

ਹ. ਪੁ.—ਮ. ਕੋ.; ਪੰਜਾਬ-ਐਮ. ਐਸ. ਰੰਧਾਵਾ।



ਇਸ ਅੱਖਰ ਦਾ ਉਚਾਰਣ ਙੰਙਾ ਹੈ ਅਤੇ ਇਹ ਗੁਰਮੁਖੀ ਲਿਪੀ ਦਾ ਦਸਵਾਂ ਅੱਖਰ ਹੈ। ਇਹ ਕਵਰਗ ਜਾਂ ਕੰਠ ਦੇ ਵਰਣਾਂ ਦਾ ਅਖੀਰਲਾ ਵਰਣ ਹੈ। ਇਹ ਅਨੁਨਾਸਿਕ ਵਰਣ ਹੈ ਅਤੇ ਇਸ ਦਾ ਉਚਾਰਣ ਮੂੰਹ ਅਤੇ ਨੱਕ ਵਿਚੋਂ ਹੁੰਦਾ ਹੈ। ਉਸ ਵੇਲੇ ਜੀਭ ਬੁੱਲ੍ਹਾਂ ਦੀ ਹਾਲਤ ਓਹੋ ਹੁੰਦੀ ਹੈ ਜਿਹੜੀ ਉਸ ਵਰਗ ਦੇ ਘੋਸ਼ ਦਾ ਉਚਾਰਣ ਕਰਨ ਵੇਲੇ ਹੁੰਦੀ ਹੈ। ਇਹ ਗੁਰਮੁਖੀ ਦੇ ਉਨ੍ਹਾਂ ਅੱਠ ਅੱਖਰਾਂ (ਅ, ੲ, ਙ, ਞ, ਣ, ਨ, ਥ ਤੇ ਸ) ਵਿਚੋਂ ਇਕ ਹੈ ਜਿਹੜੇ ਵਾਕ ਨਾਲ ਨਹੀਂ ਮਿਲਦੇ। ਙ ਦੀ ਸ਼ਕਲ ਨਾਗਰੀ ਦੇ 'ङ' ਨਾਲੋਂ ਪੁਰਾਣੀ ਹੈ, ਕੇਵਲ ਅੱਖਰ ਦੇ ਮੁਖ ਵਿਚ ਖੱਬੇ ਸੱਜੇ ਦਾ ਫ਼ਰਕ ਹੈ।

ਅਸ਼ੋਕ ਦੇ ਸਮੇਂ ਦੀਆਂ ਉਕਰਾਈਆਂ ਵਿਚ ਙ ਦਾ ਸਰੂਪ ਹੇਠ ਲਿਖੇ ਅਨੁਸਾਰ ਮਿਲਦਾ ਹੈ :—

ਦੋ ਬਾਹਾਂ ਵਾਲਾ 'ਙ'

ਸਿਰੇ ਦੇ ਨੁਕਤੇ ਨਾਲ ਮਿਲੀ ਉਪਰਲੀ ਬਾਂਹ ਵਾਲਾ 'ਙ'

ਟੇਢੀ ਖੜ੍ਹੀ ਲਕੀਰ ਵਾਲਾ 'ਙ'

ਚੌਥੀ ਸਦੀ ਈਸਵੀ ਤੋਂ 'ਙ' ਦੇ ਮਿਲਦੇ ਭਿੰਨ ਭਿੰਨ ਸਰੂਪ ਸਾਹਮਣੇ ਦਿੱਤੀ ਗਈ ਸਾਰਣੀ ਅਨੁਸਾਰ ਹੋਨ।

ਜੀ. ਬੀ. ਸਿੰਘ ਅਨੁਸਾਰ 'ਙ' ਅੱਖਰ ਦੇ ਪੰਜਾਬ ਵਿਚ ਮਿਲਦੇ ਭਿੰਨ ਭਿੰਨ ਸਰੂਪ ਹੇਠ ਲਿਖੇ ਅਨੁਸਾਰ ਹਨ :—

| ਸ਼ਾਸਤ ਜਾਂ ਦੇਵਨਾਗਰੀ | ਲੰਡ | ਸ਼ਾਰਦਾ | ਗੁਰਮੁਖੀ | ਟਾਕਰੀ | ਪੁਰਾਣੇ ਅੱਖਰ ਅੱਖਰ ਬ੍ਰਹਮੀ ਵਗੈਰਾ |
|---|---|---|---|---|---|
| ङ | | | ਙ | | |

ਹ. ਪੁ.—ਦੀ ਹਿਸਟਰੀ ਐਂਡ ਪੇਲੀਓਗ੍ਰਾਫ਼ੀ ਆਫ਼ ਮੋਰੀਅਨ ਬ੍ਰਹਮੀ ਸਕ੍ਰਿਪਟ–ਸੀ. ਐੱਸ. ਉਪਾਸਕ; ਇੰਡੀਅਨ ਪੇਲੀਓਗ੍ਰਾਫ਼ੀ–ਅਹਿਮੰਦ ਹਸਨ ਦਾਨੀ; ਪ੍ਰਾ. ਲਿ. ਮਾ.; ਲਿ. ਸ. ਇੰਡ. (ਜਿਲਦ 9); ਗੁ. ਲਿ. ਜ. ਵਿ; ਪੰਜਾਬੀ ਭਾਸ਼ਾ ਦਾ ਵਿਆਕਰਣ–ਦੁਨੀ ਚੰਦ੍

—ਸੁਰਿੰਦਰ ਸਿੰਘ ਕੋਹਲੀ

| ਲਿਪੀ | ਸਰੋਤ | ਸਰੂਪ |
|---|---|---|
| | ਅੱਜ ਦੀ ਗੁਰਮੁਖੀ | ਙ |
| ਗੁਪਤ ਲਿਪੀ | ਇਲਾਹਾਬਾਦ (375 A.D.) | |
| | ਬਾਵਰ (400.500 A.D.) | |
| ਕੁਟਿਲ ਲਿਪੀ | ਮੰਦਸੋਰ (532 A.D.) | |
| | ਹੋਰਯੂਜੀ (500-550 A.D.) | |
| | ਹਰਸ਼ ਸਮੇਂ ਦੀ ਲਿਖਤ (606-647 A.D.) | |
| | ਮੇਰੂ ਵਰਮਾ ਚੰਬਾ (800 A.D.) | x |
| | ਬਖਸ਼ਾਲੀ (800 A.D.) | |
| ਸ਼ਾਰਦਾ ਲਿਪੀ | ਸਰਾਹਾਂ (10ਵੀਂ ਸਦੀ) | x |
| | ਸ਼ੁੰਗਲ (11ਵੀਂ ਸਦੀ) | x |
| | ਕਲੈਤ (11ਵੀਂ ਸਦੀ) ਬੈਜਨਾਥ (1204 A.D.) | x |
| | ਕੁੱਲੂ (1555 A.D.) | x |
| | ਸ਼ਕੁੰਤਲਾ M.S (16ਵੀਂ ਸਦੀ) | |
| | ਸ਼ਾਰਦਾ (ਮੌਜੂਦਾ) | |
| | ਟਾਕਰੀ | |
| | ਲੰਡੇ | |
| | ਡੋਗਰੀ | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ (1552-1574 A.D.) | |
| | ਬੀੜ ਧਰਮਸਾਲ ਹਕੀਮ ਬੂਟਾ ਸਿੰਘ | |
| | ਸਾਖੀ ਵਲਾਇਤ ਵਾਲੀ (17ਵੀਂ ਸਦੀ) | |
| | ਦਸਮੇਸ਼ ਦਾ ਸ਼ਿਕਸਤਾ (ਲਗਪਗ 18ਵੀਂ ਸਦੀ) | |
| | ਪਾਦਰੀਆਂ ਵਾਲਾ ਟਾਈਪ (1850 A.D.) | ਙ |




**ਚ** : ਇਸ ਅੱਖਰ ਦਾ ਉਚਾਰਣ ਚੱਚਾ ਹੈ ਅਤੇ ਇਹ ਗੁਰਮੁਖੀ ਲਿਪੀ ਦਾ ਗਿਆਰ੍ਹਵਾਂ ਅੱਖਰ ਹੈ। ਇਹ ਅੱਖਰ ਅਘੋਸ਼ ਅਲਪ ਪ੍ਰਾਣ ਹੈ। ਇਸ ਦੇ ਉਚਾਰਣ ਦਾ ਟਿਕਾਣਾ ਖਰ੍ਹਵੇਂ ਤਾਲੂ ਦਾ ਉਤਲਾ ਭਾਗ ਅਤੇ ਜੀਭ ਦਾ ਵਿਚਲਾ ਭਾਗ ਹੈ। ਇਹ ਚਵਰਗ ਜਾਂ ਤਾਲੂ ਦਾ ਪਹਿਲਾ ਵਰਣ ਹੈ। ਓਝਾ ਅਨੁਸਾਰ ਇਹ ਟਾਕਰੀ ਦੇ ਉਨ੍ਹਾਂ 13 ਅੱਖਰਾਂ—ਘ, ਚ, ਛ, ਜ, ਝ, ਢ, ਣ, ਤ, ਧ, ਨ, ਫ, ਰ ਅਤੇ ਲ—ਵਿਚੋਂ ਇਕ ਹੈ ਜਿਹੜੇ ਪ੍ਰਾਚੀਨ ਅੱਖਰਾਂ ਨਾਲ ਵਧੀਕ ਮਿਲਦੇ ਹਨ।

ਅਸ਼ੋਕ ਦੀਆਂ ਉਕਰਾਈਆਂ ਵਿਚ ਇਸ ਅੱਖਰ ਦੀ ਵਰਤੋਂ ਆਮ ਹੋਈ ਹੈ, ਇਸ ਲਈ ਇਸ ਦੇ ਕਈ ਭਿੰਨ ਭਿੰਨ ਸਰੂਪ ਮਿਲਦੇ ਹਨ। ਇਸ ਦਾ ਆਮ ਪ੍ਰਚੱਲਤ ਸਰੂਪ ਇਕ ਸਿੱਧੀ ਖੜ੍ਹੀ ਲਕੀਰ ਨਾਲ ਖੱਬੇ ਪਾਸੇ ਵਾਲਾ ਇਕ ਛੋਟੇ ਜਿਹੇ ਅੱਧੇ ਦਾਇਰੇ ਵਾਲਾ ਹੈ। ਇਸ ਅੱਖਰ ਦੀ ਇਹ ਇਕ ਬਹੁਤ ਹੀ ਕਲਾਤਮਕ ਅਤੇ ਆਮ ਸ਼ਕਲ ਹੈ। ਅਸ਼ੋਕ ਦੀ ਸ਼ਾਇਦ ਹੀ ਕੋਈ ਅਜਿਹੀ ਉਕਰਾਈ ਹੋਵੇ ਜਿਸ ਵਿਚ ਇਹ ਸਰੂਪ ਨਾ ਮਿਲਦਾ ਹੋਵੇ। ਇਸ ਅੱਖਰ ਦੇ ਬਦਲਵੇਂ ਰੂਪ ਕੇਵਲ ਹੇਠਲੀ ਘੁੰਡੀ ਦੇ ਸਬੰਧ ਵਿਚ ਮਿਲਦੇ ਹਨ। ਜਿੱਥੇ ਕਿਤੇ ਵੀ ਉਕਰਾਈ ਬੇਪਰਵਾਹੀ ਨਾਲ ਹੋਈ, ਉੱਥੇ ਸਰੂਪਾਂ ਦੀ ਭਿੰਨਤਾ ਦ੍ਰਿਸ਼ਟਮਾਨ ਹੋਈ ਹੈ। ਇਕ ਹਾਲਤ ਵਿਚ ਤਾਂ ਹੇਠਲੀ ਘੁੰਡੀ ਨਿਰਾ ਇਕ ਦਾਇਰਾ ਬਣ ਗਈ। ਇਸ ਹਾਲਤ ਵਿਚ ਅੱਖਰ ਦਾ ਸਰੂਪ 'ਵ' ਵਰਗਾ ਹੋ ਗਿਆ। ਜਿੱਥੇ ਕਿਤੇ ਵੀ ਘੁੰਡੀ ਖੱਬੇ ਦੀ ਥਾਂ ਸੱਜੇ ਪਾਸੇ ਪੈ ਗਈ ਉੱਥੇ, ਅੱਖਰ 'ਚ' ਨਾ ਰਹਿ ਕੇ 'ਵ' ਬਣ ਗਿਆ। ਇਹਦੇ ਵਿਚ ਜਾਂ ਤਾਂ ਉਕੇਰੇ ਦੀ ਅਣਗਹਿਲੀ ਸੀ ਜਾਂ ਉਹ ਪੜ੍ਹਿਆ ਲਿਖਿਆ ਨਹੀਂ ਸੀ।

ਕਈ ਵਾਰੀ ਘੁੰਡੀ ਵਾਲਾ ਅੱਧੇ ਦਾਇਰੇ ਵਾਲਾ ਰੂਪ ਵੱਡਾ ਹੋ ਜਾਂਦਾ ਹੈ ਅਤੇ ਉਪਰਲੀ ਖੜ੍ਹੀ ਲਕੀਰ ਛੋਟੀ। ਕਈ ਵਾਰੀ ਘੁੰਡੀ ਵਰਗ ਦਾ ਰੂਪ ਧਾਰਦੀ ਹੈ। ਇਹ ਸਭ ਕੁਝ ਉਕੇਰੇ ਦੀ ਨਿਜੀ ਸ਼ੈਲੀ ਕਾਰਨ ਹੋਇਆ ਹੈ। ਇਕ ਥਾਂ ਤੇ ਘੁੰਡੀ ਦਾ ਹੇਠਲਾ ਭਾਗ ਸਿੱਧਾ ਹੋ ਗਿਆ ਹੈ ਅਤੇ ਉਪਰਲਾ ਮੁੜਵਾਂ। ਇਕ ਹੋਰ ਥਾਂ ਤੇ ਘੁੰਡੀ ਦਾ ਉਪਰਲਾ ਹਿੱਸਾ ਸਿੱਧਾ ਹੈ ਅਤੇ ਹੇਠਲਾ ਮੁੜਵਾਂ।

ਜਰਨੈਲ ਕਨਿੰਘਮ ਨੇ ਇਸ ਅੱਖਰ ਦਾ ਮੁੱਢ ਲਭਣ ਦਾ ਜਤਨ ਕੀਤਾ ਹੈ। ਉਹਦਾ ਖ਼ਿਆਲ ਹੈ ਕਿ ਇਹ ਵਿਭਾਜਨ ਜਾਂ ਦੋ ਭਾਗਾਂ ਦੀ ਅਲਹਿਦਗੀ ਦਾ ਪ੍ਰਤੀਕ ਹੈ। ਜਿਵੇਂ 'ਚੀਰ' ਅਤੇ 'ਚੇਤ' ਸ਼ਬਦ ਵਿਭਾਜਨ ਅਤੇ ਅਲਹਿਦਗੀ ਦਾ ਮੂਲ ਹਨ ਪਰ ਆਧਾਰ ਤੱਤ ਕੇਵਲ ਮਨੌਤ ਪ੍ਰਤੀਤ ਹੁੰਦੇ ਹਨ।

| | | |
|---|---|---|
| | ਅੱਜ ਦੀ ਗੁਰਮੁਖੀ | ਚ |
| ਗੁਪਤ ਲਿਪੀ | ਇਲਾਹਾਬਾਦ (375 A.D.) | |
| | ਬਾਵਰ (400.500 A.D.) | |
| ਕੁਟਿਲ ਲਿਪੀ | ਮੰਦਸੋਰ (532 A.D.) | |
| | ਹੋਰਯੂਜੀ (500-550 A.D.) | |
| | ਹਰਸ਼ ਸਮੇਂ ਦੀ ਲਿਖਤ (606-647 A.D.) | |
| | ਮੇਰੂ ਵਰਮਾ ਚੰਬਾ (800 A.D.) | |
| | ਬਖਸ਼ਾਲੀ (800 A.D.) | |
| ਸ਼ਾਰਦਾ ਲਿਪੀ | ਸਰਾਹਾਂ (10ਵੀਂ ਸਦੀ) | |
| | ਸ਼ੁੰਗਲ (11ਵੀਂ ਸਦੀ) | |
| | ਕਲੈਤ੍ਰ (11ਵੀਂ ਸਦੀ) ਬੈਜਨਾਥ (1204 A.D.) | |
| | ਕੁੱਲੂ (1555 A.D.) | |
| | ਸ਼ਕੁੰਤਲਾ M.S (16ਵੀਂ ਸਦੀ) | |
| | ਸ਼ਾਰਦਾ (ਮੌਜੂਦਾ) | |
| | ਟਾਕਰੀ | |
| | ਲੰਡੇ | |
| | ਡੋਗਰੀ | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ (1552-1574 A.D.) | |
| | ਬੀੜ ਧਰਮਸਾਲ ਹਕੀਮ ਬੂਟਾ ਸਿੰਘ | |
| | ਸਾਖੀ ਵਲਾਇਤ ਵਾਲੀ (17ਵੀਂ ਸਦੀ) | |
| | ਦਸਮੇਸ਼ ਦਾ ਸ਼ਿਕਸਤਾ (ਲਗਭਗ 18ਵੀਂ ਸਦੀ) | |
| | ਪਾਦਰੀਆਂ ਵਾਲਾ ਟਾਈਪ (1850 A.D.) | |

ਇਸ ਅੱਖਰ ਦੇ ਕੁਝ ਵਿਸ਼ੇਸ਼ ਭਿੰਨ ਭਿੰਨ ਰੂਪ ਹੇਠਾਂ ਦਿੱਤੇ ਜਾਂਦੇ ਹਨ :—

- ਔਂਧੇ ਦਾਇਰੇ ਦੀ ਘੁੰਡੀ ਵਾਲਾ 'ਚ'
- ਤਿਕੋਨੀ ਘੁੰਡੀ ਵਾਲਾ 'ਚ'
- ਚੋਕੋਰ ਘੁੰਡੀ ਵਾਲਾ 'ਚ'
- ਚੁੰਝ ਵਰਗਾ 'ਚ'
- ਚੁੰਝ ਵਰਗਾ ਗੋਲ ਪ੍ਰਕਾਰ ਦਾ 'ਚ'
- ਦੱਖਣ ਵਿਚ ਮਿਲਦਾ ਚੌੜੀ ਪ੍ਰਕਾਰ ਦਾ 'ਚ'
- ਖੁਲ੍ਹੇ ਮੂੰਹ ਵਾਲਾ ਪੈਰ ਵਰਗਾ 'ਚ'
- ਕੁਟਿਲ ਲਿਪੀ ਨਾਲ ਮਿਲਦਾ ਉੱਤਰੀ 'ਚ'
- ਦੁਮਦਾਰ ਪ੍ਰਕਾਰ ਦਾ ਉੱਤਰੀ 'ਚ'

ਚੌਥੀ ਸਦੀ ਈਸਵੀ ਤੋਂ ਵਿਕਾਸ ਕਰਦੇ 'ਚ' ਦੇ ਸਰੂਪ ਬਰਾਬਰ ਦਿੱਤੀ ਅੱਜ ਦੀ ਗੁਰਮੁਖੀ ਵਾਲੀ ਪੱਟੀ ਤੋਂ ਸਪਸ਼ਟ ਹੁੰਦੇ ਹਨ।

ਪੰਜਾਬ ਦੀਆਂ ਹੋਰ ਲਿਪੀਆਂ ਤੇ ਲਿਖਤਾਂ ਦਾ ਟਾਕਰਾ ਗੁਰਮੁਖੀ ਦੇ 'ਚ' ਨਾਲ ਹੇਠਾਂ ਦਿਤੀਆਂ ਸਾਰਣੀਆਂ ਅਨੁਸਾਰ ਹੈ :—

| ਸ਼ਾਸਤਰੀ ਜਾਂ ਦੇਵਨਾਗਰੀ | ਲੰਡ | ਸ਼ਾਰਦਾ | ਗੁਰਮੁਖੀ | ਟਾਕਰੀ | ਪੁਰਾਣੇ ਅੱਖਰ ਬ੍ਰਹਮੀ ਵਗੈਰਾ |
|---|---|---|---|---|---|
| [illegible] | [illegible] | [illegible] | [illegible] | [illegible] | [illegible] |
| ਸਰਫ਼ੀ ਜ਼ਿਲਾ ਗੁਜ਼ਰਾਂਵਾਲਾ | ਉੱਚੀ ਲਿਪੀ | ਹੁਕਮਨਾ-ਮਿਆਂ ਅਨਸਾਰ | ਭਟਛਰੀ 15ਵੀਂ 16ਵੀਂ ਸਦੀ | ਲਿਪੀ | ਗੁਰਮੁਖੀ |
| [illegible] | [illegible] | [illegible] | [illegible] | | [illegible] |

ਹ. ਪੁ.—ਦੀ ਹਿਸਟਰੀ ਐਂਡ ਪੇਲੀਉਗ੍ਰਾਫੀ ਆਫ਼ ਮੋਰੀਅਨ ਬ੍ਰਹਮੀ ਸਕ੍ਰਿਪਟ-ਸੀ. ਐੱਸ. ਉਪਾਸਕ; ਇੰਡੀਅਨ ਪੇਲੀਉਗ੍ਰਾਫ਼ੀ-ਅਹਿਮਦ ਹਸਨ ਦਾਨੀ; ਲਿੰ. ਸ. ਇੰਡ. (ਜਿਲਦ 9); ਗੁ. ਲਿ. ਜ. ਵਿ.; ਪੰਜਾਬੀ ਭਾਸ਼ਾ ਦਾ ਵਿਆਕਰਣ-ਦੁਨੀ ਚੰਦ੍।

—**ਸੁਰਿੰਦਰ ਸਿੰਘ ਕੋਹਲੀ**

**ਚਸ਼ਮਾ** : ਧਰਤੀ ਹੇਠਾਂ ਪਾਣੀ ਦਾ ਭੰਡਾਰ ਹੈ। ਕਈ ਥਾਵਾਂ ਤੇ ਪਾਣੀ ਆਪ-ਮੁਹਾਰੇ ਬਾਹਰ ਨਿਕਲ ਆਉਂਦਾ ਹੈ ਜਿਸ ਨੂੰ ਚਸ਼ਮਾ ਕਿਹਾ ਜਾਂਦਾ ਹੈ। ਚਸ਼ਮਿਆਂ ਦੀ ਕਿਸਮ ਉਸ ਸਥਾਨ ਦੀਆਂ ਭੂ-ਵਿਗਿਆਨਕ ਹਾਲਤਾਂ ਜਾਂ ਪਾਣੀ ਦੀ ਰਸਾਇਣਕ ਰਚਨਾ ਤੇ ਆਧਾਰਿਤ ਹੁੰਦੀ ਹੈ। ਜਦੋਂ ਰਸਾਇਣਕ ਅਸ਼ੁੱਧੀਆਂ ਬਹੁਤ ਜ਼ਿਆਦਾ ਹੋਣ ਤਾਂ ਇਨ੍ਹਾਂ ਨੂੰ ਖਣਿਜੀ ਚਸ਼ਮੇ ਕਿਹਾ ਜਾਂਦਾ ਹੈ।

ਬਰਸਾਤ ਦੇ ਮੌਸਮ ਵਿਚ ਚਟਾਨਾਂ ਅੰਦਰ ਰਿਸਿਆ ਪਾਣੀ ਡੂੰਘਾਈ ਤੱਕ ਪਹੁੰਚ ਕੇ ਧਰਤੀ ਹੇਠਲੇ ਪਾਣੀ ਵਿਚ ਰਲ ਜਾਂਦਾ ਹੈ। ਧਰਤੀ ਹੇਠਲੇ ਪਾਣੀ ਦੇ ਸੋਮਿਆਂ ਦੇ ਆਕਾਰ ਉਸ ਸਥਾਨ ਦੀ ਭੂ ਵਿਗਿਆਨਕ ਬਣਤਰ ਉੱਤੇ ਨਿਰਭਰ ਕਰਦੇ ਹਨ ਪ੍ਰੰਤੂ ਚਸ਼ਮੇ ਦਾ ਸਬੰਧ ਕੇਵਲ ਪਾਣੀ ਦੀ ਸਤ੍ਹਾ ਦੇ ਆਕਾਰ ਨਾਲ ਹੈ। ਇਸ ਸਤ੍ਹਾ ਨੂੰ ਵਾਟਰ-ਟੇਬਲ ਜਾਂ ਅੰਤਰ-ਭੂਮੀ ਜਲ-ਸਤੱਰ ਕਿਹਾ ਜਾਂਦਾ ਹੈ।

ਮੁਸਾਮਦਾਰ ਚਟਾਨਾਂ ਦੇ ਖੇਤਰ ਵਿਚ ਅਪਾਰਗਮਨਸ਼ੀਲ ਪਰਤ ਪਾਣੀ ਨੂੰ ਆਪਣੇ ਉੱਤੇ ਰੋਕੀ ਰੱਖਦੀ ਹੈ। ਜਲ-ਸਤੱਰ ਖਿਤਿਜੀ ਹੋਣ ਤੇ ਧਰਤੀ ਤ੍ਰੋਂ ਕਈ ਚਸ਼ਮੇ ਵਗ ਤੁਰਦੇ ਹਨ। ਪਾਰਗਮਨਸ਼ੀਲ ਪਰਤ ਦੇ ਸਭ ਤੋਂ ਨੀਵੇਂ ਸਥਾਨ ਤੋਂ ਪਾਣੀ ਬਾਹਰ ਨਿਕਲਦਾ ਹੈ ਅਤੇ ਅਪਾਰਗਮਨਸ਼ੀਲ ਪਰਤ ਦੇ ਦਬਾਉ ਹੇਠ ਵਗਦਾ ਪਾਣੀ ਫ਼ੁਆਰਾ-ਰੂਪੀ ਚਸ਼ਮੇ ਵਾਂਗ ਨਿਕਲਦਾ ਹੈ। ਇਸ ਪਾਣੀ ਵਿਚ ਠੋਸ ਪਦਾਰਥਾਂ ਦੇ ਕਣ ਅਤੇ ਲੂਣ ਵੀ ਘੁਲੇ ਹੁੰਦੇ ਹਨ। ਠੋਸ ਪਦਾਰਥ ਪਾਣੀ ਵਿਚ ਰਲੇ ਲੂਣਾਂ ਨਾਲ ਜੰਮ ਜਾਂਦੇ ਹਨ ਅਤੇ ਚਸ਼ਮੇ ਦੇ ਆਲੇ-ਦੁਆਲੇ ਇਕ ਪਹਾੜੀ ਜਾਂ ਟਿੱਲਾ ਬਣ ਜਾਂਦਾ ਹੈ ਜਿਸ ਨੂੰ 'ਮਾਉਂਡ ਸਪਰਿੰਗ' ਕਹਿੰਦੇ ਹਨ। ਇਹ ਆਸਟ੍ਰੇਲੀਆ ਵਿਚ ਆਮ ਹਨ।

ਚੂਨੇ ਦੇ ਪੱਥਰ ਦੀਆਂ ਵਿਸ਼ਾਲ ਪਰਤਾਂ ਇਕ ਦੂਜੀ ਨਾਲ ਪੱਕੀਆਂ ਜੁੜੀਆਂ ਹੁੰਦੀਆਂ ਹਨ ਪਰ ਇਹ ਬਾਰਸ਼ ਦੇ ਪਾਣੀ ਵਿਚ ਘੁਲਣਸ਼ੀਲ ਹੁੰਦੀਆਂ ਹਨ। ਇਸ ਤਰ੍ਹਾਂ ਜੋੜ ਵਾਲੀ ਥਾਂ ਘੁਲ ਕੇ ਵੱਡੀ ਹੋ ਜਾਂਦੀ ਹੈ ਅਤੇ ਸਾਰਾ ਪਾਣੀ ਚਟਾਨਾਂ ਅੰਦਰ ਰਿਸਦਾ ਰਹਿੰਦਾ ਹੈ ਜਿਹੜਾ ਮੁੜ ਚਸ਼ਮਿਆਂ ਦੇ ਰੂਪ ਵਿਚ ਫੁੱਟ ਪੈਂਦਾ ਹੈ। ਇਹ ਪਾਣੀ ਬਹੁਤ ਸ਼ੁੱਧ ਹੁੰਦਾ ਹੈ।

**ਖਣਿਜੀ ਚਸ਼ਮੇ**—ਚਸ਼ਮੇ ਦੇ ਪਾਣੀ ਵਿਚ ਚੂਨੇ ਦੇ ਕਾਰਬੋਨੇਟ ਅਤੇ ਸਲਫ਼ੇਟ ਹੁੰਦੇ ਹਨ। ਜਿਨ੍ਹਾਂ ਚਸ਼ਮਿਆਂ ਦੇ ਪਾਣੀ ਵਿਚ ਖਣਿਜ ਮਿਲੇ ਹੁੰਦੇ ਹਨ, ਉਨ੍ਹਾਂ ਨੂੰ ਕੌੜੇ ਚਸ਼ਮੇ ਕਿਹਾ ਜਾਂਦਾ ਹੈ। ਲੋਹਾ, ਗੰਧਕ, ਮੈਗਨੀਸ਼ੀਅਮ ਆਦਿ ਮਿਲੇ ਚਸ਼ਮਿਆਂ ਨੂੰ 'ਮੈਡੀਸਨਲ ਸਪਰਿੰਗ' ਕਿਹਾ ਜਾਂਦਾ ਹੈ।

**ਗਰਮ ਪਾਣੀ ਵਾਲੇ ਚਸ਼ਮੇ**—ਇਨ੍ਹਾਂ ਦੀ ਇਕ ਕਿਸਮ ਵਿਚ ਪਾਣੀ ਕਾਫ਼ੀ ਡੂੰਘਾਈ ਤੋਂ ਉਤਾਂਹ ਵੱਲ ਉੱਠਦਾ ਹੈ ਅਤੇ ਚਟਾਨਾਂ ਦੀ ਰਗੜ ਨਾਲ ਗਰਮ ਹੋ ਕੇ ਬਾਹਰ ਨਿਕਲਦਾ ਹੈ। ਦੂਜੀ ਕਿਸਮ ਜਵਾਲਾਮੁਖੀ ਚਸ਼ਮੇ ਹਨ; ਜਿਨ੍ਹਾਂ ਦੇ ਪਾਣੀ ਵਿਚ ਖਣਿਜ ਪਦਾਰਥ ਘੁਲੇ ਹੁੰਦੇ ਹਨ। ਨਿਊਜ਼ੀਲੈਂਡ ਦੀਆਂ ਪ੍ਰਸਿੱਧ ਪਿੰਕ ਐਂਡ ਵ੍ਹਾਈਟ ਪੌੜੀਆਂ ਇਸ ਕਿਸਮ ਦੀ ਉਦਾਹਰਣ ਹਨ।

ਹ. ਪੁ.—ਐਨ. ਬ੍ਰਿ. 21 : 265

**ਚਹਿਲ** : ਪੰਜਾਬੀ ਜੱਟਾਂ ਦਾ ਇਕ ਬਹੁਤ ਵੱਡਾ ਅਤੇ ਮਸ਼ਹੂਰ ਗੋਤ ਹੈ। ਪਟਿਆਲੇ ਦੇ ਇਲਾਕੇ ਵਿਚ ਚਹਿਲਾਂ ਦੀ ਸੰਖਿਆ ਬਾਕੀ ਜ਼ਿਲ੍ਹਿਆਂ ਦੇ ਮੁਕਾਬਲੇ ਵਿਚ ਸਭ ਤੋਂ ਵੱਧ ਹੈ। ਇਸ ਜ਼ਿਲ੍ਹੇ ਵਿਚ ਕਈ ਪਿੰਡ ਸਾਰੇ ਦੇ ਸਾਰੇ ਇਸ ਗੋਤ ਦੇ ਭਾਈਚਾਰੇ ਦੇ ਹਨ। ਅੰਬਾਲਾ, ਲੁਧਿਆਣਾ, ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਵੀ ਚਹਿਲਾਂ ਦੀ ਜਨ-ਸੰਖਿਆ ਕਾਫ਼ੀ ਮਿਲਦਾ ਹੈ। ਇਸ ਤੋਂ ਛੁੱਟ ਪਹਾੜਾਂ ਦੇ ਨਾਲ ਨਾਲ ਪੱਛਮ ਵੱਲ ਨੂੰ ਇਹ ਗੋਤ ਗੁੱਜਰਾਂਵਾਲੇ ਅਤੇ ਸਿਆਲਕੋਟ ਦੇ ਇਲਾਕਿਆਂ ਤੱਕ ਪਹੁੰਚ ਗਿਆ ਸੀ।

ਕਿਹਾ ਜਾਂਦਾ ਹੈ ਕਿ ਸੂਰਜ ਬੰਸੀ ਰਾਜਾ ਅਗਰਸੈਨ ਦੇ ਚਹਿਲ, ਛੀਨਾ, ਚੀਮਾ ਅਤੇ ਸਾਹੀ ਚਾਰ ਪੁੱਤਰ ਸਨ। ਇਨ੍ਹਾਂ ਚਾਰਾਂ ਦੀ ਔਲਾਦ ਅੱਗੇ ਇਨ੍ਹਾਂ ਦੇ ਨਾਵਾਂ ਹੇਠ ਚਾਰ ਅੱਲਗ ਅੱਲਗ ਗੋਤਾਂ ਵਿਚ ਵੰਡੀ ਗਈ। ਇਕੋ ਪਿਤਾ ਦੀ ਸੰਤਾਨ ਹੁੰਦਿਆਂ ਵੀ ਅਜਕਲ੍ਹ ਇਹ ਗੋਤ ਆਪਸ ਵਿਚ ਵਿਆਹ ਸ਼ਾਦੀਆਂ ਕਰਨ ਲੱਗ ਪਏ ਹਨ। ਇਨ੍ਹਾਂ ਦੋਹਾਂ ਦਾ ਮੂਲ ਸਥਾਨ ਮਾਲਵਾ (ਭਾਰਤ ਦੇ ਦੱਖਣ ਵਿਚ) ਦੱਸਿਆ ਜਾਂਦਾ ਹੈ। ਇਥੋਂ ਇਹ ਲੋਕ ਪੰਜਾਬ ਵਿਚ ਆਏ।

ਅੰਮ੍ਰਿਤਸਰ ਜ਼ਿਲ੍ਹੇ ਦੇ ਚਹਿਲ ਅਪਣੇ ਆਪ ਨੂੰ ਰਾਜਾ 'ਖਾਂਗ' (Khang) ਦੀ ਸੰਤਾਨ ਦਸਦੇ ਹਨ। ਰਾਜਾ ਖਾਂਗ ਦੇ ਪੁੱਤਰ ਦਾ ਨਾਂ ਚਹਿਲ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰੀ ਕਿਸੇ ਤਾਲਾਬ ਵਿਚ ਕੁਝ ਪਰੀਆਂ ਨਹਾ ਰਹੀਆਂ ਸਨ ਤੇ ਚਹਿਲ ਵੀ ਉੱਥੇ ਪਹੁੰਚ ਗਿਆ ਅਤੇ ਉਨ੍ਹਾਂ ਦੇ ਕੱਪੜੇ ਚੁੱਕ ਕੇ ਲਕੋ ਦਿੱਤੇ। ਉਨ੍ਹਾਂ ਦੇ ਮੰਗਣ ਤੇ ਚਹਿਲ ਨੇ ਕੱਪੜੇ ਇਸ ਸ਼ਰਤ ਤੇ ਮੋੜੇ ਕਿ ਉਨ੍ਹਾਂ ਵਿਚੋਂ ਇਕ ਜਣੀ ਉਹਦੀ ਰਾਣੀ ਬਣਨਾ ਕਬੂਲ ਕਰੇ। ਪਰੀਆਂ ਨੇ ਇਹ ਗੱਲ ਮੰਨ ਲਈ ਤੇ ਨਾਲ ਆਪਣੀ ਵੀ ਸ਼ਰਤ ਰੱਖੀ ਕਿ ਕਦੇ ਵੀ ਉਸ ਨਾਲ ਉੱਚਾ ਨੀਵਾਂ ਨਹੀਂ ਬੋਲੇਗਾ ਅਤੇ ਇੱਛਰਾਂ ਨਾਂ ਦੀ ਇਕ ਪਰੀ ਉਸ ਦੇ ਨਾਲ

ਭੇਜ ਦਿੱਤੀ। ਇਸ ਰਾਣੀ ਨੇ ਇਕ ਪੁੱਤਰ ਨੂੰ ਜਨਮ ਦਿੱਤਾ ਜਿਸ ਤੋਂ ਅਗੇ ਚਹਿਲ ਨਾਮੀ ਗੋਤ ਵਾਲਾ ਕਬੀਲਾ ਚੱਲਿਆ। ਕਿਹਾ ਜਾਂਦਾ ਹੈ ਕਿ ਇਕ ਵਾਰੀ ਰਾਜਾ ਚਹਿਲ ਰਾਣੀ ਨੂੰ ਗੁੱਸੇ ਵਿਚ ਕੁਝ ਕਹਿ ਬੈਠਾ ਤੇ ਉਹ ਉਸੇ ਵੇਲੇ ਉਥੋਂ ਗਾਇਬ ਹੋ ਗਈ ਪਰ ਉਸ ਦਾ ਬੰਸ ਚਹਿਲ ਨਾਂ ਹੇਠ ਚੱਲ ਰਿਹਾ ਹੈ ਅਤੇ ਆਪਣੇ ਆਪ ਨੂੰ ਇਹ ਲੋਕ ਇਸੇ ਕਰਕੇ ਪਰੀਆਂ ਦਾ ਔਲਾਦ ਵੀ ਕਹਿੰਦੇ ਹਨ। ਇਸ ਕਹਾਣੀ ਨਾਲ ਜੋੜਨ ਵਾਲੇ ਚਹਿਲ ਪਹਿਲਾਂ ਦਿੱਲੀ ਦੇ ਨਜ਼ਦੀਕ ਕੋਟ-ਗਡਾਣਾ ਦੇ ਸਥਾਨ ਤੇ ਆ ਕੇ ਵੱਸੇ, ਬਾਅਦ ਵਿਚ ਇਨ੍ਹਾਂ ਵਿਚੋਂ ਕੁਝ ਕੁ ਅੰਬਾਲੇ ਦੇ ਕੋਲ ਪੱਖੀਂ ਚਹਿਲਾਂ ਨਾਮੀ ਪਿੰਡ ਵਸਾ ਕੇ ਰਹਿਣ ਲੱਗੇ ਅਤੇ ਫੇਰ ਇਨ੍ਹਾਂ ਵਿਚੋਂ ਹੀ ਕੁਝ ਕੁ ਪਰਿਵਾਰਾਂ ਨੇ ਬਠਿੰਡੇ ਜ਼ਿਲ੍ਹੇ ਵਿਚ ਆ ਕੇ 'ਜੋਗਾ ਤੇ ਰੱਲਾ' ਨਾਮੀ ਪਿੰਡ ਵੀ ਵਸਾਏ।

ਚਹਿਲਾਂ ਵਿਚੋਂ ਬਹੁਤ ਸਾਰੇ ਜੋਗੀ ਨਾਂ ਦੇ ਪੀਰ ਦੀ ਮਾਨਤਾ ਕਰਦੇ ਹਨ। 'ਜੋਗੀ' ਦਾ ਅਸਲ ਨਾਂ ਜੋਗਾ ਸੀ ਅਤੇ ਇਹ ਰਾਜਪਾਲ ਦਾ ਪੁੱਤਰ ਸੀ। ਮੁਗਲਾਂ ਨਾਲ ਲੜਦਿਆਂ ਲੜਦਿਆਂ ਜੋਗੇ ਤਾ ਸੀਸ ਕੱਟਿਆ ਗਿਆ ਫਿਰ ਵੀ ਇਹ ਕਾਫ਼ੀ ਚਿਰ ਤੱਕ ਇਸੇ ਤਰ੍ਹਾਂ ਦੁਸ਼ਮਣ ਦਾ ਮੁਕਾਬਲਾ ਕਰਦਾ ਰਿਹਾ। ਇਹ ਲੋਕ ਜੋਗੀ ਪੀਰ ਨੂੰ ਆਪਣਾ ਛੇਰਾ (ਜਠੇਰਾ) ਮੰਨਦੇ ਹਨ ਅਤੇ ਇਸ ਦੇ ਸਤਿਕਾਰ ਵਜੋਂ ਅੱਸੂ ਦੇ ਚੌਥੇ ਨਰਾਤੇ ਵਾਲੇ ਦਿਨ ਇਕ ਮੇਲਾ ਵੀ ਭਰਦਾ ਹੈ।

ਜੀਂਦ ਦੇ ਇਲਾਕੇ ਦੇ ਚਹਿਲ ਆਪਣਾ ਮੂਲ ਬਾਬਾ ਨਾਮੀ ਚੌਹਾਨ ਰਾਜਪੂਤ ਵਿਚੋਂ ਦਸਦੇ ਹਨ। ਉਸ ਨੇ ਇਕ ਜੱਟ ਕੁੜੀ ਨਾਲ ਵਿਆਹ ਕਰਵਾ ਕੇ ਆਪਣੀ ਪਿਛਲੀ ਪਤਨੀ ਛੱਡ ਦਿੱਤੀ ਅਤੇ ਗੁੱਗੇ ਪੀਰ ਦਾ ਭਗਤ ਬਣ ਗਿਆ। ਭਗਤੀ ਕਾਰਨ ਉਸ ਵਿਚ ਕੁਝ ਸ਼ਕਤੀ ਆ ਗਈ ਤੇ ਉਹ ਭੇਟਾ ਕਬੂਲ ਕਰਨ ਲੱਗਾ। ਇਸ ਨਾਲ ਉਸ ਦੀ ਮਾਨਤਾ ਵੀ ਬਹੁਤ ਹੋਣ ਲੱਗੀ। ਇਸੇ ਕਾਰਨ ਇਹ ਚਹਿਲ ਭਾਵੇਂ ਕਿਸੇ ਵੀ ਜਾਤ ਵਿਚੋਂ ਹੋਣ ਗੁੱਗੇ ਦੀ ਭੇਟਾ ਕਬੂਲ ਕਰ ਲੈਂਦੇ ਹਨ। ਜੀਂਦ ਦੇ ਚਹਿਲ 'ਖੇੜਾ ਭੂਮੀਆ' ਦੇਵਤਾ ਦੀ ਪੂਜਾ ਵੀ ਕਰਦੇ ਹਨ।

ਇਕ ਹੋਰ ਵਿਦਵਾਨ ਅਨੁਸਾਰ ਚਹਿਲ 'ਬਾਗੜੀ' ਲੋਕਾਂ ਵਿਚੋਂ ਹਨ ਜਿਹੜੇ ਆਰੰਭ ਵਿਚ ਬੀਕਾਨੇਰ ਆ ਕੇ ਵੱਸੇ ਤੇ ਫੇਰ ਅਗੇ ਅੱਗੇ ਹੋਰ ਇਲਾਕਿਆਂ ਵਿਚ ਫੈਲਦੇ ਗਏ।

ਮਿੰਟਗੁਮਰੀ ਦੇ ਇਲਾਕੇ ਵਿਚ ਕਈ ਥਾਈਂ ਹਿੰਦੂ ਤੇ ਮੁਸਲਾਨ-ਜੱਟ ਕਬੀਲਿਆਂ ਦੀ ਗੋਤ ਵੀ ਚਹਿਲ ਹੈ। ਇਨ੍ਹਾਂ ਦਾ ਮੁੱਖ ਕਿੱਤਾ ਖੇਤੀ ਬਾੜੀ ਹੈ।

ਹ. ਪੁ.—ਗਲਾ. ਕਾ. ਟ੍ਰਾ. 2 : 146; ਪੰ. ਕਾ.

**ਚਕਚੀ** : ਸਾਇਬੇਰੀਆ ਦੇ ਧੁਰ ਉੱਤਰ-ਪੂਰਬੀ ਹਿੱਸੇ ਵਿਚ ਚਕਚੀ ਪ੍ਰਾਇਦੀਪ ਵਿਚ ਵੱਸਣ ਵਾਲੇ ਲੋਕਾਂ ਨੂੰ ਚਕਚੀ ਕਹਿੰਦੇ ਹਨ। ਇਹ ਅੱਗੇ ਦੋ ਉਪ-ਗਰੁੱਪਾਂ ਰੇਂਡੀਅਰ ਚਕਚੀ ਅਤੇ ਸਮੁੰਦਰੀ ਚਕਚੀ ਵਿਚ ਵੰਡੇ ਹੋਏ ਹਨ। ਰੇਂਡੀਅਰ ਚਕਚੀ ਪ੍ਰਾਇਦੀਪ ਦੇ ਅੰਦਰੂਨੀ ਭਾਗ ਵਿਚ ਵਸੇ ਹੋਏ ਹਨ ਤੇ ਸਮੁੰਦਰੀ ਚਕਚੀ ਆਰਕਟਿਕ (Arctic) ਅਤੇ ਬੇਰਿੰਗ (Bering) ਤੱਟਾਂ ਤੇ ਵੱਸੇ ਹੋਏ ਹਨ। ਦੋਵੇਂ ਗਰੁੱਪ ਪੇਲੀਉਸਾ-ਇਬੇਰੀਅਨ ਭਾਸ਼ਾ ਬੋਲਦੇ ਹਨ। ਭਾਸ਼ਾ ਅਤੇ ਸੰਸਕ੍ਰਿਤੀ ਦੇ ਪੱਖ ਤੋਂ ਇਹ ਕੋਰਯਾਕਸ ਅਤੇ ਕਮਚਾਡਾਲਾਂ ਨਾਲ ਸਬੰਧਤ ਹਨ।

ਰੇਂਡੀਅਰ ਚਕਚੀ ਪਹਿਲਾਂ ਮੁੱਖ ਤੌਰ ਤੇ ਰੇਂਡੀਅਰ ਦੇ ਇੱਜੜਾਂ ਨੂੰ ਪਾਲ ਕੇ ਨਿਰਬਾਹ ਕਰਦੇ ਸਨ ਜਿਨ੍ਹਾਂ ਨੂੰ ਇਹ ਟੁੰਡਰਾ ਦੇ ਮੈਦਾਨ ਵਿਚ ਚਾਰਦੇ ਹਨ। ਇਨ੍ਹਾਂ ਦੀ ਖ਼ੁਰਾਕ ਅਤੇ ਆਵਾਜਾਈ ਦਾ ਸਾਧਨ ਰੇਂਡੀਅਰ ਹੀ ਹਨ। ਇਸ ਦੇ ਉਲਟ ਸਮੁੰਦਰੀ ਚਕਚੀ ਆਰਕਟਿਕ ਸਾਗਰ ਦੇ ਜਾਨਵਰਾਂ ਦੇ ਮੁੱਖ ਤੌਰ ਤੇ ਵਾਲਰਸ ਸੀਲ ਅਤੇ ਵ੍ਹੇਲ ਦੇ ਸ਼ਿਕਾਰ ਉੱਪਰ ਗੁਜਾਰਾ ਕਰਦੇ ਸਨ।

ਇਨ੍ਹਾਂ ਦੇ ਰਹਿਣ-ਸਹਿਣ ਵਿਚ ਵੀ ਇਸੇ ਤਰ੍ਹਾਂ ਫ਼ਰਕ ਸੀ। ਸਮੁੰਦਰੀ ਚਕਚੀ ਸਥਾਈ ਪਿੰਡਾਂ ਵਿਚ ਪਹਾੜੀ ਜਿਹੀ ਕਿਸਮ ਦੇ ਘਰਾਂ ਵਿਚ ਰਹਿੰਦੇ ਸਨ ਜਦੋਂ ਕਿ ਰੇਂਡੀਅਰ ਚਕਚੀ ਖ਼ਾਨਾਬਦੋਸ਼ ਸਨ ਅਤੇ ਤੰਬੂਆਂ ਵਿਚ ਰਹਿੰਦੇ ਸਨ। ਮੌਸਮ ਅਨੁਸਾਰ ਜਿਥੇ ਕਿਤੇ ਇਨ੍ਹਾਂ ਦੇ ਇੱਜੜਾਂ ਲਈ ਚਾਰਾ ਲੱਭਦਾ ਸੀ ਉਥੇ ਜਾ ਟਿਕਦੇ ਸਨ। ਢੋਆ-ਢੁਆਈ ਸਲੈਂਜਾਂ ਦੁਆਰਾ ਹੁੰਦੀ ਸੀ ਜਿਨ੍ਹਾਂ ਨੂੰ ਦੋ ਦੋ ਰੇਂਡੀਅਰ ਜਾਂ ਦੋ ਕੁੱਤਿਆਂ ਦੁਆਰਾ ਖਿੱਚਿਆ ਜਾਂਦਾ ਸੀ।



ਚਕਚੀ ਰੇਂਡੀਅਰ ਚਰਵਾਹਾ

ਸਮੁੰਦਰਗੀ ਚਕਚੀਆਂ ਦੀ ਮੁੱਖ ਸਮਾਜਕ ਤੇ ਆਰਥਿਕ ਇਕਾਈ ਇਨ੍ਹਾਂ ਦੀ ਕਿਸ਼ਤੀ ਦੀ ਟੀਮ ਹੁੰਦੀ ਸੀ ਜੋ ਕਈ ਵਾਰੀ ਸਬੰਧੀ ਪਰਿਵਾਰਾਂ ਦੀ ਤੇ ਕਈ ਵਾਰੀ ਗਵਾਂਢੀਆਂ ਦੀ ਹੁੰਦੀ ਸੀ ਤੇ ਰੇਂਡੀਅਰ ਚਕਚੀਆਂ ਵਿਚ ਚਰਵਾਹੇ ਪਰਿਵਾਰਾਂ ਦਾ ਇਕੱਠ ਮੁੱਖ ਆਰਥਿਕ ਇਕਾਈ ਸੀ।

ਚਕਚੀਆਂ ਦੇ ਧਾਰਮਿਕ ਵਿਸ਼ਵਾਸ ਅਨੁਸਾਰ ਬ੍ਰਹਿਮੰਡ ਵਿਚ ਅਨੇਕਾਂ ਅਦਿੱਖ ਰੂਹਾਂ ਵਸਦੀਆਂ ਹਨ। ਇਨ੍ਹਾਂ ਦੇ ਮੁੱਖ ਤਿਉਹਾਰਾਂ ਤੇ ਕੁਰਬਾਨੀ ਦੇਣ ਦਾ ਬੜਾ ਮਹਤੱਵ ਹੁੰਦਾ ਸੀ।

ਰੂਸੀ ਕਰਾਂਤੀ ਤੋਂ ਬਾਅਦ ਚਕਚੀ ਸਮੂਹਿਕ-ਫ਼ਾਰਮਾ ਤੇ ਵਸਣ ਲਗ ਗਏ ਹਨ ਅਤੇ ਆਰਥਕ ਪਖੋਂ ਇਨ੍ਹਾਂ ਨੇ ਕਈ ਨਵੇਂ ਕਿੱਤੇ ਚਾਲੂ ਕੀਤੇ ਹਨ।

ਹ. ਪੁ.—ਐਨ. ਬ੍ਰਿ. ਮਾ. 2 : 916

**ਚਕਚੀ ਸਾਗਰ** : ਏਸ਼ੀਆ ਅਤੇ ਉੱਤਰੀ ਅਮਰੀਕਾ ਦੇ ਦਰਮਿਆਨ ਬੇਰਿੰਗ ਜਲ-ਡਮਰੂ ਦੇ ਉੱਤਰ ਵੱਲ ਆਰਕਟਿਕ ਮਹਾਂਸਾਗਰ ਦਾ ਇਕ ਸਾਗਰ ਹੈ। ਇਸ ਨੂੰ ਚੁਕਚੀ ਅਤੇ ਚਿਉਕਾਟ-ਸਕਾਯਾ ਮਾਰਯਾ ਵੀ ਕਹਿੰਦੇ ਹਨ। ਇਸ ਦੇ ਪੱਛਮ ਵੱਲ ਰੈਂਗਲ-ਲੈਂਡ ਟਾਪੂ, ਉੱਤਰ-ਪੂਰਬ ਵੱਲ ਸਾਇਬੇਰੀਆ ਅਤੇ ਦੱਖਣ ਵੱਲ ਉੱਤਰ-ਪੱਛਮੀ ਅਲਾਸਕਾ, ਪੂਰਬ ਵੱਲ ਬੋਫਰਟ ਸਾਗਰ ਅਤੇ ਉੱਤਰ ਵੱਲ ਆਰਕਟਿਕ ਮਹਾਂਦੀਪੀ ਢਲਾਣ ਨਾਲ ਲਗਦੀ ਹੈ। ਸਰਦੀਆਂ ਦੀ ਬਰਫ਼ ਪਿਘਲਣ ਪਿਛੋਂ ਜੁਲਾਈ ਤੋਂ ਅਕਤੂਬਰ ਦਰਮਿਆਨ ਇਸ ਦੀ ਜਹਾਜ਼ਰਾਨੀ ਹੁੰਦੀ ਹੈ ਇਸ ਵਿਚ ਸੀਲ, ਵਾਲਰਸ, ਵ੍ਹੇਲ ਮੱਛੀਆਂ ਅਤੇ ਕਈ ਤਰ੍ਹਾਂ ਦੇ ਪੰਛੀ ਮਿਲਦੇ ਹਨ।

69° 00' ਉ. ਵਿਥ; 170° 00' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 ; 916 ਵੈ. ਜਗ. ਡਿ.

**ਚੱਕਦੱਰਾ (Chakdarra)** : ਪਾਕਿਸਤਾਨ ਦੇ ਉੱਤਰ-ਪੱਛਮੀ ਸਰਹੱਦੀ ਸੂਬੇ ਦੀ ਦਿਰ (Dir), ਸਵਾਤ ਅਤੇ ਚਿਤਰਾਲ ਏਜੰਸੀ ਵਿਚ ਸਵਾਤ ਦਰਿਆ ਦੇ ਦੱਖਣੀ ਕੰਢੇ ਉੱਤੇ ਮਾਲਾਕੰਦ ਦੱਰੇ ਦੇ ਉੱਤਰ-ਪੂਰਬ ਵੱਲ ਇਕ ਫ਼ੌਜੀ ਚੌਕੀ ਹੈ। ਮਾਲਾਕੰਦ ਦੇ ਵਾਂਗ ਹੀ ਅਕਬਰ ਦੇ ਜਰਨੈਲ ਜ਼ੈਨ ਖ਼ੋਨ ਨੇ ਸਵਾਤ ਉੱਤੇ ਹਮਲਾ ਕਰਨ ਵੇਲੇ 1587 ਇਸ ਦੀ ਕਿਲਾਬੰਦੀ ਕੀਤੀ ਸੀ। ਸੰਨ 1895 ਵਿਚ ਚਿਤਰਾਲ ਸਹਾਇਤਾ ਫ਼ੌਜ (Chitral elief force) ਨੇ ਚੱਕਦੱਰਾ ਦੇ ਸਥਾਨ ਤੋਂ ਸਵਾਤ ਦਰਿਆ ਪਾਰ ਕੀਤਾ। ਇਸ ਸਥਾਨ ਤੇ ਰੱਖਿਆ ਲਈ ਫ਼ੌਜ ਬਿਠਾ ਦਿੱਤੀ ਅਤੇ ਲੜਾਈ ਖ਼ਤਮ ਹੋਣ ਤੇ ਇਸ ਨੂੰ ਚੌਕੀ ਬਣਾ ਦਿਤਾ ਗਿਆ। ਜੁਲਾਈ 1897 ਵਿਚ ਮੁੱਲਾ ਮਸਤਾਨ (Mulla Mastan) ਜਾਂ 'ਪਾਗਲ ਮੁੱਲਾ' (Mad Mulla) ਦੀ ਅਗਵਾਈ ਹੇਠ ਮਾਲਾਕੰਦ ਉੱਤੇ ਹਮਲਾ ਕਰਨ ਵਾਲੇ 8000 ਕਬਾਇਲੀਆਂ ਨੇ ਚੱਕਦੱਰਾ ਨੂੰ ਘੇਰਾ ਪਾ ਲਿਆ ਪਰ ਘੇਰੇ ਵਿਚ ਆਈ ਹੋਈ ਰੱਖਿਆ-ਫ਼ੌਜ ਨੂੰ 2 ਅਗਸਤ, 1897 ਨੂੰ ਛੁਡਵਾ ਲਿਆ ਗਿਆ।

34° 44' ਉ. ਵਿਥ.; 72° 8' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 122

**ਚੱਕ ਫ਼ਤੇ ਸਿੰਘ ਵਾਲਾ** : ਪੰਜਾਬ ਰਾਜ ਦੇ ਜ਼ਿਲ੍ਹਾ ਬਠਿੰਡਾ ਵਿਚ ਇਹ ਇਕ ਇਤਿਹਾਸਕ ਪਿੰਡ ਹੈ ਜਿਹੜਾ ਦਮਦਮਾ ਸਾਹਿਬ ਤੋਂ 20 ਕਿ. ਮੀ. ਉੱਤਰ ਵੱਲ ਵਾਕਿਆ ਹੈ। ਭਾਈ ਭਗਤੂ ਦੇ ਪੋਤਰਿਆਂ ਰਾਮ ਸਿੰਘ ਅਤੇ ਫ਼ਤੇ ਸਿੰਘ ਦੀ ਬੇਨਤੀ ਪ੍ਰਵਾਨ ਕਰਨ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਇਸ ਥਾਂ ਦਰਸ਼ਨ ਦਿਤੇ ਸਨ। ਗੁਰੂ ਜੀ 18 ਜੇਠ 1763 ਬਿਕ੍ਰਮੀ ਨੂੰ ਦਮਦਮਾ ਸਾਹਿਬ ਤੋਂ ਸਿੱਧੇ ਹੀ ਇਥੇ ਆਏ ਸਨ ਅਤੇ ਪਿੰਡ ਦੇ ਬਾਹਰਲੇ ਪਾਸੇ ਵਾਲੇ ਛੱਪੜ ਦੇ ਕੰਢੇ ਉਪਰਲੇ ਪੁਰਾਣੇ ਬੁਰਜ ਵਿਚ ਕੁਝ ਦਿਨ ਠਹਿਰੇ ਸਨ। ਪਿੰਡ ਦੇ ਚੜ੍ਹਦੇ ਵੱਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਦਸਮੇਸ਼ ਜੀ ਦੇ ਬਿਰਾਜਣ ਦੇ ਅਸਥਾਨ ਨੂੰ 'ਬੁਰਜ ਸੰਗੂ ਸਿੰਘ ਵਾਲੇ' ਵੀ ਕਹਿੰਦੇ ਹਨ। ਇਸ ਠਹਿਰ ਦੌਰਾਨ ਗੁਰੂ ਸਾਹਿਬ ਜੀ ਨੇ ਭਾਈ ਰਾਮ ਸਿੰਘ ਅਤੇ ਫ਼ਤੇ ਸਿੰਘ ਹੋਰਾਂ ਦੇ ਘਰ ਕਈ ਵਾਰ ਭੋਜਨ ਛਕਿਆ। ਭਾਈ ਰਾਮ ਸਿੰਘ ਦੀ ਚਾਚੀ ਮਾਈ ਦੇਸਾਂ ਵੀ ਗੁਰੂ ਜੀ ਦੀ ਸ਼ਰਧਾਲੂ ਬਣ ਗਈ ਅਤੇ ਗੁਰੂ ਸਾਹਿਬ ਨੇ ਉਸ ਦੀ ਵਿਸ਼ੇਸ਼ ਬੇਨਤੀ ਤੇ ਉਸ ਦੇ ਘਰ ਵੀ ਚਰਨ ਪਾਏ। ਇਸ ਪਵਿੱਤਰ ਥਾਂ ਨੂੰ ਹੁਣ 'ਬੁਰਜ ਮਾਈ ਦੇਸਾਂ' ਕਿਹਾ ਜਾਂਦਾ ਹੈ।

ਹ. ਪੁ.—ਮ. ਕੋ. ਪੰਨਾ 425; ਗੁ. ਗੋ. ਮਾ. ਪੰਨਾ 68

**ਚਕਬਸਤ, ਬ੍ਰਿਜਨਾਰਾਇਣ** : ਇਹ ਉਰਦੂ ਦਾ ਉੱਤਮ ਕਵੀ ਸੀ ਅਤੇ ਇਕ ਪ੍ਰਸਿੱਧ ਕਸ਼ਮੀਰੀ ਪਰਿਵਾਰ ਵਿਚੋਂ ਸੀ। ਇਸ ਦਾ ਜਨਮ ਫ਼ੈਜ਼ਾਬਾਦ (ਉੱਤਰ ਪ੍ਰਦੇਸ਼) ਵਿਚ 1882 ਵਿਚ ਪੰਡਤ ਉਦਿਤ ਨਰਾਇਣ ਦੇ ਘਰ ਹੋਇਆ। ਇਸ ਦੇ ਪਿਤਾ ਦੀ ਮੌਤ ਇਸ ਦੇ ਬਚਪਨ ਵਿਚ ਹੋ ਗਈ। 1907 ਵਿਚ ਇਸ ਨੇ ਵਕਾਲਤ ਪਾਸ ਕੀਤੀ। ਇਹ ਸਮਾਜ ਸੁਧਾਰਕ ਸੀ ਤੇ ਸੇਵਾ ਕਰਨ ਲਈ ਹਮੇਸ਼ਾ ਤਿਆਰ ਰਹਿੰਦਾ ਸੀ। ਇਹ ਉਰਦੂ ਵਿਚ ਚੰਗੀ ਕਵਿਤਾ ਲਿਖਦਾ ਸੀ। 12 ਫ਼ਰਵਰੀ, 1926 ਨੂੰ ਇਸ ਦੀ ਮੌਤ ਹੋ ਗਈ ਜਿਸ ਨਾਲ ਉਰਦੂ ਭਾਸ਼ਾ ਤੇ ਸਾਹਿਤ ਨੂੰ ਬਹੁਤ ਘਾਟਾ ਪਿਆ।

ਇਸ ਦੀ ਕਵਿਤਾ ਉੱਤੇ ਪੂਰਵਵਰਤੀ ਕਵੀਆਂ ਅਨੀਸ, ਆਤਿਸ਼ ਤੇ ਗ਼ਾਲਿਬ ਦਾ ਡੂੰਘਾ ਪ੍ਰਭਾਵ ਹੈ। ਇਸ ਨੇ ਆਮ ਕਵੀਆਂ ਤੋਂ ਉਲਟ ਨਜ਼ਮ ਨਾਲ ਆਪਣਾ ਸਾਹਿਤਕ ਜੀਵਨ ਆਰੰਭਿਆ ਤੇ ਬਾਅਦ ਵਿਚ ਯਾਦਗਾਰੀ ਗਜ਼ਲਾਂ ਲਿਖੀਆਂ। ਇਸ ਦੀਆਂ ਕਵਿਤਾਵਾਂ ਵਿਚ ਬੌਧਿਕਤਾ ਨੂੰ ਪ੍ਰਧਾਨਤਾ ਦਿੱਤੀ ਗਈ ਹੈ। ਇਸ ਨੇ ਦੇਸ਼ ਦੇ ਨੇਤਾਵਾਂ ਦੇ ਮਰਸੀਏ ਵੀ ਲਿਖੇ। ਇਸ ਦੀ ਕਾਵਿ ਸ਼ੈਲੀ ਵਿਚ ਲਖਨਊ ਦੀ ਰੰਗੀਨੀ ਤੇ ਦਿੱਲੀ ਦੀ ਸਾਦਗੀ ਦਾ ਸੁੰਦਰ ਸੁਮੇਲ ਹੈ। ਇਸ ਨੇ ਗੱਦ ਵੀ ਲਿਖੀ ਹੈ ਜੋ 'ਮੁਜਾਮੀਨੇ ਚਕਬਸਤ' ਵਿਚ ਸੰਗ੍ਰਹਿਤ ਹੈ। ਇਨ੍ਹਾਂ ਵਿਚ ਆਲੋਚਨਾਤਮਕ ਤੇ ਰਾਸ਼ਟਰ ਉੱਨਤੀ ਵਿਚ ਸੰਗ੍ਰਹਿਤ ਲੇਖ ਹਨ। 'ਸੁਬਹੇ ਵਤਨ' ਇਸ ਦਾ ਕਾਵਿ-ਸੰਗ੍ਰਹਿ ਹੈ। ਇਸ ਨੇ 'ਕਮਲਾ' ਨਾਮੀ ਇਕ ਨਾਟਕ ਵੀ ਲਿਖਿਆ।

ਹ. ਪੁ.—ਹਿੰ. ਵਿ. ਕੋ. 4 : 150

**ਚੱਕਬੰਦੀ** : ਇਹ ਉਹ ਵਿਧੀ ਹੈ ਜਿਸ ਦੁਆਰਾ ਵਿਅਕਤੀਗਤ ਖੇਤੀ ਨੂੰ ਟੁਕੜਿਆਂ ਵਿਚ ਵੰਡੇ ਜਾਣ ਤੋਂ ਰੋਕਿਆ ਜਾਂਦਾ ਹੈ। ਕਿਸੇ ਪਿੰਡ ਦੀ ਸਾਰੀ ਦੀ ਸਾਰੀ ਜ਼ਮੀਨ ਨੂੰ ਅਤੇ ਕਿਸਾਨਾਂ ਦੇ ਥਾਂ ਥਾਂ ਤੇ ਬਿਖਰੇ ਹੋਏ ਜ਼ਮੀਨ ਦੇ ਟੋਟਿਆਂ ਨੂੰ ਇਕ ਅਲੱਗ ਖੇਤਰ ਵਿਚ ਤਰਤੀਬ ਦਿੱਤੀ ਜਾਂਦੀ ਹੈ। ਭਾਰਤ ਵਿਚ ਜਿੱਥੇ ਵਿਅਕਤੀਗਤ ਵਾਹੀਯੋਗ ਜ਼ਮੀਨ ਪਹਿਲਾਂ ਹੀ ਘੱਟ ਹੈ, ਉੱਥੇ ਕਈ ਵਾਰੀ ਖੇਤ ਛੋਟੇ ਛੋਟੇ ਹੋ ਜਾਂਦੇ ਹਨ। ਇਸ਼ ਤਰ੍ਹਾਂ ਖੇਤੀ ਕਰਨ ਵਿਚ ਸੌਖ ਹੋ ਜਾਂਦੀ ਹੈ, ਮਿਹਨਤ ਅਤੇ ਸਮੇਂ ਦੀ ਬੱਚਤ ਹੁੰਦੀ ਹੈ ਅਤੇ ਇਸ ਦੇ ਨਾਲ ਨਾਲ ਜ਼ਮੀਨ ਦੇ ਇਕੋ ਥਾਂ ਤੇ ਵੱਡੇ ਚੱਕ ਦੀ ਦੇਖ-ਭਾਲ ਵੀ ਸੌਖੀ ਹੋ ਜਾਂਦੀ ਹੈ। ਇਸ ਨਾਲ ਉਸ ਜ਼ਮੀਨ ਵੀ ਵਰਤੋਂ ਵਿਚ ਆ ਜਾਂਦੀ ਹੈ ਜਿਹੜੀ ਬਿਖਰੇ ਹੋਏ ਖੇਤਾਂ ਦੀਆਂ ਵੱਡਾਂ ਹੇਠ ਆਈ ਹੋਈ ਹੁੰਦੀ ਹੈ। ਇਸ ਤੋਂ ਇਲਾਵਾ ਚੱਕਬੰਦੀ ਨਾਲ ਪਿੰਡ ਦੀਆਂ ਆਬਾਦੀਆਂ, ਸੜਕਾਂ ਅਤੇ ਰਸਤਿਆਂ ਦੀ ਯੋਜਨਾ ਵਿਚ ਵੀ ਸੁਧਾਰ ਹੋ ਜਾਂਦਾ ਹੈ।

ਚੱਕਬੰਦੀ ਦਾ ਕੰਮ ਸਭ ਤੋਂ ਪਹਿਲਾਂ ਤਜਰਬੇ ਦੇ ਤੌਰ ਤੇ ਸੰਨ 1920 ਵਿਚ ਪੰਜਾਬ ਵਿਚ ਸ਼ੁਰੂ ਕੀਤਾ ਗਿਆ ਸੀ। ਸਰਕਾਰੀ ਦੇਖ-ਰੇਖ ਵਿਚ ਸਹਿਕਾਰੀ ਸਭਾਵਾਂ ਬਣਾਈਆਂ ਗਈਆਂ ਤਾਂ ਜੋ ਚੱਕਬੰਦੀ ਦਾ ਕੰਮ ਰਜ਼ਾਮੰਦੀ ਨਾਲ ਨੇਪਰੇ ਚਾੜ੍ਹਿਆ ਜਾ ਸਕੇ। ਇਹ ਤਜਰਬਾ ਬੜਾ ਕਾਮਯਾਬ ਰਿਹਾ ਪਰ ਹੋਰਾਂ ਸੂਬਿਆਂ ਵਿਚ ਚੱਕਬੰਦੀ ਇੰਨੀ ਸਫ਼ਲ ਨਹੀਂ ਹੋਈ, ਵਧੇਰੇ ਇਸ ਕਰਕੇ ਕਿ ਕਿਸਾਨ ਆਪਣੀ ਜ਼ਮੀਨ ਦੀ ਅਦਲਾ ਬਦਲੀ ਜਾਂ ਚੱਕਬੰਦੀ ਦੁਆਰਾ ਹੋਣ ਵਾਲੇ ਨੁਕਸਾਨ ਨੂੰ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਸਨ।

ਦੇਸ਼ ਦੀ ਆਜ਼ਾਦੀ ਤੋਂ ਮਗਰੋਂ ਚੱਕਬੰਦੀ ਪੱਧਤੀ ਵਿਚ ਇੱਛਕ ਸਵੀਕ੍ਰਿਤੀ ਦੇ ਸਿਧਾਂਤ ਨੂੰ ਖ਼ਤਮ ਕਰਕੇ ਨਵੀਂ ਪ੍ਰੇਰਣਾ ਪ੍ਰਦਾਨ ਕੀਤੀ ਗਈ। ਸੰਨ 1947 ਵਿਚ ਬੰਬਈ ਵਿਚ ਪਹਿਲੀ ਵਾਰੀ ਇਹ ਕਾਨੂੰਨ ਪਾਸ ਕੀਤਾ ਗਿਆ ਕਿ ਸਰਕਾਰ ਜਿੱਥੇ ਉਚਿੱਤ ਸਮਝੇ ਚਕਬੰਦੀ ਲਾਗੂ ਕਰ ਸਕਦੀ ਹੈ। ਇਸ ਪ੍ਰਥਾ ਅਨੁਸਾਰ ਪੰਜਾਬ, ਉੱਤਰ ਪ੍ਰਦੇਸ਼, ਪੱਛਮੀ ਬੰਗਾਲ, ਬਿਹਾਰ ਅਤੇ ਹੈਦਰਾਬਾਦ ਵਿਚ ਚੱਕਬੰਦੀ ਹੋਈ। ਪ੍ਰਾਂਤਕ ਸਰਕਾਰਾਂ ਨੂੰ ਕੇਂਦਰੀ ਸਰਕਾਰ ਤੋਂ ਬੜਾ ਉਤਸ਼ਾਹ ਮਿਲਿਆ। ਪੰਜ ਸਾਲ ਯੋਜਨਾਵਾਂ ਵਿਚ ਇਸ ਪਾਸੇ ਵਿਸ਼ੇਸ਼ ਧਿਆਨ ਦਿੱਤਾ ਗਿਆ। ਪਰ ਵੱਖ ਵੱਖ ਪ੍ਰਾਂਤਾਂ ਵਿਚ ਇਹ ਕੰਮ ਅਸੰਤੁਲਿਤ ਢੰਗ ਨਾਲ ਚੱਲ ਰਿਹਾ ਸੀ। ਸੰਨ 1960 ਵਿਚ ਪੰਜਾਬ ਸਭ ਤੋਂ ਅੱਗੇ ਸੀ ਅਤੇ ਆਂਧਰਾ ਪ੍ਰਦੇਸ਼, ਮਦਰਾਸ, ਬੰਗਾਲ ਅਤੇ ਬਿਹਾਰ ਆਦਿ ਵਿਚ ਚੱਕਬੰਦੀ ਨਾਂਹ ਦੇ ਬਰਾਬਰ ਹੀ ਸੀ।

ਸਪਸ਼ਟ ਹੈ ਕਿ ਅਜਿਹੇ ਖੇਤਰਾਂ ਵਿਚ ਚੱਕਬੰਦੀ ਕਰਨਾ ਕੋਈ ਆਸਾਨ ਗੱਲ ਨਹੀਂ ਹੈ ਜਿਥੇ ਜ਼ਮੀਨ ਇਕੋ ਕ਼ਿਸਮ ਦੀ ਨਾ ਹੋਵੇ। ਦੂਜੇ ਚੱਕਬੰਦੀ ਦੇ ਕੰਮ ਲਈ ਸਾਰੇ ਅਧਿਕਾਰੀ ਪੂਰਨ ਰੂਪ ਵਿਚ ਸਿੱਖਿਆ-ਪ੍ਰਾਪਤ ਅਤੇ ਈਮਾਨਦਾਰ ਹੋਣੇ ਚਾਹੀਦੇ ਹਨ।

ਹ. ਪੁ.—ਹਿੰ. ਵਿ. ਕੋ.

**ਚਕਮਕ** : ਵੇਖੋ, ਚੁੰਬਕ

**ਚੱਕਰ** : ਇਹ ਇਕ ਅਨੇਕ-ਅਰਥਕ ਸ਼ਬਦ-ਵਿਸ਼ੇਸ਼ ਹੈ, ਜਿਸ ਦੀ ਵਰਤੋਂ ਵਧੇਰੇ ਕਰਕੇ ਸਮੂਹ, ਮੰਡਲ, ਦਾਇਰਾ, ਗੋਲਾਕਾਰ ਚਿੰਨ੍ਹ ਜਾਂ ਵਸਤੂ, ਸਮਾਂ, ਕ੍ਰਮ, ਸੈਨਾ ਆਦਿ ਲਈ ਕੀਤੀ ਗਈ ਹੈ। ਰਿਗ ਵੇਦ ਵਿਚ ਇਹ ਸ਼ਬਦ ਰਥ ਦੇ ਪਹੀਏ ਲਈ ਵਰਤਿਆ ਗਿਆ ਹੈ। ਵੈਦਿਕ ਸਾਹਿਤ ਵਿਚ ਸੂਰਜ ਦੇ ਆਕਾਰ ਅਤੇ ਗਤੀ ਲਈ ਭੀ ਚੱਕਰ ਵਰਤਿਆ ਗਿਆ ਹੈ। ਯਾਗਯੇਵਲਕ੍ਰਯ ਸਮ੍ਰਿਤੀ ਅਤੇ ਮਹਾਂਭਾਰਤ ਆਦਿ ਵਿਚ ਸੱਤਾਧਾਰੀ ਸਮਰਾਟ ਦੇ ਰਥ ਲਈ ਇਸ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਸ਼ਤਪਥ ਬ੍ਰਾਹਮਣ ਵਿਚ ਸਭ ਤੋਂ ਪਹਿਲਾਂ ਘੁਮਿਆਰ ਦੇ ਚੱਕੇ ਲਈ 'ਚੱਕਰ' ਸ਼ਬਦ ਆਇਆ ਹੈ। ਪੁਰਾਣਾਂ ਵਿਚ ਵਰਨਣ ਕੀਤੇ ਗਏ ਵਿਸ਼ਣੂੰ ਦੇ ਪ੍ਰਸਿੱਧ ਗੋਲ ਹਥਿਆਰ ਨੂੰ ਵੀ ਇਹ ਨਾਂ ਦਿੱਤਾ ਗਿਆ ਹੈ।

ਸ਼ੁਭ-ਅਸ਼ੁਭ ਨਿਰਣੇ ਲਈ 84 ਚੱਕਰਾਂ ਦਾ ਉਲੇਖ ਮਿਲਦਾ ਹੈ। ਗਣਿਤ, ਜੋਤਿਸ਼ ਦੇ ਰਾਸ਼ੀ ਚੱਕਰਾਂ ਵਿਚ ਹਥੇਲੀ, ਪੈਰ ਦੇ ਤਲੇ ਅਤੇ ਉਂਗਲੀਆਂ ਦੇ ਵਿਸ਼ੇਸ਼ ਗੋਲਾਕਾਰ 'ਚੱਕਰਾਂ ਦੇ ਆਧਾਰ ਤੇ ਵੱਖ-ਵੱਖ ਕਿਸਮ ਦੇ ਫ਼ਲ ਦੱਸੇ ਗਏ ਹਨ। ਯੋਗ ਸ਼ਾਸਤਰ ਵਿਚ ਛੇ ਚੱਕਰਾਂ—ਮੂਲਾਧਾਰ, ਸਵਾਧਿਸ਼ਠਾਨ, ਮਣਿਪੁਰ, ਅਨਾਹਤ, ਵਿਸ਼ੁੱਧ ਅਤੇ ਆਗਿਆਖਯ—ਦਾ ਪ੍ਰਤੀਕਾਤਮਕ ਵਰਨਣ ਹੈ। ਮੰਤਰ ਦੇ ਸ਼ੁਭ-ਅਸ਼ੁਭ ਵਿਚਾਰ ਲਈ ਵੀ ਕੁਝ ਚੱਕਰਾਂ ਦੀ ਵਰਤੋਂ ਹੁੰਦੀ ਹੈ। ਤੰਤ੍ਰ ਗ੍ਰੰਥਾਂ ਵਿਚ ਚੱਕਰਾਂ ਦਾ ਵਿਸ਼ੇਸ਼ ਪ੍ਰਯੋਗ ਹੋਇਆ ਮਿਲਦਾ ਹੈ। ਚੱਕਰ-ਵਯੂਹ ਲਈ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.—ਹਿੰ. ਵਿ. ਕੋ. 4 : 151

**ਚਕਰਧਾਰੀ ਬੇਜ਼ਰ** : ਇਸ ਦਾ ਨਾਂ ਚੱਕਰਧਾਰੀ ਅਤੇ ਉਪ ਨਾਂ ਬੇਜ਼ਰ ਸੀ। ਇਸ ਦਾ ਜਨਮ ਅੰਮ੍ਰਿਤਸਰ ਵਿਖੇ 1987 ਵਿਚ ਹੋਇਆ। ਇਹ ਉਰਦੂ, ਹਿੰਦੀ, ਗੁਰਮੁਖੀ ਅਤੇ ਸੰਸਕ੍ਰਿਤ ਦਾ ਜਾਣੂੰ ਸੀ। ਇਸ ਨੇ ਪਹਿਲਾਂ ਰਾਗ ਵਿੱਦਿਆ ਸਿੱਖੀ ਅਤੇ ਫਿਰ ਕਵਿਤਾ ਵੱਲ ਧਿਆਨ ਦਿੱਤਾ। ਫ਼ਤਿਹ ਸ਼ਾਹ ਬੁਖਾਰੀ, ਅੰਮ੍ਰਿਤਸਰ ਵਿਖੇ ਹਰੇਕ ਸ਼ੁੱਕਰਵਾਰ ਨੂੰ ਮੁਸ਼ਾਇਰਾ ਹੁੰਦਾ ਸੀ। ਇਹ ਇਕ ਦਿਨ ਉੱਥੇ ਚਲਿਆ ਗਿਆ। ਇਸ ਨੇ ਪੁਛਿਆ ਕਿ ਕੀ ਕੋਈ ਹਿੰਦੂ ਵੀ ਇੱਥੇ ਸ਼ੇਅਰ ਪੜ੍ਹ ਸਕਦਾ ਹੈ। ਮੀਰ ਮੁਸ਼ਾਇਰਾ ਨੇ ਕਿਹਾ—ਉਸ ਨੂੰ ਪੜ੍ਹਨਾ ਵੀ ਆਵੇ। ਇਸ ਨੂੰ ਇਹ ਉੱਤਰ ਸੁਣ ਕੇ ਬੜੀ ਚੋਟ ਲੱਗੀ। ਇਸ ਨੇ ਕੁਝ ਯਾਰਾਂ ਦੋਸਤਾਂ ਤੇ ਹੋਰ ਹਿੰਦੂ ਕਵੀਆਂ ਨਾਲ ਸਲਾਹ ਕਰਕੇ ਦੁਰਗਿਆਣਾ ਮੰਦਰ, ਅੰਮ੍ਰਿਤਸਰ ਵਿਚ ਹਿੰਦੂ ਕਵੀ ਸਭਾ ਦੀ ਨੀਂਹ ਰੱਖੀ। ਇਸ ਹਿੰਦੂ ਕਵੀ ਸਭਾ ਦੇ ਪ੍ਰਧਾਨ ਲੋਗੜ ਸਿੰਘ ਲੋਗੜ ਤੇ ਸਕੱਤਰ ਲਾਲਾ ਚੱਕਰਧਾਰੀ ਬੇਜ਼ਰ ਬਣਿਆ। ਇਸ ਨੇ ਧਾਰਮਿਕ ਕਵਿਤਾ ਵਧੇਰੇ ਕਰਕੇ ਬੈਂਤ ਵਿਚ ਹੀ ਲਿਖੀ ਹੈ। ਇਹ ਦੁਰਗਿਆਣਾ ਮੰਦਰ ਵਿਚ ਧਾਰਮਿਕ ਮੁਸ਼ਾਇਰੇ ਕਰਦਾ ਰਿਹਾ ਪਰ ਬੈਂਤਬਾਜ਼ੀ ਲਈ ਇਸ ਨੇ ਰਾਗ ਤਲਾਈ ਦੇ ਅੱਡੇ ਨੂੰ ਅਪਣਾਇਆ। ਇਸ ਦੀਆਂ ਛਪੀਆਂ ਪੁਸਤਕਾਂ ਵਿਚ 'ਗੀਤਾਂ ਦਾ ਗੁੱਛਾ', 'ਪ੍ਰਹਿਲਾਦ ਭਗਤ', 'ਬੇਜ਼ਰ ਦੇ ਮੋਤੀ' ਅਤੇ 'ਸੋਹਣੇ ਸੋਹਣੇ ਗੀਤ' ਹਨ।

ਹ. ਪੁ.—ਪੰ. ਸ਼ਾ. ਤਜ਼—418

**ਚੱਕਰਪਾਨੀ** (Chakrapani) : ਇਹ ਅੱਠਵੀਂ ਸਦੀ ਈ. ਪੂ. ਦੌਰਾਨ ਬੰਗਾਲ ਤੇ ਰਾਜ ਕਰਨ ਵਾਲੇ ਪਾਲ ਬੰਸ ਦੇ ਸੁਪ੍ਰਸਿੱਧ ਸੁਲਤਾਨ 'ਧਰਮਪਾਲ' ਦੇ ਸਮੇਂ ਦੇ ਮਸ਼ਹੂਰ ਵਿਦਵਾਨਾਂ ਵਿਚੋਂ ਇਕ ਸੀ। ਇਸ ਨੇ ਪਾਲ ਬੰਸ ਦੇ ਸਮੇਂ ਹੋਈ ਬੰਗਾਲ ਦੀ ਸਰਬਪੱਖੀ ਤਰੱਕੀ ਅਤੇ ਉਸ ਸਮੇਂ ਦੇ ਹਾਲਾਤ ਬਾਰੇ ਵਰਨਣ ਕੀਤਾ।

ਹ. ਪੁ.—ਐਡ. ਹਿ. ਇੰਡ.—ਮਜੂਮਦਾਰ 168

**ਚੱਕਰਬਰਤੀ, ਖਿਤਿਨ** : ਭਾਰਤ ਦੇ ਇਸ ਕਲਾਕਾਰ ਦਾ ਜਨਮ 21 ਅਪ੍ਰੈਲ, 1924 ਨੂੰ ਢਾਕਾ, (ਹੁਣ ਬੰਗਲਾ ਦੇਸ਼) ਵਿਚ ਹੋਇਆ। ਸੰਨ 1954 ਵਿਚ ਇਸ ਨੇ ਫ਼ਾਈਨ ਆਰਟਸ ਵਿਚ ਡਿਪਲੋਮਾ ਪ੍ਰਾਪਤ ਕੀਤਾ। ਸੰਨ 1954-50 ਦੌਰਾਨ ਇਸ ਨੇ ਪੇਸ਼ਾਵਰ ਕਮਰਸ਼ੀਅਨ ਆਰਟਿਸਟ ਵਜੋਂ ਕੰਮ ਕੀਤਾ। ਫਿਰ 1950 ਤੋਂ 1957 ਤੱਕ ਦਿੱਲੀ ਦੇ ਪਬਲਿਕ ਸਕੂਲਾਂ ਵਿਚ ਕਲਾ-ਵਿਭਾਗਾਂ ਦਾ ਇਨਚਾਰਜ ਰਿਹਾ। ਫਿਰ ਇਹ ਬੰਗਲੌਰ ਵਿਖੇ ਰੀਜ਼ਨਲ ਡੀਜ਼ਾਈਨ ਅਤੇ ਟੈਕਨੀਕਲ ਡਿਵੈਲਪਮੈਂਟ ਸੈਂਟਰ ਦਾ ਡਾਇਰੈਕਟਰ ਬਣਿਆ। ਸੰਨ 1981 ਤੋਂ ਇਹ ਹੈਂਡੀਕ੍ਰਾਫ਼ਟਸ ਡਿਵੈਲਪਮੈਂਟ ਕਮਿਸ਼ਨਰ ਦੇ ਅਹੁਦੇ ਤੇ ਹੈ।

ਚੱਕਰਬੱਰਤੀ ਨੇ ਭਾਰਤ ਅਤੇ ਬਦੇਸ਼ਾਂ ਵਿਚ ਲੱਗੀਆਂ ਕਿੰਨੀਆਂ ਹੀ ਪ੍ਰਦਰਸ਼ਨੀਆਂ ਵਿਚ ਭਾਗ ਲਿਆ ਹੈ ਅਤੇ ਕਈ ਇਨਾਮ ਪ੍ਰਾਪਤ ਕੀਤੇ ਹਨ। ਇਸ ਦੇ ਚਿੱਤਰ ਭਾਰਤ ਅਤੇ ਬਦੇਸ਼ਾਂ ਦੇ ਕਈ ਅਜਾਇਬ ਘਰਾਂ ਵਿਚ ਲੱਗੇ ਹੋਏ ਹਨ। ਇਹ ਵਰਲਡ ਕ੍ਰਾਫ਼ਟ ਕੌਂਸਲ, ਨਿਊਯਾਰਕ ਅਤੇ ਆਲ ਇੰਡੀਆ ਫ਼ਾਈਨ ਆਰਟਸ ਐਂਡ ਕ੍ਰਾਫ਼ਟਸ ਸੋਸਾਇਟੀ, ਨਵੀਂ ਦਿੱਲੀ ਦਾ ਮੈਂਬਰ ਵੀ ਹੈ।

ਹ. ਪੁ.—ਇੰਡ. ਹੂਜ਼. ਹੂ

**ਚੱਕਰਵਰਤੀ, ਸੰਤ ਇੰਦਰ ਸਿੰਘ** : ਪੰਜਾਬੀ ਦੇ ਪ੍ਰਸਿੱਧ ਵਿਦਵਾਨ ਤੇ ਸਾਹਿਤਕਾਰ ਇੰਦਰ ਸਿੰਘ ਚੱਕਰਵਰਤੀ ਦਾ ਜਨਮ ਪਿੰਡ ਜੱਜਾਂ, ਜ਼ਿਲ੍ਹਾ ਪਟਿਆਲਾ ਵਿਖੇ ਸ੍. ਮੋਦਨ ਸਿੰਘ ਦੇ ਘਰ ਹੋਇਆ। ਇਸ ਨੇ ਸੰਤ ਹਰਨਾਮ ਸਿੰਘ ਨਥਾਣੀਏ ਅਤੇ ਪੰਡਤ ਬਸੰਤ ਸਿੰਘ ਪਧਾਣੀਏ ਤੋਂ ਕਲਾਸਕੀ ਗਿਆਨ ਪ੍ਰਾਪਤ ਕੀਤਾ। ਪਿੱਛੋਂ ਇਹ ਨਾਮਧਾਰੀ ਲਹਿਰ ਵਿਚ ਸਰਗਰਮ ਹਿੱਸਾ ਲੈਣ ਲੱਗ ਪਿਆ। ਸੰਨ 1922 ਵਿਚ ਨਾਮਧਾਰੀ ਦਰਬਾਰ ਦਾ ਪ੍ਰਧਾਨ ਮੰਤਰੀ ਵੀ ਬਣਿਆ। ਸਮੇਂ ਸਮੇਂ ਇਹ 'ਸਤਿਜੁਗ', 'ਵਿਹਾਰ ਸੁਧਾਰ', 'ਪ੍ਰੀਤ ਸੈਨਿਕ', 'ਪ੍ਰਜਾ ਮਿੱਤਰ', 'ਲੋਕ ਰਾਇ', 'ਜੀਵਨ ਪ੍ਰੀਤੀ', 'ਪਹੁ ਫੁੱਟੀ' ਆਦਿਕ ਪੱਤਰਾਂ ਦਾ ਸੰਪਾਦਕ ਰਿਹਾ। ਬਾਅਦ ਵਿਚ ਇਹ ਭਾਸ਼ਾ ਵਿਭਾਗ, ਪੰਜਾਬ ਵਿਚ ਖੋਜ ਸਹਾਇਕ ਵਜੋਂ ਕੰਮ ਕਰਦਾ ਰਿਹਾ।



ਸੰਤ ਇੰਦਰ ਸਿੰਘ ਚਕਰਵਤੀ

ਇਸ ਦੀਆਂ ਰਚਨਾਵਾਂ ਹੇਠ ਲਿਖੇ ਅਨੁਸਾਰ ਹਨ :—

ਨਾਟਕ : ਪ੍ਰੀਤ ਪੈਗੰਬਰ, ਪੂਰਬ ਪੱਛਮ, ਰਾਸ਼ਟਰ ਭਾਸ਼ਾ, ਸ਼ੂਦਰ ਦਾ ਬਲੀਦਾਨ, ਪਟਨਾ ਸ਼ਹਿਰ ਵਿਖੇ, ਮੇਰੇ ਚੋਣਵੇਂ ਇਕਾਂਗੀ ਆਦਿ।

ਇਤਿਹਾਸ ਤੇ ਨਾਵਲ : ਮਾਲਵੇਂਦਰ, ਨਾਮਧਾਰੀ ਇਤਿਹਾਸ, ਬੀਤ-ਰਾਗ, ਕੂਕਿਆਂ ਬਾਰੇ ਅੜਬੰਗੀ ਆਦਿਕ।

ਕਹਾਣੀਆਂ : ਸਤਨਾਜਾ।

ਧਰਮ ਬਾਰੇ : ਸਿੱਖ ਧਰਮ ਤੇ ਜੀਵ ਹਿੰਸਾ।

ਇਸ ਦਾ ਦਿਹਾਂਤ 7-8 ਮਾਰਚ, 1971 ਦੀ ਰਾਤ ਨੂੰ ਪਟਿਆਲੇ ਵਿਚ ਹੋਇਆ।

ਹ. ਪੁ.—ਪੰ. ਲਿ. ਕੋ.

**ਚੱਕਰਵਰਤੀ, ਡਾ. ਆਮੀਆ** : ਇਸ ਉੱਘੇ ਬੰਗਾਲੀ ਕਵੀ, ਲੇਖਕ ਅਤੇ ਫ਼ਿਲਾਸਫ਼ਰ ਦਾ ਜਨਮ 10 ਅਪ੍ਰੈਲ, 1901 ਨੂੰ ਪੱਛਮੀ ਬੰਗਾਲ ਵਿਚ ਸੀਰਾਮਪੁਰ ਵਿਖੇ ਹੋਇਆ। ਇਸ ਨੇ ਕਲਕੱਤਾ ਅਤੇ ਆੱਕਸਫ਼ੋਰਡ ਯੂਨੀਵਰਸਿਟੀਆਂ ਤੋਂ ਸਿੱਖਿਆ ਪ੍ਰਾਪਤ ਕੀਤੀ। ਸੰਨ 1926 ਤੋਂ 1933 ਤੱਕ ਇਹ ਡਾ. ਰਾਬਿੰਦਰਨਾਥ ਟੈਗੋਰ ਦਾ ਸਾਹਿਤਿਕ ਸਕੱਤਰ ਸੀ। ਇਸ ਨੇ ਬੰਗਾਲੀ ਅਤੇ ਅੰਗਰੇਜ਼ੀ ਦੋਹਾਂ ਭਾਸ਼ਾਵਾਂ ਵਿਚ ਕਈ ਪੁਸਤਕਾਂ ਲਿਖੀਆਂ ਅਤੇ ਕਵਿਤਾ ਅਤੇ ਸਾਹਿਤਿਕ ਆਲੋਚਨਾ ਦੇ ਕਈ ਵਧੀਆ ਨਮੂਨੇ ਪੇਸ਼ ਕੀਤੇ।

ਸੰਨ 1951-52 ਵਿਚ ਇਸ ਨੂੰ ਸੰਯੁਕਤ ਰਾਸ਼ਟਰ ਵਿਖੇ ਗਏ ਭਾਰਤੀ ਵਫ਼ਦ ਦਾ ਸਲਾਹਕਾਰ ਨਿਯੁਕਤ ਕਰਕੇ ਭੇਜਿਆ ਗਿਆ। ਇਹ ਕਈ ਦੇਸੀ ਤੇ ਬਦੇਸੀ ਯੂਨੀਵਰਸਿਟੀਆਂ ਦਾ ਸੀਨੀਅਰ ਰੀਸਰਚ ਫ਼ੈਲੋ ਅਤੇ ਹਾਰਵਰਡ, ਮਿਸ਼ੀਗਨ ਤੇ ਬੋਸਟ ਆਦਿ ਦਾ ਵਿਜ਼ਿਟਿੰਗ ਪ੍ਰੋਫ਼ੈਸਰ ਰਿਹਾ ਹੈ। ਸੰਨ 1967 ਵਿਚ ਇਹ ਨਿਊਯਾਰਕ, ਸਟੇਟ ਯੂਨੀਵਰਸਿਟੀ ਵਿਖੇ ਫ਼ਿਲਾਸਫ਼ੀ ਦਾ ਪ੍ਰੋਫ਼ੈਸਰ ਲੱਗ ਗਿਆ। ਸੰਨ 1963 ਵਿਚ ਇਸ ਨੂੰ ਸਾਹਿਤ ਅਕਾਦਮੀ ਪੁਰਸਕਾਰ ਮਿਲਿਆ। ਇਸ ਤੋਂ ਇਸ ਨੂੰ ਕਿੰਨੇ ਹੀ ਹੋਰ ਦੇਸੀ ਅਤੇ ਬਦੇਸੀ ਪੁਰਸਕਾਰਾਂ ਅਤੇ ਆਨਰੇਰੀ ਡਾਕਟ੍ਰੇਟ ਦੀਆਂ ਡਿਗਰੀਆਂ ਨਾਲ ਸਨਮਾਨਿਆ ਗਿਆ। ਇਸ ਦੀਆਂ ਕਿਰਤਾਂ ਵਿਚ ਫ਼ਿਲਾਸਫ਼ੀ ਸਬੰਧੀ ਲੇਖ, ਸਾਹਿਤਿਕ ਪੜ-ਚੋਲ ਅਤੇ ਕਵਿਤਾ ਸ਼ਾਮਲ ਹਨ। ਬੰਗਾਲੀ ਤੋਂ ਇਲਾਵਾ ਇਸ ਨੇ ਅੰਗਰੇਜ਼ੀ ਵਿਚ ਵੀ 'ਡਾਈਨੈਸਟਸ ਐਂਡ ਪੋਸਟਵਾਰ ਪੋਇਟਰੀ', 'ਦੀ ਸੇਟ ਐਟ ਵਰਕ' ਅਤੇ 'ਦੀ ਇੰਡੀਅਨ ਟੈਸਟੀਮਨੀ' ਆਦਿ ਪੁਸਤਕਾਂ ਲਿਖੀਆਂ। ਇਸ ਦੀਆਂ ਸੇਵਾਵਾਂ ਨੂੰ ਵੇਖਦੇ ਹੋਏ ਭਾਰਤ ਸਰਕਾਰ ਨੇ 1970 ਵਿਚ ਇਸ ਨੂੰ ਪਦਮ ਭੂਸ਼ਣ ਦਾ ਖ਼ਿਤਾਬ ਦੇ ਕੇ ਸਨਮਾਨਿਤ ਕੀਤਾ।

ਹ. ਪੁ.—ਨੈਸ਼ਨਲ ਆਨਰਜ਼ ਐਨ.; ਐਨ. ਇੰ. 1 : 229; ਇੰਡ. ਹੂਜ਼. ਹੂ. 1980-81

**ਚੱਕਰਵਰਤੀ, ਡਾ. ਚੰਦਰ ਕਾਂਤ** : ਬੰਗਾਲ ਦਾ ਇਕ ਨੇਤਾ ਸੀ ਜਿਹੜਾ ਗ਼ਦਰ ਪਾਰਟੀ ਨਾਲ ਕੀਤੀ ਆਪਣੀ ਬੇਵਫ਼ਾਈ ਵਿਖਾਉਣ ਕਾਰਨ ਪ੍ਰਸਿੱਧ ਹੈ। ਇਸ ਨੇ ਗ਼ਦਰ ਲਹਿਰ ਦੀ ਕਾਮਯਾਬੀ ਲਈ ਚੰਗਾ ਰੋਲ ਅਦਾ ਕਰਨ ਦੀ ਥਾਂ ਤੇ ਖ਼ੁਦਗਰਜ਼ੀ ਭਰਿਆ ਅਤੇ ਮਾਰੂ ਰੋਲ ਅਦਾ ਕੀਤਾ ਸੀ। ਗ਼ਦਰ ਪਾਰਟੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਹਿੰਦੁਸਤਾਨ ਦੇ ਇਨਕਲਾਬੀਆਂ ਨੇ ਲੰਡਨ, ਪੈਰਿਸ ਅਤੇ ਬਰਲਿਨ ਨੂੰ ਕੋਈ ਇਕ ਦਹਾਕੇ ਲਈ ਆਪਣੀਆਂ ਇਨਕਲਾਬੀ ਸਰਗਰਮੀਆਂ ਦਾ ਕੇਂਦਰ ਬਣਾਈ ਰੱਖਿਆ ਜਿਉਂ ਹੀ ਯੂਰਪ ਵਿਚ ਖਿੱਚੋਤਾਣ ਵਧਣ ਲੱਗ ਪਈ ਤਾਂ ਇਹ ਗੱਲ ਨਿੱਖਰ ਕੇ ਅੱਗੇ ਆਈ ਕਿ ਹੁਣ ਜੰਗ ਜ਼ਰੂਰ ਛਿੜੇਗਾ ਜਿਸ ਵਿਚ ਇਕ ਪਾਸੇ ਜਰਮਨੀ ਅਤੇ ਦੂਜੇ ਪਾਸੇ ਬਰਤਾਨੀਆ ਅਤੇ ਫ਼ਰਾਂਸ ਹੋਣਗੇ। ਅਜਿਹੀ ਸਥਿਤੀ ਵਿਚ ਹਿੰਦੁਸਤਾਨ ਦੇ ਇਨਕਲਾਬੀਆਂ ਨੇ ਲੰਡਨ ਅਤੇ ਪੈਰਿਸ ਨੂੰ ਛੱਡ ਕੇ ਬਰਲਿਨ ਨੂੰ ਆਪਣੀਆਂ ਸਰਗਰਮੀਆਂ ਦਾ ਗੜ੍ਹ ਬਣਾ ਲਿਆ। ਸੰਨ 1914 ਦੀ ਬਸੰਤ ਨੂੰ ਲਾਲਾ ਹਰਦਿਆਲ ਜਰਮਨੀ ਪਹੁੰਚ ਗਿਆ ਅਤੇ ਇੱਥੇ ਉਸ ਨੇ ਆਪਣੇ ਵਤਨੀਆਂ ਨੂੰ ਗ਼ਦਰ ਜਥੇਬੰਦੀ-ਜਿਸ ਦੇ ਇਸ ਵੇਲੇ ਕੋਈ 10,000 ਮੈਂਬਰ ਸਨ, ਤੋਂ ਜਾਣੂੰ ਕਰਵਾਇਆ। 'ਬਰਲਿਨ ਇੰਡੀਆ ਕਮੇਟੀ' ਜਰਮਨ ਸਰਕਾਰ ਨੂੰ ਮਿਲੀ ਅਤੇ ਉਥੋਂ ਦੇ ਬਦੇਸ਼ ਮੰਤਰੀ ਜ਼ਿਮਰਮੈਨ (Zimmerman) ਨੂੰ ਇਸ ਗੱਲ ਲਈ ਰਜ਼ਾਮੰਦ ਕਰ ਲਿਆ ਕਿ ਉਹ ਸੰਯੁਕਤ ਰਾਜ ਵਿਚ ਲੱਗੇ ਆਪਣੇ ਜਰਮਨ ਰਾਜਦੂਤ ਨੂੰ ਇਹ ਆਦੇਸ਼ ਜਾਰੀ ਕਰੇ ਕਿ ਉਹ ਗ਼ਦਰੀਆਂ ਨੂੰ ਅਸਲਾ ਸਪਲਾਈ ਕਰੇ ਅਤੇ ਨਾਲ ਹੀ ਉਨ੍ਹਾਂ ਨੂੰ ਫ਼ੰਡ ਵੀ ਇਕੱਠਾ ਕਰਕੇ ਦੇਵੇ। ਇਸ ਸਮੇਂ ਹੀ ਸਾਨ ਫ੍ਰਾਂਸਿਸਕੋ, ਸ਼ੰਘਾਈ ਅਤੇ ਬੈਂਕਾਕ ਵਿਚ ਨਿਯੁਕਤ ਜਰਮਨ ਕੌਂਸਲ ਜਨਰਲਾਂ ਨੂੰ ਵੀ ਇਨਕਲਾਬੀਆਂ ਨੂੰ ਸਹਾਇਤਾ ਦੇਣ ਲਈ ਆਦੇਸ਼ ਜਾਰੀ ਕੀਤੇ ਗਏ।

ਜਰਮਨ ਦੇ ਸ਼ਾਮਲ ਹੋਣ ਨਾਲ ਗ਼ਦਰ ਪਾਰਟੀ ਵਿਚ ਧੜੇ ਬਣ ਗਏ। ਸਾਰੇ ਸਿੱਖ ਕਾਮਿਆਂ ਅਤੇ ਕਿਸਾਨਾਂ ਦਾ ਇਸ ਵੇਲੇ ਆਪਣਾ ਕੋਈ ਵੀ ਬੁਲਾਰਾ ਨਹੀਂ ਸੀ। ਰਾਮ ਚੰਦਰ, ਜਿਸ ਦੀ ਸਿੱਖਾਂ ਨਾਲ ਥੋੜ੍ਹੀ ਬਹੁਤ ਬਣਦੀ ਸੀ, ਨੇ ਪਾਰਟੀ ਦਾ ਸਾਰਾ ਕੰਟਰੋਲ ਆਪਣੇ ਹੱਥਾਂ ਵਿਚ ਲੈ ਲਿਆ। 'ਬਰਲਿਨ-ਇੰਡੀਆ ਕਮੇਟੀ' ਦੇ ਨਾਮਜ਼ਦ ਕੀਤੇ ਵਿਅਕਤੀ ਹਰੰਬਾ ਲਾਲ ਗੁਪਤਾ ਕੋਲ ਜਰਮਨੀ ਤੋਂ ਪ੍ਰਾਪਤ ਕੀਤਾ ਪੈਸਾ ਸੀ। ਵਿਰੋਧੀ ਹਿੰਦੁਸਤਾਨੀ ਗਰੁੱਪਾਂ ਵਿਚਕਾਰ ਅਤੇ ਹਿੰਦੁਸਤਾਨੀਆਂ ਅਤੇ ਜਰਮਨਾਂ ਵਿਚਕਾਰ ਗ਼ਲਤ ਫ਼ਹਿਮੀਆਂ ਪੈਦਾ ਹੋ ਗਈਆਂ।

ਹਰੰਬਾ ਲਾਲ ਗੁਪਤਾ ਦੀਆਂ ਅਮਰੀਕਾ ਅਤੇ ਜਾਪਾਨ ਵਿਚੋਂ ਹਿੰਦੁਸਤਾਨ ਨੂੰ ਹਥਿਆਰ ਭੇਜਣ ਦੀਆਂ ਸਭ ਕੋਸ਼ਿਸ਼ਾਂ ਨਾਕਾਮ ਗਈਆਂ। ਇਸੇ ਤਰ੍ਹਾਂ ਹੀ ਕਈ ਹੋਰ ਗ਼ਦਰੀਆਂ ਦੇ ਹਿੰਦੁਸਤਾਨ ਨੂੰ ਹਥਿਆਰ ਸਪਲਾਈ ਕਰਨ ਦੇ ਉਪਰਾਲੇ ਵੀ ਸਫ਼ਲ ਨਾ ਹੋ ਸਕੇ।

ਫ਼ਰਵਰੀ, 1916 ਵਿਚ 'ਬਰਲਿਨ ਇੰਡੀਆ ਕਮੇਟੀ' ਨੇ ਜਰਮਨ ਬਦੇਸ਼ੀ ਆਫ਼ਿਸ ਦੀ ਪ੍ਰਵਾਨਗੀ ਨਾਲ ਡਾ. ਚੰਦਰ ਕਾਂਤ ਚੱਕਰਵਤੀ ਨਾਂ ਦੇ ਬੰਗਾਲੀ ਨੂੰ ਕਾਫ਼ੀ ਸਾਰਾ ਪੈਸਾ ਦੇ ਕੇ ਗਦਰ ਲਹਿਰ ਦੀ ਵਾਗ-ਡੋਰ ਸੰਭਾਲਣ ਲਈ ਭੇਜਿਆ। ਚੱਕਰਵਰਤੀ ਨੇ ਇਹ ਸਾਰਾ ਹੀ ਪੈਸਾ ਆਪਣੇ ਨਿੱਜੀ ਕੰਮਾਂ ਤੇ ਖ਼ਰਚ ਕਰ ਦਿੱਤਾ ਅਤੇ ਕੰਮ ਦੀ ਪ੍ਰਗਤੀ ਬਾਰੇ ਜਰਮਨਾਂ ਨੂੰ ਝੂਠੀਆਂ ਹੀ ਰਪੋਟਾਂ ਭੇਜਦਾ ਰਿਹਾ। ਜਦੋਂ ਜਰਮਨਾਂ ਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਗ਼ਦਰ ਪਾਰਟੀ ਦੀਆਂ ਸਰਗਰਮੀਆਂ ਤੋਂ ਆਪਣਾ ਹੱਥ ਚੁੱਕ ਲਿਆ ਅਤੇ ਹਿੰਦੁਸਤਾਨੀਆਂ ਪ੍ਰਤਿ ਆਪਣਾ ਵਤੀਰਾ ਬਦਲ ਲਿਆ ਅਤੇ ਹਿੰਦੁਸਤਾਨੀਆਂ ਦੀ ਬੇਇਜ਼ਤੀ ਵੀ ਕਰਨ ਲੱਗ ਪਏ।

ਗ਼ਦਰੀਆਂ ਦੀ ਆਪਸੀ ਲੜਾਈ ਦਿਨ-ਬ-ਦਿਨ ਵਧਦੀ ਗਈ। ਚੱਕਰਵਰਤੀ ਨੇ ਜਰਮਨਾਂ ਤੋਂ ਪ੍ਰਾਪਤ ਕੀਤੀ ਰਕਮ ਦਾ ਕਾਫ਼ੀ ਸਾਰਾ ਹਿੱਸਾ ਹੜੱਪ ਕਰ ਲਿਆ।

ਹਿੰਦੁਸਤਾਨੀਆਂ ਦੇ ਆਚਰਣ ਬਾਰੇ ਲਾਜਪਤ ਰਾਜ ਨੇ ਇੰਜ ਲਿਖਿਆ ਹੈ :—

'ਮੈਂ ਬਹੁਤ ਸਾਰੇ ਬੰਗਾਲੀਆਂ ਨੂੰ ਉਨ੍ਹਾਂ ਦੇ ਮੁਹਿੰਮ ਚਲਾਉਣ, ਫ਼ੰਡਾਂ ਨੂੰ ਪ੍ਰਾਪਤ ਕਰਨ ਅਤੇ ਖ਼ਰਚ ਕਰਨ ਵਿਚ ਬਿਲਕੁਲ ਹੀ ਬੇਅਸੂਲੇ ਵੇਖਿਆ ਹੈ। ਪੰਜਾਬੀਆਂ ਵਿਚੋਂ ਰਾਮ ਚੰਦਰ ਅਤੇ ਹਰੀਸ਼ ਚੰਦਰ ਤਾਂ ਬਿਲਕੁਲ ਹੀ ਮਾੜੇ ਸਨ। ਸਿੱਖ ਲਗਭਗ ਸਾਰੇ ਹੀ ਬਹੁਤ ਸਾਫ਼-ਦਿਲ, ਨਿਰਸੁਆਰਥ ਅਤੇ ਅਨੁਸ਼ਾਸਨ-ਬੱਧ ਸਨ। ਸਿੱਖਾਂ ਵਿਚ ਗਿਆਨੀ ਭਗਵਾਨ ਸਿੰਘ ਦਾ ਆਚਰਣ ਮਾੜਾ ਸੀ ਪਰ ਫਿਰ ਵੀ ਉਸ ਦਾ ਆਚਰਣ ਰਾਮ ਚੰਦਰ ਜਾਂ ਚੱਕਰਵਰਤੀ, ਗੁਪਤਾ ਨਾਲੋਂ ਕਈ ਗੁਣਾਂ ਚੰਗਾ ਸੀ।'

ਅਜਿਹੇ ਮਾੜੇ ਨੇਤਾਵਾਂ ਸਦਕਾ ਹੀ ਗ਼ਦਰ-ਵਿਦਰੋਹ ਸਫ਼ਲ ਨਾ ਹੋ ਸਕਿਆ।

ਹ. ਪੁ.—ਹਿ. ਸਿ. ਜਿਲਦ ਪਹਿਲੀ—ਖੁ. ਸਿੰਘ

**ਚਕਰਵਾਤ** : ਵੇਖੋ, ਵਾਵਰੋਲਾ

**ਚਕਰਾਤਾ** : ਉੱਤਰ ਪ੍ਰਦੇਸ਼ ਰਾਜ (ਭਾਰਤ) ਦੇ ਮੇਰਠ ਖੰਡ ਦੇ ਜ਼ਿਲ੍ਹੇ ਡੇਰੇਹਾਦੂਨ ਵਿਚ ਇਕ ਪ੍ਰਸਿੱਧ ਛਾਉਣੀ ਅਤੇ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਜਿਹੜਾ ਕਾਲਸੀ ਤੋਂ 40 ਕਿ. ਮੀ. ਅਤੇ ਮਸੂਰੀ ਤੋਂ 65 ਕਿ. ਮੀ. ਪੱਛਮ ਵੱਲ ਲਗਭਗ 2100 ਮੀ. (6,885 ਫੁੱਟ) ਦੇ ਉਚਾਈ ਉੱਤੇ ਸਥਿਤ ਹੈ। ਇਹ ਛਾਉਣੀ ਸੰਨ 1866 ਵਿਚ ਸਥਾਪਿਤ ਕੀਤੀ ਗਈ ਸੀ ਅਤੇ ਸੰਨ 1869 ਵਿਚ ਪਹਿਲੀ ਵਾਰ ਆਬਾਦ ਹੋਈ। ਲਗਭਗ 125 ਕਿ. ਮੀ. (77 ਮੀਲ) ਲੰਬੀ ਪੱਕੀ ਸੜਕ ਇਸ ਨੂੰ ਸਹਾਰਨਪੁਰ ਨਾਲ ਜੋੜਦੀ ਹੈ।

ਆਬਾਦੀ—4670 (1991)

30° 42' ਉ. ਵਿੱਥ.; 77° 52' ਪੂ. ਲੰਬ

ਹ. ਪੁ.—ਇੰਪ. ਗ. ਇੰਡ. 10 : 125

**ਚੱਕ ਰਾਮਦਾਸ** : ਪਾਕਿਸਤਾਨ ਦੇ ਪੰਜਾਬ ਸੂਬੇ ਵਿਚ ਜ਼ਿਲ੍ਹਾ ਗੁੱਜਰਾਂਵਾਲਾ, ਥਾਣਾ ਮਾਂਡੇ ਵਿਚ ਇਹ ਇਕ ਇਤਿਹਾਸਕ ਪਿੰਡ ਹੈ ਜਿਸ ਵਿਚ ਭਾਈ ਪਿਰਾਣੇ ਦੇ ਪ੍ਰੇਮ ਨਾਲ ਖਿੱਚੇ ਹੋਏ ਗੁਰੂ ਅਰਜਨ ਦੇਵ ਜੀ ਆਏ। ਸਤਿਗੁਰੂ ਦੇ ਨਿਵਾਸ ਥਾਂ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਨਾਲ ਸਿੱਖ ਰਾਜ ਦੇ ਵੇਲੇ ਵਾਲੀ ਚਾਲ੍ਹੀ ਘੁਮਾਉਂ ਜ਼ਮੀਨ ਮੁਆਫ਼ ਲੱਗੀ ਸੀ। ਰੇਲਵੇ ਸਟੇਸ਼ਨ ਐਮਨਾਬਾਦ ਤੋਂ 16 ਕਿ. ਮੀ. (10 ਮੀਲ) ਪੂਰਵ ਹੈ।

ਗੁਰੂ ਕਾ ਚੱਕ, ਚੱਕ ਰਾਮਦਾਸ ਅਤੇ ਰਾਮਦਾਸ ਪੁਰ ਇਹ ਅੰਮ੍ਰਿਤਸਰ ਦੇ ਨਾਮ ਗੁਰੂ ਅਰਜਨ ਸਾਹਿਬ ਦੇ ਸਮੇਂ ਸੱਦੇ ਜਾਂਦੇ ਸਨ।

ਹ. ਪੁ.—ਮ. ਕੋ. ਪੰਨਾ 452

**ਚੱਕਰਾਯੁੱਧ** : ਕਨੌਜ ਦਾ ਇਕ ਰਾਜਾ ਸੀ ਜਿਸ ਦੇ ਸਬੰਧ ਵਿਚ ਕੋਈ ਪੱਕਾ ਇਤਿਹਾਸਕ ਪਰਮਾਣ ਤਾਂ ਨਹੀਂ ਮਿਲਦਾ ਪਰ ਖਿਆਲ ਪੱਕਾ ਕੀਤਾ ਜਾਂਦਾ ਹੈ ਕਿ ਇਹ ਅੱਠਵੀਂ ਸਦੀ ਦੇ ਦੋ ਅੰਤਮ ਦਹਾਕਿਆਂ ਵਿਚ 783 ਈ. ਤੋਂ ਪਿਛੋਂ ਕਿਸੇ ਸਮੇਂ ਕਨੌਜ ਦਾ ਰਾਜਾ ਬਣਿਆ। ਇਤਿਹਾਸਕ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਇਹ ਆਯੁੱਧ ਵੰਸ਼ ਨਾਲ ਸਬੰਧ ਰੱਖਦਾ ਸੀ। ਭਾਗਲ ਪੁਰ ਵਿਚੋਂ ਪ੍ਰਾਪਤ ਹੋਏ ਇਕ ਸ਼ਿਲਾਲੇਖ ਦੇ ਹਵਾਲੇ ਨਾਲ ਕਿਹਾ ਜਾ ਸਕਦਾ ਹੈ ਕਿ ਪਾਲ ਵੰਸ਼ੀ ਮਹਾਰਾਜੇ ਧਰਮਪਾਲ ਨੇ ਇੰਦਰਰਾਜ ਨੂੰ, ਜੋ ਸੰਭਵ ਹੈ ਕਿ ਇੰਦਰ ਯੁੱਧ ਹੀ ਹੋਵੇਗਾ ਵਿਚ ਹਰਾ ਕੇ ਕਨੌਜ ਦਾ ਰਾਜ ਚਕਰਾਯੁੱਧ ਨੂੰ ਦੇ ਦਿੱਤਾ। ਸ਼ਿਲਾਲੇਖ ਤੋਂ ਇਹ ਸਿੱਧ ਹੁੰਦਾ ਹੈ ਕਿ ਚਕਰਾਯੁੱਧ ਇੰਦਰਰਾਜ ਦਾ ਸਬੰਧੀ ਸੀ ਹੋ ਸਕਦਾ ਹੈ ਉਸ ਦਾ ਪੁੱਤਰ ਹੋਵੇ। ਉਸ ਸਮੇਂ ਚਕਰਾਯੁੱਧ ਨੂੰ ਕੋਈ ਗੌਰਵਮਈ ਥਾਂ ਪ੍ਰਾਪਤ ਨਹੀਂ ਸੀ। ਛੇਤੀ ਹੀ ਨਾਗਭਟ ਦੂਜੇ ਨੇ ਚਕਰਾਯੁੱਧ ਨੂੰ ਜਿੱਤ ਤੇ ਕਨੌਜ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਇਸ ਤੋਂ ਪਿਛੋਂ ਚਕਰਾਯੁੱਧ ਬਾਰੇ ਕੁਝ ਪਤਾ ਨਹੀਂ ਲਗਦਾ।

ਹੰ. ਪੁ.–ਹਿੰ. ਵਿ. ਕੋ. 4 : 153

**ਚਕਲਾਈਓ** : ਦੱਖਣੀ ਅਮਰੀਕਾ ਵਿਚ ਪੀਰੂ ਦੇਸ਼ ਦੇ ਲਾਂ-ਬਾਯੇਕੀ ਡਿਪਾਰਟਮੈਂਟ ਦਾ ਸਦਰ-ਮੁਕਾਮ ਹੈ। ਇਹ ਲੀਮਾ ਦੇ ਉੱਤਰ-ਪੱਛਮ ਵਿਚ 640 ਕਿ. ਮੀ. ਦੀ ਵਿਥ ਤੇ ਅੰਦਰ-ਅਮਰੀਕੀ ਮਹਾਂਸਾਗਰ ਉਪਰ ਵਾਕਿਆ ਹੈ। ਸੰਨ 1720 ਵਿਚ ਇਸ ਦੀ ਇਕ ਬਸਤੀ ਦੇ ਤੌਰ ਤੇ ਨੀਂਹ ਰੱਖੀ ਗਈ ਅਤੇ 1835 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲਿਆ। ਚਕਲਾਈਓ ਦਾ ਆਲਾ-ਦੁਆਲਾ ਗੰਨਾ, ਕਪਾਹ ਅਤੇ ਚੌਲ ਦੀ ਪੈਦਾਵਾਰ ਲਈ ਬੜਾ ਉਪਜਾਊ ਹੈ ਜਿਸ ਕਰਕੇ ਇਹ ਸ਼ਹਿਰ ਆਪਣੇ ਡਿਪਾਰਟਮੈਂਟ ਦੇ ਵਪਾਰਕ ਕੇਂਦਰਾਂ ਵਿਚੋਂ ਮੋਹਰੀ ਹੈ। ਇਸ ਸ਼ਹਿਰ ਦੇ ਕਾਰਖਾਨੇ ਇਥੋਂ ਦੀ ਖੇਤਰੀ ਪੈਦਾਵਾਰ ਉਪਰ ਹੀ ਨਿਰਭਰ ਕਰਦੇ ਹਨ। ਇਸ ਇਲਾਕੇ ਦੀਆਂ ਉੱਚ ਭੂਮੀਆਂ ਤੇ ਪਸ਼ੂ-ਪਾਲਣ ਉਦਯੋਗ ਵੀ ਕਾਫ਼ੀ ਤਰੱਕੀ ਤੇ ਹੈ। ਚਕਲਾਈਓ ਵਿਖੇ ਇਕ ਹਵਾਈ ਅੱਡਾ ਹੈ ਅਤੇ ਇਹ ਸ਼ਹਿਰ ਰੇਲ ਦੁਆਰਾ ਪਵਾਰਟੋ ਪੀਮਨਟਲੈ ਅਤੇ ਏਟਨੈ ਬੰਦਰਗਾਹਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—419,600 (1990)

64° 16' ਦੱ. ਵਿਥ. ਅਤੇ 79° 50' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 831

**ਚਕਵਾ** : ਇਹ ਉੱਤਰੀ ਅਫ਼ਰੀਕਾ ਅਤੇ ਸਪੇਨ ਤੋਂ ਮੰਗੋਲੀਆ ਤੱਕ ਮਿਲਣ ਵਾਲਾ ਬੱਤਖ਼ ਵਰਗਾ ਪੰਛੀ ਹੈ। ਇਸ ਨੂੰ ਚੱਕਰਵਾਕ ਵੀ ਕਹਿੰਦੇ ਹਨ। ਇਹ ਏਵੀਜ਼ ਸ਼੍ਰੇਣੀ ਦੇ ਐਨਸੱਗੀ-ਫ਼ੱਰਮੀਜ਼ ਵਰਗ, ਅਨੇਟਡੀ, (Antidae) ਕੁਲ ਅਤੇ ਕਸਾਰਕਾ (Casarca) ਪ੍ਰਜਾਤੀ ਨਾਲ ਸਬੰਧਤ ਹੈ। ਇਹ ਪੰਛੀ ਕਾਫ਼ੀ ਲੰਬਾ ਸੰਤਰੀ ਰੰਗ ਦਾ ਪੀਲਾ ਸਿਰ ਅਤੇ ਖੰਭਾਂ ਉੱਤੇ ਚਿੱਟੇ ਚਟਾਖ਼ ਵਾਲਾ ਹੁੰਦਾ ਹੈ।

ਨਰ ਤੇ ਮਾਦਾ ਪੰਛੀ ਲਗਭਗ ਇਕੋ ਜਿਹੇ ਹੁੰਦੇ ਹਨ। ਮਾਦਾ ਦਾ ਢੰਗ ਨਰ ਨਾਲੋਂ ਕੁਝ ਹਲਕਾ ਹੁੰਦਾ ਹੈ।



**ਚਕਵਾ (Casarca ferruginea)**

ਚਕਵੇ ਦੀ ਇਕ ਪ੍ਰਸਿੱਧ ਜਾਤੀ ਸ਼ਾਹ ਚਕਵਾ (Tadorna tadorna) ਹੈ। ਇਹ ਕਾਲੇ-ਚਿੱਟੇ ਰੰਗ ਦਾ ਬਹੁਤ ਖ਼ੂਬਸੂਰਤ ਚਿਤਕਬਰਾ ਪੰਛੀ ਹੈ। ਇਹ ਆਕਾਰ ਅਤੇ ਆਦਤਾਂ ਵਿਚ ਚਕਵੇ ਵਰਗਾ ਹੀ ਹੈ।

ਇਸ ਜਾਤੀ ਦੇ ਨਰ ਪੰਛੀ ਬੜੀ ਦਰਦਨਾਕ ਸੁਰੀਲੀ ਆਵਾਜ਼ ਕੱਢਦੇ ਹਨ ਅਤੇ ਸਾਰਾ ਸਾਲ ਲੜਨ ਲਈ ਤਿਆਰ ਰਹਿੰਦੇ ਹਨ। ਪ੍ਰਜਣਨ ਰੁੱਤ ਵਿਚ ਮਾਦਾ ਕਈ ਨਰ ਪੰਛੀਆਂ ਨੂੰ ਲੜਨ ਲਈ ਉਕਸਾਉਂਦੀ ਹੈ ਅਤੇ ਜੇਤੂ ਵੱਲ ਹੋ ਜਾਂਦੀ ਹੈ। ਇਹ ਪੰਛੀ ਖਰਗੋਸ਼ ਆਦਿ ਦੀ ਖੁੱਡ ਨੂੰ ਆਲ੍ਹਣਾ ਬਣਾਉਂਦੇ ਹਨ। ਮਾਦਾ ਇਕੱਲੀ ਹੀ ਆਲ੍ਹਣੇ ਵਿਚ ਹੁੰਦੀ ਹੈ ਅਤੇ ਮੁਲਾਇਮ ਅੰਡੇ ਦਿੰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 9 : 128; ਹਿੰ. ਵਿ. ਕੋ. 4 : 152

**ਚਕਵਾਲ** : ਇਹ ਪੰਜਾਬ (ਪਾਕਿਸਤਾਨ) ਦੇ ਜਿਹਲਮ ਜ਼ਿਲ੍ਹੇ ਦੀ ਉੱਤਰ-ਪੂਰਬੀ ਤਹਿਸੀਲ, ਚਕਵਾਲ ਦਾ ਇਕ ਸ਼ਹਿਰ ਹੈ ਜੋ ਲੁੰਡੀ ਪੱਟੀ ਮੈਦਾਨ ਵਿਚ ਜਿਹਲਮ ਸ਼ਹਿਰ ਤੋਂ ਪੱਛਮ ਵੱਲ ਲਗਭਗ 82 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਬੂਟ ਅਤੇ ਰੰਗ-ਬਰੰਗਾ ਸੂਤੀ ਕੱਪੜਾ ਬਣਾਇਆ ਜਾਂਦਾ ਹੈ। ਸ਼ਹਿਰ ਵਿਚ ਸਰਕਾਰੀ ਹਸਪਤਾਲ ਅਤੇ ਸਿੱਖਿਆ ਸੰਸਥਾਵਾਂ ਆਦਿ ਹਨ।

30° 56' ਉ. ਵਿਥ.; 72° 52' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 126

**ਚੱਕੀ ਸਾਹਿਬ** : ਭਾਰਤ ਉੱਤੇ ਲੋਧੀ ਖ਼ਾਨਦਾਨ ਦੇ ਰਾਜ ਕਾਲ ਸਮੇਂ ਬਾਬਰ ਨੇ ਸਈਅਦ ਪੁਰ, ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਉੱਤੇ ਕਈ ਹਮਲੇ ਕੀਤੇ ਤੇ ਇਸ ਥਾਂ ਨੂੰ ਤਬਾਹ ਕਰ ਦਿੱਤਾ। ਇਸ ਥਾਂ ਨੂੰ ਅੱਜਕੱਲ੍ਹ ਐਮਨਾਬਾਦ ਕਹਿੰਦੇ ਹਨ। ਉਸ ਸਮੇਂ ਪਠਾਣਾਂ ਤੇ ਹਿੰਦੂਆਂ ਦਾ ਖੁਲ੍ਹੇ ਆਮ ਕਤਲੇਆਮ ਕੀਤਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੈਦੀ ਬਣਾ ਲਿਆ ਗਿਆ ਅਤੇ ਦਾਣੇ ਪੀਹਣ ਵਾਸਤੇ ਇਕ ਚੱਕੀ ਦੇ ਦਿੱਤੀ ਗਈ। ਕਹਿੰਦੇ ਹਨ ਕਿ ਇਹ ਚੱਕੀ ਬਿਨਾਂ ਹੱਥ ਲਗਾਏ ਚਲਦੀ ਰਹਿੰਦੀ ਸੀ ਅਤੇ ਗੁਰੂ ਨਾਨਕ ਦੇਵ ਜੀ ਨੂੰ ਕੇਵਲ ਇਸ ਵਿਚ ਦਾਣੇ ਹੀ ਪਾਉਣ ਦੀ ਲੋੜ ਪੈਂਦੀ ਸੀ। ਇਸ ਕ੍ਰਿਸ਼ਮੇ ਬਾਰੇ ਜਦ ਬਾਬਰ ਨੂੰ ਪਤਾ ਲੱਗਿਆ ਤਾਂ ਉਸ ਨੇ ਗੁਰੂ ਨਾਨਕ ਦੇਵ ਨੂੰ ਸਾਰੇ ਕੈਦੀਆਂ ਸਮੇਤ ਛੱਡ ਦਿੱਤਾ। ਕਿਹਾ ਜਾਂਦਾ ਹੈ ਕਿ ਬਾਬਰ ਆਪਣੇ ਕੀਤੇ ਉੱਤੇ ਬਹੁਤ ਪਛਤਾਇਆ ਤੇ ਉਸ ਨੇ ਸ੍ਰੀ ਗੁਰੂ



ਗੁਰਦੁਆਰਾ ਚੱਕੀ ਸਾਹਿਬ

ਨਾਨਕ ਦੇਵ ਜੀ ਨੂੰ ਕਿਹਾ ਕਿ ਜੇ ਉਸ ਨੂੰ ਇਹ ਪਤਾ ਹੁੰਦਾ ਕਿ ਇਸ ਸ਼ਹਿਰ ਵਿਚ ਅਜਿਹੇ ਧਰਮਾਤਮਾ ਪੁਰਸ਼ ਵੀ ਰਹਿੰਦੇ ਹਨ ਤਾਂ ਉਸ ਇਸ ਸ਼ਹਿਰ ਤੇ ਕਦੇ ਵੀ ਹਮਲਾ ਨਾ ਕਰਦਾ।

ਇਸ ਸਥਾਨ ਤੇ ਇਕ ਇਤਿਹਾਸਕ ਗੁਰਦੁਆਰਾ ਕਾਇਮ ਕੀਤਾ ਗਿਆ ਜਿਸ ਨੂੰ ਚੱਕੀ ਸਾਹਿਬ ਕਹਿੰਦੇ ਹਨ।

ਹ. ਪੁ.—ਸਿਖ ਸ਼ਰਾਈਨ ਇਨ ਵੈਸਟ ਪਾਕਿਸਤਾਨ ਪੰਨਾ : 18

**ਚੱਕੀ ਦਰਿਆ** : ਭਾਰਤ ਦੇ ਹਿਮਾਚਲ ਰਾਜ ਦੇ ਚੰਬੇ ਦੇ ਇਲਾਕੇ ਦੀ ਇਕ ਛੋਟੀ ਪਹਾੜੀ ਨਦੀ ਹੈ ਜੋ ਡਲਹੌਜ਼ੀ ਦੇ ਨੇੜਿਉਂ ਨਿਕਲਦੀ ਅਤੇ ਮੀਰਥਲ ਦੇ ਨੇੜੇ ਬਿਆਸ ਦਰਿਆ ਵਿਚ ਰਲ ਜਾਂਦੀ ਹੈ। ਅੰਗਰੇਜ਼ਾਂ ਨਾਲ ਸਿੱਖਾਂ ਦੀਆਂ 9 ਮਾਰਚ ਅਤੇ 11 ਮਾਰਚ, 1846 ਨੂੰ ਹੋਈਆਂ ਲਾਹੌਰ ਦੀਆਂ ਸੰਧੀਆਂ ਉਪਰੰਤ ਲਾਰਡ ਹਾਰਡਿੰਗ ਨੇ ਪੰਜਾਬੀਆਂ ਨੂੰ ਕਮਜ਼ੋਰ ਅਤੇ ਡੋਗਰਿਆਂ ਨੂੰ ਮਜ਼ਬੂਤ ਕਰਨ ਦੇ ਇਰਾਦੇ ਨਾਲ ਇਸ ਦਰਿਆ ਨੂੰ ਹੱਦ ਮੰਨਦੇ ਹੋਏ ਕੁਲੂ, ਮਨਾਲੀ, ਨੂਰਪੁਰ ਅਤੇ ਕਾਂਗੜਾ ਦੇ ਇਲਾਕੇ ਰੱਖ ਕੇ ਬਾਕੀ ਦਾ ਹਿੱਸਾ 75 ਲੱਖ ਰੁਪਏ ਬਦਲੇ ਗੁਲਾਬ ਸਿੰਘ ਡੋਗਰਾ ਨੂੰ ਵੇਚ ਦਿੱਤਾ ਸੀ।

ਹ. ਪੁ.—ਮ. ਕੋ.: 452; ਡਿਸਟ੍ਰਿਕਟ ਸੈਨਸਸ ਹੈਂਡ ਬੁਕ, ਗੁਰਦਾਸਪੁਰ; ਹਿ. ਸਿ. 99—ਖੁਸ਼ਵੰਤ ਸਿੰਘ

**ਚੱਕੀ-ਨੌ-ਆਰੇ** : ਇਹ ਗੁਜਰਾਤ ਰਾਜ (ਭਾਰਤ) ਦੇ ਪੰਚ ਮਹੱਲ ਜ਼ਿਲ੍ਹੇ ਦੇ ਤਅਲੁੱਕੇ ਕੋਲੋਲ ਵਿਚ ਦਰਿਆ ਕੇਰਾਦ ਦੇ ਕੰਢੇ ਉੱਤੇ ਸਥਿਤ ਇਕ ਤੀਰਥ ਅਸਥਾਨ ਹੈ। ਦਰਿਆ ਦੇ ਮੱਧ ਵਿਚ ਡੂੰਘੇ ਪਾਣੀ ਵਿਚਕਾਰ ਇਕ ਬਹੁਤ ਵੱਡੀ ਚਟਾਨ ਹੈ ਜਿਸ ਉਪਰ ਇਕ 4.50 ਵ. ਮੀ. ਦਾ 1.5 ਮੀ. ਡੂੰਘਾ ਚੁਬੱਚਾ ਬਣਿਆ ਹੋਇਆ ਹੈ। ਚਟਾਨ ਵਿਚੋਂ ਹੇਠੋਂ ਦੀ ਇਕ ਚੈਨਲ ਦੁਆਰਾ ਦਰਿਆ ਦਾ ਪਾਣੀ ਚੁਬੱਚੇ ਵਿਚ ਪਹੁੰਚਦਾ ਹੈ। ਇਸ ਚੈਨਲ ਦੀ ਲੰਬਾਈ ਲਗਭਗ ਦੋ ਮੀਟਰ ਹੈ। ਇਹ ਚੁਬੱਚੇ ਵਿਚ ਪਾਣੀ ਉਛਲ-ਉਛਲ ਕੇ ਹੇਠਾਂ ਦਰਿਆ ਵਿਚ ਡਿਗਦਾ ਹੈ। ਸੂਰਜ ਗ੍ਰਹਿਣ ਮਹੋਦਾ ਪੁਰਵ ਜਾਂ ਸੋਮਵਤੀ ਅਮਾਵਸ ਨੂੰ ਜਦੋਂ ਮਹੀਨੇ ਦਾ ਅੰਤਿਮ ਦਿਨ ਸੋਮਵਾਰ ਨੂੰ ਪੈਂਦਾ ਹੈ ਅਤੇ ਹੋਰ ਅਜਿਹੇ ਮੌਕਿਆਂ ਤੇ ਬ੍ਰਾਹਮਣ, ਰਾਜਪੂਤ ਅਤੇ ਵਾਨੀਸ ਲੋਕ ਇਥੇ ਆ ਕੇ ਇਸ਼ਨਾਨ ਕਰਦੇ ਹਨ ਅਤੇ ਆਪਣੇ ਪਾਪਾਂ ਨੂੰ ਧੋਂਦੇ ਹਨ। ਇਕ ਪ੍ਰਾਚੀਨ ਕਥਾ ਅਨੁਸਾਰ ਬਨਾਰਸ ਦੇ ਰਾਜੇ ਸੁਲੋਚਨ ਦੀਆਂ ਹਥੇਲੀਆਂ ਉੱਪਰ ਆਪਣੇ ਪਾਪਾਂ ਕਾਰਨ ਵਾਲ ਪੈਦਾ ਹੋ ਗਏ ਸਨ। ਜਦੋਂ ਬਨਾਰਸ ਵਿਚ ਕੋਈ ਸਿੱਧ ਪੀਰ ਉਸ ਦਾ ਇਲਾਜ ਨਾ ਕਰ ਸਕਿਆ ਤਾਂ ਉਸ ਨੂੰ ਵਿਸ਼ਵਾਮਿਤਰ ਕੋਲ ਜਾਣ ਲਈ ਕਿਹਾ ਗਿਆ। ਵਿਸ਼ਵਾ-ਮਿਤਰ ਨੇ ਉਸ ਨੂੰ ਦਰਿਆ ਵਿਚ ਵਰਦਾਨ ਦਿੱਤਾ ਕਿ ਜੇ ਉਹ ਦਰਿਆ ਵਿਚ ਕਿਸੇ ਚਟਾਨ ਉੱਤੇ ਕਿਸੇ ਬਲੀ-ਸਥਾਨ ਤੇ ਬਲੀ ਦੇਵੇਗਾ ਤਾਂ ਉਸ ਦੇ ਪਾਪ ਕਣਕ ਦੇ ਦਾਣਿਆਂ ਵਾਂਗ ਪਿਸ ਜਾਣਗੇ ਅਤੇ ਉਹ ਪਾਪ-ਮੁਕਤ ਹੋ ਜਾਵੇਗਾ। ਰਾਜੇ ਸੁਲੋਚਨ ਨੇ ਤੁਰੰਤ ਹੀ ਇਹ ਬਲੀ-ਸਥਾਨ ਬਣਾਇਆ। ਚਟਾਨ ਵਿਚ ਹੇਠੋਂ ਇਕ ਮੋਰੀ ਰਾਹੀਂ ਇਸ ਬਲੀ-ਸਥਾਨ ਵਿਚ ਮੱਖਣ ਪਹੁੰਚਾਇਆ ਗਿਆ। ਇਸ ਤਰ੍ਹਾਂ ਦਰਿਆ ਦਾ ਨਾਂ 'ਕਰ' ਪੈ ਗਿਆ ਜੋ ਕਿ ਪਿਛੋਂ ਵਿਗੜ ਕੇ 'ਕਰਾਦ' ਹੋ ਗਿਆ ਅਤੇ ਇਸ ਬਲੀ ਸਥਾਨ ਦਾ ਨਾਂ 'ਚਕੀ-ਨੌ-ਆਰੇ' ਜਾਂ 'ਚਕੀ ਦਾ ਪੁੜਾ' ਪੈ ਗਿਆ। ਅੱਧਾ ਪੁੜ ਹਾਲਾਂ ਵੀ ਉੱਤੇ ਹੀ ਅਤੇ ਕਿਸੇ ਪੀਰ ਗੁਸਾਈ ਨੇ ਚੋਰੀ ਕਰਕੇ ਪਿਛੋਂ ਵਿਆਸਰਾਂ ਅਤੇ ਕੋਲੋਲ ਵਿਖੇ ਅਲਾਈ ਵਿਚਕਾਰ ਸੁਟ ਦਿਤਾ। ਇਸ ਸਥਾਨ ਦੀ ਅੱਜਕੱਲ੍ਹ ਵੀ ਬਹੁਤ ਮਹਾਨਤਾ ਹੈ।

ਹ. ਪੁ.—ਇੰਪ. ਗ. ਇੰਡ. 10 : 123

**ਚੱਕੀਰਾਹ** : ਵੇਖੋ ਕਠਫੋੜਾ

**ਚਕੋਤਰਾ** : ਨਿੰਬੂ ਪਰਿਵਾਰ ਦੇ ਫ਼ਲਾਂ ਵਿਚੋਂ ਸਭ ਤੋਂ ਪੁਰਾਣਾ ਚਕੋਤਰਾ ਫਲ ਹੈ ਅਤੇ ਇਹ ਚੌਥੀ ਸਦੀ ਵਿਚ ਸਭ ਤੋਂ ਪਹਿਲਾਂ ਯੂਰਪੀਅਨ ਲੋਕਾਂ ਨੇ ਲੱਭਿਆ। ਇਹ ਨਿੰਬੂ ਦੀ ਪ੍ਰਜਾਤੀ ਸਿਟਰਸ ਨਾਲ ਸਬੰਧਿਤ ਹੈ ਅਤੇ ਇਸ ਦਾ ਬਨਸਪਤੀ ਵਿਗਿਆਨਕ ਨਾਂ ਸਿਟਰਸ ਮੈਡੀਕਾ (Citrus medica) ਹੈ। ਇਸ ਦੀ ਉਤਪਤੀ ਉੱਤਰੀ ਭਾਰਤ ਵਿਚ ਹੋਈ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਇਸ ਦੀ ਪੁਰਾਣੀ ਕਾਸ਼ਤ ਹੋ ਰਹੀ ਹੈ। ਚਕੋਤਰਾ ਸੰਸਾਰ ਦੇ ਉਨ੍ਹਾਂ ਸਾਰੇ ਦੇਸ਼ਾਂ ਵਿਚ ਉਗਾਇਆ ਜਾ ਸਕਦਾ ਹੈ ਜਿੱਥੇ ਨਿੰਬੂ ਜਾਤੀ ਦੇ ਫ਼ਲ ਉੱਗਦੇ ਹਨ। ਇਹ ਹੋਰਨਾਂ ਰੁੱਖਾਂ ਦੇ ਮੁਕਾਬਲੇ ਕੋਹਰਾ ਘੱਟ ਸਹਿੰਦਾ ਹੈ।

ਜਾਮਨੀ ਅਤੇ ਚਿੱਟੇ ਫੁੱਲਾਂ ਵਾਲਾ ਇਹ ਇਕ ਛੋਟਾ ਜਿਹਾ ਕੰਡਿਆਲਾ ਝਾੜੀਦਾਰ ਰੁੱਖ ਹੈ। ਇਸ ਦਾ ਖ਼ੁਸ਼ਬੂਦਾਰ ਅਤੇ ਹਰੇ-ਪੀਲੇ ਰੰਗ ਦਾ ਫ਼ਲ, ਨਿੰਬੂ ਨਾਲ ਮਿਲਦਾ ਜੁਲਦਾ ਹੈ। (ਵੇਖੋ ਚਿਤਰ)।

ਇਸ ਦੀ ਸ਼ਕਲ ਲੰਬੂਤਰੀ, ਛਿੱਲੜ ਸਖ਼ਤ, ਵੱਟਾਂ ਵਾਲੀ ਅਤੇ ਤੇਜ਼ਾਬੀ ਗੁੱਦਾ ਘੱਟ ਹੁੰਦਾ ਹੈ। ਚਕੋਤਰੇ ਦੀਆਂ ਕਈ ਕਿਸਮਾਂ ਸੰਸਾਰ ਪ੍ਰਸਿੱਧ ਹਨ, ਜਿਵੇਂ ਕਾਰਸੀਕਾਨ ਅਤੇ ਡਾਇਆਮੈਂਟ। ਚਕੋਤਰੇ ਦੀ ਜ਼ਿਆਦਾ ਵਰਤੋਂ ਮੁਰੱਬਾ ਜਾਂ ਕੈਂਡੀ ਬਨਾਉਣ ਲਈ ਕੀਤੀ ਜਾਂਦੀ ਹੈ।



ਚਿਤਰ (ੳ) ਚਕੋਤਰੇ ਦੇ ਪੱਤੇ ਅਤੇ ਫ਼ਲ
(ਅ) ਫ਼ਲ ਦੀ ਆਡੀ ਕਾਟ

ਇਸ ਤੋਂ ਇਲਾਵਾ ਦਵਾਈ ਪੱਖੋਂ ਵੀ ਇਸ ਦੀ ਮਹੱਤਤਾ ਹੈ। ਛਿੱਲੜ ਪੇਟ ਦੇ ਕੀੜੇ ਕੱਢਣ, ਉਲਟੀਆਂ ਰੋਕਣ ਅਤੇ ਪੇਸ਼ਾਬ ਦੀ ਲਾਗ ਠੀਕ ਕਰਨ ਲਈ ਲਾਹੇਵੰਦ ਹੈ। ਇਸ ਦਾ ਰਸਿਆ ਫਲ ਅਤੇ ਡੋਡੀਆਂ ਬਲ-ਵਰਧਕ, ਉੱਤੇਜਕ ਅਤੇ ਬਾਧਕ ਹਨ।

ਹ. ਪੁ.—ਇ. ਬਾ. : 413; ਐਨ. ਬ੍ਰਿ. 5 : 208; ਗ. ਇੰ. ਮੈ. : 68

**ਚਕੋਰ** : ਇਹ ਏਵੀਜ਼ ਸ਼੍ਰੇਣੀ (ਜਾਂ ਪੰਛੀ-ਸ਼੍ਰੇਣੀ) ਦੀ ਫੇਜ਼ੀਐਨਡੀ ਕੁਲ ਦਾ ਪੰਛੀ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਕੈਕਾਬਿਸ ਚਕੋਰ (Caccabis chukor) ਹੈ। ਇਹ ਤਿੱਤਰ ਵਰਗਾ ਪੰਛੀ ਹੈ। ਇਸ ਦਾ ਸੁਭਾਅ ਅਤੇ ਆਦਤਾਂ ਵੀ ਤਿੱਤਰ ਨਾਲ ਕਾਫ਼ੀ ਮਿਲਦੀਆਂ-ਜੁਲਦੀਆਂ ਹਨ। ਪਾਲਤੂ ਹੋ ਜਾਣ ਤੇ ਇਹ ਵੀ ਤਿੱਤਰ ਦੀ ਤਰ੍ਹਾਂ ਆਪਣੇ ਮਾਲਕ ਦੇ ਪਿੱਛੇ ਪਿੱਛੇ ਫਿਰਦਾ ਰਹਿੰਦਾ ਹੈ। ਇਸ ਦਾ ਸ਼ਿਕਾਰ ਕੀਤਾ ਜਾਂਦਾ ਹੈ। ਇਸ ਦਾ ਮਾਸ ਬਹੁਤ ਸੁਆਦਲਾ ਹੁੰਦਾ ਹੈ। ਇਹ ਮੈਦਾਨਾਂ ਨਾਲੋਂ ਪਹਾੜਾਂ ਵਿਚ ਰਹਿਣਾ ਜ਼ਿਆਦਾ ਪਸੰਦ ਕਰਦਾ ਹੈ। ਇਸ ਦੇ ਬੱਚੇ ਆਂਡਿਆਂ ਵਿਚੋਂ ਬਾਹਰ ਆਉਂਦੇ ਹੀ ਦੌੜਨ ਲਗਦੇ ਹਨ।



ਚਕੋਰ

ਸਾਹਿਤ ਵਿਚ ਇਸ ਪੰਛੀ ਦਾ ਬਹੁਤ ਜ਼ਿਕਰ ਆਉਂਦਾ ਹੈ। ਇਸ ਬਾਰੇ ਕਵੀਆਂ ਨੇ ਕਲਪਨਾ ਕੀਤੀ ਹੈ ਕਿ ਇਹ ਸਾਰੀ ਰਾਤ ਚੰਦ ਵਲ ਦੇਖਦਾ ਰਹਿੰਦਾ ਹੈ ਅਤੇ ਚਿੰਗਾਰੀਆਂ ਨੂੰ ਚੰਦ ਦੇ ਟੁਕੜੇ ਸਮਝ ਕੇ ਚੁਣਦਾ ਰਹਿੰਦਾ ਹੈ। ਇਸ ਵਿਚ ਸਚਾਈ ਇਹ ਹੈ ਕਿ ਇਹ ਕੀਟ-ਆਹਾਰੀ ਪੰਛੀ ਹੈ ਅਤੇ ਚਿੰਗਾਰੀਆਂ ਨੂੰ ਜੁਗਨੂੰ (ਜਾਂ ਹੋਰ ਚਮਕਣ ਵਾਲੇ ਕੀਟ) ਸਮਝ ਕੇ ਉਨ੍ਹਾਂ ਉੱਤੇ ਭਾਵੇਂ ਚੁੰਝ ਮਾਰ ਲਵੇ ਪਰ ਵਾਸਤਵ ਵਿਚ ਨਾ ਤਾਂ ਇਹ ਅੱਗ ਦੇ ਟੁਕੜੇ ਖਾਂਦਾ ਹੈ ਤੇ ਨਾ ਹੀ ਸਾਰੀ ਰਾਤ ਚੰਦ ਵੱਲ ਦੇਖਦਾ ਰਹਿੰਦਾ ਹੈ।

ਇਸ ਬਾਰੇ ਇਹ ਗੱਲ ਵੀ ਪ੍ਰਸਿੱਧ ਹੈ ਕਿ ਜ਼ਹਿਰ ਮਿਲੀ ਹੋਈ ਕੋਈ ਖਾਣ ਵਾਲੀ ਚੀਜ਼ ਦੇਖਦੇ ਹੀ ਇਸ ਦੀਆਂ ਅੱਖਾਂ ਲਾਲ ਹੋ ਜਾਂਦੀਆਂ ਹਨ ਅਤੇ ਇਹ ਮਰ ਜਾਂਦਾ ਹੈ। ਕਹਿੰਦੇ ਹਨ ਕਿ ਭੋਜਨ ਦੀ ਪ੍ਰੀਖਿਆ ਲਈ ਪੁਰਾਣੇ ਜ਼ਮਾਨੇ ਵਿਚ ਰਾਜੇ ਮਹਾਰਾਜੇ ਇਸ ਨੂੰ ਪਾਲਦੇ ਸਨ।

ਹ. ਪੁ.—ਹਿੰ. ਵਿ. ਕੋ. 4 : 150

**ਚਖੀਡਜ਼, ਨਿਕੋਲਾਈ ਸੈਮਨੋਵਿਚ** : ਜਾਰਜ਼ੀਆ ਦੇ ਇਸ ਸੋਸ਼ਲ ਡੈਮੋਕ੍ਰੇਟਿਕ ਨੇਤਾ ਦਾ ਜਨਮ 1864 ਵਿਚ ਕੋਹਕਾਫ਼ ਵਿਚ ਕੁਟਾਈਸੀ ਵਿਖੇ ਹੋਇਆ। ਇਹ ਨਵੰਬਰ, 1917 ਦੀ ਕ੍ਰਾਂਤੀ ਤੋਂ ਪਹਿਲੇ ਦਹਾਕੇ ਦੌਰਾਨ ਰੂਸ ਦੀ ਰਾਜਨੀਤੀ ਵਿਚ ਵੀ ਬਹੁਤ ਮਹੱਤਵਪੂਰਨ ਸਥਾਨ ਰੱਖਦਾ ਸੀ। 19ਵੀਂ ਸਦੀ ਦੇ ਅੰਤਮ ਦਹਾਕੇ ਵਿਚ ਇਸ ਨੇ ਜਾਰਜੀਆਂ ਵਿਚ ਮਾਰਕਸ ਦੇ ਵਿਚਾਰਾਂ ਦੇ ਪਰਚਾਰ ਵਿਚ ਐਨ. ਜ਼ਾਰਡਾਨੀਆ ਅਤੇ ਦੂਜੇ ਸਾਥੀਆਂ ਦੀ ਬਹੁਤ ਸਹਾਇਤਾ ਕੀਤੀ।

ਦੇਸ਼ ਵਿਚ ਰਾਸ਼ਟਰਵਾਦੀ ਭਾਵਨਾ ਹੋਣ ਕਰਕੇ, ਇਹ ਵਿਚਾਰ ਛੇਤੀ ਹੀ ਜਾਰਜ਼ੀਆ ਵਿਚ ਡੂੰਘੀਆਂ ਜੜ੍ਹਾਂ ਫੜ ਗਏ ਅਤੇ ਜਾਰਜੀਆ ਰੂਸੀ ਸਮਾਜਵਾਦੀ-ਲੋਕਤੰਤਰ ਦੇ ਮੈਨਸ਼ਵਿਕ ਧੜੇ ਦਾ ਗੜ੍ਹ ਬਣ ਗਿਆ। ਸੰਨ 1907 ਵਿਚ ਚਖੀਡਜ਼ ਨੂੰ ਰੂਸੀ ਸੰਸਦ ਦਾ ਮੈਂਬਰ ਚੁਣ ਲਿਆ ਗਿਆ ਜਿਥੇ ਇਹ ਕੱਟੜ ਖੱਬੂ ਗਰੁੱਪ ਦੇ ਬੁਲਾਰੇ ਵਜੋਂ ਸਾਰੇ ਦੇਸ਼ ਵਿਚ ਪ੍ਰਸਿੱਧ ਹੋ ਗਿਆ। ਸੰਨ 1917 ਵਿਚ ਮਾਰਚ-ਕ੍ਰਾਂਤੀ ਦੇ ਸ਼ੁਰੂ ਹੋਣ ਤੇ ਇਹ ਪੀਟਰੋਗ੍ਰਾਦ (ਵਰਕਰਾਂ ਅਤੇ ਸਿਪਾਹੀਆਂ ਦੇ ਡਿਪਟੀਆਂ ਦਾ ਸੰਘ) ਦਾ ਚੇਅਰਮੈਨ ਚੁਣ ਲਿਆ ਗਿਆ। ਇਥੇ ਇਸ ਨੇ ਨਰਮ ਅਤੇ ਗਰਮ ਧੜੇ ਨੂੰ ਇਕ ਸੁਰ ਕਰਨ ਦੀ ਅਸਫ਼ਲ ਜਿਹੀ ਕੋਸ਼ਿਸ਼ ਕੀਤੀ। ਇਸ ਦੀ ਅਸਥਿਰ ਵਿਚਾਰਧਾਰਾ ਕਾਰਨ ਰੂਸ ਦੀ ਅਸਲ ਲੀਡਰਸ਼ਿਪ ਬਦਨਾਮ ਹੋ ਗਈ ਅਤੇ ਬਾਲਸ਼ਵਿਕਵਾਦ ਦੇ ਉਠੇ ਤੇਜ਼ ਤੂਫ਼ਾਨ ਕਾਰਨ ਸੱਤਾ ਖੋ ਬੈਠੀ। ਨਵੰਬਰ ਕ੍ਰਾਂਤੀ ਪਿਛੋਂ ਚਖੀਡਜ਼ ਟ੍ਰਾਂਸਕਾਕੇਸ਼ੀਆ ਵਾਪਸ ਆ ਗਿਆ ਅਤੇ ਜਾਰਜੀਆ ਦੀ ਸੁਤੰਤਰ ਗਣਤੰਤਰ ਦੀ ਨੈਸ਼ਨਲ ਕੌਂਸਲ (ਜੋ ਪਿਛੋਂ ਸੰਵਿਧਾਨਕ ਅਸੈਂਬਲੀ ਬਣ ਗਈ) ਦਾ ਪਰਧਾਨ ਬਣ ਗਿਆ। ਇਸ ਅਸੈਂਬਲੀ ਦੇ ਪਰਧਾਨ ਵਜੋਂ ਇਸ ਨੇ ਪਿਛੋਂ ਪੈਰਿਸ ਸ਼ਾਂਤੀ ਕਾਨਫਰੰਸ ਵਿਚ ਜਾਰਜ਼ੀਆ ਦੀ ਪ੍ਰਤਿਨਿਧਤਾ ਕੀਤੀ। ਸੰਨ 1921 ਵਿਚ ਜਦੋਂ ਬਾਲਸ਼ਵਿਕਾਂ ਨੇ ਜਾਰਜ਼ੀਆਂ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਤਾਂ ਇਹ ਫਰਾਂਸ ਚਲਾ ਗਿਆ।

ਆਪਣੇ ਦੇਸ਼ ਦੀ ਬੁਰੀ ਹਾਲਤ ਵੇਖ ਕੇ 13 ਜੂਨ, 1926 ਨੂੰ ਪੈਰਿਸ ਦੇ ਨੇੜੇ ਲਿਊਵਿਲ ਸਰ ਮਾਰਗ ਵਿਖੇ ਇਸ ਨੇ ਖੁਦਕਸ਼ੀ ਕਰ ਲਈ।

ਹ. ਪੁ.—ਐਨ. ਬ੍ਰਿ. 5 : 662

**ਚਗਤਾਈ ਬੰਸ** : ਇਸ ਬੰਸ਼ ਦਾ ਬਾਨੀ ਚੰਗੇਜ਼ ਖਾਂ ਦੂਜੇ ਦਾ ਲੜਕਾ ਚਗਤਾਈ ਖਾਂ ਸੀ ਜੋ ਕਿ 13ਵੀਂ, 14ਵੀਂ ਸਦੀ ਵਿਚ ਮੱਧ ਏਸ਼ੀਆ ਦਾ ਮੰਗੋਲ ਸ਼ਾਸਕ ਸੀ। ਇਸ ਬੰਸ਼ ਦਾ ਰਾਜਨੀਤਕ ਇਤਿਹਾਸ ਚੰਗੇਜ਼ ਖਾਂ ਦੀ 1220 ਦੀ ਮੱਧ ਏਸ਼ੀਆ ਦੀ ਜਿੱਤ ਤੋਂ ਮਗਰੋਂ ਸ਼ੁਰੂ ਹੋਇਆ। ਉਸ ਨੇ ਆਪਣੇ ਪੁੱਤਰ ਚਗਤਾਈ ਨੂੰ ਸਿਕਯਾਗ ਅਤੇ ਟ੍ਰਾਂਸੋਕਿਸਯਨਾਂ ਦਾ ਇਲਾਕਾ ਸੰਭਾਲ ਦਿੱਤਾ।

ਸੰਨ 1242 ਵਿਚ ਚਗਤਾਈ ਦੀ ਮੌਤ ਮਗਰੋਂ ਉਸ ਦੇ ਉੱਤਰਾਧਿਕਾਰੀ ਖ਼ਾਨ (ਮੰਗੋਲ ਸ਼ਾਸਕ) ਸਿਕਯਾਂਗ ਅਤੇ ਟ੍ਰਾਂਸੋਕਿ-

ਸਯਨਾਂ ਦੇ ਇਲਾਕੇ ਦੇ ਸ਼ਾਸਕ ਮੰਨੇ ਜਾਂਦੇ ਰਹੇ। ਮੰਗੋਲ ਸ਼ਾਸਕ ਮੰਗੂ ਖਾਂ ਦੀ ਮੌਤ ਤੋਂ ਬਾਅਦ ਮੰਗੋਲ ਸਾਮਰਾਜ ਦੀ ਏਕਤਾ ਭੰਗ ਹੋ ਗਈ ਅਤੇ ਉਕਦਈ ਖਾਂ ਦੇ ਪੋਤਰੇ ਖੈਦੂ ਨੇ ਮੱਧ ਏਸ਼ੀਆ ਵਿਚ ਆਪਣੀ ਸ਼ਕਤੀ ਸਥਾਪਿਤ ਕਰ ਲਈ ਅਤੇ ਚਗਤਾਈ ਸ਼ਾਸਕ ਉਸ ਦੇ ਸਹਾਇਕ ਮਿੱਤਰ ਬਣ ਗਏ ਪਰੰਤੂ 1501 ਵਿਚ ਖੈਦੂ ਦੇ ਲੜਕੇ ਚਾਪਸੂ ਦੇ ਅਧਿਕਾਰ ਨੂੰ ਖ਼ਤਮ ਕਰ ਦਿੱਤਾ।

ਇਸ ਤੋਂ ਮਗਰੋਂ ਚਗਤਾਈ ਸ਼ਾਸਕ ਆਜ਼ਾਦ ਖ਼ਾਨ ਹੋ ਗਏ। ਜਲਦੀ ਹੀ ਘਰੇਲੂ ਖਿਚੋਤਾਣ ਕਾਰਨ ਤੂਆ ਦੀ ਸ਼ਕਤੀ ਕਮਜ਼ੋਰ ਹੋ ਗਈ ਅਤੇ ਤਯਾਰਸ਼ੀਰਿਨ ਦੀ ਮੌਤ ਪਿਛੋਂ ਉਸ ਦਾ ਰਾਜ ਖੇਰੂੰ ਖੇਰੂੰ ਹੋ ਗਿਆ। ਮਹਾਨ ਜੇਤੂ ਤੈਮੂਰ ਨੇ ਇਸ ਵੰਸ਼ ਨੂੰ ਹਟਾ ਦਿੱਤਾ ਅਤੇ ਉਸਨੇ ਅਤੇ ਉਸ ਦੇ ਉੱਤਰਾਧਿਕਾਰੀਆਂ ਨੇ ਚਗਤਾਈ ਵੰਸ਼ ਦੇ ਸ਼ਾਸਕਾਂ ਨੂੰ ਅਧੀਨ ਖਾਨ ਬਣਾਈ ਰਖਿਆ ਪਰ ਤੁਗਲਕ ਤੈਮੂਰ ਨੇ ਸਿਕਯਾਂਗ ਵਿਚ ਚਗੇਤਾਈ ਸ਼ਾਸਕਾਂ ਦੀ ਇਕ ਨਵੀਂ ਸ਼ਾਖਾ ਸਥਾਪਿਤ ਕੀਤੀ ਜਿਸ ਨੇ 16ਵੀਂ ਸਦੀ ਦੇ ਅੰਤ ਤੱਕ ਆਪਣਾ ਸ਼ਾਸਨ ਕਾਇਮ ਰੱਖਿਆ।

ਮੁਗਲ ਬਾਦਸ਼ਾਹ ਬਾਬਰ ਦੀ ਮਾਂ ਇਸੇ ਵੰਸ਼ ਵਿਚੋਂ ਹੋਏ ਮਹਿਮੂਦ ਖਾਂ ਮੁਗਲ ਦੀ ਭੈਣ ਸੀ। ਇਸ ਕਰਕੇ ਮੁਗਲ ਆਪਣੇ ਆਪ ਨੂੰ ਚਗਤਾਈ ਵੰਸ਼ ਨਾਲ ਸਬੰਧਤ ਦਸਦੇ ਹਨ।

ਹ. ਪੁ.–ਹਿੰ. ਵਿ. ਕੋ. 4 : 153; ਮ. ਕੋ. : 452

**ਚੰਗਦੂ** (Cheng-tu) : ਇਹ ਚੀਨ ਦੇ ਕੇਂਦਰੀ ਸੈਚਵਾਨ (Szechwan) ਪ੍ਰਾਂਤ ਦਾ ਸਦਰ-ਮੁਕਾਮ, ਇਕ ਇਤਿਹਾਸਕ ਸ਼ਹਿਰ ਹੈ ਅਤੇ ਇਕ ਉਪ-ਪ੍ਰਾਂਤ ਪੱਧਰ ਦੀ ਖੁਦਮੁਖਤਾਰ ਨਗਰਪਾਲਿਕਾ ਵੀ ਹੈ। ਇਹ ਸ਼ਹਿਰ ਇਸੇ ਨਾਂ ਦੇ ਉਪਜਾਊ ਮੈਦਾਨ ਵਿਚ ਚੀਨ ਦੀ ਇਕ ਬਹੁਤ ਪੁਰਾਣੀ ਸਿੰਜਾਈ ਪ੍ਰਣਾਲੀ ਵਾਲੀ ਥਾਂ ਤੇ ਸਥਿਤ ਹੈ ਜਿਸ ਵਿਚ ਮਿਜੀਆਂਗ ਦਰਿਆ ਰਾਹੀਂ ਪਾਣੀ ਦਿੱਤਾ ਜਾਂਦਾ ਹੈ।

ਇਸ ਤੋਂ ਇਲਾਵਾ ਇਹ ਸ਼ਹਿਰ ਹਮੇਸ਼ਾ ਤੋਂ ਹੀ ਇਕ ਮਹੱਤਵਪੂਰਨ ਸੰਚਾਰਣ ਕੇਂਦਰ ਰਿਹਾ ਹੈ। ਜਲ-ਮਾਰਗਾਂ ਰਾਹੀਂ ਇਹ ਸਾਰੇ ਸੈਚਵਾਨ ਬੇਸਿਨ ਅਤੇ ਇਸ ਤੋਂ ਪਰੇ ਤਕ ਦੇ ਖੇਤਰਾਂ ਨਾਲ ਜੁੜਿਆ ਹੋਇਆ ਹੈ। ਇਸੇ ਤਰ੍ਹਾਂ ਥਲੀ ਮਾਰਗ ਆਲੇ-ਦੁਆਲੇ ਦੇ ਸਾਰੇ ਪ੍ਰਾਂਤਾਂ ਨਾਲ ਜੁੜਿਆ ਹੋਇਆ ਹੈ।

ਇਸ ਸ਼ਹਿਰ ਦੀ ਸਥਾਪਨਾ ਚਿੰਨ ਸ਼ਾਹੀ ਖ਼ਾਨਦਾਨ ਦੁਆਰਾ ਤੀਜੀ ਸਦੀ ਈ. ਪੂ. ਵਿਚ ਹੋਈ। 221-206 ਈ. ਪੂ. ਵਿਚ ਚੰਗਦੂ ਦੀ ਕਾਊਂਟੀ ਸਥਾਪਿਤ ਹੋਈ ਅਤੇ ਉਦੋਂ ਤੋਂ ਇਸ ਦਾ ਇਹ ਨਾਉਂ ਚਲਿਆ ਆਉਂਦਾ ਹੈ। ਇਸ ਤੋਂ ਬਾਅਦ ਵੱਖ ਵੱਖ ਸ਼ਾਹੀ ਖਾਨਦਾਨਾਂ ਦੇ ਰਾਜ ਕਾਲ ਦੌਰਾਨ ਇਸ ਦੇ ਕਈ ਨਾਂ ਬਦਲਦੇ ਰਹੇ ਅਤੇ ਇਹ ਕਈ ਰਾਜਿਆਂ ਦਾ ਸਦਰ-ਮੁਕਾਮ ਰਿਹਾ। ਦਸਵੀਂ ਸਦੀ ਵਿਚ ਇਹ ਇਕ ਬਹੁਤ ਹੀ ਪਰਫੁੱਲਿਤ ਸ਼ਹਿਰ ਸੀ ਤੇ ਇਸ ਦੇ ਵਪਾਰੀਆਂ ਨੇ ਕਾਗਜ਼ ਦੇ ਨੋਟਾਂ ਦੀ ਵਰਤੋਂ ਸ਼ੁਰੂ ਕੀਤੀ ਜੋ ਸੁੰਗ ਰਾਜ ਕਾਲ ਸਮੇਂ (1297) ਸਾਰੇ ਚੀਨ ਵਿਚ ਤੇਜ਼ੀ ਨਾਲ ਫੈਲ ਗਈ। ਇਸ ਦੇ ਪਿਛਲੇ ਸਾਰੇ ਇਤਿਹਾਸ-ਸਾਲ ਦੌਰਾਨ ਇਹ ਇਕ ਪ੍ਰਮੁੱਖ ਸ਼ਹਿਰ ਅਤੇ ਪ੍ਰਮੁੱਖ ਪ੍ਰਬੰਧਕੀ ਕੇਂਦਰ ਰਿਹਾ ਹੈ ਅਤੇ 1368 ਤੋਂ ਇਹ ਸੈਚਵਾਨ ਦਾ ਸਦਰ-ਮੁਕਾਮ ਹੈ। ਮੱਧ ਕਾਲ ਵਿਚ ਚੰਗਦੂ ਵਧੀਆ ਕੀਮ-ਖਾਬ (Brocade) ਅਤੇ ਸਾਟਨ ਦੇ ਕੱਪੜੇ ਲਈ ਮਸ਼ਹੂਰ ਸੀ। ਉਸ ਸਮੇਂ ਇਹ ਆਪਣੀ ਸ਼ਾਹੀ ਠਾਠ ਵਾਲੀ ਰਹਿਣੀ ਬਹਿਣੀ ਕਰਕੇ ਪ੍ਰਸਿਧ ਸੀ।

ਦੂਸਰੇ ਸੰਸਾਰ-ਯੁੱਧ ਤੋਂ ਬਾਅਦ ਇਸ ਸ਼ਹਿਰ ਦਾ ਬਹੁਤ ਤੇਜ਼ੀ ਨਾਲ ਵਿਕਾਸ ਹੋਇਆ ਜਦੋਂ ਪੂਰਬੀ ਚੀਨ ਵਿਚੋਂ ਬਹੁਤ ਸਾਰੇ ਸ਼ਰਨਾਰਥੀ ਜਾਪਾਨੀ ਹਮਲੇ ਤੋਂ ਡਰਦੇ ਇਥੇ ਆ ਵਸੇ ਸਨ। ਇਸੇ ਸਮੇਂ ਬਹੁਤ ਸਾਰੀਆਂ ਯੂਨੀਵਰਸਿਟੀਆਂ, ਉੱਚ-ਵਿਦਿਆ-ਸੰਸਥਾਵਾਂ ਆਦਿ ਵੀ ਇਥੇ ਆ ਸਥਾਪਿਤ ਹੋਈਆਂ। ਇਸੇ ਤਰ੍ਹਾਂ ਤਜਾਰਤ ਅਤੇ ਵਪਾਰ ਵੀ ਇਥੇ ਜ਼ਿਆਦਾ ਤੇਜ਼ੀ ਨਾਲ ਹੋਣ ਲੱਗਾ।

ਸੰਨ 1949 ਵਿਚ ਇਸ਼ ਸ਼ਹਿਰ ਵਿਚ ਰੇਲਾਂ ਤੇ ਸੜਕਾਂ ਦਾ ਬਹੁਤ ਤੇਜ਼ੀ ਨਾਲ ਵਿਕਾਸ ਹੋਇਆ ਜਿਸ ਨਾਲ ਇਥੋਂ ਦੇਸ਼ ਦੇ ਵੱਖ ਵੱਖ ਹਿੱਸਿਆਂ ਨਾਲ ਇਸ ਦਾ ਸੰਪਰਕ ਹੋਇਆ। ਚੰਗਦੂ ਤੋਂ ਦੇਸ਼ ਦੇ ਦੂਰ ਨੇੜੇ ਦੇ ਉੱਤਰੀ-ਪੱਛਮੀ ਹਿੱਸਿਆਂ ਵਿਚ ਹਵਾਈ ਸੇਵਾ ਵੀ ਹੈ।

ਇਸ ਤੋਂ ਇਲਾਵਾ ਇਹ ਸ਼ਹਿਰ ਉਦਯੋਗ ਦਾ ਵੀ ਇਕ ਪ੍ਰਮੁੱਖ ਕੇਂਦਰ ਹੈ। ਸੰਨ 1950 ਵਿਚ ਇਥੇ ਤਾਪ-ਬਿਜਲੀ ਕੇਂਦਰ ਬਣਾਇਆ ਗਿਆ। ਸੰਨ 1958 ਵਿਚ ਰੂਸੀ ਮਾਹਿਰਾਂ ਦੁਆਰਾ ਇਥੇ ਇਕ ਰੇਡੀਓ ਅਤੇ ਇਲੈੱਕਟ੍ਰਾਨਿਕ ਪਲਾਂਟ ਲਗਾਏ ਗਏ। ਇਸ ਦੇ ਨਾਲ ਹੀ ਇਥੇ ਰੇਲ ਦਾ ਸਮਾਨ ਤੇ ਬਿਜਲੀ ਦੀਆਂ ਮਸ਼ੀਨਾਂ ਬਣਾਈਆਂ ਜਾਂਦੀਆਂ ਹਨ। ਸੰਨ 1960 ਤੋਂ ਇਹ ਚੀਨ ਦੇ ਐਲੂਮੀਨੀਅਮ ਉਦਯੋਗ ਦਾ ਵੀ ਇਕ ਪ੍ਰਮੁੱਖ ਕੇਂਦਰ ਬਣ ਗਿਆ ਹੈ। ਰਸਾਇਣਕ ਪਦਾਰਥ ਆਦਿ ਵੀ ਬਣਾਏ ਜਾਂਦੇ ਹਨ। ਸ਼ਹਿਰ ਵਿਚ ਇਥੋਂ ਦਾ ਪੁਰਾਣਾ ਮਸ਼ਹੂਰ ਕੱਪੜਾ ਬਣਾਉਣ ਦੇ ਨਾਲ ਨਾਲ ਸੂਤੀ ਅਤੇ ਉਨੀ ਕੱਪੜਾ ਵੀ ਬਣਾਇਆ ਜਾਂਦਾ ਹੈ।

ਇਹ ਸੰਸਕ੍ਰਿਤੀ ਦਾ ਕੇਂਦਰ ਵੀ ਹੈ। ਸੈਚਵਾਨ ਯੂਨੀਵਰਸਿਟੀ ਤੋਂ ਇਲਾਵਾ ਇਥੇ ਦੋ ਹੋਰ ਯੂਨੀਵਰਸਿਟੀਆਂ ਹਨ। ਤਕਨੀਕੀ ਅਤੇ ਉੱਚ-ਵਿਦਿਆ ਦੀਆਂ ਕਈਆਂ ਸੰਸਥਾਵਾਂ ਹਨ। ਸ਼ਹਿਰ ਵਿਚ ਕਈ ਇਤਿਹਾਸਕ ਯਾਦਗਾਰਾਂ ਹਨ।

ਆਬਾਦੀ–1,713,255 (1990)

39° 39' ਉ. ਵਿਥ.; 104° 04' ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 2 : 802

**ਚੱਚ** : ਪਾਕਿਸਤਾਨੀ ਪੰਜਾਬ ਦੇ ਅਟਕ ਜ਼ਿਲ੍ਹੇ ਦੀ ਅਟਕ ਤਹਿਸੀਲ ਵਿਚ ਸਿੰਧ ਨਦੀ ਦੇ ਕਿਨਾਰੇ, ਜਲੌੜ ਮਿੱਟੀ ਨਾਲ ਬਣਿਆ ਇਹ ਇਕ ਮੈਦਾਨ ਹੈ। ਇਸ ਮੈਦਾਨ ਦੀ ਪੂਰਬ ਤੋਂ ਪੱਛਮ ਵਲ ਲੰਬਾਈ 30 ਕਿ. ਮੀ. ਤੇ ਚੌੜਾਈ 15 ਕਿ. ਮੀ. ਹੈ। ਸਿੰਧ ਦਰਿਆ ਦੇ ਲਾਗੇ ਹੋਣ ਕਰਕੇ ਇਸ ਮੈਦਾਨ ਦੀ ਉਪਜਾਊ-ਸ਼ਕਤੀ ਹੋਰ ਵੀ ਵੱਧ ਜਾਂਦੀ ਹੈ। ਮੁਹੰਮਦਾਂ ਦੇ ਰਾਜ-ਕਾਲ ਅਧੀਨ ਇਸ ਨੂੰ ਛੱਡ ਹਜ਼ਾਰਾ, ਤਖਤ ਹਜ਼ਾਰਾ ਜਾਂ ਹੇਠਲਾ ਹਜ਼ਾਰਾ ਵੀ ਕਿਹਾ ਜਾਂਦਾ ਸੀ।

33° 53'–33° 59' ਉ. ਵਿਥ.; 72° 22'–72° 44' ਪੂ. ਲੰਬ.

ਹ. ਪੁ.–ਇੰਪ. ਗ. ਇੰਡ. 10 : 115; ਮ. ਕੋ. : 484

**ਚੱਚ** : ਇਕ ਬ੍ਰਾਹਮਣ ਰਾਜ-ਕੁਲ ਸੀ। ਇਸ ਕੁਲ ਦਾ ਨਾਂ ਇਸ ਦੇ ਬਾਨੀ ਦੇ ਨਾਂ ਪਿਛੇ ਪਿਆ। ਹਿਊਨ ਸਾਂਗ ਦੇ ਭਾਰਤ ਵਿਚ ਯਾਤਰਾ ਕਰਨ ਸਮੇਂ 'ਚੱਚ' ਵੰਸ਼ ਨੇ ਸ਼ੂਦਰ ਵੰਸ਼ (ਰਾਜ-ਕੁਲ) ਦੇ ਹਾਕਮਾਂ ਤੋਂ ਭਾਰਤ ਦੀ ਪੱਛਮੀ ਸਰਹੱਦ ਦਾ ਰਾਜ ਖੋਹਿਆ ਅਤੇ ਚੱਚ ਦਾ ਪੁੱਤਰ ਦਾਹਰ ਜਾਂ ਦਾਹਿਰ (Dahar or Dahir) ਤਖਤ ਤੇ ਬੈਠਾ। ਦਾਹਰ ਨੇ ਬਾਹਰੋਂ ਕੀਤੇ ਜਾਣ ਵਾਲੇ ਆਰੰਭਕ ਹਮਲਿਆਂ ਨੂੰ ਕਾਫ਼ੀ ਮਜ਼ਬੂਤੀ ਨਾਲ ਰੋਕਿਆ ਪਰ 712 ਵਿਚ ਮੁਹੰਮਦ ਇਬਨ ਕਾਸਿਮ ਨੇ ਜਦੋਂ ਕਈ ਹਮਲਿਆਂ ਵਿਚ ਹਾਰ ਖਾਣ ਉਪਰੰਤ ਤਕੜੇ ਹੱਥੀ ਰੋਆਰ (Roar) ਦੇ ਨਜ਼ਦੀਕ ਸਿੰਧ ਤੇ ਹਮਲਾ ਕੀਤਾ ਤਾਂ ਦਾਹਰ ਦਲੇਰੀ ਨਾਲ ਮੁਕਾਬਲੇ ਵਿਚ ਆਇਆ ਤੇ ਹਾਰ ਖਾਧੀ ਅਤੇ ਲੜਾਈ ਵਿਚ ਮਾਰਿਆ ਗਿਆ। ਦਾਹਰ ਦੀ ਮੌਤ ਦੇ ਨਾਲ ਹੀ 'ਚੱਚ' ਰਾਜ ਦਾ ਖ਼ਾਤਮਾ ਹੋ ਗਿਆ।

ਹ. ਪੁ.–ਐਡ. ਹਿ. ਇੰਡ. ਮਾਜੁਮਦਾਰ : 182

**ਚਚਰੀਂਡਾ** : ਇਹ ਵੇਲਾਂ ਵਾਲੀਆਂ ਸਬਜ਼ੀਆਂ ਵਿਚੋਂ ਇਕ ਪ੍ਰਸਿੱਧ ਸਬਜ਼ੀ ਹੈ ਜਿਸ ਨੂੰ ਆਮ ਤੌਰ ਤੇ ਪੜੂੱਲ ਵੀ ਕਿਹਾ ਜਾਂਦਾ ਹੈ। ਇਨ੍ਹਾਂ ਪੌਦਿਆਂ ਦਾ ਬਨਸਪਤੀ-ਵਿਗਿਆਨਿਕ ਨਾਂ ਟਿਕੋਸੈਂਥੀਜ਼ ਐਂਗੁਇਨਾ ਹੈ। ਉੱਤਰੀ ਅਤੇ ਦੱਖਣੀ ਭਾਰਤ ਵਿਚ ਚਚਰੀਂਡੇ ਦੀ ਖੇਤੀ ਆਮ ਹੁੰਦੀ ਹੈ ਪਰ ਹੁਣ ਹੌਲੀ ਹੌਲੀ ਉੱਤਰੀ ਰਾਜਾਂ ਵਿਚ ਇਸ ਦੀ ਕਾਸ਼ਤ ਬਰਸਾਤੀ ਫ਼ਸਲ ਵਜੋਂ, ਵਪਾਰਕ ਪੈਮਾਨੇ ਤੇ ਹੋਣ ਲਗ ਪਈ ਹੈ। ਹਰੇ ਚਚਰੀਂਡਿਆਂ ਦੀ ਸਬਜ਼ੀ ਵੀ ਬਣਾਈ ਜਾਂਦੀ ਹੈ।

ਚਚਰੀਂਡੇ ਦੇ ਭੋਜਨ-ਤੱਤਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| ਪ੍ਰਤਿ 100 ਗਾ. ਖਾਣਯੋਗ ਭਾਗ | | | |
|---|---|---|---|
| ਨਮੀ | 94.6 ਗ੍ਰਾ. | ਲੋਹਾ | 1.1 ਮਿ. ਗ੍ਰਾ. |
| ਚਰਬੀ | 0.3 ,, | ਸਡੀਅਮ | 25.4 ,, |
| ਰੇਸ਼ੇ | 0.8 ,, | ਤਾਂਬਾ | 0.11 ,, |
| ਕੈਲਰੀਆਂ | 18 | ਕਲੋਰੀਨ | 21 ,, |
| ਮੈਗਨੀਸ਼ੀਅਮ | 53 ਮਿ. ਗ੍ਰਾ. | ਥਿਆਮਾਈਨ | .04 ,, |
| ਫ਼ਾਸਫੋਰਸ | 20 ,, | ਨਿਕੋਟੀਨਿਕ ਐਸਿਡ | 0.3 |
| ਪ੍ਰੋਟੀਨ | 0.5 ਗ੍ਰਾ. | ਪੋਟਾਸ਼ੀਅਮ | 34 ,, |
| ਖਣਿਜ | 0.5 ,, | ਗਧਕ | 35 ,, |
| ਹੋਰ ਕਾਰਬੋਹਾਈਡ੍ਰੇਟ | 3.3 ,, | ਵਿਟਾਮਿਨ-ਏ | 160 ਪ੍ਰਤਿ ਇਕਾਈ |
| ਕੈਲਸ਼ੀਅਮ | 50 ਮਿ. ਗ੍ਰਾ. | ਰਿਬੋਫ਼ਲੈਵਿਨ | 0.06 ਮਿ. ਗ੍ਰਾ. |
| ਆੱਕਸੈਲਿਕ ਐਸਿਡ | 34 ,, | ਵਿਟਾਮਿਨ-ਸੀ | ਨਿਲ |

**ਮੂਲ, ਵਰਗੀਕਰਨ ਤੇ ਕਿਸਮਾਂ**—ਚਚਰੀਂਡਾ ਭਾਰਤ ਵਿਚ ਜੰਗਲੀ ਰੂਪ ਵਿਚ ਵੀ ਮਿਲਦਾ ਹੈ ਤੇ ਭਾਰਤੀ ਦੀਪ-ਸਮੂਹ ਨੂੰ ਇਸ ਦਾ ਮੂਲ ਸਥਾਨ ਮੰਨਿਆ ਜਾਂਦਾ ਹੈ। ਇਸ ਦਾ ਸਬੰਧ ਕੁਕਰਬ੍ਰਿਟੇਸੀ ਕੁਲ ਤੇ ਟ੍ਰਿਕੋਸੈਂਥੀਜ਼ ਪ੍ਰਜਾਤੀ ਨਾਲ ਹੈ। ਅੱਗੇ ਇਸ ਪ੍ਰਜਾਤੀ ਦੀਆਂ ਕਾਸ਼ਤ-ਯੋਗ ਦੋ ਜਾਤੀਆਂ ਹਨ—ਐਂਗੁਇਨਾ ਤੇ ਡਾਇਓਇਕਾ। ਪਹਿਲੀ ਜਾਤੀ ਵਿਚ ਚਚਰੀਂਡਾ ਆਉਂਦਾ ਹੈ, ਜੋ ਦੋਲਿੰਗੀ ਫ਼ਸਲ ਹੈ ਅਤੇ ਦੂਸਰੀ ਵਿਚ ਪਰਵਲ, ਜੋ ਇਕ ਲਿੰਗੀ ਹੈ। ਇਨ੍ਹਾਂ ਦੇ ਫੁੱਲ ਚਿੱਟੇ ਤੇ ਬੁੰਬਲਦਾਰ ਹੁੰਦੇ ਹਨ। ਚਚਰੀਂਡੇ ਦੀਆਂ ਕੋਈ ਖ਼ਾਸ ਪਰਮਾਣਿਤ ਕਿਸਮਾਂ ਪ੍ਰਚਲਤ ਨਹੀਂ। ਪੂੰਨਾ ਤੇ ਕੋਇੰਬਟੋਰ ਦੀਆਂ ਕੁਝ ਕਿਸਮਾਂ ਬਹੁਤ ਚੰਗੀਆਂ ਹੁੰਦੀਆਂ ਹਨ। ਆਮ ਤੌਰ ਤੇ ਦੋ ਤਰ੍ਹਾਂ ਦੇ ਚਚਰੀਂਡਿਆਂ ਦੀ ਕਾਸ਼ਤ ਕੀਤੀ ਜਾਂਦੀ ਹੈ, ਇਕ ਹਲਕੇ ਹਰੇ ਰੰਗ ਦੇ, ਜਿਨ੍ਹਾਂ ਤੇ ਚਿੱਟੀਆਂ ਧਾਰੀਆਂ ਤੇ ਦੂਸਰੇ ਗੂੜ੍ਹੇ ਰੰਗ ਦੇ ਜਿਨ੍ਹਾਂ ਤੇ ਪੀਲੀਆਂ ਜਾਂ ਹਲਕੀਆਂ ਹਰੀਆਂ ਧਾਰੀਆਂ ਹੁੰਦੀਆਂ ਹਨ। ਚਚਰੀਂਡੇ ਲਈ ਭੂਮੀ, ਪੌਣ-ਪਾਣੀ ਆਦਿ ਦੀਆਂ ਲੋੜਾਂ ਅਤੇ ਖੇਤੀ ਦੇ ਅਮਲ ਖੀਰਾ-ਜਾਤੀ ਦੀਆਂ ਸਬਜ਼ੀਆਂ ਵਾਲੇ ਹੀ ਹਨ। ਇਹ ਆਮ ਤੌਰ ਤੇ ਬਰਸਾਤਾਂ ਵਿਚ ਹੁੰਦਾ ਹੈ। ਇਸ ਦੀਆਂ ਵੇਲਾਂ ਨੂੰ ਆਮ ਤੌਰ ਤੇ ਕੁੰਜਾਂ ਜਾਂ ਜਾਫਰੀਆਂ ਤੇ ਚੜ੍ਹਾਇਆ ਜਾਂਦਾ ਹੈ। ਕਈ ਵਾਰ ਵੰਨੇ ਤੇ ਸਿੱਧੇ ਚਚਰੀਂਡੇ ਲੈਣ ਲਈ ਵਾਧੇ ਦੇ ਦਿਨਾਂ ਵਿਚ, ਉਨ੍ਹਾਂ ਦੇ ਥਲਵੇਂ ਪਾਸੇ ਥੋੜ੍ਹਾ ਜਿਹਾ ਭਾਰ ਬੰਨ੍ਹ ਦਿੱਤਾ ਜਾਂਦਾ ਹੈ।

ਚਚਰੀਂਡੇ ਦੇ ਬੀਜ ਹਫ਼ਤੇ ਦਸ ਦਿਨ ਵਿਚ ਹੀ ਉਗ ਆਉਂਦੇ ਹਨ। ਵੇਖਣ ਵਿਚ ਆਇਆ ਹੈ ਕਿ ਜੇ ਤਾਜ਼ੇ ਕੱਢੇ ਬੀਜਾਂ ਨੂੰ ਸੁਕਾ ਕੇ, ਗੋਹੇ 'ਚ ਲਪੇਟ ਕੇ ਰਖਿਆ ਜਾਵੇ ਤਾਂ ਉਹ ਛੇਤੀ ਤੇ ਚੰਗੇ ਉਗਦੇ ਹਨ।

**ਝਾੜ**—ਚਚਰੀਂਡੇ ਦੀ ਫ਼ਸਲ ਬਹੁਤ ਛੇਤੀ ਵਧਦੀ ਹੈ ਤੇ 7-8 ਹਫ਼ਤੇ 'ਚ ਛੋਟੇ-ਛੋਟੇ, ਨਰਮ ਚਚਰੀਂਡੇ ਤੋੜਨ ਵਾਲੇ ਹੋ ਜਾਂਦੇ ਹਨ। ਚਚਰੀਂਡਾ ਛੇ ਕੁ ਹਫ਼ਤੇ ਫਲ ਦਿੰਦਾ ਰਹਿੰਦਾ ਹੈ। ਔਸਤਨ 100 ਕੁਇੰਟਲ ਝਾੜ ਫ਼ੀ ਹੈਕਟੇਅਰ ਮਿਲ ਜਾਂਦਾ ਹੈ।

ਹ. ਪੁ.—ਸਬਜ਼ੀਆਂ–ਚੌਧਰੀ : 188

**ਚੱਚਾਫਰੋ** : ਬਿਹਾਰ ਰਾਜ (ਭਾਰਤ) ਦੇ ਇਲਾਕੇ ਜ਼ਿਲ੍ਹਾ ਸ਼ਾਹਬਾਦ ਦੀ ਤਹਿਸੀਲ ਸਸਰਾਮ ਦਾ ਵਸਨੀਕ ਇਕ ਸੇਠ ਸੀ ਜੋ ਸਤਿਗੁਰੂ ਦਾ ਬਹੁਤ ਪੱਕਾ ਸਿੱਖ ਸੀ। ਇਸ ਨੇ ਆਪਣਾ ਨਵਾਂ ਘਰ ਬਣਾ ਕੇ ਪ੍ਰਤਿਗਿਆ ਕੀਤੀ ਸੀ ਕਿ ਜਦ ਤਕ ਗੁਰੂ ਸਾਹਿਬ ਇਸ ਵਿਚ ਨਿਵਾਸ ਨਾ ਕਰਨਗੇ, ਮੈਂ ਇਸ ਵਿਚ ਨਹੀਂ ਵਸਾਂਗਾ। ਇਸ ਦੀ ਅਰਾਧਨਾ ਤੇ ਖ਼ੁਸ਼ ਹੋ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਦੇ ਘਰ ਵਿਚ ਚਰਨ ਪਾਏ ਅਤੇ ਘਰ ਨੂੰ ਪਵਿੱਤਰ ਕੀਤਾ। ਹੁਣ ਇਸ ਥਾਂ ਤੇ ਇਕ ਇਤਿਹਾਸਕ ਗੁਰਦੁਆਰਾ ਹੈ।

ਹ. ਪੁ.—ਮ. ਕੋ. : 453

**ਚਚੂੰਦਰ** : ਵੇਖੋ ਛਛੂੰਦਰ

**ਚਚੈੱਨਿਓਇੰਗੂਸ** : ਦੱਖਣ-ਪੱਛਮੀ ਰੂਸ ਵਿਚ ਇਹ ਇਕ ਖ਼ੁਦ ਮੁਖ਼ਤਾਰ ਗਣਰਾਜ ਹੈ ਜਿਹੜਾ ਗ੍ਰੇਟ ਕਾਕੇਸ਼ਸ ਰੇਂਜ ਦੇ ਉੱਤਰ ਵਿਚ ਵਾਕਿਆ ਹੈ। ਇਸ ਨੇ 19,300 ਵ. ਕਿ. ਮੀ. (7,400 ਵ. ਮੀਲ) ਰਕਬਾ ਮੱਲਿਆ ਹੋਇਆ ਹੈ ਅਤੇ ਇਸ ਦੀ ਕੁਲ ਆਬਾਦੀ 1,306,800 (1991) ਹੈ। ਇਹ ਗਣਰਾਜ ਤਿੰਨ ਖੇਤਰਾਂ ਵਿਚ ਵੰਡਿਆ ਹੋਇਆ ਹੈ। ਇਸ ਦੇ ਦੱਖਣ ਵਲ ਮੁਖ ਕਾਕੇਸ਼ਸ ਪਰਬਤ ਲੜੀ ਹੈ ਜਿਸ ਦੀ ਉਪਰਲੀ ਰੇਖਾ ਗਣਰਾਜ ਦੀ ਦੱਖਣੀ ਹੱਦ ਬਣਾਉਂਦੀ ਹੈ। ਗਣਰਾਜ ਦਾ ਦੂਜਾ ਖੇਤਰ ਅਗਭੂਮੀ ਹੈ ਅਤੇ ਇਸ ਵਿਚ ਟੈਰੈੱਕ ਅਤੇ ਸੁੰਜਾ ਦਰਿਆਵਾਂ ਦੀਆਂ ਗਣਰਾਜ ਨੂੰ ਪੱਛਮ ਤੋਂ ਪੂਰਬ ਵੱਲ ਨੂੰ ਆਰ-ਪਾਰ ਕਰਨ ਵਾਲੀਆਂ ਵਿਸ਼ਾਲ ਵਾਦੀਆਂ ਸ਼ਾਮਲ ਹਨ। ਗਣਰਾਜ ਦਾ ਤੀਜਾ ਖੇਤਰ ਨੋਗੇ, ਸਟੈਪੀ ਦੇ ਪੱਧਰੇ ਅਤੇ ਢਾਲੂ ਮੈਦਾਨਾਂ ਦਾ ਹੈ।

ਇਥੋਂ ਦੀ ਮਿੱਟੀ ਅਤੇ ਬਨਸਪਤੀ ਵਿਚ ਧਰਾਤਲ ਦੀ ਵੰਨ-ਸੁਵੰਨਤਾ ਦੀ ਝਲਕ ਦਿੱਸਦੀ ਹੈ। ਨੋਗੇ ਸਟੈਪੀ ਤਾਂ ਮੁੱਖ ਤੌਰ ਤੇ ਅਰਧ-ਮਾਰੂਥਲੀ ਹੈ ਜਿਥੇ ਸੇਜਬੱਸ਼ ਬਨਸਪਤੀ ਅਤੇ ਬਹੁਤ ਲੰਬੇ ਚੌੜੇ ਇਲਾਕੇ ਵਿਚ ਫੈਲੇ ਹੋਏ ਰੇਤ ਦੇ ਟਿੱਬੇ ਮਿਲਦੇ ਹਨ। ਸਟੈਪੀ ਨੇ ਟੈਰੈੱਕ ਅਤੇ ਸੁੰਜਾ ਦਰਿਆਵਾਂ ਦੀਆਂ ਵਾਦੀਆਂ ਵੀ ਮੱਲੀਆਂ ਹੋਈਆਂ ਹਨ। 2,000 ਮੀ. (6,500 ਫੁੱਟ) ਦੀ ਉਚਾਈ ਤੱਕ ਪਹਾੜੀ ਢਲਾਣ ਉੱਤੇ ਬੀਚ, ਹਾਰਨਬੀਮ ਅਤੇ ਓਕ ਦੇ ਸੰਘਣੇ ਜੰਗਲ ਮਿਲਦੇ ਹਨ। ਇਸ ਤੋਂ ਹੋਰ ਵਧੇਰੇ ਉਚਾਈ ਉੱਤੇ ਕੋਨਧਾਰੀ ਜੰਗਲ, ਫਿਰ ਐਲਪਾਈਨ ਚਰਾਗਾਹਾਂ ਅਤੇ ਅਖੀਰ ਵਿਚ ਨੰਗੀਆਂ ਚਟਾਨਾਂ ਅਤੇ ਬਰਫ਼ ਪਈ ਦਿਸਦੀ ਹੈ। ਸੰਨ 1936 ਵਿਚ ਚਚੈੱਨ ਅਤੇ ਇੰਗੂਸ ਨਾਂ ਦੇ ਦੋ ਖ਼ੁਦ ਮੁਖ਼ਤਾਰ ਇਲਾਕਿਆਂ ਨੂੰ ਮਿਲਾ ਕੇ ਚਚੈਨਓਇੰਗੂਸ ਗਣਰਾਜ ਹੋਂਦ ਵਿਚ ਆਇਆ ਪਰ ਦੂਜੇ ਵਿਸ਼ਵ ਯੁੱਧ ਦੌਰਾਨ ਜਦੋਂ ਇਹ ਗਰਾਜ਼ਨੀ ਅਬਲਾਸਟ ਬਣਿਆ ਤਾਂ ਇਸ ਦਾ ਗਣਰਾਜ ਦਾ ਦਰਜਾ ਖਤਮ ਹੋ ਗਿਆ। ਸੰਨ 1957 ਵਿਚ ਇਸ ਨੂੰ ਫਿਰ ਗਣਰਾਜ ਵਜੋਂ ਸਥਾਪਿਤ ਕਰ ਲਿਆ ਗਿਆ ਜਦੋਂ ਵੱਖ ਵੱਖ ਇਲਾਕਿਆਂ ਦੀਆਂ ਹੱਦਾਂ ਦੀ ਅਦਲਾ ਬਦਲੀ ਕੀਤੀ ਗਈ।

ਇਥੋਂ ਦੇ ਵਾਸੀ ਚਚੈੱਨ ਅਤੇ ਇੰਗੂਸ ਨਾਂ ਦੇ ਦੋ ਰਾਸ਼ਟਰੀ ਗਰੁੱਪਾਂ ਵਿਚੋਂ ਹਨ ਅਤੇ ਦੋਹਾਂ ਗਰੁੱਪਾਂ ਦੇ ਲੋਕ ਮੁਸਲਮਾਨ ਹਨ। ਗਣਰਾਜ ਦੀ 42% ਵਸੋਂ ਇਥੋਂ ਦੇ ਤਿੰਨ ਵੱਡੇ ਸ਼ਹਿਰਾਂ ਅਤੇ ਚਾਰ ਸ਼ਹਿਰੀ ਬਸਤੀਆਂ ਵਿਚ ਰਹਿੰਦੀ ਹੈ। ਵਧੇਰੇ ਵਸੋਂ ਗਣਰਾਜ ਦੇ ਰਾਜਧਾਨੀ ਸ਼ਹਿਰ ਗਰਾਜ਼ਨੀ ਵਿਚ ਹੈ। ਪੈਟਰੋਲੀਅਮ ਇਥੋਂ ਦੀ

ਆਰਥਿਕਤਾ ਦਾ ਮੁੱਖ ਆਧਾਰ ਹੈ। ਕੁਦਰਤੀ ਗੈਸ ਵੀ ਮਿਲਦੀ ਹੈ। ਇਥੇ ਫਰਨੀਚਰ, ਲੱਕੜ ਦੇ ਫਰਸ਼ ਅਤੇ ਸੰਗੀਤ ਦੇ ਸਾਜ਼ ਤਿਆਰ ਕੀਤੇ ਜਾਂਦੇ ਹਨ ਅਤੇ ਖੁਰਾਕ ਪ੍ਰੋਸੈਸ ਕੀਤੀ ਜਾਂਦੀ ਹੈ। ਖੇਤੀਬਾੜੀ ਮੁੱਖ ਤੌਰ ਤੇ ਟੈਰੈੱਕ ਸੁੰਜਾ ਅਤੇ ਅਲਖਾਨ-ਚਰਤ ਵਾਦੀਆਂ ਵਿਚ ਕੇਂਦ੍ਰਿਤ ਹੈ। ਆਵਾਜਾਈ ਦਾ ਮੁੱਖ ਸਾਧਨ ਰੇਲਾਂ ਹਨ। ਗਰਾਜ਼ਨੀ ਸੜਕਾਂ ਦੁਆਰਾ ਗਣਰਾਜ ਦੇ ਅੰਦਰਲਿਆਂ ਅਤੇ ਬਾਹਰਲਿਆਂ ਹਿੱਸਿਆਂ ਨਾਲ ਜੁੜਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 2 : 786

**ਚੱਜ ਦੁਆਬ** : ਜਿਹਲਮ ਅਤੇ ਚਨਾਬ ਦਰਿਆਵਾਂ ਦੇ ਵਿਚਕਾਰਲੇ ਦੁਆਬ ਨੂੰ ਚੱਜ ਦੁਆਬਾ ਕਿਹਾ ਜਾਂਦਾ ਹੈ। ਇਸ ਦੇ ਖੱਬੇ ਪਾਸੇ ਜਾਂ ਚੜ੍ਹਦੇ ਵੱਲ ਰਚਨਾ ਦੁਆਬ (ਚਨਾਬ ਅਤੇ ਰਾਵੀ ਵਿਚਕਾਰ) ਹੈ ਅਤੇ ਇਸ ਦੇ ਸੱਜੇ ਪਾਸੇ ਜਾਂ ਲਹਿੰਦੇ ਵੱਲ ਸਭ ਤੋਂ ਵੱਡਾ ਦੁਆਬ ਸਿੰਧ ਸਾਗਰ (ਜਿਹਲਮ-ਚਨਾਬ ਅਤੇ ਸਿੰਧ ਵਿਚਕਾਰ) ਹੈ।

ਚੱਜ ਇਸ ਦਾ ਨਾਂ ਮੁਗ਼ਲ ਸ਼ਹਿਨਸ਼ਾਹ ਅਕਬਰ ਨੇ ਚਨਾਬ ਅਤੇ ਜਿਹਲਮ ਦਰਿਆਵਾਂ ਦੇ ਪਹਿਲੇ ਪਹਿਲੇ ਅਗੇਤਰ ਅੱਖਰਾਂ (ਚ ਅਤੇ ਜ) ਨੂੰ ਜੋੜ ਕੇ ਰੱਖਿਆ ਸੀ। ਅੱਜਕਲ੍ਹ ਚੱਜ-ਦੁਆਬ ਪ੍ਰਾਜੈਕਟ ਸਥਾਪਿਤ ਕੀਤਾ ਗਿਆ ਹੈ ਜਿਸ ਅਧੀਨ 3300 ਟਿਊਬਵੈੱਲ ਮੁੱਖ ਤੌਰ ਤੇ ਜਲ ਸਿੰਜਾਈ-ਜਲ ਨਿਕਾਸ ਕੰਮਾਂ ਲਈ ਸਥਾਪਿਤ ਕਰਨ, ਲਗਭਗ 725 ਕਿ. ਮੀ. (450 ਮੀਲ) ਲੰਬੀਆਂ ਨਵੀਆਂ ਡ੍ਰੇਨਾਂ ਬਣਾਉਣ ਅਤੇ ਲਗਭਗ 1610 ਕਿ. ਮੀ. (1000 ਮੀਲ) ਲੰਬੀਆਂ ਮੌਜੂਦਾ ਡ੍ਰੇਨਾਂ ਨੂੰ ਮੁੜ ਤਰਤੀਬ ਦੇਣ ਦਾ ਟੀਚਾ ਰੱਖਿਆ ਗਿਆ। ਇਸ ਪ੍ਰਾਜੈਕਟ ਅਧੀਨ 2.27 ਮਿਲੀਅਨ ਏਕੜ ਰਕਬੇ ਨੂੰ ਸਹੂਲਤਾਂ ਦਿੱਤੀਆਂ ਜਾਣੀਆਂ ਹਨ।

30° 01'—33° 00' ਉ. ਵਿਥ.; 72° 07'—74° 0' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 121; ਜਗ, ਪਾਕਿ.—ਕਾਜੀ ਅਹਿਮਦ

**ਚਟਫੀਲਡ ਕਮੇਟੀ** : ਭਾਰਤ ਵਿਚ ਬਰਤਨਾਵੀ ਰਾਜ ਦੇ ਅੰਤਲੇ ਸਾਲਾਂ ਦੌਰਾਨ ਭਾਰਤੀ ਫ਼ੌਜ ਦੇ ਸੰਗਠਨ ਅਤੇ ਸਾਜ਼ੋ-ਸਾਮਾਨ ਨੂੰ ਨਵੇਂ ਹਾਲਾਤ ਅਨੁਸਾਰ ਢਾਲਣ ਲਈ ਚਟਫੀਲਡ ਕਮੇਟੀ ਨੇ ਕਾਫੀ ਮਹੱਤਵਪੂਰਨ ਹਿੱਸਾ ਪਾਇਆ। ਇਸ ਕਮੇਟੀ ਦੇ ਫ਼ੈਸਲੇ ਤੋਂ ਪਹਿਲਾਂ ਇੰਡੀਅਨ ਆਰਮੀ ਦੇ ਅਫਸਰ ਦੋ ਸ਼੍ਰੇਣੀਆਂ ਵਿਚ ਵੰਡੇ ਹੋਏ ਹੁੰਦੇ ਸਨ। ਪਹਿਲੀ ਸ਼੍ਰੇਣੀ ਵਿਚ ਉਹ ਅਫਸਰ ਹੁੰਦੇ ਸਨ ਜਿਨ੍ਹਾਂ ਨੇ ਰਾਜੇ ਕੋਲੋਂ ਕਮਿਸ਼ਨ ਪ੍ਰਾਪਤ ਕੀਤੀ ਹੁੰਦੀ ਸੀ ਅਤੇ ਦੂਜੀ ਵਿਚ ਵਾਇਸਰਾਏ ਵੱਲੋਂ ਦਿੱਤੇ ਗਏ ਕਮਿਸ਼ਨ ਵਾਲੇ ਅਫ਼ਸਰ ਸ਼ਾਮਲ ਕੀਤੇ ਜਾਂਦੇ ਸਨ। ਦੂਜੀ ਸ਼੍ਰੇਣੀ ਵਾਲੇ ਸਾਰੇ ਹੀ ਭਾਰਤੀ ਹੁੰਦੇ ਸਨ ਅਤੇ ਇਨ੍ਹਾਂ ਦੇ ਕਮਾਂਡਿੰਗ ਅਧਿਕਾਰ ਅਤੇ ਰੁਤਬਾ ਸੀਮਿਤ ਹੁੰਦਾ ਸੀ।

ਸੰਨ 1918 ਤੋਂ ਕਿੰਗਜ਼ ਕਮਿਸ਼ਨ ਵਿਚ ਵੀ ਭਾਰਤੀਆਂ ਨੂੰ ਕੁਝ ਵਿਸ਼ੇਸ਼ ਸ਼ਰਤਾਂ ਅਧੀਨ ਰੱਖਿਆ ਜਾਣ ਲਗ ਪਿਆ। ਇਨ੍ਹਾਂ ਅਨੁਸਾਰ ਜਾਂ ਤਾਂ ਉਨ੍ਹਾਂ ਨੇ ਰੌਇਲ ਮਿਲਟਰੀ ਕਾਲਜ ਸੈਂਡਹਰਸਟ ਜਾਂ ਇੰਡੀਅਨ ਮਿਲਟਰੀ ਅਕਾਦਮੀ (ਦੇਹਰਾਦੂਨ) ਤੋਂ ਯੋਗਤਾ ਪ੍ਰਾਪਤ ਕੀਤੀ ਹੋਵੇ ਜਾਂ ਫਿਰ ਭਰਤੀ ਹੋਣ ਵਾਲੇ ਵਿਅਕਤੀ ਦੀ ਚੋਣ ਨਿਸਚਿਤ ਅਫਸਰਾਂ ਦੁਆਰਾ ਕੀਤੀ ਗਈ ਹੋਣੀ ਜ਼ਰੂਰੀ ਸੀ। ਕਈ ਵਾਰੀ ਛੋਟੇ ਅਹੁਦਿਆਂ ਤੋਂ ਤਰੱਕੀ ਰਾਹੀਂ ਵੀ ਕਿਸੇ ਕਿਸੇ ਭਾਰਤੀ ਨੂੰ ਕਿੰਗਜ਼ ਕਮਿਸ਼ਨ ਦੇ ਦਿੱਤਾ ਜਾਂਦਾ ਸੀ। ਤੀਜੀ ਸ਼ਰਤ ਅਨੁਸਾਰ ਜੇ ਮਿਲਟਰੀ ਵਿਚਲਾ ਕੋਈ ਅਫਸਰ ਉਮਰ ਵੱਡੀ ਹੋ ਜਾਣ ਕਾਰਨ ਜਾਂ ਵਿਦਿਆ ਦੀ ਘਾਟ ਕਾਰਨ ਸ਼ਰਤਾਂ ਪੂਰੀਆਂ ਕਰਨ ਤੋਂ ਅਸਮੱਰਥ ਹੁੰਦਾ ਸੀ ਤਾਂ ਉਸ ਨੂੰ ਇਸ ਕਮਿਸ਼ਨ ਦਾ ਆਨਰੇਰੀ ਐਵਾਰਡ ਦੇ ਕੇ ਸ਼ਾਮਲ ਕੀਤਾ ਜਾ ਸਕਦਾ ਸੀ।

ਸੰਨ 1932 ਵਿਚ ਬਰਤਾਨਵੀ ਸਰਕਾਰ ਨੇ ਸਾਰੀ ਹਥਿਆਰਬੰਦ ਸੈਨਾ ਦੀ ਇਕ ਡਵੀਜ਼ਨ ਅਤੇ ਘੋੜ ਸਵਾਰ ਬ੍ਰਗੇਡ ਦਾ ਭਾਰਤੀਕਰਨ (Indianize) ਕਰਨ ਦਾ ਐਲਾਨ ਕੀਤਾ। ਇਸ ਤੋਂ ਬਾਅਦ ਇੰਡੀਅਨ ਆਰਮੀ ਦੀ ਭਾਰਤੀਕਰਨ ਵਿਚ ਦੂਜਾ ਮਹੱਤਵਪੂਰਨ ਕਦਮ ਇੰਡੀਅਨ ਆਰਮੀ ਐੱਕਟ ਦੇ ਪਾਸ ਕਰਨ ਵਾਲਾ ਸੀ। ਇਹ ਐੱਕਟ 1934 ਵਿਚ ਪਾਸ ਕੀਤਾ ਗਿਆ। ਇਸ ਅਨੁਸਾਰ ਇੰਡੀਅਨ ਮਿਲਟਰੀ ਅਕੈਡਮੀ ਦੁਆਰਾ ਕਮਿਸ਼ਨ ਵਿਚ ਭੇਜੇ ਅਫ਼ਸਰਾਂ ਨੂੰ ਵੀ ਕਾਨੂੰਨੀ ਰੁਤਬਾ ਦੇਣ ਦਾ ਐਲਾਨ ਕੀਤਾ ਗਿਆ ਤੇ ਉਨ੍ਹਾਂ ਦਾ ਰੁਤਬਾ 'ਇੰਡੀਅਨ ਕਮਿਸ਼ਨਡ ਆਫੀਸਰ' ਕਰ ਦਿੱਤਾ ਗਿਆ। ਇਸ ਪਿਛੋਂ ਵੀ ਇਸੇ ਸਬੰਧ ਵਿਚ ਕਈ ਮਹੱਤਵਪੂਰਨ ਕਦਮ ਉਠਾਏ ਗਏ।

ਸਤੰਬਰ, 1939 ਵਿਚ ਚਟਫੀਲਡ ਕਮੇਟੀ ਨੇ ਆਪਣੇ ਫੈਸਲੇ ਪ੍ਰਕਾਸ਼ਤ ਕਰਵਾਏ। ਇਨ੍ਹਾਂ ਫੈਸਲਿਆਂ ਅਨੁਸਾਰ ਇੰਡੀਅਨ ਆਰਮੀ ਵਿਚ ਲੋੜੀਂਦੇ ਸੁਧਾਰ ਕਰਨ ਲਈ ਬਰਤਾਨਵੀ ਸਰਕਾਰ ਵਲੋਂ ਸਾਢੇ ਤੇਤੀ ਕਰੋੜ ਰਕਮ ਤੋਹਫ਼ੇ ਦੇ ਰੂਪ ਵਿਚ ਅਤੇ ਪੌਣੇ ਬਾਰ੍ਹਾਂ ਕਰੋੜ ਬਿਨਾਂ ਵਿਆਜ ਕਰਜ਼ਾ ਦੇਣ ਦੀ ਤਜਵੀਜ ਬਣਾਈ ਗਈ। ਬਰਤਾਨਵੀ ਗੁਰਖਾਂ ਦੇ ਅਮਲੇ ਵਿਚ 25 ਫੀ ਸਦੀ ਅਮਲਾ ਘਟਾਉਣ ਸਬੰਧੀ ਅਤੇ ਫ਼ੌਜ ਨੂੰ ਸਰਹੱਦੀ ਸੁਰੱਖਿਆ, ਸੈਨਾ ਅੰਦਰੂਨੀ ਸੁਰੱਖਿਆ, ਤੱਟੀ ਸੁਰੱਖਿਆ ਅਤੇ ਸਾਧਾਰਣ ਰਾਖਵੀਂ ਸੈਨਾ ਦੇ ਆਧਾਰ ਤੇ ਚਾਰ ਭਾਗਾਂ ਵਿਚ ਵੰਡਣ ਦਾ ਫੈਸਲਾ ਕੀਤਾ ਗਿਆ। ਇਸ ਤੋਂ ਇਲਾਵਾ ਛੋਟੇ ਟੈਂਕਾਂ ਅਤੇ ਹਥਿਆਰਬੰਦ ਗੱਡੀਆਂ ਦਾ ਉਪਬੰਧ ਕਰਨ ਦਾ ਫ਼ੈਸਲਾ ਵੀ ਕੀਤਾ ਗਿਆ। ਆਵਾਜਾਈ ਤੇ ਢੋਆ-ਢੁਆਈ ਲਈ ਮੋਟਰ-ਟ੍ਰਾਂਸਪੋਰਟ ਦਾ ਪ੍ਰਬੰਧ, ਤੋਪਖਾਨਾ ਰਜਮੰਟਾਂ ਦੇ ਮਸ਼ੀਨੀਕਰਨ ਅਤੇ ਚੰਗੇਰੀਆਂ ਤੋਪਾਂ ਸ਼ਨਦਬੱਧ ਕਰਨ ਦੀ ਤਜਵੀਜ਼ ਵੀ ਰੱਖੀ ਗਈ।

ਹਵਾਈ ਫੌਜ ਵਿਚ ਬੰਬਾਰ ਸਕੁਐਡਰਨ ਤਿਆਰ ਕਰਨ ਦਾ ਐਲਾਨ ਕੀਤਾ। ਤੱਟੀ ਸੁਰੱਖਿਆ ਸੈਨਾ ਅਤੇ ਆਰਮੀ ਨੂੰ ਸਹਿਯੋਗ ਦੇਣ ਲਈ ਉਡਾਨਾਂ ਦੇ ਉਪਬੰਧ ਨੂੰ ਵੀ ਤਜ਼ਵੀਜ਼ਿਆ ਗਿਆ। ਰੌਇਲ ਇੰਡੀਅਨ ਨੇਵੀ ਨੂੰ ਨਵੀਨਤਮ ਕਿਸਮ ਦੇ ਸਮੁੰਦਰੀ ਜਹਾਜ਼ਾਂ ਨਾਲ ਜ਼ਿਆਦਾ ਮਜ਼ਬੂਤ ਕਰਨ ਅਤੇ ਤੋਪਖਾਨਾ ਫੈਕਟਰੀਆਂ ਨੂੰ ਨਵੇਂ ਸਿਰਿਉਂ ਸਥਾਪਿਤ ਕਰਨ ਤੇ ਉਨ੍ਹਾਂ ਦੇ ਵਿਕਾਸ ਕਰਨ ਦੀ ਤਜਵੀਜ਼ ਵੀ ਰੱਖੀ ਗਈ।

ਹ. ਪੁ.—ਐਨ. ਐਡਵਾਂਸਡ ਹਿਸਟਰੀ ਆਫ਼ ਇੰਡੀਆ-ਆਰ. ਸੀ. ਮਜਮਦਾਰ

**ਚਟੋਪਾਧਿਆਇ, ਹਰਿੰਦਰਨਾਥ** : ਭਾਰਤ ਦੇ ਇਸ ਕਵੀ ਨਾਟਕਕਾਰ, ਸੰਗੀਤਕਾਰ ਅਤੇ ਅਦਾਕਾਰ ਦਾ ਜਨਮ ਆਂਧਰਾ ਪ੍ਰਦੇਸ਼ ਵਿਚ ਹੈਦਰਾਬਾਦ ਵਿਖੇ 2 ਅਪ੍ਰੈਲ, 1898 ਨੂੰ ਹੋਇਆ। ਇਸ ਨੇ ਕੋਈ ਰਸਮੀ ਸਿਖਿਆ ਪ੍ਰਾਪਤ ਨਹੀਂ ਕੀਤੀ ਸੀ। ਇਸ ਦੀ ਪੁਸਤਕ 'ਦੀ ਫ਼ੀਸਟ ਆਫ਼ ਯੂਥ' ਦੇ ਛਪਣ ਤੇ ਕੈਂਬ੍ਰਿਜ ਯੂਨੀਵਰਸਿਟੀ ਨੇ ਇਸ ਨੂੰ ਪੀ. ਐਚ. ਡੀ. ਕਰਨ ਦੀ ਆਗਿਆ ਦਿਤੀ। ਇਹ ਬਹੁਤ ਜ਼ਿਆਦਾ ਘੁੰਮਿਆ ਫਿਰਿਆ। ਇਹ ਆਧੁਨਿਕ ਭਾਰਤੀ ਥੀਏਟਰ ਦਾ ਮੋਢੀ ਅਤੇ ਸਾਹਿਤ ਦੇ ਅਗਾਂਹ-ਵਧੂ ਅੰਦੋਲਨ ਦਾ ਨੇਤਾ ਰਿਹਾ। ਇਸ ਨੇ ਇਕ ਫ਼ਿਲਮ 'ਆਜ਼ਾਦੀ' ਪੇਸ਼ ਕੀਤੀ। ਇਸ ਤੋਂ ਇਲਾਵਾ ਇਸ ਨੇ 'ਲੀਜੈਂਡ ਆਫ਼ ਗੌਤਮ ਬੁੱਧ' ਅਤੇ 1942 ਵਿਚ ਸੰਗੀਤਕਾਰ ਨਾਟਕ 'ਅਬੁੱਲ ਹੁਸੈਨ' ਦੀ ਸਕ੍ਰੀਨ ਸਕ੍ਰਿਪਟ ਲਿਖੀ।

ਚਟੋਪਾਧਿਆਇ ਨੇ ਅੰਗਰੇਜ਼ੀ ਅਤੇ ਹਿੰਦੀ ਵਿਚ ਕਿੰਨੇ ਹੀ ਲੇਖ, ਕਵਿਤਾਵਾਂ ਅਤੇ ਨਾਟਕ ਲਿਖੇ ਹਨ। ਇਸ ਦੀਆਂ ਪੁਸਤਕਾਂ ਵਿਚ 'ਦੀ ਕਾਫਿਨ', 'ਫੀਸਟ ਆਫ਼ ਯੂਥ', 'ਐਨਸ਼ੈਂਟ ਵਿੰਗਸ', 'ਗ੍ਰੇ ਕਲਾਊਡਜ਼ ਐਂਡ ਵਾਈਟ ਸ਼ਾਵਰਜ਼', 'ਪੋਇਮਜ਼ ਐਂਡ ਪਲੇਜ਼', 'ਬਲੱਡ ਆਫ਼ ਸਟੋਨਜ਼', 'ਪਰਫ਼ਿਊਮ ਆਫ਼ ਅਰਥ', 'ਮੈਜਿਕ ਟ੍ਰੀ', 'ਲੈਂਡ ਆਫ਼ ਦੀ ਨਿਊ ਮੈਨ', 'ਸਪਿੰਗ ਇਨ ਵਿੰਟਰ' ਆਦਿ ਇਸ ਦੀਆਂ ਕੁਝ ਰਚਨਾਵਾਂ ਹਨ। 'ਲਾਈਫ਼ ਐਂਡ ਮਾਈਸੈਲਫ਼' ਇਸ ਦੀ ਸਵੈ-ਜੀਵਨੀ ਹੈ।

ਸੰਨ 1952 ਵਿਚ ਚਟੋਪਾਧਿਆਇ ਲੋਕ ਸਭਾ ਦਾ ਮੈਂਬਰ ਵੀ ਬਣਿਆ।

ਹ. ਪੁ.–ਐਨ. ਇੰ. 1 : 242; ਇੰ. ਹੂ. ਜ਼. ਹੂ.

**ਚਟੋਪਾਧਿਆਇ, ਕਮਲਾਦੇਵੀ** : ਇੰਡੀਅਨ ਨੈਸ਼ਨਲ ਥੀਏਟਰ ਦੀ ਇਸ ਬਾਨੀ ਅਤੇ ਸਮਾਜ ਸੇਵਿਕਾ ਦਾ ਜਨਮ 1903 ਵਿਚ ਦੱਖਣੀ ਕਰਨਾਟਕ ਦੇ ਇਕ ਅਮੀਰ ਘਰਾਣੇ ਵਿਚ ਹੋਇਆ। ਇਸ ਨੇ ਪਹਿਲਾਂ ਬੰਗਲੌਰ ਅਤੇ ਫਿਰ ਬੈਡਫੋਰਡ ਕਾਲਜ ਤੇ ਲੰਡਨ ਸਕੂਲ ਆਫ਼ ਇਕਨਾਮਿਕਸ ਤੋਂ ਸਿਖਿਆ ਪ੍ਰਾਪਤ ਕੀਤੀ। ਛੋਟੀ ਉਮਰ ਵਿਚ ਹੀ ਇਸ ਦਾ ਵਿਆਹ ਹੋ ਗਿਆ ਅਤੇ ਸਕੂਲ ਵਿਚ ਪੜ੍ਹਦਿਆਂ ਹੀ ਇਹ ਵਿਧਵਾ ਹੋ ਗਈ ਪਰ ਇਸ ਨੇ ਪੁਰਾਣੇ ਰਸਮਾਂ ਨੂੰ ਤੋੜ ਕੇ ਆਪਣੀ ਮਰਜ਼ੀ ਨਾਲ ਚਟੋਪਾਧਿਆਇ ਨਾਲ ਵਿਆਹ ਕਰਵਾ ਲਿਆ।

ਆਪਣੇ ਪਤੀ ਨਾਲ ਕਮਲਾਦੇਵੀ ਯੂਰਪ ਦੇ ਕਈ ਦੇਸ਼ਾਂ ਵਿਚ ਘੁੰਮੀ, ਕਲਾਕਾਰਾਂ ਨੂੰ ਮਿਲੀ ਅਤੇ ਥੀਏਟਰ ਤੇ ਨਾਟਕ ਪੇਸ਼ ਕਰਨ ਬਾਰੇ ਜਾਣਕਾਰੀ ਹਾਸਲ ਕੀਤੀ। ਭਾਰਤ ਵਾਪਸ ਆਉਣ ਤੇ ਇਸ ਨੇ ਆਪਣੇ ਪਤੀ ਨਾਲ ਮਿਲ ਕੇ ਕਲਾਤਮਕ ਨਾਟਕ ਪੇਸ਼ ਕੀਤੇ ਅਤੇ ਆਪ ਸਟੇਜ ਤੇ ਪ੍ਰਮੁੱਖ ਰੋਲ ਕੀਤੇ। ਇਸ ਨੇ ਇੰਡੀਅਨ ਨੈਸ਼ਨਲ ਥੀਏਟਰ ਦੀ ਸਥਾਪਨਾ ਕੀਤੀ।

ਸ੍ਰੀਮਤੀ ਚਟੋਪਾਧਿਆਇ ਗਾਂਧੀ ਜੀ, ਜਵਾਹਰ ਲਾਲ ਨਹਿਰੂ, ਸਰੋਜਨੀ ਨਾਇਡੂ ਅਤੇ ਕਸਤੂਰਬਾ ਤੋਂ ਬਹੁਤ ਪ੍ਰਭਾਵਿਤ ਹੋਈ। ਭਾਰਤ ਦੀ ਆਜ਼ਾਦੀ ਲਈ ਇਸ ਨੇ ਬਹੁਤ ਯੋਗਦਾਨ ਪਾਇਆ। ਸੰਨ 1929 ਤੋਂ 1944 ਤੱਕ ਇਸ ਨੇ ਆਜ਼ਾਦੀ ਦੇ ਅੰਦੋਲਨ ਵਿਚ ਹਿੱਸਾ ਲਿਆ ਅਤੇ ਕਈ ਵਾਰ ਜੇਲ੍ਹ ਗਈ। ਇਹ ਪ੍ਰਚਲਿਤ ਭੂਮੀ ਸੁਧਾਰਾਂ ਤੋਂ ਅਸੰਤੁਸ਼ਟ ਸੀ। ਸੰਨ 1948 ਵਿਚ ਇਹ ਕਾਂਗਰਸ ਸੋਸ਼ਲਿਸਟ ਪਾਰਟੀ ਵਿਚ ਸ਼ਾਮਲ ਹੋ ਗਈ।

ਕਮਲਾਦੇਵੀ ਨੇ ਘੁੰਮ ਫਿਰ ਕੇ ਅਤੇ ਭਾਸ਼ਣ ਦੇ ਕੇ ਔਰਤਾਂ ਨੂੰ ਉਤਸ਼ਾਹ ਦਿੱਤਾ ਜਿਸ ਦੇ ਸਿੱਟੇ ਵਜੋਂ ਆਲ ਇੰਡੀਆ ਵਿਮੈਨ ਕਾਨਫਰੰਸ ਹੋਂਦ ਵਿਚ ਆਈ। ਇਸ ਆਲ-ਇੰਡੀਆ ਵਿਮੈਨ ਕਾਨਫਰੰਸ ਦੀ ਪ੍ਰਧਾਨ ਵੀ ਰਹੀ।

ਰਾਜਨੀਤਕ, ਸਮਾਜਕ ਅਤੇ ਸਭਿਆਚਾਰਕ ਖੇਤਰਾਂ ਵਿਚ ਕਮਲਾਦੇਵੀ ਦਾ ਬਹੁਤ ਉੱਚਾ ਸਥਾਨ ਰਿਹਾ ਹੈ। ਇਹ ਕਈ ਅਦਾਰਿਆਂ ਦੀ ਮੈਂਬਰ ਜਾਂ ਮੁੱਖੀ ਰਹੀ ਹੈ। ਇਸ ਨੇ ਕਲਾ ਡ੍ਰਾਫਟ ਅਤੇ ਔਰਤਾਂ ਬਾਰੇ ਲਗਭਗ 10 ਪੁਸਤਕਾਂ ਲਿਖੀਆਂ ਹਨ ਜਿਵੇਂ 'ਇੰਡੀਅਨ ਹੈਂਡੀਕ੍ਰਾਫਟਸ', 'ਟੂਵਰਡਜ਼ ਏ ਨੈਸ਼ਨਲ ਥੀਏਟਰ', 'ਸੋਸ਼ਲਿਜ਼ਮ ਐਂਡ ਸੋਸਾਇਟੀ' ਆਦਿ।

ਸੰਨ 1955 ਵਿਚ ਇਸ ਨੂੰ ਇਸ ਦੀਆਂ ਉੱਤਮ ਸੇਵਾਵਾਂ ਲਈ ਪਦਮ ਭੂਸ਼ਣ ਦੇ ਕੇ ਸਨਮਾਨਿਆ ਗਿਆ। ਸੰਨ 1966 ਵਿਚ ਇਸ ਨੇ ਮੈਗਾਸਾਸੇ ਇਨਾਮ ਵੀ ਪ੍ਰਾਪਤ ਕੀਤਾ।

ਹ.ਪੁ.–ਐਨ. ਇੰ. 1 : 242; ਨੈ. ਆ. ਐਨ; ਡਿ. ਲੈ. ਬਾ. 1 : 277

**ਚੰਡਾਲ** : ਇਹ ਪੰਜਾਬ ਦੀਆਂ ਕੰਮੀਂ ਜਾਤਾਂ ਵਿਚੋਂ ਇਕ ਹੈ। ਇਸ ਨੂੰ ਕਈ ਇਲਾਕਿਆਂ ਵਿਚ ਚਨਾਲ ਵੀ ਕਿਹਾ ਜਾਂਦਾ ਹੈ। ਸੰਸਕ੍ਰਿਤ ਦੇ ਗ੍ਰੰਥਾਂ ਅਨੁਸਾਰ ਇਹ ਜਾਤ ਸ਼ੂਦਰ ਪਿਤਾ ਅਤੇ ਬ੍ਰਾਹਮਣ ਕੁਲ ਦੀ ਮਾਂ ਦੀ ਕੁਖੋਂ ਪੈਦਾ ਹੋਈ ਸੰਤਾਨ ਤੋਂ ਹੋਂਦ ਵਿਚ ਆਈ। ਇਹ ਅਛੂਤ ਜਾਤਾਂ ਵਿਚੋਂ ਗਿਣੀ ਜਾਂਦੀ ਰਹੀ ਹੈ। ਇਹ ਲੋਕ ਪਿੰਡਾਂ, ਨਗਰਾਂ ਤੋਂ ਬਾਹਰ ਦੂਰ ਆਪਣੀਆਂ ਅਲੱਗ ਬਸਤੀਆਂ ਵਿਚ ਰਹਿੰਦੇ ਹਨ।

ਉਤਰਵੈਦਿਕ ਕਾਲ ਸਮੇਂ ਪੁਰਸਮੇਧ ਦੇ ਵਰਣਨ ਵਿਚ ਵੀ ਹੋਰਾਂ ਜਾਤਾਂ ਦੇ ਨਾਲ ਨਾਲ ਚੰਡਾਲਾਂ ਦਾ ਵੀ ਵਰਣਨ ਆਉਂਦਾ ਹੈ ਪਰ ਉਥੇ ਇਨ੍ਹਾਂ ਦੀ ਅਛੂਤਤਾ ਸਬੰਧੀ ਕੋਈ ਸੰਕੇਤ ਨਹੀਂ ਮਿਲਦਾ। ਆਦਤਨ ਇਹ ਲੋਕ ਸੂਰ ਵਾਂਗ ਮਲੀਨ ਦੱਸੇ ਜਾਂਦੇ ਹਨ। ਮੁਰਦਾਰਾਂ ਨੂੰ ਚੁੱਕ ਕੇ ਲੈਜਾਣਾ, ਦੋਸ਼ੀਆਂ ਨੂੰ ਫਾਂਸੀ ਦੇਣੀ ਅਤੇ ਕਈ ਹੋਰ ਛੋਟੇ ਮੋਟੇ ਲੋਕ-ਸੇਵਾ ਦੇ ਕੰਮ ਕਰਨਾ ਇਨ੍ਹਾਂ ਦਾ ਮੁੱਖ ਕਿੱਤਾ ਹੈ। ਇਨ੍ਹਾਂ ਦੀ ਬੋਲੀ ਆਮ ਲੋਕਾਂ ਨਾਲੋਂ ਕੁਝ ਵੱਖਰੀ ਤੇ ਵਿਗੜੀ ਹੋਈ ਹੁੰਦੀ ਹੈ ਜਿਸਨੂੰ ਸਾਧਾਰਨ ਤੌਰ ਤੇ ਚੰਡਾਲੀ ਬੋਲੀ ਕਿਹਾ ਜਾਂਦਾ ਹੈ। ਇਨ੍ਹਾਂ ਦੇ ਪਹਿਰਾਵੇ ਵਿਚ ਲਾਲ ਦੁਪੱਟਾ, ਕਮਰ-ਬੰਧ ਅਤੇ ਇਕ ਘਸਮੈਲੇ ਜਿਹੇ ਰੰਗ ਦਾ ਉਪਰ ਲੈਣ ਵਾਲਾ ਬਸਤਰ ਵਿਸ਼ੇਸ਼ ਤੌਰ ਤੇ ਸ਼ਾਮਲ ਹੁੰਦੇ ਹਨ। ਪਹਿਲਾਂ ਪਹਿਲ ਤਾਂ ਚੰਡਾਲ ਲੋਕ ਆਪਣਾ ਪਹਿਰਾਵਾ ਵੀ ਆਮ ਤੌਰ ਤੇ ਕਫ਼ਨ ਦੇ ਕਪੜਿਆਂ ਵਿਚੋਂ ਬਣਾਉਂਦੇ ਸਨ। ਲੋਹੇ ਦੇ ਗਹਿਣੇ ਪਾਉਂਦੇ। ਕੰਨ ਅਤੇ ਹੱਥ ਵਿਚ ਆਮ ਤੌਰ ਤੇ ਮਰਨ-ਪਾਤਰ ਫੜਿਆ ਹੋਇਆ ਹੁੰਦਾ ਸੀ।

ਕਿਸੇ ਨਗਰ, ਪਿੰਡ ਜਾਂ ਬਸਤੀ ਵਿਚ ਦਾਖਲ ਹੋਣ ਲੱਗਿਆਂ ਇਹ ਲੱਕੜ ਦੇ ਡੰਡੇ ਖੜਕਾ ਕੇ ਆਪਣੇ ਆਉਣ ਦੀ ਖਬਰ ਦਿੰਦੇ ਸਨ। ਇਹ ਲੋਕ ਸ਼ਰਾਬ ਪੀਂਦੇ ਅਤੇ ਪਿਆਜ਼ ਲਸਣ ਦੀ ਵਿਸ਼ੇਸ਼ ਤੌਰ ਤੇ ਵਰਤੋਂ ਕਰਦੇ ਸਨ। ਇਨ੍ਹਾਂ ਦੀ ਨਸ਼ੇ ਦੀ ਆਦਤ ਸਬੰਧੀ ਤਾਂ ਚੀਨੀ ਯਾਤਰੀ 'ਫਾਹੀਆਨ' ਨੇ ਵੀ ਸੰਕੇਤ ਕੀਤਾ ਹੈ।

ਕਾਂਗੜੇ ਅਤੇ ਮੰਡੀ ਦੀਆਂ ਇਹ ਕਮੀਣ ਜਾਤਾਂ ਵਿਚੋਂ ਦਾਗੀ ਕੁਲ (Dagi) ਅਤੇ ਸ਼ਿਮਲਾ ਦੇ ਇਲਾਕੇ ਦੇ ਕੋਲੀਆਂ (Kolis) ਨਾਲ ਰਲਦੀਆਂ ਮਿਲਦੀਆਂ ਹਨ। ਕਾਂਗੜੇ ਦੇ ਚਨਾਲ (ਚੰਡਾਲ) ਉਥੋਂ ਦੇ ਕੋਲੀਆਂ ਨਾਲੋਂ ਕੁਝ ਘਟੀਆਂ ਸਮਝੇ ਜਾਂਦੇ ਹਨ ਅਤੇ ਉਨ੍ਹਾਂ ਵਿਚੋਂ ਕਈ ਤਾਂ ਮਰੇ ਹੋਏ ਡੰਗਰਾਂ ਨੂੰ ਹੱਥ ਵੀ ਨਹੀਂ ਲਗਾਉਂਦੇ ਅਤੇ ਨਾਂ ਹੀ ਇਹ ਕੰਮ ਕਰਨ ਵਾਲਿਆਂ ਨਾਲ ਮਿਲਵਰਤਨ ਰਖਦੇ ਹਨ। ਕੁਲੂ ਦੇ ਕੁਝ 'ਚਨਾਲ' ਕੋਲੀਆਂ ਤੋਂ ਹੇਠਲੀ ਪੱਧਰ ਤੇ ਆਉਂਦੇ ਹਨ। ਇਸ ਜਾਤ ਲਈ 'ਦਾਗੀ ਚਨਾਲ' (Dagi Chanal) ਸ਼ਬਦ ਕਾਫ਼ੀ ਵਰਤਿਆਂ ਜਾਂਦਾ ਹੈ। ਇੰਨੀ ਸਾਂਝ ਹੁੰਦਿਆਂ ਵੀ ਮੰਡੀ ਦਾ ਕੋਈ ਵੀ ਚਨਾਲ ਦਾਗੀ ਜਾਂ ਕੁਲੂ ਦੇ ਚਨਾਲ ਨਾਲ ਕਦੇ ਵਿਆਹ ਕਰਵਾਉਣ ਲਈ ਤਿਆਰ ਨਹੀਂ ਹੋਵੇਗਾ। ਚੰਬੇ ਵਿਚ ਇਹ ਅਖਾਣ ਮਸ਼ਹੂਰ ਹੈ ਕਿ 'ਚਨਾਲ ਜੇਠਾ, ਰਾਠੀ ਕਨੇਠਾ' ਮਤਲਬ ਨੀਵੀਂ ਜਾਤ ਵਾਲਾ ਵੱਡਾ ਤੇ ਉੱਚੀ ਵਾਲਾ ਛੋਟਾ ਹੈ। ਇਹ ਕਹਾਵਤ ਨਿਸਚੇ ਹੀ ਚੰਡਾਲਾਂ ਬਾਰੇ ਪਹਿਲਾਂ ਦੀ ਜਾਂ ਪੁਰਾਣੀ ਜਾਤ ਹੋਣ ਵੱਲ ਸੰਕੇਤ ਦਿੰਦੀ ਹੈ। ਪਰੰਪਰਾ ਅਨੁਸਾਰ ਹਰਸ਼ ਵਰਧਨ ਦੇ ਰਾਜ ਵਿਚ 'ਮਾਤੰਗ ਦਿਵਾਕਰ' ਚੰਡਾਲ ਜਾਤ ਵਿਚ ਪੈਦਾ ਹੋਇਆ ਪਰ ਉਸ ਦੀ ਕਾਵਿ ਕੁਸ਼ਲਤਾ 'ਬਾਣਭੱਟ' ਅਤੇ 'ਮਯੂਰ' ਵਰਗੇ ਵਿਦਵਾਨਾਂ ਦੀ ਪੱਧਰ ਦੀ ਮੰਨੀ ਗਈ ਹੈ।

ਹ. ਪੁ.–ਹਿ. ਵਿ. ਕੋ. 4 : 181; ਗ. ਟ੍ਰਾ. ਕ. 2 : 151

**ਚੰਡੀਗੜ੍ਹ** : ਭਾਰਤ ਦਾ ਇਕ ਪ੍ਰਸਿੱਧ ਆਧੁਨਿਕ ਸ਼ਹਿਰ ਹੈ ਜਿਹੜਾ ਪੰਜਾਬ ਅਤੇ ਹਰਿਆਣਾ ਦੀ ਸਾਂਝੀ ਰਾਜਧਾਨੀ ਹੈ ਅਤੇ ਇਸ

ਵੇਲੇ ਕੇਂਦਰ ਸ਼ਾਸਕੀ ਖੇਤਰ ਦੀ ਹੈਸੀਅਤ ਵਿਚ ਹੈ। ਇਹ-ਆਧੁਨਿਕ ਯੁੱਗ ਦਾ ਇਕ ਪੂਰਨ ਰੂਪ ਵਿਚ ਯੋਜਨਾਬੱਧ ਸ਼ਹਿਰ ਹੈ, ਜਿਸ ਨੂੰ ਕਈਆਂ ਉਪਨਾਵਾਂ—'ਸਾਫ਼ ਨਗਰੀ', 'ਸੁੰਦਰ ਸ਼ਹਿਰ', 'ਸੁਪਨ-ਨਗਰੀ', 'ਭਵਿੱਖ ਦਾ ਸ਼ਹਿਰ', 'ਇੱਟਾਂ ਤੇ ਗਾਰੇ ਨਾਲ ਬਣੀ ਕਾਰਬੂਜ਼ੇ ਦੀ ਪੇਟਿੰਗ', 'ਧੁਪ-ਸ਼ਾਂਤੀ ਤੇ ਵਿਸ਼ਾਲਤਾ ਦਾ ਸ਼ਹਿਰ', 'ਭਵਨ ਨਿਰਮਾਣ ਕਲਾ ਦਾ ਅਜੂਬਾ'........ ਆਦਿ ਨਾਲ ਸੱਦਿਆ ਜਾਂਦਾ ਹੈ।

ਅਗਸਤ 1947 ਵਿਚ ਭਾਰਤ ਦੀ ਵੰਡ ਹੋ ਜਾਣ ਕਰਕੇ ਪੰਜਾਬ ਕੋਲੋਂ ਲਾਹੌਰ ਦੀ ਰਾਜਧਾਨੀ ਖੁੱਸ ਗਈ। ਇਸ ਵੰਡ ਦਾ ਸਭ ਤੋਂ ਮੰਦਾ ਪ੍ਰਭਾਵ ਪੰਜਾਬ ਉਪਰ ਹੀ ਪਿਆ। ਕੇਵਲ ਪੰਜਾਬ ਦੇ ਲੋਕ ਹੀ ਨਹੀਂ ਸਨ ਉੱਜੜੇ ਸਗੋਂ ਇਨ੍ਹਾਂ ਦਾ ਪ੍ਰਬੰਧਕੀ, ਸਭਿਆਚਾਰਕ, ਆਰਥਕ ਅਤੇ ਸਮਾਜਿਕ ਢਾਂਚਾ ਵੀ ਉਜੜ-ਪੁੱਜੜ ਗਿਆ। ਲੋਕਾਂ ਦੇ ਨਾਲ ਨਾਲ ਇਨ੍ਹਾਂ ਨੂੰ ਵੀ ਇਕ ਚੰਗੇ ਸਰਦੇ-ਪੁੱਜੇ ਘਰ ਵਿਚ ਵਸਾਉਣ ਦੀ ਲੋੜ ਸੀ। ਅਜਿਹਾ ਘਰ ਜਿਹੜਾ ਪੰਜਾਬੀਆਂ ਦੀ ਅਜਿੱਤ-ਆਤਮਾ ਤੇ ਅਮੀਰ ਵਿਰਸੇ ਦਾ ਪ੍ਰਤੀਕ ਬਣੇ। ਕੁਝ ਚਿਰ ਲਈ ਜਲੰਧਰ ਅਤੇ ਸ਼ਿਮਲਾ ਨੂੰ ਪੂਰਬੀ ਪੰਜਾਬ ਦੀ ਰਾਜਧਾਨੀ ਵਜੋਂ ਵਰਤਿਆ ਗਿਆ। ਸ਼ਿਮਲਾ ਦੂਰ ਸੀ ਅਤੇ ਜਲੰਧਰ ਦੁਆਲੇ ਨਵੇਂ ਸ਼ਹਿਰ ਦੇ ਫੈਲਣ ਲਈ ਥਾਂ ਤੇ ਸਮਰਥਾ ਨਹੀਂ ਸੀ। ਇਹ ਸ਼ਹਿਰ ਪੁਰਾਣਾ ਹੋਣ ਦੇ ਨਾਲ ਨਾਲ ਸੀਮਾਵਰਤੀ ਹੋਣ ਕਰਕੇ ਅਸੁਰੱਖਿਅਤ ਵੀ ਸਮਝਿਆ ਜਾਂਦਾ ਸੀ। ਇਨ੍ਹਾਂ ਲੋੜਾਂ ਨੇ ਪੰਜਾਬ ਸਰਕਾਰ ਨੂੰ ਇਕ ਨਵੇਂ ਨਕੋਰ ਸ਼ਹਿਰ ਦੀ ਵਿਉਂਤ ਬੰਦੀ ਅਤੇ ਸਥਾਪਨਾ ਲਈ ਪ੍ਰੇਰਿਆ। ਇਕ ਅਜਿਹੇ ਨਵੇਂ ਨਗਰ ਦੀ ਕਲਪਨਾ ਕੀਤੀ ਗਈ ਜਿਹੜੀ ਆਜ਼ਾਦ ਭਾਰਤ ਦੀ ਰੂਹ ਬਣ ਕੇ ਸਾਡੀਆਂ ਨਵੀਆਂ ਸਮਾਜਕ ਲੋੜਾਂ ਦੀ ਪੂਰਤੀ ਕਰੇ ਅਤੇ ਸੁੰਦਰ ਹੋਣ ਦੇ ਨਾਲ ਨਾਲ ਕਾਰਜਾਤਮਕ ਤੇ ਉਪਯੋਗਤਾ ਦੀ ਕਸਵੱਟੀ ਉਪਰ ਵੀ ਪੂਰਾ ਪੂਰਾ ਉਤਰੇ।

ਇਨ੍ਹਾਂ ਲੋੜਾਂ ਅਤੇ ਆਸਾਂ ਨੇ ਚੰਡੀਗੜ੍ਹ ਨੂੰ ਜਨਮ ਦਿੱਤਾ। ਇਹ ਨਾਂ ਚੰਡੀ ਮੰਦਰ ਤੋਂ ਪਿਆ ਹੈ ਜਿਹੜਾ ਸ਼ਹਿਰ ਤੋਂ ਲਗਭਗ 13 ਕਿਲੋਮੀਟਰ ਦੀ ਵਿਥ ਉਪਰ ਸਥਿਤ ਹੈ।

**ਸਥਾਨ ਅਤੇ ਸਥਿਤੀ ਦੀ ਚੋਣ**–ਇਸ ਯੋਜਨਾ ਬੱਧ ਨਗਰ ਦੇ ਸਥਾਨ ਦੀ ਚੋਣ ਬੜੀ ਸੂਝ ਦੀ ਮੰਗ ਕਰਦੀ ਸੀ। ਇਸ ਉਪਰ ਭਰਵੀਂ ਚਰਚਾ ਅਤੇ ਵਿਚਾਰ ਕਰਨ ਪਿਛੋਂ ਉਸ ਸਮੇਂ ਦੀ ਅੰਬਾਲਾ ਜ਼ਿਲ੍ਹੇ ਦੀ ਖਰੜ ਤਹਸੀਲ ਦੇ ਨੇੜੇ ਇਸ ਸਥਾਨ ਦੀ ਚੋਣ ਕਰ ਲਈ ਗਈ। ਇਸ ਦੀ ਢਲਾਣ, ਮਿੱਟੀ, ਭੂ-ਹੇਠਲੇ ਜਲ, ਗੁਆਂਢ, ਵਗਦੇ ਚੋਆਂ, ਸ਼ਿਵਾਲਿਕ ਦੀ ਦਿਸ਼ਾ ਆਦਿ ਦਾ ਭਰਪੂਰ ਸਰਵੇਖਣ ਕੀਤਾ ਗਿਆ। ਇਸ ਥਾਂ ਵਿਚ ਇਕ ਆਦਰਸ਼ਕ ਸ਼ਹਿਰ ਦੇ ਵਸੇਬੇ ਲਈ ਸਾਰੇ ਚੰਗੇ ਗੁਣ ਮੌਜੂਦ ਸਨ।

ਇਹ ਸਥਾਨ ਪਧਰਾ, ਉੱਤਰ ਤੋਂ ਦੱਖਣ ਵੱਲ ਹਲਕੀ ਜਿਹੀ ਢਲਾਣ ਵਾਲਾ ਸੀ। ਇਸ ਦੀ ਸਾਗਰ ਤਲ ਤੋਂ ਔਸਤ ਉਚਾਈ 320 ਤੋਂ 360 ਮੀ. ਤਕ ਸੀ ਅਤੇ ਢਾਲ ਕੇਵਲ ਇਕ ਮੀਟਰ ਪ੍ਰਤੀ ਸੌ ਮੀਟਰ ਸੀ। ਇਸ ਢਲਾਨ ਸਦਕਾ ਸ਼ਹਿਰ ਨੂੰ ਕੁਦਰਤੀ ਜਲ ਨਿਕਾਸ਼ ਮਿਲ ਗਿਆ। ਪਾਰਕਾਂ, ਬਾਗ਼ਾਂ ਅਤੇ ਰੁੱਖਾਂ ਦੇ ਉਪਜਾਊ ਲਈ ਮਿੱਟੀ ਵੀ ਚੋਖੀ ਉਪਜਾਊ ਪਾਈ ਗਈ।

ਪਹਿਲਾਂ ਪਹਿਲ ਇਹ ਡਰ ਜਿਹਾ ਪੈ ਗਿਆ ਸੀ ਕਿ ਇਹ ਖੇਤਰ ਵੀ ਫ਼ਤਹਿਪੁਰ ਸੀਕਰੀ ਵਾਂਗ ਭੂਮੀਗਤ ਜਲ ਤੋਂ ਵਿਹੂਣਾ ਸਾਬਤ ਹੋਵੇਗਾ। ਪਰ ਇਹ ਡਰ ਉਥੋਂ ਗਲਤ ਸਿੱਧ ਹੋਇਆ ਜਦੋਂ ਟਿਊਬ-ਵੈੱਲ ਪੂਰੀ ਸਫ਼ਲਤਾ ਨਾਲ ਚੋਖੀ ਮਾਤਰਾ ਵਿਚ ਪਾਣੀ ਬਾਹਰ ਸੁੱਟਣ ਲੱਗੇ ਭਾਵੇਂ ਉੱਤਰ ਵੱਲ ਸੁਖਣਾ ਚੋਂ ਅਤੇ ਸ਼ਿਵਾਲਿਕ ਪਹਾੜੀਆਂ ਸਦਕਾ ਇਸ ਸ਼ਹਿਰ ਦੇ ਪਸਾਰੇ ਉੱਪਰ ਇਹ ਕੁਦਰਤੀ ਰੋਕ ਲੱਗੀ ਹੋਈ



ਚੰਡੀਗੜ੍ਹ ਵਿਖੇ ਸਕੱਤਰੇਤ



ਹਾਈਕੋਰਟ



ਚੰਡੀਗੜ੍ਹ



ਪੰਜਾਬ ਯੂਨੀਵਰਸਿਟੀ ਦਾ ਸਵਿਮਿੰਗ ਪੂਲ




ਚੰਡੀਗੜ੍ਹ ਦੀ ਸੁਖ਼ਨਾ ਝੀਲ ਦਾ ਇਕ ਦ੍ਰਿਸ਼



ਚੰਡੀਗੜ੍ਹ ਵਿਚ ਰੋਜ਼ਗਾਰਡਨ



ਚੰਡੀਗੜ੍ਹ ਦਾ ਰਾਕ ਗਾਰਡਨ



ਪੰਜਾਬ ਯੂਨੀਵਰਸਿਟੀ ਵਿਚ ਗਾਂਧੀ ਭਵਨ



ਚੰਡੀਗੜ੍ਹ ਦੇ ਰਾਕ ਗਾਰਡਨ ਦਾ ਇਕ ਦ੍ਰਿਸ਼

ਦਿਸਦੀ ਸੀ। ਫਿਰ ਵੀ ਨਗਰ ਦਾ ਫੈਲਾਅ ਦੱਖਣੀ ਪਾਸੇ ਵੱਲ ਪੂਰੀ ਤਰ੍ਹਾਂ ਕੀਤਾ ਜਾ ਸਕਦਾ ਸੀ ਕਿਉਂਕਿ ਇਸ ਦਿਸ਼ਾ ਵੱਲ ਇਸ ਤਰ੍ਹਾਂ ਦੀ ਕੋਈ ਰੁਕਾਵਟ ਨਹੀਂ ਸੀ।

ਸ਼ਿਵਾਲਿਕ ਪਹਾੜੀਆਂ ਦੀ ਨੇੜਤਾ ਸਦਕਾ ਇਸ ਖਿੱਤੇ ਦੀ ਜਲਵਾਯੂ ਵੀ ਕਾਫ਼ੀ ਚੰਗੀ ਸੀ। ਇਹ ਸਥਾਨ ਪਾਕਿਸਤਾਨ ਨਾਲ ਛੂੰਹਦੀ ਅੰਤਰ-ਰਾਸ਼ਟਰੀ ਸੀਮਾਂ ਤੋਂ ਵੀ ਦੂਰ ਸੀ ਜਿਸ ਕਰਕੇ ਸੁਰੱਖਿਅਤ ਸੀ। ਇਸ ਤਰ੍ਹਾਂ ਜੇ ਕਰ ਇਸ ਭੂਮੀ ਦੇ ਕੁਦਰਤੀ ਸੁਭਾ ਅਤੇ ਅਵਿਸ਼ਵਾਸੀ ਗੁਆਂਢ ਵੱਲ ਝਾਤੀ ਮਾਰੀਏ ਤਾਂ ਇਸ ਤੋਂ ਬਿਹਤਰ ਥਾਂ ਦੀ ਚੋਣ ਹੋਰ ਕੋਈ ਨਹੀਂ ਸੀ ਹੋ ਸਕਦੀ।

ਸਥਿਤੀ ਦੇ ਪੱਖੋਂ ਵੀ ਚੰਡੀਗੜ੍ਹ ਦਾ ਸਥਾਨ ਬੜਾ ਆਦਰਸ਼ਕ ਲਗਦਾ ਹੈ। ਪੁਨਰ-ਗਠਨ ਤੋਂ ਪਹਿਲਾਂ (1966) ਜਦੋਂ ਇਸ ਸ਼ਹਿਰ ਦੀ ਉਸਾਰੀ ਸ਼ੁਰੂ ਕੀਤੀ ਗਈ ਸੀ ਤਾਂ ਇਹ ਥਾਂ ਕੇਂਦਰੀ ਸਥਿਤੀ ਰਖਦਾ ਸੀ। ਪਿਛੋਕੜ ਵੱਲ ਖੜੀਆਂ ਸ਼ਿਵਾਲਿਕ ਪਹਾੜੀਆਂ ਤੇ ਉਸ ਤੋਂ ਅਗੇਰੇ ਹਿਮਾਲਾ ਪਰਬਤਾਂ ਦਾ ਦ੍ਰਿਸ਼ ਇਸ ਸਥਿਤੀ ਨੂੰ ਹੋਰ ਵੀ ਆਦਰਸ਼ਕ ਬਣਾ ਰਿਹਾ ਸੀ। ਉਸਾਰੀ ਵਿਚ ਕੰਮ ਆਉਣ ਵਾਲੇ ਮੁਢਲੇ ਪਦਾਰਥ ਰੇਤ, ਬਜਰੀ, ਚੂਨਾ, ਚੀਕਣੀ ਮਿੱਟੀ (ਇੱਟਾਂ ਪਥਰ ਲਈ) ਏਥੇ ਭਰਪੂਰ ਮਾਤਰਾ ਵਿਚ ਉਪਲਬਧ ਸਨ। ਨੇੜੇ ਹੀ ਸੂਰਜਪੁਰ ਦੀ ਫੈਕਟਰੀ ਤੋਂ ਸੀਮਿੰਟ ਵੀ ਮਿਲ ਸਕਦਾ ਸੀ। ਸ਼ਿਵਾਲਿਕ ਤੋਂ ਪੱਥਰਾਂ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਸਨ। ਇਹ ਬੜੇ ਧਰਵਾਸ ਵਾਲੀ ਗੱਲ ਹੈ ਕਿ ਭਵਨ ਨਿਰਮਾਣਕਾਰਾਂ, ਸ਼ਿਲਪਕਾਰਾਂ ਅਤੇ ਨਗਰ ਉਸਾਰੀ ਦੇ ਮਾਹਿਰਾਂ ਨੇ ਇਸ ਸਥਿਤੀ ਦੀ ਛੁਪੀ ਹੋਈ ਸੁੰਦਰਤਾ ਅਤੇ ਇਸਦੀ ਅਸਲੀ ਉਪਯੋਗਤਾ ਨੂੰ ਜੌਹਰੀਆਂ ਵਾਂਗ ਪਛਾਣਿਆ ਸੀ। ਕਾਰਬੂਜ਼ੇ ਤਾਂ ਇਸ ਸਥਿਤੀ ਨੂੰ ਦੇਖ ਕੇ ਕਹਿ ਉਠਿਆ ਸੀ--

"ਇਹ ਸਥਾਨ ਅਸਚਰਜ ਹੈ। ਚੰਗੇ ਭਾਗਾਂ ਨਾਲ ਹੀ ਸ਼ਹਿਰ ਉਸਾਰੀ ਲਈ ਅਜਿਹਾ ਭੂ-ਦ੍ਰਿਸ਼ ਲਭਦਾ ਹੈ।"

**ਭਵਨ ਨਿਰਮਾਣਕਾਰਾਂ ਦੀ ਭਾਲ**--ਭਾਵੇਂ ਚੰਡੀਗੜ੍ਹ ਲਈ ਸਥਿਤੀ ਤੇ ਸਥਾਨ ਦੀ ਚੋਣ ਸੰਨ 1948 ਵਿਚ ਹੀ ਕਰ ਲਈ ਗਈ ਸੀ ਫਿਰ ਵੀ ਉਸਾਰੀ ਦਾ ਕੰਮ ਕਈ ਔਕੜਾਂ ਪਾਰ ਕਰਨ ਪਿਛੋਂ ਪੰਜਾਂ ਵਰ੍ਹਿਆਂ ਬਾਅਦ ਸ਼ੁਰੂ ਹੋਇਆ। ਸੰਨ 1950 ਵਿਚ ਇਸ ਦੀ ਮੂਲ ਯੋਜਨਾ ਤਿਆਰ ਕੀਤੀ ਗਈ ਅਤੇ ਮੁਢਲੀ ਉਸਾਰੀ ਦਾ ਕੰਮ ਸੰਨ 1952 ਵਿਚ ਆਰੰਭਿਆ ਗਿਆ। 7 ਅਕਤੂਬਰ, 1953 ਨੂੰ ਉਸ ਵੇਲੇ ਦੇ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ ਨੇ ਇਸ ਦਾ ਰਸਮੀ ਤੌਰ ਤੇ ਉਦਘਾਟਨ ਕੀਤਾ।

ਇਸ ਯੋਜਨਾਬੱਧ ਸ਼ਹਿਰ ਦਾ 'ਮਾਸਟਰ ਪਲਾਨ' ਅਮਰੀਕਨ ਭਵਨ ਨਿਰਮਾਣਕਾਰ ਐਲਬਰਟ ਮੇਅਰ ਨੇ ਪੋਲੈਂਡ ਦੇ ਮਾਹਿਰ ਸ਼ਿਲਪਕਾਰ ਮੈਥਿਊ ਨੋਵਿਕੀ ਦੇ ਸਹਿਯੋਗ ਨਾਲ ਤਿਆਰ ਕੀਤਾ ਸੀ। ਸੰਨ 1950 ਵਿਚ ਨੋਵਿਕੀ ਇਕ ਹਵਾਈ ਹਾਦਸੇ ਦਾ ਸ਼ਿਕਾਰ ਹੋ ਗਿਆ। ਹੁਣ ਨਵੇਂ ਭਵਨ ਨਿਰਮਾਤਾ ਦੀ ਭਾਲ ਹੋਣ ਲੱਗੀ। ਸ੍ਰੀ ਥਾਪਰ ਦੀ ਰਹਿਨੁਮਾਈ ਹੇਠ ਇਕ ਟੋਲੀ ਨਵੰਬਰ 1950 ਵਿਚ ਯੂਰਪ ਪੁੱਜੀ। ਪੈਰਿਸ ਵਿਚ ਉਨ੍ਹਾਂ ਦੀ ਮੁਲਾਕਾਤ ਲੀ ਕਾਰਬੂਜ਼ੇ ਨਾਲ ਹੋਈ। ਉਸ ਨੂੰ ਪੰਜਾਬ ਸਰਕਾਰ ਲਈ 'ਭਵਨ ਨਿਰਮਾਣ ਕਲਾ ਦੇ ਸਲਾਹਕਾਰ' ਵਜੋਂ ਕੰਮ ਕਰਨ ਲਈ ਰਾਜ਼ੀ ਕਰ ਲਿਆ ਗਿਆ। ਕਾਰਬੂਜ਼ੇ ਦੀ ਸਲਾਹ ਉਪਰ ਹੀ ਉਸ ਦੇ ਚਾਚੇ ਦੇ ਪੁੱਤਰ ਪੀਐਰ ਯਾਨੇਰੇ ਨੂੰ ਵੀ ਭਰਤੀ ਕਰ ਲਿਆ ਗਿਆ। ਲੰਡਨ ਵਿਖੇ ਸ੍ਰੀ ਥਾਪਰ ਨੇ ਈ: ਮੈਕਸਵੈਲ ਫਰਾਈ ਅਤੇ ਉਸ ਦੀ ਪਤਨੀ ਜੇਨ ਬੀ: ਡਰਿਊ ਨੂੰ ਵੀ ਪੰਜਾਬ ਸਰਕਾਰ ਦੀ ਨੌਕਰੀ ਕਰਨ ਲਈ ਸਹਿਮਤ ਕਰ ਲਿਆ ਸੀ।

ਇਸ ਬਦੇਸ਼ੀ ਨਿਰਮਾਣਕਾਰਾਂ ਦੇ ਗੁੱਟ ਨਾਲ ਸਾਡੇ ਦੇਸ਼ ਦੇ ਵੀ ਉਚ ਕੋਟੀ ਦੇ ਨਗਰ-ਯੋਜਨਾਕਾਰਾਂ ਨੇ ਆਪਣਾ ਆਪਣਾ ਸਹਿਯੋਗ ਪਾਇਆ। ਇਹ ਬੜਾ ਵਡਾ ਕਾਰਜ ਸੀ। ਇਕ ਨਵੀਂ ਕਾਲਪਨਿਕ ਕਲਾ-ਕ੍ਰਿਤੀ ਨੂੰ ਸਾਕਾਰ ਰੂਪ ਦਿੱਤਾ ਜਾਣਾ ਸੀ। ਇਸ ਲਈ ਬਹੁਤ ਸਾਰੇ ਹੱਥਾਂ ਅਤੇ ਦਿਮਾਗਾਂ ਦੀ ਲੋੜ ਸੀ। ਇਸ ਸੰਦਰਭ ਵਿਚ ਸਰਵ ਸ੍ਰੀ ਐਨ. ਐਸ. ਲਾਂਬਾ, ਜੇ. ਐਸ., ਐਮ. ਐਨ. ਸ਼ਰਮਾ, ਬੀ. ਪੀ. ਮਾਥੁਰ, ਅਤੇ ਅਦਿਤਿਆ ਪ੍ਰਕਾਸ਼ ਹੋਰਾਂ ਦੇ ਨਾਂ ਵਰਣਨ ਯੋਗ ਹਨ। ਚੰਡੀਗੜ੍ਹ ਦੀ ਸੁੰਦਰਤਾ ਦਾ ਇਕ ਹੋਰ ਰਾਜ਼ ਸਨ ਡਾ: ਮਹਿੰਦਰ ਸਿੰਘ ਰੰਧਾਵਾ ਜਿਨ੍ਹਾਂ ਨੇ ਇਸ ਨੂੰ ਇਕ ਦੁਲਹਨ ਵਾਂਗ ਸ਼ਿੰਗਾਰਿਆ। ਇਨ੍ਹਾਂ ਦਾ ਨਾਂ ਵੀ ਚੰਡੀਗੜ੍ਹ ਦੇ ਨਾਂ ਨਾਲ ਸਦਾ ਲਈ ਜੁੜਿਆ ਰਹੇਗਾ।

**ਨਗਰ ਯੋਜਨਾ**--ਚੰਡੀਗੜ੍ਹ ਸ਼ਹਿਰੀ ਨਗਰ ਯੋਜਨਾ ਅਤੇ ਆਧੁਨਿਕ ਭਵਨ ਨਿਰਮਾਣ ਕਲਾ ਦੀ ਇਕ ਨਵੀਂ ਸਿਖਰ ਹੈ। ਭਾਵੇਂ ਇਹ ਸ਼ਹਿਰ ਵੀਹਵੀਂ ਸਦੀ ਦੇ ਅਧ ਵਿਚ ਉਸਾਰਿਆ ਗਿਆ ਪਰ ਇਸ ਵਿਚ 21ਵੀਂ ਸਦੀ ਦੇ ਸ਼ਹਿਰ ਵਾਲੇ ਸਾਰੇ ਲੱਛਨ ਮੌਜੂਦ ਹਨ। ਇਸ ਦੀ ਉਸਾਰੀ ਨੇ ਸੰਸਾਰ ਨੂੰ ਸ਼ਹਿਰ ਯੋਜਨਾਵਾਂ ਦੀ ਇਕ ਨਵੀਂ ਸ਼ੈਲੀ ਪ੍ਰਦਾਨ ਕੀਤੀ ਹੈ ਜਿਸ ਨੂੰ 'ਚੰਡੀਗੜ੍ਹ ਸ਼ੈਲੀ' ਦੇ ਨਾਂ ਨਾਲ ਲਿਖਿਆ ਜਾ ਰਿਹਾ ਹੈ। ਸਾਡੇ ਯੁਗ ਦੇ ਭਵਨ ਨਿਰਮਾਣਕਾਰਾਂ ਅਤੇ ਨਗਰ ਯੋਜਨਾਬੰਦੀ ਦੇ ਮਾਹਿਰਾਂ ਲਈ ਇਹ ਸ਼ਹਿਰ ਮੱਕਾ ਬਣ ਗਿਆ ਹੈ।

ਚੰਡੀਗੜ੍ਹ ਦੀ ਸਮੁਚੀ ਪ੍ਰਯੋਜਨਾ ਉਪਰ ਮਹਾਨ ਫ਼ਰਾਂਸੀਸੀ ਆਰਕੀਟੈਕਟ ਲੀ ਕਾਰਬੂਜ਼ੇ ਦੀ ਛਾਪ ਲੱਗੀ ਹੋਈ ਹੈ। ਇਸ ਦੂਰ-ਦ੍ਰਿਸ਼ਟੀ ਵਾਲੇ ਸੂਝਵਾਨ ਸ਼ਿਲਪਕਾਰ ਨੇ ਵੀਹਵੀਂ ਸ਼ਤਾਬਦੀ ਦੇ ਮਨੁੱਖ ਨੂੰ ਮੁੱਖ ਰੱਖ ਕੇ ਨਗਰ ਯੋਜਨਾਬੰਦੀ ਵਿਚ ਨਵੀਂ ਧਾਰਾ ਨੂੰ ਜਨਮ ਦਿੱਤਾ।

ਕਾਰਬੂਜ਼ੇ ਦਾ ਮੱਤ ਸੀ ਕਿ ਸ਼ਹਿਰ ਇੱਟਾਂ ਵੱਟਿਆਂ, ਪੱਥਰਾਂ ਜਾਂ ਸੜਕਾਂ ਦਾ ਸਮੂਹ ਨਹੀਂ ਹੁੰਦੇ ਸਗੋਂ ਇਹ ਤਾਂ ਇਕ ਜੀਵੀ ਵਸਤ ਹੁੰਦੀ ਹੈ ਜਿਸਦਾ ਦਿਲ, ਦਿਮਾਗ, ਫੇਫੜੇ ਅਤੇ ਰਗਾਂ ਹੁੰਦੀਆਂ ਹਨ। ਚੰਡੀਗੜ੍ਹ ਨੂੰ ਕੰਕਰੀਟ ਸ਼ੀਸ਼ਾ ਅਤੇ ਪੱਥਰਾਂ ਦੇ ਕਠੋਰ ਮਾਧਿਅਮ ਰਾਹੀਂ ਇਕ ਜੀਵਤ ਪ੍ਰਾਣੀ ਵਾਂਗ ਵਿਕਸਿਤ ਕੀਤਾ ਗਿਆ।

ਸ਼ਹਿਰੀ ਵਸੋਂ ਦੀਆਂ ਕੁੱਝ ਵੱਖਰੀਆਂ ਲੋੜਾਂ ਹੁੰਦੀਆਂ ਹਨ। ਚੰਗਾ ਵਸੇਬਾ, ਕੰਮ ਕਰਨ ਦੀਆਂ ਸਹੂਲਤਾਂ, ਆਰਾਮ ਤੇ ਦਿਲ ਬਹਿਲਾਵੇ ਲਈ ਯੋਗ ਸਾਧਨ। ਚੰਡੀਗੜ੍ਹ ਦੀ ਯੋਜਨਾਬੰਦੀ ਵਿਚ ਇਨ੍ਹਾਂ ਜ਼ਰੂਰਤਾਂ ਦਾ ਇਕ ਸੁਹਣਾ ਸੁਮੇਲ ਪੈਦਾ ਕੀਤਾ ਗਿਆ ਹੈ।

ਚੰਡੀਗੜ੍ਹ ਲੀ ਕਾਰਬੂਜ਼ੇ ਦੀ ਕਲਪਨਾ ਅਤੇ ਯੋਜਨਾਵਾਂ ਦੀ ਇਕ ਸਫ਼ਲ ਕਲਾ-ਕ੍ਰਿਤੀ ਹੈ। ਕਾਰਬੂਜ਼ੇ ਦਾ ਕਹਿਣਾ ਸੀ, "ਹਰ ਮਨੁਖੀ ਕਿਰਤ ਵਿਚ ਵੀ ਇਕ ਅੰਦਰੂਨੀ ਨਿਯਮ ਹੋਣਾ ਚਾਹੀਦਾ ਹੈ ਜਿਹੜਾ ਇਸ ਨੂੰ ਜਿਉਂਦਾ ਰੱਖੇ। ਇਸੇ ਕਰਕੇ ਸਾਰੇ ਨਗਰ ਨੂੰ ਇਕ ਜਿਉਂਦੀ ਇਕਾਈ ਦੇ ਰੂਪ ਵਿਚ ਕਲਪਿਆ ਗਿਆ ਹੈ।" ਇਹੋ ਹੀ ਵਾਸਤਵ ਵਿਚ ਚੰਡੀਗੜ੍ਹ ਦੀ ਯੋਜਨਾ ਬੰਦੀ ਦਾ ਉਘੜਵਾਂ ਲੱਛਣ ਅਤੇ ਧੁਰਾ ਹੈ।

ਸੁਤੰਤਰਤਾ ਪਿਛੋਂ ਸਾਡੀ ਸਮਾਜਕ ਜ਼ਿੰਦਗੀ ਜਾਗੀਰਦਾਰੀ ਤੱਤਾਂ ਨੂੰ ਤਿਆਗ ਕੇ ਲੋਕਤੰਤਰਵਾਦੀ ਬਣੀ ਹੈ। ਇਸ ਦਾ ਅਕਸ ਸਾਡੀ ਨਵੀਂ ਭਵਨ ਉਸਾਰੀ ਕਲਾ ਵਿਚ ਆਉਣਾ ਵੀ ਜ਼ਰੂਰੀ ਸੀ। ਇਸੇ ਕਰਕੇ ਚੰਡੀਗੜ੍ਹ ਦੀਆਂ ਇਮਾਰਤਾਂ ਵਧੇਰੇ ਪ੍ਰਾਚੀਨ ਰਵਾਇਤੀ ਸਜਾਵਟੀਦਿਖ ਨਾਲੋਂ ਵਰਤੋਂ ਯੋਗ ਤੇ ਉਪਯੋਗੀ ਵਧੇਰੇ ਹਨ। ਅਸੀਂ ਮਹਿੰਗੇ ਤੇ ਵਿਅਰਥ ਸ਼ਬਦਾਂ, ਮਹਿਰਾਬਦਾਰ ਬਰਾਂਡਿਆਂ ਅਤੇ ਹੀਰੇ ਜੜ੍ਹਤ ਮੀਨਾਰਾਂ ਨੂੰ ਤਿਆਗ ਕੇ ਇਮਾਰਤਾਂ ਦੀ ਉਪਯੋਗਤਾ ਵੱਲ ਵਧੇਰੇ ਧਿਆਨ ਦਿੱਤਾ ਹੈ।

ਚੰਡੀਗੜ੍ਹ ਦੀ ਯੋਜਨਾਬੰਦੀ ਅਤੇ ਡਿਜ਼ਾਈਨਦਾਰੀ ਸਬੰਧੀ ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਇਸ ਸ਼ਹਿਰ ਦੇ ਸਕੱਤਰੇਤ ਭਵਨ ਤੋਂ ਲੈ ਕੇ ਸੜਕ ਦੇ ਹਰ ਮੋੜ ਤੱਕ ਹਰ ਚੀਜ਼ ਯੋਜਨਾਬੱਧ ਹੈ। ਇਸ ਨਗਰ ਵਿਚ ਰਹਿਣ, ਕੰਮ ਕਾਰ ਕਰਨ, ਦਿਲ ਪਰਚਾਉਣ ਅਤੇ ਆਵਾਜਾਈ ਕਰਨ ਲਈ ਆਦਰਸ਼ਕ ਚੌਗਿਰਦਾ ਸਿਰਜਿਆ ਗਿਆ ਹੈ। ਨਗਰ ਯੋਜਨਾਬੰਦੀ ਅਤੇ ਜ਼ਿੰਦਗੀ ਦੇ ਯਥਾਰਥਕ ਫਲਸਫ਼ੇ ਦੇ ਸੁਮੇਲ ਨਾਲ ਹੀ ਇਨ੍ਹਾਂ ਆਸ਼ਾਵਾਂ ਦੀ ਪੂਰਤੀ ਕੀਤੀ ਗਈ ਹੈ।

ਚੰਡੀਗੜ੍ਹ ਦੀ ਭਵਨ ਕਲਾ ਅਤੇ ਨਗਰ ਯੋਜਨਾ ਬੰਦੀ ਨੇ ਜਿਥੇ ਲੋਕਾਂ ਦੇ ਜਿਉਣ ਪੱਧਰ ਨੂੰ ਚੁੱਕਿਆ ਹੈ ਉਥੇ ਲੋਕਾਂ ਨੂੰ ਸਾਫ਼ ਸੁਥਰਾ ਤੇ ਸੁਹਣੀ ਤਰ੍ਹਾਂ ਜਿਉਣ ਦਾ ਚੱਜ ਵੀ ਦੱਸਿਆ ਹੈ। ਇਕ ਵੱਡੇ ਸ਼ਹਿਰ ਵਿਚ ਰਹਿੰਦੇ ਹੋਏ ਵੀ ਤੁਸੀਂ ਕੁਦਰਤ ਦੇ ਨੇੜੇ ਕਿਵੇਂ ਰਹਿ ਸਕਦੇ ਹੋ ? ਇਸ ਗੱਲ ਦੀ ਜਾਚ ਸਾਨੂੰ ਚੰਡੀਗੜ੍ਹ ਸਮਝਾ ਦਿੰਦਾ ਹੈ।

ਜਦੋਂ ਲੀ ਕਾਰਬੂਜ਼ੇ ਇਸ ਨਗਰ ਦੀ ਯੋਜਨਾਬੰਦੀ ਕਰ ਰਿਹਾ ਸੀ ਤਾਂ ਉਸ ਨੇ ਕਿਹਾ ਸੀ—"ਮੈਂ ਇਕ ਬੜੀ ਸਾਦਾ ਜਿਹੀ ਯੋਜਨਾ ਬਣਾਵਾਂਗਾ। ਭੱਠਿਆਂ ਦੀਆਂ ਇੱਟਾਂ ਤੇ ਇਥੋਂ ਦੇ ਗਾਰੇ ਵਿਚ ਮੈਂ ਇਕ ਵੱਡੇ ਸਾਰੇ ਪਿੰਡ ਦੀ ਉਸਾਰੀ ਕਰਾਂਗਾ। ਮੈਂ ਇਸ ਵਿਚ ਪੌਣ ਨੂੰ ਵੀ ਝੁਲਾਵਾਂਗਾ। ਸੂਰਜ ਦੇਵਤਾ ਦਾ ਇਸ ਉਪਰ ਪੂਰਾ ਨਿਯੰਤ੍ਰਣ ਹੋਵੇਗਾ। ਹਰ ਘਰ ਵਿਚ ਕੁਦਰਤ ਹੋਵੇਗੀ। ਪੈਰਿਸ, ਲੰਡਨ ਜਾਂ ਨਿਊਯਾਰਕ ਨਹੀਂ ਸਗੋਂ ਇਹ ਚੰਡੀਗੜ੍ਹ ਹੋਵੇਗਾ—ਇਕ ਨਵਾਂ ਸ਼ਹਿਰ।"

**ਸੈਕਟਰ ਵਿਧੀ**—ਲੀ ਕਾਰਬੂਜ਼ੇ ਨੇ ਸ਼ਹਿਰ ਉਸਾਰੀ ਦੀ ਨਵੀਂ-ਨਕੋਰ ਘੜਤ ਪੈਦਾ ਕਰਨ ਲਈ ਸੈਕਟਰ ਵਿਧੀ ਦਾ ਪ੍ਰਯੋਗ ਕੀਤਾ। ਇਸ ਵਿਗਿਆਨਿਕ ਵਿਧੀ ਨੂੰ ਉਸ ਨੇ ਇਕ ਪ੍ਰਣਾਲੀ ਦੇ ਰੂਪ ਵਿਚ ਪ੍ਰਚੱਲਤ ਕਰਕੇ ਪੂਰੀ ਸਫਲਤਾ ਪ੍ਰਾਪਤ ਕੀਤੀ। ਸ਼ਹਿਰ ਦੇ ਸਮੁੱਚੇ 41 ਵਰਗ ਕਿਲੋਮੀਟਰ ਰਕਬੇ ਨੂੰ ਇਕੋ ਜਿਹੇ ਆਇਤਕਾਰੀ ਸੈਕਟਰਾਂ ਵਿਚ ਵੰਡਿਆ ਗਿਆ ਹੈ। ਹਰੇਕ ਸੈਕਟਰ ਦਾ ਆਕਾਰ 1200 × 800 ਮੀਟਰ ਹੈ। ਇਕ ਸਮੁੱਚਾ ਪੈਟਰਨ ਇਕ ਡੱਬੀਦਾਰ ਖੇਸੀ ਵਾਂਗ ਲਗਦਾ ਹੈ। ਹਰ ਸੈਕਟਰ ਆਪਣੇ ਆਪ ਵਿਚ ਇਕ ਆਤਮ ਨਿਰਭਰ ਵੱਡਾ ਕਸਬਾ ਹੈ। ਇਸ ਵਿਚ ਸ਼ਹਿਰੀਆਂ ਨੂੰ ਬੜੀ ਨੇੜੇ ਤੋਂ ਸਭ ਸਹੂਲਤਾਂ ਪ੍ਰਾਪਤ ਹਨ। ਦੁਕਾਨਾਂ ਦੇ ਕੇਂਦਰ, ਸਕੂਲ, ਡਿਸਪੈਂਸਰੀ, ਸਿਨੇਮਾ ਤੇ ਕਲੱਬ ਘਰ, ਪਾਰਕਾਂ, ਖੇਡ ਮੈਦਾਨਾਂ, ਕਮਿਊਨਿਟੀ ਸੈਂਟਰ, ਡਾਕ ਘਰ, ਹਰ ਸੈਕਟਰ ਦੇ ਆਪਣੇ ਆਪਣੇ ਹਨ। ਚੌੜੀਆਂ ਸੜਕਾਂ ਤੇ ਹਰੀਆਂ ਪੱਟੀਆਂ ਇਕ ਸੈਕਟਰ ਨੂੰ ਦੂਜੇ ਤੋਂ ਨਿਖੇੜਦੀਆਂ ਹਨ। ਹਰ ਸੈਕਟਰ ਤੇ ਹਰ ਰਿਹਾਇਸ਼ ਕੰਪਲੈਕਸ ਦੀ ਦਿਸ਼ਾ ਉਤਰ-ਦੱਖਣ ਹੈ। ਇਸ ਤਰ੍ਹਾਂ ਤੁਸੀਂ ਸੈਕਟਰ ਦੇ ਕਿਸੇ ਵੀ ਭਾਗ ਵਿਚ ਚਲੇ ਜਾਓ ਤੁਹਾਡੀਆਂ ਅੱਖਾਂ ਅੱਗੋਂ ਸ਼ਿਵਾਲਿਕ ਪਹਾੜੀਆਂ ਦਾ ਮਨਮੋਹਕ ਦ੍ਰਿਸ਼ ਅਲੋਪ ਨਹੀਂ ਹੋਵੇਗਾ। ਇਥੋਂ ਤਕ ਕਿ ਤੁਸੀਂ ਹਰ ਘਰ ਦੀ ਬਾਰੀ ਵਿਚੋਂ ਇਸ ਦ੍ਰਿਸ਼ ਨੂੰ ਵੀ ਮਾਣ ਸਕਦੇ ਹੋ।

ਚੰਡੀਗੜ੍ਹ ਦੇ ਘਰਾਂ ਦੇ ਨਮੂਨੇ ਯਾਨੇਰੇ ਨੇ ਤਿਆਰ ਕੀਤੇ ਸਨ। ਇਸ ਕੰਮ ਵਿਚ ਫਰਾਈ, ਜੇਨ ਡਰਿਊ, ਸੀਨੀਅਰ ਆਰਕੀਟੈਕਟ ਸ੍ਰੀ ਐਮ. ਐਨ. ਸ਼ਰਮਾ, ਜੀਤ ਮਲਹੋਤਰਾ, ਬੀ. ਪੀ. ਮਾਥੁਰ ਅਤੇ ਅਦਿਤਿਆ ਪ੍ਰਕਾਸ਼ ਵਰਗੇ ਸਿਆਣੇ ਤੇ ਸੂਝਵਾਨ ਭਵਨ-ਕਲਾ ਦੇ ਮਾਹਿਰਾਂ ਨੇ ਵੀ ਭਰਪੂਰ ਯੋਗਦਾਨ ਪਾਇਆ ਸੀ। ਜੀਨੈਰਿਟ ਨੇ ਇੱਟਾਂ ਅਤੇ ਪੱਥਰਾਂ ਵਿਚੋਂ 'ਕਾਵਿਕ-ਖੂਬੀਆਂ' ਪੈਦਾ ਕੀਤੀਆਂ ਹਨ। ਸ਼ੀਸ਼ੇ ਦੀ ਖੁਲ੍ਹੀ ਵਰਤੋਂ ਕਰਕੇ ਬਾਹਰ ਦੇ ਬਗ਼ੀਚੇ ਨੂੰ ਘਰਾਂ ਦੇ ਅੰਦਰ ਲੈ ਆਂਦਾ ਗਿਆ ਹੈ। ਇਸ ਨਾਲ ਜਿਥੇ ਸੀਮਿੰਟ, ਇੱਟਾਂ ਅਤੇ ਕੰਕਰੀਟ ਦੀ ਇਕਸਾਰਤਾ ਟੁੱਟੀ ਹੈ ਉਥੇ ਲੋਕ ਕੁਦਰਤ ਦੇ ਨੇੜੇ ਹੋ ਗਏ ਹਨ। ਦੂਜੇ ਭਵਨਾਂ ਵਾਂਗ ਮਕਾਨਾਂ ਦੀ ਵਿਉਂਤਬੰਦੀ ਵਿਚ ਵੀ ਕਾਰਜਾਤਮਕ ਤੇ ਸੁਹਜ-ਸੁਆਦ ਦਾ ਸੁੰਦਰ ਮਿਸ਼ਰਣ ਹੈ। ਸਰਕਾਰੀ ਘਰਾਂ ਵਿਚ ਕੁਲ 13 ਵੰਨਗੀਆਂ ਪੈਦਾ ਕੀਤੀਆਂ ਗਈਆਂ ਪਰ ਹਰੇਕ ਦਾ ਆਧਾਰ ਕਾਰਜਾਤਮਕ ਅਤੇ ਸੁਹਜ ਸੁਆਦ ਹੀ ਸੀ।

ਭਵਨਾਂ ਅਤੇ ਮਕਾਨਾਂ ਦੀ ਵਿਉਂਤਬੰਦੀ ਕਰਨ ਲਗਿਆਂ ਇਸ ਖ਼ਿਤੇ ਦੀ ਪੌਣ-ਦਿਸ਼ਾ, ਧੁੱਪ-ਛਾਂ ਅਤੇ ਅਤਿ ਦੀ ਗਰਮੀ-ਸਰਦੀ ਨੂੰ ਵੀ ਮੁੱਖ ਰੱਖਿਆ ਗਿਆ ਸੀ। ਰੁੱਤਾਂ ਦੇ ਅਤਿ ਦੇ ਪ੍ਰਭਾਵ ਨੂੰ ਰੋਕਣ ਲਈ ਘਰ, ਸੂਰਜ ਦੇ ਨਿੱਘ ਤੇ ਰੌਸ਼ਨੀ ਨੂੰ ਮਾਨਣ ਲਈ ਕਈ ਨਵੀਆਂ ਬਣਤਰਾਂ ਘੜੀਆਂ ਗਈਆਂ। ਬਰਾਂਡੇ ਜਿਥੇ ਬਹੁਤੀ ਥਾਂ ਮੱਲਦੇ ਸਨ ਉਥੇ ਖਰਚੇ ਨੂੰ ਵੀ ਵਧਾਂਦੇ ਸਨ। ਇਨ੍ਹਾਂ ਨੂੰ ਤਿਆਗ ਕੇ ਧੁੱਪ-ਤੋੜ ਕੰਕਰੀਟ ਦੇ ਪਰਦਿਆਂ ਦੀ ਅਤੇ ਜਾਲੀਦਾਰ ਬਣਤਰ ਦੀ ਵਰਤੋਂ ਕੀਤੀ ਗਈ। ਇਸ ਨਾਲ ਜਿਥੇ ਘਰਾਂ ਦੀ ਦਿਖ ਸੁਹਣੀ ਹੋ ਗਈ ਉਥੇ ਅਤਿ ਦੀ ਗਰਮੀ ਅਤੇ ਸਰਦੀ ਦਾ ਜ਼ੋਰ ਵੀ ਘੱਟ ਗਿਆ।

ਘਰਾਂ ਦੇ ਅੰਦਰ ਰੰਗਾਂ ਦੀ ਵਰਤੋਂ ਵੀ ਬੜੇ ਸੁਹਜ-ਸੁਆਦ ਨਾਲ ਕੀਤੀ ਗਈ ਹੈ। ਸਾਰੇ ਘਰ ਵਿਚ ਇਕੋ ਰੰਗ ਨਹੀਂ ਸਗੋਂ ਹਰ ਕਮਰੇ ਵਿਚ ਵੱਖ ਵੱਖ ਰੰਗ ਹਨ, ਇਥੋਂ ਤਕ ਕਿ ਹਰ ਕਮਰੇ ਦੀ ਦੀਵਾਰ ਵੱਖ ਵੱਖ ਰੰਗ ਨਾਲ ਸਜਾਈ ਗਈ ਹੈ। ਰੰਗਾਂ ਸਬੰਧੀ ਇਹ ਨਵੀਂ ਵਿਚਾਰਧਾਰਾ ਹੈ। ਜੇ ਇਕ ਕੰਧ ਉਪਰ ਹਲਕਾ ਨੀਲਾ ਰੰਗ ਆਕਾਸ਼ ਤੇ ਪਾਣੀ ਦੀ ਵਿਸ਼ਾਲਤਾ ਵਾਲਾ ਪ੍ਰਭਾਵ ਦਿੰਦਾ ਹੈ ਤਾਂ ਦੂਜੀ ਕੰਧ ਉਪਰ ਹਲਕਾ ਪੀਲਾ ਰੰਗ ਮਨ ਨੂੰ ਖੁਸ਼ੀ ਪ੍ਰਦਾਨ ਕਰਦਾ ਹੈ। ਇਸ ਤਰ੍ਹਾਂ ਕਮਰਿਆਂ ਵਿਚ ਬੈਠਣਾ ਸੁਖਦਾਈ ਜਿਹਾ ਲਗਦਾ ਹੈ।

**ਰਾਜਧਾਨੀ ਇਮਾਰਤ-ਸਮੂਹ**—ਚੰਡੀਗੜ੍ਹ ਦਾ ਚਿਹਰਾ-ਮੁਹਰਾ ਤੇ ਇਸਦਾ ਅੰਦਰਲਾ ਮਗ਼ਜ਼ ਰਾਜਧਾਨੀ-ਕੰਪਲੈਕਸ ਹੈ। ਇਸ ਗੁੱਟ ਦੀਆਂ ਇਮਾਰਤਾਂ ਨੂੰ ਬੜੀ ਸੂਝ, ਸਿਆਣਪ ਅਤੇ ਰਚਨਾਤਮਕ ਸ਼ਕਤੀ ਨਾਲ ਉਸਾਰਿਆ ਗਿਆ ਹੈ। ਸਕੱਤਰੇਤ, ਵਿਧਾਨ ਸਭਾ, ਹਾਈਕੋਰਟ ਅਤੇ ਰਾਜ ਭਵਨ ਇਸ ਗੁੱਟ ਦੇ ਹੀ ਭਵਨ ਹਨ। ਇਸ ਸੈਕਟਰ ਨੂੰ ਸ਼ਿਵਾਲਿਕ ਪਹਾੜੀਆਂ ਦੇ ਪਿਛੋਕੜ ਮੁਹਰੇ ਬਣਾ ਕੇ ਇਸ ਦੇ ਦ੍ਰਿਸ਼ ਨੂੰ ਕੁਦਰਤੀ ਮਾਹੌਲ ਦੇਣ ਦਾ ਸਫਲ ਯਤਨ ਕੀਤਾ ਗਿਆ ਹੈ। ਸੁਖਣਾ ਝੀਲ ਇਸ ਚਿਹਰੇ ਦਾ ਗਹਿਣਾ ਹੈ ਜਿਹੜੀ ਵਾਤਾਵਰਣ ਨੂੰ ਹੋਰ ਵੀ ਸ੍ਵਛ ਸੁਹਣਾ ਤੇ ਦਿਲਕਸ਼ ਬਣਾ ਦਿੰਦੀ ਹੈ। ਇਸ ਸਮੁਚੇ ਗੁੱਟ ਦੀ ਵਿਉਂਤਬੰਦੀ ਲੀ ਕਾਰਬੂਜ਼ੇ ਨੇ ਖੁਦ ਕੀਤੀ ਹੈ।

ਸ਼ਿਵਾਲਿਕ ਪਹਾੜੀਆਂ ਦੇ ਆਦਰ ਤੇ ਸਤਿਕਾਰ ਵਜੋਂ ਕਾਰਬੂਜ਼ੇ ਨੇ ਇਨ੍ਹਾਂ ਮੁੱਖ ਇਮਾਰਤਾਂ ਦੀ ਦਿਸ਼ਾ ਉੱਤਰ-ਦੱਖਣ ਰੱਖੀ ਸੀ ਤਾਂ ਜੋ ਛਬੀਲੀਆਂ ਪਹਾੜੀਆਂ ਦਾ ਦ੍ਰਿਸ਼ ਅਖੋਂ ਉਝਲ ਕਦੀ ਨਾ ਹੋਵੇ। ਇਸ ਖੇਤਰ ਵਿਚ ਕੋਈ ਵੀ ਹੋਰ ਇਮਾਰਤ ਨਹੀਂ ਉਸਾਰੀ ਜਾ ਸਕਦੀ। ਕਾਰਬੂਜ਼ੇ ਨੇ ਇਹ ਹੱਦਬੰਦੀ ਕਰਕੇ ਇਸ ਸੈਕਟਰ ਦੀ ਖੁਲ੍ਹ ਵਿਸ਼ਾਲਤਾ, ਕੁਦਰਤੀ ਮਾਹੌਲ ਤੇ ਸੁੰਦਰਤਾ ਨੂੰ ਸਦੀਵੀ ਬਣਾ ਦਿੱਤਾ ਹੈ।

**ਸਕੱਤਰੇਤ**—ਇਸ ਗੁੱਟ ਵਿਚੋਂ ਸਕੱਤਰੇਤ ਦੀ ਇਮਾਰਤ ਸਭ ਤੋਂ ਵੱਡੀ ਹੈ। ਇਸ ਦੀਆਂ ਨੌਂ ਮੰਜ਼ਲਾਂ ਹਨ। ਇਸ ਦੀ ਲੰਬਾਈ 24.38 ਮੀਟਰ (800 ਫੁੱਟ) ਅਤੇ ਉਚਾਈ 30.9 ਮੀ. (127 ਫੁੱਟ) ਹੈ। ਇਸ ਸ਼ਾਨਦਾਰ ਇਮਾਰਤ ਨੂੰ ਦੇਖ ਕੇ ਵਡਿੱਤਣ ਦਾ ਅਹਿਸਾਸ ਪੈਦਾ ਹੁੰਦਾ ਹੈ ਜਿਵੇਂ ਪੰਜਾਬੀਆਂ ਦੀ ਚੜ੍ਹਦੀ ਕਲਾ ਵਾਲੀ ਭਾਵਨਾ ਉਜਾਗਰ ਹੋ ਰਹੀ ਹੋਵੇ। ਕਾਰਬੂਜ਼ੇ ਦਾ ਕਹਿਣਾ ਸੀ ਕਿ "ਇਸਦੀ ਵਿਉਂਤਬੰਦੀ ਅਤੇ ਬਣਤਰ ਸਮੇਂ ਮੈਂ ਬੜੀ ਸਾਵਧਾਨੀ ਵਰਤੀ ਸੀ। ਮੈਂ ਚਾਹੁੰਦਾ ਸੀ ਕਿ ਇਹ ਇਮਾਰਤ ਆਪਣੀ ਵਿਲੱਖਣ ਸ਼ਖਸੀਅਤ ਦੀ ਮਾਲਕ ਬਣੇ।"

ਉਪਰ ਜਾਣ ਲਈ ਲਿਫ਼ਟਾਂ, ਪੌੜੀਆਂ ਤੇ ਰੈਂਪ ਹਨ। ਰੈਂਪ ਦਾ ਵਿਚਾਰ ਜੈਪੁਰ ਦੇ ਨੇੜੇ ਅੰਬਰ ਵਿਖੇ ਜੈ ਸਿੰਘ ਦੇ ਮਹਿਲਾਂ ਵਿਚੋਂ ਲਿਆ ਗਿਆ ਸੀ। ਹਰ ਮੰਜ਼ਲ ਨੂੰ ਅੱਗੋਂ 6 ਖੰਡਾਂ ਵਿਚ ਵੰਡਿਆ ਗਿਆ ਹੈ। ਕੇਂਦਰੀ ਲਾਂਘੇ ਦੇ ਦੋਵੇਂ ਪਾਸੇ ਦਫ਼ਤਰਾਂ ਦੀਆਂ ਕਤਾਰਾਂ ਹਨ। ਇਸ ਲਾਂਘੇ ਵਿਚ ਮੱਧਮ ਜਿਹੀ ਪੈਂਦੀ ਰੌਸ਼ਨੀ ਤੁਹਾਨੂੰ ਹੌਲੀ ਹੌਲੀ ਬੋਲਣ

ਲਈ ਪ੍ਰੇਰਦੀ ਹੈ ਤਾਂ ਜੋ ਦਫ਼ਤਰਾਂ ਵਿਚ ਬੈਠੇ ਕਰਮਚਾਰੀ ਸ਼ਾਂਤੀ ਨਾਲ ਆਪਣਾ ਕੰਮ ਕਰ ਸਕਣ।

ਸਕੱਤਰੇਤ ਦੀ ਇਮਾਰਤ ਸਬੰਧੀ ਡਾ: ਮਹਿੰਦਰ ਸਿੰਘ ਰੰਧਾਵਾ ਦਾ ਕਹਿਣਾ ਹੈ :—

"ਸਿਧੀਆਂ ਰੇਖਾਵਾਂ, ਵਰਗ ਅਤੇ ਆਇਤਾਕਾਰੀ ਦ੍ਰਿਸ਼ ਵਾਲੀ ਇਹ ਸਕੱਤਰੇਤ ਦੇਸ਼ ਭਰ ਵਿਚ ਸਭ ਤੋਂ ਛਬੀਲੀਆਂ ਇਮਾਰਤਾਂ ਵਿਚੋਂ ਇਕ ਰਹਿਣੀ ਚਾਹੀਦੀ ਹੈ। ਇਸ ਦੇ ਖਰਵੇਂ ਜਿਹੇ ਕੰਕਰੀਟ ਵਿਚੋਂ ਵੀ ਸ਼ਕਤੀ ਅਤੇ ਸੁੰਦਰਤਾ ਦੀ ਭਾਵਨਾ ਦੇਖੀ ਜਾ ਸਕਦੀ ਹੈ। ਇਸ ਦੀਆਂ ਲਿਸ਼ਕਦੀਆਂ ਕੰਧਾਂ-ਬਾਰੀਆਂ ਰਹਿਤ ਹਨ। ਸ਼ੀਸ਼ੇ ਦੀ ਭਰਪੂਰ ਵਰਤੋਂ ਕਰਕੇ ਰੌਸ਼ਨੀ ਦੇ ਹੜ੍ਹ ਨੂੰ ਅੰਦਰ ਆਉਣ ਦਿੱਤਾ ਗਿਆ ਹੈ। ਦਮ ਨਹੀਂ ਘੁੱਟਦਾ ਸਗੋਂ ਖੁਲ੍ਹੀ ਪੌਣ ਹਰ ਸਮੇਂ ਅੰਦਰ ਝੂਲਦੀ ਰਹਿੰਦੀ ਹੈ। ਆਉਣ ਜਾਣ ਲਈ ਦੋਨਾਂ ਪਾਸਿਆਂ ਦੇ ਰੈਂਪ ਅਤੇ ਕਈ ਲਿਫ਼ਟਾਂ ਸਹੂਲਤ ਵਿਚ ਵਾਧਾ ਕਰਦੀਆਂ ਹਨ।"

**ਹਾਈ ਕੋਰਟ**—ਹਾਈ ਕੋਰਟ ਦੀ ਇਮਰਾਤ ਦਾ ਨਮੂਨਾ ਵੀ ਬੜਾ ਵਿਲੱਖਣ ਹੈ। ਬੁਨਿਆਦੀ ਲੋੜਾਂ, ਹਵਾ, ਰੌਸ਼ਨੀ ਅਤੇ ਕੰਮ ਕਰਨ ਦੀ ਸੁਵਿਧਾ ਨੂੰ ਉਸੇ ਤਰ੍ਹਾਂ ਆਧਾਰ ਮੰਨਿਆ ਗਿਆ ਹੈ। ਬਾਹਰੀ ਦਿਖ ਬਹੁਤ ਹੀ ਸੁੰਦਰ ਹੈ। ਕੰਧਾਂ ਤੋਂ ਵੱਖਰੀ ਖੜ੍ਹੀ ਛੱਤ ਕਿਸੇ ਵੱਡੇ ਜਹਾਜ਼ ਦੇ ਤਿੰਨ ਵੱਡੇ ਥਮਲੇ ਵਾਂਗ ਲਗਦੀ ਹੈ। ਮੁੱਖ ਦੁਆਰ ਦੇ ਤਿੰਨ ਵੱਡੇ ਥੰਮਲੇ ਸਮੁੱਚੀ ਇਮਾਰਤ ਨੂੰ ਥੰਮ ਕੇ ਖੜੋਤੇ ਪ੍ਰਤੀਕ ਹੁੰਦੇ ਹਨ।

**ਵਿਧਾਨ ਸਭਾ**—ਵਿਧਾਨ ਸਭਾ ਦੀ ਇਮਰਾਤ ਦੂਰੋਂ ਇਕ ਸਾਗਰੀ ਬੇੜੇ ਵਰਗੀ ਲਗਦੀ ਹੈ। ਉਪਰੋਂ ਗੀਫ਼ ਵਰਗੇ ਢਾਂਚੇ ਵਿਚੋਂ ਰੌਸ਼ਨੀ ਦਾ ਹੜ੍ਹ ਅੰਦਰ ਆਉਂਦਾ ਰਹਿੰਦਾ ਹੈ। ਇਸ ਜਹਾਜ਼-ਨੁਮਾ ਭਵਨ ਅੰਦਰ ਬੈਠਣ ਵਾਲਿਆਂ ਦਾ ਇਹ ਫਰਜ਼ ਬਣ ਜਾਂਦਾ ਹੈ ਕਿ ਇਸ ਜਹਾਜ਼ ਨੂੰ ਬੜੀ ਸਾਵਧਾਨੀ ਨਾਲ ਚਲਾਉਣ। ਇਸ ਤਰ੍ਹਾਂ ਇਮਾਰਤਸਾਜ਼ੀ ਵਿਚੋਂ ਫ਼ਰਜ਼ਾਂ ਦੀ ਪਛਾਣ ਵਰਗੀ ਭਾਵਨਾ ਪੈਦਾ ਕੀਤੀ ਗਈ ਹੈ।

ਇਨ੍ਹਾਂ ਭਵਨਾਂ ਦੀ ਖੁਦਾਈ ਕਾਰਨ ਜਿਹੜੀ ਬੇਸ਼ੁਮਾਰ ਮਿੱਟੀ ਨਿਕਲੀ ਸੀ ਉਸ ਨੂੰ ਨੇੜੇ ਹੀ ਇਕੱਠਾ ਕਰਕੇ ਬਣਾਉਟੀ ਪਹਾੜੀਆਂ ਅਤੇ ਢਲਾਣਾਂ ਦਾ ਮੰਨਜ਼ਰ ਪੈਦਾ ਕੀਤਾ ਗਿਆ ਹੈ। ਇਨ੍ਹਾਂ ਉਪਰ ਰੰਗ-ਬਰੰਗੇ ਫੁਲਦਾਰ ਬੂਟੇ ਅਤੇ ਝਾੜੀਆਂ ਲਗਾ ਕੇ ਦ੍ਰਿਸ਼ ਵਿਚ ਵੰਨ-ਸੁਵੰਨਤਾ ਪੈਦਾ ਕਰ ਲਈ ਗਈ ਹੈ।

**ਨਗਰ ਕੇਂਦਰ**—ਸੈਕਟਰ 17 ਨੂੰ ਨਗਰ-ਕੇਂਦਰ (ਸਿਟੀ ਸੈਂਟਰ) ਦਾ ਨਾਂ ਦਿੱਤਾ ਗਿਆ ਹੈ। ਇਹ ਚੰਡੀਗੜ੍ਹ ਦਾ ਸਮੁੱਚੇ ਸਰੀਰਕ ਢਾਂਚੇ ਦਾ ਦਿਲ ਹੈ। ਚੰਡੀਗੜ੍ਹ ਵਾਲਿਆਂ ਲਈ ਇਹ ਸੈਕਟਰ ਵਪਾਰਕ, ਸਮਾਜਕ ਅਤੇ ਪ੍ਰਬੰਧਕ ਦ੍ਰਿਸ਼ਟੀ ਤੋਂ ਨਾਭੀ ਦਾ ਕੰਮ ਕਰਦਾ ਹੈ। ਇਸ ਸੈਕਟਰ ਵਿਚ ਹੀ ਕੇਂਦਰੀ ਬੱਸ ਅੱਡਾ ਹੈ ਜਿਸ ਦੇ ਨੇੜੇ ਵੱਡੇ-ਵੱਡੇ ਦਫ਼ਤਰ, ਬੈਂਕ, ਵਪਾਰਕ ਅਦਾਰੇ, ਮੁੱਖ ਡਾਕ ਤੇ ਤਾਰ ਘਰ, ਸਟੇਟ ਲਾਇਬ੍ਰੇਰੀ, ਸਿਨੇਮਾ ਘਰ, ਖਜ਼ਾਨਾ ਆਦਿ ਹਨ। ਇਸ ਦੀ ਬਣਤਰ ਨਵੀਂ ਦਿੱਲੀ ਦੀ ਗੋਲਾਕਾਰ ਕਨਾਟ ਪਲੇਸ ਦੇ ਉਲਟ ਵਰਗਾਕਾਰ ਹੈ। ਇਸ ਦੇ ਅੰਦਰੂਨੀ ਭਾਗ ਵਿਚ ਵਾਹਨ ਨਹੀਂ ਆ ਸਕਦੇ। ਕਾਰਾਂ, ਸਕੂਟਰਾਂ ਤੇ ਹੋਰ ਵਾਹਨਾਂ ਲਈ ਵੱਖਰੀਆਂ ਥਾਵਾਂ ਹਨ ਜਿਹੜੀਆਂ ਪੈਦਲ ਚੱਲਣ ਵਾਲਿਆਂ ਲਈ ਕੋਈ ਰੁਕਾਵਟ ਪੈਦਾ ਨਹੀਂ ਕਰਦੀਆਂ। ਇਸੇ ਨਗਰ ਕੇਂਦਰ ਦੇ ਪੱਛਮੀਂ ਪਾਸੇ ਵੱਲ ਸ਼ਹਿਰ ਦਾ ਮਹਾਨ ਵਿਦਿਅਕ ਖੇਤਰ ਹੈ। ਇਸ ਖੰਡ ਵਿਚ ਪੰਜਾਬ ਯੂਨੀਵਰਸਿਟੀ ਕੈਂਪਸ, ਪੀ. ਜੀ. ਆਈ., ਇੰਜਨੀਅਰਿੰਗ ਕਾਲਜ ਅਤੇ ਹੋਰ ਕਈ ਵਿਦਿਅਕ ਅਤੇ ਸਭਿਆਚਾਰਕ ਅਦਾਰੇ ਸ਼ਾਮਲ ਹਨ। ਸਨੱਅਤੀ ਖੇਤਰ ਨੂੰ ਵਿਦਿਅਕ ਅਤੇ ਨਗਰ ਕੇਂਦਰ ਤੋਂ ਹਟਵਾਂ ਪੂਰਬੀ ਪਾਸੇ ਵੱਲ ਰੱਖਿਆ ਗਿਆ ਹੈ।

ਸਭਿਆਚਾਰਕ ਇਲਾਕਿਆਂ ਵਿਚ 'ਲੋਅਰ ਵੈਲੀ' ਸਭ ਤੋਂ ਵੱਧ ਹਸੀਨ ਤੇ ਦਿਲਕਸ਼ ਹੈ। ਚੰਡੀਗੜ੍ਹ ਦਾ ਪ੍ਰਸਿੱਧ 'ਰੋਜ਼-ਗਾਰਡਨ' ਅਤੇ ਅਜਾਇਬ ਘਰ ਇਸੇ ਵਾਦੀ ਵਿਚ ਹੀ ਸਥਿਤ ਹਨ।

ਚੰਡੀਗੜ੍ਹ ਸ਼ਹਿਰ ਦੀ ਇਹ ਅੰਦਰੂਨੀ ਬਣਤਰ ਉਪਯੋਗਤਾ ਅਤੇ ਕਾਰਜਾਤਮਕ ਪੱਖੋਂ ਬੜੀ ਪਰੀਪੂਰਨ ਹੈ। ਇਹ ਕਿਸੇ ਵੀ ਰਵਾਇਤੀ ਸ਼ਹਿਰ ਨਾਲ ਨਹੀਂ ਮਿਲਦੀ। ਇਸ ਦਾ ਮੁੱਖ ਕਾਰਨ ਇਸ ਦੀ ਹਰ ਇਕਾਈ ਦੀ ਯੋਜਨਾ ਬੰਦੀ ਹੈ। ਭਾਰਤ ਵਿਚ ਕੇਵਲ ਇਹੋ ਹੀ ਇਕ ਸ਼ਹਿਰ ਹੈ ਜਿਸ ਨੂੰ ਪੂਰਨ ਰੂਪ ਵਿਚ ਯੋਜਨਾਬੱਧ ਕਿਹਾ ਜਾ ਸਕਦਾ ਹੈ।

ਨਗਰ ਦੀ ਯੋਜਨਾਬੰਦੀ ਵਿਚ ਇਕ ਹੋਰ ਗੱਲ ਬੜੀ ਵਿਲੱਖਣ ਬਣ ਕੇ ਉਭਰਦੀ ਹੈ। ਨਗਰ ਦੇ ਉਤਲੇ ਭਾਵ ਉੱਤਰੀ ਭਾਗ ਬੜੇ ਖੁਲ੍ਹੇ ਡੁਲ੍ਹੇ, ਘਟ ਵਸੋਂ ਘਣਤਾ ਵਾਲੇ ਹਨ। ਇਧਰ ਬਹੁਤੀ ਆਮਦਨ ਵਾਲੇ ਲੋਕਾਂ ਦਾ ਵਾਸਾ ਹੈ। ਗਵਰਨਰ, ਵਜ਼ੀਰਾਂ, ਸਕੱਤਰੇਤ ਦੇ ਵੱਡੇ ਅਫ਼ਸਰਾਂ ਅਤੇ ਵੱਖ ਵੱਖ ਮਹਿਕਮਿਆਂ ਦੇ ਸਰਬਰਾਹਾਂ ਦੇ ਰਿਹਾਇਸ਼ੀ ਸਥਾਨ ਇਸੇ ਪਾਸੇ ਹਨ। ਜਿਵੇਂ ਦੱਖਣੀ ਨਿਵਾਣ ਵੱਲ ਜਾਈਏ ਵਸੋਂ ਦੀ ਘਣਤਾ ਵੀ ਵਧਦੀ ਜਾਂਦੀ ਹੈ ਤੇ ਨਾਲ ਨਾਲ ਲੋਕਾਂ ਦੀ ਪ੍ਰਤਿ-ਵਿਅਕਤੀ ਆਮਦਨ ਵੀ ਘਟਦੀ ਜਾਂਦੀ ਹੈ। ਡਾ: ਗੋਪਾਲ ਕ੍ਰਿਸ਼ਨ ਦੇ ਨਿਰਣੇ ਅਨੁਸਾਰ, "ਚੰਡੀਗੜ੍ਹ ਦਾ ਸਮਾਜਕ ਅਤੇ ਆਰਥਕ ਉਚਾਪਨ ਇਸ ਦੇ ਭੌਤਿਕ ਉਚਾਪਨ ਵਾਂਗ ਹੈ।"

**ਸ਼ਾਹ ਰਾਹਾਂ**—ਸ਼ਹਿਰੀ ਯੋਜਨਾਬੰਦੀ ਵਿਚ ਆਮ ਕਰਕੇ ਸੜਕਾਂ ਨੂੰ ਇਕ ਵੱਖਰਾ ਅੰਗ ਮੰਨ ਕੇ ਵਿਸਾਰ ਦਿੱਤਾ ਜਾਂਦਾ ਹੈ। ਹਰ ਕਿਸਮ ਦੇ ਵਾਹਨ ਲਈ ਇਕੋ ਸੜਕ ਹੀ ਬਣਾਈ ਜਾਂਦੀ ਰਹੀ ਹੈ। ਸਿੱਟਾ ਕੀ ਨਿਕਲਦਾ ਹੈ? ਟ੍ਰੈਫਿਕ ਜਾਮ ਅਤੇ ਦੁਰਘਟਨਾਵਾਂ। ਚੰਡੀਗੜ੍ਹ ਦੀਆਂ ਸੜਕਾਂ ਦੀ ਵਿਉਂਤਬੰਦੀ ਬੜੇ ਸਲੀਕੇ ਅਤੇ ਯੋਜਨਾਬੱਧ ਢੰਗ ਨਾਲ ਕੀਤੀ ਗਈ ਹੈ। ਡਾ: ਮਹਿੰਦਰ ਸਿੰਘ ਰੰਧਾਵਾ ਦਾ ਕਹਿਣਾ ਹੈ ਕਿ "ਜੇ ਕਰ ਚੰਡੀਗੜ੍ਹ ਦੀਆਂ ਸੜਕਾਂ ਉਪਰ ਕੋਈ ਦੁਰਘਟਨਾ ਵਾਪਰਦੀ ਹੈ ਤਾਂ ਇਸ ਦਾ ਦੋਸ਼ ਸੜਕ ਜਾਂ ਉਸ ਦਾ ਕੋਈ ਮੋੜ ਨਹੀਂ ਸਗੋਂ ਸਾਡੀ ਗਲਤ ਚਾਲਕਤਾ ਦਾ ਹੋਵੇਗਾ।"

ਕਾਰਬੂਜ਼ੇ ਨੇ ਇਸ ਸ਼ਹਿਰ ਨੂੰ ਸੱਤ ਕਿਸਮ ਦੀਆਂ ਸੜਕਾਂ ਦਿੱਤੀਆਂ ਹਨ। ਤੇਜ਼ ਤੇ ਭਾਰੇ ਵਾਹਨਾਂ ਨੂੰ ਹਲਕੇ ਵਾਹਨਾਂ ਅਤੇ ਪੈਦਲ ਤੁਰਨ ਵਾਲਿਆਂ ਤੋਂ ਅੱਡ ਕਰ ਦਿੱਤਾ ਗਿਆ ਹੈ। ਤੇਜ਼ ਟ੍ਰੈਫਿਕ -1 ਤੋਂ -3 ਸੜਕਾਂ ਤਕ ਹੀ ਸੀਮਿਤ ਰਹਿੰਦਾ ਹੈ। ਇਹ ਵਾਹਨ 11 ਸੈਕਟਰਾਂ ਨੂੰ ਆਪੋ ਵਿਚ ਵੰਡਣ ਵਾਲੀਆਂ ਸੜਕਾਂ ਉਪਰ ਤਾਂ ਚਲ ਸਕਦੇ ਹਨ ਪਰ ਅੰਦਰ ਦੀਆਂ ਸੜਕਾਂ ਉਪਰ ਨਹੀਂ। ਇਸ ਤਰ੍ਹਾਂ ਰਿਹਾਇਸ਼ੀ ਸੈਕਟਰਾਂ ਦੀ ਸ਼ਾਂਤੀ ਵੀ ਭੰਗ ਨਹੀਂ ਹੁੰਦੀ ਅਤੇ ਕਿਸੇ ਤਰ੍ਹਾਂ ਦੀ ਦੁਰਘਟਨਾ ਦਾ ਵੀ ਡਰ ਨਹੀਂ ਹੁੰਦਾ। ਹੌਲੀ ਚਲਣ ਵਾਲੇ ਟ੍ਰੈਫਿਕ ਲਈ -4, -5 ਅਤੇ -6 ਸੜਕਾਂ ਨਿਯਤ ਕੀਤੀਆਂ ਗਈਆਂ ਹਨ। ਇਸੇ ਤਰ੍ਹਾਂ ਘਾਹ ਦੇ ਨਾਲ ਨਾਲ ਪੱਟੀ ਨੂੰ ਛੂੰਹਦੀਆਂ ਪੈਦਲ ਤੁਰਨ ਵਾਲਿਆਂ ਲਈ ਘੱਟ ਚੌੜੀਆਂ -7 ਸੜਕਾਂ ਹਨ। ਪਾਰਕਾਂ ਵੱਲ ਜਾਂ ਇਨ੍ਹਾਂ ਦੇ ਅੰਦਰ ਮਕੈਨੀਕਲ ਵਾਹਨਾਂ ਨੂੰ ਲਿਜਾਣ ਦੀ ਆਗਿਆ ਨਹੀਂ। ਸੜਕਾਂ ਦੀ ਬਣਤਰ ਵਿਚ ਇਸ ਗੱਲ ਦਾ ਵੀ ਧਿਆਨ ਰੱਖਿਆ ਗਿਆ ਹੈ ਕਿ ਇਨ੍ਹਾਂ ਅੰਦਰ ਬਹੁਤੇ ਮੋੜ ਨਾ ਆਉਣ। ਸਪਾਟ-ਸਿਧੀਆਂ ਤੇ ਖੁਲ੍ਹੀਆਂ ਸੜਕਾਂ ਉਪਰ ਦੁਰਘਟਨਾਵਾਂ ਘੱਟ ਹੁੰਦੀਆਂ ਹਨ ਤੇ ਇਸ ਨਿਯਮ ਨੂੰ ਚੰਡੀਗੜ੍ਹ ਵਿਚ ਪੂਰੀ ਖੁਲ੍ਹ ਦਿਲੀ ਨਾਲ ਵਰਤਿਆ ਗਿਆ ਹੈ।

**ਉਦਯੋਗ**—ਉਦਯੋਗ ਦੇ ਅਵਸਰ ਪੈਦਾ ਕਰਨ ਲਈ ਅਤੇ ਉਸਾਰੀ ਦੀਆਂ ਲੋੜਾਂ ਪੂਰੀਆਂ ਕਰਨ ਹਿਤ ਚੰਡੀਗੜ੍ਹ ਵਿਚ ਉਦਯੋਗਿਕ ਸੈਕਟਰ ਨੂੰ ਵੀ ਇਕ ਵਿਸ਼ੇਸ਼ ਥਾਂ ਦਿੱਤੀ ਗਈ ਹੈ। ਸ਼ਹਿਰ ਦੀ ਆਰਥਕ ਸਿਹਤ ਲਈ ਇਹ ਜ਼ਰੂਰੀ ਵੀ ਸੀ ਕਿਉਂਕਿ ਇਹ ਕਾਰਜ

ਨਾਲ ਸ਼ਹਿਰ ਨੇ ਇਕ ਰੁੱਖ ਵਾਂਗ ਵਧਣਾ ਫੁੱਲਣਾ ਸੀ। ਇਥੇ ਅਜਿਹੇ ਕਾਰੀਗਰ ਵੀ ਸਨ ਜਿਹੜੇ ਚੰਡੀਗੜ੍ਹ ਬਣਨ ਤੋਂ ਪਹਿਲਾਂ ਵੀ ਇਥੇ ਕੁਝ ਕਿੱਤੇ ਚਲਾ ਰਹੇ ਸਨ। ਉਨ੍ਹਾਂ ਦੇ ਪੁਨਰ ਵਸੇਬੇ ਦੀ ਵੀ ਲੋੜ ਸੀ। ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਰਿਹਾਇਸ਼ੀ ਅਤੇ ਵਿਸ਼ੇਸ਼ ਕਰਕੇ ਵਿਦਿਅਕ ਕੇਂਦਰਾਂ ਤੋਂ ਦੂਰ ਉਦਯੋਗਿਕ ਸੈਕਟਰ ਦੀ ਵਿਉਂਤ ਗੁੰਦੀ ਗਈ। ਇਥੇ ਕੇਵਲ ਉਨ੍ਹਾਂ ਉਦਯੋਗਾਂ ਦੀ ਹੀ ਆਗਿਆ ਦਿੱਤੀ ਜਾਂਦੀ ਹੈ ਜਿਹੜੇ ਬਹੁਤੀ ਗੰਦਗੀ ਪੈਦਾ ਨਹੀਂ ਕਰਦੇ ਅਤੇ ਬਿਜਲੀ ਦੀ ਸ਼ਕਤੀ ਨਾਲ ਹੀ ਚਲ ਸਕਦੇ ਹਨ। ਇਹ ਸਾਵਧਾਨੀ ਬੜੀ ਜ਼ਰੂਰੀ ਸੀ, ਨਹੀਂ ਤੇ ਇਹ ਸ਼ਹਿਰ ਵੀ ਕਿਸੇ ਦਿਨ ਕਲਕੱਤਾ ਜਾਂ ਕਾਨ੍ਹਪੁਰ ਵਾਂਗ ਪਲੀਤ ਹੋ ਸਕਦਾ ਸੀ। ਉਦਯੋਗਿਕ ਧੂੜ, ਧੂੰਏ, ਸ਼ੋਰ ਅਤੇ ਟ੍ਰੈਫਿਕ ਨੂੰ ਮੁੱਖ ਸ਼ਹਿਰ ਤੋਂ ਦੂਰ ਰੱਖਿਆ ਗਿਆ ਹੈ। ਇਸੇ ਗੱਲ ਦੀ ਪੂਰਤੀ ਲਈ ਮਨੀਮਾਜਰਾ ਅਤੇ ਬਜਵਾੜਾ ਦੇ ਕਾਰੀਗਰਾਂ ਨੂੰ ਉਦਯੋਗਿਕ ਸੈਕਟਰ ਵਿਚ ਸਾਰੀਆਂ ਸਹੂਲਤਾਂ ਦੇ ਕੇ ਵਸਾਇਆ ਗਿਆ ਹੈ।

ਚੰਡੀਗੜ੍ਹ ਦਾ ਉਦਯੋਗਿਕ ਸੈਕਟਰ ਲਗਭਗ 234 ਹੈਕਟੇਅਰ ਰਕਬੇ ਵਿਚ ਫੈਲਿਆ ਹੋਇਆ ਹੈ। ਇਸ ਨੂੰ ਰੇਲਵੇ ਸਟੇਸ਼ਨ ਦੇ ਨੇੜੇ ਰੱਖ ਕੇ ਮਾਲ ਦੀ ਢੋਅ-ਢੁਆਈ ਦੀ ਸਹੂਲਤ ਵੀ ਦਿੱਤੀ ਗਈ ਹੈ। ਇਸ ਸੈਕਟਰ ਵਿਚ ਰਿਹਾਇਸ਼ੀ ਸਥਾਨ ਨਹੀਂ ਉਸਾਰੇ ਗਏ ਤਾਂ ਜੋ ਵਸਨੀਕਾਂ ਨੂੰ ਉਦਯੋਗਿਕ ਪ੍ਰਦੂਸ਼ਤਾ ਤੋਂ ਦੂਰ ਰੱਖਿਆ ਜਾ ਸਕੇ। ਰਿਹਾਇਸ਼ੀ ਸੈਕਟਰਾਂ ਨੂੰ ਇਸ ਉਦਯੋਗਿਕ ਸੈਕਟਰ ਤੋਂ ਰੁੱਖਾਂ ਦੀ ਹਰੀ ਪੱਟੀ ਨਾਲ ਜੁਦਾ ਰੱਖਣ ਦਾ ਪੂਰਾ ਯਤਨ ਕੀਤਾ ਗਿਆ ਹੈ।

ਚੰਡੀਗੜ੍ਹ ਵਿਚ 15 ਵੱਡੇ ਤੇ ਦਰਮਿਆਨੇ ਦਰਜੇ ਦੇ ਉਦਯੋਗ ਹਨ। ਇਨ੍ਹਾਂ ਵਿਚੋਂ ਦੋ ਸਰਕਾਰੀ ਖੇਤਰ ਦੇ ਹਨ। ਛੋਟੇ ਪੈਮਾਨੇ ਦੇ ਰਜਿਸਟਰਡ ਉਦਯੋਗ 2,753 ਤੋਂ ਵਧੀਕ ਹਨ। ਇਨ੍ਹਾਂ ਕਾਰਖ਼ਾਨਿਆਂ ਵਿਚ 25,700 ਲੋਕ ਰੁਝੇ ਹੋਏ ਹਨ। (ਭਾਰਤ—1991)

ਵੱਡੇ ਤੇ ਦਰਮਿਆਨੇ ਦਰਜੇ ਦੇ ਉਦਯੋਗਾਂ ਵਿਚ ਹੌਜ਼ਰੀ ਦਾ ਸਾਮਾਨ, ਉੱਨੀ ਸਵੈਟਰ ਜਰਸੀਆਂ ਆਦਿ, ਹੌਜ਼ਰੀ ਮਸ਼ੀਨਾਂ ਦੀਆਂ ਸੂਈਆਂ, ਬਿਜਲੀ ਦੇ ਮੀਟਰ, ਸਾਈਕਲਾਂ ਦੇ ਰਿਮ ਤੇ ਫਰੀ-ਵੀਲ, ਐਂਟਿਬਾਇਐਟਿਕ ਦੁਆਈਆਂ ਅਤੇ ਕਾਰਡ ਬੋਰਡ ਵਰਨਣ ਯੋਗ ਹਨ।

ਛੋਟੇ ਪੈਮਾਨੇ ਦੇ ਉਦਯੋਗਾਂ ਵਿਚ ਲੋਹੇ ਦਾ ਸਾਮਾਨ ਜਿਵੇਂ ਕਿ ਹਾਰਡ-ਵੇਅਰ ਵਾਸਤਾਂ, ਕਟਲਰੀ, ਸੈਨੇਟਰੀ ਫਿਟਿੰਗ, ਬਿਜਲੀ ਦਾ ਛੋਟਾ-ਮੋਟਾ ਸਾਮਾਨ, ਤਾਰਾਂ, ਕਪੜੇ ਧੋਣ ਵਾਲੀਆਂ ਮਸ਼ੀਨਾਂ, ਪਲਾਸਟਿਕ ਦੀਆਂ ਜੁਤੀਆਂ, ਪੇਂਟ ਤੇ ਵਾਰਨਿਸ਼, ਆਯੁਰਵੈਦਿਕ ਦੁਆਈਆਂ, ਰੇਡੀਓ ਅਤੇ ਟ੍ਰਾਂਜ਼ਿਸਟਰ ਦੇ ਪੁਰਜ਼ੇ ਆਦਿ ਸ਼ਾਮਲ ਹਨ।

ਯੋਜਨਾ ਅਨੁਸਾਰ ਜਦੋਂ ਇਹ ਸਮੁੱਚਾ ਉਦਯੋਗਿਕ ਖੇਤਰ ਪੂਰੀ ਤਰ੍ਹਾਂ ਵਿਕਸਿਤ ਹੋ ਜਾਏਗਾ ਤਾਂ ਇਸ ਨਾਲ ਸ਼ਹਿਰ ਨੂੰ ਵਧਣ-ਫੁਲਣ ਲਈ ਹੋਰ ਅਵਸਰ ਮਿਲਣਗੇ। ਸੈਕਟਰ-17 ਦੀ ਵਪਾਰਕ ਸਰਗਰਮੀ ਹੋਰ ਤੇਜ਼ ਹੋਵੇਗੀ ਅਤੇ ਕਾਰਖ਼ਾਨੇਦਾਰ ਆਪਣੇ ਵਪਾਰ ਤੇ ਰਿਹਾਇਸ਼ ਲਈ ਵਧੇਰੀਆਂ ਦੁਕਾਨਾਂ ਤੇ ਮਕਾਨਾਂ ਦੀ ਮੰਗ ਕਰਨਗੇ। ਇਸ ਤਰ੍ਹਾਂ ਸ਼ਹਿਰ ਨਿਰੰਤਰ ਵਧਦਾ ਰਹੇਗਾ।

**ਭੂ ਦ੍ਰਿਸ਼ ਚਿਤ੍ਰਣ**—ਕੇਵਲ ਇਮਾਰਤਾਂ ਅਤੇ ਭਵਨ ਕਿਸੇ ਦੀ ਖ਼ੂਬਸੂਰਤੀ ਵਿਚ ਵਾਧਾ ਨਹੀਂ ਕਰ ਸਕਦੇ। ਜੇ ਕਰ ਸ਼ਹਿਰ ਨੂੰ ਅਸੀਂ ਜਿਉਂਦੀ ਜਾਗਦੀ ਇਕ ਇਕਾਈ ਮੰਨਦੇ ਹਾਂ ਤਾਂ ਇਸ ਨੂੰ ਤੰਦਰੁਸਤ ਫੇਫੜਿਆਂ ਦੀ ਵੀ ਲੋੜ ਹੈ। ਇਨ੍ਹਾਂ ਫੇਫੜਿਆਂ ਰਾਹੀਂ ਹੀ ਚੰਡੀਗੜ੍ਹ ਵਾਸੀਆਂ ਨੇ ਸਾਹ ਲੈਣਾ ਹੈ।

ਚੰਡੀਗੜ੍ਹ ਦੀ ਯੋਜਨਾਬੰਦੀ ਵਿਚ ਭੂ ਦ੍ਰਿਸ਼ ਜਾਂ ਲੈਂਡਸਕੇਪਿੰਗ ਦਾ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ। ਇਸ ਕਾਰਜ ਵਿਚ ਸਵਰਗਵਾਸੀ ਡਾ: ਮਹਿੰਦਰ ਸਿੰਘ ਰੰਧਾਵਾ (ਉਸ ਸਮੇਂ ਚੰਡੀਗੜ੍ਹ ਦੇ ਚੀਫ਼ ਕਮਿਸ਼ਨਰ) ਦਾ ਯੋਗਦਾਨ ਬੜਾ ਸ਼ਲਾਘਾ ਭਰਪੂਰ ਹੈ। ਉਨ੍ਹਾਂ ਚੰਡੀਗੜ੍ਹ ਨੂੰ ਹਰਿਆਉਲਾ ਤੇ ਫੁਲਦਾਰ ਬਣਾਉਣ ਵਿਚ ਬੜਾ ਉਦਮ ਕੀਤਾ ਸੀ। ਹਰ ਰੁੱਤ ਵਿਚ ਹੀ ਇਥੇ ਫੁੱਲ ਖਿੜਦੇ ਹਨ। ਇਸ ਨਗਰ ਦੀ ਸੁੰਦਰਤਾ ਤੇ ਸਵਛਤਾ ਇਮਾਰਤਾਂ ਅਤੇ ਰੁੱਖਾਂ ਦੇ ਸੁਮੇਲ ਤੋਂ ਪੈਦਾ ਕੀਤੀ ਗਈ ਹੈ।

ਭਵਨ ਉਸਾਰੀ ਦੇ ਨਾਲ ਨਾਲ 1955 ਵਿਚ ਹੀ 'ਲੈਂਡਸਕੇਪ ਕਮੇਟੀ' ਦੀ ਸਥਾਪਨਾ ਕਰ ਦਿੱਤੀ ਗਈ ਸੀ। ਇਸ ਕਮੇਟੀ ਵਿਚ ਆਰਕੀਟੈਕਟ, ਨਗਰ ਯੋਜਨਾਕਾਰ ਫਲਾਂ ਦੇ ਮਾਹਰ, ਇੰਜੀਨੀਅਰ ਅਤੇ ਵਣ ਵਿਭਾਗ ਦੇ ਸੂਝਵਾਨ ਵਿਅਕਤੀ ਇਕੱਠੇ ਕਰ ਦਿੱਤੇ ਗਏ ਤਾਂ ਜੋ ਭੂ-ਦ੍ਰਿਸ਼ ਚਿਤ੍ਰਣ ਇਕ ਵੱਖਰੀ ਇਕਾਈ ਵਜੋਂ ਨਹੀਂ ਸਗੋਂ ਭਵਨ ਉਸਾਰੀ ਦੇ ਸੁਮੇਲ ਨਾਲ ਵਿਕਸਿਤ ਹੋਵੇ। ਸੰਨ 1955 ਤੋਂ ਸਵਰਗਵਾਸ ਹੋਣ ਤੀਕ ਇਸ ਕਮੇਟੀ ਦੀ ਰਾਹਨੁਮਾਈ ਡਾ: ਮਹਿੰਦਰ ਸਿੰਘ ਰੰਧਾਵਾ ਹੀ ਕਰਦੇ ਰਹੇ।

ਸ਼ਹਿਰ ਦੀ ਉਸਾਰੀ ਵਾਂਗ ਹੀ ਲੀ ਕਾਰਬੂਜ਼ੇ ਦੀ ਸਲਾਹ ਨਾਲ ਫੁਲਦਾਰ ਰੁੱਖਾਂ, ਵੇਲਾਂ ਬਗ਼ੀਚਿਆਂ, ਫਲਦਾਰ ਬੂਟਿਆਂ ਅਤੇ ਰੁੱਖਾਂ ਦਾ ਇਕ 'ਮਾਸਟਰ-ਪਲਾਨ' ਤਿਆਰ ਕੀਤਾ ਗਿਆ। ਇਸ ਵਿਚ ਵੱਖ ਵੱਖ ਰੁਤੇ ਖਿੜਨ ਵਾਲੇ ਫੁੱਲਾਂ ਦੇ ਰੰਗ ਵੀ ਅੰਕਤ ਕੀਤੇ ਗਏ। ਰੁੱਖਾਂ ਦੇ ਆਕਾਰ ਦਾ ਵੀ ਧਿਆਨ ਰੱਖਿਆ ਗਿਆ ਤਾਂ ਜੋ ਇਨ੍ਹਾਂ ਦੀਆਂ ਉਚੀਆਂ ਚੋਟੀਆਂ ਕਿਧਰੇ ਸੁੰਦਰ ਭਵਨਾਂ ਦੀ ਛਬ ਨੂੰ ਲੁਕਾ ਨਾ ਦੇਣ।

ਲੈਂਡ ਸਕੇਪਿੰਗ ਸਬੰਧੀ ਡਾ: ਰੰਧਾਵਾ ਲਿਖਦੇ ਹਨ—"ਭਾਰਤੀ ਰੁੱਖਾਂ ਵਿਚ 30 ਸਾਲ ਰਹਿਣ ਪਿਛੋਂ ਮੈਂ ਇਸ ਸਿੱਟੇ ਤੇ ਪੁੱਜਿਆ ਸੀ ਕਿ ਇਹ ਮਨੁੱਖਾਂ ਵਰਗੇ ਹੀ ਹਨ। ਇਨ੍ਹਾਂ ਦੀ ਦੁਨੀਆ ਵਿਚ ਬੇਸ਼ੁਮਾਰ ਕਿਸਮਾਂ ਹਨ। ਮੇਰਾ ਕੰਮ ਇਨ੍ਹਾਂ ਵਿਚੋਂ ਅਜਿਹੇ ਰੁੱਖ ਲਭਣਾ ਸੀ ਜਿਹੜੇ ਚੰਡੀਗੜ੍ਹ ਦੇ ਭੂ-ਦ੍ਰਿਸ਼ ਨੂੰ ਦਿਲਕਸ਼ ਬਣਾ ਦੇਣ। ਇਸੇ ਆਸ਼ੇ ਲਈ ਮੈਂ 25 ਕਿਸਮਾਂ ਦੀ ਸੂਚੀ ਤਿਆਰ ਕੀਤੀ ਸੀ।"

ਸੜਕਾਂ ਦੇ ਆਲੇ ਦੁਆਲੇ ਸੁੰਦਰ ਫੁੱਲਾਂ ਵਾਲੇ ਰੁੱਖ ਜਿਵੇਂ ਕਿ ਅਮਲਤਾਸ, ਪਿੰਕ-ਕੇਸ਼ੀਆ, ਜਕਰਾਂਡਾ, ਸਿਲਵਰ-ਓਕ ਆਦਿ ਬਹੁਤ ਜ਼ਿਆਦਾ ਗਿਣਤੀ ਵਿਚ ਲਗਾਏ ਗਏ ਹਨ। ਇਨ੍ਹਾਂ ਸਾਰਿਆਂ ਵਿਚੋਂ ਪਿੰਕ-ਕੇਸ਼ੀਆ ਬਹੁਤ ਕਾਮਯਾਬ ਹੋਇਆ ਹੈ। 22 ਸੈਕਟਰ ਵਿਚ ਜਦੋਂ ਮਈ ਦੇ ਮਹੀਨੇ ਕੇਸ਼ੀਏ ਦੇ ਗੁਲਾਬੀ ਫੁਲ ਖਿੜਦੇ ਹਨ ਤਾਂ ਇਹ ਸੈਕਟਰ ਇਕ ਪਰੀ-ਕਹਾਣੀ ਦਾ ਦ੍ਰਿਸ਼ ਬਣ ਜਾਂਦਾ ਹੈ।

**ਦਰਸ਼ਨੀ ਸਥਾਨ**—ਉੱਤਰ ਵਿਚ ਰਾਜਧਾਨੀ-ਕੰਪਲੈਕਸ ਦੀਆਂ ਪੰਜ ਮੁੱਖ ਇਮਾਰਤਾਂ ਹਾਈ ਕੋਰਟ, ਸਕੱਤਰੇਤ, ਵਿਧਾਨ ਸਭਾ, ਗਿਆਨ ਦਾ ਅਜਾਇਬ ਘਰ ਅਤੇ ਖੁਲ੍ਹੇ ਹਥ ਦਾ ਚਿੰਨ੍ਹ, ਸਾਰੀਆਂ ਹੀ ਆਪਣੇ ਆਪ ਵਿਚ ਅਦਭੁਤ ਦੇ ਯਾਦਗਾਰੀ ਸਮਾਰਕ ਹਨ। ਇਨ੍ਹਾਂ ਪੰਜਾਂ ਸਮਾਰਕਾਂ ਦੇ ਨਾਲ ਨਾਲ ਸ਼ਾਂਤੀ ਕੁੰਜ ਅਤੇ ਇਸ ਵਿਚਲੇ ਮਿਊਜ਼ੀਅਮ ਦੀ ਡੀਜ਼ਾਈਨਦਾਰੀ ਕਾਰਬੂਜ਼ੇ ਨੇ ਆਪ ਕੀਤੀ ਸੀ। ਕਾਰਬੂਜ਼ੇ ਦੀਆਂ ਇਹ ਯਾਦਾਂ ਭਵਨ ਉਸਾਰੀ ਦਾ ਸਿਖਰ ਮੰਨੀਆਂ ਗਈਆਂ ਹਨ। ਇਸ ਅਜਾਇਬ ਘਰ ਨੂੰ ਸਜਾਇਆ ਡਾ: ਮਹਿੰਦਰ ਸਿੰਘ ਰੰਧਾਵਾ ਦੁਆਰਾ ਗਿਆ। 'ਖੁਲ੍ਹੇ ਹਥ' ਚੰਡੀਗੜ੍ਹ ਨਗਰ ਦਾ ਸਮਾਰਕ ਚਿੰਨ੍ਹ ਬਣ ਚੁਕਿਆ ਹੈ। ਇਸ ਦਾ ਵਿਚਾਰ ਕਾਰਬੂਜ਼ੇ ਨੇ ਨੇੜੇ ਦੇ ਪਿੰਡ ਵਿਚੋਂ ਲਿਆ ਸੀ। "ਇਸਦਾ ਅਰਥ ਹੈ ਜਿੰਦਗੀ ਵਿਚ ਖੁਲ੍ਹ ਕੇ ਵੰਡਣਾ ਅਤੇ ਖੁਲ੍ਹ ਕੇ ਖ਼ੁਸ਼ੀ ਪ੍ਰਾਪਤ ਕਰਨਾ।" (ਕਾਰਬੂਜ਼ੇ)

ਇਨ੍ਹਾਂ ਤੋਂ ਇਲਾਵਾ ਚੰਡੀਗੜ੍ਹ ਦਾ ਰਾਕ-ਗਾਰਡਨ ਜਿਸ ਦੀ ਸਿਰਜਨਾ ਮਹਾਨ ਕਲਾਕਾਰ ਨੇਕ ਚੰਦ ਨੇ ਕੀਤੀ ਹੈ, ਜਗਤ ਪ੍ਰਸਿੱਧਤਾ ਪ੍ਰਾਪਤ ਕਰ ਚੁਕਿਆ ਹੈ। ਟੁੱਟ-ਭੱਜ ਤੇ ਰਹਿੰਦ ਖੂੰਹਦ ਵਿਚੋਂ ਉਸ ਅਜਿਹੀ ਬੁੱਤ-ਸਾਜ਼ੀ ਦੇ ਨਮੂਨੇ ਪੇਸ਼ ਕੀਤੇ ਹਨ ਜਿਹੜੇ ਹੂ-ਬ-ਹੂ ਜਿਉਂਦੇ ਜਾਗਦੇ ਤੇ ਸਾਹਮਣੇ ਵਿਚਰਦੇ ਮਨੁੱਖਾਂ ਵਾਂਗ ਲਗਦੇ ਹਨ। ਰੋਜ਼-ਗਾਰਡਨ, ਸੁਖਣਾ ਝੀਲ, ਅਜਾਇਬ ਘਰ, ਕਲਾ-ਗੈਲਰੀ, ਸਟੇਟ

ਲਾਇਬ੍ਰੇਰੀ, ਯੂਨੀਵਰਸਿਟੀ ਕੈਂਪਸ ਬੜੇ ਸੁੰਦਰ ਅਤੇ ਦਿਲਕਸ਼ ਸਥਾਨ ਹਨ।

ਚੰਡੀਗੜ੍ਹ

| | |
|---|---|
| ਪ੍ਰਬੰਧਕੀ ਢਾਂਚਾ — ਕੇਂਦਰੀ ਪ੍ਰਸ਼ਾਸਿਤ ਪ੍ਰਦੇਸ਼ | ਸ਼ਹਿਰੀ ਆਬਾਦੀ—5,75,829 |
| ਕੁਲ ਰਕਬਾ —114 ਵਰਗ ਕਿਲੋਮੀਟਰ | ਸਾਖਰਤਾ (1981)—78.73% |
| ਕੁਲ ਵੱਸੋਂ (1991) — 6,42,015 | |
| 1981 ਤੋਂ 1991 — 41.88 (ਫ਼ੀ ਸਦੀ) ਵਿਚ ਵਸੋਂ ਦਾ ਵਾਧਾ | |

ਸ੍ਰੋਤ—ਮਨੋਰਮਾ ਯਿਅਰ ਬੁੱਕ—1992

**ਪ੍ਰਬੰਧ**—ਇਸ ਵੇਲੇ ਚੰਡੀਗੜ੍ਹ ਕੇਂਦਰ ਅਧੀਨ ਇਕ ਪ੍ਰਸ਼ਾਸਕੀ ਖੇਤਰ ਹੈ ਜਿਸ ਦਾ ਰਾਜ-ਪ੍ਰਬੰਧ ਕੇਂਦਰ ਵਲੋਂ ਨਿਯੁਕਤ ਕੀਤਾ ਚੀਫ਼ ਕਮਿਸ਼ਨਰ ਚਲਾਉਂਦਾ ਹੈ। ਚੰਡੀਗੜ੍ਹ ਪੰਜਾਬ ਅਤੇ ਹਰਿਆਣਾ ਰਾਜਾਂ ਵਿਚਕਾਰ ਝਗੜੇ ਦਾ ਮੁੱਖ ਕਾਰਨ ਬਣਿਆ ਆ ਰਿਹਾ ਹੈ ਜਦੋਂ ਕਿ ਦੋਵੇਂ ਰਾਜ ਇਸ ਉਪਰ ਆਪਣਾ ਹੱਕ ਜਿਤਾਉਂਦੇ ਆ ਰਹੇ ਹਨ। ਪੰਜਾਬੀਆਂ ਦਾ ਕਹਿਣਾ ਹੈ ਕਿ ਇਸ ਸ਼ਹਿਰ ਨੂੰ ਪੰਜਾਬ ਦੀ ਰਾਜਧਾਨੀ ਦੇ ਤੌਰ ਤੇ ਸਥਾਪਿਤ ਕੀਤਾ ਗਿਆ ਹੈ ਅਤੇ ਇਸ ਦੇ ਉਸਾਰਨ ਲਈ ਜ਼ਮੀਨ ਅਤੇ ਪੈਸਾ ਵੀ ਪੰਜਾਬ ਦਾ ਲੱਗਾ ਹੋਇਆ ਹੈ ਪਰ ਹਰਿਆਣਵੀ ਇਸ ਨਾਲ ਸਹਿਮਤ ਨਹੀਂ ਹੁੰਦੇ ਭਾਵੇਂ ਉਹ ਆਪਣੀ ਭੂਗੋਲਕ ਸਥਿਤੀ ਨੂੰ ਵੇਖਦੇ ਹੋਏ ਇਸ ਨੂੰ ਛੱਡਣ ਲਈ ਤਿਆਰ ਹਨ ਪਰ ਇਸ ਦੇ ਇਵਜ਼ ਵਿਚ ਵੱਡਾ ਮੁਆਵਜ਼ਾ ਚਾਹੁੰਦੇ ਹਨ। ਭਵਿੱਖ ਵਿਚ ਕੀ ਹੁੰਦਾ ਹੈ ਅਜੇ ਤਕ ਕੋਈ ਪਤਾ ਨਹੀਂ।

**—ਪ੍ਰਿੰਸੀਪਲ ਤ੍ਰਿਲੋਚਨ ਸਿੰਘ**

**ਚੰਡੀਦਾਸ** : ਇਸ ਦਾ ਬੰਗਾਲੀ ਵੈਸ਼ਣਵ ਸਮਾਜ ਵਿਚ ਬੜਾ ਸਨਮਾਨ ਸੀ। ਇਸ ਨੂੰ ਰਾਧਾ ਕ੍ਰਿਸ਼ਨ ਲੀਲਾ ਸਬੰਧੀ ਸਾਹਿਤ ਦਾ ਆਦਿ ਕਵੀ ਮੰਨਿਆ ਜਾਂਦਾ ਹੈ। ਕਾਫ਼ੀ ਸਮਾਂ ਇਸ ਬਾਰੇ ਕੁਝ ਥਹੁ ਪਤਾ ਨਹੀਂ ਲਗ ਸਕਿਆ। ਇਸ ਦੀ ਪਦਾਵਲੀ ਨੂੰ ਆਮ ਤੌਰ ਤੇ ਕੀਰਤਨੀਏ ਭਦ੍ਰ ਰਾਹੀਂ 'ਮਹਾਜਨ ਪਦਾਵਲੀ' ਦੇ ਨਾਂ ਹੇਠ 1874 ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਵਿਚ ਚੰਡੀਦਾਸ ਨਾਮ ਨਾਲ ਅੰਕਿਤ ਦੋ ਸੌ ਤੋਂ ਜ਼ਿਆਦਾ ਪਦ ਸੰਗ੍ਰਹਿ ਕੀਤੇ ਹੋਏ ਹਨ। ਸੰਨ 1916 ਵਿਚ ਵਸੰਤ ਰੰਜਨ ਰਾਏ ਵੱਲੋਂ ਪ੍ਰਾਪਤ ਕੀਤੀ 'ਸ੍ਰੀ ਕਿਸ਼ਨਕੀਰਤਨ' ਨਾਂ ਦੇ ਹੱਥ ਲਿਖਤ ਗ੍ਰੰਥ ਨੂੰ ਸੰਪਾਦਨ ਕਰ ਕੇ ਪ੍ਰਕਾਸ਼ਿਤ ਕਰਨ ਨਾਲ ਇਹ ਗਲ ਸਾਹਮਣੇ ਆਈ ਕਿ ਚੰਡੀਦਾਸ ਨਾਂ ਦੇ ਵਿਅਕਤੀ ਇਕ ਤੋਂ ਵੱਧ ਹਨ। ਪ੍ਰਚਲਿਤ ਪਦਾਵਲੀ ਦੀ ਭਾਸ਼ਾ ਅਤੇ ਵਰਣਨ ਵਿਚ ਅੰਤਰ ਹੋਣ ਕਾਰਨ ਵਿਦਵਾਨ ਕਾਫ਼ੀ ਖੋਜ ਪੜਤਾਲ ਪਿਛੋਂ ਇਸ ਸਿੱਟੇ ਤੇ ਪਹੁੰਚੇ ਹਨ ਕਿ ਦੋ ਚੰਡੀਦਾਸ ਜ਼ਰੂਰ ਹੋਏ ਹਨ।

ਚੈਤਨਿਅਦੇਵ ਤੋਂ ਪਹਿਲਾਂ ਇਕ ਚੰਡੀਦਾਸ ਹੋਇਆ ਹੈ। ਇਹ ਹਵਾਲਾ 'ਚੈਤਨਿਆ ਚਰਿਤਾਮ੍ਰਿਤ' ਅਤੇ 'ਚੈਤਨਿਆਮੰਗਲ' ਵਿਚ ਮਿਲਦਾ ਹੈ। ਚੈਤਨਿਆ ਚਰਿਤਾਮ੍ਰਿਤ ਵਿਚ ਦੱਸਿਆ ਗਿਆ ਹੈ ਕਿ ਚੈਤਨਿਆ ਮਹਾਂਪ੍ਰਭੂ ਚੰਡੀਦਾਸ ਅਤੇ ਵਿਦਿਆਪਤੀ ਦੀਆਂ ਰਚਨਾਵਾਂ ਸੁਣ ਕੇ ਖ਼ੁਸ਼ ਹੁੰਦੇ ਸੀ। ਜੀਵ ਗੋਸਵਾਮੀ ਨੇ ਭਾਗਵਤ ਦੇ ਟੀਕੇ 'ਵੈਸ਼ਣਵ ਤੋਸ਼ਿਨੀ' ਵਿਚ ਜੈਦੇਵ ਦੇ ਨਾਲ ਚੰਡੀਦਾਸ ਦਾ ਜ਼ਿਕਰ ਵੀ ਕੀਤਾ ਹੈ। ਨਰਹਰੀਦਾਸ ਅਤੇ ਵੈਸ਼ਣਵਦਾਸ ਦੇ ਪਦਾਂ ਵਿਚ ਵੀ ਇਸ ਦਾ ਨਾਂ ਆਉਂਦਾ ਹੈ। ਇਸ ਚੰਡੀਦਾਸ ਦੀ ਜੋ ਵੀ ਜਾਣਕਾਰੀ ਮਿਲਦੀ ਹੈ ਉਹ ਸਭ ਲੋਕਾਂ ਦੀਆਂ ਸੁਣੀਆਂ ਸੁਣਾਈਆਂ ਗੱਲਾਂ ਉੱਤੇ ਆਧਾਰਤ ਹੈ। ਇਕ ਖ਼ਿਆਲ ਅਨੁਸਾਰ ਇਹ ਬ੍ਰਾਹਮਣ ਸੀ ਅਤੇ ਵੀਰਭੂਮ ਜ਼ਿਲ੍ਹੇ ਦੇ ਨਾਮੂਰ ਪਿੰਡ ਦਾ ਨਿਵਾਸੀ ਸੀ। 'ਤਾਰਾ', 'ਰਾਮਤਾਰਾ' ਜਾਂ 'ਰਾਮੀ' ਨਾਂ ਦੀ ਧੋਬਣ ਇਸ ਦੀ ਪ੍ਰੇਮਿਕਾ ਸੀ। ਦੂਜੇ ਖ਼ਿਆਲ ਅਨੁਸਾਰ ਉਹ ਬਾਂਕੁੜਾ ਜ਼ਿਲ੍ਹੇ ਦੇ ਛਾਤਨਾ ਪਿੰਡ ਦਾ ਰਹਿਣ ਵਾਲਾ ਸੀ ਅਤੇ 'ਵਾਸ਼ੁਲੀ' ਦੇਵੀ ਦਾ ਭਗਤ ਸੀ।

ਚੀਨ ਚੰਡੀਦਾਸ ਨਾਂ ਦਾ ਇਕ ਵਿਅਕਤੀ ਚੈਤਨਿਆ ਦੇ ਮਗਰੋਂ ਵੀ ਹੋਇਆ ਹੈ। ਇਸ ਦੇ ਨਾਂ ਤੇ ਨਰੋਤਮ ਦਾਸ ਇਕ ਪਦ ਪ੍ਰਾਪਤ ਹੈ ਜਿਸ ਤੋਂ ਇਹ ਨਰੋਤਮ ਦਾਸ ਦਾ ਚੇਲਾ ਲਗਦਾ ਹੈ। ਚੀਨ ਚੰਡੀਦਾਸ ਦੇ ਨਾਂ ਦੇ ਵੀ ਕਾਫੀ ਪਦ ਮਿਲਦੇ ਹਨ। ਸ੍ਰੀ ਮਣੀਂਦਰ ਮੋਹਨ ਵਸੁ ਨੇ ਇਸ ਦਾ ਸੰਪਾਦਿਤ ਸੰਗ੍ਰਹਿ ਪ੍ਰਕਾਸ਼ਿਤ ਕੀਤਾ ਹੈ।

ਹ. ਪ੍ਰ.—ਹਿ. ਵਿ. ਕੋ. 4 : 129

**ਚੰਡੀ ਦੀ ਵਾਰ** : ਪੰਜਾਬੀ ਵੀਰ ਕਾਵਿ ਵਿਚ ਚੰਡੀ ਦੀ ਵਾਰ ਨੂੰ ਸ੍ਰੇਸ਼ਟ ਸਥਾਨ ਪ੍ਰਾਪਤ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਅਮਰ ਰਚਨਾ ਹੈ। ਪੰਜਾਬੀ ਵਾਰ ਕਾਵਿ ਵਿਚ ਜੋ ਸਮਰੱਥਾ, ਤਾਣ, ਬਲ, ਜੁਧ ਚਿਤਰਣ, ਬੀਰ ਰਸੀ ਉਪਮਾਵਾਂ, ਕੜਕਵੀਂ ਸ਼ਬਦਾਵਲੀ, ਬਿਰਤਾਂਤ ਦੀ ਰਵਾਨੀ, ਖੜਕੇ ਦੜਕੇ ਦਾ ਵਾਯੂ ਮੰਡਲ, ਧਰਮ-ਯੁਧ ਉਤਸ਼ਾਹ ਪਰਾਸਰੀਰਕ ਛਾਇਆ ਦੀ ਝਲਕ ਆਦਿ ਇਸ ਰਚਨਾ ਵਿਚ ਪ੍ਰਾਪਤ ਹੈ, ਉਸ ਦੇ ਦਰਸ਼ਨ ਹੋਰ ਕਿਸੇ ਵਾਰ ਵਿਚ ਨਹੀਂ ਹੁੰਦੇ। ਇਹ ਇਸ ਕਰਕੇ ਹੈ ਕਿ ਇਸ ਦਾ ਕਰਤਾ ਖ਼ੁਦ ਯੁਧਾਂ ਵਿਚ ਹਿੱਸਾ ਲੈਣ ਵਾਲਾ ਮਹਾਬਲੀ ਸੀ।

ਇਸ ਦੀ ਕਹਾਣੀ ਸੰਖੇਪ ਰੂਪ ਵਿਚ ਇਉਂ ਹੈ ਕਿ ਜਦੋਂ ਦੇਵਤੇ ਅਭਿਮਾਨੀ ਹੋ ਗਏ ਤਾਂ ਪਰਮਾਤਮਾ ਨੇ ਦੈਂਤ ਪੈਦਾ ਕਰ ਦਿੱਤੇ ਜਿਨ੍ਹਾਂ ਨੇ ਆਪਣੇ ਬਲ ਨਾਲ ਉਨ੍ਹਾਂ ਦਾ ਰਾਜ ਖੋਹ ਲਿਆ ਤੇ ਉਹ ਮੈਦਾਨ ਛੱਡ ਕੇ ਭੱਜ ਗਏ। ਇਕ ਦਿਨ ਦੁਰਗਾ ਇਸ਼ਨਾਨ ਕਰਨ ਆਈ ਤਾਂ ਇੰਦਰ ਨੇ ਆਪਣੀ ਮੰਦੀ ਦਸ਼ਾ ਬਾਰੇ ਸਾਰਾ ਕੁਝ ਉਸ ਨੂੰ ਦੱਸਿਆ ਤਾਂ ਉਹ ਦੇਵਤਿਆਂ ਦੀ ਮਦਦ ਲਈ ਤਿਆਰ ਹੋ ਗਈ। ਦੇਵੀ ਤੇ ਦੈਂਤਾਂ ਦਾ ਘੋਰ ਯੁੱਧ ਹੋਇਆ। ਅਖੀਰ ਦੇਵੀ ਦੀ ਜਿੱਤ ਹੋਈ ਤੇ ਉਹ ਦੇਵਤਿਆਂ ਨੂੰ ਰਾਜ ਦੇ ਕੇ ਆਪ ਅਲੋਪ ਹੋ ਗਈ।

ਸਮਾਂ ਪਾ ਕੇ ਕੇ ਸੁੰਭ ਨਿਸੁੰਭ ਨੇ ਮੁੜ ਇੰਦਰ ਪਾਸੋਂ ਉਸ ਦਾ ਰਾਜ ਖੋਹ ਲਿਆ। ਇਉਂ ਸੁੰਭ ਨਿਸੁੰਭ ਵਚੋਂ ਚੰਡ ਮੁੰਡ, ਲੋਚਨ ਧੂਮ, ਸ੍ਰਣਵਤ ਬੀਜ ਆਦਿ ਸੈਨਾਪਤੀ ਬਣਕੇ ਦੁਰਗਾ ਨਾਲ ਯੁਧ ਕਰਕੇ ਵੀਰਗਤੀ ਨੂੰ ਪ੍ਰਾਪਤ ਹੋਏ। ਅਖੀਰ ਸੁੰਭ ਨਿਸੁੰਭ ਆਪ ਸੈਨਾ ਲੈ ਕੇ ਮੈਦਾਨੇ ਜੰਗ ਵਿਚ ਆਏ ਤੇ ਘੋਰ ਯੁੱਧ ਮਗਰੋਂ ਦੁਰਗਾ ਨੇ ਉਸ ਨੂੰ ਵੀ ਮਾਰ ਦਿੱਤਾ। ਇਉਂ ਇਨ੍ਹਾਂ ਸਾਰੇ ਦੈਂਤਾਂ ਨੂੰ ਮਾਰ ਕੇ ਇੰਦਰ ਨੂੰ ਦੇਵ ਲੋਕ ਦਾ ਰਾਜ ਦਿਵਾ ਕੇ ਦੁਰਗਾ ਅਲੋਪ ਹੋ ਗਈ।

ਇਸ ਵਾਰ ਦੀਆਂ 55 ਪੌੜੀਆਂ ਹਨ। ਇਸ ਵਿਚ ਸਿਰਫ਼ ਬਹਾਦਰੀ ਹੀ ਜਿੱਤ-ਹਾਰ ਦਾ ਨਿਰਣਾ ਕਰ ਵਾਲੀ ਹੈ, ਇਸ ਵਿਚ ਯੁਧ ਧਰਮ ਤੇ ਚਾਉ ਨਾਲ ਕੀਤਾ ਗਿਆ ਜਾਪਦਾ ਹੈ।

ਇਸ ਰਚਨਾ ਵਿਚ ਮਾਰੂ ਤੇ ਜੰਗੀ ਵਾਯੂ ਮੰਡਲ ਉਭਾਰਿਆ ਗਿਆ ਹੈ। ਅਨਿਆਂ ਅਤੇ ਧੱਕੇ ਵਿਰੁੱਧ ਚੰਡੀ ਦੇ ਕ੍ਰੋਧ ਦਾ ਉਭਰਨਾ, ਮਾਰੂ ਨਾਦਾਂ ਦਾ ਵੱਜਣਾ, ਯੋਧਿਆਂ ਦਾ ਰਣ ਵਿਚ ਗੱਜਣਾ, ਸ਼ਸਤ੍ਰ-ਪਰਹਾਰ, ਯੋਧਿਆਂ ਦਾ ਸ਼ਹੀਦ ਹੋ ਕੇ ਡਿੱਗਣਾ, ਜੋਗਨੀਆਂ ਤੇ ਜੰਗਲੀ ਜਾਨਵਰਾਂ ਦਾ ਲਹੂ ਭੱਖਣਾ, ਜਰਨੈਲਾਂ ਦਾ ਲੜਨਾ ਲੜਾਈ ਦਾ ਅੰਤ ਅਤੇ ਦੇਵੀ ਦੀ ਉਸਤਤ ਆਦਿ ਨੂੰ ਸ਼ਬਦ ਚਿੱਤਰਾਂ ਦੇ ਉਪਮਾਵਾਂ ਨਾਲ ਉਭਾਰਨ ਦਾ ਯਤਨ ਕੀਤਾ ਗਿਆ ਹੈ।

ਇਸ ਵਾਰ ਦੀਆਂ ਪਉੜੀਆਂ ਸਿਰਖੰਡੀ ਤੇ ਨਿਸ਼ਾਨੀ ਛੰਦ ਵਿਚ ਹਨ। ਗੁਰੂ ਗੋਬਿੰਦ ਸਿੰਘ ਦੀ ਇਹ ਇਕੋ ਇਕ ਰਚਨਾ ਹੈ ਜੋ ਠੇਠ

ਪੰਜਾਬੀ ਵਿਚ ਹੈ ਤੇ ਇਸ ਦੇ ਮੁਕਾਬਲੇ ਦੀ ਕੋਈ ਵੀ ਵਾਰ ਪੰਜਾਬੀ ਵਾਰਕਾਵਿ ਵਿਚ ਲਭਣੀ ਮੁਸ਼ਕਲ ਹੈ। ਪੰਜਾਬੀ ਵੀਰ ਰਸੀ ਵਾਰ ਕਾਵਿ ਦਾ ਅਰੰਭ ਭਾਵੇਂ ਪਹਿਲਾਂ ਮੰਨਿਆ ਜਾਂਦਾ ਹੈ ਪਰ ਵਾਰਾਂ ਦੇ ਹਵਾਲੇ ਹੀ ਮਿਲਦੇ ਹਨ, ਪੂਰੀਆਂ ਰਚਨਾਵਾਂ ਉਪਲਬਧ ਨਹੀਂ ਹਨ। ਇਸ ਲਈ ਚੰਡੀ ਦੀ ਵਾਰ ਨੂੰ ਪਹਿਲੀ ਸਫ਼ਲ ਵੀਰ ਰਸੀ ਵਾਰ ਕਹਿਣਾ ਹੋਵੇਗਾ।

ਹ. ਪੁ.—ਦਸਮਗ੍ਰੰਥ-ਰਸ ਤੇ ਰੂਪ

—ਡਾ. ਤਾਰਨ ਸਿੰਘ

**ਚੰਡੀ ਦੇਵੀ** : ਇਹ ਹਿੰਦੂਆਂ ਦੀ ਇਕ ਪ੍ਰਸਿੱਧ ਦੇਵੀ ਹੈ। ਇਹ ਸ਼ਿਵਜੀ ਦੀ ਪਤਨੀ ਅਤੇ ਹਿਮਵਤ (ਹਿਮਾਲੀਆ) ਦੀ ਧੀ ਹੈ। ਸ਼ਕਤੀ ਅਰਥਾਤ ਸ਼ਿਵਜੀ ਦੇ ਇਸਤਰੀ ਸ਼ਕਤੀ ਦੇ ਰੂਪ ਵਿਚ ਇਸ ਦੇ ਦੋ ਸਰੂਪ ਹਨ; ਇਕ ਸਨਿਮਰ ਅਤੇ ਦੂਸਰਾ ਭਿਅੰਕਰ। ਆਪਣੇ ਸਨਿਮਰ ਰੂਪ ਵਿਚ ਇਹ ਗੋਰੇ, ਪੀਲੇ ਰੰਗ ਵਾਲੀ ਬੜੀ ਸੁੰਦਰ ਪ੍ਰਤਿਭਾ ਪੂਰਨ ਦੇਵੀ ਹੈ। ਲੋਕ ਇਸ ਦੀ ਬੜੀ ਸ਼ਰਧਾ ਨਾਲ ਪੂਜਾ ਕਰਦੇ ਹਨ। ਇਸ ਰੂਪ ਵਿਚ ਇਸ ਦੇ ਕਈ ਨਾਂ ਹਨ ਜਿਵੇਂ ਦੇਵੀ, ਦੁਰਗਾ, ਜਗਤਮਾਤਾ, ਸਰਸਵਤੀ, ਮਹਾਂਲੱਛਮੀ ਆਦਿ। ਇਹ ਸ਼ਕਤੀ ਦੀ ਦੇਵੀ ਵੀ ਮੰਨੀ ਜਾਂਦੀ ਹੈ। ਇਸ ਦਾ ਦੂਸਰਾ ਸਰੂਪ ਭਿਅੰਕਰ ਹੈ ਜਿਸ ਵਿਚ ਉਹ ਕਾਲੇ ਰੰਗ ਦੀ, ਵਿਕਰਾਲ, ਗਲੇ ਵਿਚ ਚੁੰਡ-ਮੁੰਡ ਦੀ ਮਾਲਾ, ਮੂੰਹ ਤੇ ਲਹੂ ਲੱਗਾ ਹੋਇਆ ਇਸ ਰੂਪ ਵਿਚ ਇਸ ਦੇ ਨਾਂ ਕਾਲੀ ਦੇਵੀ, ਚੰਡੀ ਦੇਵੀ, ਚੰਡਿਕਾ, ਭੈਰਵੀ ਆਦਿ ਹਨ। ਇਸ ਦੀਆਂ ਦਸ ਬਾਹਾਂ ਹਨ ਅਤੇ ਇਸ ਦੇ ਬਹੁਤੇ ਹੱਥਾਂ ਵਿਚ ਸ਼ਸਤਰ ਹੀ ਫੜੇ ਹੋਏ ਹਨ। ਗਲੇ ਖੋਪਰੀਆਂ ਦੀ ਮਾਲਾ ਅਤੇ ਸੱਪ ਹਨ। ਚੰਡੀ ਸ਼ਬਦ ਦਾ ਵਿਸ਼ੇਸ਼ ਅਰਥ ਹੈ :—



ਚੰਡੀ ਦੇਵੀ

"ਕਲੌ ਚੰਡੀ ਵਿਨਾਇਕੋ" ਅਰਥਾਤ ਕਲਜੁਗ ਵਿਚ ਚੰਡੀ ਅਰਥਾਤ ਦੇਵੀ ਜਾਂ ਸ਼ਕਤੀ ਅਤੇ ਵਿਨਾਇਕ ਅਰਥਾਤ ਗਣੇਸ਼ ਦੀ ਉਪਾਸਨਾ ਨਾਲ ਲੋਕਾਂ ਦੀਆਂ ਇਛਾਵਾਂ ਪੂਰੀਆਂ ਹੁੰਦੀਆਂ ਹਨ। ਇਸ ਕਥਨ ਤੋਂ ਸਪਸ਼ਟ ਹੈ ਕਿ ਚੰਡੀ ਸ਼ਕਤੀ ਦਾ ਹੀ ਇਕ ਰੂਪ ਹੈ। 'ਚੰਡੀ ਕੋਪ' ਦਾ ਅਰਥ ਹੈ ਚੰਡੀ ਦਾ ਕੋਪ ਅਰਥਾਤ ਗੁੱਸਾ, ਕ੍ਰੋਧ ਪਰ ਇਹ ਕ੍ਰੋਧ ਸਾਧਾਰਨ ਸੰਸਾਰਕ ਚੀਜ਼ਾਂ ਲਈ ਨਹੀਂ ਬਲਕਿ ਸਾਰੇ ਬ੍ਰਹਿਮੰਡ ਲਈ ਹੈ। ਸਾਰਾ ਬ੍ਰਹਿਮੰਡ ਇਸ ਦੀ ਆਗਿਆ ਨਾਲ ਹੀ ਚਲਦਾ ਹੈ ਜਿਵੇਂ ਹਵਾ ਦਾ ਚਲਣਾ, ਸੂਰਜ ਦਾ ਨਿਕਲਣਾ, ਅਗਨੀ, ਇੰਦਰ, ਕਾਲ (ਮੌਤ) ਸਭ ਇਸੇ ਦੀ ਆਗਿਆ ਵਿਚ ਹਨ। ਇਸ ਰੂਪ ਵਿਚ ਇਸ ਨੂੰ 'ਜਗਦੰਬਾ' ਭੀ ਕਹਿੰਦੇ ਹਨ।

ਚੰਡੀ ਦੇ ਸਰੂਪ ਅਤੇ ਮਹੱਤਵ ਬਾਰੇ 'ਚੰਡੀ' ਨਾਮੀ ਪੁਸਤਕ ਤੋਂ ਪਤਾ ਲਗਦਾ ਹੈ। ਚੰਡੀ ਦਾ ਪ੍ਰਚਾਰ ਸਾਧਕਾਂ ਵਿਚ, ਵਿਸ਼ੇਸ਼ ਕਰਕੇ ਗਿਆਨ-ਮਾਰਗੀ ਸਾਧਕਾਂ ਵਿਚ ਬਹੁਤ ਹੈ। ਚੰਡੀ ਦਾ ਪਾਠ ਕਰਨ ਨਾਲ ਧਰਮ, ਅਰਥ, ਕਾਮ, ਮੁਕਤੀ ਵਿਚ ਸਿੱਧੀ ਪ੍ਰਾਪਤ ਹੁੰਦੀ ਹੈ। ਚੰਡੀ ਦਾ ਪਾਠ ਕਰਨ ਦੀਆਂ ਅਨੇਕਾਂ ਵਿਧੀਆਂ ਹਨ। ਕੁਝ ਲੋਕ ਕਵਚ, ਅਰਗਲਾ, ਕੀਲਕ ਪ੍ਰਧਾਨਕ-ਰਹੱਸ ਅਤੇ ਮੂਰਤੀ-ਰਹੱਸ ਅੰਗਾਂ ਆਦਿ ਸਹਿਤ ਇਸ ਦਾ ਪਾਠ ਕਰਦੇ ਹਨ। ਇਸ ਤੋਂ ਇਲਾਵਾ ਸੰਪੁਟ ਪਾਠ, ਸ਼੍ਰੰਖਲਾ ਪਾਠ, ਵਰਿਸੀ ਪਾਠ ਆਦਿ ਦਾ ਵਿਧਾਨ ਵੀ ਹੈ।

ਹ. ਪੁ.—ਹਿੰ. ਮਿ. ਕੋ. 309; ਹਿੰ. ਵਿ. ਕੋ. 6 : 79

**ਚੰਡੀਵਰਮਨ ਸ਼ਾਲੰਕਾਇਨ** : ਇਹ ਪ੍ਰਾਚੀਨ ਭਾਰਤ ਦੇ ਉੜੀਸਾ ਰਾਜ ਦਾ ਇਕ ਰਾਜਾ ਸੀ ਜਿਸ ਨੇ ਚੌਥੀ ਸਦੀ ਦੇ ਅੰਤ ਜਾਂ ਪੰਜਵੀਂ ਸਦੀ ਦੇ ਸ਼ੁਰੂ ਦੇ ਸਾਲਾਂ ਵਿਚ ਇੱਥੇ ਰਾਜ ਕੀਤਾ। ਨੰਦਵਰਮਨ ਪਹਿਲਾ ਇਸ ਦਾ ਪਿਤਾ ਸੀ। ਇਹ ਸ਼ਾਲੰਕਾਇਨ ਬੰਸ ਵਿਚੋਂ ਸੀ ਤੇ ਇਨ੍ਹਾਂ ਦੀ ਰਾਜਧਾਨੀ ਵੇਨਗੀ (ਵਰਤਮਾਨ ਗੋਦਾਵਰੀ ਜ਼ਿਲ੍ਹੇ ਦੀ ਪੇਡਵੇਗਾ ਵਾਲੀ ਥਾਂ) ਵਿਖੇ ਸੀ। ਭਾਵੇਂ ਚੰਡੀਵਰਮਨ ਨੇ ਆਪਣੇ ਬਾਰੇ ਤਾਂ ਕੁਝ ਨਹੀਂ ਲਿਖਿਆ ਪਰ ਇਸ ਦੇ ਜੇਠੇ ਪੁੱਤਰ ਤੇ ਉੱਤਰਾਧਿਕਾਰੀ ਨੰਦਵਰਮਨ ਦੂਜੇ ਨੇ ਇਸ ਬਾਰੇ ਜ਼ਰੂਰ ਲਿਖਿਆ ਹੈ ਜੋ ਪੇਡਵੇਗਾ ਅਤੇ ਕੋਲੈਰ ਦੀਆਂ ਲਿਖਤਾਂ ਵਿਚੋਂ ਪਤਾ ਲਗਦਾ ਹੈ। ਇਨ੍ਹਾਂ ਵਿਚ ਰਾਜੇ ਨੂੰ 'ਪ੍ਰਤਾਪੋਪਨਤ ਸਾਮੰਤ' ਲਿਖਿਆ ਗਿਆ ਹੈ। ਇਨ੍ਹਾਂ ਤੋਂ ਹੀ ਇਸ ਰਾਜੇ ਦੇ ਆਪਣੇ ਸਮੇਂ ਦੇ ਗਵਾਂਢੀ ਰਾਜਿਆਂ ਤੇ ਕਾਫ਼ੀ ਦਬਦਬਾ ਹੋਣ ਦਾ ਸਬੂਤ ਮਿਲਦਾ ਹੈ।

ਉੜੀਸਾ ਦੇ ਗੰਜਮ ਜ਼ਿਲ੍ਹੇ ਵਿਚ ਕੋਮਰਤੀ ਨਾਂ ਦੀ ਥਾਂ ਤੋਂ ਮਿਲੀ ਇਕ ਲਿਖਤ ਇਸ ਵਿਚ ਇਕ ਹੋਰ ਚੰਡੀਵਰਮਨ ਰਾਜੇ ਦਾ ਵਰਣਨ ਕੀਤਾ ਗਿਆ ਹੈ। ਇਸ ਦੇ ਰਾਜ ਦਾ ਸਮਾਂ ਵੀ ਪੰਜਵੀਂ ਸਦੀ ਦਾ ਮੰਨਿਆ ਜਾਂਦਾ ਹੈ।

ਹ. ਪੁ.—ਹਿੰ. ਵਿ. ਕੋ. 4 : 129

**ਚੰਡੂਬਾ** : ਬਰ੍ਹਮਾ ਦੇ ਪੱਛਮ ਵੱਲ ਬੰਗਾਲ ਦੀ ਖਾੜੀ ਵਿਚ ਐਕਯੈਬ ਅਤੇ ਰਾਮਰੀ (ਮਿਆਂਮਾਰ) ਟਾਪੂਆਂ ਦੇ ਦੱਖਣ ਵੱਲ ਵਾਕਿਆ ਇਹ ਇਕ ਟਾਪੂ ਹੈ ਜਿਹੜਾ ਇਸੇ ਦੇਸ਼ ਦੇ ਆਰਾਕਾਨ ਤੱਟ ਉਤੇ ਟਾਉਂਗਪ ਸ਼ਹਿਰ ਤੋਂ ਪੱਛਮ ਵੱਲ 48 ਕਿ. ਮੀ. ਦੀ ਦੂਰੀ ਤੇ ਹੈ ਅਤੇ ਪ੍ਰਸ਼ਾਸਨ ਪੱਖੋਂ ਆਰਾਕਾਨ ਡਿਵੀਜ਼ਨ ਦੇ ਚਾਉਕਪਯੂ ਜ਼ਿਲ੍ਹੇ ਵਿਚ ਸ਼ਾਮਲ ਕੀਤਾ ਗਿਆ ਹੈ। 5,237 ਵ. ਕਿ. ਮੀ. ਦੇ ਖੇਤਰ ਵਿਚ ਫੈਲਿਆ ਇਹ ਟਾਪੂ ਤਿਕੋਣੇ ਆਕਾਰ ਦਾ ਹੈ। ਇਸ ਦੀ ਲੰਬਾਈ 32 ਕਿ. ਮੀ. ਅਤੇ ਚੌੜਾਈ 27 ਕਿ. ਮੀ. ਹੈ। ਟਾਪੂ ਦੀ ਉਪਰਲੀ ਧਰਾਤਲ ਉੱਘੜ-ਦੁੱਘੜੀ ਜਿਹੀ ਹੈ। ਕਿਧਰੇ ਕਿਧਰੇ ਨੀਵੀਆਂ ਪਹਾੜੀਆਂ ਵੀ ਹਨ। ਇਸ ਦੀ ਧੁਰ ਉੱਤਰ-ਪੱਛਮੀ ਗੁੱਠ ਇਕ ਜਵਾਲਾਮੁਖੀ ਪਹਾੜ ਹੈ, ਜਿਸ ਵਿਚੋਂ ਜਲਣਸ਼ੀਲ ਗੈਸ ਨਿਕਲਦੀ ਹੈ। ਇਥੇ ਗੈਸ ਅਤੇ ਤੇਲ

ਦੇ ਭੰਡਾਰ ਵੀ ਹਨ ਪਰ 1970 ਤੱਕ ਇੱਥੇ ਕਿਸੇ ਵੱਡੇ ਭੰਡਾਰ ਦੀ ਖੋਜ ਨਹੀਂ ਸੀ ਹੋ ਸਕੀ। ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਖੇਤਾਬਾੜੀ ਤੋਂ ਇਲਾਵਾ ਪਸ਼ੂ ਪਾਲਣ ਵੀ ਹੈ।

ਇਹ ਟਾਪੂ ਪ੍ਰਾਚੀਨ ਇਤਿਹਾਸਕ ਵਪਾਰਕ ਮਾਰਗ, ਜਿਹੜਾ ਬੰਗਾਲ (ਭਾਰਤ) ਵਲੋਂ ਬਰਮਾ ਨੂੰ ਜਾਂਦਾ ਸੀ, ਉੱਤੇ ਇਕ ਮੁਕਾਮ ਹੁੰਦਾ ਸੀ। ਇਸੇ ਟਾਪੂ ਦੇ ਰਸਤਿਉਂ ਹੀ ਭਾਰਤੀ ਸਭਿਅਤਾ ਬਰਮਾ ਵਿਚ ਪਹੁੰਚੀ ਅਤੇ ਮਗਰੋਂ ਇਸੇ ਰਸਤਿਉਂ ਹੀ ਬੁੱਧ ਧਰਮ ਬਰਮਾ ਪਹੁੰਚਿਆ ਅਤੇ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਨਾਲ ਆਰੰਭਕ ਸਬੰਧ ਕਾਇਮ ਹੋਏ। ਅੱਜਕਲ੍ਹ ਵੀ ਚਿਟਾਗਾਂਗ (ਬੰਗਲਾ ਦੇਸ਼) ਅਤੇ ਐਕਯੈਬ ਵਲੋਂ ਰੰਗੂਨ (ਬਰਮਾ) ਨੂੰ ਜਾਂਦੇ ਜਹਾਜ਼ ਇੱਥੇ ਰੁਕਦੇ ਹਨ। ਟਾਪੂ ਦੇ ਉੱਤਰ-ਪੂਰਬ ਵੱਲ ਵੱਸਿਆ ਚਡੂਬਾ ਕਸਬਾ ਰਾਮਰੀ ਟਾਪੂ ਦੇ ਬਿਲਕੁਲ ਨੇੜੇ ਹੈ। ਜਿੱਥੇ ਰਾਮਰੀ ਵੱਲ ਨੂੰ ਛੋਟੇ ਜਹਾਜ਼ ਚਲਦੇ ਹਨ। ਇਸ ਟਾਪੂ ਉੱਤੇ ਮਈ, 1942 ਤੋਂ ਜਨਵਰੀ, 1945 ਤੱਕ ਜਾਪਾਨੀਆਂ ਦਾ ਕਬਜ਼ਾ ਰਿਹਾ।

18° 48' ਉ. ਵਿਥ.; 93° 38' ਪੂ. ਲੰਬ.

ਹ. ਪ.—ਐਨ. ਬ੍ਰਿ. ਮਾ. 2 : 787; ਵੈ. ਜਗ. ਡਿ.; ਇੰਪ. ਗ. ਇੰਡ. 10 : 186

**ਚਤਰਭੁਜ ਸੋਢੀ** : ਇਹ ਧਾਰਮਿਕ ਵਿਦਵਾਨ ਗੁਰੂਬੰਸ ਨਾਲ ਸਬੰਧ ਰੱਖਦਾ ਹੈ ਜੋ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਬਾਬਾ ਪ੍ਰਿਥੀ ਚੰਦ ਦਾ ਪੋਤਰਾ ਸੀ। ਇਹ ਆਪਣੇ ਪਿਤਾ ਸੋਢੀ ਮਿਹਰਬਾਨ ਜੀ ਵਾਂਗ ਤੀਖਣ ਬੁੱਧੀ ਦਾ ਮਾਲਕ ਤੇ ਸੂਝਵਾਨ ਸੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਜੀਵਨ ਦਾ ਚੰਗਾ ਗਿਆਤਾ ਸੀ। ਸੋਢੀ ਮਿਹਰਬਾਨ ਜੀ ਤੇ ਹਰਿ ਜੀ (ਸੋਢੀ ਚਤਰਭੁਜ ਦੇ ਭਰਾ) ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ (ਗੋਸ਼ਟਾ) ਸੰਪੂਰਨ ਕਰ ਚੁੱਕੇ ਪਰ ਸੋਢੀ ਚਤਰਭੁਜ ਨੇ ਵੀ ਉਸੇ ਰਚਨਾ ਦੇ ਸਿਲਸਿਲੇ ਨੂੰ ਅੱਗੇ ਤੋਰਨ ਦਾ ਫ਼ੈਸਲਾ ਕੀਤਾ। ਇਸੇ ਕੜੀ ਵਿਚ ਇਸ ਨੇ ਗੁਰੂ ਨਾਨਕ ਸਾਹਿਬ ਦੇ ਕੇਵਲ ਕਰਤਾਰਪੁਰ ਨਿਵਾਸ ਸਮੇਂ ਦਾ ਹਾਲ ਇਕ ਪੋਥੀ ਦੇ ਰੂਪ ਵਿਚ ਅੰਕਤ ਕੀਤਾ ਜਿਸ ਨੂੰ 'ਪੋਥੀ ਚਤਰਭੁਜ' ਕਹਿੰਦੇ ਹਨ।

ਸੋਢੀ ਚਤਰਭੁਜ ਨੂੰ ਗੁਰਬਾਣੀ ਦੀ ਸੂਝ, ਪਰਮਾਰਥ ਰਚਣ ਦੀ ਸ਼ੈਲੀ ਤੇ ਪ੍ਰੇਮ-ਸ਼ਰਧਾ ਵਿਰਸੇ ਵਿਚ ਹੀ ਮਿਲ ਗਏ ਸਨ। ਇਸ ਦੇ ਗੋਸ਼ਟ ਦੇ ਅੰਤ ਤੇ ਗੁਰ-ਉਪਦੇਸ਼ ਦੇ ਸਾਰ ਨੂੰ ਆਪਣੇ ਰਚੇ ਸਲੋਕ ਵਿਚ ਆਪਣੇ ਪਿਤਾ ਵਾਂਗ ਅੰਕਤ ਕੀਤਾ ਹੈ। ਦੱਸਿਆ ਜਾਂਦਾ ਹੈ ਕਿ ਇਹ ਕੇਵਲ ਮੌਖਿਕ ਰੂਪ ਵਿਚ ਗੋਸ਼ਟਾਂ, ਪਰਮਾਰਥ ਤੇ ਵਿਆਖਿਆ ਕਰਦਾ ਸੀ ਤੇ ਉਸ ਨੂੰ ਲਿਖਤ ਦਾ ਰੂਪ ਕੇਸ਼ੋ ਦਾਸ ਬ੍ਰਾਹਮਣ ਦਿੰਦਾ ਸੀ। ਇਸ ਦਾ ਹਵਾਲਾ ਪੋਥੀ ਚਤਰਭੁਜ ਤੇ ਅੰਤਰ ਵਿਚ ਮਿਲਦਾ ਹੈ। ਇਸ ਨੇ ਟੀਕਾਕਾਰੀ ਤੇ ਵਿਆਖਿਆ ਲਈ ਪਰਮਾਰਥ ਪ੍ਰਣਾਲੀ ਅਪਣਾਈ ਜੋ ਗੁਰਬਾਣੀ ਵਿਚ ਸਦਾ ਲਈ ਆਦਰਸ਼ਕ ਪੱਧਰ ਮੰਨੀ ਜਾਂਦੀ ਰਹੇਗੀ।

ਹ. ਪੁ.—ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ—੪੩

**ਚਤਰਾ** : ਬਿਹਾਰ ਰਾਜ (ਭਾਰਤ) ਦੇ ਹਜ਼ਾਰੀ ਬਾਗ ਜ਼ਿਲ੍ਹੇ ਦਾ ਮੁੱਖ ਸ਼ਹਿਰ ਹੈ। ਇਹ ਸ਼ਹਿਰ ਸਮੁੰਦਰ ਤਲ ਤੋਂ ਲਗਭਗ 400 ਮੀ. ਦੀ ਉਚਾਈ ਤੇ ਸਥਿਤ ਹੈ। ਇਹ ਸ਼ਹਿਰ ਗਯਾ, ਚੰਦਵਾ, ਚੰਪਾਰਨ ਅਤੇ ਹਜ਼ਾਰੀ ਬਾਗ ਨਾਲ ਪੱਕੀਆਂ ਸੜਕਾਂ ਦੁਆਰਾ ਜੁੜਿਆ ਹੋਇਆ ਹੈ। ਇਥੋਂ ਦੇ ਬਜ਼ਾਰ ਬਹੁਤ ਸੁੰਦਰ ਹਨ। ਇਥੇ ਇਕ ਯੂਨੀਵਰਸਿਟੀ ਤੇ ਹੋਰ ਕਈ ਕਾਲਜ ਹਨ।

ਆਬਾਦੀ—31,147 (1991)

24° 15' ਉ. ਵਿਥ.; 84° 40' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 154

**ਚਤੀਆ (Chutia)** : ਬਿਹਾਰ ਰਾਜ (ਭਾਰਤ) ਦੇ ਰਾਂਚੀ ਜ਼ਿਲ੍ਹੇ ਦੇ ਇਕ ਉਪ-ਮੰਡਲ ਵਿਚ ਇਹ ਇਕ ਇਤਿਹਾਸਕ ਪਿੰਡ ਹੈ ਜਿਹੜਾ ਰਾਂਚੀ ਕਸਬੇ ਤੋਂ 3 ਕਿ. ਮੀ. ਪੂਰਬ ਵੱਲ ਨੂੰ ਹੈ। ਕਿਸ ਸਮੇਂ ਇਹ ਨਾਗਬੰਸੀ ਰਾਜਿਆਂ ਦਾ ਸਦਰ-ਮੁਕਾਮ ਸੀ। ਇਸੇ ਮੌਕੇ ਹੀ ਉਨ੍ਹਾਂ ਰਾਜਿਆਂ ਨੇ ਆਪਣੇ ਇਲਾਕੇ ਦਾ ਨਾਂ ਛੋਟਾ ਨਾਗਪੁਰ ਰੱਖਿਆ ਸੀ ਜਿਹੜਾ ਚਤੀਆ ਸ਼ਬਦ ਤੋਂ ਹੀ ਵਿਗੜ ਕੇ ਬਣਿਆ ਹੈ।

23° 21' ਉ. ਵਿਥ.; 85° 21' ਪੂ. ਲੰਬ.

ਹ. ਪੁ—ਇੰਪ. ਗ. ਇੰਡ. 10 : 335

**ਚਤੁਰੰਗਿਨੀ** : ਇਹ ਨਾਂ ਪ੍ਰਾਚੀਨ ਭਾਰਤੀ ਸੈਨਾ ਵਿਚ ਵਰਤਿਆ ਜਾਂਦਾ ਸੀ। ਜਿਵੇਂ ਸ਼ਬਦ 'ਚਤੁਰੰਗਨੀ' ਤੋਂ ਹੀ ਸਪੱਸ਼ਟ ਹੈ ਕਿ 'ਚਾਰ ਅੰਗਾਂ ਵਾਲੀ' ਉਸ ਸਮੇਂ ਸੈਨਾ ਚਾਰ ਮੁੱਖ ਅੰਗਾਂ ਦੇ ਸੁਮੇਲ ਨਾਲ ਆਪਣਾ ਕੰਮ ਕਰਦੀ ਸੀ। ਇਹ ਚਾਰ ਅੰਗ ਹਾਥੀ, ਘੋੜਾ, ਰਥ ਅਤੇ ਪੈਦਲ (ਸਿਪਾਹੀ) ਦਸਤਿਆਂ ਦੇ ਹੁੰਦੇ ਸਨ। ਇਤਿਹਾਸ ਵਿਚ ਕਈ ਥਾਵਾਂ ਤੇ 'ਚਤੁਰੰਗਨੀ' ਸ਼ਬਦ ਦੀ ਜਗ੍ਹਾ 'ਚਤੁਰੰਗਬਲ' ਵੀ ਵਰਤਿਆ ਗਿਆ ਹੈ। ਇਸ ਫ਼ੌਜ ਵਿਚ ਨਿਯਮਾਂ ਅਨੁਸਾਰ ਆਮ ਤੌਰ ਤੇ ਇਕ ਰੱਥ ਦੇ ਨਾਲ 10 ਹਾਥੀ, ਹਰ ਇਕ ਹਾਥੀ ਦੇ ਪਿਛੇ 10 ਘੋੜੇ ਅਤੇ ਹਰੇਕ ਘੋੜੇ ਨਾਲ 10 ਪੈਦਲ ਸਿਪਾਹੀ ਰੱਖਿਅਕ ਦੇ ਤੌਰ ਤੇ ਚਲਦੇ ਹਨ। ਇਸ ਤਰ੍ਹਾਂ ਸੈਨਾ ਆਮ ਤੌਰ ਤੇ ਚਤੁਰ-ਅਗੀਨੀ (ਚਤੁਰੰਗਨੀ) ਹੀ ਹੁੰਦੀ ਹੈ।

ਇਸ ਸੈਨਾ ਦੀ ਸਭ ਤੋਂ ਛੋਟੀ ਟੁਕੜੀ ਨੂੰ 'ਪੱਤੀ' ਕਿਹਾ ਜਾਂਦਾ ਹੈ। ਇਸ ਵਿਚ ਇਕ ਰੱਥ, ਇਕ ਹਾਥੀ, ਤਿੰਨ ਘੋੜੇ ਅਤੇ ਪੰਜ ਪੈਦਲ (ਸਿਪਾਹੀ) ਹੁੰਦੇ ਹਨ। ਅਜਿਹੀਆਂ ਤਿੰਨ ਪੱਤੀਆਂ ਨੂੰ ਜੋੜ ਕੇ 'ਸੈਨਾਮੁਖ' ਦਾ ਨਾਂ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਤਿੰਨ ਤਿੰਨ ਨਾਲ ਗੁਣਾ ਕਰਕੇ ਕ੍ਰਮ ਗੁਲਮ, ਗਣ, ਵਾਹਿਨੀ, ਪ੍ਰਾਤਨਾ, ਚੂਮ ਅਤੇ ਅਨਿਕਨੀ ਬਣਦੇ ਹਨ। ਦਸ ਅਨਿਕਨੀਆਂ ਨੂੰ ਮਿਲਾ ਕੇ ਇਕ ਅਖੌਣੀ ਬਣਦੀ ਹੈ। ਸੋ ਉਪਰੋਕਤ ਅਨੁਸਾਰ ਇਸ ਅਖੌਣੀ ਵਿਚ 21870 ਹਾਥੀ, 21930 ਰੱਥ, 65,610 ਘੋੜੇ ਅਤੇ 10,635 ਪੈਦਲ ਸਿਪਾਹੀ ਹੁੰਦੇ ਹਨ, ਜਿਨ੍ਹਾਂ ਦੀ ਕੁੱਲ ਗਿਣਤੀ 21,8,700 ਹੋ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਕੁਰਖੇਤਰ ਦੇ ਵਿਚ ਅਜਿਹੀਆਂ 18 ਅਖੌਣੀਆਂ ਦੀ ਸੈਨਾ ਸ਼ਾਮਲ ਸੀ।

ਹ. ਪੁ.—ਹਿੰ. ਵਿ. ਕੋ. 4 : 154; ਮ. ਕੋ.

**ਚਤੁਰਵੇਦੀ, ਬਨਾਰਸੀ ਦਾਸ** : ਹਿੰਦੀ ਦੇ ਇਸ ਉੱਘੇ ਸਾਹਿਤਕਾਰ ਅਤੇ ਪੱਤਰਕਾਰ ਦਾ ਜਨਮ 24 ਦਸੰਬਰ, 1892 ਨੂੰ ਉੱਤਰ ਪ੍ਰਦੇਸ਼ ਰਾਜ ਵਿਚ ਫ਼ਿਰੋਜ਼ਬਾਦ ਵਿਖੇ ਇਕ ਮੱਧ-ਵਰਗੀ ਬ੍ਰਾਹਮਣ ਪਰਿਵਾਰ ਵਿਚ ਹੋਇਆ। ਆਪਣੀਆਂ ਨਿੱਜੀ ਕੋਸ਼ਿਸ਼ਾਂ ਨਾਲ ਇਸ ਨੇ ਹਿੰਦੀ, ਸੰਸਕ੍ਰਿਤ ਉਰਦੂ, ਬੰਗਾਲੀ, ਗੁਜਰਾਤੀ ਅਤੇ ਅੰਗਰੇਜ਼ੀ ਸਾਹਿਤ ਦੀ ਸਿਖਿਆ ਪ੍ਰਾਪਤ ਕੀਤੀ। ਸੰਨ 1912 ਵਿਚ 'ਨਵਜੀਵਨ' ਰਸਾਲੇ ਵਿਚ ਇਕ ਲੇਖ ਛਪਣ ਨਾਲ ਹੀ ਇਸ ਦਾ ਸਾਹਿਤਕ ਜੀਵਨ ਸ਼ੁਰੂ ਹੋਇਆ।

ਸੰਨ 1913 ਵਿਚ ਇਹ ਸਰਕਾਰੀ ਹਾਈ ਸਕੂਲ, ਫਰੁੱਖਾਬਾਦ ਵਿਚ ਅਤੇ 1914 ਵਿਚ ਰਾਜਕੁਮਾਰ ਕਾੱਲਜ, ਇੰਦੌਰ ਵਿਖੇ ਅਧਿਆਪਕ ਬਣਿਆ। ਇੱਥੇ ਹੀ ਇਸ ਨੇ ਆਪਣੀ ਪਹਿਲੀ ਪੁਸਤਕ 'ਫ਼ੀਜੀ ਮੇਂ ਇਕੀ ਵਰਸ਼' ਕੱਢੀ ਜੋ ਕਿ ਪੰਡਤ ਤੋਤਾ ਰਾਮ ਸੰਧਿਆ ਦੇ

ਅਨੁਭਵਾਂ ਤੇ ਆਧਾਰਿਤ ਸੀ। ਇਸ ਪੁਸਤਕ ਨਾਲ ਇਸ ਦੀ ਪ੍ਰਸਿਧੀ ਰਾਸ਼ਟਰੀ ਪੱਧਰ ਤੇ ਹੋ ਗਈ।

ਸੰਨ 1920 ਵਿਚ ਇਹ ਰਾਜਕੁਮਾਰ ਕਾੱਲਜ ਛੱਡ ਕੇ ਸ਼ਾਂਤੀ ਨਿਕੇਤਨ ਚਲਾ ਗਿਆ ਅਤੇ ਉਥੇ ਚੌਦਾਂ ਮਹੀਨੇ ਰਹਿ ਕੇ ਗਾਂਧੀ ਜੀ ਕੋਲ ਸਾਬਰਮਤੀ ਚਲਾ ਗਿਆ ਅਤੇ ਗੁਜਰਾਤ ਵਿੱਦਿਆਪੀਠ ਵਿਖੇ ਕੰਮ ਕੀਤਾ। ਸੰਨ 1924 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਨੇ ਇਸ ਨੂੰ ਵਿਦੇਸ਼ਾਂ ਵਿਚ ਰਹਿ ਰਹੇ ਭਾਰਤੀਆਂ ਦੀ ਹਾਲਤ ਦਾ ਜ਼ਾਇਜ਼ਾ ਲੈਣ ਲਈ ਕੀਨੀਆ, ਯੁਗਾਂਡਾ ਆਦਿ ਅਫ਼ਰੀਕੀ ਦੇਸ਼ਾਂ ਵਿਚ ਭੇਜਿਆ। ਪੂਰਬੀ ਅਫ਼ਰੀਕਾ ਵਿਚ ਗਏ ਹੋਏ ਭਾਰਤੀਆਂ ਦੀ ਦਰਦਵੰਦ ਹਾਲਤ ਬਾਰੇ 'ਦੀ ਮਾਡਰਨ ਰੀਵੀਊ' ਅਤੇ 'ਵਿਸ਼ਾਲ ਭਾਰਤ' ਵਿਚ ਇਸ ਦੀਆਂ ਰਿਪੋਟਾਂ ਅਤੇ ਲੇਖ ਛਪੇ।

ਬਨਾਰਸੀਦਾਸ ਦੇ ਜੀਵਨ ਦਾ ਇਕ ਹੋਰ ਮਹੱਤਵਪੂਰਨ ਪੱਖ ਪੱਤਰਕਾਰੀ ਹੈ। ਸੰਨ 1928 ਤੋਂ 1937 ਤੱਕ ਇਹ ਕਲਕੱਤਾ ਵਿਖੇ ਵਿਸ਼ਾਲ ਭਾਰਤ ਦਾ ਅਤੇ 1937 ਤੋਂ 1952 ਤੱਕ ਓਰਛਾ ਰਿਆਸਤ ਵਿਚ ਕੁੰਡਲੇਸ਼ਵਰ ਵਿਖੇ 'ਮਧੁਕਰ' ਅਤੇ 'ਵਿੰਧੀਆਵਾਨੀ' ਦਾ ਸੰਪਾਦਕ ਰਿਹਾ। ਇਸ ਤੋਂ ਇਲਾਵਾ ਇਹ 'ਨਵਜੀਵਨ', 'ਚਾਂਦ', 'ਨਰਮਦਾ' ਅਤੇ 'ਮਰਯਾਦਾ' ਰਸਾਲਿਆਂ ਲਈ ਵੀ ਲੇਖ ਭੇਜਦਾ ਰਿਹਾ।

ਸੰਨ 1952 ਤੋਂ 1964 ਤੱਕ ਬਨਾਰਸੀਦਾਸ ਚਤੁਰਵੇਦੀ ਰਾਜ-ਸਭਾ ਦਾ ਮੈਂਬਰ ਰਿਹਾ। ਹਿੰਦੀ ਨੂੰ ਰਾਸ਼ਟਰੀ ਭਾਸ਼ਾ ਬਣਾਉਣ ਵਿਚ ਇਸ ਦਾ ਪੂਰਾ ਸਹਿਯੋਗ ਸੀ। ਅਲਾਹਾਬਾਦ ਵਿਖੇ ਸਤਿਅ ਨਾਰਾਇਣ ਕੁਟੀਰ, ਸ਼ਾਂਤੀਨਿਕੇਤਨ ਅਤੇ ਨਵੀਂ ਦਿੱਲੀ ਵਿਖੇ ਹਿੰਦੀ ਭਵਨ ਅਤੇ ਟੀਕਮਗੜ੍ਹ ਵਿਖੇ ਗਾਂਧੀ ਭਵਨ ਸਭ ਇਸੇ ਯਤਨਾਂ ਦੇ ਸਿੱਟੇ ਹਨ।

ਬਨਾਰਸੀ ਦਾਸ ਕਾਫ਼ੀ ਘੁੰਮਿਆ ਫਿਰਿਆ ਹੈ ਅਤੇ ਅਫ਼ਰੀਕਾ ਅਤੇ ਰੂਸ ਬਾਰੇ ਬਹੁਤ ਲਿਖਿਆ ਹੈ। ਇਸ ਨੇ ਉਰਦੂ ਵਿਚ ਵੀ ਲਿਖਿਆ ਹੈ। ਇਸ ਦੀਆਂ ਪੁਸਤਕਾਂ ਵਿਚ 'ਪਰਵਾਸੀ ਭਾਰਤ ਵਾਸੀ', 'ਭਾਰਤ ਭਗਤ ਐਂਡਰੀਊਜ਼', 'ਰੇਖਾ ਚਿੱਤਰ', 'ਸਤਿਅ ਨਰਾਇਣ ਕਵੀ ਰਤਨ ਕੀ ਜੀਵਨੀ', 'ਸੰਸਮਰਣ', 'ਸਾਹਿਤਯ ਔਰ ਜੀਵਨ', 'ਗਣੇਸ਼ ਸ਼ੰਕਰ ਵਿਦਿਆਰਥੀ', 'ਸ਼ਹੀਦ ਗ੍ਰੰਥਾਵਲੀ' ਆਦਿ ਸ਼ਾਮਲ ਹਨ। ਸੰਨ 1973 ਵਿਚ ਰਾਸ਼ਟਰਪਤੀ ਨੇ ਇਸ ਦੀਆਂ ਸਾਹਿਤਿਕ ਸੇਵਾਵਾਂ ਨੂੰ ਦੇਖਦੇ ਹੋਏ ਇਸ ਨੂੰ ਪਦਮ ਭੂਸ਼ਣ ਨਾਲ ਸਨਮਾਨਿਤ ਕੀਤਾ।

ਹ. ਪੁ.—ਡਿ. ਨੈ. ਬਾ. 1 : 287; ਹਿੰ. ਸਾ. ਕੋ.

**ਚਤੁਰਵੇਦੀ, ਮਾਖਣ ਲਾਲ** : ਇਸ ਉੱਘੇ ਸਾਹਿਤਕਾਰ ਦਾ ਜਨਮ 4 ਅਪ੍ਰੈਲ, 1889 ਨੂੰ ਮੱਧ ਪ੍ਰਦੇਸ਼ ਦੇ ਹੋਸ਼ੰਗਾਬਾਦ ਜ਼ਿਲ੍ਹੇ ਦੇ ਬਾਬਈ ਪਿੰਡ ਵਿਚ ਹੋਇਆ। ਮੁਢਲੀ ਵਿੱਦਿਆ ਉਪਰੰਤ ਇਸ ਨੇ ਜਬਲਪੁਰ ਤੋਂ ਟੀਚਰਜ਼ ਟ੍ਰੇਨਿੰਗ ਡਿਪਲੋਮਾ ਪ੍ਰਾਪਤ ਕੀਤਾ। ਉਥੇ ਹੀ 1906 ਵਿਚ ਇਹ ਨੌਜਵਾਨ ਬੰਗਾਲੀ ਕ੍ਰਾਂਤੀਕਾਰੀਆਂ ਦੀ ਪਾਰਟੀ ਵਿਚ ਸ਼ਾਮਲ ਹੋ ਗਿਆ। ਪਿਤਾ ਦੀ ਗ਼ਰੀਬੀ ਕਰਕੇ ਉਹ ਉਚ ਵਿੱਦਿਆ ਪ੍ਰਾਪਤ ਨਾ ਕਰ ਸਕਿਆ। ਆਪਣੇ ਤੌਰ ਤੇ ਹੀ ਇਸ ਨੇ ਫ਼ਾਰਸੀ, ਅੰਗਰੇਜ਼ੀ, ਉਰਦੂ, ਬੰਗਾਲੀ ਅਤੇ ਗੁਜਰਾਤੀ ਵਿਚ ਮੁਹਾਰਤ ਹਾਸਲ ਕਰ ਲਈ। ਲਾਲੂ ਲਾਲ ਦੀ ਰਚਨਾ 'ਪ੍ਰੇਮ ਸਾਗਰ' ਨੇ ਇਸ ਦਾ ਧਿਆਨ ਹਿੰਦੀ ਵੱਲ ਖਿੱਚਿਆ ਅਤੇ 1903 ਵਿਚ ਇਸ ਨੇ ਲਿਖਣਾ ਸ਼ੁਰੂ ਕੀਤਾ। ਇਸ ਨੇ ਆਪਣਾ ਜੀਵਨ ਇਕ ਸਕੂਲ ਅਧਿਆਪਕ ਵਜੋਂ ਸ਼ੁਰੂ ਕੀਤਾ। ਸੰਨ 1914 ਵਿਚ ਆਪਣੀ ਪਤਨੀ ਦੀ ਮੌਤ ਤੋਂ ਬਾਅਦ ਇਸ ਨੇ ਆਪਣਾ ਸਾਰਾ ਸਮਾਂ ਸਾਹਿਤ ਅਤੇ ਪੱਤਰਕਾਰੀ ਵਿਚ ਲਗਾਇਆ। ਇਹ 'ਪ੍ਰਭਾ' ਦਾ ਸਹਿ-ਸੰਪਾਦਕ ਅਤੇ 'ਕਰਮਵੀਰ' ਅਤੇ 'ਪ੍ਰਤਾਪ' ਦਾ ਸੰਪਾਦਕ ਸੀ।

ਸੰਨ 1921 ਵਿਚ ਇਸ ਨੇ ਨਾ-ਮਿਲਵਰਤਨ ਲਹਿਰ ਦੀ ਅਗਵਾਈ ਕੀਤੀ ਅਤੇ ਅੱਠ ਮਹੀਨੇ ਬਿਲਾਸਪੁਰ ਅਤੇ ਜਬਲਪੁਰ ਦੀਆਂ ਜੇਲ੍ਹਾਂ ਵਿਚ ਰਿਹਾ। ਸੰਨ 1930 ਦੀ ਸਿਵਲ ਨਾਫ਼ੁਰਮਾਨੀ ਲਹਿਰ ਦੌਰਾਨ ਇਸ ਨੇ ਛੇ ਮਹੀਨੇ ਦੀ ਕੈਦ ਕੱਟੀ। ਸੰਨ 1936 ਵਿਚ ਇਹ ਪ੍ਰਾਂਤਕ ਕਾਂਗਰਸ ਪਾਰਲੀਮੈਂਟ ਬੋਰਡ ਦਾ ਪ੍ਰਧਾਨ ਬਣਿਆ।

ਇਸ ਤੋਂ ਮਗਰੋਂ ਚਤੁਰਵੇਦੀ ਨੇ ਆਪਣਾ ਬਹੁਤਾ ਸਮਾਂ ਸਾਹਿਤ ਵੱਲ ਲਗਾਇਆ। ਇਸ ਦੀਆਂ ਦੇਸ਼-ਭਗਤੀ ਭਰਪੂਰ ਕਵਿਤਾਵਾਂ, ਲੇਖ ਅਤੇ ਕਹਾਣੀਆਂ ਹਿੰਦੀ ਸਾਹਿਤ ਲਈ ਇਕ ਵੱਡਮੁਲੀ ਦੇਣ ਹੈ। ਅਲੱਗ-ਅਲੱਗ ਰਸਾਲਿਆਂ ਵਿਚ ਛਪੇ ਇਸ ਦੇ ਲੇਖ ਸਮਕਾਲੀ ਸਮਸਿਆਵਾਂ ਨੂੰ ਉਜਾਗਰ ਕਰਦੇ ਹਨ। 'ਹਿਮਕੀਰਤਨੀ', 'ਹਿਮਤਰੰਗਨੀ', 'ਮਾਤਾ', 'ਯੁਗਚਰਨ', ਅਤੇ 'ਸਮਰਪਣ' ਇਸ ਦੀਆਂ ਕਵਿਤਾਵਾਂ ਦੀਆਂ ਪੁਸਤਕਾਂ ਹਨ। 'ਸਾਹਿਤਯ ਦੇਵਤਾ' ਇਸ ਦਾ ਲੇਖਾਂ ਦਾ ਸੰਗ੍ਰਹਿ ਅਤੇ 'ਕਲਾ ਕਾ ਅਨੁਵਾਦ' ਕਹਾਣੀਆਂ ਦਾ ਸੰਗ੍ਰਹਿ ਹੈ। ਆਜ਼ਾਦੀ ਮਗਰੋਂ ਇਸ ਦੀਆਂ ਖਿੱਲਰੀਆਂ ਹੋਈਆਂ ਲਿਖਤਾਂ ਨੂੰ ਪੁਸਤਕ ਦੇ ਰੂਪ ਵਿਚ ਛਾਪਿਆ ਗਿਆ ਸੀ।

ਸੰਨ 1929 ਅਤੇ 1938 ਵਿਚ ਮਾਖਣ ਲਾਲ ਆਲ ਇੰਡੀਆ ਹਿੰਦੀ ਜਨਰਲਿਸਟ ਕਾਨਫ਼ਰੰਸ ਦਾ 1930 ਅਤੇ 1935 ਵਿਚ ਪ੍ਰਾਂਤਕ ਹਿੰਦੀ ਸਾਹਿਤ ਸੰਮੇਲਨ ਦਾ ਅਤੇ 1953 ਵਿਚ ਆਲ ਇੰਡੀਆ ਹਿੰਦੀ ਸਾਹਿਤ ਸੰਮੇਲਨ ਦਾ ਪ੍ਰਧਾਨ ਰਿਹਾ। ਇਸ ਨੂੰ ਸਾਹਿਤ ਅਕਾਦਮੀ ਪੁਰਸਕਾਰ ਅਤੇ ਹੋਰ ਕਿੰਨੇ ਹੀ ਪੁਰਸਕਾਰ ਪ੍ਰਾਪਤ ਹੋਏ। ਸੰਨ 1963 ਵਿਚ ਭਾਰਤ ਦੇ ਰਾਸ਼ਟਰਪਤੀ ਨੇ ਇਸ ਨੂੰ ਪਦਮ ਭੂਸ਼ਣ ਦੇ ਕੇ ਸਨਮਾਨਿਤ ਕੀਤਾ ਜੋ ਕਿ ਇਸ ਨੇ ਬਾਅਦ ਵਿਚ ਭਾਸ਼ਾ ਦੇ ਸਵਾਲ ਤੇ ਵਾਪਿਸ ਕਰ ਦਿੱਤਾ। ਹਿੰਦੀ ਸਾਹਿਤ ਸੰਮੇਲਨ ਨੇ ਇਸ ਨੂੰ 'ਸਾਹਿਤ ਵਾਚਸਪਤੀ' ਦੀ ਉਪਾਧੀ ਦੇ ਕੇ ਅਤੇ ਸਾਗਰ ਯੂਨੀਵਰਸਿਟੀ ਨੇ ਇਸ ਨੂੰ ਡੀ. ਲਿਟ. ਦੀ ਆਨਰੇਰੀ ਡਿਗਰੀ ਦੇ ਕੇ ਸਨਮਾਨਿਤ ਕੀਤਾ। ਇਸ ਦੇ ਸਹਿਯੋਗੀ ਇਸ ਨੂੰ ਪਿਆਰ ਨਾਲ 'ਦਾਦਾ' ਕਹਿ ਕੇ ਬੁਲਾਉਂਦੇ ਸਨ।

30 ਜੂਨ, 1968 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਡਿ. ਨੈ. ਬਾ. 1 : 288; ਐਨ. ਇੰ. 1 : 242; ਨੈ. ਆ. ਐਨ. 1 : 100; ਹਿੰ. ਸਾ. ਕੋ. 2 : 413

**ਚੱਦ/ਚਡ (Chada)** : ਰਿਆਸਤ, ਬੰਬਈ ਦੀ ਕਾਠੀਆਵਾੜ ਪੁਲੀਟੀਕਲ ਏਜੰਸੀ ਵਿਚ ਇਕ ਸਾਬਕਾ ਰਿਆਸਤ ਸੀ। ਇਸ ਦਾ ਕੁੱਲ ਖੇਤਰਫਲ 195 ਵ. ਕਿ. ਮੀ. ਸੀ ਜਿਸ ਵਿਚ ਇਕ ਸ਼ਹਿਰ ਅਤੇ 13 ਪਿੰਡ ਸ਼ਾਮਲ ਸਨ। ਇਸੇ ਨਾਂ ਦਾ ਸ਼ਹਿਰ ਇਸ ਦਾ ਸਦਰ-ਮੁਕਾਮ ਸੀ ਜੋ ਭਾਵਨਗਰ-ਵਾਧਵਾਨ ਰੇਲਵੇ ਦਾ ਇਕ ਸਟੇਸ਼ਨ ਹੈ। ਇਸ ਦਾ ਲਗਭਗ 95 ਵ. ਕਿ. ਮੀ. ਦਾ ਖੇਤਰ ਖੇਤੀ ਅਧੀਨ ਸੀ। ਇਹ ਕਾਠੀਆਵਾੜ ਏਜੰਸੀ ਦੀ ਤੀਜੇ ਦਰਜੇ ਦੀ ਰਿਆਸਤ ਗਿਣੀ ਜਾਂਦੀ ਸੀ। ਇਹ ਵਾਧਵਾਨ ਦੀ ਹੀ ਇਕ ਸ਼ਾਖ ਸੀ ਤੇ ਇਸ ਦੇ ਹਾਕਮ ਨੇ 1807 ਵਿਚ ਪਹਿਲੀ ਵਾਰ ਅੰਗਰੇਜ਼ੀ ਸਰਕਾਰ ਨਾਲ ਗੱਲਬਾਤ ਸ਼ੁਰੂ ਕੀਤੀ ਤੇ ਇਸ ਨੂੰ ਠਾਕੁਰ ਦਾ ਅਹੁਦਾ ਦਿੱਤਾ ਗਿਆ ਸੀ।

22° 23' ਤੋਂ 22° 30' ਉ. ਵਿਥ.; 70° 37' ਤੋਂ 71° 51' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 332

**ਚੰਦਕੌਰ, ਮਹਾਰਾਣੀ** : ਫਤਹਿਗੜ੍ਹ ਦੇ ਸਰਦਾਰ ਜੈਮਲ ਸਿੰਘ ਕਨ੍ਹਈਆ ਦੀ ਪੁੱਤਰੀ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਵੱਡੇ ਪੁੱਤਰ ਖੜਕ ਸਿੰਘ ਦੀ ਪਤਨੀ ਸੀ ਜਿਸ ਦਾ ਵਿਆਹ 1812 ਵਿਚ ਹੋਇਆ। ਮਹਾਰਾਜਾ ਖੜਕ ਸਿੰਘ, ਮਹਾਰਾਜਾ ਰਣਜੀਤ



ਫਤਹਿਗੜ੍ਹ ਚੂੜੀਆਂ ਵਿਖੇ ਮਹਾਰਾਣੀ ਚੰਦ ਕੌਰ ਦਾ ਬਣਾਇਆ ਮੰਦਰ

ਸਿੰਘ ਤੋਂ ਪਿਛੋਂ ਗੱਦੀ ਤੇ ਬੈਠਿਆ ਪਰੰਤੂ ਅਯੋਗ ਹੋਣ ਕਾਰਨ ਰਾਜ-ਕਾਜ ਦਾ ਕੰਮ ਚੰਗੀ ਤਰ੍ਹਾਂ ਨਾ ਸੰਭਾਲ ਸਕਿਆ। ਇਸ ਲਈ ਮਹਾਰਾਣੀ ਚੰਦ ਕੌਰ ਆਪਣੇ ਪੁੱਤਰ ਕੰਵਰ ਨੌਨਿਹਾਲ ਸਿੰਘ ਨੂੰ ਗੱਦੀ ਉੱਤੇ ਬਿਠਾ ਕੇ ਰਾਜ ਕਾਜ ਦਾ ਕੰਮ ਆਪ ਸੰਭਾਲਣਾ ਚਾਹੁੰਦੀ ਸੀ। ਬਾਕੀ ਹੋਰ ਸਰਦਾਰ ਵੀ ਮਹਾਰਾਜਾ ਖੜਕ ਸਿੰਘ ਦੁਆਰਾ ਬਣਾਏ ਵਜ਼ੀਰ ਚੇਤ ਸਿੰਘ ਬਾਜਵ ਕਾਰਨ ਵੀ ਬਹੁਤ ਦੁਖੀ ਸਨ। ਮਹਾਰਾਣੀ ਚੰਦ ਕੌਰ ਨੇ ਡੋਗਰੇ ਵਜ਼ੀਰ ਧਿਆਨ ਸਿੰਘ ਨਾਲ ਸਲਾਹ ਬਣਾ ਕੇ ਚੇਤ ਸਿੰਘ ਨੂੰ ਕਤਲ ਕਰਵਾ ਦਿੱਤਾ ਅਤੇ ਖੜਕ ਸਿੰਘ ਨੂੰ ਰਾਜ-ਗੱਦੀ ਛੱਡਣ ਤੇ ਮਜਬੂਰ ਕਰ ਦਿੱਤਾ।

ਇਸ ਤਰ੍ਹਾਂ ਮਹਾਰਾਣੀ ਨੇ ਆਪਣੇ ਪੁੱਤਰ ਕੰਵਰ ਨੌਨਿਹਾਲ ਸਿੰਘ ਨੂੰ ਗੱਦੀ ਉੱਤੇ ਬਿਠਾ ਦਿੱਤਾ ਅਤੇ ਆਪਣੇ ਪਤੀ ਖੜਕ ਸਿੰਘ ਨੂੰ ਸ਼ਾਹੀ ਹਵੇਲੀ ਵਿਚ ਕੈਦ ਕਰ ਦਿੱਤਾ। ਪਿਛੋਂ ਮਹਾਰਾਜਾ ਇਕ ਸਾਲ ਬੀਮਾਰ ਰਹਿ ਕੇ 5 ਨਵੰਬਰ, 1840 ਨੂੰ ਚਲਾਣਾ ਕਰ ਗਿਆ। ਜਦੋਂ ਕੰਵਰ ਨੌਨਿਹਾਲ ਸਿੰਘ ਆਪਣੇ ਪਿਤਾ ਦਾ ਦਾਹ-ਸੰਸਕਾਰ ਕਰਕੇ ਪਰਤ ਰਿਹਾ ਸੀ ਤਾਂ ਕਿਲੇ ਦੇ ਦਰਵਾਜ਼ੇ ਨੂੰ ਪਾਰ ਕਰਦੇ ਸਮੇਂ ਇਸ ਉੱਤੇ ਦੋ ਪੱਥਰ ਦੀਆਂ ਵੱਡੀਆਂ-ਵੱਡੀਆਂ ਸਿਲਾਂ ਡਿੱਗ ਪਈਆਂ ਤੇ ਇਸ ਦੀ ਮੌਤ ਹੋ ਗਈ। ਇਸ ਹਾਦਸੇ ਵਿਚ ਗੁਲਾਬ ਸਿੰਘ ਦਾ ਪੁੱਤਰ ਉਧਮ ਸਿੰਘ ਵੀ ਮਰ ਗਿਆ। ਕੰਵਰ ਨੌਨਿਹਾਲ ਸਿੰਘ ਦੀ ਮੌਤ ਪਿਛੇ ਧਿਆਨ ਸਿੰਘ ਦੀ ਸਾਜਸ਼ ਦੱਸੀ ਜਾਂਦੀ ਹੈ।

ਪਤੀ ਅਤੇ ਪੁੱਤਰ ਦੀ ਮੌਤ ਤੋਂ ਬਾਅਦ ਦੋ ਮਹੀਨੇ ਨੌ ਦਿਨ ਲਾਹੌਰ ਦਾ ਰਾਜ ਭਾਗ ਸੰਭਾਲਿਆ ਤੇ ਇਸ ਨੂੰ ਸੰਧਾਵਾਲੀਆ ਅਤੇ ਹੋਰ ਦਰਬਾਰੀਆਂ ਦੇ ਸਮਰਥਨ ਤੋਂ ਇਲਾਵਾ ਡੋਗਰਾ ਗੁਲਾਬ ਸਿੰਘ ਅਤੇ ਹੀਰਾ ਸਿੰਘ ਦਾ ਸਹਿਯੋਗ ਪ੍ਰਾਪਤ ਸੀ ਪਰ ਧਿਆਨ ਸਿੰਘ ਦੀ ਇੱਛਾ ਸੀ ਕਿ ਸ਼ਹਿਜਾਦਾ ਸ਼ੇਰ ਸਿੰਘ ਨੂੰ ਗੱਦੀ ਤੇ ਬਿਠਾਇਆ ਜਾਵੇ। ਇਸ ਆਸ਼ੇ ਨਾਲ ਉਸ ਨੇ ਸ਼ੇਰ ਸਿੰਘ ਨੂੰ ਬਟਾਲੇ ਤੋਂ ਬੁਲਾ ਭੇਜਿਆ। ਮਹਾਰਾਣੀ ਚੰਦ ਕੌਰ ਇਹ ਨਹੀਂ ਚਾਹੁੰਦੀ ਸੀ। ਇਸ ਨੇ ਰਾਜਾ ਧਿਆਨ ਸਿੰਘ ਨੂੰ ਸੱਦ ਕੇ ਕਿਹਾ ਕਿ ਕੰਵਰ ਨੌਨਿਹਾਲ ਸਿੰਘ ਦੀ ਰਾਣੀ ਗਰਭਵਤੀ ਹੈ, ਇਸ ਕਰਕੇ ਬਾਲ ਦੇ ਜੰਮਣ ਤਕ ਉਡੀਕ ਕਰਨੀ ਚਾਹੀਦੀ ਹੈ। ਉਸ ਵੇਲੇ ਤੱਕ ਇਹ ਰਾਜ-ਪ੍ਰਬੰਧ ਕਰੇਗੀ। 2 ਦਸੰਬਰ, 1840 ਈ. ਨੂੰ ਅਜੀਤ ਸਿੰਘ ਅਤੇ ਅਤਰ ਸਿੰਘ ਸੰਧਾਵਾਲੀਆ ਦੇ ਲਾਹੌਰ ਪਹੁੰਚਣ ਤੇ ਉਹਨਾਂ ਦੀ ਮਦਦ ਨਾਲ ਚੰਦ ਕੌਰ ਨੂੰ ਪੰਜਾਬ ਰਾਜ ਦੀ ਮਹਾਰਾਣੀ ਐਲਾਨ ਕਰ ਦਿੱਤਾ ਗਿਆ। ਸ਼ੇਰ ਸਿੰਘ ਨੂੰ ਮਯੂਸੀ ਵਿਚ ਵਾਪਸ ਬਟਾਲੇ ਜਾਣਾ ਪਿਆ।

ਇਹ ਸਾਰੀ ਗੱਲ ਰਾਜਾ ਧਿਆਨ ਸਿੰਘ ਦੀ ਮਰਜ਼ੀ ਦੇ ਉਲਟ ਹੋਈ ਸੀ। ਉਪਰੋਂ ਤਾਂ ਉਹ ਚੁੱਪ ਸੀ ਪਰੰਤੂ ਵਿਚੋਂ ਉਸ ਦਾ ਦਿਲ ਬਹੁਤ ਦੁਖੀ ਹੋ ਰਿਹਾ ਸੀ। ਉਸ ਨੇ ਕੰਨੋਂ ਕੰਨੀ ਫ਼ੌਜ ਵਿਚ ਰਾਣੀ ਵਿਰੁੱਧ ਪ੍ਰਾਪੇਗੰਡਾ ਕਰਨਾ ਸ਼ੁਰੂ ਕਰ ਦਿੱਤਾ ਜਦੋਂ ਉਸ ਨੇ ਵੇਖਿਆ ਕਿ ਫ਼ੌਜ ਤੇ ਉਸਦਾ ਜਾਦੂ ਚੱਲ ਗਿਆ ਹੈ ਤਾਂ ਉਹ ਖੁਦ ਬੀਮਾਰੀ ਦਾ ਬਹਾਨਾ ਲਗਾ ਕੇ ਜੰਮੂ ਚਲਾ ਗਿਆ ਅਤੇ ਪਿੱਛੇ ਉਸ ਦੇ ਏਜੰਟ ਅਤੇ ਜਵਾਲਾ ਸਿੰਘ ਫ਼ੌਜ ਨੂੰ ਭੜਕਾਉਣ ਦਾ ਕੰਮ ਕਰਦੇ ਰਹੇ। ਲਾਹੌਰ ਦੀ ਘੜੀ-ਘੜੀ ਦੀ ਖ਼ਬਰ ਉਸ ਨੂੰ ਮਿਲਦੀ ਰਹਿੰਦੀ ਸੀ। ਦੂਜੇ ਪਾਸੇ ਉਸ ਸ਼ਹਿਜਾਦਾ ਸ਼ੇਰ ਸਿੰਘ ਨਾਲ ਚਿੱਠੀ-ਪੱਤਰ ਜਾਰੀ ਰੱਖਿਆ। ਫ਼ੌਜ ਜਵਾਲਾ ਸਿੰਘ ਦੀਆਂ ਗੱਲਾਂ ਵਿਚ ਆ ਗਈ ਅਤੇ ਉਸ ਨੇ ਸ਼ਹਿਜਾਦਾ ਸ਼ੇਰ ਸਿੰਘ ਨੂੰ ਗੱਦੀ ਤੇ ਬਿਠਾਉਣਾ ਪਰਵਾਨ ਕਰ ਲਿਆ। ਉਧਰ ਧਿਆਨ ਸਿੰਘ ਨੇ ਸ਼ੇਰ ਸਿੰਘ ਨਾਲ ਚਿੱਠੀ-ਪੱਤਰ ਕਰਕੇ ਦਿਨ ਮੁਕੱਰਰ ਕੀਤਾ ਅਤੇ ਸ਼ੇਰ ਸਿੰਘ ਨੇ 300 ਜਵਾਨਾਂ ਨੂੰ ਨਾਲ ਲੈ ਕੇ ਮੁਕੇਰੀਆਂ ਤੋਂ ਕੂਚ ਕਰਕੇ ਲਾਹੌਰ ਸ਼ਾਲਾਮਾਰ ਬਾਗ ਵਿਚ ਆ ਡੇਰਾ ਲਾਇਆ ਤੇ ਉਸ ਨੇ ਜਵਾਲਾ ਸਿੰਘ ਮੀਆਂ ਮੀਰ ਨੂੰ ਭੇਜ ਕੇ ਸਿੱਧੀ ਫ਼ੌਜਾਂ ਨਾਲ ਗੱਲਬਾਤ ਕਰਨੀ ਸ਼ੁਰੂ ਕਰ ਦਿੱਤੀ। ਇਸ ਦੇ ਸਿੱਟੇ ਵਜੋਂ 4 ਜਨਵਰੀ, 1841 ਨੂੰ ਸਿੱਖਾਂ ਦੀਆਂ ਚਾਰ ਪਲਟਨਾਂ, ਦੋ ਰਸਾਲੇ ਤੇ ਕੁਝ ਤੋਪਖ਼ਾਨੇ ਮਹਾਰਾਜਾ ਸ਼ੇਰ ਸਿੰਘ ਨੂੰ ਬੁੱਧੂ ਸ਼ਾਹ ਦੇ ਆਵੇ ਪਾਸ ਆ ਮਿਲੇ ਅਤੇ ਉਨ੍ਹਾਂ ਨੇ ਤੋਪਾਂ ਦੀ ਬਾਕਾਇਦਾ ਸਲਾਮੀ ਦੇ ਕੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਆਪਣਾ ਬਾਦਸ਼ਾਹ ਮੰਨ ਲਿਆ। ਇਸ ਗੱਲ ਦਾ ਪਤਾ ਲੱਗਣ ਤੇ ਸ਼ਹਿਰ ਦੇ ਹੋਰ ਕਈ ਰਈਸ ਤੇ ਅਮੀਰ ਵੀ ਸ਼ੇਰ ਸਿੰਘ ਕੋਲ ਪੁੱਜ ਗਏ ਅਤੇ ਬਾਦਸ਼ਾਹ ਕੋਲ ਲਗਭਗ 50 ਹਜ਼ਾਰ ਫ਼ੌਜ ਇਕੱਠੀ ਹੋ ਗਈ।

ਮਹਾਰਾਣੀ ਚੰਦ ਕੌਰ ਨੂੰ ਸ਼ੇਰ ਸਿੰਘ ਦੇ ਆਉਣ ਦੀ ਖ਼ਬਰ ਮਿਲ ਚੁਕੀ ਸੀ। ਇਸ ਨੇ ਕਿਲੇ ਦੀ ਰੱਖਿਆ ਦਾ ਪ੍ਰਬੰਧ ਗੁਲਾਬ ਸਿੰਘ ਨੂੰ ਸੰਭਾਲ ਦਿੱਤਾ। ਦੋਹਾਂ ਪਾਸਿਆਂ ਦੀਆਂ ਫ਼ੌਜਾਂ ਤਿਆਰ ਹੋ ਗਈਆਂ। ਬਹੁਤ ਘਮਸਾਨ ਦੀ ਲੜਾਈ ਹੋਈ। ਸੰਧਾਵਾਲੀਆ ਸਰਦਾਰ ਫਤਹਿ ਸਿੰਘ ਅਤੇ ਜਮਾਂਦਾਰ ਖੁਸ਼ਹਾਲ ਸਿੰਘ ਦੀ ਫ਼ੌਜ ਕਿਲੇ ਦੀ ਰੱਖਿਆ ਲਈ ਪਹੁੰਚ ਚੁੱਕੀ ਸੀ ਜਿਸ ਕਰਕੇ ਬਾਹਰ ਦੀ ਫ਼ੌਜ ਦਾ ਬਹੁਤ ਨੁਕਸਾਨ ਹੋਇਆ। ਬਾਹਰ ਦੀਆਂ ਤੋਪਾਂ ਨੇ ਕਿਲੇ ਦੀ ਪੱਛਮੀ ਦੀਵਾਰ ਢਾਹ ਦਿੱਤੀ ਸੀ। ਸ਼ੇਰ ਸਿੰਘ ਦੇ 300 ਜਵਾਨਾਂ ਨੇ ਕਿਲੇ ਅੰਦਰ ਵੜਨਾ ਚਾਹਿਆ ਪਰ ਸਫ਼ਲ ਨਾ ਹੋ ਸਕੇ। ਪਿਛੋਂ 17 ਜਨਵਰੀ, 1941 ਨੂੰ ਧਿਆਨ ਸਿੰਘ ਨੇ ਆ ਕੇ ਫ਼ੈਸਲਾ ਕਰਵਾ ਦਿੱਤਾ। ਫ਼ੈਸਲੇ ਅਨੁਸਾਰ ਰਾਣੀ ਚੰਦ ਕੌਰ ਨੂੰ ਜੰਮੂ ਵਿਚ 16 ਲੱਖ ਦੀ ਜਾਗੀਰ ਦੇ ਦਿੱਤੀ ਗਈ ਅਤੇ ਸ਼ਹਿਜਾਦਾ ਸ਼ੇਰ ਸਿੰਘ ਨੂੰ ਗੱਦੀ ਤੇ ਬਿਠਾ ਦਿੱਤਾ ਗਿਆ।

ਗੱਦੀ ਤੇ ਬੈਠਣ ਤੋਂ ਉਪਰੰਤ ਸ਼ੇਰ ਸਿੰਘ ਨੇ ਰਾਣੀ ਚੰਦ ਕੌਰ ਨੂੰ ਆਪਣੀ ਮਹਾਰਾਣੀ ਬਣਾਉਣ ਦੀ ਸਲਾਹ ਕੀਤੀ। ਰਾਣੀ ਰਜ਼ਾਮੰਦ ਹੋ ਗਈ ਪਰੰਤੂ ਰਾਜਾ ਗੁਲਾਬ ਸਿੰਘ ਨੇ ਆਪਣੇ ਹਿਤਾਂ ਦੇ ਕਾਰਨ ਇਹ ਗੱਲ ਪੂਰੀ ਨਾ ਹੋਣ ਦਿੱਤੀ। ਗੁਲਾਬ ਸਿੰਘ ਨੇ ਰਾਣੀ ਅਤੇ ਰਾਜਾ ਸ਼ੇਰ ਸਿੰਘ ਵਿਚਕਾਰ ਅਜਿਹੀ ਫੁੱਟ ਪੈਦਾ ਕਰ ਦਿੱਤੀ ਕਿ ਦੋਵੇਂ ਇਕ ਦੂਜੇ ਦੇ ਦੁਸ਼ਮਣ ਬਣ ਗਏ। ਗੁਲਾਬ ਸਿੰਘ ਦੇ ਦਿਲ ਵਿਚ ਫ਼ਿਰ ਵੀ ਡਰ ਲੱਗਾ ਰਹਿੰਦਾ ਸੀ ਕਿ ਕਿਧਰੇ ਇਹ ਗੱਲ ਸਿਰੇ ਨਾ ਚੜ੍ਹ ਜਾਵੇ। ਇਸ ਲਈ ਉਸ

ਨੇ ਸ਼ੇਰ ਸਿੰਘ ਦੀ ਗੈਰਹਾਜ਼ਰੀ ਵਿਚ ਜੂਨ, 1842 ਵਿਚ ਰਾਣੀ ਨੂੰ ਉਸ ਦੀਆਂ ਆਪਣੀਆਂ ਹੀ ਗੋਲੀਆਂ ਦੇ ਹੱਥੋਂ ਮਰਵਾ ਦਿੱਤਾ।

ਹ. ਪੁ.—ਸ਼ਮਸ਼ੇਰ ਖਾਲਸਾ—ਗਿਆਨੀ ਗਿਆਨ ਸਿੰਘ; ਏ ਹਿਸਟਰੀ ਆਫ਼ ਦੀ ਰੇਨਿੰਗ ਫ਼ੈਮਿਲੀ ਆਫ਼ ਲਾਹੌਰ-ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

**ਚੰਦਨ** : ਵੇਖੋ ਸੰਦਲ

**ਚੰਦ ਪ੍ਰਕਿਉਤਾ ਮਹਾਂ ਸੇਨ** : ਅਵੰਤੀ ਦਾ ਇਹ ਇਕ ਬਾਦਸ਼ਾਹ ਸੀ ਜੋ ਛੇਵੀਂ ਸਦੀ ਈ. ਪੂ. ਦੇ ਲਗਭਗ ਹੋਇਆ। ਉਜੈਨ ਇਸ ਦੀ ਰਾਜਧਾਨੀ ਸੀ। ਅਵੰਤੀ (ਅਜੋਕਾ ਮਾਲਵਾ) ਉਸ ਸਮੇਂ ਦੇ ਭਾਰਤ ਦੀਆਂ ਚਾਰ ਵੱਡੀਆਂ (ਅਵੰਤੀ, ਵਤਸ, ਕੌਸ਼ਲ ਤੇ ਮਗਧ) ਬਾਦਸ਼ਾਹੀਆਂ ਵਿਚੋਂ ਇਕ ਸੀ। ਚੰਦ ਪ੍ਰਕਿਉਤਾ ਨੇ ਗੱਦੀ ਉੱਤੇ ਬੈਠਦਿਆਂ ਹੀ ਆਪਣੇ ਨਾਲ ਲਗਦੇ ਰਾਜਾਂ ਨੂੰ ਵੀ ਕਬਜ਼ੇ ਵਿਚ ਲੈ ਲਿਆ ਅਤੇ ਆਪਣੇ ਰਾਜ-ਖੇਤਰ ਨੂੰ ਹੋਰ ਵੀ ਵਿਸ਼ਾਲ ਕੀਤਾ। ਚੰਦ ਪ੍ਰਕਿਉਤਾ ਤੋਂ ਬਾਅਦ ਇਸ ਖਾਨਦਾਨ ਦਾ ਪਤਨ ਹੋ ਗਿਆ।

ਹ. ਪੁ.—ਐਡ. ਹਿ. ਇੰਡ. ਮਾਜੁਮਦਾਰ 57, 61

**ਚੰਦ ਬਰਦਾਈ** : ਇਹ ਹਿੰਦੀ ਦਾ ਪ੍ਰਸਿੱਧ ਕਵੀ ਹੈ ਜਿਸ ਦੀ ਰਚਨਾ 'ਪ੍ਰਿਥਵੀ ਰਾਜ ਰਾਸੋ' ਬਾਰੇ ਬੜਾ ਵਾਦ ਵਿਵਾਦ ਰਿਹਾ ਹੈ। ਪਰੰਪਰਾ ਅਨੁਸਾਰ ਇਸ ਨੂੰ ਪ੍ਰਿਥਵੀ ਰਾਜ ਦਾ ਸਮਕਾਲੀ ਮੰਨਿਆ ਜਾਂਦਾ ਹੈ। ਅਜਿਹਾ ਪ੍ਰਸਿੱਧ ਹੈ ਕਿ ਇਹ ਪ੍ਰਿਥਵੀ ਰਾਜ ਦੇ ਨਾਲ ਬਿਕਰਮੀ ਸੰਮਤ 1206 (ਹਿੰਦੀ ਸਾਹਿਤਯ ਕਾ ਇਤਿਹਾਸ ਦੇ ਲੇਖਕ ਰਾਮ ਚੰਦਰ ਸ਼ੁਕਲ ਨੇ 1225 ਲਿਖਿਆ ਹੈ) ਵਿਚ ਪੈਦਾ ਹੋਇਆ। ਇਹ ਜਗਤ ਗੋਤ ਦਾ ਭੱਟ ਬ੍ਰਾਹਮਣ ਸੀ ਤੇ ਇਹ ਲਾਹੌਰ ਵਿਚ ਜਨਮਿਆ। ਇਹ ਪ੍ਰਿਥਵੀ ਚੰਦ ਦਾ ਨਿਰਾ ਰਾਜ ਕਵੀ ਹੀ ਨਹੀਂ ਸੀ ਸਗੋਂ ਮਿੱਤਰ ਤੇ ਸਾਮੰਤ ਵੀ ਸੀ। ਇਸ ਨੂੰ ਛੇ-ਭਾਸ਼ਾਵਾਂ, ਵਿਆਕਰਣ, ਕਾਵਿ, ਸਾਹਿਤ, ਛੰਦ-ਸ਼ਾਸਤਰ, ਜੋਤਿਸ਼, ਪੁਰਾਣ, ਨਾਟਕ ਆਦਿ ਬਾਰੇ ਪੂਰਨ ਗਿਆਨ ਸੀ। ਇਹ ਰਾਜ-ਸਭਾ, ਯੁੱਧ ਖੇਲ ਤੇ ਯਾਤਰਾ ਆਦਿ ਵਿਚ ਮਹਾਰਾਜ ਦੇ ਨਾਲ ਰਹਿੰਦਾ ਸੀ। ਜਦੋਂ ਸ਼ਹਾਂਬੁਦੀਨ ਗੌਰੀ ਪ੍ਰਿਥਵੀ ਰਾਜ ਚੌਹਾਨ ਨੂੰ ਕੈਦ ਕਰਕੇ ਗਜ਼ਨੀ ਲੈ ਗਿਆ ਤਾਂ ਇਹ ਵੀ ਉੱਥੇ ਪਹੁੰਚਿਆ ਤੇ ਰਾਸੋ ਦਾ ਲਿਖਣ ਕਾਰਜ ਆਪਣੇ ਪੁੱਤਰ ਜਲ੍ਹਣ ਨੂੰ ਸੌਂਪ ਗਿਆ।

ਗ਼ਜ਼ਨੀ ਪਹੁੰਚ ਕੇ ਇਸ ਨੇ ਪ੍ਰਿਥਵੀ ਰਾਜ ਨੂੰ ਆਜ਼ਾਦ ਕਰਵਾਉਣ ਲਈ ਪ੍ਰਿਥਵੀ ਰਾਜ ਦੁਆਰਾ ਸ਼ਬਦ-ਬੇਧੀ ਬਾਣ ਚਲਾਉਣ ਦੀ ਯੋਜਨਾ ਬਣਾਈ। ਪ੍ਰਿਥਵੀ ਚੰਦ ਨੇ ਇਸ ਸੰਕੇਤ ਤੇ ਬਾਣ ਚਲਾਇਆ ਤੇ ਗੌਰੀ ਨੂੰ ਮਾਰ ਦਿੱਤਾ ਤੇ ਇਸ ਮਗਰੋਂ ਤੁਰੰਤ ਇਸ ਨੇ ਤੇ ਪ੍ਰਿਥਵੀ ਰਾਜ ਨੇ ਕਟਾਰ ਨਾਲ ਆਤਮ-ਹੱਤਿਆ ਕਰ ਲਈ।

'ਪ੍ਰਿਥਵੀ ਰਾਜ ਰਾਸੋ' ਇਸ ਦੀ ਅਮਰ ਕਿਰਤ ਹੈ। ਇਸ ਦੀ ਪ੍ਰਮਾਣਿਕਤਾ ਬਾਰੇ ਬੜਾ ਵਾਦ-ਵਿਵਾਦ ਰਿਹਾ ਹੈ। ਕੁਝ ਵਿਦਵਾਨ ਇਸ ਨੂੰ ਬਿਲਕੁਲ ਅਪ੍ਰਮਾਣਿਕ, ਕੁਝ ਅਰਧ-ਪ੍ਰਮਾਣਿਕ ਤੇ ਕੁਝ ਪ੍ਰਮਾਣਿਕ ਮੰਨਦੇ ਹਨ ਪਰ ਇਸ ਦੇ ਕਾਵਿ ਗੁਣਾਂ ਦੀ ਸਾਰੇ ਵਿਦਵਾਨਾਂ ਨੇ ਰੱਜਵੀਂ ਪ੍ਰਸ਼ੰਸਾ ਕੀਤੀ ਹੈ। ਇਹ ਪ੍ਰਿਥਵੀ ਰਾਜ ਦੇ ਜੀਵਨ ਨਾਲ ਸਬੰਧਤ ਸਫਲ ਮਹਾਕਾਵਿ ਹੈ। ਇਸ ਵਿਚ ਮੁੱਖ ਰੂਪ ਵਿਚ ਵੀਰ ਤੇ ਸ਼ਿੰਗਾਰ-ਰਸ ਨੂੰ ਪ੍ਰਧਾਨਤਾ ਮਿਲੀ ਹੈ ਅਤੇ ਬਾਕੀ ਰਸ ਗੌਣ ਰੂਪ ਵਿਚ ਆਏ ਹਨ। ਅਲੰਕਾਰਾਂ ਦਾ ਪ੍ਰਯੋਗ ਬਹੁਤ ਹੋਇਆ ਹੈ। ਦ੍ਰਿਸ਼-ਵਰਣਨ ਜਾਂ ਵਸਤੂ ਵਰਣਨ ਵਿਚ ਇਸ ਦਾ ਕੋਈ ਜਵਾਬ ਨਹੀਂ ਹੈ। ਇਸ ਦੇ ਅਧਿਆਇ ਹਨ ਅਤੇ ਇਸ ਵਿਚ ਪ੍ਰਾਚੀਨ ਕਾਲ ਵਿਚ ਪ੍ਰਚੱਲਤ ਇਸ ਰਚਨਾ ਦਾ ਕੋਈ ਜਵਾਬ ਨਹੀਂ ਹੈ। ਸਾਰੀਆਂ ਕਿਸਮਾਂ ਦੇ ਛੰਦ ਵਰਤੇ ਗਏ ਹਨ। ਇਸ ਦੀ ਭਾਸ਼ਾ ਤੇ ਸੰਸਕ੍ਰਿਤ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਦਾ ਪ੍ਰਭਾਵ ਹੈ। ਅਰਬੀ ਫ਼ਾਰਸੀ ਦੀ ਸ਼ਬਦਾਵਲੀ ਵੀ ਵਰਤੀ ਗਈ ਹੈ। ਇਸ ਵਿਚ ਪ੍ਰਿਥਵੀ ਰਾਜ ਚੌਹਾਨ ਨੂੰ ਨਾਇਕ ਬਣਾ ਕੇ ਉਸ ਦੀ ਬੀਰਤਾ, ਸੁੰਦਰਤਾ, ਅਮੀਰੀ, ਬਹਾਦਰੀ ਆਦਿ ਨੂੰ ਬਹੁਤ ਸੁੰਦਰ ਢੰਗ ਨਾਲ ਪੇਸ਼ ਕੀਤਾ ਗਿਆ ਹੈ।

ਹ. ਪੁ.—ਹਿੰ. ਸਾ. ਇਤਿ; ਹਿੰਦੀ ਸਾਹਿਤਯ ਯੁਗ ਔਰ ਪ੍ਰਵ੍ਰਿਤੀਆਂ—ਡਾ. ਸ਼ਿਵ ਕੁਮਾਰ

**ਚੰਦਰ** : ਮਹਾਰਾਜਾ ਚੰਦਰ ਬਾਰੇ ਸਾਨੂੰ ਮਹਿਰੌਲੀ (ਦਿੱਲੀ) ਵਿਚ ਕੁਤਬ ਮੀਨਾਰ ਦੇ ਨੇੜੇ ਸਥਿਤ ਇਕ ਲੋਹੇ ਦੀ ਲਾਠ ਤੋਂ ਪਤਾ ਲਗਦਾ ਹੈ। ਇਸ ਲਾਠ ਉੱਤੇ ਮਹਾਰਾਜੇ ਚੰਦਰ ਦਾ ਹਾਲ ਲਿਖਿਆ ਹੋਇਆ ਹੈ। ਇਸ ਸ਼ਿਲਾਲੇਖ ਤੋਂ ਪਤਾ ਲਗਦਾ ਹੈ ਕਿ ਇਸ ਨੇ ਬੰਗ ਪ੍ਰਦੇਸ਼ ਵਿਚ ਇਕੱਠੇ ਹੋਏ ਦੁਸ਼ਮਣਾਂ ਨੂੰ ਜਿੱਤਿਆ ਅਤੇ ਆਪਣੀ ਤਾਕਤ ਨਾਲ ਇਕ ਮਹਾਨ ਸਾਮਰਾਜ ਕਾਇਮ ਕੀਤਾ। ਇਹ ਸ਼ਿਲਾਲੇਖ ਲਿਖਣ ਸਮੇਂ ਇਹ ਜ਼ਿੰਦਾ ਨਹੀਂ ਸੀ।

ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਮਹਾਰਾਜਾ ਚੰਦਰ, ਚੰਦਰ ਗੁਪਤ ਮੌਰੀਆ ਜਾਂ ਚੰਦਰ ਗੁਪਤ ਪਹਿਲਾ ਹੀ ਸੀ। ਕਈ ਇਸ ਨੂੰ ਚੰਦਰ ਗੁਪਤ ਦੂਜੇ ਨਾਲ ਵੀ ਜੋੜਦੇ ਹਨ।

ਹ. ਪੁ.—ਹਿੰ. ਵਿ. ਕੋ. 4 : 134

**ਚੰਦਰ, ਅਵਿਨਾਸ਼** : ਭਾਰਤ ਦੇ ਇਸ ਚਿੱਤਰਕਾਰ ਦਾ ਜਨਮ 28 ਅਗਸਤ, 1931 ਨੂੰ ਹਿਮਾਚਲ ਪ੍ਰਦੇਸ਼ ਵਿਚ ਸ਼ਿਮਲਾ ਵਿਖੇ ਹੋਇਆ। ਦਿੱਲੀ ਪਾੱਲੀਟੈਕਨਿਕ ਤੋਂ ਚਿੱਤਰਕਾਰੀ ਦਾ ਡਿਪਲੋਮਾ ਪ੍ਰਾਪਤ ਕਰਨ ਉਪਰੰਤ ਇਸ ਨੇ ਕੁਝ ਸਮਾਂ ਉਥੇ ਹੀ ਕੰਮ ਕੀਤਾ।

ਸੰਨ 1954 ਵਿਚ ਇਸ ਨੂੰ ਪਹਿਲੀ ਰਾਸ਼ਟਰੀ ਪ੍ਰਦਰਸ਼ਨੀ ਵਿਚ ਲਲਿਤ ਕਲਾ ਅਕਾਦਮੀ ਇਨਾਮ ਅਤੇ 1962 ਵਿਚ ਆੱਸਟੈਂਡ ਵਿਖੇ ਸੋਨੇ ਦਾ ਤਮਗਾ ਮਿਲਿਆ। ਸੰਨ 1966 ਤੋਂ ਇਹ ਨਿਊਯਾਰਕ ਵਿਖੇ ਰਹਿ ਰਿਹਾ ਹੈ।

ਇਸ ਨੇ ਦੇਸ਼ ਅੰਦਰ ਅਤੇ ਬਦੇਸ਼ਾਂ ਵਿਚ ਹੋਈਆਂ ਕਈ ਪ੍ਰਮੁੱਖ ਪ੍ਰਦਰਸ਼ਨੀਆਂ ਵਿਚ ਭਾਗ ਲਿਆ। ਇਸ ਨੇ 40 ਵਾਰ ਇਕੱਲਿਆਂ ਹੀ ਆਪਣੇ ਚਿੱਤਰ ਪ੍ਰਦਰਸ਼ਿਤ ਕੀਤੇ। ਸੰਨ 1964 ਵਿਚ ਇਸ ਨੇ ਕਾਸੈੱਲ (ਜਰਮਨੀ) ਵਿਖੇ ਹੋਈ ਡਾਕਿਊਮੈਂਟ ਐਗਜ਼ਿਬਿਸ਼ਨ ਵਿਚ ਪਹਿਲੇ ਭਾਰਤੀ ਵਜੋਂ ਪ੍ਰਤਿਨਿਧਤਾ ਕੀਤੀ। ਦੇਸ਼ ਅਤੇ ਬਦੇਸ਼ਾਂ ਦੀਆਂ ਕਈ ਆਰਟ ਗੈਲਰੀਆਂ ਅਤੇ ਅਜਾਇਬ-ਘਰਾਂ ਵਿਚ ਇਸ ਦੇ ਚਿੱਤਰ ਲੱਗੇ ਹੋਏ ਹਨ।

ਹ. ਪੁ.—ਇੰਡ. ਹੂਜ਼. ਹੂ; ਆਰਟਿਸਟ ਡਾਇਰੈਕਟਰੀ

**ਚੰਦਰ ਸ਼ੇਖ਼ਰ, ਸੁਬਰਾਮਨੀਅਮ** : ਵੇਖੋ, ਸੁਬਰਾਮਨੀਅਮ, ਚੰਦਰ ਸ਼ੇਖ਼ਰ

**ਚੰਦਰਸ਼ੇਖਰ, ਵੈਂਕਟ ਰਮਨ (ਸੀ. ਵੀ. ਰਮਨ)** : ਨੋਬਲ ਪੁਰਸਕਾਰ ਵਿਜੇਤਾ ਇਸ ਭਾਰਤੀ ਭੌਤਿਕ-ਵਿਗਿਆਨੀ ਦਾ ਜਨਮ ਤ੍ਰਿਚਨਾਪਲੀ (ਹੁਣ ਤਿਰੁਚਿਰਾਪਲੀ) ਵਿਖੇ 7 ਨਵੰਬਰ, 1898 ਨੂੰ ਹੋਇਆ। ਮਦਰਾਸ ਦੇ ਪ੍ਰੈਜ਼ੀਡੈਂਸੀ ਕਾਲਜ ਤੋਂ ਬੀ. ਐੱਸ. ਸੀ. ਕਰਨ ਉਪਰੰਤ 1907 ਵਿਚ ਮਦਰਾਸ ਯੂਨੀਵਰਸਿਟੀ ਤੋਂ ਐੱਮ. ਐੱਸ. ਸੀ. ਪਾਸ ਕੀਤੀ। ਸੰਨ 1917 ਤੋਂ 1933 ਤਕ ਕਲਕੱਤਾ ਯੂਨੀਵਰਸਿਟੀ ਵਿਚ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਸੰਨ 1933 ਤੋਂ 1943 ਤੱਕ ਇੰਡੀਅਨ ਇੰਸਟੀਚਿਊਟ ਆਫ਼ ਸਾਇੰਸਿਜ਼, ਬੰਗਲੌਰ ਦਾ ਡਾਇਰੈਕਟਰ ਰਿਹਾ। ਸੰਨ 1930 ਵਿਚ ਇਸ ਨੂੰ ਪ੍ਰਕਾਸ਼ ਦੇ ਪ੍ਰਸਾਰਨ ਬਾਰੇ ਕੰਮ ਕਰਨ ਵਜੋਂ ਨੋਬਲ ਪ੍ਰਾਈਜ਼ ਮਿਲਿਆ। ਰਮਨ ਨੇ ਖੋਜ ਕੀਤੀ ਕਿ ਜਦੋਂ ਕਿਸੇ ਪਾਰਦਰਸ਼ੀ ਮਾਧਿਅਮ ਵਿਚੋਂ ਪ੍ਰਕਾਸ਼ ਪ੍ਰਸਰਿਤ ਹੁੰਦਾ ਹੈ ਤਾਂ ਇਸ ਵਿਚੋਂ ਕੁੱਝ ਪ੍ਰਕਾਸ਼ ਦੀ ਤਰੰਗ-ਲੰਬਾਈ

ਬਦਲ ਜਾਂਦੀ ਹੈ (ਵੇਖੋ ਰਮਨ-ਪ੍ਰਭਾਵ)। ਸੰਨ 1928 ਵਿਚ ਇਹ ਭਾਰਤੀ ਵਿਗਿਆਨ ਕਾਂਗਰਸ ਦਾ ਪ੍ਰਧਾਨ, 1934 ਵਿਚ ਇੰਡੀਅਨ ਅਕਾਦਮੀ ਆਫ਼ ਸਾਇੰਸਿਜ਼ ਦਾ ਪ੍ਰਧਾਨ ਅਤੇ 1947 ਵਿਚ ਰਮਨ ਰੀਸਰਚ ਇੰਸਟੀਚਿਊਟ, ਬੰਗਲੌਰ ਦਾ ਸਥਾਪਕ-ਡਾਇਰੈਕਟਰ ਬਣਿਆ। ਸੰਨ 1948 ਵਿਚ ਇਸ ਨੂੰ ਨੈਸ਼ਨਲ ਪ੍ਰੋਫੈਸਰ ਮੰਨਿਆ ਗਿਆ। ਸੰਨ 1947 ਤੇ 1949 ਵਿਚ ਇਹ ਕ੍ਰਮਵਾਰ ਸੋਵੀਅਤ ਅਕਾਦਮੀ ਆਫ਼ ਸਾਇੰਸਿਜ਼ ਦਾ ਮੈਂਬਰ ਅਤੇ ਪੈਰਿਸ ਅਕਾਦਮੀ ਆਫ਼ ਸਾਇੰਸਿਜ਼ ਦਾ ਬਿਦੇਸ਼ੀ ਐਸੋਸੀਏਟ ਰਿਹਾ। ਇਹ ਕਈ ਵਿਗਿਆਨਕ ਅਕਾਦਮੀਆਂ ਦਾ ਆਨਰੇਰੀ ਫੈਲੋ ਵੀ ਰਿਹਾ। ਇਸ ਨੂੰ 1929 ਵਿਚ ਨਾਈਟ ਬਣਾਇਆ ਗਿਆ ਅਤੇ ਇਸੇ ਹੀ ਸਾਲ ਰੋਮ ਨੇ ਇਸ ਨੂੰ ਮਤਿਊਸ਼ੀ ਮੈਡਲ ਪ੍ਰਦਾਨ ਕੀਤਾ। ਇਸ ਨੂੰ ਸੰਨ 1930 ਵਿਚ ਰੌਇਲ ਸੋਸਾਇਟੀ ਵੱਲੋਂ ਹਯੂਗ ਮੈਡਲ, 1951 ਵਿਚ ਫ਼ਿਲਾਡੈਲਫ਼ੀਆ ਇੰਸਟੀਚਿਊਟ ਵਲੋਂ ਫਰੈਂਕਲਿਨ ਮੈਡਲ, 1954 ਵਿਚ ਭਾਰਤ ਰਤਨ ਅਤੇ 1957 ਵਿੱਚ ਅੰਤਰਰਾਸ਼ਟਰੀ ਲੈਨਿਨ ਇਨਾਮ ਨਾਲ ਸਨਮਾਨਿਆ ਗਿਆ। ਫਰਾਇਬਰਗ ਯੂਨੀਵਰਸਿਟੀ ਨੇ ਇਸ ਨੂੰ ਆਨਰੇਰੀ ਪੀ. ਐੱਚ. ਡੀ. ਦੀ ਡਿਗਰੀ ਪ੍ਰਦਾਨ ਕੀਤੀ। ਭਾਰਤ ਅਤੇ ਹੋਰ ਕਈ ਵਿਦੇਸ਼ੀ ਯੂਨੀਵਰਸਿਟੀਆਂ ਨੇ ਇਸ ਨੂੰ ਆਨਰੇਰੀ ਡੀ. ਐੱਸ. ਸੀ. ਦੀ ਡਿਗਰੀ ਨਾਲ ਵੀ ਸਨਮਾਨਿਆ।

ਰਮਨ ਪ੍ਰਭਾਵ ਤੋਂ ਬਿਨਾਂ ਇਸ ਨੇ ਭਾਰਤ ਵਿਚ ਵਿਗਿਆਨਕ ਖੋਜ ਨੂੰ ਬਹੁਤ ਉਤਸਾਹਿਤ ਕੀਤਾ। ਇਸ ਨੇ ਇੰਡੀਅਨ ਜਰਨਲ ਆਫ਼ ਫ਼ਿਜ਼ਿਕਸ ਸ਼ੁਰੂ ਕੀਤਾ। ਐੱਮ. ਐੱਸ. ਸੀ. ਕਰਨ ਤੋਂ ਪਹਿਲਾਂ ਹੀ ਇਹ ਪ੍ਰਕਾਸ਼ ਵਿਗਿਆਨ ਅਤੇ ਧੁਨੀ-ਵਿਗਿਆਨ ਵਿਚ ਖੋਜ ਕਰਨ ਲੱਗ ਪਿਆ ਸੀ ਪਰੰਤੂ ਭਾਰਤ ਵਿਚ ਵਿਗਿਆਨਕ ਭਵਿੱਖ ਮਾੜਾ ਵੇਖ ਕੇ ਇਹ 19 ਸਾਲ ਦੀ ਉਮਰ ਵਿਚ ਹੀ ਭਾਰਤੀ ਸਰਕਾਰ ਦੇ ਵਿੱਤ ਵਿਭਾਗ ਵਿਚ ਨੌਕਰੀ ਕਰਨ ਲੱਗ ਪਿਆ। ਸੰਨ 1961 ਵਿਚ ਇਹ ਪਾਂਟੀਫੀਕਲ ਅਕਾਦਮੀ ਆਫ਼ ਸਾਇੰਸ ਦਾ ਮੈਂਬਰ ਬਣਿਆ। ਇਸ ਦੇ ਪ੍ਰਸਿੱਧ ਪ੍ਰਕਾਸ਼ਨ "ਮੌਲਿਕਿਊਲਰ ਡਿਫ੍ਰੈਕਸ਼ਨ ਆਫ਼ ਲਾਈਟ", "ਮਕੈਨੀਕਲ ਥਿਊਰੀ ਆਫ਼ ਬੋਅਰਡਕ ਸਟਰਿੰਗਜ ਐਂਡ ਡਿਫ੍ਰੈਕਸ਼ਨ ਆਫ਼ ਐੱਕਸ-ਰੇਜ਼", "ਥਿਊਰੀ ਆਫ਼ ਮਿਊਜ਼ੀਕਲ ਇੰਸਟਰੂਮੈਂਟਸ" ਅਤੇ "ਫਿਜ਼ਿਕਸ ਆਫ਼ ਕ੍ਰਿਸਟਲਜ਼" ਹਨ।

ਇਹ 21 ਨਵੰਬਰ, 1970 ਨੂੰ ਬੰਗਲੌਰ ਵਿਖੇ ਸਵਰਗਵਾਸ ਹੋ ਗਿਆ।

**ਰਮਨ ਪ੍ਰਭਾਵ**—ਅਣੂਆਂ ਦੁਆਰਾ ਖਿੰਡੇ ਪ੍ਰਕਾਸ਼ ਦੀ ਤਰੰਗ-ਲੰਬਾਈ ਵਿਚ ਤਬਦੀਲੀ ਨੂੰ ਰਮਨ ਪ੍ਰਭਾਵ ਕਿਹਾ ਜਾਂਦਾ ਹੈ। ਜਦੋਂ ਇਕਹਿਰੀ ਤਰੰਗ-ਲੰਬਾਈ ਵਾਲੀ ਪ੍ਰਕਾਸ਼ ਦੀ ਕਿਰਨ-ਪੁੰਜ ਇਕ ਸ਼ੁੱਧ, ਧੂੜ-ਮੁਕਤ ਅਤੇ ਪਾਰਦਰਸ਼ੀ ਰਸਾਇਣਿਕ ਯੋਗਿਕ ਵਿਚੋਂ ਦੀ ਲੰਘਦੀ ਹੈ ਤਾਂ ਆਪਾਤੀ ਕਿਰਨ-ਪੁੰਜ ਤੋਂ ਪ੍ਰਕਾਸ਼ ਦਾ ਕੁਝ ਭਾਗ ਦੂਸਰੀਆਂ ਦਿਸ਼ਾਵਾਂ ਵਿਚ ਖਿੰਡ ਜਾਂਦਾ ਹੈ। ਇਸ ਖਿੰਡੇ ਪ੍ਰਕਾਸ਼ ਦਾ ਵਧੇਰੇ ਹਿੱਸਾ ਆਪਾਤੀ ਆਵ੍ਰਿੱਤੀ ਜਾਂ ਤਰੰਗ-ਲੰਬਾਈ ਵਾਲਾ ਹੁੰਦਾ ਹੈ। ਕੁਝ-ਕੁ-ਭਾਗ ਦੀਆਂ ਆਵ੍ਰਿੱਤੀਆਂ ਅਤੇ ਤਰੰਗ ਲੰਬਾਈਆਂ ਆਪਾਤੀ ਪ੍ਰਕਾਸ਼ ਨਾਲੋਂ ਵੱਖਰੀਆਂ ਹੁੰਦੀਆਂ ਹਨ; ਇਸ ਦੀ ਹੋਂਦ ਨਾਲ ਰਮਨ ਪ੍ਰਭਾਵ ਹੁੰਦਾ ਹੈ।

ਸਰ ਰਮਨ ਨੇ 1928 ਵਿਚ ਇਕ ਹੋਰ ਭਾਰਤੀ ਭੌਤਿਕ-ਵਿਗਿਆਨੀ ਕੇ. ਐੱਸ. ਕ੍ਰਿਸ਼ਨਨ ਨਾਲ ਮਿਲ ਕੇ ਰਮਨ ਪ੍ਰਭਾਵ ਦੀ ਖੋਜ ਕੀਤੀ। ਜੇਕਰ ਆਪਾਤੀ ਇਕਵਰਨੀ ਪ੍ਰਕਾਸ਼ ਨੂੰ ਅਜਿਹੇ ਕਣਾਂ ਜਾਂ ਫ਼ੋਟਾਨਾਂ ਤੋਂ ਬਣਿਆ ਮੰਨਿਆ ਜਾਵੇ, ਜਿਹੜੇ ਟਾਰਗੈੱਟ ਦੇ ਅਣੂਆਂ ਨਾਲ ਟਕਰਾਅ ਸਕਦੇ ਹੋਣ ਤਾਂ ਰਮਨ-ਖਿੰਡਾਉ ਨੂੰ ਬੜੀ ਆਸਾਨੀ ਨਾਲ ਸਮਝਿਆ ਜਾ ਸਕਦਾ ਹੈ। ਵਧੇਰੇ ਟਕਰਾਉ ਲਚਕੀਲੇ ਹੁੰਦੇ ਹਨ ਅਤੇ ਫ਼ੋਟਨ ਊਰਜਾ ਅਤੇ ਆਵ੍ਰਿੱਤੀ ਦੇ ਬਿਨਾਂ ਬਦਲੇ ਹੀ ਖਿੰਡ ਜਾਂਦੇ ਹਨ। ਟਕਰਾਉ ਲਚਕਹੀਨ ਵੀ ਹੁੰਦੇ ਹਨ।

ਸਪੈੱਕਟ੍ਰੋਗ੍ਰਾਫ਼ ਵਿਚ ਊਰਜਾ ਪਰਿਵਰਤਨ ਸਪੱਸ਼ਟ ਰੇਖਾਵਾਂ ਨਾਲ ਦਰਸਾਏ ਜਾਂਦੇ ਹਨ। ਇਹ ਰੇਖਾਵਾਂ ਉਤਸਰਜਨ ਜਾਂ ਸੋਖਣ ਰੇਖਾਵਾਂ ਨਾਲੋਂ ਵੱਖਰੀਆਂ ਹੁੰਦੀਆਂ ਹਨ। ਰਮਨ ਪ੍ਰਭਾਵ ਬਹੁਤ ਹੀ ਦੁਰਬਲ ਹੈ; ਕਿਸੇ ਤਰਲ ਯੋਗਿਕ ਲਈ ਇਸ ਦੀ ਤੀਬਰਤਾ ਆਪਾਤੀ ਕਿਰਨ-ਪੁੰਜ ਦੀ ਤੀਬਰਤਾ ਦਾ 1/100,000 ਹਿੱਸਾ ਹੁੰਦੀ ਹੈ। ਰਮਨ ਰੇਖਾਵਾਂ ਦਾ ਪੈਟਰਨ ਵਿਸ਼ੇਸ਼ ਅਣੂਆਂ ਦੀ ਕਿਸਮ ਦਾ ਲੱਛਣਿਕ ਹੈ ਅਤੇ ਇਸ ਦੀ ਤੀਬਰਤਾ ਇਸ ਵਿਚਲੇ ਖਿੰਡਣ ਵਾਲੇ ਅਣੂਆਂ ਦੀ ਗਿਣਤੀ ਦੇ ਸਮ-ਅਨੁਪਾਤੀ ਹੁੰਦੀ ਹੈ। ਰਮਨ ਸਪੈੱਕਟ੍ਰਮਾਂ ਦੀ ਵਰਤੋਂ ਗੁਣਾਤਮਕ ਅਤੇ ਮਾਤਰਾਤਮਕ ਵਿਸ਼ਲੇਸ਼ਣ ਵਿਚ ਕੀਤੀ ਜਾਂਦੀ ਹੈ।

ਰਮਨ ਆਵ੍ਰਿੱਤੀ ਪਰਿਵਰਤਨਾਂ ਦੀਆਂ ਤਦ-ਅਨੁਸਾਰੀ ਊਰਜਾਵਾਂ ਖਿੰਡਣ ਵਾਲੇ ਅਣੂ ਦੀਆਂ ਘੁੰਮਣਸ਼ੀਲ ਅਤੇ ਕੰਪਨ ਕੁਆਂਟਮ-ਪਾਰਗਮਨਾਂ (ਟ੍ਰਾਂਜੀਸ਼ਨਾਂ) ਦੀਆਂ ਊਰਜਾਵਾਂ ਹਨ। ਕੇਵਲ ਘੁੰਮਣਸ਼ੀਲ ਪਰਿਵਰਤਨ ਬਹੁਤ ਹੀ ਘੱਟ ਹੁੰਦੇ ਹਨ; ਸਿਰਫ਼ ਕੁਝ-ਕੁ ਸਾਧਾਰਨ ਗੈਸੀ ਅਣੂਆਂ ਵਿਚ ਹੀ ਪ੍ਰੇਖਿਤ ਕੀਤੇ ਜਾਂਦੇ ਹਨ। ਤਰਲਾਂ ਵਿਚ ਘੁੰਮਣਸ਼ੀਲ ਰਮਨ-ਰੇਖਾਵਾਂ ਨਹੀਂ ਬਣਦੀਆਂ ਰਮਨ ਦਾ ਜ਼ਿਆਦਾ ਕੰਮ ਕੰਮਪਨ ਪਾਰਗਮਣਾਂ ਨਾਲ ਸਬੰਧਤ ਹੈ ਜਿਨ੍ਹਾਂ ਨਾਲ ਗੈਸਾਂ, ਤਰਲਾਂ ਅਤੇ ਠੋਸਾਂ ਦੇ ਵੱਡੇ ਪਰਿਵਰਤਨ ਵਿਖਾਈ ਦਿੰਦੇ ਹਨ। ਸਾਧਾਰਨ ਦਬਾਉ ਉੱਤੇ ਗੈਸਾਂ ਦੀ ਅਣਵੀ ਸੰਘਣਤਾ ਘੱਟ ਹੁੰਦੀ ਹੈ, ਇਸ ਲਈ ਤਰਲ ਅਤੇ ਠੋਸਾਂ ਦਾ ਵਧੇਰੇ ਅਧਿਐਨ ਕੀਤਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 18 : 962; ਐਨ. ਬ੍ਰਿ. ਮਾ. 8 : 402; ਭਾ. ਪ੍ਰਾ. ਵਿ. ਜਗਜੀਤ ਸਿੰਘ : 116

**ਚੰਦਰ ਸੈਨ, ਰਾਜਾ** : ਇਹ ਸੰਭਾ ਜੀ ਭੋਂਸਲੇ ਦੇ ਸਰਦਾਰ ਧੰਨਾ ਜੀ ਯਾਦਵ ਦਾ ਪੁੱਤਰ ਸੀ। ਆਪਣੇ ਪਿਤਾ ਤੋਂ ਪਿਛੋਂ ਚੰਦਰ ਸੈਨ ਸੈਨਾਪਤੀ ਬਣਿਆ। ਗੁਪਤ ਤੌਰ ਤੇ ਸ਼ਿਵਾ ਜੀ ਦੀ ਮਾਤਾ ਤਾਰਾ ਬਾਈ ਦਾ ਪੱਖ ਕਰਨ ਕਾਰਨ ਸਾਹੂ ਜੀ ਵਿਸ਼ਵਨਾਥ ਨੂੰ ਇਸ ਉੱਤੇ ਨਜ਼ਰ ਰੱਖਣ ਲਈ ਕਿਹਾ ਹੋਇਆ ਸੀ। ਸੰਜੋਗ ਨਾਲ ਇਕ ਦਿਨ ਸ਼ਿਕਾਰ ਖੇਡਦੇ ਸਮੇਂ ਚੰਦਰ ਸੈਨ ਅਤੇ ਬਾਲਾ ਜੀ ਵਿਸ਼ਵ ਨਾਥ ਵਿਚਕਾਰ ਲੜਾਈ ਹੋ ਗਈ। ਚੰਦਰ ਸੈਨ ਦੌੜ ਕੇ ਤਾਰਾ ਬਾਈ ਕੋਲ ਪਹੁੰਚ ਗਿਆ। ਸੰਨ 1712 ਈ. ਵਿਚ ਜਦੋਂ ਤਾਰਾ ਬਾਈ ਅਤੇ ਸ਼ਿਵਾ ਜੀ ਨੂੰ ਜੇਲ੍ਹ ਵਿਚ ਸੁੱਟ ਦਿੱਤਾ ਗਿਆ ਅਤੇ ਮਹਾਰਾਣੀ ਰਾਜਸਬਾਈ ਕੋਲ੍ਹਾਪੁਰ ਵਿਚ ਪ੍ਰਧਾਨ ਨਿਯੁਕਤ ਹੋ ਗਈ ਤਾਂ ਚੰਦਰ ਸੈਨ ਨੂੰ ਇਹ ਡਰ ਹੋ ਗਿਆ ਕਿ ਕਿਧਰੇ ਇਸ ਨੂੰ ਫੜ ਕੇ ਸਾਹੂ ਜੀ ਕੋਲ ਨਾ ਭੇਜ ਦਿੱਤਾ ਜਾਵੇ। ਇਸ ਲਈ ਇਹ ਨਠ ਕੇ ਨਿਜਾਮੁਲ ਮੁਲਕ ਆਸਫਜਾਹ ਦੀ ਸ਼ਰਨ ਵਿਚ ਚਲਾ ਗਿਆ। ਬਾਦਸ਼ਾਹ ਨੇ ਇਸ ਨੂੰ ਸੱਤ ਹਜ਼ਾਰੀ ਮੁਨਸਬਦਾਰ ਬਣਾ ਦਿੱਤਾ ਅਤੇ ਬੀਦਰ ਇਲਾਕੇ ਦੀਆਂ ਕਈ ਜਗੀਰਾਂ ਦੇ ਦਿੱਤੀਆਂ। ਇਸ ਨੇ ਪੰਚ ਮਹਿਲ ਤਅਲੁੱਕੇ ਵਿਚ ਕ੍ਰਿਸ਼ਨਾ ਨਦੀ ਦੇ ਨੇੜੇ ਇਕ ਪਹਾੜੀ ਤੇ ਛੋਟਾ ਜਿਹਾ ਕਿਲਾ ਬਣਵਾਇਆ ਜਿਸ ਦਾ ਨਾਂ ਚੰਦਰਗੜ੍ਹ ਰੱਖਿਆ। ਸੰਨ 1726 ਵਿਚ ਇਸ ਨੇ ਸਾਹੂ ਜੀ ਦੇ ਵਿਰੁਧ ਨਿਜਾਮੁਲਮੁਲਕ ਦੀ ਸਹਾਇਤਾ ਕੀਤੀ।

ਹ. ਪੁ.—ਹਿੰ. ਵਿ. ਕੋ. 4 : 145

**ਚੰਦਰਹਾਂਸ (ਚੰਦ੍ਰਹਾਸ)** : ਇਹ ਦੱਖਣ ਦਾ ਇਕ ਰਾਜਾ ਸੀ ਜਿਸ ਦੀ ਕਥਾ ਮਹਾਂਭਾਰਤ ਵਿਚ ਇਉਂ ਆਉਂਦੀ ਹੈ ਕਿ ਇਸ ਦੇ ਮਾਤਾ ਪਿਤਾ ਛੋਟੀ ਉਮਰ ਵਿਚ ਮਰ ਗਏ ਅਤੇ ਰਾਜ ਦੇ ਮੰਤਰੀ ਧ੍ਰਿਸ਼ਟਬੁੱਧੀ ਨੇ ਸਾਰੀ ਰਿਆਸਤ ਸੰਭਾਲ ਲਈ। ਇਕ ਦਿਨ ਕਿਸੇ ਜੋਤਸ਼ੀ ਨੇ ਇਸ ਬਾਲਕ ਨੂੰ ਵੇਖ ਕੇ ਆਖਿਆ ਕਿ ਇਹ ਚੱਕਰਵਰਤੀ ਰਾਜਾ ਹੋਵੇਗਾ। ਇਹ ਸੁਣ ਕੇ ਧ੍ਰਿਸ਼ਟਬੁੱਧੀ ਨੇ ਬਾਲਕ ਨੂੰ ਮਾਰਨ ਲਈ ਅਨੇਕ ਜਤਨ ਕੀਤੇ ਪਰ ਕਰਤਾਰ ਨੇ ਇਸ ਦੀ ਰੱਖਿਆ ਕੀਤੀ। ਅੰਤ

ਨੂੰ ਮੰਤਰੀ ਨੇ ਚੰਦਰਹਾਂਸ ਹੱਥ ਆਪਣੇ ਪੁੱਤਰ ਮਦਨ ਦੇ ਨਾਂ ਚਿੱਠੀ ਦਿੱਤੀ ਕਿ ਇਸ ਨੂੰ ਵਿਸ਼ (ਜ਼ਹਿਰ) ਦੇ ਦਿਓ। ਚੰਦਰਹਾਂਸ ਉਹ ਚਿੱਠੀ ਲੈ ਕੇ ਗਿਆ ਤਾਂ ਥਕੇਵਾਂ ਦੂਰ ਕਰਨ ਲਈ ਮਦਨ ਦੇ ਬਾਗ ਵਿਚ ਸੌਂ ਗਿਆ। ਮਦਨ ਦੀ ਭੈਣ ਵਿਸ਼ਿਆ ਬਾਗ ਵਿਚ ਆਈ। ਉਸ ਨੇ ਸੁੱਤੇ ਪਏ ਚੰਦਰਹਾਂਸ ਦੀ ਸ਼ਕਲ ਵੇਖ ਕੇ ਇਸ ਨੂੰ ਪਤੀ ਧਾਰਨ ਦਾ ਪੱਕਾ ਨਿਸਚਾ ਕਰ ਲਿਆ। ਚੰਦਰ ਹਾਂਸ ਦੇ ਪੱਲੇ ਤੋਂ ਚਿੱਠੀ ਖੋਲ ਕੇ ਦੇਖੀ ਤਾਂ ਵਿਸ਼ਿਆ ਬਹੁਤ ਦੁਖੀ ਹੋਈ ਪਰ ਤੁਰੰਤ ਨੈਣਾਂ ਵਿਚੋਂ ਕੱਜਲ ਲੈ ਕੇ 'ਵਿਸ਼' ਸ਼ਬਦ ਦਾ 'ਵਿਸ਼ਿਆ' ਬਣਾ ਕੇ ਚਲੀ ਗਈ। ਚੰਦਰਹਾਂਸ ਜਾਗ ਕੇ ਮਦਨ ਪਾਸ ਪੁੱਜਾ ਅਤੇ ਚਿੱਠੀ ਦਿੱਤੀ। ਮਦਨ ਨੇ ਤੁਰੰਤ ਹੀ ਆਪਣੀ ਭੈਣ ਦਾ ਵਿਆਹ ਚੰਦਰਹਾਂਸ ਨਾਲ ਕਰ ਦਿੱਤਾ। ਇਹ ਸੁਣ ਕੇ ਧ੍ਰਿਸ਼ਟਬੁੱਧੀ ਬਹੁਤ ਦੁਖੀ ਹੋਇਆ ਅਤੇ ਚੰਡਾਲਾਂ ਨੂੰ ਧਨ ਦੇ ਕੇ ਇਹ ਵਿਉਂਤ ਬਣਾਈ ਕਿ ਜਦੋਂ ਚੰਦਰਹਾਂਸ ਮੰਦਰ ਵਿਚ ਪੂਜਾ ਕਰਨ ਲਈ ਅੰਦਰ ਆਵੇ ਤਾਂ ਇਸ ਦਾ ਸਿਰ ਕੱਟ ਦਿੱਤਾ ਜਾਵੇ। ਭਾਣਾ ਰੱਬ ਦਾ ਕਿ ਮਦਨ ਮੰਦਰ ਵਿਚ ਚੰਦਰਹਾਂਸ ਤੋਂ ਪਹਿਲਾਂ ਪੁੱਜਾ ਅਤੇ ਚੰਡਾਲਾਂ ਨੇ ਉਸਨੂੰ ਕਤਲ ਕਰ ਦਿਤਾ।

ਹ. ਪੁ.—ਮ. ਕੋ. 482

**ਚੰਦਰ ਕੀਰਤੀ** : ਇਹ ਬੋਧ ਮਾਧਸਿਕ ਸਿਧਾਂਤ ਤੇ ਪ੍ਰਸਿੱਧ ਵਿਆਖਿਆਕਾਰ ਸੀ। ਤਿੱਬਤੀ ਇਤਿਹਾਸ ਲੇਖਕ ਤਾਰਾ ਨਾਥ ਦੇ ਕਥਨ ਅਨੁਸਾਰ ਚੰਦਰ ਕੀਰਤੀ ਦਾ ਜਨਮ ਦੱਖਣੀ ਭਾਰਤ ਦੇ ਕਿਸੇ 'ਸਮੰਤ' ਨਾਂ ਦੇ ਸਥਾਨ ਤੇ ਹੋਇਆ ਸੀ। ਇਹ ਬਚਪਨ ਤੋਂ ਹੀ ਬੁਧੀਮਾਨ ਸੀ। ਇਸ ਨੇ ਬੁੱਧ ਧਰਮ ਦਾ ਗੰਭੀਰਤਾ ਨਾਲ ਅਧਿਐਨ ਕੀਤਾ ਅਤੇ ਥੇਰਵਾਦੀ ਸਿਧਾਂਤ ਤੋਂ ਅਸੰਤੁਸ਼ਟ ਹੋ ਕੇ ਇਹ ਮਹਾਂਯਾਨ ਦਰਸ਼ਨ ਵੱਲ ਖਿੱਚਿਆ ਗਿਆ। ਇਸ ਦਰਸ਼ਨ ਦਾ ਅਧਿਐਨ ਇਸ ਨੇ ਆਚਾਰੀਆ ਕੰਵਲ ਬੁੱਧੀ ਅਤੇ ਆਚਾਰੀਆ ਧਰਮਪਾਲ ਦੀ ਦੇਖ-ਰੇਖ ਵਿਚ ਕੀਤਾ। ਇਸ ਨੇ ਨਾਲੰਦਾ ਮਹਾਂ ਵਿਹਾਰ ਵਿਚ ਹੀ ਅਧਿਆਪਕ ਦੇ ਪਦ ਤੇ ਲੱਗ ਕੇ ਆਪਣੇ ਦਾਰਸ਼ਨਿਕ ਗ੍ਰੰਥਾਂ ਦੀ ਸਿਰਜਨਾ ਕੀਤੀ। ਇਹ ਸਮਾਂ ਅੱਠਵੀਂ ਸਦੀ ਦਾ ਪਿਛਲਾ ਅੱਧ ਹੈ। ਇਸ ਨੂੰ ਸ਼ੂਨਵਾਤ ਦਾ ਮੁੱਖ ਪ੍ਰਤੀਨਿਧੀ ਮੰਨਿਆ ਜਾਂਦਾ ਹੈ।

ਇਸ ਦੀਆਂ ਤਿੰਨ ਰਚਨਾਵਾਂ ਦੀ ਜਾਣਕਾਰੀ ਪ੍ਰਾਪਤ ਹੋਈ ਹੈ। ਜਿਨ੍ਹਾਂ ਵਿਚੋਂ ਇਕ ਮਾਧਮਿਕ ਅਵਤਾਰ ਦਾ ਕੇਵਲ ਤਿੱਬਤੀ ਅਨੁਵਾਦ ਹੀ ਮਿਲਦਾ ਹੈ। ਇਸ ਦੇ ਮੂਲ ਸੰਸਕ੍ਰਿਤ ਦਾ ਪਤਾ ਨਹੀਂ ਲਗਦਾ। ਇਹ ਸ਼ੂਨਵਾਦ ਦੀ ਵਿਆਖਿਆ ਕਰਨ ਵਾਲਾ ਮੌਲਿਕ ਗ੍ਰੰਥ ਹੈ। ਦੂਜੇ ਗ੍ਰੰਥ ਚਤੁਸ਼ਤਕ ਟੀਕਾ—ਦਾ ਵੀ ਕੇਵਲ ਅਰੰਭਕ ਅੰਸ਼ ਹੀ ਮੂਲ ਸੰਸਕ੍ਰਿਤ ਵਿਚ ਮਿਲਦਾ ਹੈ। ਸਮੁੱਚਾ ਗ੍ਰੰਥ ਤਿੱਬਤੀ ਅਨੁਵਾਦ ਵਿਚ ਮਿਲਦਾ ਹੈ। ਜਿਸ ਦੇ ਪਿਛਲੇ ਅੱਧ ਨੂੰ ਸ੍ਰੀ ਵਿਧੂਸ਼ੇਖਰ ਸ਼ਾਸਤਰੀ ਨੇ ਸੰਸਕ੍ਰਿਤ ਵਿਚ ਫਿਰ ਅਨੁਵਾਦ ਕਰਕੇ ਵਿਸ਼ਵ ਭਾਰਤੀ ਸੀਰੀਜ਼ (ਸਿਖਿਆ 2, ਕਲਕੱਤਾ, 1951) ਵਿਚ ਛਾਪਿਆ। ਇਸ ਦਾ ਤੀਜਾ ਗ੍ਰੰਥ ਸੰਸਕ੍ਰਿਤ ਵਿਚ ਉਪਲਬਦ ਹੈ। ਇਹ ਇਕ ਮਹਾਨ ਕਿਰਤ ਹੈ। ਇਸ ਨੇ ਨਵੇਂ ਤਰਕਾਂ ਨੂੰ ਜਨਮ ਦੇ ਕੇ ਸ਼ੂਨਵਾਦ ਦੇ ਵਿਰੋਧੀ ਤਰਕਾਂ ਨੂੰ ਬੜੇ ਵਧੀਆ ਢੰਗ ਨਾਲ ਕੱਟਿਆ ਹੈ। ਮਾਧਮਿਕ ਕਾਰਿਕਾ ਦੇ ਗੂੜ੍ਹ ਤੱਥਾਂ ਨੂੰ ਜਾਣਨ ਲਈ ਚੰਦਰਕੀਤਰਤੀ ਦੀ 'ਪ੍ਰਸੰਨਪਦਾ' ਦਾ ਗਿਆਨ ਅਤਿ ਜ਼ਰੂਰੀ ਹੈ।

ਹ. ਪੁ.—ਹਿੰ. ਵਿ. ਕੋ. 4 : 134

**ਚੰਦਰ ਗੁਪਤ (ਪਹਿਲਾ)** : ਚੰਦਰ ਗੁਪਤ ਪਹਿਲੇ ਦੇ ਗੱਦੀ ਉੱਤੇ ਬੈਠਣ ਨਾਲ ਭਾਰਤੀ ਇਤਿਹਾਸ ਨੇ ਇਕ ਨਵੇਂ ਯੁੱਗ ਵਿਚ ਪ੍ਰਵੇਸ਼ ਕੀਤਾ। ਉਸ ਨੇ ਅਜਿਹੇ ਰਾਜ ਦੀ ਨੀਂਹ ਰੱਖੀ ਜਿਸ ਨੂੰ ਛੇਤੀ ਹੀ ਉਸ ਦੀ ਸੰਤਾਨ ਨੇ ਵਿਸ਼ਾਲ ਸਾਮਰਾਜ ਵਿਚ ਬਦਲ ਦਿੱਤਾ।

ਇਹ ਆਪਣੇ ਪਿਤਾ ਘਟੋਤਕਚ ਦੀ ਮੌਤ ਤੋਂ ਬਾਅਦ ਗੱਦੀ ਤੇ ਬੈਠਾ। ਇਹ ਪਹਿਲਾ ਗੁਪਤ ਹਾਕਮ ਸੀ ਜਿਸ ਨੇ ਆਪਣੇ ਪੂਰਵ-ਗਾਮੀਆਂ ਤੋਂ ਭਿੰਨ ਮਹਾਰਾਜਾਧਿਰਾਜ ਦੀ ਉਪਾਧੀ ਧਾਰਨ ਕਰਕੇ ਗੁਪਤ-ਕਾਲ ਵਿਚ ਨਵੀਂ ਰਵਾਇਤ ਤੋਰੀ। ਇਸ ਦੇ ਰਾਜ ਦੀ ਸਭ ਤੋਂ ਮਹਾਨ ਘਟਨਾ ਉਸ ਦਾ ਲਿਛਵੀ ਬੰਸ਼ ਦੇ ਮੁਖੀਏ ਦੀ ਰਾਜਕੁਮਾਰੀ ਨਾਲ ਵਿਆਹ ਕਰਵਾਉਣਾ ਸੀ। ਇਸ ਵਿਆਹ ਸਬੰਧ ਕਾਰਨ ਚੰਦਰ ਗੁਪਤ ਦੀ ਕਿਸਮਤ ਜਾਗ ਪਈ। ਲਿਛਵੀ ਪ੍ਰਭਾਵ ਕਾਰਨ ਇਸ ਨੇ ਬਹੁਤ ਸਾਰੇ ਇਲਾਕੇ ਜਿੱਤ ਕੇ ਆਪਣੇ ਰਾਜ ਦਾ ਵਿਸਥਾਰ ਕੀਤਾ। ਇਸ ਵਿਆਹ ਸਬੰਧ ਕਾਰਨ ਉਸ ਨੂੰ ਪਾਟਲੀ ਪੁੱਤਰ ਦਹੇਜ ਵਿਚ ਮਿਲਿਆ। ਚੰਦਰ ਗੁਪਤ ਨੇ ਸਿੱਕਿਆਂ ਉੱਤੇ ਕੁਮਾਰਦੇਵੀ ਦਾ ਨਾਂ ਤੇ ਤਸਵੀਰ ਉਕਰਵਾਈ। ਇਸ ਵਿਆਹ ਦੀ ਰਾਜਨੀਤਕ ਮਹੱਤਤਾ ਇਸ ਗੱਲ ਤੋਂ ਵੀ ਜਾਹਿਰ ਹੁੰਦੀ ਹੈ ਕਿ ਸਮੁੰਦਰ ਗੁਪਤ ਆਪਣੇ ਆਪ ਨੂੰ ਲਿਛਵੀ ਦੋਹਤਾ ਕਹਾਉਣ ਵਿਚ ਜ਼ਿਆਦਾ ਮਾਣ ਮਹਿਸੂਸ ਕਰਦਾ ਸੀ।

ਪੁਰਾਣਾਂ ਦੇ ਇਕ ਸ਼ਲੋਕ ਅਨੁਸਾਰ ਚੰਦਰ ਗੁਪਤ ਦਾ ਰਾਜ ਦੱਖਣੀ ਬਿਹਾਰ, ਪਰਾਗ, ਸਾਕੇਤ, ਮਗਧ ਅਤੇ ਇਸ ਨੇ ਨੇੜੇ-ਤੇੜੇ ਦੇ ਇਲਾਕਿਆਂ ਤੱਕ ਫੈਲਿਆ ਹੋਇਆ ਸੀ। ਚੰਦਰ ਗੁਪਤ ਨੇ 320 ਤੋਂ 335 ਈ. ਤੱਕ ਰਾਜ ਕੀਤਾ। ਹੋਰ ਸ਼ਾਸਕਾਂ ਵਾਂਗ ਇਸ ਨੇ ਵੀ ਇਕ ਨਵਾਂ ਸੰਮਤ ਜਿਸ ਨੂੰ ਗੁਪਤ ਸੰਮਤ ਕਹਿੰਦੇ ਹਨ, 6 ਫ਼ਰਵਰੀ, 320 ਤੋਂ ਚਾਲੂ ਕੀਤਾ।

ਚੰਦਰ ਗੁਪਤ ਇਕ ਮਹਾਨ ਸਮਰਾਟ ਸੀ। ਇਸ ਦੀ ਮੌਤ ਤੋਂ ਬਾਅਦ ਇਸ ਦਾ ਲੜਕਾ ਸਮੁੰਦਰ ਗੁਪਤ ਉੱਤਾਰਧਿਕਾਰੀ ਬਣਿਆ।

ਹ. ਪੁ.—ਹਿੰ. ਵਿ. ਕੋ. 4 : 135; ਹਿੰ. ਏ. ਇੰ. 238; ਏ. ਇੰਡ.

**ਚੰਦਰ ਗੁਪਤ (ਦੂਜਾ) ਬਿਕਰਮਾਦਿੱਤ** : ਇਹ ਗੁਪਤ ਬੰਸ਼ ਦਾ ਰਾਜਾ ਸੀ ਅਤੇ ਸਮੁੰਦਰ ਗੁਪਤ ਦਾ ਪੁੱਤਰ ਸੀ। ਵਧੇਰੇ ਕਰਕੇ ਬਿਕਰਮਾਦਿੱਤ ਦੇ ਨਾਂ ਨਾਲ ਹੀ ਪ੍ਰਸਿੱਧ ਹੈ। ਇਸ ਨੇ ਪਰਿਵਾਰਕ ਖ਼ੂਨ ਵਹਾ ਕੇ ਗੱਦੀ ਹਾਸਲ ਕੀਤੀ। ਇਸ ਨੂੰ ਇਹ ਖ਼ਿਤਾਬ ਉਜੈਨਾ ਦੇ ਸ਼ੁੱਕਾਂ ਉੱਤੇ ਜਿੱਤ ਪ੍ਰਾਪਤ ਕਾਰਨ ਮਿਲਿਆ। ਵਿਭਿੰਨ ਲੇਖਾਂ ਤੋਂ ਪਤਾ ਲਗਦਾ ਹੈ ਕਿ ਇਸ ਨੂੰ ਦੇਵ ਰਾਜ, ਦੇਵ ਗੁਪਤ ਅਤੇ ਰਾਜ-ਰਿਸ਼ੀ ਦੇ ਨਾਮਾਂ ਨਾਲ ਵੀ ਜਾਣਿਆ ਜਾਂਦਾ ਸੀ। ਅਭਿਲੇਖਾਂ ਅਤੇ ਮੁਦਰਾਲੇਖਾਂ ਤੋਂ ਉਸ ਦੀਆਂ ਮਹਾਰਾਜਧਿਰਾਜ, ਪਰਮ ਭਾਗਵਤ ਸਿੰਘ ਬਿਕ੍ਰਮ, ਨਰੇਂਦਰਚੰਦ, ਨਰੇਂਦਰ ਸਿੰਘ ਬਿਕਮਰਾਂਕ ਅਤੇ ਬਿਕਰਮਾਦਿੱਤ ਆਦਿ ਉਪਾਧੀਆਂ ਦਾ ਗਿਆਨ ਹੁੰਦਾ ਹੈ। ਉਕਰਾਈਆਂ ਤੋਂ ਪਤਾ ਲਗਦਾ ਹੈ ਕਿ ਚੰਦਰ ਗੁਪਤ ਦੀਆਂ ਦੋ ਪਤਨੀਆਂ, ਦੋ ਪੁੱਤਰ ਅਤੇ ਇਕ ਧੀ ਪ੍ਰਭਾਵਤੀ ਗੁਪਤ ਸੀ।

ਚੰਦਰ ਗੁਪਤ ਦੂਜੇ ਨੇ ਆਪਣੇ ਭਰਾ ਰਾਮ ਗੁਪਤ ਨੂੰ ਕਤਲ ਕਰਕੇ ਗੱਦੀ ਹਾਸਲ ਕੀਤੀ ਕਿਉਂਕਿ ਰਾਮ ਗੁਪਤ ਨੇ ਸ਼ੱਕ ਰਾਜੇ ਪਾਸੋਂ ਹਾਰ ਖਾ ਕੇ ਅਪਮਾਨ-ਜਨਕ ਸੰਧੀ ਸਵੀਕਾਰ ਕਰ ਲਈ ਸੀ, ਜਿਸ ਰਾਹੀਂ ਰਾਮ ਗੁਪਤ ਨੇ ਆਪਣੀ ਰਿਆਸਤ ਨੂੰ ਬਚਾਉਣ ਲਈ ਆਪਣੀ ਪਤਨੀ ਧਰੁਵ ਦੇਵੀ ਨੂੰ ਸ਼ੱਕ ਰਾਜੇ ਨੂੰ ਦੇਣ ਦਾ ਵਾਅਦਾ ਕੀਤਾ ਸੀ। ਚੰਦਰ ਗੁਪਤ ਦੂਜਾ ਇਹ ਸਹਿਣ ਨਾ ਕਰ ਸਕਿਆ ਅਤੇ ਉਸਨੇ ਸ਼ੱਕ ਰਾਜੇ ਨੂੰ ਹਰਾ ਕੇ ਭਰਾ ਨੂੰ ਕਤਲ ਕਰ ਦਿੱਤਾ ਅਤੇ ਉਸ ਦੀ ਵਿਧਵਾ ਨਾਲ ਆਪ ਵਿਆਹ ਕਰਵਾ ਲਿਆ ਪਰ ਇਹ ਕਹਾਣੀ ਅਸੰਭਵ ਜਾਪਦੀ ਹੈ ਕਿਉਂਕਿ ਇਕ ਸ਼ਿਲਾਲੇਖ ਵਿਚ ਚੰਦਰ ਗੁਪਤ ਨੂੰ ਰਾਜ ਰਿਸ਼ੀ ਕਿਹਾ ਗਿਆ ਹੈ ਜੋ ਕਿ ਇਕ ਰਿਸ਼ੀ ਦੀ ਤਰ੍ਹਾਂ ਧਾਰਮਕ ਅਤੇ ਮਹਾਨ ਸੀ। ਇਸ ਲਈ ਉਸ ਨੇ ਆਪਣੇ ਭਰਾ ਨੂੰ ਮਾਰਨ ਅਤੇ ਉਸ ਦੀ ਬੇਸਹਾਰਾ ਪਤਨੀ ਨੂੰ ਪ੍ਰਾਪਤ ਕਰਨ ਲਈ ਬਜ਼ੁਰ ਪਾਪ ਨਹੀਂ ਕੀਤਾ ਹੋਵੇਗਾ।

ਚੰਦਰ ਗੁਪਤ ਦੂਜੇ ਨੂੰ ਵਿਸ਼ਾਲ ਸਾਮਰਾਜ ਤੋਂ ਇਲਾਵਾ ਸ਼ੱਕਾਂ ਦੀ

ਦੁਸ਼ਮਣੀ ਵੀ ਵਿਰਸੇ ਵਿਚ ਮਿਲੀ। ਇਸਨੇ ਸਭ ਤੋਂ ਪਹਿਲਾਂ ਇਨ੍ਹਾਂ ਪੱਛਮੀ ਉਪਸ਼ਾਸਕਾਂ ਨੂੰ ਖ਼ਤਮ ਕਰਨ ਦੇ ਇਰਾਦੇ ਨਾਲ ਸ਼ੱਕਾਂ ਉੱਤੇ ਹਮਲਾ ਕਰਕੇ ਇਹ ਮਹਾਨ ਜਿੱਤ ਪ੍ਰਾਪਤ ਕੀਤੀ। ਚੰਦਰ ਗੁਪਤ ਦੂਜੇ ਨੇ ਰਾਜਨੀਤਕ ਉਦੇਸ਼ ਨੂੰ ਮੁੱਖ ਰੱਖ ਕੇ ਨਾਗਬੰਸ਼ ਅਤੇ ਵਾਕਾਟਕ ਬੰਸਾਂ ਨਾਲ ਆਪਣੇ ਪਿਤਾ ਦੀ ਦੁਸ਼ਮਣੀ ਨੂੰ ਅੱਖੋਂ ਓਹਲੇ ਕਰਕੇ ਵਿਆਹ ਸਬੰਧ ਸਥਾਪਿਤ ਕੀਤੇ। ਇਸ ਨੇ ਨਾਗਬੰਸ਼ ਦੀ ਲੜਕੀ ਕੁਬੇਰ ਨਾਗ ਨਾਲ ਵਿਆਹ ਕਰਵਾਇਆ ਅਤੇ ਆਪਣੀ ਲੜਕੀ ਪ੍ਰਭਾਵਤੀ ਗੁਪਤ ਦਾ ਵਿਆਹ ਵਾਕਾਟਕ ਰਾਜੇ ਰੁਦਰਸੈਂਨ ਦੂਜੇ ਨਾਲ ਕੀਤਾ। ਵਾਕਾਟਕ ਬੰਸ਼ ਨਾਲ ਵਿਆਹ ਸਬੰਧਾਂ ਤੋਂ ਬਾਅਦ ਹੀ ਇਸ ਬੰਸ਼ ਦੀ ਮਦਦ ਨਾਲ ਚੰਦਰ ਗੁਪਤ ਨੇ ਸ਼ੱਕਾਂ ਉੱਤੇ ਜਿੱਤ ਪ੍ਰਾਪਤ ਕੀਤੀ ਸੀ।

ਮਹਿਰੌਲੀ ਦੀ ਲਾਠ ਤੋਂ ਪਤਾ ਲਗਦਾ ਹੈ ਕਿ ਚੰਦਰ ਗੁਪਤ ਨੇ ਬੰਗਾਲ ਦੇ ਰਾਜਿਆਂ ਨੂੰ ਹਰਾ ਕੇ ਬੰਗਾਲ ਤੇ ਕਬਜ਼ਾ ਕੀਤਾ। ਗੁਜਰਾਤ ਅਤੇ ਕਾਠੀਆਵਾੜ ਨੂੰ ਵੀ ਜਿੱਤਿਆ। ਇਸ ਜਿੱਤ ਨਾਲ ਵਪਾਰ ਨੇ ਤਰੱਕੀ ਕੀਤੀ ਅਤੇ ਉਜੈਨ ਜਿਹਾ ਮਹੱਤਵਪੂਰਨ ਸ਼ਹਿਰ ਪੂਰੀ ਤਰ੍ਹਾਂ ਇਸ ਦੇ ਕਬਜ਼ੇ ਵਿਚ ਆ ਗਿਆ ਜਿਸ ਨੂੰ ਇਸ ਨੇ ਆਪਣੀ ਦੂਜੀ ਰਾਜਧਾਨੀ ਅਤੇ ਭਾਰਤ ਦਾ ਧਾਰਮਿਕ ਅਤੇ ਸਭਿਆਚਾਰਕ ਕੇਂਦਰ ਬਣਾਇਆ।

ਰੁਦਰਸੈਨ ਦੂਜੇ ਦੀ ਮੌਤ ਤੋਂ ਬਾਅਦ ਇਸ ਨੇ ਵਾਕਾਟਕ ਰਾਜ ਦੀ ਦੇਖ-ਭਾਲ ਵੀ ਸੰਭਾਲ ਲਈ। ਇਸ ਦਾ ਰਾਜ ਪੂਰਬ ਵਿਚ ਬੰਗਾਲ ਤੋਂ ਲੈ ਕੇ ਪੱਛਮ ਵਿਚ ਪੰਜਾਬ ਤੱਕ ਅਤੇ ਉੱਤਰ ਵਿਚ ਕਾਰਮੀ ਦੀ ਦੱਖਣੀ ਹੱਦ ਤੋਂ ਲੈ ਕੇ ਦੱਖਣ ਪੱਛਮ ਵਿਚ ਗੁਜਰਾਤ ਤੇ ਕਾਠੀਆਵਾੜ ਤੱਕ ਫੈਲਿਆ ਹੋਇਆ ਸੀ।

ਚੰਦਰ ਗੁਪਤ ਨਿਰੰਕੁਸ਼ ਹੁੰਦੇ ਹੋਏ ਵੀ ਪਰਜਾ ਪਾਲਕ ਸੀ। ਇਸ ਦੇ ਰਾਜ ਵਿਚ ਲੋਕ ਸ਼ਾਂਤੀ ਅਤੇ ਖੁਸ਼ਹਾਲੀ ਦਾ ਜੀਵਨ ਬਤੀਤ ਕਰਦੇ ਸਨ। ਇਸ ਨੇ ਕਲਾ ਅਤੇ ਸਾਹਿਤ ਨੂੰ ਉੱਨਤ ਕੀਤਾ। ਭਾਵੇਂ ਇਹ ਹਿੰਦੂ ਧਰਮ ਦੀ ਵੈਸ਼ਨਵ ਸ਼ਾਖਾ ਦਾ ਅਨੁਯਾਈ ਸੀ ਪਰ ਇਸ ਨੇ ਧਾਰਮਿਕ ਸਹਿਣਸ਼ੀਲਤਾ ਦੀ ਨੀਤੀ ਅਪਣਾਈ।

ਰਾਜ ਪ੍ਰਬੰਧ ਠੀਕ ਢੰਗ ਨਾਲ ਚਲਾਉਣ ਲਈ ਵਿਭਿੰਨ ਇਕਾਈਆਂ ਵਿਚ ਵੰਡਿਆ ਹੋਇਆ ਸੀ। ਸਮਰਾਟ ਰਾਜ ਦਾ ਸਰਵ ਉੱਚ-ਅਧਿਕਾਰੀ ਸੀ। ਉਸ ਦੀ ਸਹਾਇਤਾ ਲਈ ਮੰਤਰੀ ਪ੍ਰੀਸ਼ਦ ਹੁੰਦੀ ਸੀ। ਸ਼ਾਸਨ ਦੀ ਸਭ ਤੋਂ ਵੱਡੀ ਇਕਾਈ ਪ੍ਰਾਂਤ ਸੀ। ਪ੍ਰਾਂਤਾਂ ਦੇ ਮੁੱਖ ਅਧਿਕਾਰੀਆਂ ਨੂੰ ਉਧਾਰਿਕ ਕਿਹਾ ਜਾਂਦਾ ਸੀ। ਸ਼ਾਸਨ ਦੀ ਪ੍ਰਾਂਤਕ ਇਕਾਈ 'ਭੁਕਤੀ' ਕਹਾਉਂਦੀ ਸੀ। ਪ੍ਰਾਂਤ ਅੱਗੇ ਅਨੇਕ ਪ੍ਰਦੇਸ਼ਾਂ ਵਿਚ ਵੰਡੇ ਹੋਏ ਸਨ। ਨਗਰਾਂ ਅਤੇ ਗ੍ਰਾਮਾਂ ਦੇ ਸ਼ਾਸਨ ਲਈ ਅਲੱਗ ਪ੍ਰੀਸ਼ਦ ਹੁੰਦੀ ਸੀ।

ਚੰਦਰ ਗੁਪਤ ਦੀ ਰਾਜਧਾਨੀ ਪਾਟਲੀ-ਪੁੱਤਰ ਸੀ। ਰਾਜੇ ਦੀ ਆਮਦਨ ਬਾਰੇ ਫਾਹਿਯਾਨ ਨੇ ਲਿਖਿਆ ਹੈ ਕਿ ਲੋਕ ਰਾਜੇ ਦੀ ਭੂਮੀ ਵਾਹੁੰਦੇ ਸਨ ਤੇ ਲਗਾਨ ਦੇ ਰੂਪ ਵਿਚ ਕੁਝ ਉਪਜ ਰਾਜੇ ਨੂੰ ਦਿੰਦੇ ਸਨ। ਪ੍ਰਣ ਦੰਡ ਅਤੇ ਸਰੀਰਕ ਦੰਡ ਦੀ ਥਾਂ ਤੇ ਅਰਥ-ਦੰਡ ਦਿੱਤਾ ਜਾਂਦਾ ਸੀ। ਰਾਜ ਅਧਿਕਾਰੀਆਂ ਨੂੰ ਨਿਯਤ ਤਨਖਾਹ ਮਿਲਦੀ ਸੀ। ਪਾਟਲੀ ਪੁੱਤਰ ਬਾਰੇ ਲਿਖਿਆ ਹੈ ਕਿ ਇਹ ਮੱਧ ਦੇਸ਼ ਦਾ ਸਭ ਤੋਂ ਵੱਡਾ ਨਗਰ ਸੀ। ਲੋਕ ਧਨੀ ਅਤੇ ਉਦਾਰ ਸਨ। ਚੋਰ-ਡਾਕੂਆਂ ਦਾ ਕੋਈ ਡਰ ਨਹੀਂ ਸੀ।

ਚੰਦਰ ਗੁਪਤ ਨੇ ਧਨੁਖਧਾਰੀ, ਕੌਚ, ਘੋੜ ਸਵਾਰ, ਸ਼ੇਰ ਮਾਰ ਆਦਿ ਕਿਸਮ ਦੇ ਸਿੱਕੇ ਚਲਾਏ। ਸੌਰਾਸ਼ਟਰ ਵਿਚ ਚਾਂਦੀ ਦੇ ਸਿੱਕੇ ਚਾਲੂ ਕੀਤੇ। ਤਾਂਬੇ ਦੇ ਸਿੱਕੇ ਵੀ ਚਾਲੂ ਕੀਤੇ।

ਹ. ਪੁ.—ਐਨ. ਬ੍ਰਿ. 286; ਅ. ਹਿ. ਇੰਡ.—ਘੋਸ਼; ਹਿੰ. ਵਿ. ਕੋ. 4 : 135; ਏ. ਇੰਡ.

**ਚੰਦਰ ਗੁਪਤ ਮੋਰੀਆ** : ਰਾਜੇ ਦੇ ਘਰ ਜਨਮ ਲੈਣਾ ਤਾਂ ਕਿਸਮਤ ਦੀ ਗੱਲ ਹੈ ਪਰ ਆਪ ਰਾਜਾ ਬਣਨਾ ਆਪਣੇ ਬਾਹੂ ਬਲ ਤੇ ਨਿਰਭਰ ਕਰਦਾ ਹੈ। ਸਿਕੰਦਰ ਦੇ ਚਲਾਣੇ ਤੋਂ ਬਾਅਦ ਭਾਰਤ ਦੇ ਰਾਜਨੀਤਕ ਆਕਾਸ਼ ਉਤੇ ਇਕ ਨਵਾਂ ਸਿਤਾਰਾ ਚਮਕਿਆ ਜਿਸਨੇ ਆਪਣੀ ਯੋਗਤਾ ਨਾਲ ਬਾਕੀਆਂ ਨੂੰ ਮਾਤ ਪਾ ਦਿੱਤਾ। ਇਹ ਸੀ ਚੰਦਰ ਗੁਪਤ ਜਿਸ ਨੂੰ ਰਾਜਗੱਦੀ ਪ੍ਰਾਪਤ ਕਰਨ ਲਈ ਸੰਘਰਸ਼ ਕਰਨਾ ਪਿਆ। ਚੰਦਰ ਗੁਪਤ ਤੋਂ ਪਹਿਲਾਂ ਭਾਰਤ ਵਿਚ ਕਦੇ ਕੋਈ ਸਮਰਾਟ ਨਹੀਂ ਬਣਿਆ। ਚਾਣਕਯ ਦੇ ਸਿਧਾਂਤਾਂ ਅਤੇ ਪੱਕੇ ਨਿਸ਼ਚੇ ਦਾ ਸਹਾਰਾ ਲੈ ਕੇ ਚੰਦਰ ਗੁਪਤ ਨੇ ਦੇਸ਼ ਵਿਚਲੇ ਛੋਟੇ ਛੋਟੇ ਰਾਜਾਂ ਅਤੇ ਸ਼ਕਤੀਸਾਲੀ ਕਬੀਲਿਆਂ ਤੇ ਜਿੱਤ ਪ੍ਰਾਪਤ ਕਰਕੇ ਭਾਰਤ ਵਿਚ ਪਹਿਲੇ ਸਾਮਰਾਜ ਦੀ ਸਥਾਪਨਾ ਕੀਤੀ। ਇਸਨੇ ਲਗਭਗ 24 ਸਾਲਾਂ ਤੱਕ ਰਾਜ ਕੀਤਾ।

ਚੰਦਰ ਗੁਪਤ ਦੇ ਬੰਸ਼ ਸਬੰਧੀ ਵਿਦਵਾਨਾਂ ਦੇ ਵੱਖ ਵੱਖ ਮੱਤ ਹਨ। ਹਿੰਦੂ ਸਾਹਿਤ ਪਰੰਪਰਾ ਅਨੁਸਾਰ ਚੰਦਰ ਗੁਪਤ ਮਗਧ ਦੇ ਰਾਜਾ ਮਹਾਂ ਪਦਮ ਨੰਦ ਦਾ ਪੁੱਤਰ ਸੀ ਜੋ ਮੁਰਾਨਾਂ ਦੀ ਇਕ ਨੀਚ ਇਸਤਰੀ ਦੇ ਉਦਰ ਤੋਂ ਪੈਦਾ ਹੋਇਆ। ਬੋਧੀ ਪਰੰਪਰਾਵਾਂ ਅਨੁਸਾਰ ਚੰਦਰ ਗੁਪਤ ਦਾ ਸਬੰਧ ਕਸ਼ਤਰੀਆਂ ਦੇ ਮੋਰੀਆ ਬੰਸ਼ ਨਾਲ ਸੀ। ਮੱਧ ਕਾਲੀਨ ਅਭਿਲੇਖ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਚੰਦਰ ਗੁਪਤ ਸੂਰਜ ਬੰਸ਼ੀ ਖੱਤਰੀ ਸੀ। ਜੈਨ ਪਰੰਪਰਾ ਅਨੁਸਾਰ ਚੰਦਰ ਗੁਪਤ ਦੀ ਮਾਂ ਇਕ ਮੋਰ ਪਾਰਣ ਵਾਲੇ ਦੀ ਲੜਕੀ ਸੀ। ਇਸ ਕਰਕੇ ਚੰਦਰ ਗੁਪਤ ਨੇ ਆਪਣੇ ਆਪ ਨੂੰ ਮੋਰੀਆ ਅਖਵਾਇਆ।

ਬਚਪਨ ਤੋਂ ਹੀ ਚੰਦਰ ਗੁਪਤ ਤੇਜ਼ ਬੁੱਧੀ ਦਾ ਮਾਲਕ ਸੀ ਅਤੇ ਖੇਡਣ ਸਮੇਂ ਬੱਚਿਆਂ ਦਾ ਸਮਰਾਟ ਬਣਕੇ ਉਨ੍ਹਾਂ ਤੇ ਸ਼ਾਸਨ ਕਰਦਾ ਸੀ। ਅਜਿਹੇ ਹੀ ਕਿਸੇ ਮੌਕੇ ਤੇ ਚਾਣਕਯ ਦੀ ਨਿਗਾਹ ਚੰਦਰ ਗੁਪਤ ਤੇ ਪਈ ਜਿਸ ਤੋਂ ਪ੍ਰਭਾਵਿਤ ਹੋ ਕੇ ਉਹ ਚੰਦਰ ਗੁਪਤ ਨੂੰ ਆਪਣੇ ਨਾਲ ਤਕਸ਼ਿਲਾ ਲੈ ਗਿਆ ਅਤੇ ਚੰਦਰ ਗੁਪਤ ਨੇ ਸਿੱਖਿਆ ਹਾਸਲ ਕੀਤੀ। ਚੰਦਰ ਗੁਪਤ ਬਾਰੇ ਇਹ ਗੱਲ ਵੀ ਪ੍ਰਚੱਲਿਤ ਹੈ ਕਿ ਉਹ ਨੰਦ ਬੰਸ਼ ਦੇ ਅਧੀਨ ਸੈਨਾਪਤੀ ਦੇ ਤੌਰ ਤੇ ਨੌਕਰੀ ਕਰਦਾ ਸੀ। ਕਿਸੇ ਕਾਰਨ ਉਸ ਦੀ ਰਾਜਾ ਧੰਨਾ ਨੰਦ ਨਾਲ ਅਣਬਣ ਹੋ ਗਈ ਅਤੇ ਉਹ ਪਾਟਲੀਪੁੱਤਰ ਛੱਡ ਕੇ ਤਕਸ਼ਿਲਾ ਚਲਾ ਗਿਆ ਜਿੱਥੇ ਉਸ ਦੀ ਮੁਲਾਕਾਤ ਚਾਣਕਯ ਨਾਲ ਹੋਈ ਤੇ ਦੋਹਾਂ ਨੇ ਮਿਲਕੇ ਨੰਦ ਬੰਸ਼ ਨੂੰ ਖਤਮ ਕਰਨ ਦੀ ਯੋਜਨਾ ਬਣਾਈ। ਨੰਦ ਬੰਸ਼ ਦਾ ਰਾਜਾ ਧੰਨਾ ਨੰਦ ਨਿਰੰਕੁਸ਼ ਹੋਣ ਕਾਰਨ ਲੋਕ ਅਪ੍ਰਿਯ ਹੋ ਗਿਆ ਸੀ। ਇਸ ਸਥਿਤੀ ਦਾ ਲਾਭ ਉਠਾ ਕੇ ਚਾਣਕਯ ਅਤੇ ਚੰਦਰ ਗੁਪਤ ਨੇ ਪਿੰਡਾਂ ਅਤੇ ਨਗਰਾਂ ਦੇ ਹਮਲੇ ਕਰਨੇ ਸ਼ੁਰੂ ਕੀਤੇ ਪਰ ਅਸਫ਼ਲ ਰਹੇ ਪਰ ਫਿਰ ਆਪਣੀ ਇਹ ਨੀਤੀ ਬਦਲ ਕੇ ਚੰਦਰ ਗੁਪਤ ਅਤੇ ਚਾਕਣਯ ਨੇ ਪਹਿਲਾਂ ਪੰਜਾਬ ਦੇ ਸਰਹੱਦੀ ਪ੍ਰਾਂਤ ਨੂੰ ਜਿੱਤਣ ਦੀ ਯੋਜਨਾ ਬਣਾਈ ਅਤੇ ਪੰਜਾਬ ਵਿਚ ਆਪਣੇ ਪੈਰ ਜਮਾਏ। ਉਦੋਂ ਪੰਜਾਬ ਯੂਨਾਨੀਆਂ ਦੇ ਅਧਿਕਾਰ ਵਿਚ ਸੀ ਚੰਦਰ ਗੁਪਤ ਨੇ ਸਿਕੰਦਰ ਮਹਾਨ ਨੂੰ ਨੰਦ ਬੰਸ਼ ਵਿਰੁੱਧ ਭੜਕਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਸਿਕੰਦਰ ਗੁਪਤ ਉਥੋਂ ਜਾਨ ਬਚਾਅ ਕੇ ਭੱਜ ਗਿਆ। ਸਿਕੰਦਰ ਦੀ ਮੌਤ ਤੋਂ ਮਗਰੋਂ ਪੰਜਾਬ ਵਿਚ ਫੈਲੀ ਬਦਅਮਨੀ ਦਾ ਲਾਭ ਉਠਾ ਕੇ ਚੰਦਰ ਗੁਪਤ ਨੇ ਪੰਜਾਬ ਦੇ ਹਮਲਾ ਕਰ ਦਿੱਤਾ ਅਤੇ ਆਪਣੇ ਕਬਜ਼ੇ ਵਿਚ ਕਰ ਲਿਆ।

ਯਵਨਾਂ ਨੂੰ ਸਿੰਧ ਦੇ ਆਲੇ-ਦੁਆਲੇ ਤੋਂ ਪਿਛੇ ਧੱਕ ਕੇ ਨੰਦ ਬੰਸ਼ ਅਧੀਨ ਮਗਧ ਪ੍ਰਦੇਸ਼ ਨੂੰ ਜਿੱਤਣ ਦੇ ਇਸ ਦੇ ਨਾਲ ਇਕ ਵਿਸ਼ਾਲ ਸੈਨਾ ਤਿਆਰ ਕੀਤੀ। ਮੁਦਰਾਰਾਕਸ ਅਨੁਸਾਰ ਪ੍ਰਵਰਤਨ ਨੇ ਵੀ ਚੰਦਰ ਗੁਪਤ ਦਾ ਸਾਥ ਦਿੱਤਾ। ਨੰਦ ਰਾਜਾ ਦਾ ਸਾਰਾ ਪਰਿਵਾਰ ਇਸ ਯੁੱਧ ਵਿਚ ਮਾਰਿਆ ਗਿਆ।

ਜੈਨ ਰਵਾਇਤਾਂ ਅਤੇ ਕੁਝ ਅਭਿਲੇਖਾਂ ਤੋਂ ਚੰਦਰ ਗੁਪਤ ਦੀ ਮੈਸੂਰ ਜਿੱਤ ਦਾ ਵੀ ਪਤਾ ਲਗਦਾ ਹੈ। ਚੰਦਰ ਗੁਪਤ ਨੇ ਯੋਗਸੁਟਰ ਨੂੰ ਵੀ ਜਿੱਤਿਆ। ਚੰਦਰ ਗੁਪਤ ਦਾ ਆਖ਼ਰੀ ਯੁੱਧ ਸਿਕੰਦਰ ਦੇ ਜਰਨੈਲ ਸੈਲਿਊਕਸ ਨਾਲ ਹੋਇਆ। ਸਿਕੰਦਰ ਦੀ ਮੌਤ ਮਗਰੋਂ ਉਸ ਦਾ ਸਾਮਰਾਜ ਉਸ ਦੇ ਜਰਨੈਲਾਂ ਵਿਚਕਾਰ ਵੰਡਿਆ ਗਿਆ। ਸੈਲਿਊਕਸ ਨੂੰ ਸਾਮਰਾਜ ਦਾ ਪੂਰਬੀ ਭਾਗ ਉੱਤਰਾਧਿਕਾਰ ਵਿਚ ਪ੍ਰਾਪਤ ਹੋਇਆ। ਸੈਲਿਊਕਸ ਇਕ ਇਛਾਵਾਨ ਜਰਨੈਲ ਸੀ ਅਤੇ ਉਸ ਨੇ ਸਿਕੰਦਰ ਦੇ ਸਾਰੇ ਭਾਰਤ ਨੂੰ ਜਿੱਤਣ ਦੇ ਸੁਪਨੇ ਨੂੰ ਪੂਰਾ ਕਰਨ ਅਤੇ ਭਾਰਤ ਵਿਚ ਮੁੜ ਯੂਨਾਨੀ ਹਕੂਮਤ ਕਾਇਮ ਕਰਨ ਨੇ ਇਸ ਨੇ ਦਾਨ 305 ਈ. ਪੂ. ਵਿਚ ਭਾਰਤ ਤੇ ਹਮਲਾ ਕਰ ਦਿੱਤਾ ਪਰ ਉਹ ਇਹ ਨਹੀਂ ਜਾਣਦਾ ਸੀ ਕਿ ਭਾਰਤ ਦੀ ਸਥਿਤੀ ਹੁਣ ਪਹਿਲਾਂ ਨਾਲੋਂ ਕਾਫੀ ਮਜ਼ਬੂਤ ਹੋ ਚੁੱਕੀ ਸੀ ਅਤੇ ਸਾਰਾ ਖੇਤਰ ਇਕ ਸ਼ਕਤੀਸ਼ਾਲੀ ਸ਼ਾਸਕ ਚੰਦਰ ਗੁਪਤ ਦੇ ਅਧਿਕਾਰ ਵਿਚ ਸੀ। ਚੰਦਰ ਗੁਪਤ ਦੀ ਸ਼ਕਤੀ ਅੱਗੇ ਸੈਲਿਊਕਸ ਨੂੰ ਝੁਕਣਾ ਪਿਆ। ਦੋਹਾਂ ਵਿਚਕਾਰ ਇਕ ਸੰਧੀ ਹੋਈ ਜਿਸ ਰਾਹੀਂ ਹਿਰਾਤ, ਕੰਧਾਰ, ਕਾਬੁਲ ਅਤੇ ਬਲੋਚਿਸਤਾਨ ਦੇ ਪ੍ਰਦੇਸ਼ ਚੰਦਰ ਗੁਪਤ ਨੂੰ ਮਿਲੇ। ਇਸ ਦੇ ਬਦਲੇ ਚੰਦਰ ਗੁਪਤ ਨੇ ਸੈਲਿਊਕਸ ਨੂੰ 500 ਹਾਥੀ ਭੇਂਟ ਕੀਤੇ। ਸੈਲਿਊਕਸ ਨੇ ਮੈਗਸਥਨੀਜ਼ ਨਾਮੀ ਇਕ ਰਾਜਦੂਤ ਚੰਦਰ ਗੁਪਤ ਦੇ ਦਰਬਾਰ ਵਿਚ ਸਥਾਪਿਤ ਕੀਤਾ। ਇਸ ਤੋਂ ਇਲਾਵਾ ਸੈਲਿਊਕਸ ਨੇ ਆਪਣੀ ਲੜਕੀ ਦਾ ਵਿਆਹ ਚੰਦਰ ਗੁਪਤ ਨਾਲ ਕਰਕੇ ਮਿੱਤਰਤਾ ਵਧਾਈ।

ਚੰਦਰ ਗੁਪਤ ਨੇ ਆਪਣੇ ਬਲ ਅਤੇ ਬੁੱਧੀ ਨਾਲ ਭਾਰਤ ਵਿਚ ਇਕ ਵਿਸ਼ਾਲ ਸਾਮਰਾਜ ਦੀ ਸਥਾਪਨਾ ਕੀਤੀ। ਇਸ ਦੇ ਰਾਜ ਵਿਚ ਲਗਭਗ ਸਾਰਾ ਉੱਤਰੀ ਅਤੇ ਪੂਰਬੀ ਭਾਰਤ ਦੇ ਨਾਲ ਨਾਲ ਉੱਤਰ ਵਿਚ ਬਲੋਚਿਸਤਾਨ, ਦੱਖਣ ਵਿਚ ਮੈਸੂਰ ਅਤੇ ਦੱਖਣ-ਪੱਛਮ ਵਿਚ ਸੁਰਾਸ਼ਟਰ ਤਕ ਇਲਾਕਾ ਸ਼ਾਮਲ ਸੀ। ਇਸ ਵਿਸ਼ਾਲ ਸਾਮਰਾਜ ਦੀ ਰਾਜਧਾਨੀ ਪਾਟਲੀਪੁੱਤਰ ਸੀ।

ਜੈਨ ਸਾਹਿਤ ਅਨੁਸਾਰ ਚੰਦਰ ਗੁਪਤ ਆਪਣੇ ਜੀਵਨ ਦੇ ਆਖ਼ਰੀ ਦਿਨਾਂ ਵਿਚ ਜੈਨ ਧਰਮ ਦਾ ਪੈਰੋਕਾਰ ਬਣ ਗਿਆ ਸੀ। 24 ਸਾਲ ਰਾਜ ਕਰਨ ਉਪਰੰਤ ਸੰਨਿਆਸ ਲੈ ਲਿਆ। ਉਹ ਜੈਨ ਮੁਨੀ ਭੱਦਰਬਾਹੂ ਨਾਲ ਦੱਖਣ ਵਿਚ ਚਲਾ ਗਿਆ ਅਤੇ ਉੱਥੇ ਭੁੱਖ ਵਰਤ ਵਿਚ ਹੀ 997 ਈ. ਪੂ. ਵਿਚ ਆਪਣੇ ਪ੍ਰਾਣ ਤਿਆਗ ਦਿੱਤੇ।

ਮੈਗਸਥਨੀਜ਼ ਅਤੇ ਕੌਟਲਿਆ ਦੇ ਅਰਥ ਸ਼ਾਸਤਰ ਤੋਂ ਚੰਦਰ ਗੁਪਤ ਦੇ ਸਾਮਰਾਜ ਦੇ ਸ਼ਾਸਨ ਪ੍ਰਬੰਧ ਦਾ ਪਤਾ ਚਲਦਾ ਹੈ। ਚੰਦਰ ਗੁਪਤ ਨੇ ਸਾਰੇ ਸਾਮਰਾਜ ਨੂੰ ਅੱਲਗ ਅੱਲਗ ਪ੍ਰਾਂਤਾਂ ਵਿਚ ਵੰਡਿਆ ਹੋਇਆ ਸੀ। ਸਾਮਰਾਜ ਦੇ ਦੂਰ ਦੇ ਪ੍ਰਦੇਸ਼ ਸੜਕਾਂ ਅਤੇ ਰਾਜ ਮਾਰਗਾਂ ਦੁਆਰਾ ਇਕ ਦੂਜੇ ਨਾਲ ਜੁੜੇ ਹੋਏ ਸਨ। ਰਾਜਾ ਸਾਮਰਾਜ ਦਾ ਮੁਖੀ ਸੀ। ਸ਼ਾਸਨ ਸਬੰਧੀ ਕੰਮਾਂ ਵਿਚ ਸਲਾਹ ਲਈ ਮੰਤਰੀ-ਮੰਡਲ ਬਣਾਇਆ ਹੋਇਆ ਸੀ। ਮੈਗਸਥਨੀਜ਼ ਅਨੁਸਾਰ ਰਾਜੇ ਦੀ ਸੇਵਾ ਵਿਚ ਗੁਪਤਚਰਾਂ ਦੀ ਇਕ ਵੱਡੀ ਫ਼ੌਜ ਸੀ। ਪ੍ਰਾਂਤ ਦਾ ਸ਼ਾਸਨ ਇਕ ਗਵਰਨਰ ਦੇ ਅਧੀਨ ਸੀ ਜਿਸ ਨੂੰ ਕੁਮਾਰ ਕਹਿੰਦੇ ਸਨ। ਉਸ ਦੀ ਸਹਾਇਤਾ ਲਈ ਕਈ ਹੋਰ ਮੰਤਰੀ ਵੀ ਹੁੰਦੇ ਸਨ। ਪ੍ਰਾਂਤਾਂ ਨੂੰ ਨਗਰਾਂ ਵਿਚ ਵੰਡਿਆ ਹੋਇਆ ਸੀ। ਨਗਰ ਦਾ ਪ੍ਰਬੰਧ ਨਗਰ ਮੇਅਰ ਦੇ ਹੱਥ ਹੁੰਦਾ ਸੀ। ਮੇਅਰ ਦੀ ਮਦਦ ਲਈ ਸਥਾਨਿਕ ਅਤੇ ਗੋਪ ਹੁੰਦੇ ਸਨ। ਵੱਡੇ ਵੱਡੇ ਨਗਰਾਂ ਦੇ ਪ੍ਰਬੰਧ ਲਈ ਕੌਂਸਲਾਂ ਕਾਇਮ ਕੀਤੀਆਂ ਗਈਆਂ ਸਨ। ਹਰੇਕ ਪਰੀਸ਼ਦ ਦੇ 30 ਮੈਂਬਰ ਹੁੰਦੇ ਸਨ। ਪਰੀਸ਼ਦਾਂ ਅੱਗੇ ਛੇ ਸੰਮਤੀਆਂ ਵਿਚ ਵੰਡੀਆਂ ਹੁੰਦੀਆਂ ਸਨ। ਪਿੰਡ ਦਾ ਸ਼ਾਸਨ ਪੇਂਡੂ ਪੰਚਾਇਤ ਕਰਦੀ ਸੀ। ਮੈਗਸਥਨੀਜ਼ ਅਤੇ ਕੌਟਲਿਆ ਅਨੁਸਾਰ ਚੰਦਰ ਗੁਪਤ ਸਮੇਂ ਦੰਡ ਵਿਧਾਨ ਕਾਫ਼ੀ ਪ੍ਰਚੱਲਤ ਸੀ। ਚੋਰੀ ਬਹੁਤ ਘੱਟ ਹੁੰਦੀ ਸੀ। ਭੂਮੀ ਟੈਕਸ ਰਾਜੇ ਦੀ ਆਮਦਨ ਦਾ ਮੁੱਖ ਸਾਧਨ ਸੀ।

ਚੰਦਰ ਗੁਪਤ ਨੇ ਇਕ ਵਿਸ਼ਾਲ ਫ਼ੌਜ ਬਣਾ ਲਈ ਸੀ ਜਿਸ ਵਿਚ 6 ਲੱਖ ਪੈਦਲ, 30 ਹਜ਼ਾਰ ਘੋੜ, 9,000 ਹਾਥੀਆਂ ਤੋਂ ਇਲਾਵਾ 8,000 ਦੇ ਲਗਭਗ ਰੱਥ ਸਨ। ਕੌਟਲਿਆ ਅਨੁਸਾਰ ਸੈਨਾ ਦੇ ਪ੍ਰਬੰਧ ਲਈ ਯੁੱਧ-ਪ੍ਰੀਸ਼ਦ ਦੀ ਸਥਾਪਨਾ ਕੀਤੀ ਗਈ ਸੀ।

ਅਰਥ ਸ਼ਾਸਤਰ ਵਿਚ ਰਾਜੇ ਰਾਹੀਂ ਬਹੁਤ ਸਾਰੇ ਲੋਕ ਭਲਾਈ ਦੇ ਕੰਮਾਂ ਦਾ ਵੀ ਵਰਣਨ ਹੈ। ਮੈਗਸਥਨੀਜ਼ ਲਿਖਦਾ ਹੈ ਕਿ ਸਿੰਜਾਈ ਦੀ ਵਿਵਸਥਾ ਲਈ ਚੰਦਰ ਗੁਪਤ ਨੇ ਸੁਰਾਸ਼ਟਰ ਵਿਚ ਇਕ ਪਹਾੜੀ ਨਦੀ ਦੇ ਪਾਣੀ ਨੂੰ ਰੋਕ ਕੇ ਸੁਦਰਸ਼ਨ ਝੀਲ ਦਾ ਨਿਰਮਾਣ ਕੀਤਾ। ਸਾਰੇ ਸਾਮਰਾਜ ਵਿਚ ਸੜਕਾਂ ਦਾ ਜਾਲ ਵਿਛਾ ਦਿੱਤਾ ਗਿਆ। ਸਿੱਖਿਆ ਦੇ ਪ੍ਰਸਾਰ ਲਈ ਉਚਿੱਤ ਪ੍ਰਬੰਧ ਸੀ।

ਹ. ਪੁ.—ਹਿ. ਵਿ. ਕੋ. 4 . 136; ਹਿ. ਏ. ਇੰਡ.; ਨਿ. ਯੂ. ਐਨ. 4 : 1936

**ਚੰਦ੍ਰ ਗੋਮਿਨ** : ਚਾਂਦ੍ਰ ਵਿਆਕਰਣ ਦੇ ਲੇਖਕ ਚੰਦ੍ਰਗੋਮਿਨ ਦਾ ਹੋਰ ਪ੍ਰਸਿੱਧ ਨਾਂ ਚੰਦ੍ਰ ਆਚਾਰੀਆ ਸੀ। ਇਸ ਦਾ ਸਮਾਂ ਜੋ ਆਦਿਤਯ ਤੇ ਵਾਮਨ ਦੀ 'ਕਾਸ਼ਿਕਾ' (ਵ੍ਰਿਤ ਸੂਤ੍ਰ, ਸਮਾਂ 650 ਈਸਵੀ ਦੇ ਲਗਭਗ) ਤੇ ਭਰਤਰੀ ਹਰੀ ਦੇ 'ਵਾਕ੍ਯਪਦੀਯ' ਤੋਂ ਨਿਸਚਿਤ ਰੂਪ ਵਿਚ ਪਹਿਲਾਂ ਹੈ। 'ਕਾਸ਼ਿਕਾਸੂਤ੍ਰਵ੍ਰਿਤ' ਵਿਚ ਇਸ ਦੇ ਅਨੇਕ ਨਿਯਮਸੂਤ੍ਰ ਬਿਨਾ ਨਾਂ ਦੇ ਦਿੱਤੇ ਗਏ ਹਨ। ਵਾਕਯਪਦੀਯ ਵਿਚ ਦੱਸਿਆ ਗਿਆ ਹੈ ਕਿ ਪਤੰਜਲੀ ਦੀ ਸ਼ਿਸ਼ਪਰੰਪਰਾ ਵਿਚ ਜੋ ਵਿਆਕਰਨਾਗਮ ਨਸ਼ਟ ਹੋ ਗਿਆ ਸੀ ਉਸ ਨੂੰ ਚੰਦ੍ਰਾ ਆਚਾਰੀਆ ਆਦਿ ਨੇ ਅਨੇਕ ਹਿੱਸਿਆਂ ਵਿਚ ਮੁੜ ਲਿਖਿਆ। ਇਸ ਦਾ ਸਮਾਂ 470 ਈ. ਦੇ ਆਸ ਪਾਸ ਮੰਨਿਆ ਜਾਂਦਾ ਹੈ। ਇਸ ਦੇ ਨਾਂ ਦਾ ਸਭ ਤੋਂ ਪਹਿਲਾਂ ਜ਼ਿਕਰ 'ਵਾਕਯਪਦੀਯ' ਵਿਚ ਮਿਲਦਾ ਹੈ।

ਇਹ ਪ੍ਰਸਿੱਧ ਬੋਧੀ ਵਿਆਕਰਣੀ ਸੀ। ਇਸ ਦਾ ਪ੍ਰਸਿੱਧ ਗ੍ਰੰਥ ਚਾਂਦ੍ਰ ਵਿਆਕਰਨ ਵਿਚ ਮਿਲਦਾ ਹੈ। ਪਾਣਨੀ ਤੋਂ ਪਹਿਲੇ ਦਾ ਅਲਭ 'ਚਾਂਦ੍ਰ ਵਿਆਕਰਣ' ਤੋਂ ਇਹ ਭਿੰਨ ਹੈ। ਅਜਿਹਾ ਮੰਨਿਆ ਜਾਂਦਾ ਹੈ ਕਿ ਚੰਦ੍ਰ ਆਚਾਰੀਆ ਨੇ ਇਹ ਵਿਆਕਰਣ ਬੋਧੀ ਭਿਕਸ਼ੂਆਂ ਆਦਿ ਨੂੰ ਪੜ੍ਹਾਉਣ ਲਈ ਲਿਖਿਆ ਸੀ। ਇਸ ਵਿਚ ਵੈਦਿਕ ਭਾਸ਼ਾ ਦੇ ਵਿਆਕਰਣ ਦਾ ਪ੍ਰਯੋਗ ਨਹੀਂ ਹੈ। ਇਸ ਦੇ ਕਈ ਕਾਰਨ ਹੋ ਸਕਦੇ ਹਨ। ਬੋਧੀ ਹੋਣ ਕਾਰਨ ਸ਼ਾਇਦ ਇਸ ਨੇ ਬ੍ਰਾਹਮਣ-ਧਰਮ ਦੇ ਪੈਰੋਕਾਰਾਂ ਦੇ ਧਰਮ ਗ੍ਰੰਥਾਂ ਨੂੰ ਉਨ੍ਹਾਂ ਦਾ ਧਾਰਮਿਕ ਸੰਸਕਾਰਿਕ ਸਾਹਿਤ ਸਮਝ ਕੇ ਉਕਤ ਭਾਸ਼ਾ ਦੇ ਵਿਆਕਰਣ ਦੀ ਸਿਰਜਨਾ ਗ਼ੈਰ-ਜ਼ਰੂਰੀ ਸਮਝੀ ਹੋਵੇ। ਅਜਿਹੇ ਹੋਰ ਕਈ ਕਾਰਨ ਹੋ ਸਕਦੇ ਹਨ। ਇਸ ਵਿਆਕਰਣ ਗ੍ਰੰਥ ਦੀ ਰਚਨਾ ਅਜਿਹਾ ਸਭ ਤੋਂ ਪਹਿਲਾ ਮਹਾਨ ਜਤਨ ਹੈ ਜਿਸ ਨੂੰ ਪਾਣਨੀ ਦੀ 'ਅਸ਼ਟਾਧਿਆਈ' ਦਾ ਸੋਧਿਆ ਹੋਇਆ ਨਵਾਂ ਸੰਸਕਰਣ ਆਖਿਆ ਜਾ ਸਕਦਾ ਹੈ। ਇਸ ਵਿਆਕਰਣ ਦਾ ਆਧਾਰ ਹੀ ਪਾਣਨੀ ਦਾ ਅਸ਼ਟਾਧਿਆਈ ਹੈ। ਸਮੇਂ ਅਨੁਸਾਰ ਪ੍ਰਚੱਲਤ ਨਵੇਂ ਪ੍ਰਯੋਗਾਂ ਲਈ 35 ਨਵੇਂ ਸੂਤਰਾਂ ਦੀ ਸਿਰਜਨਾ ਕੀਤੀ ਗਈ ਹੈ। ਇਸ ਦੇ ਕੁਲ ਸੂਤਰਾਂ ਦੀ ਗਿਣਤੀ ਲਗਭਗ 3100 ਹੈ। ਚਾਂਦ ਵਿਆਕਰਣਸੂਤ੍ਰ ਕ੍ਰਿਤੀ ਤੋਂ ਇਲਾਵਾ ਧਾਰਮਿਕ ਗ੍ਰੰਥ ਸ਼ਿਸ਼ਯਲੇਖਾ ਤੇ ਨਾਟਕ ਲੋਕਾਨੰਦ ਵੀ ਇਸ ਨੇ ਲਿਖੇ ਜੋ ਬਹੁਤ ਮਹੱਤਵਪੂਰਨ ਨਹੀਂ ਮੰਨੇ ਜਾਂਦੇ।

ਹ. ਪੁ.—ਹਿੰ. ਵਿ. ਕੋ. 4 : 139

**ਚੰਦਰ ਨਗਰ** : ਪੱਛਮੀ ਬੰਗਾਲ ਰਾਜ (ਭਾਰਤ) ਵਿਚ ਦਰਿਆ ਹੁਗਲੀ ਦੇ ਸੱਜੇ ਕੰਢੇ ਉੱਤੇ ਕਲਕੱਤੇ ਤੋਂ 3 ਕਿ. ਮੀ. ਦੀ ਦੂਰੀ ਉੱਤੇ ਸਥਿਤ ਇਕ ਸਾਬਕਾ ਫ਼ਰਾਂਸੀਸੀ ਨੌ-ਆਬਾਦੀ ਹੈ। ਸੰਨ 1674 ਵਿਚ ਇਥੇ ਫ਼ਰਾਂਸੀਸੀ ਲੋਕ ਆ ਕੇ ਆਬਾਦ ਹੋਏ। ਭਾਵੇਂ ਉਸ

ਤੋਂ ਪਿਛੋਂ ਦੋ ਵਾਰੀ ਅੰਗਰੇਜ਼ਾਂ ਨੇ ਇਸ ਉੱਤੇ ਕਬਜ਼ਾ ਕੀਤਾ ਪਰੰਤੂ ਇਹ 1950 ਈ. ਤੱਕ ਫ਼ਰਾਂਸੀਸੀ ਕੰਟਰੋਲ ਅਧੀਨ ਹੀ ਰਹੀ। ਸੰਨ 1950 ਵਿਚ ਇਸ ਨੂੰ ਭਾਰਤ ਵਿਚ ਸ਼ਾਮਲ ਕਰ ਦਿੱਤਾ ਗਿਆ ਤੇ ਪਿੱਛੋਂ ਬੰਗਾਲ ਦੇ ਹੁਗਲੀ ਜ਼ਿਲੇ ਵਿਚ ਜੋੜ ਦਿੱਤਾ ਗਿਆ। ਸੰਨ 1954 ਵਿਚ ਇਥੇ ਮਿਉਂਸਪਲ ਕਾਰਪੋਰੇਸ਼ਨ ਸਥਾਪਿਤ ਕਰ ਦਿੱਤੀ ਗਈ। ਪਹਿਲਾ ਸਰਕਾਰੀ ਡੂਪਲੈਕਸ ਦੇ ਨਾਲ ਨਾਲ ਬਣਿਆ ਹੋਇਆ ਅਤੇ ਸ਼ਹਿਰ ਦੀਆਂ ਅਤਿ ਸੁੰਦਰ ਇਮਾਰਤਾਂ ਵਿਚੋਂ ਹੈ।

ਇਥੇ ਇਕ ਬਹੁਤ ਵੱਡਾ ਸੁੰਦਰ ਰੋਮਨ ਕੈਥੋਲਿਕ ਗਿਰਜਾਘਰ ਹੈ, ਜਿਸ ਦੀ ਉਸਾਰੀ ਫ਼ਰਾਂਸੀਸੀਆਂ ਦੁਆਰਾ 1880 ਵਿਚ ਕੀਤੀ ਗਈ ਸੀ।

ਸੂਤੀ ਕੱਪੜਾ ਬਣਾਉਣਾ ਅਤੇ ਫ਼ਰਨੀਚਰ ਤਿਆਰ ਕਰਨਾ ਇਥੋਂ ਦੇ ਮੁੱਖ ਕਿੱਤੇ ਹਨ। ਪੱਛਮੀ ਬੰਗਾਲ ਦੀ ਸਭ ਤੋਂ ਵੱਡੀ ਪਟਸਨ ਮਿਲ ਵੀ ਇਥੇ ਹੀ ਹੈ।

ਆਬਾਦੀ—1,20,378 (1991)

ਹ. ਪੁ.—ਐਨ. ਬ੍ਰਿ. 5 : 265

**ਚੰਦਰਪੁਰ** : ਜ਼ਿਲ੍ਹਾ ਮਹਾਰਾਸ਼ਟਰ ਰਾਜ (ਭਾਰਤ) ਦਾ ਇਕ ਜ਼ਿਲ੍ਹਾ ਹੈ। ਇਸ ਜ਼ਿਲ੍ਹੇ ਦਾ ਕੁੱਲ ਖੇਤਰਫ਼ਲ 25,923 ਕਿ. ਮੀ. ਅਤੇ ਆਬਾਦੀ 17,71,994 (1991) ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਇਥੋਂ ਦੇ ਜੰਗਲਾਂ ਵਿਚ ਕੀਮਤੀ ਇਮਾਰਤੀ ਲਕੜੀ ਅਤੇ ਬਾਂਸ ਬਹੁਤ ਮਿਲਦੇ ਹਨ। ਬਾਲਾਰਪੁਰ ਤੇ ਵਰੋੜ ਵਿਖੇ ਪੱਛਮ ਵਿਚ ਘਟੀਆ ਕਿਸਮ ਦਾ ਕੋਲਾ ਮਿਲਦਾ ਹੈ। ਚੰਦਨਾਗਭੀੜ ਰੇਲ ਲਾਈਨ ਉੱਤੇ ਅਲਵਾਹੀ ਦੇ ਨੇੜੇ ਪੂਰਬ ਵਿਚ ਚੰਗੀ ਕਿਸਮ ਦਾ ਕੱਚਾ ਲੋਹਾ ਮਿਲਦਾ ਹੈ। ਝੋਨਾ ਇਥੋਂ ਦੀ ਮੁੱਖ ਫਸਲ ਹੈ। ਜਵਾਰ ਅਤੇ ਬਾਜਰੇ ਦੀ ਕਾਸ਼ਤ ਵੀ ਹੁੰਦੀ ਹੈ। ਕੁਝ ਗੰਨਾ ਵੀ ਪੈਦਾ ਕੀਤਾ ਜਾਂਦਾ ਹੈ। ਉੱਤਰ-ਪੱਛਮੀ ਸਰਹੱਦ ਉੱਤੇ ਕਪਾਹ ਅਤੇ ਕਣਕ ਬੀਜੀ ਜਾਂਦੀ ਹੈ। ਸਿੰਜਾਈ ਕਈ ਤਲਾਬਾਂ ਆਦਿ ਨਾਲ ਕੀਤੀ ਜਾਂਦੀ ਹੈ।

ਚੰਦਰਪੁਰ ਵਿਚ ਬਹੁਤ ਸੁੰਦਰ ਦ੍ਰਿਸ਼ ਵੇਖਣ ਨੂੰ ਮਿਲਦੇ ਹਨ। ਬਹੁਤ ਸੁੰਦਰ ਪੁਰਾਤੱਤਵੀ ਚੀਜ਼ਾਂ, ਪੁਰਾਣੇ ਮੰਦਰ ਅਤੇ ਕਿਲੇ ਇਸ ਜ਼ਿਲ੍ਹੇ ਵਿਚ ਮਿਲਦੇ ਹਨ। ਇਥੋਂ ਦੀ ਜਲਵਾਯੂ ਬਹੁਤ ਗਰਮ ਹੈ। ਇਥੋਂ ਦੇ ਜੰਗਲਾਂ ਕਾਰਨ ਮਲੇਰੀਆ ਬਹੁਤ ਫੈਲਦਾ ਹੈ।

ਜ਼ਿਲ੍ਹੇ ਦੇ ਉੱਤਰ-ਪੱਛਮ ਵਿਚ ਮਰਾਠੀ ਭਾਸ਼ਾ, ਦੱਖਣ ਵਿਚ ਤੇਲਗੂ, ਉੱਤਰ-ਪੂਰਬ ਵਿੱਚ ਹਿੰਦੀ (ਛਤੀਗੜ੍ਹੀ ਉਪ-ਬੋਲੀ) ਬੋਲੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 2 : 730

**ਚੰਦਰਪੁਰ** : ਸ਼ਹਿਰ—ਮਹਾਰਾਸ਼ਟਰ ਰਾਜ (ਭਾਰਤ) ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਇਹ ਸ਼ਹਿਰ ਵਾਰਧਾ ਅਤੇ ਏਰਾਈ ਦਰਿਆਵਾਂ ਦੇ ਸੰਗਮ ਉੱਤੇ ਨਾਗਪੁਰ ਤੋਂ ਦੱਖਣ ਵੱਲ 136 ਕਿ. ਮੀ. ਦੀ ਦੂਰੀ ਤੇ ਸਥਿਤ ਹੈ। 12ਵੀਂ ਤੋਂ 18ਵੀਂ ਸਦੀ ਤੱਕ ਇਹ ਸ਼ਹਿਰ ਗੋਂਡ ਬੰਸ ਦੀ ਰਾਜਧਾਨੀ ਰਿਹਾ ਹੈ। ਇਹ ਸ਼ਹਿਰ ਸੈਂਟਰਲ, ਰੇਲਵੇ ਦੁਆਰਾ ਦੱਖਣ ਵੱਲ ਹੈਦਰਾਬਾਦ ਅਤੇ ਵਿਜੈਵਾੜਾ ਨਾਲ ਅਤੇ ਉੱਤਰ ਵੱਲ ਨਾਗਪੁਰ-ਬੰਬਈ ਲਾਈਨ ਤੇ ਵਾਰਧਾ ਨਾਲ ਜੁੜਿਆ ਹੋਇਆ ਹੈ।

ਇਹ ਸ਼ਹਿਰ ਸਿਲਕ ਦੇ ਕੱਪੜੇ, ਫੈਂਸੀ ਜੁੱਤੀਆਂ ਅਤੇ ਅਜਿਹੇ ਹੋਰ ਛੋਟੇ ਛੋਟੇ ਕਿੱਤਿਆਂ ਵਾਸਤੇ ਪ੍ਰਸਿੱਧ ਹੈ। ਇਥੇ ਇਕ ਵੱਡਾ ਮੇਲਾ ਲਗਦਾ ਹੈ। ਇਸ ਸ਼ਹਿਰ ਦੇ ਨੇੜੇ ਇਕ ਪਿੰਡ ਭੰਡਕ ਚੌਥੀ ਤੋਂ ਛੇਵੀਂ ਸਦੀ ਤੱਕ ਹਿੰਦੂ ਵਕਾਟਕਾ ਬੰਸ ਦੀ ਰਾਜਧਾਨੀ ਰਿਹਾ ਹੈ। ਵਕਾਟਕਾ ਰਾਜਿਆਂ ਨੇ ਮੱਧ-ਪ੍ਰਦੇਸ਼ ਅਤੇ ਕੇਂਦਰੀ ਤੇ ਪੱਛਮੀ ਦੱਖਣ ਦੇ ਬਹੁਤ ਹਿੱਸੇ ਤੇ ਰਾਜ ਕੀਤਾ।

ਆਬਾਦੀ—2,26,105 (1991)

19° 57' ਉ. ਵਿਥ.; 78° 58' ਪੂ. ਲੰਬ.

ਹ. ਪੁ.—ਐਨ. ਬ੍ਰਿ. 5 : 265

**ਚੰਦਰਪੁਰਾ** : ਬਿਹਾਰ ਰਾਜ (ਭਾਰਤ) ਦੇ ਗਰੀਡੀਹ ਜ਼ਿਲ੍ਹੇ ਵਿਚ ਗੋਮੋ ਜੰਕਸ਼ਨ ਦੇ ਨੇੜੇ ਪੂਰਬੀ ਰੇਲਵੇ ਦਾ ਇਕ ਜੰਕਸ਼ਨ ਹੈ। ਇਹ ਗੋਮੋ-ਰਾਂਚੀ ਰੇਲਵੇ ਮਾਰਗ ਤੇ ਸਥਿਤ ਹੈ। ਪਟਨਾ ਤੋਂ ਟਾਟਾ ਨਗਰ ਜਾਣ ਵਾਲੀ ਦੱਖਣ-ਬਿਹਾਰ ਐਕਸਪ੍ਰੈੱਸ ਇਥੋਂ ਦੀ ਲੰਘਦੀ ਹੈ।

ਬੋਕਾਰੋ ਦਾ ਫ਼ੌਲਾਦ ਦਾ ਕਾਰਖ਼ਾਨਾ ਸਥਾਪਿਤ ਹੋ ਜਾਣ ਕਰਕੇ ਇਸ ਦੀ ਮਹੱਤਤਾ ਹੋਰ ਵੱਧ ਗਈ ਹੈ। ਇਸ ਦੇ ਨੇੜੇ ਹੀ ਇਕ ਛੋਟੀ ਜਿਹੀ ਕੋਲੇ ਦੀ ਖਾਣ ਹੈ ਜਿਸ ਵਿਚੋਂ ਘਟੀਆ ਕਿਸਮ ਦਾ ਕੋਲਾ ਪ੍ਰਾਪਤ ਹੁੰਦਾ ਹੈ। ਇਥੇ ਇਕ ਬਹੁਤ ਵੱਡਾ ਥਰਮਲ ਪਾਵਰ ਸਟੇਸ਼ਨ ਹੈ ਜਿਹੜਾ ਦਮੋਦਰ ਘਾਟੀ ਨਿਗਮ ਦੇ ਕੰਟਰੋਲ ਅਧੀਨ ਹੈ। ਇਹ ਪਾਵਰ ਸਟੇਸ਼ਨ ਸਾਰੇ ਦੱਖਣੀ ਬਿਹਾਰ ਦੀ ਬਿਜਲੀ ਦੀ ਲੋੜ ਨੂੰ ਪੂਰਾ ਕਰਦਾ ਹੈ।

ਆਬਾਦੀ—19,814 (1991)

23° 45'. ਉ. ਵਿਥ.; 86° 12'. ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 139

**ਚੰਦਰਬੰਸ** : ਇਹ ਭਾਰਤ ਦਾ ਇਕ ਪ੍ਰਾਚੀਨ ਕਸ਼ੱਤਰੀ ਖ਼ਾਨਦਾਨ ਸੀ। ਇਸ ਬਾਰੇ ਕੋਈ ਪ੍ਰਮਾਣਿਕ ਇਤਿਹਾਸ ਜਾਂ ਸਬੂਤ ਨਹੀਂ ਮਿਲਦੇ ਜਿਸ ਤੋਂ ਕਿਸੇ ਪੱਕੇ ਨਿਰਣੇ ਤੇ ਪਹੁੰਚਿਆ ਜਾ ਸਕੇ। ਪ੍ਰਾਚੀਨ ਸਾਹਿਤ ਤੋਂ ਮਿਲਦੀ ਜਾਣਕਾਰੀ ਅਨੁਸਾਰ ਆਰੀਆ ਦੇ ਪਹਿਲੇ ਰਾਜੇ ਵੈਵ੍ਸਵਤ ਮਨੂੰ ਦੇ ਨੌਂ ਪੁੱਤਰ ਸਨ ਜਿਨ੍ਹਾਂ ਤੋਂ ਸੂਰਜ ਬੰਸੀ ਕਸ਼ੱਤਰੀਆਂ ਦਾ ਜਨਮ ਹੋਇਆ। ਮਨੂੰ ਦੀ ਬੇਟੀ ਇਲਾ ਦਾ ਵਿਆਹ ਚੰਦਰਮਾ ਦੇ ਪੁੱਤਰ ਬੁੱਧ ਨਾਲ ਹੋਇਆ। ਉਨ੍ਹਾਂ ਦੇ ਘਰ ਪੁਰੂਰਵਸ ਨਾਉਂ ਦੇ ਲੜਕੇ ਨੇ ਜਨਮ ਲਿਆ, ਜਿਸਨੇ ਬਾਅਦ ਵਿਚ 'ਪ੍ਰਤਿਸ਼ਠਾਨ' ਨੂੰ ਆਪਣੀ ਰਾਜਧਾਨੀ ਬਣਾਇਆ। ਪੁਰੂਰਵਾਸ ਦੇ ਅੱਗੇ ਛੇ ਪੁੱਤਰ ਸਨ ਜਿਨ੍ਹਾਂ ਵਿਚੋਂ ਆਯੂ ਅਤੇ 'ਅਮਾਵਸੂ' ਪ੍ਰਸਿੱਧ ਹੋਏ। ਆਯੂ ਪ੍ਰਤਿਸ਼ਠਾਨ ਦਾ ਰਾਜਾ ਬਣਿਆ ਅਤੇ ਅਮਾਵਸੂ ਨੇ ਕਨਿਆਕੁਬਜ ਵਿਚ ਇਕ ਨਵੇਂ ਰਾਜ ਦੀ ਸਥਪਾਨੀ ਕੀਤੀ ਅਤੇ ਉਥੋਂ ਦੇ ਹੀ ਰਾਜਿਆਂ ਵਿਚੋਂ ਜਹਣ ਪ੍ਰਸਿੱਧ ਹੋਈ। ਜਿਨ੍ਹਾਂ ਦੇ ਨਾਉਂ ਪਿਛੇ ਗੰਗਾ ਦਾ ਨਾਉਂ ਜਾਹੁਨਵੀ ਪਿਆ। ਪਿਛੋਂ ਜਾ ਕੇ ਵਿਸਵਰਥ ਜਾਂ ਵਿਸ਼ਵਾਮਿੱਤਰ ਵੀ ਕਾਫ਼ੀ ਪ੍ਰਸਿੱਧ ਹੋਏ। ਦੂਜੇ ਪਾਸੇ ਆਯੂ ਤੋਂ ਪਿਛੋਂ ਉਸ ਦਾ ਜੇਠਾ ਪੁੱਤਰ ਨਹੁਸ ਪ੍ਰਤਿਸ਼ਠਾਨ ਦੀ ਗੱਦੀ ਤੇ ਬੈਠਾ ਅਤੇ ਇਸ ਦੇ ਛੋਟੇ ਭਰਾ ਕਸ਼ਤਰਵ੍ਰਿਧ ਨੇ ਕਾਸ਼ੀ ਵਿਚ ਇਕ ਰਾਜ ਦੀ ਸਥਾਪਨਾ ਕੀਤੀ।

ਨਹੁਸ਼ ਦੇ ਅੱਗੇ ਛੇ ਪੁੱਤਰ ਸਨ ਜਿਨ੍ਹਾਂ ਵਿਚੋ ਯਤੀ ਅਤੇ ਯਆਤੀ ਦਾ ਨਾਉਂ ਸਭ ਤੋਂ ਜ਼ਿਆਦਾ ਚਮਕਿਆ। ਯਤੀ ਨੇ ਸੰਨਿਆਸ ਧਾਰਨ ਕਰ ਲਿਆ ਸੀ ਅਤੇ ਯਾਅਤੀ ਨੇ ਰਾਜ ਭਾਗ ਸੰਭਾਲਿਆ। ਇਹ ਇਕ ਜੇਤੂ ਸ਼ਕਤੀਸ਼ਾਲੀ ਰਾਜਾ ਸੀ। ਯਆਤੀ ਦੇ ਪੰਜ ਪੁੱਤਰ ਯਦੂ, ਤੁਰਵਸੂ, ਦ੍ਰਹਯੂ, ਅਨੂ ਅਤੇ ਪੁਰੂ ਸਨ। ਇਨ੍ਹਾਂ ਪੰਜਾਂ ਨੇ ਅੱਗੇ ਚੱਲ ਕੇ ਆਪਣੇ ਆਪਣੇ ਨਾਉਂ ਦੇ ਬੰਸ ਚਲਾਏ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਦੂਰ ਦੂਰ ਤੱਕ ਜਿੱਤਾਂ ਪ੍ਰਾਪਤ ਕੀਤੀਆਂ। ਰਿਗਵੇਦ ਵਿਚ ਇਨ੍ਹਾਂ ਹੀ ਪੰਜਾਂ ਬੰਸਾਂ ਨੂੰ 'ਪੰਚਕ੍ਰਿਸ਼ਟ' ਕਿਹਾ ਗਿਆ ਹੈ।

ਯਾਦਵਾਂ ਦੀ ਇਕ ਸ਼ਾਖਾ ਹੈਹਯ ਨਾਮ ਹੇਠ ਪ੍ਰਸਿੱਧ ਹੋਈ ਜਿਹੜੀ ਦੱਖਣ ਵੱਲ ਨਰਮਦਾ ਨਦੀ ਦੇ ਕੰਢੇ 'ਤੇ ਜਾ ਵਸੀ ਅਤੇ ਮਾਹਿਸ਼ਮਤੀ ਨੂੰ ਆਪਣੀ ਰਾਜਧਾਨੀ ਬਣਾਇਆ। ਇਨ੍ਹਾਂ ਵਿਚੋਂ ਕਾਰਤਵੀਰ ਅਰਜਨ ਸਭ ਤੋਂ ਸ਼ਕਤੀਸ਼ਾਲੀ ਅਤੇ ਬਹਾਦਰ ਰਾਜਾ ਸੀ। ਤੁਰਵਸੂ ਬੰਸ ਦੇ ਉਤਰਾਧਿਕਾਰੀਆਂ ਨੇ ਪਹਿਲਾਂ ਦੱਖਣ-ਪੂਰਬ ਦੇ ਪ੍ਰਦੇਸ਼ਾਂ ਉੱਪਰ ਕਬਜ਼ਾ ਕੀਤਾ ਪਰ ਬਾਅਦ ਵਿਚ ਇਹ ਉੱਤਰ-ਪੱਛਮ ਵੱਲ ਚਲੇ ਗਏ। ਦ੍ਰਹਯੂਆਂ ਨੇ ਸਿੰਧ ਦੇ ਕੰਢੇ 'ਤੇ ਕਬਜ਼ਾ ਕਰ ਲਿਆ ਅਤੇ ਇਨ੍ਹਾਂ ਦੇ ਰਾਜਾ ਗਾਂਧਾਰ ਦੇ ਨਾਉਂ 'ਤੇ ਇਸ ਪ੍ਰਦੇਸ਼ ਦਾ ਨਾਉਂ ਗਾਂਧਾਰ ਪਿਆ। ਆਨਵਾਂ ਦੀਆਂ ਵੀ ਦੋ ਸ਼ਾਖਾਵਾਂ ਹੋ ਗਈਆਂ ਸਨ ਜਿਨ੍ਹਾਂ ਵਿਚੋਂ ਇਕ ਪੂਰਬੀ ਪੰਜਾਬ ਅਤੇ ਦੂਜੀ ਪੂਰਬੀ ਬਿਹਾਰ ਵਿਚ ਜਾ ਕੇ ਵਸ ਗਈ। ਪੰਜਾਬ ਵਿਚ ਰਹਿਣ ਵਾਲੇ ਆਨਵਾਂ ਦੀ ਕੁਲ ਵਿਚੋਂ ਉਸੀਨਰ ਅਤੇ ਸ਼ਿਵੀ ਨਾਮੀ ਰਾਜੇ ਕਾਫ਼ੀ ਪ੍ਰਸਿੱਧ ਹੋਏ। ਇਸ ਬੰਸ ਨੇ ਮੱਧ ਪ੍ਰਦੇਸ਼ ਵਿਚ ਕਈ ਰਾਜ ਸਥਾਪਤ ਕੀਤੇ। ਖਾਸ ਕਰਕੇ ਗੰਗਾ, ਜਮਨਾ ਦੁਆਬ ਉੱਤੇ ਰਾਜ ਕਰਨ ਵਾਲਾ ਦੁਸ਼ਯੰਤ ਰਾਜਾ ਇਨ੍ਹਾਂ ਵਿਚੋਂ ਹੀ ਸੀ। ਇਸ ਦਾ ਵਿਆਹ ਸ਼ਕੁੰਤਲਾ ਨਾਲ ਹੋਇਆ ਅਤੇ ਉਸ ਨੇ ਇਕ ਬੁੱਧੀਮਾਨ ਪੁੱਤਰ ਨੂੰ ਜਨਮ ਦਿੱਤਾ ਜਿਸ ਦਾ ਨਾਉਂ ਭਰਤ ਸੀ। ਇਸ ਨੇ ਆਪਣੀ ਬਹਾਦਰੀ ਦੁਆਰਾ ਇਸ ਵਿਸ਼ਾਲ ਸਾਮਰਾਜ ਦੀ ਸਥਾਪਨਾ ਕੀਤੀ ਅਤੇ ਸ਼ਾਇਦ ਇਸੇ ਦੇ ਨਾਉਂ ਪਿੱਛੇ ਹਿੰਦੁਸਤਾਨ ਦਾ ਨਾਉਂ ਭਾਰਤ ਪਿਆ।

ਚੰਦਰਬੰਸੀਆਂ ਦੀ ਮੂਲ ਰਾਜਧਾਨੀ ਪ੍ਰਤਿਸ਼ਠਾਨ ਵਿਚ ਰਾਜਾ ਯਯਾਤੀ ਦੇ ਛੋਟੇ ਪੁੱਤਰ, ਪੁਰੂ ਨੇ ਆਪਣੇ ਪਿਤਾ ਨੂੰ ਸੁੱਖੀ ਰੱਖਣ ਲਈ ਆਪਣੀ ਜੋਬਨ ਅਵਸਥਾ ਦੇ ਦਿੱਤੀ ਅਤੇ ਉਨ੍ਹਾਂ ਦਾ ਬੁਢਾਪਾ ਆਪ ਲੈ ਲਿਆ ਸੀ। ਇਸ ਦੇ ਫ਼ਲਸਰੂਪ ਯਯਾਤੀ ਨੇ ਖੁਸ਼ ਹੋ ਕੇ ਰਾਜ ਭਾਗ ਪੁਰੂ ਨੂੰ ਹੀ ਸੌਂਪ ਦਿੱਤਾ ਸੀ ਪਰ ਬਾਅਦ ਵਿਚ ਅਯੁੱਧਿਆ ਦੇ ਰਾਜਿਆਂ ਨੇ ਇਸ ਕੋਲੋਂ ਰਾਜ ਖੋਹ ਲਿਆ। ਰਾਮ ਚੰਦਰ ਦੇ ਪਿੱਛੋਂ ਚੰਦਰ ਬੰਸੀ ਫਿਰ ਤਾਕਤ ਵਿਚ ਆਏ ਅਤੇ ਯਾਦਵਾਂ ਅਤੇ ਪੌਰਵਾਂ ਨੇ ਅੱਗੇ ਵਧਣਾ ਆਰੰਭ ਕਰ ਦਿੱਤਾ। ਮਥੁਰਾ ਤੋਂ ਲੈ ਕੇ ਦਵਾਰਕਾ ਤੱਕ ਯਾਦਵਾਂ ਦਾ ਬੋਲਬਾਲਾ ਹੋ ਗਿਆ। ਅੰਧਕ, ਵ੍ਰਿਸ਼ਣ ਕੁਕੁਰ ਅਤੇ ਭੋਜ ਇਨ੍ਹਾਂ ਵਿਚੋਂ ਮੁੱਖ ਅਤੇ ਕ੍ਰਿਸ਼ਨ ਜੀ ਇਨ੍ਹਾਂ ਸਾਰਿਆਂ ਵਿਚੋਂ ਪ੍ਰਮੁੱਖ ਸਨ।

ਪੰਚਾਲ ਵਿਚ ਪੌਰਵਾਂ ਵਿਚੋਂ 'ਸੁਦਾਸ' ਨਾਮੀ ਰਾਜਾ ਬਹੁਤ ਪ੍ਰਸਿੱਧ ਹੋਇਆ। ਇਸਦੀ ਵਧਦੀ ਤਾਕਤ ਨੂੰ ਦੇਖ ਕੇ ਉੱਤਰ-ਪੱਛਮੀ ਭਾਰਤ ਦੇ ਰਾਜਿਆਂ ਨੇ ਮਿਲ ਕੇ ਇਕ ਸੰਘ ਬਣਾਇਆ ਅਤੇ ਰਾਵੀ ਦੇ ਕੰਢੇ ਸੁਦਾਸ ਨਾਲ ਟੱਕਰ ਲਈ। ਇਸ ਯੁੱਧ ਨੂੰ ਦਸਰਾਜ ਯੁੱਧ ਕਿਹਾ ਜਾਂਦਾ ਹੈ। ਇਸ ਯੁੱਧ ਵਿਚ ਜਿੱਤ ਸੁਦਾਸ ਦੀ ਹੀ ਹੋਈ। ਇਸ ਤੋਂ ਕੁਝ ਸਮੇਂ ਬਾਅਦ ਸੁਦਾਸ ਦੇ ਦੁਸ਼ਮਣ ਰਾਜੇ ਸੰਵਰਣ ਅਤੇ ਉਸ ਦੇ ਪੁੱਤਰ ਕੁਰੂ ਦਾ ਸਮਾਂ ਆ ਗਿਆ। ਇਸ ਕੁਰੂ ਦੇ ਅਨੁਬੰਸੀਆਂ ਨੂੰ ਕੌਰਵ ਕਿਹਾ ਜਾਣ ਲੱਗਾ ਜਿਨ੍ਹਾਂ ਦੇ ਦੋ ਪ੍ਰਸਿੱਧ ਨਗਰ ਹਸਤਨਾਪੁਰ ਅਤੇ ਇੰਦਰ-ਪ੍ਰਸਤ ਸਨ। ਕੌਰਵਾਂ ਅਤੇ ਪਾਂਡਵਾਂ ਦਾ ਯੁੱਧ ਭਾਰਤੀ ਇਤਿਹਾਸ ਵਿਚ ਬਹੁਤ ਹੀ ਭਿਆਨਕ ਅਤੇ ਵਿਨਾਸ਼ਕਾਰੀ ਘਟਨਾ ਮੰਨੀ ਜਾਂਦੀ ਹੈ। ਇਸ ਨੂੰ ਮਹਾਂਭਾਰਤ ਦਾ ਯੁੱਧ ਕਿਹਾ ਜਾਂਦਾ ਹੈ ਕਿਉਂਕਿ ਇਸ ਯੁੱਧ ਵਿਚ ਭਾਰਤ ਦੇ ਸਾਰੇ ਰਾਜੇ ਸ਼ਾਮਲ ਸਨ। ਇਸ ਵਿਚ ਭਾਵੇਂ ਜਿੱਤ ਪਾਂਡਵਾਂ ਦੀ ਹੀ ਹੋਈ ਸੀ ਪਰ ਇਹ ਕੋਈ ਮਹਤੱਵਪੂਰਨ ਜਿੱਤ ਨਹੀਂ ਸੀ। ਇਸ ਯੁੱਧ ਦਾ ਸਮਾਂ 1400 ਈ.ਪੂ. ਦੇ ਲਗਭਗ ਮੰਨਿਆ ਜਾਂਦਾ ਹੈ।

ਮਹਾਂਭਾਰਤ ਦੇ ਯੁੱਧ ਤੋਂ ਪਿੱਛੋਂ ਵੀ ਭਾਵੇਂ ਸੂਰਜਬੰਸੀ ਅਤੇ ਚੰਦਰਬੰਸੀ ਰਾਜੇ ਰਾਜ ਕਰਦੇ ਰਹੇ ਪਰੰਤੂ ਉਨ੍ਹਾਂ ਦਾ ਨਾ ਤਾਂ ਬਹੁਤਾ ਵੇਰਵਾ ਹੀ ਮਿਲਦਾ ਹੈ ਅਤੇ ਨਾ ਹੀ ਉਹ ਬਹੁਤ ਸ਼ਕਤੀਸ਼ਾਲੀ ਸਨ। ਹੌਲੀ ਹੌਲੀ ਛੇਵੀਂ ਸਦੀ ਈ. ਪੂ. ਤੱਕ 'ਮਗਧ ਸਾਮਰਾਜ' ਵਿਕਸਿਤ ਹੋ ਗਿਆ ਅਤੇ ਇਨ੍ਹਾਂ ਪ੍ਰਾਚੀਨ ਬੰਸਾਂ ਦਾ ਅੰਤ ਹੋ ਗਿਆ।

ਹ. ਪੁ.—ਹਿੰ. ਵਿ. ਕੋ. 4 : 142

**ਚੰਦਰਭਾਗਾ** : ਹਿਮਾਲਾ ਦੇ ਚੰਦਰਭਾਗ ਨਾਂ ਦੇ ਸਥਾਨ ਤੋਂ ਨਿਕਲਦੀ ਇਕ ਨਦੀ ਹੈ। ਰਿਗਵੇਦ ਵਿਚ ਇਸ ਦਾ ਨਾਂ ਅਸਿਕੀ ਹੈ। ਲਾਹੁਲ ਦੇ ਨੇੜੇ ਇਸ ਦੇ ਦੋ ਪਰਵਾਹ ਨਿਕਲਦੇ ਹਨ ਤੇ ਲਗਭਗ 180 ਕਿ.ਮੀ. ਦੀ ਦੂਰੀ ਤੇ ਦੋਵੇਂ ਇਕੱਠੇ ਹੋ ਜਾਂਦੇ ਹਨ। ਇਹ ਨਦੀ ਕਸ਼ਮੀਰ ਦੇ ਇਲਾਕੇ ਅਖਨੂਰ ਅਤੇ ਚੰਬੇ ਵਿਚ ਵਹਿੰਦੀ ਹੋਈ ਅਤੇ ਸਿਆਲਕੋਟ, ਵਜ਼ੀਰਾਬਾਦ ਦੇ ਮੈਦਾਨਾਂ ਨੂੰ ਸਿੰਜਦੀ ਹੋਈ ਝੰਗ ਦੇ ਜ਼ਿਲ੍ਹੇ ਜਿਹਲਮ ਨਾਲ ਮਿਲਕੇ ਅਤੇ ਸਿੰਧ ਦੇ ਨੇੜੇ ਰਾਵੀ ਨਾਲ ਇਕੱਠੀ ਹੋ ਕੇ ਮਿਠਨ ਕੋਠ ਦੇ ਸਥਾਨ ਤੇ ਸਿੰਧੁਨਦ ਵਿਚ ਜਾ ਮਿਲਦੀ ਹੈ।

ਹ. ਪੁ.—ਮ. ਕੋ. : 383

**ਚੰਦਰਭਾਨ** : ਫ਼ਾਰਸੀ ਦੇ ਇਸ ਉੱਘੇ ਕਵੀ ਦੇ ਜਨਮ ਬਾਰੇ ਕੁਝ ਪਤਾ ਨਹੀਂ ਹੈ। ਇਹ ਪਟਿਆਲਾ (ਪੰਜਾਬ) ਦਾ ਰਹਿਣ ਵਾਲਾ ਸੀ। ਇਹ ਸ਼ਹਿਨਸ਼ਾਹ ਸ਼ਾਹਜਹਾਂ ਦੇ ਵੱਡੇ ਪੁੱਤਰ ਦਾਰਾ ਸ਼ਿਕੋਹ ਦਾ ਮੁਨਸ਼ੀ ਸੀ। ਇਸ ਨੇ ਫ਼ਾਰਸੀ ਦੀਆਂ ਕਈ ਪੁਸਤਕਾਂ ਲਿਖੀਆਂ ਜਿਵੇਂ 'ਗੁਲਦਸਤਾ', 'ਤਕਫ਼ਤ-ਉਲ-ਅਨਵਰ', 'ਤਹਿਫ਼ਤ-ਉਲ-ਫੁਸ਼ਾ', 'ਮਜਮਾ-ਉਲ-ਫ਼ਰਾਰਾ' ਆਦਿ।

ਦਾਰਾ ਸ਼ਿਕੋਹ ਦੀ ਦਰਦਨਾਕ ਮੌਤ ਤੋਂ ਬਾਅਦ ਇਹ ਵਾਰਾਨਸੀ ਚਲਾ ਗਿਆ ਅਤੇ ਉਥੇ ਹੀ 1662 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਇ. 1 : 234

**ਚੰਦਰਵਲੀ** : ਕਰਨਾਟਕ ਰਾਜ (ਭਾਰਤ) ਦੇ ਚਿਤਰਦੁਰਗ ਜ਼ਿਲ੍ਹੇ ਵਿਚ ਚਿਤਰਦੁਰਗ ਪਹਾੜ ਦੇ ਪੱਛਮ ਵੱਲ ਸਥਿਤ ਨਗਰ ਚੰਦਰਵਲੀ ਸ਼ੁਰੂ ਤੋਂ ਹੀ ਚਰਚਾ ਦਾ ਵਿਸ਼ਾ ਅਤੇ ਸਾਤਾਵਾਹਨ (ਆਂਧਰ) ਸਿੱਕਿਆਂ ਦਾ ਭੰਡਾਰ ਰਿਹਾ ਹੈ।

ਪੁਰਾ-ਖੋਜੀਆਂ ਨੇ ਇਥੋਂ ਦੇ ਸਭਿਆਚਾਰ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ—ਸ਼ੁਰੂ ਦਾ ਸਭਿਆਚਾਰ ਅਤੇ ਆਖ਼ਰੀ ਸਭਿਆਚਾਰ। ਸ਼ੁਰੂ ਦਾ ਸਭਿਆਚਾਰ ਮੈਗਾਲਿਥ ਕਬਰਾਂ ਦੀ ਸਭਿਅਤਾ ਦੇ ਨੇੜੇ ਦਾ ਹੈ। ਸਭਿਅਤਾ ਦੀ ਇਸ ਪਹਿਲੀ ਅਵਸਥਾ ਵਿਚ ਸਿੱਕੇ ਜਾਂ ਮਿੱਟੀ ਦੇ ਸਜਾਵਟੀ ਭਾਂਡਿਆਂ ਦੀ ਅਣਹੋਂਦ ਪਾਈ ਗਈ ਹੈ। ਇਸ ਵਿਚ ਪੱਥਰ ਯੁੱਗ ਦੇ ਅਖੀਰਲੇ ਸਮੇਂ ਦੇ ਪ੍ਰਮਾਣਿਕ ਅਵਸ਼ੇਸ਼ਾਂ ਦੀ ਘਾਟ ਹੈ। ਸਭਿਆਚਾਰ ਦੇ ਅਖੀਰਲੇ ਹਿੱਸੇ ਵਿਚ ਆਂਧਰ ਸਭਿਅਤਾ ਦੇ ਚਿੰਨ੍ਹ ਮਿਲਦੇ ਹਨ। ਇਸ ਦਾ ਪਤਾ ਕੱਚ ਦੀਆਂ ਚੂੜੀਆਂ, ਚਿੱਟੇ ਜਾਂ ਪੀਲੇ ਰੰਗ ਨਾਲ ਸਜੇ ਹੋਏ ਭਾਂਡਿਆਂ ਅਤੇ ਆਂਧਰ ਸਿੱਕਿਆਂ ਤੋਂ ਲਗਦਾ ਹੈ। ਇਥੇ ਰੋਮਨ ਬਾਦਸ਼ਾਹ ਆਗਸਟਸ ਅਤੇ ਟਾਇਬੇਰੀਅਸ ਦੇ ਦੀਨਾਰ ਅਤੇ ਮਿੱਟੀ ਦੇ ਯੂਨਾਨੀ ਨਮੂਨੇ ਦੇ ਬਰਤਨ ਆਦਿ ਮਿਲੇ ਹਨ ਜਿਨ੍ਹਾਂ ਤੋਂ ਇਸ ਜਗ੍ਹਾ ਦੇ ਭੂ-ਮੱਧ ਸਾਗਰੀ ਪ੍ਰਦੇਸ਼ਾਂ ਨਾਲ ਸਬੰਧ ਬਾਰੇ ਪਤਾ ਲਗਦਾ ਹੈ। ਇਸ ਤੋਂ ਇਹ ਸਾਫ਼ ਜ਼ਾਹਿਰ ਹੈ ਕਿ ਆਂਧਰ ਸਭਿਅਤਾ ਦੇ ਪ੍ਰਮੁੱਖ ਕੇਂਦਰਾਂ ਅਤੇ ਰੋਮਨ ਵਪਾਰਕ ਖੇਤਰ ਵਿਚ ਇਸ ਨਗਰ ਦਾ ਖਾਸ ਮਹੱਤਵ ਸੀ।

ਚੰਦਰਵਲੀ ਦੀ ਕਹਾਣੀ ਨੇੜੇ ਦੇ ਬ੍ਰਹਮਗਿਰੀ ਸਭਿਆਚਾਰ ਨਾਲ ਮਿਲਦੀ ਜੁਲਦੀ ਹੈ।

ਹ. ਪੁ.—ਹਿੰ. ਵਿ.ਕੋ. 4 : 143

**ਚੰਦਾਇਨ** : ਇਹ ਲੋਰ ਜਾਂ ਲੋਰਿਕਾ ਅਤੇ ਚੰਦਾ ਦੀ ਪ੍ਰੇਮ ਕਥਾ ਹੈ। ਲੋਰ ਜਾਂ ਲੋਰਿਕਾ ਦਾ ਸਭ ਤੋਂ ਪਹਿਲਾਂ ਜ਼ਿਕਰ 'ਲੋਰਿਕਾ ਨਾਚਾਂ ਜਾਂ ਲੋਰਿਕਾ ਗੀਤਾਂ' ਦੇ ਪ੍ਰਸੰਗਾਂ ਵਿਚ ਮਿਲਦਾ ਹੈ। ਇਨ੍ਹਾਂ ਪ੍ਰਸੰਗਾਂ ਨੂੰ ਆਧਾਰ ਬਣਾ ਕੇ ਮੌਲਾਨਾ ਦਾਊਦ ਨੇ ਇਹ ਕਥਾ ਲਿਖੀ

ਜਿਹੜੀ ਕਿ ਚੰਦ੍ਰਾਇਨ ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਰਚਨਾ ਕਈ ਦ੍ਰਿਸ਼ਟੀਕੋਣਾਂ ਤੋਂ ਮਹੱਤਵਪੂਰਨ ਹੈ। ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਇਸ ਦੇ ਸਾਰੇ ਹੀ ਬਹੁਤ ਪ੍ਰਾਚੀਨ ਉਤਾਰੇ ਮਿਲਦੇ ਹਨ ਪਰ ਇਨ੍ਹਾਂ ਸਾਰੇ ਪ੍ਰਾਪਤ ਉਤਾਰਿਆਂ ਦੀ ਲਿੱਪੀ ਅਰਬੀ ਫ਼ਾਰਸੀ ਹੈ ਜਿਹੜੀ ਅਵਧੀ ਭਾਸ਼ਾ ਦੀਆਂ ਧੁਨੀਆਂ ਨੂੰ ਵਿਅਕਤ ਕਰਨ ਦੇ ਅਸਮਰੱਥ ਹੈ। ਇਸ ਕਰਕੇ ਕਈ ਥਾਵਾਂ ਤੇ ਪਾਠ ਦੇ ਠੀਕ ਪੜ੍ਹਨ ਵਿਚ ਉਲਝਣਾਂ ਪੈਦਾ ਹੁੰਦੀਆਂ ਹਨ।

ਮੁੰਤਖ਼ਬੁਤਵਾਰੀਖ਼ ਵਿਚ ਆਉਣ ਵਾਲੇ ਅਲਬਦਾਊਨੀ ਦੇ ਇਕ ਉਲੇਖ ਕਾਰਨ ਇਸ ਰਚਨਾ ਦਾ ਨਾਂ 'ਚੰਦਾਇਨ' ਪ੍ਰਸਿੱਧ ਹੋਇਆ ਪਰ ਰਚਨਾ ਦਾ ਜਿੰਨਾ ਅੰਸ਼ ਪ੍ਰਾਪਤ ਹੋਇਆ ਹੈ, ਉਸ ਵਿਚ ਇਹ ਨਾਂ ਕਿਧਰੇ ਨਹੀਂ ਆਉਂਦਾ। ਇਸ ਰਚਨਾ ਵਿਚ ਇਸ ਦਾ ਨਾਂ 'ਲੋਰ ਕਹਾ' (ਜਿਹੜਾ ਕਿ ਲੋਰ ਕਥਾ ਦਾ ਅਪਭ੍ਰੰਸ਼ ਹੈ) ਆਉਂਦਾ ਹੈ। ਇਸ ਲਈ ਜਿੰਨਾਂ ਚਿਰ ਕਿਸੇ ਪ੍ਰਾਚੀਨ ਹੱਥ ਲਿਖਤ ਜਾਂ ਉਤਾਰੇ ਵਿਚ ਇਸ ਰਚਨਾ ਦਾ ਨਾਂ 'ਚੰਦਾਇਨ' ਨਾ ਮਿਲ ਜਾਵੇ ਉਨ੍ਹਾਂ ਚਿਰ 'ਲੋਰ ਕਹਾ' ਨਾਂ ਹੀ ਮੰਨਣਾ ਚਾਹੀਦਾ ਹੈ।

ਇਸ ਦਾ ਰਚਨਕਾਲ 1371 ਮੰਨਿਆ ਗਿਆ ਹੈ। ਇਹ ਰਚਨਾ ਦੋਹਾ-ਚੌਪਈ ਸ਼ੈਲੀ ਵਿਚ ਹੈ। ਇਸ ਦੇ ਮਿਲਦੇ ਉਤਾਰੇ ਅਧੂਰੇ ਹਨ ਜਿਸ ਕਾਰਨ ਇਸ ਦੇ ਆਕਾਰ ਬਾਰੇ ਕੁਝ ਨਹੀਂ ਆਖਿਆ ਜਾ ਸਕਦਾ। ਇਸ ਦੀ ਭਾਸ਼ਾ ਠੇਠ ਅਵਧੀ ਹੈ ਜਿਸ ਉੱਤੇ ਮਾਗਧੀ ਸ਼ੌਰਸ਼ੈਨੀ ਦੇ ਅਰਧ ਮਾਗਧੀ ਦਾ ਪ੍ਰਭਾਵ ਹੈ। ਇਸ ਵਿਚ ਖੜੀ ਬੋਲੀ ਦੇ ਤੱਤ ਵੀ ਮਿਲਦੇ ਹਨ। ਇਸ ਦੀ ਕਥਾ ਇਸ ਪ੍ਰਕਾਰ ਹੈ :—

ਲੋਰਿਕਾ ਇਕ ਅਹੀਰ ਹੈ, ਗੋਵਰ ਵਿਚ ਰਿਹਾਇਸ਼ ਰੱਖਦਾ ਹੈ ਅਤੇ ਵਿਆਹਿਆ ਹੋਇਆ ਹੈ। ਬਾਵਨ ਨਾਂ ਦਾ ਇਕ ਹੋਰ ਅਹੀਰ ਹੈ ਜਿਸ ਦਾ ਵਿਆਹ ਉਸੇ ਨਗਰ ਦੀ ਲੜਕੀ ਚਾਂਦਾ ਨਾਲ ਹੋਇਆ ਹੈ। ਚਾਂਦਾ ਤੇ ਲੋਰਿਕਾ ਇਕ ਦੂਜੇ ਨੂੰ ਦੇਖਦਿਆਂ ਹੀ ਖਿੱਚੇ ਜਾਂਦੇ ਹਨ ਅਤੇ ਪ੍ਰੇਮ ਕਰਨ ਲਗਦੇ ਹਨ। ਬ੍ਰਿਹਸਪਤੀ ਨਾਂ ਦੀ ਇਕ ਵਿਚੋਲਣ ਦੋਹਾਂ ਦਾ ਮੇਲ ਕਰਵਾਉਂਦੀ ਹੈ। ਇਸ ਮਗਰੋਂ ਲੋਰਿਕਾ ਚੋਰੀ ਛੁਪੀ ਚਾਂਦਾ ਦੇ ਘਰ ਜਾਣ ਲਗਦਾ ਹੈ। ਇਕ ਪੰਡਤ ਤੋਂ ਸਲਾਹ ਲੈ ਕੇ ਦੋਵੇਂ ਗੋਵਰ ਤੋਂ ਭੱਜ ਨਿਕਲਦੇ ਹਨ। ਰਾਹ ਵਿਚ ਲੋਰਿਕਾ ਦਾ ਭਰਾ ਉਨ੍ਹਾਂ ਨੂੰ ਮਿਲਦਾ ਹੈ ਤੇ ਅਜਿਹਾ ਕਰਨੋ ਵਰਜਦਾ ਹੈ ਪਰ ਉਹ ਨਹੀਂ ਰੁਕਦੇ। ਅੱਗੇ ਜਾ ਕੇ ਉਨ੍ਹਾਂ ਨੂੰ ਗੰਗਾ ਪਾਰ ਕਰਨੀ ਪੈਂਦੀ ਹੈ। ਮਲਾਹ ਚਾਂਦਾ ਦੇ ਰੂਪ 'ਤੇ ਮੋਹਿਤ ਹੋ ਜਾਂਦਾ ਹੈ। ਉਸ ਸਮੇਂ ਉਥੇ ਚਾਂਦਾ ਦਾ ਪਤੀ ਬਾਵਨ ਵੀ ਪਹੁੰਚ ਜਾਂਦਾ ਹੈ। ਉਹ ਚਾਂਦਾ ਨੂੰ ਧ੍ਰਿਕਾਰਦਾ ਹੈ ਪਰ ਲੋਰਿਕਾ ਤੋਂ ਡਰ ਕੇ ਵਾਪਸ ਚਲਾ ਜਾਂਦਾ ਹੈ। ਇਧਰ ਮਲਾਹ [illegible] ਕਰਿੰਗਾ ਨੂੰ ਚਾਂਦਾ ਦੇ ਸੁਹੱਪਣ ਬਾਰੇ ਦਸਦਾ ਹੈ। ਰਾਜਾ ਗੰਗੇਊ ਨਾਮੀ ਪਹਿਲਵਾਨ ਨੂੰ ਭੇਜਦਾ ਹੈ ਜਿਸ ਨੂੰ ਲੋਰਿਕਾ ਹਰਾ ਦਿੰਦਾ ਹੈ। ਫਿਰ ਰਾਜਾ ਦਸ ਵਿਦਵਾਨ ਬ੍ਰਾਹਮਣਾਂ ਨੂੰ ਭੇਜ ਕੇ ਲੋਰਿਕਾ ਨੂੰ ਆਪਣੇ ਪਾਸ ਬੁਲਾਉਂਦਾ ਹੈ। ਰਾਜਾ ਲੋਰਿਕਾ ਦੇ ਚੰਗੇ ਵਿਹਾਰ ਤੋਂ ਖ਼ੁਸ਼ ਹੋ ਕੇ ਉਸ ਦੇ ਨਾਲ ਦਸਾਂ ਬ੍ਰਾਹਮਣਾਂ ਨੂੰ ਮਾਰਗ ਦਰਸ਼ਨ ਲਈ ਭੇਜ ਦਿੰਦਾ ਹੈ। ਉਹ ਉਨ੍ਹਾਂ ਨਾਲ ਉੜੀਸਾ ਪਹੁੰਚ ਜਾਂਦਾ ਹੈ ਜਿਥੇ ਚਾਂਦਾ ਨੂੰ ਇਕ ਸੱਪ ਡਸ ਲੈਂਦਾ ਹੈ। ਲੋਰਿਕਾ ਇਸ ਘਟਨਾ ਤੋਂ ਅਤਿਅੰਤ ਦੁਖੀ ਹੁੰਦਾ ਹੈ। ਇਥੇ ਕਵੀ ਨੇ ਪ੍ਰੇਮ ਦੀ ਅਗਨੀ ਦਾ ਬੜਾ ਮਾਰਮਿਕ ਵਰਣਨ ਕੀਤਾ ਹੈ। ਲੋਰਿਕਾ ਚਾਂਦਾ ਨਾਲ ਚਿਖਾ 'ਤੇ ਹੀ ਸੜ ਕੇ ਮਰਨ ਲਈ ਤਿਆਰ ਹੈ। ਉਦੋਂ ਹੀ ਇਕ ਗਾਰੜੀ ਆ ਜਾਂਦਾ ਹੈ ਜੋ ਚਾਂਦਾ ਨੂੰ ਮੁੜ ਜੀਵਤ ਕਰ ਦਿੰਦਾ ਹੈ। ਲੋਰਿਕਾ ਉਥੋਂ ਚੱਲ ਕੇ ਸਾਰੰਗਪੁਰ ਆਉਂਦਾ ਹੈ। ਚਾਂਦਾ ਸੁਪਨੇ ਵਿਚ ਦੇਖਦੀ ਹੈ ਕਿ ਉਸ ਸਿੱਧ ਨੇ ਆ ਕੇ ਉਸ ਨੂੰ ਕਿਹਾ ਕਿ ਉਸ ਨੂੰ ਇਕ ਤੋਤਾ ਯੋਗੀ ਭਜਾ ਕੇ ਲੈ ਜਾਵੇਗਾ। ਲੋਰਿਕਾ ਇਥੇ ਇਕ ਮੜ੍ਹੀ ਵਿਚ ਚਾਂਦਾ ਨੂੰ ਲੁਕੋ ਕੇ ਨਗਰ ਨੂੰ ਜਾਂਦਾ ਹੈ। ਇਸ ਦੌਰਾਨ ਤੋਤਾ ਯੋਗੀ ਸਿੰਗੀਨਾਦ ਕਰਦਾ ਹੈ ਤੇ ਚਾਂਦਾ ਨੂੰ ਆਪਣੇ ਵੱਸ ਵਿਚ ਕਰਕੇ ਭਜਾ ਕੇ ਲੈ ਜਾਂਦਾ ਹੈ। ਜਦੋਂ ਵਾਪਸ ਪੁੱਜ ਕੇ ਲੋਰਿਕਾ ਮੜ੍ਹੀ ਨੂੰ ਸੁੰਨੀ ਦੇਖਦਾ ਹੈ ਤੇ ਉਹ ਚਾਂਦਾ ਦੀ ਖੋਜ ਵਿਚ ਨਿਕਲ ਪੈਂਦਾ ਹੈ। ਲੱਭਦੇ ਲੱਭਦੇ ਉਹ ਤੋਤਾ ਯੋਗੀ ਨੂੰ ਫੜ ਲੈਂਦਾ ਹੈ। ਉਹ ਦੋਵੇਂ ਚਾਂਦਾ ਤੇ ਆਪਣਾ ਹੱਕ ਜਤਾਉਂਦੇ ਹਨ। ਝਗੜਾ ਨਿਪਟਾਉਣ ਲਈ ਦੋਨੋਂ ਨਗਰ-ਸਭਾ ਦੇ ਸਾਹਮਣੇ ਪੇਸ਼ ਹੁੰਦੇ ਹਨ ਤੇ ਲੋਰਿਕਾ ਨੂੰ ਚਾਂਦਾ ਮਿਲ ਜਾਂਦੀ ਹੈ। ਮੈਨਾ ਬਿਰਹੋਂ ਵਿਚ ਬਿਹਬਲ ਹੋ ਕੇ ਸੁਰਜਨ ਦੁਆਰਾ ਲੋਰਿਕਾ ਨੂੰ ਸੁਨੇਹਾ ਭੇਜਦੀ ਹੈ। ਇਹ ਦੋਵੇਂ ਗੋਵਰ ਪਰਤਦੇ ਹਨ ਤੇ ਵਾਪਸੀ ਤੇ ਚਾਂਦਾ ਦਾ ਪਿਤਾ ਸਹਦੇਵ ਮਹਿਰ, ਚਾਂਦਾ ਅਤੇ ਲੋਰਿਕਾ ਦਾ ਸਵਾਗਤ ਕਰਦਾ ਹੈ। ਪਹਿਲਾਂ ਵਿਆਹੀ ਮੈਨਾ ਅਤੇ ਚਾਂਦਾ ਵਿਚਕਾਰ ਝਗੜਾ ਹੁੰਦਾ ਹੈ। ਚਾਂਦਾ ਸ਼ਿੰਗਾਰ ਕਰਦੀ ਹੈ ਅਤੇ ਦੋਹਾਂ ਦਾ ਸੇਜ ਤੇ ਮਿਲਨ ਹੁੰਦਾ ਹੈ। ਇਸ ਉਪਰੰਤ ਕਥਾ ਦੀ ਜਾਣਕਾਰੀ ਪ੍ਰਾਪਤ ਨਹੀਂ ਹੈ।

ਇਸ ਕਥਾ ਨੂੰ ਵੀ ਪਦਮਾਵਤ ਵਾਂਗ ਅਧਿਆਤਮਕ ਰੰਗਣ ਦਿੱਤੀ ਗਈ ਹੈ। ਤਕਰੀਬਨ ਸਾਰੇ ਸੂਫ਼ੀ ਗ੍ਰੰਥਾਂ ਵਾਂਗ ਇਸ ਦੇ ਦੂਹਰੇ ਅਰਥ ਹਨ। ਇਹ ਹਿੰਦੀ ਸੂਫ਼ੀ ਕਾਵਿ ਨਾਲ ਸਬੰਧਤ ਮਹੱਤਵਪੂਰਨ ਗ੍ਰੰਥ ਹੈ।

ਹ. ਪੁ.—ਹਿੰ. ਵਿ. ਕੋ.; ਹਿੰ. ਸਾ. ਕੋ. ਭਾਗ (ਦੂਜਾ)

**ਚੰਦਾ ਸਾਹਿਬ** : ਇਹ ਅਰਕਾਟ ਦੇ ਨਵਾਬ ਦੋਸਤ ਅਲੀ ਦਾ ਜਵਾਈ ਸੀ। ਸੰਨ 1732 ਵਿਚ ਨਵਾਬ ਦੋਸਤ ਅਲੀ ਨੇ ਇਸ ਨੂੰ ਤ੍ਰਿਚਨਾਪਲੀ ਤੇ ਕਬਜ਼ਾ ਕਰਨ ਲਈ ਭੇਜਿਆ। ਇਸ ਦਾ ਤ੍ਰਿਚਨਾਪਲੀ ਦੇ ਬਾਦਸ਼ਾਹ ਦੀ ਵਿਧਵਾ ਮਹਾਰਾਣੀ ਨਾਲ ਪ੍ਰੇਮ ਹੋ ਗਿਆ। ਨਤੀਜੇ ਵਜੋਂ ਇਹ ਤ੍ਰਿਚਨਾਪਲੀ ਉੱਤੇ ਕਬਜ਼ਾ ਕਰਨ ਵਿਚ ਸਫ਼ਲ ਹੋ ਗਿਆ। ਇਸ ਨੇ ਤੰਜੋਰ ਅਤੇ ਮਦੁਰਾ ਨੂੰ ਹਥਿਆਉਣ ਲਈ ਵੀ ਕਈ ਕੋਸ਼ਿਸ਼ਾਂ ਕੀਤੀਆਂ ਪਰ ਮਰਹੱਟਿਆਂ ਦੀ ਵਿਰੋਧਤਾ ਕਾਰਨ ਇਸ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਹੀ ਰਹੀਆਂ। ਸੰਨ 1740 ਵਿਚ ਮਰਹੱਟਿਆਂ ਨੇ ਇਸ ਦੇ ਸਹੁਰੇ ਨਵਾਬ ਦੋਸਤ ਅਲੀ ਨੂੰ ਮਾਰ ਦਿੱਤਾ। ਚੰਦਾ ਸਾਹਿਬ ਨੇ ਅਰਕਾਟ ਉੱਤੇ ਕਬਜ਼ਾ ਕਰਨ ਦੀ ਧਾਰ ਲਈ ਅਤੇ ਅਰਕਾਟ ਵੱਲ ਨੂੰ ਕੂਚ ਕਰ ਦਿੱਤਾ ਪਰ ਇਹ ਆਪਣੇ ਉਦੇਸ਼ ਵਿਚ ਅਸਫ਼ਲ ਹੀ ਰਿਹਾ। ਮਰਹੱਟਿਆਂ ਨੇ ਤ੍ਰਿਚਨਾਪਲੀ ਵੀ ਇਸ ਕੋਲੋਂ ਖੋਹ ਲਿਆ ਅਤੇ ਇਸ ਨੂੰ ਬੰਦੀ ਬਣਾ ਕੇ ਸੱਤ ਸਾਲ ਜੇਲ੍ਹ ਵਿਚ ਸੁੱਟੀ ਰੱਖਿਆ। ਕੈਦ ਦੇ ਪਹਿਲੇ ਤਿੰਨ ਸਾਲ ਇਸ ਨੇ ਬਰਾਰ ਵਿਚ ਗੁਜ਼ਾਰੇ। ਸੰਨ 1744 ਵਿਚ ਇਸ ਨੂੰ ਸਤਾਰਾ ਭੇਜ ਦਿੱਤਾ ਗਿਆ। ਮਰਹੱਟਿਆਂ ਨੇ ਚੰਦਾ ਸਾਹਿਬ ਨੂੰ ਛੁਡਵਾਉਣ ਲਈ ਲੱਖਾਂ ਰੁਪਇਆ ਦੀ ਸ਼ਰਤ ਰੱਖ ਦਿੱਤੀ। ਇਸ ਨੇ ਪੇਸ਼ਵਿਆਂ ਨਾਲ ਦੋਸਤੀ ਗੰਢਣ ਦੀ ਕੋਸ਼ਿਸ਼ ਕੀਤੀ ਪਰ ਅਸਫ਼ਲ ਹੀ ਰਿਹਾ। ਸੰਨ 1748 ਵਿਚ ਇਹ ਸਤਾਰਾ ਤੋਂ ਭੱਜ ਨਿਕਲਿਆ ਅਤੇ ਆਪਣੀ ਆਜ਼ਾਦ ਫ਼ੌਜ ਖੜੀ ਕਰਨ ਵਿਚ ਸਫ਼ਲ ਹੋ ਗਿਆ।

ਹੁਣ ਇਸ ਨੇ ਆਪਣੇ ਸਹੁਰੇ ਦੀ ਰਾਜ ਗੱਦੀ (ਅਰਕਾਟ) ਮੱਲਣ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਦੱਖਣ ਦੀ ਸੂਬੇਦਾਰੀ ਹਥਿਆਉਣ ਲਈ ਨਿਜਾਮੁਲ ਮੁਲਕ ਦੇ ਪੁੱਤਰ ਨਾਸਿਰ ਜੰਗ ਅਤੇ ਦੋਹਤਰੇ ਮੁਜ਼ੱਫ਼ਰਜੰਗ ਵਿਚਕਾਰ ਜਦੋਜਹਿਦ ਸ਼ੁਰੂ ਹੋ ਗਈ। ਮੁਜ਼ੱਫ਼ਰ-ਜੰਗ ਚੰਦਾ ਸਾਹਿਬ ਨਾਲ ਜਾ ਰਲਿਆ। ਚੰਦਾ ਸਾਹਿਬ ਨੇ ਫ਼ਰਾਂਸੀਸੀ ਗਵਰਨਰ ਡੁਪਲੇ (Dupleix) ਨਾਲ ਵੀ ਗਲਬਾਤ ਕਰਨੀ ਆਰੰਭ ਕਰ ਦਿੱਤੀ। ਫ਼ਰਾਂਸੀਸੀਆਂ ਦੀ ਮਦਦ ਨਾਲ ਚੰਦਾ ਸਾਹਿਬ ਅਤੇ ਮੁਜ਼ਫ਼ਰ ਜੰਗ ਵਿਚਕਾਰ ਇਕਰਾਰਨਾਮਾ ਕੀਤਾ ਗਿਆ। ਅਗਸਤ 1749 ਨੂੰ ਅੰਬਰ ਦੀ ਲੜਾਈ ਵਿਚ ਅਨਵਰੁੱਦੀਨ ਦੀ ਹਾਰ ਹੋਈ। ਅਨਵਰੁੱਦੀਨ ਮਾਰ ਦਿੱਤਾ ਗਿਆ ਅਤੇ ਉਸ ਦੇ ਪੁੱਤਰ ਮੁਹੰਮਦ ਅਲੀ ਨੇ ਭੱਜ ਕੇ ਤ੍ਰਿਚਨਾਪਲੀ ਦੇ ਕਿਲੇ ਵਿਚ ਜਾ ਪਨਾਹ ਲਈ। ਚੰਦਾ

ਸਾਹਿਬ ਨੇ ਬਾਕੀ ਦੇ ਸਾਰੇ ਕਰਨਾਟਕ ਉੱਤੇ ਆਪਣਾ ਕਬਜ਼ਾ ਜਮਾ ਲਿਆ। ਪਾਂਡੀਚਰੀ ਦਾ ਘੇਰਾ ਵੀ ਇਸ ਅੱਗੇ ਬਹੁਤ ਚਿਰ ਨਾ ਅੜ ਸਕਿਆ। ਇਸ ਨੇ ਤੰਜੋਰ ਦੇ ਰਾਜੇ ਨੂੰ ਜਿੱਤਣ ਲਈ ਵੀ ਕਾਫ਼ੀ ਸਮਾਂ ਖਰਾਬ ਕੀਤਾ।

ਜੇ ਇਕ ਪਾਸੇ ਫ਼ਰਾਂਸੀਸੀਆਂ ਨੇ ਮੁਜ਼ਫਰਜੰਗ ਅਤੇ ਚੰਦਾ ਸਾਹਿਬ ਦੀ ਮਦਦ ਕੀਤੀ ਤਾਂ ਦੂਜੇ ਪਾਸੇ ਅੰਗਰੇਜ਼ਾਂ ਨੇ ਆਸਫ਼ ਜਾਹ ਮੁਲਕ ਦੇ ਪੁੱਤਰ ਨਾਸਿਰ ਜੰਗ ਦੀ। ਸੰਨ 1750 ਵਿਚ ਨਾਸਿਰ ਜੰਗ ਲੜਾਈ ਦੇ ਮੈਦਾਨ ਵਿਚ ਆ ਨਿਤਰਿਆ। ਉਸ ਦੀਆਂ ਫ਼ੌਜਾਂ ਉਸ ਨੂੰ ਵਿੱਚੇ ਹੀ ਛੱਡ ਗਈਆਂ ਅਤੇ ਉਸ ਨੂੰ ਫੜ ਕੇ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇਸ ਸਮੇਂ ਮੁਜ਼ਫਰਜੰਗ ਨੇ 50,000 ਪੌਂਡ ਫ਼ਰਾਂਸੀਸੀ ਕੰਪਨੀ ਨੂੰ ਦਿੱਤੇ ਅਤੇ ਨਾਲ ਹੀ ਡੁਪਲੇ ਨੂੰ 10,000 ਪੌਂਡ ਦੀ ਸਲਾਨਾ ਜਾਗੀਰ ਦਿੱਤੀ। ਚੰਦਾ ਸਾਹਿਬ ਨੂੰ ਅਰਕਾਟ ਦੇ ਨਵਾਬ ਵਜੋਂ ਮਾਨਤਾ ਦੇ ਦਿੱਤੀ ਗਈ। ਜਦੋਂ ਜਨਵਰੀ, 1751 ਨੂੰ ਮੁਜ਼ਫਰਜੰਗ ਮਰ ਗਿਆ ਤਾਂ ਬੱਸੀ ਨੇ ਸਲਾਬਤ ਜੰਗ ਨੂੰ ਗੱਦੀ ਉੱਤੇ ਬੈਠਾ ਦਿੱਤਾ।

ਬੱਸੀ ਨੇ ਸਲਾਬਤ ਜੰਗ ਦੀਆਂ ਫ਼ੌਜਾਂ ਨੂੰ ਬਹੁਤ ਚੰਗੀ ਸਿਖਲਾਈ ਦਿੱਤੀ ਅਤੇ ਆਪਣੇ ਹੀ ਖਰਚੇ ਤੇ ਫ਼ਰਾਂਸੀਸੀਆਂ ਦੇ ਪ੍ਰਬੰਧ ਹੇਠਲੇ ਕੁਝ ਜ਼ਿਲ੍ਹਿਆਂ (ਜਿਨ੍ਹਾਂ ਨੂੰ ਉੱਤਰੀ ਸਰਕਾਰ ਕਿਹਾ ਜਾਂਦਾ ਸੀ) ਉੱਤੇ ਕਬਜ਼ਾ ਕਰ ਲਿਆ।

ਅੰਗਰੇਜ਼ੀ ਕੰਪਨੀ ਨੇ ਇਸ ਨਵੀਂ ਸਥਿਤੀ ਨੂੰ ਪਰਵਾਨ ਕਰਨ ਤੋਂ ਨਾਂਹ ਕਰ ਦਿੱਤੀ। ਕਲਾਈਵ ਇਸ ਮੌਕੇ ਮੈਦਾਨ ਵਿਚ ਆਇਆ ਅਤੇ ਉਸ ਨੇ ਅਰਕਾਟ ਤੇ ਕਬਜ਼ਾ ਕਰ ਲਿਆ। ਕਲਾਈਵ ਹੱਥੋਂ ਅਰਕਾਟ ਆਜ਼ਾਦ ਕਰਵਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਰਹੀਆਂ। ਚੰਦਾ ਸਾਹਿਬ ਨੇ ਵੀ ਆਪਣੇ ਪੁੱਤਰ ਦੀ ਕਮਾਨ ਅਧੀਨ ਅਰਕਾਟ ਨੂੰ ਆਜ਼ਾਦ ਕਰਵਾਉਣ ਲਈ ਅੱਧੀ ਫ਼ੌਜ ਭੇਜੀ ਪਰ ਇਸ ਵਾਰ ਵੀ ਕੋਈ ਕਾਮਯਾਬੀ ਨਾ ਪ੍ਰਾਪਤ ਹੋਈ ਕਿਉਂਕਿ ਚੰਦਾ ਸਾਹਿਬ ਨੇ ਆਪਣੀ ਅੱਧੀ ਫ਼ੌਜ ਤ੍ਰਿਚਨਾਪਲੀ ਤੋਂ ਅਰਕਾਟ ਨੂੰ ਭੇਜੀ ਹੋਈ ਸੀ ਇਸ ਲਈ ਤ੍ਰਿਚਨਾਪਲੀ ਦਾ ਘੇਰਾ ਵਿੱਚੇ ਹੀ ਛੱਡਣਾ ਪਿਆ। ਚੰਦਾ ਸਾਹਿਬ ਦੀ ਹਾਰ ਹੋਈ ਅਤੇ ਇਸ ਨੇ ਫ਼ਰਾਂਸੀਸੀਆਂ ਨੂੰ ਮੁਕੰਮਲ ਰੂਪ ਵਿਚ ਤਬਾਹ ਕਰਨ ਲਈ ਆਪਣੇ ਆਪ ਨੂੰ ਮੋਨਾ ਜੀ ਨਾਂ ਦੇ ਤੰਜੋਰੀ ਫ਼ੌਜੀ ਦੇ ਹਵਾਲੇ (12 ਜੂਨ 1752) ਕਰ ਦਿੱਤਾ। ਦੋ ਦਿਨਾਂ ਪਿੱਛੋਂ ਇਸ ਦਾ ਸਿਰ ਲਾਹ ਦਿੱਤਾ ਗਿਆ। ਸਾਰਾ ਕਰਨਾਟਕ ਅੰਗਰੇਜ਼ਾਂ ਅਧੀਨ ਚਲਾ ਗਿਆ। ਡੁਪਲੇ ਦੀਆਂ ਸਾਰੀਆਂ ਪਾਲਸੀਆਂ ਮਿੱਟੀ ਵਿਚ ਮਿਲ ਗਈਆਂ।

ਹ. ਪੁ.–ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ–ਵੀ. ਡੀ. ਮਹਾਜਨ; ਐ. ਐਡ. ਹਿ. ਇੰਡ.–ਮਜੂਮਦਾਰ; ਹਿੰ. ਵਿ. ਕੋ. 4 : 131

**ਚੰਦਾ ਸਿੰਘ** : ਪੰਜਾਬ ਦੇ ਇਸ ਕਵੀ ਨੇ ਨਾਮਧਾਰੀ ਸੰਪ੍ਰਦਾਇ ਦੇ ਬਾਨੀ ਬਾਬਾ ਰਾਮ ਸਿੰਘ ਦੇ ਜਲਾਵਤਨ ਹੋਣ ਤੇ ਇਕ ਬਾਰਾਮਾਹ ਲਿਖਿਆ ਸੀ ਜੋ ਦੋਹਰਾ ਚੌਪਈ ਸ਼ੈਲੀ ਵਿਚ ਹੈ। ਇਸ ਵਿਚ ਬਾਬਾ ਰਾਮ ਸਿੰਘ ਦੇ ਆਚਰਣ, ਨਿਤ ਕਰਮ ਤੇ ਉਨ੍ਹਾਂ ਦੇ ਸੇਵਕਾਂ ਦੀ ਸ਼ਰਧਾ ਨੂੰ ਬੜੇ ਸੁਹਣੇ ਢੰਗ ਨਾਲ ਚਿਤਰਿਆ ਹੈ। ਇਹ ਰਚਨਾ 1872 ਦੀ ਹੈ। ਇਸ ਰਚਨਾ ਵਿਚ ਅੰਗਰੇਜ਼ਾਂ ਦੀ ਵਧੀਕੀ ਤੇ ਰੂਸ ਵੱਲੋਂ ਹੋ ਰਹੇ ਹਮਲੇ ਦਾ ਖ਼ਤਰਾ ਦਰਸਾਇਆ ਗਿਆ ਹੈ। ਇਸ ਵਿਚ ਚੌਪਈ ਦੀਆਂ ਚਾਰ ਜਾਂ ਵਧੀਕ ਤੁਕਾਂ ਦੇ ਪਿੱਛੇ ਇਕ ਛੋਟੀ ਜਿਹੀ ਵਾਧੂ ਤੁਕ ਲਾਈ ਹੋਈ ਹੈ।

ਹ. ਪੁ.–ਪੰ. ਸਾ. ਇ.–ਭਾ. ਵਿ. ਪੰ.

**ਚੰਦਾ ਸਿੰਘ** : ਇਹ ਪੰਜਾਬ (ਭਾਰਤ) ਦਾ ਵਸਨੀਕ ਸੀ। ਇਸ ਨੇ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਹਿੱਸਾ ਲਿਆ ਸੀ। ਸੰਨ 1921 ਵਿਚ ਨਨਕਾਣਾ ਸਾਹਿਬ ਵਿਖੇ ਪੁਲਿਸ ਦੁਆਰਾ ਕੀਤੀ ਗਈ ਫ਼ਾਇਰਿੰਗ ਵਿਚ ਇਹ ਸ਼ਹੀਦ ਹੋ ਗਿਆ।

ਹ. ਪੁ.–ਹੂ. ਇੰਡੀ. ਮਾਰ. 1 : 64

**ਚੰਦਾਵਰਕਰ, ਨਾਰਾਇਣ ਗਣੇਸ਼** : ਇਸ ਦਾ ਜਨਮ ਗੌੜ ਸਾਰਸਵਤਾਂ ਵਿਚ ਹੋਇਆ। ਬਚਪਨ ਵਿਚ ਹੀ ਇਸ ਨੂੰ ਪੜ੍ਹਨ ਲਈ ਬੰਬਈ ਭੇਜਿਆ ਗਿਆ ਅਤੇ ਬਾਅਦ ਵਿਚ ਇਹ ਉਥੇ ਹੀ ਵੱਸ ਗਿਆ। ਸੰਨ 1879 ਵਿਚ ਐੱਲ. ਐੱਲ. ਬੀ. ਪਾਸ ਕਰਨ ਤੋਂ ਬਾਅਦ ਇਸ ਨੇ ਵਕਾਲਤ ਸ਼ੁਰੂ ਕਰ ਦਿੱਤੀ ਅਤੇ ਬੰਬਈ ਹਾਈਕੋਰਟ ਦਾ ਜੱਜ ਬਣਿਆ। ਇਹ ਯੂਨੀਵਰਸਿਟੀ ਦਾ ਪਹਿਲਾ ਭਾਰਤੀ ਚਾਂਸਲਰ ਸੀ। ਇਸ ਤੋਂ ਬਾਅਦ ਇਸ ਨੂੰ ਰਾਸ਼ਟਰੀ ਸਭਾ ਦਾ ਪ੍ਰਧਾਨ, ਇੰਦੌਰ ਰਿਆਸਤ ਦਾ ਪ੍ਰਧਾਨ ਮੰਤਰੀ ਅਤੇ ਆਖੀਰ ਵਿਚ ਬੰਬਈ ਪ੍ਰਬੰਧਕੀ ਸਭਾ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ। ਇਹ ਅੰਗਰੇਜ਼ ਸਰਕਾਰ ਦਾ ਵਿਸ਼ਵਾਸਪਾਤਰ ਸੀ ਅਤੇ ਸਰਕਾਰੀ ਖੇਤਰ ਵਿਚ ਇਸ ਦਾ ਬਹੁਤ ਪ੍ਰਭਾਵ ਸੀ। ਰੋਲਟ ਕਮੇਟੀ ਤੋਂ ਬਾਅਦ ਜਿੰਨੀਆਂ ਵੀ ਕਮੇਟੀਆਂ ਬਣੀਆਂ ਉਨ੍ਹਾਂ ਵਿਚ ਇਸ ਨੇ ਸਰਕਾਰ ਦੀ ਪ੍ਰਤੀਨਿਧਤਾ ਕੀਤੀ। ਬਚਪਨ ਤੋਂ ਹੀ ਇਸ ਨੂੰ ਅਖ਼ਬਾਰਾਂ ਵਿਚ ਲੇਖ ਲਿਖਣ ਦਾ ਸ਼ੌਕ ਸੀ। ਸੰਨ 1899 ਤੱਕ ਇਸ ਨੇ ਫ਼ਿਰੋਜ਼ਸ਼ਾਹ ਮਹਿਤਾ ਦੇ ਨਾਲ ਲੱਗ ਕੇ ਰਾਜਨੀਤੀ ਦੇ ਖੇਤਰ ਵਿਚ ਕੰਮ ਕੀਤਾ ਪਰ ਜੱਜ ਹੋਣ ਕਾਰਨ ਇਹ ਰਾਜਨੀਤੀ ਤੋਂ ਅਲੱਗ ਰਿਹਾ। ਸਮਾਜਕ ਸੁਧਾਰਾਂ ਦੇ ਸਬੰਧ ਵਿਚ ਇਹ ਪੱਛਮੀ ਵਿਚਾਰਾਂ ਨੂੰ ਅਪਣਾਉਣ ਤੇ ਜ਼ੋਰ ਦਿੰਦਾ ਸੀ। ਇਹ ਪ੍ਰਾਥਨਾ ਸਮਾਜ ਦੇ ਮੋਢੀਆਂ ਵਿਚੋਂ ਸੀ।

ਹ. ਪੁ.–ਹਿੰ. ਵਿ. ਕੋ. 4 : 131

**ਚੰਦੂ ਖੱਤਰੀ** : ਇਹ ਲਾਹੌਰ ਨਿਵਾਸੀ ਇਕ ਖੱਤਰੀ ਸੀ ਜੋ ਬਾਦਸ਼ਾਹ ਜਹਾਂਗੀਰ ਵੇਲੇ ਮਾਲੀ ਅਹੁਦੇਦਾਰ ਸੀ। ਇਹ ਆਪਣੀ ਪੁੱਤਰੀ ਦਾ ਰਿਸ਼ਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਕਰਨਾ ਚਾਹੁੰਦਾ ਸੀ ਪਰ ਦਿੱਲੀ ਦੀ ਸੰਗਤ ਨੇ ਇਸ ਦੇ ਹੰਕਾਰ ਭਰੇ ਸ਼ਬਦ ਸੁਣਕੇ ਪੰਜਵੇਂ ਪਾਤਸ਼ਾਹ ਨੂੰ ਇਸ ਮਨਮੁਖ ਦਾ ਰਿਸ਼ਤਾ ਨਾ ਲੈਣ ਲਈ ਬੇਨਤੀ ਲਿਖ ਭੇਜੀ। ਗੁਰੂ ਜੀ ਦੇ ਇਨਕਾਰ ਕਰਨ ਤੇ ਇਹ ਉਨ੍ਹਾਂ ਦਾ ਵੈਰੀ ਹੋ ਗਿਆ।

ਇਸ ਨੇ ਬਹੁਤ ਜਾਲ ਰਚ ਕੇ ਗੁਰੂ ਜੀ ਨੂੰ ਲਾਹੌਰ ਬੁਲਾਇਆ ਅਤੇ ਝੂਠੀਆਂ ਊਜਾਂ ਲਾ ਕੇ ਬਾਦਸ਼ਾਹ ਤੋਂ ਜੁਰਮਾਨਾ ਕਰਵਾਇਆ ਅਤੇ ਅਨੇਕ ਅਸਹਿ ਕਸ਼ਟ ਦਵਾਏ ਜਿਨ੍ਹਾਂ ਕਾਰਨ ਗੁਰੂ ਜੀ ਜੋਤੀ ਜੋਤ ਸਮਾਏ।

ਸੰਨ 1670 ਵਿਚ ਇਹ ਸਿੱਖਾਂ ਦੇ ਹੱਥੋਂ ਬਹੁਤ ਬੁਰੀ ਤਰ੍ਹਾਂ ਲਾਹੌਰ ਵਿਖੇ ਮਾਰਿਆ ਗਿਆ।

ਹ. ਪੁ.–ਮ. ਕੋ. : 482

**ਚੰਦੇਰੀ** : ਭਾਰਤ ਦੇ ਮੱਧ ਪ੍ਰਦੇਸ਼ ਰਾਜ ਵਿਚ ਬੁੰਦੇਲਖੰਡ ਅਤੇ ਮਾਲਵਾ ਦੀ ਹੱਦ ਤੇ ਸਥਿਤ ਗੁਨਾ ਜ਼ਿਲ੍ਹੇ ਦਾ ਪ੍ਰਾਚੀਨ ਕਿਲੇ ਵਾਲਾ ਸ਼ਹਿਰ ਹੈ ਜੋ ਸਮੁੰਦਰ ਤੋਂ ਲਗਭਗ 400 ਮੀ. ਉਪਰ ਸਥਿਤ ਹੈ। ਪਹਾੜੀ ਖੇਤਰ ਵਿਚ ਸਥਿਤ ਇਹ ਸ਼ਹਿਰ ਅਤੇ ਕਿਲਾ ਦਿਲ-ਖਿਚਵਾਂ ਦ੍ਰਿਸ਼ ਪੇਸ਼ ਕਰਦੇ ਹਨ। ਇਥੋਂ ਦੇ ਮਕਾਨ ਰੇਤ-ਪੱਥਰ ਦੇ ਬਣੇ ਹੋਏ ਹਨ। ਪੁਰਾਣਾ ਕਿਲਾ ਸ਼ਹਿਰ ਤੋਂ ਲਗਭਗ 70 ਮੀ. ਦੀ ਉਚਾਈ ਤੇ ਸਥਿਤ ਹੈ। ਇਸ ਕਿਲੇ ਅੰਦਰ ਦਾਖ਼ਲ ਹੋਣ ਵਾਲੇ ਦਰਵਾਜ਼ੇ ਨੂੰ ਖ਼ੂਨੀ ਦਰਵਾਜ਼ਾ ਕਿਹਾ ਜਾਂਦਾ ਹੈ। ਚੰਦੇਰੀ ਦਾ ਇਤਿਹਾਸ ਬੜਾ ਦਿਲਚਸਪ ਰਿਹਾ ਹੈ। ਸਭ ਤੋਂ ਪਹਿਲਾਂ ਚੰਦੇਰੀ ਦਾ ਜ਼ਿਕਰ 1030 ਵਿਚ ਅਲਬਰੂਨੀ ਨੇ ਕੀਤਾ ਹੈ। ਸੰਨ 1251 ਵਿਚ ਗਿਆਸੁੱਦੀਨ ਨੇ ਇਸ ਜਗ੍ਹਾ ਤੇ ਕਬਜ਼ਾ ਕੀਤਾ। ਸੰਨ 1438 ਵਿਚ ਮਾਲਵਾ ਦੇ ਮਹਿਮੂਦ

ਖਿਲਜੀ ਪਹਿਲੇ ਨੇ ਇਸ ਤੇ ਅਧਿਕਾਰ ਕਰ ਲਿਆ। ਸੰਨ 1520 ਵਿਚ ਚਿਤੌੜ ਦੇ ਰਾਣਾ ਸਾਂਗਾ ਨੇ ਮਹਿਮੂਦ ਖਿਲਜੀ ਨੂੰ ਹਰਾ ਕੇ ਇਸ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ। ਸੰਨ 1527 ਦੇ ਲਗਭਗ ਜਦੋਂ ਅਵਧ ਤੋਂ ਇਲਾਵਾ ਆਲੇ-ਦੁਆਲੇ ਦੇ ਸਾਰੇ ਪ੍ਰਦੇਸ਼ 'ਤੇ ਮੁਗ਼ਲ ਬਾਦਸ਼ਾਹ ਬਾਬਰ ਦਾ ਅਧਿਕਾਰ ਸੀ, ਮੇਦਨੀਰਾਏ ਨਾਮੀ ਇਕ ਰਾਜਪੂਤ ਸਰਦਾਰ ਨੇ ਚੰਦੇਰੀ ਤੇ ਕਬਜ਼ਾ ਕੀਤਾ। ਮੇਦਨੀਰਾਏ ਤੋਂ ਬਾਅਦ ਪੂਰਨਮਲ ਜੱਟ ਨੇ ਇਸ ਨੂੰ ਆਪਣੇ ਅਧਿਕਾਰ ਹੇਠ ਲੈ ਲਿਆ। ਇਸ ਤੋਂ ਬਾਅਦ ਸ਼ੇਰਸ਼ਾਹ ਸੂਰੀ ਨੇ ਇਸ ਉੱਤੇ ਹਮਲਾ ਕੀਤਾ। ਲੰਬੇ ਘੇਰੇ ਦੇ ਬਾਵਜੂਦ ਜਦੋਂ ਕਿਲਾ ਜਿੱਤਿਆ ਨਾ ਜਾ ਸਕਿਆ ਤਾਂ ਸੁਲ੍ਹਾ ਕਰ ਲਈ ਗਈ। ਸੁਲ੍ਹਾਨਾਮੇ ਅਨੁਸਾਰ ਪੂਰਨਮਲ ਨੂੰ ਕਿਲਾ ਛੱਡ ਕੇ ਜਾਣ ਲਈ ਕਿਹਾ ਗਿਆ ਪਰ ਉਸ ਦੇ ਬਾਹਰ ਆਉਣ ਤੇ ਸ਼ੇਰਸ਼ਾਹ ਨੇ ਉਸ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ। ਕਤਲੇਆਮ ਤੋਂ ਬਾਅਦ ਕਿਲੇ ਤੇ ਕਬਜ਼ਾ ਕਰ ਲਿਆ ਗਿਆ। ਮਾਲਵੇ 'ਤੇ ਅਕਬਰ ਦਾ ਰਾਜ ਹੋਣ ਤੇ ਚੰਦੇਰੀ ਮਾਲਵੇ ਦਾ ਸਦਰ-ਮੁਕਾਮ ਬਣ ਗਿਆ।

ਸੁਤੰਤਰਤਾ ਦੀ ਪਹਿਲੀ ਜੰਗ, 1857 ਦੇ ਦੌਰਾਨ ਸਰ ਹਿਊ ਰੋਜ਼ ਨੇ 1858 ਵਿਚ ਇਸ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ 1861 ਤੱਕ ਇਹ ਅੰਗਰੇਜ਼ਾਂ ਦੇ ਅਧਿਕਾਰ ਹੇਠ ਰਿਹਾ। ਇਸ ਤੋਂ ਬਾਅਦ ਇਸ ਤੇ ਸਿੰਧੀਆ ਨੇ ਕਬਜ਼ਾ ਕਰ ਲਿਆ।

ਇਹ ਮਲਮਲ ਕੱਪੜੇ ਦੇ ਉਤਪਾਦਨ ਲਈ ਬਹੁਤ ਪ੍ਰਸਿੱਧ ਹੈ।

ਆਬਾਦੀ—19,383 (1991)

24° 43' ਉ. ਵਿਥ.; 78° 9' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 163; ਹਿੰ. ਵਿ. ਕੋ. 4 : 131

**ਚੰਦੇਲ ਬੰਸ** : ਮੱਧ ਕਾਲੀਨ ਭਾਰਤ ਦੇ ਇਸ ਪ੍ਰਸਿੱਧ ਰਾਜਬੰਸ ਨੇ 10ਵੀਂ ਤੋਂ 12ਵੀਂ ਸਦੀ ਤੱਕ ਬੁੰਦੇਲਖੰਡ ਅਤੇ ਉੱਤਰ ਪ੍ਰਦੇਸ਼ ਦੇ ਦੱਖਣੀ-ਪੱਛਮੀ ਭਾਗ ਵਿਚ ਸੁਤੰਤਰ ਰੂਪ ਵਿਚ ਰਾਜ ਕੀਤਾ। ਇਸ ਨੂੰ ਕਈ ਸ਼ਿਲਾਲੇਖਾਂ ਵਿਚ ਚੰਦਰਾਤ੍ਰੇਯ ਅਤੇ ਚੰਦਰਲਾਵਯ ਬੰਸ ਵੀ ਕਿਹਾ ਗਿਆ ਹੈ। ਇਸ ਦੀ ਉਤਪਤੀ ਚੰਦਰਮਾ ਤੋਂ ਹੋਈ ਦੱਸੀ ਜਾਂਦੀ ਹੈ। ਇਹ ਬੰਸ ਸ਼ੁਰੂ ਤੋਂ ਹੀ ਖਜੁਰਾਹੋ ਨਾਲ ਸਬੰਧਤ ਹੈ।

ਇਸ ਬੰਸ ਦਾ ਮੋਢੀ ਨੰਨੁਕ ਚੰਦੇਲ ਸੀ। ਨੰਨੁਕ ਤੋਂ ਬਾਅਦ ਉਸ ਦਾ ਪੁੱਤਰ ਵਾਕਪਤੀ ਉੱਤਰਾਧਿਕਾਰੀ ਬਣਿਆ। ਵਾਕਪਤੀ ਦਾ ਪੁੱਤਰ ਜੈ ਸ਼ਕਤੀ ਸੀ ਜਿਸ ਤੋਂ ਰਿਆਸਤ ਦਾ ਨਾਮ ਜੈਜਾਕਭੁੰਕਤੀ (ਬੁੰਦੇਲਖੰਡ) ਪਿਆ। ਇਹ ਪ੍ਰਤਿਹਾਰ ਸਮਰਾਟ ਭੋਜ ਦਾ ਸਾਮੰਤ ਰਾਜਾ ਸੀ। ਇਹੀ ਸਥਿਤੀ ਉਸ ਦੇ ਭਰਾ ਵਿਜੈ ਸ਼ਕਤੀ ਅਤੇ ਪੁੱਤਰ ਰਾਹਿਲ ਦੀ ਸੀ ਪਰ ਰਾਜਾ ਹਰਸ਼ ਅਤੇ ਉਸ ਦੇ ਪੁੱਤਰ ਯਸ਼ੋਵਰਮਨ ਦੇ ਸਮੇਂ ਸਥਿਤੀ ਨੇ ਕਰਵਟ ਲੈ ਲਈ। ਹੁਣ ਚੰਦੇਲ ਰਾਜੇ ਹੌਲੀ ਹੌਲੀ ਸ਼ਕਤੀਸ਼ਾਲੀ ਅਤੇ ਸੁਤੰਤਰ ਹੋ ਕੇ ਨਾ-ਮਾਤਰ ਹੀ ਗੁਰਜਰ ਪ੍ਰਤਿਹਾਰਾਂ ਦੇ ਅਧੀਨ ਰਹਿ ਗਏ ਸਨ। ਚਾਹਮਾਨ ਅਤੇ ਕਲਚੂਰੀ ਬੰਸਾਂ ਨਾਲ ਵਿਆਹ ਸਬੰਧ ਸਥਾਪਿਤ ਕਰਕੇ ਚੰਦੇਲ ਰਾਜਿਆਂ ਨੇ ਉੱਤਰੀ ਭਾਰਤ ਦੀ ਰਾਜਨੀਤੀ ਵਿਚ ਆਪਣਾ ਪ੍ਰਭਾਵ ਕਾਇਮ ਕਰਨ ਦੀ ਕੋਸ਼ਿਸ਼ ਕੀਤੀ। ਇਸ ਬੰਸ ਦੇ ਪ੍ਰਤਾਪੀ ਰਾਜਾ ਯਸ਼ੋਵਰਮਨ ਦੇ ਸਮੇਂ ਚੰਦੇਲਾਂ ਦਾ ਗੌੜ, ਕੋਸ਼ਲ, ਮਿਥਿਲਾ, ਮਾਲਵਾ, ਚੇਦੀ ਅਤੇ ਗੁਰਜਰ ਰਾਜਿਆਂ ਨਾਲ 'ਸੰਘਰਸ਼' ਜਾਰੀ ਰਿਹਾ। ਯਸ਼ੋਵਰਮਨ ਨੇ ਕਾਲਿੰਜਰ ਤੋਂ ਜਿੱਤ ਪ੍ਰਾਪਤ ਕਰਕੇ ਮਹੋਬਾ ਨੂੰ ਰਾਜਧਾਨੀ ਬਣਾਇਆ। ਇਸ ਨੇ ਖਜੁਰਾਹੋ ਵਿਖੇ ਵਿਸ਼ਨੂੰ ਦਾ ਮੰਦਰ ਬਣਵਾ ਕੇ ਉਸ ਵਿਚ ਹਯਪਤੀ ਤੋਂ ਜਬਰੀ ਖੋਹੀ ਮੂਰਤੀ ਟਿਕਾਈ। ਇਸ ਦੇ ਨਾਲ ਲਗਵਾਂ ਇਕ ਤਲਾਅ ਵੀ ਬਣਵਾਇਆ।

ਯਸ਼ੋਵਰਮਨ ਦਾ ਪੁੱਤਰ ਧੰਗਦੇਵ ਇਸ ਬੰਸ ਦਾ ਸਭ ਤੋਂ ਪ੍ਰਸਿੱਧ ਅਤੇ ਸ਼ਕਤੀਸ਼ਾਲੀ ਰਾਜਾ ਸੀ। ਇਸ ਨੇ 50 ਸਾਲ ਤੱਕ ਰਾਜ ਕੀਤਾ। ਇਸ ਦੇ ਰਾਜਕਾਲ ਸਮੇਂ ਖਜੁਰਾਹੋ ਵਿਖੇ ਵਿਸ਼ਵਨਾਥ ਅਤੇ ਪਾਸ਼ਰਵਨਾਥ ਨਾਮੀ ਪ੍ਰਸਿੱਧ ਮੰਦਰਾਂ ਦੀ ਸਥਾਪਨਾ ਹੋਈ। ਇਸ ਨੇ ਗਜ਼ਨੀ ਦੇ ਰਾਜਾ ਸੁਬੁਕਤਗੀਨ ਵਿਰੁੱਧ ਪੰਜਾਬ ਦੇ ਰਾਜਾ ਜੈ ਪਾਲ ਦੀ ਫ਼ੌਜੀ ਮਦਦ ਕੀਤੀ। ਇਸ ਦੇ ਪੁੱਤਰ ਗੰਡ ਨੇ ਵੀ ਆਪਣੇ ਪਿਉ ਵਾਂਗ ਮਹਿਮੂਦ ਗ਼ਜ਼ਨਵੀ ਵਿਰੁੱਧ ਪੰਜਾਬ ਦੇ ਰਾਜਾ ਆਨੰਦਪਾਲ ਦੀ ਸਹਾਇਤਾ ਕੀਤੀ। ਮਹਿਮੂਦ ਦੇ ਕਨੌਜ 'ਤੇ ਹਮਲੇ ਅਤੇ ਕਨੌਜ ਦੇ ਰਾਜਪਾਲ ਦੇ ਆਤਮ ਸਮਰਪਣ ਦੇ ਵਿਰੋਧ ਵਿਚ ਗੰਡ ਦੇ ਪੁੱਤਰ ਵਿਦਿਆਧਰ ਨੇ ਕਨੌਜ ਦੇ ਰਾਜੇ ਨੂੰ ਕਤਲ ਕਰ ਦਿੱਤਾ ਪਰ 1023 ਵਿਚ ਗੰਡ ਨੂੰ ਖ਼ੁਦ ਕਾਲਿੰਜਰ ਦਾ ਕਿਲਾ ਮਹਿਮੂਦ ਨੂੰ ਦੇਣਾ ਪਿਆ। ਮਹਿਮੂਦ ਤੋਂ ਬਾਅਦ ਇਹ ਮੁੜ ਚੰਦੇਲਾਂ ਦੇ ਕਬਜ਼ੇ ਵਿਚ ਆ ਗਿਆ। ਗੰਡ ਦੇ ਸਮੇਂ ਜਗਦੰਬੀ ਨਾਮੀ ਵੈਸ਼ਨੂੰ ਮੰਦਰ ਅਤੇ ਚਿਤਰ ਗੁਪਤ ਨਾਮਕ ਸੂਰਜ ਮੰਦਰ ਬਣਾਏ ਗਏ। ਗੰਡ ਦੇ ਪੁੱਤਰ ਵਿੱਦਿਆਧਰ ਦੇ ਵਕਤ ਚੰਦੇਲਾਂ ਨੇ ਕਲਚੂਰੀ ਅਤੇ ਪਰਮਾਰਾਂ ਉੱਤੇ ਜਿੱਤ ਹਾਸਲ ਕੀਤੀ। ਸੰਨ 1019 ਅਤੇ 1022 ਵਿਚ ਮਹਿਮੂਦ ਦੇ ਰਾਜਿਆਂ ਦਾ ਵੀ ਸਾਮ੍ਹਣਾ ਕਰਨਾ ਪਿਆ। ਵਿੱਦਿਆਧਰ ਨੇ ਮਹਿਮੂਦ ਦੀ ਅਧੀਨਤਾ ਸਵੀਕਾਰ ਕਰ ਲਈ ਜਿਸ ਤੇ ਮਹਿਮੂਦ ਨੇ ਜਿੱਤੇ ਹੋਏ ਕਿਲੇ ਗੰਡ ਨੂੰ ਵਾਪਸ ਕਰ ਦਿੱਤੇ।

ਵਿੱਦਿਆਧਰ ਤੋਂ ਬਾਅਦ ਚੰਦੇਲ ਰਾਜ ਦੀ ਸ਼ੁਹਰਤ ਅਤੇ ਸ਼ਕਤੀ ਦਾ ਸੂਰਜ ਢਲਣਾ ਸ਼ੁਰੂ ਹੋ ਗਿਆ। ਵਿਜੈਪਾਲ, ਕੀਰਤੀ-ਵਰਮਨ ਅਤੇ ਮਦਨਵਰਮਨ ਇਸ ਬੰਸ ਦੇ ਪ੍ਰਮੁੱਖ ਰਾਜੇ ਸਨ। ਕੀਰਤੀਵਰਮਨ ਨੇ ਆਪਣੇ ਬੰਸ ਦੀ ਗੁਆਚੀ ਹੋਈ ਸ਼ੁਹਰਤ ਨੂੰ ਮੁੜ ਕਾਇਮ ਕਰਨ ਲਈ ਸਿਰ ਤੋੜ ਯਤਨ ਕੀਤੇ। ਇਸ ਨੇ ਕਲਚੂਰੀਆਂ ਤੋਂ ਉਹ ਇਲਾਕਾ ਵਾਪਸ ਜਿੱਤਿਆ ਜੋ ਉਨ੍ਹਾਂ ਨੇ ਚੰਦੇਲ ਬੰਸ ਤੋਂ ਜਿੱਤਿਆ ਸੀ। ਉਸ ਨੇ ਸੋਨੇ ਦੇ ਸਿੱਕੇ ਚਲਾਏ। ਕੀਰਤੀਵਰਮਨ ਕਲਾ ਪ੍ਰੇਮੀ ਸੀ। ਉਸ ਨੇ ਖਜੁਰਾਹੋ ਵਿਖੇ ਕੁਝ ਮੰਦਰਾਂ ਦੀ ਉਸਾਰੀ ਕਰਵਾਈ। ਇਸ ਤੋਂ ਇਲਾਵਾ ਮਹੋਬਾ ਨੇੜੇ ਸਥਿਤ 'ਕੀਰਤ ਸਾਸਰ' ਨਾਮੀ ਝੀਲ ਬਣਾਉਣ ਦਾ ਸਿਹਰਾ ਵੀ ਇਸੇ ਦੇ ਸਿਰ ਹੈ।

ਕੀਰਤੀਵਰਮਨ ਤੋਂ ਬਾਅਦ ਸਲਕਸ਼ਣ ਵਰਮਨ (ਜੈਵਰਮਨ ਦੇਵ) ਅਤੇ ਪ੍ਰਿਥਵੀ ਵਰਮਨ ਦੇਵ ਨੇ ਇਸ ਬੰਸ ਦਾ ਨਾਂ ਰੋਸ਼ਨ ਕਰਨ ਵਿਚ ਆਪਣਾ ਯੋਗਦਾਨ ਪਾਇਆ। ਪਰਮਾਲ ਇਸ ਬੰਸ ਦਾ ਆਖਰੀ ਰਾਜਾ ਸੀ ਜਿਸ ਨੇ 1182 ਵਿਚ ਪ੍ਰਿਥਵੀ ਰਾਜ ਚੌਹਾਨ ਅਤੇ 1203 ਵਿਚ ਕੁਤਬੁਦੀਨ ਦੀ ਈਨ ਮੰਨੀ। ਇਸ ਪਿੱਛੋਂ ਚੰਦੇਲ ਬੰਸ ਇਕ ਵੱਡੀ ਹਕੂਮਤ ਦਾ ਮਾਲਕ ਨਾ ਰਿਹਾ ਪਰ ਸ਼ਾਸਕ ਦੇ ਤੌਰ ਤੇ ਇਸ ਬੰਸ ਦੀ ਹੋਂਦ ਬਣੀ ਰਹੀ। 16 ਵੀਂ ਸਦੀ ਵਿਚ ਸਥਾਨਕ ਸ਼ਾਸਕ ਦੇ ਤੌਰ ਤੇ ਚੰਦੇਲ ਰਾਜਿਆਂ ਨੇ ਬੁੰਦੇਲਖੰਡ ਤੇ ਰਾਜ ਕੀਤਾ ਪਰ ਇਨ੍ਹਾਂ ਦਾ ਕੋਈ ਖਾਸ ਰਾਜਨੀਤਕ ਮਹੱਤਵ ਨਾ ਰਿਹਾ।

ਚੰਦੇਲ ਰਾਜੇ ਮਹਾਨ ਉਸਰਈਏ ਸਨ। ਇਨ੍ਹਾਂ ਨੇ ਸੁੰਦਰ ਝੀਲਾਂ ਤੋਂ ਇਲਾਵਾ ਸ਼ਾਨਦਾਰ ਮੰਦਰਾਂ ਦੀ ਉਸਾਰੀ ਕਰਵਾਈ ਜੋ ਕਿ ਖਜੁਰਾਹੋ ਵਿਖੇ ਅੱਜ ਵੀ ਮੌਜੂਦ ਹਨ। ਉਦੋਂ ਵਿਸ਼ਨੂੰ ਦੇ ਮੁਕਾਬਲੇ ਸ਼ਿਵ ਦੀ ਵਧੇਰੇ ਪੂਜਾ ਹੁੰਦੀ ਸੀ। ਖਜੁਰਾਹੋ, ਕਲਿੰਜਰ ਅਤੇ ਮਹੋਬਾ ਚੰਦੇਲ ਬੰਸ ਦੇ ਮਹੱਤਵਪੂਰਨ ਸ਼ਹਿਰ ਸਨ। ਸਾਰਾ ਰਾਜ ਪ੍ਰਦੇਸ਼ਾਂ, ਮੰਡਲਾਂ ਅਤੇ ਪਿੰਡਾਂ ਵਿਚ ਵੰਡਿਆ ਹੋਇਆ ਸੀ। ਕਿਲਿਆਂ ਦਾ ਬਹੁਤ ਮਹੱਤਵ ਸੀ। ਉਦਯੋਗ ਵਿਚ ਕੁਸ਼ਲਤਾ ਵਿਖਾਉਣ ਵਾਲਿਆਂ ਨੂੰ ਉਪਾਧੀਆਂ ਮਿਲਦੀਆਂ ਸਨ। ਵਪਾਰ ਵਧੇਰੇ ਜੈਨੀਆਂ ਦੇ ਹੱਥ ਵਿਚ ਸੀ। ਖੇਤੀਬਾੜੀ ਲਈ ਸਿੰਜਾਈ ਦੀ ਸਹੂਲਤ ਸੀ।

ਚੰਦੇਲ ਰਾਜ ਦੀ ਸਾਹਿਤ ਦੇ ਖੇਤਰ ਵਿਚ ਭਾਵੇਂ ਕੋਈ ਪ੍ਰਾਪਤੀ ਨਜ਼ਰ ਨਹੀਂ ਆਈ ਪਰ ਚੰਦੇਲ ਸ਼ਿਲਾਲੇਖਾਂ ਵਿਚ ਚੰਗੀਆਂ

ਕਵਿਤਾਵਾਂ ਵੀ ਮਿਲਦੀਆਂ ਹਨ। ਸ੍ਰੀ ਕਿਸ਼ਨ ਮਿਸਰ ਰਚਿਤ 'ਪ੍ਰਬੋਧ ਚੰਦਰ ਕੋਸ਼' ਨਾਰਕ ਚੰਦੇਲ ਰਾਜਾ ਕੀਰਤੀਵਰਮਨ ਦੇ ਸਮੇਂ ਦੀ ਹੀ ਰਚਨਾ ਹੈ।

ਹ. ਪੁ.—ਹਿੰ. ਵਿ. ਕੋ. 4. 131 : ਏ. ਇੰਡ. 373; ਅਰ. ਹਿ. ਇੰਡ.

**ਚੰਦੋਸੀ** : ਉੱਤਰ ਪ੍ਰਦੇਸ਼ ਰਾਜ (ਭਾਰਤ) ਦੇ ਮੁਰਾਦਾਬਾਦ ਜ਼ਿਲ੍ਹੇ ਵਿਚ ਮੁਰਾਦਾਬਾਦ ਸ਼ਹਿਰ ਤੋਂ 43 ਕਿ. ਮੀ. ਦੱਖਣ ਵੱਲ ਇਹ ਇਕ ਵਪਾਰਕ ਮੰਡੀ ਹੈ। ਅਲੀਗੜ੍ਹ, ਮੇਰਠ, ਬਰੇਲੀ, ਨੈਨੀਤਾਲ ਅਤੇ ਸਹਾਰਨਪੁਰ ਦੇ ਵਿਚਕਾਰ ਹੋਣ ਕਾਰਨ ਇਸ ਮੰਡੀ ਦਾ ਬਹੁਤ ਮਹੱਤਵ ਹੈ। ਇਹ ਸੜਕਾਂ ਅਤੇ ਰੇਲਾਂ ਦਾ ਪ੍ਰਸਿੱਧ ਜੰਕਸ਼ਨ ਹੈ। ਇਹ ਆਲੇ-ਦੁਆਲੇ ਨਾਲ ਸੜਕਾਂ ਰਾਹੀਂ ਜੁੜਿਆ ਹੋਇਆ ਹੈ। ਇਥੇ ਕਣਕ, ਚੌਲ, ਮੱਕੀ, ਸਰੋਂ, ਜੌਂ ਅਤੇ ਲੂਣ ਦਾ ਵਪਾਰ ਹੁੰਦਾ ਹੈ। ਸਾਰੇ ਉੱਤਰ ਪ੍ਰਦੇਸ਼ ਵਿਚ ਇਥੋਂ ਦਾ ਖਾਲਸ ਘਿਉ ਮਸ਼ਹੂਰ ਹੈ। ਇਥੋਂ ਕਪਾਹ, ਸਣ, ਪਟਸਨ, ਖੰਡ ਅਤੇ ਪੱਥਰ ਦਾ ਨਿਰਯਾਤ ਕੀਤਾ ਜਾਂਦਾ ਹੈ।

ਆਬਾਦੀ—82,748 (1991)

28° 27' ਉ. ਵਿਥ.; 78° 47' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 134

**ਚੰਦੋਰ (ਚੰਦਵੜ)** : ਇਹ ਭਾਰਤ ਦੇ ਮਹਾਰਾਸ਼ਟਰ ਰਾਜ ਦੇ ਨਾਸਿਕ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਨਾਸਿਕ ਸ਼ਹਿਰ ਦੇ 60 ਕਿ. ਮੀ. ਉੱਤਰ-ਪੂਰਬ ਵੱਲ ਉੱਚੀਆਂ ਪਰਬਤ ਲੜੀਆਂ ਦੀ ਤਰਾਈ ਵਿਚ ਸਥਿਤ ਹੈ। ਇਹ ਲਾਸਲਗਾਓਂ ਸਟੇਸ਼ਨ ਤੋਂ ਲਗਭਗ 21 ਕਿ. ਮੀ. ਉੱਤਰ ਵੱਲ ਹੈ। ਰੇਲ-ਰਾਹ ਬਣਨ ਤੋਂ ਪਹਿਲਾਂ ਇਥੋਂ ਥੋੜ੍ਹੀ ਜਿਹੀ ਮਾਤ੍ਰਾ ਵਿਚ ਪਿੱਤਲ ਦੇ ਬਰਤਨ ਬਣਾਉਣ ਅਤੇ ਲੋਹੇ ਦਾ ਕੰਮ ਹੁੰਦਾ ਸੀ। ਹੋ ਸਕਦਾ ਹੈ ਕਿ ਇਹ ਚੰਦੋਰ ਯਾਦਵ ਵੰਸ਼ (801-1073) ਦੇ ਮੋਢੀ ਦਰਿਧ ਪਰਹਾਰ ਦਾ ਸ਼ਹਿਰ ਚੰਦਰਾਦਿਤਯਪੁਰ ਹੀ ਹੋਵੇ। ਇਸ ਰਾਜੇ ਨੇ ਇਸ ਨੂੰ ਲੁਟੇਰਿਆਂ ਤੋਂ ਬਚਾਇਆ ਸੀ। ਸੰਨ 1635 ਵਿਚ ਇਹ ਮੁਗਲਾਂ ਦੇ ਕਬਜ਼ੇ ਵਿਚ ਆਇਆ, ਫਿਰ ਇਸ ਉੱਤੇ ਮਰਾਠਿਆਂ ਦਾ ਅਧਿਕਾਰ ਹੋ ਗਿਆ ਪਰ 1665 ਵਿਚ ਔਰੰਗਜ਼ੇਬ ਨੇ ਮੁੜ ਇਸ ਉੱਤੇ ਕਬਜ਼ਾ ਕਰ ਲਿਆ। ਸੰਨ 1763 ਵਿਚ ਹੋਲਕਰ ਨੇ ਇਸ ਨੂੰ ਕਾਫ਼ੀ ਉੱਨਤ ਕੀਤਾ ਤੇ ਵਧਾਇਆ ਅਤੇ 1818 ਤਕ ਇਹ ਉਸ ਦੀ ਨਿੱਜੀ ਸੰਪਤੀ ਰਿਹਾ ਅਤੇ ਫਿਰ ਇਹ ਅੰਗਰੇਜ਼ਾਂ ਅਧੀਨ ਆ ਗਿਆ। ਸ਼ਹਿਰ ਦੇ ਵਿਚਕਾਰ ਇਥੋਂ ਦੇ ਮਹਾਰਾਜੇ ਦਾ ਬੜਾ ਆਲੀਸ਼ਾਨ ਮਕਾਨ ਹੁੰਦਾ ਸੀ। ਸ਼ਹਿਰ ਦੇ ਇਕ ਦਮ ਉਤੋਂ ਦੀ ਦਿਸਦੀ ਪਹਾੜੀ ਦੀ ਪੱਧਰੀ ਚੋਟੀ ਤੇ ਚੰਦੋਰ ਦਾ ਪੁਰਾਣਾ ਕਿਲਾ ਹੈ ਜੋ ਖਾਂਦੇਸ਼ ਤੋਂ ਬੰਬਈ ਜਾਣ ਲਈ ਇਕ ਮਹੱਤਵਪੂਰਨ ਦੱਰੇ ਦਾ ਕੰਮ ਕਰਦਾ ਹੈ। ਇਥੇ ਰੇਨੂਕਾ ਦੇਵੀ ਦਾ ਮੰਦਰ ਅਤੇ ਜੈਨੀਆਂ ਦੀਆਂ ਕੁਝ ਗੁਫ਼ਾਵਾਂ ਹਨ। ਮੰਦਰ ਅੰਦਰ ਲਕੜੀ ਦੀਆਂ ਦੋ ਮੂਰਤੀਆਂ ਹਨ ਜਿਨ੍ਹਾਂ ਉਪਰ ਲਾਲ ਰੰਗ ਕੀਤਾ ਹੋਇਆ ਹੈ। ਵੇਖਣ ਤੋਂ ਇਹ ਦੋਵੇਂ ਰੋਮਨ ਕੈਥੋਲਿਕ ਮੂਰਤੀਆਂ ਲਗਦੀਆਂ ਹਨ ਜਿਨ੍ਹਾਂ ਵਿਚੋਂ ਇਕ ਈਸਾ ਅਵਰਤਨ ਦੀ ਖ਼ੁਸ਼ੀ ਦਾ ਦ੍ਰਿਸ਼ ਪਰਗਟ ਕਰਦੀ ਹੈ ਤੇ ਦੂਜੀ ਸੇਂਟ ਐਦਾ ਦੀ ਹੈ ਜਿਸਦੇ ਗੋਡਿਆਂ ਉੱਤੇ ਬੱਚੀ ਮਰੀਅਮ ਬੈਠੀ ਹੋਈ ਹੈ ਪਰ ਇਨ੍ਹਾਂ ਦੋਹਾਂ ਮੂਰਤੀਆਂ ਤੇ ਹੁਣ ਹਿੰਦੂ ਦੇਵੀਆਂ ਦੇ ਨਾਂ ਲਿਖੇ ਹੋਏ ਹਨ ਤੇ ਇਨ੍ਹਾਂ ਨੂੰ ਹਿੰਦੂ ਦੇਵੀਆਂ ਹੀ ਸਮਝਿਆ ਜਾਂਦਾ ਹੈ। ਚੰਦੋਰ ਕਿਲੇ ਦੀ ਪਹਾੜ ਦੀਆਂ ਦੰਦੀਆਂ ਵਿਚੋਂ ਖੋਦੀਆਂ ਜੈਨ ਗੁਫ਼ਾਵਾਂ ਵਿਚ ਜੈਨ ਤੀਰਥੰਕਰਾਂ ਦੀਆਂ ਮੂਰਤੀਆਂ ਹਨ ਜਿਨ੍ਹਾਂ ਵਿਚੋਂ ਮੁੱਖ ਮੂਰਤੀ ਚੰਦਰ ਪ੍ਰਭਾ ਦੀ ਹੈ ਜਿਸ ਦੇ ਹੇਠਾਂ ਏਕਮ ਦਾ ਚੰਨ ਬਣਿਆ ਹੋਇਆ ਹੈ। ਇਸ ਤੋਂ ਇਲਾਵਾ ਇਥੇ ਗਨਪਤੀ ਅਤੇ ਦੇਵੀ ਦੀਆਂ ਮੂਰਤੀਆਂ ਵੀ ਹਨ ਤੇ ਗੁਫ਼ਾ ਨੂੰ ਹੁਣ ਵੀ ਪੁਰਾਤਨ ਨਾਂ ਨਾਲ ਹੀ ਜਾਣਿਆ ਜਾਂਦਾ ਹੈ।

ਆਬਾਦੀ—14,958 (1991)

20° 20' ਉ. ਵਿਥ.; 74° 15' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 166

**ਚੰਨ (ਚੰਦ, ਚੰਦਰਮਾ)** : ਖਗੋਲ-ਵਿਗਿਆਨ ਵਿਚ ਕਿਸੇ ਵੀ ਗ੍ਰਹਿ ਦੇ ਉਪ-ਗ੍ਰਹਿ, ਵਿਸ਼ੇਸ਼ ਕਰਕੇ ਧਰਤੀ ਦੇ ਉਪ-ਗ੍ਰਹਿ ਲਈ ਇਹ ਨਾਂ ਵਰਤਿਆ ਜਾਂਦਾ ਹੈ। ਜਵਾਰਭਾਟਾ, ਧਰਤੀ ਉੱਤੇ ਚੰਨ ਦੇ ਪ੍ਰਭਾਵ ਕਾਰਨ ਹੈ। ਸਮੇਂ ਦੀ ਠੀਕ ਮਿਣਤੀ ਲਈ ਵੀ ਚੰਨ ਲਾਹੇਵੰਦ ਹੈ।

**ਇਤਿਹਾਸਕ ਪਿਛੋਕੜ**-ਪੁਰਾਤਨ ਕਾਲ ਵਿਚ ਚੰਨ ਨੂੰ ਰਾਤ ਵੇਲੇ ਰੌਸ਼ਨੀ ਦਾ ਇਕ ਪ੍ਰਮੁੱਖ ਸੋਮਾ ਮੰਨਿਆ ਜਾਂਦਾ ਸੀ ਅਤੇ ਇਸ ਦੀ ਗਤੀ ਵੱਲ ਕਾਫ਼ੀ ਧਿਆਨ ਦਿੱਤਾ ਜਾਂਦਾ ਸੀ। ਹੀਪਾਰਕਸ ਨੇ ਆੱਰਬਿਟ ਵਿਚ ਅਸਮਕੇਂਦਰਤਾ, ਝੁਕਾਅ ਅਤੇ ਇਸ ਦੀ ਗਤੀ ਬਾਰੇ ਖੋਜ ਕੀਤੀ। ਟਾਲਮੀ ਨੇ ਗਤੀ ਦੀ ਅਸਮਤਾ ਬਾਰੇ ਪਤਾ ਲਾਇਆ। ਟਾਈਕੋਬਰਾ (1546-1601) ਨੇ ਸੂਰਜੀ ਆਕਰਸ਼ਣ ਕਾਰਨ ਇਕ ਹੋਰ ਅਸਮਤਾ ਦਾ ਪਤਾ ਲਾਇਆ ਜਿਸ ਨੂੰ ਵਿਚੱਲਨ ਕਿਹਾ ਜਾਂਦਾ ਹੈ। ਜਦੋਂ ਚੰਨ ਸੂਰਜ ਦੇ ਕਿਸੇ ਵੀ ਪਾਸੇ 45° ਜਾਂ 135° ਦੇ ਫ਼ਾਸਲੇ ਉੱਤੇ ਹੁੰਦਾ ਹੈ ਤਾਂ ਵਿਚਲਨ ਦਾ ਪ੍ਰਭਾਵ ਸਭ ਤੋਂ ਜ਼ਿਆਦਾ ਪੈਂਦਾ ਹੈ। ਵਿਸ਼ਵਵਿਆਪੀ ਗੁਰੂਤਾਆਕਰਸ਼ਣ ਦੀ ਖੋਜ ਨਾਲ ਇਨ੍ਹਾਂ ਸਾਰੀਆਂ ਅਸਮਤਾਵਾਂ ਅਤੇ ਚੰਨ ਦੀ ਗਤੀ ਲਈ ਇਕ ਢੁਕਵਾਂ ਸਿਧਾਂਤ ਬਣਿਆ।

**ਗੁਰੂਤਵੀ ਸਿੱਧਾਂਤ**-ਨਿਊਟਨ ਦਾ ਗੁਰੂਤਾਆਕਰਸ਼ਣ ਸਿੱਧਾਂਤ ਮੁੱਖ ਤੌਰ ਤੇ ਚੰਨ ਦੀ ਗਤੀ ਅਤੇ ਸੁਤੰਤਰ ਤੌਰ ਤੇ ਧਰਤੀ ਤੇ ਡਿਗ ਰਹੀਆਂ ਵਸਤਾਂ ਦੇ ਸਾਪੇਖੀ ਹੈ। ਨਿਊਟਨ ਨੇ ਇਹ ਵੀ ਸਿੱਧ ਕਰ ਦਿੱਤਾ ਕਿ ਮੁੱਖ ਆਵਰਤੀ ਅਸਮਤਾਵਾਂ ਅਤੇ ਨੋਡ ਅਤੇ ਭੂ-ਨਿਕਟਤਮ ਬਿੰਦੂ (ਪੈਰੀਜੀ) ਦੀਆਂ ਔਸਤ ਗਤੀਆਂ ਸੂਰਜੀ ਕਿਰਿਆ ਕਾਰਨ ਸਨ। ਇਸ ਤੋਂ 60 ਸਾਲ ਮਗਰੋਂ ਆਲੈੱਕਸਿਸ ਕਲੈਰੋ ਨੇ ਵਿਸ਼ਲੇਸ਼ਣਾਤਮਕ ਸਿੱਧਾਂਤ ਵਿਕਸਿਤ ਕੀਤਾ ਅਤੇ 18ਵੀਂ ਸਦੀ ਵਿਚ ਡਾਲਾਨਬੇਅਰ ਇਊਲਰ ਅਤੇ ਲੈਪਲੇਸ ਨੇ ਹੋਰ ਡੂੰਘੀ ਖੋਜ ਕੀਤੀ।




### ਚੰਨ ਦਾ ਭੌਤਿਕ ਸਰੂਪ

**ਚੰਨ ਦਾ ਵਧਣਾ ਜਾਂ ਘਟਣਾ**-ਨਛੱਤਰੀ ਮਹੀਨੇ ਵਿਚ 27.32 ਦਿਨ ਹੁੰਦੇ ਹਨ ਅਤੇ ਇਸ ਕਾਲ ਅੰਤਰ ਵਿਚ ਇਹ ਤਾਰਿਆਂ ਦੇ ਸਾਪੇਖੀ ਇਕ ਚੱਕਰ ਪੂਰਾ ਕਰਦਾ ਹੈ। ਇਸ ਸਮੇਂ ਦੌਰਾਨ ਧਰਤੀ ਸੂਰਜ ਦੁਆਲੇ ਆਪਣੇ ਆੱਰਬਿਟ ਵਿਚ ਘੁੰਮਦੀ ਹੈ ਅਤੇ ਚੰਨ ਨੂੰ ਸੂਰਜ ਦੀ ਦਿਸ਼ਾ ਦੇ ਸਾਪੇਖੀ ਆਪਣੀ ਮੂਲ ਹਾਲਤ ਵਿਚ ਆਉਣ ਲਈ 2.21 ਦਿਨ ਵਾਧੂ ਲਗਦੇ ਹਨ। ਇਸ ਲਈ ਸੰਗਮ-ਮਹੀਨੇ ਵਿਚ 29. 53 ਦਿਨ ਹੁੰਦੇ ਹਨ।

ਅਪਾਰਦਰਸ਼ੀ ਪਿੰਡ ਹੋਣ ਅਤੇ ਪਰਾਵਰਤਿਤ ਪ੍ਰਕਾਸ਼ ਦੁਆਰਾ ਚਮਕਣ ਕਾਰਨ ਚੰਨ ਦੇ ਅਰਧ-ਗੋਲੇ ਦਾ ਕੇਵਲ ਉਹੀ ਭਾਗ

ਵਿਖਾਈ ਦੇ ਸਕਦਾ ਹੈ, ਜਿਹੜਾ ਪ੍ਰਦੀਪਤ ਹੋਵੇ ਅਤੇ ਧਰਤੀ ਵੱਲ ਮੁੜਿਆ ਹੋਵੇ। ਮੱਸਿਆ, M[1] ਵੇਲੇ (ਚਿੱਤਰ)

ਚੰਨ (M) ਦੇ ਫ਼ੇਜ਼ ਅੱਠ ਹਾਲਤਾਂ ਵਿਚ ਵਿਖਾਏ ਗਏ ਹਨ। ਧਰਤੀ ਵੱਲ ਇਸ ਦਾ ਅਰਧ-ਗੋਲਾ ਸੂਰਜੀ ਪ੍ਰਕਾਸ਼ ਤੋਂ ਪੂਰਨ ਤੌਰ ਤੇ ਅਨਰੌਸ਼ਨਾਇਆ ਹੁੰਦਾ ਹੈ, ਜਦੋਂ ਕਿ ਪੂਰੇ ਚੰਨ (ਪੂਰਨਮਾਸ਼ੀ) ਸਮੇਂ M[5], ਪੂਰਨ ਤੌਰ ਤੇ ਪ੍ਰਦੀਪਤ ਅਰਧ-ਗੋਲਾ ਧਰਤੀ ਵੱਲ ਹੁੰਦਾ ਹੈ। ਵਿਚਕਾਰਲੇ ਫੇਜ਼ਾਂ ਉੱਤੇ ਧਰਤੀ ਵਲ ਚੰਨ ਦਾ ਅਰਧ-ਗੋਲਾ ਕੇਵਲ ਅੰਸ਼ਿਕ ਤੌਰ ਤੇ ਪ੍ਰਦੀਪਤ ਹੁੰਦਾ ਹੈ।

**ਚੰਨ ਦੀ ਸਤ੍ਹਾ**—ਸਭ ਤੋਂ ਪਹਿਲਾਂ ਚੰਨ ਦੀ ਸਤ੍ਹਾ ਦਾ ਪ੍ਰੇਖਣ 1609 ਵਿਚ ਗੈਲਿਲੀਓ ਨੇ ਦੂਰਬੀਨ ਨਾਲ ਕੀਤਾ। ਉਸੇ ਸਮੇਂ ਤੋਂ ਬੜੇ ਧਿਆਨ ਨਾਲ ਨਿਰੰਤਰ ਅਧਿਐਨ ਕੀਤੇ ਜਾ ਰਹੇ ਹਨ। ਚੰਨ ਦਾ ਸਭ ਤੋਂ ਪਹਿਲਾ ਵਿਆਖਿਆਤਮਕ ਨਕਸ਼ਾ ਜੋਹੈਨਸ ਹੀਵੀਲਿਅਸ ਦੀ ਪੁਸਤਕ Selenographis (1647) ਵਿਚ ਮੌਜੂਦ ਹੈ। ਭੂਗੋਲ ਅਤੇ ਸਨਾਤਨੀ ਮਿਥਿਹਾਸ ਦੀ ਸਹਾਇਤਾ ਲੈ ਕੇ ਹੀਵੀਲਿਅਸ ਨੇ ਚੰਨ ਦੇ ਭਿੰਨ ਭਿੰਨ ਇਲਾਕਾਈ ਨਾਂ ਰੱਖੇ। ਸੰਨ 1959 ਵਿਚ ਰੂਸੀ ਪ੍ਰੇਖਕਾਂ ਨੇ ਚੰਨ ਦੇ ਧਰਤੀ ਤੋਂ ਪਰ੍ਹਾਂ ਵੱਲ ਦੇ ਪਾਸੇ ਦੀ ਤਸਵੀਰ ਲਈ। ਨੰਗੀ ਅੱਖ ਨਾਲ ਚੰਨ ਵਿਚ ਚਮਕਦਾਰ ਅਤੇ ਪ੍ਰਕਾਸ਼ਹੀਨ ਧੱਬੇ ਨਜ਼ਰ ਆਉਂਦੇ ਹਨ ਪਰੰਤੂ ਦੂਰਬੀਨ ਨਾਲ ਵੇਖਿਆਂ ਇਸ ਦੀਆਂ ਭਿੰਨ-ਭਿੰਨ ਬਣਤਰਾਂ ਫੋਟੋਆਂ ਵਾਂਗ ਲਗਦੀਆਂ ਹਨ। ਚੰਨ ਉੱਤੇ ਵਧੇਰੇ ਪ੍ਰਭਾਵਸ਼ਾਲੀ ਬਣਤਰਾਂ ਕ੍ਰੇਟਰ ਹਨ ਜਿਨ੍ਹਾਂ ਦਾ ਵਿਆਸ 200 ਕਿ. ਮੀ. ਤੱਕ ਕਿਸੇ ਵੀ ਆਕਾਰ ਦਾ ਹੋ ਸਕਦਾ ਹੈ। ਜਵਾਲਾਮੁਖੀ ਕ੍ਰੇਟਰਾਂ ਵਰਗੇ ਚੰਨ ਦੇ ਅਦੀਪਤ ਖੇਤਰ ਲਾਵੇ ਦੇ ਸਾਗਰ ਮੰਨੇ ਜਾਂਦੇ ਹਨ। ਚੰਨ ਉੱਤੇ ਛੋਟੇ ਕ੍ਰੇਟਰਾਂ ਦੀ ਬਹੁਤਾਤ ਹੈ ਜਿਹੜੇ ਕਈ ਸੈਂਕੜੇ ਕਿ. ਮੀ. ਤੱਕ ਫੈਲੇ ਹੁੰਦੇ ਹਨ।

**ਚੰਨ ਉੱਤੇ ਪੁੱਜਣ ਵਾਲੇ ਸਫ਼ਲ ਪੁਲਾੜ ਵਿਮਾਨ**

| ਨਾਂ ਅਤੇ ਛੱਡਣ ਦੀ ਮਿਤੀ | ਵਿਸ਼ੇਸ਼ ਕਥਨ |
|---|---|
| ਲੂਨਾ 2<br>ਸਤੰਬਰ 12, 1959 | ਮਨੁੱਖ ਦੁਆਰਾ ਬਣਾਇਆ ਗਿਆ ਪਹਿਲਾ ਵਿਮਾਨ ਚੰਨ ਦੀ ਸਤ੍ਹਾ ਨਾਲ ਟਕਰਾਇਆ। |
| ਰੇਂਜਰ 7<br>ਜੁਲਾਈ 28,1964 | ਪਹਿਲਾ ਵਿਮਾਨ ਜਿਸ ਦੁਆਰਾ ਉੱਚ-ਵਿਭੇਦਨ (1 ਮੀ.) ਟੈਲੀਵਿਜ਼ਨ ਤਸਵੀਰਾਂ ਲਈਆਂ ਗਈਆਂ। |
| ਰੇਂਜਰ 8<br>ਫ਼ਰਵਰੀ 17, 1965 | ਰੇਂਜਰ 7 ਵਾਲਾ ਮਿਸ਼ਨ। |
| ਰੇਂਜਰ 9<br>ਮਾਰਚ 21, 1965 | ਰੇਂਜਰ 7 ਵਾਲਾ ਮਿਸ਼ਨ ਪ੍ਰੰਤੂ ਪਹਾੜੀ ਖੇਤਰ ਵਿਚ। |
| ਲੂਨਾ 9<br>ਜਨਵਰੀ 21, 1966 | ਪਹਿਲਾ ਵਿਮਾਨ ਜੋ ਚੰਨ ਉੱਤੇ ਬੜੀ ਆਸਾਨੀ ਨਾਲ ਉਤਰਿਆ ਅਤੇ ਚੰਨ ਦੀ ਸਤ੍ਹਾ ਤੋਂ ਵੱਡੇ ਅਤੇ ਨੇੜੇ ਦੇ ਚਿੱਤਰ ਭੇਜੇ। |
| ਸਰਵੇਅਰ 1<br>ਮਈ 30, 1966 | ਅਮਰੀਕਾ ਦਾ ਪਹਿਲਾ ਵਿਮਾਨ ਜੋ ਚੰਨ ਉੱਤੇ ਬੜੀ ਆਸਾਨੀ ਨਾਲ ਉਤਰਿਆ ਅਤੇ ਚੰਨ ਦੀ ਸਤ੍ਹਾ ਤੋਂ ਵੱਡੇ ਅਤੇ ਬਹੁਤ ਨੇੜੇ ਦੇ ਚਿੱਤਰ ਘੱਲੇ। |
| ਲੂਨਾ 13<br>ਦਸੰਬਰ 21, 1966 | ਲੂਨਾ 9 ਵਾਂਗ ਪ੍ਰੰਤੂ ਚੰਨ ਦੀ ਮਿੱਟੀ ਦੀ ਕਠੋਰਤਾ ਵੀ ਟੈਸਟ ਕੀਤੀ। |
| ਸਰਵੇਅਰ 3<br>ਅਪ੍ਰੈਲ 17, 1967 | ਸਰਵੇਅਰ 1 ਵਾਂਗ। ਇਹ ਪਹਿਲਾ ਵਿਮਾਨ ਸੀ ਜਿਸ ਨੇ ਟੋਏ ਪੁੱਟੇ। |
| ਸਰਵੇਅਰ 5<br>ਸਤੰਬਰ 8, 1967 | ਸਰਵੇਅਰ 1 ਵਾਂਗ। ਇਹ ਪਹਿਲਾ ਵਿਮਾਨ ਸੀ ਜਿਸ ਨੇ ਚੰਨ ਦੇ ਅਦੀਪਤ ਖੇਤਰ ਦੀ ਮਿੱਟੀ ਦਾ ਵਿਸ਼ਲੇਸ਼ਣ ਕੀਤਾ। |
| ਸਰਵੇਅਰ 6<br>ਨਵੰਬਰ 7, 1967 | ਸਰਵੇਅਰ 5 ਵਾਂਗ। |
| ਸਰਵੇਅਰ 7<br>ਜਨਵਰੀ 7, 1968 | ਸਰਵੇਅਰ 5 ਅਤੇ 3 ਵਾਂਗ, ਪਹਾੜੀ ਇਲਾਕੇ ਵਿਚ ਪਹਿਲੀ ਵਾਰ ਆਸਾਨੀ ਨਾਲ ਉਤਰਿਆ। |
| ਅਪਾਲੋ 11<br>ਜੁਲਾਈ 16, 1969 | ਮਨੁੱਖ ਨੇ ਪਹਿਲੀ ਵਾਰ ਚੰਨ ਤੇ ਪੈਰ ਰੱਖਿਆ। |
| ਅਪਾਲੋ 12<br>ਨਵੰਬਰ 14, 1969 | ਮਨੁੱਖ ਤੋਂ ਬਿਨਾਂ (ਸਰਵੇਅਰ 3) ਦੇ ਨੇੜੇ ਮਨੁੱਖ ਦੀ ਪਹਿਲੀ ਪਹੁੰਚ। |
| ਲੂਨਾ 16<br>ਸਤੰਬਰ 12, 1970 | ਮਨੁੱਖ ਤੋਂ ਬਿਨਾਂ ਪਹਿਲਾ ਵਿਮਾਨ ਜਿਹੜਾ ਚੰਨ ਦੀ ਮਿੱਟੀ ਧਰਤੀ ਉੱਤੇ ਲਿਆਇਆ। |
| ਲੂਨਾ 17<br>ਨਵੰਬਰ 10, 1970 | ਮਨੁੱਖ ਤੋਂ ਬਿਨਾਂ ਪਹਿਲਾ ਵਿਮਾਨ ਜਿਸ ਨੇ ਚੰਦ੍ਰਮਾ ਦੁਆਲੇ ਵਾਹਨ ਲੂਨਾਖੋਡ 1 ਨਾਲ ਚੱਕਰ ਲਗਾਏ। |
| ਅਪਾਲੋ 14<br>ਜਨਵਰੀ 31, 1971 | ਪਹਾੜੀ ਖੇਤਰ (ਫਰਾਮਾਰੋ) ਵਿਚ ਮਨੁੱਖ ਦਾ ਪਹਿਲਾ ਉਤਾਰਾ। |
| ਅਪਾਲੋ 15<br>ਜੁਲਾਈ 26, 1971 | ਚੱਕਰ ਲਾਉਣ ਵਾਲੇ ਵਾਹਨ (ਹੈਡਲੇ ਰਿੱਲੇ) ਦੀ ਵਰਤੋਂ ਕਰਨ ਵਾਲਾ ਪਹਿਲਾ ਮਨੁੱਖੀ ਉਤਾਰਾ। |
| ਲੂਨਾ 20<br>ਫਰਵਰੀ 14, 1972 | ਲੂਨਾ 16 ਵਾਂਗ ਪ੍ਰੰਤੂ ਅਦੀਪਤ ਖੇਤਰਾਂ ਦੀ ਥਾਂ ਪਹਾੜੀ ਖੇਤਰਾਂ ਦੇ ਨਮੂਨੇ ਲਿਆਂਦੇ। |
| ਅਪਾਲੋ 16<br>ਅਪ੍ਰੈਲ 16, 1972 | ਅਪਾਲੋ 15 ਵਾਂਗ ਪ੍ਰੰਤੂ ਪਹਾੜੀ ਖੇਤਰ (ਡੇਕਾਰਟ) ਵਿਚ। |
| ਅਪਾਲੋ 17<br>ਦਸੰਬਰ 7, 1972 | ਅਪਾਲੋ 16 ਵਾਂਗ ਪ੍ਰੰਤੂ ਪਹਾੜੀ ਖੇਤਰ ਅਤੇ ਨਾਲ ਲਗਦੀ ਘਾਟੀ ਦੇ ਨਮੂਨੇ ਵੀ ਭੇਜੇ। |

**ਚੰਨ ਪਹਾੜ**—18ਵੀਂ ਸਦੀ ਵਿਚ ਚੰਨ ਪਹਾੜਾਂ ਦੀ ਉਚਾਈ ਦੇ ਸਹੀ ਅਨੁਮਾਨ ਲਾਏ ਗਏ। ਸੰਨ 1959 ਵਿਚ ਸੰਯੁਕਤ ਰਾਜ ਹਵਾਈ ਸੈਨਾ ਦੇ ਏਅਰੋਨੋਟੀਕਲ ਅਤੇ ਸੂਚਨਾ ਕੇਂਦਰ ਨੇ ਇਸ ਸਬੰਧੀ ਕੰਮ ਸ਼ੁਰੂ ਕੀਤਾ। ਜਦੋਂ ਚੰਨ ਕਿਸੇ ਸਿਤਾਰੇ ਦੇ ਸਾਹਮਣੇ ਤੋਂ ਲੰਘਦਾ ਹੈ ਤਾਂ ਇਹ ਸਿਤਾਰੇ ਨੂੰ ਓਹਲੇ ਕਰ ਦਿੰਦਾ ਹੈ। ਚੰਨ ਦੀਆਂ ਗਤੀਆਂ ਅਤੇ ਸੁਤੰਤਰਤਾ ਖੇਤਰ ਵਿਚ ਚੰਨ ਦੀ ਕੋਰ ਦੇ ਨਿਰੰਤਰ ਅਧਿਐਨ ਵਿਚ ਹੀ ਹਜ਼ਾਰਾਂ ਓਹਲੇ ਵੇਖੇ ਗਏ ਹਨ ਜਿਨ੍ਹਾਂ ਤੋਂ ਚੰਨ ਦੀ ਸਤ੍ਹਾ ਉਪਰ ਪਹਾੜਾਂ ਦੀ ਹੋਂਦ ਸਪਸ਼ਟ ਹੋ ਜਾਂਦੀ ਹੈ।

**ਚੰਨ ਦੀ ਸਤ੍ਹਾ ਦੀ ਰੂਪ-ਰੇਖਾ ਦਾ ਮੂਲ**—ਜੀ. ਕੇ. ਗਿਲਬਰਟ ਨੇ ਦੱਸਿਆ ਕਿ ਕੋਈ ਵਸਤੂ ਜਿਸ ਦਾ ਵਿਆਸ 160 ਕਿ. ਮੀ. ਹੋਵੇ, ਉੱਤਰ-ਪੂਰਬ ਵਲੋਂ ਚੰਨ ਵੱਲ ਪਹੁੰਚਦੀ ਹੈ ਅਤੇ ਡੂੰਘੇ ਖੇਤਰ ਵਿਚ ਜਾ ਕੇ ਆਪਣੇ ਹੀ ਅਤੇ ਸ਼ਾਇਦ ਚੰਨ ਦੇ ਵੀ ਟੁਕੜੇ ਲਗਭਗ 2,000

ਕਿ. ਮੀ. ਤੱਕ ਖਿਲਾਰ ਦਿੰਦੀ ਹੈ। ਪੁਰਾਣੇ ਕ੍ਰੇਟਰਾਂ ਉੱਤੇ ਡਿੱਗੇ ਟੁਕੜਿਆਂ ਨਾਲ ਨਿਸ਼ਾਨ ਪੈ ਜਾਂਦੇ ਹਨ। ਉਦਾਹਰਣ ਵਜੋਂ ਟੌਲੇਮੀਅਸ, ਅਲਫ਼ਾਨਸਸ ਅਤੇ ਦੂਸਰੇ ਕ੍ਰੇਟਰ ਬਣੇ ਸਨ।

ਤੇਜ਼ੀ ਨਾਲ ਬਣੀਆਂ ਇਹ ਬਣਤਰਾਂ ਚੰਨ ਦੀ ਸਾਰੀ ਸਤ੍ਹਾ ਨੂੰ ਢੱਕ ਲੈਂਦੀਆਂ ਹਨ ਅਤੇ ਅਜਿਹੇ ਹੀ ਟਕਰਾਉ ਧਰਤੀ ਦੀ ਸਤ੍ਹਾ ਉੱਤੇ ਵੀ ਪਏ ਹੋਣਗੇ। ਧਰਤੀ ਦੇ ਜ਼ਿਆਦਾ ਗੁਰੂਤਵੀ ਖੇਤਰ ਕਾਰਨ ਭੂਮਿਆਈ ਟਕਰਾਉ ਚੰਨ ਦੇ ਟਕਰਾਉ ਨਾਲੋਂ ਕਾਫ਼ੀ ਜ਼ਿਆਦਾ ਹੋਣੇ ਚਾਹੀਦੇ ਹਨ। ਧਰਤੀ ਦੇ $3 \times 10^9$ ਸਾਲ ਪੁਰਾਣੇ ਖੇਤਰਾਂ ਦਾ ਪਤਾ ਹੋਣ ਕਰਕੇ ਇਹ ਚੰਨ ਟਕਰਾਉ ਜ਼ਰੂਰ ਇਸ ਸਮੇਂ ਤੋਂ ਪਹਿਲਾਂ ਹੋਏ ਹੋਣਗੇ ਅਤੇ ਬਹੁਤ ਪੁਰਾਣੇ ਹਨ।

ਚੰਨ ਦੇ ਦੂਸਰੇ ਅਨਿਯਮਿਤ ਪੱਧਰੇ ਖੇਤਰਾਂ ਨੂੰ ਮੇਰੀਆ ਹੀ ਕਿਹਾ ਜਾਂਦਾ ਹੈ। ਚੰਨ ਦੇ ਅੰਤਰ-ਭਾਗ ਵਿਚੋਂ ਵਹਿਣ ਵਾਲਾ ਲਾਵਾ ਧਰਤੀ ਦੇ ਲਾਵੇ ਵਾਂਗ ਹੀ ਹੈ। ਗਿਲਬਰਟ ਨੇ ਸੁਝਾਅ ਦਿੱਤਾ ਕਿ ਲਾਵਾ ਵੱਡੀਆਂ ਟੱਕਰਾਂ ਦੁਆਰਾ ਉਤਪੰਨ ਹੁੰਦਾ ਹੈ ਜਿਨ੍ਹਾਂ ਦੀ ਗਤਿਜ ਊਰਜਾ ਦੁਆਰਾ ਤਾਪ ਸਪਲਾਈ ਹੁੰਦਾ ਹੈ। ਟੀ. ਗੋਲਡ ਨੇ ਇਹ ਵਿਚਾਰ ਦੱਸਿਆ ਕਿ ਸਾਰਾ ਮੇਰੀਆ (Maria) ਰੌਸ਼ਨੀ ਅਤੇ ਕਣ ਵਿਕੀਰਨ ਦੇ ਅਪਰਦਨ ਉਤਪੰਨ ਹੋਈ ਧੂੜ ਦਾ ਬਣਿਆ ਹੋਇਆ ਹੈ। ਐੱਚ. ਸੀ. ਯੂਰੇ ਨੇ ਇਹ ਵੀ ਸੁਝਾਅ ਦਿੱਤਾ ਕਿ ਧੂੜ ਜਾਂ ਰੇਤਲੇ ਪਦਾਰਥ ਵੱਡੇ ਟਰਕਾਵਾਂ ਨਾਲ ਹੀ ਉਤਪੰਨ ਹੋ ਸਕਦੇ ਹਨ।

ਐਨ. ਏ. ਕੋਜ਼ੀਰੇਵ ਅਜਿਹਾ ਪਹਿਲਾ ਵਿਗਿਆਨੀ ਸੀ ਜਿਸ ਨੇ ਚੰਨ ਉੱਤੇ ਐਲਫਾਨਸਸ ਦੀ ਵਿਚਕਾਰਲੀ ਚੋਟੀ ਦੇ ਨਾਲ ਲਗਵਾਂ ਕਿਸੇ ਕਿਸਮ ਦਾ ਵਿਸਫੋਟ ਵੇਖਿਆ ਅਤੇ ਸਿੱਧ ਕੀਤਾ ਕਿ ਚੰਨ ਦੇ ਅੰਤਰ-ਭਾਗ ਵਿਚੋਂ ਕਾਰਬਨ ਯੋਗਿਕ ਅਤੇ ਕਈ ਗੈਸੀ ਪਦਾਰਥ ਬਾਹਰ ਨਿਕਲਦੇ ਹਨ। ਬੈਰਨਹਾਰਟ ਸ਼ਮਿੱਟ ਨੇ 11 ਕਿ. ਮੀ. ਵਿਆਸ ਵਾਲਾ ਕ੍ਰੇਟਰ ਵੇਖਿਆ।

**ਚੰਨ ਦੀ ਉਤਪਤੀ**—ਜਵਾਰ-ਭਾਟਿਆਂ ਦੇ ਗਣਿਤੀ ਸਿੱਧਾਂਤ ਦੇ ਆਧਾਰ ਉੱਤੇ ਡਾਰਵਿਨ ਨੇ 19ਵੀਂ ਸਦੀ ਦੇ ਅੰਤ ਵਿਚ ਇਹ ਵਿਚਾਰ ਪੇਸ਼ ਕੀਤਾ ਕਿ ਚੰਨ ਅਸਲੀ ਤੌਰ ਤੇ ਧਰਤੀ ਦਾ ਇਕ ਹਿੱਸਾ ਹੀ ਰਿਹਾ ਹੈ ਪਰੰਤੂ ਜਵਾਰ-ਭਾਟਿਆਂ ਦੀ ਕਿਰਿਆ ਦੁਆਰਾ ਧਰਤੀ ਨਾਲੋਂ ਟੁੱਟ ਕੇ ਪਿੱਛੇ ਹਟ ਗਿਆ ਹੈ। ਜੈੱਫਰਿਜ਼ ਅਤੇ ਮੋਲਟਨ ਨੇ ਇਸ ਸਿੱਧਾਂਤ ਨੂੰ ਗਲਤ ਦੱਸਿਆ। ਡਾਰਵਿਨ ਦਾ ਸਿੱਧਾਂਤ ਅੰਸ਼ਿਕ ਤੌਰ ਤੇ ਧਰਤੀ ਅਤੇ ਚੰਨ ਦੀਆਂ ਵੱਖਰੀਆਂ ਵੱਖਰੀਆਂ ਘਣਤਾਵਾਂ ਦਾ ਕਾਰਨ ਦੱਸਣ ਲਈ ਬਣਾਇਆ ਗਿਆ ਸੀ।

ਚੰਨ ਦੇ ਮੂਲ ਬਾਰੇ ਇਕ ਹੋਰ ਪ੍ਰਚਲਿਤ ਸਿੱਧਾਂਤ ਲਾਰਡ ਕੈਲਵਿਨ ਦੁਆਰਾ ਧਰਤੀ ਦੇ ਠੋਸੀਕਰਨ ਬਾਰੇ ਹੈ। ਚੰਨ ਅਤੇ ਭੂਮਿਕ ਗ੍ਰਹਿ ਪਿਘਲੀ ਹੋਈ ਹਾਲਤ ਵਿਚ ਬਣੇ ਮੰਨੇ ਜਾਂਦੇ ਸਨ ਅਤੇ ਮਗਰੋਂ ਠੰਢੇ ਹੋ ਕੇ ਜੰਮ ਗਏ। ਹੈਰੋਲਡ ਸੀ. ਯੂਰੇ ਨੇ ਇਹ ਸਿੱਧ ਕੀਤਾ ਕਿ ਵਧੇਰੇ ਵਾਸ਼ਪਸ਼ੀਲ ਤੱਤ ਚੰਨ ਦੇ ਮੁਕਾਬਲੇ ਧਰਤੀ ਦੇ ਸਤ੍ਹੱਈ ਖੇਤਰਾਂ ਵਿਚ ਵਧੇਰੇ ਗਾੜ੍ਹੇ ਨਹੀਂ ਹੁੰਦੇ। ਧਰਤੀ ਅਤੇ ਦੂਸਰੇ ਭੂਮਿਕ ਗ੍ਰਹਿ ਠੋਸ ਵਸਤਾਂ ਤੋਂ ਸੰਚਿਤ ਹੋਏ ਅਤੇ ਚੰਨ ਉਤਪੰਨ ਹੁੰਦੇ ਹੀ ਧਰਤੀ ਦੁਆਰਾ ਜਜ਼ਬ ਨਾ ਹੋ ਸਕਿਆ। ਉਲਕਾ-ਪਿੰਡ ਗ੍ਰਹਿਆਂ ਵਿਚ ਇਕੱਤਰ ਕੀਤੀਆਂ ਬੁਨਿਆਦੀ ਵਸਤਾਂ ਦੀ ਪ੍ਰਤਿਨਿੱਧਤਾ ਕਰਦੇ ਹਨ। ਭਿੰਨ ਭਿੰਨ ਘਣਤਾਵਾਂ ਤੋਂ ਪਤਾ ਲਗਦਾ ਹੈ ਕਿ ਭੂਮਿਕ ਗ੍ਰਹਿਆਂ ਦੀ ਰਚਨਾ ਭਿੰਨ ਭਿੰਨ ਹੁੰਦੀ ਹੈ। ਇਸੇ ਲਈ ਠੋਸ ਪਦਾਰਥ ਸਿਲੀਕੇਟਾਂ ਦੀ ਥੁੜ ਕਾਰਨ ਥੋੜ੍ਹੇ ਟੁੱਟੇ ਹੋਏ ਸਨ ਅਤੇ ਇਨ੍ਹਾਂ ਵਿਚ ਗੈਸੀ ਪਦਾਰਥਾਂ ਦੀ ਮਾਤਰਾ ਕਾਫ਼ੀ ਸੀ। ਚੰਦ੍ਰਮਾ ਦੀ ਘਣਤਾ ਘੱਟ ਹੁੰਦੀ ਹੈ ਅਤੇ ਅਨੁਮਾਨਾਂ ਤੋਂ ਪਤਾ ਲਗਦਾ ਹੈ ਕਿ ਇਸ ਵਿਚ ਲੋਹੇ, ਸਿਲੀਕਾੱਨ ਅਤੇ ਹੋਰ ਗੈਸਹੀਨ ਤੱਤਾਂ ਵਿਚਕਾਰ ਅਨੁਪਾਤ ਸੂਰਜ ਦੇ ਅਨੁਪਾਤਾਂ ਨਾਲ ਮਿਲਦਾ ਜੁਲਦਾ ਹੈ। ਇਸ ਲਈ ਚੰਨ ਕੋਈ ਬੁਨਿਆਦੀ ਵਸਤੂ ਹੋ ਸਕਦਾ ਹੈ ਜਿਹੜੀ ਕਿ ਧਰਤੀ ਅਤੇ ਹੋਰ ਦੂਸਰੇ ਗ੍ਰਹਿਆਂ ਤੋਂ ਪਹਿਲਾਂ ਸੰਚਿਤ ਹੋਈ ਅਤੇ ਦੂਸਰੇ ਭੂਮਿਕ ਗ੍ਰਹਿਆਂ ਵਾਲੇ ਪਦਾਰਥਾਂ ਵਾਂਗ ਗਰਮ ਹੋਣ ਅਤੇ ਟਕਰਾਉਣ ਵਾਲੀਆਂ ਸਾਰੀਆਂ ਵਿਧੀਆਂ ਵਿਚੋਂ ਦੀ ਨਹੀਂ ਲੰਘੀ।

**ਚੰਨ ਦੀ ਚਮਕ**—ਸੂਰਜ, ਚੰਨ ਨਾਲੋਂ ਲਗਭਗ 465,000 ਗੁਣਾਂ ਚਮਕੀਲਾ ਹੈ। ਇਸ ਪ੍ਰੇਖਣ ਵਿਚ ਲਗਭਗ 20% ਪ੍ਰੇਖਣ ਤਰੁੱਟੀ ਹੈ। ਚੰਨ ਦਾ ਚਿੱਟਾਪਣ ਪਰਾਵਰਤਿਤ ਹੋਏ ਪ੍ਰਕਾਸ਼ ਦਾ ਕੇਵਲ 0.073 ਭਾਗ ਹੈ। ਚੰਨ ਦੀ ਸਤ੍ਹਾ ਖੁਰਦਰੀ ਹੋਣ ਕਾਰਨ ਪਰਾਵਰਤਿਤ ਪ੍ਰਕਾਸ਼ ਦੀ ਮਾਤਰਾ, ਪ੍ਰਾਦੀਪਤ ਸਤ੍ਹਾ ਵਾਲੇ ਖੇਤਰ ਨਾਲੋਂ ਤੇ ਫੇਜ਼ ਨਾਲ ਤੇਜ਼ੀ ਨਾਲ ਘਟਦੀ ਹੈ। ਚੰਨ ਦੀ ਕੁੱਲ ਚਮਕ ਲਗਭਗ 0.25 ਮੀਟਰ-ਕੈਂਡਲ ਦੇ ਬਰਾਬਰ ਹੈ।

**ਚੰਨ ਦੇ ਆਕਾਰ ਅਤੇ ਗਤੀ ਦੇ ਸਥਿਰ ਅੰਕ**

| | |
|---|---|
| ਸੰਗਮ ਮਹੀਨਾ (ਸੂਰਜ ਦੇ ਸਾਪੇਖੀ) | 29.53059 ਦਿਨ |
| ਨਛੱਤਰੀ ਮਹੀਨਾ (ਤਾਰਿਆਂ ਦੇ ਸਾਪੇਖੀ) | 27.32166 ਦਿਨ |
| ਸੂਰਜੀ ਮਹੀਨਾ (ਵਿਸ਼ਵ ਦੇ ਸਾਪੇਖੀ) | 27.32158 ਦਿਨ |
| ਸੰਕ੍ਰਾਤੀ ਮਹੀਨਾ (ਪੈਰੀਜੀ ਦੇ ਸਾਪੇਖੀ) | 27.55455 ਦਿਨ |
| ਪਾਤੀ ਜਾਂ ਡ੍ਰੇਕੋਨੀ ਮਹੀਨਾ (ਨੋਡ ਦੇ ਸਾਪੇਖੀ) | 27.21222 ਦਿਨ |
| ਪੈਰੀਜੀ ਦਾ ਪਰਿਕ੍ਰਮਣ (ਸਿੱਧਾ) | 3232.6 ਦਿਨ |
| ਨੋਡ ਦਾ ਪਰਿਕ੍ਰਮਣ (ਵਿਪਰੀਤ ਗਤਿਕ) | 6793.5 ਦਿਨ |
| ਔਸਤ ਅਸਮਕੇਂਦਰਤਾ | 0.0549" |
| ਇਲਿਪਸੀ ਵੱਲ ਔੱਰਬਿਟ ਦਾ ਔਸਤ ਝੁਕਾਉ | 5° 8' 43" |
| ਚੰਨ ਦੇ ਵਿਸ਼ੁਵਤ ਦਾਇਰੇ ਦਾ ਇਲਿਪਸੀ ਵੱਲ ਝੁਕਾਓ | 1° 32' |
| ਚੰਨ-ਪੈਰਲੈੱਕਸ | 57' 2" |
| ਔਸਤ ਪ੍ਰਤੱਖ ਵਿਆਸ | 31' 5" |
| ਧਰਤੀ ਤੋਂ ਔਸਤ ਫ਼ਾਸਲਾ | 238,855 ਮੀਲ |
| ਵਿਆਸ | 2,159.9 ਮੀਲ (ਲਗਭਗ 3456 ਕਿ. ਮੀ.) |
| ਵਿਆਸ (ਧਰਤੀ ਦੇ ਵਿਆਸ ਦੇ ਸਾਪੇਖੀ) | 0.27250 |
| ਪੁੰਜ (ਧਰਤੀ ਦੇ ਪੁੰਜ ਦੇ ਸਾਪੇਖੀ) | 1 : 81 . 30 |
| ਘਣਤਾ (ਪਾਣੀ ਦੀ ਘਣਤਾ ਦੇ ਸਾਪੇਖੀ) | 3.34 |
| ਘਣਤਾ (ਧਰਤੀ ਦੀ ਘਣਤਾ ਦੇ ਸਾਪੇਖੀ) | 0.6058 |
| ਧਰਤੀ ਦੀ ਸਤ੍ਹਾ ਉੱਤੇ ਗੁਰੁਤਾ ਅਤੇ ਚੰਨ ਗੁਰੁਤਾ ਵਿਚਕਾਰ ਅਨੁਪਾਤ | 0.166 |
| ਲੰਬਕਾਰ ਵਿਚ ਅਧਿਕਤਮ ਭੂ ਆਭਾਸੀ ਡੋਲਨ | 7° 54' |
| ਵਿਥਕਾਰ ਵਿਚ ਅਧਿਕਤਮ ਆਭਾਸੀ ਡੋਲਨ | 6° 50' |
| ਚੰਨ ਦੀ ਸਤ੍ਹਾ ਦਾ ਹਮੇਸ਼ਾ ਅਦਿੱਖ ਰਹਿਣ ਵਾਲਾ ਭਾਗ | 0.410 |

ਹ. ਪੁ.—ਐਨ. ਬ੍ਰਿ. 15 : 810

**ਚੰਨਣ ਸਿੰਘ ਜੇਠੂਵਾਲੀਆ** : ਵੇਖੋ, ਜੇਠੂਵਾਲੀਆ ਚੰਨਣ ਸਿੰਘ

**ਚਨਪਟੀਆ** : ਬਿਹਾਰ ਰਾਜ (ਭਾਰਤ) ਦੇ ਪੱਛਮੀ ਚੰਪਾਰਨ ਜ਼ਿਲ੍ਹੇ ਦੇ ਖੇਤੀਆ ਸ਼ਹਿਰ ਤੋਂ 16 ਕਿ. ਮੀ. ਉੱਤਰ ਵੱਲ ਸਥਿਤ ਇਕ ਕਸਬਾ ਹੈ। ਇਹ ਪੂਰਬ-ਉੱਤਰ ਦਾ ਰੇਲਵੇ ਸਟੇਸ਼ਨ ਹੈ। ਇਥੇ ਖੰਡ ਦਾ ਕਾਰਖਾਨਾ ਹੈ। ਚੌਲ ਇਥੋਂ ਨਿਰਯਾਤ ਕੀਤੇ ਜਾਂਦੇ ਹਨ।

ਆਬਾਦੀ—19,320 (1991)

26° 45' ਉ. ਵਿਥ.; 84° 25' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 155

**ਚਨਾਸਮਾ** : ਗੁਜਰਾਤ (ਭਾਰਤ) ਦੇ ਮੇਹਸਾਨਾ ਜ਼ਿਲ੍ਹੇ ਦਾ ਸ਼ਹਿਰ ਹੈ। ਚਨਾਸਮਾ ਵਿਖੇ ਇਕ ਬਹੁਤ ਵੱਡਾ ਜੈਨ ਮੰਦਰ ਹੈ ਜਿਸ ਵਿਚ ਸੰਗਮਰਮਰ ਅਤੇ ਬਹੁਤ ਕੀਮਤੀ ਪੱਥਰ ਲੱਗੇ ਹੋਏ ਹਨ। ਇਸ ਉੱਤੇ ਪੁਰਾਣੇ ਜ਼ਮਾਨੇ ਵਿਚ 7 ਲੱਖ ਰੁਪਏ ਖਰਚ ਆਏ ਸਨ। ਇਸ ਮੰਦਰ ਅੰਦਰ ਚੰਗੀ ਨਕਾਸ਼ੀ ਕੀਤੀ ਹੋਈ ਹੈ। ਇਥੇ ਕਈ ਸਰਕਾਰੀ ਦਫ਼ਤਰ ਹਨ। ਸਿਹਤ ਅਤੇ ਸਿਖਿਆ ਆਦਿ ਦੀਆਂ ਆਮ ਸਹੂਲਤਾਂ ਵੀ ਉਪਲਬੱਧ ਹਨ।

ਆਬਾਦੀ—16,216 (1991)

23° 40' ਉ. ਵਿਥ.; 72° 05' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 155; ਇੰਪ. ਗ. ਇੰਡ. 10 : 148

**ਚੰਨਾਪਟਨ** : ਇਹ ਭਾਰਤ ਦੇ ਕਰਨਾਟਕ ਰਾਜ ਦੇ ਬੰਗਲੌਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਬੰਗਲੌਰ ਸ਼ਹਿਰ ਤੋਂ ਲਗਭਗ 50 ਕਿ. ਮੀ. ਦੀ ਦੂਰੀ ਤੇ ਕਿਲੇ ਦੇ ਉੱਤਰ-ਪੂਰਬ ਵੱਲ ਸਥਿਤ ਹੈ। ਸੰਨ 1580 ਵਿਚ ਜਗਦੇਵ ਰਾਏ ਨੇ ਇਥੇ ਇਕ ਕਿਲਾ ਬਣਵਾਇਆ ਸੀ ਜਿਸ ਦੇ ਖੰਡਰਾਤ ਅੱਜ ਵੀ ਮਿਲਦੇ ਹਨ। ਜਗਦੇਵ ਰਾਏ ਨੇ ਚੰਨਾਪਟਨ ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਸ਼ਹਿਰ ਖਿਡੌਣੇ, ਸੰਗੀਤ ਦੇ ਸਾਜ਼ਾਂ ਵਿਚ ਵਰਤੀਆਂ ਜਾਣ ਵਾਲੀਆਂ ਸਟੀਲ ਦੀਆਂ ਬਾਰੀਕ ਤਾਰਾਂ ਅਤੇ ਕੱਚ ਦੀਆਂ ਚੂੜੀਆਂ ਆਦਿ ਬਣਾਉਣ ਲਈ ਮਸ਼ਹੂਰ ਹੈ। ਸੰਨ 1870 ਤੋਂ ਇਥੇ ਮਿਊਂਸਪੈਲਟੀ ਹੈ।

ਆਬਾਦੀ—55,209 (1991)

12° 40' ਉ. ਵਿਥ.; 77° 12' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 174

**ਚਨਾਬ (ਝਨਾਂ)** : ਪੰਜਾਬ ਦੇ ਪੰਜਾਂ ਦਰਿਆਵਾਂ ਵਿਚੋਂ ਇਕ ਅਤੇ ਉੱਤਰ-ਪੱਛਮੀ ਭਾਰਤ ਅਤੇ ਪਾਕਿਸਤਾਨ ਵਿਚ ਵੱਗਣ ਵਾਲਾ ਵੱਡਾ ਦਰਿਆ ਹੈ। ਆਮ ਲੋਕ ਇਸ ਨੂੰ ਜ਼ਿਆਦਾ ਕਰਕੇ ਝਨਾਂ ਸੱਦਦੇ ਹਨ। ਦਰਿਆ ਦਾ ਯੂਨਾਨੀ ਨਾਂ ਆਸੇਸਿਨਈਜ਼ (Acesines) ਅਤੇ ਸੰਸਕ੍ਰਿਤ ਨਾਂ ਅਸਿਕਨੀ (Asikni) ਹੈ। ਪੰਜਾਬੀ ਲੋਕ ਸਾਹਿਤ ਵਿਚ ਇਹ ਦਰਿਆ ਝਨਾਂ ਵਜੋਂ ਪ੍ਰਸਿੱਧ ਹੈ। ਇਹ ਭਾਰਤ ਦੇ ਹਿਮਾਚਲ ਪ੍ਰਦੇਸ਼ ਰਾਜ ਵਿਚ ਲਾਹੁਲ ਤੇ ਨੇੜਿਓਂ ਦੋ ਨਦੀਆਂ ਚੰਦ੍ਰਾ ਅਤੇ ਭਾਗਾ ਦੇ ਸੰਗਮ ਨਾਲ ਹੋਂਦ ਵਿਚ ਆਉਂਦਾ ਹੈ। ਚੰਦ੍ਰਾ ਨਦੀ ਲਗਭਗ 4,950 ਮੀ. (16,221 ਫੁੱਟ) ਦੀ ਉੱਚਾਈ ਦੇ ਬਾਰਾ ਲਾਚਾ ਦੱਰੇ ਦੇ ਦੱਖਣ-ਪੂਰਬੀ ਪਾਸੇ ਉਪਰਲੇ ਗਲੇਸ਼ੀਅਰ ਤੋਂ ਨਿਕਲਦੀ ਹੈ ਅਤੇ ਭਾਗਾ ਨਦੀ ਦੱਰੇ ਦੀਆਂ ਉੱਤਰ-ਪੱਛਮੀ ਢਲਾਣਾਂ ਤੋਂ ਨਿਕਲਦੀ ਹੈ। ਲਗਭਗ 90 ਕਿ. ਮੀ. (55 ਮੀਲ) ਤੱਕ ਵਹਿਣ ਤੋਂ ਪਿੱਛੋਂ ਇਹ ਨਦੀ ਮੱਧ ਹਿਮਾਲਾ ਪਰਬਤ ਦੇ ਹੇਠਾਂ ਬੜੀ ਤੇਜ਼ ਰਫ਼ਤਾਰ ਨਾਲ ਵਹਿੰਦੀ ਹੈ ਅਤੇ 185 ਕਿ. ਮੀ. (115 ਮੀਲ) ਦਾ ਸਫ਼ਰ ਤੈਅ ਕਰਦੀ ਹੋਈ ਤੰਦੀ ਦੇ ਸਥਾਨ ਤੋਂ ਭਾਗਾ ਨਦੀ ਨਾਲ ਜਾਂ ਸੰਗਮ ਕਰਦੀ ਹੈ। ਇਥੇ ਇਨ੍ਹਾਂ ਇਕੱਠੀਆਂ ਹੋਈਆਂ ਨਦੀਆਂ ਨੂੰ ਚੰਦ੍ਰਭਾਗਾ ਜਾ ਚਨਾਬ ਦਰਿਆ ਕਿਹਾ ਜਾਂਦਾ ਹੈ। ਇਹ ਦਰਿਆ ਚੰਬੇ ਦੀ ਪਾਂਗੀ ਵਾਦੀ ਵਿਚੋਂ ਵੀ ਵਹਿੰਦਾ ਹੈ ਅਤੇ ਫਿਰ ਲਗਭਗ 1,800 ਮੀ. (6,000 ਫੁੱਟ) ਦੀ ਉਚਾਈ ਤੋਂ ਕਸ਼ਮੀਰ ਦੇ ਪੱਧਰ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ। ਇਸ ਤੋਂ ਬਾਅਦ ਇਹ ਦਰਿਆ ਉੱਚੀਆਂ ਪਹਾੜੀਆਂ ਦੀਆਂ ਖੜੀ ਢਾਲ ਵਾਲੀਆਂ ਦੰਦੀਆਂ ਵਿਚਕਾਰ ਵਹਿੰਦਾ ਹੋਇਆ 40 ਕਿ. ਮੀ. (25 ਮੀਲ) ਨੀਵੀਆਂ ਪਹਾੜੀਆਂ ਦੇ ਵਿਚੋਂ ਦੀ ਅਖਨੂਰ ਵੱਲ ਨੂੰ ਵਹਿੰਦਾ ਹੈ ਅਤੇ ਇਥੇ ਇਹ ਦਰਿਆ ਜਹਾਜ਼ਰਾਨੀ ਯੋਗ ਹੈ। ਚਨਾਬ ਦਰਿਆ ਦੇ ਤਿੰਨ ਪ੍ਰਸਿੱਧ ਮੋੜ ਹਨ। ਉੱਤਰ-ਪੱਛਮ ਵੱਲ ਵਹਿੰਦਾ ਹੋਇਆ ਕਿਸ਼ਤਵਾਰ ਪਹੁੰਚ ਕੇ ਇਹ ਦਰਿਆ ਇਕ ਦਮ ਹੀ ਦੱਖਣ ਵੱਲ ਮੁੜ ਜਾਂਦਾ ਹੈ। ਜੰਗਲਵਾਰ ਦੇ ਸਥਾਨ ਤੇ ਇਹ ਦਰਿਆ ਦੱਖਣ ਵਲੋਂ ਆਪਣਾ ਰੁਖ ਬਦਲ ਕੇ ਪੱਛਮ ਨੂੰ ਵਗਣ ਲਗ ਪੈਂਦਾ ਹੈ ਅਤੇ ਅਰਨਾਸ ਦੇ ਸਥਾਨ ਤੇ ਇਹ ਆਪਣਾ ਪੱਛਮੀ ਰਸਤਾ ਅਖ਼ਤਿਆਰ ਕਰਦਾ ਹੈ। ਰਿਆਸੀ ਤੋਂ ਲੰਘਣ ਤੋਂ ਬਾਅਦ ਦੱਖਣ ਦੀ ਦਿਸ਼ਾ ਵਿਚ ਅਖਨੂਰ ਵੱਲ ਨੂੰ ਵਹਿੰਦਾ ਹੈ। ਹਰੇਕ ਮੋੜ ਤੋਂ ਇਸ ਵਿਚ ਇਕ ਵਿਸ਼ਾਲ ਨਦੀ ਆ ਰਲਦੀ ਹੈ ਅਤੇ ਮੋੜ ਤੇ ਇੰਜ ਲਗਦਾ ਹੈ ਜਿਵੇਂ ਜਿਸ ਪਰਬਤ ਲੜੀ ਦੇ ਨਾਲ ਨਾਲ ਇਹ ਵਗਦਾ ਹੈ ਉਸੇ ਪਰਬਤ ਲੜੀ ਦੇ ਵਿਚੋਂ ਦੀ ਪਾਰ ਲੰਘ ਰਿਹਾ ਹੋਵੇ।

ਕਿਸ਼ਤਵਾਰ, ਭਦਰਵਾਰ ਅਤੇ ਜੰਮੂ ਵਿਚ ਇਸ ਨਾਲ ਮਿਲਣ ਵਾਲੀਆਂ ਉਨਿਆਰ, ਸ਼ੁਦੀ ਭੂਤਨਾ ਅਤੇ ਮਾੜੂ ਵਰਦਵਾਨ ਇਸ ਦੀਆਂ ਪ੍ਰਸਿੱਧ ਸਹਾਇਕ ਨਦੀਆਂ ਹਨ। ਕਿਸ਼ਤਵਾਰ ਅਤੇ ਅਖਨੂਰ ਦੇ ਵਿਚਕਾਰ ਇਸ ਵਿਚ ਗੋਲਾਲਾਰ, ਲਿੱਦੜ ਕੋਲ, ਬਿਚਲਾਰੀ ਅਤੇ ਆਂਸ ਨਦੀਆਂ ਆ ਰਲਦੀਆਂ ਹਨ ਅਤੇ ਰਿਆਸੀ ਅਤੇ ਜੰਮੂ ਦੀ ਪੱਛਮੀ ਹੱਦ ਦੇ ਵਿਚਕਾਰ ਇਸ ਵਿਚ ਤਵੀ ਦਰਿਆ ਆ ਮਿਲਦਾ ਹੈ। ਇਸ ਦਰਿਆ ਉੱਤੇ ਕਈ ਪੁਲ ਬਣੇ ਹੋਏ ਹਨ। ਇਨ੍ਹਾਂ ਵਿਚੋਂ ਮਜ਼ਬੂਤ ਪੁਲ ਜੰਮੂ ਤੋਂ ਕਸ਼ਮੀਰ ਵੱਲ ਨੂੰ ਜਾਂਦੇ ਰਸਤੇ ਤੇ ਅਤੇ ਕਸ਼ਮੀਰ ਤੋਂ ਕਿਸ਼ਤਵਾਰ ਨੂੰ ਜਾਂਦੇ ਰਸਤੇ ਉੱਤੇ ਬਣਾਏ ਗਏ ਹਨ। ਬਾਕੀ ਪੁਲ ਪੁਰਾਣੇ ਢੰਗ ਦੇ ਝੂਲਾ ਕਿਸਮ ਦੇ ਹਨ।

ਸਿਆਲਕੋਟ ਜ਼ਿਲ੍ਹੇ (ਪਾਕਿਸਤਾਨ) ਵਿਚ ਇਹ ਦਰਿਆ ਖੈਰੀ ਰਿਹਾਲ ਦੇ ਸਥਾਨ ਤੋਂ ਪੰਜਾਬ ਵਿਚ ਮੁੜ ਦਾਖ਼ਲ ਹੁੰਦਾ ਹੈ। ਪਾਕਿਸ-ਤਾਨ ਵਿਚ ਵਜ਼ੀਰਾਬਾਦ ਵਿਖੇ ਇਸ ਉੱਤੇ ਬਣੇ ਅਲੈਗਜੈਂਡਰਾ ਬ੍ਰਿੱਜ ਦੇ ਉੱਤੋਂ ਦੀ ਉੱਤਰ-ਪੱਛਮੀ ਰੇਲਵੇ ਲੰਘਦੀ ਹੈ। ਮੈਦਾਨੀ ਇਲਾਕਿਆਂ ਵਿਚੋਂ ਦੀ ਆਪਣੇ ਸਾਰੇ ਵਹਿਣ ਦੌਰਾਨ ਇਹ ਇਕ ਵਿਸ਼ਾਲ ਰੇਤਲੇ ਤਲ ਉਪਰ ਦੀ ਗੁਜ਼ਰਦਾ ਹੈ।

ਵਜ਼ੀਰਾਬਾਦ ਤੋਂ ਕੁਝ ਕਿ. ਮੀ. ਦੱਖਣ-ਪੱਛਮ ਵੱਲ ਖ਼ਾਨਕੀ ਦੇ ਸਥਾਨ ਤੋਂ ਲੋਅਰ ਚਨਾਬ ਨਹਿਰ ਦੀ ਮੁੱਖ ਸ਼ਾਖਾ ਨਿਕਲਦੀ ਹੈ। ਇਸ ਤਰ੍ਹਾਂ ਇਸ ਦਾ ਵਹਿਣ ਕਾਫ਼ੀ ਤੰਗ ਹੋ ਜਾਂਦਾ ਹੈ। ਅੱਗੇ ਜਾ ਕੇ ਝੰਗ ਜ਼ਿਲ੍ਹੇ ਵਿਚ ਤ੍ਰਿਮੂ ਦੇ ਅਸਥਾਨ ਤੇ ਇਸ ਵਿਚ ਜਿਹਲਮ ਆ ਮਿਲਦਾ ਹੈ ਅਤੇ ਇਸ ਤਰ੍ਹਾਂ ਇਸ ਦੇ ਪੱਛਮ ਵਿਚ ਚੱਜ ਦੁਆਬ ਅਤੇ ਪੂਰਬ ਵਿਚ ਰਚਨਾ ਦੁਆਬ ਹੋਂਦ ਵਿਚ ਆਉਂਦੇ ਹਨ। ਰਾਵੀ ਦਰਿਆ ਸਿੱਧੂ ਦੇ ਸਥਾਨ ਦੇ ਨੇੜਿਓਂ ਅਤੇ ਸਤਲੁਜ ਦਰਿਆ ਮਦਵਾਲਾ ਦੇ ਸਥਾਨ ਤੋਂ ਇਸ ਦਰਿਆ ਵਿਚ ਆ ਰਲਦਾ ਹੈ। ਇਹ ਸਾਰੇ ਇਕੱਠੇ ਦਰਿਆ ਪੰਜਨਦ ਦੇ ਰੂਪ ਵਿਚ ਵਹਿੰਦੇ ਹੋਏ ਮਿਠਨਕੋਟ ਦੇ ਸਥਾਨ ਤੋਂ ਸਿੰਧ ਦਰਿਆ ਵਿਚ ਜਾ ਮਿਲਦੇ ਹਨ। ਇਸ ਦਰਿਆ ਦੀ ਕੁੱਲ ਲੰਬਾਈ 965 ਕਿ. ਮੀ. (600 ਮੀਲ) ਹੈ। ਸਿੰਜਾਈ ਲਈ ਇਸ ਵਿਚੋਂ ਕਈ ਨਹਿਰਾਂ ਵੀ ਕੱਢੀਆਂ ਗਈਆਂ ਹਨ।

ਇਤਿਹਾਸ ਵਿਚ ਇਸ ਗੱਲ ਦਾ ਵੀ ਸਬੂਤ ਮਿਲਦਾ ਹੈ ਕਿ 1245 ਤਕ ਚਨਾਬ ਦਰਿਆ ਮੁਲਤਾਨ ਦੇ ਪੂਰਬ ਵੱਲ ਵਹਿੰਦਾ ਹੁੰਦਾ

ਸੀ। ਉਦੋਂ ਬਿਆਸ ਦਰਿਆ ਦਿਪਾਲਪੁਰ ਦੇ ਵਿਚੋਂ ਦੀ ਆਪਣੇ ਪੁਰਾਣੇ ਵਹਿਣ ਵਿਚ ਵਗਦਾ ਸੀ ਅਤੇ ਜਿਹਲਮ, ਚਨਾਬ ਅਤੇ ਰਾਵੀ ਦਰਿਆ ਮੁਲਤਾਨ ਦੇ ਉੱਤਰ-ਪੂਰਬ ਵਿਚ ਇਕੱਠੇ ਹੁੰਦੇ ਸਨ ਅਤੇ ਮੁਲਤਾਨ ਸ਼ਹਿਰ ਦੇ 45 ਕਿ. ਮੀ. (28 ਮੀਲ) ਹੇਠਾਂ ਉੱਚ ਦੇ ਪੂਰਬ ਵੱਲ ਬਿਆਸ ਨਾਲ ਮਿਲ ਜਾਂਦੇ ਸਨ। ਇਸ ਤਰ੍ਹਾਂ ਮੁਲਤਾਨ ਅਤੇ ਉੱਚ ਦੋਵੇਂ ਹੀ ਸਿੰਧ ਸਾਗਰ ਦੁਆਬ ਵਿਚ ਪੈਂਦੇ ਹਨ। ਸੰਨ 1397 ਦੇ ਅਖੀਰ ਤੱਕ ਚਨਾਬ ਦਰਿਆ ਨੇ ਆਪਣਾ ਵਹਿਣ ਪੱਛਮ ਵੱਲ ਨੂੰ ਬਦਲ ਲਿਆ ਸੀ ਅਤੇ ਮੁਲਤਾਨ ਦੇ ਪੱਛਮ ਵੱਲ ਨੂੰ ਵਹਿਣ ਲਗ ਪਿਆ ਸੀ। ਹੁਣ ਵੀ ਇਸੇ ਦਿਸ਼ਾ ਵਿਚ ਵਗ ਰਿਹਾ ਹੈ।

ਸਟੀਡਮੈਨ ਨੇ ਚਨਾਬ ਦਰਿਆ ਦਾ ਜ਼ਿਕਰ ਇੰਝ ਕੀਤਾ ਹੈ :—

"ਇਹ ਮੱਧਮ ਵਹਿਣ ਅਤੇ ਖੁਲ੍ਹੇ ਦਰਿਆਈ ਮਾਰਗ ਵਾਲਾ ਇਕ ਚੌੜਾ ਅਤੇ ਘੱਟ ਡੂੰਘਾ ਦਰਿਆ ਹੈ। ਇਸ ਦੇ ਨਿਖੇਪ ਰੇਤਲੇ ਹਨ ਪਰ ਇਸ ਦੇ ਹੜ੍ਹ ਬਹੁਤ ਲੰਬੇ ਚੌੜੇ ਇਲਾਕੇ ਦੀ ਮਾਰ ਕਰਦੇ ਹਨ। ਇਸ ਦੇ ਕੰਢਿਆਂ ਉਪਰਲੀ ਮਿੱਟੀ ਛਿੱਦੀ ਹੋਣ ਕਾਰਨ ਸਿੱਲ੍ਹ ਰਿਸ ਰਿਸ ਕੇ ਦੂਰ ਦੂਰ ਦੇ ਅੰਦਰੂਨੀ ਭਾਗਾਂ ਤੱਕ ਪਹੁੰਚ ਜਾਂਦੀ ਹੈ।

ਅਪਰ ਚਨਾਬ ਦੇ ਨਿਖੇਪ ਆਮ ਕਰਕੇ ਰੇਤਲੇ ਹਨ। ਜ਼ਿਮੀਂ-ਦਾਰਾਂ ਵਿਚ ਇਹ ਕਹਾਵਤ ਪ੍ਰਚਲਿਤ ਹੈ ਕਿ ਦਰਿਆ ਉਨ੍ਹਾਂ ਕੋਲੋਂ ਸੋਨਾ ਖੋਹ ਕੇ ਲੈ ਜਾਂਦਾ ਹੈ ਅਤੇ ਉਸ ਦੇ ਬਦਲੇ ਉਨ੍ਹਾਂ ਨੂੰ ਚਾਂਦੀ ਦੇ ਜਾਂਦਾ ਹੈ। ਅਪਰ ਚਨਾਬ ਦੇ ਨਿਖੇਪਾਂ ਨੂੰ ਕਾਸ਼ਤ ਯੋਗ ਬਣਾਉਣ ਤੋਂ ਪਹਿਲਾਂ ਲਗਾਤਾਰ ਗਾਦ ਦੇ ਨਿਖੇਪਾਂ ਦੀ ਲੋੜ ਪੈਂਦੀ ਹੈ।"

ਭਾਰਤ ਦੇ ਪ੍ਰਾਚੀਨ ਇਤਿਹਾਸ ਅਤੇ ਸਿੱਖਾਂ ਦੇ ਇਤਿਹਾਸ ਵਿਚ ਵੀ ਦਰਿਆ ਚਨਾਬ ਦਾ ਕਈ ਵਾਰ ਮਹੱਤਵਪੂਰਨ ਜ਼ਿਕਰ ਆਇਆ ਹੈ।

ਚਨਾਬ ਦਰਿਆ ਰਾਜਾ ਪੋਰਸ ਦੇ ਰਾਜ ਦੀ ਇਕ ਪਾਸੇ ਦੀ ਹੱਦ ਰਿਹਾ ਹੈ। ਸਿਕੰਦਰ ਮਹਾਨ ਨੇ ਇਹ ਦਰਿਆ ਪਾਰ ਕਰਕੇ ਹੀ ਪੋਰਸ ਦੇ ਭਤੀਜੇ ਤੇ ਜਿੱਤ ਹਾਸਲ ਕੀਤੀ।

ਸਿੱਖਾਂ ਨੇ ਕਈ ਵਾਰ ਚਨਾਬ ਦੇ ਕੰਢਿਆਂ ਉੱਪਰ ਫੈਸਲਾਕੁਨ ਲੜਾਈਆਂ ਲੜੀਆਂ। ਆਜ਼ਾਦੀ ਤੋਂ ਪਹਿਲਾਂ ਸਿੱਖਾਂ ਨੇ ਆਪਣੇ ਕਲਪਿਤ ਰਾਜ ਦੀ ਪੱਛਮੀ ਹੱਦ ਚਨਾਬ ਦਰਿਆ ਹੀ ਮੰਨੀ ਹੋਈ ਸੀ। ਸੰਨ 1946 ਵਿਚ ਪ੍ਰਧਾਨ ਮੰਤਰੀ ਐਟਲੀ ਨੇ ਜਦ ਭਾਰਤ ਦੀ ਆਜ਼ਾਦੀ ਸਬੰਧੀ ਕਾਰਵਾਈ ਕਰਨ ਲਈ ਇਕ ਟੀਮ ਦਿੱਲੀ ਭੇਜੀ ਤਾਂ ਉਸ ਸਮੇਂ ਦੇ ਅਕਾਲੀ ਨੇਤਾਵਾਂ-ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਹਰਨਾਮ ਸਿੰਘ, ਬਲਦੇਵ ਸਿੰਘ ਆਦਿ ਨੇ ਸਿੱਖ ਰਾਜ ਵਿਚ ਮੁਲਤਾਨ ਅਤੇ ਰਾਵਲਪਿੰਡੀ ਡਵੀਜ਼ਨਾਂ ਨੂੰ ਛੱਡ ਕੇ ਚਨਾਬ ਦੀ ਹੱਦ ਨਾਲ ਲਗਦੇ ਸਾਰੇ ਇਲਾਕੇ (ਅੰਬਾਲਾ ਡਵੀਜ਼ਨ, ਜਲੰਧਰ ਡਵੀਜ਼ਨ ਅਤੇ ਲਾਹੌਰ ਡਵੀਜ਼ਨ) ਨੂੰ ਇਸ ਵਿਚ ਸ਼ਾਮਿਲ ਕਰਨ ਲਈ ਆਵਾਜ਼ ਉਠਾਈ। 2 ਜੂਨ, 1947 ਨੂੰ ਅਕਾਲੀ ਦਲ ਦੀ ਇਸ ਸਬੰਧ ਵਿਚ ਦਿੱਲੀ ਅਤੇ ਇਸ ਪਿੱਛੋਂ ਕਈ ਅਜਿਹੀਆਂ ਮੀਟਿੰਗਾਂ ਲਾਹੌਰ ਵਿਖੇ ਹੋਈਆਂ। ਇਨ੍ਹਾਂ ਦੇ ਸਬੰਧ ਵਿਚ ਉਸ ਸਮੇਂ ਦੇ ਚੀਫ ਸੈਕਟਰੀ ਨੇ 'ਨੋਟ ਆਨ ਦੀ ਸਿੱਖ ਪਲਾਨ' ਵਿਚ ਲਿਖਿਆ ਹੈ :

"ਸਿੱਖਾਂ ਨੇ ਚਨਾਬ ਅਤੇ ਜਮਨਾ ਦਰਿਆਵਾਂ ਨੂੰ ਆਪਣੀਆਂ ਹੱਦਾਂ ਮੰਨ ਕੇ ਇਕ ਆਜ਼ਾਦ ਪ੍ਰਭੁਤਾ ਵਾਲੇ ਰਾਜ ਨੂੰ ਸਥਾਪਤ ਕਰਨ ਦੀ ਧਾਰ ਲਈ ਹੈ।"

ਲੋਕ ਜੀਵਨ ਤੇ ਖਾਸ ਕਰਕੇ ਲੋਕ ਸਾਹਿਤ ਵਿਚ ਇਸ ਨੂੰ ਝਨਾਂ ਦੇ ਨਾਂ ਨਾਲ ਹੀ ਜਾਣਿਆ ਜਾਂਦਾ ਹੈ। ਝਨਾਂ ਦੇ ਨਾਂ ਨਾਲ ਕਈ ਰੋਮਾਂਚਿਕ ਪ੍ਰੀਤ ਕਹਾਣੀਆਂ ਜੁੜੀਆਂ ਹੋਈਆਂ ਹਨ ਅਤੇ ਇਸੇ ਕਰਕੇ ਇਹ ਲੋਕਾਂ ਵਿਚ ਬਹੁਤਾ ਹਰਮਨ ਪਿਆਰਾ ਹੈ। ਸਾਹਿਤ ਵਿਚ ਇਸ ਨੂੰ ਪ੍ਰੇਮ ਦੇ ਪ੍ਰਤੀਕ ਦੇ ਤੌਰ ਤੇ ਅਕਸਰ ਵਰਤਿਆ ਜਾਂਦਾ ਹੈ। ਝਨਾਂ ਦੇ ਕੰਢੇ ਦੀ ਖੂਬਸੂਰਤੀ ਦਾ ਪੱਟਿਆ ਸੌਦਾਗਰ ਇੱਜ਼ਤ ਬੇਗ ਮੁੜ ਬੁਖ਼ਾਰੇ ਜਾਣ ਜੋਗਾ ਨਾ ਰਿਹਾ ਅਤੇ ਇਸੇ ਤਰ੍ਹਾਂ ਇਕ ਵੇਰ ਇਸ ਦੇ ਪੱਤਣ ਨੂੰ ਪਾਰ ਕਰਕੇ ਤਖ਼ਤ ਹਜ਼ਾਰੇ ਦੇ ਚੌਧਰੀ ਦਾ ਮੁੰਡਾ ਧੀਦੋ ਇਥੋਂ ਦੇ ਪ੍ਰੇਮ ਦਾ ਮਾਰਿਆ ਮੁੜ ਘਰ ਨਾ ਪਰਤਿਆ। ਕਹਿੰਦੇ ਹਨ ਕਿ ਸੋਹਣੀ ਆਪਣੇ ਪ੍ਰੇਮੀ ਮਹੀਵਾਲ ਜਿਸ ਨੇ ਬੁਖ਼ਾਰਾ ਭੁੱਲ ਕੇ ਕੁੱਲੀ ਹੀ ਝਨਾਂ ਦੇ ਕੰਢੇ ਪਾ ਲਈ ਸੀ, ਨੂੰ ਮਿਲਣ ਲਈ ਹਰ ਰੋਜ਼ ਰਾਤ ਨੂੰ ਘੜੇ ਉਪਰ ਠਾਠਾਂ ਮਾਰਦੇ ਝਨਾਂ ਨੂੰ ਪਾਰ ਕਰਿਆ ਕਰਦੀ ਸੀ। ਹੀਰ ਦੇ ਪ੍ਰੇਮ ਵਿਚ ਡੁੱਬੇ ਰਾਂਝੇ ਨੇ ਬਾਰਾਂ ਸਾਲ ਇਸ ਦੇ ਕੰਢੇ ਬੇਲਿਆਂ ਵਿਚ ਮੱਝਾਂ ਚਾਰੀਆਂ।

ਹ. ਪੁ.—ਇੰਪ. ਗ. ਇੰਡ. 10 : 189; ਹਿ. ਵਿ. ਕੋ. 4 : 228; ਐਨ. ਬ੍ਰਿ. ਮਾ. 2 : 799; ਵੈ. ਜਗ. ਡਿ.. ਮ. ਕੋ. 483; ਹਿ. ਸਿ. ਜਿਲਦ 11—ਖੁ. ਸਿੰ.।

**ਚਨਾਬ ਕਲੋਨੀ** : ਪੱਛਮੀ ਪੰਜਾਬ (ਪਾਕਿ.) ਵਿਚ ਆਬਾਦ ਹੋਇਆ ਇਹ ਇਕ ਇਲਾਕਾ ਹੈ। ਇਸ ਇਲਾਕੇ ਨੇ ਸਾਂਦਲ ਬਾਰ ਨਾਂ ਦੇ ਸਰਕਾਰੀ ਮਲਕੀਅਤ ਹੇਠਲੇ ਬੰਜਰ ਭੋਂ ਦੇ ਇਕ ਵਿਸ਼ਾਲ ਖੇਤਰ ਨੂੰ ਮੱਲਿਆ ਹੋਇਆ ਹੈ। ਇਹ ਇਲਾਕਾ ਮੁੱਖ ਤੌਰ 'ਤੇ ਪੁਰਾਣੇ ਝੰਗ ਜ਼ਿਲ੍ਹੇ ਵਿਚ ਪੈਂਦਾ ਹੈ ਪਰ ਇਸ ਵਿਚ ਮਿੰਟਗੁਮਰੀ ਜ਼ਿਲ੍ਹਾ, ਝੰਗ ਜ਼ਿਲ੍ਹੇ ਦੀਆਂ ਚਨਿਓਟ ਅਤੇ ਝੰਗ ਤਹਿਸੀਲਾਂ ਦੇ ਕੁਝ ਹਿੱਸੇ, ਗੁਜਰਾਂਵਾਲੇ ਜ਼ਿਲ੍ਹੇ ਦੀ ਅੱਧੀ ਖਾਨਗਾਹ, ਡੋਗਰਾ ਤਹਿਸੀਲ ਅਤੇ ਲਾਹੌਰ ਜ਼ਿਲ੍ਹੇ ਦੀ ਸ਼ਰਕਪੁਰ ਤਹਿਸੀਲ ਵਿਚਲੀਆਂ ਕੁਝ ਕੁ ਜਾਗੀਰਾਂ ਸ਼ਾਮਲ ਹਨ। ਸੰਨ 1901 ਵਿਚ ਇਸ ਕਲੋਨੀ ਦੀ ਕੁਲ ਆਬਾਦੀ 7,82,690 ਹੁੰਦੀ ਸੀ ਇਸ ਤੋਂ ਪਿੱਛੋਂ ਇਥੋਂ ਦੀ ਆਬਾਦੀ ਵਿਚ ਲਗਾਤਾਰ ਵਾਧਾ ਹੁੰਦਾ ਰਿਹਾ। ਇਸ ਸਮੇਂ ਇਸ ਕਲੋਨੀ ਦਾ ਕੁਲ ਰਕਬਾ 9,868 ਵ. ਕਿ. ਮੀ. (3,855 ਵ. ਮੀਲ) ਹੈ। ਇਸ ਕਲੋਨੀ ਵਿਚ ਲਾਇਲਪੁਰ, ਸਦਰਮੁਕਾਮ ਸਾਂਗਲਾ, ਚਨਿਓਟ ਰੋਡ ਗੋਜਰਾ, ਟੋਬਾ ਟੇਕ ਸਿੰਘ ਅਤੇ 1,418 ਮਿਲਖਾਂ ਜਾਂ ਪਿੰਡ ਸ਼ਾਮਲ ਹਨ। ਸੰਨ 1892 ਤੱਕ ਇਸ ਵਿਸ਼ਾਲ ਇਲਾਕੇ ਵਿਚ ਬਲੋਚ, ਸਿਆਲ, ਛੱਦਰ ਅਤੇ ਖਰਲ ਨਾਂ ਦੇ ਖ਼ਾਨਾਬਦੋਸ਼ ਕਬੀਲਿਆਂ ਦੇ ਲੋਕ ਰਹਿੰਦੇ ਸਨ ਜਿਨ੍ਹਾਂ ਦੀ ਗਿਣਤੀ 1891 ਦੀ ਮਰਦਮਸ਼ੁਮਾਰੀ ਅਨੁਸਾਰ 70,000 ਤੋਂ ਵੱਧ ਨਹੀਂ ਸੀ। ਸੰਨ 1901 ਵਿਚ ਆਵਾਸੀਆਂ ਦੀ ਗਿਣਤੀ 5,39,493 ਸੀ। ਚਨਾਬ ਨਹਿਰ ਦੇ ਬਣਨ ਨਾਲ ਹੀ ਇਸ ਇਲਾਕੇ ਵਿਚ ਕਾਸ਼ਤ ਹੋਣੀ ਸੰਭਵ ਹੋ ਸਕੀ। ਜਿੰਨੀ ਤੇਜ਼ੀ ਨਾਲ ਚਨਾਬ ਨਹਿਰ ਅਤੇ ਉਸ ਦੀਆਂ ਸਹਾਇਕ ਸ਼ਾਖਾਵਾਂ ਬਣਦੀਆਂ ਗਈਆਂ, ਸਾਰੀ ਸਰਕਾਰੀ ਬੰਜਰ ਭੋਂ ਦੇ 27.78 ਏਕੜ ਦੇ ਮੁਰੱਬੇ ਬਣਾ ਬਣਾ ਕੇ ਮਾਫ਼ੀਦਾਰਾਂ ਦੇ ਵੱਖ ਵੱਖ ਵਰਗਾਂ ਨੂੰ ਅਲਾਟ ਕਰ ਦਿੱਤੇ ਗਏ। ਹਰੇਕ ਪੂੰਜੀਪਤੀ ਨੂੰ ਜਾਗੀਰ (ਪਟਾ) ਦੇ ਰਕਬੇ ਅਨੁਸਾਰ 10 ਰੁਪਏ ਤੋਂ 20 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਨਜ਼ਰਾਨੇ ਦੀ ਅਦਾਇਗੀ ਤੇ 6 ਤੋਂ 20 ਮੁਰੱਬੇ ਤੱਕ ਰਕਬਾ ਅਲਾਟ ਕੀਤਾ ਗਿਆ ਅਤੇ ਅੰਤ ਨੂੰ ਵੀਹ ਰੁਪਏ ਦਸ ਆਨੇ (20 ਰु. 10 ਆ.) ਪ੍ਰਤਿ ਏਕੜ ਦੀ ਹੋਰ ਅਦਾਇਗੀ ਕਰਕੇ ਮਾਲਕੀ ਅਧਿਕਾਰ ਮਿਲ ਸਕਦੇ ਸਨ। ਅਜਿਹੀਆਂ ਸ਼ਰਤਾਂ 'ਤੇ ਹੀ ਕਿਸਾਨਾਂ ਨੂੰ ਸਾਧਾਰਨ ਜਾਗੀਰਾਂ ਦਿੱਤੀਆਂ ਗਈਆਂ ਸਨ। ਜਾਗੀਰ ਦਾ ਰਕਬਾ ਆਮ ਕਰਕੇ 4 ਜਾਂ 5 ਮੁਰੱਬੇ ਹੁੰਦਾ ਸੀ ਅਤੇ ਨਜ਼ਰਾਨਾ 6 ਰੁਪਏ ਪ੍ਰਤਿ ਏਕੜ ਹੁੰਦਾ ਸੀ। ਬਹੁਤੀਆਂ ਜਾਗੀਰਾਂ ਕਿਸਾਨੀ ਜਾਗੀਰਾਂ ਹੀ ਬਣਾ ਦਿੱਤੀਆਂ ਅਤੇ ਅਜਿਹੀ ਹਰੇਕ ਜਾਗੀਰ ਦਾ ਰਕਬਾ ਅੱਧੇ ਮੁਰੱਬੇ ਤੋਂ 3 ਮੁਰੱਬਿਆਂ ਤੱਕ ਹੁੰਦਾ ਸੀ। ਇਹ ਸਾਰੀਆਂ ਮੁਫ਼ਤ ਜਾਗੀਰਾਂ ਸਨ ਪਰ ਇਨ੍ਹਾਂ ਦਾ ਇੰਤਕਾਲ ਨਹੀਂ ਸੀ ਕਰਵਾਇਆ ਜਾ ਸਕਦਾ। ਇਸ ਦੇ ਨਾਲ ਇਨ੍ਹਾਂ ਜਾਗੀਰਾਂ ਪ੍ਰਤਿ ਮਾਲਕੀ ਅਧਿਕਾਰ ਵੀ ਪ੍ਰਾਪਤ ਨਹੀਂ ਸਨ ਹੋ ਸਕਦੇ। ਜਾਗੀਰ ਦੀਆਂ ਸ਼ਰਤਾਂ ਅਨੁਸਾਰ ਪੰਜ ਸਾਲਾਂ ਤੋਂ ਬਾਅਦ ਮੋਰੂਸੀ ਅਧਿਕਾਰ ਪ੍ਰਾਪਤ ਹੋ ਜਾਂਦੇ ਸਨ। ਇਸ ਪ੍ਰਣਾਲੀ ਅਧੀਨ 1,22,000

ਏਕੜ (ਜਿਸ ਵਿਚ 8,500 ਏਕੜ ਇਨਾਮੀ ਜਾਗੀਰਾਂ ਵੀ ਸ਼ਾਮਲ ਸਨ) ਜ਼ਮੀਨ ਪੂੰਜੀਪਤੀਆਂ ਨੇ ਪ੍ਰਾਪਤ ਕੀਤੀ ਅਤੇ 24,500 ਏਕੜ ਰਕਬਾ ਨੀਲਾਮੀ ਵਿਚ ਵੇਚਿਆ ਗਿਆ, ਛੋਟੇ ਜ਼ਿਮੀਦਾਰਾਂ (ਸਮੇਤ ਪੈਨਸ਼ਨੀ ਫ਼ੌਜੀਆਂ ਦੇ) 1,42,000 ਏਕੜ ਅਤੇ ਆਵਾਸੀ ਕਿਸਾਨ ਮਾਲ਼ਕੀਦਾਰਾਂ ਨੇ 9,48,000 ਏਕੜ ਰਕਬਾ ਪ੍ਰਾਪਤ ਕੀਤਾ। ਇਸ ਤੋਂ ਸਾਂਦਲ ਬਾਰ ਦੇ ਟਪਰੀਵਾਸਾਂ ਨੂੰ 2,54,800 ਏਕੜ ਅਤੇ 1,27,000 ਏਕੜ ਆਲੇ ਦੁਆਲੇ ਦੇ ਜ਼ਿਲ੍ਹਿਆਂ ਦੇ ਜ਼ਿਮੀਦਾਰਾਂ ਨੂੰ ਮੁਆਵਜ਼ਾ ਜਾਗੀਰਾਂ ਵਜੋਂ ਅਲਾਟ ਕੀਤੇ ਗਏ। ਬਾਰ ਦੇ ਊਠਾਂ ਦੀ ਨਸਲਕਸ਼ੀ ਕਰਨ ਵਾਲਿਆਂ ਨੂੰ 85,000 ਏਕੜ ਰਕਬਾ ਇਸ ਸ਼ਰਤ ਤੇ ਦਿੱਤਾ ਗਿਆ ਕਿ ਉਹ ਉਨ੍ਹਾਂ ਨੂੰ ਢੋਆ ਢੁਆਈ ਦੇ ਮੰਤਵਾਂ ਲਈ ਪਾਲਣਗੇ ਅਤੇ ਉਨ੍ਹਾਂ ਨੂੰ 59ਵੀਂ, 60ਵੀਂ, 61ਵੀਂ ਅਤੇ 62ਵੀਂ ਕੈਮਲ ਕੋਰਾਂ ਵਿਚ ਸੰਗਠਤ ਕਰ ਦਿੱਤਾ। ਚਾਰ ਜਾਗੀਰਾਂ ਕ੍ਰਮਵਾਰ 12ਵੇਂ ਅਤੇ 17ਵੇਂ ਰਿਸਾਲੇ ਅਤੇ 15ਵੇਂ ਅਤੇ 18ਵੇਂ ਲਾਂਸਰਜ਼ ਦੇ ਘੋੜਿਆਂ ਦੇ ਫਾਰਮਾਂ ਲਈ ਅਲਾਟ ਕੀਤੀ ਗਈਆਂ।

ਸਥਾਪਨਾ ਤੋਂ ਲੈ ਕੇ ਇਸ ਕਲੋਨੀ ਨੇ ਬਹੁਤ ਉੱਨਤੀ ਕੀਤੀ ਪਰ ਲਾਹੇਵੰਦ ਮੰਡੀਆਂ ਤੱਕ ਮਾਲ ਲਿਜਾਣ ਲਈ ਢੋਆ-ਢੁਆਈ ਦੀਆਂ ਸਹੂਲਤਾਂ ਦੀ ਘਾਟ ਕਾਰਨ ਇਸ ਕਲੋਨੀ ਨੂੰ ਬਹੁਤ ਧੱਕਾ ਲੱਗਾ। ਸਿੱਟੇ ਵਜੋਂ 1890-1900 ਵਿਚ ਉੱਤਰ-ਪੱਛਮੀ ਰੇਲਵੇ ਦੀ ਵਜ਼ੀਰਾਬਾਦ-ਖਾਨੇਵਾਲ ਬ੍ਰਾਂਚ ਵਿਛਾਈ ਗਈ। ਇਹ ਸ਼ਾਖਾ ਸਾਰੀ ਕਾਲੋਨੀ ਦੇ ਇਕ ਪਾਸੇ ਤੋਂ ਦੂਜੇ ਪਾਸੇ ਤੱਕ ਜਾਂਦੀ ਹੈ। ਇਸ ਤਰ੍ਹਾਂ ਕਰਾਚੀ ਨਾਲ ਵੀ ਸੰਚਾਰ ਮੁਹਈਆ ਹੋ ਗਿਆ ਪਰ ਚੱਜ ਦੁਆਬ ਸੈਕਸ਼ਨ ਨੂੰ ਸਰਗੋਧੇ ਤੋਂ ਜਿਹਲਮ ਕਲੋਨੀ ਵਿਚਾਲੇ ਪੈਂਦੇ ਸ਼ੋਰਕੋਟ ਰੋਡ (ਵਜ਼ੀਰਾਬਾਦ-ਖਾਨੇਵਾਲ ਲਾਈਨ ਉੱਤੇ ਇਕ ਸਟੇਸ਼ਨ) ਤੱਕ ਵਧਾਇਆ ਜਾ ਰਿਹਾ ਹੈ। ਲਾਹੌਰ ਦੇ ਨੇੜਿਉਂ ਸ਼ਾਹਦਰੇ ਨੂੰ ਵੀ ਸ਼ਾਂਗਲਾ ਨਾਲ ਮਿਲਾਉਣ ਦੀ ਤਜਵੀਜ਼ ਬਣਾਈ ਗਈ ਹੈ। ਇਸ ਕਲੋਨੀ ਵਿਚ ਸੜਕਾਂ ਦਾ ਵੀ ਜਾਲ ਵਿਛਾ ਦਿੱਤਾ ਗਿਆ ਹੈ।

ਹ. ਪੁ.—ਇੰਪ. ਗ. ਇੰਡ. 10 : 187

**ਚਨਾਬ ਜਲਥਲੀ ਨਹਿਰਾਂ** : ਪੱਛਮੀ ਪੰਜਾਬ (ਪਾਕਿ.) ਵਿਚ ਜਲਥਲੀ ਨਹਿਰਾਂ ਦੀ ਇਹ ਇਕ ਪ੍ਰਣਾਲੀ ਹੈ ਜਿਹੜੀ ਚਨਾਬ ਰਾਵੀ ਦੇ ਸੰਗਮ ਤੋਂ ਹੇਠਾਂ ਚਨਾਬ ਦਰਿਆ ਦੇ ਖੱਬੇ ਕੰਢੇ ਤੋਂ ਚਾਲੂ ਹੁੰਦੀ ਹੈ। ਇਸ ਰਾਹੀਂ ਮੁਲਤਾਨ ਜ਼ਿਲ੍ਹੇ ਵਿਚ ਸਿੰਜਾਈ ਕੀਤੀ ਜਾਂਦੀ ਹੈ। ਇਨ੍ਹਾਂ ਨਹਿਰਾਂ ਦਾ ਵਧੇਰੇ ਹਿੱਸਾ ਮੁਲਤਾਨ ਅਤੇ ਸੁਜ਼ਾਬਾਦ ਦੇ ਪਠਾਣ ਹਾਕਮਾਂ ਨੇ ਬਣਵਾਇਆ ਸੀ ਅਤੇ ਕਿਸੇ ਵੇਲੇ ਇਨ੍ਹਾਂ ਨਹਿਰਾਂ ਦੀ ਗਿਣਤੀ 13 ਹੁੰਦੀ ਸੀ। ਨਹਿਰਾਂ ਦੁਆਰਾ ਸਿੰਜੀ ਜਾਂਦੀ ਜ਼ਮੀਨ ਦੇ ਬਹੁਤ ਨੀਵੇਂ ਹੋਣ ਕਾਰਨ, ਇਨ੍ਹਾਂ ਨਹਿਰਾਂ ਦੇ ਕੰਢੇ ਵਿਸ਼ੇਸ਼ ਤੌਰ 'ਤੇ ਉੱਚੇ-ਉੱਚੇ ਤੇ ਮਜ਼ਬੂਤ ਬਣਾਏ ਗਏ ਹਨ ਤਾਂ ਕਿ ਹੜ੍ਹ ਵਾਲਾ ਪਾਣੀ ਵਾਹੀ ਵਾਲੀ ਜ਼ਮੀਨਾਂ ਵਿਚ ਨਾ ਵੜ ਸਕੇ ਅਤੇ ਕੁਝ ਕੁ ਕਿਲੋਮੀਟਰਾਂ ਤੱਕ ਦਰਿਆ ਦੇ ਨਾਲ ਨਾਲ ਬੰਨ੍ਹ ਵੀ ਮਾਰੇ ਗਏ ਹਨ। ਇਸ ਤਰ੍ਹਾਂ ਦਰਿਆ ਦੇ ਪੂਰਬੀ ਕੰਢੇ ਉੱਤੇ ਲਗਭਗ 130 ਕਿ. ਮੀ. (80 ਮੀਲ) ਤੱਕ ਹੜ੍ਹਾਂ ਦੇ ਪਾਣੀ ਤੋਂ ਬਚਣ ਲਈ ਬੰਨ੍ਹਾਂ ਦੀ ਇਕ ਲੜੀ ਤੁਰੀ ਜਾਂਦੀ ਹੈ। ਇਨ੍ਹਾਂ ਨਹਿਰਾਂ ਵਿਚੋਂ ਵੱਧ ਤੋਂ ਵੱਧ ਪਾਣੀ 5,200 ਘਣ ਫ਼ੁੱਟ ਪ੍ਰਤਿ ਸੈਕਿੰਡ ਦੇ ਹਿਸਾਬ ਨਾਲ ਨਿਕਲਦਾ ਹੈ। ਇਥੇ ਲਗਭਗ 400 ਕਿ. ਮੀ. (250 ਮੀਲ) ਲੰਬੀਆਂ ਵੱਡੀਆਂ ਨਹਿਰਾਂ ਅਤੇ ਲਗਭਗ 75 ਕਿ. ਮੀ. (45 ਮੀਲ) ਲੰਬੀਆਂ ਸਰਕਾਰੀ ਛੋਟੀਆਂ ਨਹਿਰੀ ਸ਼ਾਖਾਵਾਂ ਹਨ। ਹੁਣ ਤੱਕ ਇਨ੍ਹਾਂ ਵੱਡੀਆਂ ਨਹਿਰਾਂ ਵਿਚੋਂ ਪਾਣੀ ਵਿੰਗੇ-ਟੇਢੇ ਰਜਵਾਹਿਆਂ ਰਾਹੀਂ ਲਿਆਂਦਾ ਜਾਂਦਾ ਸੀ ਪਰ ਹੁਣ ਸਰਕਾਰ ਵੱਲੋਂ ਵਿਸ਼ੇਸ਼ ਤੌਰ ਉੱਤੇ ਸਿੱਧੀਆਂ ਅਤੇ ਛੋਟੀਆਂ ਨਹਿਰਾਂ ਬਣਵਾਈਆਂ ਜਾਂ ਰਹੀਆਂ ਹਨ।

ਹ. ਪੁ.—ਇੰਪ. ਗ. ਇੰਡ. 10 : 192

**ਚਨਾਬ ਨਹਿਰ ਅਪਰ** : ਇਹ ਨਹਿਰ ਚਨਾਬ ਦਰਿਆ ਉੱਤੇ ਮਾਰੇ ਮਰਾਲਾ ਬੰਨ੍ਹ (ਜ਼ਿਲ੍ਹਾ ਸਿਆਲਕੋਟ) ਤੋਂ ਨਿਕਲਦੀ ਹੈ ਅਤੇ ਗੁਜਰਾਂਵਾਲਾ ਸ਼ਹਿਰ ਤੋਂ ਲਗਭਗ 15 ਕਿ. ਮੀ. (8 ਮੀਲ) ਉੱਤਰ-ਪੂਰਬ ਵੱਲ ਨੂੰ ਨੰਦੀਪੁਰ ਦੇ ਸਥਾਨ ਤੋਂ ਗੁਜਰਾਂਵਾਲਾ ਤਹਿਸੀਲ ਵਿਚ ਦਾਖ਼ਲ ਹੁੰਦੀ ਹੈ ਅਤੇ ਇਸ ਤੋਂ ਪਿੱਛੋਂ ਸਿਆਲਕੋਟ ਜ਼ਿਲ੍ਹੇ ਦੇ ਦੱਖਣ ਪੱਛਮ ਨੂੰ ਤੁਰੀ ਜਾਂਦੀ ਹੈ। ਨੋਖਰ ਅਤੇ ਰਈਆ ਇਸ ਨਹਿਰ ਦੀਆਂ ਦੋ ਵੱਡੀਆਂ ਸ਼ਾਖਾਵਾਂ ਹਨ। ਇਹ ਦੋਵੇਂ ਸ਼ਾਖਾਵਾਂ ਸਿਆਲਕੋਟ ਜ਼ਿਲ੍ਹੇ ਵਿਚ ਬੰਬਾਂਵਾਲਾ ਦੇ ਸਥਾਨ ਤੋਂ ਨਿਕਲਦੀਆਂ ਹਨ। ਇਹ ਦੋਵੇਂ ਸ਼ਾਖਾਵਾਂ ਕੇਵਲ ਖਰੀਫ਼ ਫ਼ਸਲਾਂ ਨੂੰ ਪਾਣੀ ਦਿੰਦੀਆਂ ਹਨ। ਨੋਖਰ ਸ਼ਾਖਾ ਵਜ਼ੀਰਾਬਾਦ ਤਹਿਸੀਲ ਦੇ ਪੂਰਬ ਵੱਲ ਦੇ ਅੱਧੇ ਹਿੱਸੇ ਨੂੰ ਅਤੇ ਗੁਜਰਾਂਵਾਲਾ ਅਤੇ ਹਾਫ਼ਿਜ਼ਾਬਾਦ ਤਹਿਸੀਲ ਦੇ ਥੋੜ੍ਹੇ ਜਿਹੇ ਪਿੰਡਾਂ ਦੇ ਰਕਬੇ ਨੂੰ ਸਿੰਜਦੀ ਹੈ ਪਰ ਰਈਆ ਸ਼ਾਖ ਦਾ ਸਾਧੋਕੇ ਸੂਆ ਕਲਾਰ ਅਤੇ ਗੁਜਰਾਂਵਾਲਾ ਤਹਿਸੀਲ ਦੇ ਚਰਖੜੀ ਸਰਕਲ ਦੇ ਦੱਖਣੀ-ਪੂਰਬੀ ਹਿੱਸੇ ਨੂੰ ਸਿੰਜਦਾ ਹੈ। ਗੁਜਰਾਂਵਾਲਾ ਜ਼ਿਲ੍ਹੇ ਵਿਚ ਇਸ ਨਹਿਰ ਵਿਚੋਂ ਕਈ ਸੂਏ ਕੱਢੇ ਗਏ ਹਨ ਜਿਨ੍ਹਾਂ ਵਿਚੋਂ ਨੂਰਪੁਰ, ਨੌਸ਼ਹਿਰਾ ਅਤੇ ਸ਼ੇਖ਼ੂਪੁਰਾ ਸੂਏ ਵਧੇਰੇ ਪ੍ਰਸਿੱਧ ਹਨ। ਇਹ ਸੂਏ ਨਹਿਰ ਦੇ ਪੱਛਮੀ ਕੰਢਿਆਂ ਤੋਂ ਕੱਢੇ ਗਏ ਹਨ ਜਦੋਂ ਕਿ ਕੰਮੋਕੇ ਸੂਆ ਨਹਿਰ ਦੇ ਪੂਰਬੀ ਕੰਢੇ ਤੋਂ ਕੱਢਿਆ ਗਿਆ ਹੈ। ਨੂਰਪੁਰ, ਨੌਸ਼ਹਿਰਾ ਅਤੇ ਸ਼ੇਖ਼ੂਪੁਰ ਸੂਏ ਜ਼ਿਲ੍ਹੇ ਦੀਆਂ ਦੋਵੇਂ ਸਾਉਣੀ ਅਤੇ ਹਾੜੀ ਦੀਆਂ ਫ਼ਸਲਾਂ ਨੂੰ ਸਿੰਜਦੇ ਹਨ ਪਰ ਕੰਮੋਕੇ ਸੂਆ ਜ਼ਿਲ੍ਹੇ ਦੀਆਂ ਕੇਵਲ ਸਾਉਣੀ ਦੀਆਂ ਫ਼ਸਲਾਂ ਦੀ ਸਿੰਜਾਈ ਕਰਦਾ ਹੈ। ਮੋਟੇ ਤੌਰ 'ਤੇ ਅਪਰ ਚਨਾਬ ਨਹਿਰ ਜੀ. ਟੀ. ਰੋਡ ਦੇ ਪੂਰਬ ਵੱਲ ਦੇ ਇਲਾਕੇ ਅਤੇ ਹਾਫ਼ਿਜ਼ਾਬਾਦ-ਗੁਜਰਾਂਵਾਲਾ ਰੋਡ ਦੇ ਉੱਤਰ ਵੱਲ ਦੇ ਇਲਾਕੇ ਦੀਆਂ ਕੇਵਲ ਸਾਉਣੀ ਦੀਆਂ ਫ਼ਸਲਾਂ ਨੂੰ ਸਿੰਜਦੀ ਹੈ ਪਰ ਹੋਰਨਾਂ ਪਾਸਿਆਂ ਵੱਲ ਇਹ ਨਹਿਰ ਹਾੜੀ ਦੀਆਂ ਫ਼ਸਲਾਂ ਨੂੰ ਵੀ ਸਿੰਜਦੀ ਹੈ।

ਸਮੁੱਚੇ ਰੂਪ ਵਿਚ ਇਹ ਨਹਿਰ ਰਚਨਾ ਦੁਆਬ ਦੇ ਉਪਰਲੇ ਹਿੱਸੇ ਦੀ ਸਿੰਜਾਈ ਕਰਦੀ ਹੈ। ਬੱਲੋਕੀ ਦੇ ਸਥਾਨ ਤੋਂ ਇਹ ਰਾਵੀ ਦਰਿਆ ਨਾਲ ਜਾ ਰਲਦੀ ਹੈ। ਇਸ ਤਰ੍ਹਾਂ ਇਹ ਨਹਿਰ ਲੋਅਰ ਬਾਰੀ ਦੁਆਬ ਨਹਿਰ ਨੂੰ ਹੋਰ ਵਾਧੂ ਪਾਣੀ ਸਪਲਾਈ ਕਰਦੀ ਹੈ। ਇਹ ਨਹਿਰ 14 ਲੱਖ (1.4 ਮਿਲੀਅਨ) ਰਕਬੇ ਨੂੰ ਸਿੰਜਦੀ ਹੈ। ਇਥੇ ਝੋਨੇ ਦੀ ਫ਼ਸਲ ਅਧਿਕ ਹੁੰਦੀ ਹੈ। ਇਸ ਤੋਂ ਇਲਾਵਾ ਕਣਕ, ਜਵਾਰ ਅਤੇ ਨਰਮਾ ਇਸ ਇਲਾਕੇ ਦੀਆਂ ਹੋਰ ਮੁੱਖ ਫ਼ਸਲਾਂ ਹਨ।

ਹ. ਪੁ.—ਇੰਪ. ਗ. ਇੰਡ. 10 : 189 ਏ ਜੁਗਰਾਫ਼ੀ ਆਫ ਪਾਕਿਸਤਾਨ—ਕਾਜ਼ੀ ਅਹਿਮਦ; ਪੰਜਾਬ ਡਿਸਟ੍ਰਿਕਟ ਗਜ਼ਟੀਅਰ—ਗੁਜਰਾਂਵਾਲਾ ਜ਼ਿਲ੍ਹਾ; ਐਨ. ਬ੍ਰਿ. ਮਾ. 2 : 799; ਹਿ. ਸਿ. ਖੁ. ਸਿੰਘ; ਮ. ਕੋ.; ਐ. ਹਿ. ਪੰ. ਜਿਲਦ ਦੂਜੀ—ਜੀ. ਐਸ. ਛਾਬੜਾ

**ਚਨਾਬ ਨਹਿਰ ਲੋਅਰ** : ਪੱਛਮੀ ਪੰਜਾਬ (ਪਾਕਿ.) ਦੀ ਇਕ ਬਾਰਾਮਾਸੀ ਨਹਿਰ ਹੈ ਜਿਹੜੀ ਚਨਾਬ ਦਰਿਆ ਦੇ ਖੱਬੇ ਕੰਢਿਉਂ ਨਿਕਲਦੀ ਹੈ ਅਤੇ ਚਨਾਬ ਦਰਿਆ ਅਤੇ ਰਾਵੀ ਦਰਿਆ ਦੇ ਵਿਚਕਾਰਲੇ ਇਲਾਕੇ ਨੂੰ ਸਿੰਜਦੀ ਹੈ। ਇਸ ਨਹਿਰ ਦੇ ਚਾਲੂ ਹੋਣ ਤੋਂ ਪਹਿਲਾਂ ਇਸ ਇਲਾਕੇ ਦਾ ਬਹੁਤ ਸਾਰਾ ਹਿੱਸਾ ਬੰਜਰ ਹੀ ਹੁੰਦਾ ਸੀ। ਇਥੇ ਕੋਈ ਬਹੁਤੀ ਵਸੋਂ ਨਹੀਂ ਸੀ ਹੁੰਦੀ ਕੇਵਲ ਜੰਗਲੀ ਲੋਕ ਇਥੇ ਰਹਿੰਦੇ ਸਨ। ਇਸ ਇਲਾਕੇ ਵਿਚ ਵਿਸ਼ੇਸ਼ ਕਰਕੇ ਸਰਕਾਰ ਦੀ ਹੀ ਜ਼ਮੀਨ ਪਈ ਹੁੰਦੀ ਸੀ। ਇਸ ਕਰਕੇ ਇਸ ਜ਼ਮੀਨ ਨੂੰ ਬਸਤੀਆਂ ਸਥਾਪਤ ਕਰਨ ਲਈ ਚੁਣਿਆ ਗਿਆ। ਸ਼ੁਰੂ ਵਿਚ ਇਸ ਨਹਿਰ ਨੂੰ ਇਕ ਛੋਟੀ ਜਿਹੀ ਮੌਸਮੀ ਨਹਿਰ ਦੇ ਰੂਪ ਵਿਚ ਬਣਾਉਣਾ ਵਿਉਂਤਿਆ ਗਿਆ ਅਤੇ ਉਸ ਰੂਪ ਵਿਚ ਇਹ ਨਹਿਰ 1887 ਵਿਚ ਚਾਲੂ ਕੀਤੀ ਗਈ ਪਰ 1889 ਵਿਚ ਇਸ ਨੂੰ ਬਾਰਾਮਾਸੀ ਨਹਿਰ ਦਾ ਰੂਪ ਦੇ ਦਿੱਤਾ ਗਿਆ। ਇਸ ਨਹਿਰ ਦੇ ਹੈਡ ਵਰਕਸ ਗੁਜਰਾਂਵਾਲੇ ਜ਼ਿਲ੍ਹੇ ਵਿਚ ਵਜ਼ੀਰਾਬਾਦ ਤੋਂ ਲਗਭਗ 15 ਕਿ. ਮੀ. (8 ਮੀਲ) ਹੇਠਾਂ

ਵਲ ਨੂੰ ਖਾਨਕੀ ਨਾਂ ਦੇ ਪਿੰਡ ਵਿਖੇ ਹਨ। ਇਸੇ ਸਥਾਨ ਤੇ ਹੀ ਦਰਿਆ ਉਤੇ ਬੰਨ੍ਹ ਮਾਰਿਆ ਗਿਆ ਹੈ ਜਿਥੋਂ ਇਸ ਨਹਿਰ ਦੇ ਪਾਣੀ ਨੂੰ ਕੰਟਰੋਲ ਕੀਤਾ ਜਾਂਦਾ ਹੈ। ਨਹਿਰ ਦੀ ਮੁੱਖ ਸ਼ਾਖਾ ਦੇ ਤਲੇ ਦੀ ਚੌੜਾਈ 76 ਮੀ. (250 ਫੁੱਟ) ਹੈ ਅਤੇ ਪਾਣੀ ਦੀ ਡੂੰਘਾਈ 3 ਮੀ. (11 ਫੁੱਟ) ਹੈ। ਇਹ ਨਹਿਰ 35 ਕਿ. ਮੀ. (22 ਮੀਲ) ਵਜ਼ੀਰਾਬਾਦ ਤਹਿਸੀਲ ਵਿਚੋਂ ਦੀ ਵਹਿਣ ਉਪਰੰਤ ਮੁਰਾਦੀਆਂ ਦੇ ਸਥਾਨ ਤੋਂ ਹਾਫ਼ਿਜ਼ਾਬਾਦ ਤਹਿਸੀਲ ਵਿਚ ਦਾਖਲ ਹੁੰਦੀ ਹੈ। ਵਜ਼ੀਰਾਬਾਦ ਤਹਿਸੀਲ ਵਿਚ ਇਸ ਨਹਿਰ ਵਿਚੋਂ ਦੋ ਵੱਡੇ ਸੂਏ ਵਣੀਕੇ ਅਤੇ ਜਗਰਗੋਲਾ ਕੱਢੇ ਗਏ ਹਨ ਜਿਹੜੇ ਇਸ ਤਹਿਸੀਲ ਦੇ ਪੱਛਮੀ ਹਿੱਸੇ ਦੀਆਂ ਸਾਉਣੀ ਦੀਆਂ ਫਸਲਾਂ ਅਤੇ ਹਾਫ਼ਿਜ਼ਾਬਾਦ ਦੇ ਬਾਂਗਰ ਸਰਕਲ ਦੇ ਪੂਰਬੀ ਹਿੱਸੇ ਨੂੰ ਸਿੰਜਦੇ ਹਨ। ਇਸ ਨਹਿਰ ਵਿਚੋਂ ਕੱਢਿਆ ਗਿਆ ਤੀਜਾ ਸੂਆ ਮੰਚਰ ਹੈ ਜਿਹੜਾ ਰਾਮਨਗਰ ਅਤੇ ਅਕਾਲਗੜ੍ਹ ਵਿਚਕਾਰ ਪੈਂਦੇ ਵਜ਼ੀਰਾਬਾਦ ਦੇ ਪਿੰਡਾਂ ਦੀਆਂ ਸਾਉਣੀ ਦੀਆਂ ਫ਼ਸਲਾਂ ਨੂੰ ਸਿੰਜਦਾ ਹੈ। ਮੁਰਾਦੀਆਂ ਦੇ ਸਥਾਨ ਤੋਂ ਨਹਿਰ ਦੇ ਪੱਛਮੀ ਕੰਢੇ ਤੋਂ ਕੋਟ ਨਾਕਾ ਸ਼ਾਖਾ ਨਿਕਲਦੀ ਹੈ ਅਤੇ ਹਾਫ਼ਿਜ਼ਾਬਾਦ ਤਹਿਸੀਲ ਦੇ ਵਿਚੋਂ ਦੀ ਦੱਖਣ-ਪੱਛਮ ਨੂੰ ਵਹਿੰਦੀ ਹੋਈ ਬਾਕੀ ਰਹਿੰਦੇ ਬਾਂਗਰ ਸਰਕਲ ਅਤੇ ਬਾਰ ਦੇ ਉੱਤਰੀ ਹਿੱਸਿਆਂ ਨੂੰ ਬਾਰਾਮਾਸੀ ਸਿੰਜਾਈ ਕਰਦੀ ਹੈ। 6 ਕਿ. ਮੀ. (4 ਮੀਲ) ਹੇਠਾਂ ਵੱਲ ਨੂੰ ਸਗਰ ਕਲਾਂ ਦੇ ਸਥਾਨ ਤੋਂ ਇਸ ਨਹਿਰ ਦੇ ਪੂਰਬੀ ਕੰਢੇ ਤੋਂ ਗੁਗੇਰਾ ਸ਼ਾਖ ਨਿਕਲਦੀ ਹੈ ਅਤੇ ਸ਼ੇਖੂਪੁਰੇ ਜ਼ਿਲ੍ਹੇ ਵਿਚ ਦੱਖਣ ਵੱਲ ਨੂੰ ਵਹਿੰਦੀ ਹੋਈ ਹਾਫ਼ਿਜ਼ਾਬਾਦ ਤਹਿਸੀਲ ਦੀ ਦੱਖਣੀ-ਪੂਰਬੀ ਨੁੱਕਰ ਨੂੰ ਜਾ ਸਿੰਜਦੀ ਹੈ। ਨਨੂੰਆਣਾ ਦੇ ਸਥਾਨ ਤੋਂ ਲਗਭਗ 20 ਕਿ. ਮੀ. (12 ਮੀਲ) ਹੇਠਾਂ ਵੱਲ ਨੂੰ ਮੁੱਖ ਸ਼ਾਖ਼ ਦੀਆਂ ਤਿੰਨ ਸ਼ਾਖਾਵਾਂ—ਮੀਆਂ ਅਲੀ, ਰੱਖ ਅਤੇ ਝੰਗ ਹੋ ਜਾਂਦੀਆਂ ਹਨ। ਇਹ ਤਿੰਨੇ ਸ਼ਾਖਾਵਾਂ ਬਾਰ ਸਰਕਲ ਦੇ ਦੱਖਣੀ ਤੇ ਪੱਛਮੀ ਹਿੱਸਿਆਂ ਨੂੰ ਸਿੰਜਣ ਤੋਂ ਬਾਅਦ ਗੁੱਜਰਾਂਵਾਲਾ ਜ਼ਿਲ੍ਹੇ ਤੋਂ ਬਾਹਰ ਨਿਕਲ ਜਾਂਦੀਆਂ ਹਨ। ਇਸ ਨਹਿਰ ਤੋਂ ਸਿੰਜਾਈ ਦਾ ਕੰਮ ਹੌਲੀ ਹੌਲੀ ਵਿਕਸਿਤ ਹੋਇਆ ਸੀ। ਮੀਆਂ ਅਲੀ ਅਤੇ ਰੱਖ ਸ਼ਾਖਾਂ ਸਭ ਤੋਂ ਪਹਿਲਾਂ ਮੁਕੰਮਲ ਕੀਤੀਆਂ ਗਈਆਂ ਇਸ ਤੋਂ ਪਿੱਛੋਂ 1896-97 ਵਿਚ ਝੰਗ ਸ਼ਾਖ਼ਾ ਅਤੇ 1899-1900 ਵਿਚ ਗੁਗੇਰਾ ਸ਼ਾਖ਼ ਬਣਾਈ ਗਈ। ਸੰਨ 1903-04 ਦੇ ਅਖੀਰ ਵਿਚ ਇਸ ਨਹਿਰ ਦੇ ਖੇਤਰ ਵਿਚ ਗੁੱਜਰਾਂਵਾਲਾ, ਲਾਹੌਰ, ਝੰਗ ਅਤੇ ਮਿੰਟਗੁਮਰੀ ਜ਼ਿਲ੍ਹੇ ਦਾ 13.452 ਵ. ਕਿ. ਮੀ. (5,255 ਵ. ਮੀਲ) ਰਕਬਾ ਸੀ ਜਿਸ ਵਿਚੋਂ 7,930 ਵ. ਕਿ. ਮੀ. (3,098 ਵ. ਮੀਲ) ਰਕਬਾ ਸਿੰਜਿਆ ਹੋਇਆ ਸੀ।

ਲੋਅਰ ਚਨਾਬ ਨਹਿਰ ਦੇ ਮੁਕੰਮਲ ਹੋਣ ਤੋਂ ਕੁਝ ਹੀ ਸਾਲਾਂ ਦੇ ਅੰਦਰ ਅੰਦਰ 1908-09 ਤੋਂ 1915-16 ਦੌਰਾਨ ਹਾਫ਼ਿਜ਼ਾਬਾਦ ਦੇ ਨੇੜੇ ਪਹਿਲੀ ਵਾਰ ਬੜੀ ਖਤਰਨਾਕ ਸੇਮ ਆਈ ਸੀ ਅਤੇ ਨਹਿਰ ਦੇ ਨਾਲ ਨਾਲ ਜ਼ਮੀਨ ਉੱਤੇ ਪਾਣੀ ਹੀ ਪਾਣੀ ਫਿਰਦਾ ਸੀ ਅਤੇ ਦੂਰ ਤੱਕ ਦੀਆਂ ਨੀਵੀਆਂ ਥਾਵਾਂ ਉੱਤੇ ਖੋਭੇ ਹੀ ਨਜ਼ਰ ਆਉਂਦੇ ਸਨ।

ਐਮ. ਡਾਰਲਿੰਗ ਨੇ ਆਪਣੀ ਪੁਸਤਕ 'ਦੀ ਪੰਜਾਬ ਪੇਜ਼ੈਂਟ ਇਨ ਪਰਾਸਪੈਰਿਟੀ ਐਂਡ ਡੈਬਟ' ਵਿਚ ਲਿਖਿਆ ਹੈ ਕਿ 1922 ਵਿਚ ਲੋਅਰ ਚਨਾਬ ਨਹਿਰ ਨੇ 25 ਲੱਖ ਏਕੜ (2.5 ਮਿਲੀਅਨ ਏਕੜ) ਰਕਬੇ ਨੂੰ ਸਿੰਜਿਆ ਸੀ। ਇਸ ਵੇਲੇ ਇਹ ਨਹਿਰ ਰਚਨਾ ਦੁਆਬ ਵਿਚਕਾਰਲੇ 2.5 ਲੱਖ ਏਕੜ ਨੂੰ ਸਿੰਜਦੀ ਹੈ ਅਤੇ ਇਸ ਇਲਾਕੇ ਵਿਚ ਕਣਕ ਅਤੇ ਕਪਾਹ ਦੀਆਂ ਬਹੁਤ ਭਾਰੀ ਫਸਲਾਂ ਹੁੰਦੀਆਂ ਹਨ।

ਹ. ਪੁ.—ਇੰਪ. ਗ. ਇੰਡ. 10 : 189; ਏ ਜੁਗਰਾਫੀ ਆਫ਼ ਪਾਕਿਸਤਾਨ—ਕਾਜ਼ੀ ਅਹਿਮਦ; ਐਨ. ਬ੍ਰਿ. ਮਾ. 2 : 799; ਹਿ. ਸਿ.-ਖ. ਸਿੰਘ; ਪੰਜਾਬ ਡਿਸਟ੍ਰਿਕਟ ਗਜ਼ਟੀਅਰ. ਗੁਜਰਾਂਵਾਲਾ ਜ਼ਿਲ੍ਹਾ—1935

**ਚਨਾਰ** : ਉੱਤਰ ਪ੍ਰਦੇਸ਼ ਦੇ ਦੱਖਣ-ਪੂਰਬ ਵਿਚ ਮਿਰਜ਼ਾਪੁਰ ਜ਼ਿਲ੍ਹੇ ਵਿਚ ਮਿਰਜ਼ਾ ਤੋਂ ਲਗਭਗ 30 ਕਿ. ਮੀ. ਪੂਰਬ ਅਤੇ ਵਾਰਾਨਸੀ ਤੋਂ ਲਗਭਗ 35 ਕਿ. ਮੀ. ਦੱਖਣ-ਪੱਛਮ ਵੱਲ ਇਕ ਪ੍ਰਸਿੱਧ ਉਪਨਗਰ ਹੈ। ਇਹ ਨਗਰ ਗੰਗਾ ਨਦੀ ਦੇ ਸੱਜੇ ਕੰਢੇ ਉਪਰ ਵਾਕਿਆ ਹੈ। ਇਥੇ ਇਕ ਇਤਿਹਾਸਕ ਕਿਲਾ ਬਣਿਆ ਹੋਇਆ ਹੈ। ਇਹ ਕਿਲਾ ਕਿਸੇ ਸਮੇਂ ਹਿੰਦੂ ਰਾਜ-ਸ਼ਕਤੀ ਦਾ ਕੇਂਦਰ ਹੁੰਦਾ ਸੀ। ਇਸ ਕਾਲ ਦੇ ਚਿੰਨ੍ਹ ਹੁਣ ਤੱਕ ਵੀ ਇਸ ਕਿਲੇ ਵਿਚ ਮੌਜੂਦ ਹਨ। ਇਨ੍ਹਾਂ ਵਿਚ ਬਹੁਤ ਸਾਰੇ ਮਹੱਤਵਪੂਰਨ ਚਿੱਤਰ ਬਣੇ ਹੋਏ ਹਨ। ਇਨ੍ਹਾਂ ਚਿੱਤਰਾਂ ਤੋਂ ਇਲਾਵਾ ਕਿਲੇ ਦੇ ਅੰਦਰ ਮੁਗਲਾਂ ਦੇ ਮਕਬਰੇ ਵੀ ਮੌਜੂਦ ਹਨ। ਇਸ ਕਿਲੇ ਦਾ ਮੁਗਲ ਬਾਦਸ਼ਾਹ ਹਮਾਯੂੰ ਅਤੇ ਸ਼ੇਰਸ਼ਾਹ ਵਿਚਕਾਰ ਹੋਏ ਯੁੱਧ ਦੌਰਾਨ ਵਿਸ਼ੇਸ਼ ਮਹੱਤਵ ਸੀ।

ਸੰਨ 1539 ਵਿਚ ਸ਼ੇਰਸ਼ਾਹ ਨੇ ਇਸ ਕਿਲੇ ਉਪਰ ਕਬਜ਼ਾ ਕਰ ਲਿਆ ਸੀ। ਸੰਨ 1575 ਵਿਚ ਅਕਬਰ ਦੇ ਰਾਜ-ਕਾਲ ਦੌਰਾਨ ਇਸ ਕਿਲੇ ਉਪਰ ਫਿਰ ਮੁਗਲਾਂ ਦਾ ਕਬਜ਼ਾ ਹੋ ਗਿਆ। ਅਠਾਰ੍ਹਵੀਂ ਸਦੀ ਵਿਚ ਅਵਧ ਦੇ ਨਵਾਬ ਨੇ ਇਸ ਨੂੰ ਆਪਣੇ ਅਧਿਕਾਰ ਹੇਠ ਕਰ ਲਿਆ ਜਿਸ ਕੋਲੋਂ 1763-64 ਦੌਰਾਨ ਕਾਫ਼ੀ ਲੰਬੇ ਸਮੇਂ ਦੀ ਜੱਦੋਜਹਿਦ ਪਿੱਛੋਂ ਇਸ ਨੂੰ ਅੰਗਰੇਜ਼ਾਂ ਦੇ ਜਰਨੈਲ ਕਲਾਰਕ ਦੇ ਸੈਨਾਪਤੀ ਨੇ ਖੋਹ ਲਿਆ ਅਤੇ ਇਸ ਪਿੱਛੋਂ ਸਤੰਬਰ, 1781 ਵਿਚ ਇਸ ਬਾਰੇ ਅਵਧ ਦੇ ਨਵਾਬ ਅਤੇ ਵਾਰਨ ਹੇਸਟਿੰਗਜ਼ ਵਿਚਕਾਰ ਇਕ ਸੰਧੀ ਕੀਤੀ। ਈਸਟ ਇੰਡੀਆ ਕੰਪਨੀ ਦੇ ਰਾਜ-ਕਾਲ ਦੌਰਾਨ ਸੀਮਾ ਤੇ ਸਥਿਤ ਹੋਣ ਕਰਕੇ ਫ਼ੌਜੀ ਕਾਰਵਾਈਆਂ ਦੇ ਪੱਖੋਂ ਇਸ ਦਾ ਕਾਫ਼ੀ ਮਹੱਤਵ ਰਿਹਾ। ਹੇਸਟਿੰਗਜ਼ ਦਾ ਇਹ ਬਹੁਤ ਹੀ ਮਨਪਸੰਦ ਨਿਵਾਸ ਸਥਾਨ ਸੀ। ਕੰਪਨੀ ਨੇ ਆਪਣੀ ਸੈਨਾ ਦੇ ਬਿਰਧ ਅਤੇ ਰੋਗੀ ਸੈਨਿਕਾਂ ਨੂੰ ਵਸਾਉਣ ਲਈ ਵੀ ਇਸੇ ਸ਼ਹਿਰ ਨੂੰ ਚੁਣਿਆ। ਯੂਰਪੀਆਂ ਦਾ ਨਿਵਾਸ ਸਥਾਨ ਹੋਣ ਕਰਕੇ ਉਨ੍ਹਾਂ ਦੇ ਬਹੁਤ ਸਾਰੇ ਨਿਸ਼ਾਨ ਇਥੇ ਮਿਲਦੇ ਹਨ। ਖਾਸ ਕਰਕੇ ਗਿਰਜਾ ਘਰ ਤਾਂ ਹੁਣ ਵੀ ਇਸ ਗੱਲ ਦੀ ਸਾਖੀ ਭਰਦਾ ਹੈ।

ਵਿੰਧਿਆਚਲ ਪਰਬਤ ਦੀ ਗੋਦ ਵਿਚ ਵਸਿਆ ਹੋਣ ਕਰਕੇ ਚਨਾਰ ਸ਼ਹਿਰ ਵਿਚ ਪੱਥਰ ਅਤੇ ਪੱਥਰ ਦੇ ਇਮਾਰਤੀ ਸਮਾਨ ਦਾ ਉਦਯੋਗ ਵਿਕਸਿਤ ਹੈ। ਇਥੋਂ ਲਾਖ ਦੀ ਪਾਲਿਸ਼ ਵਾਲੇ ਮਿੱਟੀ ਦੇ ਖਿਡੌਣੇ, ਮੂਰਤੀਆਂ ਅਤੇ ਬਰਤਨ ਬਹੁਤ ਸੁਹਣੇ ਅਤੇ ਚਮਕੀਲੇ ਹੁੰਦੇ ਹਨ। ਇਹ ਚੌਲ, ਛੋਲੇ, ਕਣਕ, ਤਿਲ ਅਤੇ ਜੌਆਂ ਦੀ ਮੰਡੀ ਹੈ। ਚੁਰਕ ਦੀ ਸੀਮਿੰਟ ਫੈਕਟਰੀ ਨੂੰ ਜਾਣ ਵਾਲੀ ਰੇਲ ਦੀ ਲਾਈਨ ਇਥੋਂ ਹੀ ਜਾਂਦੀ ਹੈ। ਚਨਾਰ ਦੇ ਨਜ਼ਦੀਕ ਕਈ ਰਮਣੀਕ ਅਤੇ ਕੁਦਰਤੀ ਦ੍ਰਿਸ਼ਾਂ ਵਾਲੇ ਸਥਾਨ ਹਨ ਜਿਥੇ ਲੋਕ ਸੈਰ-ਸਪਾਟੇ ਲਈ ਆਉਂਦੇ ਜਾਂਦੇ ਰਹਿੰਦੇ ਹਨ।

ਆਬਾਦੀ—27,778 (1991)

25° 7' ਉ. ਵਿਥ.; 82° 54' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 270; ਇੰਪ. ਗ. ਇੰਡ. 10 : 333

**ਚਨਾਰਾਇਨ ਬੇਟਾ** : ਇਹ ਭਾਰਤ ਦੇ ਕਰਨਾਟਕ ਰਾਜ ਦੇ ਕੋਲਾਰ ਜ਼ਿਲ੍ਹੇ ਦੇ ਚਿਕਬਲਾਪੁਰ ਤਅੱਲੁਕੇ ਦੀ ਪਹਾੜੀ ਹੈ ਅਤੇ ਨੰਦੀ-ਦਰੁਗ ਸਮੂਹ ਵਿਚੋਂ ਇਕ ਹੈ। ਇਸ ਦੀ ਉਚਾਈ ਲਗਭਗ 1,450 ਮੀ. ਹੈ। ਇਸ ਦੀ ਚੋਟੀ ਉਪਰ ਇਕ ਕਿਲੇ ਦੇ ਖੰਡਰ ਮੌਜੂਦ ਹਨ। ਪਹਾੜੀ ਦੀਆਂ ਢਲਾਨਾਂ ਤੇ ਵਣਾਂ ਦੀ ਭਰਮਾਰ ਹੈ। ਪਹਾੜੀ ਦੇ ਪੱਛਮੀ ਭਾਗ ਉਪਰ ਮੌਜੂਦ ਇਕ ਗੁਫ਼ਾ ਵਿਚ ਚੰਨਾ ਰਾਏ ਦਾ ਮੰਦਰ ਬਣਿਆ ਹੋਇਆ ਹੈ।

13° 23' ਉ. ਵਿਥ.; 77° 44' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 174

**ਚੰਪਕ** : ਵੇਖੋ, ਚੰਪਾ

**ਚਪਟੇ ਵਰਮ** : ਇਹ ਨਰਮ ਸਰੀਰ ਵਾਲੇ ਰੀੜ੍ਹ ਰਹਿਤ ਪ੍ਰਾਣੀ ਪਲੈਟੀਹੈਲਮਿੰਥੀਜ਼ ਵਰਗ ਵਿਚ ਆਉਂਦੇ ਹਨ ਜਿਨ੍ਹਾਂ ਵਿਚ ਸੁਤੰਤਰ ਅਤੇ ਪਰਜੀਵੀ ਜੀਵਨ ਜਿਉਣ ਵਾਲੇ ਦੋਵੇਂ ਤਰ੍ਹਾਂ ਦੇ ਗੁਣ ਹੁੰਦੇ ਹਨ। ਇਨ੍ਹਾਂ ਦਾ ਸਰੀਰ ਅਖੰਡਿਤ, ਚਪਟਾ ਤੇ ਦੋਪਾਸੀ-ਸਮਮਿਤ ਹੁੰਦਾ ਹੈ ਜਿਸ ਵਿਚ ਸੁਆਸ, ਪਿੰਜਰ ਤੇ ਲਹੂ-ਗੇੜ ਸਿਸਟਮ ਅਤੇ ਦੇਹਖੋੜ (ਸੀਲੋਮ) ਨਹੀਂ ਹੁੰਦੇ। ਅੰਗਾਂ ਦੇ ਵਿਚਕਾਰਲੀਆਂ ਵਿਰਲਾਂ ਨੂੰ ਭਰਨ ਲਈ ਠੋਸ ਜੋੜਕ ਟਿਸ਼ੂ (ਮੀਜ਼ੈਨਕਾਈਮ) ਹੁੰਦਾ ਹੈ। ਇਹ ਗੁੰਝਲਦਾਰ ਨਰ ਅਤੇ ਮਾਦਾ ਜਣਨ ਅੰਗਾਂ ਵਾਲੇ, ਆਮ ਤੌਰ ਤੇ ਦੋ-ਲਿੰਗੀ ਪ੍ਰਾਣੀ ਹੁੰਦੇ ਹਨ।

ਚਪਟੇ ਵਰਮਾਂ ਨੂੰ ਤਿੰਨ ਮੁੱਖ ਸ਼੍ਰੇਣੀਆਂ ਅਰਥਾਤ ਟਰਬੈਲੇਰੀਆ, ਟ੍ਰੀਮੈਟੋਡਾ ਜਾਂ ਫ਼ਲੂਕ ਅਤੇ ਸੈਸਟੋਡਾ ਜਾਂ ਟੇਪ ਵਰਮ ਵਿਚ ਵੰਡਿਆ ਗਿਆ ਹੈ। ਟਰਬੈਲੇਰੀਆ ਵਰਮਾਂ ਦੇ ਸਰੀਰ ਉੱਤੇ ਸਿਲੀਆ ਵਾਲੀ ਐਪੀਡਰਮਿਸ ਦੀ ਇਕ ਤਹਿ ਹੁੰਦੀ ਹੈ। ਇਹ ਵਰਮ ਮਾਸਾਹਾਰੀ ਪ੍ਰਾਣੀਆਂ ਦੇ ਪਰਜੀਵੀ ਜਾਂ ਸਿੱਲ੍ਹੀਆਂ ਸਥੱਲੀ ਥਾਵਾਂ ਤੇ ਮੁਕਤ ਜੀਵਨ ਬਿਤਾਉਣ ਵਾਲੇ ਜੀਵ ਹੁੰਦੇ ਹਨ। ਕੁਝ ਬਾਹਰੀ ਜਾਂ ਅੰਦਰੂਨੀ ਸਹਿ-ਆਹਾਰੀ ਜੀਵਨ ਵੀ ਬਿਤਾਉਂਦੇ ਹਨ।




**ਟਰਬੈਲੇਰੀਆ ਵਰਮਾਂ ਦੀਆਂ ਕੁਝ ਕਿਸਮਾਂ**
**(ਪੰਜ ਵਰਗਾਂ ਦੇ ਨੁਮਾਇੰਦੇ ਵਰਮ)**

ਟ੍ਰੀਮੈਟੋਡ ਯੂਨਾਨੀ ਸ਼ਬਦ ਹੈ ਜਿਸ ਦਾ ਅਰਥ ਛੇਦ-ਨੁਮਾ ਹੈ। ਜੀਵਾਂ ਦੇ ਚੂਸਕਾਂ (ਚਿਪਕੂਆਂ) ਦੇ ਸੁਰਾਖ਼ਾਂ ਵਰਗੇ ਲੱਛਣਾਂ ਕਰਕੇ ਇਹ ਨਾਂ ਪਿਆ ਹੈ। ਪੂਰਨ ਤੌਰ ਤੇ ਪਰਜੀਵੀ ਜੀਵਨ ਬਿਤਾਉਣ ਵਾਲੇ ਇਨ੍ਹਾਂ ਵਰਮਾਂ ਦੇ ਸਰੀਰ ਦੇ ਬਾਹਰ ਇਕ ਸਿਲੀਆ ਰਹਿਤ ਕਿਊਟਿਕਲ ਅਤੇ ਇਕ ਜਾਂ ਜ਼ਿਆਦਾ ਚੂਸਕ ਜਾਂ ਹੁਕਾਂ ਹੁੰਦੀਆਂ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਇਹ ਪਰਪੋਸ਼ੀ ਨਾਲ ਚਿੰਬੜੇ ਰਹਿੰਦੇ ਹਨ। ਦੋ ਜਾਂ ਜ਼ਿਆਦਾ ਪਰਪੋਸ਼ੀਆਂ ਉੱਤੇ ਇਨ੍ਹਾਂ ਦਾ ਸਾਧਾਰਨ ਜੀਵਨ ਚੱਕਰ ਪੂਰਾ ਹੋ ਜਾਂਦਾ ਹੈ।

ਸੈਸਟੋਡਾ ਸ਼ਬਦ ਵੀ ਯੂਨਾਨੀ ਹੈ ਜਿਸ ਦੇ ਅਰਥ 'ਰਿਬਨ ਵਰਗਾ' ਹਨ। ਵਰਮ ਦੇ ਰਿਬਨ ਵਰਗੇ ਆਕਾਰ ਕਰਕੇ ਇਹ ਨਾਂ ਰੱਖਿਆ ਗਿਆ ਅਤੇ ਇਹ ਵਰਮ ਬਾਲਗ ਅਵਸਥਾ ਵਿਚ ਸਿਰਫ਼ ਰੀੜ੍ਹ-ਧਾਰੀ ਪ੍ਰਾਣੀਆਂ ਦੀਆਂ ਆਂਦਰਾਂ ਵਿਚ ਪਰਜੀਵੀ ਜੀਵਨ ਬਿਤਾਉਂਦੇ ਹਨ। ਸਰੀਰ ਇਕ ਜਾਂ ਬਹੁਤ ਸਾਰੇ ਜਣਨ ਖੰਡਾਂ ਦੀ ਲੜੀ ਵਿਚ ਵੰਡਿਆ ਹੁੰਦਾ ਹੈ। ਇਹ ਖੰਡ 3 ਜਾਂ 4 ਤੋਂ ਲੈ ਕੇ ਕਈ ਸੌ ਤੱਕ ਹੋ ਸਕਦੇ ਹਨ ਅਤੇ ਲੜੀ ਦੀ ਲੰਬਾਈ 12 ਮੀ. ਤੱਕ ਹੁੰਦੀ ਹੈ। ਹਰੇਕ ਖੰਡ ਵਿਚ ਜਣਨ ਅੰਗ ਵੱਖਰੇ ਵੱਖਰੇ ਹੁੰਦੇ ਹਨ ਪਰ ਨਾੜੀ-ਸਿਸਟਮ ਅਤੇ ਮਲ-ਤਿਆਗ ਸਿਸਟਮ ਸਾਰੀ ਲੜੀ ਵਿਚ ਨਿਰੰਤਰ ਚਲਦੇ ਹਨ। ਇਨ੍ਹਾਂ ਦੇ ਅਗਲੇ ਸਿਰੇ ਤੇ ਹੁੱਕਾਂ ਜਾਂ ਕੰਡਿਆਂ ਵਾਲਾ ਇਕ 'ਸਿਰ' ਹੁੰਦਾ ਹੈ ਜਿਸ ਨੂੰ ਸਕੋਲੈਕਸ ਕਹਿੰਦੇ ਹਨ। ਸਕੋਲੈਕਸ ਦੇ ਨੇੜੇ ਗਰਦਨ ਦੇ ਹਿੱਸੇ ਵਿਚ ਨਵੇਂ ਖੰਡ ਬਣਨ ਲਈ ਉਮਰ ਭਰ ਵੰਡੀਜਣ ਹੁੰਦਾ ਰਹਿੰਦਾ ਹੈ ਅਤੇ ਪੁਰਾਣੇ ਖੰਡ ਲਗਾਤਾਰ ਪਿੱਛੇ ਵਲ ਧੱਕੇ ਜਾਂਦੇ ਰਹਿੰਦੇ ਹਨ ਅਤੇ ਉਹ ਲਿੰਗੀ ਪ੍ਰੋਢਤਾ ਪ੍ਰਾਪਤ ਕਰਦੇ ਰਹਿੰਦੇ ਹਨ। ਅਖ਼ੀਰਲੇ ਖੰਡ ਵਿਚ ਸਿਰਫ਼ ਆਂਡਿਆਂ ਨਾਲ ਭਰੀ ਬੱਚੇਦਾਨੀ ਹੀ ਹੁੰਦੀ ਹੈ। ਇਹ ਵਰਮ ਵੀ ਦੋ ਜਾਂ ਜ਼ਿਆਦਾ ਪਰਪੋਸ਼ੀਆਂ ਉੱਪਰ ਆਪਣਾ ਜੀਵਨ ਚੱਕਰ ਪੂਰਾ ਕਰ ਲੈਂਦੇ ਹਨ।




**ਸਫਰਜਨ ਮੱਛੀਆਂ ਉੱਤੇ ਪਰਜੀਵੀ ਸੈਸਟੋਡ ਵਰਮ**
**ਐਂਫੀਲਾਇਨਾ ਫਾੱਲੀਏਸੀਆ ਦਾ ਜਣਨ ਸਿਸਟਮ।**

ਫਲੂਕ, ਪਰਪੋਸ਼ੀ ਦੇ ਮਿਊਕਸ ਅਤੇ ਟਿਸ਼ੂ ਤੋਂ ਆਹਾਰ ਕਰਦੇ ਹਨ ਅਤੇ ਟੇਪ ਵਰਮ ਜਿਹੜੇ ਆਂਦਰਾ ਦੇ ਵਿਚ ਰਹਿੰਦੇ ਹਨ ਪੋਸ਼ਕ ਤਰਲਾਂ ਦੇ ਵਿਚ ਹੀ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਜਜ਼ਬ ਕਰਦੇ ਹਨ।

**ਬਣਤਰ ਅਤੇ ਸਿਸਟਮ**-ਇਨ੍ਹਾਂ ਦਾ ਸਰੀਰ ਚਪਟਾ ਟੇਪ ਵਰਗਾ ਅਤੇ 12 ਮੀ. ਤੱਕ ਲੰਬਾ ਹੋ ਸਕਦਾ ਹੈ। ਸਿਲੀਆ ਸਾਰੇ ਸਰੀਰ ਉੱਤੇ ਜਾਂ ਸਿਰਫ਼ ਹੇਠਲੇ ਪਾਸੇ ਸੀਮਿਤ ਹੁੰਦੇ ਹਨ। ਇਹ ਤੈਰਨ, ਘਿਸਰਨ ਅਤੇ ਸੰਵੇਦੀ ਕੰਮਾਂ ਲਈ ਪਾਣੀ ਵਿਚ ਲਹਿਰਾਂ ਪੈਦਾ ਕਰਨ ਦੇ ਕੰਮ ਕਰਦੇ ਹਨ। ਟਰਬੈਲੇਰੀਆ ਵਰਮ ਹਰੇ, ਸਲੇਟੀ, ਭੂਰੇ ਜਾਂ ਕਾਲੇ ਰੰਗ ਦੇ ਚਟਾਖ਼ਾਂ ਜਾਂ ਧਾਰੀਆਂ ਵਾਲੇ ਹੁੰਦੇ ਹਨ। ਟ੍ਰੀਮੈਟੋਡ ਅਤੇ ਸੈਸਟੋਡ ਵਰਮ ਰੰਗਹੀਨ ਹੁੰਦੇ ਹਨ। ਟਰਬੈਲੇਰੀਅਨ ਵਰਮਾਂ ਵਿਚ ਦੋ ਕਿਸਮ ਦੇ ਗਲੈਂਡ ਮਿਲਦੇ ਹਨ—ਇਕ ਦੇ ਲੇਸਲੇ ਰਿਸਾਉ ਉੱਤੇ ਵਰਮ ਘਿੱਸਰਦੇ ਹਨ ਅਤੇ ਦੂਜੇ ਦਾ ਰਿਸਾਉ ਸ਼ਿਕਾਰ ਨੂੰ ਪਕੜਨ ਅਤੇ ਅੰਡਾ-ਕੈਪਸਿਊਲ ਨੂੰ ਜ਼ਮੀਨ ਨਾਲ ਜੋੜਨ ਦਾ ਕੰਮ ਕਰਦਾ ਹੈ।

**ਪੇਸ਼ੀ ਸਿਸਟਮ**-ਐਪੀਡਰਮਿਸ ਵਿਚ ਲੰਬਕਾਰੀ ਅਤੇ ਤਿਰਛੀਆਂ, ਮੀਜ਼ੈਨਕਾਈਮ ਵਿਚ ਲੰਬਕਾਰੀ, ਆਡੀਆਂ ਅਤੇ ਉੱਪਰੋਂ-ਥੱਲੇ ਵਲ ਵੀ ਪੇਸ਼ੀਆਂ ਹੁੰਦੀਆਂ ਹਨ।

**ਪਾਚਨ ਸਿਸਟਨ**-ਟਰਬੈਲੇਰੀਆ ਵਿਚ ਮੂੰਹ, ਸਿਰ ਵਾਲੇ ਹਿੱਸੇ

ਵਿਚ ਹੁੰਦਾ ਹੈ। ਏਸੀਲਾ ਵਰਗ ਵਿਚ-ਪਾਚਨ ਨਲੀ ਨਹੀਂ ਹੁੰਦੀ ਸਗੋਂ ਅੰਤਰ ਸੈੱਲੀ ਪਾਚਨ ਲਈ ਇਕ ਮੀਜ਼ੈਨਕਾਈਮ ਟਿਸ਼ੂ ਹੁੰਦਾ ਹੈ।

ਟ੍ਰੀਮੈਟੋਡਾ ਦੇ ਪਾਚਨ-ਟਰੈਕਟ ਵਿਚ ਮੂੰਹ, ਫੈਰਿੰਕਸ ਅਤੇ ਇਕ ਜਾਂ ਦੋ ਸ਼ਾਖ਼ਾਵਾਂ ਵਾਲੀ ਆਂਦਰ ਹੁੰਦੀ ਹੈ। ਅਣਪਚਿਆ ਭੋਜਨ ਮੂੰਹ ਰਾਹੀਂ ਅੰਦਰ ਜਾਂਦਾ ਹੈ। ਟੇਪ ਵਰਮਾਂ ਵਿਚ ਪਾਚਨ ਸਿਸਟਮ ਨਹੀਂ ਹੁੰਦਾ ਅਤੇ ਤਰਲ ਭੋਜਨ ਦੇਹ-ਭਿੱਤੀ ਰਾਹੀਂ ਜਜ਼ਬ ਹੁੰਦਾ ਹੈ।

**ਮਲ-ਤਿਆਗ ਸਿਸਟਮ**—ਇਹ ਮੀਜ਼ੈਨਕਾਈਮ ਵਿਚੋਂ ਲੰਘ-ਦੀਆਂ ਨਲੀਆਂ ਨਾਲ ਬਣਿਆ ਹੁੰਦਾ ਹੈ ਜੋ ਲਾਟ-ਸੈੱਲਾਂ ਰਾਹੀਂ ਅੰਦਰ ਵਲ ਖੁੱਲ੍ਹਦੀਆਂ ਹਨ। ਟੇਪ ਵਰਮਾਂ ਵਿਚ ਮਲ-ਤਿਆਗ ਜਾਂ ਜਲ-ਵਹਿਣੀ ਸਿਸਟਮ ਸਾਰੇ ਖੰਡਾਂ ਵਿਚ ਲਗਾਤਾਰ ਲੰਬੀਆਂ ਨਲੀਆਂ ਰਾਹੀਂ ਚਲਦਾ ਹੈ ਜੋ ਅਗਲੇ ਹਿੱਸੇ ਵਿਚ ਇਕੱਠੀਆਂ ਹੁੰਦੀਆਂ ਹਨ।

**ਨਾੜੀ ਸਿਸਟਮ**-ਇਨ੍ਹਾਂ ਵਰਮਾਂ ਵਿਚ ਯੁਗਮਿਤ ਅਗਲੇ ਸੈਰੀਬ੍ਰਲ ਗੈਂਗਲੀਆ ਅਤੇ 2-10 ਤਕ ਲੰਬੀਆਂ ਨਾੜੀ ਕਾੱਰਡਾਂ ਹੁੰਦੀਆਂ ਹਨ। ਮੁਕਤ-ਜੀਵੀ ਚਪਟੇ ਵਰਮਾਂ ਵਿਚ ਗਿਆਨ ਇੰਦਰੀਆਂ ਬਹੁਤ ਜ਼ਿਆਦਾ ਹੁੰਦੀਆਂ ਹਨ।

**ਜਣਨ ਸਿਸਟਮ**-ਸਾਰੇ ਚਪਟੇ ਵਰਮ ਦੋ ਲਿੰਗੀ ਹੁੰਦੇ ਹਨ। ਨਰ ਅੰਗਾਂ ਵਿਚ ਇਕ ਜਾਂ ਕਈ ਪਤਾਲੂ ਹੁੰਦੇ ਹਨ। ਮਾਦਾ ਵਿਚ ਇਕ ਜਾਂ ਜ਼ਿਆਦਾ ਅੰਡਕੋਸ਼ ਅਤੇ ਵਹਿਣੀਆਂ ਹੁੰਦੀਆਂ ਹਨ ਜੋ ਯੋਨੀ, ਬੱਚੇਦਾਨੀ ਅਤੇ ਵੀਰਜ-ਰਿਸੈਪਟੇਕਲ ਦਾ ਕੰਮ ਕਰਦੀਆਂ ਹਨ। ਲਗਭਗ ਸਾਰੇ ਚਪਟੇ ਵਰਮਾਂ ਵਿਚ ਜ਼ਰਦੀ-ਗ੍ਰੰਥੀਆਂ ਹੁੰਦੀਆਂ ਹਨ। ਨਰ ਅਤੇ ਮਾਦਾ ਵਹਿਣੀਆਂ ਇਕ ਸਾਂਝੇ ਦੁਆਰ ਗੋਨੋਫ਼ੋਰ ਰਾਹੀਂ ਖੁੱਲ੍ਹਦੀਆਂ ਹਨ। ਜ਼ਰਦੀ ਅੰਡੇ ਦੇ ਅੰਦਰ ਜਾਂ ਬਾਹਰ ਦੋਵੇਂ ਹਾਲਤਾਂ ਵਿਚ ਹੋ ਸਕਦੀ ਹੈ। ਇਨ੍ਹਾਂ ਵਿਚੋਂ ਸਿੱਧੇ ਹੀ ਵਰਮ ਜਾਂ ਲਾਰਵੇ ਵੀ ਨਿਕਲਦੇ ਹਨ।

ਟ੍ਰੀਮੈਟੋਡਾ ਵਿਚ ਮੋਨੋਜੀਨਿਕ ਜੀਵਨ-ਚੱਕਰ ਮਿਲਦਾ ਹੈ। ਇਸ ਵਿਚ ਲਾਰਵੇ ਉਸੇ ਵਰਮ ਨੂੰ ਪਰਪੋਸ਼ੀ ਬਣਾ ਲੈਂਦੇ ਹਨ। ਡਾਈਜੀਨੀਆ ਵਿਚ ਵਿਕਾਸ ਗੁੰਝਲਦਾਰ ਹੁੰਦਾ ਹੈ ਅਤੇ ਘੱਟੋ ਘੱਟ ਦੋ ਪਰਪੋਸ਼ੀਆਂ ਦੀ ਲੋੜ ਪੈਂਦੀ ਹੈ। ਅੰਡੇ ਪਾਣੀ ਜਾਂ ਧਰਤੀ ਉੱਤੇ ਦਿੱਤੇ ਜਾਂਦੇ ਹਨ ਜਿਨ੍ਹਾਂ ਵਿਚੋਂ ਸੁਤੰਤਰ ਤਾਰੂ ਲਾਰਵੇ (miracidia) ਨਿਕਲਦੇ ਹਨ ਜੋ ਜਨਕ ਸਪੋਰੋਸਿਸਟਾਂ ਵਿਚ ਤਬਦੀਲ ਹੋ ਜਾਂਦੇ ਹਨ। ਇਹ ਫਿਰ ਵਰਮਾਂ ਵਰਗੀ ਸੰਤਾਨ ਸਪੋਰੋਸਿਸਟ ਪੈਦਾ ਕਰਦੇ ਹਨ ਜੋ ਟੈਡਪੋਲ ਲਾਰਵਾ ਸਰਕੇਰੀਆ ਨੂੰ ਜਨਮ ਦਿੰਦੇ ਹਨ।

ਇਹ ਵਾਹਕ-ਪਰਪੋਸ਼ੀ ਵਿਚ ਦਾਖ਼ਲ ਹੋ ਕੇ ਮੈਟਾਸਰਕੇਰੀਆ ਵਿਚ ਬਦਲ ਜਾਂਦੇ ਹਨ ਅਤੇ ਪਰਪੋਸ਼ੀ ਨੂੰ ਤਕਲੀਫ਼ ਪਹੁੰਚਾਉਂਦੇ ਹਨ। ਵਾਹਕ ਨੂੰ ਖਾਣ ਬਾਅਦ ਇਹ ਲਾਰਵੇ ਅੰਤਮ-ਪਰਪੋਸ਼ੀ ਵਿਚ ਪਹੁੰਚਦੇ ਹਨ। ਮਨੁੱਖ ਵਿਚ ਇਸ ਕਿਸਮ ਦੀ ਉਦਾਹਰਨ ਪਰਜੀਵੀ ਟੀਨੀਆ ਸੋਲੀਅਮ ਹੈ। ਇਸ ਦੇ ਅੰਡੇ ਜੇ ਕਿਸੇ ਪਰਪੋਸ਼ੀ (ਸੂਰ) ਰਾਹੀਂ ਖਾ ਲਏ ਜਾਣ ਤਾਂ ਅੰਤੜੀਆਂ ਵਿਚ ਇਹ ਵਰਮ ਬਣ ਜਾਂਦੇ ਹਨ। ਕੱਚਾ ਜਾਂ ਅੱਧ ਪੱਕਿਆ ਸੂਰ ਦਾ ਮੀਟ ਖਾਣ ਨਾਲ ਇਹ ਮਨੁੱਖ ਦੇ ਸਰੀਰ ਵਿਚ ਦਾਖ਼ਲ ਹੁੰਦੇ ਹਨ।

**ਸ਼੍ਰੇਣੀ ਵੰਡ**-ਚਪਟੇ ਵਰਮਾਂ ਦੇ ਫ਼ਾਈਲਮ ਪਲੈਟੀਹੈਲਮਿੰਥੀਜ਼ ਨੂੰ ਤਿੰਨ ਮੁੱਖ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ। ਇਹ ਸ਼੍ਰੇਣੀ-ਵੰਡ ਅਗਲੇ ਪੰਨੇ ਤੇ ਸਾਰਨੀ ਵਿਚ ਦਿੱਤੀ ਗਈ ਹੈ।

**ਆਰਥਿਕ ਮਹੱਤਤਾ**-ਫਲੂਕ ਦੀਆਂ 36 ਤੋਂ ਵੀ ਵੱਧ ਕਿਸਮਾਂ ਮਨੁੱਖ ਦੇ ਪਰਜੀਵੀ ਹਨ। ਇਨ੍ਹਾਂ ਦੀ ਬਹੁਤੀ ਲਾਗ ਦੂਰ ਪੂਰਬ, ਅਫ਼ਰੀਕਾ ਅਤੇ ਊਸ਼ਣ-ਖੰਡੀ ਅਮਰੀਕਾ ਵਿਚ ਮਿਲਦੀ ਹੈ। ਸਿਸਟੋਸੋਮੀਐਸਿਸ ਮਨੁੱਖ ਦੀ ਇਕ ਮੁੱਖ ਬੀਮਾਰੀ ਹੈ ਜਿਹੜੀ ਸਿਸਟੋਸੋਮਾ ਵਰਮ ਕਾਰਨ ਹੁੰਦੀ ਹੈ। ਭੇਡ ਦਾ ਲਿਵਰ ਫਲੂਕ ਬਹੁਤ ਖ਼ਤਰਨਾਕ ਹੈ।

ਮਨੁੱਖ ਅਤੇ ਪਾਲਤੂ ਜਾਨਵਰਾਂ ਵਿਚ ਪਰਜੀਵੀ ਟੇਪ ਵਰਮਾਂ ਦੀ ਬਹੁਤ ਮਹੱਤਤਾ ਹੈ। ਛੋਟੇ ਬੱਚਿਆਂ ਵਿਚ ਇਹ ਖ਼ਤਰਨਾਕ ਪਾਚਕ ਅਤੇ ਨਰਵਸ ਰੋਗਾਂ ਦਾ ਕਾਰਨ ਬਣ ਕੇ ਨੁਕਸਾਨ ਕਰਦੇ ਹਨ। ਜੇ ਇਹ ਮਨੁੱਖ ਦੇ ਦਿਮਾਗ਼ ਵਿਚ ਚਲਾ ਜਾਵੇ ਤਾਂ ਖ਼ਤਰਨਾਕ ਸਿੱਧ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 21 : 805

**ਚੰਪਤ ਰਾਏ** : ਇਹ ਔਰੰਗਜ਼ੇਬ ਦੇ ਸਮੇਂ ਹੋਇਆ, ਇਕ ਬੁੰਦੇਲਾ ਸਰਦਾਰ ਸੀ। ਇਹ ਵੀਰ ਸਿੰਘ ਦਾ ਮਿੱਤਰ ਅਤੇ ਵਿਦਰੋਹ ਦੇ ਸਮੇਂ ਜੁਝਾਰ ਸਿੰਘ ਦਾ ਸਹਾਇਕ ਸੀ। ਜੁਝਾਰ ਸਿੰਘ ਦੀ ਮੌਤ ਤੋਂ ਬਾਅਦ ਇਹ ਉਸ ਦੇ ਇਕ ਪੁੱਤਰ ਪ੍ਰਿਥਵੀ ਰਾਜ ਦੀ ਸਹਾਇਤਾ ਕਰਦਾ ਰਿਹਾ। ਸੰਨ 1639 ਵਿਚ ਜਦੋਂ ਓੜਛਾ ਅਤੇ ਝਾਂਸੀ ਦੇ ਵਿਚਕਾਰ ਬੁੰਦੇਲਾ ਫ਼ੌਜਾਂ ਹਾਰ ਗਈਆਂ ਅਤੇ ਪ੍ਰਿਥਵੀ ਰਾਜ ਨੂੰ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਲਿਆ ਗਿਆ, ਚੰਪਤ ਰਾਏ ਰਾਜਕੁਮਾਰ ਦਾਰਾ ਦੀ ਸੇਵਾ ਵਿਚ ਚਲਾ ਗਿਆ। ਬਾਅਦ ਵਿਚ ਹੋਰ ਬੁੰਦੇਲਾ ਸਰਦਾਰਾਂ ਦੀ ਈਰਖਾ ਕਾਰਨ ਇਹ ਔਰੰਗਜ਼ੇਬ ਦੀ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1661 ਵਿਚ ਚੰਪਤ ਰਾਏ ਨੇ ਔਰੰਗਜ਼ੇਬ ਦੇ ਵਿਰੁੱਧ ਬਗ਼ਾਵਤ ਕੀਤੀ ਪਰ ਇਸ ਬਗ਼ਾਵਤ ਨੂੰ ਸਖ਼ਤੀ ਨਾਲ ਕੁਚਲ ਦਿੱਤਾ ਗਿਆ।

ਹ. ਪੁ.—ਹਿੰ. ਵਿ. ਕੋ. 4 : 145

**ਚਪਰ** : ਇਹ ਭਾਰਤ ਦੇ ਬਿਹਾਰ ਰਾਜ ਦੇ ਸਰਨ ਜ਼ਿਲ੍ਹੇ ਦਾ ਇਕ ਵਪਾਰਕ ਸ਼ਹਿਰ ਹੈ ਜੋ ਗੰਗਾ ਅਤੇ ਘਾਗਰਾ ਦਰਿਆਵਾਂ ਦੇ ਸੰਗਮ ਦੇ ਨੇੜੇ ਹੀ ਵਾਕਿਆ ਹੈ।

ਅਠਾਰ੍ਹਵੀਂ ਸਦੀ ਵਿਚ ਵਲੰਦੇਜ਼ੀ, ਫ਼ਰਾਂਸੀਸੀ, ਪੁਰਤਗੇਜ਼ੀ ਅਤੇ ਅੰਗਰੇਜ਼ੀ ਕੰਪਨੀਆਂ ਨੇ ਇਥੇ ਸ਼ੋਰਾ ਸਾਫ ਕਰਨ ਦੇ ਕਾਰਖ਼ਾਨੇ ਲਗਾਏ ਜਿਸ ਨਾਲ ਇਹ ਇਕ ਮਹੱਤਵਪੂਰਨ ਦਰਿਆਈ ਮੰਡੀ ਸਥਾਪਿਤ ਹੋ ਗਿਆ। ਸੰਨ 1864 ਵਿਚ ਇਥੇ ਨਗਰ ਪਾਲਿਕਾ ਬਣਾਈ ਗਈ। ਸ਼ਹਿਰ ਪ੍ਰਮੁੱਖ ਰੇਲਾਂ ਅਤੇ ਸੜਕਾਂ ਨਾਲ ਜੁੜਿਆ ਹੋਇਆ ਹੈ ਅਤੇ ਖੇਤੀਬਾੜੀ ਜਿਨਸਾਂ ਦੇ ਵਪਾਰ ਦਾ ਕੇਂਦਰ ਹੈ। ਸ਼ੋਰਾ ਸਾਫ਼ ਕਰਨਾ ਅਤੇ ਅਲਸੀ ਦਾ ਤੇਲ ਕੱਢਣਾ ਇਥੋਂ ਦੇ ਮੁੱਖ ਉਦਯੋਗ ਹਨ। ਇਥੇ ਬਹੁਤ ਸਾਰੇ ਪਾਰਕ ਹਨ। ਇਥੇ ਬਿਹਾਰ ਯੂਨੀਵਰਸਿਟੀ ਨਾਲ ਸਬੰਧਤ ਤਿੰਨ ਕਾਲਜ ਹਨ। ਇਨ੍ਹਾਂ ਤੋਂ ਇਲਾਵਾ ਤਿੰਨ ਹੋਰ ਕਾਲਜ ਵੀ ਹਨ ਜੋ ਕਾਮੇਸ਼ਵਰਾ ਸਿੰਘ ਦਰਬੰਗਾ ਸੰਸਕ੍ਰਿਤ ਯੂਨੀਵਰਸਿਟੀ ਨਾਲ ਸਬੰਧਤ ਹਨ।

ਆਬਾਦੀ—1,36,877 (1991)

25° 46' ਉ. ਵਿਥ.; 84° 45' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 746

**ਚਪਰਾਹੜਪੁਰ (ਚਪਰਾੜ)** : ਪੱਛਮੀ ਪੰਜਾਬ ਵਿਚ ਜ਼ਿਲ੍ਹਾ ਸਿਆਲਕੋਟ ਦਾ ਇਕ ਪਿੰਡ ਹੈ ਜੋ ਤਹਿਸੀਲ ਸਿਆਲਕੋਟ ਦਾ ਥਾਣਾ ਵੀ ਹੈ। ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਨੂੰ ਜਾਂਦੇ ਹੋਏ ਇਸ ਸਥਾਨ ਤੇ ਠਹਿਰੇ ਸਨ। ਇਥੇ ਇਕ ਸੁੱਕਾ ਤਲਾਅ ਸੀ ਜਿਸ ਵਿਚੋਂ ਸਤਿਗੁਰੂ ਨੇ ਨੇਜਾ ਮਾਰਕੇ ਜਲ ਕੱਢਿਆ। ਇਸ ਤਲਾਅ ਦਾ ਨਾਂ 'ਗੁਰੂਸਰ' ਹੈ। ਇਥੇ ਗੁਰਦੁਆਰਾ ਵੀ ਬਣਿਆ ਹੋਇਆ ਹੈ।

ਹ. ਪੁ.—ਮ. ਕੋ.

## ਚਪਟੇ ਵਰਮਾਂ ਦੀ ਸ਼੍ਰੇਣੀ-ਵੰਡ



**ਚਪੜਾ** : ਚਪੜਾ ਕੱਚੀ ਲਾਖ ਤੋਂ ਬਣਦਾ ਹੈ। ਸੰਸਾਰ ਦੇ ਉਤਪਾਦਨ ਦਾ ਲਗਭਗ 65 ਪ੍ਰਤਿਸ਼ਤ ਚਪੜਾ ਭਾਰਤ ਵਿਚ ਹੀ ਤਿਆਰ ਹੁੰਦਾ ਹੈ।

ਕੱਚੀ ਲਾਖ ਨੂੰ ਦਲਣ ਉਪਰੰਤ ਇਸ ਵਿਚੋਂ ਲੱਕੜੀ ਦੇ ਟੁਕੜੇ ਆਦਿ ਚੁਣ ਕੇ ਕੱਢ ਲਏ ਜਾਂਦੇ ਹਨ। ਇਸ ਲਾਖ ਨੂੰ ਵੱਡੇ ਵੱਡੇ ਢੋਲਾਂ ਵਿਚ ਪਾਣੀ ਨਾਲ ਢਕ ਕੇ ਤਿੰਨ ਚਾਰ ਵਾਰ ਧੋਤਾ ਜਾਂਦਾ ਹੈ ਤਾਂ ਕਿ ਲਾਖ ਦਾ ਵੱਧ ਤੋਂ ਵੱਧ ਰੰਗ ਨਿਕਲ ਜਾਏ। ਫਿਰ ਇਸ ਨੂੰ ਸੀਮਿੰਟ ਦੇ ਫ਼ਰਸ਼ ਤੇ ਸੁਕਾਇਆ ਜਾਂਦਾ ਹੈ ਅਤੇ ਇਸ ਸੁੱਕੀ ਹੋਈ ਲਾਖ ਨੂੰ ਪਿਘਲਾਇਆ ਜਾਂਦਾ ਹੈ। ਰੰਗ ਨੂੰ ਵਧੀਆ ਬਣਾਉਣ ਲਈ ਲਾਖ ਵਿਚ ਕਦੇ ਕਦੇ ਰੇਜ਼ਿਨ ਅਤੇ ਹਰਤਾਲ ਮਿਲਾ ਦੇਂਦੇ ਹਨ ਪਰ ਚੰਗੇਰੇ ਚਪੜੇ ਵਿਚ ਇਹ ਨਹੀਂ ਮਿਲਾਏ ਜਾਂਦੇ। ਅਜਿਹੀ ਲਾਖ ਨੂੰ ਡਰਿਲ ਜਾਂ ਸੂਤੀ ਕਪੜੇ ਦੀ ਥੈਲੀ ਵਿਚ ਰੱਖ ਕੇ ਭੱਠੀ ਵਿਚ ਗਰਮ ਕੀਤਾ ਜਾਂਦਾ ਹੈ। ਭੱਠੀ ਦੇ ਇਕ ਕਿਨਾਰੇ ਤੇ ਕਾਰੀਗਰ ਬੈਠਦਾ ਹੈ ਅਤੇ ਦੂਜੇ ਕਿਨਾਰੇ ਤੇ ਇਕ ਲੜਕਾ ਬੈਠਦਾ ਹੈ ਜਿਸ ਨੂੰ ਫਿਰਵਾਹਾ ਕਹਿੰਦੇ ਹਨ। ਥੈਲੀ ਦਾ ਇਕ ਸਿਰਾ ਕਾਰੀਗਰ ਦੇ ਅਤੇ ਦੂਜਾ ਫਿਰਵਾਹੇ ਦੇ ਹੱਥ ਵਿਚ ਰਹਿੰਦਾ ਹੈ। ਭੱਠੀ ਉਪਰ ਗਰਮ ਹੋਣ ਨਾਲ ਲਾਖ ਤੇ ਮੋਮ ਥੈਲੀ ਤੋਂ ਬਾਹਰ ਨਿਕਲਦੇ ਹਨ। ਲੋਹੇ ਦੇ (ਕਰਛੁਲ) ਸੀਪੇਚੂਲਾ ਨਾਲ ਪਿਘਲੀ ਹੋਈ ਲਾਖ ਥੈਲੀ ਤੋਂ ਅੱਡ ਕਰਕੇ ਪੱਰਸਲੇਨ ਦੇ ਗਰਮ ਜਲ ਦੇ ਖਿਤਿਜ ਸਿਲਿੰਡਰ ਤੇ ਰੱਖੀ ਜਾਂਦੀ ਹੈ। ਤੀਜਾ ਵਿਅਕਤੀ 'ਮਿਲਵਾਇਆ' ਇਸ ਨੂੰ ਸਿਲਿੰਡਰ ਤੇ ਇਕੋ ਜਿਹਾ ਫੈਲਾ ਦਿੰਦਾ ਹੈ। ਇਸ ਤਰ੍ਹਾਂ ਚਪੜੇ ਦੀ ਚਾਦਰ ਬਣ ਜਾਂਦੀ ਹੈ। ਇਸ ਨੂੰ ਹਟਾ ਕੇ ਅਤੇ ਗਰਮ ਕਰਕੇ ਹੱਥਾਂ ਪੈਰਾਂ ਦੀ ਸਹਾਇਤਾ ਨਾਲ ਖਿਲਾਰਿਆ ਜਾਂਦਾ ਹੈ। ਰੋੜੀ ਆਦਿ ਨਾਲ ਦਾਗ਼ ਪਏ ਹੋਣ ਤਾਂ ਉਨ੍ਹਾਂ ਨੂੰ ਠੰਢਾ ਹੋਣ ਤੇ ਸਾਫ਼ ਕਰ ਲਿਆ ਜਾਂਦਾ ਹੈ। ਕਦੇ ਕਦੇ ਚਪੜੇ ਨੂੰ ਚਾਦਰ ਦੀ ਸ਼ਕਲ ਵਿਚ ਨਹੀਂ ਸਗੋਂ ਟਿੱਕੀਆਂ ਦੇ ਰੂਪ ਵਿਚ ਤਿਆਰ ਕੀਤਾ ਜਾਂਦਾ ਹੈ। ਟਿੱਕੀਆਂ ਲਗਭਗ 7.5 ਸੈਂ. ਮੀ. ਵਿਆਸ ਦੀਆਂ ਅਤੇ ਲਗਭਗ 62 ਸੈਂ. ਮੀ. ਮੋਟੀਆਂ ਹੁੰਦੀਆਂ ਹਨ। ਇਸ ਨੂੰ 'ਬਟਨ ਚਪੜਾ' ਕਹਿੰਦੇ ਹਨ। ਠੰਢਾ ਹੋਣ ਤੋਂ ਪਹਿਲਾਂ ਨਿਰਮਾਤਾ ਇਸ ਤੇ ਮਰਜ਼ੀ ਮੁਤਾਬਕ ਆਪਣੇ ਨਾਂ ਜਾਂ ਕਿਸੇ ਚਿੰਨ੍ਹ ਦਾ ਠੱਪਾ ਲਾ ਦਿੰਦਾ ਹੈ। ਕਲਕੱਤੇ ਵਰਗੇ ਵੱਡੇ ਵੱਡੇ ਸ਼ਹਿਰਾਂ ਵਿਚ ਚਪੜਾ ਬਣਾਇਆ ਜਾਂਦਾ ਹੈ। ਹੁਣ ਕੁਝ ਘੋਲਾਂ ਦੀ ਸਹਾਇਤਾ ਨਾਲ ਵੀ ਚਪੜਾ ਬਣਨ ਲਗ ਪਿਆ ਹੈ। ਅਜਿਹੇ ਚਪੜੇ ਦਾ ਰੰਗ ਦੇਸੀ ਢੰਗ ਨਾਲ ਬਣੇ ਚਪੜੇ ਦੇ ਰੰਗ ਨਾਲੋਂ ਵੱਖਰਾ ਹੁੰਦਾ ਹੈ ਅਤੇ ਇਸ ਵਿਚ ਮੋਮ ਵੀ ਨਹੀਂ ਰਹਿੰਦੀ। ਚਪੜੇ ਦੀ ਕੀਮਤ ਇਸ ਦੇ ਰੰਗ ਦੇ ਨਿਰਭਰ ਕਰਦੀ ਹੈ। ਚਪੜੇ ਵਿਚ ਜਿੰਨਾਂ ਘੱਟ ਰੰਗ ਹੋਵੇਗਾ ਉਸ ਦੀ ਕੀਮਤ ਓਨੀਂ ਹੀ ਜ਼ਿਆਦਾ ਹੋਵੇਗੀ।

ਅੱਜਕਲ੍ਹ ਅਨੇਕ ਪ੍ਰਕਾਰ ਦੇ ਰੇਜ਼ਿਨ ਅਤੇ ਪਲਾਸਟਿਕ ਬਣਾਉਟੀ ਤਰੀਕੇ ਨਾਲ ਬਣਨ ਲਗ ਪਏ ਹਨ ਜੋ ਦੇਖਣ ਵਿਚ ਚਪੜੇ ਵਾਂਗ ਹੀ ਲਗਦੇ ਹਨ ਪਰ ਅਜਿਹੇ ਕਿਸੇ ਵੀ ਸੰਸ਼ਲਿਸ਼ਟ ਪਦਾਰਥ ਵਿਚ ਉਹ ਸਾਰੇ ਗੁਣ ਨਹੀਂ ਮਿਲਦੇ ਜੋ ਚਪੜੇ ਵਿਚ ਹੁੰਦੇ ਹਨ। ਇਸ ਤਰ੍ਹਾਂ ਚਪੜੇ ਦੀ ਥਾਂ ਹੁਣ ਤਕ ਕੋਈ ਸੰਸ਼ਲਿਸ਼ਟ ਪਦਾਰਥ ਨਹੀਂ ਲੈ ਸਕਿਆ ਭਾਵੇਂ ਕਈ ਕੰਮਾਂ ਲਈ ਸੰਸ਼ਲਿਸ਼ਟ ਰੇਜ਼ਿਨ ਵੀ ਬਹੁਤ ਉਪਯੋਗੀ ਸਿੱਧ ਹੋਏ ਹਨ। ਚਪੜੇ ਦਾ ਸਭ ਤੋਂ ਵੱਧ ਉਪਯੋਗ ਗ੍ਰਾਮੋਫ਼ੋਨ ਰਿਕਾਰਡ ਬਣਾਉਣ ਲਈ ਕੀਤਾ ਜਾਂਦਾ ਹੈ। ਇਸ ਦੀ ਹੋਰ ਵਰਤੋਂ ਬਿਜਲੀ ਦੇ ਯੰਤਰ, ਸ਼ੀਸ਼ਾ ਤੇ ਰਬੜ ਜੋੜਣ ਵਾਲੇ ਸੀਮਿੰਟ, ਵਾਰਨਿਸ਼ ਤੇ ਪਾਲਿਸ਼, ਬਰਸਾਤੀ ਕਪੜੇ, ਸਿਆਹੀ ਦੀਆਂ ਟਿੱਕੀਆਂ, ਪਾਰਦਰਸ਼ੀ ਐਨਿਲੀਨ ਸ਼ਿਆਹੀ ਬਣਾਉਨ ਅਤੇ ਲੱਕੜੀ ਉਪਰ ਨੱਕਾਸ਼ੀ ਕਰਨ ਵਿਚ ਕੀਤੀ ਜਾਂਦੀ ਹੈ।

ਹ.ਪੁ.–ਹਿੰ. ਵਿ. ਕੋ. 4 : 155

**ਚੰਪਾ** : ਇਸ ਨੂੰ ਚੰਪਕ ਵੀ ਕਿਹਾ ਜਾਂਦਾ ਹੈ। ਇਹ ਬਹੁਤ ਖ਼ੁਸ਼ਬੂਦਾਰ ਫੁੱਲਾਂ ਅਤੇ ਰੁੱਖਾਂ ਦਾ ਨਾਂ ਹੈ। ਇਸ ਦਰਖ਼ਤ ਦਾ ਬਨਸਪਤੀ ਵਿਗਿਆਨਕ ਨਾਂ ਮਾਈਕਲੀਆ ਚੰਪਾਕਾ ਹੈ ਅਤੇ ਇਹ ਰੁੱਖ ਮੈਗਨੋਲੀਏਸੀ ਕੁਲ ਦੇ ਮੈਂਬਰ ਹਨ। ਅਨੁਕੂਲ ਹਾਲਤਾਂ ਵਿਚ ਈਹ ਮੈਦਾਨਾਂ ਜਾਂ ਛੋਟੀਆਂ ਪਹਾੜੀਆਂ ਤੇ ਦਰਮਿਆਨੀ ਜਿਹੀ ਬਾਰਸ਼ ਨਾਲ 30 ਮੀ. ਦੀ ਉਚਾਈ ਤੱਕ ਵੀ ਪੁੱਜ ਜਾਂਦੇ ਹਨ।

ਇਸ ਦੇ ਪੱਤੇ ਆਮ ਤੌਰ ਤੇ ਅੰਬਾਂ ਦੇ ਪੱਤਿਆਂ ਵਰਗੇ ਹੁੰਦੇ ਹਨ। ਜਦੋਂ ਪੱਤੇ ਖੁਲ੍ਹ ਰਹੇ ਹੁੰਦੇ ਹਨ ਤਾਂ ਇਨ੍ਹਾਂ ਵਿਚ ਰੇਸ਼ਮੀ ਭਾਹ ਹੁੰਦੀ ਹੈ। ਮਈ ਅਤੇ ਅਕਤੂਬਰ ਦੇ ਮਹੀਨਿਆ ਵਿੱਚ ਵਧੇਰੇ ਬਾਗ਼ਾਂ ਦੀ ਹਵਾ ਇਨ੍ਹਾਂ ਫੁੱਲਾਂ ਦੀ ਸੁਗੰਧੀ ਨਾਲ ਭਰੀ-ਹੁੰਦੀ ਹੈ।



**ਚੰਪਾ ਦੇ ਫੁੱਲ ਅਤੇ ਪੱਤੇ**

ਪੀਲੇ ਚੰਪਾ ਨੂੰ ਔਰਤਾਂ ਆਪਣੇ ਵਾਲਾਂ ਦਾ ਸ਼ਿੰਗਾਰ ਬਣਾਉਂਦੀਆਂ ਹਨ। ਸੁਗੰਧ ਪੱਖੋਂ ਸੁਨਹਿਰੀ-ਸੰਤਰੇ ਰੰਗੀ ਕਿਸਮ ਸਭ ਤੋਂ ਚੰਗੀ ਮੰਨੀ ਜਾਂਦੀ ਹੈ।

ਇਸ ਦੀ ਪੀਲੀ-ਭੂਰੇ ਰੰਗ ਦੀ ਲੱਕੜ ਬਹੁਤ ਜ਼ਿਆਦਾ ਕੀਮਤੀ ਹੁੰਦੀ ਹੈ। ਜਿੱਥੇ ਇਹ ਰੁੱਖ ਬਹੁਤ ਜ਼ਿਆਦਾ ਗਿਣਤੀ ਵਿਚ ਉਗਾਏ ਜਾਂਦੇ ਹਨ ਉਥੇ ਇਨ੍ਹਾਂ ਦੀ ਲੱਕੜੀ ਕੈਬਨਿਟ ਬਣਾਉਣ ਤੋਂ ਲੈ ਕੇ ਅੱਗ ਬਾਲਣ ਤੱਕ ਦੇ ਕੰਮ ਆਉਂਦੀ ਹੈ। ਚੰਪਾ ਦੀ ਛਿੱਲ ਤੋਂ ਤਿਆਰ ਕੀਤਾ ਕਾੜ੍ਹਾ ਉਤੇਜਨਾ ਪੈਦਾ ਕਰਨ, ਖੰਘ ਘਟਾਉਣ ਅਤੇ ਬਾਧਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਖ਼ੁਸ਼ਕ ਜੜ੍ਹਾਂ ਅਤੇ ਜੜ੍ਹਾਂ ਦੇ ਛਿੱਲੜ ਦਾ ਅਰਕ ਮਾਹਵਾਰੀ ਠੀਕ ਕਰਨ ਲਈ ਵਰਤਿਆ ਜਾਂਦਾ ਹੈ।

ਫੁੱਲ ਅਤੇ ਫਲਾਂ ਵਿਚ ਵੀ ਕੀਟਨਾਸ਼ਕ, ਬਲਵਰਧਕ, ਪੇਟ-ਗੈਸ ਠੀਕ ਕਰਨ, ਠੰਢਕ ਪਹੁੰਚਾਉਣ ਅਤੇ ਪਿਸ਼ਾਬ ਲਿਆਉਣ ਵਾਲੇ ਕਈ ਗੁਣ ਹੁੰਦੇ ਹਨ। ਇਨ੍ਹਾਂ ਦੀ ਵਰਤੋਂ ਕਈ ਤਰ੍ਹਾਂ ਦੇ ਇਸਤਰੀ ਰੋਗਾਂ ਵਿਚ ਵੀ ਕੀਤੀ ਜਾਂਦੀ ਹੈ।

ਫੁੱਲਾਂ ਤੋਂ ਪ੍ਰਾਪਤ ਹੋਏ ਤੇਲ ਦੀ ਵਰਤੋਂ ਅੱਖਾਂ ਦੀ ਬੀਮਾਰੀ ਅਤੇ ਜੋੜਾਂ ਦੇ ਦਰਦ ਆਦਿ ਬੀਮਾਰੀਆਂ ਵਿਚ ਵੀ ਕੀਤੀ ਜਾਂਦੀ ਹੈ।

ਬੀਜ ਅਤੇ ਫੁੱਲ ਤੋਂ ਤਿਆਰ ਕੀਤੀ ਲੇਟੀ ਫਟੀਆਂ ਹੋਈਆਂ ਅੱਡੀਆਂ ਨੂੰ ਠੀਕ ਕਰਨ ਲਈ ਵਰਤੀ ਜਾਂਦੀ ਹੈ।

ਹ. ਪੁ.—ਵ. ਟ੍ਰੀ. ਸ਼. ਇੰ : 76; ਗ. ਇੰ. ਮੈ. ਪ : 166

**ਚੰਪਾ** : ਰਾਜ—ਇਹ ਇਕ ਪੁਰਾਣਾ ਇੰਡੋ-ਚੀਨੀ ਰਾਜ ਸੀ ਜੋ ਦੂਜੀ ਈਸਵੀ ਤੋਂ ਲੈ ਕੇ 17ਵੀਂ ਸਦੀ ਤੱਕ ਰਿਹਾ। ਇਹ ਰਾਜ ਅਜੋਕੇ ਉੱਤਰੀ ਵੀਅਤਨਾਮ ਦੇ ਦੱਖਣ-ਪੂਰਬੀ ਤੱਟੀ ਖੇਤਰ ਦੇ ਉੱਤਰ ਵਿਚ ਡਾਨਾਂਗ ਤੋਂ ਦੱਖਣ ਵਲ ਕੇਪ ਵਰੈਲਾ ਤੱਕ ਫੈਲਿਆ ਹੋਇਆ ਹੈ। ਇਹ ਰਾਜ ਚਾਮ ਲੋਕਾਂ ਨੇ ਸਥਾਪਤ ਕੀਤਾ ਸੀ। ਚਾਮ ਲੋਕ ਇੰਡੋਨੇਸ਼ੀਆਈ ਮੁੱਢ ਦੇ ਪਰ ਸੰਸਕ੍ਰਿਤਿਕ ਤੌਰ ਤੇ ਭਾਰਤੀ ਪ੍ਰਵਿਰਤੀ ਦੇ ਸਨ।

ਚੰਪਾ ਰਾਜ ਬਾਰੇ ਸਭ ਤੋਂ ਪਹਿਲਾਂ ਇਤਿਹਾਸਕ ਪਰਮਾਣ ਚੀਨ ਦੇ ਇਤਿਹਾਸਕ ਰਿਕਾਰਡ ਤੋਂ ਮਿਲਿਆ ਜਿਸ ਤੋਂ ਪਤਾ ਲੱਗਾ ਕਿ ਚੰਪਾ ਰਾਜ 192 ਵਿਚ ਉਦੋਂ ਹੋਂਦ ਵਿਚ ਆਇਆ ਜਦੋਂ ਚੀਨ ਦੇ ਹਾਨ ਨਾਂ ਦੇ ਸ਼ਾਹੀ ਘਰਾਣੇ ਦਾ ਪਤਨ ਸ਼ੁਰੂ ਹੋਇਆ। ਉਸ ਸਮੇਂ ਇਨ੍ਹਾਂ ਦੇ ਇਸ ਖੇਤਰ ਦੇ ਵਜ਼ੀਰ ਨੇ ਅਜੋਕੇ ਹੁਏ ਸ਼ਹਿਰ ਦੇ ਨਜ਼ਦੀਕ ਆਪਣਾ ਵੱਖਰਾ ਰਾਜ ਸਥਾਪਿਤ ਕੀਤਾ।

ਉਸ ਸਮੇਂ ਇਸ ਇਲਾਕੇ ਵਿਚ ਪ੍ਰਮੁੱਖ ਤੌਰ ਤੇ ਆਦਿ-ਵਾਸੀ ਜਾਂ ਜੰਗਲੀ ਲੋਕ ਹੀ ਰਹਿੰਦੇ ਸਨ। ਹੌਲੀ ਹੌਲੀ ਭਾਰਤੀ ਲੋਕਾਂ ਦੀ ਆਮਦ ਨਾਲ ਇਨ੍ਹਾਂ ਲੋਕਾਂ ਉੱਤੇ ਭਾਰਤੀ ਸੰਸਕ੍ਰਿਤੀ ਦਾ ਡੂੰਘਾ ਪ੍ਰਭਾਵ ਹੁੰਦਾ ਗਿਆ। ਇਸ ਤਰ੍ਹਾਂ ਇਹ ਇਕ ਸਭਿਅ ਰਾਜ ਬਣ ਗਿਆ। ਇਹ ਚਾਰ ਛੋਟੇ ਛੋਟੇ ਰਾਜਾਂ ਵਿਚ ਵੰਡਿਆ ਹੋਇਆ ਸੀ ਤੇ ਇਨ੍ਹਾਂ ਦੇ ਨਾਂ ਭਾਰਤੀ ਖੇਤਰਾਂ ਦੇ ਨਾਂ ਤੇ ਅਮਰਾਵਤੀ, ਵਿਜੇ, ਕਉਥਰਾ ਅਤੇ ਪੰਡੁਰੰਗਾ ਰੱਖੇ ਗਏ। ਇਨ੍ਹਾਂ ਖੇਤਰਾਂ ਦੇ ਲੋਕ ਬਹੁਤਾ ਕਰਕੇ ਤੱਟੀ ਵਲਗਣਾਂ ਵਿਚ ਰਹਿੰਦੇ ਰਹੇ।

ਲਗਭਗ 400 ਈ. ਵਿਚ ਚੰਪਾ ਨੂੰ ਰਾਜਾ ਭਦਰਾਵਰਮਨ ਨੇ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ਤੇ ਇਸ ਤੋਂ ਬਾਅਦ ਇਹ ਲਗਭਗ 17ਵੀਂ ਸਦੀ ਤਕ ਵੱਖ ਵੱਖ ਭਾਰਤੀ ਰਾਜਿਆਂ ਅਧੀਨ ਰਿਹਾ। ਇਨ੍ਹਾਂ ਅਧੀਨ ਇਹ ਇਕ ਪ੍ਰਫੁਲਤ ਅਤੇ ਗੌਰਵਸ਼ਾਲੀ ਰਾਜ ਦੇ ਤੌਰ ਤੇ ਮਸ਼ਹੂਰ ਹੋਇਆ। ਚੰਪਾ ਦੇ ਇਤਿਹਾਸ ਦਾ ਖ਼ਾਸ ਮਹੱਤਵ ਭਾਰਤੀ ਸੰਸਕ੍ਰਿਤੀ ਦਾ ਪਰਸਾਰ ਕਰਨ ਕਰਕੇ ਹੈ।

ਹ. ਪੁ.—ਹਿੰ. ਵਿ. ਕੋ. 4 : 146; ਐਨ. ਬ੍ਰਿ. ਮਾ. 2 : 723

**ਚੰਪਾ** : ਸ਼ਹਿਰ—ਇਹ ਪ੍ਰਾਚੀਨ ਭਾਰਤ ਦੇ ਅੰਗ (ਬੰਗਾਲ ਵਿਚ ਭਾਗਲਪੁਰ ਦੇ ਆਸ ਪਾਸ ਦਾ ਪ੍ਰਦੇਸ਼) ਨਾਂ ਦੇ ਪ੍ਰਦੇਸ਼ ਦੀ ਰਾਜਧਾਨੀ ਸੀ ਜੋ ਗੰਗਾ ਅਤੇ ਚੰਪਾ ਦਰਿਆਵਾਂ ਦੇ ਸੰਗਮ ਤੇ ਆਬਾਦ ਸੀ। ਚੰਪਾਨਗਰ ਦੀ ਸਥਿਤੀ ਦਾ ਅਨੁਮਾਨ ਭਾਗਲਪੁਰ ਦੇ ਨਜ਼ਦੀਕ ਅਜੋਕੇ ਚੰਪਾ ਨਗਰ ਅਤੇ ਚੰਪਾਪੁਰ ਨਾਂ ਦੇ ਪਿੰਡਾਂ ਤੋਂ ਕੀਤਾ ਜਾਂਦਾ ਹੈ ਪਰ ਸੰਭਵ ਹੈ ਕਿ ਪੁਰਾਣਾ ਸ਼ਹਿਰ, ਮੁੰਗੇਰ ਦੀ ਪੱਛਮੀ ਹੱਦ ਦੇ ਸਥਿਤ ਹੋਵੇ। ਪੁਰਾਣੇ ਸਮੇਂ ਵਿਚ ਇਸ ਸ਼ਹਿਰ ਦੇ ਕਈ ਨਾਂ ਸਨ ਜਿਵੇਂ ਚੰਪਾ ਨਗਰ, ਚੰਪਾਵਤੀ, ਚੰਪਾ ਅਤੇ ਚੰਪਾ ਮਾਲਨੀ। ਪਹਿਲਾਂ ਇਸ ਸ਼ਹਿਰ ਦਾ ਨਾਂ ਮਾਲਨੀ ਸੀ। ਬਾਅਦ ਵਿਚ ਲੋਮਪਾਦ ਦੇ ਪੜਪੋਤੇ ਰਾਜਾ ਚੰਪ ਦੇ ਨਾਂ ਤੇ ਇਸ ਦਾ ਨਾਂ ਚੰਪਾ ਜਾਂ ਚੰਪਾਵਤੀ ਪਿਆ। ਇਥੇ ਚੰਪਕ ਨਾਂ ਦੇ ਦਰਖ਼ਤਾਂ ਦੀ ਬਹੁਤਾਤ ਕਾਰਨ ਇਸ ਦਾ ਇਹ ਨਾਂ ਹੋ ਸਕਦਾ ਹੈ। ਕਿਹਾ ਜਾਂਦਾ ਹੈ ਕਿ ਇਹ ਸ਼ਹਿਰ ਮਹਾਗੋਬਿੰਦ ਨੇ ਵਸਾਇਆ ਸੀ। ਉਸ ਸਮੇਂ ਸੰਸਕ੍ਰਿਤਕ ਜੀਵਨ ਵਿਚ ਚੰਪਾ ਦਾਂ ਮਹੱਤਵਪੂਰਨ ਸਥਾਨ ਸੀ। ਮਹਾਤਮਾ ਬੁੱਧ, ਮਹਾਂਵੀਰ ਅਤੇ ਗੋਸ਼ਲ ਕਈ ਵਾਰ ਚੰਪਾ ਆਏ ਸਨ। ਇਹ ਜੈਨੀਆਂ ਦੇ 12ਵੇਂ ਤੀਰਥੰਕਰ ਵਾਸੂਪੂਜਯ ਦਾ ਜਨਮ ਤੇ ਮੌਤ ਸਥਾਨ ਹੋਣ ਕਰਕੇ, ਜੈਨ ਧਰਮ ਦਾ ਮਹੱਤਵਪੂਰਨ ਕੇਂਦਰ ਅਤੇ ਤੀਰਥ ਸੀ। 'ਦਸ਼ਵੇਕਾਲਿਕ' ਸੂਤਰ ਦੀ ਰਚਨਾ ਵੀ ਇਥੇ ਹੀ ਹੋਈ ਸੀ। ਕਿਹਾ ਜਾਂਦਾ ਹੈ ਕਿ ਅਜ਼ਾਦ ਸ਼ਤਰੂ ਨੇ ਵੀ ਚੰਪਾ ਨੂੰ ਆਪਣੀ ਰਾਜਧਾਨੀ ਬਣਾਇਆ। ਦਿਵਯਾਵਿਦਾਨ ਅਨੁਸਾਰ ਬਿੰਦੂਸਾਰ ਨੇ ਇਥੋਂ ਦੀ ਇਕ ਬ੍ਰਾਹਮਣ ਲੜਕੀ ਨਾਲ ਸ਼ਾਦੀ ਕੀਤੀ ਸੀ ਜਿਸ ਤੋਂ ਸਮਰਾਟ ਅਸ਼ੋਕ ਦਾ ਜਨਮ ਹੋਇਆ ਸੀ। ਚੰਪਾ ਸਮੁੰਦਰੀ ਰਾਹ ਰਾਹੀਂ ਵਪਾਰ ਲਈ ਵੀ ਪ੍ਰਸਿੱਧ ਸੀ।

ਹ. ਪੁ.—ਹਿੰ. ਵਿ. ਕੋ. 4 : 146

**ਚੰਪਾਰਨ** : ਭਾਰਤ ਦੇ ਬਿਹਾਰ ਰਾਜ ਦੇ ਉੱਤਰ-ਪੱਛਮੀ ਹਿੱਸੇ ਵਿਚ ਤਿਰਹਤ ਮੰਡਲ ਦਾ ਇਕ ਜ਼ਿਲ੍ਹਾ ਸੀ ਜਿਸ ਨੂੰ ਹੁਣ ਦੋ ਹਿੱਸਿਆਂ-ਪੂਰਬੀ ਅਤੇ ਪੱਛਮੀ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਦੋਹਾਂ ਜ਼ਿਲ੍ਹਿਆਂ ਦੇ ਉੱਤਰ ਵਿਚ ਨੇਪਾਲ, ਪੂਰਬ ਵਿਚ ਉੱਤਰ ਪ੍ਰਦੇਸ਼ ਰਾਜ, ਦੱਖਣ ਵਾਲੇ ਪਾਸੇ ਪਟਨਾ ਜ਼ਿਲ੍ਹਾ ਹੈ। ਦਰਿਆ ਗੰਡਕ ਇਸ ਦੇ ਪੂਰਬੀ ਹਿੱਸੇ ਵਿਚ ਵਗ ਕੇ ਇਸ ਨੂੰ ਉੱਤਰ ਪ੍ਰਦੇਸ਼ ਨਾਲੋਂ ਵੱਖ ਕਰ ਦਿੰਦਾ ਹੈ। ਪੱਛਮੀ ਚੰਪਾਰਨ ਜ਼ਿਲ੍ਹੇ ਦਾ ਖੇਤਰਫਲ 5228 ਵ. ਕਿ. ਮੀ. ਅਤੇ ਆਬਾਦੀ 23,30,610 (1991) ਹੈ। ਮੋਤੀਹਾਰੀ ਇਸ ਜ਼ਿਲ੍ਹੇ ਦਾ ਸਦਰਮੁਕਾਮ ਹੈ। ਪੂਰਬੀ ਜ਼ਿਲ੍ਹਾ ਪੱਛਮੀ ਜ਼ਿਲ੍ਹੇ ਚੰਪਾਰਨ ਦੇ ਪੂਰਬ ਵਿਚ ਹੈ। ਇਸ ਜ਼ਿਲ੍ਹੇ ਦਾ ਖੇਤਰਫਲ 3968 ਵਿ. ਕਿ. ਮੀ. ਅਤੇ ਆਬਾਦੀ 30,42,303 (1991) ਹੈ। ਪੂਰਬੀ ਜ਼ਿਲ੍ਹੇ ਦੀ ਰਾਜਧਾਨੀ ਬੇਤੀਆ ਹੈ।

ਧਰਾਤਲ ਪੱਖੋਂ ਇਹ ਜ਼ਿਲ੍ਹੇ ਹਿਮਾਲਾ ਦੀਆਂ ਤਲਹੱਟੀਆਂ ਵਿਚ ਪੈਂਦੇ ਹਨ। ਇਹ ਜਲੌੜ੍ਹ ਮਿੱਟੀ ਵਾਲਾ ਮੈਦਾਨੀ ਇਲਾਕਾ ਹੈ ਪਰ ਹਿਮਾਲਾ ਦੇ ਪਹਾੜਾਂ ਦੀ ਬਾਹਰੀ ਸ਼ਾਖ਼ਾ ਦੇ ਕਈ ਵਧਾਅ ਇਸ ਖੇਤਰ ਵਿਚ ਵੀ ਪੱਸਰੇ ਪਏ ਹਨ।

ਇਨ੍ਹਾਂ ਪਹਾੜਾਂ ਵਿਚ ਸੋਮੇਸ਼ਵਰ ਅਤੇ ਦੂਨ ਪਹਾੜੀਆਂ ਵਰਣਨਯੋਗ ਹਨ। ਸੋਮੇਸ਼ਵਰ ਦੀ ਸਭ ਤੋਂ ਉੱਚੀ ਸਿਖ਼ਰ ਵੀ ਸੋਮੇਸ਼ਵਰ ਹੈ ਜਿਹੜੀ ਮੋਰੀ ਵਾਦੀ (ਨੇਪਾਲ) ਦੇ ਸਾਹਮਣੇ ਜੁਰੀ ਦਰਿਆ ਦੇ ਕੰਢੇ ਸਮੁੰਦਰ ਤਲ ਤੋਂ 874 ਮੀ. (2,884 ਫੁੱਟ) ਉੱਚੀ ਹੈ। ਇਹ ਪਹਾੜੀ ਆਸਪਾਸ ਦੇ ਖ਼ੂਬਸੂਰਤ ਨਜ਼ਾਰੇ ਕਰਕੇ ਮਸ਼ਹੂਰ ਹੈ। ਇਸ ਸਿਖ਼ਰ ਉੱਤੋਂ ਹਿਮਾਲਾ ਦੀਆਂ ਉੱਚੀਆਂ ਸਿਖ਼ਰਾਂ ਮਾਊਂਟ ਐਵਰੈਸਟ ਅਤੇ ਧੌਲਾਧਾਰ ਦਾ ਨਜ਼ਾਰਾ ਵਧੀਆ ਦਿਖਾਈ ਦਿੰਦਾ ਹੈ। ਪਹਾੜਾਂ ਦੀਆਂ ਢਲਾਣਾਂ ਉੱਤੇ ਜੰਗਲ ਹਨ। ਸੋਮੇਸ਼ਵਰ ਦੀਆਂ ਪਹਾੜੀਆਂ ਅੱਗੇ ਜਲੌੜ੍ਹ ਮੈਦਾਨੀ ਖੇਤਰ ਵਿਚ ਵਿਲੀਨ ਹੋ ਜਾਂਦੀਆਂ ਹਨ। ਇਸ ਮੈਦਾਨੀ ਖੇਤਰ ਤੋਂ ਅੱਗੇ ਚੰਪਾਰਨ ਜ਼ਿਲ੍ਹਿਆਂ ਦੀ ਹੱਦ ਦੇ ਨਾਲ ਨਾਲ ਦੂਨ ਪਹਾੜੀਆਂ ਹਨ।

ਬੂੜ੍ਹੀ ਗੰਡਕ ਨਦੀ ਇਸ ਖੇਤਰ ਦੀ ਵੱਡੀ ਨਦੀ ਹੈ। ਇਹ ਜ਼ਿਲ੍ਹਿਆਂ ਨੂੰ ਦੋ ਹਿੱਸਿਆਂ ਵਿਚ ਵੰਡਦੀ ਹੈ। ਇਸ ਨਦੀ ਦੇ ਉੱਤਰ ਵੱਲ ਦਾ ਖੇਤਰ ਸਖ਼ਤ ਚੀਕਣੀ ਮਿੱਟੀ ਦੇ ਨਿਖੇਪਾਂ ਤੋਂ ਹੋਂਦ ਵਿਚ ਆਇਆ ਹੈ। ਗੰਡਕ ਦਰਿਆ ਦੇ ਵਹਿਣਾਂ ਦੇ ਬਦਲਣ ਕਾਰਨ ਦੱਖਣੀ ਭਾਗ ਵਿਚ ਤਾਜਾ ਜਲੋੜ੍ਹੀ ਮਿੱਟੀ ਇਕੱਠੀ ਹੋ ਗਈ ਹੈ। ਸੋਮੇਸ਼ਵਰ ਅਤੇ ਦੂਨ ਪਹਾੜਾਂ ਵਾਲੇ ਖੇਤਰ ਨੂੰ ਛੱਡ ਕੇ ਬਾਕੀ ਸਾਰਾ ਹਿੱਸਾ ਮੈਦਾਨੀ ਹੈ। ਇਹ ਮੈਦਾਨੀ ਦਰਿਆਵਾਂ ਨਾਲ ਆਈ ਮਿੱਟੀ ਦਾ ਬਣਿਆ ਹੈ ਜਦੋਂ ਕਿ ਉਪ ਪਰਬਤੀ ਖੇਤਰ ਦੀਆਂ ਹੇਠਲੀਆਂ ਚਟਾਨਾਂ ਹਿਮਾਲਾ ਵਾਲੀਆਂ ਹੀ ਹਨ। ਇਹ ਪਹਾੜੀਆਂ ਨਾਇਸ ਪੱਥਰਾਂ ਦੀਆਂ ਬਣੀਆਂ ਹੋਈਆਂ ਹਨ। ਇਨ੍ਹਾਂ ਵਿਚ ਕਈ ਤਰ੍ਹਾਂ ਦੇ ਪੱਥਰ ਵੀ ਮਿਲਦੇ ਹਨ।

ਜ਼ਿਲ੍ਹਿਆਂ ਦੇ ਕੇਂਦਰੀ ਹਿੱਸੇ ਵਿਚ ਝੀਲਾਂ ਦੀ ਇਕ ਪੱਟੀ ਵੀ ਹੈ। ਦਰਿਆਵਾਂ ਦਾ ਵਹਿਣ ਬਦਲਦੇ ਰਹਿਣ ਨਾਲ ਜਾਂ ਦਰਿਆਵਾਂ ਦੇ

ਆਸ-ਪਾਸ ਮਿੱਟੀ ਇਕੱਠੀ ਹੋਣ ਨਾਲ ਕਈਆਂ ਥਾਵਾਂ ਤੇ ਦਰਿਆਈ ਪਾਣੀ ਝੀਲਾਂ ਦੀ ਸ਼ਕਲ ਵਿਚ ਇਕੱਠਾ ਹੋ ਜਾਂਦਾ ਹੈ।

ਚੰਪਾਰਨ ਜ਼ਿਲ੍ਹਿਆਂ ਦਾ ਉੱਤਰੀ ਖੇਤਰ ਜੰਗਲਾਂ ਨਾਲ ਘਿਰਿਆ ਹੈ। ਇਥੇ ਸਾਲ, ਸੀਸ਼ੂ, ਤੂਨ, ਕੁਸੁਮ ਅਤੇ ਖੈਰ ਦੇ ਦਰਖ਼ਤ ਮਿਲਦੇ ਹਨ। ਕਾਫ਼ੀ ਜੰਗਲ ਅੱਜਕਲ੍ਹ ਸਾਫ਼ ਕਰ ਲਏ ਗਏ ਹਨ। ਲੰਬਾ ਲੰਬਾ ਘਾਹ ਵੀ ਇਥੇ ਮਿਲਦਾ ਹੈ। ਘਣੇ ਜੰਗਲਾਂ ਵਿਚ ਵੱਡੇ ਜਾਨਵਰ ਜਿਨ੍ਹਾਂ ਵਿਚ ਨੀਲ ਗਾਂ, ਹਿਰਨ, ਬਾਰਾਸਿੰਗਾ ਆਦਿ ਵਰਣਨਯੋਗ ਹਨ, ਪਾਏ ਜਾਂਦੇ ਹਨ।

ਇਸ ਖੇਤਰ ਦੀ ਜਲਵਾਯੂ ਸੁਹਾਵਣੀ ਹੈ। ਇਥੋਂ ਦਾ ਸਾਲਾਨਾ ਔਸਤ ਤਾਪਮਾਨ 24.3° ਸੈਂ. (76° ਫਾ.) ਹੁੰਦਾ ਹੈ। ਅਪਰੈਲ ਅਤੇ ਮਈ ਵਿਚ ਇਹ 36.1° ਸੈਂ. (97° ਫਾ.) ਰਹਿੰਦਾ ਹੈ। ਹਵਾ ਵਿਚ ਨਮੀ ਅਕਸਰ ਵਧ ਰਹਿੰਦੀ ਹੈ। ਪੂਰੇ ਖੇਤਰ ਵਿਚ ਵਰਖਾ ਇਕਸਾਰ ਨਹੀਂ ਹੁੰਦੀ। ਉੱਤਰੀ ਹਿੱਸਿਆਂ ਜਾਂ ਉਪ ਪਰਬਤੀ ਖੇਤਰਾਂ ਵਿਚ ਵਰਖਾ ਵਧ ਹੁੰਦੀ ਹੈ, ਪੂਰਬ ਵਿਚ ਵਰਖਾ ਘਟ ਅਤੇ ਪੱਛਮ ਵਲ ਵਧਦੀ ਜਾਂਦੀ ਹੈ। ਸਾਲਾਨਾ ਔਸਤ ਵਰਖਾ 114 ਤੋਂ 152 ਸੈਂ. ਮੀ. ਦੇ ਲਗਭਗ ਹੁੰਦੀ ਹੈ।

ਇਸ ਮੈਦਾਨੀ ਖੇਤਰ ਵਿਚ ਪਹਾੜਾਂ ਨੂੰ ਛੱਡ ਕੇ ਬਾਕੀ ਥਾਵਾਂ ਉੱਤੇ ਜਲੌੜ੍ਹ ਮਿੱਟੀ ਦੀਆਂ ਤਹਿਆਂ ਮਿਲਦੀਆਂ ਹਨ। ਉੱਚੀਆਂ ਥਾਵਾਂ ਜਿਨ੍ਹਾਂ ਨੂੰ 'ਬਾਂਗਰ' ਕਰਕੇ ਜਾਣਿਆ ਜਾਂਦਾ ਹੈ ਝੋਨੇ ਦੀ ਕਾਸ਼ਤ ਲਈ ਵਧੀਆਂ ਹਨ ਪਰ ਵਰਖਾ ਘਟ ਹੋਣ ਕਾਰਨ ਇਥੇ ਸਿੰਜਾਈ ਦੇ ਸਾਧਨਾਂ ਦੀ ਲੋੜ ਰਹਿੰਦੀ ਹੈ। ਝੋਨਾ ਇਥੋਂ ਦੀ ਮੁੱਖ ਫਸਲ ਹੈ। ਇਸ ਤੋਂ ਇਲਾਵਾ ਮੱਕੀ, ਜੌਂ, ਛੋਲੇ, ਗੰਨਾ, ਦਾਲਾਂ ਅਤੇ ਤੇਲਾਂ ਦੇ ਬੀਜ ਵੀ ਉਗਾਏ ਜਾਂਦੇ ਹਨ।

ਚੰਪਾਰਨ ਵਿਚ ਖਣਿਜ ਘਟ ਹੀ ਹਨ। ਇਥੋਂ ਦੇ ਉਦਯੋਗ ਧੰਦੇ ਜ਼ਰਾਇਤੀ ਉਤਪਾਦਨਾਂ ਉੱਤੇ ਹੀ ਆਧਾਰਿਤ ਹਨ। ਖੰਡ ਬਣਾਉਣਾ ਇਥੋਂ ਦਾ ਖਾਸ ਉਦਯੋਗ ਹੈ। ਕੰਬਲ, ਗ਼ਲੀਚੇ, ਸੂਤੀ ਕਪੜਾ, ਭਾਂਡੇ ਅਤੇ ਨੀਲ ਆਦਿ ਬਣਾਉਣ ਦੀਆਂ ਦਸਤਕਾਰੀਆਂ ਇਥੇ ਉੱਨਤ ਹਨ।

ਚੰਪਾਰਨ ਨੇਪਾਲ ਦੀ ਹੱਦ ਦੇ ਨਾਲ ਨਾਲ ਸਥਿਤ ਹੋਣ ਕਾਰਨ ਨੇਪਾਲ ਵੱਲ ਆਵਾਜਾਈ ਦਾ ਇਕ ਅੱਡਾ ਹੈ। ਇਥੋਂ ਦੱਰਿਆਂ ਵਿਚੋਂ ਦੀ ਨੇਪਾਲ ਜਾਇਆ ਜਾ ਸਕਦਾ ਹੈ। ਇਥੋਂ ਦਾ ਵੱਡਾ ਸ਼ਹਿਰ ਬੇਤੀਆਂ, ਮੋਤੀਹਾਰੀ ਤੋਂ ਨੇਪਾਲ ਦੀ ਹੱਦ ਤੀਕ ਜਾਂਦੀ ਰੇਲ ਪਟੜੀ ਉਪਰ ਸਥਿਤ ਹੈ। ਇਥੇ ਛੇ ਪਾਸਿਆਂ ਵਲੋਂ ਸੜਕਾਂ ਆਉਂਦੀਆਂ ਹਨ। ਬੇਤੀਆਂ ਅੱਜਕਲ੍ਹ ਇਥੋਂ ਦਾ ਇਕ ਮਸ਼ਹੂਰ ਸ਼ਹਿਰ ਹੈ। ਸ਼ਹਿਰ ਇਥੇ ਛੋਟੇ ਹੀ ਹਨ। ਵੱਡੇ ਸ਼ਹਿਰਾਂ ਦੀ ਗਿਣਤੀ ਘਟ ਹੈ। ਸ਼ਿਕਾਰਪੁਰ, ਚੇਨਪਨੀਆਂ, ਰਕਸੌਲ, ਸਗੌਲੀ, ਰਾਮਨਗਰ ਇਨ੍ਹਾਂ ਜ਼ਿਲ੍ਹਿਆਂ ਦੇ ਵੱਡੇ ਸ਼ਹਿਰ ਹਨ। ਇਹ ਸਾਰੇ ਹੀ ਦਰਿਆਵਾਂ ਦੇ ਕੰਢੇ ਆਬਾਦ ਹਨ। ਨੇਪਾਲ ਨੇੜੇ ਸਥਿਤ ਹੋਣ ਕਾਰਨ ਇਹ ਸ਼ਹਿਰ ਵਪਾਰਿਕ ਸ਼ਹਿਰਾਂ ਦੇ ਤੌਰ ਤੇ ਉੱਨਤ ਹੋ ਰਹੇ ਹਨ।

**ਇਤਿਹਾਸ**—ਚੰਪਾਰਨ ਜ਼ਿਲ੍ਹਿਆਂ ਵਾਲਾ ਖੇਤਰ ਪੂਰਨ ਇਤਿਹਾਸਕ ਸਮਿਆਂ ਤੋਂ ਹੀ ਆਬਾਦ ਮੰਨਿਆਂ ਜਾਂਦਾ ਹੈ ਜਿਸਦਾ ਸਬੂਤ ਇਥੋਂ ਦੇ ਸਥਾਨਕ ਰੀਤੀ-ਰਿਵਾਜਾਂ ਅਤੇ ਪੁਰਾਤੱਤਵੀ ਖੰਡਰਾਤਾਂ ਚੋਂ ਮਿਲਦਾ ਹੈ। ਹਿੰਦੂ ਧਰਮ ਨਾਲ ਇਸ ਦਾ ਡੂੰਘਾ ਸਬੰਧ ਹੈ। ਪੁਰਾਣੇ ਸਮਿਆਂ ਵਿਚ ਇਥੇ ਘਣੇ ਜੰਗਲ ਹੁੰਦੇ ਸਨ ਜਿਨ੍ਹਾਂ ਵਿਚ ਰਿਸ਼ੀ ਮੁਨੀ ਤਪਸਿਆ ਕਰਦੇ ਹੁੰਦੇ ਸਨ। ਬਾਲਮੀਕ ਰਿਸ਼ੀ ਵੀ ਸੰਗਰਾਮਪੁਰ ਸ਼ਹਿਰ ਨੇੜੇ ਇਕ ਕੁਟੀਆ ਵਿਚ ਰਿਹਾ ਕਰਦਾ ਸੀ। ਉਸ ਦੀ ਇਸੇ ਕੁਟੀਆ ਵਿਚ ਭਗਵਾਨ ਰਾਮ ਜੀ ਦੀ ਪਤਨੀ ਸੀਤਾ ਨੇ ਸ਼ਰਣ ਲਈ ਸੀ। ਰਾਮ ਦੀ ਉਸ ਦੇ ਦੋ ਪੁੱਤਰਾਂ—ਲਵ ਅਤੇ ਕੁਸ਼ ਨਾਲ ਲੜਾਈ ਵੀ ਇਥੇ ਹੀ ਹੋਈ ਸੀ। ਇਥੋਂ ਦੇ ਕਈਆਂ ਥਾਵਾਂ ਦੇ ਨਾਂ ਵੀ ਹਿੰਦੂ ਸੰਤ ਮਹਾਤਮਾਂ ਦੇ ਸਨਮਾਨ ਵਿਚ ਰੱਖੇ ਹੋਏ ਹਨ। ਇਹ ਖੇਤਰ ਮਿਥਲਾ ਸਾਮਰਾਜ ਵਿੱਚ ਵੀ ਸ਼ਾਮਲ ਰਿਹਾ ਹੈ ਅਤੇ ਇਹ 1000 ਈ. ਪੂ. ਵਿਚ ਸੰਸਕ੍ਰਿਤ ਭਾਸ਼ਾ ਦਾ ਉੱਘਾ ਕੇਂਦਰ ਸੀ। ਪੁਰਾਣੇ ਸਮਿਆਂ ਦੇ ਇਥੇ ਕਈ ਖੰਡਰ ਵੀ ਮਿਲਦੇ ਹਨ। ਇਥੇ ਅਸ਼ੋਕ ਮਹਾਨ ਦਾ ਸਤੰਭ ਵੀ ਹੈ ਜਿਸ ਨੂੰ 'ਰਾਮਪੁਰਣਾ ਸਤੰਭ' ਵੀ ਕਹਿੰਦੇ ਹਨ। ਬੁੱਧ ਮਤ ਦੀ ਗਿਰਾਵਟ ਪਿੱਛੋਂ ਇਹ ਹਿੰਦੂ ਸਭਿਅਤਾ ਦਾ ਉੱਘਾ ਕੇਂਦਰ ਸੀ। ਸੰਨ 1097 ਤੋਂ 1322 ਤਕ ਇਥੇ ਬਹੁਤ ਸ਼ਕਤੀਸ਼ਾਲੀ ਹਿੰਦੂ ਸਾਮਰਾਜ ਦਾ ਰਾਜ ਸੀ। ਇਸ ਵੰਸ਼ ਦੇ ਅਖੀਰਲੇ ਰਾਜੇ ਤੋਂ ਇਹ ਸਾਮਰਾਜ ਹਰੀ ਸਿੰਘ ਦੇਵਾ ਕੋਲ ਆ ਗਿਆ ਜਿਸ ਨੇ ਅਣਵੰਡੇ ਭਾਰਤ ਦੇ ਦੱਖਣੀ ਬਿਹਾਰ ਉਪਰ 1197 ਵਿਚ ਮੁਹੰਮਦ ਇ-ਬਖਤਿਆਰ ਖਿਲਜੀ ਦਾ ਕਬਜ਼ਾ ਹੋ ਜਾਣ ਪਿਛੋਂ ਵੀ ਲਗਭਗ ਇਕ ਸਦੀ ਤਕ ਚੰਪਾਰਨ ਨੂੰ ਆਜ਼ਾਦ ਬਣਾਈ ਰਖਿਆ। ਇਸ ਪਿੱਛੋਂ ਇਹ ਜ਼ਿਲ੍ਹੇ ਮੁਸਲਮਾਨਾਂ ਅਧੀਨ ਰਹੇ ਤੇ ਅਖੀਰ 1765 ਵਿਚ ਬੰਗਾਲ ਸਮੇਤ ਈਸਟ ਇੰਡੀਆ ਕੰਪਨੀ ਹੇਠ ਆ ਗਏ। ਸੰਨ 1866 ਤਕ ਇਹ ਸਾਰਨ ਜ਼ਿਲ੍ਹੇ ਦਾ ਹਿੱਸਾ ਰਹੇ। ਆਜ਼ਾਦੀ ਪਿੱਛੋਂ ਇਹ ਬਿਹਾਰ ਦੇ ਤਿਰਹਤ ਮੰਡਲ ਵਿਚ ਸ਼ਾਮਲ ਰਹੇ। ਹੁਣ ਤਿਰਹਤ ਮੰਡਲ ਦੇ ਵੱਡੇ ਚੰਪਾਰਨ ਜ਼ਿਲ੍ਹੇ ਨੂੰ ਪੂਰਬੀ ਅਤੇ ਪੱਛਮੀ ਦੋ ਜ਼ਿਲ੍ਹਿਆਂ ਵਿਚ ਵੰਡਿਆ ਹੋਇਆ ਹੈ।

ਹ. ਪੁ.— ਬਿਹਾਰ—ਇਨਾਇਤ ਅਹਿਮਦ ; ਇੰ. ਗ. ਇੰਡ. 10 : 136

**ਚਪਿਊਲਟੈਪੈੱਕ** : ਮੈਕਸੀਕੋ ਦੇ ਪੱਛਮੀ ਤੱਟ ਉਪਰ ਸਥਿਤ ਇਕ ਪਹਾੜੀ ਹੈ ਜਿਸਦੀ ਇਸ ਸ਼ਹਿਰ ਦੇ ਇਤਿਹਾਸ ਵਿਚ ਕਾਫ਼ੀ ਮਹੱਤਤਾ ਹੈ। ਇਹ ਪਹਾੜੀ ਲਗਭਗ 60 ਮੀਟਰ ਉੱਚੀ ਹੈ। 18ਵੀਂ ਸਦੀ ਦੇ ਅਖ਼ੀਰ ਵਿਚ ਸਪੇਨ ਦੇ ਵਾਇਸਰਾਵਾਂ ਨੇ ਇਥੇ ਵਾਇਸਰਾਏ ਮਹਿਲ ਬਣਾਉਣਾ ਸ਼ੁਰੂ ਕੀਤਾ ਅਤੇ 1841 ਵਿਚ ਇਸ ਨੂੰ ਨੈਸ਼ਨਲ ਮਿਲਟਰੀ ਅਕੈਡਮੀ ਦਾ ਭਵਨ ਬਣਾ ਦਿੱਤਾ ਗਿਆ। ਸੰਨ 1860 ਵਿਚ ਮੈਕਸੀਕੋ ਦੇ ਬਾਦਸ਼ਾਹ ਮੈਕਸਮਿਲੀਅਨ ਨੇ ਇਸ ਨੂੰ ਮੁੜ ਤੋਂ ਬਣਵਾਇਆ। ਸੰਨ 1940 ਤਕ ਇਹ ਮੈਕਸੀਕੋ ਦੇ ਪ੍ਰੈਜ਼ੀਡੈਂਟ ਦੀ ਸਰਕਾਰੀ ਰਿਹਾਇਸ਼ ਰਹੀ ਅਤੇ ਇਸ ਤੋਂ ਬਾਅਦ ਇਸ ਨੂੰ ਕੌਮੀ ਅਜਾਇਬ ਘਰ ਵਿਚ ਬਦਲ ਦਿੱਤਾ ਗਿਆ। ਮੈਕਸਮਿਲੀਅਨ ਨੇ ਇਸ ਦੇ ਆਸ-ਪਾਸ ਦੇ ਇਲਾਕੇ ਨੂੰ ਵੀ ਸੁੰਦਰ ਬਣਾਇਆ ਅਤੇ ਹੁਣ ਇਹ ਸ਼ਹਿਰ ਦਾ ਪ੍ਰਮੁੱਖ ਸਭਿਆਚਾਰਕ ਅਤੇ ਮਨਬਹਿਲਾਵੇ ਦਾ ਕੇਂਦਰ ਹੈ। ਮਾਰਚ 1945 ਵਿਚ ਪੱਛਮੀ ਅਰਧ ਗੋਲੇ (ਅਰਜਨਟੀਨਾ ਨੂੰ ਛੱਡ ਕੇ) ਵਿਚ ਸ਼ਾਂਤੀ ਸਥਾਪਤ ਕਰਨ ਸਬੰਧੀ ਕਾਨਫ਼ਰੰਸ ਇਥੇ ਹੀ ਹੋਈ ਅਤੇ ਇਕ ਸਮਝੌਤੇ ਤੇ ਦਸਤਖ਼ਤ ਕੀਤੇ ਗਏ। ਇਸ ਅਨੁਸਾਰ ਇਸ ਅਮਰੀਕੀ ਖੇਤਰ ਵਿਚਲੇ ਕਿਸੇ ਦੇਸ਼ ਉਪਰ ਕਿਸੇ ਬਾਹਰਲੇ ਦੇਸ਼ ਦੁਆਰਾ ਹਮਲਾ ਕੀਤੇ ਜਾਣ ਤੇ ਸਮੂਹਿਕ ਰੱਖਿਆ ਦਾ ਉਪਬੰਧ ਕੀਤਾ ਗਿਆ।

ਸੰਯੁਕਤ ਰਾਜ ਅਤੇ ਮੈਕਸੀਕੋ ਵਿਚਕਾਰ ਹੋਏ ਯੁੱਧ ਦੌਰਾਨ ਮੈਕਸੀਕੋ ਨੇ ਆਪਣੀ ਰਾਜਧਾਨੀ ਦੀ ਰਖਿਆ ਚਪਯੁਲਟੈਪੈੱਕ ਤੇ ਪੋਜ਼ੀਸ਼ਨ ਲੈ ਕੇ ਕੀਤੀ ਜਿਸ ਕਾਰਨ ਇਸ ਦਾ ਬਹੁਤ ਮਹੱਤਵ ਹੈ।

ਹ. ਪੁ.— ਐਨ. ਬ੍ਰਿ. ਮਾ. 2 : 747 ; ਐਨ. ਬ੍ਰਿ. 5 : 282

**ਚੰਪੂ** : ਇਹ ਸੰਸਕ੍ਰਿਤ ਦਾ ਇਕ ਵਿਸ਼ੇਸ਼ ਕਾਵਿ ਰੂਪ ਹੈ। ਗਦ ਤੇ ਪਦ ਮਿਸ਼੍ਰਿਤ ਕਾਵਿ ਨੂੰ ਚੰਪੂ ਆਖਿਆ ਜਾਂਦਾ ਹੈ। ਇਸ ਵਿਚ ਮਿਸ਼੍ਰਣ ਦੀ ਉਚਿਤ ਵੰਡ ਤਾਂ ਪ੍ਰਤੀਤ ਹੁੰਦੀ ਹੈ ਜੇਕਰ ਭਾਵਾਤਮਕ ਵਿਸ਼ਿਆਂ ਦਾ ਵਰਨਣ ਪਦ ਵਿਚ ਤੇ ਵਰਣਨਾਤਮਕ ਵਿਸ਼ਿਆਂ ਦਾ ਵਰਣਨ ਗਦ ਵਿਚ ਕੀਤਾ ਜਾਵੇ ਪਰ ਚੰਪੂ ਲਿਖਣ ਵਾਲਿਆਂ ਨੇ ਇਸ

ਮਨੋਵਿਗਿਆਨਕ ਵਿਸ਼ੇਸ਼ਤਾ ਵਲ ਖ਼ਾਸ ਧਿਆਨ ਨਾ ਦਿੰਦਿਆਂ ਹੋਇਆਂ ਦੋਹਾਂ ਦੇ ਮਿਸ਼ਣ ਵਿਚ ਆਪਣੀ ਸੁਤੰਤਰ ਇੱਛਾ ਤੇ ਨਿੱਜੀ ਰੁਚੀ ਨੂੰ ਮਹੱਤਵ ਦਿੱਤਾ ਹੈ।

ਗਦ-ਪਦ ਦਾ ਮਿਸ਼ਣ ਸੰਸਕ੍ਰਿਤ ਸਾਹਿਤ ਵਿਚ ਪ੍ਰਾਚੀਨ ਹੈ ਪਰ ਕਾਵਿ ਸ਼ੈਲੀ ਦੇ ਰੂਪ ਵਿਚ ਇਸ ਨੂੰ ਬਹੁਤਾ ਪ੍ਰਾਚੀਨ ਨਹੀਂ ਮੰਨਿਆ ਜਾ ਸਕਦਾ। ਗਦ-ਪਦ ਦੀ ਮਿਸ਼੍ਰਿਤ ਰਚਨਾ ਕ੍ਰਿਸ਼ਨ ਯੁਜਰਵੇਦ ਦੀਆਂ ਸੰਘਤਾਵਾਂ ਵਿਚ ਮਿਲਦੀ ਹੈ। ਪਾਲੀਜਾਤਕਾਂ ਵਿਚ ਵੀ ਗਦ ਵਿਚ ਕਥਾਨਕ ਤੇ ਪਦ (ਗਾਥਾ) ਦੇ ਮੂਲ ਸੂਤਰ ਰੂਪ ਵਿਚ ਸੰਕੇਤ ਜ਼ਰੂਰ ਮਿਲਦੇ ਹਨ।

ਚੰਪੂ-ਕਾਵਿ ਦਾ ਪਹਿਲਾ ਉਦਾਹਰਣ ਤ੍ਰਿਵਿਕ੍ਰਮ ਭੱਟ ਦਾ 'ਨਲਚੰਪੂ' ਹੈ। ਇਸ ਵਿਚ ਨਲ-ਦਮਯੰਤੀ ਦੀ ਪ੍ਰਸਿੱਧ ਕਥਾ ਬੜੇ ਚਮਤਕਾਰੀ ਢੰਗ ਨਾਲ ਲਿਖੀ ਗਈ ਹੈ। ਇਸ ਤੋਂ ਇਲਾਵਾ ਹੋਰ ਵੀ ਕੁਝ ਗ੍ਰੰਥ ਮਿਲਦੇ ਹਨ ਜੋ ਚੰਪੂ ਕਾਵਿ ਦਾ ਵਧੀਆ ਨਮੂਨਾ ਆਖੇ ਜਾ ਸਕਦੇ ਹਨ।

ਰਾਮ ਚੰਦਰ ਅਤੇ ਕ੍ਰਿਸ਼ਣ ਜੀ ਦੀਆਂ ਜੀਵਨ-ਕਥਾਵਾਂ ਨੂੰ ਕਈ ਕਵੀਆਂ ਨੇ ਚੰਪੂ ਕਾਵਿ-ਰੂਪ ਵਿਚ ਲਿਖਿਆ ਹੈ। ਇਨ੍ਹਾਂ ਵਿਚੋਂ ਭੋਜ ਰਾਜ (11 ਵੀਂ ਸਦੀ) ਦੀ 'ਰਾਮਾਇਣ ਚੰਪੂ', ਅਨੰਤ ਭੱਟ ਦਾ 'ਭਾਰਤ ਚੰਪੂ' ਸ਼ੇਸ਼ ਸ੍ਰੀ ਕਿਸ਼ਣ (16 ਵੀਂ ਸਦੀ) ਦਾ 'ਪਾਰਿਜਾਤ ਹਰਣ ਚੰਪੂ' ਕਾਫ਼ੀ ਪ੍ਰਸਿੱਧ ਹਨ। ਭੋਜ ਰਾਜ ਨੇ ਰਾਮਾਇਣ ਚੰਪੂ ਦੀ ਰਚਨਾ ਕਿਸ਼ਕਿੰਧਾ ਕਾਂਡ ਤੱਕ ਹੀ ਕੀਤੀ ਸੀ ਜਿਸ ਨੂੰ ਲਕਸ਼ਮਣ ਭੱਟ ਨੇ 'ਯੁੱਧ ਕਾਂਡ' ਤੇ ਵੈਂਕਟਰਾਜ ਨੇ 'ਉੱਤਰ ਕਾਂਡ' ਲਿਖਕੇ ਪੂਰਾ ਕੀਤਾ। ਵੈਸ਼ਣਵ ਕਵੀਆਂ ਨੇ ਵੀ ਚੰਪੂ ਕਾਵਿ ਦੁਆਰਾ ਆਪਣੀ ਵਿਚਾਰਧਾਰਾ ਦਾ ਪ੍ਰਸਾਰ ਤੇ ਪ੍ਰਚਾਰ ਕੀਤਾ। ਕਵੀ ਕਰਣਪੂਰ (16 ਵੀਂ ਸਦੀ) ਦਾ 'ਆਨੰਦ ਵ੍ਰਿੰਦਾਵਨ ਚੰਪੂ' ਅਤੇ ਜੀਵਨ ਗੋਸਵਾਮੀ (17ਵੀਂ ਸਦੀ) ਦਾ 'ਗੋਪਾਲ ਚੰਪੂ' ਉੱਤਮ ਕਿਰਤਾਂ ਹਨ। ਇਸ ਤੋਂ ਇਲਾਵਾ ਮਿੱਤ੍ਰ ਮਿਸ਼ਰ ਦਾ 'ਆਨੰਦ ਕੰਦ ਚੰਪੂ', ਨੀਲਕੰਠ ਦੀਕਸ਼ਤ ਦਾ 'ਨੀਲਕੰਠਵਿਜਾਯ ਚੰਪੂ', ਸ੍ਰੀ ਵੈਸ਼ਣਵ ਵੈਕੰਟਾਧਵਰੀ (17 ਵੀਂ ਸਦੀ) ਦਾ 'ਵਿਸ਼ਵਗੁਣਾਦਰਸ਼ ਚੰਪੂ', ਵਾਣੀਸ਼ਵਰ ਵਿਦਿਆਲੰਕਾਰ੍ ਦਾ 'ਚਿਤ੍ਰ ਚੰਪੂ' ਆਦਿ ਪ੍ਰਸਿੱਧ ਚੰਪੂ ਗ੍ਰੰਥ ਹਨ।

ਹ. ਪੁ.—ਹਿੰ. ਵਿ. ਕੋ. 4 : 418

**ਚੰਪੂਆ** : ਇਹ ਉੜੀਸਾ ਰਾਜ (ਭਾਰਤ) ਵਿਚ ਕਿਉਂਝਰ ਜ਼ਿਲ੍ਹੇ ਦੀ ਇਕ ਤਹਿਸੀਲ ਅਤੇ ਇਸੇ ਨਾਂ ਦਾ ਉਪ-ਮੰਡਲ ਹੈ। ਇਹ ਕਿਉਂਝਰ ਸ਼ਹਿਰ ਦੇ ਉੱਤਰ ਵਿਚ ਲਗਭਗ 50 ਕਿ. ਮੀ. ਦੇ ਫਾਸਲੇ ਤੇ ਬੈਤਰਨੀ ਨਦੀ ਕੇ ਕੰਢੇ ਤੇ ਵਾਕਿਆ ਹੈ। ਚੰਪੂਆ ਦਾ ਖੇਤਰ ਛੋਟੇ ਨਾਗਪੁਰ ਪਠਾਰ ਦਾ ਇਕ ਹਿੱਸਾ ਹੈ ਜਿਹੜਾ ਸਮੁੰਦਰੀ ਤਲ ਤੋਂ ਕੋਈ 600 ਮੀ. ਦੀ ਉਚਾਈ ਤੇ ਹੈ। ਬਹੁਤ ਚਿਰ ਪਹਿਲਾਂ ਚੰਪੂਆ ਦਾ ਨਾਂ ਚੰਪੇਸ਼ਵਰ ਪ੍ਰਚਲਤ ਸੀ। ਇਥੋਂ ਦੀ ਮਿੱਟੀ ਲਾਲ ਹੈ ਪਰ ਬਹੁਤੀ ਜਰਖੇਜ਼ ਨਹੀਂ। ਫਿਰ ਵੀ ਝੋਨੇ ਦੀ ਫਸਲ ਇਥੇ ਬਾਕੀ ਫਸਲਾਂ ਦੇ ਮੁਕਾਬਲੇ ਵਿਚ ਚੰਗੀ ਹੁੰਦੀ ਹੈ। ਚੰਪੂਆ ਦਾ ਬਹੁਤਾ ਖੇਤਰ ਜੰਗਲਾਂ ਨਾਲ ਢਕਿਆ ਹੋਇਆ ਹੈ। ਇਹ ਲਾਖ ਅਤੇ ਲੱਕੜੀ ਦੇ ਕੰਮ ਲਈ ਖ਼ਾਸ ਕਰਕੇ ਪ੍ਰਸਿੱਧ ਹੈ।

ਹ. ਪੁ. — ਹਿੰ. ਵਿ. ਕੋ. 4 : 148

**ਚਪੇਕ, ਕਰੇਲ** : ਇਹ ਚੈਕੋਸਲੋਵਾਕੀਆ ਦਾ ਇਕ ਪ੍ਰਸਿੱਧ ਨਾਵਲਕਾਰ, ਕਹਾਣੀਕਾਰ, ਨਾਟਕਕਾਰ ਅਤੇ ਪੱਤਰਕਾਰ ਸੀ। ਇਸ ਦਾ ਜਨਮ 9 ਜਨਵਰੀ, 1890 ਨੂੰ ਹੋਇਆ। ਇਹ ਇਕ ਪੇਂਡੂ ਡਾਕਟਰ ਦਾ ਪੁੱਤਰ ਸੀ ਅਤੇ ਸਾਰੀ ਉਮਰ ਰੀੜ੍ਹ ਦੀ ਹੱਡੀ ਦੇ ਰੋਗ ਕਰਕੇ ਬੀਮਾਰ ਰਿਹਾ। ਜੀਵਨ ਦਾ ਇਹ ਘਾਟਾ ਇਸ ਨੇ ਲਿਖ ਕੇ ਪੂਰਾ ਕੀਤਾ। ਇਸ ਨੇ ਪ੍ਰੇਗ, ਬਰਲਿਨ ਅਤੇ ਪੈਰਿਸ ਤੋਂ ਫ਼ਿਲਾਸਫ਼ੀ ਦੀ ਵਿਦਿਆ ਪ੍ਰਾਪਤ ਕੀਤੀ। 1917 ਵਿਚ ਇਹ ਲੇਖਕ ਅਤੇ ਪੱਤਰਕਾਰ ਵਜੋਂ ਪ੍ਰੇਗ ਵਿਚ ਆਬਾਦ ਹੋ ਗਿਆ। ਇਹ ਸਾਰੇ ਯੂਰਪ ਵਿਚ ਬਹੁਤ ਘੁੰਮਿਆ ਫਿਰਿਆ। ਲਗਭਗ ਇਸ ਦੀਆਂ ਸਾਰੀਆਂ ਸਾਹਿਤਕ ਕਿਰਤਾਂ ਦਾਰਸ਼ਨਿਕ ਵਿਚਾਰਾਂ ਨਾਲ ਸਬੰਧ ਰੱਖਦੀਆਂ ਹਨ। ਇਸ ਦੀਆਂ ਸਾਰੀਆਂ ਪ੍ਰਸਿੱਧ ਰਚਨਾਵਾਂ ਦੇ ਬਹੁਤ ਸਾਰੀਆਂ ਬਦੇਸ਼ੀ ਭਾਸ਼ਾਵਾਂ ਵਿਚ ਅਨੁਵਾਦ ਕੀਤੇ ਗਏ ਹਨ। ਇਸ ਦੀ ਲੋਕਪ੍ਰਿਯਤਾ ਇਸ ਗੱਲ ਦਾ ਪ੍ਰਮਾਣ ਹੈ ਕਿ ਇਸ ਦੀ ਪ੍ਰਤਿਭਾ ਅਦਭੁਤ ਅਨੋਖੀ ਤੇ ਅਤਿਅੰਤ ਗੰਭੀਰ ਹੈ। ਇਸ ਦਾ ਮਾਨ-ਵਤਾਵਾਦੀ ਦ੍ਰਿਸ਼ਟੀਕੋਣ ਸਾਰੀਆਂ ਰਚਨਾਵਾਂ ਵਿਚ ਵਿਦਮਾਨ ਹੈ। ਇਸ ਦੇ ਇੰਗਲੈਂਡ ਤੋਂ ਪੱਤਰ, ਹਾਲੈਂਡ ਤੋਂ ਪੱਤਰ ਆਦਿ ਸੰਗ੍ਰਹਿ ਬਹੁਤ ਲੋਕਪ੍ਰਿਯ ਹਨ। 'ਮਾਂ' ਨਾਟਕ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕਾ ਹੈ। ਚਪੇਕ ਨੇ ਸਫ਼ਰਨਾਮੇ, ਲੇਖ ਅਤੇ ਬੱਚਿਆਂ ਲਈ ਕਹਾਣੀਆਂ ਵੀ ਲਿਖੀਆਂ ਹਨ। 25 ਦਸੰਬਰ, 1938 ਨੂੰ ਪ੍ਰੇਗ ਵਿਚ ਇਸ ਦੀ ਮੌਤ ਹੋ ਗਈ।


ਕਰੇਲ ਚਪੇਕ

ਹ. ਪੁ.—ਹਿੰ. ਵਿ. ਕੋ. 4 : 156 ; ਐਨ. ਬ੍ਰਿ. ਮਾ. 2 : 530

**ਚੱਫ** : ਇਹ ਹੇਠਾਂ ਵਲ ਮੁੜੀਆਂ ਹੋਈਆਂ ਚੁੰਝਾਂ ਵਾਲੇ ਕਾਂ ਵਰਗੇ ਤਿੰਨ ਪੰਛੀਆਂ ਲਈ ਇਕ ਆਮ ਨਾਂ ਹੈ। ਇਹ ਪੈਸੈਰੀਫ਼ਾੱਰਮੀਜ਼ ਵਰਗ ਦੇ ਪੰਛੀ ਹਨ। ਇਨ੍ਹਾਂ ਵਿਚੋਂ ਦੋ ਪੰਛੀ ਕਾੱਰਵਡੀ ਕੁਲ ਵਿਚ ਸ਼ਾਮਲ ਕੀਤੇ ਗਏ ਹਨ ਅਤੇ ਤੀਜਾ ਗਰੈਲੀਨਿਡੀ ਕੁਲ ਵਿਚ।

ਕਾੱਰਵਡੀ ਕੁਲ ਵਿਚ ਇਕ ਆਮ ਚੱਫ-ਪਾਈਰੋਕਾਰੈੱਕਸ ਅਤੇ ਦੂਜਾ ਐਲਪਾਈਨ ਚੱਫ-ਪਾ. ਗਰੈਕੁਲਸ ਸ਼ਾਮਲ ਹਨ। ਇਨ੍ਹਾਂ ਦੋਹਾਂ ਕਿਸਮਾਂ ਦਾ ਰੰਗ ਚਮਕਦਾ ਨੀਲਾ-ਕਾਲਾ ਹੈ ਅਤੇ ਇਹ ਤਕਰੀਬਨ 38 ਸੈਂ. ਮੀ. ਲੰਬੀਆਂ ਹੁੰਦੀਆਂ ਹਨ। ਆਮ ਚੱਫ ਦੀ ਚੁੰਝ ਲਾਲ ਅਤੇ ਐਲਪਾਈਨ ਚੱਫ ਦੀ ਪੀਲੇ ਰੰਗ ਦੀ ਹੁੰਦੀ ਹੈ। ਇਹ ਵਾਗਲੇ ਪੰਛੀ ਹਨ ਜਿਹੜੇ ਸੀਟੀਆਂ ਵਰਗੀ ਆਵਾਜ਼ ਕੱਢਦੇ ਹਨ ਅਤੇ ਹਵਾ ਵਿਚ ਕਲਾਬਾਜ਼ੀਆਂ ਮਾਰਦੇ ਰਹਿੰਦੇ ਹਨ।


ਆਮ ਚੱਫ

ਗਰੈਲੀਨਿਡੀ ਕੁਲ ਵਿਚ ਆਸਟ੍ਰੇਲੀਆ ਦੇ ਜੰਗਲਾਂ ਦਾ ਚਿੱਟੇ ਖੰਭਾਂ ਵਾਲਾ ਚੱਫ ਸ਼ਾਮਲ ਕੀਤਾ ਗਿਆ ਹੈ। ਇਹ ਵੀ ਚੱਫ ਪੰਛੀਆਂ ਵਰਗਾ ਹੀ ਹੈ ਪਰ ਇਸ ਦੇ ਖੰਭਾਂ ਉੱਤੇ ਚਿੱਟੇ ਚਟਾਖ਼ ਹੁੰਦੇ ਹਨ ਅਤੇ ਇਸ ਦੀ ਚੁੰਝ ਕਾਲੇ ਰੰਗ ਦੀ ਅਤੇ ਘੱਟ ਤਾਕਤਵਾਰ ਹੁੰਦੀ ਹੈ। ਇਨ੍ਹਾਂ ਦੇ ਝੁੰਡ ਟਪੂਸੀਆਂ ਮਾਰਦੇ ਹੋਏ ਜ਼ਮੀਨ ਉੱਤੇ ਚੁਗਦੇ ਹਨ। ਇਹ ਉੱਚੇ

ਦਰਖ਼ਤ ਉਤੇ ਮਿੱਟੀ ਦਾ ਆਲ੍ਹਣਾ ਬਣਾਉਂਦੇ ਹਨ ਅਤੇ ਉਸ ਨੂੰ ਸਾਂਝਾ ਹੀ ਵਰਤਦੇ ਹਨ।

ਹ. ਪੁ.– ਐਨ. ਬ੍ਰਿ. ਮਾ. 2 : 891

**ਚੱਬ, ਟਾਮਸ** : ਇਹ ਇਕ ਅੰਗਰੇਜ਼ ਧਰਮ-ਸ਼ਾਸਤਰੀ ਸੀ। ਇਸ ਦਾ ਪਿਤਾ ਇਕ ਸ਼ਰਾਬਖ਼ਾਨੇ ਦਾ ਮਾਲਕ ਸੀ। ਇਸ ਦਾ ਜਨਮ 29 ਸਤੰਬਰ, 1679 ਨੂੰ ਈਸਟ ਹਾਰਨਹੈਮ ਵਿਖੇ ਹੋਇਆ। ਪਹਿਲਾਂ ਇਹ ਦਸਤਾਨੇ ਬਣਾਉਣ ਦਾ ਕੰਮ ਕਰਦਾ ਰਿਹਾ। ਫਿਰ ਚਰਬੀ ਦੀਆਂ ਮੋਮਬਤੀਆਂ ਦੇ ਵਪਾਰੀ ਕੋਲ ਕੰਮ ਕਰਦਾ ਰਿਹਾ। ਸੰਨ 1715 ਵਿਚ ਇਕ ਲੇਖ 'ਦੀ ਸੁਪ੍ਰੀਮੇਸੀ ਆਫ਼ ਦੀ ਫਾਦਰ ਐਸਰਟਿਡ' ਪ੍ਰਕਾਸ਼ਤ ਕਰਨ ਉਪਰੰਤ ਇਹ ਲੇਖਕ ਵਜੋਂ ਪ੍ਰਸਿੱਧ ਹੋਇਆ। ਇਸ ਦੀਆਂ ਹੋਰ ਕਿਰਤਾਂ ਵਿਚ 'ਡਿਸਕੋਰਸ ਕਨਸਰਨਿੰਗ ਰੀਜ਼ਨ' (1731), 'ਦੀ ਟਰੂ ਗਾੱਸਪੈਲ ਆਫ਼ ਜੀਸਸ ਕ੍ਰਾਈਸਟ ਵਿੰਡੀਕੇਟਿਡ' (1739) ਅਤੇ 'ਡਿਸਕੋਰਸ ਔਨ ਮਿਰੇਕਲਜ਼' (1741) ਸ਼ਾਮਲ ਹਨ। ਇਸ ਨੇ ਆਪਣੇ ਟ੍ਰੈਕਟਾਂ ਵਿਚ ਈਸਾਈ ਧਰਮ ਨੂੰ ਤਿੰਨ ਮੂਲ ਸਿਧਾਤਾਂ ਰੱਬੀ ਨੈਤਿਕ ਕਾਨੂੰਨ ਵਿਚ ਵਿਸ਼ਵਾਸ, ਪਾਪ ਲਈ ਸੱਚੇ ਦਿਲੋਂ ਪ੍ਰਾਸ਼ਚਿਤ ਕਰਨ ਵਿਚ ਵਿਸ਼ਵਾਸ ਅਤੇ ਭਵਿੱਖ ਵਿਚ ਮਿਲਣ ਵਾਲੇ ਇਨਾਮ ਅਤੇ ਦੰਡ ਵਿਚ ਵਿਸ਼ਵਾਸ ਤਕ ਸੀਮਿਤ ਕਰ ਦਿੱਤਾ। 8 ਫਰਵਰੀ, 1747 ਨੂੰ ਸਾਲਿਸਬਰੀ ਵਿਚ ਇਸ ਦੀ ਮੌਤ ਹੋ ਗਈ।

ਹ. ਪੁ. ਐਨ. ਬ੍ਰਿ. 5 : 735; ਐਨ. ਬ੍ਰਿ. ਮਾ. 2 : 913

**ਚੰਬਲ** : ਇਹ ਚਮੜੀ ਦਾ ਇਕ ਪ੍ਰਮੁੱਖ ਰੋਗ ਹੈ ਜਿਸ ਨੂੰ ਡਾਕਟਰੀ ਵਿਚ ਸੋਰੀਏਸਿਸ ਵੀ ਕਿਹਾ ਜਾਂਦਾ ਹੈ। ਇਹ ਇਸਤਰੀ ਅਤੇ ਪੁਰਸ਼ ਦੋਹਾਂ ਵਿਚ ਹੋ ਸਕਦਾ ਹੈ ਪਰੰਤੂ ਆਮ ਤੌਰ ਤੇ 15 ਸਾਲ ਦੀ ਉਮਰ ਤੋਂ ਬਾਅਦ ਹੀ ਪ੍ਰਗਟ ਹੁੰਦਾ ਹੈ। ਭਾਵੇਂ ਇਹ ਛੂਤ ਦੀ ਬੀਮਾਰੀ ਨਹੀਂ ਹੈ ਪਰ ਫਿਰ ਵੀ ਕਈ ਪਰਵਾਰਾਂ ਵਿਚ ਇਹ ਛੂਤ ਦੇ ਰੋਗ ਵਜੋਂ ਵੀ ਲਗਦੀ ਹੈ।

ਕਈ ਸਿਧਾਤਾਂ ਦੇ ਬਾਵਜੂਦ ਵੀ ਚੰਬਲ ਦਾ ਕਾਰਨ ਅਜੇ ਤੱਕ ਪੂਰੀ ਤਰ੍ਹਾਂ ਪਤਾ ਨਹੀਂ ਚਲ ਸਕਿਆ। ਕਈ ਡਾਕਟਰ ਖ਼ਿਆਲ ਕਰਦੇ ਹਨ ਕਿ ਇਸ ਰੋਗ ਦਾ ਮੂਲ ਨਾੜੀ ਨਾਲ ਸੰਬੰਧਿਤ ਹੈ। ਕੁਝ ਹੋਰਨਾਂ ਦਾ ਵਿਚਾਰ ਹੈ ਕਿ ਇਹ ਚਿਕਨਾਹਟ ਨੂੰ ਪਚਾਉਣ ਵਿਚ ਆਉਂਦੀ ਮੁਸ਼ਕਲ ਕਰਕੇ ਪੈਦਾ ਹੁੰਦਾ ਹੈ ਜਾਂ ਫ਼ਿਰ ਕੁਝ ਵਿਸ਼ੇਸ਼ ਕਿਰਮ ਜਾਂ ਵਿਸ਼ਾਣੂਆਂ ਕਾਰਨ ਵੀ ਹੋ ਸਕਦਾ ਹੈ।

ਚੰਬਲ ਦੀ ਪਹਿਲੀ ਨਿਸ਼ਾਨੀ ਆਮ ਤੌਰ ਤੇ ਸੂਈ ਦੇ ਨੱਕੇ ਜਿੰਨੇ ਚਮਕੀਲੇ ਲਾਲ ਨਿਸ਼ਾਨ ਦਾ ਫੁਟਣਾ ਹੈ। ਇਹ ਨਿਸ਼ਾਨ ਇੱਕਠੇ ਹੋ ਕੇ ਵੱਡੇ ਹੋ ਜਾਂਦੇ ਹਨ ਅਤੇ ਅੰਤ ਵਿਚ ਲਾਲ ਚਮੜੀ ਦੇ ਵੱਡੇ ਵੱਡੇ ਧੱਬੇ ਬਣ ਜਾਂਦੇ ਹਨ। ਰਾਜ਼ੀ ਹੋਣ ਵਕਤ ਇਹ ਵਿਚਕਾਰੋਂ ਸ਼ੁਰੂ ਹੁੰਦਾ ਹੈ ਅਤੇ ਬਾਅਦ ਵਿਚ ਇਹ ਇਕ ਲਾਲ-ਭੂਰਾ ਧੱਬਾ ਛੱਡ ਜਾਂਦਾ ਹੈ।

ਚੰਬਲ ਦੇ ਕੁਝ ਵਿਸ਼ੇਸ਼ ਲੱਛਣਾਂ ਵਿਚ ਮੋਟੀ, ਚਾਂਦੀ ਰੰਗੀ ਚਿੱਟੀ ਪੇਪੜੀ ਜਿਹੀ ਵੀ ਦਿਸਦੀ ਹੈ। ਜਦ ਇਨ੍ਹਾਂ ਨੂੰ ਲਾਹ ਦਿੱਤਾ ਜਾਂਦਾ ਹੈ ਤਾਂ ਛੋਟੇ ਛੋਟੇ ਖ਼ੂਨ ਰਿਸਣ ਵਾਲੇ ਧੱਬੇ ਨਜ਼ਰ ਆਉਂਦੇ ਹਨ।

ਚੰਬਲ ਦੀ ਛੂਤ ਆਮ ਤੌਰ ਤੇ ਆਰਕ, ਗੋਡਿਆਂ ਅਤੇ ਬਾਹਾਂ ਜਾਂ ਲੱਤਾਂ ਦੇ ਪਿੱਛੇ ਫੁਟਦੀ ਹੈ। ਪੇਟ ਅਤੇ ਛਾਤੀ ਉੱਤੇ ਬਹੁਤ ਘੱਟ ਹੁੰਦੀ ਹੈ। ਕਦੀ ਕਦਾਈਂ ਇਨ੍ਹਾਂ ਜ਼ਖ਼ਮਾਂ ਵਿਚ ਲਾਗ ਪੈਦਾ ਹੋ ਜਾਂਦੀ ਹੈ ਅਤੇ ਇਨ੍ਹਾਂ ਵਿਚ ਪੀਕ ਪੈ ਜਾਂਦੀ ਹੈ। ਹੱਥਾਂ ਅਤੇ ਪੈਰਾਂ ਦੇ ਨਹੁੰ, ਹਥੇਲੀਆਂ ਅਤੇ ਪੈਰਾਂ ਦੀ ਹੇਠਲੀ ਚਮੜੀ ਵੀ ਇਸ ਦੇ ਅਸਰ ਹੇਠ ਆ ਸਕਦੀ ਹੈ।

ਇਸ ਬੀਮਾਰੀ ਦੇ ਹੋਣ ਦਾ ਕਾਰਨ ਪਤਾ ਨਾ ਹੋਣ ਕਰਕੇ ਇਸ ਦਾ ਇਲਾਜ ਘੱਟ ਚਿਕਨਾਹਟ ਵਾਲੀਆਂ ਖ਼ੁਰਾਕਾਂ ਰਾਹੀਂ ਵੀ ਕੀਤਾ ਗਿਆ ਹੈ। ਕਈ ਰੋਗੀਆਂ ਵਿਚ ਸੂਰਜ ਦੀ ਰੋਸ਼ਨੀ ਜਾਂ ਅਲਟ੍ਰਾ-ਵਾਇਲਿਟ ਕਿਰਨਾਂ ਨਾਲ ਵੀ ਸੁਧਾਰ ਹੋਇਆ ਹੈ। ਸਪੈਸ਼ਲ ਕਿਸਮ ਦੀ ਕਾਲੀ ਮੱਲ੍ਹਮ (ਟਾਰ ਮੱਲ੍ਹਮ) ਦੀ ਵਰਤੋਂ ਵੀ ਕਾਫ਼ੀ ਲਾਹੇਵੰਦ ਰਹੀ ਹੈ। ਕਰਾਈਸੈਰੋਬਿਨ ਹਥੇਲੀਆਂ ਅਤੇ ਪੈਰਾਂ ਦੀ ਹੇਠਲੀ ਚਮੜੀ ਉੱਤੇ ਚੰਬਲ ਲਈ ਕਾਫ਼ੀ ਲਾਭਦਾਇਕ ਸਿੱਧ ਹੁੰਦੀ ਹੈ। ਕਈ ਦੇਸ਼ਾਂ ਵਿਚ ਹਾਰਮੋਨਾਂ ਦੀ ਵਰਤੋਂ ਵੀ ਕੀਤੀ ਗਈ ਹੈ ਪਰ ਇਸ ਦਾ ਠੋਸ ਸਿੱਟਾ ਨਹੀਂ ਨਿਕਲ ਸਕਿਆ ਕਿ ਗਲੈਂਡ ਅਤੇ ਚੰਬਲ ਦਾ ਕੋਈ ਆਪਸੀ ਸਬੰਧ ਹੈ।

ਵਿਕੀਰਨ ਨਾਲ ਵੀ ਇਹ ਬੀਮਾਰੀ ਠੀਕ ਹੋ ਜਾਂਦੀ ਹੈ ਪਰ ਇਹ ਇਸ ਦੇ ਦੁਬਾਰਾ ਹੋ ਜਾਣ ਨੂੰ ਨਹੀਂ ਰੋਕ ਸਕਦੀ। ਇਸ ਢੰਗ ਵਿਚ ਬਹੁਤ ਸਾਵਧਾਨੀ ਵਰਤਣੀ ਚਾਹੀਦੀ ਹੈ। ਇਕ ਹੋਰ ਦਵਾਈ ਮੀਥੋਟਰੈਕਸੇਟ ਕਈ ਦੇਸ਼ਾਂ ਵਿਚ ਬਹੁਤ ਹੀ ਚੰਗੀ ਸਿੱਧ ਹੋਈ ਹੈ।

ਬੱਚਿਆਂ ਵਿਚ ਚੰਬਲ ਦਾ ਇਲਾਜ ਬਹੁਤ ਹੀ ਸਾਵਧਾਨੀ ਨਾਲ ਕਰਨਾ ਚਾਹੀਦਾ ਹੈ ਕਿਉਂਕਿ ਟਾਰ ਵਾਲੇ ਪਦਾਰਥਾਂ ਦਾ ਕਈ ਵਾਰ ਚਮੜੀ ਦੀਆਂ ਕੇਸ਼ਿਕਾਵਾਂ ਰਾਹੀਂ ਅੰਦਰ ਜਾਣ ਦਾ ਡਰ ਰਹਿੰਦਾ ਹੈ। ਸਿਰ ਦੀ ਚਮੜੀ ਦੇ ਇਲਾਜ ਲਈ ਸੈਲੀਸਿਲਿਕ ਐਸਿਡ ਦਾ ਸ਼ੈਂਪੂ ਕਾਫ਼ੀ ਅਸਰਦਾਇਕ ਰਹਿੰਦਾ ਹੈ।

ਹ. ਪੁ.– ਮੈ. ਹੈ. ਐਨ. 4 : 1084; ਮ. ਕੋ. 483

**ਚੰਬਲ** (ਦਰਿਆ) : ਮੱਧ ਭਾਰਤ ਵਿਚੋਂ ਨਿਕਲਣ ਵਾਲਾ ਜਮਨਾ ਦਾ ਇਕ ਮੁੱਖ ਸਹਾਇਕ ਦਰਿਆ ਹੈ। ਇਹ ਮੱਧ ਪ੍ਰਦੇਸ਼ ਰਾਜ ਦੇ ਇੰਦੌਰ ਜ਼ਿਲ੍ਹੇ ਵਿਚ ਮਊ ਸ਼ਹਿਰ ਤੋਂ ਕੋਈ 15 ਕਿ. ਮੀ. ਦੱਖਣ–ਪੱਛਮ ਵਲ ਵਿੰਧਿਆਚਲ ਪਰਬਤੀ ਲੜੀ ਵਿਚੋਂ 611 ਮੀ. (2,019 ਫੁੱਟ) ਦੀ ਉਚਾਈ ਤੋਂ ਨਿਕਲਦਾ ਹੈ। ਆਪਣੇ ਸੋਮੇ (ਵਿੰਧਿਆ ਪਹਾੜੀਆਂ ਦੀਆਂ ਉੱਤਰੀ ਢਲਾਣਾਂ) ਤੋਂ ਇਹ ਉੱਤਰ ਵੱਲ ਹੇਠਾਂ ਨੂੰ ਵਗਣਾ ਸ਼ੁਰੂ ਕਰਦਾ ਹੈ। ਗਵਾਲੀਅਰ, ਇੰਦੌਰ, ਸੀਤਾਮਾਉ ਅਤੇ ਝਲਮਾੜ ਤੋਂ ਦੀ ਘੁੰਮਦਾ ਹੋਇਆ ਕੋਈ 3,000 ਕਿ. ਮੀ. ਦਾ ਸਫ਼ਰ ਤੈਅ ਕਰਕੇ ਚੌਰਾਸਗੜ੍ਹ ਦੇ ਸਥਾਨ ਤੇ ਰਾਜਸਥਾਨ ਵਿਚ ਸ਼ਾਮਲ ਹੁੰਦਾ ਹੈ। ਇਥੇ ਇਹ ਕੋਟਾ ਅਤੇ ਬੂੰਦੀ ਜ਼ਿਲ੍ਹਿਆਂ ਦੀ ਹੱਦ ਬਣਾਉਂਦਾ ਹੈ। ਇਥੋਂ ਇਸ ਦਾ ਰੁਖ ਉੱਤਰ-ਪੂਰਬੀ ਦਿਸ਼ਾ ਵਿਚ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਇਹ ਰਾਜਸਥਾਨ ਮੱਧ ਪ੍ਰਦੇਸ਼ ਦੀ ਸਰਹੱਦ ਦੇ ਨਾਲ ਨਾਲ ਲਗਦਾ ਹੈ, ਪੂਰਬ–ਦੱਖਣ–ਪੂਰਬ ਦਿਸ਼ਾਵਾਂ ਵੱਲ ਹੁੰਦਾ ਹੋਇਆ ਉੱਤਰ-ਪ੍ਰਦੇਸ਼ ਤੇ ਮੱਧ ਪ੍ਰਦੇਸ਼ ਦੀ ਸਰਹੱਦ ਬਣਾਉਂਦਾ ਹੋਇਆ 900 ਕਿ. ਮੀ. (550 ਮੀਲ) ਦਾ ਸਫ਼ਰ ਤਹਿ ਕਰਕੇ ਉੱਤਰ ਪ੍ਰਦੇਸ਼ ਵਿਚ ਜਮਨਾ ਦਰਿਆ ਵਿਚ ਜਾ ਰਲਦਾ ਹੈ। ਬਨਾਸ, ਕਾਲੀ ਸਿੰਧ, ਸਿਪਰਾ ਅਤੇ ਪਾਰਬਤੀ ਇਸ ਦੀਆਂ ਮੁੱਖ ਸਹਾਇਕ ਨਦੀਆਂ ਹਨ।

26° 30' ਉ. ਵਿਥ.; 79° 15' ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 2 : 716

**ਚੰਬਾ** : ਇਹ ਜੈਸਮੀਨਮ ਪ੍ਰਜਾਤੀ ਅਤੇ ਓਲੀਏਸੀ ਕੁਲ ਦਾ ਪੌਦਾ ਹੈ ਜਿਸ ਦਾ ਬਨਸਪਤੀ–ਵਿਗਿਆਨਕ ਨਾਂ ਜੈਸਮੀਨਮ ਹਿਊਮਾਈਲ ਹੈ। ਇਸ ਪੌਦੇ ਦੀ ਵਰਤੋਂ ਔਸ਼ਧੀ ਗੁਣਾਂ ਕਰਕੇ ਵਧੇਰੇ ਕੀਤੀ ਜਾਂਦੀ ਹੈ। ਇਸ ਦੇ ਫੁੱਲਾਂ ਦਾ ਅਰਕ ਦਿਲ ਨੂੰ ਤਾਕਤ ਦਿੰਦਾ ਹੈ ਅਤੇ ਪੇਟ ਦੀਆਂ ਬੀਮਾਰੀਆਂ ਦੇ ਇਲਾਜ ਲਈ ਲਾਹੇਵੰਦ ਹੈ। ਇਸ ਦੇ ਫੁੱਲਾਂ ਵਿਚ ਬਾਧਕ ਗੁਣ ਵੀ ਹਨ। ਇਸ ਪੌਦੇ ਦੀਆਂ ਜੜ੍ਹਾਂ ਤੋਂ ਬਣਾਈ ਗਈ ਦਵਾਈ ਧੱਦਰ (ਲੂਤਾਂ) ਦੇ ਇਲਾਜ ਲਈ ਵਰਤੀ ਜਾਂਦੀ ਹੈ। ਪੌਦੇ ਦਾ ਦੋਧਕ ਰਸ ਪੁਰਾਣੀਆਂ ਸਾਇਨਸਾਂ ਅਤੇ ਨਾਸੂਰ ਲਈ ਵੀ ਕਾਫ਼ੀ ਲਾਹੇਵੰਦ ਹੈ।

ਹ. ਪੁ.–ਗ. ਇੰ. ਮੈ. ਪ. : 144

**ਚੰਬਾ** : ਰਿਆਸਤ— ਇਹ ਭਾਰਤ ਦੇ ਸੁਤੰਤਰ ਹੋਣ ਤੋਂ ਪਹਿਲਾਂ ਪੰਜਾਬ ਦੀ ਇਕ ਦੇਸੀ ਰਿਆਸਤ ਸੀ ਜੋ ਪ੍ਰਬੰਧਕੀ ਪੱਖੋਂ ਲਾਹੌਰ ਡਵੀਜ਼ਨ ਦੇ ਕਮਿਸ਼ਨਰ ਦੇ ਅਧੀਨ ਸੀ। ਇਸ ਦਾ ਖ਼ੇਤਰਫ਼ਲ 3, 282 ਵ. ਕਿ. ਮੀ. ਸੀ। ਇਹ ਚਾਰਾਂ ਪਾਸਿਆਂ ਤੋਂ ਪਹਾੜੀਆਂ ਨਾਲ ਘਿਰੀ ਹੋਈ ਸੀ। ਇਸ ਦੇ ਉੱਤਰ-ਪੱਛਮ ਵਲ ਕਸ਼ਮੀਰ ਸਥਿਤ ਸੀ ਅਤੇ ਦੱਖਣ-ਪੂਰਬ ਵਲ ਬਰਤਾਨਵੀ ਸਮੇਂ ਦੇ ਜ਼ਿਲ੍ਹੇ ਕਾਂਗੜਾ ਅਤੇ ਗੁਰਦਾਸਪੁਰ ਸਨ। ਬਰਫ਼ਾਨੀ ਚੋਟੀਆਂ ਦੇ ਦੋ ਸਿਲਸਿਲੇ ਅਤੇ ਗਲੇਸ਼ੀਅਰ ਇਸ ਰਿਆਸਤ ਵਿਚ ਸਨ। ਦੱਖਣ-ਪੱਛਮ ਵਲ ਜਰਖੇਜ਼ ਘਾਟੀਆਂ ਸਨ।



ਚੰਬਾ ਜ਼ਿਲ੍ਹੇ ਦੇ ਪਹਾੜੀ ਖੇਤਰ ਵਿਚ ਮੱਕੀ ਦਾ ਖੇਤ

ਚੰਬਾ ਰਿਆਸਤ ਦਾ ਸਾਰਾ ਖੇਤਰ ਹੀ ਪਹਾੜੀ ਹੈ। ਰਿਆਸਤ ਵਿਚੋਂ ਲੰਘਣ ਵਾਲੇ ਮੁੱਖ ਦਰਿਆ ਚੰਦਰ ਅਤੇ ਰਾਵੀ ਸਨ ਜੋ ਦੱਖਣ-ਪੂਰਬ ਤੋਂ ਉੱਤਰ-ਪੱਛਮ ਵਲ ਵਹਿੰਦੇ ਸਨ।

ਦੱਖਣੀ ਕਿਨਾਰੇ ਤੇ ਨਾਹਨ ਦਾ ਚਟਾਨੀ ਖੇਤਰ ਲਗਦਾ ਸੀ। ਆਪਣੇ ਮੌਸਮ ਦੇ ਵੱਖਰੇਵੇਂ ਕਰਕੇ ਇਹ ਰਿਆਸਤ ਬਹੁਤ ਖਿੱਚ ਰੱਖਦੀ ਸੀ। ਚੰਬੇ ਦੇ ਖੇਤਰ ਵਿਚ ਦੂਰੋਂ ਦੂਰੋਂ ਸ਼ਿਕਾਰੀ ਆ ਕੇ ਜੰਗਲੀ ਜਾਨਵਰਾਂ ਅਤੇ ਕੁਝ ਪੰਛੀਆਂ ਦਾ ਸ਼ਿਕਾਰ ਕਰਿਆ ਕਰਦੇ ਸਨ ਅਤੇ ਵੱਡੀਆਂ ਵੱਡੀਆਂ ਨਦੀਆਂ ਵਿਚੋਂ ਮੱਛੀਆਂ ਵੀ ਫੜਿਆ ਕਰਦੇ ਸਨ।

ਚੰਬਾ ਰਿਆਸਤ ਵਿਚ ਤਾਂਬੇ ਦੀਆਂ ਪਲੇਟਾਂ ਉਪਰ ਉਕਰੀਆਂ ਹੋਈਆਂ ਲਿਖਤਾਂ ਮਿਲੀਆਂ ਸਨ ਜਿਨ੍ਹਾਂ ਦੀ ਸਹਾਇਤਾ ਨਾਲ ਚੰਬਾ ਰਿਆਸਤ ਦਾ ਇਤਿਹਾਸ ਤਿਆਰ ਕੀਤਾ ਗਿਆ। ਜਾਪਦਾ ਹੈ ਕਿ ਇਸ ਰਿਆਸਤ ਦੀ ਨੀਂਹ ਛੇਵੀਂ ਸਦੀ ਵਿਚ ਮਾਰੂਤ, ਇਕ ਸੂਰਜਵੰਸ਼ੀ ਰਾਜਪੂਤ ਨੇ ਰੱਖੀ ਸੀ ਜਿਸਨੇ ਬ੍ਰਾਹਮਪੁਰਾ, ਆਧੁਨਿਕ ਬਾਹਮੌਰ ਬਣਾਇਆ ਸੀ। ਮੇਰੂ ਵਰਮਾ ਨੇ 680 ਵਿਚ ਚੰਬਾ ਨੂੰ ਆਪਣੇ ਰਾਜਖੇਤਰ ਵਿਚ ਸ਼ਾਮਲ ਕੀਤਾ। ਚੰਬਾ ਸ਼ਹਿਰ ਸਾਹਿਲ ਵਰਮਾ ਨੇ 920 ਈ. ਦੇ ਲਗਭਗ ਬਣਾਇਆ ਸੀ। ਇਹ ਰਿਆਸਤ ਹਮੇਸ਼ਾ ਸੁਤੰਤਰ ਹੀ ਰਹੀ ਪਰ ਕਈ ਵਾਰ ਇਹ ਨਾਂ-ਮਾਤਰ ਜਿਹੀ ਕਸ਼ਮੀਰ ਦੇ ਅਧੀਨ ਹੋ ਜਾਂਦੀ। ਅਖ਼ੀਰ ਹਿੰਦੁਸਤਾਨ ਉਪਰ ਮੁਗ਼ਲਾਂ ਦਾ ਕਬਜ਼ਾ ਹੋ ਗਿਆ। ਮੁਗ਼ਲਾਂ ਅਧੀਨ ਇਹ ਰਿਆਸਤ ਮੁਗ਼ਲ ਹਕੂਮਤ ਨੂੰ ਖਿਰਾਜ ਦੇਣ ਲਗ ਪਈ ਪਰ ਅੰਦਰੂਨੀ ਮਾਮਲਿਆਂ ਵਿਚ ਇਹ ਸੁਤੰਤਰ ਹੀ ਰਹੀ। ਸਿੱਖਾਂ ਦੇ ਜ਼ੋਰ ਫੜਨ ਤੇ ਇਸ ਰਿਆਸਤ ਨੂੰ ਕੋਈ ਫ਼ਰਕ ਨਾ ਪਿਆ ਕਿਉਂਕਿ ਸਿੱਖਾਂ ਨੇ ਇਸ ਉਪਰ ਕੋਈ ਹਮਲਾ ਨਾ ਕੀਤਾ। ਸੰਨ 1846 ਵਿਚ ਇਹ ਰਿਆਸਤ ਪਹਿਲੀ ਵਾਰ ਅੰਗਰੇਜ਼ਾਂ ਦੇ ਪ੍ਰਭਾਵ ਹੇਠ ਆਈ। ਰਾਵੀ ਦਰਿਆ ਦੇ ਪੱਛਮ ਵਲ ਪੈਂਦਾ ਭਾਗ ਕਸ਼ਮੀਰ ਨੂੰ ਦੇ ਦਿੱਤਾ ਗਿਆ। ਬਾਕੀ ਦਾ ਬਚਿਆ ਇਲਾਕਾ ਇਸ ਰਿਆਸਤ ਕੋਲ ਰਿਹਾ। ਬਾਅਦ ਵਿਚ ਵੀ ਰਿਆਸਤ ਕੋਲ ਇਹੀ ਖੇਤਰ ਕਾਇਮ ਰਿਹਾ। ਫ਼ਰਕ ਕੇਵਲ ਇੰਨਾ ਸੀ ਕਿ ਇਸ ਨੂੰ ਹੁਣ ਰਿਆਸਤ ਕਸ਼ਮੀਰ ਤੋਂ ਬਿਲਕੁਲ ਸੁਤੰਤਰ ਕਰਾਰ ਦਿੱਤਾ ਗਿਆ। ਸੰਨ 1848 ਵਿਚ ਅੰਗਰੇਜ਼ਾਂ ਨੇ ਇਸ ਰਿਆਸਤ ਦੀ ਮਾਲਕੀ ਦੀ ਸਨਦ ਚੰਬੇ ਦੇ ਰਾਜੇ ਨੂੰ ਦੇ ਦਿੱਤੀ।

ਚੰਬਾ ਰਿਆਸਤ ਦੀ ਮੁੱਖ ਉਪ-ਭਾਸ਼ਾ ਚੰਬਿਆਲੀ ਸੀ। ਇਹ ਉਪ-ਭਾਸ਼ਾ ਸਾਰੀ ਰਿਆਸਤ ਦੇ ਵਾਸੀ ਸਮਝਦੇ ਸਨ। ਲਿਪੀ ਟਾਕਰੀ ਸੀ। ਹਿੰਦੀ, ਉਰਦੂ ਤੇ ਪੰਜਾਬੀ ਵੀ ਰਿਆਸਤ ਦੇ ਲੋਕ ਬੋਲਦੇ ਸਨ। ਰਿਆਸਤ ਵਿਚ ਕੁਝ ਰਾਜਪੂਤ ਘਰ ਵੀ ਸਨ ਜਿਨ੍ਹਾਂ ਨੂੰ ਉਚ ਕੁਲ ਦਾ ਸਮਝਿਆ ਜਾਂਦਾ ਸੀ। ਬ੍ਰਾਹਮਣਾਂ ਦੀ ਗਿਣਤੀ ਵੀ ਕਾਫ਼ੀ ਸੀ।

ਗੱਦੀ ਲੋਕ ਅਤੇ ਹੋਰ ਕਬੀਲਿਆਂ ਦੇ ਲੋਕ ਖੇਤੀਬਾੜੀ ਕਰਦੇ ਅਤੇ ਪਸ਼ੂ ਚਰਾਉਂਦੇ ਸਨ। ਚੰਬੇ ਦੇ ਅਸਲ ਵਸਨੀਕ ਆਪਣੇ ਹੱਥ ਨਾਲ ਖੇਤੀ ਕਰਨ ਨੂੰ ਚੰਗਾ ਨਹੀਂ ਸਮਝਦੇ ਸਨ। ਇਸ ਰਿਆਸਤ ਵਿਚ ਬਹੁਸੰਮਤੀ ਰਾਠੀਆਂ ਦੀ ਸੀ। ਉਹ ਖੇਤੀਬਾੜੀ, ਵਪਾਰ ਤੇ ਲੋੜ ਪੈਣ ਤੇ ਨੌਕਰੀ ਵੀ ਕਰ ਲੈਂਦੇ ਸਨ ਘਰਾਂ ਵਿਚ ਛੋਟੀਆਂ ਮੋਟੀਆਂ ਦਸਤਕਾਰੀਆਂ ਵੀ ਸਥਾਪਤ ਸਨ। ਹੇਠਲੇ ਵਰਗ ਦੀਆਂ ਜਾਤਾਂ ਵਿਚ ਹਾਲੀ, ਕੌਲੀ, ਚਮਾਰ ਡੂਮ ਆਦਿ ਸ਼ਾਮਲ ਸਨ।

ਚੰਬਾ ਰਿਆਸਤ ਵਿਚ ਈਸਾਈ ਧਰਮ ਦਾ ਪ੍ਰਚਾਰ ਕਾਫ਼ੀ ਜ਼ਿਆਦਾ ਸੀ। ਕਈ ਚਰਚ ਇਸ ਰਿਆਸਤ ਵਿਚ ਸਥਾਪਤ ਹੋ ਗਏ ਸਨ।

ਸਾਰੀ ਰਿਆਸਤ ਦੀ ਜ਼ਮੀਨ ਦਾ ਮਾਲਕ ਰਾਜਾ ਸੀ। ਰਾਜੇ ਤੋਂ ਠੇਕੇ ਤੇ ਜ਼ਮੀਨ ਲੈਣ ਵਾਲਿਆਂ ਨੂੰ ਮਾਲਗੁਜ਼ਾਰ ਕਿਹਾ ਜਾਂਦਾ ਸੀ। ਮਾਲਗੁਜ਼ਾਰ ਨੂੰ ਆਪਣਾ ਕਬਜ਼ਾ ਅਗੇ ਵੇਚਣ ਜਾਂ ਰਹਿਨ ਰੱਖਣ ਦਾ ਅਧਿਕਾਰ ਪ੍ਰਾਪਤ ਸੀ।

ਰਿਆਸਤ ਵਿਚ ਹੋਣ ਵਾਲੀਆਂ ਫ਼ਸਲਾਂ ਵਿਚ ਚੌਲ, ਮੱਕੀ, ਜਵਾਰ, ਬਾਜਰਾ, ਦਾਲਾਂ ਅਤੇ ਆਲੂ ਸ਼ਾਮਲ ਸਨ। ਚੌਰਾਹ ਵਜ਼ਾਰਤ ਵਿਚ ਪੋਸਤ ਵੀ ਉਗਾਇਆ ਜਾਂਦਾ ਸੀ। ਕਾਂਗੜੇ ਜ਼ਿਲ੍ਹੇ ਦੇ ਸ਼ਾਹਪੁਰ ਦੇ ਨਾਲ ਲਗਦੇ ਖੇਤਰ ਵਿਚ ਚਾਹ ਦੀ ਕਾਸ਼ਤ ਵੀ ਕੀਤੀ ਜਾਂਦੀ ਸੀ ਸਿੰਜਾਈ ਕੂਹਲਾਂ ਰਾਹੀਂ ਕੀਤੀ ਜਾਂਦੀ ਸੀ।

ਇਸ ਰਿਆਸਤ ਵਿਚ ਪਸ਼ੂ ਬਹੁਤ ਛੋਟੇ ਕੱਦ ਦੇ ਅਤੇ ਘਟੀਆ ਨਸਲ ਦੇ ਸਨ। ਮੱਝਾਂ ਵਧੇਰੇ ਕਰਕੇ ਗੁੱਜਰ ਰੱਖਦੇ ਸਨ। ਲਾਹੌਲ ਦੀਆਂ ਪਹਾੜੀਆਂ ਉਪਰ ਟੱਟੂ ਮਿਲਦੇ ਸਨ ਜੋ ਕਾਫ਼ੀ ਦੂਰ ਦੂਰ ਤਕ ਮਸ਼ਹੂਰ ਸਨ। ਭੇਡਾਂ, ਬੱਕਰੀਆਂ ਆਦਿ ਵੀ ਰਿਆਸਤ ਦੇ ਲੋਕ ਪਾਲਦੇ ਸਨ।

ਰਿਆਸਤ ਵਿਚ ਜੰਗਲ ਕਾਫ਼ੀ ਜ਼ਿਆਦਾ ਮਿਲਦੇ ਸਨ, ਜਿਹੜੇ ਕਿ ਪਟੇ ਤੇ ਦੇ ਦਿੱਤੇ ਜਾਂਦੇ ਸਨ। ਇਥੋਂ ਦਿਉਦਾਰ, ਚੀੜ ਆਦਿ ਦੇ ਫੱਟੇ ਤੇ ਸਲੀਪਰ ਰਾਵੀ ਅਤੇ ਅੱਗੋਂ ਚਨਾਬ ਦਰਿਆ ਵਿਚੋਂ ਲਾਹੌਰ ਅਤੇ ਵਜ਼ੀਰਬਾਦ (ਪਾਕਿਸਤਾਨ) ਵੀ ਭੇਜੇ ਜ਼ਾਂਦੇ ਸਨ।

ਪਹਾੜੀ ਸਿਲਸਲਿਆਂ ਉਪਰ ਖਣਿਜ ਕਾਫ਼ੀ ਮਾਤਰਾ ਵਿਚ ਮਿਲਦੇ ਸਨ।

ਲੋਹਾ ਬਾਹਮੋਰ ਅਤੇ ਚੌਰਾਹ ਵਜ਼ਾਰਤਾਂ ਵਿਚ ਮਿਲਦਾ ਸੀ। ਵਿਸ਼ੇਸ਼ ਤੌਰ ਤੇ ਡਲਹੌਜ਼ੀ ਦੇ ਨੇੜੇ ਪੱਥਰ ਦੀਆਂ ਸਲੇਟਾਂ ਦੀਆਂ ਖਾਣਾਂ ਕਾਫ਼ੀ ਮਿਲਦੀਆਂ ਸਨ।

ਇਸ ਰਿਆਸਤ ਵਿਚ ਵੱਡੇ ਵੱਡੇ ਕਾਰਖ਼ਾਨੇ ਨਹੀਂ ਸਨ। ਲੋਕ ਕੇਵਲ ਉਹ ਚੀਜ਼ਾਂ ਤਿਆਰ ਕਰਦੇ ਸਨ ਜੋ ਰੋਜ਼ਾਨਾ ਜੀਵਨ ਵਿਚ ਉਨ੍ਹਾਂ ਦੇ ਕੰਮ ਆਉਣ। ਪਿੱਤਲ ਅਤੇ ਲੱਕੜੀ ਤੋਂ ਛੋਟੀਆਂ ਮੋਟੀਆਂ ਚੀਜ਼ਾਂ ਤਿਆਰ ਕਰਨਾ, ਰੰਗਾਈ ਦਾ ਕੰਮ ਕਰਨਾ, ਕਪੜਾ ਬੁਣਨਾ ਆਦਿ ਛੋਟੀਆਂ ਦਸਤਕਾਰੀਆਂ ਸਥਾਪਤ ਸਨ। ਰਿਆਸਤ ਵਿਚੋਂ ਸ਼ਹਿਦ, ਘਿਉ, ਉੱਨ ਅਖ਼ਰੋਟ ਦੇ ਬ੍ਰਿਛਾਂ ਦੀ ਛਾਲ, ਅਖ਼ਰੋਟ, ਲਾਖ,

ਦਵਾਈਆਂ, ਸ਼ਤੀਰੀ ਲੱਕੜੀ ਅਤੇ ਜੰਗਲਾਂ ਤੋਂ ਪ੍ਰਾਪਤ ਹੋਣ ਵਾਲੀਆਂ ਹੋਰ ਬਹੁਤ ਸਾਰੀਆਂ ਵਸਤਾਂ ਦਾ ਨਿਰਯਾਤ ਹੁੰਦਾ ਸੀ। ਬਾਹਰੋਂ ਕਪੜੇ ਦੇ ਥਾਨ, ਬਰਤਨ, ਨਮਕ, ਖੰਡ, ਚਰਸ, ਤੇਲ ਅਤੇ ਸ਼ੀਰ ਦਾ ਆਯਾਤ ਹੁੰਦਾ ਸੀ।

ਚੰਬਾ ਸ਼ਹਿਰ ਪਠਾਨਕੋਟ ਤੋਂ ਮੁੱਖ ਸੜਕ ਤੇ 112 ਕਿ.ਮੀ. ਦੀ ਦੂਰੀ ਤੇ ਹੈ। ਸੜਕ ਦੁਨੇਰਾ ਅਤੇ ਡਲਹੌਜ਼ੀ ਵਿਚੋਂ ਦੀ ਹੋ ਕੇ ਜਾਂਦੀ ਸੀ। ਚੰਬਾ ਡਲਹੌਜ਼ੀ ਤੋਂ 25 ਕਿ. ਮੀ. ਦੂਰ ਹੈ। ਇਕ ਹੋਰ ਸੜਕ ਪਠਾਨਕੋਟ ਤੋਂ ਕਾਂਗੜਾ ਜ਼ਿਲ੍ਹੇ ਦੇ ਨੂਰਪੁਰ ਤੋਂ ਹੁੰਦੀ ਹੋਈ ਚੰਬਾ ਸ਼ਹਿਰ ਤੱਕ ਜਾਂਦੀ ਸੀ। ਸਰਦੀਆਂ ਦੇ ਮੌਸਮ ਵਿਚ ਇਨ੍ਹਾਂ ਸੜਕਾਂ ਰਾਹੀਂ ਆਵਾਜਾਈ ਨਹੀਂ ਹੋ ਸਕਦੀ ਸੀ। ਨਤੀਜੇ ਦੇ ਤੌਰ ਤੇ ਬਾਠਰੀ ਅਤੇ ਚੈਹਲ ਵਿਚੋਂ ਦੀ ਹੋ ਕੇ ਜਾਣਾ ਪੈਂਦਾ ਸੀ।

ਬਰਤਾਨਵੀ ਸਰਕਾਰ ਅਤੇ ਰਿਆਸਤ ਵਿਚਕਾਰ ਡਾਕ ਸਬੰਧ 1886 ਦੀ ਕਨਵੈਨਸ਼ਨ ਉਪਰ ਆਧਾਰਤ ਸਨ। ਹਿੰਦੁਸਤਾਨੀ ਟਿਕਟਾਂ ਜਿਨ੍ਹਾਂ ਉਪਰ ਚੰਬਾ ਰਿਆਸਤ ਦੀ ਮੁਹਰ ਲੱਗੀ ਹੁੰਦੀ ਸੀ, ਹੀ ਚੰਬਾ ਰਿਆਸਤ ਦੇ ਡਾਕਖ਼ਾਨਿਆਂ ਵਿਚ ਮਿਲਦੀਆਂ ਸਨ। ਜੇ ਰਿਆਸਤ ਤੋਂ ਬਾਹਰ ਚਿੱਠੀ ਪੱਤਰ ਕਰਨਾ ਹੁੰਦਾ ਸੀ ਜਾਂ ਕੋਈ ਚੀਜ਼ ਭੇਜਣੀ ਹੁੰਦੀ ਤਾਂ ਸਾਧਾਰਨ ਹਿੰਦੁਸਤਾਨੀ ਟਿਕਟਾਂ ਹੀ ਕੰਮ ਦੇ ਜਾਂਦੀਆਂ ਸਨ। ਪੂਰੀ ਰਿਆਸਤ ਵਿਚ 8 ਡਾਕਖ਼ਾਨੇ ਸਨ ਅਤੇ ਇਨ੍ਹਾਂ ਵਿਚ ਰਾਜਧਾਨੀ ਦਾ ਕੇਂਦਰੀ ਦਫ਼ਤਰ ਵੀ ਸ਼ਾਮਲ ਸੀ। ਡਾਕ ਵਿਭਾਗ ਪੋਸਟ ਮਾਸਟਰ ਜਨਰਲ ਦੇ ਨਿਯੰਤਰਣ ਅਧੀਨ ਸੀ ਅਤੇ ਡਾਕਖ਼ਾਨਿਆਂ ਦੇ ਮੁਆਇਨੇ ਦਾ ਕੰਮ ਅੰਬਾਲਾ ਡਵੀਜ਼ਨ ਦੇ ਡਾਕਖ਼ਾਨਿਆਂ ਦੇ ਨਿਰੀਖਕ ਦੇ ਸਪੁਰਦ ਸੀ।

ਪ੍ਰਸ਼ਾਸਨ ਦੇ ਕੰਮ ਵਿਚ ਰਾਜੇ ਦੀ ਸਹਾਇਤਾ ਵਜ਼ੀਰ ਕਰਦਾ ਸੀ ਜਿਹੜਾ ਕਿ ਮੁੱਖ ਕਾਰਜਕਾਰੀ ਅਫ਼ਸਰ ਸੀ ਅਤੇ ਅਦਾਲਤੀ ਵਿਭਾਗ ਦਾ ਮੁਖੀ ਵੀ ਸੀ। ਰਾਜੇ ਨੇ ਆਪਣੀ ਸਹਾਇਤਾ ਲਈ ਇਕ ਬਖ਼ਸ਼ੀ ਅਰਥਾਤ ਮੁੱਖ ਮਾਲ ਅਫ਼ਸਰ ਵੀ ਨਿਯੁਕਤ ਕੀਤਾ ਹੋਇਆ ਸੀ। ਰਾਜੇ ਤੋਂ ਬਾਅਦ ਵਜ਼ੀਰ ਦਾ ਨੰਬਰ ਆਉਂਦਾ ਸੀ ਅਤੇ ਰਾਜੇ ਦੀ ਗ਼ੈਰਹਾਜ਼ਰੀ ਵਿਚ ਵਜ਼ੀਰ ਨੂੰ ਹੀ ਸਾਰੇ ਅਧਿਕਾਰ ਪ੍ਰਾਪਤ ਹੁੰਦੇ ਸਨ।

ਰਿਆਸਤ ਪੰਜ ਵਜ਼ਾਰਤਾਂ-ਬ੍ਰਾਹਮੌਰ, ਚੰਬਾ, ਭਤੀਆਤ ਚੌਰਾਹ ਤੇ ਪਾਂਗੀ ਵਿਚ ਵੰਡੀ ਹੋਈ ਸੀ। ਵਜ਼ਾਰਤਾਂ ਅੱਗੇ ਪਰਗਨਿਆਂ ਵਿਚ ਵੰਡੀਆਂ ਹੋਈਆਂ ਸਨ। ਚੰਬਾ ਸ਼ਹਿਰ ਨੂੰ ਛੱਡ ਕੇ ਰਿਆਸਤ ਵਿਚ 1617 ਪਿੰਡ ਸਨ। ਸੰਨ 1907 ਵਿਚ ਰਿਆਸਤ ਦੀ ਆਬਾਦੀ 1,27,824 ਸੀ ਜਿਸ ਵਿਚ ਲਗਭਗ 907 ਹਿੰਦੂ ਸਨ। ਹਰ ਪਰਗਨੇ ਵਿਚ ਸ਼ਾਮਲ ਪਿੰਡਾਂ ਤੋਂ ਭੋਂ—ਮਾਮਲਾ ਉਗਰਾਹੁਣ ਦੀ ਜ਼ਿੰਮੇਵਾਰੀ ਲਿਖਣ-ਹਾਰ ਅਰਥਾਤ ਲੇਖਾਕਾਰ ਉਪਰ ਸੀ। ਉਸ ਦੀ ਸਹਾਇਤਾ ਲਈ 'ਉਗਰਾਹਕ' ਨਿਯੁਕਤ ਕੀਤੇ ਗਏ ਸਨ ਜਿਹੜੇ ਪਿੰਡਾਂ ਤੋਂ ਭੋਂ-ਮਾਮਲਾ ਉਗਰਾਹੁੰਦੇ ਸਨ। ਪਿੰਡ ਦੇ ਪੱਧਰ ਤੇ ਇਕ ਕਾਨਸਟੇਬਲ ਵੀ ਨਿਯੁਕਤ ਸੀ ਜਿਸਨੂੰ ਬਟਵਾਲ ਕਹਿੰਦੇ ਸਨ। ਇਸ ਦੇ ਅਧੀਨ ਹੋਰ ਕਰਮਚਾਰੀ ਸਨ।

ਹ. ਪੁ.- ਇੰਪ. ਗ. ਇੰਡ. 10 : 129

**ਚੰਬਾ** : ਸ਼ਹਿਰ—ਇਹ ਸ਼ਹਿਰ ਬਰਤਾਨਵੀ ਕਾਲ ਵਿਚ ਚੰਬਾ ਰਿਆਸਤ ਦੀ ਰਾਜਧਾਨੀ ਸੀ। ਅੱਜਕਲ੍ਹ ਇਹ ਹਿਮਾਚਲ ਰਾਜ ਦੇ ਚੰਬਾ ਜ਼ਿਲ੍ਹੇ ਦਾ ਸਦਰਮੁਕਾਮ ਹੈ। ਰਾਵੀ ਦਰਿਆ ਦੇ ਸੱਜੇ ਕੰਢੇ ਤੇ ਇਕ ਪਠਾਰ ਉੱਪਰ ਸ਼ਿਮਲੇ ਤੋਂ ਲਗਭਗ 184 ਕਿ. ਮੀ. ਉੱਤਰ-ਪੱਛਮ ਵਿਚ ਵੱਸਿਆ ਹੋਇਆ ਹੈ।

ਇਥੇ ਜਵਾਰ, ਬਾਜਰਾ, ਚੌਲ, ਉੱਨ, ਸ਼ਹਿਦ, ਲੱਕੜੀ, ਸੂਤੀ ਕਪੜੇ ਤੇ ਫ਼ਲਾਂ ਦਾ ਵਪਾਰ ਹੁੰਦਾ ਹੈ। ਇਥੇ ਮਲੇਰੀਏ ਦੀ ਦਵਾਈ ਤੇ ਅੱਖਾਂ ਦੀ ਦਵਾਈ ਤਿਆਰ ਹੁੰਦੀ ਹੈ। ਇਥੇ ਇਕ ਪ੍ਰਸਿੱਧ ਲਾਇਬ੍ਰੇਰੀ ਵੀ ਹੈ।

ਆਬਾਦੀ — 17,194 (1991)

32° 29' ਉ. ਵਿਥ.; 76° 11' ਪੂ. ਲੰਬ.

ਹ. ਪੁ. – ਇੰਪ. ਗ. ਇੰਡ 10 : 33; ਹਿੰ. ਵਿ. ਕੋ. 4 : 149

**ਚਬਾਉਣ ਵਾਲੀ ਗੂੰਦ** : ਇਹ ਇਕ ਮਿਠਾਈ ਵਰਗਾ ਪਦਾਰਥ ਹੈ ਜਿਹੜਾ ਰਿਕਲ (ਮੈਪੋਡਿਲਾ ਬਿਰਛ ਦੀ ਗੂੰਦ) ਅਤੇ ਇਸ ਨਾਲ ਮਿਲਦੇ ਜੁਲਦੇ ਲਚਕੀਲੇ ਪਦਾਰਥਾਂ ਨੂੰ ਮਿੱਠੇ ਅਤੇ ਰੱਸਦਾਰ ਪਦਾਰਥਾਂ ਨਾਲ ਮਿਲਾ ਕੇ ਤਿਆਰ ਕੀਤਾ ਜਾਂਦਾ ਹੈ। ਨਿਊ ਇੰਗਲੈਂਡ ਦੇ ਭਾਰਤੀਆਂ ਤੋਂ ਅਮਰੀਕਨ ਬਸਤੀਵਾਦੀਆਂ, ਨੇ ਚੀੜ੍ਹ ਦੀ ਕਿਸਮ ਦੇ ਦਰਖ਼ਤ ਦਾ ਬਰੋਜ਼ਾ ਚਬਾਉਣਾ ਸਿੱਖਿਆ ਅਤੇ 19ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਇਹ ਗੂੰਦ ਅਮਰੀਕਾ ਵਿਚ ਪਹਿਲੀ ਵਪਾਰਕ ਚਬਾਉਣ ਵਾਲੀ ਗੂੰਦ ਦੇ ਰੂਪ ਵਿਚ ਵਿਕਣ ਲੱਗੀ। ਇਸ ਤੋਂ ਮਗਰੋਂ ਪੈਰਾਫ਼ਿਨ ਮੋਮ ਵਾਲੀ ਚਬਾਉਣ ਵਾਲੀ ਗੂੰਦ ਹੋਂਦ ਵਿਚ ਆਈ।

ਅਜੋਕੀ ਚਬਾਉਣ ਵਾਲੀ ਗੂੰਦ ਵਿਚ ਭਾਰਤ ਅਨੁਸਾਰ ਲਗਭਗ 20% ਗਮ ਬੇਸ, 19% ਕਾੱਰਨ ਦਾ ਸ਼ੀਰਾ, 60% ਖੰਡ ਅਤੇ 1% ਚੱਸਦਾਰ ਪਦਾਰਥ ਹੁੰਦਾ ਹੈ। ਇਕੋ ਜਿਹੀ ਬਣਤ ਰੱਖਣ ਲਈ ਗਮ ਬੇਸ ਨੂੰ 25 ਲੇਟੈੱਕਸ ਪਦਾਰਥ ਜਾਂ ਇਸ ਨਾਲ ਮਿਲਦੇ ਜੁਲਦੇ ਪਦਾਰਥਾਂ ਵਿਚ ਘੋਲਿਆਂ ਜਾ ਸਕਦਾ ਹੈ। ਰਬੜ ਦੇ ਦੁੱਧ (ਲੇਟੈੱਕਸ) ਦੇ ਪਦਾਰਥ ਊਸ਼ਣ—ਖੰਡੀ ਵਣਾਂ ਵਿਚ ਉਗੇ ਦਰਖ਼ਤਾਂ ਤੋਂ ਪ੍ਰਾਪਤ ਕੀਤੇ ਜਾਂਦੇ ਹਨ। ਇਨ੍ਹਾਂ ਦਰਖ਼ਤਾਂ ਨੂੰ ਟੱਕ ਲਾ ਕੇ ਲੇਟੈਕੱਸ ਇਕੱਠਾ ਕਰਕੇ ਉਬਾਲਣ ਉਪਰੰਤ ਸਾਂਚਿਆਂ ਵਿਚ ਬਲਾਕ ਬਣਾ ਲਏ ਜਾਂਦੇ ਹਨ।

ਅਜਿਹੀਆਂ ਹੀ ਸੰਸ਼ਲਿਸਟ ਗੂੰਦਾਂ ਜਿਵੇਂ ਕਿ ਵੀਨਾਈਲ ਬਰੋਜ਼ਾ ਅਤੇ ਸੂਖ਼ਮ ਰਵੇਦਾਰ ਮੋਮ ਵੀ ਤਿਆਰ ਕੀਤੀਆਂ ਗਈਆਂ ਹਨ ਜਿਨ੍ਹਾਂ ਦੀ ਵਰਤੋਂ ਊਸ਼ਣ—ਖੰਡੀ ਲੇਟੈਕੇਸ ਪਦਾਰਥਾਂ ਨਾਲ ਮਿਲਾ ਕੇ ਕੀਤੀ ਜਾਂਦੀ ਹੈ। ਤਿਆਰ ਕਰਨ ਵਾਲੇ ਢੰਗ ਵਿਚ ਗਮ—ਬੇਸ ਅੰਸ਼ਾਂ ਨੂੰ ਧੋ ਕੇ ਪੀਸਿਆ ਜਾਂਦਾ ਹੈ ਅਤੇ ਮਗਰੋਂ ਸਟਰਲਾਈਜ਼ ਕਰਕੇ ਬਲੈਂਡ ਕੀਤਾ ਜਾਂਦਾ ਹੈ। ਮਿਸ਼ਰਨ ਤ੍ਰਿਆਰ ਕਰਨ ਵਾਲੇ ਬਰਤਨਾਂ ਵਿਚ ਪਿਘਲੀ ਹੋਈ ਬੇਸ ਨੂੰ ਕਾੱਰਨ ਦੇ ਸ਼ੀਰੇ, ਖੰਡ ਅਤੇ ਚੱਸਦਾਰ ਪਦਾਰਥ ਨਾਲ ਮਿਲਾਇਆ ਜਾਂਦਾ ਹੈ। ਲੇਟੀ ਵਰਗੇ ਮਿਸ਼ਰਨ ਦੀਆਂ ਸ਼ੀਟਾਂ ਬਣਾਉਣ ਬਾਅਦ ਡੰਡੀਆਂ ਜਾਂ ਗੋਲੀਆਂ ਬਣਾ ਲਈਆਂ ਜਾਂਦੀਆਂ ਹਨ। ਪੁਦੀਨੇ ਤੋਂ ਪ੍ਰਾਪਤ ਤੇਲ ਅਰਥਾਤ ਪੀਪਰਮੈਂਟ ਅਤੇ ਸਪੀਅਰਮਿੰਟ ਦੋ ਮੁੱਖ ਚੱਸਦਾਰ ਪਦਾਰਥ ਹਨ। ਭੋਜਨ ਦੇ ਤੱਤ ਅਨੁਸਾਰ ਇਕ ਸਟਿੱਕ ਵਿਚ ਨੌਂ ਕੈਲੋਰੀਆਂ ਬਰਾਬਰ ਤਾਕਤ ਹੁੰਦੀ ਹੈ। ਬਦੇਸ਼ਾਂ ਵਿਚ ਇਸ ਦੀ ਵਰਤੋਂ ਬਹੁਤ ਹੀ ਜ਼ਿਆਦਾ ਕੀਤੀ ਜਾਂਦੀ ਹੈ।

ਹ. ਪੁ.– ਐਨ. ਬ੍ਰਿ. 5 : 476

**ਚੰਬੀ ਵਾਦੀ** : ਇਹ ਤਿੱਬਤੀ ਹਿਮਾਲਾ ਦੀ ਇਕ ਵਾਦੀ ਹੈ ਜੋ ਭੂਟਾਨ ਅਤੇ ਸਿਕਮ ਵਿਚਕਾਰ ਸਥਿਤ ਹੈ। ਇਹ ਵਾਦੀ ਚੰਬੂ ਦਰਿਆ ਦੁਆਰਾ ਬਣੀ ਹੋਈ ਹੈ ਜੋ ਡਾਂਗਲਾ ਸ਼ਾਨ ਦੋਨ ਦੱਰੇ ਤੋਂ ਥੋੜ੍ਹਾ ਹੇਠਾਂ ਕਰਕੇ ਨਿਕਲਦਾ ਹੈ ਤੇ ਦੱਖਣ ਵਲ ਵਹਿੰਦਾ ਹੋਇਆ ਭੂਟਾਨ ਵਿਚ ਦਾਖ਼ਲ ਹੋ ਜਾਂਦਾ ਹੈ। ਵਾਦੀ ਦੀ ਔਸਤ ਉਚਾਈ 2, 900 ਮੀ. (9, 500 ਫੁੱਟ) ਹੈ। ਇਸ ਦੀਆਂ ਤਲਹੱਟੀਆਂ ਜੰਗਲਾਂ ਨਾਲ ਭਰੀਆਂ ਹਨ। ਸਾਲ ਵਿਚ ਬਹੁਤ ਸਮੇਂ ਲਈ ਮੌਸਮ ਖ਼ੁਸ਼ਗਵਾਰ ਰਹਿੰਦਾ ਹੈ। ਪਹਿਲਾਂ ਇਹ ਵਾਦੀ ਸਿਕਮ ਦਾ ਹਿੱਸਾ ਸੀ।

ਸੰਨ 1792 ਤੋਂ ਇਹ ਤਿੱਬਤ ਅਧੀਨ ਹੋ ਗਈ। ਸੰਨ 1904 ਵਿਚ 'ਭਾਰਤੀ-ਤਿੱਬਤੀ' ਸੰਧੀ ਹੋਈ ਅਤੇ ਬਰਤਾਨਵੀ ਪ੍ਰਬੰਧ ਨਾਲ

ਯਾ-ਤੁੰਗ (Ya-tung) ਨਾਮੀ ਇਕ ਵਪਾਰਕ ਏਜੰਸੀ ਵੀ ਇੱਥੇ ਖੁਲ੍ਹੀ। ਇਨ੍ਹਾਂ ਕਰਕੇ ਇਥੇ ਉਠਾਂ, ਸੂਰਾਂ, ਗਾਈਆਂ ਦੀਆਂ ਪੂਛਾਂ ਅਤੇ ਸੁਹਾਗੇ ਦਾ ਵਪਾਰ ਸ਼ੁਰੂ ਹੋਇਆ। ਸੰਨ 1951 ਤੋਂ ਇਹ ਵਾਦੀ ਚੀਨ ਦੇ ਕਬਜ਼ੇ ਅਧੀਨ ਹੋ ਗਈ ਪਰ 1962 ਤਕ ਭਾਰਤ ਨਾਲ ਇਨ੍ਹਾਂ ਚੀਜ਼ਾਂ ਦਾ ਵਪਾਰ ਜਾਰੀ ਰਿਹਾ। ਸੰਨ 1962 ਵਿਚ 'ਚੀਨੀ-ਭਾਰਤੀ' ਸੰਧੀ ਖਤਮ ਹੋ ਗਈ ਅਤੇ ਦੋਹਾਂ ਦੇਸ਼ਾਂ ਵਿਚ ਸਰਹੱਦੀ ਝਗੜਾ ਸ਼ੁਰੂ ਹੋ ਜਾਣ ਤੇ ਇਹ ਵਪਾਰ ਖਤਮ ਕਰ ਦਿੱਤਾ ਗਿਆ।

ਹ. ਪੁ. —ਐਨ. ਬ੍ਰਿ. ਮਾ. 2 : 918

**ਚਬੂਟ** : ਇਹ ਦੱਖਣੀ ਅਰਜਨਟੀਨਾ ਦਾ ਇਕ ਰਾਜ ਹੈ। ਇਸ ਦੇ ਕੁਝ ਹਿੱਸੇ ਨੂੰ 'ਪੈਟਾਗੋਨੀਆਂ' ਵੀ ਕਹਿੰਦੇ ਹਨ। ਇਸ ਦੇ ਪੂਰਬ ਵਿਚ ਅੰਧ-ਮਹਾਸਾਗਰ ਅਤੇ ਪੱਛਮ ਵਿਚ ਚਿੱਲੀ ਦਾ ਪ੍ਰਾਂਤ ਹੈ। ਇਸ ਰਾਜ ਦਾ ਕੁਲ ਖੇਤਰਫਲ 224,686 ਵ. ਕਿ. ਮੀ. (86, 752 ਵ. ਮੀਲ) ਹੈ। ਇਸ ਦੇ ਪੱਛਮ ਵਿਚ ਐਂਡੀਜ਼ ਪਹਾੜੀ ਪੱਬੀਆਂ ਹਨ ਜਿਨ੍ਹਾਂ ਵਿਚ ਕਈ ਝੀਲਾਂ ਅਤੇ ਜੰਗਲ ਹਨ। ਪੂਰਬ ਵਿਚ ਖੁਸ਼ਕ ਅਤੇ ਖਾਰੇ ਵਿਸ਼ਾਲ ਮੈਦਾਨ ਜਿਹੇ ਹਨ। ਚਬੂਟ ਦਰਿਆ ਇਸ ਨੂੰ ਪੱਛਮ ਤੋਂ ਪੂਰਬ ਵੱਲ ਨੂੰ ਪਾਰ ਕਰਦਾ ਹੈ। ਉੱਤਰ-ਪੂਰਬ ਵਿਚ ਵਾਲਡੈੱਸ ਪ੍ਰਾਇਦੀਪ ਹੈ ਜਿਹੜਾ ਸਮੁੰਦਰੀ ਸ਼ੇਰਾਂ ਦੀ ਰੱਖ ਹੈ।

ਇਸ ਖੇਤਰ ਨੂੰ ਮੁੱਖ ਤੌਰ ਤੇ ਵੈਲਸ਼ ਲੋਕਾਂ ਨੇ ਆਬਾਦ ਕੀਤਾ ਸੀ ਤੇ 1884 ਵਿਚ ਇਸਨੂੰ ਚੁਬੂਟ ਰਾਸ਼ਟਰੀ ਖੇਤਰ ਦੇ ਤੌਰ ਤੇ ਸੰਗਠਤ ਕੀਤਾ ਗਿਆ। 1955 ਵਿਚ ਇਸ ਨੂੰ ਰਾਜ ਬਣਾ ਦਿੱਤਾ ਗਿਆ। ਪਵੇਰਟੋ ਮੈਡਰਿਈਨ ਟਰੇਲਿਊ ਅਤੇ ਪ੍ਰਾਵਿੰਸ ਦੀ ਰਾਜਧਾਨੀ ਰਾਊਸਨ ਸ਼ੁਰੂ ਵਿਚ ਵੈਲਸ਼ ਆਬਾਦੀਆਂ ਸਨ। ਭੇਡਾਂ ਪਾਲਣੀਆਂ ਅਤੇ ਉੱਨ ਦੀਆਂ ਚੀਜ਼ਾਂ ਤਿਆਰ ਕਰਨੀਆਂ ਇਥੋਂ ਦੇ ਮੁੱਖ ਧੰਦੇ ਹਨ। ਤੇਲ ਇਥੋਂ ਦੀ ਆਮਦਨ ਦਾ ਇੱਕ ਮਹੱਤਵਪੂਰਨ ਸਾਧਨ ਹੈ ਤੇ ਇਸ ਦੇ ਮੁੱਖ ਭੰਡਾਰ ਰਾਜ ਦੇ ਦੱਖਣੀ ਹਿੱਸੇ ਵਿਚ ਕਾਮਾਡੋਰੋ ਰੀਵਦਾਵੀਈਆਂ ਦੇ ਨਜ਼ਦੀਕ ਹਨ।

ਆਬਾਦੀ — 365, 445 (1991)

ਹ. ਪੁ.— ਐਨ. ਬ੍ਰਿ. ਮਾ. 2 : 913

**ਚਮਕੌਰ ਸਾਹਿਬ** : ਇਹ ਸਿੱਖਾਂ ਦਾ ਪ੍ਰਸਿੱਧ ਇਤਿਹਾਸਕ ਅਤੇ ਧਾਰਮਕ ਅਸਥਾਨ ਹੈ। ਇਹ ਪੰਜਾਬ ਦੇ ਰੂਪਨਗਰ (ਰੋਪੜ) ਜ਼ਿਲ੍ਹੇ ਦੀ ਇਕ ਉਪ-ਤਹਿਸੀਲ ਦਾ ਸਦਰ-ਮੁਕਾਮ ਹੈ। ਇਹ ਚੰਡੀਗੜ੍ਹ ਬੇਲਾ ਰੋਡ ਉੱਤੇ ਰੋਪੜ ਤੋਂ ਕੋਈ 15 ਕਿ. ਮੀ. ਪੱਛਮ ਵੱਲ ਨਹਿਰ ਸਰਹਿੰਦ ਉਤੇ ਵਾਕਿਆ ਹੈ।

ਚਮਕੌਰ ਸਾਹਿਬ ਦਾ ਪੁਰਾਣਾ ਨਾਂ 'ਚੰਪਾ ਨਗਰੀ' ਦੱਸਿਆ ਜਾਂਦਾ ਹੈ। ਇਸ ਦੇ ਮੁੱਢ ਬੱਝਣ ਬਾਰੇ ਕੋਈ ਪੱਕਾ ਪੇਤਾ ਨਹੀਂ ਲਗਦਾ। ਗੁਰਦੁਆਰਾ ਪ੍ਰਬੰਧਕ ਕਮੇਟੀ ਚਮਕੌਰ ਸਾਹਿਬ ਵਲੋਂ 1955 ਵਿਚ ਛਾਪੇ ਗਏ ਇਕ ਟ੍ਰੈਕਟ (ਲੇਖਕ ਗਿ. ਪ੍ਰਤਾਪ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ, ਅੰਮ੍ਰਿਤਸਰ) ਅਨੁਸਾਰ ਇਹ ਇਕ ਬਹੁਤ ਪੁਰਾਣਾ ਨਗਰ ਹੈ ਜਿਹੜਾ ਰਾਮਾਇਣ ਦੇ ਵਕਤਾਂ ਵਿਚ ਆਬਾਦ ਹੋਇਆ। ਇਥੇ ਸੰਘਣੀ ਵਸੋਂ ਹੋਣ ਕਰਕੇ ਥੇਹ ਦੀ ਚੰਗੀ ਤਰ੍ਹਾਂ ਪਰਖ ਨਹੀਂ ਕੀਤੀ ਜਾ ਸਕਦੀ ਪਰ ਮਿੱਟੀ ਦੇ ਭਾਂਡਿਆਂ ਦੀਆਂ ਠੀਕਰੀਆਂ ਤੇ ਹੋਰ ਚੀਜ਼ਾਂ, ਜੋ ਇਸ ਸਥਾਨ ਤੋਂ ਮਿਲਦੀਆਂ ਹਨ, ਤੋਂ ਇਥੋਂ ਦੇ ਇਤਿਹਾਸ ਦਾ ਕੁਝ ਪਤਾ ਲਗਦਾ ਹੈ। ਇਸ ਦੇ ਨੇੜੇ ਰੇਤ ਦੇ ਮੈਦਾਨ ਇਹ ਦੱਸਦੇ ਹਨ ਕਿ ਪੁਰਾਣੇ ਸਮਿਆਂ ਵਿਚ ਸਤਲੁਜ ਦਰਿਆ ਇਸ ਦੇ ਨਾਲੋਂ ਵਗਦਾ ਸੀ। ਸਭ ਤੋਂ ਪਹਿਲਾਂ ਇੱਥੇ ਹੜੱਪਾ ਵਾਲੇ ਲੋਕ ਵਸੇ। ਉਨ੍ਹਾਂ ਤੋਂ ਪਿਛੋਂ ਇਹ ਸ਼ਹਿਰ 600 ਈ. ਤੋਂ ਲੈ ਕੇ 1300 ਈ. ਤਕ ਉੱਜੜਿਆ ਰਿਹਾ ਪਰ ਉਸ ਤੋਂ ਪਿਛੋਂ ਫਿਰ ਵੱਸ ਗਿਆ। ਉਸ ਜ਼ਮਾਨੇ ਦੇ ਪਿਆਲੇ ਤੇ ਮਿੱਟੀ ਦੇ ਹੋਰ ਭਾਂਡੇ ਇਥੋਂ ਮਿਲਦੇ ਹਨ।

ਚਮਕੌਰ ਸਾਹਿਬ ਅਜਿਤ ਸੂਰਮੇ, ਧਰਮ ਤੇ ਦੇਸ਼ ਰਖਿਅਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਸਿੱਧ ਤੇ ਇਤਿਹਾਸਕ ਰਣ-ਖੇਤਰ ਹੈ। ਇੱਥੇ ਦਸਵੇਂ ਪਾਤਸ਼ਾਹ ਉਨ੍ਹਾਂ ਦੇ ਵੱਡੇ ਸਾਹਿਬਜ਼ਾਦਿਆਂ ਅਤੇ 40 ਸਿੰਘਾਂ ਨੇ ਕੱਚੀ ਗੜ੍ਹੀ ਵਿਚੋਂ ਟਿੱਡੀ ਦਲ ਮੁਗਲ ਸੈਨਾ ਤੇ ਮੁਲਖਈਏ ਦਾ ਮੁਕਾਬਲਾ ਕੀਤਾ ਸੀ।

ਆਨੰਦਪੁਰ ਸਾਹਿਬ ਛੱਡ ਕੇ ਆਉਣ ਮਗਰੋਂ ਜਦੋਂ 7 ਪੋਹ, ਸੰਮਤ 1761 ਬਿ. (1704 ਈ.) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਸਾਹਿਬ ਪੁੱਜੇ, ਉਦੋਂ ਇੱਥੇ ਇਕ ਕੱਚੀ ਗੜ੍ਹੀ ਹੁੰਦੀ ਸੀ। ਉਸ ਗੜ੍ਹੀ ਦਾ ਮਾਲਕ ਰਾਏ ਭਗਤ ਸਿੰਘ ਸੀ ਜੋ 65 ਪਿੰਡਾਂ ਦਾ ਟਿੱਕਾ ਸੀ।

ਗੁਰੂ ਜੀ ਨੇ ਕੱਚੀ ਗੜ੍ਹੀ ਵਿਚ ਮੋਰਚਾ-ਬੰਦੀ ਕੀਤੀ। ਉਨ੍ਹਾਂ ਨੇ ਗੜ੍ਹੀ ਦੀਆਂ ਚਾਰੇ ਬਾਹੀਆਂ ਤੇ ਅੱਠ-ਅੱਠ ਸਿੰਘ ਵੰਡ ਦਿੱਤੇ। ਦੋ ਸਿੰਘ ਭਾਈ ਕੋਠਾ ਸਿੰਘ ਅਤੇ ਭਾਈ ਮਦਨ ਸਿੰਘ ਦਰਵਾਜ਼ੇ ਤੇ ਖੜ੍ਹੇ ਕੀਤੇ ਗਏ। ਬਾਕੀ ਦੇ ਸਿੰਘਾਂ ਅਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਆਪ ਉੱਪਰ ਉੱਚੀ ਅਟਾਰੀ ਵਿਚ ਚਲੇ ਗਏ। 8 ਪੋਹ, ਸੰਮਤ 1761 ਈ. ਨੂੰ ਸਾਰਾ ਦਿਨ ਸਖ਼ਤ ਲੜਾਈ ਹੁੰਦੀ ਰਹੀ। ਕਈ ਵਾਰ ਮੁਗਲ ਸੈਨਾ ਦੇ ਸਿਪਾਹੀਆਂ ਨੇ ਗੜ੍ਹੀ ਵਿਚ ਦਾਖ਼ਲ ਹੋਣ ਦੀ ਕੋਸ਼ਿਸ਼ ਕੀਤੀ ਪਰ ਸਾਰੀਆਂ ਬਾਰੀਆਂ ਤੇ ਤੈਨਾਤ ਸਿੰਘਾਂ ਨੇ ਬੇਸ਼ੁਮਾਰ ਸਿਪਾਹੀਆਂ ਨੂੰ ਪਾਰ ਬੁਲਾ ਦਿੱਤਾ। ਗੁਰੂ ਜੀ ਤੋਂ ਆਗਿਆ ਪਾ ਕੇ ਸਿੰਘ ਗੜ੍ਹੀ ਤੋਂ ਬਾਹਰ ਨਿਕਲ ਕੇ ਯੁੱਧ ਕਰਨ ਲੱਗੇ। ਇਸ ਜੰਗ ਵਿਚ ਗੁਰੂ ਜੀ ਨੇ ਆਪਣੇ ਦੋਵੇਂ ਵੱਡੇ ਸਾਹਿਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਨੂੰ ਹੋਰ ਸਿੰਘਾਂ ਸਹਿਤ ਵਾਰੋ ਵਾਰੀ ਰਣਭੂਮੀ ਵਿਚ ਭੇਜਿਆ। ਦੋਹਾਂ ਸਾਹਿਬਜ਼ਾਦਿਆਂ ਨੇ ਸੂਰਬੀਰਤਾ ਨਾਲ ਲੜਾਈ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ।

ਸਿੰਘਾਂ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੜ੍ਹੀ ਦੀ ਕਮਾਨ ਪਿੱਛੇ ਰਹਿੰਦੇ ਕੁਝ ਸਿੰਘਾਂ ਨੂੰ ਸੰਭਾਲ ਕੇ ਗੜ੍ਹੀ ਤੋਂ ਬਾਹਰ ਹੋਏ। ਉਨ੍ਹਾਂ ਨੇ ਫ਼ਤਹਿ ਗਜਾਈ ਅਤੇ ਤਾੜੀ ਮਾਰ ਕੇ ਇਹ ਕਹਿੰਦੇ ਹੋਏ 'ਹਿੰਦੂਆਂ ਦਾ ਪੀਰ ਜਾ ਰਿਹਾ ਹੈ', ਮੁਗਲ ਸੈਨਾ ਦੇ ਘੇਰੇ ਨੂੰ ਚੀਰ ਕੇ ਨਿਕਲ ਗਏ।

ਰਾਤ ਦੇ ਹਨੇਰੇ ਵਿਚ ਇਹ ਸੁਣ ਕੇ ਮੁਗਲ ਸੈਨਾ ਵਿਚ ਅਫ਼ਰਾ-ਤਫ਼ਰੀ ਮਚ ਗਈ। ਉਨ੍ਹਾਂ ਦੀ ਆਪਸ ਵਿਚ ਹੀ ਕਟਾ-ਵਢੀ ਸ਼ੁਰੂ ਹੋ ਗਈ। ਇਸ ਸ਼ੋਰ-ਸ਼ਰਾਬੇ ਵਿਚ ਹੀ ਗੁਰੂ ਜੀ ਅੱਗੇ ਨਿਕਲ ਗਏ। ਉਹ ਮਾਛੀਵਾੜੇ ਹੁੰਦੇ ਹੋਏ ਮਾਲਵੇ ਵੱਲ ਲੰਘ ਗਏ।

ਇਸ ਇਤਿਹਾਸਕ ਘਟਨਾ ਦੀ ਯਾਦ ਵਿਚ ਚਮਕੌਰ ਸਾਹਿਬ ਵਿਚ ਕਈ ਵੱਡੇ ਵੱਡੇ ਗੁਰਦੁਆਰੇ ਹਨ, ਜਿਨ੍ਹਾਂ ਦਾ ਵੇਰਵਾ ਨਿਮਨ ਅਨੁਸਾਰ ਹੈ :—

**ਗੁਰਦੁਆਰਾ ਕਤਲਗੜ੍ਹ ਸਾਹਿਬ**—ਇਹ ਚਮਕੌਰ ਸਾਹਿਬ ਦਾ ਸਭ ਤੋਂ ਵੱਡਾ ਗੁਰਦੁਆਰਾ ਅਤੇ ਕੇਂਦਰੀ ਸਥਾਨ ਹੈ। ਇਸ ਨੂੰ 'ਸ਼ਹੀਦ ਗੰਜ' ਵੀ ਕਹਿੰਦੇ ਹਨ। ਇਹ ਪੁਰਾਣੇ ਚਮਕੌਰ ਨਗਰ ਦੀ ਲਹਿੰਦੀ ਬਾਹੀ ਵੱਲ ਹੈ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਨੇ ਹੋਰ ਸਿੰਘਾਂ ਸਮੇਤ ਤੁਰਕ ਸੈਨਾ ਨਾਲ ਜੰਗ ਕਰਦਿਆਂ 8 ਪੋਹ, 1761 ਬਿਕਰਮੀ (1704 ਈ.) ਨੂੰ ਬਹਾਦਰੀ ਦਿਖਾਉਂਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ ਸੀ। ਦੋਹਾਂ ਸਾਹਿਬਜ਼ਾਦਿਆਂ ਅਤੇ ਬਾਕੀ ਸ਼ਹੀਦ ਸਿੰਘਾਂ ਦਾ ਅੰਤਮ ਸੰਸਕਾਰ ਇਥੇ ਹੀ ਹੋਇਆ ਸੀ। ਸੰਸਕਾਰ ਵਾਲੀ ਥਾਂ ਨੂੰ ਅੰਗੀਠਾ ਸਾਹਿਬ ਕਹਿੰਦੇ ਹਨ। ਇਸ ਗੁਰਦੁਆਰੇ ਦੀ ਨਵੀਂ ਇਮਾਰਤ ਕਾਫ਼ੀ ਖੁਲ੍ਹੀ ਅਤੇ ਸੁੰਦਰ ਹੈ। ਹਰ ਸੰਗਰਾਂਦ ਨੂੰ ਇਥੇ ਬੜਾ ਭਾਰੀ ਜੋੜ

ਮੇਲਾ ਹੁੰਦਾ ਹੈ ਅਤੇ ਹਰ ਸਾਲ 6, 7, 8 ਪੋਹ (ਲਗਭਗ 21, 22, 23 ਦਸੰਬਰ) ਨੂੰ ਸ਼ਹੀਦੀ ਜੋੜ ਮੇਲਾ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

**ਗੁਰਦੁਆਰਾ ਦਮਦਮਾ ਸਾਹਿਬ**—ਇਥੇ ਗੜ੍ਹੀ ਦੇ ਮਾਲਕ ਦਾ ਬਾਗ਼ ਸੀ। ਗੁਰੂ ਸਾਹਿਬ ਜੀ ਪਹਿਲਾਂ ਇਥੇ ਆ ਕੇ ਬਿਰਾਜੇ ਸਨ। ਇਹ ਚਮਕੌਰ ਦੇ ਮੌਜੂਦਾ ਬਾਜ਼ਾਰ ਦੇ ਲਗਭਗ ਵਿਚਕਾਰ ਕਰਕੇ ਹੈ।

**ਗੁਰਦੁਆਰਾ ਗੜ੍ਹੀ ਸਾਹਿਬ (ਤਿਲਕ ਅਸਥਾਨ)**—ਇਥੇ ਕੱਚੀ ਗੜ੍ਹੀ ਵਿਚ ਬੈਠ ਕੇ ਗੁਰੂ ਸਾਹਿਬ ਨੇ ਜੰਗ ਕੀਤਾ ਸੀ। ਇਸੇ ਅਸਥਾਨ ਤੇ ਗੁਰੂ ਜੀ ਨੇ ਭਾਈ ਸੰਗਤ ਸਿੰਘ ਜੀ (ਕਈ ਹਵਾਲਾ ਪੁਸਤਕਾਂ ਵਿਚ ਭਾਈ ਸੰਤ ਸਿੰਘ ਲਿਖਿਆ ਹੈ) ਨੂੰ ਜਿਗ੍ਹਾ ਕਲਗੀ ਦਿੱਤੀ ਸੀ। ਇਹ ਗੁਰਦੁਆਰਾ ਚਮਕੌਰ ਸਾਹਿਬ ਵਿਚ ਸਭ ਤੋਂ ਉੱਚੀ ਜਗ੍ਹਾ ਤੇ ਹੈ ਅਤੇ ਬਹੁਤ ਦੂਰੋਂ ਨਜ਼ਰ ਆਉਂਦਾ ਹੈ।

**ਗੁਰਦੁਆਰਾ ਸ਼ਹੀਦ ਬੁਰਜ**—ਇਥੇ ਗੜ੍ਹੀ ਦਾ ਦਰਵਾਜ਼ਾ ਸੀ। ਭਾਈ ਮਦਨ ਸਿੰਘ ਜੀ ਤੇ ਭਾਈ ਕੋਠਾ ਸਿੰਘ ਪਹਿਰੇਦਾਰ ਇਥੇ ਸ਼ਹੀਦ ਹੋਏ ਅਤੇ ਭਾਈ ਜਿਊਣ ਸਿੰਘ ਦੀ ਯਾਦਗਾਰ ਕਾਇਮ ਕੀਤੀ ਗਈ।

**ਗੁਰਦੁਆਰਾ ਰਣਜੀਤ ਗੜ੍ਹ ਸਾਹਿਬ**—ਇਹ ਅਸਥਾਨ ਗੁਰੂ ਸਾਹਿਬ ਦੇ ਪਹਿਲੇ ਜੰਗ ਦੀ ਯਾਦਗਾਰ ਹੈ। ਇਥੇ ਕੁਰਕਸ਼ੇਤਰ ਤੋਂ ਮੁੜਦਿਆਂ ਹੋਇਆਂ ਰਣਜੀਤ ਨਗਾਰਾ ਵਜਾ ਕੇ ਯੁੱਧ ਕੀਤਾ ਸੀ। ਇਹ ਗੁਰਦੁਆਰਾ ਚਮਕੌਰ ਸਾਹਿਬ ਦੇ ਪੂਰਬ ਵਿਚ ਨਗਰ ਤੋਂ ਬਾਹਰ ਨਿਕਲ ਕੇ ਇਕ ਟਿੱਬੇ ਉੱਤੇ ਸਥਿਤ ਹੈ।

**ਗੁਰਦੁਆਰਾ ਤਾੜੀ ਸਾਹਿਬ**-ਇਥੇ ਗੁਰੂ ਸਾਹਿਬ ਨੇ ਵੈਰੀ ਦਲਾਂ ਵਿਚੋਂ ਨਿਕਲ ਜਾਣ ਨੂੰ ਪ੍ਰਗਟ ਕਰਨ ਲਈ ਤਾੜੀ ਵਜਾਈ ਸੀ। ਇਹ ਕੌਤਕ 7-8 ਪੋਹ ਦੀ ਰਾਤ ਨੂੰ ਵਰਤਿਆ ਸੀ। ਇਹ ਗੁਰਦੁਆਰਾ ਚਮਕੌਰ ਸਹਿਬ ਦੇ ਪੱਛਮ ਵਿਚ ਗੁਰਦੁਆਰਾ ਕਤਲਗੜ੍ਹ ਤੋਂ ਅੱਧੇ ਕੁ ਕਿਲੋਮੀਟਰ ਦੇ ਫ਼ਾਸਲੇ ਤੇ ਹੈ।

ਚਮਕੌਰ ਸਾਹਿਬ ਦਾ ਸਾਲਾਨਾ ਸ਼ਹੀਦੀ ਜੋੜ-ਮੇਲਾ ਬਹੁਤ ਪ੍ਰਸਿੱਧ ਹੈ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਇਥੇ ਆਉਂਦੀਆਂ ਹਨ। ਧਾਰਮਕ ਦੀਵਾਨ ਸੱਜਦੇ ਹਨ ਅਤੇ ਸਾਰੇ ਗੁਰਦੁਆਰਿਆਂ ਵਿਚ ਲੰਗਰ ਚਲਦੇ ਰਹਿੰਦੇ ਹਨ। ਸ਼ਹੀਦੀ ਜੋੜ-ਮੇਲੇ ਤੋਂ ਇਲਾਵਾ ਇਥੇ ਦੁਸਹਿਰਾ, ਵਿਸਾਖੀ ਅਤੇ ਗੁਰਪੁਰਬ ਵੀ ਧੂਮ-ਧਾਮ ਨਾਲ ਮਨਾਏ ਜਾਂਦੇ ਹਨ। ਸਾਰਾ ਸਾਲ ਇਥੇ ਯਾਤਰੂ ਦਰਸ਼ਨਾਂ ਵਾਸਤੇ ਆਉਂਦੇ ਰਹਿੰਦੇ ਹਨ। ਗੁਗਾ ਨੌਮੀ (ਮਾੜੀ ਦਾ ਮੇਲਾ) ਅਤੇ ਲ਼ਾਲਾਂ ਵਾਲੇ ਪੀਰ ਦੇ ਮੇਲੇ ਵੀ ਇਥੇ ਭਰਦੇ ਹਨ।

ਹ. ਪੁ.—ਸ੍ਰੀ ਚਮਕੌਰ ਸਾਹਿਬ ਦੇ ਇਤਿਹਾਸਕ ਗੁਰਦੁਆਰਿਆਂ ਦਾ ਸੰਖੇਪ ਹਾਲ—ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਚਮਕੌਰ ਸਾਹਿਬ; ਨਿਰਾਲੀ ਚਮਕ—ਡਾ. ਰਤਨ ਸਿੰਘ ਗਿਆਨੀ ਸਹੌੜਾ ਵਾਲੇ; ਮ. ਕੋ.

**ਚਮਗਿੱਦੜ** : ਕਾਇਰਾਪਟੈਰਾ ਵਰਗ ਦੇ ਉਡਣੇ ਥਣਧਾਰੀਆਂ ਨੂੰ ਚਮਗਿੱਦੜ ਕਿਹਾ ਜਾਂਦਾ ਹੈ। ਕਾਇਰਾਪਟੈਰਾ ਸ਼ਬਦ ਯੂਨਾਨੀ ਭਾਸ਼ਾ ਤੋਂ ਲਿਆ ਗਿਆ ਹੈ ਜਿਸ ਦੇ ਅਰਥ ਹਨ 'ਹਥ-ਪਰ'। ਇਨ੍ਹਾਂ ਦੀਆਂ ਤਕਰੀਬਨ 900 ਜਾਤੀਆਂ ਹਨ। ਇਹ ਦੁਨੀਆ ਦੇ ਲਗਭਗ ਸਾਰੇ ਗਰਮ ਅਤੇ ਸੀਤ-ਊਸ਼ਣੀ ਇਲਾਕਿਆਂ ਵਿਚ ਮਿਲਦੀਆਂ ਹਨ, ਖ਼ਾਸ ਕਰਕੇ ਊਸ਼ਣ-ਖੰਡੀ ਭਾਗਾਂ ਵਿਚ। ਪੁਰਾਣੇ ਸਮੇਂ ਤੋਂ ਲੋਕੀ ਚਮਗਿੱਦੜਾਂ ਤੋਂ ਡਰਨ ਕਰਕੇ ਇਨ੍ਹਾਂ ਦੀ ਜੀਵ-ਵਿਗਿਆਨਕ, ਐਗਰੀਕਲਚਰਲ ਅਤੇ ਆਰਥਿਕ ਮਹੱਤਤਾ ਬਾਰੇ ਅਧਿਐਨ ਨਹੀਂ ਸਨ ਕਰ ਸਕੇ।

ਇਨ੍ਹਾਂ ਦੇ ਦੰਦਾਂ, ਪਿੰਜਰ ਅਤੇ ਦਿਮਾਗ਼ ਦੀ ਬਣਤਰ ਤੋਂ ਅਜਿਹਾ ਜਾਪਦਾ ਹੈ ਕਿ ਇਹ ਥਣਧਾਰੀ ਪ੍ਰਾਣੀਆਂ ਦੇ ਰੋਡੈਂਸ਼ੀਆਂ ਵਰਗ (ਚੂਹੇ ਵਗੈਰਾ) ਨਾਲੋਂ ਕੀਟ-ਆਹਾਰੀ ਪ੍ਰਾਣੀਆਂ ਦੇ ਵਰਗ ਇਨਸੈੱਕਟੀਵੋਰਾ (ਸ਼੍ਰੂ, ਚਚੂੰਦਰ ਆਦਿ) ਦੇ ਜ਼ਿਆਦਾ ਨਜ਼ਦੀਕ ਹਨ। ਚਮਗਿੱਦੜ ਹੀ ਸਿਰਫ਼ ਅਜਿਹੇ ਥਣਧਾਰੀ ਪ੍ਰਾਣੀ ਹਨ ਜਿਹੜੇ ਉੱਡ ਸਕਦੇ ਹਨ। ਇਨ੍ਹਾਂ ਦੇ ਪਰ ਲਚਕਦਾਰ ਝਿੱਲੀਆਂ ਦੇ ਬਣੇ ਹੁੰਦੇ ਹਨ।

ਬਹੁਤੇ ਚਮਗਿੱਦੜ ਭੂਰੇ ਰੰਗ ਦੇ ਹੁੰਦੇ ਹਨ, ਸਿਰਫ਼ ਕੁਝ-ਕੁ ਜਾਤੀਆਂ ਲਾਲ, ਪੀਲੀਆਂ, ਚਿੱਟੀਆਂ ਜਾਂ ਚਿੱਟੇ ਚਟਾਖ਼ਾਂ ਜਾਂ ਧਾਰੀਆਂ ਵਾਲੀਆਂ ਹੁੰਦੀਆਂ ਹਨ। ਇਨ੍ਹਾਂ ਦੇ ਆਕਾਰ ਅਤੇ ਭਾਰ ਵੀ ਵੱਖਰੇ ਵੱਖਰੇ ਹੁੰਦੇ ਹਨ। ਫ਼ਿਲੇਪਾਈਨਜ਼ ਦਾ ਚਮਗਿੱਦੜ (Tylomycteris pachypus meyeri) ਤਕਰੀਬਨ 1.5 ਗ੍ਰਾ. ਭਾਰਾ ਅਤੇ ਇਸ ਦਾ ਖੰਭ-ਪਸਾਰ 15 ਸੈਂ. ਮੀ. ਹੁੰਦਾ ਹੈ, ਜਦੋਂ ਕਿ ਟੈਰੋਪੱਸ਼ ਵੈਮਪਾਈਰਸ ਚਮਗਿੱਦੜ (Pteropus vampyrus) ਲਗਭਗ ਇਕ ਕਿ. ਗ੍ਰਾ. ਭਾਰਾ ਅਤੇ ਇਸ ਦਾ ਖੰਭ-ਪਸਾਰ ਤਕਰੀਬਨ 1.5 ਮੀ. ਹੁੰਦਾ ਹੈ।

ਤਕਰੀਬਨ ਸਾਰੇ ਚਮਗਿੱਦੜ ਰਾਤਲ ਪ੍ਰਾਣੀ ਹਨ ਅਤੇ ਗਰੁੱਪਾਂ ਵਿਚ ਰਹਿੰਦੇ ਹਨ। ਕੁਝ-ਕੁ ਕਿਸਮਾਂ ਵਿਚ ਕਈ ਕਈ ਲੱਖ ਚਮਗਿੱਦੜ ਇਕੱਠੇ ਹੋ ਕੇ ਕਾਲੋਨੀਆਂ ਵਿਚ ਰਹਿੰਦੇ ਹਨ। ਚਮਗਿੱਦੜ ਹੀ ਸਿਰਫ਼ ਇਕੋ ਇਕ ਅਜਿਹੇ ਰੀੜ੍ਹਧਾਰੀ ਪ੍ਰਾਣੀ ਹਨ ਜਿਹੜੇ ਆਮ ਤੌਰ ਤੇ ਸੁਰੰਗਾਂ ਦੇ ਡੂੰਘੇ ਅਤੇ ਬਿਲਕੁਲ ਹਨੇਰੇ ਹਿੱਸਿਆਂ ਵਿਚ ਉਲਟੇ ਲਟਕੇ ਰਹਿੰਦੇ ਹਨ। ਇਨ੍ਹਾਂ ਦੇ ਪੈਰਾਂ ਦੀਆਂ ਉਂਗਲਾਂ ਅੰਦਰ ਵੱਲ ਤੇ ਪਿੱਛੇ ਵੱਲ ਮੁੜ ਜਾਂਦੀਆਂ ਹਨ ਅਤੇ ਨਹੁੰਦਰਾਂ ਇੰਨੀਆਂ ਜ਼ਿਆਦਾ ਮੁੜੀਆਂ ਹੁੰਦੀਆਂ ਹਨ ਕਿ ਇਹ ਡੂੰਘੀ ਨੀਂਦ, ਸੀਤ-ਨਿਸ਼ਕਿਰਿਅਤਾ ਦੀ ਹਾਲਤ ਜਾਂ ਇਥੋਂ ਤਕ ਕਿ ਮਰਨ ਤੋਂ ਬਾਅਦ ਵੀ ਇਸੇ ਤਰ੍ਹਾਂ ਸੁਰਖਿਅਤ ਲਟਕੇ ਰਹਿੰਦੇ ਹਨ। ਇਹ ਆਪਣੇ ਲਈ ਕੋਈ ਘਰ ਜਾਂ ਖੁੱਡ ਨਹੀਂ ਬਣਾਉਂਦੇ। ਫ਼ਿਲੋਸਟਾਮਿਡੀ (Phyllostomidae) ਕੁਲ ਦੀ ਅਮਰੀਕੀ ਊਸ਼ਣ-ਖੰਡਾਂ ਦੀ ਇਕ ਪੱਤੇ ਵਰਗੇ ਨੱਕ ਵਾਲੀ ਜਾਤੀ (Uroderma bilolatum) ਜਿਹੜੀ ਮੁੱਖ ਤੌਰ ਤੇ ਫਲਾਂ ਤੇ ਆਹਾਰ ਕਰਦੀ ਹੈ, ਵੱਡੇ ਵੱਡੇ ਪਾਮ ਦੇ ਪੱਤਿਆਂ ਦੀਆਂ ਸ਼ਿਰਾਵਾਂ ਨੂੰ ਵਿਚੋਂ ਕੱਟ ਦਿੰਦੀ ਹੈ। (ਵੇਖੋ ਚਿੱਤਰ)।



**ਪੱਤੇ ਵਰਗੇ ਨੱਕ ਵਾਲੀ ਅਮਰੀਕੀ ਚਮਗਿੱਦੜ**

ਚਮਗਿੱਦੜਾਂ ਦੇ ਸਰੀਰ ਦੇ ਤਾਪਮਾਨ ਅਤੇ ਮੈਟਾਬੋਲਿਜ਼ਮ ਵਿਚ ਬੜੀ ਤੇਜ਼ੀ ਨਾਲ ਤਬਦੀਲੀ ਆਉਂਦੀ ਹੈ ਅਤੇ ਇਸੇ ਕਰਕੇ

ਇਹ ਥਣਧਾਰੀਆਂ ਨਾਲੋਂ ਵੱਖਰੇ ਪ੍ਰਾਣੀ ਹਨ। ਉੱਤਰ-ਖੰਡੀ ਕਿਸਮਾਂ ਮੁੱਖ ਤੌਰ ਤੇ ਕੀਟ-ਆਹਾਰੀ ਹਨ ਅਤੇ ਸਰਦੀਆਂ ਵਿਚ ਬਹੁਤੀਆਂ ਜਾਤੀਆਂ ਸੀਤ-ਨਿਸ਼ਕਿਰਿਅਤਾ ਦੀ ਅਵਸਥਾ ਧਾਰਨ ਕਰ ਲੈਂਦੀਆਂ ਹਨ। ਗਰਮੀ ਦੇ ਅਖ਼ੀਰ ਅਤੇ ਪੱਤਝੜ ਦੇ ਸ਼ੁਰੂ ਵਿਚ ਇਹ ਆਮ ਤੌਰ ਤੇ ਚਰਬੀ ਤੇ ਹੀ ਆਹਾਰ ਕਰਦੀਆਂ ਹਨ ਅਤੇ ਉਦੋਂ ਇਨ੍ਹਾਂ ਦੇ ਸਰੀਰ ਦਾ ਭਾਰ ਤਕਰੀਬਨ ਦੁਗਣਾ ਹੋ ਜਾਂਦਾ ਹੈ। ਪੱਤਝੜ ਵਿਚ ਇਹ ਲੁਕਵੀਆਂ ਥਾਵਾਂ ਲੱਭਦੀਆਂ ਹਨ ਜਿੱਥੇ ਇਹ ਸਰਦੀਆਂ ਦੀ ਰੁੱਤ ਸ਼ਾਂਤੀ ਨਾਲ ਕੱਟ ਸਕਣ। ਸਾਰੀਆਂ ਸਰਦੀਆਂ ਇਹ ਸਰੀਰ ਵਿਚ ਜਮਾਂ ਹੋਈ ਚਰਬੀ ਉੱਤੇ ਹੀ ਗੁਜ਼ਾਰਾ ਕਰਦੀਆਂ ਹਨ। ਚਮਗਿੱਦੜਾਂ ਦਾ ਆਯੂ ਕਾਲ ਬਹੁਤ ਲੰਮਾ ਹੁੰਦਾ ਹੈ। ਇਹ 10-15 ਸਾਲ ਅਤੇ ਕਈ 21 ਸਾਲ ਤੱਕ ਵੀ ਜਿਉਂਦੇ ਰਹਿੰਦੇ ਹਨ।

ਚਮਗਿੱਦੜ ਪ੍ਰਵਾਸ ਵੀ ਕਰਦੇ ਹਨ। ਠੰਢੇ ਇਲਾਕੇ ਵਾਲੇ ਚਮਗਿੱਦੜ ਸਰਦੀਆਂ ਵਿਚ ਕੀਟਾਂ ਦੀ ਭਾਲ ਵਿਚ ਗਰਮ ਇਲਾਕਿਆਂ ਵੱਲ ਪ੍ਰਵਾਸ ਕਰ ਜਾਂਦੇ ਹਨ। ਸੀਤ ਨਿਸ਼ਕਿਰਿਅਤਾ ਦੀ ਅਵਸਥਾ ਧਾਰਨ ਕਰਨ ਵਾਲੀਆਂ ਕਿਸਮਾਂ ਨੂੰ ਵੀ ਢੁਕਵੀਂ ਥਾਂ ਲੱਭਣ ਲਈ ਕਈ ਵਾਰ ਕਈ ਕਿ. ਮੀ. ਤੱਕ ਦੀ ਦੂਰੀ ਤੈਅ ਕਰਨੀ ਪੈਂਦੀ ਹੈ।

ਚਮਗਿੱਦੜਾਂ ਵਿਚ ਜਣਨ ਬਾਕੀ ਥਣਧਾਰੀ ਪ੍ਰਾਣੀਆਂ ਦੀ ਤਰ੍ਹਾਂ ਹੀ ਹੁੰਦਾ ਹੈ। ਬਹੁਤੀਆਂ ਜਾਤੀਆਂ ਸਾਲ ਵਿਚ ਇਕ ਵਾਰ ਹੀ ਬੱਚੇ ਦਿੰਦੀਆਂ ਹਨ ਅਤੇ ਇਕ ਵਾਰ ਵਿਚ ਤਕਰੀਬਨ ਇਕ ਹੀ ਬੱਚਾ ਜਨਮ ਲੈਂਦਾ ਹੈ। ਅਮਰੀਕੀ ਲਾਲ ਚਮਗਿੱਦੜ (Rasiurus borealis) ਦੀ ਮਾਦਾ ਤਿੰਨ ਜਾਂ ਕਈ ਵਾਰ ਚਾਰ ਚਾਰ ਬੱਚੇ ਇਕੱਠੇ ਚੁੱਕੀ ਦੇਖੀ ਗਈ ਹੈ। ਗਰਭ ਕਾਲ (ਜਿਨ੍ਹਾਂ ਕਿਸਮਾਂ ਦਾ ਪਤਾ ਹੈ) 2-6 ਮਹੀਨੇ ਦਾ ਹੁੰਦਾ ਹੈ।

ਚਮਗਿੱਦੜਾਂ ਨੂੰ ਦੋ ਉਪਵਰਗਾਂ ਅਰਥਾਤ ਮੈਗਾਕਾਇਰਾੱਪਟੈਰਾ ਅਤੇ ਮਾਈਕ੍ਰੋਕਾਇਰਾੱਪਟੈਰਾ ਵਿਚ ਵੰਡਿਆ ਗਿਆ ਹੈ। ਮੈਗਾਕਾ-ਇਰਾੱਪਟੈਰਾ ਵਿਚ ਉੱਡਣੀ-ਲੂੰਮੜੀ ਚਮਗਿੱਦੜ ਅਤੇ ਫ਼ਲ-ਆਹਾਰੀ ਚਮਗਿੱਦੜ ਸ਼ਾਮਲ ਕੀਤੇ ਗਏ ਹਨ।



**ਅਮਰੀਕੀ ਲਾਲ ਚਮਗਿੱਦੜ ਦੋ ਬੱਚਿਆਂ ਨੂੰ ਦੁੱਧ ਚੁੰਘਾਉਂਦੀ ਹੋਈ**

ਮਾਈਕ੍ਰੋਕਾਇਰਾੱਪਟੈਰਾ ਉਪ-ਵਰਗ ਵਿਚ ਬਾਕੀ ਸਾਰੇ ਚਮਗਿੱਦੜ ਆਉਂਦੇ ਹਨ ਅਤੇ ਇਨ੍ਹਾਂ ਦੀਆਂ ਅੱਖਾਂ ਵੀ ਛੋਟੀਆਂ ਹੁੰਦੀਆਂ ਹਨ। ਬਹੁਤਿਆਂ ਦਾ ਆਹਾਰ ਕੀਟ ਹਨ ਪਰ ਕੁਝ-ਕੁ ਫਲਾਂ, ਲਹੂ ਜਾਂ ਛੋਟੇ ਛੋਟੇ ਪ੍ਰਾਣੀਆਂ ਤੇ ਵੀ ਨਿਰਵਾਹ ਕਰਦੇ ਹਨ। ਕੁੱਤੇ ਵਰਗੇ ਮੂੰਹ ਵਾਲੇ ਚਮਗਿੱਦੜ ਵਾਂਗ ਇਹ ਵੀ ਸਥਿਤੀ ਦਾ ਅਨੁਮਾਨ ਗੂੰਜ ਪ੍ਰਭਾਵ ਰਾਹੀਂ ਪ੍ਰਾਪਤ ਕਰਦੇ ਹਨ।

ਇਨ੍ਹਾਂ ਦੇ ਸੰਵੇਦੀ ਅਪਰੇਟਸ ਨਾਲ ਤਾਂ ਰੇਡਾਰ ਸਿਸਟਮ ਵੀ ਮੁਕਾਬਲਾ ਨਹੀਂ ਕਰ ਸਕਦਾ। ਇਹ ਸਿਸਟਮ ਇਨ੍ਹਾਂ ਨੂੰ ਹਨ੍ਹੇਰੇ ਵਿਚ ਵੀ ਆਪਣੇ ਠੀਕ ਟਿਕਾਣੇ ਤੇ ਮੁੜ ਆਉਣ ਵਿਚ ਸਹਾਇਤਾ ਕਰਦਾ ਹੈ। ਇਨ੍ਹਾਂ ਦੀ ਸ਼ਿਕਾਰ ਕਰਨ ਦੀ ਸਮੱਰਥਾ ਦਾ ਕੋਈ ਪ੍ਰਾਣੀ ਮੁਕਾਬਲਾ ਨਹੀਂ ਕਰ ਸਕਦਾ।

ਚਮਗਿੱਦੜਾਂ ਦਾ ਜ਼ਿਕਰ ਕਈ ਲੋਕ-ਕਥਾਵਾਂ ਅਤੇ ਫੋਕੇ ਵਹਿਮਾਂ ਵਿਚ ਹੁੰਦਾ ਹੈ। ਕਈ ਚਮਗਿੱਦੜ ਫ਼ਸਲਾਂ ਨੂੰ ਖ਼ਰਾਬ ਕਰਦੇ, ਘਰੇਲੂ ਪੈੱਸਟ ਬਣਦੇ ਜਾਂ ਬੀਮਾਰੀਆਂ ਫੈਲਾਉਂਦੇ ਹਨ ਪਰ ਬਹੁਤੇ ਕੀਟਾਂ ਦਾ ਨਾਸ਼ ਕਰਨ, ਫੁੱਲਾਂ ਦੇ ਪਰਾਗਣ ਅਤੇ ਬੀਜਾਂ ਦੇ ਵਿਸਰਜਨ ਕਰਕੇ ਮਨੁੱਖ ਲਈ ਬਹੁਤ ਉਪਯੋਗੀ ਸਿੱਧ ਹੁੰਦੇ ਹਨ। ਕਈ ਚਮਗਿੱਦੜਾਂ ਨੂੰ ਖਾਧਾ ਵੀ ਜਾਂਦਾ ਹੈ ਅਤੇ ਕਈ ਜਾਤੀਆਂ ਦਾ ਮਲਮੂਤਰ 'ਗੁਆਨੋ' ਖਾਦ ਵਜੋਂ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 3 : 265; ਐਨ. ਬ੍ਰਿ. ਮਾ. 1 : 867; ਸਾ. ਰਿ. ਅਗਸਤ : 80

**ਚੰਮ-ਜੂੰ** : ਵੇਖੋ, ਚਿੱਚੜ

**ਚਮਨ** : ਪਾਕਿਸਤਾਨ ਦੇ ਕੋਇਟਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਕੋਇਟਾ ਸ਼ਹਿਰ ਤੋਂ ਲਗਭਗ 65 ਕਿ. ਮੀ. ਉੱਤਰ ਪੱਛਮ ਵੱਲ ਅਫ਼ਗਾਨਿਸਤਾਨ ਦੀ ਹੱਦ ਤੋਂ ਟੋਬਾ-ਕਾਕੜ ਪਹਾੜੀ ਲੜੀਆਂ ਵਿਚ ਖਜਾਕ ਦੱਰੇ ਦੇ ਨਜ਼ਦੀਕ ਸਥਿਤ ਹੈ। ਚਮਨ ਇਕ ਸਰਹੱਦੀ ਚੌਕੀ ਹੈ। ਸਮੁੰਦਰੀ ਸਤ੍ਹਾ ਤੋਂ ਇਸ ਦੀ ਔਸਤ ਉਚਾਈ ਲਗਭਗ 1300 ਮੀ. ਹੈ ਇਥੇ ਔਸਤ ਸਾਲਾਨਾ ਵਰਖਾ ਲਗਭਗ 20 ਸੈਂ. ਮੀ. ਤੱਕ ਹੁੰਦੀ ਹੈ। ਇਹ ਉੱਤਰ-ਪੱਛਮੀ ਰੇਲਵੇ ਦਾ ਆਖ਼ਰੀ ਸਟੇਸ਼ਨ ਹੈ।

ਆਬਾਦੀ—30,000 (1981)

30° 56' ਉ. ਵਿਥ; 66° 26' ਪੂ. ਲੰਬ.

ਹ. ਪੁ.—ਐਨ. ਅਮੈ. 6 : 258 ਬੀ.

**ਚੰਮ-ਪੱਤਰ** : ਕਿਹਾ ਜਾਂਦਾ ਹੈ ਕਿ ਪਰਗਾਮਮ ਦੇ ਯੂਮੇਨੀਜ਼ ਦੂਸਰੇ ਨੇ (ਜੋ ਈਸਾ ਤੋਂ ਪੂਰਵ ਦੂਸਰੀ ਸਦੀ ਵਿਚ ਹੋਇਆ ਸੀ) ਚੰਮ-ਪੱਤਰ ਦੇ ਵਿਹਾਰ ਦੀ ਰੀਤ ਚਲਾਈ। ਉਹ ਅਜਿਹੀ ਲਾਇਬ੍ਰੇਰੀ ਸਥਾਪਿਤ ਕਰਨਾ ਚਾਹੁੰਦਾ ਸੀ ਜੋ ਐਲੈਗਜ਼ੈਂਡਰੀਆ ਦੀ ਉਸ ਸਮੇਂ ਦੀ ਸਭ ਤੋਂ ਪ੍ਰਸਿੱਧ ਲਾਇਬ੍ਰੇਰੀ ਤੋਂ ਵੀ ਵੱਡੀ ਹੋਵੇ। ਇਸ ਕੰਮ ਲਈ ਉਸ ਨੂੰ ਪਾਪਾਇਰਿਸ (ਇਕ ਪ੍ਰਕਾਰ ਦਾ ਦਰਖ਼ਤ, ਜਿਸ ਦੇ ਗੁੱਦੇ ਤੋਂ ਬਣਿਆ ਕਾਗਜ਼ ਉਸ ਸਮੇਂ ਕਿਤਾਬਾਂ ਲਿਖਣ ਲਈ ਵਰਤਿਆ ਜਾਂਦਾ ਸੀ) ਨਹੀਂ ਸੀ ਮਿਲ ਰਿਹਾ। ਅਖ਼ੀਰ ਉਸ ਨੇ ਇਸ ਚੰਮ-ਪੱਤਰ ਦੀ ਵਰਤੋਂ ਸ਼ੁਰੂ ਕੀਤੀ। ਇਹ ਚੰਮ-ਪੱਤਰ ਬੱਕਰੀ, ਸੂਰ, ਵੱਛੇ ਜਾਂ ਭੇਡ ਦੀ ਚਮੜੀ ਤੋਂ ਤਿਆਰ ਹੁੰਦਾ ਸੀ। ਉਸ ਸਮੇਂ ਇਸ ਦਾ ਨਾਂ ਕਾਰਟਾ ਪਰਗਾਮਿਨਾ (Charta pergamena) ਸੀ। ਅਜਿਹੇ ਚੰਮ-ਪੱਤਰ ਦੇ ਦੋਹੀਂ ਪਾਸੀਂ ਲਿਖਿਆ ਜਾ ਸਕਦਾ ਸੀ ਜਿਸ ਨਾਲ ਉਹ ਕਿਤਾਬ ਦੀ ਸ਼ਕਲ ਵਿਚ ਬੰਨ੍ਹਿਆ ਜਾ ਸਕਦਾ ਸੀ।

ਚੰਮ-ਪੱਤਰ ਵੱਛੇ, ਬੱਕਰੀ ਜਾਂ ਭੇਡ ਦੀ ਚੰਗੀ ਕਿਸਮ ਦੀ ਖੱਲ ਤੋਂ ਤਿਆਰ ਹੁੰਦਾ ਹੈ। ਖੱਲ ਨੂੰ ਚੂਨੇ ਦੇ ਘੋਲ ਵਿਚ ਡਬੋਣ ਤੋਂ ਬਾਅਦ ਉਸ ਦੇ ਵਾਲ ਹਟਾ ਕੇ ਧੋ ਦਿੱਤਾ ਜਾਂਦਾ ਹੈ ਅਤੇ ਫਿਰ ਲੱਕੜੀ ਦੇ ਫਰੇਮ ਵਿਚ ਬੰਨ੍ਹ ਕੇ ਸੁਕਾਇਆ ਜਾਂਦਾ ਹੈ। ਫਿਰ ਖੱਲ ਦੇ ਦੋਵੇਂ ਪਾਸੇ ਚਾਕੂ ਨਾਲ ਛਿੱਲੇ ਜਾਂਦੇ ਹਨ। ਮਾਸ ਵਾਲੇ ਤਲ ਤੇ ਬੁਝਿਆ ਚੂਨਾ ਛਿੜਕ ਕੇ ਝਾਵੇਂ ਨਾਲ ਰਗੜਨ ਉਪਰੰਤ ਫਰੇਮ ਤੇ ਸੁਕਾਇਆ ਜਾਂਦਾ ਹੈ। ਫਿਰ ਖੱਲ ਨੂੰ ਇਕ ਹੋਰ ਫ਼ਰੇਮ ਉੱਤੇ ਪਕਾਉਣ ਉਪਰੰਤ ਦਾਣੇਦਾਰ

ਤਲ ਨੂੰ ਚਾਕੂ ਨਾਲ ਛਿੱਲ ਕੇ ਇਕੋ ਜਿਹੀ ਮੋਟਾਈ ਦਾ ਬਣਾ ਲਿਆ ਜਾਂਦਾ ਹੈ। ਜੇ ਫਿਰ ਵੀ ਖੱਲ ਦਾ ਤਲ ਸਮਤਲ ਨਾ ਰਹੇ ਤਾਂ ਕਿਸੇ ਸੂਖਮ ਝਾਵੇਂ ਨਾਲ ਰਗੜ ਕੇ ਉਸ ਨੂੰ ਇਕਸਾਰ ਕੀਤਾ ਜਾਂਦਾ ਹੈ। ਅਜਿਹਾ ਚੰਮ-ਪੱਤਰ ਚਮੜੇ ਵਰਗਾ ਨਹੀਂ, ਸਗੋਂ ਸਿੰਗ ਵਰਗਾ ਕਰੜਾ ਹੁੰਦਾ ਹੈ।

ਅਜੋਕੇ ਬਣਾਉਟੀ ਚੰਮ-ਪੱਤਰ ਨੂੰ ਬਨਸਪਤੀ ਚੰਮ-ਪੱਤਰ ਕਹਿੰਦੇ ਹਨ। ਇਕ ਇਹ ਖ਼ਾਸ ਪ੍ਰਕਾਰ ਦਾ ਕਾਗ਼ਜ਼ ਹੁੰਦਾ ਹੈ ਜੋ ਅਚਾਰ ਤੇ ਮੁਰੱਬਾ ਰੱਖਣ ਵਾਲੇ ਭਾਂਡਿਆਂ ਨੂੰ ਢਕਣ, ਮੱਖਣ, ਮਾਸ ਅਤੇ ਦੂਸਰੇ ਪਦਾਰਥਾਂ ਨੂੰ ਲਪੇਟਣ ਲਈ ਵਰਤਿਆ ਜਾਂਦਾ ਹੈ। ਇਸ ਤੇ ਚਰਬੀ ਜਾਂ ਗਰੀਸ ਦਾ ਕੋਈ ਅਸਰ ਨਹੀਂ ਪੈਂਦਾ ਅਤੇ ਇਹ ਇਸ ਵਿਚੋਂ ਲੰਘ ਕੇ ਅੰਦਰ ਨਹੀਂ ਜਾ ਸਕਦੇ। ਪਾਣੀ ਵੀ ਇਸ ਅੰਦਰ ਦਾਖ਼ਲ ਨਹੀਂ ਹੋ ਸਕਦਾ।

ਬਨਸਪਤੀ ਚੰਮ-ਪੱਤਰ ਬਣਾਉਣ ਦੇ ਦੋ ਤਰੀਕੇ ਹਨ ਇਕ ਵਿਚ ਕਾਗ਼ਜ਼ ਨੂੰ ਕੁਝ ਸਕਿੰਟਾਂ ਤੱਕ ਗੰਧਕ ਦੇ ਤੇਜ਼ਾਬ ਵਿਚ ਡਬੋ ਕੇ ਅਮੋਨੀਆ ਨਾਲ ਧੋਤਾ ਜਾਂਦਾ ਹੈ, ਦੂਜੇ ਵਿਚ ਕਲਪ ਬਣਾਉਣ ਵਾਲੇ ਰੇਸ਼ਿਆਂ ਨੂੰ ਲੰਮੇ ਸਮੇਂ ਤੱਕ ਪਾਣੀ ਵਿਚ ਡਬੋਂਦੇ, ਕੁਚਲਦੇ ਅਤੇ ਰਗੜਦੇ ਹਨ। ਅਜਿਹੇ ਚੰਮ-ਪੱਤਰ ਦਾ ਟੈੱਸਟ ਮੋਮ-ਬਤੀ ਦੀ ਲਾਟ ਵਿਚ ਬਾਲ ਕੇ ਕੀਤਾ ਜਾਂਦਾ ਹੈ, ਲਾਟ ਵਿਚੋਂ ਬਨਸਪਤੀ ਪੱਤਰ ਦੇ ਛੋਟੇ ਛੋਟੇ ਬੁਲਬੁਲੇ ਨਿਕਲਦੇ ਹਨ। ਇਹ ਬੁਲਬੁਲੇ ਭਾਫ਼ ਕਾਰਨ ਬਣਦੇ ਹਨ, ਜੋ ਉੱਪਰਲੇ ਤਲ ਤੋਂ ਬਾਹਰ ਨਾ ਨਿਕਲ ਸਕਣ ਕਾਰਨ ਦਿਖਾਈ ਦਿੰਦੇ ਹਨ। ਅਸਲੀ ਚੰਮ-ਪੱਤਰ ਵਿਚ ਬੁਲਬੁਲੇ ਨਹੀਂ ਬਣਦੇ।

ਹ. ਪੁ.—ਹਿੰ. ਵ਼ਿ. ਕੋ. 4 : 175

**ਚਮਫਾਨ** : ਇਹ ਥਾਈਲੈਂਡ ਦਾ ਇਕ ਚੰਗਵਾਤ (ਪ੍ਰਾਂਤ) ਹੈ ਜੋ ਥਾਈਲੈਂਡ ਦੇ ਦੱਖਣ-ਪੱਛਮ ਵੱਲ ਦੱਰਾ ਥਲਡਮਰੂ ਦੇ ਪੂਰਬੀ ਤੱਟ ਤੇ ਸਥਿਤ ਹੈ। ਇਹ ਪੁਰਾਣਾ ਪ੍ਰਦੇਸ਼ ਹੈ। ਉੱਤਰ-ਪੱਛਮ ਵੱਲੋਂ ਇਹ ਬਰ੍ਹਮਾ ਨਾਲ ਲਗਦਾ ਹੈ। ਇਸ ਦਾ ਖੇਤਰਫਲ 5,746 ਵ. ਕਿ. ਮੀ. (2,219 ਵ. ਮੀਲ) ਹੈ ਅਤੇ ਆਬਾਦੀ 310,503 (1980) ਹੈ। ਇਸ ਖੇਤਰ ਦੇ ਬਰ੍ਹਮਾ ਨਾਲ ਲੜਾਈ ਝਗੜੇ (ਖਾਸ ਕਰਕੇ 18ਵੀਂ ਸਦੀ ਵਿਚ) ਹੁੰਦੇ ਰਹੇ ਹਨ।

ਚਮਫਾਨ ਸ਼ਹਿਰ ਇਸ ਦਾ ਸਦਰ-ਮੁਕਾਮ ਹੈ। ਦੱਖਣੀ ਰੇਲ-ਰਾਹ ਤੇ ਸਥਿਤ ਚਮਫਾਨ ਸ਼ਹਿਰ ਇਥੋਂ ਦੀ ਮੱਛੀ ਫੜਨ ਦੀ ਮੁੱਖ ਬੰਦਰਗਾਹ ਹੈ। ਇਥੋਂ ਇਸ ਖੇਤਰ ਦੀਆਂ ਮੁੱਖ ਉਪਜਾਂ ਜਿਵੇਂ ਚੌਲ, ਫ਼ਲ, ਕੋਲਾ (ਲੱਕੜ ਦਾ) ਅਤੇ ਕਲੀ ਆਦਿ ਦੀ ਸਮੁੰਦਰੀ ਜਹਾਜ਼ਾਂ ਦੁਆਰਾ ਢੋ-ਢੁਆਈ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 2 : 918

**ਚਮਰੋੜ** : ਇਹ ਇਕ ਪੌਦੇ ਦਾ ਨਾਂ ਹੈ ਜੋ ਭਾਰਤ ਵਿਚ ਦੱਖਣੀ ਪਠਾਰ ਤੋਂ ਲੈ ਕੇ ਉੱਤਰ ਪ੍ਰਦੇਸ਼ ਅਤੇ ਪੰਜਾਬ ਤੱਕ ਮਿਲਦਾ ਹੈ। ਇਸ ਪੌਦੇ ਦਾ ਬਨਸਪਤੀ-ਵਿਗਿਆਨਕ ਨਾਂ ਐਰੇਟੀਆ ਐਸਪੈਰਾ (Ehretia aspera) ਹੈ ਅਤੇ ਇਹ ਪੌਦੇ ਬੋਰੈਜੀਨੇਸੀ ਕੁਲ ਦੇ ਮੈਂਬਰ ਹਨ। ਇਹ ਨਾਜ਼ੁਕ ਅਤੇ ਝਾੜੀ-ਨੁਮਾ ਹੁੰਦੇ ਹਨ। ਇਨ੍ਹਾਂ ਪੌਦਿਆਂ ਤੇ ਕਈ ਵਾਰ ਖੁਰਦਰੇ ਵਾਲ ਜਿਹੇ ਵੀ ਹੁੰਦੇ ਹਨ। ਪੱਤੇ ਬਦਲਵੇਂ, ਸਾਬਤ ਕਿਨਾਰੇ ਵਾਲੇ ਜਾਂ ਦੰਦੇਦਾਰ ਵੀ ਹੁੰਦੇ ਹਨ। ਇਸ ਦੇ ਫ਼ੁੱਲ ਛੋਟੇ, ਜ਼ਿਆਦਾਤਰ ਚਿੱਟੇ ਅਤੇ ਆਮ ਤੌਰ ਤੇ ਸਿਰੇ ਤੇ ਲਗਦੇ ਹਨ। ਇਸ ਦਾ ਫ਼ਲ ਗੁਠਲੀਦਾਰ ਅਤੇ ਦੋ ਸ਼ੈੱਲਾਂ ਵਾਲਾ ਹੁੰਦਾ ਹੈ, ਜਿਸ ਵਿਚ ਨਟ ਦੀ ਸ਼ਕਲ ਵਾਲੇ ਦੋ ਬੀਜ ਹੁੰਦੇ ਹਨ।

ਇਸ ਪੌਦੇ ਦੇ ਪੱਤਿਆਂ ਦਾ ਕਾੜ੍ਹਾ ਲਿੰਗ ਰੋਗਾਂ ਵਿਚ ਦਿੱਤਾ ਜਾਂਦਾ ਹੈ।

ਹ. ਪੁ.—ਗ. ਇੰ. ਮੈ. ਪ. : 104; ਸ. ਸਾ. ਹਾ. 1 : 1104

**ਚਮੜਾ-ਉਦਯੋਗ** : ਛੋਟੇ ਅਤੇ ਵੱਡੇ ਪਸ਼ੂਆਂ ਦੀਆਂ ਖੱਲਾਂ ਨੂੰ ਸਾਫ਼ ਕਰਕੇ ਅਤੇ ਰਸਾਇਣਕ ਢੰਗਾਂ ਨਾਲ ਕਮਾਕੇ ਤਿਆਰ ਕੀਤਾ ਜਾਂਦਾ ਹੈ। ਖੱਲ 60° ਸੈਂ. ਤਾਪਮਾਨ ਵਾਲੇ ਪਾਣੀ ਵਿਚ ਪੂਰੀ ਤਰ੍ਹਾਂ ਘੁਲ ਜਾਂਦੀ ਹੈ, ਜਦੋਂ ਕਿ ਕਮਾਇਆ ਹੋਇਆ ਚਮੜਾ ਬਿਲਕੁਲ ਨਹੀਂ ਸੜਦਾ। ਨਮੀ ਦੀ ਅਵਸਥਾ ਵਿਚ ਵੀ ਇਸ ਵਿਚੋਂ ਸੜਾਂਦ ਨਹੀਂ ਉੱਠਦੀ ਅਤੇ ਨਾ ਹੀ ਖੱਲ ਪਾਣੀ ਵਿਚ ਘੁਲਦੀ ਹੈ। ਕਮਾਉਣ ਤੋਂ ਬਾਅਦ ਚਮੜੇ ਵਿਚ ਕੁਝ ਖ਼ਾਸ ਗੁਣ ਜਿਵੇਂ ਮਜ਼ਬੂਤੀ, ਤਣਾਉ-ਸਮਰੱਥਾ ਆਦਿ ਆ ਜਾਂਦੇ ਹਨ।

ਸੰਸਾਰ ਦਾ ਲਗਭਗ 60% ਚਮੜਾ ਵੱਡੇ ਪਸ਼ੂਆਂ ਜਿਵੇਂ ਗਊਆਂ, ਬੈਲਾਂ, ਮੱਝਾਂ, ਭੇਡਾਂ ਤੇ ਬੱਕਰੀਆਂ ਆਦਿ ਦੀਆਂ ਖੱਲਾਂ ਤੋਂ ਬਣਦਾ ਹੈ। ਘੋੜਾ, ਸੂਰ, ਕੰਗਾਰੂ, ਹਿਰਨ, ਸਮੁੰਦਰੀ ਘੋੜਾ ਅਤੇ ਸੀਲ ਦੀਆਂ ਖੱਲਾਂ ਤੋਂ ਵੀ ਥੋੜ੍ਹਾ ਬਹੁਤ ਚਮੜਾ ਪ੍ਰਾਪਤ ਕੀਤਾ ਜਾਂਦਾ ਹੈ।

ਉਂਜ ਤਾਂ ਖੱਲਾਂ ਹਰ ਇਕ ਦੇਸ਼ ਵਿਚ ਮਿਲਦੀਆਂ ਹਨ ਪਰੰਤੂ ਖੱਲ ਉਤਪਾਦਨ ਦੇ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ 1955 ਵਿਚ ਵੱਡੀਆਂ ਖੱਲਾਂ ਬਣਾਉਣ ਵਾਲੇ ਦੇਸ਼ਾਂ ਵਿਚੋਂ ਭਾਰਤ ਦਾ ਦੂਜਾ ਅਤੇ ਬੱਕਰੀਆਂ ਅਤੇ ਮੇਮਣਿਆਂ ਦੀਆਂ ਛੋਟੀਆਂ ਖੱਲਾਂ ਬਣਾਉਣ ਵਿਚ ਸਭ ਤੋਂ ਪਹਿਲਾ ਸਥਾਨ ਸੀ। ਹੋਰ ਯਤਨ ਕਰਨ ਨਾਲ ਭਾਰਤ ਵਿਚ ਚਮੜਾ-ਉਦਯੋਗ ਦਾ ਭਵਿੱਖ ਹੋਰ ਵੀ ਉਜਲਾ ਹੋ ਸਕਦਾ ਹੈ।

ਵਪਾਰ ਵਿਚ ਚਮੜਾ ਕਮਾਉਣ ਤੋਂ ਪਹਿਲਾਂ ਖੱਲਾਂ ਨੂੰ ਵੱਡੇ ਪੈਮਾਨੇ ਉਤੇ ਇਕੱਠਾ ਕਰਨਾ ਸੰਭਵ ਨਹੀਂ ਹੈ ਕਿਉਂਕਿ ਇਸ ਗੱਲ ਦਾ ਧਿਆਨ ਰੱਖਣਾ ਪੈਂਦਾ ਹੈ ਕਿ ਕਮਾਈ ਘਰ ਤਕ ਪਹੁੰਚਣ ਤੋਂ ਪਹਿਲਾਂ ਖੱਲਾਂ ਨੂੰ ਗਲਣ ਨਾ ਦਿੱਤਾ ਜਾਵੇ। ਇਸ ਲਈ ਖੱਲਾਂ ਦੀ ਅਸਥਾਈ ਤੌਰ ਤੇ ਸੰਭਾਲ ਕਰਨੀ ਜ਼ਰੂਰੀ ਹੈ। ਇਸ ਦਾ ਸਰਲ ਉਪਾਅ ਲੂਣਾਂ ਰਾਹੀਂ ਕੀਤਾ ਜਾਂਦਾ ਹੈ। ਵੱਛੀਆਂ ਜਾਂ ਵੱਛਿਆਂ ਦੀਆਂ ਵਧੀਆ ਖੱਲਾਂ ਨੂੰ ਛਿੱਲਣ ਤੋਂ ਤੁਰੰਤ ਬਾਅਦ ਖੁਸ਼ਕ ਲੂਣ ਛਿੜਕ ਕੇ ਪੈਕ ਕਰ ਦਿੱਤਾ ਜਾਂਦਾ ਹੈ ਜਾਂ ਫਿਰ ਲੂਣ ਦੇ ਅਤਿ-ਸੰਤ੍ਰਿਪਤ ਘੋਲ ਵਿਚ ਰੱਖ ਦਿੱਤਾ ਜਾਂਦਾ ਹੈ। ਜੇਕਰ ਵਧੇਰੇ ਦਿਨਾਂ ਤੱਕ ਰੱਖਣਾ ਹੋਵੇ ਤਾਂ ਲੂਣ ਵਾਲੀਆਂ ਇਨ੍ਹਾਂ ਖੱਲਾਂ ਨੂੰ ਸੁਕਾਉਣਾ ਉਚਿੱਤ ਹੁੰਦਾ ਹੈ। ਖੱਲਾਂ ਨੂੰ ਕੀੜਿਆਂ ਆਦਿ ਤੋਂ ਬਚਾਉਣ ਲਈ ਆੱਰਗੈਨਿਕ ਘੋਲਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ।

ਖੱਲਾਂ ਦੀਆਂ ਸਪਸ਼ਟ ਪਰਤਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ। (ਵਿਸਥਾਰ ਲਈ ਵੇਖੋ ਚਮੜੀ)।

ਚਮੜਾ-ਕਮਾਈ—ਚਮੜਾ ਸਾਫ਼ ਕਰਨ ਤੋਂ ਪਹਿਲਾਂ ਹੇਠ ਲਿਖੀਆਂ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ :

**ਧੋਣਾ ਤੇ ਫੁਲਾਉਣਾ**-ਖੱਲਾਂ ਦੀਆਂ ਗੰਢਾਂ ਨੂੰ ਖੋਲ੍ਹ ਕੇ ਪਹਿਲਾਂ ਇਨ੍ਹਾਂ ਵਿਚੋਂ ਖਰਾਬ ਹਿੱਸਿਆਂ ਨੂੰ ਅਤੇ ਅਜਿਹੇ ਹਿੱਸਿਆਂ ਨੂੰ ਜਿਨ੍ਹਾਂ ਤੋਂ ਚਮੜਾ ਨਹੀਂ ਬਣਦਾ (ਜਿਵੇਂ ਕੰਨ ਅਤੇ ਖੁਰ ਆਦਿ) ਕੱਟ ਕੇ ਸੁਰੇਸ਼ ਜਾਂ ਜਿਲੇਟਿਨ ਬਣਾਉਣ ਲਈ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਤਿਆਰ ਖੱਲਾਂ ਨੂੰ ਘੁੰਮਣਸ਼ੀਲ ਪੀਪਿਆਂ ਵਿਚ ਠੰਢੇ ਪਾਣੀ ਨਾਲ ਕਈ ਵਾਰੀ ਧੋਤਾ ਜਾਂਦਾ ਹੈ। ਪਾਣੀ ਵਿਚੋਂ ਘੁਲੇ ਹੋਏ ਪ੍ਰੋਟੀਨਾਂ ਦੀ ਦੁਰਗੰਧ ਨੂੰ ਦੂਰ ਕਰਨ ਲਈ ਕੁਝ ਸੋਧਕ ਪਦਾਰਥ ਮਿਲਾਏ ਜਾਂਦੇ ਹਨ। ਧੋਣ ਤੋਂ ਬਾਅਦ ਖੱਲਾਂ ਨੂੰ ਵੱਡੇ ਵੱਡੇ ਚੁਬੱਚਿਆਂ ਵਿਚ ਜਾਂ ਕੁੰਡਾਂ ਵਿਚ

ਪਹਿਲਾਂ ਨਾਲੋਂ ਠੰਢੇ ਅਤੇ ਖਾਰੇ ਪਾਣੀ ਵਿਚ ਡਬੋ ਕੇ ਫੁਲਾਇਆ ਜਾਂਦਾ ਹੈ। ਇਨ੍ਹਾਂ ਕਿਰਿਆਵਾਂ ਦਾ ਉਦੇਸ਼ ਖੱਲਾਂ ਦੀ ਸੰਭਾਲ ਲਈ ਵਰਤੇ ਗਏ ਲੂਣ, ਲਹੂ, ਪ੍ਰੋਟੀਨ, ਗੋਹਾ ਜਾਂ ਹੋਰ ਵਾਧੂ ਪਦਾਰਥਾਂ ਨੂੰ ਪੂਰੀ ਤਰ੍ਹਾਂ ਕੱਢਣਾ ਅਤੇ ਖੱਲਾਂ ਨੂੰ ਫੁਲਾ ਕੇ ਨਰਮ, ਮੁਲਾਇਮ ਅਤੇ ਪਹਿਲੇ ਆਕਾਰ ਵਾਲਾ ਬਣਾਉਣਾ ਹੁੰਦਾ ਹੈ। ਕਈ ਵਾਰੀ ਮੁੜ ਗਿੱਲਾ ਕਰਨਾ ਅਤੇ ਧੋਣਾ ਵੀ ਪੈਂਦਾ ਹੈ। ਖੱਲਾਂ ਨੂੰ ਜ਼ਿਆਦਾ ਫੁਲਣ ਤੋਂ ਰੋਕਣ ਲਈ ਪਾਣੀ ਨਾਲ ਜ਼ਿਆਦਾ ਧੋਣਾ ਅਤੇ ਜੀਵਾਣੂ ਦੁਰਗੰਧ ਉਤੇ ਕਾਬੂ ਰੱਖਣਾ ਬਹੁਤ ਜ਼ਰੂਰੀ ਹੈ।

**ਮਾਸ ਨੂੰ ਅਲੱਗ ਕਰਨਾ**—ਫੁੱਲੀਆਂ ਹੋਈਆਂ ਖੱਲਾਂ ਦੇ ਹੇਠਲੇ ਪਾਸੇ ਲੱਗੇ ਹੋਏ ਵਾਧੂ ਮਾਸ ਨੂੰ ਚਾਕੂਆਂ ਜਾਂ ਬਲੇਡਾਂ ਵਾਲੇ ਬੇਲਨਿਆਂ ਨਾਲ ਰਗੜ ਕੇ ਵੱਖ ਕੀਤਾ ਜਾਂਦਾ ਹੈ।

**ਚੂਨਾ ਮਲਣਾ**—ਖੱਲਾਂ ਨੂੰ ਵੱਡੇ ਵੱਡੇ ਚੁਬੱਚਿਆਂ ਵਿਚ (ਜਿਨ੍ਹਾਂ ਵਿਚ ਪਾਣੀ ਅਤੇ ਬੁਝੇ ਹੋਏ ਚੂਨੇ ਦੀ ਨਿਸ਼ਚਿਤ ਮਾਤਰਾ ਪਾਈ ਹੁੰਦੀ ਹੈ) ਨਿਚੋੜਿਆ ਜਾਂਦਾ ਹੈ। ਚੂਨੇ ਦਾ ਪਾਣੀ ਹਮੇਸ਼ਾ ਸੰਤ੍ਰਿਪਤ ਰਹਿਣਾ ਚਾਹੀਦਾ ਹੈ। ਚੂਨਾ ਮਲਦੇ ਸਮੇਂ 18 ਸੈਂ. ਦਾ ਤਾਪਮਾਨ ਉਚਿਤ ਮੰਨਿਆ ਜਾਂਦਾ ਹੈ। ਚੂਨੇ ਅਤੇ ਪਾਣੀ ਦੀ ਕਿਰਿਆ ਨਾਲ ਚਮੜੀ ਦੀ ਉਪਰਲੀ ਤਹਿ ਘੁਲ ਜਾਂਦੀ ਹੈ ਅਤੇ ਵਾਲਾਂ ਦੀਆਂ ਜੜ੍ਹਾਂ ਕ੍ਰੇਟੀਨ ਨਾਮੀ ਪ੍ਰੋਟੀਨਾਂ ਦੇ ਸਰਲ ਖਾਰ-ਵਿਘਟਨ ਦੇ ਫ਼ਲਸਰੂਪ ਢਿੱਲੀਆਂ ਪੈ ਜਾਂਦੀਆਂ ਹਨ। ਚੂਨੇ ਦੀ ਕਿਰਿਆ ਨੂੰ ਤੇਜ਼ ਕਰਨ ਲਈ ਕੁੱਲ ਮਿਸ਼ਰਨ ਦੇ ਦਸਵੇਂ ਹਿੱਸੇ ਦੇ ਬਰਾਬਰ ਸੋਡੀਅਮ ਸਲਫ਼ਾਈਡ ਵੀ ਚਬੱਚਿਆਂ ਵਿਚ ਪਾਇਆ ਜਾਂਦਾ ਹੈ। ਇਸ ਦੇ ਪਾਣੀ-ਵਿਸ਼ਲੇਸ਼ਣ ਨਾਲ ਸੋਡੀਅਮ ਹਾਈਡ੍ਰੋਸਲਫ਼ਾਈਡ ਬਣਦਾ ਹੈ ਜਿਹੜਾ ਵਾਲਾਂ ਦੀਆਂ ਜੜ੍ਹਾਂ ਤੋਂ ਉਖਾੜਨ ਦੀ ਕਿਰਿਆ ਨੂੰ ਤੇਜ਼ ਕਰ ਦਿੰਦਾ ਹੈ। ਇਸ ਦੀ ਉਚਿੱਤ ਵਰਤੋਂ ਨਾਲ ਵਾਲਾਂ ਨੂੰ ਆਸਾਨੀ ਨਾਲ ਉਖੇੜਿਆ ਜਾ ਸਕਦਾ ਹੈ ਪ੍ਰੰਤੂ ਚਮੜਾ-ਉਦਯੋਗ ਵਿਚ ਵਾਲਾਂ ਵਰਗੀ ਸਹਿ-ਉਪਜ ਤੋਂ ਬਹੁਤ ਵੱਡੀ ਹਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ, ਕਿਉਂਕਿ ਵਾਲਾਂ ਤੋਂ ਨਮਦੇ ਤੇ ਕੰਬਲ ਬਣਦੇ ਹਨ। ਭੇਡਾਂ ਦੀ ਖੱਲ ਦਾ ਮੁੱਖ ਉਤਪਾਦਨ ਉੱਨ ਹੈ। ਹਰ ਇਕ ਖੱਲ ਦੇ ਹੇਠਲੇ ਪਾਸੇ ਚੂਨੇ ਅਤੇ ਸੋਡੀਅਮ ਸਲਫ਼ਾਈਡ ਦਾ ਇਕ ਗਾੜ੍ਹਾ ਲੇਪ ਵਾਲਾ ਪਾਸਾ ਅੰਦਰਵਾਰ ਕਰਕੇ ਲਪੇਟ ਕੇ ਕੁਝ ਘੰਟਿਆਂ ਤੱਕ ਰੱਖ ਦਿੱਤਾ ਜਾਂਦਾ ਹੈ। ਲੇਪ ਅਤੇ ਉੱਨ ਦਾ ਆਪਸੀ ਸੰਪਰਕ ਘੱਟ ਤੋਂ ਘੱਟ ਹੋਣਾ ਚਾਹੀਦਾ ਹੈ। ਇਸ ਦੇ ਫ਼ਲਸਰੂਪ ਹਾਈਡ੍ਰੋਸਲਫ਼ਾਈਡ ਖੱਲ ਦੇ ਅੰਦਰ ਜਾ ਕੇ ਵਾਲ ਪਕੜਨ ਵਾਲੇ ਸੈੱਲਾਂ ਨੂੰ ਘੋਲ ਦਿੰਦਾ ਹੈ ਅਤੇ ਉੱਨ ਆਸਾਨੀ ਨਾਲ ਇਕੱਠੀ ਕਰ ਲਈ ਜਾਂਦੀ ਹੈ।

**ਵਾਲਾਂ ਨੂੰ ਵੱਖਰੇ ਕਰਨਾ**—ਇਸ ਸਥਿਤੀ ਵਿਚ ਵਾਲਾਂ ਨੂੰ ਕਿਸੇ ਰੰਬੀ ਜਾਂ ਵਲਦਾਰ ਬਲੇਡਾਂ ਨਾਲ ਸਾਫ਼ ਕਰ ਲਿਆ ਜਾਂਦਾ ਹੈ। ਇਸ ਤੋਂ ਬਾਅਦ ਬਚੇ ਹੋਏ ਵਾਲਾਂ ਨੂੰ ਚੌਖਟਿਆਂ ਵਾਲੇ ਢਾਲਵੇਂ ਪਟੜਿਆਂ ਉੱਤੇ ਵਿਛਾ ਕੇ ਦੋਵੇਂ ਹੱਥਾਂ, ਰੰਬੀਆਂ ਅਤੇ ਚਾਕੂਆਂ ਨਾਲ ਉਪਰ ਤੋਂ ਥੱਲੇ ਵੱਲ ਜ਼ੋਰ ਨਾਲ ਛਿਲਿਆ ਜਾਂਦਾ ਹੈ। ਵਾਲਾਂ ਨੂੰ ਖੱਲਾਂ ਤੋਂ ਅੱਡ ਕਰਨ ਦੀ ਇਸ ਸੁਸਤ ਅਤੇ ਥਕਾ ਦੇਣ ਵਾਲੀ ਪ੍ਰਾਚੀਨ ਵਿਧੀ ਜਿਸ ਨੂੰ ਸਕੱਡਿੰਗ ਕਿਹਾ ਜਾਂਦਾ ਹੈ, ਅੱਜ ਵੀ ਪ੍ਰਚੱਲਤ ਹੈ।

**ਚੂਨੇ ਨਾਲ ਧੋਣਾ**—ਖੱਲਾਂ ਨੂੰ 15° ਤੋਂ 23° ਸੈਂ. ਤਕ ਗਰਮ ਪਾਣੀ ਨਾਲ ਧੋ ਕੇ ਤੇਜ਼ਾਬੀ ਪਾਣੀ ਵਿਚ ਡਬੋਇਆ ਜਾਂਦਾ ਹੈ। ਸਾਰੇ ਮੋਟੇ ਚਮੜਿਆਂ ਨੂੰ ਚੂਨੇ ਨਾਲ ਨਿਖੇੜਨਾ ਜ਼ਰੂਰੀ ਹੈ ਨਹੀਂ ਤਾਂ ਸਾਫ਼ ਕਰਨ ਵਾਲੇ ਤਰਲਾਂ ਦੇ ਸੰਪਰਕ ਨਾਲ ਇਨ੍ਹਾਂ ਦਾ ਰੰਗ ਬਦਲ ਜਾਂਦਾ ਹੈ। ਹਲਕੇ ਚਮੜੇ ਦੇ ਟੁਕੜਿਆਂ ਵਿਚ ਚੂਨੇ ਨਾਲ ਸਫ਼ਾਈ ਹਮਵਾਰ ਕਰਨ ਲਈ ਹੇਠ ਲਿਖੀਆਂ ਕਿਰਿਆਵਾਂ ਹੋਣੀਆਂ ਜ਼ਰੂਰੀ ਹਨ :

**ਬੇਟਿੰਗ**—ਇਸ ਕਿਰਿਆ ਨਾਲ ਖੱਲਾਂ ਨੂੰ ਚੁਬੱਚਿਆਂ ਜਾਂ ਪੀਪਿਆਂ ਵਿਚ ਤੇਜ਼ਾਬਾਂ, ਲੂਣਾਂ ਅਤੇ ਨਿਰਧਾਰਿਤ ਐਨਜ਼ਾਈਮਾਂ ਨਾਲ ਸਾਫ਼ ਕਰਦੇ ਹਨ। ਇਸ ਨਾਲ ਚਮੜੇ ਦੀ ਉਪਰਲੀ ਤਹਿ ਦੀ ਸਫ਼ਾਈ, ਬੇਲੋੜੇ ਸੈੱਲਾਂ ਦਾ ਪਾਣੀ-ਵਿਸ਼ਲੇਸ਼ਣ, ਪੀ. ਐੱਚ. ਕੀਮਤ ਉੱਤੇ ਨਿਯੰਤ੍ਰਣ ਅਤੇ ਖੱਲਾਂ ਦੇ ਵਾਧੂ ਫਲਾਵਟ ਉੱਤੇ ਅਸਰ ਪੈਂਦਾ ਹੈ।

**ਤੇਜ਼ਾਬ ਮਾਰਜਨ**—ਇਹ ਵਿਸ਼ੇਸ਼ ਕਰਕੇ ਚਮੜੇ ਦੀ ਕ੍ਰੋਮ ਕਮਾਈ ਤੋਂ ਪਹਿਲਾਂ ਕੀਤਾ ਜਾਂਦਾ ਹੈ। ਇਸ ਵਿਚ ਖੱਲਾਂ ਨੂੰ ਹਲਕੇ ਗੰਧਕ ਦੇ ਤੇਜ਼ਾਬ ਅਤੇ ਲੂਣ ਨਾਲ ਪੀਪਿਆਂ ਵਿਚ ਮਸਲ ਕੇ ਇਕਸਾਰ ਤੇਜ਼ਾਬ ਲਗਾਇਆ ਜਾਂਦਾ ਹੈ। ਚਮੜੇ ਦੀ ਸਫ਼ਾਈ ਨਾਲ ਚਮੜੇ ਵਿਚ ਕੋਮਲਤਾ ਵਧਦੀ ਹੈ।

**ਚਮੜਾ ਕਮਾਉਣਾ**—ਇਹ ਇਕ ਰਸਾਇਣਕ ਪਰਿਵਰਤਨ ਹੈ ਜਿਸ ਨਾਲ ਚਮੜਾ ਬਣਦਾ ਹੈ। ਅੱਜਕਲ੍ਹ ਵਧੇਰੇ ਚਮੜਾ ਕ੍ਰੋਮ ਢੰਗ ਰਾਹੀਂ ਤਿਆਰ ਕੀਤਾ ਜਾਂਦਾ ਹੈ ਪ੍ਰੰਤੂ ਕੁਝ ਚਮੜੇ ਅਜਿਹੇ ਹਨ ਜਿਹੜੇ ਬਨਸਪਤੀ ਦੇ ਪ੍ਰਯੋਗ ਨਾਲ ਹੀ ਤਿਆਰ ਕੀਤੇ ਜਾਂਦੇ ਹਨ। ਚਮੜੇ ਦੀ ਬਨਸਪਤੀ ਕਮਾਈ ਲਈ ਸ਼ੁਰੂ ਸ਼ੁਰੂ ਵਿਚ ਅਸ਼ੋਕ ਦਰਖ਼ਤ ਦੀ ਛਿੱਲ ਦਾ ਪ੍ਰਯੋਗ ਕੀਤਾ ਜਾਂਦਾ ਸੀ ਪ੍ਰੰਤੂ ਹੁਣ ਕਈ ਕਿਸਮ ਦੇ ਬਨਸਪਤੀ ਪਦਾਰਥ ਇਸ ਮੰਤਵ ਲਈ ਵਰਤੇ ਜਾਂਦੇ ਹਨ।

**ਸੰਸ਼ਲਿਸ਼ਟ ਟੈਨਿਨ**—ਇਨ੍ਹਾਂ ਵਿਚੋਂ ਇਕ ਜਾਤੀ ਦੀ ਟੈਨਿਨ ਨੂੰ ਸਿਨਟੈਨ ਕਿਹਾ ਜਾਂਦਾ ਹੈ। ਇਹ ਫ਼ੀਨੋਲ-ਸਲਫ਼ਾਨਿਕ ਤੇਜ਼ਾਬ ਅਤੇ ਫ਼ਾੱਰਮ-ਐਲਡਿਹਾਈਡ ਨੂੰ ਮਿਲਾਉਣ ਨਾਲ ਬਣਦੀ ਹੈ। ਚਮੜੇ ਦੀ ਕਮਾਈ ਲਈ ਇਹ ਵਧੇਰੇ ਕਾਰਗਰ ਨਹੀਂ, ਸਗੋਂ ਕ੍ਰੋਮ ਅਤੇ ਬਨਸਪਤੀ-ਯੁਕਤ ਚਮੜੇ ਨੂੰ ਮੁੜ ਕਮਾਉਣ ਲਈ ਇਹ ਵਧੇਰੇ ਉਪਯੋਗੀ ਹੁੰਦੀ ਹੈ। ਇਸ ਕਿਸਮ ਦੇ ਚਮੜੇ ਛੇਤੀ ਬਣਦੇ ਹਨ ਅਤੇ ਕਈ ਰੰਗਾਂ ਦੇ ਹੁੰਦੇ ਹਨ। ਸੰਸ਼ਲਿਸ਼ਟ ਟੈਨਿਨ ਦੀ ਦੂਜੀ ਕਿਸਮ ਰੇਜ਼ਿਨ ਸ਼੍ਰੇਣੀ ਹੈ।

**ਮੋਟੇ ਚਮੜੇ ਦਾ ਕਮਾਉਣਾ**—ਇਹ ਕਿਰਿਆ ਤਿੰਨ ਸਟੇਜਾਂ ਵਿਚ ਕੀਤੀ ਜਾਂਦੀ ਹੈ :—

1. ਖੱਲਾਂ ਨੂੰ ਅਜਿਹੇ ਕਮਾਉਣ ਵਾਲੇ ਤਰਲਾਂ ਵਿਚ ਲਟਕਾਇਆ ਜਾਂਦਾ ਹੈ, ਜਿਨ੍ਹਾਂ ਦੀ ਘਣਤਾ ਹੌਲੀ ਹੌਲੀ ਵਧਦੀ ਰਹਿੰਦੀ ਹੈ। ਇਨ੍ਹਾਂ ਨੂੰ ਹਿਲਾਉਣ ਨਾਲ ਚਮੜੇ ਨੂੰ ਰੰਗਿਆ ਜਾਂਦਾ ਹੈ। ਇਹ ਕਿਰਿਆ ਚਬੱਚਿਆਂ ਵਿਚ ਕੀਤੀ ਜਾਂਦੀ ਹੈ। ਖੱਲਾਂ ਨੂੰ ਹਰ ਰੋਜ਼ ਇਕ ਚਬੱਚੇ ਤੋਂ ਕੱਢ ਕੇ ਦੂਜੇ ਹੋਰ ਗਾੜ੍ਹੇ ਤਰਲ ਵਾਲੇ ਚੁਬੱਚਿਆਂ ਵਿਚ ਬਦਲਿਆ ਜਾਂਦਾ ਹੈ ਅਤੇ ਇਕੋ ਹੀ ਚਬੱਚੇ ਦੇ ਅੰਦਰ ਦਿਨ ਵਿਚ ਇਕ ਜਾਂ ਦੋ ਵਾਰ ਉਲਟ-ਪੁਲਟ ਕੀਤਾ ਜਾਂਦਾ ਹੈ। ਚੁਬੱਚਿਆਂ ਦੀ ਗਿਣਤੀ ਅਤੇ ਉਨ੍ਹਾਂ ਵਿਚ ਲਗਾਉਣ ਵਾਲਾ ਸਮਾਂ, ਚਮੜਾ ਕਮਾਉਣ ਵਾਲੇ ਵੱਖੋ ਵੱਖਰੇ ਕਾਰਖ਼ਾਨਿਆਂ ਵਿਚ ਵੱਖੋ ਵੱਖਰਾ ਹੁੰਦਾ ਹੈ।

2. ਗਾੜ੍ਹੇ ਘੋਲ ਵਾਲੇ ਹਿੱਲਣ-ਚੁਬੱਚਿਆਂ ਤੋਂ ਬਾਅਦ ਖੱਲਾਂ ਨੂੰ ਮੁੱਠਿਆਂ ਵਾਲੇ ਚਬੱਚਿਆਂ ਵਿਚ ਪਾਇਆ ਜਾਂਦਾ ਹੈ। ਇੱਥੇ ਖੱਲਾਂ ਨੂੰ ਹਰ ਰੋਜ਼ ਇਕ ਪਾਸੇ ਵੱਲ ਉਪਰ ਖਿੱਚ ਕੇ ਨੁਚੜਨ ਦਿੱਤਾ ਜਾਂਦਾ ਹੈ। ਫਿਰ ਉਸੇ ਕ੍ਰਮ ਵਿਚ ਵਧਦੇ ਹੋਏ ਗਾੜ੍ਹੇਪਨ ਵਾਲੇ ਅਗਲੇ ਚਬੱਚੇ ਵਿਚ ਉਸੇ ਹਾਲਤ ਵਿਚ ਰੱਖਿਆ ਜਾਂਦਾ ਹੈ। ਇਸ ਢੰਗ ਨਾਲ ਮੁੱਠਿਆਂ ਵਾਲੇ ਚਬੱਚਿਆਂ ਵਿਚ ਚਮੜੇ ਦੀ ਕਮਾਈ ਦਾ ਕੰਮ ਮੁਕੰਮਲ ਹੋ ਜਾਂਦਾ ਹੈ।

3. ਇਸ ਤੋਂ ਬਾਅਦ ਖੱਲਾਂ, ਝਾੜਨ ਵਾਲੇ ਸਥਾਨ ਤੇ ਆਉਂਦੀਆਂ ਹਨ। ਇੱਥੇ ਚਮੜੇ ਦੀ ਹਰ ਤਹਿ ਦੇ ਅੰਦਰ ਕਮਾਉਣ ਵਾਲੇ ਠੋਸ ਪਦਾਰਥਾਂ ਦੇ ਮਿਸ਼ਰਨ ਦੀ ਧੂੜੀ ਦੇ ਕੇ ਗਾੜ੍ਹੇ ਤਰਲਾਂ ਵਿਚ ਕਾਫ਼ੀ ਸਮੇਂ ਲਈ ਛੱਡ ਦਿੱਤਾ ਜਾਂਦਾ ਹੈ। ਇਕ ਜਾਂ ਦੋ ਹਫ਼ਤੇ ਬਾਅਦ ਉਨ੍ਹਾਂ ਨੂੰ ਵਧੇਰੇ ਗਾੜ੍ਹੇ ਤਰਲ ਵਾਲੇ ਦੂਸਰੇ ਚੁਬੱਚੇ ਵਿਚ ਬਦਲ ਦਿੱਤਾ ਜਾਂਦਾ ਹੈ। ਅਖ਼ੀਰ ਵਿਚ ਗਾੜ੍ਹੇਪਨ ਵਾਲੇ ਤਰਲ ਨੂੰ ਮੁੜ ਚਮੜਾ ਕਮਾਈ ਦੇ ਕੰਮ ਲਈ ਇਸਤੇਮਾਲ ਕੀਤਾ ਜਾਂਦਾ ਹੈ। ਅਜਿਹੀ ਅਵਸਥਾ ਵਿਚ ਚਮੜੇ ਦੀ ਤਹਿ ਉੱਤੇ ਮਜ਼ਬੂਤੀ ਆ ਜਾਂਦੀ ਹੈ ਜਿਸ ਨਾਲ ਇਹ ਹੋਰ ਵੀ ਵਧੇਰੇ ਮਜ਼ਬੂਤ, ਕਰੜਾ, ਭਾਰਾ ਅਤੇ ਘੱਟ ਘਸਣ ਵਾਲਾ ਹੋ ਜਾਂਦਾ ਹੈ। ਅਖ਼ੀਰ ਵਿਚ ਚਮੜੇ ਨੂੰ ਕੱਢ ਕੇ ਇਸ ਉੱਤੇ ਚਿੰਬੜੇ ਦਾਣੇਦਾਰ ਪਦਾਰਥਾਂ ਨੂੰ ਰਗੜ ਕੇ ਸਾਫ਼ ਕੀਤਾ ਜਾਂਦਾ ਹੈ।

**ਵੱਛਿਆਂ ਦੀਆਂ ਖੱਲਾਂ ਨੂੰ ਕਮਾਉਣਾ**—ਇਨ੍ਹਾਂ ਖੱਲਾਂ ਨੂੰ ਚੂਨੇ ਨਾਲ ਧੋਣ ਤੋਂ ਪਹਿਲਾਂ ਕਈ ਵਾਰੀ ਪਾਣੀ ਅਤੇ ਤੇਜ਼ਾਬਾਂ ਨਾਲ ਵੀ ਧੋਤਾ ਜਾਂਦਾ ਹੈ। ਇਸ ਤੋਂ ਬਾਅਦ ਦੋ ਤੋਂ ਸੱਤ ਦਿਨਾਂ ਤਕ ਚੁਬੱਚਿਆਂ ਵਿਚ ਲਟਕਾਇਆ ਜਾਂਦਾ ਹੈ। ਫਿਰ ਮੁੱਠਿਆਂ ਵਾਲੇ ਚੁਬੱਚਿਆਂ ਵਿਚਲੇ ਗਾੜ੍ਹੇ ਤਰਲਾਂ ਵਿਚ ਇਨ੍ਹਾਂ ਨੂੰ ਪੀਪੇ ਜਾਂ ਚੁਬੱਚੇ ਵਿਚ ਸੁਰਾਖ਼ ਕਰਕੇ ਨਿਚੋੜਿਆ ਤੇ ਪਕਾਇਆ ਜਾਂਦਾ ਹੈ।

**ਭੇਡ ਦੀ ਚੀਰੀ ਹੋਈ ਖੱਲ ਦੀ ਦਾਣੇਦਾਰ ਤਹਿ, ਸਕਿਵਰ ਨੂੰ ਕਮਾਉਣਾ**—ਚੂਨੇ ਨੂੰ ਖੱਲਾਂ ਤੋਂ ਅਲਗ ਕਰਨ ਤੋਂ ਬਾਅਦ ਹੀ ਚੀਰਨ ਵਾਲੀਆਂ ਮਸ਼ੀਨਾਂ ਰਾਹੀਂ ਇਹ ਤਹਿਆਂ ਪ੍ਰਾਪਤ ਹੁੰਦੀਆਂ ਹਨ। ਚੀਰੀਆਂ ਹੋਈਆਂ ਖੱਲਾਂ ਦਾ ਖੇਤਰਫਲ ਇਕੋ ਜਿੰਨਾ ਹੁੰਦਾ ਹੈ ਪ੍ਰੰਤੂ ਮੋਟਾਈ ਵੱਧ ਘੱਟ ਹੋ ਜਾਂਦੀ ਹੈ। ਸਕਿਵਰ ਦੀ ਮੁੱਖ ਵਰਤੋਂ ਜਿਲਦਸਾਜ਼ੀ ਦੇ ਕੰਮਾਂ ਲਈ ਹੁੰਦੀ ਹੈ।

ਕਈ ਵਾਰੀ ਕ੍ਰੋਮ ਵਿਚ ਕਮਾਏ ਗਏ ਚਮੜੇ ਨੂੰ ਬਨਸਪਤੀ ਢੰਗ ਨਾਲ ਵੀ ਕਮਾਇਆ ਜਾਂਦਾ ਹੈ। ਇਸ ਸੰਯੁਕਤ ਕਮਾਈ ਨਾਲ ਚਮੜੇ ਵਿਚ ਦੋਵੇਂ ਗੁਣ ਅਰਥਾਤ ਥੱਲੇ ਵਾਲੇ ਚਮੜੇ ਨੂੰ ਸੰਯੁਕਤ ਕਮਾਈ ਵਿਚ ਕ੍ਰੋਮ ਚਮੜੇ ਜਿੰਨੀ ਮਜ਼ਬੂਤੀ ਤੇ ਬਨਸਪਤੀ ਕਮਾਈ ਜਿੰਨੀ ਪਕਾਈ ਤੇ ਮੋਟਾਈ ਪ੍ਰਦਾਨ ਹੋ ਜਾਂਦੀ ਹੈ।

**ਖਣਿਜ ਚਮੜਾ ਕਮਾਈ ਢੰਗ**—ਅੱਜਕਲ੍ਹ ਜ਼ਿਆਦਾਤਰ ਹਲਕੀਆਂ ਖੱਲਾਂ ਲਈ ਕ੍ਰੋਮ ਚਮੜੇ ਦੀ ਕਮਾਈ ਦਾ ਹੀ ਇਸਤੇਮਾਲ ਹੁੰਦਾ ਹੈ ਜਦੋਂ ਕਿ ਦਸਤਾਨਿਆਂ ਦਾ ਚਮੜਾ ਹਾਲੇ ਵੀ ਪ੍ਰਾਚੀਨ ਢੰਗਾਂ ਰਾਹੀਂ ਖ਼ਣਿਜਾਂ ਨਾਲ ਤਿਆਰ ਕੀਤਾ ਜਾਂਦਾ ਹੈ। ਇਸ ਨੂੰ ਤਿਆਰ ਕਰਨ ਲਈ ਖੱਲ ਦੇ 100 ਹਿੱਸਿਆਂ ਵਿਚ 8 ਹਿੱਸੇ ਲੂਣ, 3 ਤੋਂ 5 ਹਿੱਸੇ ਆਟਾ ਅਤੇ 2 ਤੋਂ 4 ਹਿੱਸੇ ਅੰਡੇ ਦੀ ਜ਼ਰਦੀ ਘੁੰਮਣਸ਼ੀਲ ਪੀਪਿਆਂ ਵਿਚ ਪਾ ਕੇ ਦੋ ਘੰਟੇ ਤਕ ਘੁਮਾਉਣ ਨਾਲ ਚਮੜਾ ਤਿਆਰ ਹੋ ਜਾਂਦਾ ਹੈ। ਫਿਰ ਉਸ ਨੂੰ ਸੁਕਾ ਲਿਆ ਜਾਂਦਾ ਹੈ।

**ਦੋਹਰੇ ਧੋਣ ਵਾਲੀ ਕ੍ਰੋਮ ਚਮੜੀ ਕਮਾਉਣ ਦੀ ਵਿਧੀ**—ਵਪਾਰ ਵਿਚ ਇਸ ਨਾਲ ਮੁੱਖ ਤੌਰ ਤੇ ਬੱਕਰਿਆਂ ਅਤੇ ਵੱਛਿਆਂ ਦੀਆਂ ਖੱਲਾਂ ਸੋਧ ਕੇ ਤਿਆਰ ਕੀਤੀਆਂ ਜਾਂਦੀਆਂ ਹਨ। ਪਹਿਲੇ ਧੋਣ ਵਿਚ 100 ਹਿੱਸੇ ਤੇਜ਼ਾਬ ਨਾਲ ਧੋਤੀਆਂ ਖੱਲਾਂ ਨੂੰ 6 ਹਿੱਸੇ ਸੋਡੀਅਮ ਬਾਈਕ੍ਰੋਮੇਟ ਅਤੇ 1.75 ਹਿੱਸੇ ਗੰਧਕ ਦੇ ਤੇਜ਼ਾਬ ਦੇ ਹਲਕੇ ਘੋਲ ਦੇ ਮਿਸ਼ਰਨ ਨਾਲ ਪੀਪਿਆਂ ਜਾਂ ਪੈਡਲ ਚੱਕਰਾਂ ਵਿਚ ਘੁਮਾਇਆ ਜਾਂਦਾ ਹੈ ਤਾਂ ਜੋ ਇਸ ਵਿਚਲਾ ਪਾਣੀ ਪੂਰੀ ਤਰ੍ਹਾਂ ਨਿਕਲ ਜਾਏ ਅਤੇ ਖੱਲਾਂ ਦਾ ਰੰਗ ਚਮਕਦਾਰ ਨਾਰੰਗੀ ਵਰਗਾ ਬਣ ਜਾਵੇ। ਫਿਰ ਇਨ੍ਹਾਂ ਨੂੰ ਕੱਢਕੇ 24 ਘੰਟੇ ਤਕ ਪਾਣੀ-ਰਹਿਤ ਕਰਕੇ ਮਸ਼ੀਨਾਂ ਨਾਲ ਫੈਲਾਇਆ ਜਾਂਦਾ ਹੈ ਤਾਂ ਜੋ ਦਾਣੇ ਸਮਤਲ ਹੋ ਜਾਣ ਅਤੇ ਸਾਰੇ ਵੱਲ ਨਿਕਲ ਜਾਣ। ਇਸ ਤੋਂ ਬਾਅਦ ਦੂਜੇ ਧੋਣ ਵਿਚ 15 ਹਿੱਸੇ ਸੋਡੀਅਮ ਥਾਇਓਸਲਫ਼ੇਟ ਦੇ ਹਲਕੇ ਘੋਲ ਦੇ ਪੀਪਿਆਂ ਆਦਿ ਵਿਚ ਘੁਮਾਇਆ ਜਾਂਦਾ ਹੈ। ਫਿਰ ਇਕ ਹਿੱਸਾ ਗੰਧਕ ਦਾ ਤੇਜ਼ਾਬ ਮਿਲਾ ਕੇ ਹਿਲਾਇਆ ਜਾਂਦਾ ਹੈ। ਇਸ ਤਰ੍ਹਾਂ ਲਗਭਗ ਇਕ ਘੰਟੇ ਵਿਚ ਦੋ ਵਾਰੀ ਇਕ ਹਿੱਸਾ ਤੇਜ਼ਾਬ ਹੋਰ ਪਾ ਕੇ ਘੁਮਾਇਆ ਜਾਂਦਾ ਹੈ। ਚਮੜੇ ਦਾ ਰੰਗ ਅਖ਼ੀਰ ਵਿਚ ਹਲਕਾ ਨੀਲਾ ਹਰਾ ਹੋ ਜਾਂਦਾ ਹੈ।

ਇਸ ਢੰਗ ਦੀ ਵਿਸ਼ੇਸ਼ਤਾ ਇਹ ਹੈ ਕਿ ਪਹਿਲੇ ਧੋਣ ਵਿਚ ਬਾਈਕ੍ਰੋਮੇਟ ਅਤੇ ਤੇਜ਼ਾਬ ਦੀ ਕਿਰਿਆ ਰਾਹੀਂ ਬਣਿਆ ਜਿਹੜਾ ਕ੍ਰੋਮਿਕ ਤੇਜ਼ਾਬ ਖੱਲਾਂ ਵਿਚ ਰਚ ਜਾਂਦਾ ਹੈ ਉਹ ਦੂਜੇ ਧੋਣ ਵਿਚ ਥਾਇਓਸਲਫ਼ੇਟ ਅਤੇ ਤੇਜ਼ਾਬ ਦੀ ਕਿਰਿਆ ਦੇ ਫਲਸਰੂਪ ਬਣੇ ਸਲਫ਼ਿਊਰਸ ਐਸਿਡ ਤੋਂ ਕ੍ਰੋਮੀਅਮ ਸਲਫ਼ੇਟ ਬਣ ਜਾਂਦਾ ਹੈ ਅਤੇ ਤੰਤੂਆਂ ਵਿਚ ਰਚ ਮਿਚ ਜਾਂਦਾ ਹੈ। ਇਸ ਦੇ ਨਾਲ ਹੀ ਥਾਇਓਸਲਫ਼ੇਟ ਦੀ ਕਿਰਿਆ ਨਾਲ ਟੈਟ੍ਰਾਥਾਇਓਨੇਟ ਬਣਦਾ ਹੈ ਅਤੇ ਗੰਧਕ ਵੀ ਤੰਤੂਆਂ ਦੇ ਅੰਦਰ ਅਤੇ ਬਾਹਰ ਰਚ ਮਿਚ ਜਾਂਦਾ ਹੈ। ਇਹੋ ਹੀ ਦੂਜੇ ਧੋਣ ਤੋਂ ਬਾਅਦ ਚਮੜੇ ਦੇ ਪੱਕਣ ਦੀ ਪਹਿਚਾਣ ਹੈ।

**ਇਕਹਿਰੇ ਧੋਣ ਵਾਲੀ ਕ੍ਰੋਮ-ਚਮੜਾ ਕਮਾਉਣ ਦੀ ਵਿਧੀ**—ਇਹ ਢੰਗ ਸਾਧਾਰਨ ਤੇ ਵਧੇਰੇ ਪ੍ਰਚੱਲਤ ਹੈ ਅਤੇ ਇਸ ਢੰਗ ਨਾਲ ਲੋੜੀਂਦੇ ਗੁਣਾਂ ਵਾਲਾ ਚਮੜਾ ਬਣਾਇਆ ਜਾ ਸਕਦਾ ਹੈ। ਇਸ ਢੰਗ ਵਿਚ ਵਧਦੇ ਗਾੜ੍ਹੇਪਨ ਵਾਲੇ ਕ੍ਰੋਮੀਅਮ ਲੂਣ ਦੇ ਗਾੜ੍ਹੇ ਘੋਲ [$Cr(OH)SO_4$] ਦੀ ਖੱਲ ਉੱਤੇ ਸਿੱਧੀ ਕਿਰਿਆ ਹੁੰਦੀ ਹੈ, ਅਜਿਹਾ ਘੁੰਮਣਸ਼ੀਲ ਪੀਪਿਆਂ ਵਿਚ ਕੀਤਾ ਜਾਂਦਾ ਹੈ। ਹਲਕੇ ਘੋਲਾਂ ਤੋਂ ਸ਼ੁਰੂ ਕਰਕੇ ਗਾੜ੍ਹੇ ਘੋਲਾਂ ਵਾਲੇ ਪੀਪਿਆਂ ਵਿਚ ਘੁਮਾਇਆ ਜਾਂਦਾ ਹੈ ਤਾਂ ਜੋ ਕਿਰਿਆ ਮੁਕੰਮਲ ਹੋ ਜਾਵੇ।

ਚਮੜੇ ਨੂੰ ਪਕਾਉਣ ਵਾਲਾ ਕ੍ਰੋਮ ਢੰਗ ਇਕ ਤੀਬਰ ਵਿਧੀ ਹੈ। ਇਸ ਢੰਗ ਨਾਲ ਅਤਿ ਨਿਯੰਤ੍ਰਿਤ ਚਮੜਾ ਤਿਆਰ ਮਿਲ ਜਾਂਦਾ ਹੈ। ਕ੍ਰੋਮ ਚਮੜਾ ਘਸਦਾ ਘੱਟ ਹੈ ਅਤੇ ਇਸ ਉੱਤੇ ਰਸਾਇਣਕ ਕਿਰਿਆ ਵੀ ਨਹੀਂ ਹੁੰਦੀ। ਇਨ੍ਹਾਂ ਦੀ ਤਣਾਉ ਸਮਰੱਥਾ ਵੀ ਵਧੇਰੇ ਹੁੰਦੀ ਹੈ ਅਤੇ ਇਹ ਉੱਚੇ ਤਾਪਮਾਨ ਤਕ ਬਿਨਾਂ ਕਿਸੇ ਨੁਕਸਾਨ ਤੋਂ ਕੰਮ ਲਈ ਵਰਤੇ ਜਾਂ ਸਕਦੇ ਹਨ।

**ਤੇਲ ਨਾਲ ਚਮੜਾ ਕਮਾਉਣਾ**—ਕੱਚੀਆਂ ਖੱਲਾਂ ਤੋਂ ਤੇਲਾਂ ਦਾ ਪ੍ਰਯੋਗ ਕਰਕੇ ਚਮੜਾ ਤਿਆਰ ਕਰਨਾ ਇਕ ਪ੍ਰਾਚੀਨ ਢੰਗ ਹੈ। ਅੱਜ ਕਲ੍ਹ ਸਾਂਭਰ ਦਾ ਚਮੜਾ ਇਸੇ ਢੰਗ ਨਾਲ ਤਿਆਰ ਕੀਤਾ ਜਾਂਦਾ ਹੈ। ਭੇਡਾਂ, ਹਿਰਨਾਂ ਆਦਿ ਦੀਆਂ ਖੱਲਾਂ ਨੂੰ ਮੱਛੀ ਦੇ ਆੱਕਸੀਕਰਨ ਕੀਤੇ ਹੋਏ ਤੇਲ (ਕੱਡ ਤੇਲ) ਨਾਲ ਤਰ ਕਰਕੇ ਤੇਲ ਨੂੰ ਤੰਤੂਆਂ ਉੱਤੇ ਚਿਪਕਾਇਆ ਜਾਂਦਾ ਹੈ।

**ਘੋਲਾਂ ਨਾਲ ਚਮੜਾ ਕਮਾਉਣਾ**—ਇਸ ਢੰਗ ਨਾਲ ਚਮੜਾ ਕਮਾਉਣ ਦੀਆਂ ਮੁੱਢਲੀਆਂ ਤਿਆਰੀਆਂ ਕਰਨ ਤੋਂ ਬਾਅਦ ਖੱਲਾਂ ਨੂੰ ਐਸੀਟੋਨਾਂ ਵਾਲੇ ਘੋਲਾਂ ਵਿਚ ਚਮੜਾ ਪਕਾਉਣ ਦੇ ਪਦਾਰਥਾਂ ਵਿਚ ਡਬੋਇਆ ਜਾਂਦਾ ਹੈ। ਇਸ ਢੰਗ ਨਾਲ ਤਿਆਰ ਹੋਏ ਚਮੜੇ ਵਿਚ ਤਬਦੀਲੀ ਕਰਨਾ ਸੰਭਵ ਹੈ ਅਤੇ ਇਸ ਨਾਲ ਚਮੜੇ ਵਿਚ ਉਦਯੋਗਿਕ ਤਬਦੀਲੀਆਂ ਆਉਣ ਦੀਆਂ ਸੰਭਾਵਨਾਵਾਂ ਵੀ ਬਹੁਤ ਹਨ।

**ਚਮੜੇ ਦੀ ਕਮਾਈ ਤੋਂ ਬਾਅਦ ਦੀਆਂ ਕਿਰਿਆਵਾਂ**—ਕਮਾਇਆ ਹੋਇਆ ਚਮੜਾ ਹਮੇਸ਼ਾ ਖੁਰਦਰਾ ਹੁੰਦਾ ਹੈ, ਇਸ ਲਈ ਉਸ ਦੇ ਕਣਾਂ ਦੇ ਲਿਹਾਜ਼ ਨਾਲ ਫਿਨਿਸ਼ਿੰਗ ਜਾਂ ਸਫ਼ਾਈ ਨਿਮਨਲਿਖਤ ਵੱਖ ਵੱਖ ਢੰਗਾਂ ਨਾਲ ਕੀਤੀ ਜਾਂਦੀ ਹੈ :

**ਸੁਕਾਉਣਾ**—ਮਗਰਲੀਆਂ ਕਿਰਿਆਵਾਂ ਵਿਚ ਚਮੜੇ ਨੂੰ ਵਿਰੂਪਿਤ ਹੋਣ ਤੋਂ ਬਚਾਉਣ ਲਈ ਉਸ ਦੇ ਵੱਖ ਵੱਖ ਅੰਸ਼ਾਂ ਵਿਚ ਨਮੀ ਸੰਤੁਲਨ ਕਾਇਮ ਰਖਣਾ ਬਹੁਤ ਜ਼ਰੂਰੀ ਹੈ। ਕ੍ਰੋਮ ਢੰਗ ਨਾਲ ਪਕਾਏ ਹੋਏ ਚਮੜੇ ਨੂੰ ਉੱਚੇ ਤਾਪਮਾਨ ਉੱਤੇ ਸੁਕਾਇਆ ਜਾ ਸਕਦਾ ਹੈ ਪ੍ਰੰਤੂ ਭਾਰੇ ਅਤੇ ਬਨਸਪਤੀ ਢੰਗ ਰਾਹੀਂ ਤਿਆਰ ਕੀਤੇ ਚਮੜੇ ਦਾ ਸੁਕਾਉਣਾ ਹੌਲੀ ਹੌਲੀ ਹੋਣਾ ਚਾਹੀਦਾ ਹੈ। ਦਾਣੇਦਾਰ ਤਹਿ ਨੂੰ ਜ਼ਿਆਦਾ ਖੁਸ਼ਕੀ ਤੋਂ ਬਚਾਉਣ ਲਈ ਉਨ੍ਹਾਂ ਉੱਤੇ ਤੇਲ ਦਾ ਇਕ ਹਲਕਾ ਜਿਹਾ ਲੇਪ ਲਗਾ ਕੇ ਇਕਸਾਰ ਗਤੀ ਤੇ ਨਮੀ ਵਾਲੀ ਹਵਾ ਵਿਚ ਲਟਕਾਇਆ ਜਾਂਦਾ ਹੈ।

**ਫੈਟ-ਲਿਕਰਿੰਗ**—ਸੁੱਕੇ ਹੋਏ ਚਮੜੇ ਵਿਚ ਤ੍ਰੇੜਾਂ ਪਾਟਣ ਤੇ ਇਸ ਨੂੰ ਸੁੰਗੜਨ ਤੋਂ ਬਚਾਉਣ ਲਈ ਸਾਬਣ ਵਾਲੇ ਪਾਣੀ ਅਤੇ ਤੇਲ ਦੇ ਘੋਲ ਵਾਲੇ ਘੁੰਮਣਸ਼ੀਲ ਪੀਪਿਆਂ ਵਿਚ ਲਟਕਾਇਆ ਜਾਂਦਾ ਹੈ। ਕਈ ਵਾਰੀ ਇਸ ਵਿਚ ਰੰਗ ਵੀ ਮਿਲਾ ਦਿੱਤਾ ਜਾਂਦਾ ਹੈ। ਇਸ ਨੂੰ ਫੈਟ-ਲਿਕਰਿੰਗ ਢੰਗ ਆਖਦੇ ਹਨ। ਇਸ ਨਾਲ ਤੰਤੂ ਇਕ ਦੂਜੇ ਵਿਚ ਚੰਗੀ ਤਰ੍ਹਾਂ ਮਿਲ ਕੇ ਚਮੜੇ ਨੂੰ ਇਕ ਜਾਨ ਕਰ ਦਿੰਦੇ ਹਨ।

**ਕਰੀਇੰਗ ਜਾਂ ਸਟਫਿੰਗ**—ਜੇਕਰ ਪਟੇ ਜਾਂ ਸਾਜ਼ਾਂ ਵਿਚ ਕੰਮ ਆਉਣ ਵਾਲੇ ਚਮੜੇ ਨੂੰ ਹੋਰ ਜ਼ਿਆਦਾ ਬਾਰਸ਼ ਜਾਂ ਗਰੀਸ ਤੋਂ ਬਚਾਉਣਾ ਹੋਵੇ ਤਾਂ ਅਜਿਹਾ ਹੱਥ ਨਾਲ ਮਸਲ ਕੇ, ਡਬੋ ਕੇ ਜਾਂ ਘੁੰਮਣਸ਼ੀਲ ਪੀਪਿਆਂ ਰਾਹੀਂ ਕੀਤਾ ਜਾਂਦਾ ਹੈ। ਅਜਿਹਾ ਗਾਂ ਦੀ ਚਰਬੀ, ਕੱਡਮੱਛੀ ਦੇ ਤੇਲਾਂ, ਪੈਰਾਫਿਨ ਮੋਮ ਅਤੇ ਸਲਫੋਨੇਟੀ ਤੇਲਾਂ ਆਦਿ ਨਾਲ ਕੀਤਾ ਜਾਂਦਾ ਹੈ।

**ਰੰਗਣਾ**—ਅਜਿਹਾ ਕਰਨ ਲਈ ਅਕਸਰ ਐਨਿਲੀਨ ਰੰਗ ਅਤੇ ਰੰਜਕ ਕਾਠ-ਨਿਸ਼ਕਰਸ਼ ਵਰਤੇ ਜਾਂਦੇ ਹਨ। ਕਾਠਾਂ (ਲੱਕੜਾਂ) ਵਿਚ ਹੇਮਿਟਿਨ ਲਾੱਗ ਕਾਠ ਹਾਈਪਰਨਿਕ ਜਾਂ ਫੂਸਟਿਕ ਆਮ ਤੌਰ ਤੇ ਵਰਤੇ ਜਾਂਦੇ ਹਨ ਪ੍ਰੰਤੂ ਐਨਿਲੀਨ ਰੰਗ ਦੀ ਥਾਂ ਕਾਠਾਂ ਦੁਆਰਾ ਰੰਗਣਾ ਵਧੇਰੇ ਔਖਾ ਹੈ। ਦੋਹਾਂ ਦੇ ਮੇਲ ਨਾਲ ਰੰਗਿਆ ਚਮੜਾ ਵਧੇਰੇ ਵਧੀਆ ਬਣਦਾ ਹੈ। ਕਦੇ ਕਦੇ ਸਮਾਨਤਾ ਲਿਆਉਣ ਲਈ, ਰੰਗਣ ਤੋਂ ਪਹਿਲਾਂ ਇਕ ਆਧਾਰ ਲੇਪ ਵੀ ਚੜ੍ਹਾਇਆ ਜਾਂਦਾ ਹੈ।

**ਫਿਨਿਸ਼ਿੰਗ**—ਇਸ ਦੇ ਅਨੇਕਾਂ ਢੰਗ ਹਨ ਜਿਨ੍ਹਾਂ ਦੀ ਚੋਣ ਤਿਆਰ ਕੀਤੇ ਜਾ ਚੁੱਕੇ ਚਮੜੇ ਦੀ ਸਤ੍ਹਾ ਬਣਤਰ, ਚਮਕ ਅਤੇ ਸ਼ਕਲ ਤੇ ਨਿਰਭਰ ਕਰਦੀ ਹੈ। ਥੈਲਿਆਂ ਵਾਲੇ ਚਮੜੇ ਵਿਚ ਮਜ਼ਬੂਤੀ ਲਿਆਉਣ ਲਈ ਪਹਿਲਾਂ ਉਸ ਨੂੰ ਨਮੀ ਦੀ ਹਾਲਤ ਵਿਚ ਅਤੇ ਫਿਰ ਖੁਸ਼ਕ ਹਾਲਤ ਵਿਚ ਗਰਮ ਵੇਲਣਿਆਂ ਵਿਚੋਂ ਦੀ ਲੰਘਾ ਕੇ ਦਬਾਇਆ ਜਾਂਦਾ ਹੈ। ਜੁੱਤੀਆਂ ਦੇ ਉਪਰਲੇ ਚਮੜੇ ਨੂੰ ਸਟੇਕਿੰਗ ਯੰਤਰ ਰਾਹੀਂ ਨਰਮ ਬਣਾ ਕੇ ਹੇਠਲੀ ਜਾਂ ਅੰਦਰਲੀ ਤਹਿ ਨੂੰ ਮਖ਼ਮਲੀ ਛੋਹ ਦੇਣ ਲਈ ਘੁੰਮਣਸ਼ੀਲ ਰਗੜ ਵੇਲਣਿਆਂ ਵਿਚੋਂ ਦੀ ਲੰਘਾਇਆ ਜਾਂਦਾ ਹੈ। ਪੂਰੀ ਤਰ੍ਹਾਂ ਨਰਮ ਕਰਨ ਲਈ ਕੇਸੀਨ, ਐਲਬਿਊਮਿਨ, ਮੋਮ, ਗੂੰਦ, ਸਖ਼ਤ ਰੰਜਨ ਆਦਿ ਹੱਥ ਵੇਲਣਿਆਂ ਜਾਂ ਫੁਹਾਰਿਆਂ ਦੁਆਰਾ ਲਗਾਏ ਜਾਂਦੇ ਹਨ। ਚਮੜੇ ਦੀ ਤਹਿ ਨੂੰ ਸਥਾਈ ਦਾਣੇਦਾਰ ਰੂਪ ਦੇਣ ਲਈ ਚਮੜੇ ਦੇ ਉੱਪਰਲੇ ਪਾਸੇ ਵਲ ਨਕਾਸ਼ੀਦਾਰ ਚਾਦਰਾਂ ਰਾਹੀਂ ਦਬਾਅ ਪਾਇਆ ਜਾਂਦਾ ਹੈ। ਬੱਕਰੀ ਦੇ ਚਮੜੇ ਨੂੰ ਉੱਚ-ਤਾਪ ਉੱਤੇ ਸੁਕਾ ਕੇ ਦਾਣਿਆਂ ਨੂੰ ਸਥਾਈ ਬਣਾਇਆ ਜਾਂਦਾ ਹੈ। ਪੇਟੈਂਟ ਚਮੜੇ ਉੱਤੇ ਕਈ ਲੇਪ ਕੀਤੇ ਜਾਂਦੇ ਹਨ।

ਤਲੇ ਵਾਲੇ ਚਮੜੇ ਨੂੰ ਕ੍ਰੋਮ-ਢੰਗ ਨਾਲ ਨਹੀਂ ਪਕਾਇਆ ਜਾਂਦਾ ਕਿਉਂਕਿ ਬਨਸਪਤੀ ਢੰਗ ਨਾਲ ਇਸ ਨੂੰ ਵਧੇਰੇ ਚੰਗੀ ਤਰ੍ਹਾਂ ਕਮਾਇਆ ਜਾਂਦਾ ਹੈ। ਬਨਸਪਤੀ ਢੰਗ ਨਾਲ ਚਮੜੇ ਦਾ ਜਿੰਨਾ ਭਾਰ ਵਧਦਾ ਹੈ, ਕ੍ਰੋਮ ਢੰਗ ਨਾਲ ਉਤਨਾ ਨਹੀਂ ਵਧਦਾ। ਬਨਸਪਤੀ ਢੰਗ ਨਾਲ ਬਣਿਆ ਚਮੜਾ ਵਜ਼ਨ ਦੇ ਹਿਸਾਬ ਵਿਕਦਾ ਹੈ ਪ੍ਰੰਤੂ ਕ੍ਰੋਮ ਢੰਗ ਨਾਲ ਪੱਕਿਆ ਖੇਤਰਫ਼ਲ ਦੇ ਹਿਸਾਬ ਨਾਲ ਵਿਕਦਾ ਹੈ, ਜਿਸ ਦੀ ਮਿਣਤੀ ਸਵੈ-ਚਾਲਿਤ ਮਸ਼ੀਨ ਕਰਦੀ ਹੈ।

ਹ. ਪੁ.—ਹਿੰ. ਵਿ. ਕੋ. 4 : 159

**ਚਮੜੀ** : ਪ੍ਰਾਣੀਆਂ ਦੇ ਸਰੀਰ ਦੀ ਸਭ ਤੋਂ ਬਾਹਰਲੀ ਕੱਜਣ (ਸਤ੍ਹਾ) ਨੂੰ ਚਮੜੀ ਕਹਿੰਦੇ ਹਨ। ਰੀੜ੍ਹਧਾਰੀ ਪ੍ਰਾਣੀਆਂ ਵਿਚ ਇਸ ਦੀ ਬਣਤਰ ਬੜੀ ਗੁੰਝਲਦਾਰ ਹੁੰਦੀ ਹੈ ਅਤੇ ਇਹ ਕਈ ਅਜਿਹੇ ਜ਼ਰੂਰੀ ਕੰਮ ਕਰਦੀ ਹੈ ਜਿਨ੍ਹਾਂ ਦੀ ਜਿਉਂਦੇ ਰਹਿਣ ਲਈ ਬਹੁਤ ਮਹੱਤਤਾ ਹੈ। ਸਾਰੇ ਰੀੜ੍ਹਧਾਰੀ ਪ੍ਰਾਣੀਆਂ ਵਿਚ ਚਮੜੀ ਦੀਆਂ ਦੋ ਮੁੱਖ ਤਹਿਆਂ ਅਰਥਾਤ ਬਾਹਰਲੀ (ਐਪੀਡਰਮਿਸ) ਅਤੇ ਅੰਦਰਲੀ (ਡਰਮਿਸ, ਕਿਉਟਿਸ ਜਾਂ ਕੋਰੀਮ) ਹੁੰਦੀਆਂ ਹਨ।

ਰੀੜ੍ਹਧਾਰੀਆਂ ਦੀ ਚਮੜੀ—ਹੇਠਾਂ ਰੀੜ੍ਹਧਾਰੀਆਂ ਦੀਆਂ ਅਨੇਕਾਂ ਸ਼੍ਰੇਣੀਆਂ ਦੀ ਕੱਜਣ ਦਾ ਕੁਝ ਸੰਖੇਪ ਜਿਹਾ ਵੇਰਵਾ ਦਿੱਤਾ ਹੈ।

**ਚੱਕਰਮੁਖੀ (ਸਾਈਕਲੋਸਟੋਮ)**—ਲੈਂਪਰੀ ਵਿਚ ਚਮੜੀ ਬਿਲਕੁਲ ਪੱਧਰੀ ਹੁੰਦੀ ਹੈ ਤੇ ਚਾਨੇ ਨਹੀਂ ਹੁੰਦੇ। ਚਿਪਚਿਪਾ ਪਦਾਰਥ ਪੈਦਾ ਕਰਨ ਵਾਲੇ ਗਲੈਂਡ ਸੈੱਲ, ਐਪੀਥੀਲੀਅਲ ਸੈੱਲਾਂ ਵਿਚ ਰਲੇ ਹੁੰਦੇ ਹਨ।

**ਇਲੈਸਮੋਬੈਂਕ ਮੱਛੀਆਂ**—ਇਨ੍ਹਾਂ ਵਿਚੋਂ ਸ਼ਾਰਕਾਂ ਦੀ ਚਮੜੀ ਬਹੁਤ ਕਰੜੀ ਹੁੰਦੀ ਹੈ। ਇਸ ਉੱਤੇ ਨਿੱਕੇ ਦੰਦ ਜਾਂ ਪਲੇਟਨੁਮਾ ਚਾਨੇ ਹੁੰਦੇ ਹਨ। ਇਨ੍ਹਾਂ ਵਿਚੋਂ ਹਰੇਕ ਦੀ ਪਲਪ ਖੋੜ ਹੁੰਦੀ ਹੈ। ਇਸ ਖੋੜ ਦੇ ਕਿਨਾਰੇ ਦੇ ਦੁਆਲੇ ਓਡੋਂਟੋਬਲਾਸਟ ਸੈੱਲਾਂ ਦੀ ਇਕ ਕਤਾਰ ਹੁੰਦੀ ਹੈ, ਜਿਨ੍ਹਾਂ ਤੋਂ ਨਿੱਕੇ ਦੰਦ ਜਾਂ ਚਾਨੇ ਦਾ ਕੈਲਸੀਅਮਯੁਕਤ ਮਾਦਾ ਰਿਸਦਾ ਹੈ। ਨਿੱਕੇ ਦੰਦਾਂ ਦੇ ਉੱਪਰ ਇਨੈਮਲ ਦੀ ਤਹਿ ਹੁੰਦੀ ਹੈ।

**ਮੱਛੀਆਂ**—ਅਜੋਕੇ ਐਗਾ ਦੀਆਂ ਪ੍ਰਮੁੱਖ (ਜਾਂ ਹਾਣੀ) ਟੀਲੀ-ਓਸਟ ਮੱਛੀਆਂ ਹਨ। ਇਨ੍ਹਾਂ ਦੇ ਚਾਨੇ ਅੰਦਰੂਨੀ ਹੁੰਦੇ ਹਨ ਅਤੇ ਇਹ ਉੱਪਰੋਂ ਚਮੜੀ ਨਾਲ ਢਕੇ ਹੁੰਦੇ ਹਨ। ਟਰਾਊਟ ਦੀ ਐਪੀਡਰਮਿਸ ਦੀ ਐਪੀਥੀਲੀਅਲ ਤੋਂ ਇਕ ਸਿਥਿਲ ਕੈਰਾਟਿਨ ਦੀ ਤਹਿ ਬਣਦੀ ਹੈ। ਚਾਨੇ, ਡਰਮਿਸ ਵਿਚ ਪਈਆਂ ਪਤਲੀਆਂ, ਇਕ ਦੂਜੇ ਨੂੰ ਢਕਦੀਆਂ ਹੱਡਲ ਪਲੇਟਾਂ ਹੁੰਦੀਆਂ ਹਨ। ਇਨ੍ਹਾਂ ਦੇ ਨੰਗੇ ਹਿੱਸਿਆਂ ਵਿਚ ਪਿਗਮੈਂਟ ਹੁੰਦੇ ਹਨ। ਚਾਨੇ ਦੀ ਹੱਡੀ ਬਸੰਤ ਅਤੇ ਗਰਮੀ ਦੀ ਰੁੱਤੇ ਬੜੀ ਤੇਜ਼ੀ ਨਾਲ ਚੱਕਰਾਂ ਵਿਚ ਜਮ੍ਹਾਂ ਹੁੰਦੀ ਰਹਿੰਦੀ ਹੈ। ਇਨ੍ਹਾਂ ਚੱਕਰਾਂ ਤੋਂ ਮੱਛੀ ਦੀ ਉਮਰ ਦਾ ਪਤਾ ਵੀ ਲਗਦਾ ਹੈ।

**ਜਲ-ਥਲੀ ਪ੍ਰਾਣੀ**—ਸਾਰੇ ਜਲ-ਥਲੀ ਪ੍ਰਾਣੀ ਚਮੜੀ ਨੂੰ ਗਿੱਲਾ ਰੱਖਦੇ ਹਨ ਅਤੇ ਉਸ ਰਾਹੀਂ ਸਾਹ ਲੈਂਦੇ ਹਨ। ਚਮੜੀ ਦੀਆਂ ਬਾਹਰਲੀਆਂ ਤਹਿਆਂ ਸਿੰਗਮਈ ਹੁੰਦੀਆਂ ਹਨ। ਬਾਲਗ ਡੱਡੂ ਦੀ ਐਪੀਡਰਮਿਸ ਸਮੇਂ ਸਮੇਂ ਕੁੰਜ ਲਾਹੁਣ ਦੀ ਕਿਰਿਆ ਰਾਹੀਂ ਬਦਲਦੀ ਰਹਿੰਦੀ ਹੈ। ਡੱਡੂ ਦੀ ਚਮੜੀ ਦੇ ਉਭਾਰ ਉਸ ਦੀ ਚਮੜੀ ਦੀ ਮੋਟਾਈ ਵਿਚ ਫ਼ਰਕ ਕਰਕੇ ਹੁੰਦੇ ਹਨ।

**ਰੀਂਗਣ ਵਾਲੇ ਪ੍ਰਾਣੀ**—ਰੀਂਗਣ ਵਾਲੇ ਪ੍ਰਾਣੀਆਂ ਦੀ ਚਮੜੀ ਖੁਸ਼ਕ ਹੁੰਦੀ ਹੈ। ਇਸ ਵਿਚ ਗਲੈਂਡ ਬਹੁਤ ਘੱਟ ਜਾਂ ਫਿਰ ਬਿਲਕੁਲ ਹੀ ਨਹੀਂ ਹੁੰਦੇ। ਡਰਮਿਸ ਵਿਚ ਖ਼ਾਸ ਤੌਰ ਤੇ ਸਿਰ ਦੇ ਹਿੱਸੇ ਉੱਤੇ ਹੱਡਲ ਪਲੇਟਾਂ ਹੁੰਦੀਆਂ ਹਨ। ਬਹੁਤੇ ਪ੍ਰਾਣੀ ਰੰਗ-ਬਰੰਗੇ ਹੁੰਦੇ ਹਨ ਤੇ ਕਈ (ਜਿਵੇਂ ਗਿਰਗਿਟ) ਆਪਣੇ ਰੰਗ ਬਦਲ ਵੀ ਸਕਦੇ ਹਨ।

**ਪੰਛੀ**—ਇਨ੍ਹਾਂ ਦੀ ਖ਼ਾਸੀਅਤ ਖੰਭਾਂ ਦੀ ਹੋਂਦ ਹੈ, ਜਿਹੜੇ ਇਕ ਪਤਲੀ, ਢਿੱਲੀ ਅਤੇ ਸੁੱਕੀ ਚਮੜੀ ਨਾਲ ਜੁੜੇ ਹੁੰਦੇ ਹਨ। ਸਿਰਫ਼ ਪੂਛ ਦੇ ਮੁੱਢ ਵਿਚ ਇਕੋ ਹੀ ਤੇਲ ਕੱਢਣ ਵਾਲਾ ਯੂਰੋਪਾਈਜੀਅਲ ਜਾਂ

ਪ੍ਰੀਨ ਗਲੈਂਡ ਹੁੰਦਾ ਹੈ। ਖੰਭ ਕੈਰਾਟਿਨ ਦੇ ਬਣੇ ਹੁੰਦੇ ਹਨ (ਖੰਭਾਂ ਦੇ ਕੰਮਾਂ ਲਈ ਵੇਖੋ—ਖੰਭ)।

**ਥਣਧਾਰੀ ਪ੍ਰਾਣੀ**—ਸਾਰੇ ਥਣਧਾਰੀਆਂ ਦੇ ਸਰੀਰ ਉੱਤੇ ਵਾਲ ਹੁੰਦੇ ਹਨ। ਵਾਲ ਲੰਮੇ ਸਪੱਰਸ਼-ਰੋਮ ਅਤੇ ਛੋਟੇ ਵਾਲ (ਜਿਹੜੇ ਸਾਰੇ ਸਰੀਰ ਦੇ ਉੱਤੇ ਹੁੰਦੇ ਹਨ) ਦੋ ਕਿਸਮਾਂ ਦੇ ਹੁੰਦੇ ਹਨ। ਇਨ੍ਹਾਂ ਤੋਂ ਇਲਾਵਾ ਸਿੰਗ, ਨਹੁੰਦਰਾਂ, ਖੁਰ ਅਤੇ ਗਿਲਟੀਆਂ ਵੀ ਹੋ ਸਕਦੀਆਂ ਹਨ। ਇਹ ਚਮੜੀ ਦੇ ਉਪ-ਅੰਗ ਹਨ। ਸਿਰਫ਼ ਆਰਮਾਡਿੱਲੋ ਹੀ ਇਕ ਅਜਿਹਾ ਜਿਉਂਦਾ ਥਣਧਾਰੀ ਹੈ ਜਿਸ ਵਿਚ ਅਸਲੀ ਹੱਡਲ ਬਾਹਰਲਾ ਪਿੰਜਰ ਹੁੰਦਾ ਹੈ।

ਸਿੰਗ ਤਿੰਨ ਕਿਸਮਾਂ ਦੇ ਹੁੰਦੇ ਹਨ। ਹਿਰਨਾਂ ਦੇ ਸਿੰਗ (ਜਾਂ ਐਂਟਲਰ) ਅਸਲੀ ਹੱਡਲ ਹੁੰਦੇ ਹਨ। ਇਨ੍ਹਾਂ ਉਤੇ ਵਸਕੂਲਰ ਚਮੜੀ ਦੀ ਤਹਿ ਹੁੰਦੀ ਹੈ ਜਿਹੜੀ ਵਿਕਾਸ ਪੂਰਾ ਹੋ ਜਾਣ ਤੋਂ ਬਾਅਦ ਲੁਪਤ ਹੋ ਜਾਂਦੀ ਹੈ। ਇਹ ਸਿੰਗ ਹਰ ਸਾਲ ਗਿਰ ਕੇ ਨਵੇਂ ਉੱਗਦੇ ਹਨ। ਜਿਰਾਫ਼ਾਂ ਦੇ ਛੋਟੇ ਛੋਟੇ ਸਿੰਗ ਵੀ ਹੱਡਲ ਪਰ ਸਥਿਰ ਹੁੰਦੇ ਹਨ। ਉਗਾਲੀ ਕਰਨ ਵਾਲੇ ਪ੍ਰਾਣੀਆਂ ਦੇ ਸਿੰਗ ਇਕ ਹੱਡਲ ਕੋਰ ਉੱਤੇ ਸਖ਼ਤ ਹੋਈ ਹੋਈ ਐਪੀਡਰਮਿਸ ਦਾ ਖੋਖਲਾ ਕੱਜਣ ਹੁੰਦੇ ਹਨ। ਦੁਸਾਂਗੀ ਸਿੰਗਾਂ ਵਾਲੇ ਹਿਰਨਾਂ ਨੂੰ ਛੱਡ ਬਾਕੀਆਂ ਦੇ ਸਿੰਗ ਸਥਿਰ ਹੁੰਦੇ ਹਨ। ਗੈਂਡੇ ਦੇ ਸਿੰਗ ਵਾਲ ਵਰਗੇ ਹਾੱਰਨੀ ਰੇਸ਼ਿਆਂ ਦਾ ਗੁੱਛਾ ਹੁੰਦੇ ਹਨ ਜਿਹੜੇ ਸੈੱਲਾਂ ਰਾਹੀਂ ਆਪਸ ਵਿਚ ਜੁੜੇ ਹੁੰਦੇ ਹਨ। ਇਹ ਡਰਮਲ ਪੈਪਿਲੀ ਤੋਂ ਉੱਗਦੇ ਹਨ।

**ਮਨੁੱਖੀ ਚਮੜੀ**—ਮਨੁੱਖ ਵਿਚ ਚਮੜੀ ਦੀ ਮੋਟਾਈ ਸਰੀਰ ਦੇ ਵੱਖ ਵੱਖ ਹਿੱਸਿਆਂ ਤੇ ਵੱਖ ਵੱਖ ਹੁੰਦੀ ਹੈ। ਅੱਖ ਦੇ ਛੱਪਰਾਂ ਤੇ ਇਸ ਦੀ ਮੋਟਾਈ ਇਕ ਮਿ. ਮੀ. ਤੋਂ ਵੀ ਘੱਟ ਅਤੇ ਹੱਥਾਂ ਤੇ ਪੈਰਾਂ ਦੀਆਂ ਤਲੀਆਂ ਉਤੇ ਤਿੰਨ ਮਿ. ਮੀ. ਜਾਂ ਇਸ ਤੋਂ ਵੀ ਵੱਧ ਹੁੰਦੀ ਹੈ। ਇਹ ਲਚਕਦਾਰ, ਨਰਮ ਤੇ ਪੱਧਰੀ ਹੁੰਦੀ ਹੈ ਜਿਸ ਉਤੇ ਇਕ ਦੂਜੇ ਨੂੰ ਕਟਦੀਆਂ ਲਕੀਰਾਂ, ਵਲ, ਉਭਾਰ ਅਤੇ ਸੂਖਮ ਛੇਕ ਹੁੰਦੇ ਹਨ।

**ਐਪੀਡਰਮਿਸ**—ਇਹ ਇਕ-ਸੈੱਲਮਈ, ਪਤਲੀ, ਚਮੜੀ ਦੀ ਬਾਹਰਲੀ ਤਹਿ ਹੈ ਜਿਹੜੀ ਭਰੂਣ ਦੀ ਐਕਟੋਡਰਮ ਤੋਂ ਵਿਕਸਿਤ ਹੁੰਦੀ ਹੈ। ਇਸ ਦੀ ਔਸਤਨ ਮੋਟਾਈ 0.1 ਮਿ. ਮੀ. ਹੁੰਦੀ ਹੈ। ਇਹ ਤਲੀਆਂ ਤੇ 10-15 ਗੁਣਾਂ ਜ਼ਿਆਦਾ ਮੋਟੀ ਹੁੰਦੀ ਹੈ।

ਐਪੀਡਰਮਿਸ ਨੂੰ ਅੱਗੋਂ ਕਈ ਤਹਿਆਂ ਵਿਚ ਵੰਡਿਆ ਜਾ ਸਕਦਾ ਹੈ। ਸਭ ਤੋਂ ਹੇਠਲੀ (ਡਰਮਿਸ ਉਤੇ ਪਈ) ਤਹਿ ਨੂੰ ਸਟ੍ਰੈਟਮ ਜਰਮੀਨੇਟਿਵਮ ਕਹਿੰਦੇ ਹਨ। ਇਹ ਕਾੱਲਮ ਆਕਾਰ ਐਪੀਥੀਲੀਅਮ ਸੈੱਲਾਂ ਦੀ ਇਕਹਿਰੀ ਤਹਿ ਬਣੀ ਹੁੰਦੀ ਹੈ। ਇਨ੍ਹਾਂ ਸੈੱਲਾਂ ਦੇ ਵਿਚ ਵਿਚ ਅਤੇ ਹੇਠਾਂ ਮਲੈਨੋਸਾਈਟ ਸੈੱਲਾਂ ਦਾ ਜਾਲ ਹੁੰਦਾ ਹੈ। ਇਨ੍ਹਾਂ ਮਲੈਨੋਸਾਈਟ ਸੈੱਲਾਂ ਦੇ ਅਨੇਕਾਂ ਪਤਲੇ ਤੇ ਸ਼ਾਖ਼ਾਵਾਂ ਵਰਗੇ ਸਾਈਟੋਪਲਾਜ਼ਮ ਦੇ ਵਧਾਅ ਇਕ ਦੂਜੇ ਨਾਲ ਸੰਪਰਕ ਜੋੜੀ ਰਖਦੇ ਹਨ ਤੇ ਐਪੀਡਰਮਿਸ ਦੇ ਹੇਠਲੇ ਹਿੱਸਿਆਂ ਵਿਚ ਮਲੈਨਿਨ ਪਿਗਮੈਂਟ ਭੇਜਦੇ ਹਨ। ਇਸ ਤੋਂ ਉਪਰ ਸਟ੍ਰੈਟਮ ਮਿਉਕੋਸਮ, ਸਪਾਈਕੋਸਮ ਜਾਂ ਨੋਕਦਾਰ ਸੈੱਲਾਂ ਵਾਲੀ ਤਹਿ ਹੁੰਦੀ ਹੈ। ਇਸ ਤੋਂ ਉਪਰਲੀ ਤਹਿ ਨੂੰ ਗ੍ਰੈਨੂਲੋਸਮ ਕਿਹਾ ਜਾਂਦਾ ਹੈ।

ਇਸ ਦੇ ਸੈੱਲ ਚਪਟੇ ਤੇ ਹੀਰੇ ਵਰਗੇ ਆਕਾਰਾਂ ਦੇ ਹੁੰਦੇ ਹਨ ਅਤੇ ਉਨ੍ਹਾਂ ਦੇ ਸਾਈਟੋਪਲਾਜ਼ਮ ਵਿਚ ਇਕ ਦਾਣੇਦਾਰ ਪਦਾਰਥ ਕੈਰਾਟੋਹਾਇਆਲਿਨ ਹੁੰਦਾ ਹੈ।

ਇਸ ਤੋਂ ਉਪਰ ਸਟ੍ਰੈਟਮ ਲੂਸਿਡਮ ਦੀ ਤਹਿ ਹਮੇਸ਼ਾ ਪ੍ਰਤੱਖ ਨਹੀਂ ਹੁੰਦੀ, ਜੇ ਹੁੰਦੀ ਹੈ ਤਾਂ ਸਪੱਸ਼ਟ ਹਮਵਾਰ ਲਕੀਰ ਵਾਂਗ ਦਿਸਦੀ ਹੈ। ਇਸ ਵਿਚ ਐਲੇਇਡੀਨ ਪਦਾਰਥ ਹੁੰਦਾ ਹੈ। ਚਮੜੀ ਵਿਚੋਂ ਪਾਣੀ ਅਤੇ ਲੂਣਾਂ ਦੇ ਲੰਘਣ ਦਾ ਇਹ ਮੁੱਖ ਬੈਰੀਅਰ ਹੈ। ਸਭ ਤੋਂ ਉਪਰਲੀ ਤਹਿ ਸਟ੍ਰੈਟਮ ਕਾੱਰਨੀਅਮ ਹੈ।



**ਐਪੀਡਰਮਿਸ ਅਤੇ ਕੋਰੀਅਮ ਦੇ ਪੈਪਿਲੀ ਦੀ ਖੜ੍ਹਵੀਂ ਕਾਟ**

ਸੈੱਲ ਵਿਭਾਜਨ, ਸਟ੍ਰੈਟਮ ਜਰਮੀਨੇਟਿਵਮ ਅਤੇ ਸਟ੍ਰੈਟਮ ਮਿਊਕੋਸਮ ਦੀਆਂ ਹੇਠਲੀਆਂ ਤਹਿਆਂ ਵਿਚ ਹੁੰਦਾ ਹੈ ਅਤੇ ਇਸ ਤਰ੍ਹਾਂ ਸੈੱਲ ਬਾਹਰ ਵਲ ਧੱਕਦੇ ਜਾਂਦੇ ਹਨ। ਇਸ ਦੌਰਾਨ ਇਨ੍ਹਾਂ ਵਿਚ ਕਈ ਤਬਦੀਲੀਆਂ ਆਉਂਦੀਆਂ ਹਨ ਤੇ ਉਹ ਮਰ ਜਾਂਦੇ ਹਨ। ਇਨ੍ਹਾਂ ਦੀ ਪ੍ਰੋਟੀਨ ਸਖ਼ਤ, ਮਰੀ ਹੋਈ ਅਤੇ ਰੇਸ਼ੇਦਾਰ ਪ੍ਰੋਟੀਨ ਵਿਚ ਤਬਦੀਲ ਹੋ ਜਾਂਦੀ ਹੈ ਜਿਸ ਨੂੰ ਕੈਰਾਟਿਨ ਕਹਿੰਦੇ ਹਨ। ਐਪੀਡਰਮਿਸ ਵਿਚ ਲਹੂ-ਵਹਿਣੀਆਂ ਨਹੀਂ ਹੁੰਦੀਆਂ ਅਤੇ ਇਹ ਆਪਣਾ ਆਹਾਰ ਟਿਸ਼ੂ ਤਰਲਾਂ ਤੋਂ ਪ੍ਰਾਪਤ ਕਰਦੀ ਹੈ।

**ਡਰਮਿਸ**—ਇਹ ਮੀਜ਼ੋਡਰਮ ਤੋਂ ਵਿਕਸਿਤ ਹੋਣ ਵਾਲਾ ਚਮੜੀ ਦਾ ਸਖ਼ਤ ਅਤੇ ਮੋਟਾ ਅੰਦਰਲਾ ਭਾਗ ਹੈ। ਇਸ ਦੀ ਇਕ ਬਾਹਰਲੀ ਪਤਲੀ ਪੈਪਿਲਰੀ ਤਹਿ ਅਤੇ ਦੂਜੀ ਅੰਦਰਲੀ ਮੋਟੀ, ਸੰਘਣੀ ਰੈਟੀਕੁਲਰ ਤਹਿ ਹੁੰਦੀ ਹੈ, ਜਿਹੜੀ ਚਮੜੀ ਥਲਵੇਂ (ਜਾਂ ਸਬਕਿਊਟੇਨੀਅਸ) ਟਿਸ਼ੂ ਵਿਚ ਮਿਲਦੀ ਹੈ। ਬਾਹਰਲੀ ਤਹਿ ਤੇ ਪੈਪਿਲਾ ਉਂਗਲਾਂ ਵਰਗੇ ਛੋਟੇ ਉਭਾਰ ਹਨ ਜਿਹੜੇ ਇਸ ਤੋਂ ਉਪਰਲੀ ਐਪੀਡਰਮਿਸ ਦੀ ਤਹਿ ਦੇ ਅੰਦਰ ਪੂਰੇ ਆ ਜਾਂਦੇ ਹਨ। ਇਨ੍ਹਾਂ ਪੈਪਿਲੀ ਵਿਚ ਕੇਸ਼ਿਕਾ-ਵਹਿਣੀਆਂ ਦੇ ਲੂਪ ਤੇ ਕਈ ਵਾਰ ਸੰਵੇਦੀ ਨਾੜੀ-ਸਿਰੇ ਹੁੰਦੇ ਹਨ। ਐਪੀਡਰਮਿਸ ਤੇ ਡਰਮਿਸ ਦੇ ਜੋੜ ਵਾਲੀ ਥਾਂ ਤੇ ਮਿਊਕੋਪ੍ਰੋਟੀਨ ਦੀ ਇਕ ਪਤਲੀ ਤਹਿ ਹੁੰਦੀ ਹੈ।

ਡਰਮਿਸ ਦੇ ਮਾਦੇ ਵਿਚ ਬਹੁਤਾ ਰੇਸ਼ੇਦਾਰ ਪ੍ਰੋਟੀਨ, ਕਾੱਲਜੈਂਨ ਅਤੇ ਇਲੈਸਟਿਨ ਹੁੰਦੇ ਹਨ। ਇਲੈੱਕਟ੍ਰਾੱਨ ਸੂਖਮਦਰਸ਼ੀ ਹੇਠਾਂ ਦੇਖਣ ਤੋਂ ਪਤਾ ਲਗਦਾ ਹੈ ਕਿ ਕਾੱਲਜੈਂਨ ਰੇਸ਼ੇ ਬਹੁਤ ਬਾਰੀਕ ਰੇਸ਼ਿਆਂ ਦੇ ਤਾਣੇ-ਬਾਣੇ ਦੇ ਬਣੇ ਹੁੰਦੇ ਹਨ। ਡਰਮਿਸ ਵਿਚ ਲਹੂ-ਵਹਿਣੀਆਂ ਅਤੇ ਨਾੜੀਆਂ ਦਾ ਜਾਲ ਹੁੰਦਾ ਹੈ। ਇਸ ਤੋਂ ਇਲਾਵਾ ਗਰਦਨ ਅਤੇ ਚਿਹਰੇ ਦੇ ਹਿੱਸੇ ਵਿਚ ਧਾਰੀਦਾਰ ਪੱਠੇ ਹੁੰਦੇ ਹਨ ਅਤੇ ਪੱਧਰੇ ਪੱਠੇ ਛੋਟੇ ਛੋਟੇ ਬੰਡਲਾਂ ਵਿਚ ਰੋਮ-ਫ਼ਾੱਲੀਕਲਾਂ ਨਾਲ ਸਾਰੀ ਡਰਮਿਸ ਵਿਚ ਜੁੜੇ ਹੁੰਦੇ ਹਨ।

**ਚਮੜੀ ਦੇ ਉਪ ਅੰਗ**—ਚਮੜੀ ਦੇ ਮੁੱਖ ਉਪ ਅੰਗ ਪਾਈਲੋਸਿਬੇਸ਼ਿਸ ਇਕਾਈਆਂ, ਪਸੀਨਾ ਗਲੈਂਡ ਅਤੇ ਨਹੁੰ ਹਨ। ਨਹੁੰ ਪਲੇਟ ਵਰਗੇ ਤੇ ਕੈਰਾਟਿਨ ਦੇ ਬਣੇ ਹੁੰਦੇ ਹਨ। ਇਨ੍ਹਾਂ ਸਾਰੀਆਂ ਉਂਗਲਾਂ ਦੇ ਸਿਰਿਆਂ ਤੇ ਇਕ ਵਿਸ਼ਿਸ਼ਟ ਨਹੁੰ-ਜੜ੍ਹ ਜਾਂ ਐਪੀਡਰਮਲ

ਮੈਟ੍ਰਿਸ ਤੋਂ ਉੱਗਦੇ ਹਨ ਅਤੇ ਲੂਨਿਊਲਾ ਦੇ ਪਿਛਲੇ ਸਿਰੇ ਤਕ ਵਧਦੇ ਹਨ।

ਐੱਕਰਾਈਨ ਪਸੀਨਾ ਗ੍ਰੰਥੀਆਂ ਮਨੁੱਖ ਦੀ ਸਾਰੀ ਚਮੜੀ ਵਿਚ ਬਹੁਤ ਵੱਡੀ ਗਿਣਤੀ ਵਿਚ ਹੁੰਦੀਆਂ ਹਨ। ਹਰੇਕ ਐੱਕਰਾਈਨ ਪਸੀਨਾ ਗ੍ਰੰਥੀ ਇਕ ਸੁਤੰਤਰ ਪਤਲੀ ਤੇ ਬੰਦ ਨਿੱਕੀ ਨਲੀ ਹੁੰਦੀ ਹੈ। ਇਸ ਦਾ ਵਿਆਸ ਤਕਰੀਬਨ 20 μ ਹੁੰਦਾ ਹੈ। ਇਹ ਸੈੱਲਾਂ ਦੀਆਂ ਦੋ ਤਹਿਆਂ ਅਰਥਾਤ ਅੰਦਰਲੀ ਐਪੀਥੀਲੀਅਮ ਅਤੇ ਬਾਹਰਲੀ ਮਾਇਓਐਪੀਥੀਲੀਅਮ ਦੀ ਬਣੀ ਹੁੰਦੀ ਹੈ। ਗ੍ਰੰਥੀ ਦਾ ਰਿਸਾਉ ਬਣਾਉਣ ਵਾਲਾ ਹਿੱਸਾ ਕੁੰਡਲਦਾਰ ਤੇ ਗੇਂਦ ਵਾਂਗ ਗੋਲ ਹੋਇਆ ਡਰਮਿਸ ਜਾਂ ਚਮੜੀ ਥਲਵੇਂ ਟਿਸ਼ੂ ਵਿਚ ਪਿਆ ਹੁੰਦਾ ਹੈ। ਇਥੋਂ ਇਸ ਦੀ ਨਿਕਾਸ ਵਹਿਣੀ ਡਰਮਿਸ ਵਿਚੋਂ ਕੁਝ ਘੱਟ ਪਰ ਐਪੀਡਰਮਿਸ ਵਿਚੋਂ ਜ਼ਿਆਦਾ ਵਲ ਖਾਂਦੀ ਹੋਈ ਲੰਘਦੀ ਹੈ ਅਤੇ ਸਭ ਤੋਂ ਜ਼ਿਆਦਾ ਸਟ੍ਰੈਟਮ ਕਾੱਰਨੀਅਮ ਵਿਚੋਂ ਇਹ ਇਕ ਛੋਟੇ ਜਿਹੇ ਪਸੀਨਾ ਛੇਕ ਰਾਹੀਂ ਬਾਹਰ ਖੁੱਲ੍ਹਦੀ ਹੈ। ਮਨੁੱਖ ਵਿਚ ਇਨ੍ਹਾਂ ਗ੍ਰੰਥੀਆਂ ਦੀ ਗਿਣਤੀ ਕੋਈ 2,000,000 ਦੇ ਕਰੀਬ ਅਤੇ ਵਹਿਣੀਆਂ ਦੀ ਕੁੱਲ ਲੰਬਾਈ ਕੋਈ 13 ਕਿ. ਮੀ. ਦੇ ਲਗਭਗ ਹੋ ਜਾਂਦੀ ਹੈ। ਇਨ੍ਹਾਂ ਗ੍ਰੰਥੀਆਂ ਵਿਚ ਪਸੀਨਾ ਬੜੀ ਜਲਦੀ ਰਿਸਦਾ ਹੈ। ਪਸੀਨਾ ਇਕ ਪਾਣੀ ਵਰਗਾ ਤਰਲ ਹੈ ਜਿਸ ਵਿਚ ਲੂਣ ਅਤੇ ਹੋਰ ਘੁਲਣਸ਼ੀਲ ਪਦਾਰਥ ਹੁੰਦੇ ਹਨ। ਮਨੁੱਖ ਵਿਚ ਪਸੀਨਾ ਰਿਸਾਉਣ ਦਾ ਮੁੱਖ ਮੰਤਵ ਵਾਸ਼ਪਨ ਰਾਹੀਂ ਸੀਤਲਨ ਕਰਕੇ ਸਰੀਰ ਦਾ ਤਾਪਮਾਨ ਨਿਯਮਿਤ ਕਰਨਾ ਹੈ।



ਮਨੁੱਖੀ ਚਮੜੀ ਅਤੇ ਚਮੜੀ ਤੋਂ ਹੇਠਲੀਆਂ ਬਣਤਰਾਂ ਦੀ ਕਾਟ

ਪਾਈਲੋਸਿਬੇਸ਼ਿਸ ਇਕਾਈਆਂ ਚਮੜੀ ਦੇ ਤਕਰੀਬਨ ਹਰੇਕ ਹਿੱਸੇ ਵਿਚ ਅਤੇ ਕਾਫ਼ੀ ਮਾਤਰਾ ਵਿਚ ਮਿਲਦੀਆਂ ਹਨ। ਹਰੇਕ ਇਕਾਈ ਵਿਚ ਰੋਮ-ਫ਼ਾੱਲੀਕਲ, ਰੋਮ ਤੇ ਇਸ ਨਾਲ ਲਗਦਾ ਥੰਧਿਆਈ ਗਲੈਂਡ ਅਤੇ ਖੜੀਕਾਰੀ ਪੇਸ਼ੀ ਆਉਂਦੇ ਹਨ।

ਬਗ਼ਲ, ਪੈਰੀਨੀਅਲ ਅਤੇ ਪਿਊਬਿਸ ਹਿੱਸਿਆਂ ਵਿਚ ਅਤੇ ਥਣ-ਸਿਰਿਆਂ ਦੇ ਦੁਆਲੇ ਇਨ੍ਹਾਂ ਇਕਾਈਆਂ ਨਾਲ ਐਪੋਕ੍ਰਾਈਨ ਪਸੀਨਾ ਗ੍ਰੰਥੀਆਂ ਵਿਚ ਜੁੜੀਆਂ ਹੁੰਦੀਆਂ ਹਨ। ਇਨ੍ਹਾਂ ਗ੍ਰੰਥੀਆਂ ਦਾ ਰਿਸਾਉ ਕੱਢਣ ਦਾ ਤਰੀਕਾ ਵੀ ਐੱਕਰਾਈਨ ਗ੍ਰੰਥੀਆਂ ਤੋਂ ਵੱਖਰਾ ਹੈ।

ਥੰਧਿਆਈ ਗਲੈਂਡ ਅਨੇਕਾਂ ਛੋਟੇ ਛੋਟੇ ਖੰਨਾਂ ਦੇ ਬਣੇ ਹੁੰਦੇ ਹਨ। ਇਨ੍ਹਾਂ ਦਾ ਵਿਆਸ 0.2 ਤੋਂ 2 ਮਿ. ਮੀ. ਤਕ ਹੁੰਦਾ ਹੈ ਅਤੇ ਇਨ੍ਹਾਂ ਦੀਆਂ ਛੋਟੀਆਂ ਛੋਟੀਆਂ ਨਿਕਾਸ ਵਹਿਣੀਆਂ ਰੋਮ-ਫ਼ਾੱਲਿਕਲਾਂ ਦੀ ਗਰਦਨ ਦੇ ਹਿੱਸਿਆਂ ਵਿਚ ਖੁੱਲ੍ਹਦੀਆਂ ਹਨ। ਇਹ ਗਲੈਂਡ ਲਾਈਪਿਡਾਂ ਦਾ ਇਕ ਗੁੰਝਲਦਾਰ ਮਾਦਾ ਕਢਦੇ ਹਨ ਜਿਸ ਨੂੰ ਸੀਬਮ ਕਹਿੰਦੇ ਹਨ। ਇਹ ਮਾਦਾ ਬਣਨ ਦੀ ਕਿਰਿਆ ਵਿਚ ਗਲੈਂਡ ਦੇ ਕਿਨਾਰਿਆਂ ਦੇ ਜਰਮੀਨੇਟਿਵ ਸੈੱਲ ਵਾਰ ਵਾਰ ਵੰਡੀਦੇ ਰਹਿੰਦੇ ਹਨ ਅਤੇ ਜਿਉਂ ਜਿਉਂ ਇਹ ਸੈੱਲ ਗਲੈਂਡ ਦੇ ਕੇਂਦਰ ਵੱਲ ਜਾਂਦੇ ਰਹਿੰਦੇ ਹਨ ਲਾਈਪਿਡਾਂ ਦੇ ਵੱਖ ਹੁੰਦੇ ਕਤਰੇ ਇਨ੍ਹਾਂ ਦੇ ਸਾਈਟੋਪਲਾਜ਼ਮ ਵਿਚ



ਇਕ ਰੋਮ-ਫ਼ਾੱਲੀਕਲ ਲੰਬਾਕਾਰੀ ਕਾਟ ਵਿਚ ਕਟਿਆ ਹੋਇਆ।

ਜਮ੍ਹਾਂ ਹੁੰਦੇ ਰਹਿੰਦੇ ਹਨ। ਅਖ਼ੀਰ ਵਿਚ ਸੈੱਲ ਫਟ ਜਾਂਦੇ ਹਨ ਤੇ ਇਨ੍ਹਾਂ ਵਿਚਲਾ ਲਾਈਪਿਡਾਂ ਦਾ ਮਾਦਾ ਬਾਹਰ ਆ ਜਾਂਦਾ ਹੈ। ਇਹ ਮਾਦਾ ਉੱਪਰ ਵਲ ਪਰਸਰਨ ਰਾਹੀਂ ਫ਼ਾੱਲੀਕਲ ਵਿਚ ਪਹੁੰਚਦਾ ਰਹਿੰਦਾ ਹੈ ਤੇ ਰੋਮ ਅਤੇ ਆਲੇ-ਦੁਆਲੇ ਦੀਆਂ ਹਾੱਰਨੀ ਤਹਿਆਂ ਵਿਚ ਜਾਂਦਾ ਹੈ। ਇਸ ਤਰ੍ਹਾਂ ਇਹ ਚਮੜੀ ਉਤਲੀ ਚਿਕਨੀ ਤਹਿ ਦਾ ਹਿੱਸਾ ਬਣਦਾ ਹੈ। ਇਹ ਤਹਿ ਚਮੜੀ ਵਿਚੋਂ ਪਾਣੀ ਬਾਹਰ ਨਿਕਲਣ ਅਤੇ ਬਾਹਰਲੀਆਂ ਚੀਜ਼ਾਂ ਦੇ ਅੰਦਰ ਜਾਣ ਨੂੰ ਘਟਾਉਂਦੀ ਹੈ ਤੇ ਕਈ ਲਾਗਾਂ ਲੱਗਣ ਤੋਂ ਵੀ ਚਮੜੀ ਦੀ ਰੱਖਿਆ ਕਰਦੀ ਹੈ।

ਖੋਪਰੀ ਉੱਤੇ ਜਿੱਥੇ ਸਭ ਤੋਂ ਸੰਘਣੇ ਅਤੇ ਲੰਮੇ ਵਾਲ ਹੁੰਦੇ ਹਨ, ਇਨ੍ਹਾਂ ਦੀ ਔਸਤਨ ਗਿਣਤੀ 1,00,000 ਤੋਂ 1,50,000 ਹੁੰਦੀ ਹੈ। ਰੋਮ ਲਗਾਤਾਰ ਝੜਦੇ ਅਤੇ ਨਵੇਂ ਉੱਗਦੇ ਰਹਿੰਦੇ ਹਨ। ਰੋਮਾਂ ਦੀ ਔਸਤਨ ਆਯੂ 4-5 ਮਹੀਨੇ ਤੋਂ 3-5 ਸਾਲ (ਸਿਰ ਦੇ ਵਾਲ) ਤੱਕ ਹੁੰਦੀ ਹੈ। ਕੋਕਸਾੱਇਡ ਖੋਪਰੀ ਦੇ ਵਾਲ ਇਕ ਮਹੀਨੇ ਵਿਚ ਤਕਰੀਬਨ ਇਕ ਸੈਂ. ਮੀ. ਵੱਧਦੇ ਹਨ ਅਤੇ ਇਨ੍ਹਾਂ ਦੀ ਕੁੱਲ ਲੰਬਾਈ ਔਸਤਨ 60-75 ਸੈਂ. ਮੀ. ਹੁੰਦੀ ਹੈ।

**ਚਮੜੀ ਦੇ ਕੰਮ**—ਚਮੜੀ ਦੇ ਮੁੱਖ ਕੰਮ ਸੁਰੱਖਿਆ, ਸੰਵੇਦੀ ਅਤੇ ਸਰੀਰ ਦੇ ਤਾਪਮਾਨ ਨੂੰ ਨਿਯਮਿਤ ਕਰਨਾ ਹਨ। ਇਸ ਤੋਂ ਇਲਾਵਾ ਧੁੱਪ ਲਗਣ ਤੇ ਐਪੀਡਰਮਿਸ ਵਿਚ ਵਿਟਾਮਿਨ-ਡੀ ਪੈਦਾ ਹੋ ਜਾਂਦਾ ਹੈ। ਚੂਸਣ, ਰਿਸਾਉਣ ਤੇ ਤਿਆਗਣ ਅਤੇ ਸੁਆਸ ਕਿਰਿਆ ਆਦਿ ਦੇ ਕੰਮ ਵੀ ਚਮੜੀ ਕਰਦੀ ਹੈ। ਇਹ ਕਈ ਤਰ੍ਹਾਂ ਦੇ ਨੁਕਸਾਨਦਾਇਕ, ਰਸਾਇਣਕ, ਭੌਤਿਕ ਅਤੇ ਜੀਵ-ਵਿਗਿਆਨਕ ਫ਼ੈਕਟਰਾਂ ਤੋਂ ਸਰੀਰ ਦੀ ਰਖਿਆ ਕਰਦੀ ਹੈ। ਇਸ ਦੀਆਂ ਕੈਰਾਟਿਨਾਈਜ਼ਡ ਤਹਿਆਂ ਪਾਰ ਵੈਂਗਣੀ ਵਿਕੀਰਨਾਂ ਤੋਂ ਸਰੀਰ ਦੀ ਰੱਖਿਆ ਕਰਦੀਆਂ ਹਨ ਅਤੇ ਜਲ-ਸਹਿ ਹੋਣ ਕਰਕੇ ਪਾਣੀ ਅਤੇ ਲੂਣਾਂ ਦੇ ਪਰਸਰਨ ਨੂੰ ਰੋਕਦੀਆਂ ਹਨ।

ਹ. ਪੁ.– ਐਨ. ਬ੍ਰਿ. 20 : 750; ਐਨ. ਬ੍ਰਿ. ਮੈ. 16 : 840

**ਚਮਾਰ :** ਚਮਾਰ ਸ਼ਬਦ ਸੰਸਕ੍ਰਿਤ ਦੇ ਸ਼ਬਦ 'ਚਰਮਕਾਰ' ਤੋਂ ਬਣਿਆ ਹੈ ਜੋ ਭਾਰਤ ਵਿਚ ਚਮੜੇ ਦਾ ਕੰਮ ਕਰਨ ਵਾਲੇ ਨੀਵੀਂ ਜਾਤ ਦੇ ਲੋਕਾਂ ਲਈ ਵਰਤਿਆ ਗਿਆ ਹੈ। ਚਮਾਰ ਹਿੰਦੂ ਜਾਤੀ ਦਾ ਸਭ ਤੋਂ ਵੱਡਾ ਗਰੁੱਪ ਹੈ। ਇਕ ਰਵਾਇਤ ਅਨੁਸਾਰ ਇਸ ਜਾਤੀ ਦਾ ਆਰੰਭ ਚਾਮੂ ਨਾਂ ਦੇ ਇਕ ਆਦਮੀ ਅਤੇ ਲੂਣਾ/ਲੋਨਾ ਚਮਾਰੀ ਤੋਂ ਹੋਇਆ ਹੈ।

ਪ੍ਰਾਚੀਨ ਕਾਲ ਵਿਚ ਆਰਥਕ ਪੱਖ ਤੋਂ ਕਮਜ਼ੋਰ ਅਤੇ ਅਛੂਤ ਜਾਤੀ ਦੇ ਰੂਪ ਵਿਚ ਹਿੰਦੂ ਵਰਣ-ਵਿਵਸਥਾ ਵਿਚ ਇਸ ਨੂੰ ਸ਼ੂਦਰ ਵਰਗ ਵਿਚ ਮੰਨਿਆ ਗਿਆ ਅਤੇ ਸਦੀਆਂ ਤੱਕ ਇਹ ਜਾਤੀ ਹੀਣ ਸਤਰ ਤੇ ਹੀ ਰਹੀ। ਸੰਭਵ ਹੈ ਕਿ ਇਸਦਾ ਕਾਰਨ ਇਨ੍ਹਾਂ ਦਾ ਕਿੱਤਾ ਹੋਵੇ ਜਿਸ ਵਿਚ ਮਰੇ ਹੋਏ ਪਸ਼ੂਆਂ ਦੀ ਖੱਲ ਉਤਾਰਨਾ, ਚਮੜੇ ਦੀਆਂ ਜੁੱਤੀਆਂ ਬਣਾਉਣਾ ਜਾਂ ਚਮੜੇ ਤੇ ਚਮੜੇ ਦੀਆਂ ਬਣੀਆਂ ਚੀਜ਼ਾਂ ਦਾ ਵਪਾਰ ਕਰਨਾ ਸ਼ਾਮਲ ਸੀ। ਚਮੜੇ ਦੇ ਕੰਮ ਨੂੰ ਭੈੜੀ ਨਜ਼ਰ ਤੋਂ ਦੇਖਿਆ ਜਾਂਦਾ ਸੀ ਤੇ ਇਸ ਨੂੰ ਨੀਚ, ਪਾਪੀ ਅਤੇ ਚੰਡਾਲਾਂ ਦਾ ਕੰਮ ਕਿਹਾ ਜਾਂਦਾ ਸੀ। ਇਸੇ ਕਰਕੇ ਹੀ ਇਹ ਕੰਮ ਕਰਨ ਵਾਲਿਆਂ ਨੂੰ ਹੀਣ ਅਤੇ ਅਛੂਤ ਗਿਣਿਆ ਜਾਣ ਲੱਗਾ ਪਰ ਇਨ੍ਹਾਂ ਪ੍ਰਤੀ ਇਸ ਤਰ੍ਹਾਂ ਦੇ ਵਿਵਹਾਰ ਬਾਰੇ ਕਾਫ਼ੀ ਚਿਰ ਤੱਕ ਵਿਦਵਾਨਾਂ ਵਿਚ ਮਤ-ਭੇਦ ਚਲਦੇ ਰਹੇ। ਖ਼ਾਸ ਕਰਕੇ 14ਵੀਂ ਸਦੀ ਦੇ ਨੇੜੇ ਤੇੜੇ ਇਸ ਤਰ੍ਹਾਂ ਦੇ ਕਈ ਸੁਧਾਰਵਾਦੀ ਫ਼ਿਲਾਸਫਰ ਹੋਏ ਜਿਨ੍ਹਾਂ ਨੇ ਜਾਤਪਾਤ ਦੇ ਸੰਸਕਾਰਾਂ ਅਤੇ ਇਸ ਦੇ ਕੱਟੜ ਹੋਣ ਦੀ ਨਿਖੇਧੀ ਕੀਤੀ। ਰਾਮਾਨੰਦ ਦਾ ਪ੍ਰਸਿੱਧ ਪੈਰੋਕਾਰ ਰਵੀਦਾਸ ਇਨ੍ਹਾਂ ਵਿਚੋਂ ਹੀ ਸੀ। ਚਮਾਰ ਜਾਤੀ ਦੇ ਲੋਕ ਇਸਨੂੰ ਆਪਣਾ ਪੂਰਵ ਪੁਰਸ਼ ਮੰਨਦੇ ਹਨ। ਇਥੋਂ ਤੱਕ ਕੇ ਰੈਦਾਸ ਸ਼ਬਦ ਚਮਾਰਾਂ ਦੀ ਸਨਮਾਨ-ਜਨਕ ਉਪਾਧੀ ਬਣ ਗਿਆ ਪਰ ਸਮਾਜ ਦਾ ਇਨ੍ਹਾਂ ਪ੍ਰਤੀ ਵਿਵਹਾਰ ਉਸੇ ਤਰ੍ਹਾਂ ਹੀ ਰਿਹਾ। ਭਾਰਤ ਸਰਕਾਰ ਨੇ ਪੱਛੜੀਆਂ ਅਤੇ ਅਛੂਤ ਜਾਤੀਆਂ ਅਧੀਨ ਚਮਾਰਾਂ ਨੂੰ ਸਮਾਜਕ ਅਤੇ ਰਾਜਨੀਤਕ ਅਧਿਕਾਰ ਦੇਣ ਲਈ ਕਾਨੂੰਨ ਬਣਾਏ ਹਨ ਅਤੇ ਕਈ ਸੁਧਾਰ-ਅੰਦੋਲਨ ਵੀ ਕੀਤੇ ਗਏ ਹਨ।

ਚਮਾਰ ਬਹੁਤਾ ਕਰਕੇ ਬਿਹਾਰ ਅਤੇ ਉੱਤਰ ਪ੍ਰਦੇਸ਼ ਵਿਚ ਹਨ ਪਰ ਹੁਣ ਇਹ ਬੰਗਾਲ, ਪੰਜਾਬ, ਮੱਧ-ਪ੍ਰਦੇਸ਼, ਰਾਜਸਥਾਨ, ਗੁਜਰਾਤ ਅਤੇ ਮਹਾਰਾਸ਼ਟਰ ਵਿਚ ਵੀ ਕਾਫ਼ੀ ਗਿਣਤੀ ਵਿਚ ਵਸ ਗਏ ਹਨ।

ਹੁਣ ਇਸ ਜਾਤ ਦੇ ਲੋਕ ਆਪਣੇ ਮੁੱਢਲੇ ਕਿੱਤੇ ਦੇ ਨਾਲ ਨਾਲ ਖੇਤ-ਮਜ਼ਦੂਰ, ਮਜ਼ਦੂਰ, ਕੁਲੀ ਅਤੇ ਹੋਰ ਕੰਮ ਵੀ ਕਰਨ ਲਗ ਪਏ ਹਨ। ਮਦਰਾਸ ਅਤੇ ਰਾਜਸਥਾਨ ਵਿਚ ਇਨ੍ਹਾਂ ਨੂੰ ਚਮੂਰ ਅਤੇ ਬੋਲਸ ਕਿਹਾ ਜਾਂਦਾ ਹੈ। ਇਨ੍ਹਾਂ ਦੀਆਂ ਕਈ ਉਪਜਾਤੀਆਂ ਹਨ।

ਚਮਾਰਾਂ ਵਿਚ ਬਾਲ-ਵਿਆਹ ਪ੍ਰਥਾ, ਬਹੁ-ਵਿਆਹ ਪ੍ਰਥਾ ਅਤੇ ਕਈ ਕਿਸਮ ਦੇ ਅੰਧ-ਵਿਸ਼ਵਾਸ ਪ੍ਰਚੱਲਤ ਹਨ ਪਰ ਹੁਣ ਇਨ੍ਹਾਂ ਗੱਲਾਂ ਵਿਚ ਬਹੁਤ ਹੱਦ ਤੱਕ ਸੁਧਾਰ ਹੋ ਗਿਆ ਹੈ।

ਚਮਾਰਾਂ ਵਿਚ ਰੈਦਾਸੀਏ ਜਾਂ ਰਵੀਦਾਸੀਏ, ਕਬੀਰਪੰਥੀ, ਸ਼ਿਵਨਰਾਇਣੀ ਵਧੇਰੇ ਗਿਣਤੀ ਵਿਚ ਪਾਏ ਜਾਂਦੇ ਹਨ। ਕੁਝ ਚਮਾਰਾਂ ਨੇ ਸਿੱਖ, ਈਸਾਈ ਅਤੇ ਮੁਸਲਿਮ ਧਰਮ ਵੀ ਅਪਣਾ ਲਏ ਹਨ।

ਹ. ਪੁ. — ਹਿੰ. ਵਿ. ਕੋ. 4 : 163

**ਚਮੇਲੀ (ਚੰਬੇਲੀ)** : ਇਹ ਬਹੁਤ ਹੀ ਖ਼ੁਸ਼ਬੂਦਾਰ ਫ਼ੁੱਲਾਂ ਅਤੇ ਫ਼ੁੱਲਦਾਰ ਝਾੜੀਆਂ ਦਾ ਆਮ ਨਾਂ ਹੈ। ਇਸ ਨੂੰ ਬਨਸਪਤੀ ਜਗਤ ਵਿਚ ਜੈਸਮੀਨਮ ਗਰੈਂਡੀਫਲੋਰਮ (**Jasminum grandiflorum**) ਕਿਹਾ ਜਾਂਦਾ ਹੈ। ਇਸ ਜੈਸਮੀਨਮ ਪ੍ਰਜਾਤੀ ਦੀਆਂ ਕੋਈ 200 ਦੇ ਕਰੀਬ ਜਾਤੀਆਂ ਹਨ। ਇਨ੍ਹਾਂ ਵਿਚ ਉੱਪਰ ਚੜ੍ਹਣ ਵਾਲੀਆਂ, ਜ਼ਮੀਨ ਉੱਪਰ ਵਿਛ ਜਾਣ ਵਾਲੀਆਂ ਅਤੇ ਸਿੱਧੀਆਂ ਝਾੜੀਆਂ ਸ਼ਾਮਲ ਹਨ। ਇਹ ਏਸ਼ੀਆ, ਅਫ਼ਰੀਕਾ ਅਤੇ ਯੂਰਪ ਦੇ ਗਰਮ ਭਾਗਾਂ ਵਿਚ ਉਗਾਈਆਂ ਜਾਂਦੀਆਂ ਹਨ। ਯੂਰਪ ਵਿਚ ਇਹ ਸਪੇਨ ਦੇ ਲੋਕਾਂ ਦੁਆਰਾ ਭਾਰਤ ਤੋਂ ਲਿਜਾ ਕੇ ਉਗਾਈਆਂ ਗਈਆਂ।

ਭਾਰਤੀ ਲੋਕ ਚਮੇਲੀ ਦੇ ਫ਼ੁੱਲਾਂ ਨੂੰ ਬਹੁਤ ਪਸੰਦ ਕਰਦੇ ਹਨ। ਇਨ੍ਹਾਂ ਫ਼ੁੱਲਾਂ ਨੂੰ ਪੂਜਾ-ਮੰਤਵਾਂ ਤੋਂ ਇਲਾਵਾ ਹਾਰ ਬਣਾਉਣ ਜਾਂ ਗਜਰੇ ਆਦਿ ਬਣਾਉਣ ਵਿਚ ਵਰਤਿਆ ਜਾਂਦਾ ਹੈ। ਫ਼ੁੱਲਾਂ ਨੂੰ ਸਜਾਵਟ ਤੋਂ ਬਿਨਾਂ ਸੁਗੰਧੀ ਕੱਢਣ ਲਈ ਵੀ ਵਰਤਿਆ ਜਾਂਦਾ ਹੈ।



**ਚਮੇਲੀ**

ਇਨ੍ਹਾਂ ਦੀ ਕਾਸ਼ਤ ਲਈ ਚੰਗੇ ਨਿਕਾਸ ਵਾਲੀ ਅਤੇ ਕਾਫ਼ੀ ਮਲੜ੍ਹ ਵਾਲੀ ਜ਼ਮੀਨ ਚੰਗੀ ਰਹਿੰਦੀ ਹੈ। ਇਸ ਦੇ ਪੌਦਿਆਂ ਦਾ ਵਾਧਾ ਕਲਮਾਂ ਰਾਹੀਂ ਕੀਤਾ ਜਾਂਦਾ ਹੈ। ਬਰਸਾਤ ਦੀ ਰੁੱਤੇ ਨਵੇਂ ਪੌਦਿਆਂ ਨੂੰ ਹੋਰਨਾਂ ਥਾਵਾਂ ਤੇ ਲਗਾਇਆ ਜਾ ਸਕਦਾ ਹੈ। ਇਨ੍ਹਾਂ ਦੇ ਪੱਤੇ ਚਮਕੀਲੇ ਅਤੇ ਬਹੁਤ ਹੀ ਸੁੰਦਰ ਹੁੰਦੇ ਹਨ। ਇਸ ਦੇ ਚਿੱਟੇ ਰੰਗ ਦੇ ਫ਼ੁੱਲ ਸਤੰਬਰ ਤੋਂ ਦਸੰਬਰ ਤੱਕ ਹੀ ਲਗਦੇ ਹਨ। ਫ਼ੁੱਲਾਂ ਦੇ ਮੌਸਮ ਹਟ ਜਾਣ ਤੋਂ ਬਾਅਦ ਵੀ ਪੱਤਿਆਂ ਦੀ ਭਰਮਾਰ ਇਨ੍ਹਾਂ ਝਾੜੀਆਂ ਦਾ ਜੋਬਨ ਘਟਣ ਨਹੀਂ ਦਿੰਦੀ।

ਹ. ਪੁ.—ਫ. ਸ. ਇੰ. ਇੰਡ. : 71

**ਚਮੋਲੀ** : ਜ਼ਿਲ੍ਹਾ—ਉੱਤਰ ਪ੍ਰਦੇਸ਼ ਰਾਜ ਦੇ ਉੱਤਰੀ ਪਹਾੜੀ ਖੇਤਰ ਵਿਚ ਸਥਿਤ ਹੈ। ਇਸ ਦਾ ਖੇਤਰਫ਼ਲ 9,125 ਵ. ਕਿ. ਮੀ. ਅਤੇ ਆਬਾਦੀ 454,871 (1991) ਹੈ। ਇਥੋਂ ਦੀ ਔਸਤ ਉਚਾਈ 1370 ਮੀ. ਹੈ, ਪਰ ਕਿਤੇ ਕਿਤੇ ਇਹ ਉਚਾਈ 3,045 ਮੀਟਰ ਤੱਕ ਪਹੁੰਚ ਗਈ ਹੈ। ਇਹ ਮੱਧ ਹਿਮਾਲਿਆ ਦੇ ਵਿਚਕਾਰ ਜਿਹੇ ਸਥਿਤ ਹੈ। ਅਲਕਨੰਦਾ ਨਦੀ ਇਸ ਵਿਚੋਂ ਹੀ ਗੁਜ਼ਰਦੀ ਹੈ। ਇਹ ਤਿੱਬਤ ਦੀ ਜਾਸਕਰ ਸ਼੍ਰੇਣੀ ਵਿਚੋਂ ਨਿਕਲਦੀ ਹੈ। ਜ਼ਿਲ੍ਹੇ ਵਿਚ ਕਈ ਪ੍ਰਕਾਰ ਦੀਆਂ ਰੁਪਾਂਤਰਿਤ ਚਟਾਨਾਂ ਮਿਲਦੀਆਂ ਹਨ।

ਗਰਮੀ ਵਿਚ ਇਥੇ ਮੌਸਮ ਸੁਹਾਵਣਾ ਅਤੇ ਠੰਢਾ ਹੁੰਦਾ ਹੈ। ਸਰਦੀਆਂ ਵਿਚ ਬਰਫ਼ ਪੈਂਦੀ ਹੈ। ਉੱਚੀਆਂ ਚੋਟੀਆਂ ਤਾਂ ਪੂਰੀ ਤਰ੍ਹਾਂ ਬਰਫ਼ ਨਾਲ ਢੱਕ ਜਾਂਦੀਆਂ ਹਨ। ਚਮੋਲੀ ਜ਼ਿਲ੍ਹੇ ਵਿਚ ਕਾਫ਼ੀ ਜੰਗਲ ਹਨ। ਇਨ੍ਹਾਂ ਵਿਚ ਚੀੜ, ਬੈਂਜਓਕ, ਓਕ ਆਦਿ ਦੇ ਬ੍ਰਿਛ ਕਾਫ਼ੀ ਜ਼ਿਆਦਾ ਮਿਲਦੇ ਹਨ। ਇਸ ਜ਼ਿਲ੍ਹੇ ਵਿਚ ਕਈ ਪ੍ਰਕਾਰ ਦੇ ਫਲ ਵੀ ਮਿਲਦੇ ਹਨ। ਭੇਡਾਂ, ਬੱਕਰੀਆਂ, ਘੋੜੇ, ਯਾਕ ਆਦਿ ਇਥੇ ਪਾਲੇ ਜਾਂਦੇ ਹਨ।

ਹ. ਪੁ. — ਹਿੰ. ਵਿ. ਕੋ. 4 : 164

**ਚਮੋਲੀ** : ਸ਼ਹਿਰ—ਉੱਤਰ ਪ੍ਰਦੇਸ਼ ਰਾਜ (ਭਾਰਤ) ਦੇ ਚਮੋਲੀ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਸਮੁੰਦਰੀ ਸਤਹ ਤੋਂ 1,065 ਮੀਟਰ ਦੀ ਉਚਾਈ ਤੇ ਅਲਕਨੰਦਾ ਨਦੀ ਦੇ ਕੰਢੇ ਤੇ ਵਸਿਆ ਹੋਇਆ ਹੈ। ਇਥੋਂ ਦੇ ਲੋਕ ਕਈ ਪ੍ਰਕਾਰ ਦੇ ਕੰਮ-ਧੰਦੇ ਕਰਦੇ ਹਨ। ਵਿਸ਼ੇਸ਼ ਤੌਰ ਤੇ ਇਥੇ ਛੋਟੇ ਛੋਟੇ ਉਦਯੋਗ ਸਥਾਪਿਤ ਹਨ। ਇਥੋਂ ਦੀ ਲਗਭਗ 10% ਆਬਾਦੀ ਖੇਤੀਬਾੜੀ ਦਾ ਕਿੱਤਾ ਕਰਦੀ ਹੈ। ਬਾਕੀ ਦੀ ਆਬਾਦੀ ਹੋਰ

ਕੰਮ ਧੰਦਿਆਂ ਵਿਚ ਲਗੀ ਹੋਈ ਹੈ। ਬਦਰੀ ਨਾਥ ਜਾਣ ਲਈ ਇਥੋਂ ਦੀ ਹੋ ਕੇ ਜਾਣਾ ਪੈਂਦਾ ਹੈ।

ਆਬਾਦੀ : 15, 378 (1991)

30° 24' ਉ. ਵਿਥ; 79° 20' ਪੂ. ਲੰਬ.

ਹ. ਪੁ.– ਹਿੰ. ਵਿ. ਕੋ. 4 : 164

**ਚਯਵਨ** : ਵੇਖੋ, ਚਵਨ

**ਚਰਸ** : ਇਹ ਮੋਰੇਸੀ ਕੁਲ ਦੇ ਕੈਨਾਬਿਸ ਸੈਟਾਈਵਾ (Cannabis sativa) ਪੌਦੇ ਤੋਂ ਤਿਆਰ ਕੀਤਾ ਜਾਂਦਾ ਇਕ ਪਦਾਰਥ ਹੈ, ਜਿਸ ਵਿਚ ਬਹੁਤ ਸਾਰੇ ਔਸ਼ਧੀ ਗੁਣ ਮੌਜੂਦ ਹਨ।

ਚਰਸ ਨੂੰ ਬਲਵਰਧਕ, ਉਤੇਜਕ, ਕੀਟਨਾਸ਼ਕ ਆਦਿ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਸ ਵਿਚ ਦਰਦ ਘੱਟ ਕਰਨ ਆਦਿ ਦੇ ਗੁਣ ਵੀ ਹੁੰਦੇ ਹਨ। ਇਹ ਪੇਟ ਦੇ ਨੁਕਸਾਂ ਨੂੰ ਦਰੁਸਤ ਕਰਨ ਲਈ ਵੀ ਦਿੱਤੀ ਜਾਂਦੀ ਹੈ। ਇਹ ਦੁੱਖਨਿਵਾਰਕ ਹੈ ਅਤੇ ਨੀਂਦ ਲਿਆਉਣ ਲਈ ਵੀ ਇਸਤੇਮਾਲ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਨਸ਼ੀਲੇ ਪਦਾਰਥ ਵਜੋਂ ਵੀ ਕੀਤੀ ਹੈ (ਵਿਸਥਾਰ ਲਈ ਵੇਖੋ ਗਾਂਜਾ)।

ਹ. ਪੁ. – ਗ. ਇੰ. ਮੈ. ਪ. : 48

**ਚਰਸ (ਚੜਸਾ)** : ਇਹ ਵਧੇਰੇ ਕਰਕੇ ਦੱਖਣੀ ਭਾਰਤ ਵਿਚ ਸਿੰਜਾਈ ਕਰਨ ਲਈ ਵਰਤਿਆ ਜਾਂਦਾ ਇਕ ਸਾਧਨ ਹੈ। ਇਸ ਵਿਚ ਚਮੜੇ ਜਾਂ ਲੋਹੇ ਦੀ ਇਕ ਕਾਫ਼ੀ ਵੱਡੀ ਬਾਲਟੀ ਨੂੰ ਬਲਦ ਡੂੰਘੇ ਖੂਹਾਂ ਵਿਚੋਂ ਖਿੱਚਦੇ ਹਨ। ਬਲਦ ਖੂਹ ਲਾਗੇ ਬਣੀ ਇਕ ਢਾਲਵੀਂ ਪਟੜੀ ਉਤੇ ਚਲਦੇ ਹਨ। ਆਮ ਤੌਰ ਤੇ 8 ਤੋਂ 10 ਮੀ. ਡੂੰਘੇ ਖੂਹਾਂ ਤੋਂ ਪਾਣੀ ਕੱਢਣ ਲਈ ਬਲਦਾਂ ਦੀ ਇਕੋ ਹੀ ਜੋੜੀ ਕਾਫ਼ੀ ਹੁੰਦੀ ਹੈ। ਇਸ ਤੋਂ ਵੀ ਵਧੇਰੇ ਡੂੰਘੇ ਖੂਹਾਂ ਲਈ ਦੋ ਜਾਂ ਇਸ ਤੋਂ ਵੱਧ ਬਲਦਾਂ ਦੀਆਂ ਜੋੜੀਆਂ ਦੀ ਜ਼ਰੂਰਤ ਹੁੰਦੀ ਹੈ।

ਇਕਹਿਰੀ ਚਰਸ ਵਿਚ ਜ਼ਮੀਨ ਦੀ ਢਲਾਣ 1 : 5 ਤੱਕ ਹੁੰਦੀ ਹੈ। ਇਸ ਦੀ ਲੰਬਾਈ ਖੂਹ ਦੀ ਡੂੰਘਾਈ ਤੋਂ 25% ਵਧੇਰੇ ਹੁੰਦੀ ਹੈ। ਜਦੋਂ ਪਸ਼ੂਆਂ ਨੂੰ ਪਟੜੀ ਤੋਂ ਥੱਲੇ ਲਿਜਾਇਆ ਜਾਂਦਾ ਹੈ ਤਾਂ ਬਾਲਟੀ ਉੱਪਰ ਚੁੱਕੀ ਜਾਂਦੀ ਹੈ। ਜਦ ਬਲਦ ਪਟੜੀ ਦੇ ਅਖ਼ੀਰਲੇ ਸਿਰੇ ਤੇ ਪੁੱਜ ਜਾਂਦੇ ਹਨ ਤਾਂ ਬਾਲਟੀ ਚਰਸ ਦੇ ਸਿਖ਼ਰ ਤੇ ਹੁੰਦੀ ਹੈ। ਇਸ ਨਾਲ ਬੰਨ੍ਹੀਆਂ ਹੋਈਆਂ ਦੋ ਰੱਸੀਆਂ ਵਿਚੋਂ ਥੱਲੇ ਵਾਲੀ ਰੱਸੀ ਖਿੱਚਣ ਨਾਲ ਬਾਲਟੀ ਉਲਟ ਜਾਂਦੀ ਹੈ ਅਤੇ ਪਾਣੀ ਖਾਲ ਵਿਚ ਚਲਾ ਜਾਂਦਾ ਹੈ। ਜਦ ਬਲਦਾਂ ਨੂੰ ਪਿਛਾਂਹ ਵੱਲ ਲਿਜਾਇਆ ਜਾਂਦਾ ਹੈ ਤਾਂ ਬਾਲਟੀ ਫਿਰ ਖੂਹ ਵਿਚ ਚਲੀ ਜਾਂਦੀ ਹੈ। ਇਸ ਤਰ੍ਹਾਂ ਇਹ ਵਿਧੀ ਨਿਰੰਤਰ ਚਲਦੀ ਰਹਿੰਦੀ ਹੈ।



ਇਕਹਿਰੀ ਚਰਸ

ਦੂਹਰੀ ਚਰਸ (ਬੈਲੈਂਰੀ ਚਰਸ) ਉਨ੍ਹਾਂ ਜਗ੍ਹਾ ਤੇ ਵਰਤੀ ਜਾਂਦੀ ਹੈ ਜਿੱਥੇ ਪਾਣੀ ਦੀ ਸਤ੍ਹਾ 20 ਮੀ. ਡੂੰਘੀ ਹੋਵੇ। ਬੇਸ਼ਕ ਇਸ ਦੀ ਬਣਤਰ ਅਤੇ ਕੰਮ ਇਕਹਿਰੀ ਚਰਸ ਵਾਂਗ ਹੁੰਦੇ ਹਨ ਪਰ ਇਹ ਉਸ ਤੋਂ ਕੁਝ ਵੱਖਰੀ ਇਸ ਕਰਕੇ ਹੁੰਦੀ ਹੈ ਕਿ ਇਸ ਵਿਚ ਬਲਦਾਂ ਦੀਆਂ ਦੋ ਜੋੜੀਆਂ ਹੁੰਦੀਆਂ ਹਨ। ਬਲਦਾਂ ਦੀ ਇਕ ਜੋੜੀ ਹਰ ਵਾਰ ਬਦਲ ਜਾਂਦੀ ਹੈ। ਪਟੜੀ ਦੀ ਢਲਾਣ 1 : 2 ਤੋਂ 3 ਤਕ ਹੁੰਦੀ ਹੈ। ਇਸ ਵਿਚ ਬਾਲਟੀਆਂ ਦਾ ਆਕਾਰ ਵੀ ਵੱਡਾ ਹੁੰਦਾ ਹੈ ਜਿਨ੍ਹਾਂ ਵਿਚ ਲਗਭਗ 270 ਲਿਟਰ ਪਾਣੀ ਸਮਾ ਸਕਦਾ ਹੈ। ਇਸ ਨਾਲ ਇਕ ਘੰਟੇ ਵਿਚ ਲਗਭਗ 13500 ਲਿਟਰ ਪਾਣੀ ਖਿੱਚਿਆ ਜਾ ਸਕਦਾ ਹੈ।

ਇਕ ਹੋਰ ਚਰਸ ਦਾ ਨਾਂ ਚੱਕਰਦਾਰ ਚਰਸ ਹੈ। ਇਸ ਵਿਚ ਬਲਦ ਇਕ ਘੇਰੇ ਵਿਚ ਬਣਾਈ ਹੋਈ ਪਟੜੀ ਉਪਰ ਚਲਦੇ ਹਨ। ਇਸ ਵਿਚ ਬਾਲਟੀਆਂ ਦੇ ਹੇਠਲੇ ਪਾਸੇ ਖ਼ਾਸ ਤਰ੍ਹਾਂ ਦੇ ਢੱਕਣ ਲੱਗੇ ਹੁੰਦੇ ਹਨ ਜੋ ਵਾਲਵਾਂ ਵਾਂਗ ਕੰਮ ਕਰਦੇ ਹਨ।

ਬਾਲਟੀਆਂ ਲੋਹੇ ਦੇ ਦੋ ਢੋਲਾਂ ਨਾਲ ਲਗਾਈਆਂ ਹੁੰਦੀਆਂ ਹਨ। ਬਲਦਾਂ ਦੇ ਚੱਲਣ ਨਾਲ ਵਾਰੀ ਵਾਰੀ ਇਕ ਬਾਲਟੀ ਉੱਪਰ ਆਉਂਦੀ ਅਤੇ ਇਕ ਹੇਠਾਂ ਜਾਂਦੀ ਰਹਿੰਦੀ ਹੈ। ਇਸ ਨਾਲ ਇਕ ਘੰਟੇ ਵਿਚ ਲਗਭਗ 17100 ਲਿਟਰ ਪਾਣੀ ਕੱਢਿਆ ਜਾ ਸਕਦਾ ਹੈ।

ਹ. ਪੁ. – ਪ੍ਰਿੰਸੀਪਲਜ਼ ਆਫ਼ ਐਗ੍ਰਾਨੋਮੀ – ਟੀ. ਵੀ. ਸੁਬਈਆਹ ਮੁਦਾਲੀਅਰ : 250

**ਚਰਕ** : ਚਰਕ ਸੰਹਿਤਾ (ਸੰਘਤਾ) ਆਯੁਰਵੇਦ ਵਿਚ ਪ੍ਰਸਿੱਧ ਹੈ। ਪ੍ਰਾਚੀਨ ਸਾਹਿਤ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦਿਨਾਂ ਵਿਚ ਗ੍ਰੰਥ ਜਾਂ ਤੰਤਰ ਦੀ ਰਚਨਾ ਸ਼ਾਖ਼ਾ ਦੇ ਨਾਂ ਨਾਲ ਹੁੰਦੀ ਸੀ ਜਿਵੇਂ ਕਠ ਸ਼ਾਖ਼ਾ ਵਿਚ ਕਠ ਉਪਨਿਸ਼ਦ ਬਣੀ। ਸ਼ਾਖ਼ਾਵਾਂ ਜਾਂ ਚਰਣ ਉਨ੍ਹਾਂ ਦਿਨਾਂ ਵਿਚ ਵਿਦਿਆਪੀਠ ਸਨ ਜਿਥੇ ਅਨੇਕ ਵਿਸ਼ਿਆਂ ਦਾ ਅਧਿਐਨ ਹੁੰਦਾ ਸੀ। ਇਸ ਲਈ ਸੰਭਵ ਹੈ ਕਿ ਚਰਕ ਸੰਹਿਤਾ ਦੀ ਰਚਨਾ ਚਰਕ ਸ਼ਾਖ਼ਾ ਵਿਚ ਹੋਈ ਹੋਵੇ।

ਚਰਕ ਸੰਹਿਤਾ ਵਿਚ ਪਾਲੀ ਭਾਸ਼ਾ ਦੇ ਕੁਝ ਸ਼ਬਦ ਮਿਲਦੇ ਹਨ ਜਿਸ ਤੋਂ ਅਨੁਮਾਨ ਲਗਾਇਆ ਜਾਂਦਾ ਹੈ ਕਿ ਚਰਕ ਸੰਹਿਤਾ ਦਾ ਉਪਦੇਸ਼-ਕਾਲ ਉਪਨਿਸ਼ਦਾਂ ਦੇ ਬਾਅਦ ਤੇ ਬੁੱਧ ਤੋਂ ਪਹਿਲਾਂ ਹੋਵੇਗਾ। ਤ੍ਰਿਪਿਟਕ ਦੇ ਚੀਨੀ ਅਨੁਵਾਦ ਵਿਚ ਕਨਿਸ਼ਕ ਦੇ ਰਾਜ ਵੈਦ ਦੇ ਰੂਪ ਵਿਚ ਚਰਕ ਦਾ ਉਲੇਖ ਮਿਲਦਾ ਹੈ ਪਰ ਕਨਿਸ਼ਕ ਬੋਧੀ ਸੀ ਤੇ ਉਸ ਦਾ ਕਵੀ ਅਵਸ਼ਘੋਸ਼ ਵੀ ਬੋਧੀ ਸੀ ਪਰ ਚਰਕ ਸੰਹਿਤਾ ਵਿਚ ਬੁੱਧ ਧਰਮ ਦਾ ਜ਼ੋਰਦਾਰ ਖੰਡਨ ਮਿਲਦਾ ਹੈ। ਇਸ ਲਈ ਚਰਕ ਤੇ ਕਨਿਸ਼ਕ ਦਾ ਸਬੰਧ ਸ਼ੱਕੀ ਹੀ ਨਹੀਂ ਸਗੋਂ ਅਸੰਭਵ ਵੀ ਜਾਪਦਾ ਹੈ।

ਹ. ਪੁ. – ਹਿੰ. ਵਿ. ਕੋ. 4 : 165

**ਚਰਖਾ** : ਚਰਖੇ ਦੀ ਸ਼ੁਰੂਆਤ ਅਤੇ ਵਿਕਾਸ ਕਦੋਂ ਤੇ ਕਿੱਥੇ ਹੋਇਆ, ਇਸ ਸਬੰਧੀ ਚਰਖਾ ਸੰਘ ਵਲੋਂ ਕਾਫ਼ੀ ਖੋਜ ਕੀਤੀ ਗਈ ਸੀ। ਅੰਗਰੇਜ਼ਾਂ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ ਇੱਥੇ ਚਰਖੇ ਅਤੇ ਹੱਥ ਖੱਡੀ ਦੀ ਵਰਤੋਂ ਆਮ ਹੁੰਦੀ ਸੀ। ਸੰਨ 1500 ਤੱਕ ਖਾਦੀ ਤੇ ਦਸਤਕਾਰੀ ਉਦਯੋਗ ਪੂਰੀ ਤਰ੍ਹਾਂ ਵਿਕਸਿਤ ਹੋ ਚੁੱਕਾ ਸੀ।

ਭਾਵੇਂ ਭਾਰਤ ਵਿਚ ਚਰਖੇ ਦਾ ਇਤਿਹਾਸ ਬਹੁਤ ਪ੍ਰਾਚੀਨ ਹੈ ਪਰੰਤੂ ਫਿਰ ਵੀ ਮਹਾਤਮਾ ਗਾਂਧੀ ਦੇ ਜੀਵਨ ਕਾਲ ਵਿਚ ਇਸ ਦਾ ਮਹੱਤਵਪੂਰਨ ਵਿਕਾਸ ਹੋਇਆ। ਚਰਖੇ ਦੀ ਸਭ ਤੋਂ ਪੁਰਾਣੀ ਕਿਸਮ ਖੜ੍ਹੇ ਚਰਖੇ ਦੀ ਹੈ, ਜਿਸ ਵਿਚ ਇਕ ਪਟੜੀ, ਦੋ ਖੰਭੇ ਅਤੇ ਅੱਠ ਫੱਟੀਆਂ ਵਾਲਾ ਇਕ ਪਹੀਆ ਹੁੰਦਾ ਹੈ। ਅਜਿਹੇ ਚਰਖੇ ਦਾ ਵਿਆਸ ਲਗਭਗ 30 ਸੈਂ. ਮੀ. ਤੋਂ 60 ਸੈਂ. ਮੀ. ਤੱਕ ਅਤੇ ਤੱਕਲੇ ਦੀ ਲੰਬਾਈ 48 ਸੈਂ. ਮੀ. ਤੱਕ ਵੀ ਹੁੰਦੀ ਹੈ। ਹੁਣ ਤੱਕ ਜਿੰਨੇ ਵੀ ਚਰਖਿਆਂ ਦੇ

ਨਮੂਨੇ ਪ੍ਰਾਪਤ ਹੋਏ ਹਨ, ਉਨ੍ਹਾਂ ਵਿਚੋਂ ਚਿਕਾਕੋਲ (ਆਂਧਰਾ) ਦਾ ਖੜ੍ਹਾ ਚਰਖਾ ਸਭ ਤੋਂ ਸੁੰਦਰ ਸੀ। ਇਸ ਨਾਲ ਦਰਮਿਆਨੀ ਕਿਸਮ ਦਾ ਵਧੀਆ ਸੂਤ ਕੱਤਿਆ ਜਾਂਦਾ ਸੀ। ਜਦੋਂ 18 ਅਪ੍ਰੈਲ, 1921 ਨੂੰ ਮਗਨਵਾੜੀ (ਵਰਧਾ) ਵਿਚ ਸੱਤਿਆਗ੍ਰਹਿ ਆਸ਼ਰਮ ਦੀ ਸਥਾਪਨਾ ਹੋਈ ਤਾਂ ਉਸ ਸਮੇਂ ਕਾਂਗਰਸ ਮਹਾਂ ਸਮਿਤੀ ਨੇ 20 ਲੱਖ ਨਵੇਂ ਚਰਖੇ ਬਣਾਉਣ ਦਾ ਅਤੇ ਇਨ੍ਹਾਂ ਨੂੰ ਸਾਰੇ ਦੇਸ਼ ਵਿਚ ਵੰਡਣ ਦਾ ਫ਼ੈਸਲਾ ਕੀਤਾ। ਸੰਨ 1923 ਵਿਚ ਅਖਿਲ ਭਾਰਤ ਖਾਦੀ ਮੰਡਲ ਦੀ ਸਥਾਪਨਾ ਹੋਈ ਪਰੰਤੂ ਉਦੋਂ ਤੱਕ ਚਰਖੇ ਦੇ ਸੁਧਾਰ ਵਿਚ ਬਹੁਤ ਜ਼ਿਆਦਾ ਪ੍ਰਗਤੀ ਨਹੀਂ ਸੀ ਹੋਈ। ਕਾਂਗਰਸ ਦਾ ਧਿਆਨ ਰਾਜਨੀਤੀ ਵੱਲ ਸੀ ਪਰ ਗਾਂਧੀ ਜੀ ਉਸ ਨੂੰ ਰਚਨਾਤਮਕ ਕੰਮ ਵੱਲ ਮੋੜਨਾ ਚਾਹੁੰਦੇ ਸਨ। ਅੰਤ 22 ਸਤੰਬਰ, 1925 ਨੂੰ ਅਖਿਲ ਭਾਰਤ ਚਰਖਾ-ਸੰਘ ਦੀ ਸਥਾਪਨਾ ਹੋਈ।



**ਚਿਕਾਕੋਲ ਦਾ ਖੜ੍ਹਾ ਚਰਖਾ**

ਚਰਖੇ ਵਿਚ ਸੁਧਾਰ ਲਿਆਉਣ ਲਈ ਗਾਂਧੀ ਜੀ ਬਹੁਤ ਫ਼ਿਕਰਮੰਦ ਸਨ। ਸੰਨ 1923 ਵਿਚ ਇਸ ਸਬੰਧੀ 5,000 ਰੁਪਏ ਦੇ ਇਨਾਮ ਦਾ ਐਲਾਨ ਕੀਤਾ ਗਿਆ ਪ੍ਰੰਤੂ ਕੋਈ ਵੀ ਵਿਕਸਿਤ ਨਮੂਨਾ ਪ੍ਰਾਪਤ ਨਾ ਹੋਇਆ। ਫਿਰ 29 ਜੁਲਾਈ, 1929 ਨੂੰ ਚਰਖਾ-ਸੰਘ ਨੇ ਗਾਂਧੀ ਜੀ ਦੀਆਂ ਸ਼ਰਤਾਂ ਦੇ ਆਧਾਰ ਤੇ ਚਰਖਾ ਬਣਾਉਣ ਵਾਲੇ ਨੂੰ ਇਕ ਲੱਖ ਰੁਪਏ ਦਾ ਇਨਾਮ ਦੇਣ ਦਾ ਐਲਾਨ ਕੀਤਾ। ਗਾਂਧੀ ਜੀ ਨੇ ਜੋ ਸ਼ਰਤਾਂ ਰੱਖੀਆਂ ਸਨ ਉਨ੍ਹਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਈ ਆਦਮੀਆਂ ਨੇ ਕੀਤੀ ਪਰ ਸਫ਼ਲਤਾ ਕਿਸੇ ਨੂੰ ਨਾ ਮਿਲ ਸਕੀ।

ਖੜ੍ਹੇ ਚਰਖੇ ਵਿਚ ਸੁਧਾਰ ਕਰਕੇ ਕਿਸਾਨ ਚਰਖਾ ਬਣਿਆ। ਯਰਵਦਾ ਜੇਲ੍ਹ ਵਿਚ ਕਿਸਾਨ ਚਰਖੇ ਨੂੰ ਪੇਟੀ ਚਰਖੇ ਦਾ ਰੂਪ ਦੇਣ ਦਾ ਸਿਹਰਾ ਗਾਂਧੀ ਜੀ ਦੇ ਸਿਰ ਹੈ। ਸ੍ਰੀ ਸਤੀਸ਼ਚੰਦਰ ਦਾਸ ਗੁਪਤ ਨੇ ਖੜ੍ਹੇ ਚਰਖੇ ਵਰਗਾ ਹੀ ਬਾਂਸ ਦਾ ਇਕ ਚਰਖਾ ਤਿਆਰ ਕੀਤਾ ਜਿਹੜਾ ਬਹੁਤ ਹੀ ਉਪਯੋਗੀ ਸਿੱਧ ਹੋਇਆ। ਬਾਂਸ ਦਾ ਹੀ ਜਨਤਾ ਚੱਕਰ (ਕਿਸਾਨ ਚਰਖੇ ਵਰਗਾ ਹੀ) ਬਣਾਇਆ ਗਿਆ ਜਿਸ ਉੱਤੇ ਵੀਰੇਂਦਰ ਮਜੂਮਦਾਰ ਲਗਾਤਾਰ ਕਈ ਸਾਲਾਂ ਤੱਕ ਕੱਤਦਾ ਰਿਹਾ। ਇਸ ਤਰ੍ਹਾਂ



**ਕਿਸਾਨ ਚਰਖਾ**



**ਪੇਟੀ ਚਰਖਾ**

ਹੁਣ ਤੱਕ ਬਣੇ ਚਰਖਿਆਂ ਦੀ ਗਤੀ ਅਤੇ ਸੂਤ ਦੀ ਮਜ਼ਬੂਤੀ ਦੇ ਲਿਹਾਜ਼ ਨਾਲ ਕਿਸਾਨ ਚਰਖਾ ਸਭ ਤੋਂ ਉੱਤਮ ਰਿਹਾ ਹੈ। ਪੇਂਡੂ ਹਲਕਿਆਂ ਵਿਚ ਖੜ੍ਹਾ ਚਰਖਾ ਹੀ ਵਧੇਰੇ ਹਰਮਨ ਪਿਆਰਾ ਰਿਹਾ ਹੈ। ਗਾਂਧੀ ਜੀ ਦੇ ਸਵਰਗਵਾਸ ਹੋ ਜਾਣ ਤੋਂ ਬਾਅਦ ਵੀ ਚਰਖੇ ਦੇ ਵਿਕਾਸ ਅਤੇ ਇਸਤੇਮਾਲ ਦਾ ਕੰਮ ਲਗਾਤਾਰ ਚਲਦਾ ਰਿਹਾ।



**ਜਨਤਾ ਚਰਖਾ**

ਸੰਨ 1949 ਵਿਚ ਤਾਮਿਲਨਾਡੂ ਦੇ ਇਕ ਨੌਜਵਾਨ ਵਰਕਰ ਏਕੰਬਰ ਨਾਥ ਨੇ ਅਜਿਹਾ ਚਰਖਾ ਬਣਾਇਆ ਜਿਸ ਵਿਚ ਤੱਕਲੇ ਖੜ੍ਹੇ ਦਾਅ ਲੱਗੇ ਹੋਏ ਸਨ। ਕੱਪੜੇ ਦੀਆਂ ਮਿੱਲਾਂ ਵਿਚ ਵੀ ਖੜ੍ਹੇ ਤੱਕਲਿਆਂ ਦਾ ਹੀ ਪ੍ਰਯੋਗ ਕੀਤਾ ਜਾਂਦਾ ਹੈ। ਤੱਕਲਾ ਸੂਤ ਦੀ ਮਾਲ੍ਹ ਨਾਲ ਚਲਦਾ ਹੈ ਅਤੇ ਇਕ ਰਿੰਗ ਜਾਂ ਛੱਲੇ ਵਿਚ ਘੁੰਮਦਾ ਹੈ। ਇਸ ਚਰਖੇ ਦਾ ਖੋਜੀ ਏਕੰਬਰ ਨਾਥ ਹੋਣ ਕਰਕੇ ਇਸ ਦਾ ਨਾਂ ਅੰਬਰ ਚਰਖਾ ਰੱਖਿਆ ਗਿਆ, ਅੰਬਰ ਦੇ ਅਰਥ ਵੀ 'ਕੱਪੜਾ' ਹਨ, ਇਸ ਤਰ੍ਹਾਂ ਇਹ ਨਾਂ ਹੋਰ ਵੀ ਢੁੱਕਵਾਂ ਲਗਦਾ ਹੈ।

ਅੰਬਰ ਚਰਖਾ ਹੁਣ ਤੱਕ ਦੇ ਚਰਖਿਆਂ ਵਿਚੋਂ ਸਭ ਤੋਂ ਵਧੇਰੇ ਕ੍ਰਾਂਤੀਕਾਰੀ ਕਦਮ ਹੈ (ਵਿਸਥਾਰ ਲਈ ਵੇਖੋ ਅੰਬਰ ਚਰਖਾ)। ਅੰਬਰ ਚਰਖੇ ਨੂੰ ਬਿਜਲੀ ਨਾਲ ਚਲਾਉਣ ਬਾਰੇ ਵਿਚਾਰ ਕੀਤੀ ਜਾ ਰਹੀ ਹੈ ਅਤੇ ਕਈ ਥਾਵਾਂ ਉੱਤੇ ਤਾਂ ਇਹ ਬਿਜਲੀ ਨਾਲ ਚਲਾਇਆ ਵੀ ਜਾਣ ਲੱਗਿਆ ਹੈ। ਸਭ ਤੋਂ ਵੱਡੀ ਗੱਲ ਇਸ ਦੀ ਮੁਰੰਮਤ ਦੀ ਹੈ। ਪੇਂਡੂ ਯੰਤਰ ਅਜਿਹਾ ਹੋਣਾ ਚਾਹੀਦਾ ਹੈ ਜਿਹੜਾ ਖੇਤੀ ਦੇ ਸੰਦਾਂ ਵਰਗਾ ਹੋਵੇ ਅਤੇ ਖ਼ਰਾਬ ਹੋਣ ਤੇ ਉਥੇ ਹੀ ਠੀਕ ਹੋ ਸਕੇ। ਅਜੋਕੇ ਖੇਤੀ ਦੇ ਸੰਦ ਬਿਜਲੀ ਜਾਂ ਡੀਜ਼ਲ ਨਾਲ ਚੱਲਣ ਕਰਕੇ ਇਨ੍ਹਾਂ ਨੂੰ ਠੀਕ ਕਰਨ ਵਾਲੇ ਵੀ ਆਸਾਨੀ ਨਾਲ ਨੇੜੇ ਹੀ ਮਿਲ ਜਾਂਦੇ ਹਨ। ਇਸ ਕਰਕੇ ਅੰਬਰ ਚਰਖੇ ਨੂੰ ਬਿਜਲੀ ਨਾਲ ਚੱਲਣ ਵਾਲਾ ਬਣਾਉਣਾ ਹੋਰ ਵੀ ਜ਼ਰੂਰੀ ਹੋ ਗਿਆ ਹੈ। ਇਨ੍ਹਾਂ ਕਾਰਨਾਂ ਕਰਕੇ ਹੀ ਇਸ ਦੇ ਬਹੁਤੇ ਹਿੱਸੇ ਲੱਕੜ ਦੇ ਹੀ ਬਣਾਉਣੇ ਜ਼ਰੂਰੀ ਸਮਝੇ ਜਾਂਦੇ ਹਨ।

ਹ. ਪੁ.–ਹਿੰ. ਵਿ. ਕੋ. 4 : 166.

**ਚਰਖਾੜੀ : ਰਿਆਸਤ**—ਇਹ ਕੇਂਦਰੀ ਭਾਰਤ ਦੀ ਇਕ ਸਾਬਕਾ ਰਿਆਸਤ ਸੀ ਜਿਹੜੀ ਬੁੰਦੇਲਖੰਡ ਰਾਜਨੀਤਕ ਏਜੰਸੀ ਅਧੀਨ ਸੰਨਦੀ ਰਿਆਸਤ ਸੀ। ਅੱਜਕਲ੍ਹ ਇਹ ਰਿਆਸਤ ਦਾ ਖੇਤਰ ਉੱਤਰ-ਪ੍ਰਦੇਸ਼ (ਭਾਰਤ) ਵਿਚ ਸ਼ਾਮਲ ਕਰ ਦਿੱਤਾ ਗਿਆ ਹੈ। ਰਿਆਸਤ ਦਾ ਰਕਬਾ ਲਗਭਗ 1600 ਵ. ਕਿ. ਮੀ. ਸੀ। ਇਹ ਖੇਤਰ ਦਰਿਆ ਕੇਨ ਦੇ ਦੋਹੀਂ ਪਾਸੀਂ ਅਬਰਕੀ ਚਟਾਨ (ਨਾਇਸ) ਵਾਲੀ ਭੂਮੀ ਦੇ ਰੂਪ ਵਿਚ ਜਿਹੜਾ ਉੱਚ-ਭੂਮੀ ਉੱਪਰ ਸਥਿਤ ਹੈ, ਵਿਚੋਂ ਥੋੜ੍ਹਾ ਬਹੁਤ ਹੀਰਾ ਨਿਕਲਦਾ ਹੈ। ਜਲਵਾਯੂ ਮਾਲਵੇ ਨਾਲੋਂ ਕੁਝ ਗਰਮ ਹੈ ਪਰ ਔਸਤ ਵਰਖਾ 106 ਸੈਂ. ਮੀ. (43 ਇੰਚ) ਸਾਲਾਨਾ ਤੱਕ ਹੋ ਜਾਂਦੀ ਹੈ। ਜਵਾਰ, ਕਣਕ, ਛੋਲੇ ਅਤੇ ਕਪਾਹ ਇਥੋਂ ਦੀਆਂ ਮੁੱਖ ਫ਼ਸਲਾਂ ਹਨ।

ਚਰਖਾੜੀ ਰਿਆਸਤ 1731 ਵਿਚ 'ਛਤਰਸਾਲ' ਨਾਮੀ ਪੰਨਾ ਮੁਖੀ ਦੇ ਆਪਣੇ ਰਾਜ-ਖੇਤਰ ਦੀ ਵੰਡ ਕਰਨ ਕਰਕੇ 1765 ਨੂੰ ਹੋਂਦ ਵਿਚ ਆਈ ਅਤੇ ਖੁਮਾਣ ਸਿੰਘ ਚਰਖਾੜੀ ਦਾ ਪਹਿਲਾ ਰਾਜਾ

ਬਣਿਆ। ਸੰਨ 1782 ਵਿਚ ਖੁਮਾਣ ਸਿੰਘ ਦੀ ਮੌਤ ਉਪਰੰਤ ਉਸਦਾ ਪੁੱਤਰ ਬਿਜੇ ਬਿਕਰਮਜੀਤ ਬਹਾਦੁਰ ਸਿੰਘ ਰਾਜਾ ਬਣਿਆ ਪਰ ਉਹ ਲਗਾਤਾਰ ਆਪਣੇ ਸਾਕ-ਸਬੰਧੀਆਂ ਨਾਲ ਝਗੜਦਾ ਰਿਹਾ ਤੇ ਅੰਤ ਨੂੰ ਬਿਜੇ ਬਿਕਰਮਜੀਤ ਬਹਾਦੁਰ ਸਿੰਘ ਨੂੰ ਰਿਆਸਤ ਵਿਚੋਂ ਹੀ ਕੱਢ ਦਿੱਤਾ ਗਿਆ। ਸੰਨ 1789 ਵਿਚ ਇਸਨੇ ਆਪਣਾ ਖੁੱਸਿਆ ਹੋਇਆ ਰਾਜ ਮੁੜ ਹਾਸਲ ਕਰਨ ਦੀ ਖ਼ਾਹਿਸ਼ ਨਾਲ ਅਲੀ ਬਹਾਦੁਰ ਅਤੇ ਹਿੰਮਤ ਬਹਾਦੁਰ ਨਾਲ ਰਲ ਕੇ ਬੁੰਦੇਲਖੰਡ ਤੇ ਹਮਲਾ ਕੀਤਾ ਅਤੇ 1798 ਵਿਚ ਵਫ਼ਾਦਾਰੀ ਅਤੇ ਨਿਸ਼ਠਾ ਦੀ ਭਾਵਨਾ ਅਧੀਨ ਬਿਜੇ ਬਹਾਦੁਰ ਸਿੰਘ ਨੇ ਅਲੀ ਬਹਾਦੁਰ ਕੋਲੋਂ ਚਰਖਾੜੀ ਦੇ ਕਿਲੇ ਅਤੇ ਇਲਾਕੇ ਲਈ 4 ਲੱਖ ਰੁਪਏ ਸਾਲਾਨਾ ਦੀ ਸਨਦ ਪ੍ਰਾਪਤ ਕੀਤੀ।

ਇਸ ਪਿੱਛੋਂ ਜਦੋਂ 1803 ਵਿਚ ਅੰਗਰੇਜ਼ਾਂ ਨੇ ਬੁੰਦੇਲਖੰਡ ਤੇ ਹਮਲਾ ਕੀਤਾ ਤਦ ਵੀ ਸੰਧੀ ਕਰਨ ਵਿਚ ਸਭ ਤੋਂ ਪਹਿਲਾ ਬੁੰਦੇਲਾ ਇਹੋ ਹੀ ਸੀ। ਸੰਨ 1829 ਵਿਚ ਬਿਜੇ ਬਿਕਰਮਜੀਤ ਬਹਾਦੁਰ ਸਿੰਘ ਦੇ ਕਾਲਵਾਸ ਪਿੱਛੋਂ ਉਸਦਾ ਪੋਤਾ ਰਤਨ ਸਿੰਘ ਚਰਖਾੜੀ ਰਿਆਸਤ ਦਾ ਮਾਲਕ ਬਣਿਆ। ਇਹ ਬਿਕਰਮਜੀਤ ਬਹਾਦੁਰ ਸਿੰਘ ਦੇ ਨਾਜਾਇਜ਼ ਪੁੱਤਰ ਰਣਜੀਤ ਸਿੰਘ ਦਾ ਪੁੱਤਰ ਸੀ। ਰਤਨ ਸਿੰਘ ਭਾਰਤ ਵਿਚ ਹੋਣ ਵਾਲੇ ਗਦਰ ਸਮੇਂ ਵੀ ਅੰਗਰੇਜ਼ਾਂ ਦੀ ਵਫ਼ਾਦਾਰੀ ਪਾਲਦਾ ਰਿਹਾ ਅਤੇ ਆਪਣੇ ਆਲੇ—ਦੁਆਲੇ ਦੇ ਜ਼ਿਲ੍ਹਿਆਂ ਦਾ ਪ੍ਰਬੰਧ ਚਲਾਉਂਦਾ ਰਿਹਾ। ਇਸ ਵਫ਼ਾ ਦੇ ਬਦਲੇ ਇਸਨੂੰ ਅੰਗਰੇਜ਼ਾਂ ਵੱਲੋਂ 20,000 ਰੁਪਏ ਸਾਲਾਨਾ ਦੀ ਆਮਦਨ ਵਾਲੀ ਜ਼ਮੀਨ, ਇਕ ਖਿਲਤ ਅਤੇ ਕਈ ਹੋਰ ਸ਼ਾਹੀ ਸਹੂਲਤਾਂ ਭੇਂ ਸਨਮਾਨ ਪ੍ਰਾਪਤ ਹੋਏ। ਸੰਨ 1860 ਵਿਚ ਇਸ ਦੀ ਮੌਤ ਪਿਛੋਂ ਇਸਦਾ ਬੇਟਾ ਜੈ ਸਿੰਘ ਦਿਓ ਨਾਬਾਲਗ ਹੀ ਰਾਜ ਦਾ ਮਾਲਕ ਬਣਿਆ। ਸੰਨ 1874 ਵਿਚ ਜੈ ਸਿੰਘ ਨੂੰ ਪ੍ਰਬੰਧਕੀ ਹੱਕ ਤਾਂ ਮਿਲ ਗਏ ਪਰ ਅੰਗਰੇਜ਼ ਸਰਕਾਰ ਨੇ ਫਿਰ ਇਸ ਲਈ ਵੀ ਇਕ ਬਰਤਾਨਵੀ ਅਧਿਕਾਰੀ ਨਿਯੁਕਤ ਕਰਨਾ ਜ਼ਰੂਰੀ ਸਮਝਿਆ। ਸੰਨ 1880 ਵਿਚ ਅਜਿਹੇ ਚੀਫ਼ਾਂ ਦੇ ਅਖ਼ਤਿਆਰ ਖੋਹ ਲਏ ਗਏ। ਚਰਖਾੜੀ ਦਾ ਚੀਫ਼ ਜੈ ਸਿੰਘ ਜਲਦੀ ਹੀ ਪ੍ਰਾਣ ਤਿਆਗ ਗਿਆ। ਇਸ ਤੇ ਜੈ ਸਿੰਘ ਦਾ ਮੁਤਬੰਨਾ ਮਲਖਾਨ ਸਿੰਘ ਰਿਆਸਤ ਦਾ ਮੁਖੀ ਬਣਿਆ। ਸੰਨ 1886 ਵਿਚ ਸਪੈਸ਼ਲ ਅੰਗਰੇਜ਼ ਅਧਿਕਾਰੀ ਦੀ ਨਿਯੁਕਤੀ ਰੱਦ ਕਰਕੇ ਚਰਖਾੜੀ ਸਟੇਟ ਨੂੰ ਬੁੰਦੇਲਖੰਡ ਦੇ ਰਾਜਨੀਤਕ ਏਜੰਟ ਅਧੀਨ ਕਰ ਦਿੱਤਾ ਗਿਆ। ਸੰਨ 1894 ਵਿਚ ਮਹਾਰਾਜੇ ਮਲਖਾਨ ਸਿੰਘ ਨੂੰ ਪੂਰੇ ਅਖ਼ਤਿਆਰ ਸੌਂਪੇ ਗਏ ਅਤੇ ਉਹ ਇਥੋਂ ਦਾ ਪ੍ਰਬੰਧ ਇਕ ਮੰਤਰੀ ਦੀ ਸਹਾਇਤਾ ਨਾਲ ਚਲਾਉਣ ਲੱਗਾ। ਰਾਜ ਦੇ ਇਸ ਹਾਕਮ ਨੂੰ 'ਹਿਜ਼ ਹਾਈਨੈੱਸ' ਅਤੇ ਮਹਾਰਾਜਾਧਿਰਾਜ 'ਸਿਪਾਹਦਾਰ-ਉਲ—ਮੁਲਕ' ਦੀ ਉਪਾਧੀ ਅਤੇ 11 ਤੋਪਾਂ ਦੀ ਸਲਾਮੀ ਦਾ ਅਧਿਕਾਰ ਦਿੱਤਾ।

ਆਜ਼ਾਦੀ ਪਿਛੋਂ ਬਾਕੀ ਦੀਆਂ ਰਿਆਸਤਾਂ ਵਾਂਗ ਚਰਖਾੜੀ ਰਿਆਸਤ ਦੀ ਹੋਂਦ ਖ਼ਤਮ ਹੋ ਗਈ ਅਤੇ ਇਹ ਇਲਾਕਾ ਮੱਧ—ਪ੍ਰਦੇਸ਼ ਵਿਚ ਸ਼ਾਮਲ ਕੀਤਾ ਗਿਆ ਪਰੰਤੂ ਬੋਲੀ ਆਦਿ ਦੇ ਆਧਾਰ ਤੇ ਰਾਜਾਂ ਦੀ ਹੱਦ-ਬੰਦੀ ਦੇ ਮਾਮਲੇ ਵਿਚ ਚਰਖਾੜੀ ਰਿਆਸਤ ਵਾਲਾ ਖੇਤਰ ਅੱਜ-ਕਲ੍ਹ ਉੱਤਰ-ਪ੍ਰਦੇਸ਼ ਰਾਜ ਵਿਚ ਚਲਾ ਗਿਆ ਹੈ। ਰਿਆਸਤ ਦੇ ਸਮੇਂ ਇਥੇ ਲਗਭਗ 95 ਪ੍ਰਤੀਸ਼ਤ ਹਿੰਦੂ ਤੇ 5 ਪ੍ਰਤੀਸ਼ਤ ਮੁਸਲਮਾਨ ਆਬਾਦੀ ਸੀ। ਰਿਆਸਤ ਵਿਚ ਇਕੋ-ਇਕ ਚਰਖਾੜੀ ਨਾਮੀ ਸ਼ਹਿਰ ਸੀ ਜਿਹੜਾ ਰਾਜ ਦਾ ਸਦਰ-ਮੁਕਾਮ ਸੀ ਬਾਕੀ 504 ਪਿੰਡ ਸਨ।

ਪ੍ਰਬੰਧਕੀ ਪੱਖੋਂ ਇਸ ਨੂੰ ਚਾਰ ਪਰਗਣਿਆਂ ਵਿਚ ਵੰਡਿਆ ਹੋਇਆ ਸੀ। ਹਰ ਪਰਗਣਾ ਤਹਿਸੀਲਦਾਰ ਦੇ ਅਧੀਨ ਸੀ। ਬਾਵਨ-ਚੌਰਾਸੀ, ਈਸਾਨਗਰ, ਰਾਨੀਪੁਰ ਅਤੇ ਸਤਵਾੜਾ ਇਸ ਦੇ ਪਰਗਣੇ ਹੁੰਦੇ ਸਨ। ਇਸ ਦਾ ਪ੍ਰਬੰਧ ਮਹਾਰਾਜਾ ਖ਼ੁਦ ਕਰਦਾ ਸੀ। ਫ਼ੌਜਦਾਰੀ ਮੁਕੱਦਮਿਆਂ ਵਿਚ ਉਸ ਨੂੰ ਸੈਸ਼ਨ ਕੋਰਟ ਵਾਲੇ ਅਖ਼ਤਿਆਰ ਪ੍ਰਾਪਤ ਸਨ। ਸਜ਼ਾਏ ਮੌਤ, ਜਲਾਵਤਨ ਜਾਂ ਉਮਰ ਕੈਦ ਆਦਿ ਵਰਗੇ ਮੁਕੱਦਮਿਆਂ ਦੇ ਫ਼ੈਸਲੇ ਗਵਰਨਰ ਜਨਰਲ ਦਾ ਏਜੰਟ ਕਰਦਾ ਸੀ। ਪਹਿਲਾਂ ਪਹਿਲਾਂ ਤਾਂ ਦੋ ਤਰ੍ਹਾਂ ਦੀ 'ਸ੍ਰੀਨਗਰੀ' ਅਤੇ 'ਰਾਜਾ ਸ਼ਾਹੀ' ਕਰੰਸੀ ਚਲਦੀ ਸੀ ਪਰ 1864 ਵਿਚ ਬਰਤਾਨਵੀ ਸਿੱਕਾ ਵੀ ਨਾਲ ਚਲਾ ਦਿੱਤਾ ਗਿਆ। ਅੰਤ ਨੂੰ 1880 ਤੋਂ ਸਿਰਫ਼ ਰੁਪਿਆ ਹੀ ਕਾਨੂੰਨੀ ਸਿੱਕਾ ਮੰਨਿਆ ਜਾਣ ਲੱਗਾ।

ਰਿਆਸਤੀ ਫ਼ੌਜ ਵਿਚੋਂ ਪਿਆਦਾ ਫ਼ੌਜ ਵਿਚ ਪੱਕੀ ਭਰਤੀ ਵਿਚ ਲਗਭਗ 138 ਆਦਮੀ ਅਤੇ ਕੁਝ ਮਿਲਟਰੀ ਪੁਲਿਸ ਦੇ ਬੰਦੇ ਭਰਤੀ ਕੀਤੇ ਹੋਏ ਸਨ। 28 ਬੰਦੇ ਪੱਕੇ ਤੌਰ ਤੇ ਰਸਾਲੇ ਵਿਚ ਭਰਤੀ ਸਨ ਜਿਹੜੇ ਚੀਫ਼ ਦੇ ਅੰਗ—ਰੱਖਿਅਕ ਦੇ ਰੂਪ ਵਿਚ ਸਨ ਅਤੇ ਕੁਝ ਕੁ ਆਰਜ਼ੀ ਰਸਾਲਾ ਵੀ ਭਰਤੀ ਕੀਤਾ ਜਾਂਦਾ ਸੀ। ਇਸ ਤੋਂ ਬਿਨਾਂ 24 ਤੋਪਾਂ ਅਤੇ 90 ਤੋਪਚੀ ਸਨ। ਚਰਖਾੜੀ ਟਾਊਨ ਪੁਲਿਸ ਚਰਖਾੜੀ ਸ਼ਹਿਰ ਲਈ ਹੀ ਕੰਮ ਕਰਦੀ ਸੀ ਅਤੇ ਦਿਹਾਤੀ ਪੁਲਿਸ ਬਾਕੀ ਦੇ ਪਿੰਡਾਂ ਤੇ ਸ਼ਹਿਰ ਤੋਂ ਬਾਹਰਲੇ ਇਲਾਕੇ ਦੀ ਸੁਰੱਖਿਆ ਕਰਦੀ ਸੀ।

ਹ. ਪੁ. — ਇੰਪ. ਗ. ਇੰਡ. 10 : 176 ; ਹਿੰ. ਵਿ. ਕੋ. : 4

**ਚਰਖਾੜੀ** : ਸ਼ਹਿਰ—ਉੱਤਰ-ਪ੍ਰਦੇਸ਼ (ਭਾਰਤ) ਰਾਜ ਦੇ ਹਮੀਰਪੁਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਪੁਰਾਣੇ ਸਮਿਆਂ ਵਿਚ ਇਸੇ ਨਾਂ ਦੀ ਰਿਆਸਤ ਦਾ ਸਦਰ-ਮੁਕਾਮ ਹੁੰਦਾ ਸੀ। ਇਸ ਦਾ ਸਥਾਨਕ ਨਾਂ 'ਮਹਾਰਾਜਨਗਰ' ਵੀ ਮਸ਼ਹੂਰ ਰਿਹਾ ਹੈ। ਚਰਖਾੜੀ ਸ਼ਹਿਰ ਝਾਂਸੀ-ਮਾਨਿਕਪੁਰ ਸੜਕ ਉਪਰ ਮਹੋਬਾ ਦੇ ਸਟੇਸ਼ਨ ਤੋਂ ਕੋਈ 15 ਕਿ. ਮੀ. ਦੀ ਵਿੱਥ ਤੇ ਰਣਜੀਤ ਪਹਾੜ ਦੀ ਤਲਹੱਟੀ ਵਿਚ ਵਸਿਆ ਹੋਇਆ ਹੈ। ਪਹਾੜ ਦੇ ਉਪਰ 'ਮੰਗਲਗੜ੍ਹ' ਨਾਮੀ ਕਿਲਾ ਸ਼ਹਿਰ ਦੀ ਹੋਰ ਵੀ ਸ਼ਾਨ ਵਧਾਉਂਦਾ ਹੈ। ਕਿਲੇ ਨੂੰ ਜਾਣ ਲਈ ਪਹਾੜ ਨੂੰ ਕੱਟ ਕੇ ਪੌੜੀਆਂ ਦਾ ਰਾਹ ਬਣਿਆ ਹੋਇਆ ਹੈ। ਪਹਾੜ ਦੇ ਪੈਰਾਂ ਵਿਚ ਤਿੰਨ ਵੱਡੀਆਂ ਵੱਡੀਆਂ ਝੀਲਾਂ, ਉਪਰੋਂ ਦੇਖਣ ਵਾਲੇ ਲਈ ਸ਼ਹਿਰ ਨੂੰ ਹੋਰ ਵੀ ਮਨਮੋਹਣਾ ਬਣਾਉਂਦੀਆਂ ਹਨ।

ਸੰਨ 1765 ਵਿਚ ਰਾਜਾ ਖੁਮਾਣ ਸਿੰਘ ਨੇ ਇਸ ਨੂੰ ਪਹਿਲੀ ਵਾਰ ਆਪਣੀ ਰਾਜਧਾਨੀ ਬਣਾਇਆ ਅਤੇ ਉਦੋਂ ਤੋਂ ਹੀ ਇਸ ਨੂੰ ਕਾਫ਼ੀ ਮਹੱਤਤਾ ਮਿਲਣੀ ਆਰੰਭ ਹੋਈ ਜਿਸ ਕਰਕੇ ਚਰਖਾੜੀ ਸ਼ਹਿਰ ਇਕ ਚੰਗਾ ਵਪਾਰਕ ਕੇਂਦਰ ਬਣ ਗਿਆ। ਖੰਡ, ਲੂਣ, ਕੱਪੜਾ ਤੇ ਮਿੱਟੀ ਦਾ ਤੇਲ ਇਥੇ ਦਰਾਮਦ ਹੁੰਦਾ ਸੀ। ਅਨਾਜ, ਕਪਾਹ, ਤਿਲ, ਅਲਸੀ ਅਤੇ ਘਿਓ ਇਥੋਂ ਦੀ ਮੁੱਖ ਬਰਾਮਦ ਸੀ।

ਆਬਾਦੀ : 21,073 (1991)

25° 24' ਉ. ਵਿਥ; 79° 46' ਪੂ. ਲੰਬ.

ਹ. ਪੁ. — ਇੰਪ. ਗ. ਇੰਡ. 10 : 179; ਹਿੰ. ਵਿ. ਕੋ. 4 : 168

**ਚਰਚ** : 'ਚਰਚ' ਸ਼ਬਦ ਈਸਾਈ ਧਾਰਮਕ ਸੰਗਠਨ ਅਤੇ ਈਸਾਈਆਂ ਦੀ ਪੂਜਾ ਲਈ ਵਰਤੀ ਜਾਂਦੀ ਇਮਾਰਤ (ਗਿਰਜਾਘਰ) ਦੋਹਾਂ ਦਾ ਨਿਰੂਪਣ ਕਰਦਾ ਹੈ। ਚਰਚ ਦੇ ਸਰੂਪ ਬਾਰੇ ਈਸਾਈਆਂ ਦੇ ਵੱਖ ਵੱਖ ਵਿਚਾਰ ਹਨ। ਇਹ ਯੂਨਾਨੀ ਸ਼ਬਦ 'ਇਕਲੀਜ਼ੀਆ' (ecclesia) ਦਾ ਵਿਕਰਿਤ ਰੂਪ ਹੈ। ਪ੍ਰਾਚੀਨ ਸਮੇਂ ਇਹ ਨਾਗਰਿਕਾਂ ਦੀ ਸਰਕਾਰੀ ਸਭਾ ਲਈ ਵਰਤਿਆ ਜਾਂਦਾ ਸੀ। ਓਲਡ ਟੈਸਟਾਮੈਂਟ ਵਿਚ ਇਕਲੀਜ਼ੀਆ ਸ਼ਬਦ ਦੀ ਵਰਤੋਂ ਧਾਰਮਕ ਮੰਤਵ ਲਈ ਯਹੂਦੀ ਲੋਕਾਂ ਦੀ ਆਮ ਸਭਾ ਤੱਕ ਸੀਮਿਤ ਰਹੀ। ਨਿਊ ਟੈਸਟਾਮੈਂਟ ਵਿਚ ਇਹ ਸ਼ਬਦ ਸੰਸਾਰ-ਭਰ ਦੇ ਸ਼ਰਧਾਲੂ ਈਸਾਈਆਂ ਦੀ ਸਮੁੱਚੀ ਸਭਾ ਲਈ ਵਰਤਿਆ ਗਿਆ ਹੈ। ਅਜਿਹੀ ਸਭਾ ਦੀ ਇਕੱਤਰਤਾ ਲਈ ਉਹ ਆਪਣੇ ਇਲਾਕੇ ਵਿਚ ਇਕ ਖ਼ਾਸ ਸਥਾਨ ਜਾਂ ਇਮਾਰਤ ਵਿਚ

ਮਿਲਦੇ ਹਨ, ਜਿਸ ਨੂੰ ਗਿਰਜਾ ਘਰ ਜਾਂ ਚਰਚ ਕਿਹਾ ਜਾਂਦਾ ਹੈ।

ਸਾਰੇ ਈਸਾਈ ਇਸ ਗੱਲ ਨਾਲ ਸਹਿਮਤ ਹਨ ਕਿ ਈਸਾ ਨੇ ਕੇਵਲ ਇਕ ਹੀ ਚਰਚ ਦੀ ਸਥਾਪਨਾ ਕੀਤੀ ਸੀ ਪਰ ਅੱਜ-ਕਲ੍ਹ ਈਸਾਈਆਂ ਦੇ ਬਹੁਤ ਸਾਰੇ ਚਰਚ ਜਾਂ ਸੰਗਠਨ ਹਨ ਜੋ ਇਕ ਦੂਜੇ ਨਾਲੋਂ ਵੱਖਰੇ ਸੁਤੰਤਰ ਰੂਪ ਵਿਚ ਕੰਮ ਕਰਦੇ ਹਨ। ਇਨ੍ਹਾਂ ਦਾ ਵਰਗੀਕਰਣ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ :—

1. **ਰੋਮਨ ਕੈਥੋਲਿਕ ਚਰਚ**—ਇਸ ਦਾ ਸੰਗਠਨ ਸਭ ਤੋਂ ਪੱਕਾ ਹੈ ਅਤੇ ਸੰਸਾਰ ਦੇ ਜ਼ਿਆਦਾਤਰ ਈਸਾਈ ਇਸ ਵਿਚ ਸ਼ਾਮਲ ਹਨ।

2. **ਪੂਰਬੀ ਚਰਚ**—ਪੂਰਬੀ ਯੂਰਪ ਦੇ ਲਗਭਗ ਸਾਰੇ ਈਸਾਈ ਜੋ ਸਦੀਆਂ ਪਹਿਲਾਂ ਰੋਮ ਤੋਂ ਵੱਖ ਹੋ ਗਏ ਸਨ, ਪੁਰਾਤਨਵਾਦੀ ਜਾਂ ਰੂੜ੍ਹੀਵਾਦੀ ਕਹਾਉਂਦੇ ਹਨ।

3. **ਪ੍ਰੋਟੈਸਟੈਂਟ ਧਰਮ**—ਇਹ ਸੋਲ੍ਹਵੀਂ ਸਦੀ ਵਿਚ ਆਰੰਭ ਹੋਇਆ ਸੀ।

4. **ਐਂਗਲੀਕਨ ਸੰਗਠਨ**—ਭਾਵੇਂ ਆਰੰਭ ਤੋਂ ਹੀ ਇਸ ਸੰਗਠਨ ਤੇ ਪ੍ਰੋਟੈਸਟੈਂਟ ਧਰਮ ਦਾ ਪ੍ਰਭਾਵ ਪਿਆ ਪਰ ਫਿਰ ਵੀ ਵਧੇਰੇ ਐਂਗਲੀਕਨ ਈਸਾਈ ਆਪਣੇ ਆਪ ਨੂੰ ਪ੍ਰੋਟੈਸਟੈਂਟ ਨਹੀਂ ਮੰਨਦੇ।

ਬਾਈਬਲ ਵਿਚ ਈਸਾ ਦੀ ਜੀਵਨੀ ਅਤੇ ਸਿੱਖਿਆ ਸਬੰਧੀ ਜੋ ਵੇਰਵੇ ਮਿਲਦੇ ਹਨ ਉਨ੍ਹਾਂ ਤੋਂ ਈਸਾ ਜੀ ਦਾ ਵਿਸ਼ਵ-ਕਲਿਆਣ ਦਾ ਸੰਕਲਪ ਸਪਸ਼ਟ ਹੁੰਦਾ ਹੈ। ਈਸਾ ਨੇ ਧਰਤੀ ਤੇ ਰੱਬੀ ਬਾਦਸ਼ਾਹੀ ਦੇ ਆਉਣ ਦਾ ਐਲਾਨ ਕੀਤਾ। ਸੋ ਜਿਨ੍ਹਾਂ ਨੇ ਆਪਣਾ ਨਾਤਾ ਉਸ ਦੀ ਵਫ਼ਾਦਾਰੀ ਅਤੇ ਵਿਸ਼ਵਾਸ ਨਾਲ ਜੋੜ ਲਿਆ ਉਹ ਰੱਬੀ ਬਾਦਸ਼ਾਹੀ ਵਿਚ ਆ ਗਏ। ਇਸ ਦੇ ਪ੍ਰਚਾਰ ਲਈ ਈਸਾ ਨੇ ਇਸ ਸੰਸਥਾ ਦੀ ਧੁਰੀ ਸਥਾਪਿਤ ਕਰ ਦਿੱਤੀ ਅਤੇ ਚਰਚ ਦੇ ਉਦੇਸ਼ ਇਹ ਮਿਥੇ ਕਿ ਚਰਚ ਦਾ ਪਹਿਲਾ ਕੰਮ 'ਰੱਬੀ ਬਾਦਸ਼ਾਹੀ' ਦੇ ਧਰਮ ਸਿਧਾਂਤ ਦਾ ਐਲਾਨ ਕਰਨਾ ਅਤੇ ਦੂਜਾ ਕੰਮ ਧਰਮ ਵਿਚ ਸ਼ਾਮਲ ਲੋਕਾਂ ਦੀ ਅਗਵਾਈ ਕਰਨਾ ਸੀ। ਬਾਈਬਲ ਵਿਚ ਈਸਾਈ ਧਰਮ ਨੂੰ ਮੰਨਣ ਵਾਲੇ ਲੋਕਾਂ ਦੇ ਇਕੱਠ ਨੂੰ 'ਪ੍ਰਭੂ ਦੀ ਪਰਜਾ' ਕਿਹਾ ਗਿਆ ਹੈ। ਚਰਚ ਦੇ ਸੰਗਠਨ ਅਤੇ ਸ਼ਾਸਨ ਲਈ ਈਸਾ ਨੇ 12 ਚੇਲਿਆਂ ਨੂੰ ਚੁਣ ਕੇ ਉਨ੍ਹਾਂ ਨੂੰ ਵਿਸ਼ੇਸ਼ ਸਿੱਖਿਆ ਅਤੇ ਅਧਿਕਾਰ ਦਿੱਤੇ ਅਤੇ ਸਾਰੇ ਸੰਸਾਰ ਵਿਚ ਇਸ ਦਾ ਪ੍ਰਚਾਰ ਕਰਨ ਅਤੇ ਸ਼ਰਧਾਲੂਆਂ ਨੂੰ ਬਪਤਿਸਮਾ ਸੰਸਕਾਰ ਨਾਲ ਇਸ ਧਰਮ ਵਿਚ ਸ਼ਾਮਲ ਕਰਨ ਦਾ ਆਦੇਸ਼ ਕੀਤਾ। ਨਤੀਜੇ ਵਜੋਂ ਚਰਚ ਦੀਆਂ ਭਿੰਨ ਭਿੰਨ ਸ਼ਾਖਾ ਦੇ ਪ੍ਰਚਾਰਕ ਅਮਰੀਕਾ, ਏਸ਼ੀਆ, ਆਸਟ੍ਰੇਲੀਆ ਅਤੇ ਅਫ਼ਰੀਕਾ ਵਿਚ ਇਸ ਦੇ ਸੰਚਾਲਕ ਬਣੇ। ਅਨੁਮਾਨ ਲਾਇਆ ਗਿਆ ਹੈ ਕਿ ਵੀਹਵੀਂ ਸਦੀ ਦੇ ਅੱਧ ਵਿਚ ਦੁਨੀਆਭਰ ਦੀ ਆਬਾਦੀ ਦਾ 1/3 ਹਿੱਸਾ ਈਸਾਈ ਸਨ।

ਹ. ਪੁ. — ਐਨ. ਬ੍ਰਿ. 5 : 739; ਹਿੰ. ਵਿ. ਕੋ. 4 : 170.

**ਚਰਚ ਅਤੇ ਰਾਜ** : ਈਸਾਈਆਂ ਵਿਚ ਵਿਸ਼ੇਸ਼ ਕਰਕੇ ਇਹ ਧਾਰਨਾ ਹੈ ਕਿ ਸਮਾਜ ਵਿਚ ਧਾਰਮਕ ਅਤੇ ਰਾਜਨੀਤਕ ਸ਼ਕਤੀਆਂ ਅੱਡ ਅੱਡ ਹਨ ਭਾਵੇਂ ਦੋਵੇਂ ਹੀ ਲੋਕਾਂ ਦੀ ਵਫ਼ਾਦਾਰੀ ਦਾ ਦਾਅਵਾ ਕਰਦੀਆਂ ਹਨ। ਸਿਧਾਂਤਕ ਤੌਰ ਤੇ ਇਹ ਵਫ਼ਾਦਾਰੀ ਸਪਸ਼ਟ ਰੂਪ ਵਿਚ ਵੰਡੀ ਹੋਈ ਹੈ ਪਰ ਅਸਲ ਵਿਚ ਧਾਰਮਕ ਸ਼ਕਤੀ ਅਤੇ ਰਾਜ ਸ਼ਕਤੀ ਲਈ ਵਫ਼ਾਦਾਰੀ ਵਿਚ ਬਹੁਤ ਰਲਗੱਡ ਹੈ ਅਤੇ ਇਸ ਤਰ੍ਹਾਂ ਦੋਹਾਂ ਖੇਤਰਾਂ ਵਿਚ ਬੜੀ ਖਿੱਚੋਤਾਣ ਰਹਿੰਦੀ ਹੈ।

ਅੱਜ ਦੇ ਯੁੱਗ ਵਾਂਗ ਪ੍ਰਾਚੀਨ ਮਨੁੱਖੀ ਸਮਾਜ ਵਿਚ ਧਾਰਮਕ ਅਤੇ ਧਰਮ-ਨਿਰਪੇਖ ਪਹਿਲੂਆਂ ਨੂੰ ਅੱਡ ਅੱਡ ਨਹੀਂ ਕੀਤਾ ਜਾ ਸਕਦਾ। ਆਦਿ-ਕਾਲੀਨ ਸਭਿਅਤਾ ਵਿਚ ਇਕ ਕਬੀਲੇ ਦੀਆਂ ਨਾ ਕੇਵਲ ਸ਼ਿਕਾਰ ਖੇਡਣ, ਖੇਤੀਬਾੜੀ ਕਰਨ ਅਤੇ ਇਨਸਾਫ਼ ਕਰਨ ਆਦਿ ਵਰਗੀਆਂ ਸਾਰੀਆਂ ਸਰਗਰਮੀਆਂ ਹੀ ਧਾਰਮਕ ਰਹੁ-ਰੀਤਾਂ ਤੇ ਆਧਾਰਿਤ ਹਨ, ਸਗੋਂ ਇਕ ਸੰਪ੍ਰਦਾਇ ਦੇ ਸਾਰੇ ਦੇ ਸਾਰੇ ਲੋਕ ਸਮੂਹਿਕ ਤੌਰ ਤੇ ਆਪਣੇ ਦੇਵੀ ਦੇਵਤਿਆਂ ਅਤੇ ਪਰਾਭੌਤਿਕ ਸ਼ਕਤੀਆਂ ਦੀ ਪੂਜਾ ਕਰਦੇ ਹਨ ਕਿਉਂਕਿ ਰਾਜਤੰਤਰ ਅਤੇ ਪੁਰੋਹਤਗੀਰੀ ਬੜੀ ਡੂੰਘੀ ਤਰ੍ਹਾਂ ਜੁੜੇ ਹੋਏ ਹਨ। ਇਸ ਲਈ ਆਮ ਕਰਕੇ ਬਾਦਸ਼ਾਹ ਹੀ ਆਪਣੀ ਪਰਜਾ ਵੱਲੋਂ ਦੇਵਤਿਆਂ ਜਾਂ ਰੂਹਾਂ ਅੱਗੇ ਉਨ੍ਹਾਂ ਦੀ ਨੁਮਾਇੰਦਗੀ ਕਰਦਾ ਹੈ ਸਗੋਂ ਕਈ ਵਾਰੀ ਉਸੇ ਨੂੰ ਹੀ ਦੈਵੀ ਸਮਝਿਆ ਜਾਂਦਾ ਹੈ। ਸਾਰੀਆਂ ਮੁੱਢਲੀਆਂ ਸਭਿਆਤਾਵਾਂ ਵਿਚ ਲਗਭਗ ਇਵੇਂ ਹੀ ਹੁੰਦਾ ਆਇਆ ਹੈ। ਰੋਮਨਾਂ ਵੱਲੋਂ ਈਸਾਈ ਮਤ ਧਾਰਨ ਕਰਨ ਦੇ ਸਮੇਂ ਤੱਕ ਬਾਦਸ਼ਾਹ ਹੀ ਲਾਟ ਪਾਦਰੀ ਹੁੰਦਾ ਸੀ ਅਤੇ ਸਰਕਾਰੀ ਧਰਮ ਨੂੰ ਕੰਟਰੋਲ ਕਰਦਾ ਸੀ ਅਤੇ ਉਸੇ ਨੂੰ ਧਰਤੀ ਉਤੇ ਰੱਬ ਸਮਝ ਕੇ ਪੂਜਿਆ ਜਾਂਦਾ ਸੀ। ਈਸਾਈ-ਕਾਲ ਵਿਚ ਵੀ ਬਹੁਤ ਸਮੇਂ ਤੱਕ ਇਹੋ ਪ੍ਰਥਾ ਕਾਇਮ ਰਹੀ ਅਤੇ ਬਾਦਸ਼ਾਹ ਨੂੰ ਦੈਵੀ ਦਾ ਪਦ ਦਿੱਤਾ ਜਾਂਦਾ ਰਿਹਾ ਜਿਨ੍ਹਾਂ ਅਰਥਾਂ ਵਿਚ ਧਰਮ ਅਤੇ ਰਾਜ ਨੂੰ ਅੱਜ-ਕਲ੍ਹ ਦੇ ਇਤਿਹਾਸਕਾਰ ਅਤੇ ਸਮਾਜ-ਵਿਗਿਆਨੀ ਵਰਤਦੇ ਹਨ ਉਹੋ ਜਿਹੀ ਧਾਰਨਾ ਦਾ ਪ੍ਰਾਚੀਨ ਜਗਤ ਵਿਚ ਕੋਈ ਨਾਂ-ਨਿਸ਼ਾਨ ਨਹੀਂ ਸੀ।

ਈਸਾਈ ਮੱਤ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਹੀ ਯਹੂਦੀ ਮਤ ਵਿਚ ਵੀ ਚਰਚ ਅਤੇ ਰਾਜ ਵਿਚ ਵੱਖਰਤਾ ਹੋਣੀ ਸ਼ੁਰੂ ਹੋ ਗਈ ਸੀ। ਚੌਥੀ-ਪੰਜਵੀਂ ਸਦੀ ਵਿਚ ਈਸਾਈ ਬਾਦਸ਼ਾਹ ਆਪਣੇ ਆਪ ਨੂੰ ਚਰਚ ਦਾ ਮੁਖੀ ਵੀ ਸਮਝਦੇ ਸਨ। ਇਸ ਤਰ੍ਹਾਂ ਕੁਝ ਵਾਦ—ਵਿਵਾਦ ਚੱਲ ਪਏ। ਬਾਦਸ਼ਾਹਾਂ ਨੇ ਪਾਦਰੀਆਂ ਦੀਆਂ ਮੀਟਿੰਗਾਂ ਸੱਦੀਆਂ। ਬਹੁਤੇ ਪਾਦਰੀ ਰਾਜ-ਦਰਬਾਰੀ ਹੀ ਹੁੰਦੇ ਸਨ। ਇਸ ਲਈ ਉਹ ਤਾਂ ਬਾਦਸ਼ਾਹ ਦੀ ਹਾਂ ਵਿਚ ਹਾਂ ਮਿਲਾ ਹੀ ਦਿੰਦੇ ਸਨ। ਬਹੁਤਿਆਂ ਦਾ ਵਿਚਾਰ ਸੀ ਕਿ ਇਹ ਚਰਚ ਦਾ ਹੀ ਕੰਮ ਹੈ ਕਿ ਉਸ ਨੂੰ ਕਿਹੜੇ ਸਿਧਾਂਤ ਅਪਣਾਉਣੇ ਚਾਹੀਦੇ ਹਨ ਅਤੇ ਰਾਜ ਨੂੰ ਧਰਮ ਦੇ ਫ਼ੈਸਲੇ ਸਵੀਕਾਰ ਕਰਨੇ ਚਾਹੀਦੇ ਹਨ। ਚੌਥੀ ਸਦੀ ਦੇ ਅੰਤ ਤੱਕ ਈਸਾਈ ਮਤ ਰੋਮਨ ਸਾਮਰਾਜ ਦਾ ਇਕੋ-ਇਕ ਸਰਕਾਰੀ ਧਰਮ ਬਣ ਗਿਆ ਅਤੇ ਕੁਫ਼ਰ ਤੇ ਈਸਾਈ-ਵਿਰੋਧ ਉਤੇ ਪਾਬੰਦੀ ਲਗਾ ਦਿੱਤੀ ਗਈ। ਉਸ ਸਮੇਂ ਤੋਂ ਚਰਚ ਅਤੇ ਰਾਜ ਇਕੋ ਈਸਾਈ ਸਮਾਜ ਦੇ ਦੋ ਵੱਖ ਵੱਖ ਪਹਿਲੂ ਸਮਝੇ ਜਾਣ ਲੱਗ ਪਏ। ਬੁੱਤ-ਪੂਜਾ ਦੀ ਮਨਾਹੀ ਕਰ ਦਿੱਤੀ ਗਈ ਅਤੇ ਰੱਬ ਤੋਂ ਮੁਨਕਰ ਹੋਣਾ ਈਸਾਈ ਮਤ ਅਤੇ ਆਤਮਾ ਲਈ ਖ਼ਤਰਨਾਕ ਸਮਝਿਆ ਜਾਣ ਲੱਗਾ। 5ਵੀਂ ਸਦੀ ਤੱਕ ਧਰਮ ਵਿਚ ਕੱਟੜਤਾ ਇਕ ਪ੍ਰਮਾਣਿਤ ਸਿੱਧਾਂਤ ਮੰਨਿਆ ਜਾਣ ਲੱਗ ਪਿਆ।

ਇਸਲਾਮ—ਜਦੋਂ ਅਜੇ ਈਸਾਈਆਂ ਵਿਚ ਇਹ ਸੰਘਰਸ਼ ਚੱਲ ਹੀ ਰਿਹਾ ਸੀ ਤਾਂ 7ਵੀਂ ਸਦੀ ਵਿਚ ਇਸਲਾਮ ਦਾ ਝੱਖੜ ਝੁੱਲ ਪਿਆ। ਜਿਥੇ ਈਸਾ-ਮਸੀਹ ਕੇਵਲ ਧਾਰਮਕ ਮੁਖੀ ਹੀ ਸੀ ਉਥੇ ਹਜ਼ਰਤ ਮੁਹੰਮਦ ਸਾਹਿਬ ਆਪਣੇ ਪੈਰੋਕਾਰਾਂ ਦੇ ਰਾਜਨੀਤਕ ਅਤੇ ਧਾਰਮਕ ਆਗੂ ਸਨ। ਇਸ ਲਈ ਈਸਾਈ ਮਤ ਦੇ ਮੁਕਾਬਲੇ ਤੇ ਇਸਲਾਮ ਸਮੁਦਾਇ ਵਧੇਰੇ ਸੰਗਠਤ ਸੀ। ਇਸ ਲਈ ਅੱਡ ਅੱਡ ਦੇਸ਼ ਹੋਣ ਦੇ ਬਾਵਜੂਦ ਵੀ ਈਸਾਈਆਂ ਵਾਂਗ ਮੁਸਲਮਾਨ ਰਾਜਨੀਤਕ ਸੁਸਾਇਟੀ ਨੂੰ ਧਾਰਮਕ ਸੁਸਾਇਟੀ ਤੋਂ ਵੱਖਰੀ ਨਹੀਂ ਸਮਝਦੇ। ਮੁਹੰਮਦ ਸਾਹਿਬ ਮਗਰੋਂ ਖ਼ਲੀਫ਼ਿਆਂ ਦਾ ਪੂਰਾ ਕੰਟਰੋਲ ਰਿਹਾ ਹੈ ਅਤੇ ਉਹ ਲੋਕਾਂ ਦੇ ਸਮਾਜਕ ਅਤੇ ਧਾਰਮਕ ਜੀਵਨ ਨੂੰ ਨਿਰੋਲ ਇਸਲਾਮੀ ਸਿਧਾਂਤਾਂ ਅਨੁਸਾਰ ਚਲਾਉਂਦੇ ਸਨ। ਜਿਵੇਂ ਈਸਾਈ ਮੱਤ ਵਿਚ ਪੁਰੋਹਤਪੁਣੇ ਦੇ ਆਧਾਰ ਤੇ ਵੱਖਰੀ ਧਾਰਮਕ ਸ਼ਕਤੀ ਕੰਮ ਕਰਦੀ ਹੈ, ਇਸਲਾਮ ਵਿਚ ਅਜਿਹੀ ਕੋਈ ਪ੍ਰਥਾ ਨਹੀਂ ਕਿ ਰਾਜ ਤੋਂ ਇਲਾਵਾ ਧਰਮ ਦੀ ਕੋਈ ਸ਼ਕਤੀ ਕੰਮ ਕਰਦੀ ਹੋਵੇ ਪਰ ਫਿਰ ਵੀ 'ਉਲਮਾ' ਦਾ ਆਮ ਸ਼ਰਧਾਲੂਆਂ ਉੱਤੇ ਅਤੇ ਮੁਸਲਮਾਨ ਹਾਕਮਾਂ ਉੱਤੇ ਵੀ ਬੜਾ ਪ੍ਰਭਾਵ ਹੁੰਦਾ ਹੈ। ਇਸ ਹੱਦ ਤੱਕ ਇਸਲਾਮ ਵਿਚ ਵੀ ਮੱਧ-ਕਾਲ ਦੇ ਈਸਾਈ

ਮਤ ਵਾਂਗ ਆਤਮਕ ਸ਼ਕਤੀ ਅਤੇ ਬਾਦਸ਼ਾਹਾਂ ਦੀ ਰਾਜਨੀਤਕ ਸ਼ਕਤੀ ਦੋ ਅੱਡ ਅੱਡ ਚੀਜ਼ਾਂ ਹਨ।

ਭਾਵੇਂ 16ਵੀਂ ਸਦੀ ਤੋਂ ਮਗਰੋਂ ਉਸਮਾਨੀਆ ਸਲਤਨਤ ਦੇ ਪਤਨ ਤੱਕ ਮੁਸਲਮਾਨੀ ਧਰਮ ਈਸਾਈ ਮਤ ਲਈ ਇਕ ਬਹੁਤ ਵੱਡਾ ਖ਼ਤਰਾ ਬਣਿਆ ਰਿਹਾ ਪਰ ਇਹ ਚਰਚ ਅਤੇ ਰਾਜ ਦੇ ਪੈਟਰਨ ਵਿਚ ਕੋਈ ਤਬਦੀਲੀ ਨਹੀਂ ਲਿਆ ਸਕਿਆ।

ਬਾਜ਼ਨਤੀਨ ਜਾਂ ਪੂਰਬੀ ਪ੍ਰਣਾਲੀ ਵਿਚ ਬਾਦਸ਼ਾਹ ਆਪਣੇ ਆਪ ਨੂੰ ਦੈਵੀ ਅਤੇ ਧਰਮ ਦੇ ਰਖਵਾਲੇ ਸਮਝਦੇ ਸਨ ਅਤੇ ਇਸ ਲਈ ਧਾਰਮਕ ਕਾਨੂੰਨਾਂ ਵਿਚ ਮਰਜ਼ੀ ਅਨੁਸਾਰ ਸੋਧ ਕਰ ਸਕਦੇ ਸਨ।

ਪੱਛਮ ਵਿਚ 11ਵੀਂ ਸਦੀ ਤੱਕ ਪੋਪ ਪਾਸ ਉਹ ਅਧਿਕਾਰ ਸਨ ਜੋ ਕੁਸਤੁਨਤੁਨੀਆਂ ਦੇ ਪਾਦਰੀਆਂ ਪਾਸ ਕਦੇ ਵੀ ਨਹੀਂ ਸਨ। ਇੰਨਾ ਹੋਣ ਦੇ ਬਾਵਜੂਦ ਵੀ ਉਹ ਰਾਜਨੀਤਕ ਸ਼ਕਤੀ ਦੇ ਕੰਟਰੋਲ ਤੋਂ ਬਾਹਰ ਨਹੀਂ ਸੀ। ਸੰਨ 494 ਵਿਚ ਪੋਪ ਗੈਲੇਸੀਅਸ ਪਹਿਲੇ ਨੇ ਸ਼ਹਿਨਸ਼ਾਹ ਐਨਾਸਟੇਸੀਅਸ ਪਹਿਲੇ ਨੂੰ ਇਕ ਪੱਤਰ ਰਾਹੀਂ ਲਿਖਿਆ, "ਸੰਸਾਰ ਵਿਚ ਦੋ ਸਿਧਾਂਤਾਂ (ਪੋਪ ਦੀ ਪਵਿੱਤਰ ਸ਼ਕਤੀ ਅਤੇ ਸ਼ਾਹੀ ਸ਼ਕਤੀ) ਦੇ ਆਧਾਰ ਤੇ ਹਕੂਮਤ ਕੀਤੀ ਜਾਂਦੀ ਹੈ। ਇਨ੍ਹਾਂ ਦੋਹਾਂ ਵਿਚੋਂ ਪੋਪ ਦੀ ਸ਼ਕਤੀ ਵਜ਼ਨੀ ਹੈ ਕਿਉਂਕਿ ਬਿਸ਼ਪਾਂ ਨੇ ਰੱਬ ਨੂੰ ਬਾਦਸ਼ਾਹਾਂ ਦਾ ਵੀ ਲੇਖਾ ਦੇਣਾ ਹੁੰਦਾ ਹੈ।" ਭਾਵੇਂ ਬਾਦਸ਼ਾਹ ਸਾਰੀ ਮਾਨਵ ਜਾਤੀ ਤੋਂ ਉੱਤਮ ਹੁੰਦਾ ਹੈ ਅਤੇ ਉਸ ਦੀ ਦੈਵੀ ਨਿਯੁਕਤੀ ਹੋਈ ਮੰਨੀ ਜਾਂਦੀ ਹੈ ਤੇ ਇਸ ਤਰ੍ਹਾਂ ਉਹ ਜਨਤਕ ਮਾਮਲਿਆਂ ਵਿਚ ਬਿਸ਼ਪਾਂ ਦੀ ਤਾਬੇਦਾਰੀ ਦਾ ਵੀ ਅਧਿਕਾਰੀ ਹੈ ਪਰ ਤਾਂ ਵੀ ਰੂਹਾਨੀ ਮਾਮਲਿਆਂ ਵਿਚ ਉਸ ਨੂੰ ਪਾਦਰੀਆਂ ਅਤੇ ਵਿਸ਼ੇਸ਼ ਕਰਕੇ ਪੋਪ ਅੱਗੇ ਸਿਰ ਝੁਕਾਉਣਾ ਪੈਂਦਾ ਸੀ।

ਇਸ ਲਈ ਇਸ ਗੱਲ ਉੱਤੇ ਹਮੇਸ਼ਾਂ ਵਾਦ-ਵਿਵਾਦ ਰਿਹਾ ਕਿ ਕਿਹੜੇ ਮਾਮਲੇ ਰੂਹਾਨੀ ਹਨ ਅਤੇ ਕਿਹੜੇ ਦੁਨਿਆਵੀ ਹਨ। ਪੱਛਮੀ ਈਸਾਈ ਜਗਤ ਵਿਚ ਧਰਮ ਅਤੇ ਰਾਜ ਦੀਆਂ ਸ਼ਕਤੀਆਂ ਵਿਚ ਇਹ ਝਗੜਾ ਚਲਦਾ ਹੀ ਰਿਹਾ। 8ਵੀਂ ਸਦੀ ਵਿਚ ਰੋਮ ਦੇ ਸ਼ਹਿਨਸ਼ਾਹ ਨੇ ਵਧੇਰੇ ਸ਼ਕਤੀ ਪ੍ਰਾਪਤ ਕਰ ਲਈ ਸੀ। ਉਹ ਬਿਸ਼ਪਾਂ ਦੀਆਂ ਨਿਯੁਕਤੀਆਂ ਆਪਣੀ ਮਰਜ਼ੀ ਨਾਲ ਕਰਕੇ ਪੋਪ ਦੀ ਪ੍ਰਵਾਨਗੀ ਲੈ ਲੈਂਦਾ ਸੀ ਅਤੇ ਕਈ ਵਾਰੀ ਬਿਸ਼ਪਾਂ ਨੂੰ ਆਪਣੀਆਂ ਧਾਰਮਕ ਜ਼ਿੰਮੇਵਾਰੀਆਂ ਤੋਂ ਇਲਾਵਾ ਰਾਜਨੀਤਕ ਕੰਮ ਵੀ ਕਰਨੇ ਪੈਂਦੇ ਸਨ।

11ਵੀਂ ਸਦੀ ਵਿਚ ਰਾਜੇ ਅਤੇ ਰਜਵਾੜੇ ਚਰਚਾਂ ਅਤੇ ਪਾਦਰੀਆਂ ਨੂੰ ਆਪਣੀ ਨਿੱਜੀ ਜਾਇਦਾਦ ਸਮਝਣ ਲੱਗ ਪਏ। ਚਰਚ ਵੇਚੇ ਅਤੇ ਖ਼ਰੀਦੇ ਜਾਣ ਲੱਗ ਪਏ ਅਤੇ ਇਹ ਜੱਦੀ ਜਾਗੀਰਾਂ ਬਣ ਗਈਆਂ। ਉਸੇ ਸਦੀ ਦੇ ਅੱਧ ਦੇ ਲਾਗੇ ਚਾਗੇ ਮਹਾਨ ਪੋਪ ਗ੍ਰੈਗਰੀ ਸੱਤਵੇਂ ਨੇ ਚਰਚ ਦੀ ਆਜ਼ਾਦੀ ਦਾ ਪ੍ਰਸ਼ਨ ਉਠਾਇਆ ਅਤੇ ਮੰਗ ਕੀਤੀ ਕਿ ਬਿਸ਼ਪਾਂ ਅਤੇ ਮੱਠ-ਅਧਿਕਾਰੀਆਂ ਦੀ ਖੁੱਲ੍ਹੀ ਚੋਣ ਹੋਣੀ ਚਾਹੀਦੀ ਹੈ। ਰੂਹਾਨੀ ਸ਼ਕਤੀ ਨੂੰ ਦੁਨਿਆਵੀ ਸ਼ਕਤੀ ਨਾਲੋਂ ਭਾਰੂ ਦੱਸਿਆ ਗਿਆ। ਇਹ ਗੱਲ ਵੀ ਜ਼ੋਰ ਫੜ ਗਈ ਕਿ ਪੋਪ ਪਾਸ ਇਹ ਅਧਿਕਾਰ ਹੈ ਕਿ ਉਹ ਅੜਬ ਕਿਸਮ ਦੇ ਰਾਜਿਆਂ ਨੂੰ ਗੱਦੀਓਂ ਲਾਹ ਦੇਵੇ ਅਤੇ ਉਨ੍ਹਾਂ ਦਾ ਭਾਂਡਾ ਛੇਕ ਦੇਵੇ ਅਤੇ ਉਨ੍ਹਾਂ ਦੀ ਪਰਜਾ ਨੂੰ ਉਨ੍ਹਾਂ ਦਾ ਹੁਕਮ ਮੰਨਣ ਤੋਂ ਰੋਕ ਦੇਵੇ ਅਤੇ ਜਦੋਂ ਉਹ ਚਾਹੇ ਤਾਂ ਬਗ਼ਾਵਤ ਵੀ ਕਰਵਾ ਦੇਵੇ।

11ਵੀਂ ਤੋਂ 13ਵੀਂ ਸਦੀ ਤੱਕ ਇਹ ਧਾਰਨਾ ਕੰਮ ਕਰਦੀ ਰਹੀ ਕਿ ਧਾਰਮਕ ਸ਼ਕਤੀ ਰਾਜ-ਸੱਤਾ ਨਾਲੋਂ ਸ੍ਰੇਸ਼ਟ ਹੈ। ਇਸ ਨਾਲ ਪੋਪ ਅਤੇ ਹੋਲੀ ਰੋਮਨ ਐਂਪਾਇਰ ਵਿਚਕਾਰ ਲੰਬਾ ਝਗੜਾ ਸ਼ੁਰੂ ਹੋ ਗਿਆ। ਦਲੀਲ ਇਹ ਪੇਸ਼ ਕੀਤੀ ਜਾਂਦੀ ਸੀ ਕਿ ਜਦੋਂ ਕੋਈ ਬਾਦਸ਼ਾਹ ਆਪਣੇ ਕਰਤੱਵ ਨਿਭਾਉਂਦੇ ਸਮੇਂ ਈਸਾਈ-ਨੈਤਿਕ-ਕਾਨੂੰਨ ਦੀ ਉਲੰਘਣਾ ਕਰਦਾ ਸੀ ਤਾਂ ਉਹ ਕਿਸੇ ਵੀ ਆਮ ਈਸਾਈ ਦੇ ਤੁੱਲ ਸੀ ਅਤੇ ਪੋਪ ਵੱਲੋਂ ਕਿਸੇ ਕਿਸਮ ਦੀ ਵੀ ਸਜ਼ਾ ਦਾ ਪਾਤਰ ਸੀ। ਸੰਨ 1302 ਵਿਚ ਪੋਪ ਬੋਨੀਫੇਸ ਅੱਠਵੇਂ ਨੇ ਆਪਣੇ ਇਕ ਲੈਕਚਰ ਵਿਚ ਕਿਹਾ ਕਿ ਈਸਾ ਮਸੀਹ ਨੇ ਆਪਣੇ ਧਰਮਦੂਤ ਸੇਂਟ ਪੀਟਰ ਅਤੇ ਉਸ ਦੇ ਉੱਤਰਾ-ਧਿਕਾਰੀ ਪੋਪਾਂ ਨੂੰ ਜਿਹੜੇ ਧਾਰਮਕ ਅਧਿਕਾਰ ਦਿੱਤੇ ਸਨ ਉਨ੍ਹਾਂ ਵਿਚ ਦੁਨਿਆਵੀ ਅਧਿਕਾਰਾਂ 'ਤੇ ਵੀ ਪੂਰੀ ਪ੍ਰਭੁਸੱਤਾ ਸ਼ਾਮਲ ਸੀ ਕਿਉਂਕਿ ਕੁਦਰਤੀ ਤੌਰ ਤੇ ਹੀ ਰੂਹਾਨੀ ਸ਼ਕਤੀ ਦੁਨਿਆਵੀ ਸ਼ਕਤੀ ਨਾਲੋਂ ਸ੍ਰੇਸ਼ਟ ਹੁੰਦੀ ਹੈ। ਈਸਾ ਮਸੀਹ ਨੇ ਸੇਂਟ ਪੀਟਰ ਤੇ ਪੋਪਾਂ ਨੂੰ ਜਿਹੜੀਆਂ ਦੋ ਤਲਵਾਰਾਂ ਬਖ਼ਸ਼ੀਆਂ ਸਨ ਉਹ ਰੂਹਾਨੀ ਅਤੇ ਦੁਨਿਆਵੀ ਸ਼ਕਤੀਆਂ ਦੀਆਂ ਪ੍ਰਤੀਕ ਹਨ। ਰੂਹਾਨੀ ਤਲਵਾਰ ਪੋਪ ਆਪ ਚਲਾਉਂਦੇ ਰਹੇ ਹਨ ਅਤੇ ਦੁਨਿਆਵੀ ਤਲਵਾਰ ਉਨ੍ਹਾਂ ਨੇ ਸਾਧਾਰਣ ਬਾਦਸ਼ਾਹਾਂ ਨੂੰ ਦਿੱਤੀ ਹੋਈ ਹੈ ਪਰ ਇਹ ਜ਼ਰੂਰੀ ਹੈ ਕਿ ਰਾਜਾ ਆਪਣੀ ਦੁਨਿਆਵੀ ਤਲਵਾਰ ਪੋਪ ਦੀਆਂ ਹਦਾਇਤਾਂ ਅਨੁਸਾਰ ਵਰਤੇ।

ਪੋਪ ਬੋਨੀਫੇਸ ਨੇ ਉਪਰੋਕਤ ਐਲਾਨ ਫ਼ਰਾਂਸ ਦੇ ਫ਼ਿਲਿਪ ਚੌਥੇ ਨਾਲ ਹੋਏ ਝਗੜੇ ਦੇ ਸਿੱਟੇ ਵਜੋਂ ਜਾਰੀ ਕੀਤਾ ਸੀ ਪਰ ਉਹ ਇਸ ਉਤੇ ਅਮਲ ਨਾ ਕਰਵਾ ਸਕਿਆ ਅਤੇ ਬਾਦਸ਼ਾਹ ਦੇ ਏਜੰਟਾਂ ਦੇ ਹੱਥੋਂ ਅਗਵਾ ਕੀਤੇ ਜਾਣ ਮਗਰੋਂ ਚਲਾਣਾ ਕਰ ਗਿਆ ਸੀ। ਇੰਗਲੈਂਡ ਦੇ ਬਾਦਸ਼ਾਹ ਵੀ ਪੋਪ ਦੀ ਬਹੁਤੀ ਪਰਵਾਹ ਕਰਨ ਤੋਂ ਹਟ ਗਏ ਸਨ ਅਤੇ ਹੈਨਰੀ 8ਵੇਂ ਨੇ ਤਾਂ ਰੋਮ ਨਾਲ ਸਾਂਝ ਹੀ ਖ਼ਤਮ ਕਰਕੇ ਪਾਰਲੀਮੈਂਟ ਤੋਂ ਬਿਸ਼ਪਾਂ ਨੂੰ ਨਿਯੁਕਤ ਕਰਨ ਦੇ ਅਧਿਕਾਰ ਲੈ ਲਏ ਸਨ।

ਫਿਰ ਮਾਰਟਿਨ ਲੂਥਰ ਦਾ ਪ੍ਰੋਟੈਸਟੈਂਟ ਧਰਮ ਹੋਂਦ ਵਿਚ ਆ ਗਿਆ। ਲੂਥਰ ਅਨੁਸਾਰ ਚਰਚ ਜਾਂ ਧਰਮ ਰਾਜ ਦੇ ਅਧੀਨ ਹੋਣਾ ਚਾਹੀਦਾ ਹੈ। ਹੌਲੀ ਹੌਲੀ ਇਹ ਧਾਰਨਾ ਬਣਦੀ ਗਈ ਕਿ ਚਰਚ ਨੂੰ ਰਾਜ ਉੱਤੇ ਆਸਰਿਤ ਰਹਿਣਾ ਪੈਂਦਾ ਹੈ। 17ਵੀਂ ਸਦੀ ਦੌਰਾਨ ਇੰਗਲੈਂਡ ਵਿਚ ਰੋਮਨ ਕੈਥੋਲਿਕਾਂ ਅਤੇ ਪ੍ਰੋਟੈਸਟੈਂਟਾਂ ਵਿਚਕਾਰ ਲੜਾਈਆਂ ਹੁੰਦੀਆਂ ਰਹੀਆਂ। ਅਖ਼ੀਰ ਵਿਲੀਅਮ ਤੇ ਮੇਰੀ ਅਤੇ ਮਲਕਾ ਐਨ ਦੇ ਸਮੇਂ ਤੇ ਪ੍ਰੋਟੈਸਟੈਂਟ ਮੱਤ ਸਥਾਈ ਹੋ ਗਿਆ। ਸ਼ਾਹੀ ਰਜ਼ਾਮੰਦੀ ਬਿਨਾਂ ਐਂਗਲੀਕਨ ਚਰਚ ਸਬੰਧੀ ਪਾਰਲੀਮੈਂਟ ਵਿਚ ਕੋਈ ਤਬਦੀਲੀ ਨਹੀਂ ਹੋ ਸਕਦੀ ਸੀ।

ਫ਼ਰਾਂਸੀਸੀ ਇਨਕਲਾਬ ਨੇ ਸਾਰੇ ਯੂਰਪ ਵਿਚ ਇਹ ਵਿਚਾਰ ਪ੍ਰਚਲਿਤ ਕਰ ਦਿੱਤਾ ਕਿ ਪ੍ਰਾਚੀਨ ਸਮਿਆਂ ਦੀ ਪ੍ਰਥਾ ਦੇ ਉਲਟ ਸਮਾਜ ਵਿਚ ਚਰਚ ਅਤੇ ਰਾਜ ਦੋ ਵੱਖ ਵੱਖ ਪਹਿਲੂ ਨਹੀਂ ਹਨ। ਇਹ ਕ੍ਰਾਂਤੀ ਪਾਦਰੀ ਵਿਰੋਧੀ ਸੀ ਅਤੇ ਇਸ ਨਾਲ ਈਸਾਈ ਧਰਮ ਨੂੰ ਬੜਾ ਧੱਕਾ ਲੱਗਾ। ਭਾਵੇਂ ਇਸ ਨੇ ਨਾਸਤਿਕਤਾ ਦਾ ਪ੍ਰਚਾਰ ਤਾਂ ਨਹੀਂ ਕੀਤਾ ਪਰ ਇਹ ਫਿਲਾਸਫ਼ੀ ਉੱਤੇ ਆਧਾਰਿਤ ਕੁਦਰਤੀ ਧਰਮ ਦੀ ਸਮਰਥਕ ਸੀ।

ਅਜੋਕੇ ਸਮੇਂ ਵਿਚ ਹਰ ਦੇਸ਼ ਵਿਚ ਧਰਮ ਅਤੇ ਰਾਜ ਦੇ ਸਬੰਧ ਵੱਖ ਵੱਖ ਕਿਸਮ ਦੇ ਹਨ। ਰੋਮਨ ਕੈਥੋਲਿਕ ਦੇਸ਼ਾਂ ਵਿਚ ਪੋਪ ਦੇ ਅਧਿਕਾਰ-ਖੇਤਰ ਸਬੰਧੀ ਸਪਸ਼ਟ ਕਾਨੂੰਨ ਹਨ ਅਤੇ ਕੁਝ ਹੱਦ ਤੱਕ ਬਿਸ਼ਪਾਂ ਆਦਿ ਦੀ ਨਿਯੁਕਤੀ ਸਬੰਧੀ ਸਰਕਾਰੀ ਕੰਟਰੋਲ ਨੂੰ ਸਵੀਕਾਰ ਕੀਤਾ ਜਾਂਦਾ ਹੈ। ਪੂਰਬ ਵਿਚ ਪੁਰਾਣੀ ਬਾਜ਼ਨਤੀਨੀ ਪ੍ਰਥਾ ਅਨੁਸਾਰ ਰਾਜ ਦਾ ਚਰਚ ਉੱਤੇ ਬਹੁਤ ਕੰਟਰੋਲ ਹੈ। ਹੋਰ ਥਾਵਾਂ ਤੇ ਸਨਾਤਨੀ ਧਰਮ ਮੁਸਲਮਾਨ ਜਾਂ ਕਮਿਊਨਿਸਟ ਸਰਕਾਰਾਂ ਹੇਠ ਹੀ ਰਿਹਾ ਹੈ। ਰੂਸ ਬਿਲਕੁਲ ਹੀ ਧਰਮ-ਵਿਰੋਧੀ ਹੈ। ਭਾਵੇਂ ਹਰ ਥਾਂ ਤੇ ਈਸਾਈ ਧਰਮ ਕਾਇਮ ਹੈ ਪਰ ਇਹ ਸਮੇਂ ਤੇ ਸਥਾਨ ਦੀਆਂ ਸਰਕਾਰਾਂ ਦੀ ਕਰੜੀ ਨਿਗਰਾਨੀ ਅਤੇ ਕੰਟਰੋਲ ਅਧੀਨ ਹੈ। ਸੋ ਅਜੋਕੇ ਸੰਸਾਰ ਵਿਚ ਚਰਚ ਅਤੇ ਰਾਜ ਵਾਲਾ ਪੁਰਾਣਾ ਵਾਦ-ਵਿਵਾਦ ਲਗਭਗ ਖ਼ਤਮ ਹੀ ਹੋ ਚੁੱਕਿਆ ਹੈ।

ਹ. ਪੁ.—ਐਨ. ਬ੍ਰਿ. ਮੈ. 4 : 590

**ਚਰਚ, ਸਰ ਰਿਚਰਡ** : ਇਹ ਇਕ ਬਰਤਾਨਵੀ ਸਿਪਾਹੀ ਅਤੇ ਯੂਨਾਨ-ਪ੍ਰੇਮੀ ਸੀ ਜਿਸ ਨੇ ਯੂਨਾਨੀ ਸੁੰਤਤਰਤਾ ਦੇ ਯੁੱਧ ਵਿਚ ਯੂਨਾਨੀ ਫ਼ੌਜਾਂ ਦੀ ਕਮਾਨ ਸੰਭਾਲੀ। ਇਸ ਦਾ ਜਨਮ ਕਾਰਕ ਵਿਖੇ 1784 ਵਿਚ ਹੋਇਆ। ਸੋਲਾਂ ਸਾਲਾਂ ਦੀ ਉਮਰ ਹੋਣ ਤੋਂ ਪਹਿਲਾਂ ਹੀ ਇਹ ਸਕੂਲ ਦੀ ਪੜ੍ਹਾਈ ਛੱਡ ਕੇ ਫ਼ੌਜ ਵਿਚ ਭਰਤੀ ਹੋ ਗਿਆ। ਆਰੰਭ ਵਿਚ ਇਹ 13 ਵੀਂ ਸਾਮਰਸੈੱਟ ਸਿਰ ਲਾਈਟ ਇਨਫੈਨਟਰੀ ਵਿਚ ਝੰਡਾ-ਬਰਦਾਰ ਦੇ ਤੌਰ ਤੇ ਕੰਮ ਕਰਦਾ ਰਿਹਾ। ਇਸ ਨੇ 1801 ਵਿਚ ਮਿਸਰ ਵਿਚ ਸਰ ਰੈਲਫ਼ ਐਬਰਕਰਾਬਾਈ ਅਧੀਨ ਲੜਾਈ ਵਿਚ ਭਾਗ ਲਿਆ। ਇਸ ਨੇ 1806 ਵਿਚ ਹੋਈ ਮੇਦਾ ਦੀ ਲੜਾਈ ਵਿਚ ਵੀ ਹਿੱਸਾ ਲਿਆ।

ਇਹ ਤਰੱਕੀ ਕਰਕੇ ਕੈਪਟਨ ਕਮਾਂਡੈਂਟ ਬਣ ਗਿਆ ਅਤੇ 1806-08 ਦੌਰਾਨ ਅੱਪਰ ਕਾਪਰੀ ਵਿਖੇ ਰਿਹਾ। ਇਹ ਜਰਨੈਲ ਜਾਨ ਓਸਵਾਲਡ ਦੀ ਆਇਓਨੀਅਨ ਮੁਹਿੰਮ (1809) ਵਿਚ ਚੀਫ਼ ਆਫ਼ ਸਟਾਫ਼ ਵੀ ਰਿਹਾ। ਇਥੇ ਇਸ ਦੀ ਮੁਲਾਕਾਤ ਥ਼ੀਉਡੋਰੋਸ ਕੋਲੋਕੋਟ੍ਰੋਨੀਜ ਅਤੇ ਹੋਰ ਯੂਨਾਨੀਆਂ ਨਾਲ ਹੋਈ ਜਿਨ੍ਹਾਂ ਨੂੰ ਦੇਸ਼-ਨਿਕਾਲਾ ਮਿਲਿਆ ਹੋਇਆ ਸੀ। ਇਹ ਪਹਿਲਾਂ ਹੀ ਯੂਨਾਨ-ਪੱਖੀ ਸੀ ਅਤੇ ਯੂਨਾਨ ਨੂੰ ਸੁਤੰਤਰਤਾ ਦਿੱਤੇ ਜਾਣ ਦੇ ਹੱਕ ਵਿਚ ਸੀ। ਇਸ ਨੇ ਆਪਣੀ ਸਰਕਾਰ ਤੋਂ ਇਜਾਜ਼ਤ ਲੈ ਕੇ ਯੂਨਾਨੀਆਂ ਨੂੰ ਫ਼ੌਜੀ ਸਿਖਲਾਈ ਦੇਣੀ ਸ਼ੁਰੂ ਕਰ ਦਿੱਤੀ ਜਿਹੜੀ ਕਿ ਬਾਅਦ ਵਿਚ ਬੰਦ ਕਰ ਦਿੱਤੀ ਗਈ।

ਸੰਨ 1816 ਵਿਚ ਇਸ ਨੇ ਨੀਪਾਲੀਟਨ ਸਰਕਾਰ ਦੀ ਨੌਕਰੀ ਕਰ ਲਈ। ਸੰਨ 1817 ਵਿਚ ਇਹ ਅਪੂਲੀਆ ਦਾ ਫ਼ੌਜੀ ਗਵਰਨਰ ਬਣਾ ਦਿੱਤਾ ਗਿਆ। ਸੰਨ 1820 ਵਿਚ ਇਹ ਸਿਸਲੀ ਦਾ ਕਮਾਂਡਰ-ਇਨ-ਚੀਫ਼ ਬਣਾ ਦਿੱਤਾ ਗਿਆ। ਇਥੋਂ ਛੇਤੀ ਹੀ ਇਨਕਲਾਬੀਆਂ ਨੇ ਇਸ ਦੇ ਪੈਰ ਉਖਾੜ ਦਿੱਤੇ। ਸੰਨ 1821 ਵਿਚ ਯੂਨਾਨੀਆਂ ਨੇ ਬਗ਼ਾਵਤ ਕੀਤੀ। ਇਹ ਦਿਲੋਂ ਯੂਨਾਨੀਆਂ ਦੇ ਨਾਲ ਸੀ ਪਰ ਇਹ ਯੂਨਾਨ ਦੀ ਹਮਾਇਤ ਲਈ ਨਾ ਪੁੱਜ ਸਕਿਆ। ਅਖੀਰ ਮਾਰਚ, 1827 ਵਿਚ ਇਹ ਯੂਨਾਨ ਪਹੁੰਚ ਗਿਆ। ਅਪ੍ਰੈਲ, 1827 ਵਿਚ ਇਸ ਨੂੰ ਯੂਨਾਨੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਬਣਾ ਦਿੱਤਾ ਗਿਆ।

ਪੱਛਮੀ ਯੂਨਾਨ ਵਿਚ ਆਪਣੀਆਂ ਮੁਹਿੰਮਾਂ ਤੋਂ ਬਾਅਦ ਇਸ ਨੇ ਕਾਊਂਟ ਕੈਪੋਡਿਸਟਰੀਆਸ ਦੀ ਸਰਕਾਰ ਨਾਲ ਮਤਭੇਦ ਹੋਣ ਕਰਕੇ ਆਪਣੇ ਅਹੁਦੇ ਤੋਂ 1829 ਵਿਚ ਅਸਤੀਫ਼ਾ ਦੇ ਦਿੱਤਾ। ਇਸ ਨੂੰ ਇਸ ਤੋਂ ਪਹਿਲਾਂ ਆਪਣੀ ਸਰਕਾਰ ਵੱਲੋਂ 1822 ਵਿਚ ਨਾਈਟ ਬਣਾਇਆ ਜਾ ਚੁੱਕਾ ਸੀ।

ਸੰਨ 1830 ਵਿਚ ਇਸ ਨੇ ਇਕ ਪੈਂਫਲਿਟ ਇੰਗਲੈਂਡ ਭੇਜਿਆ ਜਿਸ ਵਿਚ ਸੰਸਦ ਦਾ ਧਿਆਨ ਹਾਲਾਤ ਵੱਲ ਦਿਵਾ ਕੇ ਇਹ ਮੰਗ ਕੀਤੀ ਗਈ ਸੀ ਕਿ ਇੰਗਲੈਂਡ ਵੱਲੋਂ ਉਨ੍ਹਾਂ ਇਲਾਕਿਆਂ ਨੂੰ ਮਾਨਤਾ ਦੇ ਦਿੱਤੀ ਜਾਣੀ ਚਾਹੀਦੀ ਹੈ ਜੋ ਉਸ ਨੇ ਯੂਨਾਨ ਦੇ ਲਈ ਜਿੱਤੇ ਸਨ। ਸੰਨ 1832 ਦੀ ਕਨਵੈਨਸ਼ਨ ਤੋਂ ਬਾਅਦ ਇਹ ਸਥਾਈ ਤੌਰ ਤੇ ਯੂਨਾਨ ਵਿਚ ਹੀ ਰਹਿਣ ਲੱਗਾ ਅਤੇ ਉਥੋਂ ਦੀ ਨਾਗਰਿਕਤਾ ਪ੍ਰਾਪਤ ਕਰ ਲਈ। ਇਸ ਨੂੰ ਹੁਣ ਕੌਂਸਲ ਆਫ਼ ਸਟੇਟ ਦਾ ਮੈਂਬਰ ਬਣਾ ਦਿੱਤਾ ਗਿਆ। ਬਾਅਦ ਵਿਚ ਇਸ ਨੂੰ ਥਲ—ਸੈਨਾ ਦਾ ਇਨਸਪੈੱਕਟਰ ਜਨਰਲ ਨਿਯੁਕਤ ਕਰ ਦਿੱਤਾ ਗਿਆ। ਇਹ ਸਰ ਐਡਮੰਡ ਲਿਆਨਜ਼ ਦਾ ਗੁਪਤ ਸਲਾਹਕਾਰ ਵੀ ਰਿਹਾ। ਇਹ ਪਹਿਲਾ ਇੰਗਲੈਂਡਵਾਸੀ ਸੀ ਜੋ ਯੂਨਾਨ ਦਾ ਮੰਤਰੀ ਬਣਿਆ। ਸੰਨ 1843 ਦੇ ਇਨਕਲਾਬ ਵਿਚ ਵੀ ਇਸ ਨੇ ਮਹੱਤਵਪੂਰਨ ਰੋਲ ਅਦਾ ਕੀਤਾ।

ਇਸ ਦੀ ਮੌਤ ਏਥਨਜ਼ ਵਿਖੇ 30, ਮਾਰਚ, 1873 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 5 : 738

**ਚਰਚ-ਸਾਲ** : ਈਸਾਈ ਧਰਮ ਦੀ ਪੂਜਾ ਦੇ ਪੱਖੋਂ ਮੌਸਮਾਂ ਨੂੰ ਜੋ ਪਵਿੱਤਰਤਾ ਪ੍ਰਦਾਨ ਕੀਤੀ ਜਾਂਦੀ ਹੈ, ਉਹ ਚਰਚ-ਸਾਲ ਅਖਵਾਉਂਦੀ ਹੈ। ਸਾਧਾਰਨ ਤੌਰ ਤੇ ਇਹ ਈਸਾਈਆਂ ਦੇ ਸਲਾਨਾ ਉਤਸਵਾਂ ਦੇ ਹਿਸਾਬ ਨਾਲ ਗਿਣਿਆ ਜਾਂਦਾ ਹੈ। ਇਸ ਵਿਚ ਛੇ ਉਤਸਵ ਕ੍ਰਿਸਮਸ, ਐਪੀਫਾਨੀ (Epiphany), ਗੁੱਡ ਫਰਾਈਡੇ, ਈਸਟਰ, ਐਸੈਨਸ਼ਨ ਅਤੇ ਪੈਂਟੀਕਾੱਸਟ (Pentecost) ਜਾਂ ਵਿਟਸੰਡੇ (Whitsunday) ਮਨਾਏ ਜਾਂਦੇ ਹਨ। ਪਹਿਲੇ ਪੰਜ ਉਤਸਵ ਈਸਾ-ਮਸੀਹ ਦੇ ਇਨਸਾਨੀ ਜੀਵਨ-ਸਬੰਧੀ ਹਨ ਅਤੇ ਮਗਰਲਾ ਉਤਸਵ ਪਵਿੱਤਰ ਆਤਮਾ ਦਾ ਉਸ ਦੇ ਸੰਤਾਂ ਵਿਚ ਉਤਰਨਾ ਅਤੇ ਧਰਮ ਦੀ ਨੀਂਹ ਕਾਇਮ ਕਰਨ ਦੇ ਸਬੰਧ ਵਿਚ ਹੈ। ਈਸਾਈ ਧਰਮ ਦੇ ਸਾਰੇ ਧਾਰਮਕ ਦਿਨ ਚਰਚ-ਸਾਲ ਦਾ ਹੀ ਹਿੱਸਾ ਹਨ। ਚਰਚ-ਸਾਲ ਦੇ ਵਿਕਾਸ ਦਾ ਵਿਸਤਰਿਤ ਵਰਣਨ ਉਪਲਬਧ ਨਹੀਂ ਹੈ। ਈਸਾਈ ਧਰਮ ਦੇ ਮੁਢਲੇ ਇਤਿਹਾਸ ਤੋਂ ਹੀ ਕੁਝ ਅਤਾ ਪਤਾ ਲਗਾਇਆ ਜਾ ਸਕਦਾ ਹੈ।

ਈਸਾਈ ਧਰਮ ਦੇ ਮੁਢਲੇ ਮੈਂਬਰਾਂ ਵਿਚੋਂ ਵਧੇਰੇ ਕਰਕੇ ਯਹੂਦੀ ਸਨ, ਇਸ ਲਈ ਆਰੰਭ ਵਿਚ ਈਸਾਈਆਂ ਅਤੇ ਯਹੂਦੀਆਂ ਦੇ ਧਾਰਮਕ ਉਤਸਵ ਸਾਂਝੇ ਹੁੰਦੇ ਸਨ। ਫਿਰ ਈਸਾਈਆਂ ਨੇ ਹੌਲੀ ਹੌਲੀ ਆਪਣੇ ਉਤਸਵ ਅਲੱਗ ਕਰ ਲਏ। ਪਾਸਓਵਰ (Passover) ਅਤੇ ਪੈਂਟੀਕਾੱਸਟ ਤਿਉਹਾਰ ਈਸਾਈਆਂ ਨੇ ਯਹੂਦੀਆਂ ਤੋਂ ਹੀ ਲਏ ਸਨ। ਇਨ੍ਹਾਂ ਦੋਹਾਂ ਤਿਉਹਾਰਾਂ ਦੀਆਂ ਮਿਤੀਆਂ ਨਿਸ਼ਚਿਤ ਨਹੀਂ ਸਨ, ਇਹ ਹਰ ਸਾਲ ਬਦਲਦੀਆਂ ਰਹਿੰਦੀਆਂ ਸਨ ਜਿਵੇਂ ਕਿ ਗੁੱਡ ਫਰਾਈਡੇ ਅਤੇ ਈਸਟਰ ਆਦਿ ਦੀਆਂ ਮਿਤੀਆਂ ਚੰਦਰਮਾ ਨਾਲ ਬਦਲਦੀਆਂ ਰਹਿੰਦੀਆਂ ਹਨ। ਕ੍ਰਿਸਮਸ ਅਤੇ ਐਪੀਫ਼ਾਨੀ ਯਹੂਦੀਆਂ ਤੋਂ ਨਹੀਂ ਲਏ ਗਏ ਅਤੇ ਇਹ ਨਿਸ਼ਚਿਤ ਮਿਤੀਆਂ ਤੇ ਹੀ ਮਨਾਏ ਜਾਂਦੇ ਹਨ। ਐਪੀਫ਼ਾਨੀ ਤਿਉਹਾਰ 6 ਜਨਵਰੀ ਨੂੰ ਮਨਾਇਆ ਜਾਂਦਾ ਹੈ। ਇਹ ਤਿਉਹਾਰ ਰੱਬ ਦਾ ਯਸੂ ਮਸੀਹ ਦੀ ਸ਼ਕਲ ਵਿਚ ਜ਼ਮੀਨ ਉੱਤੇ ਪ੍ਰਕਾਸ਼ ਵਜੋਂ ਮਨਾਇਆ ਜਾਂਦਾ ਹੈ। 313 ਈ. ਵਿਚ ਰੋਮ ਸਾਮਰਾਜ ਵੱਲੋਂ ਈਸਾਈ ਮੱਤ ਨੂੰ ਮਾਨਤਾ ਦਿੱਤੇ ਜਾਣ ਉਪਰੰਤ ਤਿੰਨ ਨਵੇਂ ਤਿਉਹਾਰ ਕ੍ਰਿਸਮਸ, ਗੁੱਡ—ਫ਼ਰਾਈਡੇ, ਪਾਸਕਾ (Pascha) ਅਤੇ ਪੈਂਟਕਾੱਸਟ ਦੀ ਥਾਂ ਲਈ। ਗੁੱਡ ਫ਼ਰਾਈਡੇ ਅਤੇ ਈਸਟਰ ਦਾ ਵਿਕਾਸ ਪਾਸਕਾ ਤੋਂ ਚੌਥੀ ਸਦੀ ਦੇ ਤੀਜੇ ਭਾਗ ਵਿਚ ਯਰੂਸ਼ਲਮ ਵਿਖੇ ਹੋਇਆ। ਚੌਥੀ ਸਦੀ ਦੇ ਅੱਧ ਵਿਚ ਰੋਮ ਵਿਚ ਈਸਾ ਦਾ ਜਨਮ 25 ਦਸੰਬਰ ਨੂੰ ਨਿਸ਼ਚਿਤ ਕਰ ਦਿੱਤਾ ਗਿਆ ਸੀ।

ਚੌਥੀ ਸਦੀ ਦੇ ਅੰਤ ਤੀਕ ਚਰਚ-ਸਾਲ ਪੂਰੀ ਤਰ੍ਹਾਂ ਅਸਤਿੱਤਵ ਵਿਚ ਆ ਗਿਆ ਜਿਸ ਵਿਚ ਈਸਾ ਦੇ ਜੀਵਨ ਦੀਆਂ ਮੁੱਖ ਘਟਨਾਵਾਂ ਅਤੇ ਮਗਰੋਂ ਪਵਿੱਤਰ ਆਤਮਾ ਦਾ ਧਰਤੀ ਤੇ ਉਤਰਨਾ ਸਾਲ ਦੇ ਸਾਲ ਉਤਸਵ ਦੇ ਤੌਰ ਤੇ ਮਨਾਈਆਂ ਜਾਣ ਲਗ ਪਈਆਂ। ਉਸ ਸਮੇਂ ਤੱਕ ਵਧੇਰੇ ਪਵਿੱਤਰ ਸਥਾਨਾਂ ਤੇ ਚਰਚ ਬਣਾਏ ਜਾ ਚੁੱਕੇ ਸਨ। ਯਰੂਸ਼ਲਮ ਹੁਣ ਤੀਰਥ ਅਸਥਾਨ ਬਣ ਗਿਆ ਸੀ।

ਚਰਚ-ਸਾਲ ਦੋ ਪ੍ਰਣਾਲੀਆਂ ਅਨੁਸਾਰ ਮਨਾਇਆ ਜਾਂਦਾ ਹੈ। 'ਬਿਜ਼ੰਤੀਨੀ ਪ੍ਰਣਾਲੀ' ਦੇ ਅਨੁਸਾਰ ਚਰਚ-ਸਾਲ ਈਸਟਰ ਤੋਂ ਸ਼ੁਰੂ ਹੁੰਦਾ ਹੈ। ਕ੍ਰਿਸਮਸ ਅਤੇ ਐਪੀਫਾਨੀ ਕ੍ਰਮਵਾਰ 25 ਦਸੰਬਰ ਅਤੇ 6 ਜਨਵਰੀ ਨੂੰ ਹੀ ਮਨਾਏ ਜਾਂਦੇ ਹਨ ਜੋ ਇਸ ਪ੍ਰਣਾਲੀ ਅਨੁਸਾਰ ਮਨਾਏ ਜਾਣ ਵਾਲੇ ਉਤਸਵਾਂ ਦੀ ਲੜੀ ਵਿਚ ਸ਼ਾਮਲ ਨਹੀਂ ਹਨ। ਬਾਕੀ ਤਿਉਹਾਰਾਂ ਦੀਆਂ ਮਿਤੀਆਂ ਬਦਲਦੀਆਂ ਰਹਿੰਦੀਆਂ ਹਨ।

'ਪੱਛਮੀ ਪ੍ਰਣਾਲੀ' ਯਰੂਸ਼ਲਮ ਪ੍ਰਣਾਲੀ ਹੈ। ਇਸ ਅਨੁਸਾਰ ਉਤਸਵ ਨਿਮਨ ਅਨੁਸਾਰ ਹਨ :—

ਐਡਵੈਂਟ (Advent) ਦੇ ਚਾਰ ਐਤਵਾਰ ਜਿਨ੍ਹਾਂ ਵਿਚੋਂ ਪਹਿਲਾਂ 30 ਨਵੰਬਰ ਦੇ ਲਾਗੇ ਵਾਲਾ ਹੁੰਦਾ ਹੈ।

ਕ੍ਰਿਸਮਸ ਦਿਵਸ-25 ਦਸੰਬਰ

ਸੇਂਟ ਸਟੀਫ਼ਨ ਦਿਵਸ-26 ਦਸੰਬਰ

ਸੇਂਟ ਜਾਨ ਪੈਗੰਬਰ ਦਿਵਸ-27 ਦਸੰਬਰ

ਹੋਲੀ ਇਨੋਸੈਂਟਸ ਡੇ-28 ਦਸੰਬਰ

ਸੰਡੇ-ਵਿਦਿਨ ਦੀ ਔਕਟੇਵ ਆਫ਼

ਕ੍ਰਿਸਮਸ ਸੇਂਟ ਟਾਮਸ ਏ ਬੈਕਟਸ ਡੇ-29 ਦਸੰਬਰ

ਸੇਂਟ ਸਿਲਵੈਸਟਰਜ਼ ਡੇ-31 ਦਸੰਬਰ

ਔਕਟੇਵ ਆਫ਼ ਕ੍ਰਿਸਮਸ-1 ਜਨਵਰੀ

ਸੰਡੇ ਬੀਫੋਰ ਐਪੀਫਾਨੀ-6 ਜਨਵਰੀ

ਸਿਕਸ ਸੰਡੇਜ਼ ਆਫਟਰ ਐਪੀਫ਼ਾਨੀ

ਸੈਪਟਵਾਜੈਸਿਮਾ ਸੰਡੇ

ਸੈਕਸਾਜੈਸਿਮਾ ਸੰਡੇ

ਕਵਿਨਕਵਾਂ ਸੈਸਿਮਾ ਸੰਡੇ

ਕਵਿਨਕਵਾਜੈਸਿਮਾ ਤੋਂ ਤਿੰਨ ਦਿਨ ਬਾਅਦ

ਐਸ਼ ਵੈਡਨੈਸ ਡੇ ਲੈਂਟ ਦਾ ਪਹਿਲਾ ਦਿਨ। ਕਵਿਨਕਵਾ ਜੈਸਿਪਾ ਤੋਂ ਤਿੰਨ ਦਿਨ ਬਾਅਦ

ਲੈਂਟ ਦੇ ਛੇ ਐਤਵਾਰ

ਹੋਲੀ ਵੀਕ

ਈਸਟਰ ਡੇ

ਈਸਟਰ ਤੋਂ ਮਗਰੋਂ 5 ਐਤਵਾਰ

ਅਸੈਨਸ਼ਨ ਡੇ ਆਨ ਦੀ ਫ਼ਾੱਲੋਇੰਗ ਥਰਸਡੇ

• ਸੰਡੇ ਆਫ਼ਟਰ ਅਸੈਨਸ਼ਨ ਡੇ

ਪੈਂਟੀਕੌਸਟ

ਪੈਂਟੀਕੌਸਟ ਤੋਂ ਬਾਅਦ 24 ਐਤਵਾਰ

ਇਸ ਸੂਚੀ ਅਨੁਸਾਰ ਚਰਚ-ਸਾਲ ਮਨਾਇਆ ਜਾਂਦਾ ਹੈ। ਕਿਸੇ ਸਥਾਨ ਤੇ ਜਾਂ ਕਿਸੇ ਸੰਪਰਦਾਇ ਵਲੋਂ ਇਨ੍ਹਾਂ ਵਿਚੋਂ ਕਈ ਤਿਉਹਾਰ ਨਹੀਂ ਮਨਾਏ ਜਾਂਦੇ, ਜਿਵੇਂ ਕਿ ਪ੍ਰੈਸਬਾਈਟੀਰੀਅਨ ਵਲੋਂ ਮੁੱਖ ਤਿਉਹਾਰ ਮਨਾਏ ਜਾਂਦੇ ਹਨ ਜਦ ਕਿ ਸਕਾੱਟਲੈਂਡ ਵਾਲੇ ਇਨ੍ਹਾਂ ਵਿਚੋਂ ਵੀ ਕਈ ਨਹੀਂ ਮਨਾਉਂਦੇ। 20ਵੀਂ ਸਦੀ ਵਿਚ ਉਨ੍ਹਾਂ ਕੁਝ ਤਿਉਹਾਰਾਂ ਨੂੰ ਮੁੜ ਮਨਾਉਣ ਦਾ ਉਪਰਾਲਾ ਕੀਤਾ ਗਿਆ ਜੋ ਪਹਿਲਾਂ ਮਨਾਉਣੇ ਬੰਦ ਕਰ ਦਿੱਤੇ ਗਏ ਸਨ।

ਹ. ਪੁ. —ਐਨ. ਬ੍ਰਿ. 5 : 753

**ਚਰਚ ਸੈਨਾ** : ਸਮਾਜ ਸੇਵਾ ਦੀ ਪੁਨਰ—ਸਥਾਪਨਾ ਲਈ ਈਸਾਈ ਪਰਚਾਰਕਾਂ ਦੀ ਇਸ ਸੰਸਥਾ ਦੀ ਸਥਾਪਨਾ 1882 ਵਿਚ ਵਿਲਸਨ ਕਾਰਲਾਈਲ ਨੇ ਲੰਡਨ ਦੀਆਂ ਗੰਦੀਆਂ ਬਸਤੀਆਂ ਵਿਚ ਕੀਤੀ। ਦੋ ਸਾਲਾਂ ਦੀ ਰਿਹਾਇਸ਼ੀ ਟ੍ਰੇਨਿੰਗ ਮਗਰੋਂ ਵਿਦਿਆਰਥੀਆਂ ਨੂੰ ਚਰਚ ਆਰਮੀ ਦਾ ਅਫ਼ਸਰ ਲਾਇਆ ਜਾਂਦਾ ਹੈ। ਇਨ੍ਹਾਂ ਵਿਚੋਂ ਆਦਮੀ ਕਪਤਾਨ ਅਤੇ ਇਸਤਰੀਆਂ ਸਿਸਟਰ ਅਖਵਾਉਂਦੀਆਂ ਹਨ। ਇੰਗਲੈਂਡ ਵਿਚ ਇਹ ਅਫ਼ਸਰ ਧਰਮ ਪਰਚਾਰਕਾਂ ਵੱਲੋਂ ਅਤੇ ਫਿਰਤੂ ਮੰਡਲਾਂ ਵਿਚ ਸੇਵਾ ਕਰਦੇ ਹਨ। ਗਰਮੀਆਂ ਵਿਚ ਸਮੁੰਦਰੀ ਕੰਢਿਆਂ ਤੇ ਕੈਂਪ ਅਤੇ ਘਰਾਂ ਵਿਚ ਪਾਰਟੀਆਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਬੁੱਢਿਆਂ, ਬੱਚਿਆਂ, ਇਸਤਰੀਆਂ, ਛੱਡੇ ਹੋਏ ਕੈਦੀਆਂ, ਅਣਵਿਆਹੀਆਂ ਮਾਵਾਂ, ਗਰੀਬ ਟੱਬਰਾਂ ਆਦਿ ਲਈ ਚਰਚ ਆਰਮੀ ਹਾਊਸ ਲਿਮਟਿਡ ਵੱਲੋਂ ਘਰ, ਹੋਸਟਲ, ਫਲੈਟ ਆਦਿ ਬਣਾਏ ਗਏ। ਕਈ ਦੇਸ਼ਾਂ ਵਿਚ ਇਸ ਦੀਆਂ ਖ਼ੁਦ ਮੁਖ਼ਤਿਆਰ ਸੁਸਾਇਟੀਆਂ ਹਨ ਅਤੇ ਅੰਗਰੇਜ਼ ਅਫ਼ਸਰ ਸੇਵਾ ਕਰਦੇ ਹਨ।

ਹ. ਪੁ.—ਐਨ. ਬ੍ਰਿ. 5. 745; ਐਨ. ਬ੍ਰਿ. ਮਾ. 2 : 923

**ਚਰਚ, ਜਾਰਜ ਅਰਲ** : ਇਹ ਇਕ ਅਮਰੀਕੀ ਸਿਵਲ ਇੰਜਨੀਅਰ ਅਤੇ ਖੋਜੀ ਸੀ। ਇਸ ਦਾ ਜਨਮ 7 ਦਸੰਬਰ, 1835 ਨੂੰ ਨਿਊ ਬੈੱਡਫੋਰਡ (ਮੈਸਾਚੂਸੈੱਟਸ) ਵਿਖੇ ਹੋਇਆ। ਇਸ ਨੇ ਸੰਯੁਕਤ ਰਾਜ ਅਮਰੀਕਾ ਵਿਖੇ ਕਈ ਸਾਲ ਤੱਕ ਇੰਜਨੀਅਰਿੰਗ ਦਾ ਅਸਲੀ ਤਜਰਬਾ ਪ੍ਰਾਪਤ ਕੀਤਾ। ਇਸ ਉਪਰੰਤ ਇਹ 1857 ਵਿਚ ਦੱਖਣੀ ਅਮਰੀਕਾ ਵਿਚ ਚਲਾ ਗਿਆ ਜਿਥੇ ਇਸ ਨੇ ਬਿਉਨਸਏਅਰੀਜ਼ ਦੀ ਗ੍ਰੇਟ ਨਾਰਦਰਨ ਰੇਲਵੇ ਵਿਚ ਮੁੱਖ ਇੰਜਨੀਅਰ ਦੇ ਤੌਰ ਤੇ ਕੰਮ ਕੀਤਾ। ਇਹ ਅਰਜਨਟੀਨਾ ਵਿਗਿਆਨਕ ਕਮਿਸ਼ਨ ਦਾ ਮੈਂਬਰ ਵੀ ਰਿਹਾ ਅਤੇ ਦੇਸ਼ ਦੇ ਦੱਖਣੀ ਪੱਛਮੀ ਸਰਹੱਦੀ ਖੇਤਰ ਦੀ ਖੋਜ ਕਰਦਾ ਰਿਹਾ।

ਘਰੋਗੀ ਯੁੱਧ ਆਰੰਭ ਹੋਣ ਤੇ ਇਹ ਸੰਯੁਕਤ ਰਾਜ ਅਮਰੀਕਾ ਵਾਪਸ਼ ਆ ਗਿਆ। ਇਹ ਪੋਟੋਮੈਕ ਦੀ ਫ਼ੌਜ ਵਿਚ 1862 ਤੋਂ 1865 ਦੌਰਾਨ ਰਿਹਾ। ਇਸ ਤੋਂ ਬਾਅਦ ਇਹ 1866-67 ਦੌਰਾਨ ਮੈਕਸੀਕੋ ਵਿਖੇ ਨਾਮਾ-ਨਿਗਾਰ ਵੀ ਰਿਹਾ। ਸੰਨ 1868 ਵਿਚ ਇਹ ਇਕ ਵਾਰ ਫਿਰ ਦੱਖਣੀ ਅਮਰੀਕਾ ਚਲਾ ਗਿਆ ਜਿਥੇ ਇਸ ਨੇ ਬੋਲੀਵੀਅਨ ਸਰਹੱਦ ਅਤੇ ਉੱਤਰ-ਪੱਛਮੀ ਬ੍ਰਾਜ਼ੀਲ ਵਿਚਕਾਰ ਰੇਲ ਪਹੁੰਚਾਉਣ ਦੇ ਕੰਮ ਵਿਚ ਮਹੱਤਵਪੂਰਨ ਹਿੱਸਾ ਪਾਇਆ। ਸੰਨ 1880 ਵਿਚ ਇਸ ਨੂੰ ਐਕਵਾਡੋਰ ਵਿਖੇ ਸੰਯੁਕਤ ਰਾਜ ਅਮਰੀਕਾ ਦਾ ਕਮਿਸ਼ਨਰ ਨਿਯੁਕਤ ਕਰ ਦਿੱਤਾ ਗਿਆ। ਇਸ ਨੇ ਬਾਕੀ ਦਾ ਜੀਵਨ ਲੰਡਨ ਵਿਖੇ ਬਿਤਾਇਆ ਜਿਥੇ ਇਹ ਰਾਇਲ ਜੁਗਰਾਫੀਕਲ ਸੋਸਾਇਟੀ ਦਾ ਫੈਲੋ ਬਣਾ ਦਿੱਤਾ ਗਿਆ।

ਇਹ ਲੇਖਕ ਵੀ ਸੀ। ਇਸ ਦੇ ਕਈ ਵਿਗਿਆਨਕ ਲੇਖ ਵੱਖ ਵੱਖ ਮੈਗਜ਼ੀਨਾਂ ਵਿਚ ਛਪੇ। ਇਸ ਦੀ ਮੌਤ ਤੋਂ ਬਾਅਦ ਇਸ ਦੁਆਰਾ ਲਿਖੀ ਪੁਸਤਕ 'ਐਬੋਰਿਜਨਜ਼ ਆਫ਼ ਸਾਊਥ ਅਮੈਰਿਕਾ' 1912 ਵਿਚ ਪ੍ਰਕਾਸ਼ਿਤ ਹੋਈ।

ਇਸ ਦੀ ਮੌਤ 7 ਦਸੰਬਰ, 1835 ਨੂੰ ਹੋਈ।

ਹ. ਪੁ. —ਐਨ. ਅਮੈ. 6 : 653

**ਚਰਚ ਟੈਕਸ** : ਇਹ ਟੈਕਸ ਸਭ ਤੋਂ ਪਹਿਲਾਂ ਇੰਗਲੈਂਡ ਅਤੇ ਆਇਰਲੈਂਡ ਵਿਚ ਪਾਦਰੀ ਚਰਚ ਖੇਤਰ ਦੇ ਲਾਭ ਲਈ ਹਰ ਪਾਦਰੀ ਖੇਤਰ ਵਿਚ ਲਾਇਆ ਜਾਂਦਾ ਸੀ। ਇਸ ਟੈਕਸ ਦੀ ਆਮਦਨੀ ਵਿਚੋਂ ਦੈਵੀ ਸੇਵਾ, ਚਰਚ ਦੀਆਂ ਇਮਾਰਤਾਂ ਅਤੇ ਇਸ ਨਾਲ ਸਬੰਧਤ ਅਧਿਕਾਰੀਆਂ ਦੀਆਂ ਤਨਖਾਹਾਂ ਲਈ ਖ਼ਰਚ ਕੀਤਾ ਜਾਂਦਾ ਸੀ। ਇਹ ਕਾਬਜ਼ਾਂ ਟੈਕਸ ਚਰਚ ਵਾਰਡਨਾਂ ਵੱਲੋਂ ਪਾਦਰੀਆਂ ਨਾਲ ਮਿਲਕੇ ਪਾਦਰੀ ਖੇਤਰ ਉੱਤੇ ਲਾਇਆ ਜਾਂਦਾ ਸੀ। ਭਾਵੇਂ ਇਹ ਟੈਕਸ ਲਾਜ਼ਮੀ ਸੀ ਫਿਰ ਵੀ ਇਸ ਦੀ ਵਸੂਲੀ ਵਿਚ ਕਈ ਕਠਿਨਾਈਆਂ ਪੇਸ਼ ਆਉਂਦੀਆਂ ਸਨ। ਵਿਸ਼ੇਸ਼ ਕਰਕੇ ਵਿਰੋਧੀ ਪ੍ਰੋਟੈਸਟੈਂਟਾਂ ਵੱਲੋਂ ਇਹ ਕਠਿਨਾਈ ਵਧੇਰੇ ਸੀ ਜਿਹੜੇ ਕਿ ਦਿਲੋਂ ਚਰਚ ਦੀ ਮਦਦ ਦੇ ਵਿਰੁੱਧ ਸਨ। ਚਰਚ ਮਸੂਲ ਦੇ ਵਿਰੁੱਧ ਅੰਦੋਲਨ ਹੋਣ ਕਰਕੇ 1868 ਵਿਚ 'ਕੰਪਲਸਰੀ ਚਰਚ ਰੇਟ ਐਬੋਲਿਸ਼ਨ' ਐਕਟ ਪਾਸ ਕੀਤਾ ਗਿਆ। 20ਵੀਂ ਸਦੀ ਵਿਚ ਸਥਾਨਕ ਚਰਚ ਕੌਂਸਲ ਨੇ ਇਹ ਟੈਕਸ ਸਵੈ-ਇੱਛਾ ਨਾਲ ਦਿੱਤਾ। ਚਰਚ ਟੈਕਸ ਉਗਰਾਹੁਣ ਦੀ ਵਿਉਂਤ ਬਣਾਈ ਪਰ ਇੰਜ ਸ਼ਾਇਦ ਹੀ ਕਦੇ ਕੀਤਾ ਗਿਆ ਪਰੰਤੂ ਪਾਰਲੀਮੈਂਟ ਨੇ ਕਈ

ਐਕਟਾਂ ਰਾਹੀਂ ਗਿਰਜਿਆਂ ਅਤੇ ਨਾ ਵਰਤੇ ਜਾਣ ਵਾਲੇ ਕਬਰਸਤਾਨਾਂ ਦੀ ਸੰਭਾਲ ਲਈ ਚਰਚ ਕੌਂਸਲਾਂ ਦੇ ਸਥਾਨਕ ਅਧਿਕਾਰੀ ਨੂੰ ਆਮ ਟੈਕਸ ਮੁੜ ਅਦਾਇਗੀਆਂ ਕਰਨ ਲਈ ਆਦੇਸ਼ ਦਿੱਤੇ।

ਹ. ਪੁ.— ਐਨ. ਬ੍ਰਿ. 5 : 752

**ਚਰਚ, ਫ੍ਰੈਡਰਿਕ ਐਡਵਿਨ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਪ੍ਰਸਿੱਧ ਭੂ-ਦ੍ਰਿਸ਼ ਚਿੱਤਰਕਾਰ ਸੀ ਅਤੇ ਹਡਸਨ ਰਿਵਰ ਸਕੂਲ ਦਾ ਮਹੱਤਵਪੂਰਨ ਮੈਂਬਰ ਸੀ। ਇਸ਼ ਦਾ ਜਨਮ 4 ਮਈ, 1826 ਨੂੰ ਕਨੈੱਟੀਕਟ ਰਾਜ ਵਿਚ ਹਾਰਟਫਰਡ ਵਿਖੇ ਹੋਇਆ। ਕੈਟਸਕਿਲ ਵਿਚ ਟਾੱਮਸ ਕੋਲ ਦੇ ਅਧੀਨ ਇਸ ਨੇ ਆਪਣੇ ਪਹਿਲੇ ਚਿੱਤਰ ਬਣਾਏ। ਮੁੱਢ ਤੋਂ ਹੀ ਇਸ ਨੇ ਨਿਆਗਰਾ ਫ਼ਾਲਜ਼, ਫਟਦੇ ਹੋਏ ਜਵਾਲਾਮੁਖੀਆਂ ਅਤੇ ਆਈਸਬਰਗਾਂ ਨੂੰ ਆਪਣੇ ਚਿੱਤਰਾਂ ਦੇ ਵਿਸ਼ੇ ਬਣਾਇਆ। ਜਰਮਨ ਪ੍ਰਕਿਰਤੀਵਾਦੀ ਅਲੈਗਜ਼ੈਂਡਰ ਹਮਬੋਲਟ ਦੀਆਂ ਰਚਨਾਵਾਂ ਤੋਂ ਇਹ ਬਹੁਤ ਪ੍ਰਭਾਵਤ ਹੋਇਆ। ਸੰਨ 1853 ਤੋਂ 1857 ਤਕ ਇਹ ਦੱਖਣੀ ਅਮਰੀਕਾ ਵਿਚ ਰਿਹਾ। ਉਥੇ ਇਸ ਨੇ ਜਵਾਲਾਮੁਖੀਆਂ ਦੇ ਸੁੰਦਰ ਚਿੱਤਰ ਅਤੇ ਤਪਤਖੰਡੀ ਜੰਗਲਾਂ ਦੇ ਚਿੱਤਰ ਬੜੇ ਕਲਾਤਮਕ ਢੰਗ ਨਾਲ ਚਿਤਰੇ। ਇਸ ਦੇ ਰੌਸ਼ਨੀ, ਰੰਗ, ਸਤਰੰਗੀ ਪੀਂਘ, ਧੁੰਦ ਅਤੇ ਸੂਰਜ ਡੁੱਬਣ ਦੇ ਚਿੱਤਰ ਬੜੇ ਰੌਚਕ ਅਤੇ ਪ੍ਰਭਾਵਸ਼ਾਲੀ ਹਨ। ਉਸ ਸਮੇ ਇਨ੍ਹਾਂ ਚਿੱਤਰਾਂ ਨੇ ਬੜੀ ਪ੍ਰਸ਼ੰਸਾ ਪ੍ਰਾਪਤ ਕੀਤੀ ਅਤੇ ਇਹ ਬੜੇ ਮਹਿੰਗੇ ਵਿਕਦੇ ਸਨ। ਸੰਨ 1849 ਵਿਚ ਚਰਚ ਨੂੰ ਨੈਸ਼ਨਲ ਅਕੈਡਮੀ ਆਫ਼ ਡੀਜ਼ਾਈਨ ਦਾ ਮੈਂਬਰ ਬਣਾਇਆ ਗਿਆ ਸੀ। 'ਨਿਆਗਰਾ' (1857), 'ਐਂਡੀਜ਼ ਆਫ਼ ਐਕਵਾਡੋਰ' (1855) ਅਤੇ 'ਕੋਟੋਪੈਕਸੀ' (1862) ਇਸ ਦੇ ਪ੍ਰਸਿੱਧ ਚਿੱਤਰ ਹਨ। ਸੰਨ 1877 ਤੋਂ ਮਗਰੋਂ ਬੀਮਾਰੀ ਕਾਰਨ ਇਹ ਕੰਮ ਕਰਨ ਦੇ ਕਾਬਲ ਨਾ ਰਿਹਾ। ਅੰਤ ਵਿਚ 7 ਅਪ੍ਰੈਲ, 1900 ਨੂੰ ਨਿਊਯਾਰਕ ਦੇ ਲਾਗੇ ਹਡਸਨ ਰਿਵਰ ਤੇ ਬਣੇ ਆਪਣੇ ਘਰ ਵਿਚ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 5 : 738 ; ਐਨ. ਬ੍ਰਿ. ਮਾ. 2 : 922

**ਚਰਚਯਾਰਡ, ਟਾਮਸ** : ਇਹ ਇਕ ਅੰਗਰੇਜ਼ ਲੇਖਕ ਸੀ ਜਿਸ ਨੇ ਆਪਣੇ ਸਮੇਂ ਵਿਚ ਮੌਕੇ ਦੀ ਕਵਿਤਾ, ਲੜਾਈ ਦੇ ਅਨੁਭਵਾਂ ਤੇ ਪੈਂਫਲਿਟ ਅਤੇ ਇਤਿਹਾਸ ਆਦਿ ਕਈ ਪ੍ਰਕਾਰ ਦੇ ਵਿਸ਼ਿਆਂ ਨਾਲ ਸਬੰਧਤ ਸਾਹਿਤ ਰਚ ਕੇ ਕਾਫ਼ੀ ਪ੍ਰਸਿੱਧੀ ਪ੍ਰਾਪਤ ਕੀਤੀ। ਇਸ ਦਾ ਜਨਮ ਲਗਭਗ 1520 ਵਿਚ ਸੱਪਸ਼ਿਰ ਵਿਚ ਸ਼ਰੂਜ਼ਬਰੀ ਵਿਖੇ ਹੋਇਆ। ਕੁਝ ਸਮਾਂ ਇਹ ਹੈਨਰੀ ਹਾੱਵਰਡ ਸਰ ਦੇ ਅਰਲ ਖਾਸ ਕੰਮ ਕਰਦਾ ਰਿਹਾ। ਫਿਰ 30 ਸਾਲ ਇਸ ਨੇ ਵੱਖ ਵੱਖ ਝੰਡਿਆਂ ਹੇਠਾਂ ਸਕਾਟਲੈਂਡ, ਆਇਰਲੈਂਡ ਤੇ ਫ਼ਰਾਂਸ ਆਦਿ ਦੀਆਂ ਮੁਹਿੰਮਾਂ ਵਿਚ ਹਿੱਸਾ ਲਿਆ। ਆਪਣੀ ਕਿਰਤ 'ਜਨਰਲ ਰੀਹਰਸਲ ਆਫ਼ ਵਾਰਜ਼' ਵਿਚ ਇਕ ਪੈਰੇ ਉੱਤੇ ਮਹਾਰਾਣੀ ਇਲਿਜ਼ਬਥ ਪਹਿਲੀ ਦੀ ਨਰਾਜ਼ਗੀ ਤੋਂ ਡਰਦਾ ਇਹ ਸਕਾੱਟਲੈਂਡ ਭੱਜ ਗਿਆ। ਸੰਨ 1584 ਵਿਚ ਇਸ ਉੱਤੇ ਫਿਰ ਮਹਾਰਾਣੀ ਦੀ ਕਿਰਪਾ ਹੋ ਗਈ ਅਤੇ 1593 ਵਿਚ ਇਸ ਨੂੰ ਥੋੜ੍ਹੀ ਜਿਹੀ ਪੈਨਸ਼ਨ ਦੇ ਦਿੱਤੀ ਗਈ। ਇਸਦੀ ਮੌਤ ਲੰਡਨ ਵਿਖੇ ਹੋਈ ਤੇ 4 ਅਪ੍ਰੈਲ, 1604 ਨੂੰ ਇਸ ਨੂੰ ਦਫ਼ਨਾਇਆ ਗਿਆ। ਇਸ ਦੀਆਂ ਪ੍ਰਸਿੱਧ ਰਚਨਾਵਾਂ ਵਿਚ 'ਏ ਮਿਰਰ ਫ਼ਾਰ ਮੈਨ', 'ਦੀ ਫ਼ਸਟ ਪਾਰਟ ਚਰਚਯਾਰਡਜ਼ ਚਿਪਸ' (1575), 'ਦੀ ਵਰਦੀਨੈਸ ਆਫ਼ ਵੇਲਜ਼' (1587) ਅਤੇ 'ਜਨਰਲ ਰੀਹਰਸਲ ਆਫ਼ ਵਾਰਜ਼' (1579) ਆਦਿ ਸ਼ਾਮਲ ਹਨ।

ਹ. ਪੁ. —ਐਨ. ਬ੍ਰਿ. 5 : 753 ; ਐਨ. ਬ੍ਰਿ. ਮਾ. 2 : 927

**ਚਰਚ, ਰਿਚਰਡ ਵਿਲੀਅਮ** : ਲੰਡਨ ਵਿਚ ਸੇਂਟ ਪਾਲ ਦੇ ਵੱਡੇ ਗਿਰਜੇ ਦੇ ਉੱਘੇ ਐਂਗਲੀਕਨ ਪ੍ਰਚਾਰਕ ਅਤੇ ਕਰਮਕਾਂਡੀ ਝਗੜਿਆਂ ਵਿਚ ਸਾਲਸ ਦਾ ਕੰਮ ਕਰਨ ਵਾਲੇ ਇਸ 19 ਵੀਂ ਸਦੀ ਦੇ ਲਿਖਾਰੀ ਦਾ ਜਨਮ 25 ਅਪ੍ਰੈਲ, 1815 ਨੂੰ ਲਿਜ਼ਬਨ ਵਿਖੇ ਹੋਇਆ। ਇਹ ਉਸ ਸਮੇਂ ਦੇ ਵਿਗਿਆਨਕ ਅਤੇ ਬੌਧਕ ਵਿਕਾਸਾਂ ਦੇ ਸਾਵੇਂ ਅਤੇ ਨਿਸ਼ਚਿਤ ਵਿਚਾਰਾਂ ਵਾਲੇ ਈਸਾਈਆਂ ਵਿਚੋਂ ਇਕ ਸੀ। ਇਹ ਕਈ ਸਾਲ ਫ਼ਲੋਰੈਂਸ ਵਿਚ ਰਹਿ ਕੇ ਆੱਕਸਫੋਰਡ ਚਲਾ ਗਿਆ। ਸੰਨ 1852 ਤੋਂ 1871 ਤੱਕ ਇਹ ਸਮਰਸੈਂਟ ਵਿਚ ਵਾਟਲੀ ਦਾ ਰੈਕਟਰ ਰਿਹਾ ਅਤੇ ਐਂਗਲੀਕਨ ਅਖ਼ਬਾਰ 'ਗਾਰਡੀਅਨ' ਵਿਚ ਇਤਿਹਾਸਕ, ਸਾਹਿਤਕ ਅਤੇ ਧਾਰਮਕ ਵਿਸ਼ਿਆਂ ਉੱਤੇ ਲਿਖਣ ਕਰਕੇ ਪ੍ਰਸਿੱਧੀ ਪ੍ਰਾਪਤ ਕੀਤੀ। 'ਦੀ ਆੱਕਸਫੋਰਡ ਮੂਵਮੈਂਟ' (1891) ਅਤੇ 'ਦਾਂਤੇ ਐਂਡ ਅਦਰ ਐਸੇਜ਼' (1888) ਚਰਚ ਦੀਆਂ ਪ੍ਰਸਿੱਧ ਰਚਨਾਵਾਂ ਹਨ। 9 ਦਸੰਬਰ, 1890 ਨੂੰ ਡੋਵਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. 5 : 739

**ਚਰਚਿਲ, ਚਾਰਲਸ** : ਇਹ ਅੰਗਰੇਜ਼ ਕਵੀ ਸੀ ਜਿਹੜਾ ਹੀਰੋਇਕ ਕੱਪਲੈਟ ਵਿਚ ਵਿਅੰਗ ਲਿਖਣ ਕਰਕੇ ਪ੍ਰਸਿੱਧ ਹੋਇਆ। ਇਸ ਦਾ ਜਨਮ ਫਰਵਰੀ, 1731 ਨੂੰ ਵੈਸਟਮਿਨਸਟਰ ਵਿਚ ਵਾਈਨ ਸਟਰੀਟ ਵਿਖੇ ਹੋਇਆ। ਇਸ ਨੇ ਵੈਸਟਮਿਨਸਟਰ ਸਕੂਲ ਤੋਂ ਵਿਦਿਆ ਪ੍ਰਾਪਤ ਕੀਤੀ। ਸੰਨ 1758 ਵਿਚ ਆਪਣੇ ਪਿਤਾ ਜੀ ਦੀ ਮੌਤ ਮਗਰੋਂ ਵੈਸਟਮਿਨਸਟਰ ਗਿਰਜੇ ਦਾ ਛੋਟਾ ਪਾਦਰੀ ਬਣਿਆ। ਸੰਨ 1763 ਵਿਚ ਇਸ ਨੇ ਇਹ ਅਹੁਦਾ ਤਿਆਗ ਦਿੱਤਾ।



**ਚਾਰਲਸ ਚਰਚਲ**

ਇਸ ਨੇ ਵਿਅੰਗਭਰਪੂਰ ਕਵਿਤਾਵਾਂ ਲਿਖੀਆਂ। ਇਸ ਦੀਆਂ ਪ੍ਰਸਿੱਧ ਰਚਨਾਵਾਂ ਵਿਚ 'ਦੀ ਰੋਸਿਆਡ' (The Rosciad), 'ਦੀ ਪ੍ਰੋਫ਼ੈਸੀ ਆੱਫ ਫ਼ੈਮਿਨ,' 'ਐਪਿਸਟਲ ਟੂ ਵਿਲੀਅਮ ਹੋਮਾਰਥ' ਆਦਿ ਸ਼ਾਮਲ ਹਨ। ਇਸ ਦੇ ਮਿੱਤਰ ਜਾਨ ਵਿਲਕੀਜ਼ ਨੂੰ ਦੇਸ਼ ਨਿਕਾਲਾ ਦਿੱਤੇ ਜਾਣ ਤੇ ਇਸ ਨੇ 'ਦੀ ਡਿਊਐਲਿਸਟ' ਅਤੇ 'ਦੀ ਕੈਂਡੀਡੇਟ' ਆਦਿ ਕਵਿਤਾਵਾਂ ਰਾਹੀ ਉਸ ਦੇ ਹੱਕ ਵਿਚ ਲਿਖਿਆ। ਬੀਮਾਰ ਰਹਿਣ ਕਾਰਨ 4 ਨਵੰਬਰ, 1764 ਨੂੰ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. 5 : 745

**ਚਰਚਿਲ ਦਰਿਆ** : ਇਹ ਕੈਨੇਡਾ ਦੇ ਉੱਤਰੀ ਸਸਕੈਚਵਾਨ ਅਤੇ ਮੈਨੀਟੋਬਾ ਦਾ ਇਕ ਦਰਿਆ ਹੈ ਜੋ ਐਲਬਰਟਾ ਸਰਹੱਦ ਦੇ ਇਕਦਮ ਪੂਰਬ ਵੱਲ 445 ਮੀ. ਦੀ ਉਚਾਈ ਤੋਂ ਲੱਕ ਝੀਲ ਵਿਚੋਂ ਨਿਕਲ ਕੇ ਆਮ ਕਰਕੇ ਪੂਰਬ ਦੇ ਰੁੱਖ ਨੂੰ ਵਹਿੰਦਾ ਹੈ ਅਤੇ 1600 ਕਿ. ਮੀ. ਦਾ ਸਫ਼ਰ ਤੈਅ ਕਰਨ ਪਿਛੋਂ ਹਡਸਨ ਖਾੜੀ ਵਿਚ ਜਾ ਡਿਗਦਾ ਹੈ। ਇਸ ਦਾ ਵਿੰਗ ਵਲੇਵਿਆਂ ਵਾਲਾ ਮਾਰਗ ਪੀਟਰ ਪੌਂਡ, ਚਰਚਲ, ਈਲ-ਆਲਾ-ਕਰਾੱਸ, ਸਨੇਕ, ਵਾੱਲੈਸਟਨ ਰੇਂਡੀਅਰ, ਗ੍ਰੈਨਵਿਲ ਅਤੇ ਸਦਰਨ ਇੰਡੀਆ ਆਦਿ ਝੀਲਾਂ ਦਾ ਜਲ-ਨਿਕਾਸ ਕਰਦਾ ਹੈ। ਇਸ ਦੇ ਮਾਰਗ ਵਿਚ ਕਈ ਥਾਵਾਂ ਤੇ ਝਾਲਾਂ ਅਤੇ ਆਬਸ਼ਾਰਾਂ ਨਾਲ ਰੁਕਾਵਟਾਂ ਪੈਂਦੀਆਂ ਹਨ।

ਦਰਿਆ ਦੇ ਮੁਹਾਣੇ ਨੂੰ 1619 ਵਿਚ ਡੈਨਮਾਰਕ ਦੇ ਇਕ

ਮਲਾਹ ਜੈਨਜ਼ ਮੁੰਕ ਨੇ ਲੱਭਿਆ ਸ਼ੀ ਤੇ ਇਸ ਦੇ ਮੁਖ ਮਾਰਗ ਨੂੰ 1774-76 ਵਿਚ ਪੀਟਰ ਪੌਂਡ, ਅਲੈਗਜਾਂਡਰ ਹੈਨਰੀ ਜੋਸਫ, ਟਾਮਸ ਫਰਾੱਬਿਸ਼ਰ ਨੇ ਲੱਭਿਆ ਸੀ। ਇਸ ਦੀ ਖੋਜ ਤੋਂ ਬਾਅਦ ਚਰਚਿਲ ਵਾਦੀ ਫਰ ਇਕੱਠੀ ਕਰਨ ਦਾ ਇਕ ਮਹੱਤਵਪੂਰਨ ਖੇਤਰ ਬਣ ਗਿਆ। ਦਰਿਆ ਦੀਆਂ ਆਈਲੈਂਡ ਫ਼ਾਲਜ਼ (ਆਬਸ਼ਾਰਾਂ), ਸਸਕੈਚਵਾਨ ਅਤੇ ਗ੍ਰੈਨਵਿਲ ਫ਼ਾਲਜ਼, ਮੈਨੀਟੋਬਾ ਉੱਤੇ ਪਣ-ਬਿਜਲੀ ਪ੍ਰਾਪਤ ਕਰਨ ਦੇ ਸਾਧਨ ਵਿਕਸਿਤ ਕੀਤੇ ਹੋਏ ਹਨ ਜਿਨ੍ਹਾਂ ਤੋਂ ਉੱਤਰੀ ਮੈਨੀਟੋਬਾ ਦੀਆਂ ਤ੍ਰਾਂਬੇ, ਸਿੱਕੇ ਅਤੇ ਨਿਕਲ ਦੀਆਂ ਖਾਣਾਂ ਨੂੰ ਬਿਜਲੀ ਦਿੱਤੀ ਜਾਂਦੀ ਹੈ।

$58^0$ 47' ਉ. ਵਿਥ; $94^0$ 12' ਪੂ. ਲੰਬ.

ਹ. ਪੁ. — ਐਨ. ਬ੍ਰਿ. ਮਾ. 2 : 926

**ਚਰਚਿਲ, ਲਾਰਡ ਰੈਨਡਾਲਫ਼ ਹੈਨਰੀ ਸਪੈਂਸਰ** : ਇਹ ਮਾਰਲਬਰੋ ਦੇ ਸੱਤਵੇਂ ਡਿਊਕ ਦਾ ਤੀਜਾ ਪੁੱਤਰ ਸੀ। ਇਸ ਦਾ ਜਨਮ ਵੁੱਡਸਟਾਕ, ਆਕਸਫੋਰਡਸ਼ਿਰ ਦੇ ਨਜ਼ਦੀਕ ਬਲੈਨਮ ਪੈਲੇਸ ਵਿਚ 13 ਫ਼ਰਵਰੀ, 1849 ਨੂੰ ਹੋਇਆ। ਇਹ ਬਰਤਾਨਵੀ ਕੰਜ਼ਰਵੇਟਿਵ ਪਾਰਟੀ ਵਿਚ ਬੜਾ ਪ੍ਰੋਢ ਅਤੇ ਪ੍ਰਭਾਵਸ਼ਾਲੀ ਰਾਜਨੀਤੀਵੇਤਾ ਸੀ। ਇਹ 1886 ਵਿਚ ਕੇਵਲ 37 ਸਾਲ ਦੀ ਉਮਰ ਵਿਚ ਹੀ 'ਹਾਊਸ ਆਫ਼ ਕਾਮਨਜ਼' ਦਾ ਨੇਤਾ ਅਤੇ ਖਜ਼ਾਨਾ ਮੰਤਰੀ ਬਣ ਗਿਆ ਸੀ ਅਤੇ ਇਹ ਅਨੁਮਾਨ ਸੀ ਕਿ ਇਹ ਜਲਦੀ ਹੀ ਦੇਸ਼ ਦਾ ਪ੍ਰਧਾਨ ਮੰਤਰੀ ਬਣ ਜਾਵੇਗਾ ਪਰ ਇਸ ਦੇ ਆਪਣੇ ਹੀ ਕੁਝ ਗ਼ਲਤ ਅਨੁਮਾਨਾਂ ਕਰਕੇ ਇਕ ਸਾਲ ਦੇ ਵਿਚ ਹੀ ਇਸ ਦੇ ਸਿਆਸੀ ਜੀਵਨ ਦਾ ਅੰਤ ਹੋ ਗਿਆ। ਸੰਨ 1874 ਵਿਚ ਇਹ 'ਹਾਊਸ ਆਫ਼ ਕਾਮਨਜ਼' ਵਿਚ ਦਾਖ਼ਲ ਹੋਇਆ। ਉਸੇ ਸਾਲ ਹੀ ਇਸ ਨੇ ਨਿਊਯਾਰਕ ਦੀ ਇਕ ਬਹੁਤ ਖ਼ੂਬਸੂਰਤ ਔਰਤ ਨਾਲ ਵਿਆਹ ਕਰਵਾ ਲਿਆ।



**ਲਾਰਡ ਰੈਨਡਾਲਫ਼ ਹੈਨਰੀ ਸਪੈਂਸਰ, ਚਰਚਿਲ**

ਸੰਨ 1880 ਤੱਕ ਇਹ ਬੀਕਨਜ਼ਫ਼ੀਲਡ ਦੇ ਅਰਲ ਬੈਨਜਾ-ਮਿਨ ਡਿਰੇਲੀ ਦੀ ਕੰਜ਼ਰਵੇਟਿਵ ਸਰਕਾਰ ਦੇ ਵਿਰੁੱਧ ਚੋਭਵੀਆਂ ਤਕਰੀਰਾਂ ਕਰਦਾ ਰਿਹਾ। ਸੰਨ 1880 ਤੋਂ 85 ਤੱਕ ਵਿਲੀਅਮ ਐਵਾਰਟ ਗਲੈਡਸਟੋਨਜ਼ ਦੀ ਲਿਬਰਲ ਮਨਿਸਟਰੀ ਦੌਰਾਨ, ਕੰਜ਼ਰਵੇਟਿਵ ਪਾਰਟੀ ਦੇ ਤਿੰਨ ਹੋਰ ਵਿਅਕਤੀਆਂ ਨਾਲ ਮਿਲਕੇ ਇਸ ਨੇ ਇਕ ਚੌਥੀ ਪਾਰਟੀ ਬਣਾਈ ਜਿਸ ਨੇ ਟੋਰੀ ਡੈਮੋਕਰੇਸੀ ਦੇ ਤੌਰ ਤੇ ਕੁਛ ਖ਼ਾਸ ਵਿਚਾਰ ਦੱਸੇ। ਚਰਚਿਲ ਚਾਰਲਸ ਬਰੇਡਲੋ ਦੀ ਵਿਰੋਧੀ ਪਾਰਟੀ ਦਾ ਲੀਡਰ ਸੀ ਜਿਸ ਨੂੰ 1880 ਤੋਂ ਕਈ ਸਾਲਾਂ ਤੱਕ ਕਾਮਨਜ਼ ਵਿਚ ਬੈਠਣ ਦੀ ਆਗਿਆ ਨਹੀਂ ਸੀ ਕਿਉਂਕਿ ਉਹ ਨਾਸਤਿਕ ਸੀ (ਚਰਚ ਆਫ਼ ਇੰਗਲੈਂਡ ਨੂੰ ਨਹੀਂ ਮੰਨਦਾ ਸੀ) ਅਤੇ ਵਫ਼ਾਦਾਰੀ ਦਾ ਧਾਰਮਕ ਪ੍ਰਣ ਨਹੀਂ ਸੀ ਕਰਦਾ। ਇਸ ਮਾਮਲੇ ਵਿਚ ਇਸ ਦੇ ਉਲਟ ਚਰਚਿਲ ਨੇ ਆਪਣੇ ਆਪ ਨੂੰ 'ਚਰਚ ਆਫ਼ ਇੰਗਲੈਂਡ' ਦੇ ਇਕ ਤਕੜੇ ਸਮਰਥਕ ਦੇ ਰੂਪ ਵਿਚ ਸਿੱਧ ਕੀਤਾ। ਇਸ ਦੇ ਨਾਲ ਹੀ ਇਸ ਨੇ ਪਾਰਲੀਮੈਂਟ ਵਿਚ ਆਇਰਿਸ਼ ਨੁਮਾਇੰਦਿਆਂ ਅਤੇ ਚਰਚ ਆਫ਼ ਇੰਗਲੈਂਡ ਦੇ ਵਿਰੋਧੀ ਅੰਗਰੇਜ਼ਾਂ ਵੱਲ ਧਿਆਨ ਦਵਾਉਣ ਲਈ ਨਾਸਤਿਕਤਾ ਦੇ ਵਿਸ਼ੇ ਵੀ ਵਰਤੋਂ ਕੀਤੀ।

ਸੰਨ 1876 ਤੋਂ 1880 ਤੱਕ ਇਹ ਗ਼ੈਰਸਰਕਾਰੀ ਤੌਰ ਤੇ ਆਪਣੇ ਪਿਤਾ ਦਾ ਨਿੱਜੀ ਸਕੱਤਰ ਰਿਹਾ। ਇਹ ਆਇਰਲੈਂਡ ਦੀਆਂ ਸਮੱਸਿਆਵਾਂ ਵਿਚ ਖ਼ਾਸ ਤੌਰ ਤੇ ਦਿਲਚਸਪੀ ਲੈਂਦਾ ਸੀ। ਭਾਵੇਂ ਇਹ ਆਇਰਲੈਂਡ ਲਈ ਸਵੈਰਾਜ ਦੇ ਵਿਰੁੱਧ ਸੀ ਪਰ ਸਥਾਨਕ ਤੌਰ ਤੇ ਨਿੱਜੀ ਸਰਕਾਰ ਬਣਾਉਣ ਦੇ ਹੱਕ ਵਿਚ ਸੀ। ਇਸ ਅਨੁਸਾਰ ਆਇਰਲੈਂਡ ਦੇ 1880 ਦੇ ਦਹਾਕੇ ਦੇ ਦੁਖਾਂਤ ਦਾ ਕਾਰਨ ਬਰਤਾਨੀਆਂ ਸਰਕਾਰ ਦੇ ਅਫ਼ਸਰਾਂ ਦਾ ਤੰਗ ਨਜ਼ਰੀਆ ਸੀ। ਕੰਜ਼ਰਵੇਟਿਵ ਪਾਰਟੀ ਦੇ ਬਹੁਤੇ ਮੈਂਬਰ ਲਿਬਰਲ ਪਾਰਟੀ ਦੀ ਆਇਰਲੈਂਡ ਪ੍ਰਤਿ ਜ਼ੋਰਾਵਰੀ ਦੀ ਪਾਲਸੀ ਨਾਲ ਸਹਿਮਤ ਸਨ ਪਰ ਲਾਰਡ ਰੈਨਡਾਲਫ਼ ਨੇ ਆਇਰਲੈਂਡ ਦੇ ਲੋਕਾਂ ਵਿਚ, ਉਨ੍ਹਾਂ ਦੇ ਨੇਤਾ ਚਾਰਲਸ ਸਟੂਅਰਟ ਪਾਰਨੈੱਲ ਦੇ ਰਾਹੀਂ ਇਹ ਗੱਲ ਭਰ ਦਿੱਤੀ ਕਿ ਕੰਜ਼ਰਵੇਟਿਵ ਪਾਰਟੀ ਵਾਲੇ 1885 ਵਿਚ ਹੋਣ ਵਾਲੀਆਂ ਆਮ ਚੋਣਾਂ ਸਮੇਂ ਆਇਰਲੈਂਡ ਦੇ ਲੋਕਾਂ ਦੀਆਂ ਵੋਟਾਂ ਪ੍ਰਾਪਤ ਕਰਨ ਲਈ ਜ਼ੋਰਾਵਰੀ ਦੀ ਇਸ ਪਾਲਸੀ ਦਾ ਵਿਰੋਧ ਕਰਨਗੇ। ਇਹ ਕਿਹਾ ਜਾਂਦਾ ਹੈ ਕਿ ਇਸ ਤਰ੍ਹਾਂ ਬਹਿਕਾਉਣ ਨਾਲ ਇਸ ਵਾਅਦੇ ਦੇ ਵਿਰੋਧ ਵਜੋਂ ਲਿਬਰਲ ਪਾਰਟੀ ਵਾਲੇ ਜ਼ਬਰਦਸਤੀ ਹੋਮ ਰੂਲ ਪਾਲਸੀ ਵੱਲ ਝੁਕ ਗਏ। ਇਸ ਸਾਰੇ ਸਮੇਂ ਦੌਰਾਨ ਚਰਚਲ ਇਕ ਨਵਾਂ ਕੰਜ਼ਰਵੇਟਿਜ਼ਮ ਪੈਦਾ ਕਰਨ ਦੀ ਕੋਸਿਸ਼ ਕਰਦਾ ਰਿਹਾ ਪਰ ਪਾਰਟੀ ਦੇ ਪੁਰਾਣੇ ਮੈਂਬਰ ਖ਼ਾਸ ਕਰਕੇ ਸਾਲਜ਼ਬੈਰੀ ਦੇ ਤੀਜੇ ਮਾਰਕੁਇਸ ਨੇ ਇਸ ਦੀ ਇਸ ਗੱਲ ਦਾ ਵਿਰੋਧ ਕੀਤਾ ਜਿਸ ਤੋਂ 1884 ਵਿਚ ਚਰਚਲ ਦੇ 'ਦੀ ਨੈਸ਼ਨਲ ਯੂਨੀਅਨ ਆਫ਼ ਕੰਜ਼ਰਵੇਟਿਵ ਐਸੋਸੀਏਸ਼ਨ' ਵਿਚ ਫੁੱਟ ਪੈ ਗਈ ਪਰ ਦੋਹਾਂ ਦੇ ਆਪਸੀ ਸਮਝੌਤੇ ਕਾਰਨ 1885 ਵਿਚ ਪਾਰਟੀ ਜਿੱਤ ਗਈ ਤੇ ਸਾਲਜ਼ਬੈਰੀ ਦੇਸ਼ ਦਾ ਪ੍ਰਧਾਨ ਮੰਤਰੀ ਬਣਿਆ ਤੇ ਚਰਚਿਲ ਨੂੰ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਬਣਾਇਆ ਗਿਆ।

ਚਰਚਿਲ ਨੇ ਪਹਿਲਾਂ ਮਿਸਰ ਵਿਚ ਅਤੇ ਫਿਰ ਹੋਰ ਕਈ ਥਾਵਾਂ ਦੇ ਬਰਤਾਨਵੀ ਸਾਮਰਾਜਵਾਦ ਦਾ ਵਿਰੋਧ ਕੀਤਾ ਸੀ। ਸੰਨ 1885 ਦੇ ਨਵੰਬਰ ਵਿਚ ਇਸਨੇ ਤੀਜੀ ਐਂਗਲੋ-ਬਰਮੀ ਲੜਾਈ ਦਾ ਐਲਾਨ ਕਰ ਦਿੱਤਾ ਜਿਸ ਨਾਲ ਸਾਰਾ ਬਰ੍ਹਮਾ ਰਾਜ ਵਿਚ ਮਿਲਾ ਲਿਆ ਗਿਆ। 1 ਫ਼ਰਵਰੀ, 1886 ਨੂੰ ਸਾਲਜ਼ਬੈਰੀ ਤੇ ਚਰਚਿਲ ਦੋਹਾਂ ਨੇ ਆਪਣੇ ਅਹੁਦੇ ਛੱਡ ਦਿੱਤੇ। 25 ਜੁਲਾਈ, 1886 ਨੂੰ ਕੰਜ਼ਰਵੇਟਿਵ ਪਾਰਟੀ ਮੁੜ ਜੇਤੂ ਹੋਈ ਪਰ ਇਨ੍ਹਾਂ ਦੋਹਾਂ ਦੀ ਆਪਸੀ ਅਣਬਣ ਕਾਰਨ ਚਰਚਿਲ ਨੇ ਦਸੰਬਰ, 1886 ਵਿਚ ਹੀ ਅਸਤੀਫ਼ਾ ਦੇ ਦਿੱਤਾ। ਉਸ ਤੋਂ ਬਾਅਦ ਬੇਸ਼ੱਕ ਆਪਣੀ ਮੌਤ ਤੱਕ ਇਹ ਹਾਊਸ ਕਾਮਨਜ਼ ਵਿਚ ਰਿਹਾ ਪਰ ਰਾਜਨੀਤੀ ਵਿਚ ਉਸ ਦੀ ਬਹੁਤੀ ਦਿਲਚਸਪੀ ਨਹੀਂ ਸੀ ਰਹੀ। ਹੁਣ ਇਹ ਬਹੁਤਾ ਸਮਾਂ ਘੋੜਿਆਂ ਦੀ ਦੌੜਾਂ ਵਿਚ ਗੁਜ਼ਾਰਦਾ ਸੀ। ਅੰਤਲੇ ਸਮੇਂ ਇਹ ਅਧਰੰਗ ਦੀ ਬੀਮਾਰੀ ਨਾਲ ਬਹੁਤ ਦੁਖੀ ਹੋਇਆ। 24 ਜਨਵਰੀ, 1895 ਨੂੰ ਇਸ ਦੀ ਮੌਤ ਹੋ ਗਈ। ਇਸ ਤੋਂ ਪਿਛੋਂ ਇਸ ਦੇ ਲੜਕੇ, ਭਤੀਜੀ ਅਤੇ ਕੁਝ ਹੋਰ ਬੰਦਿਆਂ ਨੇ ਇਸ ਦੀਆਂ ਜੀਵਨੀਆਂ ਲਿਖੀਆਂ।

ਹ. ਪੁ.—ਐਨ. ਬ੍ਰਿ. ਮਾ. 2 : 924

**ਚਰਚਿਲ ਵਿਨਸਟਨ** : ਬਰਤਾਨੀਆ ਦੇ ਇਸ ਸੰਸਾਰ ਪ੍ਰਸਿੱਧ ਸਿਆਸਤਦਾਨ, ਪ੍ਰਧਾਨ ਮੰਤਰੀ ਅਤੇ ਲੇਖਕ ਦਾ ਜਨਮ 30 ਨਵੰਬਰ, 1874 ਨੂੰ ਇੰਗਲੈਂਡ ਦੀ ਆੱਕਸਫ਼ੋਰਡਸ਼ਿਰ ਦੇ ਬਲੈਨਹਮ ਪੈਲੇਸ ਦੇ ਇਕ ਸ਼ਾਹੀ ਘਰਾਣੇ ਵਿਚ ਹੋਇਆ। ਇਸ ਦਾ ਪਿਤਾ ਲਾਰਡ ਰੈਨਡਾਲਫ ਚਰਚਿਲ ਅੰਗਰੇਜ਼ ਅਤੇ ਮਾਤਾ ਅਮਰੀਕਨ ਸੀ। ਇਸ ਲਈ ਇਸ ਵਿਚ ਦੋਹਾਂ ਸਭਿਆਚਾਰਾਂ ਦੇ ਲੋਕਾਂ ਦੇ ਸਾਂਝੇ ਗੁਣ ਸਨ। ਰੱਾਇਲ ਮਿਲਟਰੀ ਕਾਲਜ ਸੈਂਡਹਰਸਟ ਤੋਂ ਬੀ. ਏ. ਪਾਸ ਕਰਕੇ ਇਹ ਮਿਲਟਰੀ ਵਿਚ ਭਰਤੀ ਹੋ ਗਿਆ ਅਤੇ ਕਮਿਸ਼ਨ ਲੈ ਕੇ ਕਿਊਬਾ ਵਿਚ ਮੋਰਚੇ ਤੇ ਗਿਆ। ਕਿਊਬਾ ਤੋਂ ਬਾਅਦ ਇਸ ਨੂੰ ਭਾਰਤ ਵਿਚ ਭੇਜਿਆ ਗਿਆ। ਇਥੇ ਆ ਕੇ ਇਸ ਨੂੰ ਪੋਲੋ ਖੇਡਣ ਦਾ ਝੱਸ ਪੈ ਗਿਆ ਪਰ ਇਸ ਦੇ ਨਾਲ ਹੀ ਇਸ ਨੇ ਆਪਣਾ ਪੜ੍ਹਨ-ਲਿਖਣ ਦਾ ਸ਼ੌਕ ਵੀ ਜਾਗੀ ਰੱਖਿਆ ਜਿਸ ਵਿਚ ਇਸ ਦੀ ਮਾਂ ਨੇ ਵੀ ਇਸ ਨੂੰ ਪੁਸਤਕਾਂ ਆਦਿ ਭੇਜਣ ਵਿਚ ਕਾਫ਼ੀ ਮਦਦ ਕੀਤੀ। ਇਸ ਦੌਰਾਨ ਗਿਬਨ, ਮੈਕਾਲੇ ਅਤੇ ਡਾਰਵਿਨ ਦਾ ਪ੍ਰਭਾਵ ਇਸ ਉੱਤੇ ਕਾਫ਼ੀ ਪਿਆ। ਸੰਨ 1897 ਵਿਚ ਇਸ ਨੇ ਭਾਰਤੀ ਫ਼ੌਜ ਵਿਚ ਮਾਲਕੰਡ ਦੀ ਲੜਾਈ ਵਿਚ ਹਿੱਸਾ ਲਿਆ ਅਤੇ 1898 ਵਿਚ ਉਮਦੁਰਮੈਨ ਦੀ ਲੜਾਈ ਵਿਚ ਹਿੱਸਾ ਲਿਆ। ਇਨ੍ਹਾਂ ਦੋਹਾਂ ਲੜਾਈਆਂ ਦਾ ਜ਼ਿਕਰ ਇਸ ਨੇ ਆਪਣੀਆਂ ਦੋ ਪੁਸਤਕਾਂ—ਦੀ ਸਟੋਰੀ ਆਫ਼ ਮਾਲਕੰਡ ਫ਼ੀਲਡ ਫੋਰਸ (1898) ਅਤੇ ਦੀ ਰਿਵਰ ਵਾਰ (ਦੋ ਜਿਲਦਾਂ—1899) ਵਿਚ ਕੀਤਾ। ਇਨ੍ਹਾਂ ਪੁਸਤਕਾਂ ਵਿਚ ਅੱਖੀ ਦੇਖੀਆਂ ਫ਼ੌਜੀ ਘਟਨਾਵਾਂ ਦਾ ਬਹੁਤ ਵਧੀਆ ਵਰਨਣ ਹੈ। ਆਪਣੇ ਮਨੋਰੰਜਨ ਲਈ ਇਸ ਨੇ 1900 ਵਿਚ ਸਾਵਰੋਲਾ ਨਾਂ ਦਾ ਇਕ ਨਾਵਲ ਵੀ ਲਿਖਿਆ ਜਿਸ ਵਿਚ ਇਸ ਨੇ ਇਤਿਹਾਸ, ਜੰਗ ਅਤੇ ਕਲਪਿਤ ਹੋਣ ਵਾਲੀਆਂ ਘਟਨਾਵਾਂ ਦੀ ਭਵਿੱਖਬਾਣੀ ਕੀਤੀ।

ਸੰਨ 1899 ਵਿਚ ਦੱਖਣੀ ਅਫ਼ਰੀਕਾ ਦੀ ਜੰਗ ਸਮੇਂ ਇਹ ਲੰਡਨ ਮਾਰਨਿੰਗ ਪੋਸਟ ਦੇ ਪੱਤਰ-ਪ੍ਰੇਰਕ ਦੇ ਤੌਰ ਤੇ ਕੰਮ ਕਰ ਰਿਹਾ ਸੀ ਪਰ ਛੇਤੀ ਹੀ ਇਸ ਉੱਤੇ ਸ਼ੱਕ ਹੋ ਜਾਣ ਕਰਕੇ ਇਸ ਨੂੰ ਫੜ ਲਿਆ ਗਿਆ ਅਤੇ ਇਕ ਜੰਗੀ ਕੈਦੀ ਦੇ ਤੌਰ ਤੇ ਇਸ ਨੂੰ ਪ੍ਰੀਟੋਰੀਆ ਵਿਖੇ ਕੈਦੀ ਕੈਂਪ ਵਿਚ ਬੰਦ ਕਰ ਦਿੱਤਾ ਗਿਆ। ਉਥੋਂ ਇਹ ਭੱਜਣ ਵਿਚ ਕਾਮਯਾਬ ਹੋ ਗਿਆ ਅਤੇ ਬਚਦਾ ਬਚਾਉਂਦਾ ਆਪਣੇ ਜੰਗੀ ਮੋਰਚੇ ਨਾਟਾਲ ਵਿਖੇ ਪਹੁੰਚਣ ਵਿਚ ਸਫ਼ਲ ਹੋ ਗਿਆ। ਆਪਣੇ ਇਸ ਕਾਰਨਾਮੇ ਕਰਕੇ ਇਹ ਸਾਰੇ ਸੰਸਾਰ ਵਿਚ ਮਸ਼ਹੂਰ ਹੋਇਆ। ਆਪਣੇ ਇਸੇ ਅਨੁਭਵ ਨੂੰ ਇਸ ਨੇ ਆਪਣੀ ਇਕ ਕਿਰਤ 'ਲੰਡਨ ਟੂ ਲੇਡੀਸਮਿਥ ਵਾਯਾ ਪ੍ਰੀਟੋਰੀਆ' (1900) ਵਿਚ ਬਿਆਨ ਕੀਤਾ ਹੈ।

ਸੰਨ 1895 ਤੋਂ 1900 ਤਕ ਦੇ ਫ਼ੌਜੀ ਜੀਵਨ ਤੋਂ ਬਾਅਦ ਸਿਆਸਤ ਵਿਚ ਕੁੱਦ ਪਿਆ ਅਤੇ 1900 ਵਿਚ ਓਲਡਹੈਮ (ਲੰਕਾਸ਼ਿਰ) ਨਿਰਵਾਚਨ ਖੇਤਰ ਤੋਂ ਕੰਜ਼ਰਵੇਟਿਵ ਪਾਰਟੀ ਵੱਲੋਂ ਚੋਣ ਜਿੱਤ ਕੇ ਸੰਸਦ ਦਾ ਮੈਂਬਰ ਬਣ ਗਿਆ। ਸੰਨ 1904 ਵਿਚ ਚੈਂਬਰਲੇਨ ਦੀ ਵਪਾਰਕ ਨੀਤੀ ਨਾਲ ਮਤਭੇਦ ਹੋਣ ਕਰਕੇ ਇਸ ਨੇ ਆਪਣੀ ਪਾਰਟੀ ਛੱਡ ਦਿੱਤੀ ਅਤੇ ਲਿਬਰਲ ਪਾਰਟੀ ਦਾ ਮੈਂਬਰ ਬਣ ਗਿਆ। ਲਿਬਰਲ ਪਾਰਟੀ ਵਿਚ ਆਉਣ ਤੋਂ ਬਾਅਦ ਕੈਂਪਬੈਲ ਬੈਨਰਮੈਨ (1905–1908) ਦੇ ਮੰਤਰੀ-ਮੰਡਲ ਵਿਚ ਉਪ ਸਕੱਤਰ ਨਿਯੁਕਤ ਹੋਇਆ। ਸੰਨ 1908 ਵਿਚ ਇਹ ਮੰਤਰੀ-ਮੰਡਲ ਵਿਚ ਸ਼ਾਮਲ ਹੋ ਗਿਆ ਜਿਸ ਵਿਚ ਇਸ ਨੂੰ 'ਬੋਰਡ ਆਫ਼ ਟਰੇਡ' ਦਾ ਪ੍ਰਧਾਨ ਬਣਾਇਆ ਗਿਆ। ਸੰਨ 1909 ਤੋਂ 1911 ਤੱਕ ਇਸ ਨੂੰ ਗ੍ਰਿਹ ਸਕੱਤਰ ਬਣਾ ਦਿੱਤਾ ਗਿਆ। ਇਸ ਤੋਂ ਬਾਅਦ ਇਹ ਨੇਵੀ ਦਾ 'ਫਸਟ ਲਾਰਡ' ਬਣ ਗਿਆ। ਇਸ ਅਹੁਦੇ ਤੇ ਇਸ ਨੇ ਬੜੀ ਲਗਨ ਅਤੇ ਦੂਰਦ੍ਰਿਸ਼ਟੀ ਨਾਲ ਕੰਮ ਕੀਤਾ। ਇਹੀ ਕਾਰਨ ਸੀ ਕਿ 1914 ਵਿਚ ਪਹਿਲੇ ਸੰਸਾਰ-ਯੁੱਧ ਦੇ ਐਲਾਨ ਹੋਣ ਦੇ ਸਮੇਂ ਬਰਤਾਨਵੀ ਜਲ-ਸੈਨਾ ਪੂਰੀ ਤਰ੍ਹਾਂ ਤਿਆਰ ਸੀ। ਇਹ ਜਰਮਨੀ ਦੇ ਵਿਰੁੱਧ ਯੁੱਧ ਦੇ ਐਲਾਨ ਕਰਨ ਦੇ ਹੱਕ ਵਿਚ ਸੀ। ਉਦਾਰਵਾਦੀ ਸਰਕਾਰ ਦੇ ਪਤਨ ਹੋਣ ਤੇ ਚਰਚਿਲ ਰਾਜਨੀਤੀ ਨੂੰ ਤਿਆਗ ਕੇ ਇਕ ਵਾਰੀ ਫੇਰ ਮੈਦਾਨ-ਇ-ਜੰਗ ਵਿਚ ਕੁੱਦਿਆ। ਇਸ ਦੌਰਾਨ ਇਸ ਦੀਆਂ ਕੁਝ ਅਸਫ਼ਲਤਾਵਾਂ ਕਰਕੇ ਕੁਝ ਚਿਰ ਲਈ ਅਜਿਹਾ ਲਗਦਾ ਸੀ ਕਿ ਸ਼ਾਇਦ ਇਹ ਇਸ ਦੇ ਸਿਆਸੀ ਜੀਵਨ ਦਾ ਅੰਤ ਹੋਵੇ। ਇਸ ਸਮੇਂ ਦੌਰਾਨ ਚਰਚਿਲ ਨੇ ਢਾਰਸ ਅਤੇ ਸ਼ੌਕ ਵਜੋਂ ਚਿੱਤਰਕਾਰੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਇਸ ਤੋਂ ਬਾਅਦ ਵੀ ਸਾਰੀ ਉਮਰ ਇਸ ਨੇ ਇਹ ਸ਼ੌਕ ਜਾਗੀ ਰੱਖਿਆ ਅਤੇ ਇਸ ਖੇਤਰ ਵਿਚ ਵੀ ਇਸ ਦੀਆਂ ਪ੍ਰਾਪਤੀਆਂ ਅੱਖੋਂ ਉਹਲੇ ਨਹੀਂ ਕੀਤੀਆਂ ਜਾ ਸਕਦੀਆਂ। ਸੰਨ 1916 ਵਿਚ ਇਹ ਫਿਰ ਫ਼ੌਜ ਵਿਚ ਵਾਪਸ ਚਲਾ ਗਿਆ ਅਤੇ 1917 ਵਿਚ ਲਾਇਡ ਜਾਰਜ ਨੇ ਇਸਨੂੰ ਆਪਣੇ ਮੰਤਰੀ-ਮੰਡਲ ਵਿਚ ਯੁੱਧ ਅਤੇ ਹਵਾਬਾਜ਼ੀ ਦਾ ਮੰਤਰੀ ਬਣਾ ਦਿੱਤਾ ਪਰ ਜਾਰਜ ਨਾਲ ਇਸ ਦੀ ਬਹੁਤੀ ਦੇਰ ਨਾ ਨਿਭ ਸਕੀ ਅਤੇ 1922 ਵਿਚ ਇਹ ਚੋਣ ਵੀ ਹਾਰ ਗਿਆ। ਇਸ ਸਮੇਂ ਇਸ ਨੇ 'ਦੀ ਵਰਲਡ ਕਰਾਇਸਿਜ਼' (5 ਜਿਲਦਾਂ ਵਿਚ 1923–29) ਲਿਖਣੀ ਸ਼ੁਰੂ ਕੀਤੀ ਅਤੇ ਇਸ ਦੇ ਨਾਲ ਹੀ ਇਹ ਸਮਾਜਵਾਦ ਵਿਰੋਧੀ ਸੰਗਠਨ ਕਾਇਮ ਕਰਨ ਦੇ ਅਸਫ਼ਲ ਜਤਨ ਵੀ ਕਰਦਾ ਰਿਹਾ ਪਰ ਅੰਤ ਵਿਚ ਪ੍ਰਧਾਨ ਮੰਤਰੀ ਸਟੈਨਲੇ ਬਾਲਡਵਿਨ ਦੇ ਕਹਿਣ ਤੇ ਕੰਜ਼ਰਵੇਟਿਵ ਪਾਰਟੀ ਵਿਚ ਵਾਪਸ ਆ ਗਿਆ। ਸੰਨ 1924 ਵਿਚ ਏਪਿੰਗ ਨਿਰਵਾਚਨ ਖੇਤਰ ਤੋਂ ਚੋਣ ਜਿੱਤ ਕੇ ਫਿਰ ਸੰਸਦ ਵਿਚ ਆ ਗਿਆ ਅਤੇ 1924 ਤੋਂ 1929 ਤੱਕ ਖ਼ਜ਼ਾਨੇ ਦਾ ਚਾਂਸਲਰ ਰਿਹਾ। ਇਸ ਸਮੇਂ ਦੌਰਾਨ ਚਰਚਿਲ ਦਾ ਬਾਲਡਵਿਨ ਨਾਲ ਭਾਰਤ ਦੇ ਮਾਮਲਿਆਂ ਸਬੰਧੀ ਮਤਭੇਦ ਹੋ ਗਿਆ। ਚਰਚਿਲ ਭਾਰਤ ਵਿਚ ਬਰਤਾਨਵੀ ਸਾਮਰਾਜੀ ਸ਼ਕਤੀ ਵਜੋਂ ਕਿਸੇ ਤਰ੍ਹਾਂ ਦੀ ਵੀ ਢਿੱਲ ਨਹੀਂ ਸੀ ਚਾਹੁੰਦਾ। ਇਸ ਤੋਂ ਇਲਾਵਾ ਇਹ ਦੇਸ਼ ਦੇ ਆਰਥਿਕ ਮਾਮਲਿਆਂ ਬਾਰੇ ਵੀ ਨਾਖ਼ੁਸ਼ ਸੀ। ਇਨ੍ਹਾਂ ਕਾਰਨਾਂ ਕਰਕੇ ਹੀ 1929 ਤੋਂ 1939 ਤੱਕ 10 ਸਾਲਾਂ ਵਿਚ ਇਹ ਮੰਤਰੀ-ਮੰਡਲ ਤੋਂ ਬਾਹਰ ਰਿਹਾ ਅਤੇ ਰਾਜਨੀਤਿਕ ਸੰਘਰਸ਼ ਦੇ ਇਨ੍ਹਾਂ ਸਾਲਾਂ ਵਿਚ ਇਸ ਨੇ ਆਪਣੀਆਂ ਕਈ ਪੁਸਤਕਾਂ ਲਿਖੀਆਂ ਅਤੇ ਕਈ ਸ਼ੁਰੂ ਕੀਤੀਆਂ ਜਿਨ੍ਹਾਂ ਵਿਚੋਂ 'ਮਾੱਲਬੱਰ' (4 ਜਿਲਦਾਂ), 'ਮਾਈ ਅਰਲੀ ਲਾਈਫ਼' ਨਾਂ ਦੀ ਇਸ ਸਵੈ-ਜੀਵਨੀ (1930) ਅਤੇ 'ਏ ਹਿਸਟਰੀ ਆਫ਼ ਦੀ ਇੰਗਲਿਸ਼ ਸਪੀਕਿੰਗ ਪੀਪਲ (4 ਜਿਲਦਾਂ) ਆਦਿ ਦਾ ਮੁੱਢਲਾ ਕੰਮ ਕੀਤਾ। ਇਸ ਦੇ ਮੰਤਰੀ-ਮੰਡਲ ਤੋਂ ਬਾਹਰ ਰਹਿਣ ਦੇ ਬਾਵਜੂਦ ਵੀ ਸੰਸਦ ਦਾ ਮੈਂਬਰ ਹੋਣ ਕਰਕੇ ਅਤੇ ਵੈਸੇ ਵੀ ਪ੍ਰਭਾਵਸ਼ਾਲੀ ਨੇਤਾ ਹੋਣ ਕਰਕੇ ਮਹੱਤਵਪੂਰਨ ਮਾਮਲਿਆਂ ਤੇ ਇਹ ਆਪਣੇ ਵਿਚਾਰ ਸਪਸ਼ਟ ਕਰਦਾ ਰਿਹਾ। ਇਸ ਨੇ ਹਿਟਲਰ ਨਾਲ ਸਮਝੌਤਾ ਕਰਨ ਦੀ ਨੀਤੀ ਦਾ ਖੁੱਲ੍ਹ ਕੇ ਵਿਰੋਧ ਕੀਤਾ। ਇਸੇ ਤਰ੍ਹਾਂ ਮਿਊਨਿਕ ਸਮਝੌਤੇ ਨੂੰ ਇਸ ਨੇ ਬਿਨਾਂ ਯੁੱਧ ਦੇ ਹਾਰ ਦੱਸਿਆ। ਇਹ ਇੰਗਲੈਂਡ ਨੂੰ ਲੜਾਈ ਲਈ ਤਿਆਰ ਕਰਨਾ ਚਾਹੁੰਦਾ ਸੀ ਅਤੇ ਇਸ ਲਈ ਸੋਵੀਅਤ ਸੰਘ ਨਾਲ ਤੁਰੰਤ ਸਮਝੌਤਾ ਕਰਨ ਨੂੰ ਅਤਿ ਜ਼ਰੂਰੀ ਸਮਝਦਾ ਸੀ ਪਰ ਪ੍ਰਧਾਨ ਮੰਤਰੀ ਚੈਂਬਰਲੇਨ ਨੇ ਇਸ ਦੇ ਇਨ੍ਹਾਂ ਦੋਹਾਂ ਸੁਝਾਵਾਂ ਨੂੰ ਰੱਦ ਕਰ ਦਿੱਤਾ। ਸੰਨ 1939 ਵਿਚ ਜਦੋਂ ਲੜਾਈ ਛਿੜ ਗਈ ਤਾਂ ਚਰਚਲ ਨੂੰ ਵਾਪਸ ਬੁਲਾਉਣਾ ਲਾਜ਼ਮੀ ਹੋ ਗਿਆ ਅਤੇ ਇਸ ਨੂੰ ਜਲ-ਸੈਨਾ ਦਾ ਮੁੱਖੀ ਬਣਾ ਦਿੱਤਾ ਗਿਆ। ਮਈ, 1940 ਵਿਚ ਨਾਰਵੇ ਦੀ ਹਾਰ ਨਾਲ ਬਰਤਾਨਵੀ ਲੋਕਾਂ ਦਾ ਚੈਂਬਰਲੇਨ ਵਿਚ ਵਿਸ਼ਵਾਸ ਨਾ ਰਿਹਾ ਅਤੇ ਉਸ ਨੇ 10 ਮਈ ਨੂੰ ਤਿਆਗ ਪੱਤਰ ਦੇ ਦਿੱਤਾ। ਇਸ ਤੋਂ ਬਾਅਦ ਚਰਚਿਲ ਨੇ ਪ੍ਰਧਾਨ ਮੰਤਰੀ ਦਾ ਅਹੁਦਾ ਸੰਭਾਲਿਆ ਅਤੇ ਇਕ ਸੰਮਿਲਤ ਰਾਸ਼ਟਰੀ ਸਰਕਾਰ ਬਣਾਈ। ਅਗਲੇ ਪੰਜ ਸਾਲਾਂ (1940–1945) ਵਿਚ (ਜੋ ਸ਼ਾਇਦ ਬਰਤਾਨੀਆ ਦੇ ਇਤਿਹਾਸ ਦਾ ਸਰਵੋਤਮ ਸੂਰਮਤਾਈ ਦਾ ਸਮਾਂ ਸੀ) ਇਸ ਨੇ ਪ੍ਰਧਾਨ

ਮੰਤਰੀ ਅਤੇ ਮੰਤਰੀ ਦੇ ਅਹੁਦਿਆਂ ਨੂੰ ਬਹੁਤ ਹੀ ਕਾਬਲੀਅਤ ਨਾਲ ਸੰਭਾਲਿਆ। ਇਸ ਸਮੇਂ ਬਰਤਾਨੀਆ ਦੀ ਸ਼ਾਨ ਨੂੰ ਬਰਕਰਾਰ ਰੱਖਣਾ ਇਸ ਲਈ ਜ਼ਿੰਦਗੀ ਮੌਤ ਦਾ ਸਵਾਲ ਸੀ।

ਪ੍ਰਧਾਨ ਮੰਤਰੀ ਅਹੁਦਾ ਆਪਣਾਉਣ ਤੋਂ ਤਿੰਨ ਦਿਨਾਂ ਬਾਅਦ ਲੋਕ ਸਭਾ ਵਿਚ ਭਾਸ਼ਣ ਦਿੰਦੇ ਹੋਏ ਇਸ ਨੇ ਕਿਹਾ ਕਿ ਦੇਸ਼ ਨੂੰ ਦੇਣ ਲਈ ਮੇਰੇ ਕੋਲ ਖ਼ੂਨ, ਮਿਹਨਤ, ਹੰਝੂ ਅਤੇ ਪਸੀਨੇ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਇਸ ਸਮੇਂ ਸਾਡੀ ਜਲ, ਥਲ ਅਤੇ ਹਵਾਈ ਸਾਰੇ ਪਾਸਿਆਂ ਤੋਂ ਆਪਣੀ ਪੂਰੀ ਤਾਕਤ ਨਾਲ ਲੜਾਈ ਕਰਨਾ ਹੈ ਅਤੇ ਸਾਡਾ ਨਿਸ਼ਾਨਾ ਕੇਵਲ ਇਕ ਸ਼ਬਦ ਹੈ 'ਜਿੱਤ'। ਜਿੱਤ ਵਿਚ ਇਸ ਦਾ ਅਟੁੱਟ ਵਿਸ਼ਵਾਸ ਹੀ ਸੀ ਜੋ ਸੰਕਟ ਦੇ ਸਮੇਂ ਸਭ ਨੂੰ ਪ੍ਰੇਰਨਾ ਦਿੰਦਾ ਰਿਹਾ। ਇਸ ਨੇ ਕੇਵਲ ਬਰਤਾਨਵੀ ਸਾਮਰਾਜ ਦੀ ਸਾਂਝੀ ਸ਼ਕਤੀ ਨੂੰ ਹੀ ਨਹੀਂ ਸਗੋਂ ਅਮਰੀਕਾ ਅਤੇ ਰੂਸ ਦੀਆਂ ਸ਼ਕਤੀਆਂ ਨੂੰ ਵੀ ਜਰਮਨੀ ਦੇ ਵਿਰੁੱਧ ਸਮੁੱਚੇ ਰੂਪ ਵਿਚ ਪ੍ਰੇਰਿਆ। ਇਸ ਲੜਾਈ ਦੇ ਸਮੇਂ ਸੰਯੁਕਤ ਰਾਜ ਅਮਰੀਕਾ ਦੇ ਪ੍ਰਧਾਨ ਰੂਸਵੈਲਟ ਅਤੇ ਰੂਸ ਦੇ ਪ੍ਰਧਾਨ ਸਟਾਲਿਨ ਵਿਚਕਾਰ ਸਬੰਧ ਠੀਕ ਬਣਾਈ ਰੱਖਣ ਲਈ ਇਸ ਨੇ ਇਕ ਧੁਰੇ ਦਾ ਕੰਮ ਕੀਤਾ ਅਤੇ ਬਿਨਾਂ ਕਿਸੇ ਹਿਚਕਚਾਹਟ ਜਾਂ ਥਕਾਵਟ ਦੇ ਵਾਰ ਵਾਰ ਇਨ੍ਹਾਂ ਦੋਹਾਂ ਕੋਲ ਜਾਂਦਾ ਰਿਹਾ। ਇਸ ਤਰ੍ਹਾਂ ਇਸ ਦੀ ਅਣਥੱਕ ਮਿਹਨਤ, ਵਿਸ਼ਵਾਸ, ਦ੍ਰਿੜ੍ਹਤਾ ਅਤੇ ਲਗਨ ਕਰਕੇ ਮਿੱਤਰ ਦੇਸ਼ਾਂ ਦੀ ਜਿੱਤ ਹੋਈ ਪਰ ਲੜਾਈ ਦੇ ਅੰਤਲੇ ਦਿਨਾਂ ਵਿਚ ਚਰਚਿਲ ਤੇ ਰੂਸਵੈਲਟ ਦੀ ਮਸ਼ਹੂਰ ਸਾਂਝੀਵਾਲਤਾ ਖ਼ਤਮ ਹੋ ਗਈ ਸੀ। ਇਸ ਜਿੱਤ ਨਾਲ ਕਈ ਨਵੀਆਂ ਸਮੱਸਿਆਵਾਂ ਉਤਪੰਨ ਹੋ ਗਈਆਂ। ਇਸ ਉੱਤੇ ਬੈਲਜੀਅਮ, ਇਟਲੀ ਅਤੇ ਯੂਨਾਨ ਦੀਆਂ ਕਥਿਤ ਪ੍ਰਕ੍ਰਿਆਵਾਦੀ ਸਰਕਾਰਾਂ ਨੂੰ ਸਮਰਥਨ ਦੇਣ ਦਾ ਦੋਸ਼ ਲਗਾਇਆ ਗਿਆ। ਇਸ ਦੇ ਨਾਲ ਹੀ ਪੂਰਬੀ ਯੂਰਪ ਦੇ ਮਾਮਲੇ ਨੂੰ ਲੈ ਕੇ ਇਸ ਦੇ ਸੋਵੀਅਤ ਸੰਘ ਨਾਲ ਵੀ ਮਤਭੇਦ ਉਤਪੰਨ ਹੋ ਗਏ। ਮਈ, 1945 ਵਿਚ ਜਰਮਨੀ ਦੇ ਹਥਿਆਰ ਸੁੱਟ ਦੇਣ ਤੇ ਸਭ ਪਾਸੇ ਜਿੱਤ ਦੀਆਂ ਖ਼ੁਸ਼ੀਆਂ ਮਨਾਈਆਂ ਜਾ ਰਹੀਆਂ ਸਨ ਪਰ ਚਰਚਿਲ ਦੇ ਮਨ ਵਿਚ ਅਪਸ਼ਗਨ ਦਾ ਭੈਅ ਪੈਦਾ ਹੋ ਰਿਹਾ ਸੀ। ਅੰਤ ਅਜਿਹਾ ਹੀ ਹੋਇਆ ਇਸੇ ਸਾਲ ਹੀ ਇਸ ਦੀ ਪਾਰਟੀ ਚੋਣ ਹਾਰ ਗਈ ਅਤੇ ਚਰਚਿਲ ਨੂੰ ਵਿਰੋਧੀ ਪਾਰਟੀ ਦੇ ਨੇਤਾ ਦਾ ਪਦ ਗ੍ਰਹਿਣ ਕਰਨਾ ਪਿਆ। ਸੰਨ 1945-50 ਤੱਕ ਇਹ ਨਾਲ ਹੀ ਦੂਸਰੇ ਮਹਾਯੁੱਧ ਦਾ ਇਤਿਹਾਸ ਲਿਖਣ ਵਿਚ ਲਗਾ ਰਿਹਾ ਜੋ ਇਸ ਨੇ 8 ਜਿਲਦਾਂ ਵਿਚ ਪੂਰਾ ਕੀਤਾ। ਸੰਨ 1951 ਵਿਚ ਇਸ ਦੀ ਪਾਰਟੀ ਫਿਰ ਸਤ੍ਹਾ ਵਿਚ ਆ ਗਈ ਅਤੇ 26 ਅਕਤੂਬਰ, 1951 ਨੂੰ 77 ਸਾਲ ਦੀ ਉਮਰ ਵਿਚ ਇਹ ਇਕ ਵਾਰੀ ਫਿਰ ਪ੍ਰਧਾਨ ਮੰਤਰੀ ਬਣ ਗਿਆ ਅਤੇ ਸੁਰੱਖਿਆ ਮਹਿਕਮਾ ਆਪਣੇ ਕੋਲ ਰੱਖਿਆ ਪਰ ਬੁੱਢਾਪੇ ਅਤੇ ਸਿਹਤ ਦੀ ਕਮਜ਼ੋਰੀ ਕਾਰਨ 5 ਅਪਰੈਲ, 1955 ਨੂੰ ਆਪਣੇ ਇਸ ਆਹੁਦੇ ਤੋਂ ਤਿਆਗ ਪੱਤਰ ਦੇ ਕੇ ਰਾਜਨੀਤੀ ਤੋਂ ਲਾਂਭੇ ਹੋ ਗਿਆ।



ਚਰਚਿਲ, ਰੂਸਵੈਲਟ ਅਤੇ ਸਟਾਲਿਨ ਨਾਲ ਯਾਲਟ ਵਿਖੇ



**ਚਰਚਿਲ 1951 ਦੀ ਜਿੱਤ ਤੋਂ ਬਾਅਦ ਆਪਣੀ ਪਤਨੀ ਨਾਲ**

ਇਸ ਦੇ ਜੀਵਨ ਦੇ ਆਖਰੀ ਸਾਲ ਬਹੁਤ ਸ਼ਾਂਤਮਈ ਸਨ। ਸੰਨ 1953 ਵਿਚ ਇਸ ਨੂੰ ਇਸ ਦੇ ਸਾਹਿਤਕ ਕੰਮਾਂ ਲਈ ਨੋਬੈਲ ਪੁਰਸਕਾਰ ਨਾਲ ਸਨਮਾਨਿਆ ਗਿਆ। ਜੂਨ, 1953 ਵਿਚ ਇੰਗਲੈਂਡ ਦੀ ਮਹਾਰਾਣੀ ਇਲਿਜ਼ਬਥ ਦੂਜੀ ਦੀ ਤਾਜਪੋਸ਼ੀ ਦੇ ਸਮੇਂ ਇਹ ਨਾਈਟ ਆਫ਼ ਗਾਰਟਰ ਦੀ ਹੈਸੀਅਤ ਵਿਚ ਉਥੇ ਮੌਜੂਦ ਸੀ। ਸੰਨ 1958 ਵਿਚ ਰਾਇਲ ਅਕੈਡਮੀ ਨੇ ਆਪਣੀਆਂ ਗੈਲਰੀਆਂ ਵਿਚ ਇਸ ਦੀਆਂ ਪੁਰਾਣੀਆਂ ਨਵੀਆਂ ਸਾਰੀਆਂ ਕਿਰਤਾਂ ਦੀ ਨੁਮਾਇਸ਼ ਲਗਾਈ। ਇਸੇ ਤਰ੍ਹਾਂ 9 ਅਪ੍ਰੈਲ, 1963 ਨੂੰ ਸੰਯੁਕਤ ਰਾਜ ਦੀ ਕਾਂਗਰਸ ਦੇ ਐਕਟ ਦੁਆਰਾ ਇਸ ਨੂੰ ਅਮਰੀਕਾ ਦਾ ਆਨਰੇਰੀ-ਨਾਗਰਿਕ ਬਣਾ ਕੇ ਇਸ ਦਾ ਵਿਸ਼ੇਸ਼ ਸਨਮਾਨ ਕੀਤਾ ਜਿਸ ਦੀ ਪਹਿਲਾਂ ਕੋਈ ਰੀਤ ਨਹੀਂ ਸੀ। 90 ਸਾਲ ਦੀ ਉਮਰ ਤੇ ਇਸ ਦੀ ਮੌਤ ਸਮੇਂ ਇਸ ਨੂੰ ਸੰਸਾਰ ਦਾ ਆਨਰੇਰੀ ਨਾਗਰਿਕ ਐਲਾਨ ਕੀਤਾ ਗਿਆ। 24 ਜਨਵਰੀ, 1965 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੇ. 6 : 701; ਐਨ. ਬ੍ਰਿ. ਮਾ. 3 : 307; ਹਿੰ. ਵਿ. ਕੋ. 4 : 174

**ਚਰਚਿਲ, ਵਿਨਸਟਨ** : ਸੰਯੁਕਤ ਰਾਜ ਅਮਰੀਕਾ ਦੇ ਇਸ ਇਤਿਹਾਸਕ ਨਾਵਲਕਾਰ ਦਾ ਜਨਮ 10 ਨਵੰਬਰ, 1871 ਨੂੰ ਮੋਨਟਾਨਾ ਰਾਜ ਵਿਚ ਸੇਂਟ ਲੂਇਸ ਵਿਖੇ ਹੋਇਆ। ਸੰਨ 1894 ਵਿਚ ਇਸ ਨੇ ਯੂ. ਐੱਸ. ਨੇਵਲ ਅਕੈਡਮੀ ਤੋਂ ਗ੍ਰੇਜੂਏਸ਼ਨ ਕੀਤੀ ਅਤੇ ਲਿਖਣ ਵਿਚ ਜੁਟ ਗਿਆ। ਇਸ ਦਾ ਪਹਿਲਾ ਨਾਵਲ 'ਦੀ ਸੈਲੀਬ੍ਰਿਟੀ' (1898) ਵਿਚ ਪ੍ਰਕਾਸ਼ਿਤ ਹੋਇਆ। ਇਸ ਦੇ ਅਗਲੇ ਨਾਵਲ 'ਰਿਚਰਡ ਕਾਰਵੈੱਲ' (1899) ਦੀਆਂ ਲਗਭਗ 1,000,000 ਕਾਪੀਆਂ ਵਿਕੀਆਂ। ਇਸ ਮਗਰੋਂ ਇਸ ਨੇ ਅਮਰੀਕੀ ਖ਼ਾਨਾ-ਜੰਗੀ ਸਬੰਧੀ 'ਦੀ ਕ੍ਰਾਈਸਿਸ (1901) ਨਾਵਲ ਪ੍ਰਕਾਸ਼ਿਤ ਕਰਵਾਇਆ। ਇਸ ਨੇ ਰਾਜਨੀਤਕ, ਧਾਰਮਕ ਤੇ ਸਮਾਜਿਕ ਮਸਲਿਆਂ ਬਾਰੇ ਵੀ ਨਾਵਲ ਲਿਖੇ ਜਿਨ੍ਹਾਂ ਵਿਚੋਂ 'ਦੀ ਕ੍ਰਾਸਿੰਗ' (1904), 'ਕੋਨਿਸਟਨ' (1906), 'ਮਿਸਟਰ ਕ੍ਰਿਊਜ਼ ਕੈਰੀਅਰ' (1908) ਅਤੇ 'ਏ ਫ਼ਾਰ ਕੰਟਰੀ' (1915) ਆਦਿ ਪ੍ਰਸਿੱਧ ਹਨ।

ਸੰਨ 1899 ਤੋਂ ਅਗਲੇ ਲਗਭਗ 50 ਸਾਲਾਂ ਲਈ ਚਰਚਿਲ ਨਿਊ ਹੈਂਪਸ਼ਿਰ ਰਾਜ ਵਿਚ ਕਾਰਨਿਸ਼ ਵਿਖੇ ਰਹਿੰਦਾ ਰਿਹਾ। ਸੰਨ 1903 ਤੋਂ 1905 ਤੱਕ ਇਸ ਨੇ ਨਿਊ ਹੈਂਪਸ਼ਿਰ ਦੀ ਅਸੈਂਬਲੀ ਵਿਚ

ਸੇਵਾ ਕੀਤੀ। 12 ਮਾਰਚ, 1947 ਨੂੰ ਫਿਲਾਡੈਲਫੀਆ ਰਾਜ ਵਿਚ ਵਿੰਟਰ ਪਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 5 : 747; ਐਨ. ਬ੍ਰਿ. ਮਾ. 2 : 925

**ਚਰਟਸੀ** : ਇਹ ਇੰਗਲੈਂਡ ਦੀ ਸਰੀ ਕਾਊਂਟੀ ਦਾ ਇਕ ਸ਼ਹਿਰ ਹੈ ਜੋ ਥੇਮਜ਼ ਦਰਿਆ ਦੇ ਸੱਜੇ ਕੰਢੇ ਤੇ ਲੰਡਨ ਦੇ ਦੁਆਲੇ ਦੇ ਮੈਟਰੋਪਾਲੀਟਨ ਖੇਤਰ ਦੇ ਦੱਖਣ-ਪੱਛਮੀ ਘੇਰੇ ਤੇ ਸਥਿਤ ਹੈ। ਸਰੀ ਵਿਚ ਸਭ ਤੋਂ ਪਹਿਲੀ ਧਾਰਮਕ ਬਸਤੀ ਚਰਟਸੀ ਵਿਚ ਹੀ ਸਥਾਪਤ ਹੋਈ ਸੀ। ਸੰਨ 1042-66 ਦੌਰਾਨ ਇਹ ਇਕ ਵੱਡਾ ਪਿੰਡ ਸੀ। ਸੰਨ 1129 ਤੋਂ 1182 ਵਿਚ ਇਥੇ ਮੇਲੇ ਲਗਾਏ ਗਏ। ਇਹ ਆਲੇ ਦੁਆਲੇ ਦੇ ਖੇਤਰ ਲਈ ਇਕ ਖਰੀਦੋ-ਫਰੋਖਤ ਦਾ ਕੇਂਦਰ ਸੀ ਅਤੇ ਹੁਣ ਵੀ ਇਥੇ ਬਾਜ਼ਾਰ ਲਗਦੇ ਹਨ। ਇਸ ਡਿਸਟ੍ਰਿਕਟ ਵਿਚ ਨਿਊ ਹਾਂ ਅਤੇ ਐਡਲਸਟੋਨ ਵਿਖੇ ਆਧੁਨਿਕ ਵਿਕਾਸ ਹੋਇਆ ਹੈ ਅਤੇ ਇੰਜਨੀਅਰਿੰਗ ਇਥੋਂ ਦਾ ਮੁੱਖ ਉਦਯੋਗ ਹੈ।

ਆਬਾਦੀ—43,265 (1981)

51° 24' ਉ. ਵਿਥ; 0° 30' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 810

**ਚਰਣ ਕੌਲ** : ਇਹ ਗੁਰਦੁਆਰਾ ਪਿੰਡ ਜੀਂਦੋਵਾਲ, ਜ਼ਿਲ੍ਹਾ ਜਲੰਧਰ (ਪੰਜਾਬ) ਵਿਚ ਹੈ। ਇਹ ਸਥਾਨ ਰੇਲਵੇ ਸਟੇਸ਼ਨ ਬੰਗਾ ਤੋਂ ਡੇਢ ਕਿਲੋਮੀਟਰ ਪੂਰਬ ਵੱਲ ਹੈ। ਇੱਥੇ ਗੁਰੂ ਹਰਿਗੋਬਿੰਦ ਜੀ ਕੁਝ ਸਮੇਂ ਲਈ ਠਹਿਰੇ ਸਨ। ਜਦੋਂ ਗੁਰੂ ਜੀ ਫਗਵਾੜੇ ਤੋਂ ਕੀਰਤਪੁਰ ਜਾ ਰਹੇ ਸਨ ਤਾਂ ਇਸ ਥਾਂ ਤੇ ਉਨ੍ਹਾਂ ਦਾ ਸੁਹੇਲਾ ਘੋੜਾ ਬੀਮਾਰ ਹੋ ਗਿਆ ਜਿਸ ਕਾਰਨ ਆਪ ਨੇ ਕਈ ਦਿਨ ਇਥੇ ਨਿਵਾਸ ਕੀਤਾ।

ਇਸ ਗੁਰਦੁਆਰੇ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ ਸੀ। ਦਰਬਾਰ ਦੇ ਪਾਸ ਇਕ ਵੱਡਾ ਸਰੋਵਰ ਹੈ ਜਿਸ ਨੂੰ ਸਰਦਾਰ ਧੰਨਾ ਸਿੰਘ ਦੀ ਲੜਕੀ ਨੇ ਬਣਵਾਇਆ ਸੀ। ਚੇਤ ਚੌਦਸ ਨੂੰ ਇਥੇ ਬੜਾ ਭਾਰੀ ਇਕੱਠ ਹੁੰਦਾ ਹੈ।

ਹ. ਪੁ.—ਮ. ਕੋ. 457

**ਚਰਨ ਸਿੰਘ, ਡਾਕਟਰ** : ਇਸ ਪ੍ਰਸਿੱਧ ਪੰਜਾਬੀ ਸਾਹਿਤਕਾਰ ਅਤੇ ਵਿਦਵਾਨ ਦਾ ਜਨਮ ਬਾਬਾ ਕਾਹਨ ਸਿੰਘ ਦੇ ਘਰ 1853 ਈ. ਵਿਚ ਅੰਮ੍ਰਿਤਸਰ ਵਿਖੇ ਹੋਇਆ। ਮੁੱਢਲੀ ਵਿਦਿਆ ਗਿ. ਸੰਤ ਸਿੰਘ ਘੜਿਆਲੀਏ ਪਾਸੋਂ ਪ੍ਰਾਪਤ ਕਰਕੇ ਇਸ ਨੇ ਆਯੁਰਵੈਦਿਕ ਤੇ ਐਲੋਪੈਥੀ ਦੀ ਵਿਦਿਆ ਸਿਖੀ ਅਤੇ ਅਜਨਾਲੇ ਡਾਕਟਰੀ ਸੇਵਾ ਕਰਦਾ ਰਿਹਾ। ਫਿਰ ਅੰਮ੍ਰਿਤਸਰ ਵਿਖੇ ਸੁਤੰਤਰ ਡਾਕਟਰੀ ਸੇਵਾ ਆਰੰਭ ਕੀਤੀ। ਇਸ ਦੀ ਪ੍ਰੇਰਣਾ ਨਾਲ ਸਿੰਘ ਸਭਾ ਡਿਸਪੈਂਸਰੀ ਖੋਲ੍ਹੀ ਗਈ ਜਿਥੇ ਇਹ ਮੁਫਤ ਸੇਵਾ ਕਰਦਾ ਰਿਹਾ। ਸ਼ੁਰੂ ਤੋਂ ਹੀ ਇਹ ਧਾਰਮਕ ਅਤੇ ਅਧਿਆਤਮਕ ਰੁਚੀਆਂ ਰਖਦਾ ਸੀ। ਇਹ ਸੰਸਕ੍ਰਿਤ, ਬ੍ਰਜ ਭਾਸ਼ਾ ਅਤੇ ਪੰਜਾਬੀ ਦਾ ਚੰਗਾ ਵਿਦਵਾਨ ਸੀ ਤੇ ਪੰਜਾਬੀ ਕਵਿਤਾ ਤੇ ਵਾਰਤਕ ਦੇ ਖੇਤਰ ਵਿਚ ਇਸ ਨੇ ਯਾਦਗਾਰੀ ਕੰਮ ਕੀਤਾ। ਇਸ ਦੇ ਪੁੱਤਰ ਭਾਈ ਵੀਰ ਸਿੰਘ ਤੇ ਡਾਕਟਰ ਬਲਬੀਰ ਸਿੰਘ ਸਨ ਜਿਨ੍ਹਾਂ ਨੇ ਪੰਜਾਬੀ ਸਾਹਿਤ ਦੀ ਬਹੁ-ਪੱਖੀ ਤੇ ਬਹੁਮੁੱਲੀ ਸੇਵਾ ਕੀਤੀ। ਡਾ. ਚਰਨ ਸਿੰਘ ਦੀ ਮੌਤ 1908 ਵਿਚ ਹੋਈ।

ਡਾ. ਚਰਨ ਸਿੰਘ ਦੀ ਬ੍ਰਜ ਭਾਸ਼ਾ ਦੀ ਕਵਿਤਾ ਦੇ ਨਮੂਨੇ ਅਟੱਲ ਪ੍ਰਕਾਸ਼ (1891), 'ਦਸਮ ਗੁਰ ਚਰਿਤ੍' (1897) ਤੇ ਕੁਝ ਫੁਟਕਲ ਕਵਿਤਾਵਾਂ ਵਿਚ ਵੇਖੇ ਜਾ ਸਕਦੇ ਹਨ। ਪੰਜਾਬੀ ਕਵਿਤਾਵਾਂ ਵਿਚ 'ਫਰਿਆਦ' (1898), 'ਕੇਸਰੀ ਚਰਖਾ' ਤੇ ਹੋਰ ਫੁਟਕਲ ਰਚਨਾਵਾਂ ਹਨ। ਇਸ ਦੀ ਸਾਰੀ ਕਵਿਤਾ ਗੁਰ-ਉਸਤਤ ਅਧਿਆਤਮਕ ਰੰਗਣ ਵਾਲੀ ਹੈ।

ਡਾ. ਚਰਨ ਸਿੰਘ ਦੀ ਕਵਿਤਾ ਵਿਚ ਡੂੰਘਾ ਜਜ਼ਬਾ; ਗੁਰੂ ਵਿਚ ਸ਼ਰਧਾ ਅਤੇ ਆਚਰਣ ਦੀ ਨਿਮਰਤਾ ਹੈ। ਕਾਵਿ ਉਡਾਰੀ ਬੜੀ ਉੱਚੀ ਤੇ ਤੀਬਰ ਹੈ। ਰਹੱਸ ਡੂੰਘਾ ਹੈ। ਇਸ ਨੇ ਸੂਫ਼ੀਆਂ ਦੇ ਚਿੰਨ੍ਹ ਵਰਤੇ ਹਨ। ਸ਼ਬਦਾਵਲੀ ਬੜੀ ਨਿਰਮਲ ਤੇ ਸਰਲ ਹੈ। ਕਿਤੇ ਕਿਤੇ ਪੰਜਾਬੀ ਰਚਨਾ ਵਿਚ ਬ੍ਰਜ ਭਾਸ਼ਾ ਦਾ ਰੰਗ ਵੀ ਆ ਗਿਆ ਹੈ। ਖ਼ਿਆਲ ਬੜੇ ਪ੍ਰੌਢ ਹਨ। ਸੰਜਮ ਇਸ ਦੀ ਕਵਿਤਾ ਦਾ ਮੀਰੀ ਗੁਣ ਹੈ। ਸੰਗੀਤਾਤਮਕ ਤੱਤਾਂ ਨੂੰ ਪ੍ਰਧਾਨਤਾ ਮਿਲੀ ਹੈ। ਆਪਣੇ ਸਮੇਂ ਦੀ ਧਾਰਮਕ ਕਵਿਤਾ ਵਿਚ ਸ੍ਰੇਸ਼ਠ ਸੁਹਜਾਤਮਕ ਪੱਧਰ ਕਰਕੇ ਡਾਕਟਰ ਚਰਨ ਸਿੰਘ ਦੀ ਰਚਨਾ ਸਭ ਤੋਂ ਵੱਧ ਮਹੱਤਵਪੂਰਨ ਮੰਨੀ ਗਈ ਹੈ।

ਡਾ. ਚਰਨ ਸਿੰਘ ਨੂੰ ਪੰਜਾਬੀ ਦਾ ਪਹਿਲਾ ਨਾਵਲਕਾਰ ਮੰਨਿਆ ਜਾ ਸਕਦਾ ਹੈ। ਇਸ ਦੇ ਦੋ ਨਾਵਲ 'ਜੰਗ ਮਜੋਲੀ' ਤੇ 'ਸ਼ਾਮ ਸੁੰਦਰ' (ਅਧੂਰਾ) ਟ੍ਰੈਕਟਾਂ ਵਿਚ ਛਪੇ ਸਨ। 'ਜੰਗ ਮਜੋਲੀ' ਦਾ ਸਥਾਨ ਪੰਜਾਬੀ ਗਲਪਕਾਰੀ ਵਿਚ ਉਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਦਾ ਬਨੀਅਨ ਦੇ ਨਾਵਲ 'ਪਿਲਗ੍ਰਿਮਜ਼ ਪ੍ਰੌਗਰੈਸ' ਦਾ ਅੰਗਰੇਜ਼ੀ ਵਿਚ ਹੈ। ਇਹ ਸਾਰਾ ਨਾਵਲ ਇਸ ਵਿਸ਼ੇ ਤੇ ਹੈ ਕਿ ਮਨ ਨੂੰ ਕਿਵੇਂ ਸਿਧਾਇਆ ਜਾਵੇ ਕਿ ਇਹ ਮਨੁੱਖ ਨੂੰ ਜੀਵਨ-ਪ੍ਰਯੋਜਨ ਦੀ ਪ੍ਰਾਪਤੀ ਵਿਚ ਸਹਾਈ ਸਿੱਧ ਹੋ ਸਕੇ ਪਰ ਇਸ ਵਿਚਾਰ ਨੂੰ ਬੜੇ ਸੂਖਮ ਤੇ ਦਿਲਚਸਪ ਢੰਗ ਨਾਲ ਇਕ 'ਜੰਗ' ਰਾਹੀਂ ਪ੍ਰਗਟਾਇਆ ਗਿਆ ਹੈ। ਇਹ ਵਿਸ਼ਾ ਭਾਵੇਂ ਸੂਖਮ ਹੈ ਪਰ ਡਾ. ਚਰਨ ਸਿੰਘ ਨੇ ਇਸ ਨੂੰ ਸਫ਼ਲ ਕਹਾਣੀ ਦਾ ਰੂਪ ਦਿੱਤਾ ਹੈ।

ਡਾ. ਚਰਨ ਸਿੰਘ ਨੇ ਗੁਰਬਾਣੀ ਬਾਰੇ ਬੜੀ ਖੋਜ ਕੀਤੀ ਤੇ 'ਬਾਣੀ ਬਿਉਰਾ' ਨਾਮ ਦੀ ਪੁਸਤਕ ਛਾਪੀ। ਇਸ ਨੇ 'ਸਿੰਘਾਂ ਦਾ ਪੰਥ ਨਿਰਾਲਾ' ਦੀ ਨਿਰਾਲੀ ਮਹਾਨਤਾ ਦਰਸਾਉਣ ਲਈ ਸਿੱਖਾਂ ਦੀ ਉਸ ਵਿਸ਼ੇਸ਼ ਬੋਲੀ ਦਾ ਕੋਸ਼ ਤਿਆਰ ਕੀਤਾ ਜਿਹੜੀ ਮੁਸੀਬਤਾਂ ਵਿਚ ਉਨ੍ਹਾਂ ਦੀ 'ਉੱਚ ਬ੍ਰਿਤੀ' ਨੂੰ ਪ੍ਰਗਟ ਕਰਦੀ ਹੈ ਅਤੇ ਉਨ੍ਹਾਂ ਦੇ ਹਾਸਰਸੀ ਸੁਭਾਅ ਦੀ ਸੂਚਕ ਹੈ।

ਡਾ. ਚਰਨ ਸਿੰਘ ਸਾਹਿਤ ਦਾ ਅਧਿਐਨ ਕਰਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਆਪ ਪੁਰਾਤਨ ਸਾਹਿਤ ਅਤੇ ਆਧੁਨਿਕ ਸਾਹਿਤ ਵਿਚ ਪੁਲ ਦਾ ਕੰਮ ਕਰਦੇ ਹਨ ਕਿਉਂਕਿ ਆਪ ਦੀ ਰਚਨਾ ਰੂਪ ਤੇ ਵਿਸ਼ੇ ਪੱਖੋਂ ਪੁਰਾਤਨ ਸਾਹਿਤ ਤੋਂ ਸਪਸ਼ਟ ਤੌਰ ਤੇ ਨਿਖੇੜ ਦਰਸਾਉਂਦੀ ਹੈ ਤੇ ਇਸ ਦਾ ਪ੍ਰਭਾਵ ਆਉਣ ਵਾਲੇ ਸਾਹਿਤਕਾਰਾਂ ਤੇ ਪੈਂਦਾ ਦ੍ਰਿਸ਼ਟੀਗੋਚਰ ਹੁੰਦਾ ਹੈ। ਸਮਕਾਲੀ ਸਾਹਿਤਕਾਰ ਅਕਸਰ ਆਪ ਦੇ ਗ੍ਰਿਹ ਵਿਖੇ ਇਕੱਤਰ ਹੋ ਕੇ ਸਾਹਿਤ ਕਲਾ ਤੇ ਸੰਗੀਤ ਬਾਰੇ ਲੰਮੀਆਂ ਵਿਚਾਰਾਂ ਕਰਦੇ ਸਨ। ਇਨ੍ਹਾਂ ਨੇ ਪ੍ਰਤੱਖ ਰੂਪ ਵਿਚ ਸਮਕਾਲੀ ਸਾਹਿਤਕਾਰਾਂ ਨੂੰ ਆਧੁਨਿਕ ਰੰਗ-ਢੰਗ ਵਿਚ ਲਿਖਣ ਲਈ ਤਿਆਰ ਕੀਤਾ ਅਤੇ ਆਪ ਦੀ ਅਗਲੀ ਪੀੜ੍ਹੀ ਦਾ ਸਹਿਤ ਹਰ ਪੱਖੋਂ ਆਧੁਨਿਕ ਹੋ ਕੇ ਨਿਬੜਿਆ।

ਡਾ. ਚਰਨ ਸਿੰਘ ਨੇ ਕਾਲੀਦਾਸ ਦੇ ਪ੍ਰਸਿੱਧ ਨਾਟਕ 'ਸ਼ਕੁੰਤਲਾ' ਦਾ ਪੰਜਾਬੀ ਵਿਚ ਬਹੁਤ ਵਧੀਆ ਅਨੁਵਾਦ ਕੀਤਾ। ਇਸ ਨੇ ਪੰਜਾਬੀ ਸਾਹਿਤ ਤੇ ਭਾਸ਼ਾ ਦੀ ਕਈ ਪੱਖਾਂ ਤੋਂ ਮਹੱਤਵਪੂਰਨ ਸੇਵਾ ਕੀਤੀ।

ਹ. ਪੁ.—ਪੰ. ਸਾ. ਇ., ਭਾ. ਵਿ. ਪੰ.

**ਚਰਨਦਾਸ ਅਤੇ ਚਰਨਦਾਸੀ ਸੰਪਰਦਾ** : ਸੰਤ ਚਰਨਦਾਸ ਦਾ ਜਨਮ ਮੇਵਾਤ ਵਿਚ ਡੇਹਰਾ ਨਾਮ ਦੇ ਸਥਾਨ ਤੇ ਸੰਮਤ 1760 ਵਿਚ ਭਾਦੋਂ ਸੁਦੀ ਤੀਜ ਦਿਨ ਮੰਗਲਵਾਰ ਨੂੰ ਹੋਇਆ। ਇਸ ਦੇ ਪਿਤਾ ਦਾ ਨਾਮ ਮੁਰਲੀਧਰ ਅਤੇ ਮਾਤਾ ਦਾ ਨਾਮ ਕੁੰਜੋ ਸੀ ਜੋ ਢੂਸਰ ਜਾਤ ਨਾਲ ਸਬੰਧ ਰਖਦੇ ਸੀ। ਉਸ ਨੇ ਆਪ ਕਿਹਾ ਹੈ, 'ਮੇਰਾ ਜਨਮ ਨਾਮ ਰਣਜੀਤ ਰਿਹਾ, ਮੈਂ ਬਚਪਨ ਵਿਚ ਫਿਰਦਾ ਫਿਰਾਉਂਦਾ ਦਿੱਲੀ ਦੇ ਨੇੜੇ ਸ਼ੁਕਦੇਵ ਨੂੰ ਮਿਲਿਆ ਜਿਨ੍ਹਾਂ ਨੇ ਮੇਰਾ ਨਾਮ ਚਰਨਦਾਸ ਰੱਖ ਦਿੱਤਾ ਅਤੇ ਮੈਂ ਜੋਗ ਮੁਕਤੀ ਅਤੇ ਹਰੀ ਭਗਤੀ ਦੁਆਰਾ ਬ੍ਰਹਮ ਗਿਆਨ ਵਿਚ ਦ੍ਰਿੜਤਾ-ਉਪਲਬੱਧ ਕਰਕੇ ਅਜਪਾਂ ਵਿਚ ਲੀਨ ਰਹਿਣ ਲੱਗਾ'। ਵਿਲੀਅਮ ਕੁਕਸ ਅਨੁਸਾਰ ਉਸ ਸਮੇਂ ਉਸ ਦੀ ਉਮਰ 19 ਸਾਲ ਦੀ ਸੀ ਅਤੇ ਇਸ ਨੇ ਮੁਜ਼ਫ਼ਰਨਗਰ ਦੇ ਕੋਲ ਸ਼ੁਕਰਤਾਲ ਵਿਚ ਬਾਬਾ ਸੁਖਦੇਵ ਦਾਸ ਤੋਂ ਦੀਖਿਆ ਪ੍ਰਾਪਤ ਕੀਤੀ ਪਰ ਇਸ ਦੀਆਂ ਆਪਣੀਆਂ ਰਚਨਾਵਾਂ ਤੋਂ ਪਤਾ ਲਗਦਾ ਹੈ ਕਿ ਸ਼ੁਕਦੇਵ ਮੁਨੀ, ਜੋ ਵਿਆਸ ਰਿਸ਼ੀ ਦਾ ਪੁੱਤਰ ਸੀ ਤੋਂ ਦੀਖਿਆ ਲਈ। ਸੰਤ ਚਰਨਦਾਸ ਨੇ ਫਿਰ ਅਨੇਕ ਤੀਰਥਾਂ ਦੀ ਯਾਤਰਾ ਕੀਤੀ ਅਤੇ ਸ੍ਰੀਮਦ ਭਾਗਵਤ ਤੋਂ ਪ੍ਰਭਾਵਿਤ ਹੋ ਕੇ ਗਿਆਰਵੇਂ ਕਾਂਡ ਨੂੰ ਆਦਰਸ਼ ਗ੍ਰੰਥ ਮੰਨ ਲਿਆ। ਇਸ ਦੇ ਚੇਲੇ ਰਾਮਰੂਪ ਦੇ ਗ੍ਰੰਥ 'ਗੁਰੂ ਭਗਤੀ ਪ੍ਰਕਾਸ਼' ਵਿਚ ਇਸ ਬਾਰੇ ਹੋਰ ਵੇਰਵਿਆਂ ਤੋਂ ਬਿਨਾਂ ਇਹ ਵੀ ਪਤਾ ਲਗਦਾ ਹੈ ਕਿ ਇਸ ਨੇ ਸੰਨ 1795-96 ਵਿਚ ਇਸ ਸੰਪਰਦਾ ਦੀ ਸਥਾਪਨਾ ਕੀਤੀ ਹੋਵੇਗੀ। ਆਪਣੇ ਜੀਵਨ ਦੇ ਬਾਕੀ 50 ਸਾਲ ਆਪਣੇ ਧਰਮ ਦੇ ਪ੍ਰਚਾਰ ਵਿਚ ਬਤੀਤ ਕੀਤੇ ਅਤੇ ਅੰਤ ਵਿਚ ਸੰਮਤ 1838 ਵਿਚ ਮੱਘਰ ਸੁਦੀ ਤੀਜ ਨੂੰ ਇਸ ਦਾ ਦੇਹਾਂਤ ਹੋ ਗਿਆ। ਦਿੱਲੀ ਵਿਚ ਇਸ ਦੀ ਸਮਾਧ ਬਣੀ ਹੋਈ ਹੈ ਅਤੇ ਜਨਮ ਸਥਾਨ ਡੇਹਰਾ ਵਿਚ ਵੀ ਇਸ ਦਾ ਮੰਡਪ ਹੈ ਜਿਥੇ ਇਸ ਦਾ ਭਾਲਾ, ਵਸਤ੍ਰ ਅਤੇ ਟੋਪੀ ਸਾਂਭ ਕੇ ਰੱਖੇ ਗਏ ਹਨ। ਇਸ ਦੇ ਨੇੜੇ ਹੀ ਬਣੇ ਹੋਏ ਮੰਦਰ ਵਿਚ ਇਸ ਦੇ ਚਰਨ ਚਿੰਨ੍ਹ ਬਣੇ ਹੋਏ ਹਨ ਜਿਥੇ ਹਰ ਸਾਲ ਬਸੰਤ ਪੰਚਮੀ ਨੂੰ ਇਕ ਮੇਲਾ ਲਗਦਾ ਹੈ। ਇਸ ਦੇ ਚੇਲਿਆਂ ਵਿਚ ਹਰੇਕ ਜਾਤ ਦੇ ਲੋਕ ਹਨ ਜਿਨ੍ਹਾਂ ਵਿਚੋਂ ਸਹਿਜੋਬਾਈ ਅਤੇ ਦਿਆਬਾਈ ਪ੍ਰਸਿੱਧ ਸੰਤਣੀਆਂ ਹਨ।

ਸੰਤ ਜੀ ਦੀਆਂ ਰਚਨਾਂਵਾਂ ਦਾ ਵਿਸ਼ੇ ਅਨੁਸਾਰ ਵਰਗੀਕਰਣ ਤਿੰਨ ਭਾਗਾਂ ਵਿਚ ਕੀਤਾ ਜਾ ਸਕਦਾ ਹੈ। ਇਨ੍ਹਾਂ ਵਿਚੋਂ ਪਹਿਲੇ ਭਾਗ ਦਾ ਸਬੰਧ ਯੋਗ ਸਾਧਨਾਂ ਨਾਲ, ਦੂਜੇ ਦਾ ਭਗਤੀ ਨਾਲ ਅਤੇ ਤੀਜੇ ਦਾ ਬ੍ਰਹਮ ਗਿਆਨ ਨਾਲ ਹੈ। ਇਨ੍ਹਾਂ ਗ੍ਰੰਥਾਂ ਦੀ ਸ਼ੈਲੀ ਵਰਣਾਤਮਕ ਹੈ। ਯੋਗ ਸਾਧਨਾਂ ਦੀ ਚਰਚਾ ਕਰਦੇ ਸਮੇਂ ਚਰਨਦਾਸ ਨੇ ਮਨੁੱਖੀ ਸਰੀਰ ਵਿਚਲੀਆਂ ਅਨੇਕ ਨਾੜੀਆਂ ਅਤੇ ਹੋਰ ਰਹੱਸਮਈ ਗੱਲਾਂ ਦੀ ਜਾਣਕਾਰੀ ਦੇ ਕੇ ਉਨ੍ਹਾਂ ਦੇ ਮਹੱਤਵ ਵੱਲ ਧਿਆਨ ਦਿਵਾਇਆ ਹੈ ਅਤੇ ਉਨ੍ਹਾਂ ਨੂੰ ਠੀਕ ਢੰਗ ਨਾਲ ਰੱਖਣ ਲਈ ਉਪਦੇਸ਼ ਦਿੱਤਾ ਹੈ। ਇਸ ਨੇ ਅਸਟਾਂਗ ਯੋਗ ਅਤੇ ਖਟਕਰਮਾਂ ਦਾ ਵਰਣਨ ਕੀਤਾ ਹੈ ਅਤੇ ਸਮਾਧੀ ਦੇ ਭਗਤੀ ਸਮਾਧੀ, ਯੋਗ ਸਮਾਧੀ ਅਤੇ ਗਿਆਨ ਸਮਾਧੀ ਨਾਮਕ ਤਿੰਨ ਰੂਪ ਦਸੇ ਹਨ। ਇਸ ਨੇ ਆਪਣੀਆਂ ਰਚਨਾਵਾਂ ਵਿਚ ਨਿਸ਼ਕਾਮ ਪ੍ਰੇਮ ਭਗਤੀ ਪ੍ਰਗਟਾਈ ਹੈ ਅਤੇ ਸਮਾਜਕ ਵਿਹਾਰ ਵਿਚ ਸਦਾਚਾਰ ਨੂੰ ਮਹੱਤਵ ਦਿੱਤਾ ਹੈ।

ਇਸ ਦੇ ਚੇਲੇ ਗ੍ਰਿਹਸਥੀ ਵੀ ਹਨ ਅਤੇ ਸੰਨਿਆਸੀ ਵੀ। ਸੰਨਿਆਸੀ ਜ਼ਿਆਦਾਤਰ ਪੀਲੇ ਕੱਪੜੇ ਪਾਉਂਦੇ ਹਨ, ਮੱਥੇ ਤੇ ਗੋਪੀਚੰਦਨ ਦਾ ਇਕ ਲੰਬਾ ਤਿਲਕ ਲਾਉਂਦੇ ਹਨ ਅਤੇ ਤੁਲਸੀ ਦੀ ਮਾਲਾ ਅਤੇ ਸਿਮਰਨੀ ਵੀ ਆਪਣੇ ਕੋਲ ਰਖਦੇ ਹਨ। ਇਨ੍ਹਾਂ ਦੀ ਟੋਪੀ ਛੋਟੀ ਅਤੇ ਨੋਕਦਾਰ ਹੁੰਦੀ ਹੈ ਜਿਸ ਉਤੇ ਕਈ ਵਾਰੀ ਪੀਲੀ ਪੱਗ ਵੀ ਬੰਨ੍ਹਦੇ ਹਨ। ਇਸ ਸੰਪਰਦਾ ਦੇ ਅਨੇਕ ਮੱਠਾਂ ਦੇ ਕੰਮ ਨੂੰ ਚਲਾਉਣ ਲਈ ਮੁਗਲ ਬਾਦਸ਼ਾਹਾਂ ਦੇ ਸਮੇਂ ਕੁਝ ਨਾ ਕੁਝ ਜ਼ਮੀਨ ਵੀ ਮਿਲੀ ਸੀ। ਇਸ ਦੇ ਚੇਲੇ ਸ੍ਰੀਮਦ ਭਾਗਵਤ ਨੂੰ ਸ਼ਰਧਾ ਦੀ ਦ੍ਰਿਸ਼ਟੀ ਨਾਲ ਦੇਖਦੇ ਹਨ ਅਤੇ ਕ੍ਰਿਸ਼ਨ-ਲੀਲਾ ਦਾ ਕੀਰਤਨ ਵੀ ਕਰਦੇ ਹਨ। ਇਸ ਦਾ ਪ੍ਰਚਾਰ ਖੇਤਰ ਜ਼ਿਆਦਾਤਰ ਦਿੱਲੀ ਪ੍ਰਾਂਤ, ਉੱਤਰ ਪ੍ਰਦੇਸ਼, ਪੂਰਬੀ ਪੰਜਾਬ ਅਤੇ ਰਾਜਸਥਾਨ ਤਕ ਸੀਮਤ ਰਿਹਾ ਹੈ। ਇਸ ਸੰਪਰਦਾ ਵਾਲੇ ਭਿਖਿਆ, ਭੰਗ, ਤੰਮਾਕੂ, ਲਸਣ, ਗਾਜਰ, ਪਿਆਜ ਅਤੇ ਮਸਰ ਦੀ ਦਾਲ ਵਰਗੇ ਕਈ ਪਦਾਰਥ ਨਹੀਂ ਵਰਤਦੇ। ਗੁਰੂ ਤੋਂ ਦੀਖਿਆ ਲੈਣ ਦਾ ਵਿਸੇਸ਼ ਮਹੱਤਵ ਹੈ ਅਤੇ ਇਸ ਸਮਾਰੋਹ ਵਿਚ ਦੀਖਿਆ ਲੈਣ ਵਾਲਾ ਪਹਿਲਾਂ ਸ਼ਰਣਾਗਤ ਕਹਿ ਕੇ ਗੁਰੂ ਸਾਹਮਣੇ ਹਾਜ਼ਰ ਹੁੰਦਾ ਹੈ ਫਿਰ ਉਸ ਦੀ ਹਜਾਮਤ ਕਰਕੇ ਚਾਰੇ ਪਾਸੇ ਅੱਗ ਬਾਲਕੇ ਉਸ ਨੂੰ ਸ਼ੁੱਧ ਕਰਕੇ ਕੰਠੀ ਬੰਨ੍ਹਣ ਦੀ ਰਸਮ ਪੂਰੀ ਕੀਤੀ ਜਾਂਦੀ ਹੈ। ਅੰਤ ਵਿਚ ਸੰਨਿਆਸੀ ਜਾਂ ਸੰਸਾਰੀ ਤੌਰ ਤੇ ਦੀਖਿਆ-ਮੰਤਰ ਦਿੱਤਾ ਜਾਂਦਾ ਹੈ।

ਹੁਣ ਇਸ ਸੰਪਰਦਾ ਦੇ ਮੁੱਖ ਸੰਚਾਲਕ ਸੰਤ ਚਰਨਦਾਸ ਦੇ ਉੱਚੇ ਆਦਰਸ਼ਾਂ ਦਾ ਪ੍ਰਭਾਵ ਉਸ ਦੇ ਚੇਲਿਆਂ ਤੇ ਪਹਿਲਾਂ ਵਾਲਾ ਨਹੀਂ ਰਿਹਾ ਅਤੇ ਨਾ ਹੀ ਇਸ ਵਿਚ ਕੋਈ ਵਾਧਾ ਹੋਇਆ ਹੈ।

ਹ. ਪੁ.–ਹਿੰ. ਵਿ. ਕੋ. 4 : 168

**ਚਰਨਯਾਕੋਫਸਕੀ, ਨਿਕੋਲਾਈ ਗੈਵਰੀਲੋਵਿਚ (Chernyashevski, Nikolai Gavrilovich)** : ਰੂਸ ਦੇ ਇਸ ਸੁਧਾਰਵਾਦੀ ਪੱਤਰਕਾਰ ਅਤੇ ਲੇਖਕ ਦਾ ਜਨਮ 1 ਜੁਲਾਈ, 1828 ਨੂੰ ਸਰਾਤਫ ਵਿਖੇ ਹੋਇਆ। ਇਸ ਦਾ ਪਿਤਾ ਇਕ ਗਰੀਬ ਪੁਜਾਰੀ ਸੀ। ਸੰਨ 1854 ਵਿਚ ਇਹ 'Sovremennik' ਪੱਤਰ ਵਿਚ ਨੌਕਰੀ ਕਰਨ ਲੱਗ ਪਿਆ। ਇਸ ਨੇ ਆਪਣਾ ਵਧੇਰੇ ਧਿਆਨ ਸਮਾਜਕ ਅਤੇ ਆਰਥਕ ਬੁਰਾਈਆਂ ਵੱਲ ਦਿੱਤਾ। ਭੋਂ ਮਾਲਕਾਂ ਨੇ ਇਸ ਉਤੇ ਫਿਰਕੂ ਹੋਣ ਦਾ ਦੋਸ਼ ਲਾਇਆ ਅਤੇ 1861 ਦੇ ਬਣਾਏ ਜਾ ਰਹੇ ਸ਼ਾਹੀ ਫੁਰਮਾਨਾਂ ਲਈ ਬਣਾਈਆਂ ਸਰਕਾਰੀ ਕਮੇਟੀਆਂ ਤੇ ਬੇਭਰੋਸਗੀ ਪੈਦਾ ਕਰਨ ਦਾ ਦੋਸ਼ ਲਾਇਆ। ਸੰਨ 1862 ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਦੋ ਸਾਲਾਂ ਦੀ ਕੈਦ ਪਿਛੋਂ ਇਸ ਨੂੰ ਸਾਈਬੇਰੀਆ ਵਿਚ ਜਲਾਵਤਨ ਕਰ ਦਿੱਤਾ ਗਿਆ। ਉਥੇ ਇਹ 1883 ਤਕ ਰਿਹਾ। ਜਦੋਂ ਇਹ ਕੈਦ ਵਿਚ ਸੀ ਤਾਂ ਇਸ ਨੇ ਉਪਦੇਸ਼ਾਤਮਕ ਨਾਵਲ 'Shto-Delat'? (ਅੰਗ. ਅਨੁ.—ਏ ਵਾਈਟਲ ਕੁਐਸਚਨ ਜਾਂ 'ਵ੍ਹਟ ਇਜ਼ ਟੂ ਬੀ ਡੰਨ ?) ਲਿਖਿਆ। ਰੂਸ ਵਿਚ ਇਹ ਕਿਹਾ ਜਾਂਦਾ ਹੈ ਕਿ ਇਹ ਲੈਨਿਨ ਦਾ ਪੂਰਵਗਾਮੀ ਸੀ। ਇਸ ਦੀ ਮੌਤ ਸਰਾਤਫ਼ ਵਿਖੇ 29 ਅਕਤੂਬਰ, 1889 ਨੂੰ ਹੋਈ।



ਨਿਕੋਲਾਈ ਗੈਵ੍ਰੀਲੋਵਿਚ ਚਰਨਯਾਕੋਫਸਕੀ

ਹ. ਪੁ.–ਐਨ. ਬ੍ਰਿ. 5 : 450; ਐਨ. ਬ੍ਰਿ. ਮਾ. 2 : 807

**ਚਰਨਾਕ ਜਾਬ (Charnock Job)** : ਇਹ ਕਲਕੱਤੇ ਸ਼ਹਿਰ ਦਾ ਬਾਨੀ ਅਤੇ ਈਸਟ ਇੰਡੀਆ ਕੰਪਨੀ ਦਾ ਪ੍ਰਬੰਧਕ ਸੀ ਪਰ ਇਹ ਕਾਫ਼ੀ ਵਾਦ-ਵਿਵਾਦ ਦਾ ਕਾਰਨ ਰਿਹਾ। ਸੰਨ 1655-56 ਵਿਚ ਇਹ ਹਿੰਦੁਸਤਾਨ ਆਇਆ। ਸਭ ਤੋਂ ਪਹਿਲਾਂ ਇਹ ਕਾਸਿਮ ਬਾਜ਼ਾਰ ਵਿਚ ਠਹਿਰਿਆ ਜੋ ਹੁਣ ਕਲਕੱਤੇ ਦੇ ਉੱਤਰ ਵਿਚ ਇਕ ਉਦਯੋਗਿਕ ਸ਼ਹਿਰ ਹੈ, ਫਿਰ ਬਿਹਾਰ ਵਿਚ ਪਟਨੇ ਦੇ ਸਥਾਨ ਤੇ ਠਹਿਰਿਆ। ਅੰਤ ਵਿਚ ਹੁਗਲੀ ਦੇ ਸਥਾਨ ਤੇ ਪਹੁੰਚਿਆ ਜਿਥੇ ਇਹ 1686 ਵਿਚ ਈਸਟ ਇੰਡੀਆ ਕੰਪਨੀ ਦਾ ਮੁੱਖ ਏਜੰਟ ਬਣ ਗਿਆ। ਇਥੇ ਬੰਗਾਲ ਦੇ ਮੁਗ਼ਲ ਵਾਇਸਰਾਏ ਦੇ ਧਮਕਾਉਣ ਤੇ 1690 ਵਿਚ ਇਹ ਸੁਤਾਨਾਤੀ ਤੋਂ ਲਗਭਗ 40 ਕਿ. ਮੀ. ਦੱਖਣ ਵੱਲ ਉਸ ਥਾਂ ਤੋਂ ਆਪਣੀਆਂ ਕਾਰਵਾਈਆਂ ਕਰਨ ਲਗ ਪਿਆ, ਜਿਥੇ ਅੱਜ-ਕਲ੍ਹ ਕਲਕੱਤਾ ਆਬਾਦ ਹੈ। ਬਾਅਦ ਵਿਚ ਕਲਕੱਤੇ ਨੂੰ ਬਰਤਾਨਵੀ ਭਾਰਤ ਦਾ ਸਦਰ-ਮੁਕਾਮ ਬਣਾਉਣ ਦਾ ਜ਼ਿੰਮੇਵਾਰ ਵੀ ਇਹ ਹੀ ਸੀ।

ਭਾਰਤੀ ਲੀਡਰਾਂ ਨਾਲ ਤੇ ਆਪਣੇ ਅਫ਼ਸਰਾਂ ਨਾਲ ਇਸ ਦੀ ਕਈ ਵਾਰੀ ਅਣਬਣ ਹੋਈ। ਇਸ ਉਤੇ ਬਹੁਤ ਵਾਰੀ ਬਦਇੰਤਜ਼ਾਮੀ, ਚੋਰੀ, ਭਾਰਤੀ ਕੈਦੀਆਂ ਤੇ ਜ਼ੁਲਮ ਅਤੇ ਇਸ ਦੇ ਭੈੜੇ ਆਚਰਣ ਜਿਹੇ ਕਈ ਦੋਸ਼ ਵੀ ਲਗਾਏ ਗਏ।

ਇਹ ਇਕ ਭਾਰਤੀ ਵਿਧਵਾ ਔਰਤ ਨਾਲ ਰਹਿੰਦਾ ਸੀ ਜਿਸ ਨੂੰ ਇਸ ਨੇ ਉਸ ਦੇ ਪਤੀ ਦੀ ਚਿਤਾ ਵਿਚੋਂ ਕਢ ਕੇ ਬਚਾਇਆ ਸੀ ਤੇ ਉਸ ਦੇ ਸਾਰੇ ਬੱਚਿਆਂ ਨੂੰ ਪਿਉ ਦੀ ਸਰਪ੍ਰਸਤੀ ਦਿੱਤੀ। 10 ਜਨਵਰੀ, 1693 ਨੂੰ ਕਲਕੱਤੇ ਵਿਚ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 2 : 770

**ਚਰਨੀਅਖੋਵਸਕ (Chernyakhovsk)** : ਇਹ ਰੂਸ ਦੇ ਕਾਲੀਨਨਗ੍ਰਾਦ ਔਬਲਸਤ ਦਾ ਇਕ ਸ਼ਹਿਰ ਹੈ ਜੋ ਪਰੈਗੋਲਯਾ ਦਰਿਆ ਤੇ ਵਸਿਆ ਹੋਇਆ ਹੈ। ਇਸ ਸ਼ਹਿਰ ਨੂੰ 14ਵੀਂ ਸਦੀ ਵਿਚ ਟਿਊਟਾਨੀ ਨਾਈਟਾਂ ਨੇ ਵਸਾਇਆ ਸੀ ਤੇ ਇਹ 1945 ਤਕ ਜਰਮਨੀ ਦੇ ਅਧਿਕਾਰ ਵਿਚ ਰਿਹਾ। ਪਾਟਸਡੈਮ ਦੇ ਸਮਝੌਤੇ ਵਿਚ ਇਹ ਰੂਸ ਨੂੰ ਦੇ ਦਿੱਤਾ ਗਿਆ। ਇਹ ਇਕ ਮਹੱਤਵਪੂਰਨ ਰੇਲ ਜੰਕਸ਼ਨ ਹੈ। ਇਥੇ ਹਲਕੇ ਉਦਯੋਗ ਹਨ।

ਆਬਾਦੀ—34,000 (1974)

54° 38' ਉ. ਵਿਥ; 21° 49' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 807

**ਚਰਨੋਫਤਸੀ** : ਔਬਲਸਤ—ਇਹ ਯੂਕਰੇਨ ਦਾ ਇਕ ਔਬਲਸਤ ਹੈ ਜਿਸ ਦਾ ਕੁਲ ਖੇਤਰਫਲ 8100 ਵ. ਕਿ. ਮੀ. (3,100 ਵ. ਮੀਲ) ਅਤੇ ਆਬਾਦੀ 238,600 (1991) ਹੈ। ਇਹ ਪੇਥੀਅਨ ਪਰਬਤ ਲੜੀ ਵਿਚ ਪੈਂਦਾ ਹੈ। ਇਹ ਇਸ ਪਰਬਤ ਲੜੀ ਦੀ ਇਕ ਚੋਟੀ ਤੋਂ ਸ਼ੁਰੂ ਹੋ ਕੇ ਪਹਾੜੀ ਪਬੀਆਂ ਅਤੇ ਸੈਰਟ ਅਤੇ ਪਰੂਤ ਦਰਿਆਵਾਂ ਦੀਆਂ ਵਾਦੀਆਂ ਤੋਂ ਪਾਰ ਨੀਸਟਰ ਦਰਿਆ ਤਕ ਫੈਲਿਆ ਹੋਇਆ ਹੈ। ਇਸ ਖੇਤਰ ਦੀਆਂ ਪਹਾੜੀ ਢਲਾਣਾਂ ਤੇ ਸੰਘਣੀ ਬਨਸਪਤੀ ਹੈ ਜਿਸ ਵਿਚ ਬੀਚ, ਹਾਰਨਬੀਮ ਅਤੇ ਕਾਠ ਦੀ ਲੱਕੜ ਤੇ ਹੋਰ ਕਈ ਦਰਖ਼ਤ ਹਨ। ਚੋਟੀਆਂ ਤੇ ਕੋਨੀਫਰ, ਐਲਪਸੀ ਚਰਾਗਾਹਾਂ ਹਨ। ਇਹ ਔਬਲਸਤ 1940 ਵਿਚ ਬੂਕਵੀਨਾ ਦਰਿਆ ਦੇ ਉੱਤਰੀ ਹਿੱਸੇ ਵਿਚ, ਉਦੋਂ ਹੋਂਦ ਵਿਚ ਆਇਆ ਜਦੋਂ ਇਹ ਖੇਤਰ ਬੈੱਸਅਰੇਬੀਆ ਖੇਤਰ ਸਮੇਤ ਰੁਮਾਨੀਆਂ ਨੇ ਰੂਸ ਨੂੰ ਦੇ ਦਿੱਤਾ। ਨਵੇਕਲੀ ਕਿਸਮ ਦੇ ਰਾਜਨੀਤਕ ਇਤਿਹਾਸ ਕਰਕੇ ਇਸ ਵਿਚ ਕਈ ਨਸਲਾਂ ਦੇ ਲੋਕ ਰਹਿੰਦੇ ਹਨ ਜਿਨ੍ਹਾਂ ਵਿਚ ਰੂਸੀ, ਪੋਲੈਂਡਵਾਸੀ, ਯਹੂਦੀ, ਹੰਗੇਰੀਅਨ, ਰੋਮੇਨੀਅਨ ਅਤੇ ਮਾਲਡੇਵੀਅਨ ਆਦਿ ਲੋਕ ਸ਼ਾਮਲ ਹਨ ਪਰ ਤਿੰਨ ਚੌਥਾਈ ਆਬਾਦੀ ਫਿਰ ਵੀ ਯੂਕਰੇਨੀਅਨ ਲੋਕਾਂ ਦੀ ਹੀ ਹੈ।

ਇਹ ਬਹੁਤਾ ਕਰਕੇ ਖੇਤੀ ਪ੍ਰਧਾਨ ਖੇਤਰ ਹੈ ਅਤੇ 1970 ਤਕ 60% ਦੇ ਲਗਭਗ ਇਥੇ ਪੇਂਡੂ ਆਬਾਦੀ ਸੀ ਜੋ ਜ਼ਿਆਦਾ ਕਰਕੇ ਵਾਦੀਆਂ ਵਿਚ ਵਸੀ ਹੁੰਦੀ ਸੀ। ਕਣਕ, ਮੱਕੀ, ਚੁਕੰਦਰ ਅਤੇ ਸੂਰਜਮੁਖੀ ਇਥੋਂ ਦੀਆਂ ਮੁੱਖ ਫਸਲਾਂ ਸਨ। ਇਨ੍ਹਾਂ ਤੋਂ ਇਲਾਵਾ ਫਲਾਂ ਦੇ ਵੱਡੇ ਵੱਡੇ ਬਾਗ਼ ਵੀ ਸਨ। ਉੱਚੀਆਂ ਥਾਵਾਂ ਤੇ ਗਾਵਾਂ ਤੇ ਭੇਡਾਂ ਪਾਲੀਆਂ ਜਾਂਦੀਆਂ ਤੇ ਵਾਦੀਆਂ ਵਿਚ ਸੂਰ ਪਾਲੇ ਜਾਂਦੇ ਹਨ। ਸ਼ਹਿਰ ਵਿਚ ਜੰਗਲੀ ਲੱਕੜੀ ਕੱਟਣ ਦੇ ਆਰੇ ਅਤੇ ਇਮਾਰਤੀ ਲੱਕੜੀ ਦਾ ਉਦਯੋਗ ਪ੍ਰਫੁਲਤ ਹੈ। ਇਸੇ ਨਾਂ ਦਾ ਸ਼ਹਿਰ ਖੇਤਰ ਦਾ ਸਦਰ-ਮੁਕਾਮ ਹੈ। ਇਸ ਤੋਂ ਇਲਾਵਾ ਬਾਕੀ ਦੇ ਸ਼ਹਿਰ ਛੋਟੇ ਛੋਟੇ ਹਨ ਤੇ ਇਨ੍ਹਾਂ ਵਿਚ ਜ਼ਰਾਇਤੀ ਉਪਜਾਂ ਦੀ ਪ੍ਰਾਸੈਸਿੰਗ ਦਾ ਕੰਮ ਵੀ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 807

**ਚਰਨੋਫਤਸੀ** : ਸ਼ਹਿਰ—ਇਹ ਯੂਕਰੇਨ ਵਿਚ ਇਸੇ ਨਾਂ ਦੀ ਔਬਲਸਤ ਦਾ ਸਦਰ-ਮੁਕਾਮ ਹੈ ਜੋ ਕਾਰਪੇਥੀਅਨ ਪਹਾੜਾਂ ਦੇ ਪੈਰਾਂ ਵਿਚ ਅਪਰ ਪਰੂਤ ਦਰਿਆ ਤੇ ਸਥਿਤ ਹੈ। ਇਸ ਬਾਰੇ ਮਿਲੇ ਪਹਿਲੇ ਇਤਿਹਾਸਿਕ ਪ੍ਰਮਾਣਾਂ ਤੋਂ ਇਸ ਸ਼ਹਿਰ ਦੀ ਹੋਂਦ ਬਾਰੇ 1407 ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਇਹ ਪੋਲਿਸ਼ ਜ਼ੁਥੇਨੀਅਨ ਰਾਜ ਦਾ ਇਕ ਸ਼ਹਿਰ ਸੀ ਅਤੇ ਬੁਕੋਵੀਨਾ ਖੇਤਰ ਦਾ ਪ੍ਰਮੁੱਖ ਕੇਂਦਰ ਸੀ। ਅਠਾਰ੍ਹਵੀਂ ਸਦੀ ਵਿਚ ਇਹ ਸ਼ਹਿਰ ਪਹਿਲਾਂ ਤੁਰਕਾਂ ਦੇ ਫਿਰ ਆਸਟ੍ਰੀਆ-ਹੰਗਰੀ ਦੇ ਕਬਜ਼ੇ ਵਿਚ ਰਿਹਾ। ਪਹਿਲੇ ਸੰਸਾਰ ਯੁੱਧ ਤੋਂ ਬਾਅਦ ਇਹ ਰੋਮਾਨੀਆ ਨੂੰ ਦੇ ਦਿੱਤਾ ਗਿਆ ਅਤੇ 1940 ਵਿਚ ਇਹ ਰੂਸ ਦੇ ਕਬਜ਼ੇ ਵਿਚ ਆ ਗਿਆ। ਸ਼ੁਰੂ ਤੋਂ ਹੀ ਇਹ ਵਪਾਰ ਦਾ ਕੇਂਦਰ ਰਿਹਾ ਹੈ। 20ਵੀਂ ਸਦੀ ਵਿਚ ਇਹ ਇਕ ਚੰਗਾ ਉਦਯੋਗਿਕ ਕੇਂਦਰ ਅਤੇ ਰੇਲਵੇ ਜੰਕਸ਼ਨ ਬਣ ਗਿਆ। ਆਧੁਨਿਕ ਸ਼ਹਿਰ ਵਿਚ ਊਨੀ ਅਤੇ ਸੂਤੀ ਕੱਪੜੇ ਦਾ ਉਦਯੋਗ, ਹਲਕਾ ਇੰਜਨੀਅਰਿੰਗ ਉਦਯੋਗ, ਖਾਣ ਵਾਲੇ ਪਦਾਰਥਾਂ ਦੀ ਪ੍ਰਾਸੈਸਿੰਗ ਅਤੇ ਇਮਾਰਤੀ ਲੱਕੜੀ ਨਾਲ ਸਬੰਧਤ ਉਦਯੋਗ ਹਨ। ਇਹ ਸ਼ਹਿਰ ਲਗਭਗ 11 ਕਿ. ਮੀ. ਵਿਚ ਫੈਲਿਆ ਹੋਇਆ ਹੈ ਅਤੇ ਇਸ ਦੇ ਹੋਰ ਵੀ ਕਈ ਉਪ-ਨਗਰ ਵਿਕਸਤ ਹੋ ਰਹੇ ਹਨ। ਇਥੇ ਇਕ ਯੂਨੀਵਰਸਿਟੀ (1875) ਅਤੇ ਇਕ ਮੈਡੀਕਲ ਕਾਲਜ ਹੈ।

ਆਬਾਦੀ—259,000 (1991) ਅੰ. ਅੰ.

48° 18' ਉ. ਵਿਥ; 25° 56' ਪੂ. ਲੰਬ.

ਹ. ਪੁ. ਐਨ. ਬ੍ਰਿ. ਮਾ. 2 : 807

**ਚਰਨੌਲੀ** : ਹਿਮਾਚਲ ਪ੍ਰਦੇਸ਼ ਰਾਜ (ਭਾਰਤ) ਵਿਚ ਕਾਂਗੜਾ ਜ਼ਿਲ੍ਹੇ ਦੀ ਨੂਰਪੁਰ ਤਹਿਸੀਲ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਨਵਾਂ ਸ਼ਹਿਰ ਤੋਂ ਕੋਈ 45 ਕਿ. ਮੀ. ਦੂਰ ਹੈ। ਇਸ ਪਿੰਡ ਵਿਚ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਕੀਰਤਪੁਰ ਤੋਂ ਸਤਲੁਜ ਆਉਂਦੇ ਅਤੇ ਦੁਆਬੇ ਵਲ ਜਾਂਦੇ ਇਥੇ ਠਹਿਰਦੇ ਹੁੰਦੇ ਸਨ। ਇਸੇ ਥਾਂ ਤੇ ਮੰਜੀ ਸਾਹਿਬ ਗੁਰਦੁਆਰਾ ਉਨ੍ਹਾਂ ਦੀ ਯਾਦ ਵਿਚ ਬਣਾਇਆ ਗਿਆ ਹੈ।

ਹ. ਪੁ.—ਮ. ਕੋ. 457

**ਚਰਪਟ ਨਾਥ** : ਇਹ ਇਕ ਜੋਗੀ ਸੀ ਜੋ ਗੁਰੂ ਗੋਰਖ ਨਾਥ ਦਾ ਪ੍ਰਸਿੱਧ ਚੇਲਾ ਸੀ। ਇਸ ਦੀ ਚਰਚਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਦੱਸੀ ਜਾਂਦੀ ਹੈ। ਇਹ ਵਿਸ਼ਾ ਖੋਜ ਦਾ ਹੈ ਜਿਸ ਸਬੰਧੀ ਵੱਖ ਵੱਖ ਵਿਦਵਾਨਾਂ ਦਾ ਵੱਖਰਾ-ਵੱਖਰਾ ਮੱਤ ਹੈ। ਇਕ ਵਿਚਾਰ ਇਹ ਹੈ

ਕਿ ਗੁਰੂ ਜੀ ਨੇ ਚਰਚਾ ਦੇ ਵਿਸ਼ਿਆਂ ਉਪਰ ਪ੍ਰਸ਼ਨ ਕਰਕੇ ਆਪ ਉੱਤਰ ਦਿੱਤੇ ਹਨ। ਇਸ ਲਈ ਉਨ੍ਹਾਂ ਦਾ ਸਮਕਾਲੀ ਚਰਪਟ ਨਾਥ ਨਹੀਂ ਸੀ। ਦੂਸਰਾ ਮੱਤ ਹੈ ਕਿ ਚਰਪਟ ਨਾਥ ਦੇ ਸ਼ਿਸ਼ ਵੀ ਗੱਦੀ-ਨਸ਼ੀਨ ਹੋਣ ਤੇ ਇਸੇ ਨਾਂ ਨਾਲ ਚਰਚਾ ਹੋਈ ਦਸਦੇ ਹਨ। ਤੀਜਾ ਮੱਤ ਜੋਗੀਆਂ ਦਾ ਹੈ ਕਿ ਇਹ ਲੋਕ ਆਪਣੀ ਆਰਜਾ ਆਪਣੀ ਮਰਜ਼ੀ ਅਨੁਸਾਰ ਜੋਗ ਨਾਲ ਲੰਬੀ ਕਰ ਲੈਂਦੇ ਸਨ। ਹੋ ਸਕਦਾ ਹੈ ਚਰਪਟ ਨੇ ਹੀ ਆਪ ਗੁਰੂ ਜੀ ਦੇ ਕਾਲ ਤੱਕ ਜੀਵਿਤ ਰਹਿ ਕੇ ਚਰਚਾ ਕੀਤੀ ਹੋਵੇ।

ਇਹ ਮਾਣ ਅਤੇ ਪ੍ਰਸਿੱਧੀ ਪ੍ਰਾਪਤ ਜੋਗੀ ਸੀ। ਚੰਬਾ (ਹਿਮਾਚਲ ਪ੍ਰਦੇਸ਼) ਦਾ ਰਾਜਾ ਸਾਹਿਲ ਵਰਮਾ ਚਰਪਟ ਨਾਥ ਦਾ ਪੱਕਾ ਸ਼ਰਧਾਲੂ ਸੀ। ਉਸ ਨੇ ਜੋਗੀਆਂ ਦੀ ਯਾਦ ਨੂੰ ਕਾਇਮ ਰੱਖਣ ਲਈ ਤਾਂਬੇ ਦਾ ਇਕ ਸਿੱਕਾ ਚਕਲੀ ਵੀ ਚਲਾਇਆ।

ਪੰਜਾਬੀ ਪਰੰਪਰਾ ਅਨੁਸਾਰ ਚਰਪਟ ਨਾਥ ਗੁਰੂ ਗੋਰਖ ਨਾਥ ਦਾ ਚੇਲਾ ਸੀ ਪਰ ਨੇਪਾਲੀ ਪਰੰਪਰਾ ਅਨੁਸਾਰ ਇਹ ਗੁਰੂ ਗੋਰਖ ਨਾਥ ਦਾ ਗੁਰਭਾਈ ਸੀ। ਵੈਸੇ ਵੀ ਬਹੁਤੇ ਹਵਾਲਿਆਂ ਤੋਂ ਇਹੋ ਸਿੱਧ ਕੀਤਾ ਜਾਂਦਾ ਹੈ ਕਿ ਗੁਰੂ ਗੋਰਖ ਦੀ ਤਰ੍ਹਾਂ ਚਰਪਟ ਵੀ ਪਰਗਤੀਸ਼ੀਲ ਵਿਚਾਰਾਂ ਦਾ ਸੀ। ਇਸ ਨੇ ਨਾਥ ਜੋਗੀਆਂ ਵਿਚ ਆ ਰਹੀਆਂ ਬੁਰਾਈਆਂ ਵੱਲ ਸਪਸ਼ਟ ਸੰਕੇਤ ਕੀਤੇ ਹਨ। ਚਰਪਟ ਦੇ ਕਾਵਿ ਤੋਂ ਪਤਾ ਚਲਦਾ ਹੈ ਕਿ ਇਹ ਜੋਗੀ ਹੀ ਨਹੀਂ ਸਗੋਂ ਆਤਮ ਜੋਗੀ ਸੀ। ਇਹ ਆਪਣੇ ਆਪ ਨੂੰ ਵੀ ਆਤਮ ਜੋਗੀ ਹੀ ਮੰਨਦਾ ਹੈ ਕਿਉਂਕਿ ਇਸ ਨੇ ਜੋਗੀਆਂ ਦੀ ਭੇਖ ਧਾਰਨ ਦੀ ਮਨੋਬਿਰਤੀ ਦੀ ਵਧੇਰੇ ਨਿੰਦਾ ਕੀਤੀ ਹੈ।

ਕਿਹਾ ਜਾਂਦਾ ਹੈ ਕਿ 10ਵੀਂ 11ਵੀਂ ਸਦੀ ਦੇ ਲਾਗੇ 84 ਸਿੱਧ ਜੋਗੀ ਚੰਬਾ ਵਿਚ ਬ੍ਰਹਮਪੁਰਾ ਨਾਂ ਦੇ ਸਥਾਨ ਤੇ ਆਏ, ਉਨ੍ਹਾਂ ਵਿਚ ਚਰਪਟ ਨਾਥ ਵੀ ਸੀ। ਚੰਬੇ ਦੇ ਮਹਿਲ ਦੇ ਸਾਹਮਣੇ ਅੱਜ ਵੀ ਸਿੱਧ ਚਰਪਟ ਨਾਥ ਦਾ ਮੰਦਰ ਹੈ।

ਹ. ਪੁ.—ਮ. ਕੋ. 457; ਪੰ. ਸਾ. ਦਾ. ਇ.—ਭਾ. ਵਿ. ਪੰ.

**ਚਰਬੀਆਂ ਅਤੇ ਲਾਈਪਿਡ** : ਪਸ਼ੂਆਂ ਅਤੇ ਪੌਦਿਆਂ ਵਿਚ ਮਿਲਦੇ ਉੱਚ ਫੈਟੀ-ਐਸਿਡਾਂ ਦੇ ਗਲਿਸਰਾਈਡਾਂ ਨੂੰ ਚਰਬੀਆਂ ਕਿਹਾ ਜਾਂਦਾ ਹੈ। ਲਾਈਪਿਡ ਉਹ ਪਦਾਰਥ ਹਨ, ਜਿਹੜੇ ਜੀਵ ਰਸਾਇਣਿਕ ਅਤੇ ਭੌਤਿਕ ਗੁਣਾਂ (ਜਿਵੇਂ ਕਿ ਘੁਲਣਸ਼ੀਲਤਾ) ਵਿਚ ਚਰਬੀਆਂ ਨਾਲ ਮਿਲਦੇ-ਜੁਲਦੇ ਹਨ ਪ੍ਰੰਤੂ ਇਨ੍ਹਾਂ ਦੀ ਰਚਨਾ ਵਿਚ ਕਾਫ਼ੀ ਅੰਤਰ ਹੋ ਸਕਦਾ ਹੈ।

ਚਰਬੀਆਂ ਫੈਟੀ-ਐਸਿਡਾਂ ਅਤੇ ਗਲਿਸਰਾੱਲ ਦੇ ਐਸਟਰ (ਆਰਗੈਨਿਕ ਲੂਣ) ਹੁੰਦੇ ਹਨ। ਫੈਟੀ-ਐਸਿਡ ਇਕ ਬੇਸੀ ਕਾਰਬਨੀ ਤੇਜ਼ਾਬ ਹੁੰਦੇ ਹਨ ਜਿਨ੍ਹਾਂ ਵਿਚ ਕਾਰਬਨ ਚੇਨ (1 ਤੋਂ 24 ਕਾਰਬਨ ਪਰਮਾਣੂ) ਸੰਤ੍ਰਿਪਤ, ਅਸੰਤ੍ਰਿਪਤ ਜਾਂ ਹਾਈਡ੍ਰੌਕਸੀ-ਪ੍ਰਤਿਸਥਾਪਿਤ ਹੁੰਦੀ ਹੈ। ਚੇਨ ਦੀ ਲੰਬਾਈ ਦੇ ਵਧਣ ਨਾਲ ਫੈਟੀ-ਐਸਿਡ ਪਾਣੀ ਵਿਚ ਵਧੇਰੇ ਅਘੁਲਣਸ਼ੀਲ ਹੋ ਜਾਂਦੇ ਹਨ ਅਤੇ ਇਨ੍ਹਾਂ ਦਾ ਪਿਘਲਾਉ ਦਰਜਾ ਉੱਚਾ ਹੋ ਜਾਂਦਾ ਹੈ। ਫੈਟੀ-ਐਸਿਡਾਂ ਦੇ ਖਾਰੇ ਲੂਣ (ਸਾਬਣ) ਪਾਣੀ ਵਿਚ ਕੋਲਾੱਇਡੀ ਘੋਲ ਬਣਾਉਂਦੇ ਹਨ। ਈਥਰ, ਕਲੋਰੋਫ਼ਾਰਮ, ਐਸੀਟੋਨ, ਬੈਂਨਜ਼ੀਨ ਅਤੇ ਦੂਸਰੇ ਕਾਰਬਨੀ ਘੋਲਕਾਂ ਵਿਚ ਸਾਰੀਆਂ ਚਰਬੀਆਂ ਘੁਲਣਸ਼ੀਲ ਹਨ।

ਇਕ ਬਾਲਗ ਪੁਰਸ਼ ਹਰ ਰੋਜ਼ ਲਗਭਗ 100 ਗ੍ਰਾ. ਚਰਬੀ ਖਪਤ ਕਰਦਾ ਹੈ। ਠੰਢੇ ਜਲਵਾਯੂ ਵਿਚ ਸਖ਼ਤ ਮਿਹਨਤ ਕਰਨ ਵਾਲੇ ਵਿਅਕਤੀ ਜ਼ਿਆਦਾ ਚਰਬੀ ਖਪਤ ਕਰਦੇ ਹਨ। ਇਸ ਦੀ ਸਭ ਤੋਂ ਵੱਧ ਵਰਤੋਂ ਕੈਨੇਡਾ ਵਿਚ ਜੰਗਲ ਦੀ ਲੱਕੜ ਕੱਟਣ ਵਾਲੇ ਅਤੇ ਐਸਕੀਮੋ ਕਰਦੇ ਹਨ। ਪੇਟ ਅੰਦਰ ਗਈ ਚਰਬੀ (ਮੁੱਖ ਤੌਰ ਤੇ ਟ੍ਰਾਈਗਲਿਸਰਾਈਡ) ਦਾ ਛੋਟੀ ਆਂਦਰ ਵਿਚ ਐਨਜ਼ਾਈਮਾਂ ਦੁਆਰਾ ਜਲਦੀ ਅਪਘਟਨ ਹੋ ਜਾਂਦਾ ਹੈ ਅਤੇ ਇਹ ਮਾੱਨੋਗਲਿਸਰਾਈਡ ਅਤੇ ਫੈਟੀ-ਐਸਿਡਾਂ ਵਿਚ ਬਦਲ ਕੇ ਤੇਲ/ਪਾਣੀ ਅੰਤਰ ਸਤ੍ਹਾ ਉੱਤੇ ਪਿੱਤ-ਰਸ ਲੂਣਾਂ ਨਾਲ ਰਲ ਜਾਂਦੇ ਹਨ। ਇਸ ਤੋਂ ਮਗਰੋਂ ਚਰਬੀ ਉਨ੍ਹਾਂ ਸੈੱਲਾਂ ਵਿਚੋਂ ਦੀ ਲੰਘਦੀ ਹੈ ਜਿਹੜੇ ਛੋਟੀ ਆਂਦਰ ਨੂੰ ਲਸੀਕਾ ਮਹਾ-ਵਹਿਣੀਆਂ (ਲਿਫ਼ੈਟਿਕਸ) ਅਤੇ ਕੋਸ਼ਿਕਾਵਾਂ ਨਾਲ ਜੋੜਦੇ ਹਨ।

ਸੋਖਿਤ ਟ੍ਰਾਈਗਲਿਸਰਾਈਡ ਦਾ ਵਧੇਰੇ ਭਾਗ ਸਰੀਰ ਦੇ ਭਿੰਨ ਭਿੰਨ ਹਿੱਸਿਆਂ ਦੇ ਸੈੱਲਾਂ ਵਿਚ ਜੰਮ ਜਾਂਦਾ ਹੈ। ਇਕੱਠੀ ਹੋਈ ਚਰਬੀ ਦੀ ਮਾਤਰਾ ਅਤੇ ਇਸ ਦੀ ਵੰਡ, ਬਚੀ ਹੋਈ ਨਿਰੋਲ ਊਰਜਾ, ਹਾੱਰਮੋਨ ਕਿਰਿਆ ਅਤੇ ਨਾੜੀਆਂ ਸਬੰਧੀ ਫੈਕਟਰਾਂ ਉੱਤੇ ਨਿਰਭਰ ਕਰਦੀ ਹੈ।

ਇਕੱਠੀ ਹੋਈ ਚਰਬੀ ਦੀ ਰਚਨਾ ਖ਼ੁਰਾਕ ਵਾਲੀ ਚਰਬੀ ਅਤੇ ਸਰੀਰ ਵਿਚ ਕਾਰਬੋਹਾਈਡ੍ਰੇਟਾਂ ਤੇ ਦੂਸਰੇ ਭੋਜਨ ਪਦਾਰਥਾਂ ਦੁਆਰਾ ਬਣੀ ਚਰਬੀ ਦੇ ਵਿਚਕਾਰ ਮੱਧਵਰਤੀ ਹੈ। ਜਦੋਂ ਚਰਬੀ ਜ਼ਿਆਦਾ ਖਾਧੀ ਜਾਂਦੀ ਹੈ ਤਾਂ ਸਰੀਰ ਦੀ ਚਰਬੀ ਵਾਲੀ ਰਚਨਾ ਖ਼ੁਰਾਕ ਵਾਲੀ ਚਰਬੀ ਵਾਲੀ ਹੋ ਸਕਦੀ ਹੈ। ਸਿਥਲ ਜਾਂ ਨਿੱਸਲ ਹੋ ਕੇ ਪਏ ਰਹਿਣ ਵਾਲੇ ਪਸ਼ੂਆਂ ਵਿਚ ਗਰਮੀਆਂ ਦੇ ਅਖ਼ੀਰਲੇ ਮਹੀਨਿਆਂ ਵਿਚ ਚਰਬੀ ਦੇ ਵਿਸ਼ੇਸ਼ ਡਿਪਾਜ਼ਿਟ ਜੰਮ ਜਾਂਦੇ ਹਨ। ਗੁਰਦੇ ਦੇ ਸੈੱਲਾਂ ਵਿਚੋਂ ਕੋਲੀਨ ਅਤੇ ਦੂਸਰੇ ਪਦਾਰਥ ਚਰਬੀ ਨੂੰ ਗਤੀਸ਼ੀਲ ਕਰਦੇ ਹਨ। ਠੀਕ ਸਿਹਤ ਲਈ ਖ਼ੁਰਾਕ ਵਿਚ ਕੋਲੀਨ ਦੀ ਸਹੀ ਮਾਤਰਾ ਜਾਂ ਮੈਥਿਓਨੀਨ (ਜਿਹੜੀ ਕਿ ਸਰੀਰ ਵਿਚ ਕੋਲੀਨ ਬਣਾਉਣ ਲਈ ਸਹਾਈ ਹੁੰਦੀ ਹੈ) ਦਾ ਹੋਣਾ ਜ਼ਰੂਰੀ ਹੈ। ਟ੍ਰਾਈਗਲਿਸਰਾਇਡਾਂ ਨੂੰ ਗੁਰਦੇ ਵਿਚ ਤੋੜਿਆਂ ਅਸੰਤ੍ਰਿਪਤ ਅਤੇ ਆਕਸੀਕ੍ਰਿਤ ਕੀਤਾ ਜਾ ਸਕਦਾ ਹੈ। ਖ਼ੁਰਾਕ ਵਾਲੀ ਚਰਬੀ ਵਿਚ ਟ੍ਰਾਈਗਲਿਸਰਾਈਡਾਂ ਦੇ ਨਾਲ ਕੁਝ ਵਿਸ਼ੇਸ਼ ਲਾਈਪਿਡ ਵੀ ਹੋ ਸਕਦੇ ਹਨ ਜਿਨ੍ਹਾਂ ਵਿਚ ਚਰਬੀ ਘੋਲਣ ਵਾਲੇ ਵਿਟਾਮਿਨ ਏ, ਡੀ ਅਤੇ ਈ ਸ਼ਾਮਲ ਹੋਣ। ਖ਼ੁਰਾਕ ਵਾਲੀਆਂ ਸਾਰੀਆਂ ਚਰਬੀਆਂ ਨੂੰ ਆਮ ਕਰਕੇ ਚਰਬੀ ਵਿਚ ਘੁਲਣਸ਼ੀਲ ਵਿਟਾਮਿਨ ਕੇ ਰਹਿਤ ਮੰਨਿਆ ਜਾਂਦਾ ਹੈ। ਇਹ ਵਿਟਾਮਿਨ ਸਬਜ਼ੀਆਂ ਅਤੇ ਸੂਖਮ ਜੀਵਾਂ ਦੀ ਗੁਪਤ ਚਰਬੀ ਵਿਚ ਮਿਲਦਾ ਹੈ। ਲਾਈਪਿਡ ਸੈੱਲਾਂ ਅਤੇ ਝਿੱਲੀਆਂ ਦੀ ਬਣਤਰ ਦੇ ਜ਼ਰੂਰੀ ਭਾਗ ਹਨ ਅਤੇ ਇਨ੍ਹਾਂ ਵਿਚੋਂ ਜ਼ਿਆਦਾ ਲਾਈਪਿਡ; ਪ੍ਰੋਟੀਨ ਜਾਂ ਕਾਰਬੋਹਾਈਡ੍ਰੇਟ ਨਾਲ ਮਿਲੇ ਹੁੰਦੇ ਹਨ। ਵਾਸਰਮੈਨ ਟੈਸਟ ਵਰਗੀਆਂ ਸੈਰੋਲਾਜੀਕਲ ਕਿਰਿਆਵਾਂ ਵਿਚ ਕੁਝ ਵਿਸ਼ੇਸ਼ ਫ਼ਾੱਸਫੇਟਾਈਡਾਂ ਦੀ ਜ਼ਰੂਰਤ ਪੈਂਦੀ ਹੈ। ਚਰਬੀ ਦੇ ਇਕ ਥਾਂ ਤੋਂ ਦੂਜੀ ਥਾਂ ਜਾਣ ਲਈ ਫ਼ਾੱਸਫ਼ੋਲਾਈਪਿਡਾਂ ਦਾ ਵੀ ਸਬੰਧ ਹੈ। ਸਟੈਰੋਲ ਕਾਫ਼ੀ ਜੀਵ-ਵਿਗਿਆਨਕ ਕਿਰਿਆਵਾਂ ਕਰਦੇ ਹਨ, ਉਦਾਹਰਣ ਵਜੋਂ ਲਿੰਗ ਹਾਰਮੋਨ ਅਤੇ ਗੁਰਦੇ ਲਾਗਲਾ ਕਾੱਰਟੈਕਸ। ਜੇਕਰ ਸਟੈਰੋਲ ਰਿੰਗ ਨੂੰ ਅਲਟਾਵਾਇਲਿਟ ਪ੍ਰਕਾਸ਼ ਦੁਆਰਾ ਤੋੜਿਆ ਜਾਵੇ ਤਾਂ ਉਤਪੰਨ ਹੋਏ ਯੋਗਿਕ ਕੈਲਸ਼ੀਅਮ ਦੇ ਸੋਖਣ ਅਤੇ ਫ਼ਾਸਫ਼ੇਟ ਦੇ ਨਿਕਾਸ ਉੱਤੇ ਬਹੁਤ ਪ੍ਰਭਾਵ ਪਾਉਂਦੇ ਹਨ ਅਤੇ ਵਿਟਾਮਿਨ-ਡੀ ਬਣਦਾ ਹੈ।

ਜਦੋਂ ਆਂਦਰ-ਖੋੜ ਵਿਚ ਚਰਬੀ ਦਾ ਜਲ-ਅਪਘਟਨ ਅਤੇ ਇਮਲਸੀਕਰਨ ਅਸਧਾਰਨ ਹੋਵੇ ਤਾਂ ਚਰਬੀ ਸੋਖਣ ਵਿਚ ਨੁਕਸ ਪੈ ਜਾਂਦਾ ਹੈ ਜਿਸ ਕਾਰਨ ਪਿੱਤ-ਰਸ ਵਿਚ ਰੁਕਾਵਟ ਤੇ ਪੈਂਕਰੀਐਟਾਈਟਿਸ ਅਤੇ ਬੱਚਿਆਂ ਵਿਚ ਸੀਲਿਅਕ ਬੀਮਾਰੀ ਹੋ ਜਾਂਦੀ ਹੈ। ਕੁਝ ਕੁ ਵਿਸ਼ੇਸ਼ ਹਾਲਤਾਂ ਵਿਚ ਸਾਧਾਰਨ ਜਾਂ ਅਸਾਧਾਰਨ ਲਾਈਪਿਡ ਤੰਤੂਆਂ ਵਿਚ ਵੱਡੀ ਮਾਤਰਾ ਵਿਚ ਡਿਪਾਜ਼ਿਟ ਹੋ ਜਾਂਦੇ ਹਨ। ਚਰਬੀ ਦੇ ਅਪੂਰਨ ਆਕਸੀਕਰਨ ਕਾਰਨ ਕਈ ਵਾਰ, 'ਕੀਟੋਸਿਜ਼' ਹੋ ਜਾਂਦਾ ਹੈ। ਇਹ ਆਮ ਕਰਕੇ ਜ਼ਿਆਬਤੀਸ, ਫ਼ਾਕਾ, ਫਾਇਰੈਕਸੀਆ ਅਤੇ ਕਈ ਵਾਰ ਬੱਚਿਆਂ ਵਿਚ ਇਕ ਦਮ ਹੋ ਜਾਂਦਾ ਹੈ। ਬਹੁਤੀ ਚਰਬੀ ਵਾਲੀ ਖ਼ੁਰਾਕ ਖਾਣ ਨਾਲ ਵੀ ਕੀਟੋਸਿਜ਼ ਹੋ ਜਾਂਦਾ ਹੈ। ਅਜਿਹੀ ਸਥਿਤੀ ਵਿਚ ਚਰਬੀ ਨੂੰ 'ਕਾਰਬੋਹਾਈਡਰੇਟ ਦੀ ਅੱਗ ਵਿਚ ਸੜਦੀ' ਕਿਹਾ ਜਾਂਦਾ ਹੈ।

ਕਿਸੇ ਸੱਟ ਆਦਿ ਲੱਗਣ ਨਾਲ ਜੇਕਰ ਸੈੱਲਾਂ ਨੂੰ ਨੁਕਸਾਨ ਪਹੁੰਚੇ ਤਾਂ ਸੈੱਲ ਪਦਾਰਥ (ਸਾਈਟੋਪਲਾਜ਼ਮ) ਦੀ ਲਿਪੋਪ੍ਰੋਟੀਨ ਬਣਤਰ ਟੁੱਟ ਜਾਂਦੀ ਹੈ ਅਤੇ ਮੁਕਤ ਚਰਬੀ ਉਤਪੰਨ ਹੁੰਦੀ ਹੈ। ਨਾੜੀ ਟਿਸ਼ੂ ਦੇ ਸੱਟ-ਫੇਟ ਲੱਗਣ ਨਾਲ ਲਿਪੋਪ੍ਰੋਟੀਨ ਬਣਤਰ ਵਿਗੜ ਜਾਂਦੀ ਹੈ। ਇਹ ਸਪਸ਼ਟ ਹੋ ਚੁੱਕਾ ਹੈ ਕਿ ਜਦੋਂ ਇਨਸਾਨ ਦੀ ਖ਼ੁਰਾਕ ਵਿਚ ਅਸੰਤ੍ਰਿਪਤ ਬਨਸਪਤੀ ਜਾਂ ਸਮੁੰਦਰੀ ਤੇਲ ਸ਼ਾਮਲ ਹੋਣ ਤਾਂ ਖ਼ੂਨ ਵਿਚ ਕੋਲੈੱਸਟ੍ਰੌਲ ਦਾ ਸਤੱਰ ਪਸ਼ੂ ਜਾਂ ਸੰਤ੍ਰਿਪਤ ਚਰਬੀਆਂ ਵਾਲੀ ਖ਼ੁਰਾਕ ਨਾਲੋਂ ਕਿਧਰੇ ਘੱਟ ਹੁੰਦਾ ਹੈ।

ਟ੍ਰਾਈਗਲਿਸਰਾਈਡ ਦਾ ਸੰਸ਼ਲੇਸ਼ਣ ਕਈ ਪੌਦਿਆਂ ਦੁਆਰਾ ਕੀਤਾ ਜਾਂਦਾ ਹੈ। ਇਨ੍ਹਾਂ ਦੇ ਆਮ ਅੰਸ਼ ਓਲੀਇਕ, ਲਿਨੋਲੀਇਕ ਅਤੇ ਪਾਮਿਟਿਕ ਫੈਟੀ-ਐਸਿਡ ਹਨ। ਕਈ ਬੀਜਾਂ ਅਤੇ ਫਲਾਂ ਦੇ ਪੱਕਣ ਵਿਚ ਚਰਬੀ ਦਾ ਬਣਨਾ ਇਕ ਬਹੁਤ ਵੱਡਾ ਲੱਛਣ ਹੈ।

**ਖਾਣ-ਯੋਗ ਚਰਬੀਆਂ ਦੇ ਸ੍ਰੋਤ**-ਅੰਸ਼ਿਕ ਤੌਰ ਤੇ ਸਖ਼ਤ ਕੀਤਾ ਵੇਲ੍ਹ ਤੇਲ ਜ਼ਿਆਦਾਤਰ ਬਣਾਉਟੀ ਮੱਖਣ (ਮਾਰਜਰੀਨ) ਤਿਆਰ ਕਰਨ ਲਈ ਵਰਤਿਆ ਜਾਂਦਾ ਹੈ। ਵੜੇਵਿਆਂ, ਸੋਇਆਬੀਨ, ਮੂੰਗਫਲੀ, ਸੂਰਜਮੁਖੀ ਫੁੱਲ ਦੇ ਬੀਜਾਂ ਅਤੇ ਪਾਮ ਦੀ ਗ਼ਰੀ ਦੇ ਤੇਲ ਸਖ਼ਤ ਕਰਨ ਮਗਰੋਂ ਬਣਾਵਟੀ ਮੱਖਣ ਅਤੇ ਖਾਣਾ ਬਣਾਉਣ ਵਾਲੀ ਚਰਬੀ ਲਈ ਵਰਤੇ ਜਾਂਦੇ ਹਨ। ਸੂਐੱਟ, ਬਲਦ ਅਤੇ ਭੇਡ ਦੀ ਅੰਦਰਲੀ ਚਰਬੀ (ਆਮ ਕਰਕੇ ਗੁਰਦੇ ਦੀ) ਹੈ ਜਿਸ ਵਿਚ ਚਰਬੀ ਅਤੇ 0.5% ਅਧਾਰੀ ਝਿੱਲੀ ਹੁੰਦੀ ਹੈ।

ਹ. ਪੁ.-ਚੈਂਬ. ਐਨ. 5 : 572

**ਚਰਮੋਇਆ** : ਐਨੋਨੀਏਸੀ ਕੁਲ ਦੇ ਇਸ ਰੁੱਖ ਦਾ ਬਨਸਪਤੀ ਵਿਗਿਆਨਕ ਨਾਂ ਐਨੋਨਾ ਚੈਰੀਮੋਲਾ (Annona cherimola) ਹੈ। ਇਹ ਊਸ਼ਣ-ਖੰਡੀ ਅਮਰੀਕਾ ਵਿਚ ਉੱਚੀਆਂ ਥਾਵਾਂ ਤੇ ਜਿਥੇ ਕੋਹਰਾ ਨਾ ਪੈਂਦਾ ਹੋਵੇ, ਆਮ ਮਿਲ ਜਾਂਦੇ ਹਨ। ਇਸ ਤੋਂ ਛੁੱਟ ਇਹ ਊਸ਼ਣ-ਖੰਡੀ ਖੇਤਰਾਂ ਵਿਚ ਵੀ ਕਾਸ਼ਤ ਕੀਤਾ ਜਾਂਦਾ ਹੈ। ਇਸ ਦੀ ਜ਼ਿਆਦਾਤਰ ਕਾਸ਼ਤ ਇਸ ਦੇ ਗੁੱਦੇਦਾਰ ਅਤੇ ਖਾਣਯੋਗ ਫਲ ਲਈ ਕੀਤੀ ਜਾਂਦੀ ਹੈ। ਇਹ ਰੁੱਖ 5 ਤੋਂ 9 ਮੀ. ਤਕ ਲੰਮਾ ਹੋ ਜਾਂਦਾ ਹੈ ਪਰੰਤੂ ਕਾਸ਼ਤਕਾਰੀ ਵਿਚ ਕਾਟ ਛਾਂਗ ਕਰਕੇ ਇਸ ਦੀ ਲੰਬਾਈ 5 ਮੀ. ਤਕ ਅਤੇ ਫੈਲਾਅ 6 ਮੀ. ਤਕ ਰੱਖਿਆ ਜਾਂਦਾ ਹੈ ਤਾਂ ਕਿ ਇਸ ਦਾ ਪਰਾਗਣ ਹੱਥ ਨਾਲ ਕੀਤਾ ਜਾ ਸਕੇ। ਇਸ ਦਾ ਫੁੱਲ 2.5 ਸੈਂ. ਮੀ. ਫੁੱਲਿਆ ਹੋਇਆ, ਚਿੱਟਾ ਅਤੇ ਖੁਸ਼ਬੂਦਾਰ ਹੁੰਦਾ ਹੈ। ਇਸ ਰੁੱਖ ਦੇ ਪੱਤੇ ਲੰਮੇ ਅਤੇ ਅੰਡਾਕਾਰ ਸ਼ਕਲ ਦੇ ਹੁੰਦੇ ਹਨ ਜਿਨ੍ਹਾਂ ਦਾ ਰੰਗ ਹਲਕਾ ਹਰਾ ਅਤੇ ਮਖ਼ਮਲੀ ਭਾਹ ਮਾਰਦਾ ਹੈ। ਵੱਡੇ ਅਤੇ ਗੋਲਾਕਾਰ, ਹਲਕੇ-ਪੀਲੇ ਰੰਗੇ ਫ਼ਲ ਪੱਧਰੇ ਜਾਂ ਫਿਰ ਇਨ੍ਹਾਂ ਦੀ ਸਤ੍ਹਾ ਕੁਝ ਉਭਰਵੀਂ ਹੁੰਦੀ ਹੈ। ਇਨ੍ਹਾਂ ਫਲਾਂ ਦਾ ਗੁੱਦਾ ਚਿੱਟਾ ਅਤੇ ਮਿੱਠਾ ਹੁੰਦਾ ਹੈ। ਗੁੱਦੇ ਵਿਚ ਰਵ੍ਹਾਂ ਦੀ ਸ਼ਕਲ ਵਰਗੇ ਬੀਜ ਹੁੰਦੇ ਹਨ। ਇਸ ਦੇ ਬੀਜ ਬਾਰੀਕ ਪੀਸ ਕੇ ਮੈਕਸੀਕੋ ਅਤੇ ਗਵਾਤੇਮਾਲਾ ਵਿਚ ਕੀਟਨਾਸ਼ਕ ਪਦਾਰਥ ਵਜੋਂ ਵਰਤੇ ਜਾਂਦੇ ਹਨ।



ਚਰਮੋਇਆ

ਹ. ਪੁ.-ਐਨ. ਬ੍ਰਿ. ਮਾ. 2 : 806

**ਚਰਾ** : ਪੱਛਮੀ ਬੰਗਾਲ (ਭਾਰਤ) ਦੇ ਪੁਰੂਲੀਆ ਜ਼ਿਲ੍ਹੇ ਦਾ, ਇਕ ਕਸਬਾ ਹੈ ਜੋ ਪੁਰੂਲੀਆ ਸ਼ਹਿਰ ਤੋਂ ਲਗਭਗ 6 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ ਅਤੇ ਜਿਹੜਾ ਪ੍ਰਾਚੀਨ ਸਮੇਂ ਦੇ ਪੱਥਰਾਂ ਦੇ ਬਣੇ ਮੰਦਰਾਂ ਕਰਕੇ ਪ੍ਰਸਿੱਧ ਹੈ। ਇਨ੍ਹਾਂ ਵਿਚੋਂ ਬਹੁਤੇ ਢਹਿ ਢੇਰੀ ਹੋ ਗਏ ਹਨ। ਇਨ੍ਹਾਂ ਪੱਥਰਾਂ ਦੇ ਬਣੇ ਮੰਦਰਾਂ ਨੂੰ ਦੇਬਾਲਾਯਾ ਵੀ ਕਿਹਾ ਜਾਂਦਾ ਸੀ। ਅਸਲ ਵਿਚ ਇਥੇ ਇਸ ਕਿਸਮ ਦੇ 7 ਮੰਦਰ ਬਣਾਏ ਗਏ ਸਨ ਜਿਨ੍ਹਾਂ ਵਿਚੋਂ ਹੁਣ ਸਿਰਫ਼ ਦੋ ਹੀ ਬਾਕੀ ਹਨ। ਇਨ੍ਹਾਂ ਵਿਚੋਂ ਕਈ ਜੈਨ ਜਾਂ ਬੁਧਮੱਤ ਨਾਲ ਸਬੰਧਤ ਜਾਪਦੇ ਹਨ। ਇਸੇ ਹੀ ਕਸਬੇ ਵਿਚ ਮਹਾਤਮਾ ਬੁੱਧ ਅਤੇ ਜੈਨੀਆਂ ਦੇ ਆਗੂਆਂ ਦੀਆਂ ਮੂਰਤੀਆਂ ਮਿਲੀਆਂ ਹਨ। ਕਿਆਸ ਕੀਤਾ ਜਾਂਦਾ ਹੈ ਕਿ ਇਹ ਸਭ ਦੱਖਣੀ ਭਾਰਤ ਦੇ ਬ੍ਰਾਹਮਣੀ ਰਾਜ ਹੇਠ ਹੀ ਬਣੇ ਸਨ। ਇਥੋਂ ਦੇ ਤਲਾਬ ਸਾਰਾਕਾਂ ਦੇ ਬਣਵਾਏ ਹੋਏ ਹਨ।

23° 23' ਉ. ਵਿਥ.; 86° 25' ਪੂ. ਲੰਬ.

ਹ. ਪੁ.-ਇੰਪ. ਗ. ਇੰਡ. 10 : 180

**ਚਰਾਗ਼ ਅਲੀ ਮੌਲਵੀ** : ਇਹ ਉਰਦੂ ਦਾ ਵਿਦਵਾਨ ਲਿਖਾਰੀ ਸੀ ਜਿਸ ਦਾ ਝੁਕਾਅ ਵਧੇਰੇ ਕਰਕੇ ਧਾਰਮਿਕ ਲਿਖਤਾਂ ਵੱਲ ਸੀ। ਇਸ ਦੇ ਬਜ਼ੁਰਗ ਕਸ਼ਮੀਰ ਦੇ ਰਹਿਣ ਵਾਲੇ ਸਨ ਪਰ ਇਸ ਦਾ ਦਾਦਾ ਨੌਕਰੀ ਦੇ ਸਿਲਸਿਲੇ ਵਿਚ ਪਹਿਲਾਂ ਪੰਜਾਬ ਅਤੇ ਫਿਰ ਮੇਰਠ (ਯੂ. ਪੀ.) ਜਾ ਕੇ ਰਹਿਣ ਲੱਗ ਪਿਆ। ਚਰਾਗ਼ ਅਲੀ ਦਾ ਜਨਮ ਮੌਲਵੀ ਮੁਹੰਮਦ ਬਖ਼ਸ਼ ਦੇ ਘਰ 1846 ਈ. ਵਿਚ ਹੋਇਆ। ਅਜੇ ਇਹ ਦਸ ਸਾਲਾਂ ਦਾ ਹੀ ਸੀ ਕਿ ਇਸ ਦੇ ਪਿਤਾ ਦੀ ਮੌਤ ਹੋ ਗਈ। ਇਹ ਘੱਟ ਹੀ ਪੜ੍ਹ ਸਕਿਆ ਅਤੇ ਘਰ ਦੀਆਂ ਮਜਬੂਰੀਆਂ ਕਾਰਨ ਛੇਤੀ ਹੀ ਇਸ ਨੂੰ ਨੌਕਰੀ ਕਰਨੀ ਪੈ ਗਈ। ਜ਼ਿਲ੍ਹਾ ਬਸਤੀ ਵਿਚ ਵਿੱਤ ਵਿਭਾਗ ਵਿਚ ਇਹ ਵੀਹ ਰੁਪਏ ਮਹੀਨਾ ਤੇ ਨੌਕਰੀ ਕਰਨ ਲੱਗ ਪਿਆ ਪਰ ਇਸ ਨੂੰ ਪੜ੍ਹਾਈ ਦਾ ਬੜਾ ਸ਼ੌਕ ਸੀ, ਇਸ ਲਈ ਆਪਣੇ ਵਿਹਲੇ ਸਮੇਂ ਵਿਚ ਖ਼ੂਬ ਪੜ੍ਹਦਾ ਰਹਿੰਦਾ ਅਤੇ ਫ਼ਾਰਸੀ, ਉਰਦੂ ਅਤੇ ਅਰਬੀ ਦਾ ਚੰਗਾ ਮਾਹਿਰ ਹੋ ਗਿਆ। ਅੰਗਰੇਜ਼ੀ, ਲਾਤੀਨੀ ਅਤੇ ਯੂਨਾਨੀ ਦੀ ਵੀ ਇਸ ਨੂੰ ਚੰਗੀ ਜਾਣਕਾਰੀ ਹੋ ਗਈ। ਇਸ ਨੇ ਅੰਗਰੇਜ਼ੀ ਵਿਚ ਵੀ ਪੁਸਤਕਾਂ ਲਿਖੀਆਂ ਜਿਨ੍ਹਾਂ ਦੀ ਸਿਫ਼ਤ ਇੰਗਲੈਂਡ ਦੇ ਅਖ਼ਬਾਰਾਂ ਨੇ ਵੀ ਕੀਤੀ।

ਆਪਣੀ ਵਿੱਦਿਆ ਦੀ ਤਰੱਕੀ ਦੇ ਨਾਲ ਨਾਲ ਚਰਾਗ਼ ਅਲੀ ਨੇ ਨੌਕਰੀ ਵਿਚ ਵੀ ਖ਼ੂਬ ਮਿਹਨਤ ਕੀਤੀ ਅਤੇ ਹੌਲੀ ਹੌਲੀ ਤਹਿਸੀਲਦਾਰ ਬਣ ਗਿਆ। ਇਸ ਨੂੰ ਧਾਰਮਿਕ ਵਾਦ-ਵਿਵਾਦ ਵਿਚ ਵੀ ਬੜੀ ਦਿਲਚਸਪੀ ਸੀ, ਲੈਕਚਰ ਵੀ ਕਰਦਾ ਰਹਿੰਦਾ ਸੀ ਅਤੇ ਲੇਖ ਵੀ ਲਿਖਦਾ ਹੁੰਦਾ ਸੀ। ਸਰ ਸੱਯਦ ਅਹਿਮਦ ਨਾਲ ਚੰਗੀ ਜਾਣ ਪਛਾਣ ਹੋ ਜਾਣ ਕਾਰਨ ਉਸ ਨੇ ਚਰਾਗ਼ ਅਲੀ ਨੂੰ ਹੈਦਰਾਬਾਦ ਵਿਚ ਮਹਿਕਮਾ ਮਾਲ ਵਿਚ ਬਹੁਤ ਵੱਡੇ ਅਹੁਦੇ ਤੇ ਲਗਵਾ ਦਿੱਤਾ। ਆਪਣੀ ਲਿਆਕਤ, ਦਿਆਨਤਦਾਰੀ ਅਤੇ ਚੰਗੇ ਸੁਭਾਅ ਕਾਰਨ ਇਹ ਬਹੁਤ ਪ੍ਰਸਿੱਧ ਹੋਇਆ। 15 ਜੂਨ, 1895 ਈ. ਵਿਚ ਬੰਬਈ ਵਿਖੇ ਇਸ ਦੀ ਮੌਤ ਹੋ ਗਈ।

ਚਰਾਗ਼ ਅਲੀ ਨੇ ਸਰਕਾਰੀ ਮਸਲਿਆਂ ਜਿਵੇਂ ਬਜਟ, ਜਾਗੀਰਾਂ

ਆਦਿ ਉੱਤੇ ਬੇਸ਼ੁਮਾਰ ਪੁਸਤਕਾਂ ਲਿਖੀਆਂ ਜਿਹੜੀਆਂ ਬਹੁਤ ਹੀ ਜ਼ਿਆਦਾ ਪਸੰਦ ਕੀਤੀਆਂ ਗਈਆਂ। ਇਸ ਨੇ ਧਰਮ ਸਬੰਧੀ ਵੀ ਕਈ ਪੁਸਤਕਾਂ ਲਿਖੀਆਂ। ਤਹਿਜ਼ੁਲ ਅਖ਼ਲਾਕ ਵਿਚ ਇਸ ਦੇ ਲੇਖ ਲਗਾਤਾਰ ਛਪਦੇ ਰਹੇ। ਇਹ ਆਪਣੇ ਨੁਕਤਿਆਂ ਨੂੰ ਢੁਕਵੀਆਂ ਦਲੀਲਾਂ ਦੇ ਕੇ ਸਿੱਧ ਕਰਦਾ ਸੀ, ਅੰਕੜਿਆਂ ਅਤੇ ਤੱਥਾਂ ਦੀ ਗਹਿਰਾਈ ਤੱਕ ਪਹੁੰਚਦਾ ਸੀ ਪਰ ਇਸ ਦੀਆਂ ਲਿਖਤਾਂ ਵਿਚ ਆਮ ਕਰਕੇ ਸਾਹਿਤਿਕ ਰੰਗਣ ਬੜੀ ਘੱਟ ਹੈ। ਧਰਮ ਇਸ ਦਾ ਮਨਪਸੰਦ ਵਿਸ਼ਾ ਸੀ।

ਹ. ਪੁ.—ਤਾਰੀਖ਼ ਅਦਬੇ ਉਰਦੂ-ਸੱਯਦ ਇਅਜਾਜ਼ ਹੁਸੈਨ

**ਚਰਾਗ਼ਉੱਦੀਨ ਦਾਮਨ** : ਵੇਖੋ ਦਾਮਨ, ਚਰਾਗ਼ਉੱਦੀਨ

**ਚਰਾਤ** : ਇਹ ਪਾਕਿਸਤਾਨ ਦੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਪਿਸ਼ਾਵਰ ਜ਼ਿਲ੍ਹੇ ਦਾ ਇਕ ਪੁਰਾਣਾ ਪਹਾੜੀ ਸਿਹਤ-ਆਫ਼ਜ਼ਾ ਸਥਾਨ ਅਤੇ ਫ਼ੌਜੀ ਛਾਉਣੀ ਹੈ। ਪਿਸ਼ਾਵਰ ਤੋਂ ਦੱਖਣ-ਪੂਰਬ ਵੱਲੋਂ ਕੋਈ 48 ਕਿ. ਮੀ. ਦੀ ਦੂਰੀ ਤੇ ਇਹ ਖਟਕ ਨਾਂ ਦੀ ਪਰਬਤ-ਲੜੀ ਦੇ ਪੱਛਮੀ ਸਿਰੇ ਉਪਰ ਵਾਕਿਆ ਹੈ। ਸਮੁੰਦਰੀ ਸਤ੍ਹਾ ਤੋਂ ਇਹ ਸਥਾਨ 1332 ਮੀ. (4500 ਫੁੱਟ) ਉੱਚਾ ਹੈ। ਸੰਨ 1861 ਵਿਚ ਸਭ ਤੋਂ ਪਹਿਲਾਂ ਇਥੇ ਫ਼ੌਜੀ ਦਸਤੇ ਸਿਹਤਯਾਬੀ ਦੇ ਮੰਤਵ ਲਈ ਆ ਕੇ ਠਹਿਰੇ ਪਰ ਪਿਛੋਂ ਸੰਨ 1886 ਵਿਚ ਇਥੇ ਪੱਕੀ ਹੀ ਫ਼ੌਜੀ ਛਾਉਣੀ ਸਥਾਪਿਤ ਕਰ ਦਿੱਤੀ ਜਿਸ ਦੇ ਫ਼ਲਸਰੂਪ ਇਥੇ ਹਸਪਤਾਲ, ਗਿਰਜਾਘਰ ਅਤੇ ਕਈ ਬੰਗਲਿਆਂ ਦੀ ਉਸਾਰੀ ਕੀਤੀ ਗਈ। ਫ਼ੌਜੀ ਛਾਉਣੀ ਹੋਣ ਕਰਕੇ ਇਥੇ ਪਾਣੀ ਦਾ ਪ੍ਰਬੰਧ ਵੀ ਬਾਕਾਇਦਾ ਕੀਤਾ ਗਿਆ। ਇਸ ਤੋਂ ਬਿਨਾਂ ਗਰਮੀਆਂ ਵਿਚ ਪਿਸ਼ਾਵਰ ਮੰਡਲ ਦਾ ਸਦਰ-ਮੁਕਾਮ ਵੀ ਇਸੇ ਨੂੰ ਬਣਾਇਆ ਜਾਂਦਾ ਅਤੇ ਪਿਸ਼ਾਵਰ ਦੀਆਂ ਦੋਹਾਂ ਬ੍ਰਿਟਿਸ਼ ਰਜਮੈਂਟਾਂ ਵਿਚੋਂ ਇਕ ਦਾ ਮੁਕਾਮ ਪਿਸ਼ਾਵਰ ਹੀ ਹੁੰਦਾ ਸੀ।

ਚਰਾਤ ਦੇ ਸਥਾਨ ਤੇ ਪਿਸ਼ਾਵਰ ਦੇ ਮੁਕਾਬਲੇ ਤਾਪਮਾਨ ਬਹੁਤ ਘੱਟ ਹੁੰਦਾ ਹੈ। ਵਿਸ਼ੇਸ਼ ਕਰਕੇ ਜੂਨ ਦੇ ਮਹੀਨੇ ਇਥੋਂ ਦਾ ਔਸਤ ਤਾਪਮਾਨ 27.8° ਸੈਂ ਹੁੰਦਾ ਹੈ। ਇਸ ਪਹਾੜ ਤੇ ਜਾ ਕੇ ਸੈਲਾਨੀਆਂ ਨੂੰ ਇਕ ਪਾਸੇ ਪਿਸ਼ਾਵਰ ਦੀ ਸਾਰੀ ਦੀ ਸਾਰੀ ਵਾਦੀ ਦਾ ਨਜ਼ਾਰਾ ਦਿਖਾਈ ਦਿੰਦਾ ਹੈ ਅਤੇ ਦੂਜੇ ਪਾਸੇ ਖਵਾਰਾ (Khwarra) ਵਾਦੀ ਦਾ ਕੁਝ ਹਿੱਸਾ ਅਤੇ ਕੁਝ ਕੁ ਭਾਗ ਕੋਹਾਟ ਜ਼ਿਲ੍ਹੇ ਦਾ ਵੀ ਸੁਹਣਾ ਨਜ਼ਾਰਾ ਪੇਸ਼ ਕਰਦਾ ਹੈ।

33° 50' ਉ. ਵਿਥ.; 71° 54' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 193

**ਚਰੀ** : ਹਿਮਾਚਲ ਪ੍ਰਦੇਸ਼ (ਭਾਰਤ) ਦੇ ਕਾਂਗੜਾ ਜ਼ਿਲ੍ਹੇ ਦਾ ਇਕ ਕਸਬਾ ਹੈ। ਇਥੇ ਸੰਨ 1854 ਦਾ ਬਣਿਆ ਇਕ ਮੰਦਰ ਹੈ ਜਿਸ ਵਿਚ ਇਸੇ ਸਮੇਂ ਦਾ ਇਕ ਥੰਮ੍ਹ ਹੈ ਜਿਸ ਉਤੇ 7 ਸੂਰਾਂ ਦੀ ਸ਼ਕਲ ਉੱਕਰੀ ਹੋਈ ਹੈ। ਖਿਆਲ ਕੀਤਾ ਜਾਂਦਾ ਹੈ ਕਿ ਇਹ ਤਾਂਤਰਿਕ ਦੇਵੀ ਵਜਰਾ ਵਰਾਹੀ (Vajra Varahi) ਦੀ ਯਾਦ ਵਿਚ ਬਣਾਇਆ ਗਿਆ ਹੈ। ਇਹ ਸ਼ਿਲਾਲੇਖ ਭਾਰਤ ਵਿਚ ਹੋਰਨਾਂ ਥਾਵਾਂ ਤੇ ਮਿਲੇ ਬੁੱਧ ਮੱਤ ਨਾਲ ਸਬੰਧਤ ਸ਼ਿਲਾਲੇਖਾਂ ਵਰਗਾ ਹੀ ਹੈ।

32° 08' ਉ. ਵਿਥ.; 76° 27' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 176

**ਚਰੀਆਪਦ** : ਚਰੀਆ ਸ਼ਬਦ ਦਾ ਅਰਥ ਆਚਰਣ ਜਾਂ ਵਿਚਾਰ ਹੈ। ਚਰੀਆ ਦੇ ਪਦ ਸਹਿਜੀਆ ਬੋਧੀ ਸਿੱਧਾਂ ਨੇ ਰਚੇ ਹਨ। ਇਨ੍ਹਾਂ ਪਦਾਂ ਵਿਚ ਦੱਸਿਆ ਗਿਆ ਹੈ ਕਿ ਸਾਧਨ ਲਈ ਕਿਹੜੇ ਵਿਹਾਰ ਉਚਿੱਤ ਤੇ ਕਿਹੜੇ ਅਣਉਚਿੱਤ ਹਨ। ਇਨ੍ਹਾਂ ਨਿਯਮਾਂ ਦੇ ਸੰਗ੍ਰਹਿ ਨੂੰ ਚਰੀਆਪਦ ਨਾਂ ਦਿੱਤਾ ਜਾਂਦਾ ਹੈ। ਸਿੱਧ ਗਿਣਤੀ ਵਿਚ 84 ਮੰਨੇ ਜਾਂਦੇ ਹਨ। ਇਨ੍ਹਾਂ ਵਿਚੋਂ ਕੁਝ ਪ੍ਰਮੁੱਖ ਹਨ :— ਲੁਇਪਾ, ਸ਼ਬਰਪਾ, ਸਰਹਪਾ, ਸ਼ਾਂਤਿਪਾ, ਕਾਹਨਪਾ, ਜਾਲੰਧਰਪਾ, ਭੁਸੁਕਪਾ ਆਦਿ। ਇਨ੍ਹਾਂ ਸਿੱਧਾਂ ਦਾ ਕਾਲ 800-1175 ਈਸਵੀ ਤੱਕ ਮੰਨਿਆ ਜਾਂਦਾ ਹੈ।

ਚਰੀਆਪਦ ਵਿਚ ਸੰਗ੍ਰਹਿ ਕੀਤੇ ਪਦਾਂ ਦੀ ਰਚਨਾ ਕੁਝ ਅਜਿਹੇ ਰਮਜ਼ ਭਰੇ ਢੰਗ ਨਾਲ ਕੀਤੀ ਗਈ ਹੈ ਅਤੇ ਕੁਝ ਅਜਿਹੀ ਭਾਸ਼ਾ ਦਾ ਸਹਾਰਾ ਲਿਆ ਗਿਆ ਹੈ ਕਿ ਉਸ ਦੇ ਰਹੱਸ ਨੂੰ ਸਮਝੇ ਬਿਨਾਂ ਇਨ੍ਹਾਂ ਪਦਾਂ ਦਾ ਅਰਥ ਸਮਝਣਾ ਔਖਾ ਹੈ। ਇਸ ਭਾਸ਼ਾ ਨੂੰ 'ਸੰਧਾ' ਜਾਂ 'ਸੰਧਯ ਭਾਸ਼ਾ' ਕਿਹਾ ਗਿਆ ਹੈ। ਸੰਧਯ ਭਾਸ਼ਾ ਦੇ ਕਈ ਅਰਥ ਕੀਤੇ ਗਏ ਹਨ। ਹਰ ਪ੍ਰਸਾਦ ਸ਼ਾਸਤ੍ਰੀ ਨੇ ਇਸ ਦਾ ਅਰਥ 'ਪ੍ਰਕਾਸ਼-ਅੰਧਕਾਰਮਈ' ਭਾਸ਼ਾ ਕੀਤਾ ਹੈ ਜਿਸ ਦਾ ਭਾਵ ਹੈ ਕਿ ਇਸ ਵਿਚ ਸਪਸ਼ਟਤਾ ਤੇ ਅਸਪਸ਼ਟਤਾ ਮਿਲੀ-ਜੁਲੀ ਹੁੰਦੀ ਹੈ। ਕੁਝ ਸਮਝ ਵਿਚ ਆਉਂਦਾ ਹੈ ਅਤੇ ਕੁਝ ਸਮਝ ਵਿਚ ਨਹੀਂ ਆਉਂਦਾ। ਵਿਦਵਾਨਾਂ ਨੇ ਇਸ ਦੇ ਹੋਰ ਵੀ ਅਰਥ ਕੀਤੇ ਹਨ।

ਚਰੀਆਪਦਾਂ ਦੇ ਅਰਥ ਸਮਝਣ ਲਈ ਸਹਿਜੀਆ ਬੋਧਾਂ ਦੇ ਦ੍ਰਿਸ਼ਟੀਕੋਣ ਨੂੰ ਸਮਝ ਲੈਣਾ ਜ਼ਰੂਰੀ ਹੈ। ਸਾਧਨਾ ਤੇ ਦਾਰਸ਼ਨਿਕ ਪੱਖਾਂ ਤੋਂ ਇਨ੍ਹਾਂ ਪਦਾਂ ਦਾ ਅਧਿਐਨ ਜ਼ਰੂਰੀ ਹੈ। ਚਰੀਆਪਦ ਲਿਖਣ ਵਾਲੇ ਸਿੱਧਾਂ ਲਈ ਸਾਧਨਾ ਬੜੀ ਮੁੱਖ ਗੱਲ ਸੀ ਭਾਵੇਂ ਉਨ੍ਹਾਂ ਨੇ ਦਾਰਸ਼ਨਿਕ ਤੱਤ ਵੀ ਅੱਖੋਂ ਓਹਲੇ ਨਹੀਂ ਹੋਣ ਦਿੱਤੇ। ਸਹਿਜੀਆ ਬੁੱਧ ਧਰਮ ਦੀ ਉਤਪਤੀ ਮਹਾਯਾਨ ਤੋਂ ਹੋਈ ਇਸ ਲਈ ਇਹ ਸੁਭਾਵਿਕ ਹੀ ਹੈ ਕਿ ਮਹਾਯਾਨ ਬੁੱਧ ਧਰਮ ਦੀਆਂ ਕੁਝ ਵਿਸ਼ੇਸ਼ਤਾਵਾਂ ਇਸ ਵਿਚ ਮਿਲਦੀਆਂ ਹਨ।

ਸਹਿਜੀਆ-ਸਾਧਕ ਦਾ ਮੁੱਖ ਨਿਸ਼ਾਨਾ ਸ਼ੂਨਯ ਦੀ ਪ੍ਰਾਪਤੀ ਹੈ। ਸ਼ੂਨਯ ਬਾਰੇ ਨਾਗਾਰਜੁਨ ਨੇ ਦੱਸਿਆ ਹੈ ਕਿ ਉਸ ਬਾਰੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਹੈ। ਫਿਰ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਉਹ ਨਹੀਂ ਹੈ। ਇਸ ਲਈ ਇਹ ਵੀ ਕਹਿਣਾ ਠੀਕ ਨਹੀਂ ਕਿ ਉਹ ਹੈ ਵੀ ਤੇ ਨਹੀਂ ਵੀ, ਤੇ ਇਹ ਵੀ ਕਹਿਣ ਦਾ ਉਪਾਅ ਨਹੀਂ ਹੈ ਕਿ ਹੈ ਤੇ ਨਹੀਂ ਵੀ ਹੈ, ਇਨ੍ਹਾਂ ਦੋਹਾਂ ਵਿਚੋਂ ਕੁਝ ਵੀ ਸੱਚ ਨਹੀਂ ਹੈ। ਇਸ ਤਰ੍ਹਾਂ ਚਾਰ ਪ੍ਰਕਾਰਾਂ ਦੇ ਜੋ ਤੱਤ ਹਨ ਉਨ੍ਹਾਂ ਨੂੰ ਸ਼ੂਨਯ ਆਖਿਆ ਗਿਆ ਹੈ। ਹੋਰ ਬੋਧੀ ਫ਼ਿਲਾਸਫ਼ਰਾਂ ਨੇ ਇਸ ਬਾਰੇ ਹੋਰ ਤਰ੍ਹਾਂ ਵੀ ਵਿਚਾਰ ਕੀਤਾ ਹੈ। ਵਿਗਿਆਨਵਾਦੀ ਵਿਸ਼ੁੱਧ ਗਿਆਨ ਨੂੰ ਹੀ ਸ਼ੂਨਯ ਤੱਤ ਆਖਦੇ ਹਨ। ਸ਼ੂਨਯ ਹੀ ਗਗਨ, ਸੁਰਜ ਤੇ ਆਕਾਸ਼ ਹੈ।

ਸਮੇਂ ਦੇ ਗੁਜ਼ਰਨ ਨਾਲ ਮਹਾਯਾਨ ਦੇ ਸਰੂਪ ਵਿਚ ਪਰਿਵਰਤਨ ਹੋਏ। ਪੁਰਾਣੇ ਬੋਧੀ ਨਿਰਵਾਣ ਦੀ ਪ੍ਰਾਪਤੀ ਨੂੰ ਆਪਣਾ ਆਖ਼ਰੀ ਨਿਸ਼ਾਨਾ ਮੰਨਦੇ ਸਨ ਪਰ ਮਹਾਯਾਨੀ ਬੁੱਧ ਧਰਮ ਦੇ ਆਦਰਸ਼ਾਂ ਨੂੰ ਉੱਚਾ ਮੰਨਦੇ ਹਨ। ਤਾਂਤ੍ਰਿਕ ਬੋਧੀ ਨਿਰਵਾਣ ਨੂੰ ਪਰਮ ਸੁੱਖ ਮੰਨਦੇ ਹਨ। ਉਨ੍ਹਾਂ ਅਨੁਸਾਰ ਮਹਾਂਸੁੱਖ ਹੀ ਨਿਰਵਾਣ ਹੈ। ਉਹ ਮੰਨਦੇ ਸਨ ਕਿ ਵਿਸ਼ੇਸ਼ ਸਾਧਨਾ ਵਿਧੀ ਨਾਲ ਚਿਤ ਨੂੰ ਮਹਾਂਸੁੱਖ ਵਿਚ ਲਗਾ ਦੇਣਾ ਹੀ ਸਾਧਕ ਦਾ ਮੁੱਖ ਨਿਸ਼ਾਨਾ ਹੈ।

ਸਾਧਨਾ ਦੀ ਦ੍ਰਿਸ਼ਟੀ ਤੋਂ ਬੋਧੀ ਚਿਤ ਦੀਆਂ ਦੋ ਧਾਰਾਵਾਂ ਹਨ ਪ੍ਰਗਯਾ ਤੇ ਉਪਾਯ। ਸ਼ੂੰਨਯਤਾ ਤੇ ਗਿਆਨ ਨੂੰ ਤਾਂਤ੍ਰਿਕ ਬੋਧੀ ਸਾਧਕਾਂ ਨੇ 'ਪ੍ਰਗਯਾ' ਆਖਿਆ ਜੋ ਨਿਵਿਰਤੀਮੂਲਕ ਹੈ। ਕਰੁਣਾ ਨੂੰ ਉਨ੍ਹਾਂ ਨੇ ਉਪਾ ਆਖਿਆ ਹੈ। ਇਹ ਪ੍ਰਵਿਰਤੀਮੂਲਕ ਹੈ। ਇਨ੍ਹਾਂ ਦੋਨਾਂ ਦੇ ਸੁਮੇਲ ਨੂੰ 'ਪ੍ਰਗਯੋਪਾਯਾ' ਕਿਹਾ ਗਿਆ ਹੈ। ਇਨ੍ਹਾਂ ਦੋਹਾਂ ਦੇ ਮਿਲਣ ਨਾਲ ਹੀ ਬੋਧੀਚਿਤ ਦੀ ਪ੍ਰਾਪਤੀ ਹੁੰਦੀ ਹੈ। ਮਹਾਂਸੁਖ ਦੀ ਪ੍ਰਾਪਤੀ ਹੁੰਦੀ ਹੈ ਜਿਸ ਨੂੰ ਸਮਰਸ ਆਖਿਆ ਗਿਆ ਹੈ। ਇਸ ਸਮਰਸ ਦਾ ਪੂਰਨ ਰੂਪ

ਸਹਿਜਾਨੰਦ ਹੈ ਜਿਸ ਨੂੰ ਪ੍ਰਾਪਤ ਕਰਨਾ ਹੀ ਸਹਿਜੀਆ ਬੋਧੀਆਂ ਦਾ ਸੁਭ ਤੋਂ ਉੱਚਾ ਨਿਸ਼ਾਨਾ ਹੈ।

ਇਸ ਆਨੰਦ ਨੂੰ ਮਾਧਮਿਕਾਂ ਤੱਤ ਮੰਨਿਆ ਹੈ ਪਰ ਬੋਧੀ ਸਹਿਜੀਆ ਸਾਧਕਾਂ ਨੇ ਇਸ ਨੂੰ ਨਾਮ ਤੇ ਰੂਪ ਪ੍ਰਦਾਨ ਕੀਤਾ ਹੈ ਅਤੇ ਇਸ ਦਾ ਨਿਵਾਸ ਸਥਾਨ ਵੀ ਦੱਸਿਆ ਹੈ। ਉਨ੍ਹਾਂ ਨੇ ਇਸ ਨੂੰ ਨੈਰਾਤਮਾ ਦੇਵੀ ਅਤੇ ਪਰਿਸ਼ੁਧਾਵਧੂਤਿਕਾ ਆਖਿਆ ਹੈ। ਇਸ ਨੂੰ ਸ਼ੂਨਯਤਾ ਦੀ ਸਹਿਚਾਰਨੀ ਆਖਿਆ ਹੈ। ਜੋ ਸਾਧਕ ਸੰਸਾਰੀ ਮੋਹ ਮਾਇਆ ਤੋਂ ਸ਼ੂਨਯ ਹੋ ਜਾਂਦਾ ਹੈ ਅਤੇ ਦਰਮਕਾਯ ਵਿਚ ਲੀਨ ਹੋ ਜਾਂਦਾ ਹੈ ਮਾਨੋ ਉਹ ਨੈਰਾਤਮਾ ਦੇ ਨਾਲ ਗਲਵੱਕੜੀ ਪਾਈ ਮਹਾ ਸ਼ੂਨਯ ਵਿਚ ਗੋਤਾ ਲਗਾਉਂਦਾ ਹੈ। ਬੋਧੀ ਤੰਤ੍ਰ ਸਰੀਰ ਵਿਚ ਹੀ ਉਸ ਅਸਰੀਰੀ ਨੂੰ ਪਾਉਣ ਲਈ ਸਾਧਨਾ ਕਰਦੇ ਹਨ। ਇੜਾ ਪਿੰਗਲਾ ਤੇ ਸੁਖਮਨਾ ਨੂੰ ਬੋਧ ਤੰਤ੍ਰ ਵਿਚ ਕ੍ਰਮਵਾਰ ਲਲਨਾ, ਰਸਨਾ ਤੇ ਅਵਧੂਤੀ ਜਾਂ ਅਵਧੂਤਿਕਾ ਆਖਿਆ ਗਿਆ ਹੈ।

ਚਰੀਆਪਦਾਂ ਵਿਚ ਇੜਾ, ਪਿੰਗਲਾ, ਅਤੇ ਸੁਖਮਨਾ ਲਈ ਹੋਰ ਨਾਂ ਵੀ ਵਰਤੇ ਗਏ ਹਨ ਜਿਵੇਂ ਇੜਾ ਲਈ ਪ੍ਰਗਯਾ, ਲਲਨਾ, ਵਾਮਗਾ, ਸ਼ੂਨਯਤਾ, ਬਿੰਦੂ, ਨਿਵ੍ਰਿਤੀ, ਗ੍ਰਾਹਕ, ਵਜ੍ਰ, ਕੁਲਿਸ਼, ਆਲਿ, ਗੰਗਾ, ਚੰਦ੍ਰ, ਰਾਤ੍ਰੀ, ਪ੍ਰਾਣ, ਚਮਨ, ਏ. ਭਵੰ ਆਦਿ; ਪਿੰਗਲਾ ਲਈ ਉਪਾਯਾ ਰਸਨਾ ਦਕਿਸ਼ਣਗਾ, ਕਰੁਣਾ, ਨਾਦ, ਪ੍ਰਵ੍ਰਿਤੀ ਗ੍ਰਾਹਯਾ, ਪਦਮ, ਕਮਲ, ਕਾਲੀ ਯਮੁਲਾ, ਸੂਰਯ ਦਿਵਾ, ਅਪਾਨ, ਧਮਨ, ਵੰ, ਨਿਰਵਾਣ ਆਦਿ। ਚਰੀਆਪਦਾਂ ਦੇ ਅਧਿਐਨ ਲਈ ਇਨ੍ਹਾਂ ਦੀ ਜਾਣਕਾਰੀ ਲਾਜ਼ਮੀ ਹੈ।

ਹ. ਪੁ.—ਹਿੰ. ਵਿ. ਕੋ. 4 : 178

**ਚਰੀਆ-ਬਰੀਆਪੁਰ** : ਭਾਰਤ ਦੇ ਬਿਹਾਰ ਰਾਜ ਦੇ ਸਿੰਘਭੂਮ ਜ਼ਿਲ੍ਹੇ ਦਾ ਉਦਯੋਗਿਕ ਸ਼ਹਿਰ ਹੈ। ਇਹ ਚਾਇਬਾਸਾ ਸ਼ਹਿਰ ਤੋਂ 96 ਕਿ. ਮੀ. (80 ਮੀਲ) ਦੂਰ ਦੱਖਣ-ਪੱਛਮ ਦੀ ਦਿਸ਼ਾ ਵਿਚ ਵਾਕਿਆ ਹੈ। ਇਥੇ ਇੰਡੀਅਨ ਆਇਰਨ ਐਂਡ ਸਟੀਲ ਕੰਪਨੀ ਦਾ ਇਕ ਕਾਰਖ਼ਾਨਾ ਹੈ। ਇਥੇ ਲੋਹਾ ਕੱਢਣ ਦਾ ਕੰਮ ਬਹੁਤ ਜ਼ੋਰਾਂ ਤੇ ਹੁੰਦਾ ਹੈ ਅਤੇ ਹਰ ਮਹੀਨੇ ਇਥੋਂ 35,000 ਮੀਟ੍ਰਕ ਟਨ ਕੱਚਾ ਲੋਹਾ ਬਾਹਰ ਭੇਜਿਆ ਜਾਂਦਾ ਹੈ।

ਆਬਾਦੀ—5,162 (1971)

22° 20' ਉ. ਵਿਥ.; 85° 30' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 169

**ਚਰੈਂਮਕਵੋ** : ਇਹ ਧੁਰ ਪੂਰਬੀ ਰੂਸ ਵਿਚ ਆਈਰਕੁਟਸਕ (Irkutsk) ਆਬਲਸਤ ਦਾ ਇਕ ਸ਼ਹਿਰ ਹੈ ਜੋ ਟ੍ਰਾਂਸ ਸਾਇਬੇਰੀਅਨ ਰੇਲ-ਰਾਹ ਤੇ ਸਥਿਤ ਹੈ। ਸੰਨ 1772 ਵਿਚ ਗ੍ਰੇਟ ਸਾਇਬੇਰੀਅਨ ਪੋਸਟ ਰੋਡ ਤੇ ਇਕ ਸਟੇਸ਼ਨ ਵਜੋਂ ਇਸ ਦੀ ਸਥਾਪਨਾ ਹੋਈ ਸੀ। ਬਾਅਦ ਵਿਚ ਇਹ ਸ਼ਹਿਰ ਚਰੈਂਮਕਵੋ ਬਿਟੂਮਨ ਕੋਲੇ ਦੀ ਖਾਣਾਂ ਦਾ ਮੁੱਖ ਖਣਿਜੀ ਕੇਂਦਰ ਬਣ ਗਿਆ ਪਰ ਕੋਲੇ ਦੇ ਬਦਲਵੇਂ ਬਾਲਣਾਂ ਦੀ ਵਰਤੋਂ ਹੋਣ ਕਰਕੇ 1960 ਤੋਂ ਬਾਅਦ ਇਸ ਦਾ ਮਹੱਤਵ ਕਾਫ਼ੀ ਘਟ ਗਿਆ। ਇਸ ਤੋਂ ਇਲਾਵਾ ਇਥੇ ਮਸ਼ੀਨਾਂ ਬਣਾਉਣ ਅਤੇ ਅਬਰਕ ਦੀ ਪ੍ਰਾਸੈਸਿੰਗ ਦਾ ਕੰਮ ਵੀ ਹੁੰਦਾ ਹੈ।

ਆਬਾਦੀ—99,000 (1970)

53° 09' ਉ. ਵਿਥ.; 103° 05' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 806

**ਚਲਕੇਰੇ** : ਕਰਨਾਟਕ ਰਾਜ (ਭਾਰਤ) ਦੇ ਚਿਤ੍ਰਦੁਰਗ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਚਿਤ੍ਰਦੁਰਗ ਸ਼ਹਿਰ ਤੋਂ 29 ਕਿ. ਮੀ. ਪੂਰਬ-ਉੱਤਰ ਦੀ ਦਿਸ਼ਾ ਵਿਚ ਵਾਕਿਆ ਹੈ। ਇਹ ਜ਼ਿਲ੍ਹੇ ਦੇ ਹੋਰ ਸ਼ਹਿਰਾਂ ਨਾਲ ਸੜਕਾਂ ਦੁਆਰਾ ਜੁੜਿਆ ਹੋਇਆ ਹੈ। ਇਥੇ ਚੱਲਕੇਰੇ ਅੰਮਾ ਦਾ ਮਸ਼ਹੂਰ ਮੰਦਰ ਵੀ ਹੈ। ਇਥੋਂ ਦੀ ਮਿੱਟੀ ਕਾਲੀ ਅਤੇ ਲਾਲ ਹੈ। ਕਾਲੀ ਮਿੱਟੀ ਵਾਲੇ ਖੇਤਰ ਵਿਚ ਕਪਾਹ ਦੀ ਪੈਦਾਵਾਰ ਹੁੰਦੀ ਹੈ ਤੇ ਬਾਕੀ ਖੇਤਰ ਵਿਚ ਕਪਾਹ ਤੋਂ ਇਲਾਵਾ ਜਵਾਰ ਅਤੇ ਰਾਗੀ ਅਨਾਜੀ ਫਸਲਾਂ ਵੀ ਉਗਾਈਆਂ ਜਾਂਦੀਆਂ ਹਨ। ਇਨ੍ਹਾਂ ਤੋਂ ਇਲਾਵਾ ਸੇਜੂ ਜ਼ਮੀਨ ਵਿਚ ਕਣਕ ਅਤੇ ਤੰਮਾਕੂ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ।

ਆਬਾਦੀ—38,369 (1991)

14° 15' ਉ. ਵਿਥ.; 76° 35' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 127; ਹਿੰ. ਵਿ. ਕੋ. 4 : 180

**ਚਲਦੀ ਪਉੜੀ** : ਵੇਖੋ, ਬਿਜਲਈ ਪਉੜੀ

**ਚਲਨ ਬੀਲ** : ਬੰਗਲਾ ਦੇਸ਼ ਵਿਚ ਰਾਜਸ਼ਾਹੀ ਪਾਬਨਾ ਜ਼ਿਲ੍ਹਿਆਂ ਦੀਆਂ ਹੱਦਾਂ ਦੇ ਨਾਲ ਇਹ ਇਕ ਝੀਲ ਹੈ। ਇਹ ਉੱਤਰ-ਪੱਛਮ ਤੋਂ ਦੱਖਣ-ਪੂਰਬ ਵੱਲ 33 ਕਿ. ਮੀ. ਲੰਬੀ ਹੈ। ਇਸ ਦੀ ਵੱਧ ਤੋਂ ਵੱਧ ਚੌੜਾਈ 16 ਕਿ. ਮੀ. ਹੈ। ਬਰਸਾਤਾਂ ਵਿਚ ਇਹ ਦੂਰ ਦੂਰ ਤੱਕ ਕੋਈ 380 ਵ. ਕਿ. ਮੀ. ਦੇ ਰਕਬੇ ਵਿਚ ਫੈਲ ਜਾਂਦੀ ਹੈ ਪਰ ਖੁਸ਼ਕ ਮੌਸਮ ਵਿਚ 50 ਵ. ਕਿ. ਮੀ. (20 ਮੀਲ) ਵਿਚ ਹੀ ਰਹਿ ਜਾਂਦੀ ਹੈ ਅਤੇ ਉਥੇ ਇਸ ਦੀ ਔਸਤ ਡੂੰਘਾਈ ਕੇਵਲ 1 ਮੀਟਰ ਦੇ ਲਗਭਗ ਹੁੰਦੀ ਹੈ। ਅਤਰਾਈ ਨਦੀ ਇਸਨੂੰ ਜਲ ਪ੍ਰਦਾਨ ਕਰਦੀ ਹੈ ਜਿਹੜਾ ਬਾਅਦ ਵਿਚ ਇਸਦੇ ਦੱਖਣ-ਪੂਰਬੀ ਹਿੱਸੇ ਵਿਚ ਨਿਕਲਦੀ ਹੋਈ ਅੱਗੇ ਜਾ ਕੇ ਬ੍ਰਹਮਪੁੱਤਰ ਦਰਿਆ ਵਿਚ ਜਾ ਡਿਗਦੀ ਹੈ। ਝੀਲ ਵਿਚ 2 ਤੋਂ 4 ਮੀਟਰ ਡੂੰਘਾ ਇਕ ਮਾਰਗ ਹੈ ਜਿਸ ਵਿਚ ਸਾਰਾ ਸਾਲ ਹਲਕੀ ਜਹਾਜ਼ਰਾਨੀ ਹੁੰਦੀ ਰਹਿੰਦੀ ਹੈ। ਝੀਲ ਦੇ ਦੱਖਣ ਅਤੇ ਪੂਰਬ ਵੱਲ ਦਾ ਨਾਲ ਲਗਦਾ ਖੇਤਰ ਕਿਸੇ ਸਮੇਂ ਇਸੇ ਦੇ ਪਾਣੀ ਹੇਠ ਹੁੰਦਾ ਸੀ ਪਰ ਹੁਣ ਇਹ ਖੇਤਰ ਪਾਣੀ ਸੁੱਕਣ ਕਰਕੇ ਖੁਸ਼ਕ ਹੋ ਗਿਆ ਹੈ ਪਰ ਇਸ ਦਾ ਫੈਲਾਓ ਉੱਤਰ-ਪੱਛਮ ਵੱਲ ਵਧ ਰਿਹਾ ਹੈ।

ਝੀਲ ਦੇ ਪਾਣੀ ਵਿਚੋਂ ਮੱਛੀਆਂ ਫੜੀਆਂ ਜਾਂਦੀਆਂ ਹਨ। ਇਸ ਵਿਚ ਮੁਰਗਾਈਆਂ ਵੀ ਮਿਲਦੀਆਂ ਹਨ।

24° 10'-24° 30' ਉ. ਵਿਥ.; 89° 10'-89° 20' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 126

**ਚਵਨ** : ਇਹ ਭ੍ਰਿਗੁ ਤੇ ਮਾਤਾ ਪੁਲੋਮਾ ਤੋਂ ਪੈਦਾ ਹੋਇਆ ਵੇਦ ਪ੍ਰਸਿੱਧ ਰਿਸ਼ੀ ਸੀ। ਪੌਰਾਣਿਕ ਕਥਾਵਾਂ ਅਨੁਸਾਰ ਜਦੋਂ ਇਹ ਗਰਭ ਵਿਚ ਸੀ ਤਾਂ ਇਕ ਰਾਖ਼ਸ਼ ਇਸ ਦੀ ਮਾਤਾ ਨੂੰ ਚੁਕ ਕੇ ਲੈ ਜਾਣ ਲਈ ਆਇਆ। ਉਸ ਵੇਲੇ ਮਾਤਾ ਦਾ ਗਰਭਪਾਤ ਹੋ ਗਿਆ ਤੇ ਇਸ ਦੇ ਤੇਜ ਨਾਲ ਰਾਖ਼ਸ਼ ਭਸਮ ਹੋ ਗਿਆ। ਗਰਭ 'ਚੋਂ ਡਿੱਗੇ ਹੋਣ ਕਾਰਨ ਉਸ ਗਰਭ ਤੋਂ ਉਤਪੰਨ ਬਾਲਕ ਚਵਨ ਕਹਾਇਆ। ਦੂਸਰੀ ਕਥਾ ਅਨੁਸਾਰ ਇਹ ਤਪੱਸਿਆ ਵਿਚ ਇੰਨਾ ਲੀਨ ਹੋ ਗਿਆ ਕਿ ਇਸ ਦੇ ਸਰੀਰ ਨੂੰ ਸਿਉਂਕ ਲੱਗ ਗਈ ਪਰ ਇਸ ਦੀਆਂ ਅੱਖਾਂ ਚਮਕਦੀਆਂ ਰਹੀਆਂ। ਸ਼ਰਯਾਤ ਰਾਜੇ ਦੀ ਪੁੱਤਰੀ ਸੁਕੰਨਿਆ ਨੇ ਹੈਰਾਨ ਹੋ ਕੇ ਅੱਖਾਂ ਵਿਚ ਕੰਡਾ ਚੋਭ ਦਿੱਤਾ ਤਾਂ ਰਿਸ਼ੀ ਦੇ ਕ੍ਰੋਧ ਦੇ ਕਾਰਨ ਰਾਜੇ ਦੇ ਸਿਪਾਹੀਆਂ ਦਾ ਮਲ-ਮੂਤ੍ਰ ਬੰਦ ਹੋ ਗਿਆ। ਰਾਜੇ ਨੇ ਸੁਕੰਨਿਆ ਨੂੰ ਪਤਨੀ ਦੇ ਰੂਪ ਵਿਚ ਦੇ ਕੇ ਇਸ ਨੂੰ ਸ਼ਾਂਤ ਕੀਤਾ। ਅਸ਼ਵਿਨੀ ਕੁਮਾਰਾਂ ਨੇ ਸੁਕੰਨਿਆ ਦੇ ਸਤੀਤਵ ਦੀ ਪਰੀਖਿਆ ਲੈ ਕੇ ਬਿਰਧ ਚਵਨ ਨੂੰ ਮੁੜ ਜਵਾਨ ਬਣਾ ਦਿੱਤਾ। ਇਹ ਕਥਾ ਰਿਗ ਵੇਦ ਵਿਚ ਮਿਲਦੀ ਹੈ।

ਇਸ ਜਵਾਨੀ ਦੇਣ ਬਦਲੇ ਚਵਨ ਨੇ ਅਸ਼ਵਿਨੀ ਨੂੰ ਸੋਮਰਸ ਦਾ ਅਧਿਕਾਰੀ ਬਣਾਇਆ।

ਹ. ਪੁ.—ਹਿੰ. ਵਿ. ਕੋ. 4 : 304

**ਚਵਾਕਾਡ** : ਕੇਰਲ ਰਾਜ (ਭਾਰਤ) ਦੇ ਥ੍ਰੀਸੁਰ ਜ਼ਿਲ੍ਹੇ ਵਿਚ ਪਹਾੜੀ ਤਲਹੱਟੀਆਂ ਉੱਤੇ ਵਾਕਿਆ ਇਕ ਸ਼ਹਿਰ ਹੈ। ਪੁਰਾਣੇ ਸਮਿਆਂ ਵਿਚ ਇਹ ਇਸੇ ਨਾਂ ਦੇ ਤਅਲੁੱਕੇ ਦਾ ਸਦਰ-ਮੁਕਾਮ ਹੋਇਆ ਕਰਦਾ ਸੀ ਜਿਹੜਾ ਪਿਛੋਂ 1860 ਈ. ਵਿਚ ਪੋਨਾਨੀ ਤਅਲੁੱਕੇ ਵਿਚ ਸ਼ਾਮਲ ਕਰ ਲਿਆ ਗਿਆ। ਇਸ ਸ਼ਹਿਰ ਦਾ ਸੰਨ 1960 ਤੋਂ ਪਹਿਲਾਂ ਦਾ ਨਾਂ ਚੋਘਾਟ ਸੀ ਜਿਹੜਾ ਬਦਲ ਕੇ ਚਵਾਕਾਡ ਕਰ ਦਿਤਾ ਗਿਆ। ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ ਪੂਰਬ ਵੇਲ ਬਣਿਆ ਰੋਮੋ-ਸ਼ੀਰੀਅਨ ਗਿਰਜਾਘਰ ਹੈ ਜਿਹੜਾ ਮਾਲਾਬਾਰ ਵਿਚ ਬਣੇ ਪਹਿਲੇ ਗਿਰਜਿਆਂ ਵਿਚੋਂ ਇਕ ਹੈ।

ਆਬਾਦੀ—37,789 (1991)

10° 35' ਉ. ਵਿਥ.; 76° 02' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 331; ਹਿੰ. ਵਿ. ਕੋ. 4 : 300

**ਚਵਾਵਾ** : ਰਾਜ—ਮੈਕਸੀਕੋ ਦਾ ਸਭ ਤੋਂ ਵੱਡਾ ਰਾਜ ਹੈ ਜਿਹੜਾ ਮੈਕਸੀਕੋ ਅਤੇ ਸੰਯੁਕਤ ਰਾਜ ਅਮਰੀਕਾ ਦੀ ਸਰਹੱਦ ਤੇ ਵਾਕਿਆ ਹੈ। ਇਸ ਦਾ ਖੇਤਰਫ਼ਲ 244,938 ਵ. ਕਿ. ਮੀ. ਹੈ ਅਤੇ ਆਬਾਦੀ 2,441,873 (1990) ਹੈ। ਇਸ ਰਾਜ ਦਾ ਖੇਤਰ ਮੁੱਖ ਰੂਪ ਵਿਚ ਇਕ ਉੱਚਾ ਮੈਦਾਨ ਹੈ ਜਿਸ ਦੀ ਢਲਾਣ ਰੀਓ ਗ੍ਰੇਡ ਵਾਲੇ ਪਾਸੇ ਨੂੰ ਹੈ। 'ਸਿਏਰ ਮਾਦਰੀ ਆੱਕਸੀਡੈਂਟਲ' ਪਰਬਤ-ਲੜੀ ਅਤੇ ਇਸ ਦੀਆਂ ਸ਼ਾਖਾਵਾਂ ਵਿਚਕਾਰ ਉੱਚੀਆਂ ਜ਼ਰਖੇਜ਼ ਵਾਦੀਆਂ ਹਨ। ਇਨ੍ਹਾਂ ਵਾਦੀਆਂ ਨੂੰ ਛੱਡ ਕੇ ਇਸ ਖੇਤਰ ਵਿਚ ਵਰਖਾ ਬਹੁਤ ਘੱਟ (500 ਮਿ. ਮੀ.) ਹੁੰਦੀ ਹੈ। ਜਿਥੇ ਜਿਥੇ ਸਿੰਜਾਈ ਸੰਭਵ ਹੈ ਉਥੇ ਖੇਤੀ ਕਾਮਯਾਬ ਹੈ। ਦਰਿਆ ਕਾਨਚਾਸ (Conchos) ਜਿਹੜਾ ਉੱਤਰ ਤੇ ਉੱਤਰ-ਪੂਰਬੀ ਦਿਸ਼ਾ ਵਿਚ ਵਹਿੰਦਾ ਹੋਇਆ ਇਸ ਰਾਜ ਵਿਚੋਂ ਦੀ ਗੁਜ਼ਰਦਾ ਹੈ, ਦੇ ਪਾਣੀ ਨੂੰ ਸਿੰਜਾਈ ਲਈ ਵਰਤਿਆ ਜਾਂਦਾ ਹੈ। ਕਣਕ, ਮੱਕੀ ਤੇ ਕਪਾਹ ਦੀਆਂ ਫ਼ਸਲਾਂ ਦੇ ਨਾਲ ਨਾਲ ਊਸ਼ਣ-ਖੰਡੀ ਜਲਵਾਯੂ ਵਾਲੇ ਖੇਤਰ ਵਿਚ ਫ਼ਲਾਂ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ। ਖੇਤੀ ਦੇ ਨਾਲ ਨਾਲ ਇਥੋਂ ਦੇ ਲੋਕ ਪਸ਼ੂ-ਪਾਲਣ ਅਤੇ ਖਾਣ-ਉਦਯੋਗ ਦੇ ਧੰਦੇ ਵੀ ਕਰਦੇ ਹਨ। ਪਨੀਰ ਇਥੋਂ ਸਾਰੇ ਮੈਕਸੀਕੋ ਵਿਚ ਜਾਂਦਾ ਹੈ। ਚਵਾਵਾ ਦਾ ਦੱਖਣ-ਪੱਛਮੀ ਪਰਬਤੀ ਖੇਤਰ ਦਿਆਰ ਅਤੇ ਭੋਜ-ਪੱਤਰ ਲਈ ਮਸ਼ਹੂਰ ਹੈ। ਚਾਂਦੀ, ਸਿੱਕਾ, ਜਿਸਤ, ਤਾਂਬਾ, ਸੋਨਾ ਅਤੇ ਕੋਲਾ ਇਥੋਂ ਪ੍ਰਾਪਤ ਹੋਣ ਵਾਲੇ ਖਣਿਜ ਹਨ। ਸੈਂਤਾ ਬਾਰਬਰਾ ਅਤੇ ਪਾਰਲ ਨਾਮੀਂ ਮੈਕਸੀਕੋ ਦੀਆਂ ਪ੍ਰਾਚੀਨ ਮਸ਼ਹੂਰ ਖਾਣਾਂ ਵੀ ਇਸੇ ਰਾਜ ਵਿਚ ਹਨ।



ਮੈਕਸੀਕੋ ਦੇ ਚਵਾਵਾ ਰਾਜ ਵਿਚ ਸੀਏਰਾਮਾਦਰੇ ਆਕਸੀਡੈਂਟਲ ਪਹਾੜ

ਨੌਂ ਆਬਾਦੀਆਂ ਸਮੇਂ ਚਵਾਵਾ ਖੇਤਰ ਵੀ ਡੁਰੈਗੋਂ ਦੇ ਨਾਲ ਹੀ ਨੁਏਵਾ ਵਿਸਕੀਆ ਰਾਜ ਦਾ ਹਿੱਸਾ ਸੀ। ਕਿਸੇ ਸਮੇਂ ਇਥੇ ਅਪੈਕੀ ਨਾਂ ਦੇ ਸ਼ਕਤੀਸ਼ਾਲੀ ਕਬੀਲੇ ਹਾਵੀ ਸਨ ਪਰ ਹੁਣ ਇਨ੍ਹਾਂ ਦਾ ਨਾਂ ਨਿਸ਼ਾਨ ਵੀ ਨਹੀਂ ਰਿਹਾ। ਚਵਾਵਾ ਦੇ ਵਾਸੀ ਮੈਕਸੀਕੋ ਵਿਚ ਹੋਣ ਵਾਲੀਆਂ ਬਗਾਵਤਾਂ ਵਿਚ ਸਰਗਰਮ ਹਿੱਸੇਦਾਰ ਸਨ।

ਚਵਾਵਾ ਰਾਜ ਕੇਂਦਰੀ ਮੈਕਸੀਕੋ ਤੇ ਸੰਯੁਕਤ ਰਾਜਾਂ ਨਾਲ ਹਵਾਈ ਜਹਾਜ਼ਾਂ, ਮਹਾਂਮਾਰਗਾਂ ਆਦਿ ਨਾਲ ਜੁੜਿਆ ਹੋਇਆ ਹੈ। 'ਚਵਾਵਾ' ਸ਼ਹਿਰ ਰਾਜ ਦੀ ਰਾਜਧਾਨੀ ਹੈ ਤੇ ਇਹ ਰਾਜ ਦੇ ਬਾਕੀ ਸਥਾਨਾਂ ਨਾਲ ਸੜਕਾਂ ਤੇ ਰੇਲਾਂ ਰਾਹੀਂ ਜੁੜਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 2 : 835

**ਚਵਾਵਾ** : ਸ਼ਹਿਰ—ਇਹ ਉੱਤਰੀ ਮੈਕਸੀਕੋ ਦੇ ਇਸੇ ਨਾਂ ਦੇ ਰਾਜ ਦੀ ਰਾਜਧਾਨੀ ਹੈ ਜਿਹੜੀ ਮੈਕਸੀਕੋ ਸ਼ਹਿਰ ਦੇ ਦੱਖਣ-ਪੱਛਮ ਵਿਚ 1600 ਕਿ. ਮੀ. ਦੇ ਫਾਸਲੇ ਤੇ ਮੈਕਸੀਕੋ ਅਤੇ ਐਲ ਪਾਸੋ ਸ਼ਹਿਰਾਂ ਨੂੰ ਆਪੋ ਵਿਚ ਮਿਲਾਉਣ ਵਾਲੇ ਸ਼ਾਹ ਰਾਹ ਅਤੇ ਰੇਲ-ਮਾਰਗ ਉਪਰ ਵਾਕਿਆ ਹੈ। ਇਹ ਸ਼ਹਿਰ ਸਿਏਰਾਮਾਦਰੀ ਆੱਕਸੀਡੈਂਟਲ ਪਰਬਤਾਂ ਦੀ ਵਾਦੀ ਵਿਚ ਸਮੁੰਦਰੀ ਸਤ੍ਹਾ ਤੋਂ ਲਗਭਗ 1350 ਮੀਟਰ ਦੀ ਉਚਾਈ ਤੇ ਵਸਿਆ ਹੋਇਆ ਹੈ। ਸ਼ਹਿਰ ਦਾ ਆਲਾ-ਦੁਆਲਾ ਖਣਿਜਾਂ ਨਾਲ ਭਰਪੂਰ ਹੈ। ਚਵਾਵਾ ਬਹੁਤ ਵਧੀਆ ਕਲੋਨੀਆਂ ਵਾਲਾ ਸ਼ਹਿਰ ਹੈ। ਇਥੋਂ ਦੀ ਉਸਾਰੀ ਕਲਾ ਆਧੁਨਿਕ ਅਤੇ ਅੰਤਰਰਾਸ਼ਟਰੀ ਪੱਧਰ ਦੀ ਹੈ। ਪਲਾਜ਼ਾ (ਚੌਂਕ) Miguel Hidalgo Y Costilla ਅਤੇ ਉਸ ਦੇ ਸਾਥੀਆਂ ਦੀ ਯਾਦ ਦਿਵਾਉਂਦਾ ਹੈ। ਉਨ੍ਹਾਂ ਨੇ ਸੰਨ 1810 ਵਿਚ ਹੋਣ ਵਾਲੀ ਬਗਾਵਤ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ ਅਤੇ ਅੰਤ ਵਿਚ ਇਸੇ ਸਥਾਨ ਤੇ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ। ਸ਼ਹਿਰ ਦੀਆਂ ਸਰਕਾਰੀ ਤੇ ਜਨਤਕ ਇਮਾਰਤਾਂ ਵਿਚੋਂ ਸਾਨ ਫ੍ਰਾਂਸਿਸਕੋ ਦਾ ਪੁਰਾਣਾ ਪੈਰਿਸ਼ੀ ਗਿਰਜਾਘਰ ਮੈਕਸੀਕੋ ਦੀ ਉਸਾਰੀ ਕਲਾ ਦਾ ਸਭ ਤੋਂ ਵਧੀਆ ਨਮੂਨਾ ਪੇਸ਼ ਕਰਦਾ ਹੈ। ਇਸ ਤੋਂ ਬਿਨਾ ਗਵਰਨਮੈਂਟ ਪੈਲੇਸ ਦੀ ਪੋਰਫਿਰੀਓ ਡਿਐਜ ਹਾਸਪਿਟਲ ਆਦਿ ਵੀ ਇਸ ਪੱਖ ਤੋਂ ਵਰਣਨਯੋਗ ਹਨ।

ਸਰਕਾਰੀ ਤੌਰ ਤੇ ਚਵਾਵਾ ਸ਼ਹਿਰ ਦੀ ਬੁਨਿਆਦ ਭਾਵੇਂ ਸੰਨ 1709 ਵਿਚ ਰੱਖੀ ਗਈ ਪਰ ਅਸਲ ਵਿਚ ਇਹ 16ਵੀਂ ਸਦੀ ਦੌਰਾਨ ਹੀ ਆਬਾਦ ਹੋਇਆ ਸੀ। ਇੰਡੀਅਨ ਲੋਕਾਂ ਵਲੋਂ ਲਗਾਤਾਰ ਲੁੱਟਮਾਰ ਕਰਨ ਦੇ ਬਾਵਜੂਦ ਇਹ ਆਪਣੇ ਭਰਪੂਰ ਖਣਿਜੀ ਖਜ਼ਾਨੇ ਕਾਰਨ ਮੈਕਸੀਕੋ ਦਾ ਸਭ ਤੋਂ ਖੁਸ਼ਹਾਲ ਸ਼ਹਿਰ ਬਣਿਆ।

ਅਜੋਕਾ ਸ਼ਹਿਰ ਸੰਯੁਕਤ ਰਾਜ ਦੇ ਅਸਰ ਅਧੀਨ ਇਕ ਸਰਗਰਮੀ ਭਰਪੂਰ ਸ਼ਹਿਰ ਹੈ ਜਿਥੇ ਮਾਡਰਨ ਟੈਕਸਟਾਈਲ ਉਦਯੋਗ, ਮੀਟ ਦੀ ਡੱਬਾਬੰਦੀ ਉਦਯੋਗ ਅਤੇ ਵਧੀਆ ਹੋਟਲ ਹਨ।

ਆਬਾਦੀ—5,30,487 (1990)

ਸਥਿਤੀ— 28° 38' ਉ. ਵਿਥ.; 106° 05' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 836

**ਚੜ੍ਹਤ ਸਿੰਘ** : ਸਿੱਖਾਂ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਹਜ਼ੂਰੀ ਸਿੱਖ ਦਾਨ ਸਿੰਘ ਦਾ ਭਰਾ ਸੀ। ਇਹ ਮਾਲਵੇ ਦਾ ਜੰਮ-ਪਲ ਸੀ।

ਹ. ਪੁ.-ਮ. ਕੋ : 460

**ਚੜ੍ਹਤ ਸਿੰਘ (ਸ਼ਹੀਦ)** : ਇਸ ਦਾ ਜਨਮ ਪੰਜਾਬ (ਭਾਰਤ) ਦੇ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰੁੜਕਾ ਵਿਖੇ ਸ੍ਰੀ ਬਾਘਾ ਦੇ ਘਰ ਹੋਇਆ। ਇਸ ਵਿਚ ਦੇਸ਼ ਭਗਤੀ ਦਾ ਜਜ਼ਬਾ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਇਸ ਨੇ 1872 ਈ. ਦੀ ਕੂਕਾ ਲਹਿਰ ਵਿਚ ਮਲੌਦ ਅਤੇ ਮਲੇਰਕੋਟਲਾ ਉਪਰ ਹੋਏ ਹੱਲੇ ਵਿਚ ਭਾਗ ਲਿਆ ਜਿਸ ਉਪਰੰਤ ਇਹ ਫਰਵਾਹੀ ਪਿੰਡ ਵਿਚੋਂ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਮਲੇਰਕੋਟਲੇ ਲਿਆ ਕੇ 1872 ਈ. ਵਿਚ ਇਸ ਨੂੰ ਮਾਰ ਦਿੱਤਾ ਗਿਆ।

ਹ. ਪੁ.—ਹੂ. ਇੰਡੀ. ਮਾਰ : 67

**ਚੜ੍ਹਤ ਸਿੰਘ (ਸ਼ੁਕਰਚੱਕੀਆ)** : ਇਹ ਸ਼ੁਕਰਚੱਕੀਆ ਮਿਸਲ ਦਾ ਬਾਨੀ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਦਾਦਾ ਸੀ। ਪੰਥ ਪ੍ਰਕਾਸ਼ ਵਿਚ ਇਸ ਦਾ ਨਾਉਂ ਚੜ੍ਹ ਸਿੰਘ ਲਿਖਿਆ ਹੈ। ਇਸ ਦਾ ਜਨਮ 1721 ਈ. ਨੂੰ ਸ. ਜੋਧ ਸਿੰਘ ਦੇ ਘਰ ਹੋਇਆ। ਇਸ ਦੇ ਤਿੰਨ ਭਰਾ ਦਲ ਸਿੰਘ, ਚੇਤ ਸਿੰਘ ਅਤੇ ਮਾਘੀ ਸਿੰਘ ਸਨ। 16 ਸਾਲ ਦੀ ਉਮਰ ਵਿਚ ਇਹ ਆਪਣੇ ਪਿਤਾ ਅਤੇ ਦਾਦੇ ਦੇ ਦੋਸਤਾਂ ਨੂੰ ਨਾਲ ਲੈ ਕੇ ਖਾਲਸਾ ਪੰਥ ਦੇ ਜੱਥਿਆਂ ਵਿਚ ਸ਼ਾਮਲ ਹੋ ਗਿਆ। ਆਰੰਭ ਵਿਚ ਇਹ ਨਵਾਬ ਕਪੂਰ ਸਿੰਘ ਦੀ ਮਿਸਲ ਫੈਜ਼ਲਪੁਰੀਆ ਵਿਚ ਫ਼ੌਜੀ ਭਰਤੀ ਸੀ ਪਰ ਬਾਅਦ ਵਿਚ ਇਸ ਮਿਸਲ ਤੋਂ ਅਲਗ ਹੋ ਗਿਆ ਅਤੇ ਆਪਣੇ ਦੋ ਭਰਾਵਾਂ ਦਲ ਸਿੰਘ ਅਤੇ ਚੇਤ ਸਿੰਘ ਨੂੰ ਵੀ ਵੱਖ ਹੋਣ ਲਈ ਰਾਜ਼ੀ ਕਰ ਲਿਆ। ਘਰੇਲੂ ਝਗੜਿਆਂ ਕਾਰਨ ਚੜ੍ਹਤ ਸਿੰਘ ਪਿੰਡ ਸ਼ੁਕਰਚੱਕ ਛੱਡ ਕੇ ਅੰਮ੍ਰਿਤਸਰ ਨੇੜੇ ਰਾਜਾਸਾਂਸੀ ਆ ਕੇ ਰਹਿਣ ਲੱਗ ਪਿਆ। 1752 ਅਤੇ 1753 ਈ. ਵਿਚ ਇਸ ਨੇ ਬਹੁਤ ਸਾਰੇ ਮਜ਼ਹਬੀ, ਸਾਂਹਸੀ ਅਤੇ ਹੋਰ ਲੋਕ ਆਪਣੇ ਨਾਲ ਰਲਾ ਲਏ। ਆਪਣੇ ਆਸੇ ਪਾਸੇ ਦੇ ਇਲਾਕਿਆਂ ਵਿਚ ਲੁੱਟ ਮਾਰ ਕਰਕੇ ਕਾਫ਼ੀ ਅਮੀਰ ਹੋ ਗਿਆ ਇਸ ਤਰ੍ਹਾਂ ਇਸ ਦਾ ਕਾਫ਼ੀ ਦਬਦਬਾ ਹੋ ਗਿਆ। ਇਸ ਗੱਲ ਨੂੰ ਵੇਖਦਿਆਂ ਕਿਆਲੀ ਦਾ ਮੁਖੀ ਮੁਹੰਮਦਯਾਰ ਆਪਣੇ ਇਲਾਕੇ ਦਾ ਪ੍ਰਬੰਧ ਚੜ੍ਹਤ ਸਿੰਘ ਨੂੰ ਸੌਂਪ ਕੇ ਇਸ ਦੇ ਜੱਥੇ ਵਿਚ ਸ਼ਾਮਲ ਹੋ ਗਿਆ। ਮਾਰਲੀਵਾਲਾ ਦਾ ਮਿਲਖਾ ਸਿੰਘ ਵੀ 20 ਘੋੜਸਵਾਰਾਂ ਸਮੇਤ ਚੜ੍ਹਤ ਸਿੰਘ ਨਾਲ ਮਿਲ ਗਿਆ। ਇਸ ਤਰ੍ਹਾਂ ਚੜ੍ਹਤ ਸਿੰਘ ਦੇ ਘੋੜ ਸਵਾਰਾਂ ਦੀ ਗਿਣਤੀ 150 ਹੋ ਗਈ।

1756 ਈ. ਵਿਚ ਚੜ੍ਹਤ ਸਿੰਘ ਦਾ ਵਿਆਹ ਗੁਜਰਾਂਵਾਲੀਏ ਸ੍. ਅਮੀਰ ਸਿੰਘ ਦੀ ਲੜਕੀ ਨਾਲ ਹੋਇਆ ਜਿਸ ਦੀ ਮੱਦਦ ਨਾਲ ਚੜ੍ਹਤ ਸਿੰਘ ਨੇ ਹੌਲੀ ਹੌਲੀ ਆਪਣੀ ਵੱਖਰੀ ਮਿਸਲ ਸ਼ੁਕਰਚੱਕੀਆ ਕਾਇਮ ਕਰ ਲਈ ਅਤੇ ਸਦਰ-ਮੁਕਾਮ ਗੁਜਰਾਂਵਾਲਾ ਰੱਖਿਆ। ਇਥੇ ਹੀ ਇਸ ਨੇ ਲੜਾਈ ਦੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ।

ਸ੍. ਚੜ੍ਹਤ ਸਿੰਘ ਪੰਥ ਦੀਆਂ ਬਹੁਤ ਸਾਰੀਆਂ ਮੁਹਿੰਮਾਂ ਵਿਚ ਸ਼ਾਮਲ ਹੋਇਆ। ਸਿੱਖ ਸਰਦਾਰਾਂ ਨੂੰ ਆਪਣੇ ਨਾਲ ਮਿਲਾ ਕੇ ਅਬਦੁੱਲਾ ਖਾਂ ਲਾਹੌਰ ਨੂੰ ਭਾਰੀ ਹਾਰ ਦਿੱਤੀ। 1817 ਬਿਕਰਮੀ ਨੂੰ ਤੈਮੂਰ ਸ਼ਾਹ ਵੱਲੋਂ ਚੜ੍ਹਤ ਸਿੰਘ ਦੇ ਗੁਜਰਾਂਵਾਲੇ ਦੇ ਕਿਲੇ ਨੂੰ ਘੇਰੇ ਜਾਣ ਤੇ ਚੜ੍ਹਤ ਸਿੰਘ ਨੇ ਇਕ ਮਹੀਨੇ ਤੱਕ ਬੜੀ ਬਹਾਦਾਰੀ ਨਾਲ ਟਾਕਰਾ ਕੀਤਾ। ਰਸਦ ਦੀ ਤੰਗੀ ਹੋਣੀ ਸ਼ੁਰੂ ਹੋ ਗਈ ਪਰ ਇੰਨੇ ਵਿਚ ਇਹ ਖਬਰ ਸਰਦਾਰ ਝੰਡਾ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਆ ਦੇ ਕੰਨਾਂ ਤੱਕ ਪੁੱਜ ਗਈ। ਉਨ੍ਹਾਂ ਨੇ ਰਾਤ ਵੇਲੇ ਭਾਰੀ ਫ਼ੌਜ ਨਾਲ ਹੱਲਾ ਬੋਲ ਕੇ ਵੈਰੀ ਦੀ ਸੁਰਤ ਭੁਲਾ ਦਿੱਤੀ। ਕਿਲੇ ਅੰਦਰ ਚੜ੍ਹਤ ਸਿੰਘ ਨੂੰ ਇਸ ਗੱਲ ਦੀ ਖਬਰ ਮਿਲਣ ਤੇ ਉਸ ਨੇ ਵੀ ਕਿਲੇ ਤੋਂ ਬਾਹਰ ਆ ਕੇ ਸਿੱਖ ਫ਼ੌਜ ਨਾਲ ਮਿਲਕੇ ਦੁਸ਼ਮਣ ਨਾਲ ਲੜਾਈ ਸ਼ੁਰੂ ਕਰ ਦਿੱਤੀ। ਇਸ ਲੜਾਈ ਵਿਚ ਤਿੰਨ ਹਜ਼ਾਰ ਤੋਂ ਵਧੀਕ ਮੁਸਲਮਾਨ ਮਾਰੇ ਗਏ ਅਤੇ ਉਨ੍ਹਾਂ ਦਾ ਲੜਾਈ ਦਾ ਸਾਰਾ ਸਮਾਨ ਤੋਪਾਂ, ਹਾਥੀ ਘੋੜੇ ਆਦਿ ਸਰਦਾਰ ਚੜ੍ਹਤ ਸਿੰਘ ਦੇ ਹੱਥ ਆ ਗਏ। ਇਸ ਨਾਲ ਚੜ੍ਹਤ ਸਿੰਘ ਦਾ ਹੌਸਲਾ ਵਧ ਗਿਆ।

1758 ਈ. ਵਿਚ ਚੜ੍ਹਤ ਸਿੰਘ ਨੇ ਸਿਆਲਕੋਟ ਤੇ ਜਿੱਤ ਪ੍ਰਾਪਤ ਕੀਤੀ। ਸੰਨ 1760 ਵਿਚ ਲਾਹੌਰ ਦੇ ਗਵਰਨਰ ਖਵਾਜਾ ਉਬੈਦ ਨੂੰ ਚੜ੍ਹਤ ਸਿੰਘ ਹੱਥੋਂ ਭਾਰੀ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਉਹ ਬਹੁਤ ਸਾਰਾ ਲੜਾਈ ਦਾ ਸਮਾਨ ਛੱਡ ਕੇ ਜਾਨ ਬਚਾ ਕੇ ਭੱਜ ਗਿਆ। 1762 ਈ. ਵਿਚ ਅਹਿਮਦਸ਼ਾਹ ਅਬਦਾਲੀ ਦੇ ਪੰਜਾਬ ਆਉਣ ਤੇ ਇਸ ਨੇ ਥੋੜ੍ਹੀ ਫ਼ੌਜ ਹੋਣ ਕਾਰਨ ਅਬਦਾਲੀ ਦਾ ਸਿੱਧਾ ਮੁਕਾਬਲਾ ਨਾ ਕੀਤਾ, ਸਗੋਂ ਉਸ ਨੂੰ ਪਿਛੋਂ ਇੱਕਾ-ਦੁੱਕੇ ਹਮਲੇ ਕਰਕੇ ਕਾਫ਼ੀ ਪਰੇਸ਼ਾਨ ਕੀਤਾ। ਅਹਿਮਦਸ਼ਾਹ ਅਬਦਾਲੀ ਦੀਆਂ ਫ਼ੌਜਾਂ ਨੇ ਇਸ ਦੇ ਗੁਜਰਾਂਵਾਲੇ ਬਣੇ ਕੱਚੇ ਕਿਲੇ ਨੂੰ ਢਾਹ ਦਿੱਤਾ।

ਅਹਿਮਦਸ਼ਾਹ ਅਬਦਾਲੀ ਦੇ ਚਲੇ ਜਾਣ ਤੋਂ ਬਾਅਦ ਚੜ੍ਹਤ ਸਿੰਘ ਨੇ ਆਪਣੇ ਇਕ ਰਿਸ਼ਤੇਦਾਰ ਬਖਸ਼ੀਸ਼ ਸਿੰਘ ਨੂੰ ਨਾਲ ਲੈ ਕੇ ਵਜ਼ੀਰਾਬਾਦ ਤੇ ਹਮਲਾ ਕਰ ਦਿੱਤਾ ਅਤੇ ਉਥੋਂ ਮੁਗ਼ਲ ਅਫ਼ਸਰਾਂ ਨੂੰ ਭਜਾ ਕੇ ਇਹ ਇਲਾਕਾ ਬਖਸ਼ੀਸ਼ ਸਿੰਘ ਨੂੰ ਸੌਂਪ ਦਿੱਤਾ। ਇਸ ਤੋਂ ਮਗਰੋਂ ਅਹਿਮਦਾਬਾਦ ਜਿੱਤ ਕੇ ਦਲ ਸਿੰਘ ਦੇ ਹਵਾਲੇ ਕਰ ਦਿੱਤਾ। ਇਥੋਂ ਬਹੁਤ ਸਾਰਾ ਲੁੱਟ ਦਾ ਮਾਲ ਅਤੇ ਲੜਾਈ ਦਾ ਸਾਮਾਨ ਚੜ੍ਹਤ ਸਿੰਘ ਦੇ ਹੱਥ ਲੱਗਾ। ਅਹਿਮਦਾਬਾਦ ਵਿਖੇ ਚੜ੍ਹਤ ਸਿੰਘ ਨੂੰ ਖਬਰ ਮਿਲੀ ਕਿ ਰੋਹਤਾਸ ਵਿਖੇ ਅਹਿਮਦਸ਼ਾਹ ਅਬਦਾਲੀ ਦਾ ਜਰਨੈਲ ਨੂਰ-ਉੱਦ-ਦੀਨ ਗਊ ਹੱਤਿਆ ਕਰਕੇ ਹਿੰਦੂਆਂ ਨੂੰ ਤੰਗ ਕਰ ਰਿਹਾ ਹੈ। ਇਹ ਸੁਣ ਕੇ ਚੜ੍ਹਤ ਸਿੰਘ ਨੇ ਰੋਹਤਾਸ ਤੇ ਹਮਲਾ ਕਰਕੇ ਨੂਰ-ਉੱਦ-ਦੀਨ ਨੂੰ ਭਾਰੀ ਹਾਰ ਦਿੱਤੀ। ਨੂਰ-ਉੱਦ-ਦੀਨ ਡਰ ਕੇ ਜੰਮੂ ਚਲਾ ਗਿਆ। ਇਸ ਤੋਂ ਬਾਅਦ ਚੜ੍ਹਤ ਸਿੰਘ ਧੰਨੀ ਇਲਾਕੇ ਵੱਲ ਵੱਧਿਆ ਅਤੇ ਉਸ ਨੂੰ ਜਿੱਤਿਆ। ਚੱਕਵਾਲ ਅਤੇ ਜਲਾਲਪੁਰ ਦੇ ਇਲਾਕੇ ਜਿੱਤ ਕੇ ਸ਼ੁਕਰਚੱਕੀਆ ਮਿਸਲ ਵਿਚ ਮਿਲਾ ਲਏ। ਪਿੰਡ ਦਾਦਨ ਖਾਂ ਨੂੰ ਵੀ ਜਿੱਤਿਆ ਅਤੇ ਉਥੋਂ ਦੇ ਗਵਰਨਰ ਸਾਹਬ ਖਾਂ ਨੇ ਭਾਰੀ ਰਕਮ ਬਦਲੇ ਆਪਣੀ ਜਾਨ ਬਖਸ਼ਾਈ। ਇਹ ਇਲਾਕਾ ਆਪਣੇ ਦੋ ਸਰਦਾਰਾਂ ਬੁੱਧ ਸਿੰਘ ਅਤੇ ਸ਼ੇਰ ਸਿੰਘ ਦੇ ਹਵਾਲੇ ਕਰਕੇ ਚੜ੍ਹਤ ਸਿੰਘ ਨੇ ਇਥੇ ਇਕ ਕਿਲਾ ਬਣਾਉਣ ਦਾ ਹੁਕਮ ਦਿੱਤਾ।



**ਗੁਜਰਾਂਵਾਲਾ ਵਿਖੇ ਸ੍. ਚੜ੍ਹਤ ਸਿੰਘ ਦੀ ਸਮਾਧ**

ਇਸ ਤੋਂ ਮਗਰੋਂ ਚੜ੍ਹਤ ਸਿੰਘ ਨੇ ਦੋ ਮਹੱਤਵਪੂਰਨ ਇਲਾਕਿਆਂ ਕੋਟ ਸਾਹਿਬ ਖਾਂ ਅਤੇ ਰਾਜਾ-ਕਾ-ਕੋਟ ਨੂੰ ਜਿੱਤਿਆ। ਇਸ ਤਰ੍ਹਾਂ ਸਾਰੇ ਮੁਲਕ ਵਿਚ ਚੜ੍ਹਤ ਸਿੰਘ ਦਾ ਦਬਦਬਾ ਬੈਠ ਗਿਆ।

ਸ. ਚੜ੍ਹਤ ਸਿੰਘ ਜੰਮੂ ਦੇ ਇਲਾਕੇ ਤੱਕ ਵੀ ਪਹੁੰਚਿਆ। ਜੰਮੂ ਦਾ ਰਾਜਾ ਰਣਜੀਤ ਦੇਓ ਆਪਣੇ ਵੱਡੇ ਲੜਕੇ ਬ੍ਰਿਜ ਰਾਜ ਦੇਓ ਦੀ

ਬਜਾਇ ਛੋਟੇ ਲੜਕੇ ਮੀਆਂ ਦਲੇਲ ਸਿੰਘ ਨੂੰ ਰਾਜ ਸਿੰਘਾਸਨ ਦੇਣਾ ਚਾਹੁੰਦਾ ਸੀ। ਬ੍ਰਿਜ ਰਾਜ ਦੇਓ ਨੇ ਚੜ੍ਹਤ ਸਿੰਘ ਤੋਂ ਮਦਦ ਮੰਗੀ। ਚੜ੍ਹਤ ਸਿੰਘ ਨੇ ਇਸ ਨੂੰ ਸੁਨਹਿਰੀ ਮੌਕਾ ਸਮਝਿਆ ਅਤੇ ਕਨ੍ਹਈਆ ਮਿਸਲ ਦੇ ਸਰਦਾਰਾਂ ਹਕੀਕਤ ਸਿੰਘ ਅਤੇ ਜੈ ਸਿੰਘ ਦੀ ਮੱਦਦ ਨਾਲ ਭਾਰੀ ਫ਼ੌਜ ਲੈ ਕੇ 1774 ਈ. ਵਿਚ ਜੰਮੂ ਵੱਲ ਚੱਲ ਪਿਆ। ਜੰਮੂ ਦੇ ਰਾਜੇ ਰਣਜੀਤ ਸਿੰਘ ਦੇਓ ਨੂੰ ਕਈ ਰਾਜਪੂਤ ਰਾਜਿਆਂ ਅਤੇ ਭੰਗੀ ਮਿਸਲ ਦੇ ਸਰਦਾਰਾਂ ਤੋਂ ਸਹਾਇਤਾ ਪ੍ਰਾਪਤ ਹੋ ਗਈ ਕਿਉਂਕਿ ਭੰਗੀ ਮਿਸਲ ਦੇ ਸਰਦਾਰ ਚੜ੍ਹਤ ਸਿੰਘ ਦੀ ਵਧਦੀ ਸ਼ਕਤੀ ਨੂੰ ਬਰਦਾਸ਼ਤ ਨਹੀਂ ਕਰਦੇ ਸਨ। ਇਸੇ ਸਾਲ ਸਰਦੀ ਦੀ ਰੁੱਤ ਵਿਚ ਬਸੰਤੀ ਦਰਿਆ ਤੇ ਕੰਢੇ ਦੋਹਾਂ ਧਿਰਾਂ ਵਿਚ ਭਾਰੀ ਲੜਾਈ ਹੋਈ। ਇਸ ਲੜਾਈ ਦੌਰਾਨ ਸ੍ਰ. ਚੜ੍ਹਤ ਸਿੰਘ ਆਪਣੀ ਬੰਦੂਕ ਦੀ ਨਾਲੀ ਫਟਣ ਨਾਲ ਸੁਰਗਵਾਸ ਹੋ ਗਿਆ। ਇਸ ਦੀ ਮੌਤ ਤੋਂ ਬਾਅਦ ਇਸ ਦੇ ਵੱਡੇ ਪੁੱਤਰ ਮਹਾਂ ਸਿੰਘ ਨੇ ਸ਼ੁਕਰਚੱਕੀਆ ਮਿਸਲ ਦੀ ਵਾਗ-ਡੋਰ ਸੰਭਾਲੀ। ਇਸ ਦਾ ਇਕ ਹੋਰ ਲੜਕਾ ਸਹਾਜ ਸਿੰਘ ਅਤੇ ਇਕ ਲੜਕੀ ਰਾਜ ਕੌਰ ਸੀ।

ਸ੍ਰ. ਚੜ੍ਹਤ ਸਿੰਘ ਇਕ ਉੱਚ-ਅਭਿਲਾਖੀ ਵਿਅਕਤੀ ਸੀ। ਇਹ ਜਲਦੀ ਹੀ ਇਕ ਉੱਦਮੀ ਲੀਡਰ ਦੇ ਤੌਰ ਤੇ ਸਾਹਮਣੇ ਆਇਆ ਛੇਤੀ ਹੀ ਇਕ ਸਧਾਰਨ ਧਾੜਵੀ ਤੋਂ ਉੱਪਰ ਉੱਠ ਕੇ ਜੱਥੇ ਦੀ ਸਰਦਾਰੀ ਸੰਭਾਲੀ ਤੇ ਸਿੱਖਾਂ ਦੀ ਸ਼ਕਤੀ ਨੂੰ ਇਕ ਕੌਮ ਦੇ ਰੂਪ ਵਿਚ ਇਕੱਠਾ ਕੀਤਾ।

ਹ. ਪੁ.–ਹਿ. ਪੰ; ਮ. ਕੋ; ਸਿੱ. ਮਿ; ਤਵਾ. ਗੁ. ਖਾ; ਐਂਡ. ਸ. ਹਿ. ਪੰ; ਹਿੰ. ਪੰ.

**ਚਾਉ ਐਨ ਲਾਈ** : ਇਹ ਚੀਨ ਦਾ ਇਕ ਵਿਸ਼ਵ-ਪ੍ਰਸਿੱਧ ਕਮਿਊਨਿਸਟ ਲੀਡਰ ਸੀ ਜਿਸ ਨੇ ਚੀਨ ਦੀ ਕ੍ਰਾਂਤੀ ਵਿਚ ਮਹੱਤਵਪੂਰਨ ਹਿੱਸਾ ਪਾਇਆ ਅਤੇ ਲਗਾਤਾਰ 27 ਸਾਲ (1949-76) ਚੀਨ ਦਾ ਪ੍ਰਧਾਨ ਮੰਤਰੀ ਰਿਹਾ। ਇਸ ਦਾ ਜਨਮ ਚੀਨ ਦੇ ਜਾਜੀਆਂਗ ਪ੍ਰਾਂਤ ਵਿਚ ਸਾਉਸ਼ਿੰਗ ਵਿਖੇ, ਇਕ ਦਰਮਿਆਨੇ ਪਰਿਵਾਰ ਵਿਚ ਸੰਨ 1898 ਨੂੰ ਹੋਇਆ। ਅਜੇ ਇਹ ਬਹੁਤ ਛੋਟੀ ਉਮਰ ਦਾ ਹੀ ਸੀ ਜਦੋਂ ਇਸ ਦਾ ਪਰਿਵਾਰ ਜੀਆਂਗਸ਼ੂ ਪ੍ਰਾਂਤ ਵਿਚ ਹਾਓਈਆਂ ਵਿਖੇ ਪ੍ਰਵਾਸ ਕਰ ਗਿਆ। ਮੁਢਲੀ ਰਸਮੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਟੀਐਕਸਿਨ ਦੇ ਇਕ ਮਸ਼ਹੂਰ ਸਕੂਲ ਤੋਂ ਬੀ. ਏ. ਕੀਤੀ ਅਤੇ ਸੰਨ 1917 ਵਿਚ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ ਜਾਪਾਨ ਦੀ ਯੂਨੀਵਰਸਿਟੀ ਵਿਖੇ ਚਲਾ ਗਿਆ। ਸੰਨ 1919 ਵਿਚ ਉਥੋਂ ਵਾਪਸ ਆ ਕੇ ਇਸ ਨੇ ਨਾਨਕਾਈ ਯੂਨੀਵਰਸਿਟੀ ਵਿਚ ਦਾਖਲਾ ਲੈ ਲਿਆ। ਇਥੇ ਚਾਰ ਮਈ ਦੇ ਅੰਦੋਲਨ ਦੌਰਾਨ ਚਾਊ ਨੇ ਪੀਕਿੰਗ ਵਿਚ ਪ੍ਰੋਟੈਸਟ ਐਂਡ ਸਟੱਡੀ (ਰੋਸ ਪ੍ਰਗਟਾਓ ਅਤੇ ਪੜ੍ਹੋ) ਸਰਗਰਮੀਆਂ ਵਿਚ ਹਿੱਸਾ ਲਿਆ ਜਿਸ ਕਰਕੇ ਇਸ ਨੂੰ ਛੇ ਮਹੀਨੇ ਕੈਦ ਦੀ ਸਜ਼ਾ ਕੱਟਣੀ ਪਈ। ਇਥੇ ਹੀ ਇਸ ਦੀ ਮੁਲਾਕਾਤ ਟੈਂਗ ਯਿੰਗ ਚਾਉ ਨਾਲ ਹੋਈ ਜੋ ਬਾਅਦ ਵਿਚ ਇਸ ਦੀ ਪਤਨੀ ਬਣੀ। ਮਾਰਕਸ ਦੇ ਵਿਚਾਰਾਂ ਬਾਰੇ ਜਾਣਕਾਰੀ ਤਾਂ ਇਸ ਨੂੰ ਭਾਵੇਂ ਜਾਪਾਨ ਵਿਚ ਰਹਿੰਦੇ ਸਮੇਂ ਹੀ ਹਾਸਲ ਹੋ ਗਈ ਸੀ ਪਰ ਕਮਿਊਨਿਸਟ ਇਹ ਸੰਨ 1920 ਵਿਚ ਫ਼ਰਾਂਸ ਜਾਣ ਤੋਂ ਬਾਅਦ ਹੀ ਬਣਿਆ। ਇਥੇ ਜਾ ਕੇ ਇਹ ਪੜ੍ਹਾਈ ਦੇ ਨਾਲ ਨਾਲ ਚੀਨ ਦੀ ਕਮਿਊਨਿਸਟ ਪਾਰਟੀ ਲਈ ਮੈਂਬਰ ਭਰਤੀ ਕਰਨ ਦਾ ਕੰਮ ਅਤੇ ਕਈ ਕਿਸਮ ਦੀ ਹੋਰ ਮੱਦਦ ਵੀ ਕਰਦਾ ਰਿਹਾ। ਉਸ ਸਮੇਂ ਇਹ ਪਾਰਟੀ ਹਾਲੇ ਹੋਂਦ ਵਿਚ ਆ ਹੀ ਰਹੀ ਸੀ।

ਸੰਨ 1924 ਵਿਚ ਵਾਪਸ ਆ ਕੇ ਇਹ ਵਾਮਪੋਆ ਮਿਲਿਟਰੀ ਅਕੈਡਮੀ ਵਿਚ ਅਤੇ ਚਿਆਂਗ ਕਾਈ ਸ਼ੇਕ ਦੀ ਪਹਿਲੀ ਫ਼ੌਜ ਵਿਚ ਰਾਜਨੀਤਕ ਕਾਮਿਸਾਰ (ਸਰਕਾਰੀ ਅਧਿਕਾਰੀ) ਲੱਗ ਗਿਆ। ਸੰਨ 1927 ਵਿਚ ਇਸ ਨੇ ਕਾਮਿਆਂ ਦੀ ਬਗ਼ਾਵਤ ਨੂੰ ਸੰਗਠਤ ਕੀਤਾ। ਇਸ ਦੇ ਅਜਿਹਾ ਕਰਨ ਦੇ ਨਤੀਜੇ ਵਜੋਂ ਸ਼ੰਘਾਈ ਸ਼ਹਿਰ ਚਿਆਂਗ ਕਾਈ ਸ਼ੇਕ ਦੇ ਹਵਾਲੇ ਕਰ ਦਿੱਤਾ ਗਿਆ। ਸੰਨ 1927 ਵਿਚ ਸ਼ੰਘਾਈ ਵਿਖੇ ਚਿਆਂਗ ਨੇ ਕਮਿਊਨਿਸਟਾਂ ਦਾ ਦਮਨ ਕਰਨਾ ਸ਼ੁਰੂ ਕੀਤਾ ਅਤੇ ਇਸ ਸਮੇਂ ਇਹ ਵਾਲ ਵਾਲ ਬਚਿਆ ਅਤੇ ਇਥੋਂ ਭੱਜ ਕੇ ਦੱਖਣ ਵੱਲ ਚਲਾ ਗਿਆ। ਇਥੇ ਇਹ ਨਾਨਚਾਂਗ, ਸਵਾਤਾਓ ਅਤੇ ਕੈਨਟਨ ਵਿਚ ਕਮਿਊਨਿਸਟਾਂ ਨੂੰ ਜਥੇਬੰਦ ਕਰਨ ਵਿਚ ਸਰਗਰਮ ਰਿਹਾ। ਸੰਨ 1927 ਵਿਚ ਇਸ ਨੂੰ ਕਮਿਊਨਿਸਟ ਪਾਰਟੀ ਦੀ ਰਾਜਨੀਤਕ ਬਿਊਰੋ ਲਈ ਚੁਣਿਆ ਗਿਆ। ਸੰਨ 1928 ਦਾ ਸਾਲ ਇਸ ਨੇ ਰੂਸ ਵਿਚ ਬਿਤਾਇਆ ਅਤੇ ਸਾਲ ਦੇ ਅੰਤ ਤੇ ਇਹ ਸ਼ੰਘਾਈ ਵਿਖੇ ਵਾਪਸ ਆ ਗਿਆ। ਇਥੇ ਵਾਪਸ ਆ ਕੇ ਇਸ ਨੇ ਸੰਨ 1931 ਤੱਕ ਲਿਲੀ ਸਾਨ ਨਾਲ ਕੰਮ ਕੀਤਾ। ਜਦੋਂ 1931 ਵਿਚ ਪਾਰਟੀ ਦੀ ਲੀਡਰਸ਼ਿਪ ਲੀ ਚਾਉ ਕੋਲ ਅਤੇ ਫਿਰ ਮਾਓ ਸੀ-ਤੁੰਗ ਕੋਲ ਗਈ ਤਾਂ ਚਾਉ ਵੀ ਦੱਖਣੀ ਕਿਆਂਗਸੀ ਵਿਖੇ ਮਾਓ ਕੋਲ ਚਲਾ ਗਿਆ ਤੇ ਇਸ ਤੋਂ ਬਾਅਦ ਫਿਰ ਹਮੇਸ਼ਾ ਹੀ ਇਹ ਇਸ ਦਾ ਨਿਕਟਵਰਤੀ ਰਿਹਾ। ਇਸ ਤੋਂ ਇਲਾਵਾ 1934-35 ਵਿਚ ਚਾਉ ਇਥੋਂ ਦੇ ਫ਼ੌਜੀ ਕਮਾਂਡਰ ਜੂਡੇ ਦੇ ਸਮੇਂ ਕਾਮਿਸਾਰ ਅਤੇ ਕ੍ਰਾਂਤੀਕਾਰੀ ਮਿਲਟਰੀ ਕਾਂਸਲ ਦਾ ਉਪ-ਪ੍ਰਧਾਨ ਅਤੇ 1934-35 ਵਿਚ ਹੀ ਉੱਤਰ-ਪੱਛਮੀ ਚੀਨ ਵਿਚ ਯੇਨਾਨ ਤੱਕ ਦੀ 6000 ਮੀਲ ਦੀ 'ਲਾਂਗ ਮਾਰਚ' ਵਿਚ ਰਾਜਨੀਤਕ ਅਫ਼ਸਰ ਦੇ ਅਹੁਦੇ ਤੇ ਵੀ ਰਿਹਾ।

ਚਾਉ ਦੀ ਗੱਲਬਾਤ ਰਾਹੀਂ ਸਮਝੌਤਾ ਕਰਵਾਉਣ ਦੀ ਮੁਹਾਰਤ ਦਾ 1936 ਵਿਚ ਉਦੋਂ ਪਤਾ ਲੱਗਾ ਜਦੋਂ ਇਸ ਨੇ ਵਿਰੋਧੀ ਲਾਰਡਜ਼ ਦੁਆਰਾ ਚਿਆਂਗ ਕਾਈ ਸ਼ੇਕ ਨੂੰ ਅਗਵਾ ਕਰਨ ਵਾਲੀ ਘਟਨਾਵਾਂ ਤੇ ਗੱਲਬਾਤ ਚਾਲੂ ਕੀਤੀ। ਚਾਉ ਨੇ ਗੱਲਬਾਤ ਰਾਹੀਂ ਉਨ੍ਹਾਂ ਨੂੰ ਇਸ ਗੱਲ ਉਤੇ ਰਾਜ਼ੀ ਕਰ ਲਿਆ ਕਿ ਚਿਆਂਗ ਨੂੰ ਮਾਰਿਆ ਨਾ ਜਾਵੇ ਅਤੇ ਅਜਿਹੇ ਹਾਲਾਤ ਪੈਦਾ ਕਰਨ ਵਿਚ ਕਾਮਯਾਬ ਹੋ ਗਿਆ ਜਿਨ੍ਹਾਂ ਕਰਕੇ ਚਿਆਂਗ ਨੂੰ ਛੱਡ ਦਿਤਾ ਗਿਆ।

ਇਸੇ ਤਰ੍ਹਾਂ ਇਹ ਜਾਪਾਨੀ ਹਮਲੇ ਵਿਰੁੱਧ ਯੂਨਾਇਟਿਟ ਫਰੰਟ ਨਾਲ ਗੱਲਬਾਤ ਕਰਨ ਲਈ ਹਵਾਈ ਜਹਾਜ਼ ਰਾਹੀਂ ਤੇਜ਼ੀ ਨਾਲ ਨਾਨਕਿੰਗ ਪਹੁੰਚਿਆ ਅਤੇ 1937 ਵਿਚ ਜਦੋਂ ਚੀਨੀ-ਜਾਪਾਨੀ ਯੁੱਧ ਛਿੜ ਗਿਆ ਤਾਂ ਇਸ ਨੇ ਨੈਸ਼ਨਲਿਸਟ ਕੈਪੀਟਲ ਵਿਖੇ ਕਮਿਊਨਿਸਟ ਡੈਲੀਗੇਸ਼ਨ ਦੀ ਪ੍ਰਧਾਨਗੀ ਕੀਤੀ।

ਦੂਜੇ ਸੰਸਾਰ-ਯੁੱਧ ਦੇ ਅੰਤ ਤੇ ਜਨਰਲ ਜਾਰਜ ਸੀ ਮਾਰਸ਼ਲ ਦੀ ਲੀਡਰਸ਼ਿਪ ਵਿਚ ਅਮਰੀਕਾ ਵੱਲੋਂ ਪ੍ਰੇਰਤ ਪਰ ਅਸਫ਼ਲ ਰਹੀ ਗੱਲਬਾਤ ਵਿਚ ਵੀ ਇਸ ਨੇ ਕਮਿਊਨਿਸਟਾਂ ਦੀ ਨੁਮਾਇੰਦਗੀ ਕੀਤੀ।



ਚਾਉ ਐਨ ਲਾਈ

ਸੰਨ 1949 ਤੋਂ 1958 ਤੱਕ ਚਾਊ ਵਿਦੇਸ਼ ਮੰਤਰੀ ਅਤੇ ਇਸ ਨੇ ਨਾਲ ਹੀ ਸਟੇਟ ਕਾਂਸਲ ਦਾ ਪ੍ਰਧਾਨ ਵੀ ਰਿਹਾ। ਸੰਨ 1958 ਵਿਚ ਇਸ ਨੇ ਵਿਦੇਸ਼ ਮੰਤਰੀ ਦਾ ਅਹੁਦਾ ਛੱਡ ਦਿਤਾ ਪਰ ਕਾਂਸਲ ਦਾ ਪ੍ਰਧਾਨ ਬਣਿਆ ਰਿਹਾ ਅਤੇ ਵਿਦੇਸ਼ ਨੀਤੀ ਉਤੇ ਬੋਲਣ ਵਾਲਾ ਇਹ ਪ੍ਰਮੁੱਖ ਵਕਤਾ ਸੀ। ਸੰਨ 1954 ਵਿਚ ਇੰਡੋ-ਚਾਇਨਾ ਤੇ ਹੋਈ ਜਨੀਵਾ ਕਾਨਫ਼ਰੰਸ ਵਿਚ ਅਤੇ 1955 ਵਿਚ ਬਾਨਡੁੰਗ ਵਿਖੇ ਹੋਈ ਏਸ਼ੀਅਨ ਅਫ਼ਰੀਕਨ ਕਾਨਫ਼ਰੰਸ ਵਿਚ ਇਹ ਚੀਨੀ ਡੈਲੀਗੇਸ਼ਨ ਦਾ ਪ੍ਰਧਾਨ ਸੀ। ਸੰਨ 1965 ਵਿਚ ਇਹ ਕਮਿਊਨਿਸਟ ਪਾਰਟੀ ਦੁਆਰਾ ਚੁਣੇ ਗਏ ਚਾਰ ਉਪ-ਪ੍ਰਧਾਨਾਂ ਵਿਚੋਂ ਇਕ ਸੀ। ਸੰਨ 1960 ਵਿਚ ਹੋਈ ਸੰਸਕ੍ਰਿਤੀ ਕ੍ਰਾਂਤੀ ਸਮੇਂ ਰੈੱਡ ਗਾਰਡਾਂ ਦੀਆਂ ਵਧੀਕੀਆਂ ਨੂੰ ਦਬਾਉਣ ਲਈ ਇਸ ਨੇ ਮਾਉਵਾਦੀਆਂ ਦਾ ਸਾਥ ਦਿਤਾ। ਬਾਅਦ ਵਿਚ ਭਾਵੇਂ ਲਿਨ ਪਿਆਓ ਪਾਰਟੀ ਦਾ ਇਕੋ ਇਕ ਉਪ-ਪ੍ਰਧਾਨ ਰਹਿ ਗਿਆ ਸੀ ਪਰ ਇਹ ਪਾਰਟੀ ਦੀ ਮੁੱਖ ਕਮੇਟੀ (ਪੋਲਿਟਬਿਊਰੋ) ਦਾ ਤੀਜੇ ਨੰਬਰ ਦਾ ਮੈਂਬਰ ਬਣਿਆ ਰਿਹਾ।

ਚਾਊ ਨੇ ਅਫ਼ਰੀਕਾ ਸਮੇਤ ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਦਾ ਦੌਰਾ ਵੀ ਕੀਤਾ। ਸੰਨ 1969 ਵਿਚ ਜਦੋਂ ਇਸ ਨੇ ਆਪਣੀ ਸਰਹੱਦ ਤੋਂ ਪਾਰ ਰੂਸੀ ਹਮਲੇ ਦਾ ਡਰ ਵਧਦਾ ਮਹਿਸੂਸ ਕੀਤਾ ਤਾਂ ਇਹ ਪੱਛਮੀ ਦੇਸ਼ਾਂ ਨਾਲ ਅਤੇ ਅਫ਼ਰੀਕਾ ਨਾਲ ਆਪਣੇ ਦੇਸ਼ ਦੇ ਸਬੰਧ ਮਜ਼ਬੂਤ ਕਰਨ ਲਈ ਜੁਟ ਪਿਆ ਅਤੇ ਇਸ ਸਬੰਧੀ ਇਸ ਨੇ ਬੜਾ ਜ਼ਬਰਦਸਤ ਪ੍ਰੋਗਰਾਮ ਸ਼ੁਰੂ ਕੀਤਾ। ਇਸ ਤੋਂ ਦੋ ਸਾਲਾਂ ਬਾਅਦ 1971 ਵਿਚ ਅਮਰੀਕਾ ਦੇ ਰਾਜ ਸਕੱਤਰ-ਕਿਸਿੰਗਰ ਨੂੰ ਪੀਕਿੰਗ ਵਿਚ ਬੁਲਾਉਣ ਵਿਚ ਸਫ਼ਲ ਹੋ ਗਿਆ ਅਤੇ ਇਸ ਸਮੇਂ ਪ੍ਰੈਜ਼ੀਡੈਂਟ ਨਿਕਸਨ ਦੀ 1972 ਦੀ ਇਤਿਹਾਸਕ ਯਾਤਰਾ ਦੀਆਂ ਤਿਆਰੀਆਂ ਹੋ ਰਹੀਆਂ ਸਨ। ਇਸ ਤੋਂ ਥੋੜ੍ਹੀ ਦੇਰ ਬਾਅਦ ਹੀ ਇਹ ਬੀਮਾਰ ਹੋ ਗਿਆ ਅਤੇ ਸਰਕਾਰੀ ਸਮਾਗਮਾਂ ਤੇ ਇਸ ਦਾ ਆਉਣਾ ਵੀ ਘਟਣ ਲੱਗ ਪਿਆ। ਅੰਤ 8 ਜੂਨ, 1976 ਵਿਚ ਪੀਕਿੰਗ ਵਿਚ ਕੈਂਸਰ ਦੇ ਭਿਆਨਕ ਰੋਗ ਨਾਲ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੇ. 6 : 638; ਐਨ. ਬ੍ਰਿ. ਮਾ. 3

**ਚਾਊਂਗੂ** : ਇਹ ਉਪਰਲੇ ਬਰ੍ਹਮਾ ਦੇ ਸਗਾਈਂਗ ਜ਼ਿਲ੍ਹੇ ਦਾ ਉੱਤਰ-ਪੱਛਮੀ ਖੇਤਰ ਹੈ ਜੋ ਚਿੰਦਵਿਨ ਦਰਿਆ ਦੇ ਪੂਰਬੀ ਕਿਨਾਰੇ ਦੇ ਸਥਿਤ ਹੈ। ਇਸ ਵਿਚ ਲਗਭਗ 88 ਪਿੰਡ ਸ਼ਾਮਲ ਹਨ ਤੇ ਇਸ ਦਾ ਸਦਰ-ਮੁਕਾਮ ਚਾਊਂਗੂ ਹੈ। ਚਾਊਂਗੂ ਤੋਂ ਪੱਛਮ ਵੱਲ ਨੂੰ ਚਿੰਦਵਿਨ ਤੱਕ ਚੌਲਾਂ ਦੇ ਖੇਤ ਫੈਲੇ ਹੋਏ ਹਨ। ਚਿੰਦਵਿਨ ਦੇ ਕਿਨਾਰਿਆਂ ਤੇ ਅਮਯਿਨ ਨਾਮੀ ਇਕ ਵੱਡਾ ਪਿੰਡ ਹੈ ਜਿਸ ਦਾ ਆਪਣਾ ਬਾਜ਼ਾਰ ਹੈ।

21° 47' ਤੋਂ 22° ਉ. ਵਿਥ. ; 95° 9' ਅਤੇ 95° 26' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 185

**ਚਾਇਬਾਸਾ** : ਇਹ ਭਾਰਤ ਦੇ ਬਿਹਾਰ ਰਾਜ ਦੇ ਸਿੰਘਭੂਮ ਜ਼ਿਲ੍ਹੇ ਦਾ ਸਦਰ-ਮੁਕਾਮ ਅਤੇ ਮੁੱਖ ਨਗਰ ਹੈ। ਇਹ ਰੋਰੋ ਨਦੀ ਦੇ ਸੱਜੇ ਕੰਢੇ ਉਪਰ 305 ਮੀ. (1000 ਫੁੱਟ) ਦੀ ਉਚਾਈ ਤੇ ਵਸਿਆ ਹੋਇਆ ਹੈ। ਸੰਨ 1875 ਵਿਚ ਇਸ ਨਗਰ ਨੂੰ ਨਗਰਪਾਲਿਕਾ ਕਰਾਰ ਦਿਤਾ ਗਿਆ। ਇਥੋਂ ਦੀ ਨਗਰਪਲਿਕਾ ਦੀ ਆਮਦਨ ਮਕਾਨ ਤੇ ਜ਼ਮੀਨ ਦੇ ਟੈਕਸਾਂ ਤੇ ਨਿਰਭਰ ਕਰਦੀ ਸੀ। ਇਸ ਤੋਂ ਇਲਾਵਾ ਵਾਹਨਾਂ ਦਾ ਟੈਕਸ ਵੀ ਆਮਦਨ ਵਿਚ ਸ਼ਾਮਲ ਹੋ ਜਾਂਦਾ ਸੀ। ਆਰੰਭ ਵਿਚ ਇਹ ਨਗਰ ਕੋਲਹਾਨ ਸਰਕਾਰ ਦੀ ਮਿਲਖ ਵਿਚ ਪੈਂਦਾ ਸੀ ਅਤੇ ਇਥੇ ਸਾਧਾਰਨ ਸ਼ਹਿਰਾਂ ਵਾਲੇ ਸਰਕਾਰੀ ਦਫ਼ਤਰ ਸਨ। ਜ਼ਿਲ੍ਹਾ ਜੇਲ੍ਹ ਜਿਸ ਵਿਚ ਲਗਭਗ 230 ਕੈਦੀਆਂ ਦੀ ਗੁੰਜਾਇਸ਼ ਸੀ ਵੀ ਇਥੇ ਬਣਾਈ ਗਈ ਸੀ। ਇਹ ਕੈਦੀ ਤੇਲ ਕੱਢਣ, ਕੱਪੜਾ, ਦਰੀਆਂ ਅਤੇ ਗਲੀਚੇ ਬੁਣਨ ਤੇ ਰੱਸੀਆਂ ਵੱਟਣ ਦਾ ਕੰਮ ਵੀ ਕਰਦੇ ਸਨ।

ਚਾਇਬਾਸਾ ਤੋਂ ਚਕਰਧਰਪੁਰ ਲਗਭਗ 25 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਇਹ ਦੋਵੇਂ ਨਗਰ ਰੇਲ ਅਤੇ ਸੜਕ ਰਾਹੀਂ ਜੁੜੇ ਹੋਏ ਹਨ। ਇਸ ਇਲਾਕੇ ਵਿਚ 'ਹੋਸਾ' ਨਾਮੀ ਆਦਿਵਾਸੀ ਰਹਿੰਦੇ ਹਨ। ਇਥੋਂ ਦਾ 'ਛੋ' ਨਾਚ ਕਾਫ਼ੀ ਪ੍ਰਸਿੱਧ ਹੈ। ਇਹ ਇਥੋਂ ਦੀਆਂ ਸੱਭਿਅਤਾਪੂਰਨ, ਭਾਵਨਾਵਾਂ ਨਾਲ ਭਰਪੂਰ ਅਤੇ ਮਨਬਹਿਲਾਵੇ ਦਾ ਸਾਧਨ ਹੈ। ਅੱਜਕੱਲ੍ਹ ਇਸ ਸ਼ਹਿਰ ਨੇ ਵਿੱਦਿਆ ਦੇ ਖੇਤਰ ਵਿਚ ਵੀ ਕਾਫ਼ੀ ਤਰੱਕੀ ਕੀਤੀ ਹੈ। ਇਥੇ ਕਈ ਸਕੂਲ, ਕਾਲਜ ਅਤੇ ਇਕ ਖੇਤੀਬਾੜੀ ਵਿਦਿਆਲਾ ਹੈ। ਇਥੋਂ ਦਾ ਪੌਣ-ਪਾਣੀ ਸਿਹਤ ਲਈ ਢੁਕਵਾਂ ਹੈ। ਤਾਪਮਾਨ 15° ਤੋਂ 25° ਸੈਂ. ਦੇ ਵਿਚਕਾਰ ਹੀ ਰਹਿੰਦਾ ਹੈ। ਵਰਖਾ ਬਹੁਤ ਹੋ ਜਾਂਦੀ ਹੈ। ਸ਼ਹਿਰ ਦੇ ਨੇੜੇ ਤੇੜੇ ਸਾਗਵਾਨ, ਸ਼ੀਸ਼ਮ ਅਤੇ ਬਾਂਸ ਦੇ ਘਣੇ ਜੰਗਲ ਹਨ। ਇਥੋਂ ਦੀ ਭੋਂ ਲਾਲ ਅਤੇ ਪਥਰੀਲੀ ਹੋਣ ਕਰਕੇ ਜ਼ਰਖੇਜ਼ ਨਹੀਂ ਹੈ। ਇਸ ਕਰਕੇ ਖੇਤੀ ਨਹੀਂ ਹੁੰਦੀ। ਇਥੇ ਇਕ ਆਦਿਵਾਸੀ ਹੋਸਟਲ ਵੀ ਖੋਲ੍ਹਿਆ ਗਿਆ ਹੈ।

ਆਬਾਦੀ—56,729 (1991)

22° 30' ਉ. ਵਿਥ.; 85° 55' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 121; ਹਿੰ. ਵਿ. ਕੋ. 4 : 184

**ਚਾਈਕੋਫਸਕੀ, ਪੀਟਰ ਇਲਿਚ (Tchaikovosky. Peter Slich)** : 19ਵੀਂ ਸਦੀ ਦੇ ਇਸ ਉੱਘੇ ਰੂਸੀ ਸੰਗੀਤਕਾਰ ਦਾ ਜਨਮ 7 ਮਈ, 1840 ਨੂੰ ਵੋਤਕਿਨਸਕ (Votkinsk) ਵਿਖੇ ਹੋਇਆ। ਪੰਜ ਸਾਲ ਤੋਂ ਵੀ ਘੱਟ ਉਮਰ ਵਿਚ ਇਸ ਨੇ ਆਪਣੀ ਵੱਡੀ ਭੈਣ ਨਾਲ ਮਿਲ ਕੇ ਆਪਣੀ ਮਾਂ ਬਾਰੇ ਇਕ ਗੀਤ ਲਿਖਿਆ। ਦਸਵੇਂ ਸਾਲ ਵਿਚ ਇਸ ਨੇ ਆਪਣੀ ਪਹਿਲੀ ਸੰਗੀਤ-ਰਚਨਾ ਕੀਤੀ। ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਨਿਆਂ ਮੰਤਰਾਲੇ ਵਿਚ ਕਲਰਕ ਲਗਿਆ। ਸੰਨ 1862 ਵਿਚ ਇਸਨੇ ਸੇਂਟ ਪੀਟਰਜ਼ਬਰਗ ਸੰਗੀਤ ਵਿਦਿਆਲੇ ਵਿਖੇ ਸੰਗੀਤ ਦੀ ਸਿੱਖਿਆ ਲੈਣੀ ਆਰੰਭ ਕੀਤੀ। ਆਪਣਾ ਸਾਰਾ ਸਮਾਂ ਸੰਗੀਤ ਵਿਚ ਲਗਾਉਣ ਲਈ ਸੰਨ 1863 ਵਿਚ ਇਸ ਨੇ ਨਿਆਂ-ਮੰਤਰਾਲੇ ਤੋਂ ਅਸਤੀਫ਼ਾ ਦੇ ਦਿਤਾ। ਸੰਨ 1866 ਵਿਚ ਇਹ ਮਾਸਕੋ ਸੰਗੀਤ ਵਿਦਿਆਲੇ ਵਿਖੇ ਪ੍ਰੋਫ਼ੈਸਰ ਲੱਗਿਆ ਅਤੇ ਇਸੇ ਸਾਲ ਹੀ ਇਸਨੇ ਆਪਣੀ ਪਹਿਲੀ ਸਿੰਫ਼ਨੀ ਮੁਕੰਮਲ ਕੀਤੀ। ਸੰਨ 1869 ਦੇ ਅਖ਼ੀਰ ਵਿਚ ਇਸ ਨੇ ਸ਼ੈਕਸਪੀਅਰ ਦੇ ਨਾਟਕ 'ਰੋਮੀਓ ਐਂਡ



ਪੀਟਰ ਇਲਿਚ ਚਾਈਕੋਫਸਕੀ

ਜੂਲੀਅਟ' ਲਈ ਆਰਕੈਸਟਰਾ ਸੰਗੀਤ ਤਿਆਰ ਕੀਤਾ। ਸੰਨ 1872 ਵਿਚ ਇਸ ਨੇ ਆਪਣੀ ਦੂਜੀ ਸਿੰਫਨੀ ਤਿਆਰ ਕੀਤੀ। ਸੰਨ 1874 ਵਿਚ ਇਸਨੇ 'ਵਾਕਿਊਲਾ ਦੀ ਸਮਿਥ' ਅਤੇ ਸੰਨ 1877-78 ਵਿਚ 'ਯੂਜੀਨ ਓਲੀਗਿਨ' ਨਾਂ ਦੇ ਓਪੇਰੇ ਲਿਖੇ। ਸੰਨ 1877 ਵਿਚ ਹੀ ਇਸ ਦਾ 'ਸਵੈਨ ਲੇਕ' ਨਾਂ ਦਾ ਬੈਲੇ ਛਪਿਆ। ਸੰਨ 1878 ਵਿਚ ਇਸ ਨੇ ਮਾਸਕੋ ਸੰਗੀਤ ਵਿਦਿਆਲੇ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਵਾਇਲਨ ਲਈ ਸੰਗੀਤ ਰਚਨਾ ਸ਼ੁਰੂ ਕੀਤੀ।

ਸੰਨ 1881 ਵਿਚ ਇਸ ਨੇ ਨਿਕੋਲਾਸ ਰੂਬਿਨਸਟਾਈਲ ਦੀ ਮੌਤ ਕਰਕੇ ਖਾਲੀ ਹੋਏ ਮਾਸਕੋ ਸੰਗੀਤ-ਵਿਦਿਆਲੇ ਦੇ ਡਾਇਰੈਕਟਰ ਦੇ ਅਹੁਦੇ ਲਈ ਨਾਂਹ ਕਰ ਦਿੱਤੀ। ਸੰਨ 1885 ਵਿਚ ਇਸ ਨੇ ਆਪਣੀ ਮਹਾਨ ਸਿੰਫਨੀ 'ਮੈਨਫ੍ਰੈਡ' ਮੁਕੰਮਲ ਕੀਤੀ। ਸੰਨ 1878 ਅਤੇ 1881 ਦੇ ਵਿਚਕਾਰ ਇਸਨੇ ਆਪਣੀਆਂ ਕਈ ਮੁੱਖ ਰਚਨਾਵਾਂ ਲਿਖੀਆਂ।

ਸੰਨ 1861 ਤੋਂ 1893 ਦੌਰਾਨ ਚਾਈਕੋਫਸਕੀ ਦਸ ਵਾਰ ਪੈਰਿਸ, ਛੇ ਵਾਰ ਇਟਲੀ, ਚਾਰ ਵਾਰ ਲੰਡਨ ਅਤੇ ਇਕ ਵਾਰ ਨਿਊਯਾਰਕ ਗਿਆ। ਘੁੰਮਣ ਦੇ ਸ਼ੌਕ ਕਾਰਨ ਇਸ ਦਾ ਅੰਤਰਰਾਸ਼ਟਰੀ ਸੰਗੀਤ ਨਾਲ ਚੰਗਾ ਰਾਬਤਾ ਕਾਇਮ ਹੋ ਗਿਆ। ਆਪਣੀਆਂ ਯਾਤਰਾਵਾਂ ਦੌਰਾਨ ਇਹ ਉੱਘੇ ਯੂਰਪੀ ਸੰਗੀਤਕਾਰਾਂ ਨਾਲ ਮਿਲਦਾ-ਜੁਲਦਾ ਰਿਹਾ। ਮੋਜ਼ਾਰਟ ਦੀ ਇਹ ਵਿਸ਼ੇਸ਼ ਕਰਕੇ ਬਹੁਤ ਇੱਜ਼ਤ ਕਰਦਾ ਸੀ।

ਆਪਣੀ ਉਮਰ ਦੇ ਪਿਛਲੇ ਸਾਲਾਂ ਵਿਚ ਚਾਈਕੋਫਸਕੀ ਨੇ 'ਦੀ ਸਲੀਪਿੰਗ ਬਿਊਟੀ' ਨਾਂ ਦਾ ਬੈਲੇ, 'ਦੀ ਕਵੀਨ ਆਫ਼ ਸਪੇਡਜ਼' ਨਾਂ ਦਾ ਓਪੇਰਾ ਅਤੇ 'ਦੀ ਨਟਕ੍ਰੈਕਰ' ਬੈਲੇ ਲਿਖੇ ਜਿਹੜੇ ਸਫਲਤਾ ਪੂਰਬਕ ਸਟੇਜ ਕੀਤੇ ਗਏ। ਇਸ ਨੇ ਕੁੱਲ ਦਸ ਓਪੇਰੇ ਅਤੇ ਛੇ ਸਿੰਫਨੀਆਂ ਲਿਖੀਆਂ। ਇਨ੍ਹਾਂ ਤੋਂ ਇਲਾਵਾ ਇਸ ਨੇ ਪਿਆਨੋ ਸੰਗੀਤ, ਚਰਚ ਆਰਕੈਸਟਰਾ ਕਿਰਤਾਂ, ਚੈਂਬਰ ਸੰਗੀਤ, ਸੋਲੋ ਗੀਤ, ਥੀਏਟਰ ਸਬੰਧੀ ਸੰਗੀਤ ਅਤੇ ਧਾਰਮਿਕ ਤੇ ਰਸਮੀ ਸੰਗੀਤ ਵੀ ਰਚਿਆ।

6 ਨਵੰਬਰ, 1893 ਨੂੰ ਹੈਜ਼ੇ ਕਾਰਨ ਸੇਂਟ ਪੀਟਰਜ਼ਬਰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ.; ਐਨ. ਅਮੈ; ਕੋਲ. ਐਨ.; ਚੈਂਬ. ਐਨ.

**ਚਾਈਨਾਟ** : ਥਾਈਲੈਂਡ ਦੇ ਇਸੇ ਨਾਂ ਦੇ ਪ੍ਰਾਂਤ ਦਾ ਸਦਰ-ਮੁਕਾਮ ਹੈ ਜਿਹੜਾ ਬੈਂਕਾਕ ਤੋਂ 240 ਕਿ. ਮੀ. ਉੱਤਰ ਵੱਲ ਚਾਓ ਫਰਾਈਆ ਦਰਿਆ ਦੇ ਖੱਬੇ ਕੰਢੇ ਉਪਰ ਵਸਿਆ ਹੋਇਆ ਹੈ। ਸੰਨ 1957 ਦੌਰਾਨ ਇਸ ਸ਼ਹਿਰ ਤੋਂ ਕੁਝ ਮੀਲਾਂ ਦੀ ਵਿਥ ਤੇ ਬੈਂਕਾਕ ਚਿਆਂਗਮਈ ਮਹਾਂ-ਮਾਰਗ ਦੇ ਨਜ਼ਦੀਕ ਇਸ ਦਰਿਆ ਉਪਰ ਇਕ ਬਹੁਤ ਵੱਡਾ ਪੱਕਾ ਪੁਲ ਬਣਾਇਆ ਗਿਆ ਅਤੇ ਹੜ੍ਹ ਰੋਕਣ ਦਾ ਉਪਬੰਧ ਕੀਤਾ ਗਿਆ। ਚਾਈਨਾਟ ਸ਼ਹਿਰ ਦੇ ਪੂਰਬ ਵੱਲ ਤਾਖਲੀ ਨਾਮੀ ਸ਼ਹਿਰ ਹਵਾਈ ਫ਼ੌਜ ਦਾ ਪ੍ਰਸਿੱਧ ਅੱਡਾ ਹੈ।

ਇਹ ਚੌਲਾਂ ਦੇ ਵਪਾਰ ਦਾ ਇਕ ਵੱਡਾ ਕੇਂਦਰ ਹੈ।

ਆਬਾਦੀ—ਲਗਭਗ 12,467 (1972)

ਹ. ਪੁ.—ਐਨ. ਬ੍ਰਿ. 5 : 235; ਐਨ. ਬ੍ਰਿ. ਮਾ. 2 : 708

**ਚਾਈਲਡ, ਸਰ ਜੋਜ਼ੀਆਹ** : ਸਰ ਜੋਜ਼ੀਆਹ ਚਾਈਲਡ ਇਕ ਅੰਗਰੇਜ਼ ਵਪਾਰੀ ਅਤੇ ਅਰਥ-ਵਿਗਿਆਨੀ ਸੀ। ਇਸ ਦਾ ਜਨਮ 1630 ਵਿਚ ਲੰਡਨ ਵਿਖੇ ਪੋਰਟਸਮਿਥ ਵਿਖੇ ਹੋਇਆ। ਇਸ ਨੇ ਜਲ-ਸੈਨਾ ਦੀ ਸਪਲਾਈ ਦੇ ਕੰਮ ਵਿਚੋਂ ਪੈਸਾ ਕਮਾ ਕੇ ਈਸਟ ਇੰਡੀਆ ਕੰਪਨੀ ਵਿਚ ਲਗਾਇਆ ਜਿਸ ਤੋਂ ਇਸ ਦੀ ਗੁੱਡੀ ਬਹੁਤ ਚੜ੍ਹੀ ਤੇ ਇਹ ਕਾਮਯਾਬ ਵਪਾਰੀ ਸਿੱਧ ਹੋਇਆ। ਸੰਨ 1677 ਤੋਂ ਇਹ ਇਸੇ ਕੰਪਨੀ ਦਾ ਡਾਇਰੈਕਟਰ ਬਣਿਆ ਅਤੇ 1681 ਤੋਂ 1683 ਅਤੇ 1686 ਤੋਂ 1688 ਦੇ ਸਮੇਂ ਦੌਰਾਨ ਇਸ ਨੇ ਕੰਪਨੀ ਦੇ ਗਵਰਨਰ ਦੇ ਤੌਰ ਤੇ ਸੇਵਾ ਕੀਤੀ। ਦੂਜੇ ਪਾਸੇ ਆਪਣੀ ਬਾਰੀਕਬੀਨੀ ਤੇ ਸੂਖਮ ਤਜਰਬਿਆਂ ਤੋਂ ਉਤਸ਼ਾਹਿਤ ਹੋ ਕੇ 'ਚਾਈਲਡ' ਨੇ ਪੂਰਬ ਵੱਲ ਵਪਾਰ ਕਰਨ ਦੇ ਹੱਕ ਵਿਚ ਕਈ ਪਰਚੇ ਲਿਖੇ। ਇਨ੍ਹਾਂ ਵਿਚ ਖਾਸ ਕਰਕੇ ਇਸ ਨੇ ਸੋਨੇ ਦੇ ਨਿਕਾਸ ਵਿਰੁੱਧ ਦਲੀਲ ਦੇਣ ਵਾਲਿਆਂ ਦਾ ਵਿਰੋਧ ਕੀਤਾ। ਸਰ ਚਾਈਲਡ ਦੀ ਪ੍ਰਸਿੱਧੀ ਸਭ ਤੋਂ ਵੱਧ ਸੰਨ 1668 ਵਿਚ ਪ੍ਰਕਾਸ਼ਿਤ ਹੋਈ ਇਸਦੀ ਪੁਸਤਕ 'ਬ੍ਰੀਫ ਆਬਜ਼ਰਵੇਸ਼ਨਜ਼ ਕਨਸਰਨਿੰਗ ਟਰੇਡ ਐਂਡ ਦੀ ਇਨਟ੍ਰੈਸਟ ਆਫ ਮਨੀ' ਕਰਕੇ ਹੋਈ। ਸੰਨ 1690 ਵਿਚ ਇਸੇ ਕਿਤਾਬ ਦੀ ਵਿਸਤ੍ਰਿਤ ਐਡੀਸ਼ਨ 'ਏ ਨਿਊ ਡਿਸਕੋਰਸ ਆਨ ਟਰੇਡ' ਨਾਂ ਹੇਠ ਪ੍ਰਕਾਸ਼ਿਤ ਹੋਈ। ਇਹ ਕਿਤਾਬ ਕਾਨੂੰਨੀ ਅਧਿਨਿਯਮ ਰਾਹੀਂ ਵਿਆਜ ਦੀ ਦਰ 8 ਤੋਂ 6 ਪ੍ਰਤੀ ਸੈਂਕੜਾ ਤੱਕ ਘਟਾਉਣ ਦੇ ਪੱਖ ਵਿਚ ਲਿਖੀ ਗਈ ਅਤੇ ਇਸ ਵਿਚ ਹੋਰ ਵੀ 4 ਪ੍ਰਤੀ ਸੈਂਕੜਾ ਤੱਕ ਵਿਆਜ ਦੀ ਦਰ ਘਟਾਉਣ ਬਾਰੇ ਦਲੀਲਾਂ ਪੇਸ਼ ਕੀਤੀਆਂ ਗਈਆਂ। ਇਸਨੇ ਨਿਰਧਨਾਂ ਨੂੰ ਜਬਰੀ ਤੌਰ ਤੇ ਬਸਤੀਆਂ ਵਿਚ ਪਰਵਾਸ ਕਰਨ ਦੀ ਵੀ ਸਿਫ਼ਾਰਸ਼ ਕੀਤੀ। ਸੰਨ 1659, 1673 ਤੋਂ 1678 ਅਤੇ 1685 ਤੋਂ 1687 ਦੌਰਾਨ ਚਾਈਲਡ ਪਾਰਲੀਮੈਂਟ ਦਾ ਮੈਂਬਰ ਰਿਹਾ ਅਤੇ 1678 ਵਿਚ ਇਸ ਨੂੰ ਬੈਰੋਨੈਟ ਦੀ ਉਪਾਧੀ ਦਿੱਤੀ ਗਈ। 22 ਜੂਨ, 1699 ਨੂੰ 69 ਸਾਲ ਦੀ ਉਮਰ ਭੋਗ ਕੇ ਚੱਲ ਵਸਿਆ।

ਹ. ਪੁ.—ਐਨ. ਅਮੈ. 5 : 461

**ਚਾਈਲਡ, ਚਾਰਲਸ ਮੈਨਿੰਗ** : ਇਸ ਪ੍ਰਸਿੱਧ ਪ੍ਰਾਣੀ-ਵਿਗਿਆਨੀ ਦਾ ਜਨਮ 2 ਫ਼ਰਵਰੀ, 1869 ਨੂੰ ਇਪਸੀਲੈਂਟੀ, ਮਿਸ਼ੀਗੈਨ ਵਿਖੇ ਹੋਇਆ। ਇਸ ਨੇ ਪੁਨਰ-ਜਣਨ ਅਤੇ ਪਰਿਵਰਧਨ ਦਾ ਐਕਸੀਅਲ ਗ੍ਰੇਡੀਐਂਟ ਸਿੱਧਾਂਤ ਸਥਾਪਿਤ ਕੀਤਾ।

ਇਸਨੇ ਸ਼ਿਕਾਗੋ ਯੂਨੀਵਰਸਿਟੀ ਵਿਚ ਪੜ੍ਹਾਈ (1895-1934) ਕੀਤੀ ਅਤੇ ਉਥੇ ਹੀ ਕਈ ਚਪਟੇ ਵਰਮਾਂ ਅਤੇ ਹਾਈਡਰਾ ਉੱਤੇ ਤਜਰਬੇ ਕੀਤੇ। ਇਨ੍ਹਾਂ ਪ੍ਰਾਣੀਆਂ ਦੇ ਸਰੀਰ ਦੇ ਕਿਸੇ ਛੋਟੇ ਜਿਹੇ ਟੁਕੜੇ ਤੋਂ ਦੁਬਾਰਾ ਪੂਰਾ ਪ੍ਰਾਣੀ ਬਣ ਸਕਦਾ ਹੈ। ਇਸ ਨੇ ਦੇਖਿਆ ਕਿ ਕੁਝ ਖ਼ਾਸ ਹਿੱਸੇ ਜਿਵੇਂ ਸਿਰ ਜਾਂ ਪੂਛ, ਟੁਕੜੇ ਦੇ ਉਸੇ ਹਿੱਸੇ ਤੋਂ ਵਿਕਸਿਤ ਹੁੰਦੇ ਹਨ ਜਿਥੇ ਉਹ ਹਿੱਸਾ ਪਹਿਲਾਂ ਜੁੜਿਆ ਹੁੰਦਾ ਹੈ। ਇਸ ਤੱਥ ਨੂੰ ਇਸ ਨੇ ਧਰੁਵੀਪਨ ਦਾ ਨਾਂ ਦਿੱਤਾ।

ਇਸ ਨੇ ਐਂਟੀਰੋ-ਪੋਸਟੀਰੀਅਰ ਡੋਮੀਨੈਨਸ (ਅੱਗੋਂ-ਪਿਛਲੇ ਵੱਲ ਪ੍ਰਮੁੱਖਤਾ) ਦਾ ਸਿੱਧਾਂਤ ਵੀ ਦਿੱਤਾ ਜਿਸ ਅਨੁਸਾਰ ਬਹੁ-ਸੈੱਲੇ ਪ੍ਰਾਣੀਆਂ ਵਿਚ ਕਿਰਿਆਤਮਕ ਕਿਰਿਆਸ਼ੀਲਤਾ ਹੇਠਾਂ ਤੋਂ ਉਪਰਲੇ ਹਿੱਸੇ ਵੱਲ (ਪੂਛ ਤੋਂ ਸਿਰ ਵੱਲ) ਵਧਦੀ ਜਾਂਦੀ ਹੈ ਅਤੇ ਕਿਸੇ ਟਿਸ਼ੂ ਦੇ ਟੁਕੜੇ ਵਿਚ ਕਿਰਿਆਸ਼ੀਲਤਾ ਦੇ ਇਸ ਫ਼ਰਕ ਤੋਂ ਇਸ ਵਿਚੋਂ ਬਣਨ ਵਾਲੀਆਂ ਬਣਤਰਾਂ ਦੀ ਸਥਿਤੀ ਨਿਰਧਾਰਿਤ ਹੁੰਦੀ ਹੈ। ਇਸ ਫ਼ਰਕ ਦਾ ਕਾਰਨ ਸੈੱਲਾਂ ਦੇ ਕੰਮਾਂ ਉੱਤੇ ਕੁਝ ਰਸਾਇਣਿਕ ਪਦਾਰਥਾਂ ਦਾ ਅਸਰ ਹੈ।

ਇਸ ਦੀਆਂ ਪ੍ਰਮੁੱਖ ਲਿਖਤਾਂ 'ਇੰਡੀਵਿਜੂਐਲਿਟੀ ਇਨ ਆੱਰਗੈਨਿਜ਼ਮਜ਼' (1915) ਅਤੇ 'ਪੈਟਰਨਜ਼ ਐਂਡ ਪ੍ਰੌਬਲਮਜ਼ ਆਫ਼ ਡਿਵੈਲਪਮੈਂਟ' (1941) ਹਨ। ਇਹ 19 ਦਸੰਬਰ, 1959 ਨੂੰ ਕੈਲੀਫੋਰਨੀਆ ਵਿਖੇ ਸਵਰਗਵਾਸ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 2 : 837

**ਚਾਈਲਡ, ਫਰਾਂਸਿਸ ਜੇਮਜ਼** : ਸੰਯੁਕਤ ਰਾਜ ਅਮਰੀਕਾ ਦਾ ਇਹ ਵਿਦਵਾਨ ਤੇ ਅਧਿਆਪਕ 1 ਫ਼ਰਵਰੀ, 1825 ਨੂੰ ਬੋਸਟਨ ਵਿਖੇ ਪੈਦਾ ਹੋਇਆ। ਸੰਨ 1846 ਵਿਚ ਹਾਵਰਡ ਤੋਂ ਗ੍ਰੇਜੂਏਸ਼ਨ ਕਰਨ ਮਗਰੋਂ ਇਹ ਯੂਰਪ ਵਿਚ ਪੜ੍ਹਿਆ ਅਤੇ 1851

ਵਿਚ ਕਵਿਤਾ ਪੜ੍ਹਾਉਣ ਲੱਗਾ। ਸੰਨ 1876 ਵਿਚ ਇਹ ਅੰਗਰੇਜ਼ੀ ਦਾ ਪ੍ਰੋਫ਼ੈਸਰ ਬਣ ਗਿਆ। ਇਸ ਨੇ ਅੰਗਰੇਜ਼ੀ ਨਾਟਕ ਤੇ ਜਰਮਨ ਭਾਸ਼ਾ-ਵਿਗਿਆਨ ਦਾ ਅਧਿਐਨ ਕੀਤਾ। ਇਸਨੇ ਅੰਗਰੇਜ਼ ਕਵੀਆਂ ਦੀ ਕਵਿਤਾ ਦੇ ਸੰਕਲਨ ਤਿਆਰ ਕਰਨ ਵਾਲੇ ਸੰਪਾਦਕੀ ਮੰਡਲ ਦੀ ਸਰਕਦਮੀ ਵੀ ਕੀਤੀ। ਇਸ ਨੇ ਐਡਵਰਡ ਸਪੈਂਸਰ ਦੀਆਂ ਕਿਰਤਾਂ ਦਾ ਸੰਪਾਦਨ ਪੰਜ ਜਿਲਦਾਂ ਵਿਚ ਕੀਤਾ। ਚਾਈਲਡ ਨੇ ਹਾਵਰਡ ਲਾਇਬ੍ਰੇਰੀ ਵਿਚ ਲੋਕ-ਕਥਾ ਦਾ ਇਕ ਬਹੁਤ ਵੱਡਾ ਭੰਡਾਰ ਇਕੱਤਰ ਕੀਤਾ। ਇਸ ਨੇ ਹੋਰ ਸਾਰੀਆਂ ਬੋਲੀਆਂ ਦੀਆਂ ਲੋਕ-ਗਾਥਾਵਾਂ ਸਬੰਧੀ ਵੀ ਖੋਜ ਕੀਤੀ। 'ਦੀ ਇੰਗਲਿਸ਼ ਐਂਡ ਸਕਾੱਟਿਸ਼ ਪਾਪੂਲਰ ਬੈਲਡਜ਼' (1882-90) ਇਸ ਦੀ ਇਕ ਹੋਰ ਮਹਤਵਪੂਰਨ ਰਚਨਾ ਹੈ। ਇਸ ਦੀ ਮੌਤ 11 ਸਤੰਬਰ, 1896 ਨੂੰ ਬੋਸਟਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 5 : 498 ; ਐਨ. ਬ੍ਰਿ. ਮਾ. 2 : 837

**ਚਾਈਲਡ, ਲਿਡੀਆ ਮਾਰੀਆ** : ਇਹ ਸੰਯੁਕਤ ਰਾਜ ਅਮਰੀਕਾ ਦੀ ਲੇਖਕਾ ਅਤੇ ਸੁਧਾਰਕ ਸੀ। ਇਸ ਦਾ ਜਨਮ ਮੈਂਸਾਚੂਸੈਟਸ ਰਾਜ ਦੇ ਮੈਡੱਫਰਡ ਸ਼ਹਿਰ ਵਿਖੇ 11 ਫ਼ਰਵਰੀ, 1820 ਨੂੰ ਹੋਇਆ। ਇਹ ਆਪਣੇ ਸਮੇਂ ਦੀਆਂ ਪ੍ਰਸਿੱਧ ਇਸਤਰੀਆਂ ਵਿਚੋਂ ਬਹੁਤ ਉੱਘੀ ਸੀ। 'ਹੋਬੋਮੱਕ' (1824), 'ਦੀ ਰੈਬੇਜ਼' (1825) ਅਤੇ



ਲਿਡੀਆ ਮਾਰੀਆ ਚਾਈਲਡ

'ਫਿਲੋਥੀਆ' (1836) ਨਾਵਲਾਂ ਕਰਕੇ ਇਸ ਦੀ ਆਪਣੇ ਸਮੇਂ ਵਿਚ ਪ੍ਰਸਿੱਧੀ ਹੋਈ ਪਰ ਇਸ ਨੂੰ ਇਸ ਦੀਆਂ ਹੋਰ ਸਰਗਰਮੀਆਂ ਕਰਕੇ ਯਾਦ ਕੀਤਾ ਜਾਂਦਾ ਹੈ। ਸੰਨ 1826 ਵਿਚ ਇਸ ਨੇ ਸੰਯੁਕਤ ਰਾਜ ਅਮਰੀਕਾ ਵਿਚ ਬੱਚਿਆਂ ਦਾ ਪਹਿਲਾ ਮਾਸਕ ਪੱਤਰ 'Juvenile Miscellany' ਚਾਲੂ ਕੀਤਾ। 'ਦੀ ਫਰੂਗਲ ਹਾਊਸਵਾਈਫ਼' (1829) ਅਤੇ 'ਦੀ ਮਦਰਜ਼ ਬੁੱਕ' (1831) ਵਿਚ ਇਸ ਨੇ ਔਰਤਾਂ ਦੇ ਨਿਤਾਪ੍ਰਤੀ ਜੀਵਨ ਅਤੇ ਬੱਚਿਆਂ ਨੂੰ ਖੁੱਲ੍ਹੀ ਲਿੰਗ-ਸਿੱਖਿਆ ਦੇਣ ਸਬੰਧੀ ਲਿਖਿਆ। ਇਸ ਨੇ ਗ਼ੁਲਾਮ, ਹਬਸ਼ੀਆਂ ਅਤੇ ਰੈੱਡ ਇੰਡੀਅਨਾਂ ਲਈ ਵੀ ਬੜੇ ਕੰਮ ਕੀਤੇ। ਸੰਨ 1833 ਵਿਚ ਇਸ ਨੇ ਗ਼ੁਲਾਮੀ ਦੀ ਪ੍ਰਥਾ ਵਿਰੁੱਧ ਅਮਰੀਕਾ ਵਿਚ ਸਭ ਤੋਂ ਪਹਿਲੀ ਪੁਸਤਕ ਲਿਖੀ। ਇਸ ਨੇ ਆਪਣੇ ਪਤੀ ਨਾਲ ਰਲਕੇ 'ਦੀ ਨੈਸ਼ਨਲ ਐਂਟੀ-ਸਲੇਵਰੀ ਸਟੈਂਡਰਡ' (1841-49) ਦੀ ਸੰਪਾਦਨਾ ਕੀਤੀ।

ਇਸ ਦੀ ਮੌਤ ਮੈੱਸਾਚੂਸੈਟਸ ਵਿਚ ਵੇਲੈਂਡ ਵਿਖੇ 20 ਅਕਤੂਬਰ, 1880 ਨੂੰ ਹੋਈ।

ਹ. ਪੁ. —ਐਨ. ਬ੍ਰਿ. 5 : 498; ਐਨ. ਬ੍ਰਿ. ਮਾ. 2 : 837

**ਚਾਈਲਡ ਵਅਰੇ ਗਾਰਡਨ** : ਇਹ ਆਸਟ੍ਰੇਲੀਆ ਦਾ ਇਕ ਪੂਰਵ-ਇਤਿਹਾਸ ਖੋਜੀ ਸੀ। ਇਸ ਨੇ ਯੂਰਪ ਅਤੇ ਪੂਰਬੀ ਦੇਸ਼ਾਂ ਦੇ ਆਪਸੀ ਸਬੰਧਾਂ ਦਾ ਮੁਲਾਂਕਣ ਕਰਨ ਲਈ ਤੀਜੀ ਅਤੇ ਦੂਜੀ



ਚਾਈਲਡ ਵਅਰੇ ਗਾਰਡਨ

ਹਜ਼ਾਰਵੀਂ ਈ. ਪੂ. ਦੇ ਯੂਰਪੀ ਇਤਿਹਾਸ ਦਾ ਬਾਕਾਇਦਾ ਅਧਿਐਨ ਕੀਤਾ। ਇਸਦੇ ਨਾਲ ਹੀ ਉਸਨੇ ਪੱਛਮੀ ਦੁਨੀਆ ਦੀ ਪ੍ਰਾਚੀਨ ਬਣਤਰ ਅਤੇ ਗ਼ੈਰ-ਯੂਨਾਨੀ ਖ਼ਸਲਤ ਦਾ ਵੀ ਜਾਇਜ਼ਾ ਲਿਆ।

ਚਾਈਲਡ ਗਾੱਰਡਨ ਦਾ ਜਨਮ 14 ਅਪ੍ਰੈਲ, 1892 ਨੂੰ ਨਿਊ ਸਾਊਥ ਵੇਲਜ਼ ਵਿਚ ਸਿਡਨੀ ਵਿਖੇ ਹੋਇਆ। ਇਸਨੇ ਆਪਣੀ ਖੋਜ-ਪੜਤਾਲ ਦਾ ਕਾਰਜ ਆਰਥਰ ਈਵਾਨਜ਼ ਅਤੇ ਜਾਨ ਲਿੰਟਨ ਮੌਂ ਦੀ ਅਗਵਾਈ ਵਿਚ ਆਕਸਫੋਰਡ ਵਿਖੇ ਆਰੰਭ ਕੀਤਾ। ਇਸ ਦੀ ਖੋਜ ਇੰਡੋ-ਯੂਰਪੀ ਭਾਸ਼ਾਵਾਂ ਉਪਰ ਪ੍ਰਭਾਵ ਪਾਉਣ ਵਾਲੀਆਂ ਪੁਰਾਤੱਤਵ-ਵਿਗਿਆਨ ਦੀਆਂ ਸਮੱਸਿਆਵਾਂ ਸਬੰਧੀ ਸੀ। ਇਸ ਦਾ ਇਹ ਖੋਜ-ਪੱਤਰ 1926 ਵਿਚ 'the Aryans' ਸਿਰਲੇਖ ਹੇਠ ਪ੍ਰਕਾਸ਼ਿਤ ਹੋਇਆ। ਇਸ ਪਿਛੋਂ ਇਸਨੂੰ ਐਡਨਬਰਾ ਯੂਨੀਵਰਸਿਟੀ ਵਿਚ 'ਪੂਰਵ-ਇਤਿਹਾਸਕ ਪੁਰਾਤੱਤਵ ਵਿਗਿਆਨ' ਦੇ ਪਹਿਲੇ ਐਬਰਕਰਾਂਬੀ (Abercromby) ਪ੍ਰੋਫ਼ੈਸਰ ਦੇ ਅਹੁਦੇ ਤੇ ਨਿਯੁਕਤ ਕੀਤਾ ਗਿਆ। ਇਥੇ ਇਹ 1946 ਤੱਕ ਰਿਹਾ। ਫਿਰ ਇਸ ਨੂੰ ਲੰਡਨ ਯੂਨੀਵਰਸਿਟੀ ਦੀ 'ਪੁਰਾਤੱਤਵ ਵਿਗਿਆਨ ਸੰਸਥਾ' ਦੇ ਡਾਇਰੈਕਟਰ ਦਾ ਅਹੁਦਾ ਮਿਲਿਆ ਅਤੇ ਇਹ ਇੰਗਲੈਂਡ ਚਲਾ ਗਿਆ। ਇਸ ਦੀਆਂ ਬਹੁਤੀਆਂ ਪ੍ਰਕਾਸ਼ਨਾਵਾਂ ਵਿਚ ਗਿਆਨ ਦੇ ਇਕ ਖੁਲ੍ਹੇ ਅਤੇ ਪੇਚੀਦਾ ਖੇਤਰ ਦਾ ਸੰਸਲੇਸ਼ਣ ਕੀਤਾ ਗਿਆ ਹੈ ਜਿਹੜਾ ਆਪਣੇ ਆਪ ਵਿਚ ਵਿਲੱਖਣ ਅਤੇ ਪ੍ਰਮਾਣਿਕ ਸਿੱਧ ਹੋਇਆ ਹੈ। ਇਸੇ ਕਾਰਨ ਇਸਨੂੰ ਬਰਤਾਨੀਆ ਵਿਚ ਆਪਣੇ ਸਮੇਂ ਦਾ ਸਭ ਤੋਂ ਵੱਡਾ ਪੂਰਵ-ਇਤਿਹਾਸ ਗਿਆਤਾ ਮੰਨਿਆ ਜਾਂਦਾ ਹੈ। ਇਹ ਕਹਿਣਾ ਵੀ ਅਤਿਕਥਨੀ ਨਹੀਂ ਕਿ ਉਹ ਆਪਣੇ ਸਮੇਂ ਦਾ ਸ਼ਾਇਦ ਦੁਨੀਆਭਰ ਵਿਚ ਹੀ ਸਭ ਤੋਂ ਵੱਡਾ ਇਤਿਹਾਸ-ਗਿਆਤਾ ਸੀ।

'ਦੀ ਡਾਨ ਆਫ ਯੂਰਪੀਅਨ ਸਿਵਲਾਈਜ਼ੇਸ਼ਨ' 1925 ਅਤੇ 'ਦੀ ਡੈਨਿਊਬ ਇਨ ਪ੍ਰੀਹਿਸਟਰੀ' 1929 ਉਸਦੀਆਂ ਯੂਰਪ ਦੇ ਪੂਰਵ-ਇਤਿਹਾਸ ਸਬੰਧੀ ਕਲਾਭਰਪੂਰ ਰਚਨਾਵਾਂ ਹਨ। ਉਸਦੇ ਅੰਤਰਰਾਸ਼ਟਰੀ ਦ੍ਰਿਸ਼ਟੀਕੋਣ ਸਬੰਧੀ ਕੀਤੇ ਹਠ ਨੇ ਹੀ ਵਾਸਤਵ ਵਿਚ ਪੂਰਵ-ਇਤਿਹਾਸਕ ਅਧਿਐਨ ਦੀ ਪਰੰਪਰਾ ਦੀ ਬੁਨਿਆਦ ਰੱਖੀ।

ਇਹ 19 ਅਕਤੂਬਰ, 1957 ਨੂੰ ਨਿਊ ਸਾਊਥ ਵੇਲਜ਼ ਵਿਚ ਮਾਊਂਟ ਵਿਕਟੋਰੀਆ ਵਿਖੇ ਚਲ ਵਸਿਆ।

ਹ. ਪੁ. —ਐਨ. ਬ੍ਰਿ. 5 : 501

**ਚਾਈਵਸ** : ਇਹ ਲਿਲੀਏਸੀ ਕੁਲ ਦਾ ਇਕ ਛੋਟਾ ਜਿਹਾ, ਸਖ਼ਤ ਅਤੇ ਚਿਰਜੀਵੀ ਪੌਦਾ ਹੈ ਜਿਸ ਦਾ ਬਨਸਪਤੀ-ਵਿਗਿਆਨਿਕ

ਨਾਂ ਐਲੀਅਮ ਸ਼ੋਈਨੋਪਰੈਸਮ (Allium Schoenoprasum) ਹੈ। ਇਹ ਪੌਦਾ ਗਠਾ ਪਰਿਵਾਰ ਨਾਲ ਸਬੰਧਤ ਹੈ। ਇਸ ਦੇ ਛੋਟੇ, ਚਿੱਟੇ ਅਤੇ ਲੰਬੂਤਰੇ ਬਲਬ ਅਤੇ ਪਤਲੇ ਤੇ ਨਲੀਕਾਰ ਪੱਤੇ ਸਮੂਹਾਂ ਵਿਚ ਉਗਦੇ ਹਨ। ਪੱਤਿਆਂ ਤੋਂ ਉਪਰ ਸੰਘਣੇ, ਦਿਲ ਖਿੱਚਵੇਂ ਗੋਲ-ਗੋਲ, ਨੀਲੇ ਜਾਂ



ਜੰਗਲੀ ਚਾਈਵਸ

ਲਿੱਲੀ ਵਰਗੇ ਛਤਰੀ ਫ਼ੁੱਲ ਲਗਦੇ ਹਨ। ਇਨ੍ਹਾਂ ਵਿਚ ਬੀਜ ਪੈਦਾ ਹੁੰਦੇ ਹਨ ਜਿਨ੍ਹਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ। ਇਨ੍ਹਾਂ ਪੌਦਿਆਂ ਦਾ ਵਾਧਾ ਬੀਜਾਂ ਰਾਹੀਂ ਜਾਂ ਬਲਬ ਸਮੂਹਾਂ ਨੂੰ ਅਲੱਗ ਕਰਕੇ ਅਤੇ ਛੋਟੇ ਛੋਟੇ ਬਲਬ ਉਗਾ ਕੇ ਕੀਤਾ ਜਾਂਦਾ ਹੈ। ਇਨ੍ਹਾਂ ਨੂੰ ਘਰਾਂ ਵਿਚ ਗਮਲਿਆਂ ਸਮੇਤ ਉਨ੍ਹਾਂ ਥਾਵਾਂ ਤੇ ਜਿੱਥੇ ਚੰਗੀ ਧੁੱਪ ਪੈਂਦੀ ਹੋਵੇ, ਵਿਚ ਵੀ ਉਗਾਇਆ ਜਾ ਸਕਦਾ ਹੈ। ਇਨ੍ਹਾਂ ਦੇ ਪੱਤੇ ਜ਼ਮੀਨੀ ਸਤ੍ਹਾ ਤੋਂ ਕੱਟ ਕੇ ਅਤੇ ਪੱਕਾ ਕੇ ਭੋਜਨ, ਖਾਸ ਕਰਕੇ ਅੰਡਿਆਂ, ਸੂਪ, ਘਰੇਲੂ ਪਨੀਰ, ਸਲਾਦ ਅਤੇ ਸਬਜ਼ੀਆਂ ਆਦਿ ਵਿਚ ਵੀ ਵਰਤ ਲਏ ਜਾਂਦੇ ਹਨ।

ਹ. ਪੁ. — ਐਨ. ਬ੍ਰਿ. ਮਾ. 2 : 871; ਇ. ਬਾ : 372

**ਚਾਸ** : ਬਿਹਾਰ ਰਾਜ (ਭਾਰਤ) ਦੇ ਧਨਬਾਦ ਜ਼ਿਲ੍ਹੇ ਵਿਚ ਬਾਘਮਾਰਾ ਉਪ-ਮੰਡਲ ਦਾ ਵਪਾਰਕ ਸ਼ਹਿਰ ਹੈ ਜਿਹੜਾ ਪੱਛਮੀ ਬੰਗਾਲ ਦੀ ਹੱਦ ਉਤੇ ਵਾਕਿਆ ਹੈ। ਇਹ ਸ਼ਹਿਰ ਬਿਹਾਰ ਅਤੇ ਪੱਛਮੀ ਬੰਗਾਲ ਦੋਹਾਂ ਰਾਜਾਂ ਦੀ ਆਵਾਜਾਈ ਅਤੇ ਵਪਾਰ ਦਾ ਕੇਂਦਰ ਹੈ। ਇਥੇ ਰਾਂਚੀ ਅਤੇ ਧਨਬਾਦ ਤੋਂ ਬੱਸਾਂ ਰਾਹੀਂ ਆਵਾਜਾਈ ਹੁੰਦੀ ਹੈ।

ਆਬਾਦੀ – 65, 207 (1991)

23° 35' ਉ. ਵਿਥ.; 86° 10' ਪੂ. ਲੰਬ.

ਹ. ਪੁ. — ਹਿੰ. ਵਿ. ਕੋ. 4 : 207

**ਚਾਂਸਮਾ** : ਇਹ ਪੁਰਾਣੀ ਰਿਆਸਤ ਬੜੌਦਾ ਦੇ ਕਾਡੀ ਪ੍ਰਾਂਤ ਵਿਚ ਵਡਾਵਲੀ ਤਅਲੁਕੇ ਦਾ ਸਦਰ-ਮੁਕਾਮ ਸੀ। ਉਸ ਸਮੇਂ ਇਥੇ ਸਥਾਨਕ ਦਫ਼ਤਰ, ਇਕ ਪ੍ਰਬੰਧਕੀ ਮੈਜਿਸਟ੍ਰੇਟ ਦੀ ਅਦਾਲਤ ਅਤੇ ਇਕ ਸਥਾਨਕ ਸਕੂਲ ਹੁੰਦੇ ਸਨ। ਜੈਨੀਆਂ ਦਾ ਸਭ ਤੋਂ ਵੱਡਾ ਮੰਦਰ ਹੋਣ ਕਾਰਨ ਚਾਂਸਮਾ ਮਹੱਤਵਪੂਰਨ ਨਗਰਾਂ ਵਿਚੋਂ ਹੈ। ਇਸ ਮੰਦਰ ਦੀ ਇਮਾਰਤ ਸਾਰੀ ਦੀ ਸਾਰੀ ਉਕਰਾਈਦਾਰ ਸੰਗਮਰਮਰ ਪੱਥਰ ਦੀ ਬਣੀ ਹੋਈ ਹੈ। ਮੰਦਰ ਦੇ ਅੰਦਰਲੇ ਪਾਸੇ ਸੰਗਮਰਮਰ ਦਾ ਫਰਸ਼ ਹੈ। ਕਿਹਾ ਜਾਂਦਾ ਹੈ ਕਿ ਇਸ ਮੰਦਰ ਉਪਰ 7 ਲੱਖ ਰੁਪਿਆ ਖ਼ਰਚ ਕੀਤਾ ਗਿਆ ਸੀ। ਅੱਜਕਲ੍ਹ ਇਹ ਗੁਜਰਾਤ ਰਾਜ ਦੇ ਮਹੇਸਨਾ ਜ਼ਿਲ੍ਹੇ ਵਿਚ ਪੈਂਦਾ ਹੈ।

23° 42' ਉ. ਵਿਥ.; 72° 10' ਪੂ. ਲੰਬ.

ਅਬਾਦੀ :— 16, 216 (1991)

ਹ. ਪੁ. —ਇੰਪ. ਗ. ਇੰਡ. 10 : 148

**ਚਾੱਸਰ, ਜੈਫ਼ਰੇ** : ਜਗਤ ਪ੍ਰਸਿੱਧ ਪੁਸਤਕ 'ਕੈਂਟਰਬਰੀ ਟੇਲਜ਼' ਦਾ ਕਰਤਾ ਜ਼ੈਫ਼ਰੇ ਚਾੱਸਰ ਅੰਗਰੇਜ਼ੀ ਸਾਹਿਤ ਦਾ ਪਿਤਾਮਾ ਮੰਨਿਆ ਜਾਂਦਾ ਹੈ। ਇਸ ਦੇ ਨਾਲ ਅੰਗਰੇਜ਼ੀ ਸਾਹਿਤ ਦੇ ਆਧੁਨਿਕ ਯੁੱਗ ਦਾ ਆਰੰਭ ਹੁੰਦਾ ਹੈ। ਇਸ ਦਾ ਜਨਮ ਸ਼ਾਇਦ ਲੰਡਨ ਵਿਖੇ ਜਾਨ ਚਾੱਸਰ ਦੇ ਘਰ 1340 ਈ. ਵਿਚ ਹੋਇਆ। ਸੰਨ 1357 ਵਿਚ ਇਹ ਐਡਵਰਡ ਤੀਜੇ ਦੇ ਪੁੱਤਰ ਲਾਇਉਨੈਨ ਜੋ ਬਾਅਦ ਵਿਚ ਕਲੇਰੈਂਸ ਦਾ ਡਿਊਕ ਬਣਿਆ, ਪਾਸ ਨੌਕਰ ਹੋ ਗਿਆ। ਇਸ ਨਾਲ ਇਸ ਨੂੰ ਸ਼ਾਹੀ ਘਰਾਣੇ ਦੇ ਤੌਰ ਤਰੀਕਿਆਂ ਬਾਰੇ ਜਾਣਕਾਰੀ ਹੋ ਗਈ। 1359 ਈ. ਵਿਚ ਇਹ ਐਡਵਰਡ ਤੀਜੇ ਦੀ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਫ਼ਰਾਂਸ ਵਿਰੁੱਧ ਮੁਹਿੰਮ ਸਮੇਂ ਕੈਦ ਹੋ ਗਿਆ। ਬਾਦਸ਼ਾਹ ਨੇ ਪੈਸਾ ਦੇ ਕੇ ਇਸਨੂੰ ਰਿਹਾਅ ਕਰਵਾਇਆ। ਸੰਨ 1366 ਵਿਚ ਇਸਨੇ ਫਿਲੀਪਾ ਨਾਲ ਵਿਆਹ ਕੀਤਾ। ਇਹ ਰਾਜ ਦਰਬਾਰ ਵਿਚ ਕਈ ਅਹੁਦਿਆਂ ਤੇ ਰਿਹਾ ਤੇ ਇਸਨੂੰ ਕਈ ਮਿਸ਼ਨਾਂ ਲਈ ਬਦੇਸ਼ਾਂ ਵਿਚ ਭੇਜਿਆ ਗਿਆ। 8 ਜੂਨ, 1374 ਨੂੰ ਇਸ ਨੂੰ ਕਸਟਮ ਦਾ ਕੰਪਟ੍ਰੋਲਰ ਨਿਯੁਕਤ ਕੀਤਾ ਗਿਆ। ਸੰਨ 1386 ਵਿਚ ਇਸਨੂੰ 'ਨਾਈਟ' ਬਣਾਇਆ ਗਿਆ। ਬਾਦਸ਼ਾਹ ਦੇ ਕਲਰਕ ਦੇ ਰੂਪ ਵਿਚ ਰਹਿ ਕੇ ਇਸ ਨੇ ਚੰਗਾ ਨਾਮਣਾ ਖੱਟਿਆ। ਇਸ ਦਾ ਦੇਹਾਂਤ 25 ਦਸੰਬਰ 1400 ਨੂੰ ਹੋਇਆ ਤੇ ਇਸ ਨੂੰ ਵੈਸਟਮਿੰਨਸਟਰ ਅੰਬੇ ਵਿਖੇ ਦਫ਼ਨਾਇਆ ਗਿਆ।



ਜ਼ੈਫਰੇ ਚਾੱਸਰ

ਚਾੱਸਰ ਦੀਆਂ ਰਚਨਾਵਾਂ ਨੂੰ ਤਿੰਨ ਕਾਲਾਂ ਵਿਚ ਵੰਡਿਆ ਜਾ ਸਕਦਾ ਹੈ। 1. ਫ਼ਰਾਂਸੀਸੀ ਪ੍ਰਭਾਵ ਵਾਲਾ ਕਾਲ (1359-86) - ਇਸ ਕਾਲ ਵਿਚ 'The Book of the Duchess De' ਅਤੇ 'Romaunt of the Rose' ਸ਼ਾਮਲ ਹਨ। 2. ਇਤਾਲਵੀ ਪ੍ਰਭਾਵ ਵਾਲਾ ਕਾਲ (1372-86)—ਇਸ ਕਾਲ ਵਿਚ 'Troilus and, criseyde,' 'The story of griselete,' 'The cospleynt of Mass,' 'The compleynt to his lady,' 'Parliament of Fowls,' 'The Rosomond,' 'Lines to Adam Scriven,'

'The House of Fame,' ਤੇ 'The Legend of Good women ਲਿਖੀਆਂ ਗਈਆਂ। 3. ਅੰਗਰੇਜ਼ੀ ਕਾਲ ਇਸਦੀ ਪਰਪੱਕਤਾ ਦਾ ਕਾਲ (1386-1400)- ਇਸ ਕਾਲ ਵਿਚ 1387 ਦੇ ਲਗਭਗ ਕੈਂਟਰਬਰੀ ਟੇਲਜ਼ ਲਿਖੀ ਗਈ। ਕੈਂਟਰਬਰੀ ਟੇਲਜ਼ ਵਿਚ ਇਸ ਨੇ ਤਸਵੀਰਾਂ ਵੀ ਨਾਲ ਨਾਲ ਦਿੱਤੀਆਂ ਸਨ। ਇਸ ਪੁਸਤਕ ਵਿਚ ਚਾੱਸਰ ਨੇ ਹਾਸ-ਰਸ ਦੇ ਨਾਲ ਚੰਗੇਰੀ ਜੀਵਨ ਜਾਚ ਦੱਸੀ ਹੈ।

ਚਾੱਸਰ ਨੇ ਆਪਣੀਆਂ ਰਚਨਾਵਾਂ ਵਿਚ ਮੱਧ-ਕਾਲ ਦੇ ਸਮਾਜ ਨੂੰ ਹੂ-ਬਹੂ ਚਿਤਰਨ ਦਾ ਸਫ਼ਲ ਯਤਨ ਕੀਤਾ ਹੈ। ਇਹ ਅੰਗਰੇਜ਼ੀ ਸਾਹਿਤ ਦਾ ਮਹੱਤਵਪੂਰਨ ਤੇ ਮੋਢੀ ਕਵੀ ਹੈ ਜਿਸ ਨੂੰ ਅੱਜ ਵੀ ਬੜੇ ਸੁਆਦ ਤੇ ਸਤਿਕਾਰ ਨਾਲ ਪੜ੍ਹਿਆ ਜਾਂਦਾ ਹੈ।

ਹ. ਪੁ. — ਆਕ. ਕੰ. ਇੰਗ. ਲਿਟ.; ਹਿ. ਇੰਗ. ਲਿਟ.; ਐਨ. ਬ੍ਰਿ. ਮੈ. 4 : 62.

**ਚਾਂਸਲਰ :** ਸਭ ਤੋਂ ਪਹਿਲਾਂ ਸ਼ਾਇਦ ਰੋਮਨ ਬਾਦਸ਼ਾਹਤ ਸਮੇਂ ਬਾਦਸ਼ਾਹ ਦੇ ਦਸਤਾਵੇਜ਼ ਪ੍ਰਮਾਣਕਰਤਾ (ਨੋਟਰੀ) ਜਾਂ ਸਕਰਾਈਬ ਦੇ ਅਹੁਦੇਦਾਰ ਅਫ਼ਸਰ ਨੂੰ ਚਾਂਸਲਰ ਕਿਹਾ ਜਾਂਦਾ ਸੀ। ਇਸ ਅਧਿਕਾਰੀ ਦੀ ਸੀਟ ਪਰਦੇ ਦੇ ਪਿਛੇ ਹੋਣ ਕਰਕੇ ਰੋਮਨ ਭਾਸ਼ਾ ਵਿਚ ਇਸ ਰੁਤਬੇ ਨੂੰ ਕੈਂਸੀਲੇਰੀਅਸ (Cancellarious) ਕਹਿੰਦੇ ਸਨ। ਲਾਤੀਨੀ ਵਿਚ ਇਸੇ ਰੁਤਬੇ ਨੂੰ ਕੈਂਸੀਲੀ (Cancelli) ਕਿਹਾ ਜਾਂਦਾ ਸੀ ਕਿਉਂਕਿ ਪਰਦਾ ਇਸ ਅਧਿਕਾਰੀ ਨੂੰ ਲੋਕਾਂ ਦੀ ਭੀੜ ਤੋਂ ਬਚਾਉਣ ਲਈ ਹੁੰਦਾ ਸੀ। ਇਸ ਤੋਂ ਇਲਾਵਾ ਇਸ ਰੁਤਬੇ ਦੇ ਹੋਰ ਵੀ ਕਈ ਵੱਖੋ-ਵੱਖਰੇ ਇਲਾਕਿਆਂ ਵਿਚ ਵੱਖੋ-ਵੱਖਰੇ ਵਿਉਤਪਤ ਨਾਂ ਹਨ। ਚਾਂਸਲਰ ਸ਼ਬਦ ਦਾ ਮੂਲ ਭਾਵੇਂ ਕੁਝ ਵੀ ਹੋਵੇ ਪਰ ਇਹ ਗੱਲ ਪੱਕੀ ਹੈ ਕਿ ਰੋਮਨ ਬਾਦਸ਼ਾਹਾਂ ਦੀਆਂ ਅਦਾਲਤਾਂ ਵਿਚ ਚਾਂਸਲਰ ਦਾ ਮਹਿਕਮਾ ਤੇ ਇਸ ਦਾ ਨਾਂ ਬਾਕਾਇਦਾ ਪ੍ਰਚੱਲਤ ਸੀ। ਇਸੇ ਸਥਾਨ ਤੇ ਇਸ ਰੁਤਬੇ ਕਾਰਨ ਮੁੱਖ ਸਕਰਾਈਬ (ਸਕੱਤਰ) ਦੀ ਆਰੰਭਕ ਰੂਪ ਵਿਚ ਅਹਿਮੀਅਤ ਬਰਕਰਾਰ ਰੱਖੀ। ਕੁਝ ਸਮੇਂ ਬਾਅਦ ਚਾਂਸਲਰ ਨੂੰ ਬਹੁਤ ਸਾਰੇ ਅਦਾਲਤੀ ਅਖ਼ਤਿਆਰ ਹਾਸਲ ਹੋਏ ਅਤੇ ਰਾਜ ਵਿਚ ਹੋਰਨਾਂ ਅਧਿਕਾਰੀਆਂ ਦੀ ਨਿਗਰਾਨੀ ਵੀ ਇਸੇ ਨੂੰ ਸੌਂਪੀ ਗਈ।

ਰੋਮਨ ਸਾਮਰਾਜ ਤੋਂ ਅਗਾਂਹ ਇਹ ਰੁਤਬਾ ਅਤੇ ਮਹਿਕਮਾ ਰੋਮਨ ਕੈਥੋਲਿਕ ਚਰਚ ਤੱਕ ਪਹੁੰਚਿਆ। ਹੌਲੀ ਹੌਲੀ ਇਹ ਇਥੋਂ ਤੱਕ ਹੋ ਗਿਆ ਕਿ ਅੱਜਕੱਲ੍ਹ ਹਰੇਕ ਬਿਸ਼ਪ ਨੇ ਆਪਣਾ ਆਪਣਾ ਚਾਂਸਲਰ ਨਿਯੁਕਤ ਕੀਤਾ ਹੋਇਆ ਹੈ ਜਿਹੜਾ ਆਪਣੇ ਪਾਦਰੀ ਬੋਰਡ (ਕਾਂਸਿਸਟਰ) ਦਾ ਮੁੱਖ ਜੱਜ ਵੀ ਹੈ। ਯੂਰਪ ਵਿਚ ਸਾਮਰਾਜ ਤੋਂ ਬਾਅਦ ਆਧੁਨਿਕ ਬਾਦਸ਼ਾਹਤ ਸਥਾਪਿਤ ਹੋਣ ਸਮੇਂ ਲਗਭਗ ਹਰੇਕ ਸਟੇਟ ਨੇ ਆਪਣਾ ਆਪਣਾ ਚਾਂਸਲਰ ਵੱਖੋ-ਵੱਖਰੇ ਅਧਿਕਾਰ ਖੇਤਰਾਂ ਸਮੇਤ ਅਤੇ ਆਪਣੇ ਸੰਵਿਧਾਨ ਦੇ ਮੁਰਾਤਬੇ ਤੇ ਕਾਇਮ ਰੱਖਿਆ। ਸਮੁੱਚੇ ਰੂਪ ਵਿਚ ਇਹ ਚਾਂਸਲਰ ਸਾਰੀਆਂ ਸਨਦਾਂ, ਚਿੱਠੀ-ਪੱਤਰਾਂ ਅਤੇ ਸਰਕਾਰ ਦੇ ਹੋਰ ਮਹੱਤਵਪੂਰਨ ਦਸਤਾਵੇਜ਼ਾਂ ਦੀ ਨਿਗਰਾਨੀ ਕਰਦਾ ਸੀ। ਮੁਹਰਾਂ ਦੀ ਵਰਤੋਂ ਸਮੇਂ ਉਹ ਬਾਦਸ਼ਾਹ ਦੀ ਵੱਡੀ ਮੁਹਰ ਆਪਣੇ ਹੱਥ ਹੇਠ ਰੱਖਦਾ ਸੀ। ਅੱਜਕਲ੍ਹ ਸਾਰੇ ਹੀ ਯੂਰਪੀ ਦੇਸ਼ਾਂ ਵਿਚ ਚਾਂਸਲਰ ਨੂੰ ਬਹੁਤ ਜ਼ਿਆਦਾ ਅਖ਼ਤਿਆਰ ਹਾਸਲ ਹਨ।

ਬਰਤਾਨੀਆ ਵਿਚ ਬਾਦਸ਼ਾਹ ਦੇ ਸਭ ਤੋਂ ਵੱਡੇ ਨਿਆਕਾਰ ਨੂੰ ਲਾਰਡ ਹਾਈ ਚਾਂਸਲਰ ਕਿਹਾ ਜਾਂਦਾ ਹੈ। ਇਹ ਨਿਆ-ਪ੍ਰਬੰਧ ਦਾ ਮੁੱਖੀ ਹੁੰਦਾ ਹੈ ਅਤੇ ਸ਼ਾਹੀ ਘਰਾਣੇ ਤੋਂ ਬਾਅਦ ਜਨ-ਸਾਧਾਰਨ ਵਿਚੋਂ ਲਿਆ ਜਾਣ ਵਾਲਾ ਪ੍ਰਸ਼ਾਸਨ ਦਾ ਇਹ ਪਹਿਲੇ ਨੰਬਰ ਦਾ ਵਿਅਕਤੀ ਹੁੰਦਾ ਹੈ। ਇਹ ਸ਼ਹਿਨਸ਼ਾਹ ਦੀ ਪ੍ਰਤਿਨਿਧਤਾ ਲਈ ਪਾਰਲੀਮੈਂਟ ਦੀ ਮੀਟਿੰਗ ਨਿਸ਼ਚਤ ਕਰਨ ਲਈ ਨਿਯੁਕਤ ਕੀਤੇ ਕਮਿਸ਼ਨਰਾਂ ਵਿਚੋਂ ਇਕ ਹੁੰਦਾ ਹੈ।

ਇੰਗਲੈਂਡ ਦੇ ਚਾਂਸਲਰ ਦਾ ਪਦ ਐਡਵਰਡ ਕੇ ਕਨਫੈਸਰ ਦੇ ਸਮੇਂ ਸਥਾਪਿਤ ਹੋਇਆ। ਐਡਵਰਡ ਪਹਿਲਾ ਅੰਗਰੇਜ਼ ਰਾਜਾ ਸੀ ਜਿਸ ਨੇ ਰਾਜ-ਪੱਤਰਾਂ ਤੇ ਹਸਤਾਖਰ ਕਰਨ ਦੀ ਬਜਾਇ ਸਰਕਾਰੀ ਮੁਹਰਾਂ ਛਾਪਣ ਦੀ ਨਾਰਮਨੀ ਪ੍ਰਥਾ ਆਰੰਭ ਕੀਤੀ। ਆਰੰਭ ਵਿਚ ਇੰਗਲੈਂਡ ਵਿਚ ਇਹ ਪਦਵੀ ਇਕ ਧਾਰਮਿਕ ਅਧਿਕਾਰੀ ਲਈ ਹੁੰਦੀ ਸੀ। ਇਹ ਸਰਕਾਰੀ ਤੌਰ ਤੇ ਬਾਦਸ਼ਾਹ ਦੇ ਸਾਰੇ ਧਾਰਮਿਕ ਕੰਮ ਪੂਰੇ ਕਰਦਾ ਸੀ ਅਤੇ ਰਾਜਨੀਤੀ ਦੇ ਖੇਤਰ ਵਿਚ ਸਰਕਾਰੀ ਮੁਹਰ ਦੀ ਸੰਭਾਲ ਦਾ ਕੰਮ ਵੀ ਇਸ ਨੂੰ ਸੌਂਪਿਆ ਜਾਂਦਾ ਸੀ।

ਹੈਨਰੀ ਦੂਜੇ ਦੇ ਰਾਜ-ਕਾਲ ਵਿਚ ਨਿਆਂ ਸਬੰਧੀ ਕਾਰਜ ਵੀ ਚਾਂਸਲਰ ਦੇ ਜ਼ਿੰਮੇ ਲਗਾਏ ਗਏ। ਬਾਦਸ਼ਾਹ ਨੂੰ ਸੰਬੋਧਤ ਕੀਤੀਆਂ ਗਈਆਂ ਸਾਰੀਆਂ ਦਰਖਾਸਤਾਂ ਚਾਂਸਲਰਾਂ ਰਾਹੀਂ ਹੀ ਰਾਜੇ ਤੱਕ ਪਹੁੰਚਾਈਆਂ ਜਾਂਦੀਆਂ ਸਨ। ਅਜਿਹੀਆਂ ਦਰਖਾਸਤਾਂ ਤੇ ਖ਼ਤਾਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਜਾਂਦੀ ਸੀ ਜਿਸ ਲਈ ਬਾਦਸ਼ਾਹ ਨੇ ਆਪਣੀ ਆਸਾਨੀ ਲਈ ਇਸਨੂੰ ਉਨ੍ਹਾਂ ਸਬੰਧੀ ਨਿਰਣਾ ਕਰਨ ਦਾ ਅਧਿਕਾਰੀ ਵੀ ਸੌਂਪ ਦਿਤਾ।

ਐਡਵਰਡ ਤੀਜੇ ਦੇ ਸਮੇਂ ਇਨ੍ਹਾਂ ਉਪਰੋਕਤ ਨਿਆਂ ਸਬੰਧੀ ਕਾਰਜਾਂ ਲਈ ਇਸ ਨੂੰ ਵਿਸ਼ੇਸ਼ ਅਧਿਕਾਰ ਸੌਂਪ ਦਿਤੇ ਗਏ। ਸੰਨ 1474 ਵਿਚ ਚਾਂਸਲਰ ਦਾ ਅਧਿਕਾਰ ਖੇਤਰ ਇੰਨਾਂ ਵਿਸ਼ਾਲ ਹੋ ਗਿਆ ਕਿ ਇਸ ਵੱਲੋਂ ਕੀਤੇ ਆਪਣੇ ਨਿਰਣੇ ਪ੍ਰੀਵੀ-ਕੌਂਸਲ ਨੂੰ ਵੀ ਨਹੀਂ ਸਨ ਭੇਜੇ ਜਾਂਦੇ। 19 ਵੀਂ ਸਦੀ ਦੇ ਪਹਿਲੇ ਸਾਲਾਂ ਦੌਰਾਨ ਚਾਂਸਲਰ ਆਪਣੇ ਕੋਲ ਆਏ ਮੌਲਿਕ ਮੁਕੱਦਮਿਆਂ ਨੂੰ ਆਪਣੇ ਅਧੀਨ ਚਾਂਸਰੀ ਦੇ ਜੱਜਾਂ ਨੂੰ ਭੇਜਣ ਲੱਗ ਪਿਆ ਤੇ 1851 ਵਿਚ ਚਾਂਸਰੀ ਵਿਭਾਗ ਵਿਚ ਅਪੀਲ ਅਦਾਲਤ ਦੀ ਸਥਾਪਨਾ ਹੋਣ ਤੇ ਮੁਢਲੀਆਂ ਅਦਾਲਤਾਂ ਦੇ ਫ਼ੈਸਲਿਆਂ ਦੇ ਉਲਟ ਸਿਰਫ਼ ਉਦੋਂ ਸੁਣਦਾ ਸੀ ਜਦੋਂ ਅਪੀਲ ਅਦਾਲਤ ਦੇ ਜੱਜਾਂ ਵਿਚਕਾਰ ਫ਼ੈਸਲੇ ਤੇ ਮਤਭੇਦ ਹੁੰਦੇ ਸਨ।

ਅਜੋਕੇ ਸਮੇਂ ਇਹ ਚਾਂਸਲਰ ਉੱਚ ਅਦਾਲਤ ਦੇ ਚਾਂਸਰੀ ਵਿਭਾਗ ਦਾ ਇਕ ਮੈਂਬਰ ਹੁੰਦਾ ਹੈ ਤੇ ਇਹ ਆਪਣੇ ਨਿਆਂ-ਅਧਿਕਾਰ, ਪ੍ਰੀਵੀ-ਕੌਂਸਲ ਦੀ ਨਿਆ-ਸੰਮਤੀ ਹਾਊਸ ਆਫ਼ ਲਾਰਡ ਵਿਚ ਵਰਤਦਾ ਹੈ। ਇਸ ਤੋਂ ਬਿਨਾਂ ਇਹ ਅਦਾਲਤ ਦਾ ਪ੍ਰਬੰਧ ਅਤੇ ਜੱਜਾਂ ਦਾ ਨਿਯੁਕਤੀਕਾਰ ਤੇ ਮੰਤਰੀ ਮੰਡਲ ਦਾ ਮੈਂਬਰ ਹੁੰਦਾ ਹੈ। ਹਾਊਸ ਆਫ਼ ਲਾਰਡਜ਼ ਦੇ ਇਜਲਾਸਾਂ ਦੀ ਪ੍ਰਧਾਨਗੀ ਵੀ ਇਸੇ ਦੇ ਜ਼ਿੰਮੇ ਹੈ। ਬਾਦਸ਼ਾਹ ਦੇ ਪ੍ਰਤਿਨਿਧ ਹੋਣ ਦੇ ਨਾਤੇ ਕਈ ਯੂਨੀਵਰਸਿਟੀਆਂ ਦਾ ਦੌਰਾ ਇਹ ਖ਼ੁਦ ਕਰਦਾ ਹੈ। ਇਨ੍ਹਾਂ ਸਾਰੇ ਅਖ਼ਤਿਆਰਾਂ ਦੇ ਬਾਵਜੂਦ ਅਦਾਲਤਾਂ ਦੇ ਬਾਕੀ ਜੱਜਾਂ ਵਾਂਗ ਇਸ ਦਾ ਅਹੁਦਾ ਸਥਾਈ ਨਹੀਂ ਹੁੰਦਾ। ਸਰਕਾਰ ਦੇ ਭੰਗ ਹੋਣ ਨਾਲ ਇਸ ਨੂੰ ਵੀ ਤਿਆਗ-ਪੱਤਰ ਦੇਣਾ ਪੈਂਦਾ ਹੈ।

ਬਰਤਾਨਵੀ ਖਜ਼ਾਨੇ ਦਾ ਇੰਚਾਰਜ ਮੰਤਰੀ ਜਿਸ ਨੂੰ 'ਚਾਂਸਲਰ ਆਫ਼ ਦੀ ਐਕਸਚੈਕੱਰ' ਦੇ ਅਹੁਦੇ ਨਾਲ ਨਿਵਾਜਿਆ ਜਾਂਦਾ ਹੈ, ਦੀ ਸਥਾਪਨਾ ਵੀ ਹੈਨਰੀ ਤੀਜੇ ਦੇ ਰਾਜ-ਕਾਲ ਵਿਚ ਹੋਈ। ਅਜੋਕਾ ਚਾਂਸਲਰ ਆਫ਼ ਦੀ ਐਕਸਚੈਕੱਰ ਬਰਤਾਨਵੀ ਸਰਕਾਰ ਦੇ ਸਭ ਤੋਂ ਵੱਡੇ ਵਜ਼ੀਰ ਦਾ ਰੁਤਬਾ ਰੱਖਦਾ ਹੈ ਜਿਸ ਨਾਲ ਇਹ ਸ਼ਾਹੀ ਖ਼ਜ਼ਾਨੇ ਦੀ ਅਧਿਕਾਰ-ਸੂਚੀ ਵਿਚ ਦੂਜੇ ਨੰਬਰ ਤੇ ਮਾਲਕ ਹੈ। ਮੁੱਖ ਰੂਪ ਵਿਚ ਇਹ ਵਿੱਤੀ ਮਾਮਲਿਆਂ ਸਬੰਧੀ ਮੰਤਰੀ ਮੰਡਲ ਦਾ ਸਲਾਹਕਾਰ ਤੇ ਵਿਤ-ਨੀਤੀ ਦਾ ਵਿਆਖਿਆਕਾਰ ਹੈ। ਬਜਟ ਪੇਸ਼ ਕਰਨ ਸਮੇਂ ਇਹ ਸਭ ਤੋਂ ਵੱਧ ਮਹੱਤਵਪੂਰਨ ਅਧਿਕਾਰੀ ਹੁੰਦਾ ਹੈ।

ਇਸੇ ਤਰ੍ਹਾਂ ਚਾਂਸਲਰ ਆਫ਼ ਡੱਚੀ ਲੈਂਕਾਸਟਰ ਇਸੇ ਡੱਚੀ ਦੇ ਖੇਤਰ ਵਿਚ ਭੋਂ ਦਾ ਪ੍ਰਬੰਧ-ਕਰਤਾ ਤੇ ਅਦਾਲਤਾਂ ਦੇ ਨਿਯੰਤਰਣ ਕਰਨ ਲਈ ਬਾਦਸ਼ਾਹ ਦੀ ਪ੍ਰਤਿਨਿਧਤਾ ਕਰਦਾ ਹੈ।

ਆਸਟ੍ਰੇਲੀਆ ਸਾਮਰਾਜ ਸਮੇਂ ਜਰਮਨ ਗਣਰਾਜ ਦੇ ਪ੍ਰਧਾਨ ਮੰਤਰੀ ਨੂੰ ਵੀ ਚਾਂਸਲਰ ਕਿਹਾ ਜਾਂਦਾ ਸੀ। ਇਸ ਤੋਂ ਬਿਨਾਂ ਧਾਰਮਿਕ ਮਠਾਂ ਅਤੇ ਯੂਨੀਵਰਸਿਟੀਆਂ ਦੇ ਪ੍ਰਮੁੱਖ ਅਧਿਕਾਰੀ ਵੀ ਚਾਂਸਲਰ ਕਹਾਉਂਦੇ ਹਨ।

ਭਾਰਤ ਵਿਚ ਵੀ ਯੂਨੀਵਰਸਿਟੀਆਂ ਦੇ ਚਾਂਸਲਰ ਦਾ ਅਹੁਦਾ ਉਸੇ ਪ੍ਰਾਂਤ ਦੇ ਗਵਰਨਰ ਨੂੰ ਸੌਂਪਿਆਂ ਜਾਂਦਾ ਹੈ ਪਰ ਅਮਲੀ ਰੂਪ ਵਿਚ ਯੂਨੀਵਰਸਿਟੀਆਂ ਦੇ ਕਾਰਜ-ਕਾਰਨ ਦਾ ਜ਼ਿੰਮੇਵਾਰ ਵਾਈਸ-ਚਾਂਸਲਰ ਹੀ ਹੁੰਦਾ ਹੈ। ਯੂਨੀਵਰਸਿਟੀ ਵਲੋਂ ਪ੍ਰਦਾਨ ਕੀਤੀਆਂ ਜਾਣ ਵਾਲੀਆਂ ਡਿਗਰੀਆਂ ਤੇ ਸੰਨਦਾ ਉਪਰ ਹਸਤਾਖਰ ਚਾਂਸਲਰ ਹੀ ਕਰਦਾ ਹੈ।

ਹ. ਪੁ. — ਐਨ. ਅਮੈ. 6 : 277 ; ਹਿੰ. ਵਿ. ਕੋ. 4

**ਚਾਂਸਲਰ ਆਫ਼ ਦੀ ਡੱਚੀ ਆਫ਼ ਲੈਂਗਕਾਸਟਰ** : ਇਹ ਲੈਂਗਕਾਸਟਰ (ਲੈਂਕਾਸਟਰ) ਦੀ ਡੱਚੀ (ਰਿਆਸਤ) ਦੀਆਂ ਅਦਾਲਤਾਂ ਦੇ ਨਿਯੰਤਰਨ ਅਤੇ ਉਥੋਂ ਦੀਆਂ ਜ਼ਮੀਨਾਂ ਦੇ ਬੰਦੋਬਸਤ ਲਈ ਕ੍ਰਾਊਨ ਦਾ ਪ੍ਰਤੀਨਿਧ ਹੈ। ਇਨ੍ਹਾਂ ਜ਼ਮੀਨਾਂ ਅਤੇ ਵਿਸ਼ੇਸ਼ ਅਧਿਕਾਰਾਂ ਨੂੰ ਸਰਬਸਤਾਵਾਨ ਦੀਆਂ ਜੱਦੀ ਆਮਦਨਾਂ ਤੋਂ ਹਮੇਸ਼ਾ ਹੀ ਵੱਖਰੇ ਰੱਖਿਆ ਜਾਂਦਾ ਰਿਹਾ ਹੈ ਕਿਉਂਕਿ ਉਸਦੇ ਲੋਂਕਾਸਟਰ ਦੇ ਡਿਊਕ ਵਜੋਂ ਖ਼ੁਦਮੁਖ਼ਤਿਆਰ ਅਧਿਕਾਰ ਉਸ ਦੇ ਬਾਦਸ਼ਾਹ ਵਜੋਂ ਅਧਿਕਾਰਾਂ ਨਾਲੋਂ ਨਵੇਕਲੇ ਹੁੰਦੇ ਸਨ। ਸੰਨ 1873 ਦੇ ਜੂਡੀਕੇਚਰ ਐਕਟ ਅਨੁਸਾਰ ਤਾਂ ਡੱਚੀ ਦੀ ਚਾਂਸਰੀ ਅਦਾਲਤ ਹੀ ਬਾਕੀ ਹੈ ਪਰੰਤੂ ਡੱਚੀ ਦੀਆਂ ਹੱਦਾਂ ਦੇ ਅੰਦਰ-ਅੰਦਰ ਚਾਂਸਲਰ, ਕਾਊਂਟੀ ਅਦਾਲਤ ਦੇ ਜੱਜਾਂ ਨੂੰ ਨਿਯੁਕਤ ਜਾਂ ਬਰਖ਼ਾਸਤ ਕਰਨ ਦਾ ਅਖ਼ਤਿਆਰ ਰੱਖਦਾ ਹੈ। ਉਹ ਡੱਚੀ ਦੇ ਭੋਂ-ਮਾਲੀਏ ਦਾ ਵੀ ਪੂਰਾ ਜ਼ਿੰਮੇਵਾਰ ਹੈ। ਅਦਾਲਤੀ ਅਤੇ ਰਾਜ-ਪ੍ਰਬੰਧਕੀ ਕੰਮ ਅਧੀਨ ਅਫ਼ਸਰਾਂ ਤੋਂ ਕਰਵਾਏ ਜਾਂਦੇ ਹਨ, ਇਸ ਲਈ ਇਹ ਵਿਭਾਗ ਆਮ ਤੌਰ ਤੇ ਕਿਸੇ ਅਜਿਹੇ ਮੰਤਰੀ ਦੇ ਸਪੁਰਦ ਕਰ ਦਿੱਤਾ ਜਾਂਦਾ ਹੈ ਜਿਸਦੀ ਸਹਾਇਤਾ ਸਰਕਾਰ ਨੂੰ ਲੋੜੀਂਦੀ ਹੋਵੇ ਪਰ ਨਾਲ ਹੀ ਉਸ ਮੰਤਰੀ ਉਪਰ ਕਿਸੇ ਅਹਿਮ ਵਿਭਾਗ ਦੀਆਂ ਡਿਊਟੀਆਂ ਦਾ ਬੋਝ ਨਹੀਂ ਪਾਇਆ ਜਾਂਦਾ।

ਹ. ਪੁ. — ਐਨ. ਬ੍ਰਿ. 5 : 263

**ਚਾਂਸਲਰ, ਖਜ਼ਾਨਾ** : ਬਰਤਾਨਵੀ ਖਜ਼ਾਨਾ ਮੰਤਰੀ ਨੂੰ 'ਚਾਂਸਲਰ ਖਜ਼ਾਨਾ' ਕਿਹਾ ਜਾਂਦਾ ਹੈ। ਇਸ ਦਾ ਮੁੱਖ ਕੰਮ ਲੋਕ-ਸਦਨ ਵਿਚ ਮਾਲੀ ਸਾਲ ਦਾ ਬਜਟ ਪੇਸ਼ ਕਰਨਾ ਹੈ। ਆਪਣੇ ਬਜਟ ਭਾਸ਼ਨ ਵਿਚ ਇਹ ਸਰਕਾਰ ਦਾ ਆਉਣ ਵਾਲੇ ਮਾਲੀ ਸਾਲ ਦਾ ਅਨੁਮਾਨਿਤ ਖ਼ਰਚ ਦਰਸਾਉਂਦਾ ਹੈ ਅਤੇ ਇਸ ਖ਼ਰਚ ਨੂੰ ਚਲਾਉਣ ਵਾਸਤੇ ਆਪਣੇ ਸੁਝਾਅ ਪੇਸ਼ ਕਰਦਾ ਹੈ। ਆਧੁਨਿਕ ਪ੍ਰਥਾ ਅਨੁਸਾਰ ਇਸ ਵਿਚ ਦੇਸ਼ ਦੀ ਸਾਧਾਰਨ ਆਰਥਿਕ-ਅਵਸਥਾ ਨੂੰ ਦਰਸਾਇਆ ਜਾਂਦਾ ਹੈ। ਮਲਕਾ ਵਿਕਟੋਰੀਆ ਦੇ ਯੁਗ ਤੋਂ ਹੀ ਖਜ਼ਾਨੇ ਦੀ ਬਹੁਤ ਮਹਤੱਤਾ ਰਹੀ ਹੈ ਅਤੇ ਚਾਂਸਲਰ ਨੂੰ ਬਹੁਤ ਜ਼ਿਆਦਾ ਅਧਿਕਾਰ ਪ੍ਰਾਪਤ ਰਹੇ ਹਨ।

ਇਤਿਹਾਸਕਾਰਾਂ ਅਨੁਸਾਰ ਇਸ ਅਹੁਦੇ ਦਾ ਨਾਂ ਹੈਨਰੀ ਤੀਜੇ ਦੇ ਸਮੇਂ ਵਿਚ ਚਾਂਸਲਰੀ ਦੇ ਸਰਕਾਰੀ ਖ਼ਜ਼ਾਨੇ ਤੋਂ ਅਲੱਗ ਹੋਣ ਕਾਰਨ ਪਿਆ। ਖ਼ਜ਼ਾਨੇ ਦੇ ਬੋਰਡ ਦਾ ਅੰਤ ਹੋਣ ਤੇ ਇਸ ਅਹੁਦੇ ਦਾ ਮਹੱਤਵ ਵਧਿਆ ਅਤੇ ਇਹ ਅੱਜ ਵੀ ਕਾਇਮ ਹੈ।

ਹ. ਪੁ. — ਐਨ. ਬ੍ਰਿ. 5 : 263

**ਚਾਂਸਲਰ, ਰਿਚਰਡ** : ਇਹ ਇਕ ਬਰਤਾਨਵੀ ਮਲਾਹ ਸੀ ਜਿਸ ਦੇ 1553-54 ਵਿਚ ਮਾਸਕੋ ਜਾਣ ਤੇ ਇੰਗਲੈਂਡ ਅਤੇ ਰੂਸ ਵਿਚਕਾਰ ਵਪਾਰ ਸ਼ੁਰੂ ਹੋਇਆ। ਸੰਨ 1553 ਵਿਚ ਇਸਨੇ ਸਰ ਹਿਊ ਵਿਲੋਬੀ ਦੀ ਇੰਗਲੈਂਡ ਤੋਂ ਚੀਨ ਦਾ ਉੱਤਰ-ਪੂਰਬੀ ਰਸਤਾ ਲੱਭਣ ਦੀ ਮੁਹਿੰਮ ਦੀ ਅਗਵਾਈ ਕੀਤੀ। ਮੁਹਿੰਮ ਵਾਲੇ ਤਿੰਨਾਂ ਜਹਾਜ਼ਾਂ ਦੇ ਇਸ ਬੇੜੇ ਨੇ ਵਾਰਡੋ (ਨਾਰਵੇ) ਵਿਖੇ ਜਾ ਕੇ ਠਹਿਰਨਾ ਸੀ ਪਰ ਮੌਸਮ ਖ਼ਰਾਬ ਹੋਣ ਕਰਕੇ ਕੇਵਲ ਚਾਂਸਲਰ ਦਾ ਜਹਾਜ਼ ਹੀ ਵਾਰਡੋ ਪਹੁੰਚ ਸਕਿਆ। ਇਸ ਤੋਂ ਬਾਅਦ ਇਹ ਸਫ਼ੈਦ ਸਾਗਰ ਤੋ ਹੁੰਦਾ ਹੋਇਆ ਮਾਸਕੋ ਪਹੁੰਚਿਆ। ਇਥੇ ਰੂਸ ਦੇ ਬਾਦਸ਼ਾਹ ਈਵਾਨ ਚੌਥੇ ਨੇ ਇਸ ਦਾ ਨਿੱਘਾ ਸਵਾਗਤ ਕੀਤਾ ਅਤੇ ਇਸਨੂੰ ਇੰਗਲੈਂਡ ਦੀ ਰਾਣੀ ਮੇਰੀ ਪਹਿਲੀ ਦੇ ਨਾਂ ਚਿੱਠੀ ਦਿਤੀ ਜਿਸ ਵਿਚ ਇੰਗਲੈਂਡ ਅਤੇ ਰੂਸ ਵਿਚਕਾਰ ਵਪਾਰ ਆਰੰਭ ਕਰਨ ਸਬੰਧੀ ਅਨੁਕੂਲ ਸ਼ਰਤਾਂ ਲਿਖੀਆਂ ਸਨ। ਸੰਨ 1554 ਦੀਆਂ ਗਰਮੀਆਂ ਵਿਚ ਚਾਂਸਲਰ ਰਿਚਰਡ ਜਹਾਜ਼ ਰਾਹੀਂ ਇੰਗਲੈਂਡ ਵਾਪਸ ਆਇਆ। ਰੂਸ ਦੇ ਬਾਦਸ਼ਾਹ ਨਾਲ ਸਫ਼ਲ ਸਮਝੌਤੇ ਦੇ ਨਤੀਜੇ ਵਜੋਂ 1555 ਵਿਚ ਮਸਕੋਵੀ ਕੰਪਨੀ ਦੀ ਸਥਾਪਨਾ ਹੋਈ ਜਿਸਨੂੰ ਰੂਸ ਨਾਲ ਵਪਾਰ ਦਾ ਏਕਾਧਿਕਾਰ ਦੇ ਦਿੱਤਾ ਗਿਆ। ਅਕਤੂਬਰ, 1555 ਤੋਂ ਜੁਲਾਈ, 1556 ਤੱਕ ਇਹ ਇਕ ਵਪਾਰਕ ਮਿਸ਼ਨ ਤੇ ਦੁਬਾਰਾ ਮਾਸਕੋ ਗਿਆ ਪਰ ਵਾਪਸ ਆਉਂਦੇ ਹੋਏ 10 ਨਵੰਬਰ, 1556 ਨੂੰ ਜਹਾਜ਼ ਦੇ ਤਬਾਹ ਹੋਣ ਕਾਰਨ ਇਸ ਦੀ ਮੌਤ ਹੋ ਗਈ।

ਹ. ਪੁ. —ਐਨ. ਬ੍ਰਿ. ਮਾ. 2 : 727

**ਚਾਂਸੀ, ਇਜ਼ਾਕ** : ਸੰਯੁਕਤ ਰਾਜ ਦੇ ਇਸ ਜਲ-ਸੈਨਾ ਅਧਿਕਾਰੀ ਦਾ ਜਨਮ 20 ਫ਼ਰਵਰੀ, 1772 ਨੂੰ ਕਾਨੈਟੀਕਟ ਰਾਜ ਦੇ ਬਲੈਕ ਰਾਕ ਵਿਖੇ ਹੋਇਆ। ਸੰਨ 1798 ਵਿਚ ਇਹ ਵਪਾਰਕ ਸਮੁੰਦਰੀ ਜਹਾਜ਼ ਸੇਵਾ ਛੱਡ ਕੇ ਜਲ-ਸੈਨਾ ਵਿਚ ਲੈਫ਼ਟੀਨੈਂਟ ਭਰਤੀ ਹੋਇਆ ਅਤੇ ਸੰਨ 1806 ਵਿਚ ਕਪਤਾਨ ਬਣਿਆ। ਸੰਨ 1812 ਦੇ ਯੁਧ ਦੌਰਾਨ ਸੈਕਟਸ ਬੰਦਰਗਾਹ, ਨਿਊਯਾਰਕ ਵਿਖੇ ਇਸਨੇ 1812 ਵਿਚ ਆਂਟੇਰੀਓ ਝੀਲ ਦੀ ਜਲ-ਸੈਨਾ ਦੀ ਕਮਾਨ ਸੰਭਾਲੀ ਪਰ ਯੁੱਧ ਦੀ ਪੂਰੀ ਤਿਆਰੀ ਦੇ ਬਾਵਜੂਦ ਇਸਦੀ ਯੁੱਧ-ਨੀਤੀ ਅਸਫ਼ਲ ਰਹੀ। ਦੂਜੇ ਪਾਸੇ ਕਮਾਂਡਰ ਸਰ ਜੇਮਜ਼ ਯੀਉ ਇਸਤੋਂ ਹਮਲਾ ਕਰਨ ਜਾਂ ਕਿੰਗਸਟਨ ਨੂੰ ਘੇਰਾ ਪਾਉਣ ਦੀ ਆਸ ਲਾਈ ਬੈਠਾ ਸੀ ਫਿਰ ਵੀ 25 ਅਪ੍ਰੈਲ, 1813 ਨੂੰ ਇਸਨੇ ਆਪਣੇ ਜਹਾਜ਼ਾਂ ਦੀ ਟੁਕੜੀ ਨਾਲ ਯਾਰਕ (ਟ੍ਰਾਂਟੋ) ਤੇ ਅਧਿਕਾਰ ਕਰ ਲਿਆ। ਕਮਾਂਡਰ ਯੀਉ ਨੇ ਸੈਕਟਸ ਬੰਦਰਗਾਹ ਤੇ ਅਧਿਕਾਰ ਕਰਨ ਲਈ ਜਵਾਬੀ ਚਾਲ ਚੱਲੀ। ਇਸ ਤੇ ਚਾਂਸੀ ਨੂੰ ਪਿਛੇ ਹਟਣਾ ਪਿਆ ਅਤੇ ਉਸਨੇ ਅੰਗਰੇਜ਼ਾਂ ਨੂੰ ਲਗਭਗ ਦੋ ਮਹੀਨਿਆਂ ਲਈ ਸਪਲਾਈ ਲਿਜਾਣ ਦੀ ਪੂਰੀ ਸੁੰਤਤਰਤਾ ਦੇ ਦਿੱਤੀ। ਇਸ ਪਿਛੋਂ ਦੋਹਾਂ ਕਪਤਾਨਾਂ ਨੇ ਫ਼ੈਸਲਾਕੁਨ ਯੁੱਧ ਨੂੰ ਟਲਣ ਦੀ ਪੂਰੀ ਕੋਸ਼ਿਸ਼ ਸ਼ੁਰੂ ਕੀਤੀ, ਪਰ ਸੰਨ 1814 ਵਿਚ ਯੀਉ ਯੁੱਧ ਲਈ ਤਿਆਰ ਹੋ ਗਿਆ ਅਤੇ ਲੜਾਈ ਕੀਤੀ।

ਯੁੱਧ ਤੋਂ ਬਾਅਦ ਚਾਂਸੀ ਨੇ ਰੂਮ ਸਾਗਰ ਵਿਚ ਸੰਨ 1816 ਤੋਂ 1818 ਤੱਕ ਜਲ-ਸੈਨਾ ਦੀ ਕਮਾਨ ਸੰਭਾਲੀ। ਆਪਣੇ ਅਖੀਰਲੇ ਸਾਲਾਂ ਵਿਚ ਇਸਨੇ ਜਲ-ਸੈਨਾ ਦੇ ਕਮਿਸ਼ਨਰ ਅਤੇ ਸੰਨ 1837 ਤੋਂ ਲੈ ਕੇ ਅੰਤਲੇ ਦਿਨ ਤੱਕ ਵਾਸ਼ਿੰਗਟਨ ਵਿਖੇ ਜਲ-ਸੈਨਾ ਵਿਚ ਕਮਿਸ਼ਨਰ ਦੇ ਬੋਰਡ ਦੇ ਪ੍ਰਧਾਨ ਵਜੋਂ ਕੰਮ ਕੀਤਾ।

27 ਜਨਵਰੀ, 1840 ਵਿਚ ਇਹ ਦੁਨੀਆਂ ਤੋਂ ਚਲ ਵਸਿਆ।

ਹ. ਪੁ.— ਐਨ. ਬ੍ਰਿ. 5 : 355

**ਚਾਂਸੀ, ਚਾਰਲਸ** : ਬਰਤਾਨੀਆਂ ਦਾ ਜੰਮਪਲ ਇਹ ਅਦੁੱਤੀ ਵਿਦਵਾਨ ਅਮਰੀਕਾ ਦਾ ਪ੍ਰਸਿੱਧ ਪਾਦਰੀ ਅਤੇ ਹਾਵਰਡ ਕਾਲਜ ਦਾ ਦੂਜਾ ਪ੍ਰਧਾਨ ਸੀ। ਇਹ ਇੰਗਲੈਂਡ ਵਿਚ ਯਾਰਡਲੇ ਬਰੀ ਦੇ ਸਥਾਨ ਤੇ ਨਵੰਬਰ, 1592 ਵਿਚ ਪੈਦਾ ਹੋਇਆ ਅਤੇ ਇਸਨੇ

ਟ੍ਰਿਨਿਟੀ ਕਾਲਜ, ਕੈਂਬਰਿਜ ਤੋਂ ਵਿੱਦਿਆ ਪ੍ਰਾਪਤ ਕੀਤੀ। ਪਾਦਰੀ ਹੁੰਦੇ ਹੋਏ ਇਸਨੂੰ ਅਧਿਕਾਰੀਆਂ ਵੱਲੋਂ ਦੋ ਵਾਰ ਬੇਮਰਿਯਾਦਵੀ ਲਈ ਦੋਸ਼ੀ ਠਹਿਰਾਇਆ ਗਿਆ।

ਸੰਨ 1937 ਵਿਚ ਇਹ ਉੱਤਰੀ ਅਮਰੀਕਾ ਚਲਾ ਗਿਆ। ਉਥੇ ਦੋ ਸਥਾਨਾਂ ਉਤੇ ਇਹ ਸਹਾਇਕ ਪਾਦਰੀ ਰਿਹਾ ਅਤੇ 1654 ਤੋਂ ਆਪਣੀ ਮੌਤ ਤੱਕ (19 ਫ਼ਰਵਰੀ, 1672) ਹਾਵਰਡ ਕਾਲਜ ਦਾ ਪ੍ਰਧਾਨ ਰਿਹਾ। 'The Plain Docrine of the Justification of a sinner in the sight of God' ਅਤੇ 'Antisynodalia Scripta Americana' ਇਸ ਦੀਆਂ ਪ੍ਰਸਿੱਧ ਲਿਖਤਾਂ ਹਨ।

ਹ. ਪੁ. — ਐਨ. ਬ੍ਰਿ. 5 : 355; ਐਨ. ਬ੍ਰਿ. ਮਾ. 2 : 783

**ਚਾਹ** : ਇਹ ਕੈਫ਼ੀਨਯੁਕਤ ਪੀਣਯੋਗ ਪਦਾਰਥਾਂ ਵਿਚ ਸਭ ਤੋਂ ਪ੍ਰਸਿੱਧ ਹੈ ਅਤੇ ਦੁਨੀਆ ਦੀ ਅੱਧੀ ਵਸੋਂ ਇਸ ਨੂੰ ਪੀਂਦੀ ਹੈ। ਇਹ ਇਕ ਪੌਦੇ ਦੇ ਸੁੱਕੇ ਪੱਤਿਆਂ ਤੋਂ ਤਿਆਰ ਕੀਤੀ ਜਾਂਦੀ ਹੈ ਜਿਸ ਦਾ ਬਨਸਪਤੀ-ਵਿਗਿਆਨਕ ਨਾਂ ਕਾਮੇਲੀਆ ਸਾਈਨੈਂਸਿਸ ਹੈ। ਇਹ ਪੌਦਾ ਭਾਰਤ (ਆਸਾਮ) ਅਤੇ ਚੀਨ ਦਾ ਮੂਲ-ਸਥਾਨੀ ਹੈ। ਬਰਤਾਨੀਆ ਅੱਜ ਚਾਹ ਦਾ ਪ੍ਰਮੁੱਖ ਖਪਤਕਾਰ ਹੈ ਅਤੇ ਲੰਡਨ ਦੁਨੀਆ ਦੀ ਚਾਹ ਦੀ ਸਭ ਤੋਂ ਵੱਡੀ ਮੰਡੀ ਹੈ।

**ਸਾਹਿਤ ਅਤੇ ਕਲਾ ਵਿਚ ਚਾਹ**—ਚਾਹ ਅਤੇ ਚਾਹ ਪੀਣ ਆਦਿ ਰਸਮਾਂ ਸਾਹਿਤ ਅਤੇ ਕੋਮਲ ਕਲਾਵਾਂ ਵਿਚ ਲਗਭਗ 18 ਸਦੀਆਂ ਤੋਂ ਅਨੇਕਾਂ ਢੰਗਾਂ ਨਾਲ ਸਨਮਾਨੀਆਂ ਜਾਂਦੀਆਂ ਰਹੀਆਂ ਹਨ। ਚਾਹ ਨੂੰ ਇਕ ਮਹਾਨ ਦੇਣ ਜੋ ਜਾਪਾਨੀਆਂ ਦੁਆਰਾ ਦਿਤੀ ਗਈ ਉਹ ਸੀ ਇਕ ਰਸਮ ਚਾ-ਨੋ-ਯੂ (Cha-no-yu) 'ਜਿਸ ਦਾ ਸ਼ਾਬਦਿਕ ਰੂਪ ਵਿਚ ਅਰਥ ਗਰਮ ਪਾਣੀ ਵਾਲੀ ਚਾਹ ਹੈ। ਚਾਹਦਾਨੀ ਦਾ ਮੂਲ ਅਸਲ ਵਿਚ ਚੀਨੀ ਸ਼ਰਾਬ ਦਾ ਜੱਗ ਹੈ। ਡਾ. ਨਿਕੋਲਾਸ ਬਰੈਡੀ, ਜੋ ਵਿਲੀਅਮ ਅਤੇ ਮੇਰੀ ਦੀ ਅਦਾਲਤ ਵਿਚ ਚੈਪਲੇਨ ਸੀ, ਨੇ ਆਪਣੀ ਨਜ਼ਮ 'ਦੀ ਟੀ ਟੇਬਲ' ਵਿਚ ਚਾਹ ਨੂੰ 'ਆਨੰਦ ਅਤੇ ਸਿਹਤ ਦਾ ਇਕ ਉੱਤਮ ਜਲਪਾਨ' ਦੱਸਿਆ ਹੈ।

**ਕਿਸਮਾਂ**—ਚਾਹ ਨੂੰ ਆਮ ਕਰਕੇ ਤਿੰਨ ਸ਼੍ਰੇਣੀਆਂ ਅਰਥਾਤ (1) ਖ਼ਮੀਰੀ ਹੋਈ ਜਾਂ ਕਾਲੀ (2) ਅਣਖ਼ਮੀਰੀ ਹੋਈ ਜਾਂ ਹਰੀ, ਅਤੇ (3) ਨੀਮ ਖ਼ਮੀਰੀ ਜਾਂ ਉਲਾਂਗ ਚਾਹ ਵਿਚ ਵੰਡਿਆ ਜਾ ਸਕਦਾ ਹੈ। ਚਾਹ ਅਮਲੀ ਤੌਰ ਤੇ ਸਾਰੇ ਦੇਸ਼ਾਂ ਵਿਚ ਇਕ ਹੀ ਪੌਦੇ ਤੋਂ ਮਿਲਦੀ ਹੈ। ਇਨ੍ਹਾਂ ਸ਼੍ਰੇਣੀਆਂ ਵਿਚ ਵਖਰੇਵਾਂ ਇਨ੍ਹਾਂ ਦੀ ਤਿਆਰ ਕਰਨ ਦੀ ਵਿਧੀ ਅਤੇ ਸਥਾਨਕ ਜਲਵਾਯੂ, ਜ਼ਮੀਨ ਅਤੇ ਕਾਸ਼ਤਕਾਰੀ ਹਾਲਤਾਂ ਕਾਰਨ ਹੀ ਪੈਦਾ ਹੁੰਦਾ ਹੈ। ਇਸ ਦੀਆਂ ਲਗਭਗ 1500 ਫ਼ਸਲਾਂ ਅਤੇ 2000 ਦੇ ਨੇੜੇ ਮਿਲਾਵਟ ਵਾਲੀਆਂ ਕਿਸਮਾਂ ਹਨ।

ਖ਼ਮੀਰੀ ਹੋਈ ਜਾਂ ਕਾਲੀ ਚਾਹ ਵਿਚ ਚੀਨੀ ਕੋਗੂ ਜਾਂ ਇੰਗਲਿਸ਼ ਬ੍ਰੇਕਫਾਸਟ ਚਾਹ ਸ਼ਾਮਲ ਹਨ ਜੋ ਅੱਗੇ ਵੰਡੀਆਂ ਹੋਈਆਂ ਹਨ ਜਿਵੇਂ ਹਾਕੋ ਦੀ ਉੱਤਰ ਚੀਨੀ ਕੋਗੂ ਅਤੇ ਦੱਖਣ ਚੀਨੀ ਕੋਗੂ ਜੋ ਭਾਰਤ, ਲੰਕਾ, ਜਾਵਾ, ਅਫ਼ਰੀਕਾ ਤੋਂ ਅਤੇ ਜਾਪਾਨ, ਫਾਰਮੂਸਾਂ ਦੀ ਕਾਲੀ ਚਾਹ ਤੋਂ ਤਿਆਰ ਕੀਤੀ ਜਾਂਦੀ ਹੈ। ਅਣਖ਼ਮੀਰੀ ਹੋਈ ਜਾਂ ਹਰੀ ਚਾਹ ਵਿਚ ਦੋ ਮੁੱਖ ਕਿਸਮਾਂ ਹਨ ਚੀਨੀ ਅਤੇ ਜਾਪਾਨੀ। ਇਨ੍ਹਾਂ ਤੋਂ ਛੁੱਟ ਭਾਰਤ, ਲੰਕਾ ਅਤੇ ਇੰਡੋਨੇਸ਼ੀਆ ਵਿਚ ਤਿਆਰ ਕੀਤੀ ਜਾਂਦੀ ਹਰੀ ਚਾਹ ਸ਼ਾਮਲ ਹੈ। ਨੀਮ ਖ਼ਮੀਰੀ (ਉਲਾਂਗ) ਚਾਹ ਫਾਰਮੂਸਾ ਅਤੇ ਚੀਨ ਵਿਚ ਫੂਕਾਓ ਤੋਂ ਮਿਲਦੀ ਹੈ।

**ਕਾਸ਼ਤ**—ਚਾਹ ਦਾ ਪੌਦਾ ਕੁਦਰਤੀ ਤੌਰ ਤੇ ਇਕ ਛੋਟਾ ਰੁੱਖ ਹੈ ਪਰ ਇਹ ਕਾਸ਼ਤ ਵਿਚ ਇਕ ਝਾੜੀ ਵਾਂਗ ਰੱਖਿਆ ਜਾਂਦਾ ਹੈ। ਇਸ ਦੀ ਉਚਾਈ ਲਗਭਗ 1 ਮੀ. ਰੱਖੀ ਜਾਂਦੀ ਹੈ। ਇਸ ਦੇ ਮੋਟੇ ਪੱਤੇ ਬਿਰਛਨੁਮਾ ਅਤੇ ਕਿਨਾਰੇ ਦੰਦਿਆਂ ਵਾਲੇ ਹੁੰਦੇ ਹਨ। ਇਨ੍ਹਾਂ ਉਪਰ ਕਾਫ਼ੀ ਤੇਲ ਨਲੀਆਂ ਹੁੰਦੀਆਂ ਹਨ। ਇਸ ਦੇ ਚਿੱਟੇ ਜਾਂ ਗੁਲਾਬੀ ਫੁੱਲ ਪੱਤਿਆਂ ਵਿਚਕਾਰ ਨਿਕਲਦੇ ਹਨ ਜਿਨ੍ਹਾਂ ਤੋਂ ਫਿਰ ਕੈਪਸਿਊਲ ਵਰਗੇ ਫੁੱਲ ਪੈਦਾ ਹੋ ਜਾਂਦੇ ਹਨ। ਲਗਾਤਾਰ ਕਾਂਟਛਾਂਗ ਨਵੀਆਂ ਸ਼ਾਖਾਵਾਂ ਦਾ ਤੇਜ਼ੀ ਨਾਲ ਵਿਕਾਸ ਕਰੀ ਜਾਂਦੀ ਹੈ।

ਚਾਹ ਊਸ਼ਣ ਅਤੇ ਸ਼ੀਤ ਖੰਡਾਂ ਦੀ ਫ਼ਸਲ ਹੈ। ਪੌਦੇ ਦੀ ਪ੍ਰਕਿਰਤੀ ਅਤੇ ਕਾਸ਼ਤ ਦੇ ਤਰੀਕੇ ਵੱਖ ਵੱਖ ਸਥਾਨਾਂ ਤੇ ਵੱਖ ਵੱਖ ਹੁੰਦੇ ਹਨ। ਇਸ ਦਾ ਝਾੜ 90 ਕਿ. ਗ੍ਰਾ. ਤੋਂ 450 ਕਿ. ਗ੍ਰਾ. ਪ੍ਰਤੀ ਏਕੜ ਹੈ ਅਤੇ ਇਹ 50 ਸਾਲ ਜਾਂ ਵੱਧ ਸਮੇਂ ਲਈ ਜਾਰੀ ਰਹਿੰਦਾ ਹੈ। ਜਾਪਾਨ ਵਿਚ ਇਸ ਬਾਰੇ ਤੱਥ ਮੌਜੂਦ ਹੈ ਕਿ ਇਕ ਪੌਦਾ ਦੋ ਸਦੀਆਂ ਤੱਕ ਜ਼ਿੰਦਾ ਰਿਹਾ ਹੈ। ਚਾਹ ਦੇ ਪੌਦੇ ਸਮੁੰਦਰੀ ਸਤ੍ਹਾ ਤੋਂ 1300 ਮੀ. ਦੀ ਉਚਾਈ ਤੱਕ ਉਗਾਏ ਜਾ ਸਕਦੇ ਹਨ। ਇਸ ਦੀ ਕਾਸ਼ਤ ਵਧੇਰੇ ਕਰਕੇ ਝੁਕਾਉ ਵਾਲੀਆਂ ਢਲਾਣਾਂ ਅਤੇ ਉਸ ਜ਼ਮੀਨ ਤੇ ਜਿੱਥੇ ਖੇਤੀਬਾੜੀ ਨਾ ਹੋ ਸਕਦੀ ਹੋਵੇ, ਕੀਤੀ ਜਾਂਦੀ ਹੈ। ਲੰਕਾ ਵਿਚ ਚਾਹ ਵੱਡੇ ਵੱਡੇ ਜ਼ਖ਼ੀਰਿਆਂ ਵਿਚ ਉਗਾਈ ਜਾਂਦੀ ਹੈ।

ਚਾਹ ਦੇ ਪੱਤੇ ਹੱਥ ਨਾਲ ਚੁਣੇ ਜਾਂਦੇ ਜਾਂ ਕੈਂਚੀਆਂ ਨਾਲ ਕੱਟੇ ਜਾਂਦੇ ਹਨ। ਇਕ ਨਿਪੁੰਨ ਕਾਮਾ 11 ਤੋਂ 34 ਕਿ. ਗ੍ਰਾ. ਚਾਹ ਦੇ ਪੱਤੇ ਇਕ ਦਿਨ ਵਿਚ ਇਕੱਠੇ ਕਰ ਲੈਂਦਾ ਹੈ। ਚੀਨ ਵਿਚ ਜਿਥੇ ਸਰਦੀਆਂ ਵਿਚ ਬੂਟਿਆਂ ਦਾ ਵਾਧਾ ਰੁਕ ਜਾਂਦਾ ਹੈ, ਇਕ ਸਾਲ ਵਿਚ ਤਿੰਨ ਜਾਂ ਚਾਰ ਤੁੜਾਈਆਂ ਸੰਭਵ ਹਨ। ਗਰਮ ਖੇਤਰਾਂ ਵਿਚ ਜਿਵੇਂ ਲੰਕਾ ਜਿਥੇ ਬੂਟਿਆਂ ਦਾ ਵਾਧਾ ਸਾਰਾ ਸਾਲ ਹੀ ਚਲਦਾ ਰਹਿੰਦਾ ਹੈ, ਤੋਂ 25-30 ਤੁੜਾਈਆਂ ਲਈਆਂ ਜਾ ਸਕਦੀਆਂ ਹਨ। ਪਹਿਲੀ ਤੁੜਾਈ ਆਮ ਤੌਰ ਤੇ ਪੌਦੇ ਦੇ ਪੰਜ ਸਾਲ ਦੇ ਹੋ ਜਾਣ ਤੇ ਕੀਤੀ ਜਾਂਦੀ ਹੈ। ਚਾਹ ਦਾ ਦਰਜਾ ਪੱਤਿਆਂ ਦੀ ਆਯੂ ਤੇ ਨਿਰਭਰ ਕਰਦਾ ਹੈ ਚਾਹ ਦੀ ਸੁਗੰਧ ਅਤੇ ਗੁਣ ਜ਼ਮੀਨ, ਜਲਵਾਯੂ, ਪੱਤਿਆਂ ਦੀ ਆਯੂ, ਤੁੜਾਈ ਦਾ ਸਮਾਂ ਅਤੇ ਤਿਆਰੀ ਦੇ ਤਰੀਕਿਆਂ ਤੇ ਨਿਰਭਰ ਕਰਦੇ ਹਨ।

**ਚਾਹ ਦੀ ਤਿਆਰੀ**—ਤਾਜ਼ੇ ਪੱਤਿਆਂ ਤੋਂ ਚਾਹ ਦੀ ਤਿਆਰੀ ਸਮੇਂ ਪੱਤੇ ਧੁੱਪ ਵਿਚ ਘੱਟ ਡੂੰਘੀਆਂ ਟਰੇਆਂ ਵਿਚ ਉਦੋਂ ਤੱਕ ਰੱਖੇ ਜਾਂਦੇ ਹਨ ਜਦੋਂ ਤੱਕ ਕਿ ਇਹ ਨਰਮ ਅਤੇ ਲਚਕਦਾਰ ਨਾ ਹੋ ਜਾਣ। ਫਿਰ ਇਹ ਹੱਥਾਂ ਜਾਂ ਮਸ਼ੀਨਾਂ ਨਾਲ ਵਲ੍ਹੇਟੇ ਜਾਂਦੇ ਹਨ ਜਿਸ ਨਾਲ ਪੱਤੇ ਮੁੜ ਜਾਂਦੇ ਹਨ ਅਤੇ ਪੱਤਿਆਂ ਵਿਚੋਂ ਕੁਝ ਰਸ ਬਾਹਰ ਨਿਕਲ ਆਉਂਦਾ ਹੈ। ਅਖ਼ੀਰ ਵਿਚ ਮੁੜੇ ਹੋਏ ਪੱਤੇ ਧੁੱਪ ਵਿਚ ਜਾਂ ਅੱਗ ਦੇ ਸੇਕ ਨਾਲ ਸੁਕਾ ਲਏ ਜਾਂਦੇ ਹਨ। ਅੰਤਮ ਉਪਜ ਜਿਸ ਨੂੰ ਹਰੀ ਚਾਹ ਕਿਹਾ ਜਾਂਦਾ ਹੈ, ਵਿਚ ਸੁੱਕੇ ਹੋਏ ਪੱਤਿਆਂ ਦਾ ਰੰਗ ਭੱਦਾ ਹਰਾ ਹੁੰਦਾ ਹੈ। ਕਾਲੀ ਚਾਹ ਬਣਾਉਣ ਵੇਲੇ ਇਨ੍ਹਾਂ ਪੱਤਿਆਂ ਨੂੰ ਢਕ ਕੇ ਅਤੇ ਗਰਮ ਕਰਕੇ ਖ਼ਮੀਰ ਲਿਆ ਜਾਂਦਾ ਹੈ। ਇਸ ਤਰ੍ਹਾਂ ਇਨ੍ਹਾਂ ਦਾ ਹਰਾ ਰੰਗ ਖ਼ਤਮ ਹੋ ਜਾਂਦਾ ਹੈ ਅਤੇ ਇਨ੍ਹਾਂ ਵਿਚਲੀ ਸੁਗੰਧ ਵੀ ਬਦਲ ਜਾਂਦੀ ਹੈ। ਖ਼ਮੀਰਨ ਤੋਂ ਬਾਅਦ ਪੱਤਿਆਂ ਨੂੰ ਆਮ ਕਰਕੇ ਸੁਕਾਇਆ ਜਾਂਦਾ ਹੈ। ਚੀਨ ਦੀ ਉਪਜ ਹਰੀ ਅਤੇ ਕਾਲੀ, ਜਾਪਾਨ ਦੀ ਜ਼ਿਆਦਾਤਰ ਹਰੀ ਅਤੇ ਭਾਰਤ ਤੇ ਲੰਕਾ ਦੀ ਮੁੱਖ ਤੌਰ ਤੇ ਕਾਲੇ ਰੰਗ ਦੀ ਹੁੰਦੀ ਹੈ। ਸੈਂਟ ਵਾਲੀ ਚਾਹ ਤਿਆਰ ਕਰਨ ਵੇਲੇ ਪੱਤਿਆਂ ਨੂੰ ਖ਼ੁਸ਼ਬੂਦਾਰ ਫੁੱਲਾਂ ਜਿਵੇਂ ਜੈਸਮੀਨ ਆਦਿ ਨਾਲ ਸੁਕਾਇਆ ਜਾਂਦਾ ਹੈ ਅਤੇ ਬਾਅਦ ਵਿਚ ਸੁੱਕੇ ਹੋਏ ਫੁੱਲ ਕੱਢ ਦਿੱਤੇ ਜਾਂਦੇ ਹਨ। ਕਾਲੀ ਚਾਹ ਪੱਤਿਆਂ ਨੂੰ ਭਾਫ਼ ਦੇ ਕੇ ਅਤੇ ਬਾਅਦ ਵਿਚ ਇਨ੍ਹਾਂ ਨੂੰ ਸਾਂਚਿਆਂ ਵਿਚ ਦਬਾਅ ਕੇ ਤਿਆਰ ਕੀਤੀ ਜਾਂਦੀ ਹੈ। ਜਿੱਥੇ ਚਾਹ ਵੱਡੇ ਵੱਡੇ ਜ਼ਖ਼ੀਰਿਆਂ ਵਿਚ ਉਗਾਈ ਅਤੇ ਫ਼ੈਕਟਰੀਆਂ ਵਿਚ ਤਿਆਰ ਕੀਤੀ ਜਾਂਦੀ ਹੈ ਉਥੇ ਇਹ ਬਾਹਰ ਭੇਜਣ ਲਈ ਤੁਰੰਤ ਡੱਬਿਆਂ ਵਿਚ ਬੰਦ ਕਰ ਦਿੱਤੀ ਜਾਂਦੀ ਹੈ। ਚਾਹ ਆਮ ਤੌਰ ਤੇ ਉਨ੍ਹਾਂ ਡੱਬਿਆਂ ਵਿਚ ਜਿਨ੍ਹਾਂ ਦੇ ਅੰਦਰ ਸਿੱਕੇ ਜਾਂ ਜਿਸਤ ਦੀ ਪਰਤ ਹੋਵੇ, ਬੰਦ ਕੀਤੀ ਜਾਂਦੀ ਹੈ ਤਾਂ ਕਿ ਇਸ ਨੂੰ ਹਵਾ

ਅਤੇ ਨਮੀ ਤੋਂ ਬਚਾਇਆ ਜਾ ਸਕੇ। ਜੋ ਚਾਹ ਖ਼ਪਤਕਾਰ ਤੱਕ ਪਹੁੰਚਦੀ ਹੈ ਉਹ ਬਹੁਤ ਸਾਰੀਆਂ ਕਿਸਮਾਂ ਦਾ ਬਲੈਂਡ ਹੁੰਦਾ ਹੈ। ਬਲੈਂਡਿੰਗ ਬਹੁਤ ਹੀ ਨਾਜ਼ੁਕ ਵਿਧੀ ਹੋਣ ਕਾਰਨ ਕੇਵਲ ਨਿਪੁੰਨ ਵਿਅਕਤੀ ਹੀ ਕਰ ਸਕਦਾ ਹੈ।

ਚਾਹ ਵਿਚ 2 ਤੋਂ 5 ਪ੍ਰਤਿਸ਼ਤ ਥੀਇਨ ਐਲਕੇਲੌਇਡ ਹੁੰਦਾ ਹੈ ਜੋ ਕੈਫ਼ੀਨ ਨਾਲ ਮਿਲਦਾ-ਜੁਲਦਾ ਹੈ। ਇਸ ਦੇ ਨਾਲ ਇਕ ਵਾਸ਼ਪਸ਼ੀਲ ਤੇਲ ਅਤੇ ਕਾਫ਼ੀ ਮਾਤਰਾ ਵਿਚ ਟੈਨਿਨ (13 ਤੋਂ 19 ਪ੍ਰਤੀਸ਼ਤ) ਹੁੰਦੀ ਹੈ। ਜਦ ਗਰਮ ਪਾਣੀ ਨਾਲ ਇਸ ਦਾ ਕਾੜ੍ਹਾ ਤਿਆਰ ਕੀਤਾ ਜਾਂਦਾ ਹੈ ਤਾਂ ਐਲਕੇਲੌਇਡ ਅਤੇ ਤੇਲ ਜਲਦੀ ਘੁਲ ਜਾਂਦੇ ਹਨ ਅਤੇ ਤਿਆਰ ਹੋਏ ਪੀਣ-ਯੋਗ ਪਦਾਰਥ ਵਿਚ ਉਤੇਜਕ ਅਸਰ, ਵਿਸ਼ਿਸ਼ਟ ਸੁਆਦ ਅਤੇ ਸੁਗੰਧ ਪੈਦਾ ਹੋ ਜਾਂਦੇ ਹਨ। ਜੇਕਰ ਚਾਹ ਪੱਤੀ ਬਹੁਤ ਜ਼ਿਆਦਾ ਦੇਰ ਤੱਕ ਘੁਲਣ ਦਿੱਤੀ ਜਾਵੇ ਤਾਂ ਘੋਲ ਕੌੜਾ ਹੋ ਜਾਂਦਾ ਹੈ ਅਤੇ ਇਸ ਵਿਚਲੇ ਚੰਗੇ ਗੁਣ ਘਟ ਜਾਂਦੇ ਹਨ।

**ਉਤਪਾਦਨ**—ਕਈ ਸੌ ਸਾਲ ਤੱਕ ਸਾਰੀ ਚਾਹ ਚੀਨ ਤੋਂ ਹੀ ਆਇਆ ਕਰਦੀ ਸੀ। ਜਾਵਾ ਨੇ ਦਰਾਮਦ 1826 ਵਿਚ, ਭਾਰਤ ਨੇ 1830, ਫਾਰਮੂਸਾ ਨੇ 1860 ਵਿਚ ਅਤੇ ਲੰਕਾ ਨੇ 1890 ਵਿਚ ਸ਼ੁਰੂ ਕੀਤੀ। ਚੀਨ ਦੁਨੀਆ ਦੀ ਲਗਭਗ ਅੱਧੀ ਚਾਹ (48.9%), ਭਾਰਤ 22% ਅਤੇ ਲੰਕਾ 13% ਚਾਹ ਪੈਦਾ ਕਰਦੇ ਹਨ। ਦੁਨੀਆ ਵਿਚ ਚਾਹ ਦਾ ਉਤਪਾਦਨ ਲਗਭਗ ਇਕ ਮਿਲੀਅਨ ਮੀਟ੍ਰਿਕ ਟਨ ਹੈ। ਭਾਰਤ ਅਤੇ ਲੰਕਾ ਫਿਰ ਵੀ ਇਕੱਠੇ ਦੁਨੀਆਭਰ ਦੀ ਅੱਧੀ ਚਾਹ ਦਰਾਮਦ ਕਰਦੇ ਹਨ। ਭਾਰਤ ਦੀ ਚਾਹ ਦੀ ਕੁੱਲ ਪੈਦਾਵਾਰ ਲਗਭਗ 512,000 ਮੀਟ੍ਰਿਕ ਟਨ ਹੈ ਅਤੇ ਇਥੋਂ ਕਰੀਬ 220,000 ਮੀਟ੍ਰਿਕ ਟਨ ਚਾਹ ਬਾਹਰ ਭੇਜੀ ਜਾਂਦੀ ਹੈ।

**ਵਪਾਰਕ ਵਿਸ਼ੇਸ਼ਤਾਵਾਂ**—ਉਹ ਚਾਹ ਜੋ ਸਾਰਾ ਸਾਲ ਉਗਾਈ ਅਤੇ ਤੋੜੀ ਜਾਂਦੀ ਹੈ, ਦੱਖਣੀ ਭਾਰਤ, ਲੰਕਾ ਅਤੇ ਇੰਡੋਨੇਸ਼ੀਆ ਤੋਂ ਆਉਂਦੀ ਹੈ। ਦੱਖਣੀ ਭਾਰਤ ਦੀ ਚੰਗੇ ਮਿਆਰ ਦੀ ਚਾਹ ਖ਼ਮੀਰੀ ਹੋਈ ਚਾਹ ਹੀ ਹੁੰਦੀ ਹੈ ਜੋ ਦਸੰਬਰ ਅਤੇ ਜਨਵਰੀ ਵਿਚ ਪੈਦਾ ਹੁੰਦੀ ਹੈ। ਲੰਕਾ ਵਿਚ ਉੱਤਮ ਕੁਆਲਿਟੀ ਦੀ ਖ਼ਮੀਰੀ ਹੋਈ ਚਾਹ ਫ਼ਰਵਰੀ, ਮਾਰਚ, ਅਪ੍ਰੈਲ, ਜੁਲਾਈ, ਅਗਸਤ ਅਤੇ ਸਤੰਬਰ ਵਿਚ ਪੈਦਾ ਕੀਤੀ ਜਾਂਦੀ ਹੈ। ਇੰਡੋਨੇਸ਼ੀਆ ਦੀ ਖ਼ਮੀਰੀ ਚਾਹ ਜੁਲਾਈ, ਅਗਸਤ ਅਤੇ ਸਤੰਬਰ ਦੀ ਹੁੰਦੀ ਹੈ।

ਉੱਤਰੀ ਭਾਰਤ ਦੀਆਂ ਖ਼ਮੀਰੀਆਂ ਕਿਸਮਾਂ ਦੀ ਉਹ ਚਾਹ ਚੰਗੀ ਹੁੰਦੀ ਹੈ ਜੋ ਜੁਲਾਈ, ਅਗਸਤ ਅਤੇ ਸਤੰਬਰ ਦੀ ਦੂਸਰੀ ਬਹਾਰ ਤੋਂ ਲਈ ਜਾਂਦੀ ਹੈ। ਅਸਮ ਵਿਚ ਉੱਤਮ ਚਾਹ ਨਵੰਬਰ-ਦਸੰਬਰ ਵਿਚ ਤਿਆਰ ਕੀਤੀ ਜਾਂਦੀ ਹੈ। ਭਾਰਤੀ ਚਾਹਾਂ ਕਈ ਵਿਸ਼ੇਸ਼ ਜ਼ਿਲ੍ਹਿਆਂ ਦੇ ਨਾਵਾਂ ਨਾਲ ਜਾਣੀਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਸਭ ਤੋਂ ਪ੍ਰਸਿੱਧ ਦਾਰਜਲਿੰਗ ਚਾਹ ਹੈ।

**ਰਸਾਇਣਿਕ ਪੱਖ ਅਤੇ ਚਾਹ ਉਬਾਲਣਾ**—ਰਸਾਇਣਿਕ ਪੱਖੋਂ ਚਾਹ ਵਿਚ ਮੁੱਖ ਤੌਰ ਤੇ ਕੈਫ਼ੀਨ, ਟੈਨਿਨ ਅਤੇ ਵਾਸ਼ਪਸ਼ੀਲ ਤੇਲ ਹੀ ਹੁੰਦੇ ਹਨ। ਪਹਿਲਾ ਉਤੇਜਕ ਅਸਰ ਪੈਦਾ ਕਰਦਾ ਹੈ ਜਦ ਕਿ ਦੂਸਰਾ ਗਾੜ੍ਹਾਪਣ ਅਤੇ ਤੀਸਰਾ ਇਸ ਦੀ ਸੁਗੰਧ ਤੇ ਸੁਆਦ ਪੈਦਾ ਕਰਦਾ ਹੈ। ਇਹੀ ਤਿੰਨੇ ਚੀਜ਼ਾਂ ਵਪਾਰਕ ਸੂਝ ਵਿਚ ਇਕ ਕੱਪ ਦੀ ਕੀਮਤ ਨਿਰਧਾਰਿਤ ਕਰਦੀਆਂ ਹਨ। ਚਾਹ ਦੇ ਸਿਹਤ ਵਾਸਤੇ ਫਾਇਦੇਮੰਦ ਹੋਣ ਸਬੰਧੀ ਦਲੀਲਾਂ ਵਿਅਕਤੀਆਂ ਦੇ ਤਜਰਬਿਆਂ ਤੇ ਜਾਂ ਇਸ ਕਰਕੇ ਕਿ ਚਾਹ ਬਹੁਤ ਜ਼ਿਆਦਾ ਮਾਤਰਾ ਵਿਚ ਪੀਤੀ ਜਾਂਦੀ ਹੈ, ਦਿੱਤੀਆਂ ਗਈਆਂ ਹਨ। ਫਿਰ ਵੀ, ਚਾਹ ਦੁਨੀਆ ਦੇ ਬਹੁਤ ਸਾਰੇ ਹਿੱਸਿਆਂ ਵਿਚ ਪੀਣ ਯੋਗ ਪਦਾਰਥ ਹੈ।

ਸੰਨ 1935 ਵਿਚ ਭਾਰਤੀ ਚਾਹ ਐਸੋਸੀਏਸ਼ਨ ਦੇ ਇਕ ਰਸਾਇਣ ਵਿਗਿਆਨੀ ਡਾ. ਸੀ. ਆਰ. ਹਾਰਲਰ ਦੇ ਦੱਸਿਆ ਕਿ ਚਾਹ ਦੇ ਇਕ ਕੱਪ ਵਿਚ ਔਸਤਨ ਇਕ ਗ੍ਰੇਨ ਤੋਂ ਥੋੜ੍ਹੀ ਘੱਟ ਕੈਫ਼ੀਨ ਅਤੇ ਦੋ ਗ੍ਰੇਨ ਦੇ ਲਗਭਗ ਟੈਨਿਨ ਹੁੰਦੀ ਹੈ। ਬਰਤਾਨਵੀ ਫ਼ਾਰਮੇਸਿਊਟਿਕਲ ਕੋਡਜ਼ ਅਨੁਸਾਰ ਕੈਫ਼ੀਨ ਦੀ ਖ਼ੁਰਾਕ 1 ਤੋਂ 5 ਗ੍ਰੇਨ ਅਤੇ ਟੈਨਿਨ ਦੀ 5 ਤੋਂ 10 ਗ੍ਰੇਨ ਹੈ। ਇਸ ਗੱਲ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਚਾਹ ਦੇ ਇਕ ਕੱਪ ਵਿਚ ਇਹ ਦੋਵੇਂ ਅੰਸ਼ ਬਹੁਤ ਥੋੜ੍ਹੀ ਮਾਤਰਾ ਵਿਚ ਮੌਜੂਦ ਹੁੰਦੇ ਹਨ। ਕਾੜ੍ਹਾ ਬੜੇ ਹਲਕੇ ਤੌਰ ਤੇ ਤੇਜ਼ਾਬੀ ਹੁੰਦਾ ਹੈ ਜਦ ਕਿ ਗੈਸਟਰਿਕ ਜੂਸ ਕਈ ਸੌ ਗੁਣਾਂ ਤੇਜ਼ਾਬੀ ਹੁੰਦਾ ਹੈ।

ਜਦੋਂ ਚਾਹ ਵਿਚ ਦੁੱਧ ਮਿਲਾ ਦਿੱਤਾ ਜਾਂਦਾ ਹੈ ਤਾਂ ਟੈਨਿਨ ਦੁੱਧ ਵਿਚਲੀ ਕੇਸੀਨ ਨਾਲ ਮਿਲ ਕੇ ਜੰਮ੍ਹਾਂ ਹੁੰਦਾ ਹੈ ਦੁੱਧ ਵਿਚ ਮਿਲਾਈ ਹੋਈ ਖੰਡ ਇਸ ਨੂੰ ਸਿਰਫ਼ ਮਿਠਾਸ ਦਿੰਦੀ ਹੈ ਅਤੇ ਚਾਹ ਨੂੰ ਇਕ ਭੋਜਨ ਵਾਂਗ ਕੀਮਤ ਪ੍ਰਦਾਨ ਕਰਦੀ ਹੈ। ਚਾਹ ਵਿਚ ਦੁੱਧ ਮਿਲਾਉਣ ਨਾਲ ਇਸ ਦੀ ਕੁੜੱਤਣ ਹਟ ਜਾਂਦੀ ਹੈ।

ਜਦੋਂ ਇਹ ਕਾੜ੍ਹਾ ਪੀਤਾ ਜਾਂਦਾ ਹੈ ਤਾਂ ਇਹ ਪਹਿਲਾਂ ਮਿਹਦੇ ਵਿਚੋਂ ਲੰਘਦਾ ਹੈ ਜਿਥੇ ਇਸ ਦੀ ਖੰਡ ਇਕ ਸਧਾਰਨ ਖ਼ੁਰਾਕ ਵਜੋਂ ਹਜ਼ਮ ਹੋ ਜਾਂਦੀ ਹੈ ਅਤੇ ਪਿਛੋਂ ਕੈਫ਼ੀਨ ਜਜ਼ਬ ਹੋਣੀ ਸ਼ੁਰੂ ਹੋ ਜਾਂਦੀ ਹੈ। ਨਿੱਘ ਦਾ ਆਰਾਮਦਾਇਕ ਅਸਰ ਇਕਦਮ ਹੁੰਦਾ ਹੈ ਜਦ ਕਿ ਕੈਫ਼ੀਨ ਕਰਕੇ ਉਤੇਜਨਾ ਪੰਦਰਾਂ ਕੁ ਮਿੰਟ ਬਾਅਦ ਮਹਿਸੂਸ ਹੁੰਦੀ ਹੈ।

| ਚਾਹ | ਕੈਫ਼ੀਨ ਪ੍ਰਤੀਸ਼ਤ | ਟੈਨਿਨ ਪ੍ਰਤੀਸ਼ਤ | ਘੁਲਣਸ਼ੀਲ ਠੋਸ ਪ੍ਰਤੀਸ਼ਤ |
|---|---|---|---|
| ਜਾਵਾ (ਇੰਡੋਨੇਸ਼ੀਆ) ਦੀ ਕਾਲੀ ਚਾਹ | 2.7-4.4 | 6-20 | 16-26 |
| ਜਾਪਾਨੀ ਹਰੀ ਚਾਹ | 2.0-3.3 | 4-12 | 16-26 |
| ਚੀਨੀ ਕਾਲੀ ਚਾਹ | 2.0-3.7 | 5-10 | 16-22 |
| ਫਾਰਮੂਸਾ ਦੀ ਊਲਾਂਗ ਚਾਹ | 3.1-3.7 | 12-23 | 23-25 |
| ਭਾਰਤੀ ਕਾਲੀ ਚਾਹ | 2.0-3.0 | 6-10 | 22-25 |

ਪ੍ਰਮੁੱਖ ਚਾਹਾਂ ਦਾ ਰਸਾਇਣਿਕ ਵਿਸ਼ਲੇਸ਼ਣ (ਪੰਜ ਮਿੰਟ ਉਬਾਲਣ ਤੋਂ ਤਿਆਰ ਕੀਤਾ ਕਾੜ੍ਹਾ)।

ਚਾਹ ਮੁੱਖ ਤੌਰ ਤੇ ਉਤੇਜਕ ਅਸਰ ਲਈ ਹੀ ਪੀਤੀ ਜਾਂਦੀ ਹੈ। ਐਲਕੇਲੌਇਡ ਕੈਫ਼ੀਨ ਜੋ ਉਤੇਜਕ ਅਸਰ ਲਈ ਜ਼ਿੰਮੇਵਾਰ ਹੈ ਜਦ ਔਸ਼ਧੀ ਮਾਤਰਾ ਵਿਚ ਲਈ ਜਾਵੇ ਤਾਂ ਇਸ ਦਾ ਸੁਆਦ ਥੋੜ੍ਹਾ ਕੌੜਾ ਹੁੰਦਾ ਹੈ ਪ੍ਰੰਤੂ ਇਕ ਆਮ ਚਾਹ ਦੇ ਕੱਪ ਵਿਚ ਮੌਜੂਦ ਕੈਫ਼ੀਨ ਬਿਲਕੁਲ ਸੁਆਦ ਰਹਿਤ ਹੁੰਦੀ ਹੈ। ਇਸੇ ਲਈ ਆਮ ਤੌਰ ਤੇ ਇਸ ਵਿਚ ਖੰਡ, ਦੁੱਧ ਜਾਂ ਕਰੀਮ ਮਿਲਾਈ ਜਾਂਦੀ ਹੈ।

ਚਾਹ ਦੀ ਚੰਗੀ ਤਿਆਰੀ ਉਹ ਹੈ ਜਿਸ ਵਿਚ ਕਾੜ੍ਹੇ ਜਾਣ ਤੇ ਵੱਧ ਤੋਂ ਵੱਧ ਕੈਫ਼ੀਨ ਅਤੇ ਟੈਨਿਨ ਘੱਟ ਮਾਤਰਾ ਵਿਚ ਨਿਕਲੇ। ਅਜਿਹੀ ਤਿਆਰੀ ਵਿਚ ਸੁਗੰਧ ਅਤੇ ਸੁਆਦ ਬਰਕਰਾਰ ਰਹਿੰਦਾ ਹੈ। ਲਾਪ੍ਰਵਾਹੀ ਨਾਲ ਚੰਗੇ ਗੁਣ ਜਲਦੀ ਹੀ ਨਿਕਲ ਜਾਂਦੇ ਹਨ। ਰਸਾਇਣ-ਵਿਗਿਆਨੀ ਦੇ ਨਜ਼ਰੀਏ ਤੋਂ ਚਾਹ ਉਬਾਲਣ ਲਈ ਦੋ ਵੱਡੀਆਂ ਵਿਸ਼ੇਸ਼ਤਾਵਾਂ-ਤਾਜ਼ਾ ਪਾਣੀ ਅਤੇ 3 ਤੋਂ 5 ਮਿੰਟ ਤੱਕ ਭਿਉਣਾ ਹਨ। ਚਾਹ ਹਲਕੇ ਪਾਣੀ ਵਿਚ ਛੇਤੀ ਘੁੱਲ ਜਾਂਦੀ ਹੈ ਜਦ ਕਿ ਭਾਰੇ ਪਾਣੀ ਵਿਚ ਦੇਰ ਨਾਲ। ਛੋਟੀ, ਮੋਟੀ ਅਤੇ ਪੂਰੀ ਚਾਹ ਹਲਕੇ ਪਾਣੀ ਲਈ ਠੀਕ ਰਹਿੰਦੀ ਹੈ ਜਦ ਕਿ ਭਾਰੇ ਪਾਣੀ ਲਈ ਤੇਜ਼ ਪੂਰੀ ਸੁਗੰਧੀ ਵਾਲੀ ਚਾਹ ਚਾਹੀਦੀ ਹੈ। ਇਕ ਤਾਂ ਤਾਜ਼ਾ ਪਾਣੀ ਇਸ ਲਈ

ਜ਼ਰੂਰੀ ਹੁੰਦਾ ਹੈ ਅਤੇ ਦੂਸਰਾ ਇਸ ਨੂੰ ਬੁਲਬੁਲਿਆਂ ਤੱਕ ਗਰਮ ਕਰਕੇ ਇਸ ਵਿਚ ਇਕਦਮ ਪੱਤੀ ਪਾ ਦੇਣੀ ਚਾਹੀਦੀ ਹੈ। ਜ਼ਰਾ ਜਿੰਨੀ ਦੇਰ ਨਾਲ ਪਾਣੀ ਫਲੈਟ ਹੋ ਜਾਂਦਾ ਹੈ ਅਤੇ ਫਲੈਟ ਪਾਣੀ ਵਧੀਆ ਚਾਹ ਨੂੰ ਵੀ ਵਿਗਾੜ ਦਿੰਦਾ ਹੈ। ਇਸੇ ਲਈ ਸਮੁੰਦਰੀ ਜਹਾਜ਼ਾਂ ਅਤੇ ਰੇਲਾਂ ਉਪਰ ਮਾੜੀ ਤਰ੍ਹਾਂ ਦੇ ਕਾੜ੍ਹੇ ਬਣਦੇ ਹਨ।

ਆਮ ਸ਼ਬਦਾਂ ਵਿਚ ਸਾਰੀ ਖੁੱਲ੍ਹੀ ਚਾਹ ਲਈ ਹੇਠ ਲਿਖਿਆ ਤਰੀਕਾ ਚੰਗਾ ਰਹਿੰਦਾ ਹੈ। (1) ਆਪਣੇ ਸੁਆਦ ਮੁਤਾਬਕ ਚੰਗੇ ਗਰੇਡ ਤੇ ਕਿਸਮ ਦੀ ਚਾਹ ਖਰੀਦਣੀ ਚਾਹੀਦੀ ਹੈ ; (2) ਨਲ ਜਾਂ ਨਲਕੇ ਦੇ ਤਾਜ਼ੇ ਹਲਕੇ ਪਾਣੀ ਦੀ ਵਰਤੋਂ ; (3) ਪਾਣੀ ਨੂੰ ਬੁਲਬੁਲਿਆਂ ਤੱਕ ਉਬਾਲਣਾ ; (4) ਹਰੇਕ ਕੱਪ ਲਈ ਇਕ ਛੋਟਾ ਚਾਹ ਵਾਲਾ ਚਮਚਾ ਪਾਉਣਾ ; (5) ਚਾਹ ਦੀ ਵਰਤੀ ਜਾਣ ਵਾਲੀ ਕਿਸਮ ਤੇ ਨਿਰਭਰ ਕਰਦੇ ਹੋਏ ਚਾਹ ਪੱਤੀ ਜੋ ਕਿਸੇ ਮਿੱਟੀ ਦੇ ਬਰਤਨ, ਪੋਰਕਲੇਨ ਜਾਂ ਸ਼ੀਸ਼ੇ ਦੇ ਮੱਗ ਵਿਚ ਪਾਈ ਹੋਵੇ, ਉਸ ਉਪਰ ਉਬਲਦਾ ਪਾਣੀ ਪਾ ਕੇ ਇਸ ਨੂੰ ਤਿੰਨ ਜਾਂ ਚਾਰ ਮਿੰਟ ਤੱਕ ਰਿੱਝਣ ਦੇਣਾ ਤੇ ਘੋਲ ਦੌਰਾਨ ਹਿਲਾਉਣਾ, ਅਤੇ (6) ਇਸ ਘੋਲ ਨੂੰ ਫਿਰ ਇਕ ਹੋਰ ਗਰਮ ਕੀਤੇ ਚੀਨੀ ਦੇ ਮੱਘ ਵਿਚ ਉਲਟਾ ਦੇਣਾ ਚਾਹੀਦਾ ਹੈ। ਚਾਹ ਪੱਤੀ ਕਦੀ ਵੀ ਦੁਬਾਰਾ ਨਹੀਂ ਵਰਤੀ ਜਾਣੀ ਚਾਹੀਦੀ।

ਹ. ਪੁ. — ਇ. ਬਾ : 472 ; ਐਨ. ਬ੍ਰਿ. 21 : 861; ਇੰਡ–79 : 332

**ਚਾਹਾਰ** : ਇਹ ਮੰਗੋਲਾਂ ਦੇ ਪੂਰਬੀ ਕਬੀਲਿਆਂ ਵਿਚੋਂ ਇਕ ਕਬੀਲਾ ਸੀ ਜਿਸਨੇ 15ਵੀਂ ਸਦੀ ਵਿਚ ਆਈਰਾਟ ਜਾਂ ਪੱਛਮੀ ਮੰਗੋਲਾਂ ਦੇ ਵਿਰੁੱਧ ਲੜਾਈ ਕੀਤੀ। ਇਨ੍ਹਾਂ ਦੇ ਉੱਤਰਾਧਿਕਾਰੀ ਚਾਹਾਰ ਦੇ ਇਲਾਕੇ ਵਿਚ ਵੱਸੇ ਹੋਏ ਹਨ। ਚਾਹਾਰ ਪਹਿਲਾਂ ਚੀਨ ਦੇ ਅੰਦਰਲੇ ਖੁਦਮੁਖ਼ਤਾਰ ਮੰਗੋਲੀਆਈ ਪ੍ਰਦੇਸ਼ ਦਾ ਪ੍ਰਾਂਤ ਹੁੰਦਾ ਸੀ। ਬਾਅਦ ਵਿਚ ਇਹ ਹੋਪੇ 'ਸ਼ਾਨਸੀ' ਨਾਮੀ ਚੀਨ ਦੇ ਅੰਦਰਲੇ ਮੰਗੋਲੀਆਈ ਪ੍ਰਾਵਿੰਸਾਂ ਵਿਚ ਮਿਲਾ ਦਿੱਤਾ ਗਿਆ।

ਹ. ਪੁ.— ਐਨ. ਬ੍ਰਿ. ਮਾਂ. 2 : 707

**ਚਾਕ** : ਵੇਖੋ, ਖੜੀਆ ਮਿੱਟੀ

**ਚਾਕਟਾ** : ਉੱਤਰੀ ਅਮਰੀਕਾ ਦੀ ਇੰਡੀਅਨ ਜਾਤੀ ਦੇ ਲੋਕਾਂ ਦਾ ਇਕ ਕਬੀਲਾ ਹੈ ਜਿਹੜਾ ਮਸਕੋਗੀਨ ਭਾਸ਼ਾਈ ਸਮੂਹ ਨਾਲ ਸਬੰਧਤ ਹੈ। ਇਹ ਕਬੀਲਾ ਅਜੋਕੇ ਮਿਸਿਸਿੱਪੀ ਦੇ ਦੱਖਣ-ਪੂਰਬੀ ਖੇਤਰ ਵਿਚ ਵਸਿਆ ਹੋਇਆ ਸੀ। ਚਾਕਟਾ ਕਬੀਲੇ ਦੀ ਉਪ-ਭਾਖਾ ਚਾਕਟਾ ਪ੍ਰਯੋਗਿਕ ਰੂਪ ਵਿਚ ਚਿਕਾਸਾ ਉਪ-ਭਾਖਾ ਨਾਲ ਬਿਲਕੁਲ ਮਿਲਦੀ-ਜੁਲਦੀ ਹੈ। ਇਸ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਚਾਕਟਾ ਕਬੀਲਾ ਚਿਕਸਾ ਲੋਕਾਂ ਦੀ ਹੀ ਸ਼ਾਖਾ ਹੈ। ਅਠਾਰ੍ਹਵੀ ਸਦੀ ਦੇ ਮੱਧ ਦੌਰਾਨ ਪਰਲ ਚਿਕਾਸਾਵੇ ਅਤੇ ਪੈਕਾਰੂਲ ਦਰਿਆਵਾਂ ਦੇ ਨਾਲ ਨਾਲ ਚਾਕਟਾ ਕਬੀਲੇ ਦੀਆਂ ਕੋਈ 60-70 ਬਸਤੀਆਂ ਅਬਾਦ ਸਨ ਅਤੇ ਇਸ ਸਮੇਂ ਇਨ੍ਹਾਂ ਦੀ ਜਨ-ਸੰਖਿਆ 20,000 ਦੇ ਕਰੀਬ ਸੀ। ਇਹ ਘਾਹ-ਫੂਸ ਦੀਆਂ ਲਿਪੀਆਂ-ਪੋਚੀਆਂ ਹੋਈਆਂ ਝੁੱਗੀਆਂ ਵਿਚ ਰਹਿੰਦੇ ਸਨ। ਉਸ ਸਮੇਂ ਦੇ ਦੱਖਣ-ਪੂਰਬੀ ਵਾਹੀਕਾਰਾਂ ਵਿਚੋਂ ਇਹ ਸਭ ਤੋਂ ਵੱਧ ਨਿਪੁੰਨ ਵਾਹੀਕਾਰ ਸਨ। ਇਹੋ ਕਬੀਲਾ ਸੀ ਜਿਹੜਾ ਵਪਾਰਕ ਪੱਧਰ ਤੇ ਫ਼ਸਲ ਪੈਦਾ ਕਰਦਾ ਸੀ। ਮੱਕੀ, ਸੇਮ ਅਤੇ ਪੇਠਾ, ਇਨ੍ਹਾਂ ਦੀਆਂ ਮੁੱਖ ਉਪਜਾਂ ਸਨ। ਇਹ ਲੋਕ ਮੇਵੇ ਅਤੇ ਜੰਗਲੀ ਫਲ ਤੋੜਨ ਦਾ ਕੰਮ ਕਰਦੇ ਸਨ। ਇਸ ਤੋਂ ਬਿਨਾਂ ਹਿਰਨ ਅਤੇ ਰਿੱਛਾਂ ਦਾ ਸ਼ਿਕਾਰ ਵੀ ਕਰਦੇ ਸਨ।

ਚਾਕਟਾ ਲੋਕ ਲੰਬੇ-ਲੰਬੇ ਵਾਲ ਰੱਖਦੇ ਸਨ। ਕਈ ਰਸਮਾਂ-ਰੀਤਾਂ ਕਰਦੇ ਸਨ, ਵਿਸ਼ੇਸ਼ ਕਰਕੇ ਮੌਤ ਸੰਸਕਾਰ ਪਿਛੋਂ ਇਨ੍ਹਾਂ ਦਾ ਫੁੱਲ ਚੁਗਣ ਦਾ ਆਪਣਾ ਹੀ ਢੰਗ ਸੀ। ਸੰਸਕਾਰ ਤੋਂ ਕੁਝ ਦਿਨ ਪਿਛੋਂ ਇਸ ਰਸਮ ਲਈ ਵਿਸ਼ੇਸ਼ ਪੇਸ਼ਾਵਰ ਵਿਅਕਤੀ ਨੂੰ ਨਾਲ ਲੈ ਜਾਇਆ ਜਾਂਦਾ ਸੀ। ਇਹ ਵਿਅਕਤੀ ਮਰਦ ਜਾਂ ਔਰਤ ਕੋਈ ਵੀ ਹੋ ਸਕਦਾ ਸੀ ਜਿਸ ਦੇ ਜਿਸਮ ਉਪਰ ਖਾਸ ਢੰਗ ਦੀ ਖੁਣਾਈ ਕੀਤੀ ਹੋਈ ਹੁੰਦੀ ਸੀ ਅਤੇ ਇਹ ਵਿਅਕਤੀ ਆਪਣੀਆਂ ਉਂਗਲਾਂ ਦੇ ਨਹੁੰ ਵਧਾ ਕੇ ਰੱਖਦੇ ਸਨ। ਜੰਮਦੇ ਮੁੰਡਿਆਂ ਦੇ ਸਿਰਾਂ ਨੂੰ ਦਬਾਅ ਪਾ ਕੇ ਚਪਟਾ ਕਰਨ ਦਾ ਰਿਵਾਜ ਦੱਖਣ-ਪੂਰਬੀ ਇੰਡੀਅਨ ਵਿਚ ਵਿਸ਼ੇਸ਼ ਕਰਕੇ ਪ੍ਰਚੱਲਤ ਸੀ। ਇਨ੍ਹਾਂ ਦਾ ਸਭ ਤੋਂ ਅਹਿਮ ਤਿਉਹਾਰ ਬਸਕ ਜਾਂ ਗ੍ਰੀਨ ਕੌਰਨ ਸੀ। ਇਸ ਮੌਕੇ ਤੇ ਮੱਕੀ ਦੀ ਛੱਲੀ ਨੂੰ ਪਹਿਲੀ ਵਾਰ ਅੱਗ ਤੇ ਭੁੰਨਿਆ ਜਾਂਦਾ ਸੀ। ਇਹ ਤਿਉਹਾਰ ਗਰਮੀ ਦੇ ਮੱਧ ਵਿਚ ਮਨਾਇਆ ਜਾਂਦਾ ਹੈ ਅਤੇ ਇਨ੍ਹਾਂ ਕਾਰਨਾਂ ਕਰਕੇ ਹੀ ਇਸ ਤਿਉਹਾਰ ਨੂੰ ਗ੍ਰੀਨ ਤਿਉਹਾਰ ਵੀ ਕਿਹਾ ਜਾਂਦਾ ਸੀ।

ਗੋਰਿਆਂ ਦੇ ਵੱਸਣ ਉਪਰੰਤ ਤਾਕਤ ਹਥਿਆਉਣ ਲਈ ਕੀਤੀ ਗਈ ਜਦੋ-ਜਹਿਦ ਸਮੇਂ ਚਾਕਟਾ ਲੋਕਾਂ ਨੇ ਆਮ ਕਰਕੇ ਫ਼ਰਾਂਸੀਸੀਆਂ ਨਾਲ ਮਿਲਕੇ ਅੰਗਰੇਜ਼ਾਂ ਅਤੇ ਇੰਡੀਅਨ ਕਬੀਲਿਆਂ ਦੀ ਵਿਰੋਧਤਾ ਕੀਤੀ ਅਤੇ ਇਹ ਲੋਕ ਇਸ ਜਦੋ-ਜਹਿਦ ਦੌਰਾਨ ਚਿਰਸਾ ਕਬੀਲੇ ਨਾਲ ਵੀ ਉਪਰੋਥਲੀ ਕਈ ਵਾਰ ਲੜੇ। ਸੰਨ 1754-63 ਦੌਰਾਨ ਫ਼ਰਾਂਸੀਸੀਆਂ ਦੇ ਹਾਰ ਜਾਣ ਉਪਰੰਤ ਚਾਕਟਾ ਕਬੀਲੇ ਦੀ ਕੁਝ ਭੂਮੀ ਸੰਯੁਕਤ ਰਾਜ ਦੇ ਕਬਜ਼ੇ ਵਿਚ ਆਈ ਜਿਸ ਦੇ ਫ਼ਲਸਰੂਪ ਇਹ ਕਬੀਲਾ ਮਿਸਸਿਪੀ ਤੋਂ ਪਾਰ ਪੱਛਮੀ ਦਿਸ਼ਾ ਵੱਲ ਨੂੰ ਖਿਸਕਣਾ ਸ਼ੁਰੂ ਹੋਇਆ। ਕੁਝ ਚਿਰ ਪਿਛੋਂ ਮਿਸਸਿਪੀ ਦਾ ਇਹ ਖੇਤਰ ਵੀ ਅਮਰੀਕਾ ਨੂੰ ਸੌਂਪੇ ਜਾਣ ਤੇ (ਸੰਨ 1930 ਦੇ ਲਗਭਗ) ਚਾਕਟਾ ਅਤੇ ਇਨ੍ਹਾਂ ਦੇ ਨਾਲ ਦੇ ਕਈ ਹੋਰ ਕਬੀਲਿਆਂ ਨੂੰ ਜ਼ਬਰਦਸਤੀ ਅਜੋਕੇ ਓਕਲਾਹਾਮਾ ਵਿਚ ਜਾਣਾ ਪਿਆ। ਸੰਨ 1907 ਵਿਚ ਓਕਲਾਹਾਮਾ ਦਾ ਰਾਜ ਸਥਾਪਿਤ ਕਰਨ ਉਪਰੰਤ ਇਨ੍ਹਾਂ ਦੀ ਕਬਾਇਲੀ ਭੋਂ ਨੌਆਬਾਦਕਾਰ ਗੋਰਿਆਂ ਵਿਚ ਵੰਡੀ ਗਈ ਅਤੇ ਕਬਾਇਲੀ ਸਰਕਾਰ ਤੇ ਰਾਖਵੇਂਪਣ ਦਾ ਸਿਸਟਮ ਖਤਮ ਕਰ ਦਿੱਤਾ ਗਿਆ ਜਿਸ ਨਾਲ ਇਨ੍ਹਾਂ ਲੋਕਾਂ ਨੂੰ ਕਾਫੀ ਧੱਕਾ ਵੱਜਾ ਅਤੇ ਪੂਰਬੀ ਓਕਲਾਹਾਮਾ ਵਿਚ ਇਨ੍ਹਾਂ ਦੀ ਸੰਖਿਆ ਘਟਦੀ ਘਟਦੀ ਵੀਹਵੀਂ ਸਦੀ ਦੇ ਮੱਧ ਤੱਕ ਸਿਰਫ 19,500 ਰਹਿ ਗਈ।

ਹ. ਪੁ. —ਐਨ. ਬ੍ਰਿ. ਮਾ. 2 : 878

**ਚਾਕਦਹ** : ਪੱਛਮੀ ਬੰਗਾਲ ਰਾਜ (ਭਾਰਤ) ਦੇ ਨਦੀਆ ਜ਼ਿਲ੍ਹੇ ਵਿਚ ਰਾਣਾਘਾਟ ਉਪ-ਮੰਡਲ ਦਾ ਇਕ ਸ਼ਹਿਰ ਹੈ ਜਿਹੜਾ ਕਲਕੱਤੇ ਤੋਂ 57 ਕਿ. ਮੀ. (36 ਮੀਲ) ਉੱਤਰ-ਉੱਤਰ-ਪੂਰਬ ਵਿਚ ਡੈਲਟਾਈ ਖੇਤਰ ਵਿਚ ਸਮੁੰਦਰੀ ਸਤ੍ਹਾ ਤੋਂ 50 ਮੀਟਰ ਦੀ ਉਚਾਈ ਤੇ ਵਸਿਆ ਹੋਇਆ ਹੈ। ਇਹ ਸਣ ਦੇ ਵਪਾਰ ਦਾ ਵੀ ਕੇਂਦਰ ਰਿਹਾ ਹੈ। ਇਸ ਸ਼ਹਿਰ ਦੇ ਨੇੜੇ ਹੀ ਕਰਤਾਭਜਾ ਫ਼ਿਰਕੇ ਦੇ ਬਾਨੀ 'ਕਰਤਾ ਬਾਬਾ' ਦਾ ਜਨਮ ਅਸਥਾਨ ਵੀ ਹੈ। ਸੰਨ 1886 ਵਿਚ ਇਥੇ ਨਗਰ ਪਾਲਿਕਾ ਸਥਾਪਤ ਕੀਤੀ ਗਈ।

ਆਬਾਦੀ — 74, 769 (1991)

23° 06' ਉ. ਵਿਥ. ; 88° 33' ਪੂ. ਲੰਬ.

ਹ. ਪੁ.— ਇੰਪ. ਗ. ਇੰਡ. 10 : 122 ; ਹਿੰ. ਵਿ. ਕੋ. 4 : 184

**ਚਾਕਨ** : ਇਹ ਮਹਾਰਾਸ਼ਟਰ ਰਾਜ (ਭਾਰਤ) ਦੇ ਪੂਨਾ ਜ਼ਿਲ੍ਹੇ ਦਾ ਇਕ ਇਤਿਹਾਸਕ ਕਸਬਾ ਹੈ। ਇਹ ਪੂਨਾ ਸ਼ਹਿਰ ਦੇ ਉੱਤਰ ਵਿਚ 28 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਇਸ ਦੀ ਪ੍ਰਸਿੱਧੀ ਇਥੋਂ ਦੇ ਚਾਕਨ ਨਾਂ ਦੇ ਕਿਲੇ ਕਰਕੇ ਹੈ ਜਿਸ ਦੀ ਫ਼ੌਜੀ ਪੱਖ ਤੋਂ ਕਾਫ਼ੀ ਮਹੱਤਤਾ ਰਹੀ ਹੈ। ਇਹ ਕਿਲਾ ਵਰਗਾਕਾਰ ਸ਼ਕਲ ਵਿਚ ਬਣਿਆ ਹੋਇਆ ਹੈ। ਕਿਲੇ ਦਾ ਮੱਥਾ ਬੁਰਜਦਾਰ ਅਤੇ ਖੂੰਜਿਆਂ ਤੇ ਮਿਨਾਰ ਹਨ। ਇਮਾਰਤ ਦੇ ਬਾਹਰਲੇ ਪਾਸੇ ਦੇ ਖੰਡਰਾਤ ਇਸ ਦੁਆਲੇ ਕੀਤੀ ਗਈ ਕਿਲੇਬੰਦੀ ਦੇ ਚਿੰਨ੍ਹ ਦੱਸੇ ਜਾਂਦੇ ਹਨ। ਚਾਕਨ ਕਿਲੇ ਦਾ ਜ਼ਿਕਰ ਇਤਿਹਾਸ ਵਿਚ ਪਹਿਲੀ ਵਾਰ

1443 ਵਿਚ ਅਲਾਊੱਦੀਨ ਦੂਜੇ ਦੇ ਨਾਂ ਨਾਲ ਆਉਂਦਾ ਹੈ। ਇਸ ਦੇ ਕਹਿਣ ਤੇ ਮਲਿਕ-ਉਤ-ਤਜ਼ਾਰ ਨੇ ਕੋਨਰਨ-ਕਿਲਿਆਂ ਨੂੰ ਸਰ ਕਰਨ ਵਾਸਤੇ ਚਾਕਨਾ ਵਿਖੇ ਆਪਣਾ ਸਦਰ-ਮੁਕਾਮ ਬਣਾਇਆ। ਉਦੋਂ ਤੋਂ ਹੀ ਚਾਕਨ ਅਤੇ ਜੁਨਾਰ ਨੇ ਫ਼ੌਜੀ ਛਾਉਣੀਆਂ ਦੀ ਸ਼ਕਲ ਧਾਰਨ ਕੀਤੀ। ਇਸ ਪਿਛੋਂ 1486 ਵਿਚ ਅਹਿਮਦਨਗਰ ਦੇ ਸ਼ਾਹੀ ਘਰਾਣੇ ਦੇ ਮੋਢੀ ਮਲਿਕ ਅਹਿਮਦ ਨੇ ਚਾਕਨ ਦੇ ਕਿਲੇ ਉਪਰ ਕਬਜ਼ਾ ਕਰ ਲਿਆ ਅਤੇ ਸੰਨ 1595 ਦੌਰਾਨ ਅਹਿਮਦਨਗਰ ਦੇ ਦਸਵੇਂ ਰਾਜੇ ਬਹਾਦੁਰ ਨੇ ਇਹ ਕਿਲਾ ਮਾਲੋ ਜੀ ਭੌਂਸਲਾ ਨੂੰ ਦੇ ਦਿੱਤਾ ਜਿਸ ਤੋਂ ਅਗੇ ਮਾਲੋ ਜੀ ਦਾ ਪੋਤਾ ਸ਼ਿਵਾ ਜੀ ਕਿਲੇ ਤੇ ਕਾਬਜ਼ ਹੋਇਆ। ਸੰਨ 1662 ਵਿਚ ਮੁਗਲ ਜਰਨੈਲ ਸ਼ਾਇਸਤਾ ਖ਼ਾਂ ਨੇ 'ਚਾਕਨ' ਕਿਲੇ ਤੇ ਕਬਜ਼ਾ ਕੀਤਾ ਪਰ 1667 ਵਿਚ ਔਰੰਗਜ਼ੇਬ ਨੇ ਕਿਲਾ ਮੁੜ ਸ਼ਿਵਾ ਜੀ ਦੇ ਹਵਾਲੇ ਕਰ ਦਿਤਾ। ਅੰਤ ਨੂੰ 1818 ਵਿਚ ਲੈਫਟੀਨੈਂਟ ਕਰਨਲ ਡੀਲਨ ਨੇ ਇਸ ਨੂੰ ਮਰਹੱਟਿਆਂ ਕੋਲੋਂ ਖੋਹ ਲਿਆ।

ਇਥੇ ਅੰਗਰੇਜ਼ਾਂ ਦੇ ਸਮੇਂ ਇਕ ਮਿਸ਼ਨਰੀ ਤੇ ਤਿੰਨ ਹੋਰ ਸਕੂਲ ਖੋਲ੍ਹੇ ਗਏ। ਮਿਸ਼ਨਰੀ ਸਕੂਲ ਦਾ ਪ੍ਰਬੰਧ ਮਿਸ਼ਨਰੀ ਕਮੇਟੀ ਕਰਦੀ ਹੁੰਦੀ ਸੀ।

18° 45' ਉ. ਵਿਥ. ; 73° 32' ਪੂ. ਲੰਬ.

ਹ. ਪੁ. — ਇੰਪ. ਗ. ਇੰਡ. 10 : 122

**ਚਾਕ ਪਹਾੜੀਆਂ** : ਇਹ ਭਾਰਤ ਦੇ ਤਾਮਿਲਨਾਡੂ ਰਾਜ ਦੇ ਸੇਲਮ ਜ਼ਿਲ੍ਹੇ ਵਿਚ ਇਕ ਬੰਜਰ ਕਿਸਮ ਦੇ ਪਰਬਤੀ ਮੈਦਾਨ ਦਾ ਨਾਂ ਹੈ ਜਿਹੜਾ ਸੇਲਮ ਸ਼ਹਿਰ ਦੇ ਉੱਤਰ ਅਤੇ ਉਤੱਰ-ਪੱਛਮ ਵਿਚ ਸਥਿਤ ਹੈ। ਵਾਸਤਵ ਵਿਚ ਉੱਚ ਭੂਮੀ ਦੇ ਇਕ ਬੰਜਰ ਖੇਤਰ ਨੂੰ ਹੀ ਚਾਕ ਪਹਾੜੀਆਂ ਦਾ ਨਾਂ ਦਿਤਾ ਗਿਆ ਹੈ। ਇਸ ਖੇਤਰ ਦੇ ਬਹੁਤੇ ਭਾਗ ਵਿੱਚ ਮੈਗਨੇਸਾਈਟ ਖਣਿਜ ਹੈ। ਇਸੇ ਕਾਰਨ ਇਹ ਖੇਤਰ ਵੇਖਣ ਵਿਚ ਸਫੈਦ ਲੱਗਦਾ ਹੈ। ਇਸ ਸਫੈਦ ਰੰਗ ਕਰਕੇ ਹੀ ਇਸ ਖੇਤਰ ਦਾ ਨਾਂ ਚਾਕ ਪਿਆ ਹੈ। ਮੈਗਨੇਸਾਈਟ ਖਣਿਜ ਦਾ ਭੰਡਾਰ ਲਗਭਗ 31 ਵ. ਕਿ. ਮੀ. ਦੇ ਖੇਤਰ ਵਿਚ ਫੈਲਿਆ ਹੋਇਆ ਹੈ ਅਤੇ ਕਿਹਾ ਜਾਂਦਾ ਹੈ ਕਿ ਘੱਟ ਗਿਣਤੀ ਦੇ ਭੰਡਾਰਾਂ ਵਿਚ ਇਹ ਭੰਡਾਰ ਸਭ ਤੋਂ ਵੱਡੇ ਹਨ ਅਤੇ ਬਾਕੀ ਭੰਡਾਰਾਂ ਸਬੰਧੀ ਵੀ ਕੰਮ ਚੱਲ ਰਿਹਾ ਹੈ।

11° 42'-11° 47' ਉ. ਵਿਥ. ; 78° 07'-78°12' ਪੂ. ਲੰਬ.

ਹ. ਪੁ. —ਇੰਪ. ਗ. ਇੰਡ. 10 : 127

**ਚਾਕ ਰਿਵਰ** : ਕੈਨੇਡਾ ਦੇ ਆਂਟੇਰੀਓ ਰਾਜ ਦੀ ਰੈਨਫਰੂ ਕਾਊਂਟੀ ਦਾ ਇਹ ਪਿੰਡ ਓਟਾਵਾ ਅਤੇ ਚਾਕ ਦਰਿਆਵਾਂ ਦੇ ਸੰਗਮ ਦੇ ਨੇੜੇ ਚਾਕ ਦਰਿਆ ਦੇ ਕੰਢੇ ਉਤੇ ਵਾਕਿਆ ਹੈ। ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਇਹ ਛੋਟੀ ਜਿਹੀ ਇਕ ਸਰਹੱਦੀ ਬਸਤੀ ਦੀ ਸ਼ਕਲ ਵਿਚ ਵਸਿਆ ਹੋਇਆ ਸੀ। ਬਾਅਦ ਵਿਚ ਇਸ ਦਾ ਨਾਂ ਚਾਕ ਰਿਵਰ ਅਟਾਮਿਕ ਐਨਰਜੀ ਰਿਸ਼ਰਚ ਸੈਂਟਰ ਸਥਾਪਿਤ ਕਰਨ ਲਈ ਅਪਣਾ ਲਿਆ ਗਿਆ। ਓਟਾਵਾ ਤੋਂ 150 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੋਣ ਕਰਕੇ ਪ੍ਰਮਾਣੂ ਉਰਜਾ ਦਾ ਇਕ ਵੱਡਾ ਕੇਂਦਰ ਹੈ। ਇਥੋਂ ਦਾ ਅਮਲਾ ਪ੍ਰਮਾਣੂ ਊਰਜਾ ਦੀ ਸ਼ਾਂਤਮਈ ਵਰਤੋਂ ਲਈ ਖੋਜ ਕਰ ਰਿਹਾ ਹੈ। ਕੈਨੇਡਾ ਨੂੰ ਆਰ-ਪਾਰ ਕਰਨ ਵਾਲੇ ਸ਼ਾਹਰਾਹ ਅਤੇ ਕੈਨੇਡੀਅਨ ਪੈਸਿਫ਼ਿਕ ਰੇਲਵੇ ਦੀ ਮੁੱਖ ਸ਼ਾਖਾ ਇਸ ਪਿੰਡ ਅਤੇ ਨਾਲ ਲਾਗਵੀਂ ਡੀਪ ਰਿਵਰ ਨਾਉਂ ਦੀ ਰਿਹਾਇਸ਼ੀ ਬਸਤੀ ਨੂੰ ਆਵਾਜਾਈ ਦੀਆਂ ਸਹੂਲਤਾਂ ਪ੍ਰਦਾਨ ਕਰਦੀ ਹੈ।

ਆਬਾਦੀ –1,095 (1971)

46° 01' ਉ. ਵਿਥ. ; 77° 27' ਪੂ. ਲੰਬ.

ਹ. ਪੁ. —ਐਨ. ਬ੍ਰਿ. ਮਾ. 2 : 714

**ਚਾਕਲੇਟ** : ਵੇਖੋ, ਕੋਕੋਆ

**ਚਾਕਵੀ** : ਇਹ ਬੰਟੂ ਜਾਤੀ ਨਾਲ ਸਬੰਧਤ ਇਕ ਉਪ-ਜਾਤੀ ਹੈ ਜਿਸਨੂੰ ਬਜੋਕਵੀ ਵੀ ਕਿਹਾ ਜਾਂਦਾ ਹੈ। ਇਹ ਲੋਕ ਜ਼ੇਅਰ (ਕਾਂਗੋ) ਦੇ ਦੱਖਣੀ ਭਾਗ ਵਿਚ ਕਵਾਂਗੋ ਦਰਿਆ ਤੋਂ ਲੈ ਕੇ ਦਰਿਆ ਲੁਆਲਾਬਾ ਤੱਕ ਉੱਤਰ-ਪੂਰਬੀ ਅੰਗੋਲਾ ਵਿਚ ਵਸੇ ਹੋਏ ਹਨ। ਸੰਨ 1920 ਤੋਂ ਉੱਤਰ-ਪੂਰਬੀ ਜਾਂਬੀਆ ਵਿਚ ਵੀ ਇਹ ਲੋਕ ਆ ਕੇ ਰਹਿਣ ਲੱਗ ਪਏ ਹਨ। ਸੰਨ 1970-72 ਦੌਰਾਨ ਇਨ੍ਹਾਂ ਖੇਤਰਾਂ ਵਿਚ ਇਨ੍ਹਾਂ ਦੀ ਵਸੋਂ 600,000 ਦੇ ਲਗਭਗ ਸੀ। ਇਹ ਲੋਕ ਨੇੜੇ-ਤੇੜੇ ਦੀਆਂ ਦਲਦਲਾਂ ਅਤੇ ਜੰਗਲਾਂ ਨਾਲ ਭਰਪੂਰ ਸਵਾਨਾ ਖੇਤਰ ਵਿਚ ਰਹਿੰਦੇ ਹਨ। ਚਾਕਵੀ ਲੋਕ ਕਈ ਆਦਿ ਵਾਸੀ ਜਾਤੀਆਂ ਅਤੇ ਲੁੰਡਾ ਜਾਤੀ ਦੇ ਜੇਤੂ ਲੋਕਾਂ ਦੇ ਮੇਲ-ਜੋਲ ਦੇ ਫ਼ਲਸਰੂਪ ਹੋਂਦ ਵਿਚ ਆਏ। ਇਨ੍ਹਾਂ ਦੀ ਬੋਲੀ ਚਾਕਵੀ ਹੈ।

ਉੱਤਰੀ ਭਾਗ ਦੇ ਚਾਕਵੀ ਸ਼ਿਕਾਰ ਬਹੁਤ ਖੇਡਦੇ ਹਨ। ਇਨ੍ਹਾਂ ਨੇ ਸ਼ਿਕਾਰੀਆਂ ਦੀਆਂ ਵਿਸ਼ੇਸ਼ ਕਾਰਪੋਰੇਸ਼ਨਾਂ ਬਣਾਈਆਂ ਹੋਈਆਂ ਹਨ ਅਤੇ ਇਨ੍ਹਾਂ ਕਾਰਪੋਰੇਸ਼ਨਾਂ ਨੂੰ ਸ਼ਿਕਾਰ ਸਬੰਧੀ ਵਿਸ਼ੇਸ਼ ਅਧਿਕਾਰ ਪ੍ਰਾਪਤ ਹਨ। ਦੱਖਣ ਦੇ ਚਾਕਵੀਆਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਮੂੰਗਫਲੀ, ਬਾਜਰਾ, ਮੱਕੀ ਅਤੇ ਅਰਬੀ ਇਨ੍ਹਾਂ ਦੀਆਂ ਮੁੱਖ ਫ਼ਸਲਾਂ ਹਨ। ਅੰਗੋਲਾ ਇਲਾਕੇ ਦੇ ਚਾਕਵੀ ਲੋਕ ਪਸ਼ੂ ਵੀ ਪਾਲਦੇ ਹਨ।

ਇਸ ਜਾਤੀ ਦਾ ਰਾਜਨੀਤਕ ਢਾਂਚਾ ਜਾਗੀਰਦਾਰ ਮੁਖੀਆ ਅਤੇ ਖ਼ੁਦਮੁਖ਼ਤਾਰ ਦਿਹਾਤੀ ਸਮੂਹਾਂ ਦੇ ਮੋਢੀਆਂ ਤੇ ਆਧਾਰਿਤ ਹੈ। ਇਨ੍ਹਾਂ ਦੇ ਪਿੰਡ ਸੰਘਣੇ ਅਤੇ ਵਲਗਣਾਂ ਵਿਚ ਵਸੇ ਹੋਏ ਹਨ। ਇਹ ਲੋਕ ਗੋਲ ਜਾਂ ਚੌਰਸ ਆਕਾਰ ਦੀਆਂ ਝੁੱਗੀਆਂ ਇਕ ਗੋਲ ਦਾਇਰੇ ਵਿਚ ਬਣਾਉਂਦੇ ਹਨ ਤੇ ਇਨ੍ਹਾਂ ਝੁੱਗੀਆਂ ਦੇ ਕੇਂਦਰ ਵਿਚ ਇਕ ਸਭਾ ਭਵਨ ਬਣਾਇਆ ਜਾਂਦਾ ਹੈ।

ਪਰਿਵਾਰਕ ਪੀੜ੍ਹੀ ਉਸ ਪਰਿਵਾਰ ਦੀ ਇਸਤਰੀ ਦੇ ਨਾਂ ਤੇ ਚਲਦੀ ਹੈ। ਵਿਆਹ ਪਿਛੋਂ ਲੜਕੀਆਂ ਆਪਣੇ ਪਤੀ ਦੇ ਪਰਿਵਾਰ ਵਿਚ ਜਾ ਕੇ ਰਹਿੰਦੀਆਂ ਹਨ। ਬਹੁ-ਪਤਨੀ ਵਿਆਹ ਦੀ ਪ੍ਰਥਾ ਸਿਰਫ਼ ਅਮੀਰ ਜਾਂ ਮੋਢੀ ਸ਼੍ਰੇਣੀਆਂ ਦੇ ਪਰਿਵਾਰਾਂ ਤੱਕ ਹੀ ਸੀਮਿਤ ਹੈ। ਛੋਟੀ ਉਮਰ ਵਿਚ ਹੀ ਮੁੰਡਿਆਂ ਦੀ ਸੁੰਨਤ ਦਾ ਰਿਵਾਜ ਸਾਰੇ ਚਾਕਵੀਆਂ ਵਿਚ ਹੀ ਪ੍ਰਚੱਲਤ ਹੈ। ਇਹ ਲੋਕ ਕਾਰੀਗਰੀ ਵਿਚ ਨਿਪੁੰਨ ਹਨ। ਮਿੱਟੀ ਦੇ ਭਾਂਡੇ, ਟੋਕਰੀਸਾਜ਼ੀ, ਲੋਹਾਰਾ ਕੰਮ, ਮਖੌਟੇ ਬਣਾਉਣ ਤੇ ਬੁੱਤ ਤਰਾਸ਼ੀ ਇਨ੍ਹਾਂ ਦੇ ਮੁੱਖ ਹੁਨਰ ਹਨ।

ਹ. ਪੁ. — ਐਨ. ਬ੍ਰਿ. ਮਾ. 2 : 881

**ਚਾਕੁਲਿਆ** : ਬਿਹਾਰ ਰਾਜ (ਭਾਰਤ) ਦੇ ਪੂਰਬੀ ਸਿੰਘਭੂਮ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਦੱਖਣ-ਪੂਰਬੀ ਰੇਲਵੇ ਦਾ ਸਟੇਸ਼ਨ ਵੀ ਹੈ। ਇਥੇ ਉੱਚ-ਵਿਦਿਆਲਾ ਅਤੇ ਲਾਇਬਰੇਰੀ ਵੀ ਹੈ। ਇਹ ਆਪਣੇ ਆਲੇ-ਦੁਆਲੇ ਦਾ ਪ੍ਰਸਿੱਧ ਵਪਾਰਕ ਕੇਂਦਰ ਹੈ। ਇਥੋਂ ਦਾ ਹਵਾਈ ਅੱਡਾ ਦੂਜੇ ਮਹਾਂਯੁੱਧ ਦੌਰਾਨ ਬਣਾਇਆ ਗਿਆ ਜਿਸਦੀ ਵਰਤੋਂ ਅੱਜ ਵੀ ਕੀਤੀ ਜਾਂਦੀ ਹੈ। ਇਥੋਂ ਲਾਖ ਅਤੇ ਮੱਕੀ ਬਾਹਰ ਨੂੰ ਭੇਜੀ ਜਾਂਦੀ ਹੈ।

ਆਬਾਦੀ–12, 716 (1991)

20° 35' ਉ. ਵਿਥ. ; 86° 25' ਪੂ. ਲੰਬ

ਹ. ਪੁ. —ਹਿੰ. ਵਿ. ਕੋ 4 : 185

**ਚਾਕੋ** : ਪ੍ਰਾਂਤ—ਅਰਜਨਟੀਨਾ ਦਾ ਇਕ ਪ੍ਰਾਂਤ ਹੈ ਜਿਹੜਾ ਇਸ ਦੀਆਂ ਉਤੱਰੀ-ਪੂਰਬੀ ਉੱਚ ਭੂਮੀਆਂ ਅਤੇ ਪਰਾਨਾ ਦਰਿਆ ਦੇ ਵਿਚਕਾਰ ਵਾਕਿਆ ਹੈ। ਇਸ ਦਾ ਕੁੱਲ ਰਕਬਾ 99, 633 ਵ. ਮੀ.

ਅਤੇ ਆਬਾਦੀ 824. 447 (1989) ਹੈ। ਇਹ ਪੱਧਰਾ ਜਿਹਾ ਮੈਦਾਨੀ ਖੇਤਰ ਹੈ ਜਿਥੇ ਗਰਮੀਆਂ ਵਿਚ ਬਹੁਤੀ ਵਰਖਾ ਹੋਣ ਨਾਲ ਅਕਸਰ ਹੜ੍ਹ ਆ ਜਾਂਦੇ ਹਨ। ਇਥੇ ਕਵੇਬਰੈਚੋ ਦਰਖ਼ਤਾਂ ਦੀ ਭਰਮਾਰ ਹੈ ਜਿਸ ਤੋ ਟੈਨਿਨ (ਚਮੜਾ ਕਮਾਉਣ ਲਈ ਵਰਤਿਆ ਜਾਂਦਾ ਦਰਖ਼ਤ ਦਾ ਸੱਕ) ਪ੍ਰਾਪਤ ਕੀਤਾ ਜਾਂਦਾ ਹੈ। ਸਖ਼ਤ ਲੱਕੜੀ ਦੇ ਕਵੇਬਰੈਚੋ ਦਰਖ਼ਤਾਂ ਤੋ ਇਲਾਵਾ ਇਥੇ ਕਈਆਂ ਥਾਵਾਂ ਤੇ ਸਵਾਨਾ ਘਾਹ ਅਤੇ ਕੰਡੇਦਾਰ ਝਾੜੀਆਂ ਵੀ ਮਿਲਦੀਆਂ ਹਨ। ਅੱਜ ਕਲ੍ਹ ਇਹ ਪ੍ਰਾਂਤ ਕਪਾਹ ਦਾ ਵੱਡਾ ਉਤਪਾਦਕ ਹੈ।

ਇਸ ਪ੍ਰਾਂਤ ਦੀ ਖੋਜ 1528 ਵਿਚ ਸੀਬੈਸਚੀਅਨ ਕੈਬਟ ਨੇ ਕੀਤੀ ਸੀ। 17ਵੀਂ ਸਦੀ ਵਿਚ ਇਥੇ ਯਸੂਹੀ ਆ ਕੇ ਵਸ ਗਏ। ਇਨ੍ਹਾਂ ਨੇ ਇਥੋਂ ਦੇ ਇੰਡੀਅਨ ਕਬੀਲਿਆਂ ਨੂੰ ਆਪਣੇ ਧਰਮ ਦੇ ਪੈਰੋਕਾਰ ਬਣਾਉਣ ਲਈ ਕਈ ਮਿਸ਼ਨ ਵੀ ਬਣਾਏ। ਇਨ੍ਹਾਂ ਦੇ ਆਗਮਨ ਨਾਲ ਹੀ ਇਥੋਂ ਦਾ ਆਰਥਿਕ ਵਿਕਾਸ ਵੀ ਸ਼ੁਰੂ ਹੋ ਗਿਆ। ਸੰਨ 1875 ਵਿਚ ਪ੍ਰਾਂਤ ਦੀ ਰਾਜਧਾਨੀ ਰੈਸੀਸਟੈਨਸ਼ੀਆ ਵਿਖੇ ਬਣਾ ਦਿੱਤੀ ਗਈ। ਇਸ ਪਿੱਛੋਂ 19ਵੀਂ ਤੇ 20ਵੀਂ ਸਦੀ ਵਿਚ ਅਨੁਕੂਲ ਜਲਵਾਯੂ ਦੀ ਅਣਹੋਂਦ ਅਤੇ ਫ਼ਸਲਾਂ ਦੇ ਹੋਏ ਨੁਕਸਾਨ ਅਤੇ ਦਲਦਲੀ ਖੇਤਰ, ਆਵਾਜਾਈ ਦੇ ਚੰਗੇ ਮਾਰਗਾਂ ਦੀ ਘਾਟ ਕਾਰਨ ਇਸ ਪ੍ਰਾਂਤ ਦਾ ਕੋਈ ਬਹੁਤਾ ਆਰਥਿਕ ਵਿਕਾਸ ਨਾ ਹੋ ਸਕਿਆ। ਸੰਨ 1950 ਵਿਚ ਇਸ ਪ੍ਰਾਂਤ ਦਾ ਨਾਂ ਬਦਲ ਕੇ ਪ੍ਰੈਜੀਡੈਂਟ ਹਵਾਨ ਪੈਰਾਨ ਦੇ ਨਾਂ ਤੇ 'ਹਵਾਨ' ਰੱਖਿਆ ਗਿਆ ਪਰ 1955 ਦੇ ਅੰਦੋਲਨ ਮਗਰੋਂ ਇਸ ਦਾ ਫਿਰ ਪੁਰਾਣਾ ਨਾਂ 'ਚਾਕੋ' ਹੀ ਪ੍ਰਚਲਤ ਕਰ ਦਿੱਤਾ ਗਿਆ।

ਹ. ਪੁ. — ਐਨ. ਬ੍ਰਿ. ਮਾ. 2 : 703

**ਚਾਕੋ** : ਡਿਪਾਰਟਮੈਂਟ—ਕੇਂਦਰੀ ਅਮਰੀਕਾ ਵਿਚ ਪੱਛਮੀ ਕੋਲੰਬੀਆ ਦਾ ਇਕ ਡਿਪਾਰਟਮੈਂਟ ਹੈ ਜਿਸ ਦੇ ਉੱਤਰ-ਪੱਛਮ ਵਿਚ ਪਾਨਾਮਾ, ਉੱਤਰ-ਪੂਰਬ ਵਿਚ ਆਤਰਾਤੋ ਦਰਿਆ ਅਤੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਹੈ। ਇਸ ਦਾ ਕੁੱਲ ਖੇਤਰਫਲ 46, 530 ਵ. ਕਿ ਮੀ. ਹੈ ਅਤੇ ਆਬਾਦੀ 350,943 (1992) ਹੈ। ਇਹ ਤ੍ਰਪਤ-ਖੰਡੀ ਵਰਖਾ ਦੇ ਘਣੇ ਜੰਗਲਾਂ ਨਾਲ ਭਰਿਆ ਹੋਇਆ ਹੈ ਅਤੇ ਇਥੋਂ ਦੀ ਵਰਖਾ ਦੀ ਸਾਲਾਨਾ ਔਸਤ 10,700 ਮਿ. ਮੀ. (420 ਇੰਚ) ਹੈ ਜੋ ਸ਼ਾਇਦ ਸੰਸਾਰ ਦੇ ਭੂ-ਮਧ ਖੰਡੀ ਖੇਤਰਾਂ ਵਿਚੋਂ ਸਭ ਤੋਂ ਵੱਧ ਹੈ। ਇਥੇ ਵਸੋਂ ਬਹੁਤ ਘੱਟ ਹੈ ਤੇ ਇਹ ਲੋਕ ਵੀ ਨੌਆਬਾਦੀ-ਕਾਲ ਦੇ ਬਚੇ ਹੋਏ ਗੁਲਾਮਾਂ ਦੀ ਔਲਾਦ ਹਨ। ਆਤਰਾਤੋ ਅਤੇ ਸੈਨ ਹਵਾਨ ਦਰਿਆਵਾਂ ਵਿਚੋ ਔਂਟ ਕੱਢਣ ਦਾ ਕੰਮ ਕਰਦੇ ਸਨ। ਇਥੇ ਕੁਝ ਹੱਦ ਤੱਕ ਖੇਤੀਬਾੜੀ ਹੁੰਦੀ ਹੈ ਤੇ ਅਣਘੜ ਲਕੜੀ ਦਾ ਉਦਯੋਗ ਕਾਫ਼ੀ ਜ਼ੋਰਾ ਸ਼ੋਰਾਂ ਤੇ ਹੈ। ਕਿਬਡੋ ਡਿਪਾਰਟਮੈਂਟ ਦੀ ਰਾਜਧਾਨੀ ਹੈ।

ਹ. ਪੁ. — ਐਨ. ਬ੍ਰਿ. ਮਾ. 2 : 878

**ਚਾਕੋ (Choco)** : ਲੋਕ-ਕੇਂਦਰੀ ਅਮਰੀਕਾ ਵਿਚ ਕੋਲੰਬੀਆ ਦੀ ਨੀਵੀਂ ਧਰਤੀ ਤੇ ਵੱਸਣ ਵਾਲੇ ਕੈਰਿਬ ਭਾਸ਼ਾ ਬੋਲਣ ਵਾਲੇ ਇੰਡੀਅਨ ਲੋਕ ਹਨ। ਇਨ੍ਹਾਂ ਵਿਚੋਂ ਘਣੀ ਆਬਾਦੀ ਵਾਲੇ, ਉੱਤਰੀ ਚਾਕੋ ਜ਼ਿਆਦਾ ਕਰਕੇ ਪਾਨਾਮਾ ਦੇ ਨੀਵੇਂ ਖੇਤਰਾਂ ਵਿਚ (ਗਾੱਲਫ਼ੋ ਡੀ ਸੈਨ ਮਿਗੈਲ) ਵਿਚ ਵਗਣ ਵਾਲੇ ਅਤੇ ਕੋਲੰਬੀਆ ਦੇ ਸ਼ਾਂਤ ਮਹਾਂਸਾਗਰੀ ਤੱਟ ਦੇ ਨਾਲ ਨਾਲ ਵਗਣ ਵਾਲੇ ਦਰਿਆਵਾਂ ਦੇ ਦਰਿਆਈ ਖੇਤਰਾਂ ਦੇ ਪਿੰਡਾਂ ਵਿਚ ਵਸਦੇ ਹਨ। ਦੱਖਣੀ ਚਾਕੋ ਜ਼ਿਆਦਾ ਕਰਕੇ ਸੈਨਾਜ਼ੇ ਦਰਿਆ ਦੇ ਦੁਆਲੇ ਅਤੇ (Catio) ਆਤਰਾਤੋ ਵਾਦੀ ਦੇ ਪੂਰਬੀ ਹਿੱਸੇ ਵਿਚ ਵਸਦੇ ਹਨ।

ਚਾਕੋ ਪਿੰਡ ਜ਼ਿਆਦਾਤਰ ਦਰਿਆਵਾਂ ਦੇ ਨਾਲ ਨਾਲ ਥੰਮਲਿਆਂ ਤੇ ਬਣੇ ਗੋਲ ਕਿਸਮ ਦੇ ਮਕਾਨਾਂ ਵਾਲੇ ਹਨ। ਇਹ ਲੋਕ ਬਦਲਵੀਂ ਕਿਸਮ ਦੀ ਬਾਗ਼ਬਾਨੀ ਕਰਦੇ ਹਨ। ਇਨ੍ਹਾਂ ਦੇ ਨਜ਼ਦੀਕ ਦੇ ਹੋਰ ਲੋਕਾਂ ਦੇ ਉਲਟ ਇਹ ਲੋਕ ਬਹੁਤ ਕਰਕੇ ਅਨਾਜੀ ਫ਼ਸਲਾਂ ਹੀ ਉਗਾਉਂਦੇ ਹਨ। ਇਹ ਤੀਰ-ਕਮਾਨ, ਜ਼ਹਿਰੀਲੇ ਨੇਜ਼ੇ ਅਤੇ ਤੋੜੇਦਾਰ ਬੰਦੂਕਾਂ ਆਦਿ ਨਾਲ ਸ਼ਿਕਾਰ ਕਰਦੇ ਹਨ।

ਚਾਕੋ ਸਮਾਜ ਬਹੁਤ ਕਰਕੇ ਘਰੇਲੂ ਸਮਾਜ ਹੈ। ਘਰ ਦਾ ਸਭ ਤੋਂ ਵੱਡਾ ਬਜ਼ੁਰਗ ਘਰ ਦਾ ਮੁੱਖੀ ਹੁੰਦਾ ਹੈ। ਜ਼ਮੀਨ ਦੀ ਮਲਕੀਅਤ ਔਰਤਾਂ ਤੇ ਮਰਦਾਂ ਦੋਹਾਂ ਦੀ ਹੁੰਦੀ ਹੈ ਤੇ ਇਹ ਲੋਕ ਆਪਣੀ ਰਿਹਾਇਸ਼ ਆਪਣੇ ਖੇਤਾਂ ਦੇ ਨਜ਼ਦੀਕ ਰੱਖਦੇ ਹਨ। ਇਨ੍ਹਾਂ ਦੋਹਾਂ ਕਾਰਨਾਂ ਕਰਕੇ ਇਨ੍ਹਾਂ ਦੇ ਪਰਿਵਾਰ ਦੇ ਮੈਂਬਰ ਵੀ ਬਦਲਦੇ ਰਹਿੰਦੇ ਹਨ। ਚਾਕੋ ਦੀਆਂ ਆਪਣੇ ਗਵਾਂਢੀਆਂ ਨਾਲ ਹੋਈਆਂ ਲੜਾਈਆਂ ਦੀਆਂ ਕਈ ਕਥਾਵਾਂ ਪ੍ਰਚੱਲਤ ਹਨ ਅਤੇ 17ਵੀਂ ਸਦੀ ਵਿਚ ਇਨ੍ਹਾਂ ਨੇ ਕਈ ਵਾਰੀ ਸਪੇਨੀਆਂ ਨੂੰ ਵੀ ਪਛਾੜਿਆ।

ਹ. ਪੁ. — ਐਨ. ਬ੍ਰਿ. ਮਾ. 2 : 877

**ਚਾਕੋ-ਯੁੱਧ** : ਇਹ ਸੰਨ 1932-35 ਦੌਰਾਨ ਬੋਲੀਵੀਆ ਅਤੇ ਪੈਰਾਗਵੇ ਵਿਚਕਾਰ ਚਾਕੋ-ਬੋਰੀਅਲ ਖੇਤਰ ਲਈ ਹੋਇਆ ਯੁੱਧ ਹੈ। ਲਗਭਗ 100,000 ਵ. ਮੀ. ਦਾ ਇਹ ਖੇਤਰ ਪੈਰਾਗਵੇ ਦਰਿਆ ਦੇ ਪੱਛਮ ਵਿਚ ਅਤੇ ਮਿਲਕਿਆਉ ਦਰਿਆ ਦੇ ਉੱਤਰ ਵਿਚ ਸਥਿਤ ਹੈ। ਸੰਨ 1870 ਅਤੇ 1880 ਵਿੱਚ ਵੀ ਇਸ ਮਸਲੇ ਨੂੰ ਹਲ ਕਰਨ ਦੇ ਅਸਫ਼ਲ ਯਤਨ ਕੀਤੇ ਗਏ। ਦੋਵੇਂ ਕੌਮਾਂ ਇਸ ਉਪਰ ਆਪਣੀ-ਆਪਣੀ ਮਲਕੀਅਤ ਦਾ ਦਾਅਵਾ ਕਰਦੀਆਂ ਸਨ। ਬੋਲੀਵੀਆ ਚਾਕੋ-ਬੋਰੀਅਲ ਨੂੰ ਸਪੇਨ ਅਧੀਨ ਇਲਾਕਾ ਮੰਨਦੇ ਸਨ ਜਦੋਂ ਕਿ ਪੈਰਾਗ-ਵੇਈਆਂ ਦਾ ਇਹ ਦਾਅਵਾ ਸੀ ਕਿ ਉਨ੍ਹਾਂ ਦੇ ਮਿਸ਼ਨਰੀ ਅਤੇ ਆਬਾਦ-ਕਾਰ ਬਹੁਤ ਸਮਾਂ ਪਹਿਲਾਂ ਤੋਂ ਇਸ ਇਲਾਕੇ ਵਿਚ ਵਸੇ ਹੋਏ ਸਨ।

ਪਹਿਲੀ ਵੱਡੀ ਜੰਗ ਮਗਰੋਂ ਇਹ ਝਗੜਾ ਹੋਰ ਵੀ ਵਧ ਗਿਆ ਕਿਉਂਕਿ ਉਸ ਵੇਲੇ ਇਹ ਖ਼ਬਰ ਜ਼ੋਰ ਫੜ ਗਈ ਕਿ ਇਹ ਖੇਤਰ ਪੈਟਰੋਲੀਅਮ ਦੇ ਭੰਡਾਰ ਨਾਲ ਭਰਪੂਰ ਹੈ। ਦੋਹਾਂ ਦੇਸ਼ਾਂ ਨੇ ਇਸ ਖੇਤਰ ਵਿਚ ਆਪਣੀਆਂ ਆਪਣੀਆਂ ਫ਼ੌਜੀ ਚੌਕੀਆਂ ਕਾਇਮ ਕਰ ਲਈਆਂ। 5 ਦਸੰਬਰ, 1928 ਵਿਚ ਪੈਰਾਗਵੇ ਨੇ ਚਾਕੋ ਦੇ ਧੁਰ ਉੱਤਰ-ਪੂਰਬ ਵਿਚ ਇਕ ਬੋਲੀਵੀਆਈ ਚੌਕੀ ਫੱਾਰਟਿਨ ਵੈਂਗਵੇਰਡੀਆ ਉੱਤੇ ਹਮਲਾ ਕਰਕੇ ਲੜਾਈ ਸ਼ੁਰੂ ਕਰ ਦਿੱਤੀ। ਇਸ ਤੇ ਬੋਲੀਵੀਆ ਨੇ ਪੈਰਾਗਵੇ ਚੌਕੀਆਂ ਤੇ ਹਮਲੇ ਕੀਤੇ। ਵਾਸ਼ਿੰਗਟਨ ਡੀ. ਸੀ (ਸ. ਰ. ਅ.) ਵਿਖੇ ਇਸ ਮਸਲੇ ਨੂੰ ਸੁਲਝਾਉਣ ਲਈ ਅਤੇ ਲੜਾਈ ਰੋਕਣ ਲਈ ਮੀਟਿੰਗ ਬੁਲਾਈ ਗਈ। ਲੀਗ ਆਫ਼ ਨੇਸ਼ਨਜ਼ ਅਤੇ ਅਮਰੀਕੀ ਦੇਸ਼ ਆਪਣੇ ਉਪਰਾਲਿਆਂ ਨਾਲ ਅਸਥਾਈ ਯੁੱਧਬੰਦੀ ਕਰਵਾਉਣ ਵਿਚ ਸਫ਼ਲ ਹੋ ਗਏ ਪਰ ਮਗਰੋਂ ਫੇਰ ਚਾਕੋ ਵਿਚ ਦੋਹਾਂ ਦੇਸ਼ਾਂ ਨੇ ਆਪਣੀਆਂ ਵੱਧ ਤੋਂ ਵੱਧ ਫ਼ੌਜੀ ਟੁਕੜੀਆਂ ਤੈਨਾਤ ਕਰ ਦਿੱਤੀਆਂ। 15 ਜੂਨ, 1932 ਵਿਚ ਬੋਲੀਵੀਆਈਆਂ ਨੇ ਹਮਲਾ ਕਰਕੇ ਉੱਤਰੀ ਚਾਕੋ ਵਿਚ ਪੈਰਾਗਵੇ ਅੱਡਿਆਂ ਤੇ ਕਬਜ਼ਾ ਕਰ ਲਿਆ ਤੇ ਮਗਰੋਂ ਕੇਂਦਰੀ ਚਾਕੋ ਵਿਚ ਵੀ ਇਨ੍ਹਾਂ ਦਾ ਕਬਜ਼ਾ ਹੋ ਗਿਆ। ਜਰਮਨ ਅਫ਼ਸਰਾਂ ਦੀ ਸਿਖਲਾਈ ਅਤੇ ਚੰਗੇ ਤੇ ਕਾਫ਼ੀ ਹਥਿਆਰਾਂ ਨੇ ਬੋਲੀਵੀਆਈ ਫੌਜੀਆਂ ਦੀ ਜਿੱਤ ਪ੍ਰਾਪਤ ਕਰਨ ਵਿਚ ਕਾਫ਼ੀ ਮੱਦਦ ਕੀਤੀ। ਪੈਰਾਗਵੀ ਫੌਜਾਂ ਨੇ ਲੈਫ਼ਟੀਨੈਂਟ ਕਰਨਲ ਜੋਸ਼ ਫੀਲਕਸ ਐਸਟੀਗੈਰਿਬੀਆਂ ਦੀ ਕਮਾਨ ਹੇਠ ਸਤੰਬਰ ਵਿਚ ਪਹਿਲਾਂ ਵੱਡਾ ਹਮਲਾ ਕੀਤਾ। ਉਨ੍ਹਾਂ ਨੂੰ ਇਸ ਖੇਤਰ ਦਾ ਪੂਰਾ ਗਿਆਨ ਸੀ ਅਤੇ ਉਹ ਆਪਣੀ ਇਲਾਕਾਈ ਛਾਉਣੀ ਦੇ ਨੇੜੇ ਵੀ ਸਨ। ਬੋਲੀਵੀਆਈ ਕਿਉਂਕਿ ਪਹਾੜੀ ਇਲਾਕੇ ਵਿਚੋਂ ਆਏ ਸਨ ਇਸ ਲਈ ਗਰਮ ਇਲਾਕੇ ਦਾ ਪੌਣ-ਪਾਣੀ ਮਾਫ਼ਕ ਨਾ ਆਉਣ ਕਾਰਨ ਉਨ੍ਹਾਂ ਨੂੰ ਕਾਫ਼ੀ ਮੁਸ਼ਕਲਾਂ ਦਾ ਮੁਕਾਬਲਾ ਕਰਨਾ ਪਿਆ। ਦੋਹਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਇਆ। ਲਗਭਗ ਇਕ ਲੱਖ ਦੇ ਕਰੀਬ

ਲੋਕ ਮਾਰੇ ਗਏ। ਸਨ 1933 ਦੇ ਅਕਤੂਬਰ ਵਿਚ ਪੈਰਾਗਵੇਈ ਜਰਨੈਲ ਐਸਟੀਗੈਰਿਬੀਆ ਨੇ ਆਪਣੀ ਵਰਤੀ ਫ਼ੌਜੀ ਤਕਨੀਕ ਨਾਲ ਬੋਲੀਵੀਆ ਨੂੰ ਕਾਫ਼ੀ ਨੁਕਸਾਨ ਪੁਚਾਇਆ। ਮਾਰਚ, 1934 ਤੋਂ ਜੁਲਾਈ, 1934 ਦਰਮਿਆਨ ਭਿਅੰਕਰ ਲੜਾਈ ਹੋਈ ਅਤੇ 17 ਨਵੰਬਰ ਨੂੰ ਬੋਲੀਵੀਆ ਦੀ ਮਹੱਤਵਪੂਰਨ ਚੌਕੀ ਬੋਲੀਵੀਆ ਤੇ ਕਬਜ਼ਾ ਕਰ ਲਿਆ। ਜਨਵਰੀ, 1935 ਤੱਕ ਪੈਰਾਗਵੇਈ ਫ਼ੌਜਾਂ ਬੋਲੀਵੀਆਈ ਫ਼ੌਜਾਂ ਤੇ ਹਾਵੀ ਰਹੀਆਂ। ਮਗਰੋਂ ਬੋਲੀਵੀਆ ਦੇ ਜਵਾਬੀ ਹਮਲਿਆਂ ਨੇ ਇਨ੍ਹਾਂ ਨੂੰ ਪਿੱਛੇ ਧੱਕਣਾ ਸ਼ੁਰੂ ਕਰ ਦਿੱਤਾ।

ਅਰਜਨਟੀਨਾ, ਬ੍ਰਾਜ਼ੀਲ, ਚਿੱਲੀ, ਪੀਰੂ, ਉਰੂਗਵੇ ਅਤੇ ਸੰਯੁਕਤ ਰਾਜ ਅਮਰੀਕਾ ਨੇ ਇਨ੍ਹਾਂ ਵਿਚ ਸੁਲ੍ਹਾ ਕਰਵਾਉਣ ਦਾ ਯਤਨ ਕੀਤਾ। 12 ਜੂਨ, 1935 ਵਿਚ ਯੁੱਧ-ਬੰਦੀ ਹੋਈ। 21 ਜੁਲਾਈ, 1938 ਵਿਚ ਦੋਹਾਂ ਦੇਸ਼ਾਂ ਵਿਚਕਾਰ ਬਵੇਨਸ ਆਇਰਸ ਵਿਖੇ ਅਰਜਨਟੀਨਾ ਵਿਚ ਸੰਧੀ ਹੋਈ ਜਿਸ ਅਨੁਸਾਰ ਪੈਰਾਗਵੇ ਨੂੰ ਚਾਕੋ ਦਾ 70,000 ਵ. ਮੀ. ਖੇਤਰ ਮਿਲ ਗਿਆ ਅਤੇ ਬਾਕੀ ਦਾ ਹਿੱਸਾ ਅਤੇ ਨਾਲ ਪਿਲਕਮਾਓ ਦਰਿਆ ਤੋਂ ਲਾਂਘਾ ਬੋਲੀਵੀਆ ਨੂੰ ਮਿਲ ਗਿਆ।

ਹ. ਪੁ.—ਐਨ. ਬ੍ਰਿ. 5 : 226; ਐਨ. ਅਮੈ. 6 : 212

**ਚਾਗਈ** : ਜ਼ਿਲ੍ਹਾ—ਦੱਖਣ-ਪੱਛਮੀ ਪਾਕਿਸਤਾਨ ਦੇ ਬਲੋਚਿਸਤਾਨ ਪ੍ਰਾਂਤ ਵਿਚ ਕੋਇਟਾ ਮੰਡਲ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਸਦਰ-ਮੁਕਾਮ ਨੁਸ਼ਕੀ ਹੈ। ਜ਼ਿਲ੍ਹੇ ਦਾ ਖੇਤਰਫ਼ਲ 50, 546 ਵ. ਕਿ. ਮੀ. (19, 516 ਮੀਲ) ਅਤੇ ਵਸੋਂ 62, 172 (1972) ਹੈ। ਇਸ ਜ਼ਿਲ੍ਹੇ ਦੀਆਂ ਹੱਦਾਂ ਉੱਤਰ ਵੱਲ ਅਫ਼ਗਾਨਿਸਤਾਨ, ਪੱਛਮ ਵੱਲ ਈਰਾਨ, ਪੂਰਬ ਅਤੇ ਦੱਖਣ ਵੱਲ ਪਾਕਿਸਤਾਨ ਦੇ ਕਲਾਤ ਅਤੇ ਖ਼ਾਰਾਨ ਜ਼ਿਲ੍ਹਿਆਂ ਨਾਲ ਲਗਦੀਆਂ ਹਨ। ਜ਼ਿਲ੍ਹੇ ਦੀ ਧਰਾਤਲ ਤਿੰਨ ਕਿਸਮਾਂ ਦੀ ਹੈ। ਉੱਤਰ ਵੱਲ ਚਾਗਈ, ਦੱਖਣ ਵੱਲ ਰਾਸਕੋਹ ਪਹਾੜੀਆਂ, ਪੱਛਮ ਵੱਲ ਮਾਰੂਥਲ ਅਤੇ ਬਾਕੀ ਸਾਰਾ ਪੱਧਰਾ ਇਲਾਕਾ ਹੈ। ਬਹੁਤਾ ਖੇਤਰ ਮਾਰੂਥਲੀ ਹੋਣ ਕਰਕੇ ਇਥੇ ਬਨਸਪਤੀ ਅਤੇ ਉਪਜਾਊ ਜ਼ਰਾਇਤੀ ਜ਼ਮੀਨ ਦੀ ਘਾਟ ਹੈ। ਉਪਜਾਊ ਜ਼ਮੀਨ ਸਿਰਫ਼ ਨੁਸ਼ਕੀ ਸ਼ਹਿਰ ਦੇ ਹੀ ਨੇੜੇ ਹੈ। ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਭੇਡਾਂ, ਬੱਕਰੀਆਂ ਅਤੇ ਊਠ ਪਾਲਣਾ ਹੈ। ਪਹਾੜਾਂ ਵਿਚੋਂ ਕ੍ਰੋਮਾਈਟ, ਤਾਂਬਾ, ਗੰਧਕ, ਜਿਸਤ, ਕੱਚਾ ਲੋਹਾ, ਐਸਬੈਸਟਾਸ, ਜਿਪਸਮ ਅਤੇ ਸੰਗਮਰਮਰ ਪੱਥਰ ਮਿਲਦੇ ਹਨ। ਖਣਿਜਾਂ ਦੇ ਇਥੇ ਹੋਰ ਵੀ ਵੱਡੇ ਭੰਡਾਰਾਂ ਦਾ ਅਨੁਮਾਨ ਹੈ। ਨੁਸ਼ਕੀ ਸੀਸਤਾਨ ਸੜਕ-ਮਾਰਗ ਬਣਨ ਨਾਲ ਇਥੋਂ ਈਰਾਨ ਵੱਲ ਆਵਾਜਾਈ ਦਾ ਰਾਹ ਖੁਲ੍ਹ ਗਿਆ ਹੈ।

ਇਤਿਹਾਸ ਪੱਖੋਂ ਇਹ ਮੁੱਢ ਤੋਂ ਹੀ ਖਾਰਾਨ ਅਤੇ ਕਲਾਤ ਰਾਜਾਂ ਦਾ ਹਿੱਸਾ ਰਿਹਾ ਹੈ ਪਰ 19ਵੀਂ ਸਦੀ ਦੇ ਆਖ਼ਰੀ ਸਾਲਾਂ ਵਿਚ ਅੰਗਰੇਜ਼ਾਂ ਨੇ ਇਸ ਨੂੰ ਕਲਾਤ ਨਾਲੋਂ ਵੱਖਰਾ ਕਰ ਦਿਤਾ। ਸੰਨ 1901 ਵਿਚ ਇਸਨੂੰ ਜ਼ਿਲ੍ਹਾ ਬਣਾ ਦਿੱਤਾ ਗਿਆ।

ਹ. ਪੁ. — ਇੰਪ. ਗ. ਇੰਡ. 10 : 116; ਐਨ. ਬ੍ਰਿ. ਮਾ. 2 : 707

**ਚਾਗਈ ਅਤੇ ਰਾਸ ਕੋਹ ਪਹਾੜੀਆਂ** : ਪਾਕਿਸਤਾਨ ਵਿਚ ਬਲੋਚਿਸਤਾਨ ਪ੍ਰਾਂਤ ਦੇ ਅਫ਼ਗਾਨਿਸਤਾਨ ਦੀ ਹੱਦ ਦੇ ਨਾਲ ਲਗਦੇ ਚਾਗਈ ਜ਼ਿਲ੍ਹੇ ਦੀ ਉੱਤਰੀ ਤੇ ਦੱਖਣੀ ਹਿੱਸੇ ਵਿਚ ਫੈਲੀਆਂ ਦੋ ਪਰਬਤੀ ਲੜੀਆਂ ਹਨ। ਚਾਗਈ ਪਹਾੜੀਆਂ ਜ਼ਿਲ੍ਹੇ ਦੇ ਉੱਤਰੀ ਹਿੱਸੇ ਵਿਚ ਤੇ ਰਾਸ ਕੋਹ ਦੱਖਣੀ ਹਿੱਸੇ ਵਿਚ ਹਨ। ਰਮਨ-ਏ ਲੋਰਾ ਮਾਰੂਥਲ ਦੇ ਪੂਰਬ ਵੱਲ ਚਾਗਈ ਪਹਾੜੀਆਂ ਦਾ ਮੁੱਖ ਹਿੱਸਾ ਹੈ ਜੋ ਲਗਭਗ 144 ਕਿ. ਮੀ. ਲੰਬਾ, 56 ਕਿ. ਮੀ. ਚੌੜਾ ਹੈ। ਇਨ੍ਹਾਂ ਪਹਾੜਾਂ ਦੀ ਖੋਜ ਹਾਲੇ ਤੀਕ ਪੂਰੀ ਨਹੀਂ ਹੋਈ। ਇਹ ਪਹਾੜੀਆਂ ਅਗਨੀ ਚਟਾਨਾਂ ਦਾ ਹਿੱਸਾ ਹਨ ਤੇ ਇਨ੍ਹਾਂ ਪਹਾੜਾਂ ਉੱਤੇ ਕਾਟ-ਛਾਂਟ ਬਹੁਤੀ ਹੋਣ ਕਰਕੇ ਚਟਾਨਾਂ ਦਾ ਪ੍ਰਤੱਖ ਰੂਪ ਵੀ ਦਿਖਾਈ ਦਿੰਦਾ ਹੈ। ਇਸ ਪਰਬਤੀ ਲੜੀ ਵਿਚ ਕਈ ਪਰਬਤੀ ਵਧਾਉ ਵੀ ਮਿਲਦੇ ਹਨ ਜਿਨ੍ਹਾਂ ਵਿਚੋਂ ਕੋਹ-ਏ-ਸੁਲਤਾਨ ਵਧਾਉ ਹੀ ਵਰਨਣਯੋਗ ਹੈ। ਇਸ ਦੀ ਲੰਬਾਈ 32 ਕਿ. ਮੀ. ਤੇ ਚੌੜਾਈ 22 ਕਿ. ਮੀ. ਹੈ। ਇਹ ਇਕ ਤਰ੍ਹਾਂ ਦਾ ਬੁਝਿਆ ਹੋਇਆ ਜਵਾਲਾਮੁਖੀ ਹੀ ਹੈ। ਇਸੇ ਪਰਬਤੀ ਵਧਾਉ ਦੀ ਖਾਸ ਧਰਾਤਲ 91 ਮੀਟਰ ਦੇ ਫ਼ੈਲਾਅ ਤੇ 242 ਮੀਟਰ ਉੱਚੇ ਨੇਜ਼ਾ-ਏ-ਸੁਲਤਾਨ ਥੰਮ੍ਹ ਨਾਲ ਬਣਦੀ ਹੈ। ਚਾਗਈ ਦੀਆਂ ਪਹਾੜੀਆਂ ਉੱਤੇ ਕਿਧਰੇ ਕਿਧਰੇ ਪੌੜੀਆਂ ਬਣਾ ਕੇ ਖੇਤੀ ਕੀਤੀ ਜਾਂਦੀ ਹੈ। ਇਨ੍ਹਾਂ ਉਪਰ ਵਸੋਂ ਬੜੀ ਵਿਰਲੀ ਹੈ ਤੇ ਬਹੁਤਾ ਕਰਕੇ ਇਹ ਬਲੋਚ ਕਬੀਲਿਆਂ ਦੀ ਹੀ ਹੈ। ਇਨ੍ਹਾਂ ਪਹਾੜੀਆਂ ਵਿਚ ਡਾਇਓਰਾਈਟ ਅਤੇ ਕੁਆਰਟਜ਼ ਖਣਿਜਾਂ ਦੀ ਭਰਮਾਰ ਹੈ।

ਚਾਗਈ ਪਹਾੜੀਆਂ ਦੇ ਸਿਲਸਿਲੇ ਦੀਆਂ ਰਾਸ ਕੋਹ ਪਹਾੜੀਆਂ ਦਲਬਾਂਦਲ ਮੈਦਾਨ ਤੋਂ ਥੋੜ੍ਹਾ ਅੱਗੇ ਜਾ ਕੇ ਸ਼ੁਰੂ ਹੁੰਦੀਆਂ ਹਨ। 240 ਕਿ. ਮੀ. ਲੰਬਾਈ ਵਾਲਾ ਇਹ ਪਰਬਤ 'ਟੋਭਾ ਕੱਕੜ' ਪਰਬਤੀ ਲੜੀ ਦੀ ਖਵਾਜਾ ਅਮਰਾਨ ਸ਼ਾਖ਼ਾ ਦਾ ਇਕ ਵਧਾਉ ਹੈ। ਇਸ ਦੀ ਸਭ ਤੋਂ ਉੱਚੀ ਚੋਟੀ 3,030 ਮੀ. ਉੱਚੀ ਹੈ ਤੇ ਇਸੇ ਸਿੱਖਰ ਦੇ ਨਾਂ ਤੇ ਇਸ ਪਰਬਤ ਦਾ ਨਾਂ 'ਰਾਸ ਕੋਹ' ਪਿਆ ਹੈ। ਇਸ ਦੀ ਉਚਾਈ ਪੱਛਮ ਵੱਲ ਘਟਦੀ ਜਾਂਦੀ ਹੈ ਤੇ ਹੌਲੀ ਹੌਲੀ ਇਹ ਪੱਛਮ ਵੱਲ ਦੇ ਸਿੰਜਰਾਨੀ ਮਾਰੂਥਲੀ ਮੈਦਾਨ ਨਾਲ ਹੀ ਰਲ ਜਾਂਦੀ ਹੈ। ਰਾਸ ਕੋਹ ਪਰਬਤ ਦੀਆਂ 2,581 ਮੀ. ਉੱਚੀ ਕੰਬਰਾ ਅਤੇ 2,083 ਮੀ. ਉੱਚੀ 'ਸ਼ੇਖ ਹੁਸੈਨ' ਦੋ ਹੋਰ ਸਿਖਰਾਂ ਹਨ। ਇਨ੍ਹਾਂ ਪਰਬਤਾਂ ਉਪਰ ਬਨਸਪਤੀ ਦੀ ਘਾਟ ਹੈ।

ਚਾਗਈ ਅਤੇ ਰਾਸ ਕੋਹ ਦੋਹਾਂ ਪਰਬਤੀ ਲੜੀਆਂ ਦੀ ਬਨਾਵਟ ਬੜੀ ਗੁੰਝਲਦਾਰ ਹੈ। ਕਿਧਰੇ ਤਾਂ ਇਹ ਅਗਨੀ ਚਟਾਨਾਂ ਜਾਪਦੀਆਂ ਹਨ ਤੇ ਕਿਧਰੇ ਟਰਸ਼ਰੀ ਯੁਗ ਦੀਆਂ ਬਣੀਆਂ ਚੂਨੇ ਦੀਆਂ ਚਟਾਨਾਂ। ਰਾਸ ਕੋਹ ਤੇ ਤਾਂ ਇਨ੍ਹਾਂ ਦਾ ਅਸਲੀ ਰੰਗ ਰੂਪ ਸਪਸ਼ਟ ਵਿਖਾਈ ਦਿੰਦਾ ਹੈ।

ਹ. ਪੁ. —ਇੰਪ. ਗ. ਇੰਡ. 10 : 120

**ਚਾਂਗਸ਼ਾ** : ਚੀਨ ਦੇ ਹੂਨਾਨ ਪ੍ਰਾਂਤ ਦੀ ਰਾਜਧਾਨੀ ਅਤੇ ਇਕ ਵੱਡਾ ਸ਼ਹਿਰ ਹੈ। ਇਹ ਉਪ-ਪ੍ਰਾਂਤਕ ਪੱਧਰ ਤੇ ਇਕ ਆਜ਼ਾਦ ਨਗਰਪਾਲਕਾ ਵੀ ਹੈ। ਇਹ ਤੁੰਗ-ਤਿੰਗ-ਹੂ ਝੀਲ ਤੋਂ 50 ਕਿ. ਮੀ. ਦੱਖਣ ਵੱਲ ਸ਼ੀਆਂਗ ਦਰਿਆ ਦੇ ਪੂਰਬੀ ਕੰਢੇ ਉੱਤੇ ਵਸਿਆ ਹੋਇਆ ਹੈ। ਉੱਤਰੀ ਹੂਨਾਨ ਦਾ ਚੌਲ ਉਤਪਾਦਕ ਖੇਤਰ ਹੋਣ ਕਾਰਨ 'ਰਾਈਸ ਬਾਊਲ' ਕਰਕੇ ਵੀ ਜਾਣਿਆ ਜਾਂਦਾ ਹੈ। ਇਥੋਂ ਦੱਖਣੀ ਅਤੇ ਦੱਖਣੀ-ਪੱਛਮੀ ਹੂਨਾਨ ਵੱਲ ਨੂੰ ਦਰਿਆਈ ਆਵਾਜਾਈ ਦੀਆਂ ਵਧੀਆ ਸਹੂਲਤਾਂ ਉਪਲਬਧ ਹਨ। ਇਸੇ ਕਰਕੇ ਇਹ ਮਸ਼ਹੂਰ ਵਪਾਰਕ ਅਤੇ ਸੱਨਅਤੀ ਕੇਂਦਰ ਵੀ ਰਿਹਾ ਹੈ।

ਚੀਨ ਦਾ ਇਹ ਪ੍ਰਾਚੀਨ ਇਤਿਹਾਸਕ ਸ਼ਹਿਰ ਹੈ ਜਿਸ ਦੀ ਸਥਾਪਨਾ ਤੀਜੀ ਸਦੀ ਈ. ਪੂ. ਤੋਂ ਪਹਿਲਾਂ ਹੋਈ ਕਿਆਸ ਕੀਤੀ ਜਾਂਦੀ ਹੈ। ਤੁੰਗ ਸ਼ਾਸਕਾਂ ਅਧੀਨ ਵਿਚ ਚੂ ਸਾਮਰਾਜ ਦੀ ਰਾਜਧਾਨੀ ਸੀ ਅਤੇ ਇਸਨੂੰ ਤਾਨਜੋ ਕਹਿੰਦੇ ਸਨ। ਇਸ ਦਾ ਸਭ ਤੋਂ ਪ੍ਰਾਚੀਨ ਨਾਂ ਚਿੰਗ-ਯਾਂਗ ਹੁੰਦਾ ਸੀ। ਚਿਨ ਖ਼ਾਨਦਾਨ (221-206 ਈ. ਪੂ.) ਅਧੀਨ ਇਹ ਚਿਨ ਰਾਜਿਆਂ ਦੁਆਰਾ ਗਵਾਂਗ ਤੁੰਗ ਪ੍ਰਾਂਤ ਦੇ ਅੰਦਰ ਨੂੰ ਕੀਤੀਆਂ ਚੜ੍ਹਾਈਆਂ ਵੇਲੇ ਇਹ ਠਹਿਰਾਉ ਸਥਾਨ ਹੁੰਦਾ ਸੀ। 750 ਤੋਂ 1100 ਈ. ਦੌਰਾਨ ਇਹ ਮਸ਼ਹੂਰ ਵਪਾਰਕ ਕੇਂਦਰ ਬਣ ਗਿਆ ਤੇ ਇਸਦੀ ਵਸੋਂ ਵੀ ਦਸ ਗੁਣਾ ਹੋ ਗਈ। ਮਿੰਗ (1368-1644) ਅਤੇ ਚਿੰਗ (1644-1911) ਸ਼ਾਸਕਾਂ ਹੇਠ ਇਸ ਨੂੰ

ਸੁਪੀਰੀਅਰ ਪ੍ਰੀਫੈਕਚਰ ਦਾ ਦਰਜਾ ਮਿਲਿਆ। 1664 ਈ. ਤੋਂ ਇਹ ਹੁਨਾਨ ਪ੍ਰਾਂਤ ਦੀ ਰਾਜਧਾਨੀ ਹੈ।

ਅੱਜਕੱਲ੍ਹ ਇਹ ਕੈਨਟਾਨ, ਬੀਜਿੰਗ, ਗਵੇਲਿਨ ਅਤੇ ਨਾਨਚਾਂਗ ਸ਼ਹਿਰਾਂ ਨਾਲ ਰੇਲਾਂ ਰਾਹੀਂ ਜੁੜਿਆ ਹੋਇਆ ਹੈ। ਆਵਾਜਾਈ ਝੀਲ ਅਤੇ ਦਰਿਆਈ ਮਾਰਗ ਰਾਹੀਂ ਵੀ ਹੁੰਦੀ ਹੈ। ਇਸ ਤੋਂ ਛੁੱਟ ਇਹ ਚੌਲ ਉਤਪਾਦਕ ਖੇਤਰ ਵਿਚ ਹੋਣ ਕਾਰਨ ਚੌਲਾਂ ਦੀ ਵੱਡੀ ਮੰਡੀ ਵੀ ਹੈ। ਇਥੇ ਚੌਲਾਂ ਦੀ ਫੱਕ ਤੋਂ ਕਾਗਜ਼ ਬਣਾਉਣ ਤੋਂ ਇਲਾਵਾ ਕੱਪੜਾ, ਚਾਹ, ਤਮਾਕੂ ਪ੍ਰਾਸੈੱਸ ਕਰਨ, ਜ਼ਰਾਇਤੀ ਸੰਦ, ਮਸ਼ੀਨਾਂ ਦੇ ਪੁਰਜ਼ੇ, ਛਤਰੀਆਂ, ਬਟਨ ਅਤੇ ਚਮੜੇ ਦਾ ਸਾਮਾਨ ਬਣਾਉਣ ਦਾ ਕੰਮ ਵੀ ਹੁੰਦਾ ਹੈ। ਇਥੇ ਸਿੱਕਾ, ਚਾਂਦੀ, ਐਂਟੀਮਨੀ ਆਦਿ ਦੀ ਢਲਾਈ ਦੇ ਕਾਰਖ਼ਾਨੇ ਹਨ। ਇਹ ਇਕ ਮਸ਼ਹੂਰ ਕਢਾਈ ਕੇਂਦਰ ਹੈ।

ਚਾਂਗਸ਼ਾਂ ਦੇਸ਼ ਦਾ ਪ੍ਰਾਚੀਨ ਵਿੱਦਿਅਕ ਕੇਂਦਰ ਹੈ ਜਿਥੇ ਯੂਨੀਵਰਸਿਟੀ ਤੇ ਇਸ ਨਾਲ ਸਬੰਧਤ ਕਈ ਕਾਲਜ ਅਤੇ ਉੱਚ-ਵਿੱਦਿਅਕ ਸੰਸਥਾਵਾਂ ਹਨ।

ਆਬਾਦੀ–1,330,000 (1991)

28° 12' ਉ. ਵਿਥ.; 113° 01' ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 2 : 735 ; ਕੋਲ. ਐਨ. 4 : 560 ; ਐਨ. ਅਮੈ. 6 : 286

**ਚਾਂਗ ਸਾਂਗ** : ਇਸ ਚੀਨੀ ਗਣਿਤਵੇਤਾ ਦਾ ਜਨਮ 250 ਈ. ਪੂ. ਵਿਚ ਹੋਇਆ। ਇਸ ਦੀ ਪੁਸਤਕ 'Arithmatic Rules in Nine Sections' ਨੂੰ ਚੀਨ ਦੀ ਸਭ ਤੋਂ ਮਹਾਨ ਅਰਿਥਮੈਟਿਕ ਦਾ ਮੀਲ ਪੱਥਰ ਮੰਨਿਆ ਜਾਂਦਾ ਹੈ। ਚੱਕਰ ਦੇ ਸੈਗਮੈਂਟ (ਖੰਡ) ਦੇ ਖੇਤਰਫਲ ਨੂੰ ਇਸ ਨੇ 1/ 2 (c + a) a ਨਾਲ ਦਰਸਾਇਆ, ਜਿਥੇ ਕਾਰਡ (ਵਕਰ) ਅਤੇ a ਸੈਗਮੈਂਟ ਦਾ ਸਿਖਰ ਲੰਬ ਹੁੰਦਾ ਹੈ।

ਇਸ ਦੀ ਮੌਤ ਲਗਭਗ 152 ਈ. ਪੂ. ਨੂੰ ਹੋਈ।

ਹ. ਪੁ. –ਵ. ਹ. ਸ਼ਾ. 319

**ਚਾਂਗ ਸੋ ਲਿਨ** : ਚੀਨ ਦੇ ਇਸ ਸੈਨਿਕ-ਕਮਾਂਡਰ ਦਾ ਜਨਮ 1837 ਈ. ਵਿਚ ਫੰਗਤੀਐਨ ਪ੍ਰਾਂਤ ਦੇ ਹਾਈਚੈਗ ਨਾਮੀ ਸ਼ਹਿਰ ਵਿਚ ਇਕ ਸਾਧਾਰਨ ਜਿਹੇ ਪਰਿਵਾਰ ਵਿਚ ਹੋਇਆ। ਸੰਨ 1904 ਤੱਕ ਇਹ ਗੁਪਤ ਤੌਰ ਤੇ ਮੰਚੂਰੀਆ ਦੇ ਡਾਕੂ-ਲੁਟੇਰਿਆਂ ਦੇ ਗੋਹ ਵਿਚ ਸ਼ਾਮਲ ਸੀ। ਸੰਨ 1905 ਵਿਚ ਇਹ ਚੀਨ ਦੀ ਫ਼ੌਜ ਵਿਚ ਭਰਤੀ ਹੋਇਆ ਤੇ 1911 ਵਿਚ ਫੰਗਤੀਐਨ ਦਾ ਮਿਲਟਰੀ ਗਵਰਨਰ ਬਣਿਆ। ਸੰਨ 1913 ਤੋਂ 1928 ਤੱਕ ਇਸ ਦਾ ਉੱਤਰੀ ਚੀਨ ਦੇ ਕੁਝ ਹਿੱਸਿਆਂ ਅਤੇ ਮੰਚੂਰੀਆ ਵਿਚ ਬੋਲਬਾਲਾ ਰਿਹਾ। ਇਸਨੇ ਜਾਪਾਨੀਆਂ ਨਾਲ ਮਿਲ ਕੇ ਤਾਕਤ ਹਾਸਲ ਕੀਤੀ ਜਿਸ ਦੇ ਬਦਲੇ ਜਾਪਾਨੀਆਂ ਨੇ ਮੰਚੂਰੀਆ ਵਿਚ ਵਪਾਰਕ ਤੇ ਕਈ ਹੋਰ ਸਹੂਲਤਾਂ ਪ੍ਰਾਪਤ ਕੀਤੀਆਂ। ਮੰਚੂਰੀਆਂ ਵਿਚ ਜਾਪਾਨੀਆਂ ਦੇ ਵਾਇਸਰਾਇ ਤੋਂ ਕੁਝ ਹੋਰ ਅਹੁਦੇ ਤੇ ਪਹੁੰਚਣ ਦੀ ਖਾਹਿਸ਼ ਵਿਚ ਇਹ ਉੱਤਰੀ ਚੀਨ ਦੀ ਸਿਆਸਤ ਵਿਚ ਸ਼ਾਮਲ ਹੋ ਗਿਆ। ਉਸ ਸਮੇਂ ਚੀਨ ਵਿਚ ਸੈਨਾਪਤੀਆਂ ਦੇ ਦੋ ਵੱਡੇ ਗੁੱਟ ਸਨ ਜਿਨ੍ਹਾਂ ਵਿਚੋਂ ਇਕ ਚੀਹਲੀ ਗੁੱਟ ਸੀ। ਇਸਨੇ 1920 ਵਿਚ ਚੀਹਲੀ ਗੁੱਟ ਦਾ, ਉਨ੍ਹਾਂ ਦੇ ਵਿਦਰੋਹੀਆਂ ਨੂੰ ਬਾਹਰ ਕੱਢਣ ਵਿਚ ਸਾਥ ਦਿੱਤਾ। ਇਸ ਪਿੱਛੋਂ ਜਦੋਂ ਚੀਹਲੀ ਗੁੱਟ ਪੱਖੀ ਆਪਣੇ ਹੱਥ ਆਈ ਸੱਤਾ ਇਸ ਨਾਲ ਵੰਡਣ ਲਈ ਤਿਆਰ ਨਹੀ ਸਨ ਤਾਂ ਇਸਨੇ ਬੀਜਿੰਗ ਨੂੰ ਆਪਣੇ ਅਧੀਨ ਕਰਨਾ ਚਾਹਿਆ ਪਰ ਇਸਦੀ ਇਹ ਕੋਸ਼ਿਸ਼ ਵੂ-ਪੇ-ਫੂ ਦੀਆਂ ਫ਼ੌਜਾਂ ਨੇ ਅਸਫਲ ਕਰ ਦਿੱਤੀ। ਚੀਹਲੀ ਗੁੱਟ ਦੇ ਸੈਨਾਪਤੀ ਨੇ ਇਸਨੂੰ ਪਛਾੜ ਦਿੱਤਾ। ਸੰਨ 1929 ਵਿਚ ਇਸਨੇ ਫਿਰ ਲੜਾਈ ਲੜੀ ਅਤੇ ਵੂ-ਪੇ-ਫੂ ਨੂੰ ਉਸਦੇ ਲੈਫਟੀਨੈਂਟ ਫੈਂਗ ਬੂ-ਸ਼ੀਆਂਗ ਦੇ ਧੋਖਾ ਦੇ ਜਾਣ ਕਾਰਨ ਚਾਂਗ ਨੇ ਵੂ ਦੇ ਨਾਲ ਫੈਂਗ ਦੀਆਂ ਫ਼ੌਜਾਂ ਨੂੰ ਬੀਜਿੰਗ ਵਿਚੋਂ ਕੱਢ ਦਿੱਤਾ। ਸੰਨ 1928 ਵਿਚ ਇਸਨੇ ਆਪਣੀ ਵਜ਼ਾਰਤ ਬਣਾਈ ਤੇ ਆਪ ਪ੍ਰਧਾਨ ਸੈਨਾਪਤੀ ਬਤੌਰ ਤਾਨਸ਼ਾਹ ਬਣ ਗਿਆ। ਇਸਨੇ ਇਕ ਨਵੇ ਸ਼ਾਹੀ ਖ਼ਾਨਦਾਨ ਦਾ ਰਾਜ ਕਾਇਮ ਕਰਨ ਵਿਚ ਸਫ਼ਲਤਾ ਹਾਸਲ ਕਰ ਲਈ ਪਰ ਛੇਤੀ ਹੀ ਰਾਸ਼ਟਰਵਾਦੀਆਂ ਦੀਆਂ ਫ਼ੌਜਾਂ ਉੱਤਰੀ ਚੀਨ ਵੱਲ ਕੂਚ ਕਰ ਦਿੱਤਾ। ਅਗੋਂ ਇਸਨੇ ਮੰਚੂਰੀਆ ਵਿਚ ਜਾਪਾਨੀਆਂ ਦੇ ਡਰ ਤੋਂ ਕਿ ਕਿਧਰੇ ਉਹ ਆਪਣੇ ਬਚਾਓ ਖਾਤਰ ਮੈਦਾਨ-ਇ-ਜੰਗ ਵਿਚ ਨਾ ਆ ਜਾਣ, ਰਾਜਧਾਨੀ ਬੀਜਿੰਗ ਨੂੰ ਹੀ ਤਬਾਹ ਕਰਨ ਦਾ ਹੁਕਮ ਕਰ ਦਿੱਤਾ। ਦੱਖਣੀ ਰਾਸ਼ਟਰਵਾਦੀਆਂ ਦੀ ਮਦਦ ਨਾਲ ਇਹ ਖੁਦ ਸ਼ਹਿਰ ਵਿਚੋਂ ਭੱਜ ਨਿਕਲਿਆ। 4 ਜੂਨ, 1928 ਨੂੰ ਮਯੁਕਡੈੱਨ ਵੱਲ ਜਾਂਦੇ ਹੋਏ ਰਾਹ ਵਿਚ ਜਿਥੇ ਜਾਪਾਨੀ ਅੱਤਿਵਾਦੀਆਂ ਨੇ ਬੰਬ ਨਾਲ ਇਸਦੀ ਰੇਲ ਉਡਾਈ ਸੀ ਉਥੇ ਇਸ ਘਟਨਾ ਵਿਚ ਇਸ ਦੀ ਵੀ ਮੌਤ ਹੋ ਗਈ।

ਹ. ਪੁ. – ਐਨ. ਅਮੈ. 6 : 287 ; ਹਿੰ. ਵਿ. ਕੋ. 4 : 181; ਐਨ. ਬ੍ਰਿ. ਮਾ. 2 : 737

**ਚਾਂਗਚੁਨ** : ਉੱਤਰ-ਪੂਰਬੀ ਚੀਨ ਦੇ ਕੀਰਿਨ ਪ੍ਰਾਂਤ ਦੀ ਰਾਜਧਾਨੀ ਹੈ ਜਿਹੜੀ ਤੀਹਵੇ (Te-hvi) ਏਰੀਏ ਵਿਚ ਉਪ-ਪ੍ਰਾਂਤਕ ਪੱਧਰ ਤੇ ਇਕ ਖ਼ੁਦਮੁਖ਼ਤਾਰ ਨਗਰਪਾਲਿਕਾ ਹੈ। ਇਹ ਮਯੁਕਡੈੱਨ ਤੋਂ 364 ਕਿ. ਮੀ. ਉੱਤਰ, ਉੱਤਰ-ਪੂਰਬ ਵਿਚ ਈਤੁੰਗ ਦਰਿਆ ਦੇ ਪੱਛਮੀ ਕੰਢੇ ਉਪਰ ਸਥਿਤ ਹੈ। ਅੱਜਕਲ੍ਹ ਇਹ ਪ੍ਰਾਂਤ ਦਾ ਵੱਡਾ ਸ਼ਹਿਰ, ਸਨਅਤੀ, ਵਿੱਦਿਅਕ ਅਤੇ ਸੰਸਕ੍ਰਿਤਕ ਕੇਂਦਰ ਹੈ। ਇਹ ਤਿੰਨ ਪਾਸਿਆਂ ਤੋਂ ਆਉਂਦੀਆਂ ਰੇਲਾਂ ਦਾ ਜੰਕਸ਼ਨ ਵੀ ਹੈ।

18ਵੀਂ ਸਦੀ ਦੇ ਅਖਰੀਲੇ ਸਾਲਾਂ ਤੱਕ ਇਹ ਛੋਟਾ ਜਿਹਾ ਕਸਬਾ ਹੀ ਹੁੰਦਾ ਸੀ। ਪਹਿਲਾਂ ਪਹਿਲਾਂ ਇਹੀ ਜਗ੍ਹਾ ਮੰਗੋਲਾਂ ਦੀ ਚਰਾਗਾਹ ਵੀ ਹੁੰਦੀ ਸੀ। ਇਥੇ ਚੀਨੀ ਸ਼ਹਿਰਾਂ ਤੋਂ ਲੋਕ ਆ ਕੇ ਵੱਸੇ ਹੋਏ ਸਨ। ਸੰਨ 1791 ਵਿਚ ਇਹ ਸਾਰਾ ਖੇਤਰ ਮੰਗੋਲ ਡਿਊਕ ਨੇ ਚੀਨੀ ਬਸਤੀਆਂ ਸਥਾਪਿਤ ਕਰਨ ਲਈ ਲੈ ਲਿਆ। ਸੰਨ 1802 ਵਿਚ ਇਥੋਂ ਦਾ ਉਪ-ਪ੍ਰੀਫੈਕਟ ਨਿਯੁਕਤ ਕਰਕੇ ਸ਼ਹਿਰ ਨੂੰ ਉਪ-ਪ੍ਰੀਫੈਕਚਰ ਦਾ ਦਰਜਾ ਦਿੱਤਾ ਗਿਆ ਤੇ ਬਾਅਦ ਵਿਚ ਪ੍ਰੀਫੈਕਚਰ ਬਣਾ ਦਿੱਤਾ ਗਿਆ। 19ਵੀਂ ਸਦੀ ਦੇ ਆਖਰੀ ਸਾਲਾਂ ਵਿਚ ਬਸਤੀਕਰਨ ਦੀ ਰਫ਼ਤਾਰ ਵਧ ਜਾਣ ਕਾਰਨ ਇਸ ਨੂੰ ਕਈ ਕਾਊਂਟੀਆਂ ਵਿਚ ਵੰਡਣਾ ਪਿਆ। ਸ਼ਹਿਰ ਦੀ ਮਹੱਤਤਾ 1900 ਤੋਂ ਪਿਛੋਂ ਹੀ ਵਧੀ। ਸੰਨ 1901 ਵਿਚ ਚੀਨੀ ਪੂਰਬੀ ਰੇਲਵੇ ਲਾਈਨ ਦੇ ਮੁਕੰਮਲ ਹੋਣ ਨਾਲ ਇਸ ਸ਼ਹਿਰ ਦੀ ਮਹੱਤਤਾ ਹੋਰ ਵੀ ਵਧੀ ਪਰ 1894-95 ਵਿਚ ਚੀਨੀ-ਜਾਪਾਨੀ ਜੰਗ ਵੇਲੇ ਸ਼ਹਿਰ ਦੇ ਦੱਖਣ ਵੱਲ ਦੀ ਰੇਲਵੇ ਦੇ ਕੁਝ ਹਿੱਸੇ ਉੱਤੇ ਜਾਪਾਨੀਆਂ ਦਾ ਕਬਜ਼ਾ ਹੋ ਗਿਆ ਸੀ ਅਤੇ ਉਨ੍ਹਾਂ ਨੇ 1932 ਵਿਚ ਪੁਰਾਣੇ ਚੀਨੀ ਸ਼ਹਿਰ ਦੇ ਉੱਤਰ ਵੱਲ ਨਵੇਂ ਸ਼ਹਿਰ ਦੀ ਉਸਾਰੀ ਆਰੰਭੀ। ਜਾਪਾਨੀ ਕਬਜ਼ੇ ਹੇਠ ਚਾਂਗਚੁਨ ਦੀ ਵਸੋਂ ਵੀ ਵਧਣੀ ਸ਼ੁਰੂ ਹੋ ਗਈ। ਉਨ੍ਹਾਂ ਨੇ ਮੈਂਚੂਕਵੋ ਦੀ ਰਾਜਧਾਨੀ ਮਯੁਕਡੈੱਨ ਦੀ ਬਜਾਇ ਇਥੇ ਬਣਾ ਲਈ। ਇਸੇ ਵਿਸ਼ੇ ਕਰਕੇ ਨਵੇਂ ਸ਼ਹਿਰ ਵਿਚ ਇਮਾਰਤ ਉਸਾਰੀ, ਹਲਕੇ ਉਦਯੋਗ ਲਗਾਉਣ ਦਾ ਕੰਮ ਬੜੀ ਤੇਜ਼ੀ ਨਾਲ ਕੀਤਾ ਗਿਆ। ਅਗਸਤ, 1945 ਵਿਚ ਦੂਜੇ ਮਹਾਂ ਯੁੱਧ ਵੇਲੇ ਸੋਵੀਅਤ ਰੂਸ ਦੀਆਂ ਫ਼ੌਜਾਂ ਨੇ ਸ਼ਹਿਰ ਤੇ ਕਬਜ਼ਾ ਕਰ ਲਿਆ। ਭਾਰੀ ਨੁਕਸਾਨ ਕਰਕੇ ਖ਼ੂਬ ਲੁੱਟ-ਮਾਰ ਕੀਤੀ। ਸੰਨ 1946-47 ਵਿਚ ਫੇਰ ਇਥੇ ਚੀਨੀ ਖਾਨਾਜੰਗੀ ਵੇਲੇ ਵੀ ਕਾਫ਼ੀ ਨੁਕਸਾਨ

ਹੋਇਆ। ਸੰਨ 1948 ਵਿਚ ਇਥੇ ਕਮਿਊਨਿਸਟਾਂ ਦਾ ਰਾਜ ਹੋ ਗਿਆ। ਇਸ ਪਿਛੋਂ ਇਹ ਮਸ਼ਹੂਰ ਸਨਅਤੀ ਕੇਂਦਰ ਬਣ ਗਿਆ। ਅੱਜਕੱਲ੍ਹ ਇਥੇ ਟਰੱਕ, ਕਾਰਾਂ, ਬੱਸਾਂ, ਮਸ਼ੀਨਾਂ ਦੇ ਪੁਰਜ਼ੇ, ਰਸਾਇਣਿਕ ਪਦਾਰਥ, ਦਵਾਈਆਂ, ਭੋਜਨ ਦੀਆਂ ਵਸਤਾਂ, ਕੱਪੜਾ ਅਤੇ ਰੇਲ-ਗੱਡੀਆਂ ਦੇ ਇੰਜਨ ਆਦਿ ਬਣਦੇ ਹਨ।

ਅੱਜਕੱਲ੍ਹ ਇਹ ਕੀਰਿਨ ਪ੍ਰਾਂਤ ਦਾ ਸੰਸਕ੍ਰਿਤਕ ਅਤੇ ਸਿੱਖਿਆ ਦਾ ਮੁੱਖ ਕੇਂਦਰ ਹੈ। ਪੁਰਾਣੀ ਜਾਪਾਨੀ ਯੂਨੀਵਰਸਿਟੀ ਦੀ ਕੀਰਿਨ ਯੂਨੀਵਰਸਿਟੀ ਬਣਾ ਦਿੱਤੀ ਹੈ। ਚੀਨੀ ਵਿਗਿਆਨ ਅਕੈਡਮੀ ਦੀ ਇਕ ਸ਼ਾਖ ਇਥੇ ਹੈ। ਇਸ ਤੋਂ ਇਲਾਵਾ ਆਮ ਵਿਸ਼ਿਆਂ ਨਾਲ ਸਬੰਧਤ ਇਕ ਹੋਰ ਯੂਨੀਵਰਸਿਟੀ ਹੈ ਜਿਸ ਨਾਲ ਸਬੰਧਤ ਬਹੁਤ ਸਾਰੇ ਕਾਲਜ ਵੀ ਹਨ। ਉਦਯੋਗ ਅਤੇ ਖੇਤੀਬਾੜੀ ਨਾਲ ਸਬੰਧਤ ਤੇ ਹੋਰ ਕਈ ਕਿਸਮ ਦੇ ਤਕਨੀਕੀ ਕਾਲਜ ਅਤੇ ਖੋਜ ਸੰਸਥਾਵਾਂ ਵੀ ਇਸ ਸ਼ਹਿਰ ਵਿਚ ਮੌਜੂਦ ਹਨ।

ਆਬਾਦੀ—2,110,000 (1991)

43° 53' ਉ. ਵਿਥ.; 125° 19' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 733; ਕੋਲ. ਐਨ. 4 : 559; ਵੈ. ਜਗ. ਡਿ.: 241

**ਚਾਂਗ ਚੁਨ ਕਿਉ** : ਇਹ ਤਾਓ ਧਰਮ ਨੂੰ ਮੰਨਣ ਵਾਲਾ ਇਕ ਸੰਤ ਸੀ ਜਿਸ ਦਾ ਜਨਮ 1148 ਵਿਚ ਸ਼ਾਂਤੁੰਗ ਵਿਚ ਹੋਇਆ ਸੀ। ਮੰਗੋਲ ਸਾਮਰਾਜ ਦੀ ਮਹਾਨ ਹਸਤੀ ਚੰਗੇਜ਼ ਖ਼ਾਂ ਨੇ 1219 ਵਿਚ ਇਸ ਨੂੰ ਬੜੇ ਸਨਮਾਨ ਨਾਲ ਸੱਦਾ ਦਿੱਤਾ। 15 ਮਈ, 1219 ਦਾ ਲਿਖਿਆ ਹੋਇਆ ਚੰਗੇਜ਼ ਖ਼ਾਂ ਦਾ ਇਹ ਪੱਤਰ ਅਜੇ ਤੱਕ ਸੁਰੱਖਿਅਤ ਹੈ। ਪੱਤਰ ਪ੍ਰਾਪਤ ਕਰਕੇ 1219 ਵਿਚ ਇਹ ਸ਼ਾਂਤੁੰਗ ਤੋਂ ਪੀਕਿੰਗ ਲਈ ਰਵਾਨਾ ਹੋਇਆ। ਅਣਗਿਣਤ ਪਰਬਤ-ਲੜੀਆਂ ਅਤੇ ਨਦੀ ਨਾਲੇ ਲੰਘ ਕੇ ਇਹ ਹਿੰਦੂਕੁਸ਼ ਪਹੁੰਚਿਆ ਜਿਥੇ ਚੰਗੇਜ਼ ਖ਼ਾਂ ਨੇ ਆਪਣੀ ਸੈਨਾ ਨਾਲ ਡੇਰਾ ਲਾਇਆ ਹੋਇਆ ਸੀ। ਸੰਨ 1224 ਵਿਚ ਇਹ ਆਪਣੀ ਯਾਤਰਾ ਤੋਂ ਵਾਪਸ ਮੁੜਿਆ। ਚਾਂਗ ਦੇ ਚੇਲਿਆਂ ਅਤੇ ਸਾਥੀਆਂ ਨੇ ਇਸ ਨਿਡਰਤਾ ਭਰਪੂਰ ਸਫ਼ਰ ਦਾ ਬੜੇ ਮਨੋਰੰਜਕ ਢੰਗ ਨਾਲ ਵਰਨਣ ਕੀਤਾ ਹੈ। ਚੰਗੇਜ਼ ਖ਼ਾਂ ਨੇ ਤਾਓ ਮੱਠ ਬਣਾਉਣ ਲਈ ਕੁਝ ਭੂਮੀ ਚਾਂਗ ਨੂੰ ਦਾਨ ਕੀਤੀ ਸੀ।

ਹ. ਪੁ.—ਹਿੰ. ਵਿ. ਕੋ. 4 : 181

**ਚਾਂਗ ਜੋ** : ਦੱਖਣ-ਪੂਰਬੀ ਚੀਨ ਵਿਚ ਦੱਖਣੀ ਫੂਕਯੈਨ ਪ੍ਰਾਂਤ ਦਾ ਇਕ ਸ਼ਹਿਰ ਹੈ ਜਿਸ ਦੇ ਲਾਂਗ ਗਿਆਰਾਂ, ਲੁੰਗ ਕੀ ਅਤੇ ਜੈਂਗ ਜੋ ਕਈ ਨਾਂ ਹਨ। ਇਹ ਲੁੰਗ ਕੀ ਖੇਤਰ ਦਾ ਪ੍ਰਸ਼ਾਸਕੀ ਕੇਂਦਰ ਅਤੇ ਕਾਉਂਟੀ ਪੱਧਰ ਦੀ ਨਗਰਪਾਲਿਕਾ ਹੈ। ਇਹ ਚੀਨ ਸਾਗਰ ਦੇ ਤੱਟ ਤੇ ਆਮਾਏ ਬੰਦਰਗਾਹ ਤੋਂ 48 ਕਿ. ਮੀ. ਪੱਛਮ ਵੱਲ ਜੀਓਲੰਗ ਜੀਆਂਗ ਦਰਿਆ ਵਿਚਲੇ ਗ੍ਰੇਨਾਈਟ ਚਟਾਨਾਂ ਵਾਲੇ ਟਾਪੂ ਉੱਤੇ ਵਸਿਆ ਹੋਇਆ ਹੈ। ਇਥੋਂ ਦੀ ਜਲਵਾਯੂ ਬੜੀ ਸੁਹਾਵਣੀ ਹੈ।

ਚਾਂਗ ਜੋ ਸ਼ਹਿਰ ਦੀ ਸਥਾਪਨਾ 502-515 ਵਿਚ ਇਕ ਕਾਉਂਟੀ ਵਜੋਂ ਹੋਈ ਅਤੇ 686 ਵਿਚ ਇਸ ਨੂੰ ਮੌਜੂਦਾ ਨਾਂ ਦੇ ਕੇ ਪ੍ਰੀਫ਼ੈਕਚਰ ਬਣਾ ਦਿੱਤਾ ਗਿਆ। 8ਵੀਂ ਸਦੀ ਦੇ ਅੱਧ ਵਿਚ ਲਗਭਗ 1600 ਪਰਿਵਾਰਾਂ ਦੀ ਕੇਵਲ ਇਕ ਛੋਟੀ ਜਿਹੀ ਚੀਨੀ ਸਰਹੱਦ ਚੌਕੀ ਹੁੰਦੀ ਸੀ। 9ਵੀਂ ਸਦੀ ਵਿਚ ਫੂਕਯੈਨ ਪ੍ਰਾਂਤ ਦੀ ਤੇਜ਼ ਆਬਾਦਕਾਰੀ ਨਾਲ ਇਹ ਸ਼ਹਿਰ ਉੱਨਤ ਹੋਣਾ ਸ਼ੁਰੂ ਹੋ ਗਿਆ। ਸੰਨ 909 ਤੋਂ 944 ਵਿਚ ਮਿਨ ਰਾਜਿਆਂ ਅਧੀਨ ਇਹ ਵਪਾਰਕ ਕੇਂਦਰ ਵੀ ਬਣ ਗਿਆ। ਸੁੰਗ ਖ਼ਾਨਦਾਨਾਂ (906-1279) ਵਿਚ ਇਹ ਬਹੁਤ ਵੱਡਾ ਸ਼ਹਿਰ ਬਣ ਗਿਆ। ਇਸ ਦੇ ਨਾਲ ਹੀ ਇਹ ਦੱਖਣ-ਪੂਰਬੀ ਤੱਟ ਉੱਤੇ ਇਕ ਵੱਡਾ ਵਪਾਰਕ ਕੇਂਦਰ ਅਤੇ ਇੰਡੋਨੇਸ਼ੀਆ ਅਤੇ ਦੱਖਣ-ਪੂਰਬੀ ਏਸ਼ੀਆ ਨਾਲ ਸਮੁੰਦਰੋਂ ਪਾਰ ਕੀਤੇ ਜਾਣ ਵਾਲੇ ਵਪਾਰ ਦਾ ਕੇਂਦਰ ਸੀ। ਇਸ ਪਿਛੋਂ ਮਿੰਗ ਖ਼ਾਨਦਾਨ (1368-1644) ਦੇ ਰਾਜ ਕਾਲ ਦੌਰਾਨ ਇਸ ਦਾ ਫਿਲਪੀਨ ਨਾਲ ਵਪਾਰ ਹੋਣ ਲੱਗ ਪਿਆ। ਉਸ ਸਮੇਂ ਇਹ ਆਪਣੇ ਗੁਆਂਢੀ ਦੇਸ਼ਾਂ ਵਿਚ ਖੰਡ ਅਤੇ ਰੇਸ਼ਮੀ ਕੱਪੜਾ ਬਣਾਉਣ ਲਈ ਮਸ਼ਹੂਰ ਸੀ ਪਰ ਦਰਿਆ ਦੇ ਪਾਣੀ ਦੇ ਘੱਟ ਜਾਣ ਕਾਰਨ ਇਥੋਂ ਦਾ ਸਾਰਾ ਵਪਾਰ ਪਹਿਲਾਂ ਬੰਦਰਗਾਹ ਰਾਹੀਂ ਤੇ ਪਿਛੋਂ ਚੀਨ ਸਾਗਰ ਦੇ ਤੱਟ ਤੇ ਸਥਿਤ ਮਸ਼ਹੂਰ ਬੰਦਰਗਾਹ ਆਮਾਏ ਰਾਹੀਂ ਹੋਣ ਲੱਗ ਪਿਆ। ਅੱਜਕੱਲ੍ਹ ਇਹ ਸ਼ਹਿਰ ਫੂਕਯੈਨ ਪ੍ਰਾਂਤ ਨਾਲ ਅਤੇ ਚੀਨ ਦੇ ਹੋਰਨਾਂ ਸ਼ਹਿਰਾਂ ਨਾਲ ਸੜਕਾਂ ਤੇ ਰੇਲਾਂ ਦੁਆਰਾ ਜੁੜਿਆ ਹੋਇਆ ਹੈ। ਇਹ ਫੂਕਯੈਨ ਪ੍ਰਾਂਤ ਦੀਆਂ ਜ਼ਰਾਇਤੀ ਉਪਜਾਂ ਦੀ ਭਾਰੀ ਮੰਡੀ ਹੈ। ਇਥੇ ਵਧੇਰੇ ਕਰਕੇ ਜ਼ਰਾਇਤੀ ਉਪਜਾਂ ਤੇ ਆਧਾਰਿਤ ਛੋਟੇ ਪੈਮਾਨੇ ਦੇ ਉਦਯੋਗ ਧੰਦੇ ਵੀ ਸਥਾਪਿਤ ਹਨ। ਅੰਦਰੂਨੀ ਖੇਤਰਾਂ ਵੱਲੋਂ ਫਲ, ਸਣ, ਗੰਨਾ, ਇਮਾਰਤੀ ਲੱਕੜੀ ਇਥੇ ਆਉਂਦੀ ਹੈ ਤੇ ਇਥੋਂ ਇਹ ਸਾਰੀਆਂ ਵਸਤਾਂ ਸਮੁੰਦਰੀ ਜਹਾਜ਼ਾਂ ਰਾਹੀਂ ਆਮਾਏ ਭੇਜੀਆਂ ਜਾਂਦੀਆਂ ਹਨ।

ਇਥੇ ਆਟਾ ਪੀਹਣ, ਚਾਹ ਪ੍ਰਾਸੈੱਸ ਕਰਨ, ਸਣ ਦੀਆਂ ਚੀਜ਼ਾਂ ਬਣਾਉਣ, ਸ਼ੀਸ਼ਾ ਅਤੇ ਕਾਗਜ਼ ਬਣਾਉਣ ਅਤੇ ਛਪਾਈ ਆਦਿ ਦਾ ਕੰਮ ਹੁੰਦਾ ਹੈ। ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ ਸ਼ਹਿਰ ਦੇ ਦੱਖਣੀ ਦਰਵਾਜ਼ੇ ਦੇ ਬਾਹਰਵਾਰ ਬੋਧੀ ਮੰਦਰ ਹੈ।

ਆਬਾਦੀ—531,470 (1990)

24° 33' ਉ. ਵਿਥ. ; 117° 39' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 732; ਕੋਲ. ਐਨ. 4 : 559; ਵੈ. ਜਗ. ਡਿ.

**ਚਾਂਗ-ਭਕਾਰ** : ਅਣਵੰਡੇ ਭਾਰਤ ਦੇ ਕੇਂਦਰੀ ਪ੍ਰਾਂਤਾਂ ਦੇ ਅਧੀਨ ਇਹ ਇਕ ਸ਼ਾਹੀ ਰਿਆਸਤ ਹੁੰਦੀ ਸੀ। ਇਸ ਦਾ ਰਕਬਾ 234 ਵ. ਕਿ. ਮੀ. ਸੀ। ਸੰਨ 1819 ਵਿਚ ਅੰਗਰੇਜ਼ਾਂ ਨੇ ਇਥੋਂ ਦੇ ਰਾਜਿਆਂ ਨਾਲ ਸੰਧੀ ਕਰਕੇ ਇਸ ਨੂੰ ਆਪਣੇ ਅਧੀਨ ਕਰ ਲਿਆ ਸੀ ਪਰ ਭਾਰਤ ਨੂੰ ਆਜ਼ਾਦੀ ਮਿਲਣ ਮਗਰੋਂ ਇਹ ਰਿਆਸਤ ਮੱਧ ਪ੍ਰਦੇਸ਼ ਰਾਜ ਵਿਚ ਮਿਲਾ ਦਿੱਤੀ ਗਈ।

ਹ. ਪੁ.—ਇੰਪ. ਗ. ਇੰਡ. 10 : 170; ਵੈ. ਜਗ. ਡਿ. 241

**ਚਾਂਗਲ ਗਲੀ** : ਪਾਕਿਸਤਾਨ ਦੇ ਉੱਤਰ-ਪੱਛਮੀ ਸੀਮਾ ਪ੍ਰਾਂਤ ਵਿਚ ਹਜ਼ਾਰਾ ਜ਼ਿਲ੍ਹੇ ਦੀ ਐਬਟਾਬਾਦ ਤਹਿਸੀਲ ਵਿਚ ਪਹਾੜੀ ਤੇ ਵਾਕਿਆ ਇਕ ਸ਼ਹਿਰ ਹੈ ਜੋ ਮਰੀ ਤੋਂ ਐਬਟਾਬਾਦ ਵੱਲ ਜਾਂਦੀ ਸੜਕ ਤੇ ਪੈਂਦਾ ਹੈ। ਇਥੇ ਉੱਤਰੀ ਕਮਾਨ ਸਕੂਲ ਦਾ ਹੈੱਡ-ਕੁਆਟਰ ਹੈ।

34° 00' ਉ. ਵਿਥ.; 73° 23' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 173

**ਚਾਗਾ** : ਬਾਂਟੂ ਭਾਸ਼ਾ ਬੋਲਣ ਵਾਲਾ ਅਫ਼ਰੀਕਾ ਦਾ ਇਹ ਇਕ ਕਬੀਲਾ ਹੈ। ਲਗਭਗ 200,000 ਲੋਕਾਂ ਦਾ ਇਹ ਕਬੀਲਾ ਉੱਤਰੀ ਤਨਜ਼ਾਨੀਆ ਵਿਚ ਕਿਲਮਨਜਾਰੋ ਪਹਾੜਾਂ ਦੀਆਂ ਜ਼ਰਖੇਜ਼ ਦੱਖਣੀ ਢਲਾਨਾਂ ਉੱਤੇ ਵਸਿਆ ਹੋਇਆ ਹੈ। ਇਹ ਅਫ਼ਰੀਕਾ ਦੇ ਸਾਰੇ ਕਬੀਲਿਆਂ ਵਿਚੋਂ ਸਭ ਤੋਂ ਅਮੀਰ, ਜਥੇਬੰਦ, ਸ਼ਕਤੀਸ਼ਾਲੀ ਅਤੇ ਆਧੁਨਿਕ ਕਬੀਲਾ ਹੈ। ਇਹ ਲੋਕ ਪਹਾੜਾਂ ਦੀਆਂ ਢਲਾਨਾਂ ਉੱਤੇ ਪੌੜੀਨੁਮਾ ਖੇਤਾਂ ਵਿਚ ਖੇਤੀ ਕਰਦੇ ਹਨ ਜੋ ਬਹੁਤ ਹੀ ਸੰਘਣੀ ਵਸੋਂ ਵਾਲੇ ਲੋਕਾਂ ਦਾ ਜੀਵਨ-ਨਿਰਬਾਹ ਦਾ ਸਹਾਰਾ ਹੈ। ਸੇਂਜੂ ਜ਼ਮੀਨ ਤੇ

ਐਲੂਸਾਈਨ, ਬਾਜਰਾ, ਕੇਲਾ ਅਤੇ ਕਾਫੀ ਦੀ ਪੈਦਾਵਾਰ ਕੀਤੀ ਜਾਂਦੀ ਹੈ। ਇਹ ਲੋਕ ਖਾਦ ਹਾਸਲ ਕਰਨ ਖ਼ਾਤਰ ਪਸ਼ੂਆਂ ਨੂੰ ਪਾਲਦੇ ਹਨ। ਇਹ ਸਥਾਈ ਤੌਰ ਤੇ ਖੇਤੀ ਕਰਦੇ ਹਨ। ਚੋਗਾ ਕਬੀਲੇ ਕਿਲਮਨਜਾਰੋ ਪਹਾੜਾਂ ਦੀਆਂ ਢਲਾਣਾਂ ਉੱਤੇ ਬਾਹਰੋਂ ਆ ਕੇ ਵੱਸੇ ਵੱਖ ਵੱਖ ਕਬੀਲਿਆਂ ਦੀ ਸੰਤਾਨ ਹਨ। ਚਾਰ ਸੌ ਮੁੱਖ ਕਬੀਲਿਆਂ ਵਿਚੋਂ ਬਹੁਤੇ ਤਾਂ ਕਾਮੰਬਾ ਮੂਲ ਦੇ ਅਤੇ ਬਾਕੀ ਤੀਤਾ, ਮਾਸਾਈ ਅਤੇ ਹੋਰਨਾਂ ਕਬੀਲਿਆਂ ਵਿਚੋਂ ਹਨ। ਬਾਹਰੋਂ ਆ ਕੇ ਵੱਸੇ ਇਨ੍ਹਾਂ ਕਬੀਲਿਆਂ ਨੇ ਸਭਿਆਚਾਰਕ ਅਤੇ ਭਾਸ਼ਾਈ ਵਖਰੇਵੇਂ ਕਾਰਨ ਆਪੋ-ਆਪਣੇ ਰਾਜ ਕਾਇਮ ਕਰ ਲਏ। ਫਿਰ ਇਨ੍ਹਾਂ ਦਾ ਆਪਸੀ ਮੇਲ-ਜੋਲ ਵੀ ਵਧਿਆ। ਕਈ ਵੇਰ ਇਨ੍ਹਾਂ ਕਬੀਲਿਆਂ ਦੀਆਂ ਆਪਸੀ ਲੜਾਈਆਂ ਵੀ ਹੁੰਦੀਆਂ ਰਹੀਆਂ। ਇਨ੍ਹਾਂ ਕਬੀਲਿਆਂ ਦੇ ਪਹਿਲੇ ਆਗੂ ਜਾਂ ਮੁਖੀ ਆਪਣੇ ਆਪਣੇ ਖੇਤਰ ਦੇ ਮੁਖੀ ਬਣੇ। ਕਈ ਵਾਰੀ ਇਨ੍ਹਾਂ ਅਧੀਨ ਇਕ ਤੋਂ ਵੱਧ ਕਬੀਲਾ ਵੀ ਰਿਹਾ ਪਰ ਇਨ੍ਹਾਂ ਦਾ ਕੋਈ ਵੀ ਸਰਵੋਤਮ ਮੁਖੀ ਜਾਂ ਨੇਤਾ ਨਹੀਂ ਸੀ। ਸੰਨ 1893 ਵਿਚ ਜਰਮਨ ਪ੍ਰਸ਼ਾਸਨ ਅਧੀਨ ਮਾਰੀਐਲੀ ਨੂੰ ਸਰਵੋਤਮ ਮੁਖੀ ਮੰਨਿਆ ਗਿਆ। ਪਹਿਲੇ ਮੁਖੀ ਦਾ ਲੜਕਾ ਟਾਮਸ ਮਾਰੀਐਲੀ 1951 ਤੋਂ 1960 ਤੱਕ ਸਰਵੋਤਮ ਮੁਖੀ ਰਿਹਾ। ਇਸ ਤੋਂ ਪਿਛੋਂ ਇਹ ਅਹੁਦਾ ਖਤਮ ਕਰ ਦਿੱਤਾ ਗਿਆ ਅਤੇ ਇਸ ਦੀ ਥਾਂ ਇਕ ਕਬਾਇਲੀ ਕੌਂਸਲ ਅਤੇ ਚੁਣੇ ਹੋਏ ਪ੍ਰਧਾਨ ਨੇ ਲੈ ਲਈ।

ਹ. ਪੁ.—ਐਨ. ਬ੍ਰਿ. 5 : 232; ਐਨ. ਬ੍ਰਿ. ਮਾ. 2 : 707

**ਚਾਚੰਗਸਾਓ** : ਪ੍ਰਾਂਤ—ਦੱਖਣ-ਕੇਂਦਰੀ ਥਾਈਲੈਂਡ ਵਿਚ ਥਾਈਲੈਂਡ ਦੀ ਖਾੜੀ ਦੇ ਉੱਤਰ-ਪੂਰਬ ਵੱਲ ਇਕ ਪ੍ਰਾਂਤ ਹੈ। ਇਸ ਦਾ ਖੇਤਰਫਲ 5,422 ਵ. ਕਿ. ਮੀ. ਅਤੇ ਵਸੋਂ 503,921 (1982) ਹੈ। ਪ੍ਰਾਂਤ ਦੀ ਬਹੁਤੀ ਵਸੋਂ ਇਸ ਦੇ ਮੈਦਾਨੀ ਖੇਤਰ ਮਾਇ-ਨਾਮ ਬੈਂਗ ਪੇਕਾਂਗ ਦਰਿਆਈ ਬੇਸਿਨ ਵਿਚ ਰਹਿੰਦੀ ਹੈ। ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਚੌਲ ਉਗਾਉਣਾ ਅਤੇ ਚੌਲ ਛੜਨਾ ਹੈ। ਇਥੇ ਸਰਕਾਰੀ ਸ਼ਰਾਬ ਦਾ ਕਾਰਖ਼ਾਨਾ ਵੀ ਹੈ। ਤੱਟ ਦੇ ਲਾਗੇ 12 ਕਿ. ਮੀ. ਦੇ ਸਮੁੰਦਰੀ ਖੇਤਰ ਵਿਚ ਲੂਣ ਕੱਢਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 703

**ਚਾਚੰਗਸਾਓ** : ਸ਼ਹਿਰ—ਥਾਈਲੈਂਡ ਦੇ ਇਸੇ ਨਾਂ ਦੇ ਪ੍ਰਾਂਤ ਦਾ ਸਦਰ-ਮੁਕਾਮ ਹੈ ਜੋ ਬੈਂਗ ਪੇਕਾਂਗ ਦਰਿਆ ਤੇ ਸਥਿਤ ਹੈ। ਬੈਂਕਾਕ ਤੋਂ 64 ਕਿ. ਮੀ. ਪੂਰਬ ਵੱਲ ਕੰਬੋਡੀਆ ਦੀ ਰਾਜਧਾਨੀ ਨਾਮ-ਪੈਨ ਵੱਲ ਜਾਂਦੀ ਰੇਲਵੇ ਲਾਈਨ ਤੇ ਪੈਂਦਾ ਹੈ। ਇਸ ਤੋਂ ਇਲਾਵਾ ਇਹ ਤੱਟੀ ਖੇਤਰ ਵਿਚ ਦੱਖਣ-ਪੂਰਬ ਤੋਂ ਤਰਾਤ ਵੱਲ ਜਾਣ ਵਾਲੇ ਸ਼ਾਹਰਾਹ ਦਾ ਮੁੱਖ ਕੇਂਦਰ ਹੈ। ਇਥੋਂ ਚੌਲਾਂ ਦਾ ਨਿਰਯਾਤ ਕੀਤਾ ਜਾਂਦਾ ਹੈ। ਇਹ ਬੋਧੀਆਂ ਦਾ ਤੀਰਥ ਅਸਥਾਨ ਵੀ ਹੈ।

ਆਬਾਦੀ—34, 543 (1980)

ਹ. ਪੁ.—ਐਨ. ਬ੍ਰਿ. ਮਾ. 2 : 703; ਵੈ. ਜਗ. ਡਿ. 238

**ਚਾਡ** : ਉੱਤਰੀ ਕੇਂਦਰੀ ਅਫ਼ਰੀਕਾ ਦਾ ਇਹ ਇਕ ਸੁਤੰਤਰ ਦੇਸ਼ ਹੈ। ਇਸ ਨੂੰ ਸ਼ਾਦ ਅਤੇ ਚੈਡ ਵੀ ਕਹਿੰਦੇ ਹਨ। ਇਸ ਦੇ ਉੱਤਰ ਵੱਲ ਲਿਬੀਆ, ਪੂਰਬ ਵੱਲ ਸੂਡਾਨ, ਦੱਖਣ ਵਲ ਕੇਂਦਰੀ ਅਫ਼ਰੀਕੀ ਗਣਰਾਜ, ਪੱਛਮ ਵੱਲ ਕੈਮਰੂਨ, ਨਾਈਜੀਰੀਆ ਅਤੇ ਨਾਈਜਰ ਦੇਸ਼ ਹਨ। ਵਿਰਲੀ ਵਸੋਂ ਵਾਲਾ ਇਹ ਦੇਸ਼ ਰਕਬੇ ਪੱਖੋਂ ਫ਼ਰਾਂਸ ਨਾਲੋਂ ਦੁੱਗਣਾ ਹੈ। ਇਸ ਦਾ ਖੇਤਰਫਲ 1,284,000 ਵ. ਕਿ. ਮੀ. ਅਤੇ ਆਬਾਦੀ 5,960,000 (1992) ਹੈ। ਅਫ਼ਰੀਕੀ ਮਹਾਂਦੀਪ ਦਾ ਇਹ ਪੰਜਵਾਂ ਵੱਡਾ ਦੇਸ਼ ਹੈ। ਇਸ ਦੀ ਰਾਜਧਾਨੀ ਫੋਰਟਲੈਮੀ ਹੈ। ਇਹ ਦੇਸ਼ ਕਿਸੇ ਪਾਸਿਓਂ ਵੀ ਸਮੁੰਦਰ ਨਾਲ ਨਹੀਂ ਲਗਦਾ। 11 ਅਗਸਤ, 1960 ਨੂੰ ਫ਼ਰਾਂਸ ਤੋਂ ਸੁਤੰਤਰ ਹੋਣ ਤੋਂ ਪਹਿਲੋਂ ਇਹ ਫ਼ਰਾਂਸ ਦੀਆਂ ਅਫ਼ਰੀਕੀ ਬਸਤੀਆਂ ਵਿਚ ਸ਼ਾਮਲ ਹੁੰਦਾ ਸੀ। ਇਸ ਦੇਸ਼ ਦੀਆਂ ਹੱਦਾਂ ਬਸਤੀਵਾਦ ਵੇਲੇ ਦੀਆਂ ਹੀ ਨਿਸ਼ਚਤ ਹੋਈਆਂ ਹਨ। ਫ਼ਰਾਂਸੀਸੀ ਇਥੋਂ ਦੀ ਰਾਸ਼ਟਰੀ ਭਾਸ਼ਾ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਧਰਾਤਲ ਅਨੁਸਾਰ ਇਸ ਦੇਸ਼ ਦੀ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਇਹ ਕਿਸੇ ਪਾਸਿਓਂ ਸਮੁੰਦਰ ਨਾਲ ਨਹੀਂ ਲਗਦਾ ਅਤੇ ਦੇਸ਼ ਵਿਚ ਇਕੋ ਇਕ ਹੀ ਕੁਦਰਤੀ ਜਲ-ਭੰਡਾਰ ਚਾਡ ਝੀਲ ਹੈ ਜਿਹੜੀ ਦੇਸ਼ ਦੇ ਪੱਛਮ ਵੱਲ ਹੱਦ ਦੇ ਨਾਲ ਫੈਲੀ ਹੋਈ ਹੈ। ਇਸੇ ਝੀਲ ਵਿਚੋਂ ਦਰਿਆਵਾਂ ਦਾ ਜਲ-ਨਿਕਾਸ ਹੁੰਦਾ ਹੈ। ਝੀਲ ਦੇ ਨਾਲ ਲਗਵਾਂ ਦਰਿਆਈ ਬੇਸਿਨ ਹੈ ਜੋ ਰੇਤ ਅਤੇ ਚੀਕਨੀ ਮਿੱਟੀ ਦਾ ਬਣਿਆ ਹੈ। ਇਸ ਬੇਸਿਨ ਦਾ ਸਭ ਤੋਂ ਹੇਠਲਾ ਹਿੱਸਾ ਜੁਰਾਬ ਨਿਵਾਣ ਬੇਸਿਨ ਵਾਲਾ ਹੈ ਜੋ ਸਮੁੰਦਰੀ ਤਲ ਤੋਂ 175 ਕਿ. ਮੀ. ਉੱਚਾ ਹੈ। ਝੀਲ ਦੇ ਨਾਲ ਲਗਵੇਂ ਬੇਸਿਨ ਦੇ ਉੱਤਰ, ਪੂਰਬ ਅਤੇ ਦੱਖਣ ਵੱਲ ਪਹਾੜ ਹਨ। ਉੱਤਰ ਵੱਲ ਤਿਬਸਤੀ ਪਰਬਤ 3,415 ਮੀ. ਉੱਚੇ ਹਨ। ਇਨ੍ਹਾਂ ਪਰਬਤਾਂ ਵਿਚ ਹੀ ਦੇਸ਼ ਦੀ ਸਭ ਤੋਂ ਉੱਚੀ ਚੋਟੀ ਏਮੀ ਕੂਸੀ 3.395 ਮੀ. (11,204 ਫੁੱਟ) ਉੱਚੀ ਹੈ। ਪੂਰਬ ਵੱਲ ਨੀਵੀਆਂ ਜਿਹੀਆਂ ਪਹਾੜੀਆਂ ਅਤੇ ਐਨਆਂਡੀ ਪਠਾਰ 1,515 ਮੀ. (5,000 ਫੁੱਟ) ਉੱਚੀ ਹੈ। ਇਸ ਦੇਸ਼ ਦਾ ਉੱਤਰੀ ਅੱਧਾ ਹਿੱਸਾ ਸਹਿਰਾ ਮਾਰੂਥਲ ਹੇਠ ਹੈ।

**ਜਲ-ਪ੍ਰਵਾਹ**—ਦੇਸ਼ ਵਿਚ ਚਾਰੀ ਅਤੇ ਲਾਗੋਨ ਦੋ ਵੱਡੇ ਦਰਿਆ ਹਨ ਜਿਹੜੇ ਦੱਖਣ-ਪੂਰਬ ਵੱਲੋਂ ਦੀ ਆਉਂਦੇ ਹੋਏ ਫਾਰ-ਲਾਮੀ ਦੇ ਨੇੜੇ ਆਪੋ ਵਿਚ ਰਲ ਕੇ ਚਾਡ ਝੀਲ ਵਿਚ ਜਾ ਡਿਗਦੇ ਹਨ। ਦਰਿਆਵਾਂ ਤੋਂ ਇਲਾਵਾ ਦੇਸ਼ ਦੇ ਬਾਕੀ ਦਰਿਆ ਮੌਸਮੀ ਹਨ ਜਿਹੜੇ ਜਹਾਜ਼ਰਾਨੀ ਦੇ ਯੋਗ ਨਹੀਂ ਹਨ।

**ਜਲਵਾਯੂ**—ਇਥੋਂ ਦੀ ਜਲਵਾਯੂ ਵਿਚ ਵੀ ਬਹੁਤ ਭਿੰਨਤਾ ਵੇਖੀ ਜਾਂਦੀ ਹੈ। ਇਥੇ ਤਰ-ਊਸ਼ਣ ਖੰਡੀ ਜਲਵਾਯੂ ਤੋਂ ਲੈ ਕੇ ਖੁਸ਼ਕ ਮਾਰੂਥਲੀ ਜਲਵਾਯੂ ਪਾਈ ਜਾਂਦੀ ਹੈ। ਉੱਤਰ ਵੱਲ ਦੇ ਸਹਿਰਾ ਮਾਰੂਥਲੀ ਖੇਤਰ ਵਿਚ ਦਿਨ ਦੇ ਸਮੇਂ ਔਸਤ ਤਾਪਮਾਨ 54° ਸੈਂ. (130° ਫਾ.) ਤੋਂ ਵੀ ਵਧ ਜਾਂਦਾ ਹੈ। ਇਥੇ ਵਰਖਾ ਘੱਟ ਪੈਂਦੀ ਹੈ। ਇਥੇ ਹੀ ਲਾਰਗੀਆਉ ਦੇ ਸਥਾਨ ਤੇ 25 ਕਿ. ਮੀ. ਤੋਂ ਵੀ ਘੱਟ ਵਰਖਾ ਰਿਕਾਰਡ ਕੀਤੀ ਗਈ ਹੈ। ਸਿੱਲ੍ਹੇ ਅਤੇ ਖੁਸ਼ਕ ਊਸ਼ਣ-ਖੰਡੀ ਜਲਵਾਯੂ ਵਾਲੇ ਸ਼ਹਿਰਾਂ ਫੋਰਟ ਆਰਸਮੰਬੋ ਅਤੇ ਮੂੰਡੂ ਵਿਖੇ ਮਈ ਤੋਂ ਅਕਤੂਬਰ ਵਿਚ ਵਰਖਾ ਹੁੰਦੀ ਹੈ। ਇਥੇ 800 ਤੋਂ 1,200 ਮਿ. ਮੀ. ਵਰਖਾ ਹੁੰਦੀ ਹੈ ਦੇਸ਼ ਦੇ ਵਿਚਕਾਰਲੇ ਹਿੱਸੇ ਸਾਹਿਲ ਵਿਚ ਜੂਨ ਤੋਂ ਸਤੰਬਰ ਵਿਚ ਵਰਖਾ ਹੁੰਦੀ ਹੈ ਅਤੇ ਇਹ 300 ਤੋਂ 800 ਮਿ. ਮੀ. ਤਕ ਹੁੰਦੀ ਹੈ। ਇੰਜ ਸਮੁੱਚੇ ਤੌਰ ਤੇ ਦੇਸ਼ ਦੇ ਜਲਵਾਯੂ ਪੱਖੋਂ ਤਿੰਨ ਖੇਤਰ ਬਣ ਜਾਂਦੇ ਹਨ। ਮਾਰੂਥਲੀ, ਅਰਧ ਖੁਸ਼ਕ ਊਸ਼ਣ-ਖੰਡੀ (ਵਿਚਕਾਰਲਾ) ਦੱਖਣੀ ਜਾਂ ਖੁਸ਼ਕ ਅਤੇ ਸਿੱਲ੍ਹਾ ਊਸ਼ਣ-ਖੰਡੀ।

**ਮਿੱਟੀਆਂ**—ਚਾਡ ਵਿਚ ਕਈ ਤਰ੍ਹਾਂ ਦੀਆਂ ਮਿੱਟੀਆਂ ਮਿਲਦੀਆਂ ਹਨ। ਮਾਰੂਥਲੀ ਖੇਤਰਾਂ ਵਿਚ ਰੇਤਲੀਆਂ ਮਿੱਟੀਆਂ ਅਤੇ ਪਹਾੜੀ ਖੇਤਰਾਂ ਵਿਚ ਖੜੀਆਂ ਚੱਟਾਨਾਂ ਮਿਲਦੀਆਂ ਹਨ। ਪੱਛਮੀ ਖੇਤਰਾਂ ਵਿਚ ਹਾਈਡਰੋਮਾਰਫ਼ਿਕ (ਸੇਮਮਾਰੀ) ਮਿੱਟੀ ਅਤੇ ਵਾਦਾਈ ਪਰਬਤ ਦੀਆਂ ਨੰਗੀਆਂ ਤਹਿਆਂ ਅਤੇ ਢਲਾਣਾਂ ਉੱਤੇ ਲੋਹੇ ਵਾਲੀਆਂ ਲਾਲ ਰੰਗ ਦੀਆਂ ਮਿੱਟੀਆਂ ਮਿਲਦੀਆਂ ਹਨ। ਚਾਡ ਝੀਲ ਦੇ ਨਾਲ ਲਗਵੇਂ ਬੇਸਿਨ ਵਿਚ ਜਲੋਢ ਮਿੱਟੀ ਦੀਆਂ ਪਰਤਾਂ ਵਿੱਛੀਆਂ ਹੋਈਆਂ ਹਨ।

**ਬਨਸਪਤੀ ਅਤੇ ਜੀਵ ਜੰਤੂ**—ਜਲਵਾਯੂ ਵਾਂਗ ਬਨਸਪਤੀ ਦੇ ਵੀ ਇਥੇ ਤਿੰਨ ਖੇਤਰ ਹਨ। ਦੱਖਣ ਦੇ ਤਰ ਅਤੇ ਖੁਸ਼ਕ ਵਰਖਾ

ਵਾਲੇ ਖੇਤਰ ਵਿਚ ਝਾੜੀਆਂ, ਲੰਬੇ ਘਾਹ, ਚੌੜੇ ਪੱਤਿਆਂ ਵਾਲੇ ਪਤਝੜ ਦਰਖ਼ਤ, ਅਰਧ-ਖੁਸ਼ਕ ਊਸ਼ਣ-ਖੰਡੀ ਜਾਂ ਵਿਚਕਾਰਲੇ ਹਿੱਸੇ ਵਿਚ ਸਵਾਨਾ ਕਿਸਮ ਦੀ ਬਨਸਪਤੀ ਮਿਲਦੀ ਹੈ। ਗਰਮ ਖੁਸ਼ਕ ਜਲਵਾਯੂ ਵਾਲੇ ਖੇਤਰ ਵਿਚ ਕੰਡੇਦਾਰ ਝਾੜੀਆਂ ਮਿਲਦੀਆਂ ਹਨ। ਧੁਰ ਮਾਰੂਥਲੀ ਖੇਤਰ ਵਿਚ ਬਨਸਪਤੀ ਦੀ ਘਾਟ ਹੈ।

ਲੰਬੇ ਘਾਹ ਅਤੇ ਸਵਾਨਾ ਖੇਤਰ ਵਿਚ ਜੀਵ-ਜੰਤੂਆਂ ਦੀ ਭਰਮਾਰ ਹੈ। ਜੰਗਲਾਂ ਵਿਚ ਹਾਥੀ, ਗੈਂਡਾ, ਅਫ਼ਰੀਕੀ ਸੂਰ, ਜਿਰਾਫ਼, ਬਾਰਾਂ ਸਿੰਗਾ, ਸ਼ੇਰ, ਚੀਤਾ ਆਦਿ ਤੋਂ ਇਲਾਵਾ ਰੀਂਗਣ-ਪ੍ਰਾਣੀ ਅਤੇ ਪੰਛੀ ਵੀ ਮਿਲਦੇ ਹਨ। ਦਰਿਆਵਾਂ ਅਤੇ ਝੀਲਾਂ ਦੇ ਪਾਣੀਆਂ ਵਿਚ ਮੱਛੀਆਂ ਅਤੇ ਦਰਿਆਈ ਘੋੜੇ ਮਿਲਦੇ ਹਨ। ਬਹੁਤੀ ਵਰਖਾ ਵਾਲੇ ਦੱਖਣੀ ਖੇਤਰਾਂ ਵਿਚ ਕਈ ਕਿਸਮਾਂ ਦੇ ਕੀੜੇ-ਮਕੌੜੇ ਰਹਿੰਦੇ ਹਨ।

ਇਤਿਹਾਸ—ਸੰਨ 800 ਤੋਂ 1900 ਤੱਕ ਚਾਡ ਦੇਸ਼ ਦਾ ਇਲਾਕਾ ਬਹੁਤ ਸਾਰੇ ਰਾਜਾਂ ਵਿਚ ਵੰਡਿਆ ਰਿਹਾ ਹੈ। ਉਸ ਸਮੇਂ ਇਹ ਖੇਤਰ ਗ਼ੁਲਾਮਾਂ ਨੂੰ ਫੜਨ ਦੀ ਥਾਂ ਵੀ ਹੁੰਦਾ ਸੀ। ਕਈ ਵਪਾਰੀ ਇਥੇ ਹਾਥੀ-ਦੰਦ ਅਤੇ ਸ਼ੁਤਰਮੁਰਗ ਦੇ ਖੰਭਾਂ ਦੀ ਵੀ ਭਾਲ ਕਰਦੇ ਰਹੇ ਹਨ। ਫ਼ਰਾਂਸੀਸੀ ਇਸ ਖੇਤਰ ਵਲ 1890 ਦੇ ਦਹਾਕੇ ਵਿਚ ਆਏ। ਸੰਨ 1905 ਵਿਚ ਇਹ ਖੇਤਰ ਫ਼ਰਾਂਸੀਸੀ ਇਲਾਕੇ ਉਬਾਂਗੀ-ਸ਼ਾਰੀ ਜਿਸ ਨੂੰ ਅੱਜਕੱਲ੍ਹ ਕੇਂਦਰੀ ਅਫ਼ਰੀਕੀ ਗਣਰਾਜ ਕਹਿੰਦੇ ਹਨ, ਵਿਚ ਸ਼ਾਮਲ ਕਰ ਲਿਆ ਗਿਆ। ਸੰਨ 1910 ਵਿਚ ਇਹ ਸਾਰਾ ਖੇਤਰ ਫ਼ਰੈਂਚ ਇਕਵੈਟੋਰੀਅਨ ਅਫ਼ਰੀਕਾ (ਭੂ-ਮੱਧ-ਰੇਖੀ ਅਫ਼ਰੀਕਾ) ਵਿਚ ਮਿਲਾ ਲਿਆ ਗਿਆ। ਸੰਨ 1913 ਵਿਚ ਚਾਡ ਦੀਆਂ ਮੌਜੂਦਾ ਸਰਹੱਦਾਂ ਕਾਇਮ ਕੀਤੀਆਂ ਗਈਆਂ ਅਤੇ 1920 ਵਿਚ ਇਸ ਨੂੰ ਫ਼ਰੈਂਚ ਇਕਵੈਟੋਰੀਅਨ ਅਫ਼ਰੀਕਾ ਦੇ ਸੰਘ ਵਿਚ ਇਕ ਵੱਖਰੀ ਬਸਤੀ ਬਣਾ ਲਿਆ ਗਿਆ। 26 ਨਵੰਬਰ, 1958 ਵਿਚ ਫ਼ਰਾਂਸੀਸੀ ਭਾਈਚਾਰੇ ਦੇ ਅੰਦਰ ਇਸ ਨੂੰ ਖੁਦਮੁਖ਼ਤਾਰ ਗਣਰਾਜ ਬਣਾ ਦਿੱਤਾ ਗਿਆ। ਮਗਰੋਂ 11 ਅਗਸਤ, 1960 ਨੂੰ ਇਸ ਦਾ ਇਕ ਸੁਤੰਤਰ ਦੇਸ਼ ਵਜੋਂ ਐਲਾਨ ਕਰ ਦਿੱਤਾ ਗਿਆ। 20 ਸਤੰਬਰ, 1960 ਨੂੰ ਇਹ ਸੰਯੁਕਤ ਰਾਸ਼ਟਰ ਸੰਘ ਦਾ ਮੈਂਬਰ ਬਣ ਗਿਆ।

ਆਰਥਿਕਤਾ

**ਕੁਦਰਤੀ ਸਾਧਨ**—ਇਸ ਦੇਸ਼ ਵਿਚ ਕੁਦਰਤੀ ਜ਼ਖ਼ੀਰਿਆਂ ਦੀ ਘਾਟ ਹੈ। ਇਥੋਂ ਦਾ ਮੁੱਖ ਖਣਿਜ ਖਾਰ ਹੈ ਜਿਹੜਾ ਚਾਡ ਝੀਲ ਅਤੇ ਬਾਰਕਊ ਖੇਤਰਾਂ ਵਿਚ ਕੱਢਿਆ ਜਾਂਦਾ ਹੈ। ਇਸ ਦਾ ਸਾਲਾਨਾ ਉਤਪਾਦਨ 4,000 ਟਨ ਦਾ ਹੈ। ਇਸ ਦਾ ਕਾਫ਼ੀ ਉਤਪਾਦਨ ਨਾਈਜੀਰੀਆ ਨੂੰ ਭੇਜਿਆ ਜਾਂਦਾ ਹੈ। ਵਾਦਾਈ ਖੇਤਰ ਵਿਚ ਸੋਨੇ ਦੇ ਭੰਡਾਰਾਂ ਅਤੇ ਐਨਆਡੀ ਵਿਚ ਯੂਰੇਨੀਅਮ ਅਤੇ ਲਾਈ ਨੇੜੇ ਬਾਕਸਾਈਟ ਦੇ ਵੀ ਭੰਡਾਰਾਂ ਦਾ ਅਨੁਮਾਨ ਹੈ। ਪਣ-ਬਿਜਲੀ ਦੀਆਂ ਯੋਜਨਾਵਾਂ ਵੀ ਹਾਲੇ ਵਿਚਾਰ ਅਧੀਨ ਹਨ।

**ਖੇਤੀਬਾੜੀ**—ਪਸ਼ੂ ਪਾਲਣਾ ਅਤੇ ਖੇਤੀਬਾੜੀ ਇਥੋਂ ਦੇ ਮੁੱਖ ਧੰਦੇ ਹਨ। 96 ਫ਼ੀਸਦੀ ਵਸੋਂ ਇਨ੍ਹਾਂ ਦੋਹਾਂ ਕਿੱਤਿਆਂ ਵਿਚ ਲੱਗੀ ਹੋਈ ਹੈ। ਕਪਾਹ ਇਥੋਂ ਦੀ ਮੁੱਖ ਫ਼ਸਲ ਹੈ। ਕੁੱਲ ਨਿਰਯਾਤ ਦੀ ਆਮਦਨੀ ਦਾ 80 ਫ਼ੀਸਦੀ ਕਪਾਹ ਉਤਪਾਦਨਾਂ ਤੋਂ ਪ੍ਰਾਪਤ ਹੁੰਦਾ ਹੈ। ਦੱਖਣ-ਪੱਛਮ ਚਾਡ ਦੀ ਮੇਓ-ਕੈਬੀ ਪ੍ਰੀਫ਼ੈਕਚਰ ਵਿਚ ਚੌਲਾਂ ਦੀ ਪੈਦਾਵਾਰ ਹੁੰਦੀ ਹੈ। ਚਾਡ ਝੀਲ ਤੇ ਕੰਢਿਆਂ ਉੱਤੇ ਕਣਕ ਉਗਾਈ ਜਾਂਦੀ ਹੈ। ਆਲੂ, ਰਤਾਲੂ ਅਤੇ ਮੂੰਗਫਲੀ ਇਥੋਂ ਦੀਆਂ ਹੋਰ ਫ਼ਸਲਾਂ ਹਨ।

**ਉਦਯੋਗ**—ਉਦਯੋਗਿਕ ਤੌਰ ਤੇ ਇਹ ਦੇਸ਼ ਉੱਨਤ ਨਹੀਂ ਹੈ। ਫ਼ੋਰਟ ਆਰਸ਼ਮਬੋ ਵਿਚ ਮੀਟ ਪ੍ਰਾਸੈੱਸਿੰਗ ਪਲਾਂਟ ਹੈ। ਇਸ ਦੁਆਰਾ ਤਿਆਰ ਮੀਟ ਕਾਂਗੋ ਖੇਤਰ ਅਤੇ ਗਾਬਾਨ ਨੂੰ ਭੇਜਿਆ ਜਾਂਦਾ ਹੈ। ਇਥੇ ਕਪਾਹ ਪ੍ਰਾਸੈੱਸਿੰਗ, ਝੋਨਾ ਛੜਨ ਅਤੇ ਆਟਾ ਪੀਹਣ ਦੀਆਂ ਚੱਕੀਆਂ ਹਨ।

**ਆਵਾਜਾਈ ਦੇ ਸਾਧਨ**—ਸੰਨ 1976 ਵਿਚ ਇਥੇ 30,725 ਕਿ.ਮੀ. ਲੰਬੀਆਂ ਸੜਕਾਂ ਸਨ। 20,000 ਕਿ.ਮੀ. ਲੰਬੇ ਗਾਡੀਰਾਹਾਂ ਜਾਂ ਪਹਿਆਂ ਉੱਤੇ ਵਰਖਾ ਦੇ ਮੌਸਮ ਵਿਚ ਆਵਾਜਾਈ ਨਹੀਂ ਹੋ ਸਕਦੀ। ਚਾਰੀ ਦਰਿਆ ਵਿਚ ਅਗਸਤ ਤੋਂ ਦਸੰਬਰ ਵਿਚ ਫ਼ੋਰਟ-ਆਰਸ਼ਮਬੋ ਤੋਂ ਫ਼ਾਰ-ਲਾਮੀ ਤੱਕ ਜਹਾਜ਼ਰਾਨੀ ਵੀ ਹੁੰਦੀ ਹੈ। ਫ਼ਾਰ-ਲਾਮੀ ਵਿਖੇ ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ।

ਲੋਕ

**ਆਬਾਦੀ**—ਇਥੇ ਬਹੁਤ ਸਾਰੇ ਕਬੀਲੇ ਵੱਸੇ ਹੋਏ ਹਨ ਜਿਨ੍ਹਾਂ ਵਿਚੋਂ ਸਭ ਤੋਂ ਵਧੇਰੇ ਵਸੋਂ ਸਾਰਾ ਕਬੀਲੇ ਦੀ ਹੈ ਇਹ ਦੱਖਣ-ਪੱਛਮ ਵੱਲ ਦੇ ਚਾਰੀ-ਲਾਗੋਨ ਦਰਿਆਈ ਬੇਸਿਨ ਵਿਚ ਬਹੁਤੀ ਹੈ। ਇਨ੍ਹਾਂ ਦੀ ਭਾਸ਼ਾ ਅਰਬੀ ਹੈ। ਅੱਧੀ ਨਾਲੋਂ ਜ਼ਿਆਦਾ ਵਸੋਂ ਮੁਸਲਮਾਨਾਂ ਦੀ ਹੈ ਅਤੇ 5 ਫ਼ੀਸਦੀ ਈਸਾਈ ਹਨ। ਅਰਬੀ ਭਾਸ਼ਾ ਆਮ ਸ਼ਹਿਰੀਆਂ ਦੀ ਭਾਸ਼ਾ ਹੈ। ਇਥੇ ਯੂਰਪੀਅਨ ਖ਼ਾਸ ਕਰ ਫ਼ਰਾਂਸੀਸੀ ਵੀ ਵੱਸੇ ਹੋਏ ਹਨ। ਵਸੋਂ ਆਮ ਤੌਰ ਤੇ ਪਿੰਡਾਂ ਵਿਚ ਹੀ ਹੈ। ਸਨਅਤੀਕਰਨ ਦੀ ਘਾਟ ਕਾਰਨ ਸ਼ਹਿਰ ਦੀ ਗਿਣਤੀ ਵੀ ਘੱਟ ਹੈ। ਵਸੋਂ ਦੀ ਘਣਤਾ ਕੇਵਲ 5 ਵਿਅਕਤੀ ਪ੍ਰਤੀ ਵਰਗ ਮੀਲ ਹੈ।



**ਚਾਡ ਦੀ ਰਾਜਧਾਨੀ**

**ਫੋਰਟਲੈਮੀ ਵਿਖੇ ਖੇਤੀ ਬਾੜੀ ਤੇ ਹੋਰ ਉਪਜਾਂ ਦੀ ਮੰਡੀ ਦਾ ਦ੍ਰਿਸ਼**



**ਦੱਖਣੀ ਚਾਡ ਦੇ ਇਕ ਪਿੰਡ ਵਿਚ ਸਾਂਝੇ ਖੂਹ ਦਾ ਦ੍ਰਿਸ਼ ਅਤੇ ਨਾਲ ਹੀ ਵਿਖਾਈ ਦੇ ਰਿਹਾ ਹੈ ਮਿੱਟੀ ਦਾ ਭੜੋਲ ਜਿਸ ਵਿਚ ਬਾਜਰਾ ਆਦਿ ਸੰਭਾਲਿਆ ਹੋਇਆ ਹੈ।**

**ਸਿੱਖਿਆ**—ਪੜ੍ਹਿਆਂ ਲਿਖਿਆਂ ਦੀ ਗਿਣਤੀ ਘੱਟ ਹੈ। ਇਥੋਂ ਦੀ ਸਿੱਖਿਅਕ ਪ੍ਰਣਾਲੀ ਫ਼ਰਾਂਸ ਦੀ ਸਿੱਖਿਅਕ ਪ੍ਰਣਾਲੀ ਉੱਤੇ ਹੀ

ਆਧਾਰਿਤ ਹੈ। ਇਥੋਂ ਦੇ ਲੋਕ ਉਚੀ ਵਿੱਦਿਆ ਹਾਸਲ ਕਰਨ ਲਈ ਬਾਹਰ ਮੁਲਕਾਂ ਵਿਚ ਜਾਂਦੇ ਹਨ। ਇਥੇ 40 ਦੇ ਕਰੀਬ ਸੈਕੰਡਰੀ ਅਤੇ ਤਕਨੀਕੀ ਸੰਸਥਾਵਾਂ ਹਨ।

ਰਾਜ ਪ੍ਰਬੰਧ— ਸੰਨ 1962 ਦੇ ਸੰਵਿਧਾਨ ਮੁਤਾਬਕ ਇਥੇ ਇਕੋ ਸਦਨ ਹੁੰਦਾ ਹੈ। ਜਿਸ ਦੇ ਮੈਂਬਰ 5 ਸਾਲਾਂ ਲਈ ਚੁਣੇ ਜਾਂਦੇ ਹਨ। ਇਨ੍ਹਾਂ ਦਾ ਮੁਖੀ ਪ੍ਰੈਜੀਡੈਂਟ ਹੁੰਦਾ ਹੈ ਜਿਹੜਾ 7 ਸਾਲਾਂ ਵਾਸਤੇ ਚੁਣਿਆ ਜਾਂਦਾ ਹੈ। ਇਥੋਂ ਦੀ ਇਕੋ ਹੀ ਪਾਰਟੀ 'ਚਾਡ ਪ੍ਰਾਗਰੈੱਸਿਵ ਪਾਰਟੀ' ਦੇਸ਼ ਦੀ ਸਿਆਸਤ ਉੱਤੇ ਹਾਵੀ ਹੈ।

**ਕੌਮੀ ਝੰਡਾ**—ਦੇਸ਼ ਦੇ ਝੰਡੇ ਵਿਚ ਖੜ੍ਹੇ ਰੁਖ ਨੀਲੀ, ਪੀਲੀ ਅਤੇ ਲਾਲ ਰੰਗ ਦੀਆਂ ਧਾਰੀਆਂ ਹਨ।

**ਕ੍ਰੰਸੀ**—ਇਥੋਂ ਦੀ ਕਰੰਸੀ ਸੀ ਐਫ. ਏ. ਫਰੈਂਕ ਹੈ, ਇਕ ਫਰੈਂਕ ਵਿਚ 100 ਸਾਂਤੀਮ ਹੁੰਦੇ ਹਨ।

ਹ. ਪੁ.—ਐਨ. ਬ੍ਰਿ. ਮੈ. 4 : 13; ਐਨ. ਅਮੈ. 6 : 242; ਐਨ. ਬ੍ਰਿ. ਮਾ. 2 : 704

**ਚਾਡ ਝੀਲ** : ਪੱਛਮੀ ਕੇਂਦਰੀ ਅਫ਼ਰੀਕਾ ਵਿਚ ਵਾਕਿਆ ਇਸ ਮਹਾਂਦੀਪ ਦੀ ਚੌਥੀ ਵੱਡੀ ਤਾਜ਼ੇ ਪਾਣੀ ਦੀ ਝੀਲ ਹੈ ਜਿਹੜੀ ਚਾਰ ਦੇਸ਼ਾਂ ਦੀਆਂ ਸਰਹੱਦਾਂ ਦੇ ਸੰਗਮ ਤੇ ਸਥਿਤ ਹੈ। ਇਸ ਦੇ ਪੂਰਬ ਵਿਚ ਚਾਡ ਗਣਤੰਤਰ, ਦੱਖਣ ਵੱਲ ਕੈਮਰੂਨ, ਦੱਖਣ-ਪੱਛਮ ਵੱਲ ਨਾਈਜੀਰੀਆ ਅਤੇ ਪੱਛਮ-ਉੱਤਰ ਵੱਲ ਨਾਈਜਰ ਹੈ। ਝੀਲ ਦਾ ਅੱਧ ਤੋਂ ਜ਼ਿਆਦਾ ਪਾਣੀ ਚਾਡ ਗਣਤੰਤਰ ਦੇ ਹਿੱਸੇ ਵਿਚ ਹੈ। ਇਹ ਝੀਲ ਸਮੁੰਦਰੀ ਤੱਟ ਤੋਂ 281 ਮੀ. ਦੀ ਉੱਚਾਈ ਤੇ ਪੂਰਬ ਤੋਂ ਪੱਛਮ ਦੀ ਦਿਸ਼ਾ ਵਿਚ ਫੈਲੀ ਹੋਈ ਹੈ। ਭੂਗੋਲਿਕ ਸਥਿਤੀ ਅਨੁਸਾਰ ਇਹ ਸਹਿਰਾ ਮਾਰੂਥਲ ਅਤੇ ਸਵਾਨਾ ਘਾਹ ਦੇ ਮੈਦਾਨਾਂ ਦੇ ਵਿਚਲੇ ਖੇਤਰ ਵਿਚ ਹੈ। ਕਾਨੈਮ ਖੇਤਰ ਤੇ ਰੇਤਲੇ ਟਿੱਬੇ ਝੀਲ ਦੇ ਉੱਤਰ-ਪੂਰਬ ਵੱਲ ਹਨ ਜਿਨ੍ਹਾਂ ਦੀ ਉਚਾਈ 30 ਮੀਟਰ ਦੇ ਲਗਭਗ ਹੈ। ਝੀਲ ਦਾ ਉੱਤਰ-ਪੂਰਬੀ ਤੱਟ ਕਾਫੀ ਕੱਟਿਆਂ ਵੱਢਿਆ ਹੈ ਜਿਸ ਵਿਚ ਕਈ ਟਾਪੂ ਅਤੇ ਪ੍ਰਾਇਦੀਪ ਬਣੇ ਹੋਏ ਹਨ। ਜਦੋਂ ਕਿ ਦੱਖਣ-ਪੱਛਮ ਅਤੇ ਦੱਖਣ-ਪੂਰਬ ਵੱਲ ਦੇ ਝੀਲ ਦਾ ਸਾਹਿਲ ਪੱਧਰਾ ਜਿਹਾ ਹੈ। ਇਸੇ ਪਾਸਿਓਂ ਇਸ ਵਿਚ ਕਈ ਦਰਿਆ ਡਿਗਦੇ ਹਨ। ਖ਼ਾਸ ਕਰਕੇ ਕੋਮਾਡੂਗੂ, ਯੋਬੇ ਅਤੇ ਸ਼ਾਰੀ ਦਰਿਆਵਾਂ ਨਾਲ ਹਰ ਸਾਲ ਕਾਫ਼ੀ ਗਾਦ ਇਥੇ ਇਕੱਠੀ ਹੋ ਜਾਂਦੀ ਹੈ ਤੇ ਡੈਲਟਈ ਖੇਤਰ ਹਰੇਕ ਸਾਲ 50 ਤੋਂ 100 ਮੀ. ਵਧ ਜਾਂਦਾ ਹੈ। ਝੀਲ ਦੇ ਪਾਣੀ ਦਾ ਨਿਕਾਸ ਕਿਸੇ ਪਾਸਿਓਂ ਵੀ ਨਹੀਂ ਹੁੰਦਾ। ਝੀਲ ਦਾ ਖੇਤਰਫਲ 9,840 ਵ. ਕਿ. ਮੀ. ਤੋਂ 25,670 ਵ. ਕਿ. ਮੀ. (3,800 ਵ. ਮੀ. ਤੋਂ 9,950 ਵ. ਮੀਲ) ਤੱਕ ਵਧਦਾ ਘਟਦਾ ਰਹਿੰਦਾ ਹੈ।

ਅਸਲ ਵਿਚ ਚਾਡ ਝੀਲ ਇਕ ਨਹੀਂ, ਸਗੋਂ ਦੋ ਘੱਟ ਡੂੰਘੀਆਂ ਝੀਲਾਂ ਹਨ ਜਿਨ੍ਹਾਂ ਦਰਮਿਆਨ ਇਕ ਪਰਬਤੀ ਲੜੀ ਹੈ, ਗ੍ਰੇਟ ਬੈਰੀਅਰ ਰੀਫ਼ ਨਾਂ ਦੀ ਲੜੀ ਝੀਲ ਦੇ ਦੋ ਹਿੱਸੇ ਕਰ ਦਿੰਦੀ ਹੈ। ਉੱਤਰ ਵੱਲ ਦੀ ਝੀਲ 4 ਤੋਂ 7 ਮੀ. ਡੂੰਘੀ ਅਤੇ ਦੱਖਣੀ 3 ਤੋਂ 5 ਮੀ. ਡੂੰਘੀ ਹੈ ਪਰ ਕਦੇ ਕਦੇ ਪਾਣੀ ਵਧਣ ਨਾਲ ਇਹ 11 ਮੀਟਰ ਡੂੰਘੀ ਵੀ ਹੋ ਜਾਂਦੀ ਹੈ। ਉੱਤਰੀ ਝੀਲ ਦੀ ਡੂੰਘਾਈ ਭਾਵੇਂ ਜ਼ਿਆਦਾ ਹੈ ਪਰ ਇਸ ਦੇ ਪਾਣੀ ਸੁੱਕਣ ਦੀ ਸੰਭਾਵਨਾ ਜ਼ਿਆਦਾ ਹੈ ਕਿਉਂਕਿ ਉੱਤਰ-ਪੂਰਬ ਵੱਲੋਂ ਖ਼ੁਸ਼ਕ ਪੌਣਾਂ ਚੱਲਣ ਕਰਕੇ ਇਕ ਤਾਂ ਵਾਸ਼ਪੀਕਰਨ ਜ਼ਿਆਦਾ ਹੁੰਦਾ ਹੈ ਅਤੇ ਦੂਜਾ ਰੇਤ ਤੇ ਮਿੱਟੀ ਜਮ੍ਹਾਂ ਹੁੰਦੀ ਰਹਿੰਦੀ ਹੈ।

ਝੀਲ ਦੇ ਪਾਣੀ ਵਿਚ ਦਰਿਆਈ ਘੋੜੇ, ਕੱਛੂ-ਕੁੰਮੇ ਅਤੇ ਮੱਛੀਆਂ ਮਿਲਦੀਆਂ ਹਨ। ਨਾਲ ਲਗਵੇਂ ਖੇਤਰਾਂ ਉੱਤੇ ਬਸਟਰਡ, ਗਿੱਨੀ ਫ਼ਾਊਲ ਅਤੇ ਟੀਲ ਆਦਿ ਜਾਨਵਰ ਮਿਲਦੇ ਹਨ।

ਝੀਲ ਦੇ ਦੱਖਣ ਵੱਲ ਅਤੇ ਉੱਤਰ ਵੱਲ ਦੋ ਟਾਪੂ-ਸਮੂਹ ਹਨ ਕੁਰੀ ਅਤੇ ਬਦਊਮਾ, ਜਿਨ੍ਹਾਂ ਉੱਪਰ ਇਨ੍ਹਾਂ ਹੀ ਨਾਵਾਂ ਦੇ ਕਬੀਲੇ ਵੱਸੇ ਹੋਏ ਹਨ। ਉੱਤਰੀ ਖੇਤਰਾਂ ਵਿਚ ਵੱਸੇ ਬਦਊਮਾ ਕਬੀਲੇ ਦੇ ਲੋਕਾਂ ਦੀ ਗਿਣਤੀ ਕੋਈ 20,000 ਤੋਂ ਥੋੜ੍ਹੀ ਘੱਟ ਹੈ। ਇਹ ਲੋਕ ਖੇਤੀ ਤੋਂ ਇਲਾਵਾ ਮੱਛੀ ਫੜਨ ਅਤੇ ਪਸ਼ੂ-ਪਾਲਣ ਦਾ ਕੰਮ ਧੰਦਾ ਕਰਦੇ ਹਨ। ਕੁਰੀ ਕਬੀਲੇ ਝੀਲ ਦੇ ਪੂਰਬੀ ਖੇਤਰਾਂ ਉਪਰ ਵੱਸੇ ਹੋਏ ਹਨ। ਇਹ ਬੜੇ ਉਦਮੀ ਕਿਸਾਨ ਹਨ। ਇਨ੍ਹਾਂ ਨੇ ਹੀ ਡੈਲਟਈ ਖੇਤਰ ਵਿਚੋਂ ਪਾਣੀ ਕੱਢ ਕੇ ਭੂਮੀ ਨੂੰ ਵ੍ਹਾਹੀਯੋਗ ਬਣਾ ਕੇ ਫ਼ਸਲਾਂ ਉਗਾਉਣ ਦਾ ਢੰਗ ਅਪਣਾਇਆ। ਇਨ੍ਹਾਂ ਦਲਦਲਾਂ ਵਿਚ ਇਹ ਕਣਕ ਅਤੇ ਮੱਕੀ ਕਾਸ਼ਤ ਕਰਦੇ ਹਨ।

ਝੀਲ ਦੀ ਇਤਿਹਾਸਕ ਜਾਣਕਾਰੀ ਟਾਲਮੀ ਭੂਗੋਲਵੇਤਾ ਤੋਂ ਵੀ ਮਿਲਦੀ ਹੈ। ਮਧ-ਕਾਲੀਨ ਯੁਗ ਵਿਚ ਇਸ ਝੀਲ ਨੂੰ ਕੁਰਾ ਝੀਲ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਪਰ ਝੀਲ ਦਾ ਪੱਕਾ ਪਤਾ 1823 ਵਿਚ ਤਿੰਨ ਅੰਗਰੇਜ਼ ਖੋਜੀ ਜਿਹੜੇ ਟ੍ਰਿਪੋਲੀ ਵੱਲੋਂ ਸਹਿਰਾ ਆ ਰਹੇ ਸਨ, ਨੇ ਲਗਾਇਆ ਸੀ, ਉਨ੍ਹਾਂ ਨੇ ਉਸ ਨੂੰ 'ਵਾਟਰਲੂ' ਨਾਂ ਦਿੱਤਾ।

ਅੱਜਕੱਲ੍ਹ ਝੀਲ ਦੀ ਆਰਥਿਕ ਮਹੱਤਤਾ ਪਹਿਲੋਂ ਨਾਲੋਂ ਵੱਧ ਰਹੀ ਹੈ। ਇਸ ਵਿਚੋਂ ਮੱਛੀਆਂ ਫੜੀਆਂ ਜਾਂਦੀਆਂ ਹਨ ਅਤੇ ਆਲੇ-ਦੁਆਲੇ ਦੇ ਖੇਤਰਾਂ ਵਿਚ ਖੇਤੀਬਾੜੀ ਕੀਤੀ ਜਾਂਦੀ ਹੈ।

13° 20' ਉ. ਵਿਥ.; 14° 00' ਪੂ. ਲੰਬ.

ਹ. ਪੁ.—ਐਨ. ਬ੍ਰਿ. ਮੈ. 4 : 17; ਐਵ. ਐਨ. 3 : 250; ਲਾ. ਜਗ. ਡਿ.; ਕੋਲ. ਐਨ. 4 : 546

**ਚਾਂਡਲਰ, ਸੇ ਕਾਰਲੋ** : ਇਸ ਅਮਰੀਕੀ ਖਗੋਲਵੇਤਾ ਦਾ ਜਨਮ 17 ਸਤੰਬਰ, 1846 ਨੂੰ ਮੈਸਾਚੂਸੈੱਟਸ ਵਿਚ ਬਾੱਸਟਨ ਵਿਖੇ ਹੋਇਆ। ਇਹ 1864 ਤੋਂ 1870 ਤੀਕ ਯੂਨਾਈਟਡ ਸਟੇਟਸ ਕੋਸਟ ਸਰਵੇ ਦੇ ਸਟਾਫ ਵਿਚ ਅਤੇ 1881 ਤੋਂ 1885 ਤੱਕ ਹਾਰਵਰਡ ਪ੍ਰੇਖਣਸ਼ਾਲਾ ਵਿਚ ਰਿਹਾ। ਵਿਥਕਾਰ ਦੇ ਵਿਚਲਨਾਂ ਦਾ ਨਿਯਮ ਨਿਰਧਾਰਨ ਕਰਨ ਅਤੇ ਚੱਲ ਤਾਰਿਆਂ ਉੱਪਰ ਇਸ ਦੀ ਖੋਜ ਲਈ 1896 ਵਿਚ 'ਐਸਟ੍ਰਾਨੋਮੀਕਲ ਸੋਸਾਇਟੀ ਆਫ਼ ਲੰਡਨ' ਨੇ ਇਸ ਨੂੰ ਸੋਨੇ ਦਾ ਤਮਗ਼ਾ ਪ੍ਰਦਾਨ ਕੀਤਾ। ਸੰਨ 1896 ਤੋਂ ਇਸ ਨੇ Astronomical Journal ਨਾਂ ਹੇਠ ਇਕ ਰਸਾਲਾ ਕੱਢਿਆ। ਚੱਲ ਤਾਰਿਆਂ ਦੀ ਘਟਨਾ ਉੱਪਰ ਇਸ ਨੇ ਮਹੱਤਵਪੂਰਨ ਨਿਰੀਖਣ ਕੀਤੇ ਅਤੇ ਕੌਮੈੱਟ (ਧੂਮਕੇਤੂ) ਪਥਾਂ ਦਾ ਪਹਿਕਲਨ ਕੀਤਾ। ਇਸ ਨੇ ਖਗੋਲੀ ਸੰਦੇਸ਼ ਭੇਜਣ ਲਈ ਖਗੋਲੀ ਕੋਡ ਟੈਲੀਗ੍ਰਾਮ ਈਜਾਦ ਕੀਤੀ। ਐਲਮੂਕੈਂਟਰ ਵੀ ਇਸ ਨੇ ਹੀ ਈਜਾਦ ਕੀਤਾ।

31 ਦੰਸਬਰ, 1913 ਨੂੰ ਵੈੱਲਜ਼ਲੇ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 6 : 286

**ਚਾਨਕੀਆ (ਚਾਣਕਯ)** : ਵੇਖੋ, ਕੌਟਲਿਆ।

**ਚਾਨਾ** : ਰੀੜ੍ਹਧਾਰੀ ਪ੍ਰਾਣੀਆਂ ਵਿਚੋਂ ਬਹੁਤਿਆਂ ਦੇ ਸਰੀਰ ਦਾ ਕੱਜਣ ਚਾਨਿਆਂ ਦਾ ਬਣਿਆ ਹੁੰਦਾ ਹੈ। ਇਨ੍ਹਾਂ ਦੇ ਨਿਕਾਸ (ਉਤਪੱਤੀ) ਅਤੇ ਵਿਕਾਸ ਦੇ ਆਧਾਰ ਤੇ ਚਾਨਿਆਂ ਨੂੰ ਦੋ ਕਿਸਮਾਂ, ਅਰਥਾਤ ਐਪੀਡਰਮਲ ਅਤੇ ਡਰਮਲ ਵਿਚ ਵੰਡਿਆ ਗਿਆ ਹੈ। ਇਹ ਦੋਨੋਂ ਕਿਸਮਾਂ ਬਣਤਰ ਵਿਚ ਇਕ ਦੂਜੇ ਤੋਂ ਕਾਫ਼ੀ ਭਿੰਨ ਹਨ।

**ਐਪੀਡਰਮਲ ਚਾਣੇ**—ਇਹ ਚਾਣੇ ਐਪੀਡਰਮਸ ਦੀ ਤਹਿ ਸਟ੍ਰੈਟਮ ਜਰਮੀਨੇਟੀਵਮ ਤੋਂ ਵਿਕਸਿਤ ਹੁੰਦੇ ਹਨ ਅਤੇ ਆਮ ਤੌਰ ਤੇ ਸਥੱਲੀ ਪ੍ਰਾਣੀਆਂ ਵਿਚ ਮਿਲਦੇ ਹਨ। ਚੱਕਰ-ਮੁੱਖੀ (ਸਾਈਕਲੋਸਟੋਮ)

ਪ੍ਰਾਣੀਆਂ ਦੀ ਜੀਭ ਅਤੇ ਮੂੰਹ-ਖੋੜ ਵਿਚ ਦੰਦ ਹੁੰਦੇ ਹਨ ਜਿਹੜੇ ਪਰਿਵਰਤਿਤ ਐਪੀਡਰਮਲ ਚਾਣੇ ਹਨ। ਮੱਛੀਆਂ ਵਿਚ ਐਪੀਡਰਮਲ ਚਾਣੇ ਨਹੀਂ ਹੁੰਦੇ। ਜਲ-ਥਲੀ ਪ੍ਰਾਣੀਆਂ ਵਿਚੋਂ ਬੇਲਚੇ ਵਰਗੇ ਪੈਰ ਵਾਲੇ ਡੱਡੂ ਦੇ ਪਿਛਲੇ ਪੈਰ ਉੱਤੇ, ਜਿਸ ਨੂੰ ਇਹ ਜ਼ਮੀਨ ਪੁੱਟਣ ਲਈ ਵਰਤਦੇ ਹਨ, ਸਿੰਗਮਈ ਐਪੀਡਰਮਲ ਬਣਤਰ ਹੁੰਦੀ ਹੈ। ਇਸ ਨੂੰ ਕਈ ਵਿਗਿਆਨੀ ਐਪੀਡਰਮਲ ਚਾਣੇ ਦੇ ਬਰਾਬਰ ਗਿਣਦੇ ਹਨ।

ਐਪੀਡਰਮਲ ਚਾਣੇ ਰੈਪਟਿਲੀਆ ਸ਼੍ਰੇਣੀ (ਰੀਂਗਣੇ ਪ੍ਰਾਣੀ) ਵਿਚ ਬਹੁਤ ਜ਼ਿਆਦਾ ਵਿਕਸਿਤ ਮਿਲਦੇ ਹਨ ਅਤੇ ਇਹ ਇਸ ਸ਼੍ਰੇਣੀ ਦਾ ਇਕ ਖ਼ਾਸ ਲੱਛਣ ਹਨ। ਸੱਪ ਅਤੇ ਕਿਰਲੀਆਂ ਸਮੇਂ ਸਮੇਂ ਕੁੰਜ ਉਤਾਰਕੇ ਉਪਰਲੇ ਚਾਣਿਆਂ ਨੂੰ ਲਾਹੁੰਦੇ ਰਹਿੰਦੇ ਹਨ ਪਰ ਉਸ ਤੋਂ ਪਹਿਲਾਂ ਇਨ੍ਹਾਂ ਤੋਂ ਹੇਠਾਂ ਨਵੇਂ ਚਾਣੇ ਹੋਰ ਬਣ ਚੁੱਕੇ ਹੁੰਦੇ ਹਨ। ਰੈਟਲ ਸਨੇਕ (ਸੱਪ) ਦਾ ਛੁਣਛੁਣਾ ਇਕ ਖ਼ਾਸ ਕਿਸਮ ਦੇ ਐਪੀਡਰਮਲ ਚਾਣਿਆਂ ਦਾ ਬਣਿਆ ਹੁੰਦਾ ਹੈ। ਇਸ ਤਰ੍ਹਾਂ ਦੇ ਚਾਣੇ ਸਮੁੰਦਰੀ ਕੱਛੂਆਂ ਦੇ ਪਿੱਠ-ਕਵਚ (ਕੈਰਾਪੇਸ) ਅਤੇ ਪਲਾਸਟਰੋਨ ਉੱਤੇ ਹੁੰਦੇ ਹਨ।

ਪੰਛੀਆਂ ਦੀਆਂ ਲੱਤਾਂ ਅਤੇ ਪੈਰ ਵੀ ਇਕ ਦੂਜੇ ਨੂੰ ਢੱਕਦੇ ਹੋਏ ਐਪੀਡਰਮਲ ਚਾਣਿਆਂ ਨਾਲ ਢਕੇ ਹੁੰਦੇ ਹਨ। ਪੰਛੀਆਂ ਦੇ ਖੰਭ ਵੀ ਐਪੀਡਰਮਿਸ ਤੋਂ ਬਣਦੇ ਹਨ ਅਤੇ ਇਹ ਪਰਿਵਰਤਿਤ ਹੋਏ ਰੈਪਟਿਲੀਅਨ ਚਾਣੇ ਹਨ। ਬਹੁਤ ਸਾਰੇ ਥਣਧਾਰੀ ਪ੍ਰਾਣੀਆਂ ਵਿਚ ਵੀ ਐਪੀਡਰਮਲ ਚਾਣੇ ਹੁੰਦੇ ਹਨ ਜਿਵੇਂ ਕੀੜੀਖੋਰ, ਆਰਮਾਡਿੱਲੋ ਅਤੇ ਕੁਤਰਨ-ਪ੍ਰਾਣੀ।

**ਡਰਮਲ ਚਾਣੇ**-ਇਹ ਡਰਮਲ ਪਿੰਜਰ ਦੇ ਅਵਸ਼ੇਸ਼ਾਂ ਨੂੰ ਦਰਸਾਉਂਦੇ ਹਨ। ਇਹ ਡਰਮਲ ਚਾਣੇ ਮੱਛੀਆਂ ਵਿਚ ਬਹੁਤ ਮਿਲਦੇ ਹਨ। ਜਿਉਂਦੀਆਂ ਮੱਛੀਆਂ ਵਿਚ ਇਨ੍ਹਾਂ ਚਾਣਿਆਂ ਨੂੰ ਚਾਰ ਕਿਸਮਾਂ, ਅਰਥਾਤ ਗੈਨਾੱਇਡ, ਪਲੇਟਨੁਮਾ ਜਾਂ ਪਲੈਕਾੱਇਡ, ਕੰਘੀਨੁਮਾ ਜਾਂ ਟੈਨਾੱਇਡ ਅਤੇ ਚੱਕਰਦਾਰ ਜਾਂ ਸਾਈਕਲਾੱਇਡ ਚਾਣਿਆਂ ਵਿਚ ਵੰਡਿਆ ਗਿਆ ਹੈ। ਕਾਸਮਾੱਇਡ ਚਾਣੇ ਪੂਰਵਜ ਕ੍ਰਾੱਸਾੱਪਟੈਰਿਜਿਅਨ ਮੱਛੀਆਂ ਦੀ ਖ਼ਾਸੀਅਤ ਸਨ। ਐਕਇਨਾੱਪਟੈਰੀਜੀਅਨਾਂ ਦੀ ਖ਼ਾਸੀਅਤ ਗੈਨਾੱਇਡ ਚਾਣੇ ਸਨ। ਜਲ-ਥਲੀ ਜੀਵਾਂ ਵਿਚੋਂ ਕੁਝ ਡੱਡੂਆਂ ਦੀ ਚਮੜੀ ਵਿਚ ਧੱਸੀਆਂ ਹੋਈਆਂ ਹੱਡਲ ਪਲੇਟਾਂ ਹੁੰਦੀਆਂ ਹਨ ਅਤੇ ਸੀਸਿਲੀਅਨਾਂ ਦੇ ਚਾਣੇ ਡਰਮਲ ਗੁਥਲੀਆਂ ਵਿਚ ਸਥਿਤ ਹੁੰਦੇ ਹਨ। ਰੀਂਗਣੇ ਪ੍ਰਾਣੀਆਂ ਵਿਚ, ਖ਼ਾਸ ਕਰਕੇ ਕੱਛੂਆ (ਸਮੁੰਦਰੀ) ਵਿਚ ਐਪੀਡਰਮਲ ਚਾਣਿਆਂ ਹੇਠਾਂ ਢੱਕਿਆ ਡਰਮਲ ਪਲੇਟਾਂ ਦਾ ਡਰਮਲ ਪਿੰਜਰ ਹੁੰਦਾ ਹੈ, ਜਿਸ ਵਿਚ ਕੈਰਾਪੇਸ ਅਤੇ ਪਲਾਸਟਰੋਨ ਆਉਂਦੇ ਹਨ। ਇਸ ਤੋਂ ਇਲਾਵਾ ਇਨ੍ਹਾਂ ਵਿਚ ਡਰਮਲ ਪਸਲੀਆਂ ਅਤੇ ਗੈਸਟ੍ਰੈਲੀਆ ਅਤੇ ਕਈ ਕਿਰਲੀਆਂ ਅਤੇ ਸੱਪਾਂ ਦੀ ਖੋਪਰੀ ਵਿਚ ਸਥਾਈ ਅਸਥੀਆਂ ਹੁੰਦੀਆਂ ਹਨ।

ਸਿਰਫ ਇਨ੍ਹਾਂ ਸਥਾਈ ਅਸਥੀਆਂ ਨੂੰ ਛੱਡ ਕੇ ਬਹੁਤੇ ਪੰਛੀਆਂ ਅਤੇ ਥਣਧਾਰੀ ਪ੍ਰਾਣੀਆਂ ਵਿਚ ਡਰਮਲ ਪਿੰਜਰ ਦੀਆਂ ਬਣਤਰਾਂ ਨਹੀਂ ਹੁੰਦੀਆਂ।

ਹ. ਪੁ.—ਮੈਕ. ਐਨ. ਸ. ਟ. 12 : 47

**ਚਾਣੂਰ** : ਇਹ ਇਕ ਰਾਖਸ਼ ਅਤੇ ਨਿਪੁੰਨ ਪਹਿਲਵਾਨ ਸੀ। ਇਹ ਸ੍ਰੀ ਕ੍ਰਿਸ਼ਨ ਜੀ ਦੇ ਮਾਮੇ ਕੰਸ ਦਾ ਸੇਵਕ ਸੀ। ਇਕ ਵਾਰੀ ਯੱਗ ਵਿਚ ਕੰਸ ਦੇ ਬੁਲਾਵੇਂ ਤੇ ਸ੍ਰੀ ਕ੍ਰਿਸ਼ਨ ਜੀ ਮਥੁਰਾ ਗਏ। ਉਥੇ ਇਸ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਕੁਸ਼ਤੀ ਕਰਨ ਲਈ ਲਲਕਾਰਿਆ ਅਤੇ ਇਹ ਉਨ੍ਹਾਂ ਦੇ ਹੱਥੋਂ ਹੀ ਮਾਰਿਆ ਗਿਆ।

ਹ. ਪੁ.—ਹਿੰ. ਵਿ. ਕੋ. 4 :, 186; ਹਿੰ. ਮਿ. ਕੋ.

**ਚਾਤ ਜਾਂ ਛਾਤ** : ਉੱਤਰ ਪ੍ਰਦੇਸ਼ (ਭਾਰਤ) ਰਾਜ ਦੇ ਮਥੁਰਾ ਜ਼ਿਲ੍ਹੇ ਵਿਚ ਇਕ ਸ਼ਹਿਰ ਹੈ ਜਿਹੜਾ ਆਗਰਾ-ਦਿੱਲੀ ਮਾਰਗ ਉੱਤੇ ਸਥਿਤ ਹੈ। ਇਥੋਂ ਦੀ ਇਕ ਕਿਲਾ ਨੁਮਾ ਸਰਾਂ ਕੋਈ ਬਾਰ੍ਹਾਂ ਏਕੜ ਵਿਚ ਫੈਲੀ ਹੋਈ ਹੈ। ਕਿਲੇ ਦੇ ਦੁਆਲੇ ਇਕ ਬੁਰਜਦਾਰ ਅਤੇ ਮੋਰਚਿਆਂ ਵਾਲੀ ਫਸੀਲ ਹੈ, ਜਿਸ ਵਿਚ ਦੋ ਵੱਡੇ ਦਰਵਾਜ਼ੇ ਹਨ। ਇਨ੍ਹਾਂ ਉੱਤੇ ਸ਼ਾਨਦਾਰ ਪੱਥਰ ਘੜ ਘੜ ਕੇ ਲਗਾਏ ਹੋਏ ਹਨ। ਇਹ ਸਰਾਂ ਸ਼ੇਰ ਸ਼ਾਹ ਸੂਰੀ ਜਾਂ ਅਕਬਰ ਦੇ ਸਮੇਂ ਦੀ ਮੰਨੀ ਜਾਂਦੀ ਹੈ। ਸੰਨ 1857 ਵਿਚ ਗਦਰੀ ਫ਼ੌਜਾਂ ਨੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਉਨ੍ਹਾਂ ਨੂੰ ਅੰਦਰ ਦਾਖ਼ਲ ਹੋਣ ਤੋਂ ਪਹਿਲਾਂ ਇਸ ਦਾ ਇਕ ਬੁਰਜ ਤੋੜਨਾ ਪਿਆ ਸੀ।

ਜਮਨਾ ਦਰਿਆ ਇਸ ਸ਼ਹਿਰ ਦੇ ਨੇੜਿਓਂ ਲੰਘਦਾ ਹੈ।

ਆਬਾਦੀ : 16,370 (1991)

27° 44' ਉ. ਵਿਥ.; 77° 31' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 197

**ਚਾਤਸੂ (ਚਾਕਸੂ)** : ਰਾਜਸਥਾਨ ਰਾਜ (ਭਾਰਤ) ਦੇ ਜੈਪੁਰ ਇਲਾਕੇ ਵਿਚ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਅਤੇ ਜੈਪੁਰ-ਸਵਾਇ-ਮਾਧੋਪੁਰ ਰੇਲਵੇ ਉੱਤੇ ਚਾਤਸੂ ਰੇਲਵੇ ਸਟੇਸ਼ਨ ਤੋਂ 3 ਕਿ. ਮੀ. ਅਤੇ ਜੋਧਪੁਰ ਸ਼ਹਿਰ ਤੋਂ ਲਗਭਗ 40 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਚਾਤਸੂ ਇਕ ਪ੍ਰਾਚੀਨ ਕਸਬਾ ਹੈ ਅਤੇ ਸਥਾਨਕ ਰਵਾਇਤ ਅਨੁਸਾਰ ਇਹ ਵਿਕਰਮਾਦਿਤ ਦਾ ਨਿਵਾਸ ਅਸਥਾਨ ਰਹਿ ਚੁੱਕਾ ਹੈ। ਕਿਹਾ ਜਾਂਦਾ ਹੈ ਕਿ ਇਸ ਕਸਬੇ ਦੁਆਲੇ ਤਾਂਬੇ ਦੀ ਇਕ ਦੀਵਾਰ ਬਣੀ ਹੋਈ ਸੀ ਜਿਸ ਕਰਕੇ ਇਸ ਨੂੰ ਤਾਂਬਾਵਤੀ ਨਗਰੀ ਵੀ ਕਿਹਾ ਜਾਂਦਾ ਸੀ। ਇਸ ਕਸਬੇ ਦਾ ਨਾਂ ਰਾਜਪੂਤਾਂ ਦੇ ਸਿਸੋਦੀਆ ਕਬੀਲੇ ਦੇ ਇਕ ਰਾਜੇ ਦੇ ਨਾਂ ਤੇ ਪਿਆ ਸੀ। ਇਥੋਂ ਦੇ ਕਈ ਤਲਾਬਾਂ ਦੇ ਖੰਡਰ ਅਜੇ ਵੀ ਮਿਲਦੇ ਹਨ ਪਰੰਤੂ ਸਾਰੇ ਪੁਰਾਤਨ ਮੰਦਰ 13ਵੀਂ ਅਤੇ 14ਵੀਂ ਸਦੀ ਵਿਚ ਮੁਸਲਮਾਨਾਂ ਦੁਆਰਾ ਨਸ਼ਟ ਕਰ ਦਿੱਤੇ ਗਏ ਸਨ।

ਇਥੇ ਸੀਤਲਾ ਮਾਤਾ ਦੀ ਯਾਦ ਵਿਚ ਇਕ ਭਾਰੀ ਮੇਲਾ ਲਗਦਾ ਹੈ।

ਆਬਾਦੀ : 20,408 (1991)

26° 36' ਉ. ਵਿਥ; 75° 57' ਪੂ. ਲੰਬ

ਹ. ਪੁ.—ਇੰਪ. ਗ. ਇੰਡ. 10 : 182

**ਚਾਤ੍ਰਿਕ, ਧਨੀ ਰਾਮ** : ਪੰਜਾਬੀ ਦੇ ਇਸ ਪ੍ਰਸਿੱਧ ਕਵੀ ਦਾ ਜਨਮ ਅਕਤੂਬਰ, 1876 ਨੂੰ ਲਾਲਾ ਪੋਹੂ ਮਲ ਦੇ ਘਰ ਪਿੰਡ ਪਸੀਆਂ ਵਾਲਾ ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਵਿਖੇ ਹੋਇਆ। ਪ੍ਰਸਿੱਧ ਕਿੱਸਾਕਾਰ ਅਮਾਮ ਬਖ਼ਸ਼ ਕਰਤਾ 'ਸ਼ਾਹ ਬਹਿਰਾਮ' ਵੀ ਇਸ ਪਿੰਡ ਦਾ ਸੀ। ਕੁਝ ਸਮੇਂ ਮਗਰੋਂ ਚਾਤ੍ਰਿਕ ਦੇ ਮਾਪੇ ਪਿੰਡ ਲੋਪੋਕੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਆ ਵਸੇ। ਮੁਢਲੀ ਵਿੱਦਿਆ ਪ੍ਰਾਪਤ ਕਰਕੇ ਇਹ ਭਾਈ ਵੀਰ ਸਿੰਘ ਪਾਸ ਵਜ਼ੀਰ ਹਿੰਦ ਪ੍ਰੈੱਸ ਵਿਚ ਆ ਕੇ ਭਰਤੀ ਹੋ ਗਿਆ ਤੇ ਉਨ੍ਹਾਂ ਦੇ ਪ੍ਰਭਾਵ ਅਧੀਨ ਅਤੇ ਪ੍ਰੇਰਣਾ ਕਾਰਨ ਇਹ ਸਾਹਿਤ ਸੇਵੀ ਬਣ ਗਿਆ। ਪਹਿਲਾਂ ਇਸ ਨੇ ਸਮਕਾਲੀ ਪ੍ਰਵਿਰਤੀ ਅਨੁਸਾਰ ਕਿੱਸਾ ਕਾਵਿ ਦੀ ਲੀਹ ਤੇ ਚੱਲ ਕੇ ਕਿੱਸੇ ਲਿਖੇ। ਭਾਰਤੀ ਇਤਿਹਾਸ-ਮਿਥਿਹਾਸ ਨਾਲ ਸਬੰਧਤ ਕਥਾਵਾਂ 'ਭਰਥਰੀ ਹਰੀ' ਤੇ 'ਨਲ ਦਮਯੰਤੀ' ਨੂੰ ਇਸ ਨੇ ਸਦਾਚਾਰਕ ਉਪਦੇਸ਼ ਦੇਣ ਦੇ ਪੱਖੋ ਲਿਖਿਆ। ਇਸ ਮਗਰੋਂ ਇਸ ਨੇ ਇਕ ਕਾਵਿ-ਸੰਗ੍ਰਹਿ 'ਫੁੱਲਾਂ ਦੀ ਟੋਕਰੀ' ਛਾਪਿਆ। ਪਰ ਇਸ ਦੀ ਸਾਹਿਤ ਪੱਖੋਂ ਮਹੱਤਵਪੂਰਨ ਰਚਨਾ ਚੋਣਵੀਆਂ ਕਵਿਤਾਵਾਂ ਦਾ ਸੰਗ੍ਰਹਿ 'ਚੰਦਨਵਾੜੀ' ਹੈ ਜੋ 1931 ਵਿਚ ਪ੍ਰਕਾਸ਼ਿਤ ਹੋਇਆ। ਇਸ ਮਗਰੋਂ 'ਕੇਸਰ ਕਿਆਰੀ' (1940), 'ਨਵਾਂ ਜਹਾਨ' (1945) ਤੇ 'ਸੂਫ਼ੀਖ਼ਾਨਾ' (1950) ਕਾਵਿ ਸੰਗ੍ਰਹਿ ਪ੍ਰਕਾਸ਼ਿਤ ਹੋਏ।

ਸਾਹਿਤਕ ਸੇਵਾ ਤੋਂ ਇਲਾਵਾ ਚਾਤ੍ਰਿਕ ਨੇ ਗੁਰਮੁਖੀ ਲਿਪੀ ਵਿਚ ਸੁੰਦਰ ਛਪਾਈ ਲਈ 'ਸਟੈਂਡਰਡ ਟਾਈਪ ਫਾਊਂਡਰੀ' ਅਤੇ 'ਸੁਦਰਸ਼ਨ ਪ੍ਰੈਸ' ਰਾਹੀਂ ਇਸ ਖੇਤਰ ਵਿਚ ਨਵੀਆਂ ਲੀਹਾਂ ਪਾਈਆਂ। ਸੰਨ 1926 ਤੋਂ ਇਸ ਨੇ ਪੰਜਾਬੀ ਦੀਆਂ ਸਾਹਿਤਕ ਤੇ ਸਭਿਆਚਾਰਕ ਜਥੇਬੰਦੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਸੰਨ 1950 ਵਿਚ ਇਸ ਦੀ 75ਵੀਂ ਵਰ੍ਹੇ ਗੰਢ ਤੇ ਇਸ ਨੂੰ ਅਭਿਨੰਦਨ ਗ੍ਰੰਥ ਭੇਟਾ ਕੀਤਾ ਗਿਆ। 18 ਦਸੰਬਰ, 1954 ਨੂੰ ਇਸ ਦਾ ਦੇਹਾਂਤ ਅੰਮ੍ਰਿਤਸਰ ਵਿਖੇ ਹੋਇਆ।

ਧਨੀ ਰਾਮ ਚਾਤ੍ਰਿਕ ਨਾ ਤਾਂ ਭਾਈ ਵੀਰ ਸਿੰਘ ਵਾਂਗ ਅਧਿਆਤਮਕ ਮੰਡਲਾਂ ਵਿਚ ਉਡਾਰੀਆਂ ਮਾਰਦਾ ਹੈ ਤੇ ਨਾ ਹੀ ਲਾਲਾ ਕਿਰਪਾ ਸਾਗਰ ਵਾਂਗ ਰੁਮਾਂਟਿਕ ਬ੍ਰਹਿਮੰਡ ਵਿਚ। ਇਸ ਨੂੰ ਧਰਤੀ ਨਾਲ ਮੋਹ ਹੈ ਤੇ ਇਸ ਦੀ ਸਾਰੀ ਰਚਨਾ ਧਰਤੀ ਤੇ ਨੇੜੇ ਦੀ ਹੈ। ਇਹ ਲੋਕ-ਕਵੀ ਸੀ ਜਿਸ ਕਾਰਨ ਲੋਕ-ਜੀਵਨ ਨੂੰ ਚੰਗੇ ਆਦਰਸ਼ ਦੇਣ ਖਾਤਰ ਇਸਨੇ ਬੜੀ ਵਧੀਆ ਸਦਾਚਾਰਕ ਰੰਗ ਦੀ ਕਵਿਤਾ ਲਿਖੀ ਹੈ। ਇਸ ਨੇ ਪੰਜਾਬੀਅਤ ਦੇ ਸੋਹਲੇ ਗਾਏ। ਪੰਜਾਬੀਅਤ ਦੀ ਸਾਂਝ ਦੀ ਭਾਵਨਾ ਲਈ ਪੰਜਾਬ ਦੀ ਰੂਪ-ਰੇਖਾ, ਇਸ ਦੇ ਇਤਿਹਾਸ, ਇਸ ਦੀ ਬੋਲੀ ਤੇ ਇਸ ਦੇ ਜੀਵਨ ਇਨ੍ਹਾਂ ਚਾਰ ਪੱਖਾਂ ਨੂੰ ਆਦਰਸ਼ਕ ਬਣਾ ਕੇ ਪੇਸ਼ ਕਰਦਾ ਹੈ।

ਇਸ ਦੀ ਕਵਿਤਾ ਦਾ ਕੇਂਦਰੀ ਗੁਣ ਯਥਾਰਥਵਾਦੀ ਪ੍ਰਵਿਰਤੀ ਹੈ ਭਾਵੇਂ ਇਸ ਨੂੰ ਇਸ ਬਾਰੇ ਵਿਗਿਆਨਕ ਸੂਝ ਨਹੀਂ ਹੈ ਪਰ ਇਸ ਨੇ ਆਪਣੇ ਅਨੁਭਵ ਦੇ ਆਧਾਰ ਤੇ ਭਾਈਚਾਰਕ ਸੁਧਾਰ ਲਈ ਲੋਕਾਂ ਨੂੰ ਉਤਸ਼ਾਹਿਤ ਕੀਤਾ ਤੇ ਆਪਣੀ ਕਵਿਤਾ ਵਿਚ ਸਮਾਜਿਕ ਕੁਰੀਤੀਆਂ ਨੂੰ ਬੜੇ ਸੁਚੱਜੇ ਢੰਗ ਨਾਲ ਚਿਤਰਿਆ ਤੇ ਉਨ੍ਹਾਂ ਦੇ ਅਸਲੀ ਕਾਰਨਾਂ ਬਾਰੇ ਵੀ ਦੱਸ ਪਾਈ। ਇਹੀ ਕਾਰਨ ਹੈ ਕਿ ਇਸ ਦੀ ਕਵਿਤਾ ਇਨਕਲਾਬੀ ਹੋ ਨਿਬੜਦੀ ਹੈ।

ਚਾਤ੍ਰਿਕ ਨੇ ਕਵੀ-ਦਰਬਾਰਾਂ ਵਿਚ ਕਾਫ਼ੀ ਹਿੱਸਾ ਲਿਆ ਜਿਸ ਕਾਰਨ ਇਸ ਦੀ ਕਵਿਤਾ ਵਿਚ ਕਵੀ ਦਰਬਾਰੀ ਪਰੰਪਰਾ ਦੀ ਰੰਗਣ ਹੈ। ਸਮਾਜ ਸੁਧਾਰਕ ਜਾਂ ਸਦਾਚਾਰਕ ਰੰਗ ਦੀਆਂ ਕਵਿਤਾਵਾਂ ਵਿਚ ਇਹ ਪ੍ਰਚੱਲਤ ਸਮਸਿਆਵਾਂ ਬਾਰੇ ਪ੍ਰਚੱਲਤ ਰਾਵਾਂ ਪੇਸ਼ ਕਰਨ ਤੇ ਲੋਕਾਂ ਦੀ ਸਾਂਝੀ ਸਿਆਣਪ ਉਘਾੜ ਕੇ ਵੀ ਦਲੀਲ ਦੀ ਪਕਿਆਈ ਲਈ ਆਧਾਰ ਪੇਸ਼ ਕਰਦਾ ਹੈ।

ਇਸ ਨੇ ਬਹੁਤ ਸੁੰਦਰ ਹਲਕੇ ਫੁਲਕੇ ਗੀਤ ਲਿਖੇ ਹਨ। ਇਨ੍ਹਾਂ ਗੀਤਾਂ ਵਿਚ ਲਾਜ ਬੱਧੇ ਨਿਸ਼ਕਪਟ ਪਰ ਨਿਰੋਲ ਵਿਅਕਤੀਗਤ ਭਾਵਾਂ ਦੀ ਪੇਸ਼ਕਾਰੀ ਪੰਜਾਬੀ ਵਿਚ ਪਹਿਲੀ ਵਾਰ ਹੋਈ ਹੈ। ਪ੍ਰੇਮ ਦੇ ਭਾਵਾਂ ਨੂੰ ਕਲਾਸਕੀ ਢੰਗ ਨਾਲ ਪਰ ਨਿੱਜੀ ਛੁਹ ਦੇ ਕੇ ਬੜੇ ਹੀ ਕੋਮਲ-ਅੰਗੇ ਗੀਤ ਚਾਤ੍ਰਿਕ ਨੇ ਰਚੇ ਹਨ। ਇਨ੍ਹਾਂ ਗੀਤਾਂ ਵਿਚ ਰਾਗ ਹੈ ਜੋ ਲੋਕ-ਗੀਤਾਂ ਦੀਆਂ ਧਾਰਨਾਵਾਂ ਤੋਂ ਆਇਆ ਹੈ।

ਚਾਤ੍ਰਿਕ ਆਧੁਨਿਕ ਯੁਗ ਦੀ ਪੰਜਾਬੀ ਦੀ ਬਿਆਨੀਆ ਕਵਿਤਾ ਦਾ ਉਸਤਾਦ ਹੈ। ਇਸ ਨੇ ਪੰਜਾਬੀ ਜੀਵਨ, ਰਹਿਣੀ-ਬਹਿਣੀ, ਰਹੁ-ਰੀਤਾਂ, ਸਭਿਆਚਾਰਕ ਮੇਲਿਆਂ, ਤਿਉਹਾਰਾਂ, ਤਿਥਾਂ, ਕੁਦਰਤੀ ਨਜ਼ਾਰਿਆਂ, ਨਦੀਆਂ, ਨਾਲਿਆਂ, ਖੇਤਾਂ, ਕਾਮਿਆਂ ਆਦਿ ਨੂੰ ਬੜੀ ਸੁਹਿਰਦਤਾ, ਭਾਵੁਕਤਾ ਤੇ ਰੰਗੀਨੀ ਨਾਲ ਬਿਆਨ ਕੀਤਾ ਹੈ। ਬਿਆਨ ਕਰਨ ਲਈ ਇਸ ਪਾਸ ਅਜਿਹੀ ਢੁਕਵੀਂ, ਫਬਵੀਂ, ਭਾਵ-ਪੂਰਤ ਤੇ ਅਲੰਕਾਰਕ ਬੋਲੀ ਹੈ ਕਿ ਪੜ੍ਹਦਿਆਂ ਪੜ੍ਹਦਿਆਂ ਅੱਖਾਂ ਸਾਹਮਣੇ ਇਕ ਚਿੱਤਰ ਬਣ ਜਾਂਦਾ ਹੈ। ਵਾਰਸ ਤੋਂ ਬਾਅਦ ਇਸ ਨੇ ਹੀ ਪਹਿਲੀ ਵਾਰ ਪੰਜਾਬੀ ਬੋਲੀ ਤੇ ਠੇਠ ਮੁਹਾਵਰੇ ਨੂੰ ਵਰਤਿਆ ਤੇ ਪੰਜਾਬ ਤੇ ਪੇਂਡੂ ਜੀਵਨ ਨੂੰ ਬੜੀ ਸਫਲਤਾ ਨਾਲ ਚਿਤਰਿਆ ਹੈ। ਇਸ ਨੇ ਆਪਣੀ ਕਵਿਤਾ ਵਿਚ ਰਵਾਇਤੀ ਰੰਗ ਨੂੰ ਕਿਤੇ ਵੀ ਨਹੀਂ ਤਿਆਗਿਆ ਭਾਵੇਂ ਵਿਸ਼ੇ ਪੱਖੋਂ ਇਹ ਕਿੰਨਾ ਨਵੀਨ ਹੋ ਗਿਆ ਹੈ। ਬਿਆਨ-ਢੰਗ, ਛੰਦ-ਚਾਲ, ਲੈ-ਤਾਲ ਅਤੇ ਸ਼ਬਦਾਵਲੀ ਵੱਲੋਂ ਇਹ ਰਵਾਇਤੀ ਘੇਰੇ ਵਿਚ ਬੱਝਾ ਰਿਹਾ। ਇਹੀ ਕਾਰਨ ਹੈ ਕਿ ਇਹ ਨਵੇਂ ਤੇ ਪੁਰਾਣੇ ਵਿਚਕਾਰ ਕੜੀ ਬਣਿਆ ਖੜ੍ਹਾ ਹੈ। ਚਾਤ੍ਰਿਕ ਦੀ ਸ਼ਬਦ ਚੋਣ ਤੇ ਕਾਵਿ ਪ੍ਰਬੰਧ ਦੇ ਖੇਤਰ ਵਿਚ ਦੇਣ ਇਹ ਹੈ ਕਿ ਇਸ ਨੇ ਠੇਠ ਮੁਹਾਵਰੇਦਾਰ ਕੇਂਦਰੀ ਪੰਜਾਬੀ ਦੇ ਪਿੰਡੇ ਉਪਰ ਉਸਾਰੀ ਸ਼ਹਿਰੀ ਸਾਊ ਬੋਲੀ ਨੂੰ ਧੁਰਾ ਬਣਾ ਕੇ ਆਮ ਪ੍ਰਚੱਲਿਤ ਕਾਵਿ-ਛੰਦਾਂ ਜਿਵੇਂ ਬੈਂਤ, ਦੋਹਿਰਾ, ਕੋਰੜਾ ਤੇ ਲੋਕ-ਗੀਤਾਂ ਤੇ ਸੂਫ਼ੀ ਕਵਿਤਾ ਦੀਆਂ ਬਹਿਰਾਂ ਨੂੰ ਵਰਤਿਆ ਹੈ।



ਧਨੀ ਰਾਮ ਚਾਤ੍ਰਿਕ

ਹ. ਪੁ.—ਪੰ. ਸਾ. ਇ. (ਭਾਗ-2) ਪੰਜਾਬ : 253

**ਚਾਂਤਰੇ, ਸਰ ਫ੍ਰਾਂਸਿਸ ਲੇਗੇਟ** : ਇਹ ਇਕ ਅੰਗਰੇਜ਼ ਸ਼ਿਲਪਕਾਰ ਸੀ ਜੋ ਚਿਤਰਕਾਰੀ ਤੇ ਪੱਚੀਕਾਰੀ ਦੀ ਕਲਾ ਵਿਚ ਬੜਾ ਪ੍ਰਸਿੱਧ ਸੀ। ਇਸ ਦਾ ਜਨਮ 7 ਅਪ੍ਰੈਲ, 1781 ਨੂੰ ਨਾਰਟਲ ਵਿਖੇ ਹੋਇਆ। ਇਹ ਲਗਾਤਾਰ 1804 ਤੱਕ ਰਾਇਲ ਅਕੈਡਮੀ ਵਿਚ ਚਿੱਤਰ ਤੇ ਫਿਰ 1808 ਤੋਂ ਸ਼ਿਲਪ ਕਿਰਤਾਂ ਦੀ ਨੁਮਾਇਸ਼ ਲਗਾਉਂਦਾ ਰਿਹਾ। ਉਮਰ ਦੇ 30ਵੇਂ ਵਰ੍ਹੇ ਵਿਚ ਇਹ ਅਕੈਡਮੀ ਦਾ ਮੈਂਬਰ ਬਣਿਆ। ਸੰਨ 1835 ਵਿਚ ਇਸ ਨੂੰ ਨਾਈਟ ਦੀ ਉਪਾਧੀ ਦਿੱਤੀ ਗਈ। ਇਸ ਦੀਆਂ ਵਿਨਸੈਂਟ, ਨੇਨੇਸਨ ਅਤੇ ਡੰਕਨ ਆਦਿ ਦੀਆਂ ਬਣਾਈਆਂ ਮੂਰਤੀਆਂ ਪ੍ਰਸਿੱਧ ਹਨ। ਵਿੰਡਸਰ ਕਾਸਲ ਅਤੇ ਬ੍ਰਾਈਟਨ ਵਿਖੇ ਬਣਾਏ ਬੁੱਤ, ਬੋਸਟਨ ਵਿਚ ਜਾਰਜ ਵਾਸ਼ਿੰਗਟਨ ਦਾ ਬੁੱਤ ਅਤੇ ਹੋਨੋਵਾਰ ਸੁਕੇਅਰ ਲੰਡਨ ਵਿਖੇ ਵਿਲੀਅਮ ਪਿੱਟ ਦਾ ਬੁੱਤ ਇਸ ਦੀਆਂ ਵਰਣਨਯੋਗ ਕਿਰਤਾਂ ਹਨ। ਕਲਕੱਤਾ, ਬੰਬਈ, ਬੋਸਟਨ, ਲੰਡਨ ਆਦਿ ਵਿਚ ਇਸ ਦੀਆਂ ਕਿਰਤਾਂ ਸਾਂਭੀਆਂ ਪਈਆਂ ਹਨ। ਏਲੇਨ ਕਨਿੰਘਮ ਤੇ ਵਿਕਸ ਦੋਵੇਂ ਸਹਿਯੋਗੀ ਚਾਂਤਰੇ ਦੇ ਨਾਂ ਨਾਲ ਹੀ ਸ਼ਿਲਪ ਕਿਰਤਾਂ ਬਣਾਉਂਦੇ ਰਹੇ।

ਹ. ਪੁ.—ਹਿੰ. ਵਿ. ਕੋ. 4 : 181; ਐਨ. ਬ੍ਰਿ. ਮਾ. 2 : 741

**ਚਾਂਦਨੀ ਚੌਂਕ** : ਚਾਂਦਨੀ ਚੌਂਕ ਤੋਂ ਆਮ ਕਰਕੇ ਭਾਵ ਸ਼ਹਿਰ ਦੇ ਮੁੱਖ ਚੌਂਕ ਤੋਂ, ਜਿਥੇ ਸ਼ਹਿਰ ਦੇ ਬਾਕੀ ਹਿੱਸਿਆਂ ਤੋਂ ਵਧੇਰੇ ਰੌਣਕ ਤੇ ਗਹਿਮਾ-ਗਹਿਮੀ ਰਹਿੰਦੀ ਹੋਵੇ, ਲਿਆ ਜਾਂਦਾ ਹੈ। ਸਾਧਾਰਨ ਤੌਰ ਤੇ ਚੌਂਕ ਤੋਂ ਚੌਰਾਹੇ ਦਾ ਭਾਵ ਹੀ ਲਿਆ ਜਾਂਦਾ ਹੈ ਪਰ ਕਈ ਥਾਵਾਂ ਤੇ ਇਹ ਨਾਂ ਬਾਜ਼ਾਰ ਨੂੰ ਵੀ ਦਿੱਤਾ ਗਿਆ ਹੈ। ਇਸੇ ਤਰ੍ਹਾਂ ਦਿੱਲੀ ਦਾ ਚਾਂਦਨੀ ਚੌਂਕ, ਦਿੱਲੀ ਦਾ ਇਕ ਪ੍ਰਸਿੱਧ ਬਾਜ਼ਾਰ ਹੈ ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਦਾ ਸ਼ਹੀਦੀ ਸਥਾਨ 'ਸੀਸ ਗੰਜ' ਸਥਿਤ

ਹੈ। ਇਸ ਸਥਾਨ ਤੇ ਔਰੰਗਜ਼ੇਬ ਨੇ ਗੁਰੂ ਜੀ ਦੀ ਸ਼ਹਾਦਤ ਕਰਵਾਈ ਸੀ। ਸਰਦਾਰ ਬਘੇਲ ਸਿੰਘ ਨੇ ਇਸ ਥਾਂ ਉੱਤੇ ਇਕ ਗੁਰਦੁਆਰਾ ਉਸਾਰ ਦਿੱਤਾ ਸੀ। ਪਿੱਛੋਂ ਮੁਸਲਮਾਨਾਂ ਨੇ ਇਸ ਗੁਰਦੁਆਰੇ ਦੀ ਇਮਾਰਤ ਢਾਹ ਕੇ ਇਕ ਮਸੀਤ ਉਸਾਰ ਦਿੱਤੀ। ਸੰਨ 1857 ਦੇ ਆਜ਼ਾਦੀ ਦੇ ਘੋਲ ਪਿੱਛੋਂ ਜੀਂਦ ਦੇ ਰਾਜੇ ਸਰੂਪ ਸਿੰਘ ਨੇ ਇਥੇ ਇਕ ਇਮਾਰਤ ਬਣਵਾਈ ਅਤੇ ਪਿਛੋਂ ਪ੍ਰੇਮੀ ਸਿੱਖਾਂ ਨੇ ਇਸ ਇਮਾਰਤ ਨੂੰ ਇਕ ਸ਼ਾਨਦਾਰ ਗੁਰਦੁਆਰੇ ਵਿਚ ਬਦਲ ਦਿੱਤਾ।

ਮੁਗ਼ਲ ਰਾਜ ਸਮੇਂ ਇਹ ਬਾਜ਼ਾਰ ਖ਼ਾਸ ਮਹੱਤਤਾ ਰੱਖਦਾ ਸੀ। ਉਨ੍ਹਾਂ ਦਿਨਾਂ ਵਿਚ ਇਹ ਬਾਜ਼ਾਰ ਲਾਲ ਕਿਲੇ ਦੇ ਲਾਹੌਰੀ ਗੇਟ ਤੋਂ ਫ਼ਤਹਿਪੁਰੀ ਮਸਜਿਦ ਤੱਕ ਫੈਲਿਆ ਹੋਇਆ ਸੀ ਅਤੇ ਇਸਦੇ ਮੱਧ ਵਿਚ ਅਲੀ ਮਰਦਾਨ ਖ਼ਾਨ ਨਾਮੀ ਨਹਿਰ ਵਗਦੀ ਸੀ। ਇਸ ਬਾਜ਼ਾਰ ਦੇ ਵਿਚਾਲੇ ਜਿਹੇ ਇਕ ਤਲਾਬ ਬਣਿਆ ਹੋਇਆ ਸੀ ਜਿਥੇ ਕਿ ਅੱਜਕੱਲ੍ਹ ਚੌਂਕ ਘੰਟਾ-ਘਰ ਬਣਿਆ ਹੋਇਆ ਹੈ। ਚਾਂਦਨੀ ਚੌਂਕ ਦੇ ਇਕ ਹਿੱਸੇ ਨੂੰ, ਜੋ ਕਿ ਲਾਲ ਕਿਲੇ ਅਤੇ ਦਰਿਬਾ ਵਿਚਕਾਰ ਹੈ, ਉਰਦੂ ਜਾਂ ਮਿਲਟਰੀ ਬਾਜ਼ਾਰ ਕਿਹਾ ਜਾਂਦਾ ਸੀ। ਦਰਿਬਾ ਦੇ ਪੱਛਮ ਵਿਚ ਫ਼ੂਲ ਕੀ ਮੰਡੀ ਸੀ ਜਿਸ ਤੋਂ ਅੱਗੇ ਜੌਹਰੀ ਸਿਰੇ ਤੇ ਇਕ ਬਾਜ਼ਾਰ ਅਤੇ ਖ਼ਾਸ ਚਾਂਦਨੀ ਚੌਂਕ ਆਉਂਦਾ ਹੈ। ਇਸ ਬਾਜ਼ਾਰ ਦੇ ਪੂਰਬੀ ਸਿਰੇ ਤੇ ਇਤਿਹਾਸਕ ਜੈਨ ਮੰਦਰ ਸਥਿਤ ਹੈ। ਉਸ ਤੋਂ ਅਗੇ ਦਰਿਬਾ ਗਲੀ ਹੈ ਜੋ ਕਿ ਡਫਰਿਨ ਨਗਰਪਾਲਿਕਾ ਹਸਪਤਾਲ ਤੋਂ ਚਾਂਦਨੀ ਚੌਂਕ ਤੱਕ ਜਾਂਦੀ ਹੈ। ਸੰਨ 1857 ਦੇ ਆਜ਼ਾਦੀ ਦੇ ਘੋਲ ਵਿਚ ਇਸ ਥਾਂ ਦਾ ਅਹਿਮ ਰੋਲ ਹੈ। ਇਹ ਗਲੀ ਖ਼ੂਨੀ ਦਰਵਾਜ਼ੇ ਰਾਹੀਂ ਚਾਂਦਨੀ ਚੌਂਕ ਨਾਲ ਆ ਰਲਦੀ ਹੈ। ਇਥੇ ਨਾਦਿਰ ਸ਼ਾਹ ਦੇ ਹੁਕਮ ਨਾਲ ਕਤਲੇਆਮ ਹੋਇਆ ਸੀ। ਇਸੇ ਗੇਟ ਰਾਹੀਂ ਹੀ 14 ਸਤੰਬਰ, 1857 ਨੂੰ ਅੰਗਰੇਜ਼ੀ ਹਮਲਾਵਰ ਟੁਕੜੀ ਦਰਿਬਾ ਗਲੀ ਵਿਚੋਂ ਲੰਘਦੀ ਹੋਈ ਜਾਮਾ ਮਸਜਿਦ ਵੱਲ ਵਧੀ ਸੀ।

ਬਾਜ਼ਾਰ ਦੇ ਮੱਧ ਵਿਚ, ਕੋਤਵਾਲੀ ਦੇ ਸਾਹਮਣੇ ਫਾਂਸੀ ਦੇ ਰੱਸੇ ਲਟਕਾਏ ਗਏ ਸਨ। ਇਸ ਥਾਂ ਤੇ ਆਜ਼ਾਦੀ ਦੀ ਲਹਿਰ ਦੇ ਕਈ ਦੀਵਾਨਿਆਂ ਨੂੰ ਫਾਂਸੀ ਲਟਕਾਇਆ ਗਿਆ ਸੀ। ਇਨ੍ਹਾਂ ਸ਼ਹੀਦਾਂ ਵਿਚ ਝੱਜਰ ਦਾ ਨਵਾਬ ਅਬਦੁਲ ਰਹਿਮਾਨ ਖ਼ਾਨ ਅਤੇ ਬਲਬਗੜ੍ਹ ਦਾ ਰਾਜਾ ਨਾਹਰ ਸਿੰਘ ਵੀ ਸ਼ਾਮਲ ਸਨ। ਇਸੀ ਹੀ ਥਾਂ ਤੇ 22 ਸਤੰਬਰ, 1857 ਨੂੰ ਕੈਪਟਨ ਹਡਸਨ ਦੁਆਰਾ ਮਾਰੇ ਗਏ ਤਿੰਨ ਸ਼ਹਿਜ਼ਾਦਿਆਂ, ਬਾਦਸ਼ਾਹ ਦੇ ਦੋ ਪੁੱਤਰਾਂ ਅਤੇ ਇਕ ਪੋਤਰੇ ਦੇ ਮ੍ਰਿਤਕ ਸਰੀਰਾਂ ਨੂੰ ਲੋਕਾਂ ਸਾਹਮਣੇ ਵਿਖਾਉਣ ਲਈ ਰੱਖਿਆ ਗਿਆ ਸੀ।

ਇਸਦੇ ਨੇੜੇ ਹੀ ਰੌਸ਼ਨ-ਉੱਦ-ਦੌਲਾ ਮਸਜਿਦ ਹੈ ਜਿਥੇ ਕਿ ਮਾਰਚ, 1739 ਵਿਚ ਨਾਦਰ ਸ਼ਾਹ ਨੇ ਦਿੱਲੀ ਦੇ ਲੋਕਾਂ ਨੂੰ ਕਤਲ ਕਰਨ ਦੇ ਇਰਾਦੇ ਨਾਲ ਆਪਣੀ ਤਲਵਾਰ ਮਿਆਨ ਵਿਚੋਂ ਬਾਹਰ ਕੱਢੀ ਸੀ। ਇਸ ਪਿਛੋਂ ਕਈ ਘੰਟੇ ਕਤਲੇਆਮ ਚਲਦਾ ਰਿਹਾ ਸੀ।

ਇਸ ਤੋਂ ਅੱਗੇ ਦਿੱਲੀ ਨਗਰ-ਨਿਗਮ ਦਾ ਦਫ਼ਤਰ ਹੈ ਜਿਥੇ ਕਿ ਹੁਣ ਤਕ ਘੰਟਾ-ਘਰ ਸੀ। ਇਹ ਘੰਟਾ-ਘਰ ਲਗਭਗ 33 ਮੀ. ਉੱਚਾ ਸੀ। ਇਸ ਨੂੰ ਉਸ ਸਮੇਂ ਦਿੱਲੀ ਦੇ ਕਾਰਜਕਾਰੀ ਇੰਜੀਨੀਅਰ ਈਏਜੇ ਮਾਰਟਿਨ ਨੇ ਬਣਵਾਇਆ ਸੀ। ਇਸ ਦਾ ਕੁਝ ਹਿੱਸਾ ਡਿਗ ਜਾਣ ਕਰਕੇ ਪਿਛੇ ਜਿਹੇ ਇਸ ਨੂੰ ਢਾਹ ਦਿੱਤਾ ਗਿਆ ਹੈ।

ਫ਼ਤਹਿਪੁਰੀ ਮਸਜਿਦ ਚਾਂਦਨੀ ਚੌਂਕ ਦੇ ਪੱਛਮੀ ਸਿਰੇ ਤੇ ਹੈ। ਇਸ ਇਤਿਹਾਸਕ ਮਹੱਤਤਾ ਤੋਂ ਛੁਟ ਚਾਂਦਨੀ ਚੌਂਕ ਇਕ ਵੱਡਾ ਵਪਾਰਕ ਕੇਂਦਰ ਹੈ। ਇਹ ਸੋਨੇ, ਚਾਂਦੀ ਅਤੇ ਹਾਥੀ ਦੰਦ ਦੀ ਕਾਰੀਗਰੀ ਲਈ ਬਹੁਤ ਪ੍ਰਸਿੱਧ ਹੈ। ਸੁਤੰਤਰਤਾ ਉਪਰੰਤ ਵੀ ਇਸ ਬਾਜ਼ਾਰ ਦੀ ਵਪਾਰਕ ਮਹੱਤਤਾ ਉਸੇ ਤਰ੍ਹਾਂ ਹੀ ਕਾਇਮ ਹੈ।

ਹ. ਪੁ.—ਮ. ਕੋ. 635; ਤਵਾ. ਗੁ. ਖਾ. 1 : 723; ਦੇਹਲੀ-ਹਿ. ਐਂਫ. ਪਲੇ. ਇੰਟ : 123; ਹਿ. ਸਿ.—ਖੁਸ਼ਵੰਤ ਸਿੰਘ 2 : 110

**ਚਾਂਦਪੁਰ** : ਉੱਤਰ ਪ੍ਰਦੇਸ਼ ਰਾਜ ਦੇ ਬਿਜਨੌਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਬਿਜਨੌਰ ਸ਼ਹਿਰ ਤੋਂ ਦੱਖਣ ਵੱਲ ਲਗਭਗ 35 ਕਿ. ਮੀ. ਦੇ ਫਾਸਲੇ ਤੇ ਸੁਥਿਤ ਹੈ। ਇਸ ਸ਼ਹਿਰ ਦੀ ਇਤਿਹਾਸਕ ਮਹੱਤਤਾ ਕਾਫ਼ੀ ਜ਼ਿਆਦਾ ਹੈ। ਇਹ ਮੁਗ਼ਲ ਸ਼ਹਿਨਸ਼ਾਹ ਅਕਬਰ ਵੇਲੇ ਪਰਗਨੇ ਦਾ ਮੁੱਖ ਸ਼ਹਿਰ ਸੀ। ਸ਼ਹਿਰ ਦੇ ਪਿਛੋਕੜ ਬਾਰੇ ਕੋਈ ਹੋਰ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇਸ ਗੱਲ ਦਾ ਪਤਾ ਜ਼ਰੂਰ ਲਗਦਾ ਹੈ ਕਿ 1805 ਵਿਚ ਇਸ ਉਪਰ ਪਿੰਡਾਰਿਆਂ ਦਾ ਕਬਜ਼ਾ ਸੀ। ਸੰਨ 1857 ਵਿਚ ਮੁਸਲਮਾਨ ਬਾਗੀਆਂ ਨੇ ਇਸ ਉਪਰ ਕਬਜ਼ਾ ਕਰ ਲਿਆ ਸੀ। ਸੰਨ 1894 ਤੱਕ ਇਹ ਇਕ ਵੱਖਰੀ ਤਹਿਸੀਲ ਦਾ ਸਦਰ-ਮੁਕਾਮ ਰਿਹਾ।

ਇਹ ਸ਼ਹਿਰ ਕਾਫ਼ੀ ਉੱਨਤ ਹੈ। ਇਥੇ ਕਈ ਸਿੱਖਿਅਕ ਸੰਸਥਾਵਾਂ ਸਥਾਪਤ ਹਨ। ਇਥੇ ਪਾਈਪ ਤਿਆਰ ਕਰਨ ਦਾ ਉਦਯੋਗ ਹੈ। ਪਾਣੀ ਪਾਉਣ ਲਈ ਮਿੱਟੀ ਦੀਆਂ ਬਣੀਆਂ ਬੋਤਲਾਂ ਇਥੇ ਤਿਆਰ ਕੀਤੀਆਂ ਜਾਂਦੀਆਂ ਹਨ। ਸੂਤੀ ਕੱਪੜਾ ਤਿਆਰ ਕਰਨ ਦਾ ਉਦਯੋਗ ਵੀ ਇਥੇ ਉੱਨਤ ਹੈ।

ਆਬਾਦੀ—55,825 (1991)

29° 8' ਉ. ਵਿਥ.; 78° 16' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 167; ਕੈ. ਹਿ. ਇੰਡ. 4 : 444

**ਚਾਂਦਪੁਰ** : ਉੱਤਰ ਪ੍ਰਦੇਸ਼ ਦੇ ਝਾਂਸੀ ਜ਼ਿਲ੍ਹੇ ਦਾ ਇਕ ਪਿੰਡ ਸੀ। ਇਹ ਪਿੰਡ ਇਸ ਸਮੇਂ ਇਕ ਉਜੜੇ ਥੇਹ ਦੀ ਸ਼ਕਲ ਵਿਚ ਹੈ। ਇਸ ਦੇ ਖੰਡਰਾਤ ਬਾਰੇ ਚੰਦੇਲ ਕਾਲ ਦੇ ਹੋਣ ਦਾ ਖਿਆਲ ਹੈ। ਇਥੇ ਇਕ ਸੁੰਦਰ ਤਲਾਅ ਹੈ ਜਿਸ ਅੰਦਰ ਇਕ ਥੰਮ੍ਹ ਵੀ ਬਣਿਆ ਹੋਇਆ ਹੈ। ਤਲਾਅ ਦੇ ਕੰਢੇ ਉੱਪਰ ਤਿੰਨ ਮੰਦਰ ਬਣੇ ਅਤੇ ਕੁਝ ਹੋਰ ਮੰਦਰ ਥੋੜ੍ਹੀ ਜਿਹੀ ਦੂਰੀ ਤੇ ਬਣੇ ਹੋਏ ਹਨ। ਇਸ ਪਿੰਡ ਵਿਚ ਕਈ ਸ਼ਿਲਾਲੇਖ ਵੀ ਮਿਲਦੇ ਹਨ। ਇਨ੍ਹਾਂ ਵਿਚੋਂ ਇਕ 868 ਦਾ ਹੈ।

24° 30' ਉ. ਵਿਥ.; 78° 19' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 168

**ਚਾਂਦ ਬਰਦਾਈ** : ਵੇਖੋ, ਚੰਦ ਬਰਦਾਈ

**ਚਾਂਦਬਾਲੀ** : ਪੱਛਮੀ ਬੰਗਾਲ ਰਾਜ (ਭਾਰਤ) ਵਿਚ ਬ੍ਰਾਹਮਣੀ ਅਤੇ ਬੇਤਾਰਣੀ ਨਦੀਆਂ ਦੇ ਸੰਗਮ ਤੋਂ ਲਗਭਗ 13 ਕਿ ਮੀ. ਪਿਛੇ ਬੇਤਾਰਣੀ ਨਦੀ ਦੇ ਖੱਬੇ ਕੰਢੇ ਤੇ ਸਥਿਤ ਇਕ ਬੰਦਰਗਾਹ ਹੈ। ਬੰਗਾਲ-ਨਾਗਪੁਰ ਰੇਲਵੇ ਲਾਈਨ ਦੇ ਨਿਕਲਣ ਨਾਲ ਇਸ ਦੀ ਮਹੱਤਤਾ ਘੱਟ ਗਈ ਹੈ। ਫਿਰ ਵੀ ਇਥੇ ਬਹੁਤ ਵਪਾਰ ਹੁੰਦਾ ਹੈ। ਮਹੱਤਵਪੂਰਨ ਆਯਾਤ ਦੀ ਵਸਤੂ ਚੌਲ ਹੈ।

20° 47' ਉ. ਵਿਥ.; 80° 45' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 163

**ਚਾਂਦਬੀਬੀ** : ਇਸਦਾ ਜਨਮ ਹੁਸੈਨ ਨਿਜਾਮ ਸ਼ਾਹ ਪਹਿਲੇ ਦੇ ਘਰ ਹੋਇਆ। ਇਸ ਦੀ ਮਾਂ ਦਾ ਨਾਂ ਖਾਨਜ਼ਾ ਹੁਮਾਯੂੰ ਸੀ ਜੋ ਆਜ਼ਰਬਾਈਜਾਨ ਰਾਜ ਘਰਾਣੇ ਨਾਲ ਸਬੰਧ ਰੱਖਦੀ ਸੀ। ਚਾਂਦਬੀਬੀ ਦੇ ਜਨਮ ਸਾਲ ਬਾਰੇ ਕੋਈ ਪੱਕਾ ਪਤਾ ਨਹੀਂ ਹੈ। ਤਾਰੀਖੇ ਸੁਹਾਬੀ ਅਨੁਸਾਰ ਇਸ ਦਾ ਜਨਮ 955 ਹਿਜਰੀ ਵਿਚ ਹੋਇਆ ਸੀ।

ਇਸ ਦਾ ਵਿਆਹ 971 ਹਿਜਰੀ ਵਿਚ ਸੁਲਤਾਨ ਅਲੀ ਆਦਿਲ ਸ਼ਾਹ ਬੀਜਾਪੁਰ ਨਾਲ ਹੋਇਆ। 988 ਹਿਜਰੀ ਵਿਚ ਅਲੀ ਆਦਿਲ ਸ਼ਾਹ ਆਪਣੇ ਇਕ ਗ਼ੁਲਾਮ ਦੇ ਹੱਥੋਂ ਮਾਰਿਆ ਗਿਆ। ਉਸਦਾ ਭਤੀਜਾ ਇਬਰਾਹੀਮ ਆਦਿਲ ਸ਼ਾਹ ਨੌਂ ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ ਅਤੇ ਚਾਂਦਬੀਬੀ ਨੇ ਰਾਜ-ਪ੍ਰਬੰਧ ਸੰਭਾਲਿਆ ਅਤੇ

ਬੜੀ ਯੋਗਤਾ ਅਤੇ ਦ੍ਰਿੜ੍ਹਤਾ ਨਾਲ ਉਸ ਨੂੰ ਚਲਾਇਆ। ਉਸ ਸਮੇਂ ਕਿਸ਼ਵਰ ਖਾਂ ਨਾਂ ਦੇ ਇਕ ਸਰਦਾਰ ਨੇ ਪਹਿਲਾਂ ਤਾਂ ਚਾਂਦਬੀਬੀ ਦੀ ਬਹੁਤ ਸਹਾਇਤਾ ਕੀਤੀ ਪਰੰਤੂ ਪਿਛੋਂ ਤਾਕਤ ਸੰਭਾਲ ਕੇ ਚਾਂਦਬੀਬੀ ਨੂੰ ਸਤਾਰਾ ਦੇ ਕਿਲੇ ਵਿਚ ਕੈਦ ਕਰ ਦਿੱਤਾ। ਕਿਸ਼ਵਰ ਖਾਂ ਦੀ ਇਸ ਕਰਤੂਤ ਤੇ ਬਾਕੀ ਦੇ ਸਾਰੇ ਸਰਦਾਰਾਂ ਨੇ ਵਿਦਰੋਹ ਕਰ ਦਿੱਤਾ ਅਤੇ ਇਖ਼ਲਾਸ ਖਾਂ ਦੀਆਂ ਕੋਸ਼ਿਸ਼ਾਂ ਨਾਲ ਚਾਂਦਬੀਬੀ ਮੁਕਤ ਹੋ ਕੇ ਬੀਜਾਪੁਰ ਵਾਪਸ ਪਰਤੀ। ਪਿਛੋਂ ਮੁਗਲਾਂ ਨੇ ਦੱਖਣ ਤੇ ਹਮਲਾ ਕੀਤਾ ਤਾਂ ਇਸ ਨੇ ਆਦਿਲ ਸ਼ਾਹ ਅਤੇ ਕੁਤੁਬਸ਼ਾਹ ਨੂੰ ਵੀ ਆਪਣੇ ਨਾਲ ਮਿਲਾ ਕੇ ਉਨ੍ਹਾਂ ਦਾ ਡਟ ਕੇ ਮੁਕਾਬਲਾ ਕੀਤਾ। ਅੰਤ ਵਿਚ ਮੁਰਾਦ ਨੇ ਚਾਂਦਬੀਬੀ ਨਾਲ ਸਮਝੌਤਾ ਕਰ ਲਿਆ। ਚਾਂਦਬੀਬੀ ਨੇ ਨਿਜ਼ਾਮ ਸ਼ਾਹ ਬਹਾਦਰ ਨੂੰ ਅਹਿਮਦਨਗਰ ਦੀ ਗੱਦੀ ਉੱਤੇ ਬਿਠਾ ਦਿੱਤਾ। ਪਿਛੋਂ ਚਾਂਦਬੀਬੀ ਅਤੇ ਇਸ ਦੇ ਇਕ ਸਰਦਾਰ ਆਹੰਗ ਖਾਂ ਵਿਚਕਾਰ ਝਗੜੇ ਦਾ ਲਾਭ ਉਠਾਉਂਦੇ ਹੋਏ ਮੁਗਲਾਂ ਨੇ ਸ਼ਹਿਜ਼ਾਦਾ ਦਾਨਯਾਲ ਦੀ ਕਮਾਨ ਹੇਠ ਚਾਂਦਬੀਬੀ ਤੇ ਹਮਲਾ ਕਰ ਦਿੱਤਾ। ਬੀਜਾਪੁਰ ਤੇ ਗੋਲਕੁੰਡਾ ਨੇ ਚਾਂਦਬੀਬੀ ਦਾ ਸਾਥ ਨਾ ਦਿੱਤਾ ਤੇ ਉਹ ਹਾਰ ਗਈ।

ਉਸ ਦੀ ਮੌਤ ਬਾਰੇ ਸਮਕਾਲੀ ਇਤਿਹਾਸਕਾਰ ਫਰਿਸ਼ਤਾ ਨੇ ਲਿਖਿਆ ਹੈ ਕਿ ਚੀਤਾ ਖਾਂ ਨਾਉਂ ਦੇ ਕਿਸੇ ਹਬਸ਼ੀ ਨੇ ਉਸ ਨੂੰ ਮੁਗਲਾਂ ਨਾਲ ਸੰਧੀ ਕਰਨ ਦੇ ਦੋਸ਼ ਵਿਚ ਮਾਰ ਦਿੱਤਾ ਪਰੰਤੂ ਤਾਰੀਖ-ਏ-ਸ਼ਾਹਾਬੀ ਅਨੁਸਾਰ ਜਦੋਂ ਮੁਗ਼ਲ ਕਿਲੇ ਵਿਚ ਦਾਖਲ ਹੋਏ ਤਾਂ ਚਾਂਦਬੀਬੀ ਤੇਜ਼ਾਬ ਦੀ ਬਾਉਲੀ ਵਿਚ ਛਾਲ ਮਾਰ ਕੇ ਮਰ ਗਈ। ਪਿਛੋਂ ਸ਼ਹਿਜ਼ਾਦਾ ਦਾਨਯਾਲ ਨੇ ਉਸ ਦੀ ਲਾਸ਼ ਨੂੰ ਬਾਉਲੀ ਵਿਚੋਂ ਕਢਵਾ ਕੇ ਹਜ਼ਰਤ ਖਵਾਜ਼ਾ ਬੰਦਾ ਨਿਵਾਜ ਦੀ ਦਰਗਾਹ ਦੇ ਨੇੜੇ ਗੁਲਬਰਗਾ ਦੇ ਇਕ ਮਕਬਰੇ ਵਿਚ ਦਫ਼ਨ ਕਰ ਦਿੱਤਾ ਜਿਸਨੂੰ ਚਾਂਦਬੀਬੀ ਨੇ ਆਪਣੇ ਜੀਵਨ-ਕਾਲ ਵਿਚ ਬਣਵਾਇਆ ਸੀ।

ਹ. ਪੁ.—ਹਿੰ. ਵਿ. ਕੋ. 4 : 182

**ਚਾਦਰ ਘਾਟ** : ਆਂਧਰਾ ਪ੍ਰਦੇਸ਼ ਰਾਜ (ਭਾਰਤ) ਦੇ ਹੈਦਰਾਬਾਦ ਦਾ ਇਕ ਉਪਨਗਰ ਹੈ ਅਤੇ ਹੈਦਰਾਬਾਦ ਸ਼ਹਿਰ ਤੋਂ ਮੂਸੀ ਦਰਿਆ ਦੁਆਰਾ ਵੱਖ ਕੀਤਾ ਹੋਇਆ ਹੈ। ਇਸ ਉਪਨਗਰ ਦਾ ਨਾਂ ਮੂਸੀ ਦਰਿਆ ਵਿਚ ਬਣੇ ਇਕ ਛੋਟੇ ਜਿਹੇ ਡੈਮ ਦੇ ਨਾਂ ਤੇ ਪਿਆ ਹੈ ਜਿਸ ਉਪਰੋਂ ਪਾਣੀ ਇਕ ਚਾਦਰ ਵਾਂਗ ਹੇਠਾਂ ਡਿਗਦਾ ਹੈ। ਇਹ ਸ਼ਹਿਰ ਨਿਜ਼ਾਮ ਦੀ ਸੇਵਾ ਵਿਚ ਲੱਗੇ ਹੋਏ ਯੂਰਪੀਆਂ ਨੇ ਇਕ ਬਸਤੀ ਵਜੋਂ ਵਸਾਇਆ ਸੀ। ਇਥੇ ਰੋਮਨ ਕੈਥੋਲਿਕ ਗਿਰਜਾ ਘਰ ਅਤੇ ਆਲ ਸੈਂਟਸ ਸਕੂਲ ਹਨ। ਇਥੋਂ ਦੀ ਪੁਰਾਤਨ ਫ਼ਰਾਂਸੀਸੀ ਗਨ-ਫ਼ਾਊਂਡਰੀ ਕਿਸੇ ਸਮੇਂ ਬਹੁਤ ਪ੍ਰਸਿੱਧ ਸੀ। ਇਹ ਫ਼ਾਊਂਡਰੀ ਐੱਮ. ਰੇਮੰਡ ਨੇ ਸ਼ੁਰੂ ਕੀਤੀ ਸੀ। ਇਥੋਂ ਦਾ ਨਿਜ਼ਾਮ ਕਾਲਜ ਕਾਫ਼ੀ ਪ੍ਰਸਿੱਧ ਹੈ ਅਤੇ ਇਥੇ ਇਕ ਸੁੰਦਰ ਬਾਗ਼ ਵੀ ਹੈ।

ਹ. ਪੁ.—ਇੰਪ. ਗ. ਇੰਡ. 10 : 115

**ਚਾਂਦਰਾਇਣ (ਚੰਦਰਾਇਣ)** : ਇਹ ਮਹੀਨੇ ਭਰ ਦਾ ਇਕ ਅਜਿਹਾ ਵਰਤ ਹੈ ਜਿਸ ਵਿਚ ਚੰਦ ਦੇ ਵਧਣ ਘਟਣ ਅਨੁਸਾਰ ਖ਼ੁਰਾਕ ਦੀਆਂ ਬੁਰਕੀਆਂ ਵਧਾਈਆਂ ਘਟਾਈਆਂ ਜਾਂਦੀਆਂ ਹਨ। ਇਹ ਇਕ ਪ੍ਰਾਚੀਨ ਤਪ, ਵਰਤ ਜਾਂ ਕਿਸੇ ਦੇਵਤੇ ਦੀ ਪੂਜਾ ਹੈ। ਵਿਆਕਰਣਕਾਰ ਪਾਣਿਨੀ ਨੇ ਇਸ ਤਪੱਸਿਆ ਬਾਰੇ ਪੂਰੀ ਤਰ੍ਹਾਂ ਸਮਝਾਇਆ ਹੈ। ਧਰਮ ਸੂਤਰਾਂ ਆਦਿ ਵਿਚ ਇਸ ਦੀ ਬੜੀ ਮਹਿਮਾ ਕਹੀ ਗਈ ਹੈ ਅਤੇ ਕਿਹਾ ਗਿਆ ਹੈ ਕਿ ਇਸ ਦੀ ਸਹੀ ਪਾਲਣਾ ਕਰਨ ਨਾਲ ਸਾਰੇ ਪਾਪ ਧੋਤੇ ਜਾਂਦੇ ਹਨ। ਦੱਸਿਆ ਗਿਆ ਹੈ ਕਿ ਜਦੋਂ ਕਿਸੇ ਮਹਾਂਪਾਪ ਦਾ ਕੋਈ ਪ੍ਰਾਸ਼ਚਿਤ ਨਾ ਮਿਲੇ ਤਾਂ ਕੇਵਲ 'ਚਾਂਦਰਾਇਣ' ਹੀ ਇਸ ਦਾ ਇਕੋ ਇਕ ਸਾਧਨ ਹੈ।

ਇਹ ਕਿਰਿਆ-ਕਰਮ ਦੋ ਤਰ੍ਹਾਂ ਦਾ ਹੈ ਯਵਮਧ ਅਤੇ ਪਿਪੀਲਕਾ ਮਧ। ਯਵਮਧ ਵਿਚ ਚਾਨਣੇ ਪੱਖ ਦੀ ਏਕਮ ਨੂੰ ਇਕ ਬੁਰਕੀ, ਦੂਜੇ ਨੂੰ ਦੋ, ਤੀਜ ਨੂੰ ਤਿੰਨ—ਇਸੇ ਤਰ੍ਹਾਂ ਹਰ ਰੋਜ਼ ਵਧਦੇ ਵਧਦੇ ਪੂਰਨਮਾਸ਼ੀ ਨੂੰ 15 ਬੁਰਕੀਆਂ ਦੀ ਖ਼ੁਰਾਕ ਖਾਧੀ ਜਾਂਦੀ ਹੈ। ਉਸ ਪਿਛੋਂ ਹਨ੍ਹੇਰੇ ਪੱਖ ਦੀ ਪਹਿਲੀ ਨੂੰ 14 ਬੁਰਕੀਆਂ, ਦੂਜੇ ਨੂੰ 13—ਇਸੇ ਤਰ੍ਹਾਂ ਹਰ ਰੋਜ਼ ਘਟਦੇ ਘਟਦੇ ਚੌਦਸ ਨੂੰ ਇਕ ਬੁਰਕੀ ਅਤੇ ਮਸਿਆ ਨੂੰ ਪੂਰਾ ਵਰਤ ਰੱਖਿਆ ਜਾਂਦਾ ਹੈ। ਥੋੜ੍ਹੀ ਖ਼ੁਰਾਕ ਤੋਂ ਸ਼ੁਰੂ ਹੋ ਕੇ ਜ਼ਿਆਦਾ ਖ਼ੁਰਾਕ ਖਾਣ ਕਰਕੇ ਜੌਂ ਨਾਲ ਤੁਲਨਾ ਕੀਤੀ ਜਾਂਦੀ ਹੈ ਅਤੇ ਇਸ ਨੂੰ ਜੌਂ ਮਧ ਕਿਹਾ ਜਾਂਦਾ ਹੈ। ਪਿਪੀਲਕਾ ਮਧ ਵਿਚ ਹਨ੍ਹੇਰੇ ਪੱਖ ਦੀ ਪਹਿਲੀ ਤਾਰੀਖ਼ ਨੂੰ 14 ਬੁਰਕੀਆਂ ਅਤੇ ਹਰ ਰੋਜ਼ ਇਕ ਇਕ ਘਟਾ ਕੇ ਚੌਦਸ ਨੂੰ ਇਕ ਬੁਰਕੀ ਅਤੇ ਮੱਸਿਆ ਨੂੰ ਪੂਰਾ ਵਰਤ ਰੱਖਿਆ ਜਾਂਦਾ ਹੈ। ਉਸ ਤੋਂ ਬਾਅਦ ਚਾਨਣੇ ਪੱਖ ਦੀ ਏਕਮ ਨੂੰ ਇਕ ਤੋਂ ਸ਼ੁਰੂ ਕਰਕੇ ਹਰ ਰੋਜ਼ ਇਕ ਇਕ ਵਧਾ ਕੇ ਪੂਰਨਮਾਸ਼ੀ ਨੂੰ 15 ਬੁਰਕੀਆਂ ਖਾਧੀਆਂ ਜਾਂਦੀਆਂ ਹਨ। ਇਸ ਵਿਚ ਵਰਤ ਦੇ ਆਰੰਭ ਵਿਚ ਅਤੇ ਅੰਤ ਵਿਚ ਜ਼ਿਆਦਾ ਭੋਜਨ ਅਤੇ ਵਿਚਕਾਰ ਥੋੜ੍ਹਾ ਭੋਜਨ ਲੈਣ ਕਰਕੇ ਇਸ ਦਾ ਨਾਮ ਪਿਪੀਲਕਾ ਮਧ ਰੱਖਿਆ ਗਿਆ ਹੈ। ਇਕ ਮੱਤ ਅਨੁਸਾਰ 'ਚਾਂਦਰਾਣਿ' ਪੰਜ ਤਰ੍ਹਾਂ ਦਾ ਹੁੰਦਾ ਹੈ ਯਵਮਧ, ਪਿਪੀਲਕਾ ਮਧ, ਯਤਿ ਚੰਦਰਾਇਣ, ਸ਼ਰਬਤ ਮੁਖ ਅਤੇ ਸ਼ਿਸ਼ੂ ਚੰਦਰਾਇਣ। ਚੰਦਰਾਇਣ ਵਿਚੋਂ ਜੋ ਬੁਰਕੀਆਂ ਖਾਧੀਆਂ ਜਾਂਦੀਆਂ ਹਨ ਉਸ ਦੀ ਮਾਤਰਾ ਬਾਰੇ ਵੀ ਇਕ ਮਤ ਨਹੀਂ ਹੈ। ਨਿਬੰਧ ਗ੍ਰੰਥਾਂ ਵਿਚ ਵਰਤ ਅਤੇ ਪਸ਼ਚਾਤਾਪ ਬਾਰੇ ਚੰਦਰਾਇਣ ਦਾ ਲੰਬਾ ਚੌੜਾ ਵੇਰਵਾ ਦਿੱਤਾ ਗਿਆ ਹੈ।

ਹ. ਪੁ.—ਹਿੰ. ਵਿ. ਕੋ. 4 : 183

**ਚਾਂਦੀ** : ਇਹ ਇਕ ਅਜਿਹੀ ਧਾਤ ਹੈ ਜਿਹੜੀ ਪੁਰਾਤਨ ਕਾਲ ਤੋਂ ਹੀ ਕੀਮਤੀ ਚੀਜ਼ਾਂ ਜਿਵੇਂ ਕਿ ਸਿੱਕੇ ਅਤੇ ਗਹਿਣੇ ਆਦਿ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਦਾ ਕਾਰਨ ਹੋਰਨਾਂ ਧਾਤਾਂ ਦੇ ਮੁਕਾਬਲੇ ਇਸ ਦਾ ਘੱਟ ਮਿਲਣਾ, ਚਮਕੀਲਾ ਚਿੱਟਾ ਰੰਗ ਅਤੇ ਵਾਯੂਮੰਡਲੀ-ਆਕਸੀਕਰਨ ਪ੍ਰਤਿ ਪ੍ਰਤਿਰੋਧੀ ਹੋਣਾ ਹਨ।

ਇਨ੍ਹਾਂ ਤੋਂ ਇਲਾਵਾ ਇਸ ਦੀ ਵਰਤੋਂ ਅਜਿਹੀਆਂ ਥਾਵਾਂ ਤੇ ਵੀ ਕੀਤੀ ਜਾਂਦੀ ਹੈ ਜਿੱਥੇ ਉੱਚ ਤਾਪ ਜਾਂ ਬਿਜਲਈ ਚਾਲਕਤਾ ਅਤੇ ਘੋਰ ਪ੍ਰਤਿਰੋਧ ਲੋੜੀਂਦਾ ਹੋਵੇ। ਚਾਂਦੀ ਵਿਚ ਸੋਨਾ ਜਾਂ ਤਾਂਬਾ ਮਿਲਾ ਕੇ ਸਖ਼ਤ ਕਰਨ ਉਪਰੰਤ ਇਸ ਨੂੰ ਬਿਜਲਈ ਕੁਨੈੱਕਸ਼ਨਾਂ ਵਿਚ ਵੀ ਵਰਤਿਆ ਜਾਂਦਾ ਹੈ। ਜਦੋਂ ਕਿਸੇ ਚਾਲਕ ਵਿਚੋਂ ਰੇਡੀਓ-ਆਵ੍ਰਿਤੀ ਕਰੰਟ ਲੰਘਾਇਆ ਜਾਂਦਾ ਹੈ ਤਾਂ 'ਸਕਿੰਨ-ਪ੍ਰਭਾਵ' ਮਹੱਤਵਪੂਰਨ ਹੁੰਦਾ ਹੈ। ਅਜਿਹੇ ਚਾਲਕਾਂ ਉੱਤੇ ਚਾਂਦੀ ਦੀ ਤਹਿ ਚੜ੍ਹਾ ਕੇ ਇੰਜੀਨੀਅਰਿੰਗ ਕਨੈੱਕਸ਼ਨਾਂ ਵਿਚ ਵਰਤਣਾ ਕਾਫ਼ੀ ਉਪਯੋਗੀ ਹੁੰਦਾ ਹੈ। ਰਸਾਇਣਿਕ ਉਦਯੋਗ ਵਿਚ ਕੁਝ ਸੀਮਾ ਤਕ ਚਾਂਦੀ ਦੇ ਉਪਕਰਣ ਦੀ ਵਰਤੋਂ ਕੀਤੀ ਜਾਂਦੀ ਹੈ, ਜਿਵੇਂ ਕਿ ਕੁਝ ਦਵਾਈਆਂ ਵਿਚ ਵਰਤੇ ਜਾਣ ਵਾਲੇ ਰਸਾਇਣ ਬਣਾਉਣ ਲਈ, ਭੋਜਨ ਪਦਾਰਥਾਂ ਅਤੇ ਪੀਣ ਵਾਲੇ ਪਦਾਰਥਾਂ ਦੀ ਪ੍ਰਾਸੈੱਸਿੰਗ ਲਈ ਅਤੇ ਸਿਟ੍ਰਿਕ ਅਤੇ ਲੈਕਟਿਕ ਵਰਗੇ ਤੇਜ਼ਾਬਾਂ ਦੀ ਸੰਭਾਲ ਲਈ। ਨਿਮਨ ਐਲੀਫ਼ੈਟਿਕ ਅਲਕੋਹਲਾਂ ਵਰਗੇ ਕੁਝ ਵਿਸ਼ੇਸ਼ ਕਾਰਬਨੀ ਯੋਗਿਕਾਂ ਦੇ ਵਾਸ਼ਪ ਫ਼ੇਜ਼ ਆਕਸੀਕਰਨ ਵਿਚ ਚਾਂਦੀ ਇਕ ਹਲਕੇ ਆਕਸੀਕਰਨ ਉਤਪ੍ਰੇਰਕ ਦਾ ਕੰਮ ਕਰਦੀ ਹੈ।

ਸ਼ੀਸ਼ੇ ਦੇ ਦਰਪਣਾਂ ਦਾ ਸਿਲਵਰੀਕਰਨ ਇਕ ਬਹੁਤ ਪੁਰਾਣਾ ਉਦਯੋਗ ਹੈ। ਅਤਿ-ਨਿਮਨ-ਦਾਬ ਉੱਤੇ ਬਿਜਲੀ ਦੁਆਰਾ ਗਰਮ ਕੀਤੇ ਚਾਂਦੀ ਦੇ ਫ਼ਿਲਾਮੈਂਟ ਦੀ ਸਤ੍ਹਾ ਤੋਂ ਉਤਪੰਨ ਵਾਸ਼ਪਾਂ ਦੁਆਰਾ ਵੀ ਦਰਪਣ ਤਿਆਰ ਕੀਤੇ ਜਾ ਸਕਦੇ ਹਨ।

ਚਾਂਦੀ ਆਮ ਕਰਕੇ ਤਾਂਬੇ ਅਤੇ ਸੋਨੇ ਨਾਲ ਰਲੀ ਹੋਈ ਮਿਲਦੀ ਹੈ। ਇਸ ਦੇ ਮੁੱਖ ਖਣਿਜ ਅਰਜੈਂਨਟਾਈਟ (ਸਿਲਵਰ ਗਲਾਸ), $Ag_2S$ ਅਤੇ ਕਲੋਰਆਰਗੀਰਾਈਟ (ਹਾਰਨ ਸਿਲਵਰ), AgCl ਹਨ। ਕਈ ਕੰਪਲੈਕਸ ਸਲਫ਼ਾਈਡ ਖਣਿਜ਼ ਵੀ ਹਨ ਜਿਵੇਂ ਕਿ ਸਟੈਂਫ਼ਾਨਈਟ ($Ag_5 Sb S_4$) ਅਤੇ ਪਰਾਊਸਟਾਈਟ ($Ag_3 As S_3$)। ਚਾਂਦੀ ਦੇ ਖਣਿਜ ਜਿਸਤ, ਸਿੱਕਾ, ਤਾਂਬਾ ਅਤੇ ਨਿਕਲ ਵਰਗੀਆਂ ਖਾਰੀਆਂ ਧਾਤਾਂ ਦੀਆਂ ਕੱਚੀਆਂ ਧਾਤਾਂ ਦੇ ਨਾਲ ਮਿਲਦੇ ਹਨ ਅਤੇ ਕਾਫ਼ੀ ਮਾਤਰਾ ਵਿਚ ਸੋਨਾ-ਚਾਂਦੀ ਦੀਆਂ ਕੱਚੀਆਂ ਧਾਤਾਂ ਦੇ ਨਾਲ ਮਿਲਦੇ ਹਨ ਅਤੇ ਕਾਫ਼ੀ ਮਾਤਰਾ ਸੋਨਾ-ਚਾਂਦੀ ਦੀਆਂ ਕੱਚੀਆਂ ਧਾਤਾਂ ਵਿਚੋਂ ਕੱਢੀ ਜਾਂਦੀ ਹੈ। ਚਾਂਦੀ ਸਮੁੰਦਰੀ ਪਾਣੀ ਵਿਚ ਵੀ ਹੁੰਦੀ ਹੈ ਪ੍ਰੰਤੂ ਮਾਤਰਾ ਬਹੁਤ ਘੱਟ ਹੋਣ ਕਾਰਨ ਸਮੁੰਦਰ ਵਿਚੋਂ ਕੱਢਣੀ ਮਹਿੰਗੀ ਪੈਂਦੀ ਹੈ।

**ਭੌਤਿਕ ਗੁਣ**—ਇਸ ਦਾ ਰਸਾਇਣਿਕ ਚਿੰਨ੍ਹ Ag, ਪ੍ਰਮਾਣੂ-ਕ੍ਰਮ-ਅੰਕ 47 ਅਤੇ ਔਸਤਨ ਪ੍ਰਮਾਣਵੀ-ਭਾਰ 107.88 ਹੈ। ਇਸ ਦੇ ਕੁਦਰਤੀ ਸਮਸਥਾਨਕ $Ag^{107}$ ਅਤੇ $Ag^{109}$ ਹਨ, ਜਿਹੜੇ ਕਿ ਲਗਭਗ ਬਰਾਬਰ ਪ੍ਰੰਤੂ ਕਾਫ਼ੀ ਮਾਤਰਾ ਵਿਚ ਮਿਲਦੇ ਹਨ। ਇਸ ਦੇ ਮੁੱਖ ਰੇਡੀਓ ਐਕਟਿਵ ਸਮਸਥਾਨਕ $Ag^{108}$ (ਅਰਧ ਆਯੂ-ਕਾਲ, 225 ਦਿਨ), $Ag^{110}$ (ਅਰਧ ਆਯੂ-ਕਾਲ, 24 ਸੈਕੰਡ) ਅਤੇ $Ag^{111}$ (ਅਰਧ ਆਯੂ-ਕਾਲ, 7.5 ਦਿਨ) ਹਨ। ਸ਼ੁੱਧ ਧਾਤ ਦਾ ਉਬਾਲ ਦਰਜਾ ਲਗਭਗ 2,000° ਸੈਂ. ਅਤੇ ਪਿਘਲਾਉ ਦਰਜਾ 960.5° ਸੈਂ. ਹੈ। ਪਿਘਲੀ ਹੋਈ ਹਾਲਤ ਵਿਚ ਆਕਸੀਜਨ ਇਸ ਵਿਚ ਘੁਲ ਜਾਂਦੀ ਹੈ। ਠੋਸੀਕਰਨ ਤੇ ਇਹ ਜ਼ਿਆਦਾਤਰ ਪ੍ਰਾਪਤ ਹੁੰਦੀ ਹੈ ਅਤੇ ਇਸ ਵਿਧੀ ਨੂੰ ਚਾਂਦੀ ਦਾ ਨਖੇੜ ਜਾਂ ਵਿਭਾਜਨ ਕਿਹਾ ਜਾਂਦਾ ਹੈ। ਇਸ ਦੀ ਘਣਤਾ (15° ਸੈਂ. ਉੱਤੇ) 10.49 ਹੈ।

ਸੋਨੇ ਤੋਂ ਛੁੱਟ ਚਾਂਦੀ ਸਭ ਧਾਤਾਂ ਨਾਲੋਂ ਜ਼ਿਆਦਾ ਖਿਚੀਣਯੋਗ ਅਤੇ ਕੁਟੀਣਯੋਗ ਧਾਤ ਹੈ। ਇਕ ਗ੍ਰਾ. ਸ਼ੁੱਧ ਧਾਤ ਨੂੰ 1.5 ਕਿ.ਮੀ. ਤੋਂ ਜ਼ਿਆਦਾ ਲੰਬੀ ਤਾਰ ਵਿਚ ਖਿੱਚਿਆ ਜਾ ਸਕਦਾ ਹੈ ਅਤੇ ਇਸ ਨੂੰ ਕੁੱਟ ਕੇ 0.00025 ਮਿ. ਮੀ. ਤੋਂ ਘੱਟ ਮੋਟਾਈ ਦੇ ਪੱਤਰੇ ਬਣਾਏ ਜਾ ਸਕਦੇ ਹਨ। ਇਹ ਸੋਨੇ ਨਾਲੋਂ ਕਠੋਰ ਪ੍ਰੰਤੂ ਤਾਂਬੇ ਨਾਲੋਂ ਨਰਮ ਹੈ। ਸ਼ੁੱਧ ਧਾਤ ਸਿੱਕੇ ਜਾਂ ਗਹਿਣੇ ਬਣਾਉਣ ਯੋਗ ਨਹੀਂ (ਕਿਉਂਕਿ ਬਹੁਤ ਜ਼ਿਆਦਾ ਨਰਮ ਹੁੰਦੀ ਹੈ), ਇਸ ਲਈ ਇਸ ਵਿਚ ਤਾਂਬੇ ਦੀ ਕੁਝ ਮਾਤਰਾ ਮਿਲਾ ਕੇ ਮਿਸ਼ਰਿਤ-ਧਾਤ ਬਣਾ ਲਿਆ ਜਾਂਦਾ ਹੈ।

ਚਾਂਦੀ ਦੀ ਤਾਪ ਚਾਲਕਤਾ ਦੂਸਰੀਆਂ ਧਾਤਾਂ ਦੇ ਮੁਕਾਬਲੇ ਬਹੁਤ ਜ਼ਿਆਦਾ ਹੈ। ਜੇਕਰ ਇਸ ਦੀ ਤਾਪ ਚਾਲਕਤਾ 100 ਮੰਨੀ ਜਾਵੇ ਤਾਂ ਤਾਂਬੇ ਦੀ 73.6 ਸੋਨੇ ਦੀ 53.3, ਜਿਸਤ ਦੀ 19.0 ਕਲੱਈ ਦੀ 14.5, ਲੋਹੇ ਦੀ 11.6, ਪਲੈਟਿਨਮ ਦੀ 8.4, ਸਿੱਕੇ ਦੀ 8.1 ਅਤੇ ਬਿਸਮਥ ਦੀ 1.8 ਹੋਵੇਗੀ। ਚਾਂਦੀ ਦੀ ਬਿਜਲਈ ਚਾਲਕਤਾ ਵੀ ਤਾਂਬੇ ਨਾਲੋਂ ਜ਼ਿਆਦਾ ਹੈ।

**ਰਸਾਇਣਿਕ ਗੁਣ**—ਚਾਂਦੀ, ਤਾਂਬੇ ਨਾਲੋਂ ਜ਼ਿਆਦਾ ਪ੍ਰੰਤੂ ਸੋਨੇ ਨਾਲੋਂ ਘੱਟ ਇਲੈੱਕਟ੍ਰੋਪਾਜ਼ਿਟਿਵ ਹੈ। ਇਸ ਦਾ ਸਟੈਂਡਰਡ ਇਲੈੱਕਟ੍ਰੋਡ ਪੁਟੈਂਸ਼ਲ—0.7978 ਵੋਲਟ (25 ਸੈਂ. ਉੱਤੇ) ਹੈ। ਇਹ ਸਿੱਲ੍ਹੀ ਅਤੇ ਖ਼ੁਸ਼ਕ ਆਕਸੀਜਨ ਨਾਲ ਕਿਰਿਆ ਨਹੀਂ ਕਰਦੀ ਪ੍ਰੰਤੂ ਸਿੱਲ੍ਹੀ ਓਜ਼ੋਨ ਦੁਆਰਾ ਇਸ ਦੇ ਉਪਰਲੇ ਭਾਗ ਦਾ ਆਕਸੀਕਰਨ ਹੋ ਜਾਂਦਾ ਹੈ। ਕਮਰੇ ਦੇ ਤਾਪਮਾਨ ਉੱਤੇ ਗੰਧਕ ਇਸ ਉੱਤੇ ਬੜੀ ਤੇਜ਼ੀ ਨਾਲ ਸਿਲਵਰ ਸਲਫ਼ਾਈਡ ਦੀ ਤਹਿ ਬਣਾ ਦਿੰਦੀ ਹੈ।

ਫ਼ਲੋਰੀਨ, ਕਲੋਰੀਨ, ਬ੍ਰੋਮੀਨ ਅਤੇ ਆਇਓਡੀਨ ਉੱਚ ਤਾਪਮਾਨ ਉੱਤੇ ਚਾਂਦੀ ਨਾਲ ਕਿਰਿਆ ਕਰਦੇ ਹਨ ਪ੍ਰੰਤੂ ਠੋਸ ਧਾਤ ਉੱਤੇ ਹੈਲਾਈਡਾਂ ਦੀ ਤਹਿ ਬਣਨ ਕਾਰਨ ਕਿਰਿਆ ਸੀਮਿਤ ਰਹਿੰਦੀ ਹੈ। ਹਾਈਡ੍ਰੋਫ਼ਲੋਰਿਕ ਐਸਿਡ ਅਤੇ ਫ਼ਲੋਰਾਈਡ ਦੇ ਘੋਲ ਚਾਂਦੀ ਉੱਤੇ ਖ਼ਾਸ ਕਿਰਿਆ ਨਹੀਂ ਕਰਦੇ ਪ੍ਰੰਤੂ ਹਾਈਡ੍ਰੋਕਲੋਰਿਕ, ਹਾਈਡ੍ਰੋਬ੍ਰੋਮਿਕ ਅਤੇ ਹਾਈਡ੍ਰੋਆਇਓਡਿਕ ਐਸਿਡ ਚਾਂਦੀ ਦੀ ਬਾਹਰੀ ਸਤ੍ਹਾ ਉੱਤੇ ਕਿਰਿਆ ਕਰਦੇ ਹਨ। ਚਾਂਦੀ; ਗਾੜ੍ਹੇ ਜਾਂ ਹਲਕੇ ਨਾਈਟ੍ਰਿਕ ਐਸਿਡ ਦੋਹਾਂ ਵਿਚ ਘੁਲ ਕੇ ਸਿਲਵਰ ਨਾਈਟ੍ਰੇਟ ਅਤੇ ਨਾਈਟ੍ਰਿਕ ਆਕਸਾਈਡ ਬਣਾਉਂਦੀ ਹੈ। ਗਰਮ ਅਤੇ ਗਾੜ੍ਹਾ ਗੰਧਕ ਦਾ ਤੇਜ਼ਾਬ ਕਿਰਿਆ ਕਰਕੇ ਸਿਲਵਰ ਸਲਫ਼ੇਟ ਅਤੇ ਸਲਫ਼ਰ-ਡਾਈਆਕਸਾਈਡ ਬਣਾਉਂਦਾ ਹੈ। ਆਕਸੀਜਨ ਦੀ ਹੋਂਦ ਵਿਚ ਸਾਇਆਨਾਈਡ ਦਾ ਜਲੀ ਘੋਲ ਚਾਂਦੀ ਨਾਲ ਕਿਰਿਆ ਕਰਕੇ ਅਰਜੈਂਟੋਸਾਇਆਨਾਈਡ ਆਇਨ ਬਣਾਉਂਦਾ ਹੈ।

**ਕੋਲਾੱਇਡੀ ਚਾਂਦੀ**—ਚਾਂਦੀ ਦੀਆਂ ਵਧੇਰੇ ਕਿਰਿਆਸ਼ੀਲ ਕਿਸਮਾਂ ਤੋਂ ਇਲਾਵਾ ਅਣਵੀ ਚਾਂਦੀ ਹੈ। ਇਸ ਧਾਤ ਦੇ ਘੋਲ ਤੋਂ ਇਕ ਲਘੂਕਾਰਕ ਦੁਆਰਾ ਤਲਛੱਟ ਬਣਾ ਕੇ ਜਾਂ ਕਿਸੇ ਤੇਜ਼ਾਬੀ ਘੋਲ ਵਿਚ ਲੋਹੇ ਜਾਂ ਜਿਸਤ ਵਰਗੀ ਧਾਤ ਦੁਆਰਾ ਸਿਲਵਰ ਕਲੋਰਾਈਡ ਦੇ ਲਘੂਕਰਨ ਦੁਆਰਾ ਬਾਰੀਕ ਪਾਊਡਰ ਦੇ ਰੂਪ ਵਿਚ ਅਸਲ ਕੋਲਾੱਇਡ ਤਿਆਰ ਕੀਤਾ ਜਾਂਦਾ ਹੈ। ਕੋਲਾੱਇਡੀ ਚਾਂਦੀ ਤਿਆਰ ਕਰਨ ਲਈ ਆਮ ਵਰਤੇ ਜਾਂਦੇ ਲਘੂਕਾਰਕ ਫ਼ਾਰਮਐਲਡਿਹਾਈਡ, ਹਾਈਡ੍ਰੋਜ਼ੀਨ ਲੂਣ ਅਤੇ ਟਾਰਟ੍ਰੇਟ ਜਾਂ ਸਿਟ੍ਰੇਟਾਂ ਵਰਗੇ ਲੂਣ ਹਨ। ਕਈ ਵਾਰ ਪ੍ਰੋਟੈਕੱਟਿਵ ਕੋਲਾੱਇਡ ਵੀ ਮਿਲਾਏ ਜਾਂਦੇ ਹਨ। ਇਸ ਤੋਂ ਇਲਾਵਾ ਪਾਣੀ ਹੇਠ ਚਾਂਦੀ ਦੀਆਂ ਸ਼ੁੱਧ ਇਲੈੱਕਟ੍ਰੋਡਾਂ ਵਿਚਕਾਰ ਇਕ ਆਰਕ ਲੰਘਾ ਕੇ ਚਾਂਦੀ ਦੇ ਚੰਗੇ ਕੋਲਾੱਇਡ ਤਿਆਰ ਕੀਤੇ ਜਾਂਦੇ ਹਨ। ਕੋਲਾੱਇਡਾਂ ਦਾ ਰੰਗ ਨੀਲੇ ਰੰਗ ਤੋਂ ਲਾਲ ਹੋ ਸਕਦਾ ਹੈ। ਲਾਲ ਅਤੇ ਪੀਲੇ ਰੰਗ ਵਿਚ ਬਹੁਤ ਹੀ ਛੋਟੇ ਅਤੇ ਨੀਲੇ ਘੋਲਾਂ ਵਿਚ ਵੱਡੇ ਤੋਂ ਵੱਡੇ ਆਕਾਰ ਦੇ ਕਣ ਹੁੰਦੇ ਹਨ। ਕੋਲਾੱਇਡੀ ਚਾਂਦੀ ਇਕ ਚੰਗਾ ਲਘੂਕਾਰਕ ਹੈ ਅਤੇ ਕੁਝ ਦੂਸਰੇ ਕੋਲਾੱਇਡਾਂ ਵਾਂਗ ਆਮ ਕਰਕੇ ਹਾਈਡ੍ਰੋਜਨ ਪਰਆਕਸਾਈਡ ਦੇ ਅਪਘਟਨ ਲਈ ਉਤਪ੍ਰੇਰਕ ਦੇ ਯੋਗ ਵੀ ਹੈ।

**ਰਸਾਇਣਿਕ ਤੌਰ ਤੇ ਸ਼ੁੱਧ ਚਾਂਦੀ**—ਬਹੁਤ ਜ਼ਿਆਦਾ ਸ਼ੁੱਧ ਚਾਂਦੀ ਰਸਾਇਣ-ਵਿਗਿਆਨੀਆਂ ਲਈ ਮਹੱਤਵਪੂਰਨ ਹੈ, ਕਿਉਂਕਿ ਇਹ ਪ੍ਰਮਾਣਵੀ ਭਾਰਾਂ ਦਾ ਪਤਾ ਲਾਉਣ ਲਈ ਤਿਆਰ ਕੀਤੀ ਗਈ ਸੀ। ਟੀ. ਡਬਲਯੂ. ਰਿਚਰਡਜ਼ ਅਤੇ ਐੱਚ. ਵੈਲਜ਼ ਦੇ (1905 ਵਿਚ) ਦੱਸੇ ਢੰਗ ਅਨੁਸਾਰ ਹਾਈਡ੍ਰੋਕਲੋਰਿਕ ਐਸਿਡ ਦੁਆਰਾ ਚਾਂਦੀ ਦੇ ਨਾਈਟ੍ਰੇਟ ਦਾ ਪੁਨਰ-ਕ੍ਰਿਸਟਲੀਕਰਨ ਕਰਕੇ ਤਲਛੱਟ ਬਣਾਇਆ ਜਾਂਦਾ ਹੈ। ਇਸ ਤਰ੍ਹਾਂ ਬਣੇ ਕਲੋਰਾਈਡ ਨੂੰ ਪੂਰੀ ਤਰ੍ਹਾਂ ਧੋ ਕੇ ਸ਼ੁੱਧ ਇਨਵਰਟ ਸ਼ੱਕਰ ਅਤੇ ਕੱਪੜੇ ਧੋਣ ਦੇ ਸੋਡੇ ਨਾਲ ਇਸ ਦਾ ਲਘੂਕਰਨ ਧਾਤ ਵਿਚ ਕੀਤਾ ਜਾਂਦਾ ਹੈ। ਲਘੂਕ੍ਰਿਤ ਚਾਂਦੀ ਨੂੰ ਇਕ ਬਲੋ-ਪਾਈਪ ਦੀ ਲਘੂਕਾਰਕ ਲਾਟ ਵਿਚ ਚੂਨੇ ਦੇ ਬਲਾੱਕ ਵਿਚ ਫ਼ਿਊਜ਼ ਕੀਤਾ ਜਾਂਦਾ ਹੈ। ਉਪਜ ਨੂੰ ਹੋਰ ਅੱਗੇ ਬਿਜਲਈ ਅਪਘਟਨ ਦੁਆਰਾ ਸਾਫ਼ ਕੀਤਾ ਜਾਂਦਾ ਹੈ ਅਤੇ ਮੁੜ ਹਾਈਡ੍ਰੋਜਨ ਦੀ ਹੋਂਦ ਵਿਚ ਇਕ ਕਿਸ਼ਤੀ-ਨੁਮਾ ਚੂਨੇ ਦੇ ਭਾਂਡੇ ਵਿਚ ਪਿਘਲਾਇਆ ਜਾਂਦਾ ਹੈ। ਇਸ ਤਰ੍ਹਾਂ ਘੱਟੋ ਘੱਟ 99.999% ਸ਼ੁੱਧ ਚਾਂਦੀ ਤਿਆਰ ਹੋ ਜਾਂਦੀ ਹੈ।

**ਚਾਂਦੀ ਦੇ ਯੋਗਿਕ**—ਚਾਂਦੀ ਦੇ ਬਹੁਤੇ ਯੋਗਿਕਾਂ ਵਿਚ ਇਸਦੀ ਦੀ ਸੰਯੋਜਕਤਾ ਇਕ ਹੈ। ਇਨ੍ਹਾਂ ਆਰਜੈਂਟੀ ਯੋਗਿਕਾਂ ਵਿਚ ਸਿਲਵਰ ਕਲੋਰਾਈਡ, ਬ੍ਰੋਮਾਈਡ, ਆਇਓਡਾਈਡ ਅਤੇ ਨਾਈਟ੍ਰੇਟ ਸ਼ਾਮਲ ਹਨ। ਕੁਝ-ਕੁ ਆਰਜੈਂਟੀ ਯੋਗਿਕਾਂ ਵਿਚ ਚਾਂਦੀ ਸੰਯੋਜਕਤਾ ਦੋ ਵੀ ਹੈ।

ਚਾਂਦੀ ਦਾ ਆਕਸਾਈਡ ਬਣਾਉਣ ਲਈ ਸਿਲਵਰ ਨਾਈਟ੍ਰੇਟ ਦੇ ਘੋਲ ਵਿਚ ਸੋਡੀਅਮ ਹਾਈਡ੍ਰੋਕਸਾਈਡ ਦੀ ਕਾਫ਼ੀ ਮਾਤਰਾ ਮਿਲਾ ਕੇ ਤਲਛੱਟ ਤਿਆਰ ਕੀਤਾ ਜਾਂਦਾ ਹੈ। ਇਹ ਪਾਣੀ ਵਿਚ ਕਾਫ਼ੀ ਘੁਲਣਸ਼ੀਲ ਹੈ ਅਤੇ ਇਹ ਘੋਲ ਖਾਰ ਵਾਂਗ ਕਿਰਿਆ ਕਰਦਾ ਹੈ। ਇਹ ਜਲੀ ਅਮੋਨੀਆ ਵਿਚ ਘੁਲ ਕੇ $[Ag.2NH_3]OH$ ਬਣਾਉਂਦਾ ਹੈ। ਜੇ

ਇਸ ਘੋਲ ਨੂੰ ਹਵਾ ਵਿਚ ਰੱਖਿਆ ਜਾਵੇ ਤਾਂ ਚਾਂਦੀ ਦਾ ਕਾਲਾ ਵਿਸਫ਼ੋਟ ਬਣ ਜਾਂਦਾ ਹੈ ਜੋ ਬਹੁਤ ਖ਼ਤਰਨਾਕ ਸਾਬਤ ਹੋ ਸਕਦਾ ਹੈ।

**ਹੈਲੋਜਨ ਯੌਗਿਕ**—ਇਕ ਸੰਯੋਜੀ ਚਾਂਦੀ ਦੇ ਹੈਲਾਈਡ ਸਥਾਈ ਹੁੰਦੇ ਹਨ। ਸਿਲਵਰ ਫ਼ਲੋਰਾਈਡ, ਕਲੋਰਾਈਡ, ਬ੍ਰੋਮਾਈਡ ਅਤੇ ਆਇਓਡਾਈਡ ਨਾਲੋਂ ਭਿੰਨ ਹੁੰਦਾ ਹੈ, ਕਿਉਂਕਿ ਇਹ ਪਾਣੀ ਵਿਚ ਬੜੀ ਜਲਦੀ ਘੁਲ ਜਾਂਦਾ ਹੈ। ਜਦੋਂ ਹਾਈਡ੍ਰੋਫ਼ਲੋਰਿਕ ਐਸਿਡ ਵਿਚ ਸਿਲਵਰ ਕਾਰਬੋਨੇਟ ਨੂੰ ਘੋਲ ਕੇ ਨਿਰਵਾਯੂ ਵਾਸ਼ਪੀਕਰਨ ਕੀਤਾ ਜਾਂਦਾ ਹੈ ਤਾਂ ਸਿਲਵਰ ਫ਼ਲੋਰਾਈਡ ਬਣਦਾ ਹੈ। ਫ਼ਲੋਰਾਈਡ ਦੀ ਬਣਤਰ ਚਟਾਨੀ ਲੂਣ ਵਰਗੀ ਹੈ, ਜਿਹੜੀ ਸਿਲਵਰ ਕਲੋਰਾਈਡ ਅਤੇ ਬ੍ਰੋਮਾਈਡ ਨਾਲ ਮਿਲਦੀ ਹੈ ਪ੍ਰੰਤੂ ਆਇਓਡਾਈਡ ਨਾਲੋਂ ਭਿੰਨ ਹੈ। ਇਸ ਦਾ ਪਿਘਲਾਉ-ਦਰਜਾ 435° ਸੈਂ. ਹੈ। ਸਿਲਵਰ ਫ਼ਲੋਰਾਈਡ ਅਤੇ ਧਾਤਵੀ ਸਿਲਵਰ ਦੀ 50°-90° ਸੈਂ. ਉੱਤੇ ਪਰਸਪਰ ਕਿਰਿਆ ਦੁਆਰਾ ਚਾਂਦੀ ਦਾ ਇਕ ਸਬ-ਫ਼ਲੋਰਾਈਡ ($Ag_2F$) ਵੀ ਬਣਦਾ ਹੈ।

ਚਾਂਦੀ ਦੇ ਕਿਸੇ ਲੂਣ ਨੂੰ ਜਦੋਂ ਹਾਈਡ੍ਰੋਕਲੋਰਿਕ ਐਸਿਡ ਜਾਂ ਕਿਸੇ ਘੁਲਣਸ਼ੀਲ ਕਲੋਰਾਈਡ ਨਾਲ ਮਿਲਾਇਆ ਜਾਂਦਾ ਹੈ ਤਾਂ ਸਿਲਵਰ ਕਲੋਰਾਈਡ ਬਣਦਾ ਹੈ। ਇਸ ਦਾ ਦਹੀਂ ਵਰਗਾ ਚਿੱਟਾ ਤਲਛੱਟ ਬਣਦਾ ਹੈ ਜਿਹੜਾ ਗਰਮ ਕਰਨ ਜਾਂ ਹਿਲਾਉਣ ਨਾਲ ਜੰਮ ਜਾਂਦਾ ਹੈ। ਜੇਕਰ ਪਿਘਲੀ ਹੋਈ ਚਾਂਦੀ ਵਿਚੋਂ ਕਲੋਰੀਨ ਲੰਘਾਈ ਜਾਵੇ ਤਾਂ ਵੀ ਇਹ ਲੂਣ ਬਣ ਜਾਂਦਾ ਹੈ। ਇਸਦਾ ਪਿਘਲਾਉ-ਦਰਜਾ 455° ਸੈਂ. ਹੈ। ਕੁਦਰਤ ਵਿਚ ਇਹ ਹਾਰਨ ਸਿਲਵਰ ਖਣਿਜ ਦੇ ਰੂਪ ਵਿਚ ਮਿਲਦਾ ਹੈ। ਪਾਣੀ ਵਿਚ ਇਸ ਦੀ ਘੁਲਣਸ਼ੀਲਤਾ 1.91 ਮਿ. ਗ੍ਰਾ. ਪ੍ਰਤੀ ਲਿਟਰ (25° ਸੈਂ. ਉੱਤੇ) ਹੈ। ਇਹ ਗਾੜ੍ਹੇ ਹਾਈਡ੍ਰੋਕਲੋਰਿਕ ਐਸਿਡ ਵਿਚ ਬਹੁਤ ਘੁਲਣਸ਼ੀਲ ਹੈ ਅਤੇ ਘੋਲ ਵਿਚ ($H.AgCl_2$) ਤੇਜ਼ਾਬ ਬਣਿਆ ਮੰਨਿਆ ਜਾਂਦਾ ਹੈ। ਗਾੜ੍ਹੇ ਗੰਧਕ ਦੇ ਤੇਜ਼ਾਬ ਨਾਲ ਉਬਾਲਣ ਨਾਲ ਇਹ ਸਿਲਵਰ ਸਲਫ਼ੇਟ ਵਿਚ ਬਦਲ ਜਾਂਦਾ ਹੈ। ਕੰਪਲੈਕਸ ਕੈਟਾਇਨ ਵਾਲੇ ਘੋਲ ਦਾ ਜਦੋਂ ਨਾਈਟ੍ਰਿਕ ਐਸਿਡ ਨਾਲ ਤੇਜ਼ਾਬੀਕਰਨ ਕੀਤਾ ਜਾਂਦਾ ਹੈ ਤਾਂ ਮੁੜ ਸਿਲਵਰ ਕਲੋਰਾਈਡ ਬਣ ਜਾਂਦਾ ਹੈ। ਸੋਡੀਅਮ ਥਾਇਓਸਲਫ਼ੇਟ ਨਾਲ ਸਿਲਵਰ ਕਲੋਰਾਈਡ ਦੀ ਕਿਰਿਆ ਦੁਆਰਾ ਜੋ ਘੋਲ ਬਣਦਾ ਹੈ ਉਸ ਵਿਚ ਕੰਪਲੈਕਸ ਐਨਾਇਨ $[Ag(S_2O_3)]^{3-}$ ਹੁੰਦੀ ਹੈ। ਸਿਲਵਰ ਬ੍ਰੋਮਾਈਡ ਅਤੇ ਆਇਓਡਾਈਡ ਇਸੇ ਤਰ੍ਹਾਂ ਘੁਲਦੇ ਹਨ ਅਤੇ ਇਸ ਕੰਪਲੈਕਸ ਦਾ ਬਣਨਾ ਉਹ ਕਿਰਿਆ ਹੈ ਜਿਹੜੀ ਇਕ ਫ਼ੋਟੋਗ੍ਰਾਫ਼ਿਕ ਪਲੇਟ ਜਾਂ ਫ਼ਿਲਮ ਨੂੰ ਪਹਿਲਾਂ ਡਿਵੈੱਲਪ ਅਤੇ ਧੋਣ ਮਗਰੋਂ ਇਮਲਸ਼ਨ ਦੇ ਫਿਕਸ ਕਰਨ ਸਮੇਂ ਹੁੰਦੀ ਹੈ। ਜਦੋਂ ਸਿਲਵਰ ਕਲੋਰਾਈਡ ਦੀ ਕਿਰਿਆ 20° ਸੈਂ. ਤੋਂ ਥੱਲੇ ਅਮੋਨੀਆ ਗੈਸ ਨਾਲ ਕਰਵਾਈ ਜਾਂਦੀ ਹੈ ਤਾਂ $AgCl.3NH_3$ ਯੌਗਿਕ ਬਣਦਾ ਹੈ। ਸਾਰੀ ਦੀ ਸਾਰੀ ਅਮੋਨੀਆ 65° ਸੈਂ. ਉੱਤੇ ਬਾਹਰ ਨਿਕਲ ਜਾਂਦੀ ਹੈ।

ਕੁਦਰਤ ਵਿਚ ਸਿਲਵਰ ਬ੍ਰੋਮਾਈਡ; ਬ੍ਰੋਮਆਰਗੀਰਾਈਟ ਖਣਿਜ ਦੇ ਰੂਪ ਵਿਚ ਮਿਲਦਾ ਹੈ। ਇਹ ਚਾਂਦੀ ਉੱਤੇ ਬ੍ਰੋਮੀਨ ਦੀ ਕਿਰਿਆ ਦੁਆਰਾ ਬਣਦਾ ਹੈ ਜਾਂ ਜਦੋਂ ਚਾਂਦੀ ਦੇ ਲੂਣ ਦੇ ਘੋਲ ਵਿਚ ਹਾਈਡ੍ਰੋਬ੍ਰੋਮਿਕ ਐਸਿਡ ਜਾਂ ਘੁਲਣਸ਼ੀਲ ਬ੍ਰੋਮਾਈਡ ਮਿਲਾਇਆ ਜਾਂਦਾ ਹੈ ਤਾਂ ਫੁੱਟੀਦਾਰ ਪੀਲੇ ਤਲਛੱਟ ਦੇ ਰੂਪ ਵਿਚ ਬਣਦਾ ਹੈ। ਇਸ ਦਾ ਪਿਘਲਾਉ-ਦਰਜਾ 434° ਸੈਂ. ਹੈ। ਪਾਣੀ ਵਿਚ 0.11 ਮਿ. ਗ੍ਰਾ. ਪ੍ਰਤੀ ਲਿਟਰ (21° ਸੈਂ. ਉੱਤੇ) ਘੁਲਦਾ ਹੈ। ਇਹ ਹਲਕੇ ਅਮੋਨੀਆ ਦੇ ਘੋਲ ਵਿਚ ਘੱਟ ਘੁਲਣਸ਼ੀਲ ਹੁੰਦਾ ਹੈ। ਅਮੋਨੀਆ ਗੈਸ ਨਾਲ ਐਮੋਨੀਏਟ ਬਣਦੇ ਹਨ।

ਸਿਲਵਰ ਆਇਓਡਾਈਡ ਸਥਾਨਕ ਤੌਰ ਤੇ ਆਇਓਐਰ-ਗਾਈਰਾਈਟ ਖਣਿਜ ਵਿਚ ਮਿਲਦਾ ਹੈ। ਇਹ ਬਿਲਕੁਲ ਸਿਲਵਰ ਕਲੋਰਾਈਡ ਅਤੇ ਬ੍ਰੋਮਾਈਡ ਤਿਆਰ ਕਰਨ ਵਾਲੇ ਢੰਗਾਂ ਨਾਲ ਤਿਆਰ ਕੀਤਾ ਜਾਂਦਾ ਹੈ।

ਇਹ ਪੀਲਾ ਠੋਸ ਪਦਾਰਥ ਹੈ ਅਤੇ 552° ਸੈਂ. ਉੱਤੇ ਪਿਘਲਦਾ ਹੈ। ਇਸ ਦੇ ਤਿੰਨ ਰੂਪ ਹਨ ਜਿਨ੍ਹਾਂ ਦੀ ਕ੍ਰਮਵਾਰ ਵੁਰਟਜ਼ਾਈਟ, ਜ਼ਿੰਕ ਬਲੈਂਡ ਅਤੇ ਘਣਾਕਾਰ ਲੈਟਿਸ ਹੁੰਦੀ ਹੈ। ਇਨ੍ਹਾਂ ਵਿਚੋਂ ਆਖ਼ਰੀ 147° ਸੈਂ. ਤੋਂ ਉਪਰ ਸਥਾਈ ਹੈ। ਘੁਲਣਸ਼ੀਲਤਾ 25° ਸੈਂ. ਉੱਤੇ ਕੇਵਲ 0.0025 ਮਿ. ਗ੍ਰਾ. ਪ੍ਰਤੀ ਲਿਟਰ ਹੈ। ਪੋਟਾਸ਼ੀਅਮ ਆਇਓਡਾਈਡ ਦੇ ਸੰਘਣੇ ਘੋਲ ਵਿਚ ਇਹ ਲੂਣ ਘੁਲਣਸ਼ੀਲ ਹੈ। ਬਾਕੀ ਕਿਰਿਆਵਾਂ ਸਿਲਵਰ ਕਲੋਰਾਈਡ ਅਤੇ ਬ੍ਰੋਮਾਈਡ ਨਾਲ ਮਿਲਦੀਆਂ-ਜੁਲਦੀਆਂ ਹਨ।

ਜਦੋਂ ਸਿਲਵਰ ਕਲੋਰਾਈਡ, ਬ੍ਰੋਮਾਈਡ ਅਤੇ ਆਇਓਡਾਈਡ ਨੂੰ ਪ੍ਰਕਾਸ਼ ਵਿਚ ਲਿਆਇਆ ਜਾਂਦਾ ਹੈ ਤਾਂ ਇਨ੍ਹਾਂ ਦਾ ਰੰਗ ਚਿੱਟੇ ਜਾਂ ਪੀਲੇ ਤੋਂ ਗੁਲਾਬੀ, ਵੈਂਗਣੀ ਅਤੇ ਅੰਤ ਵਿਚ ਕਾਲਾ ਹੋ ਜਾਂਦਾ ਹੈ। ਅਜਿਹਾ ਕਰਨ ਨਾਲ ਹੈਲੋਜੈੱਨ ਨਿਕਲ ਜਾਂਦੀ ਹੈ ਅਤੇ ਕਾਫ਼ੀ ਦੇਰ ਪ੍ਰਕਾਸ਼ ਪਾਉਣ ਨਾਲ 10% ਭਾਰ ਘਟ ਜਾਂਦਾ ਹੈ। ਹਾਲੇ ਤੱਕ ਇਹ ਪਤਾ ਨਹੀਂ ਲੱਗਾ ਕਿ ਕੀ ਬਣ ਜਾਂਦਾ ਹੈ ਪ੍ਰੰਤੂ ਅੰਦਾਜ਼ਾ ਲਾਇਆ ਗਿਆ ਹੈ ਕਿ ਚਾਂਦੀ ਜਾਂ ਚਾਂਦੀ ਦਾ ਸਬਹੈਲਾਈਡ ਜਾਂ ਦੋਵੇਂ ਬਣ ਜਾਂਦੇ ਹਨ। ਜਦੋਂ ਚਾਂਦੀ ਦੇ ਹੈਲਾਈਡ ਫ਼ੋਟੋਗ੍ਰਾਫ਼ੀ ਵਿਚ ਵਰਤੇ ਜਾਂਦੇ ਹਨ ਤਾਂ ਇਨ੍ਹਾਂ ਉੱਤੇ ਪ੍ਰਕਾਸ਼ ਨਹੀਂ ਪੈਣ ਦਿੱਤਾ ਜਾਂਦਾ। ਇਸੇ ਕਰਕੇ ਹੈਲਾਈਡ ਗ੍ਰੇਨਾਂ ਉੱਤੇ ਕੋਈ ਦਿਖਣਯੋਗ ਤਬਦੀਲੀ ਨਹੀਂ ਆਉਂਦੀ। ਮਗਰੋਂ ਜਦੋਂ ਇਮਲਸ਼ਨ ਨੂੰ ਡਿਵੈੱਲਪ ਕੀਤਾ ਜਾਂਦਾ ਹੈ ਤਾਂ ਉਹ ਗ੍ਰੇਨ ਜਿਨ੍ਹਾਂ ਉੱਤੇ ਪ੍ਰਕਾਸ਼ ਪੈ ਜਾਂਦਾ ਹੈ, ਕਾਲੇ ਹੋ ਜਾਂਦੇ ਹਨ ਕਿਉਂਕਿ ਚਾਂਦੀ ਧਾਤ ਉਤਪੰਨ ਹੋ ਜਾਂਦੀ ਹੈ।

**ਇਕ-ਸੰਯੋਜਕ ਚਾਂਦੀ ਦੇ ਹੋਰ ਯੋਗਿਕ**—ਸਿਲਵਰ ਨਾਈਟ੍ਰੇਟ ਚਾਂਦੀ ਦਾ ਮੁੱਖ ਯੋਗਿਕ ਹੈ। ਜਦੋਂ 1.25—1.30 ਘਣਤਾ ਵਾਲੇ ਨਾਈਟ੍ਰਿਕ ਐਸਿਡ ਵਿਚ ਚਾਂਦੀ ਘੋਲੀ ਜਾਂਦੀ ਹੈ ਤਾਂ ਇਹ ਕਾਫ਼ੀ ਮਾਤਰਾ ਵਿਚ ਪ੍ਰਾਪਤ ਹੁੰਦਾ ਹੈ। ਇਸ ਦੇ ਰਵੇ ਪਾਰਦਰਸ਼ੀ ਪਲੇਟਾਂ ਦੇ ਰੂਪ ਵਿਚ ਬਣਦੇ ਹਨ ਜਿਹੜੇ ਕਿ 212° ਸੈਂ. ਉੱਤੇ ਪਿਘਲਦੇ ਹਨ। ਘੁਲਣਸ਼ੀਲਤਾ 20° ਸੈਂ. ਉੱਤੇ 222 ਗ੍ਰਾ. ਪ੍ਰਤੀ 100 ਗ੍ਰਾ. ਪਾਣੀ ਹੈ। ਇਹ ਮੀਥਾਈਲ ਅਤੇ ਈਥਾਈਲ ਅਲਕੋਹਲ ਵਿਚ ਕਾਫ਼ੀ ਅਤੇ ਦੂਸਰੇ ਕਾਰਬਨੀ ਘੋਲਕਾਂ ਵਿਚ ਘੱਟ ਘੁਲਣਸ਼ੀਲ ਹੈ। ਜਦੋਂ ਲਗਭਗ 320 ਸੈਂ. ਤਕ ਗਰਮ ਕੀਤਾ ਜਾਂਦਾ ਹੈ ਤਾਂ ਆਕਸੀਜਨ ਨਿਕਲ ਜਾਂਦੀ ਹੈ ਅਤੇ ਸਿਲਵਰ ਨਾਈਟ੍ਰਾਈਟ ਬਣ ਜਾਂਦਾ ਹੈ। ਸੁਰਖ਼ ਲਾਲ ਗਰਮ ਕਰਨ ਤੇ ਚਾਂਦੀ ਬਣ ਜਾਂਦੀ ਹੈ। ਸਿਲਵਰ ਨਾਈਟ੍ਰੇਟ ਦੀ ਮੁੱਖ ਵਰਤੋਂ ਫ਼ੋਟੋਗ੍ਰਾਫ਼ਿਕ ਇਮਲਸ਼ਨਾਂ ਵਿਚ ਕੀਤੀ ਜਾਂਦੀ ਹੈ। ਵਿਸ਼ਲੇਸ਼ਣਾਤਮਕ ਰਸਾਇਣ-ਵਿਗਿਆਨ ਵਿਚ ਇਸ ਦੀ ਵਰਤੋਂ ਹੈਲਾਈਡਾਂ, ਸਾਇਆਨਾਈਡਾਂ ਅਤੇ ਥਾਇਓਸਾਇਆਨਾਈਟਾਂ ਅਤੇ ਨਾਲ ਹੀ ਲਘੂਕਾਰਕਾਂ ਅਤੇ ਅਘੁਲਣਸ਼ੀਲ ਸਿਲਵਰ ਲੂਣ ਬਣਾਉਣ ਵਾਲੇ ਭਿੰਨ ਭਿੰਨ ਤੇਜ਼ਾਬਾਂ ਦੇ ਕੈਟਾਇਨਾਂ ਦਾ ਪਤਾ ਲਾਉਣ ਲਈ ਕੀਤੀ ਜਾਂਦੀ ਹੈ।

ਸਿਲਵਰ ਸਲਫ਼ਾਈਡ ਸਥਾਨਕ ਤੌਰ ਤੇ ਸਿਲਵਰ ਗਲਾਸ ਜਾਂ ਆਰਜੈਂਟਾਈਟ ਖਣਿਜ ਵਿਚ ਮਿਲਦਾ ਹੈ। ਇਹ ਦੂਸਰੀਆਂ ਧਾਤਾਂ ਦੇ ਸਲਫ਼ਾਈਡਾਂ ਨਾਲ ਰਲਿਆ ਹੋਇਆ ਵੀ ਮਿਲਦਾ ਹੈ। ਇਹ ਚਾਂਦੀ ਨਾਲ ਗੰਧਕ ਜਾਂ ਸਲਫ਼ਾਈਡ ਨੂੰ ਸਿੱਧਾ ਮਿਲਾਉਣ ਨਾਲ ਚਾਂਦੀ ਦੇ ਲੂਣ ਦੇ ਘੋਲ ਦੀ ਹਾਈਡ੍ਰੋਜਨ ਸਲਫ਼ਾਈਡ ਨਾਲ ਕਿਰਿਆ ਦੁਆਰਾ ਬਣਾਇਆ ਜਾ ਸਕਦਾ ਹੈ। ਇਹ ਕਾਲਾ-ਭੂਰਾ ਠੋਸ ਪਦਾਰਥ ਹੈ ਜਿਹੜਾ ਕਿ ਠੰਢੇ-ਖਣਿਜੀ ਤੇਜ਼ਾਬਾਂ ਵਿਚ ਅਘੁਲਣਸ਼ੀਲ ਹੈ ਪ੍ਰੰਤੂ ਹਲਕੇ ਗਰਮ ਨਾਈਟ੍ਰਿਕ ਐਸਿਡ ਅਤੇ ਖਾਰੇ ਸਾਇਆਨਾਈਡ ਘੋਲਾਂ ਵਿਚ ਘੁਲ ਜਾਂਦਾ ਹੈ।

ਸਿਲਵਰ ਸਲਫ਼ੇਟ; ਚਾਂਦੀ ਨੂੰ ਗੰਧਕ ਦੇ ਗਰਮ ਤੇਜ਼ਾਬ ਵਿਚ ਘੁਲਣ ਤੇ ਬਣਦਾ ਹੈ। ਸਿਲਵਰ ਨਾਈਟ੍ਰੇਟ ਦੇ ਗਾੜ੍ਹੇ ਘੋਲ ਵਿਚ ਗੰਧਕ ਦਾ ਤੇਜ਼ਾਬ ਮਿਲਾਉਣ ਨਾਲ ਵੀ ਸਿਲਵਰ ਸਲਫ਼ੇਟ ਬਣਦਾ ਹੈ।

ਸਿਲਵਰ ਸੈਲੀਨਾਈਡ ਬਣਾਉਣ ਲਈ ਚਾਂਦੀ ਦੇ ਪਾਊਡਰ ਨੂੰ ਸਿਲੀਨੀਅਮ ਨਾਲ ਗਰਮ ਕਰਨਾ ਪੈਂਦਾ ਹੈ। ਇਹ ਕਾਲਾ ਰਵੇਦਾਰ ਪਦਾਰਥ ਹੈ ਅਤੇ ਅਰਧ-ਚਾਲਕ ਹੈ। ਸਿਲਵਰ ਟੈਲਿਊਰਾਈਡ ਵੀ ਇਸ ਨਾਲ ਮਿਲਦਾ-ਜੁਲਦਾ ਲੂਣ ਹੈ ਅਤੇ ਇਸੇ ਤਰ੍ਹਾਂ ਤਿਆਰ ਕੀਤਾ ਜਾਂਦਾ ਹੈ। ਇਹ ਦੋਵੇਂ ਲੂਣ ਚਾਂਦੀ ਦੇ ਖਣਿਜਾਂ ਵਿਚ ਮਿਲ ਸਕਦੇ ਹਨ।

ਜਦੋਂ ਕਿਸੇ ਘੁਲਣਸ਼ੀਲ ਸਾਈਆਨਾਈਡ ਨੂੰ ਚਾਂਦੀ ਦੇ ਕਿਸੇ ਲੂਣ ਦੇ ਘੋਲ ਨਾਲ ਮਿਲਾਇਆ ਜਾਂਦਾ ਹੈ ਤਾਂ ਸਿਲਵਰ ਸਾਇਨਾਈਡ ਦਾ ਚਿੱਟਾ ਫੁੱਟੀਦਾਰ ਤਲਛੱਟ ਬਣਦਾ ਹੈ। ਇਹ ਬਿਜਲੱਈ-ਲੇਪਣ ਵਿਚ ਬਹੁਤ ਲਾਹੇਵੰਦ ਹੈ। ਸਿਲਵਰ ਥਾਇਓਸਾਇਆਨੇਟ ਬਹੁਤ ਅਘੁਲਣਸ਼ੀਲ ਲੂਣ ਹੈ ਜਿਹੜਾ ਨਾਈਟ੍ਰਿਕ ਐਸਿਡ ਵਿਚ ਵੀ ਨਹੀਂ ਘੁਲਦਾ। ਇਸ ਦਾ ਤਲਛੱਟ ਅਮੋਨੀਅਮ ਥਾਇਓਸਾਇਆਨੇਟ ਘੋਲ ਨੂੰ ਸਿਲਵਰ ਨਾਈਟ੍ਰੇਟ ਦੇ ਘੋਲ ਵਿਚ ਮਿਲਾਉਣ ਨਾਲ ਬਣਦਾ ਹੈ। ਸਿਲਵਰ ਐਜ਼ਾਈਡ ਦਾ ਚਿੱਟਾ ਤਲਛੱਟ ਸੋਡੀਅਮ ਐਜ਼ਾਈਡ ਅਤੇ ਸਿਲਵਰ ਨਾਈਟ੍ਰੇਟ ਦੇ ਘੋਲ ਨੂੰ ਮਿਲਾਉਣ ਨਾਲ ਬਣਦਾ ਹੈ। ਖ਼ੁਸ਼ਕ ਰੂਪ ਵਿਚ ਇਹ ਬਹੁਤ ਵਿਸਫੋਟਕ ਪਦਾਰਥ ਹੈ ਅਤੇ ਇਸ ਦੀ ਵਰਤੋਂ ਵਿਸਫੋਟ-ਪ੍ਰੇਰਕ ਦੇ ਤੌਰ ਤੇ ਕੀਤੀ ਜਾਂਦੀ ਹੈ।

ਚਾਂਦੀ ਦੇ ਇਨ੍ਹਾਂ ਲੂਣਾਂ ਤੋਂ ਇਲਾਵਾ ਹੋਰ ਲੂਣ ਫ਼ਾਸਫ਼ੇਟ, ਆਰਸਨੇਟ ਅਤੇ ਕ੍ਰੋਮੇਟ ਹਨ ਜਿਹੜੇ ਕਿ ਅਘੁਲਣਸ਼ੀਲ ਹਨ ਅਤੇ ਇਨ੍ਹਾਂ ਦੀ ਵਰਤੋਂ ਘੋਲ ਵਿਚ ਇਨ੍ਹਾਂ ਐਸਿਡ ਰੈਡੀਕਲਾਂ ਦੀ ਹੋਂਦ ਦੀ ਜਾਂਚ ਗੁਣਾਤਮਕ ਤੌਰ ਤੇ ਕਰਨ ਲਈ ਕੀਤੀ ਜਾਂਦੀ ਹੈ। ਕਈ ਕਾਰਬਨੀ ਤੇਜ਼ਾਬਾਂ ਦੇ ਸਿਲਵਰ ਲੂਣ ਵੀ ਤਿਆਰ ਕੀਤੇ ਗਏ ਹਨ ਜਿਹੜੇ ਤੇਜ਼ਾਬ ਦਾ ਤੁਲ-ਅੰਕੀ ਭਾਰ ਪਤਾ ਲਾਉਣ ਲਈ ਲਾਹੇਵੰਦ ਹਨ।

**ਦੁਸੰਯੋਜਕ ਚਾਂਦੀ**—ਦੁਸੰਯੋਜਕ ਚਾਂਦੀ ਦੇ ਕੁਝ ਕੁ ਸਰਲ ਯੋਗਿਕਾਂ ਵਿਚੋਂ ਇਕ ਆਰਜੈਂਟਿਕ ਫ਼ਲੋਰਾਈਡ ਹੈ ਜਿਹੜਾ ਗੂੜ੍ਹਾ ਭੂਰਾ ਠੋਸ ਪਦਾਰਥ ਹੈ ਅਤੇ ਆਰਜੈਂਟਸ ਫ਼ਲੋਰਾਈਡ ਦੀ ਫ਼ਲੋਰੀਨ ਨਾਲ ਕਿਰਿਆ ਦੁਆਰਾ ਬਣਦਾ ਹੈ। ਇਸ ਦਾ ਪਿਘਲਾਉ-ਦਰਜਾ 690° ਸੈਂ. ਹੈ ਅਤੇ ਇਹ ਇਕ ਸ਼ਕਤੀਸ਼ਾਲੀ ਆਕਸੀਕਾਰਕ ਅਤੇ ਫ਼ਲੋਰੀਨੇਟਿੰਗ ਏਜੰਟ ਹੈ। ਪਰਸਲਫ਼ੇਟ ਨਾਲ ਚਾਂਦੀ ਦੇ ਐਨੋਡੀ ਆਕਸੀਕਰਨ ਜਾਂ ਸਿਲਵਰ ਨਾਈਟ੍ਰੇਟ ਦੇ ਜਲੀ ਘੋਲ ਨਾਲ ਆਕਸੀਕਰਨ ਦੁਆਰਾ ਇਕ ਕਾਲਾ ਯੋਗਿਕ ਬਣਦਾ ਹੈ ਜਿਸ ਦਾ ਐਮਪਿਰੀਕਲ ਫ਼ਾਰਮੂਲਾ $AgO$ ਹੈ।

**ਮਿਸ਼ਰਿਤ ਧਾਤਾਂ**—ਤਾਂਬੇ ਨਾਲ ਮਿਲਕੇ ਚਾਂਦੀ ਦੀ ਮਿਸ਼ਰਿਤ-ਧਾਤ ਸਖ਼ਤ ਅਤੇ ਚਾਂਦੀ ਨਾਲੋਂ ਵਧੇਰੇ ਪਿਘਲਣਯੋਗ ਹੋ ਜਾਂਦੀ ਹੈ। ਇਸੇ ਕਰਕੇ ਇਹ ਮਿਸ਼ਰਿਤ ਧਾਤ ਸਿੱਕੇ ਅਤੇ ਗਹਿਣੇ ਬਣਾਉਣ ਦੇ ਕੰਮ ਆਉਂਦੀ ਹੈ। ਸਟਰਲਿੰਗ ਚਾਂਦੀ ਵਿਚ 92.5% ਚਾਂਦੀ ਅਤੇ 7.5% ਕੋਈ ਹੋਰ ਧਾਤ (ਆਮ ਕਰਕੇ ਤਾਂਬਾ) ਹੁੰਦੀ ਹੈ। ਇਸ ਦੀ ਸ਼ੁੱਧਤਾ 92.5% ਹੈ। ਸੋਨਾ, ਚਾਂਦੀ ਅਤੇ ਤਾਂਬੇ ਦੀਆਂ ਕਈ ਮਿਸ਼ਰਿਤ ਧਾਤਾਂ ਗਹਿਣਿਆਂ ਦੇ ਵਪਾਰ ਅਤੇ ਦੰਦ-ਸਾਜ਼ੀ ਵਿਚ ਵਰਤੀਆਂ ਜਾਂਦੀਆਂ ਹਨ। ਸਿੱਕਾ ਅਤੇ ਚਾਂਦੀ ਮਿਲਕੇ 304° ਸੈਂ. ਉੱਤੇ ਇਕ ਸਰਲ ਯੂਟੈਕਟਿਕ (Eutectic) (ਤਰਲ ਜੋ ਬਹੁਤ ਜਲਦੀ ਪਿਘਲ ਸਕਦਾ ਹੋਵੇ) ਬਣ ਜਾਂਦਾ ਹੈ। ਚਾਂਦੀ ਵਾਲੀਆਂ ਮਿਸ਼ਰਿਤ ਧਾਤਾਂ ਦਾ ਇਕ ਹੋਰ ਗਰੁੱਪ ਵੀ ਹੈ ਜਿਸ ਦੀ ਵਰਤੋਂ ਟਾਂਕੇ ਲਾਉਣ ਲਈ ਕੀਤੀ ਜਾਂਦੀ ਹੈ। ਇਨ੍ਹਾਂ ਵਿਚ ਚਾਂਦੀ-ਤਾਂਬਾ-ਜਿਸਤ ਅਤੇ ਚਾਂਦੀ-ਤਾਂਬਾ-ਫ਼ਾਸਫ਼ੋਰਸ ਸਿਸਟਮਾਂ ਉੱਤੇ ਅਧਾਰਿਤ ਮਿਸ਼ਰਿਤ ਧਾਤਾਂ ਹਨ।

**ਚਾਂਦੀ ਦੇ ਲਾਭ**—ਦੁਨੀਆ ਵਿਚ ਚਾਂਦੀ ਦੇ ਕੁੱਲ ਉਤਪਾਦਨ ਦਾ 35% ਚਾਂਦੀ ਦੇ ਬਰਤਨ, ਗਹਿਣੇ ਅਤੇ ਹੋਰ ਸਜਾਵਟੀ ਵਸਤਾਂ ਬਣਾਉਣ ਲਈ ਇਸਤੇਮਾਲ ਕੀਤਾ ਜਾਂਦਾ ਹੈ। ਗਹਿਣਿਆਂ ਵਾਲੀ ਚਾਂਦੀ ਇਕ ਮਿਸ਼ਰਿਤ ਧਾਤ ਹੈ ਜਿਸ ਵਿਚ 80% ਚਾਂਦੀ ਅਤੇ 20% ਤਾਂਬਾ ਹੁੰਦਾ ਹੈ। ਦੰਦ-ਸਾਜ਼ੀ ਲਈ ਸੋਨੇ ਦੀ ਮਿਸ਼ਰਿਤ ਧਾਤ ਵਿਚ ਲਗਭਗ 75% ਸੋਨਾ, 10% ਚਾਂਦੀ, 10% ਤਾਂਬਾ ਅਤੇ ਬਾਕੀ ਪੈਲੈਡੀਅਮ, ਪਲੈਟੀਨਮ ਅਤੇ ਜਿਸਤ ਹੁੰਦੇ ਹਨ। ਗਹਿਣਿਆਂ ਵਾਲੇ ਪੀਲੇ ਸੋਨੇ ਵਿਚ 53% ਸੋਨਾ, 25% ਚਾਂਦੀ ਅਤੇ 22% ਤਾਂਬਾ ਹੁੰਦਾ ਹੈ। ਦੁਨੀਆ ਦੇ ਕੁੱਲ ਉਤਪਾਦਨ ਦਾ 15% ਫ਼ੋਟੋਗ੍ਰਾਫ਼ੀ ਉਦਯੋਗ ਵਿਚ (ਹਰ ਸਾਲ) ਫ਼ਿਲਮ ਅਤੇ ਫ਼ੋਟੋਗ੍ਰਾਫ਼ਿਕ ਪਲੇਟਾਂ ਬਣਾਉਣ ਵਿਚ ਵਰਤਿਆ ਜਾਂਦਾ ਹੈ। ਦੁਨੀਆ ਦੇ ਦੂਜੇ ਮਹਾਨ ਯੁੱਧ ਤੋਂ ਪਹਿਲਾਂ ਹਵਾਈ ਜਹਾਜ਼ ਅਤੇ ਡੀਜ਼ਲ ਵਾਲੇ ਇੰਜਨ ਬਣਾਉਣ ਵਾਲਿਆਂ ਨੇ ਸ਼ੁੱਧ ਚਾਂਦੀ ਦੀ ਵਰਤੋਂ ਬੈਰਿੰਗ ਬਣਾਉਣ ਲਈ ਸ਼ੁਰੂ ਕਰ ਦਿੱਤੀ।

ਚਾਂਦੀ ਦੀਆਂ ਤਾਂਬੇ ਨਾਲ ਮਿਸ਼ਰਿਤ ਧਾਤਾਂ ਦੀ ਵਰਤੋਂ ਬਿਜਲੱਈ ਉਦਯੋਗ ਵਿਚ ਸਵਿੱਚਾਂ ਆਦਿ ਦੇ ਸੰਪਰਕ ਬਿੰਦੂ ਬਣਾਉਣ ਲਈ ਕੀਤੀ ਜਾਂਦੀ ਹੈ। ਚਾਂਦੀ ਅਤੇ ਇਸ ਦੇ ਲੂਣਾਂ ਦੇ ਉਤਪ੍ਰੇਰਕੀ ਗੁਣ ਖਾਦਾਂ ਬਣਾਉਣ ਲਈ, ਅਮੋਨੀਆ ਦੀਆਂ ਰਸਾਇਣਿਕ ਕਿਰਿਆਵਾਂ ਅਤੇ ਦੂਸਰੀਆਂ ਆਕਸੀਕਰਨ ਕਿਰਿਆਵਾਂ ਨੂੰ ਪ੍ਰਭਾਵਿਤ ਕਰਨ ਲਈ ਲਾਹੇਵੰਦ ਹਨ। ਚਾਂਦੀ ਦੇ ਪੱਤਰਿਆਂ ਅਤੇ ਪਲੇਟਾਂ ਦੀ ਵਰਤੋਂ ਸਰੀਰ ਵਿਚ ਕਈ ਹੱਡੀਆਂ ਦੇ ਟੁਕੜਿਆਂ ਵਗੈਰਾਂ ਦੀ ਥਾਂ ਭਰਨ ਲਈ ਵੀ ਕੀਤੀ ਜਾਂਦੀ ਹੈ ਕਿਉਂਕਿ ਇਸ ਵਿਚ ਕੀਟਾਣੂ-ਨਾਸ਼ਕ ਗੁਣ ਹਨ। ਸਿਲਵਰ ਨਾਈਟ੍ਰੇਟ ਦਾ ਹਲਕਾ ਘੋਲ ਕੁਝ ਵਿਸ਼ੇਸ਼ ਪੌਦਿਆਂ ਵਿਚ ਰੋਗਾਣੂ-ਨਸ਼ਟ ਕਰਨ ਲਈ ਵਰਤਿਆ ਜਾਂਦਾ ਹੈ।

ਚਾਂਦੀ ਦੇ ਯੋਗਿਕਾਂ ਦੇ ਮੁੱਖ ਲਾਭ ਰੋਗਾਣੂਨਾਸ਼ਕ ਦਵਾ, ਬੰਧਕ ਦਵਾਈ ਅਤੇ ਕਾਸਟਿਕਾਂ ਦੇ ਤੌਰ ਤੇ ਹਨ। ਪਾਣੀ ਵਿਚ ਸਿਲਵਰ ਆਇਨਾਂ ਦੀ ਭਾਵੇਂ ਕਿੰਨੀ ਵੀ ਸੰਘਣਤਾ ਹੋਵੇ, ਜਰਮਨਾਸ਼ਕ ਦਾ ਕੰਮ ਦਿੰਦੀ ਹੈ, ਇਸੇ ਲਈ ਇਸ ਦੀ ਵਰਤੋਂ ਪਾਣੀ ਨੂੰ ਜਰਮ-ਰਹਿਤ ਕਰਨ ਲਈ ਕੀਤੀ ਜਾਂਦੀ ਹੈ। ਅੱਖਾਂ ਦੀ ਸੋਜ ਤੇ ਫਿਨਸੀਆਂ ਵਗੈਰਾ ਠੀਕ ਕਰਨ ਲਈ ਵੀ ਸਿਲਵਰ ਨਾਈਟ੍ਰੇਟ ਦੇ ਘੋਲ ਵਰਤੇ ਜਾਂਦੇ ਹਨ। ਨਾਈਟ੍ਰੇਟ ਲਹੂ ਦੇ ਪ੍ਰਵਾਹ ਕਰਨ ਵਾਲਾ, ਉਤੇਜਨਾਸ਼ੀਲ ਅਤੇ ਜੀਵਾਣੂਨਾਸ਼ਕ ਪਦਾਰਥ ਹੈ। ਇਸ ਦੀ ਵਰਤੋਂ ਗਲੇ ਅਤੇ ਕੰਨ ਦੀਆਂ ਪੁਰਾਣੀਆਂ ਬੀਮਾਰੀਆਂ ਠੀਕ ਕਰਨ ਲਈ ਵੀ ਕੀਤੀ ਜਾਂਦੀ ਹੈ।

ਚਾਂਦੀ ਦੀ ਲਗਾਤਾਰ ਜ਼ਿਆਦਾ ਵਰਤੋਂ ਨਾਲ ਤੰਤੂਆਂ ਵਿਚ ਚਾਂਦੀ ਜੰਮ ਜਾਂਦੀ ਹੈ ਅਤੇ ਚਾਂਦੀ ਦੀ ਜ਼ਹਿਰ ਬਣ ਜਾਂਦੀ ਹੈ ਜਿਸ ਨੂੰ ਆਰਗਿਰੀਆ ਕਿਹਾ ਜਾਂਦਾ ਹੈ। ਇਸ ਦੇ ਚਿੰਨ੍ਹ ਬੁੱਲ੍ਹਾਂ, ਗੱਲ੍ਹਾਂ, ਮਸੂੜਿਆਂ ਅਤੇ ਮਗਰੋਂ ਚਮੜੀ ਦਾ ਗੂੜ੍ਹਾ ਸੁਰਮਈ ਨੀਲਾ ਰੰਗ ਹੋਣਾ ਹੈ। ਸਿਲਵਰ ਨਾਈਟ੍ਰੇਟ ਦੀ ਬਹੁਤੀ ਖ਼ੁਰਾਕ ਨਾਲ ਢਿੱਡ ਵਿਚ ਸਖ਼ਤ ਦਰਦ, ਉਲਟੀਆਂ ਤੇ ਦਸਤ ਅਤੇ ਨਾਲ ਹੀ ਮਿਹਦੇ ਅਤੇ ਅੰਤੜੀਆਂ ਵਿਚ ਸੋਜ ਸ਼ੁਰੂ ਹੋ ਜਾਂਦੀ ਹੈ। ਇਸ ਜ਼ਹਿਰ ਅਤੇ ਬੀਮਾਰੀ ਦਾ ਇਲਾਜ ਸਾਧਾਰਨ ਲੂਣ ਦੇ ਘੋਲ ਦੀ ਵਰਤੋਂ ਅਤੇ ਮਗਰੋਂ ਅੰਡੇ ਦੀ ਸਫ਼ੈਦੀ ਅਤੇ ਪਾਣੀ ਜਾਂ ਦੁੱਧ ਦੀ ਕਾਫ਼ੀ ਮਾਤਰਾ ਜਾਂ ਪਾਣੀ ਵਿਚ ਸਾਬਣ ਮਿਲਾ ਕੇ ਲੈਣਾ ਹੈ। ਇਸ ਤਰ੍ਹਾਂ ਜ਼ਹਿਰ ਹਲਕੀ ਹੋ ਜਾਂਦੀ ਹੈ ਅਤੇ ਢਿੱਡ ਦੀਆਂ ਬਲਗਮ ਝਿੱਲੀਆਂ ਨੂੰ ਨੁਕਸਾਨ ਨਹੀਂ ਪਹੁੰਚਦਾ।

**ਉਤਪਾਦਨ**-ਸੰਨ 1900 ਤੋਂ ਲੈ ਕੇ ਦੁਨੀਆ ਵਿਚ ਚਾਂਦੀ ਦਾ ਉਤਪਾਦਨ ਸਭ ਤੋਂ ਜ਼ਿਆਦਾ ਮੈਕਸੀਕੋ ਵਿਚ ਹੁੰਦਾ ਰਿਹਾ ਹੈ। 1990 ਦੇ ਅੰਕੜਿਆਂ ਅਨੁਸਾਰ ਭਾਰਤ ਵਿਚ 33,678 ਕਿ. ਗ੍ਰਾ.

ਚਾਂਦੀ ਦਾ ਉਤਪਾਦਨ ਹੋਇਆ, ਜਿਸ ਦੀ ਕੀਮਤ 20.08 ਕਰੋੜ ਰੁਪਏ ਸੀ।

ਹ. ਪੁ.—ਐਨ. ਬ੍ਰਿ. 20 : 679; ਮੈਕ. ਐਨ. ਸ. ਟ. 12 : 375

**ਚਾਦੀਵ, ਪੀਟਰ ਯਾਕੋਵਲੀਵਿਚ (Chaadayev, Pyotr Yakovlevich)** : ਇਹ ਰੂਸੀ ਵਿਦਵਾਨ, ਲੇਖਕ ਅਤੇ ਦਾਰਸ਼ਨਿਕ ਸੀ। ਇਸ ਦਾ ਜਨਮ ਮਾਸਕੋ ਵਿਚ 1794 ਈ. ਦੇ ਲਗਭਗ ਹੋਇਆ। ਯੂਨੀਵਰਸਿਟੀ ਛੱਡਣ ਮਗਰੋਂ ਇਹ ਫ਼ੌਜੀ ਅਫ਼ਸਰ ਬਣ ਗਿਆ। ਇਹ ਖੁਲ੍ਹ-ਖ਼ਿਆਲੀਆ ਸੀ। 19ਵੀਂ ਸਦੀ ਦੇ ਤੀਜੇ ਦਹਾਕੇ ਵਿਚ ਇਸ ਦਾ ਝੁਕਾਅ ਈਸਾਈ ਮੱਤ ਵੱਲ ਹੋ ਗਿਆ। ਸੰਨ 1823-26 ਦੇ ਦੌਰਾਨ ਇਸ ਨੇ ਯੂਰਪ ਦੀ ਯਾਤਰਾ ਕੀਤੀ ਤੇ ਮਗਰੋਂ ਮਾਸਕੋ ਵਿਖੇ ਇਕੱਲਤਾ ਵਾਲੀ ਜ਼ਿੰਦਗੀ ਬਤੀਤ ਕਰਨ ਲੱਗਾ। ਇਸ ਨੇ ਫ਼ਰਾਂਸੀਸੀ ਜ਼ਬਾਨ ਵਿਚ 'Lethres Philosophques' (1827-31) ਪੁਸਤਕ ਲਿਖੀ। ਇਸ ਨੇ ਪੱਛਮੀ ਸਭਿਆਚਾਰ ਦੇ ਹੱਕ ਵਿਚ ਤੇ ਰੂਸੀ ਸਭਿਆਚਾਰਕ ਪਰੰਪਰਾ ਦੇ ਖ਼ਿਲਾਫ਼ ਲਿਖਿਆ ਸੀ। ਇਸ ਪੁਸਤਕ ਵਿਚੋਂ ਇਸ ਦਾ ਪਹਿਲਾ ਪੱਤਰ ਰੂਸੀ ਭਾਸ਼ਾ ਵਿਚ ਅਨੁਵਾਦ ਹੋਇਆ ਅਤੇ 1936 ਵਿਚ 'Teleskop' ਨਾਂ ਦੇ ਮੈਗਜ਼ੀਨ ਵਿਚ ਛਪਿਆ। ਇਸ ਨਾਲ ਵਾਦ-ਵਿਵਾਦ ਸ਼ੁਰੂ ਹੋ ਗਿਆ। ਮੈਗਜ਼ੀਨ ਬੰਦ ਕਰ ਦਿਤਾ ਗਿਆ, ਸੰਪਾਦਕ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ ਤੇ ਚਾਦੀਵ ਨੂੰ ਪਾਗਲ ਕਰਾਰ ਕਰਕੇ ਡਾਕਟਰੀ ਨਿਗਰਾਨੀ ਅਧੀਨ ਰੱਖਿਆ ਗਿਆ। ਇਸ ਦੀਆਂ ਲਿਖਤਾਂ ਨੂੰ ਛਪਣੋਂ ਰੋਕ ਦਿੱਤਾ ਗਿਆ। ਇਸ ਦੀ ਇਕ ਅਧੂਰੀ ਰਚਨਾ 'Apology of a Madman' ਵੀ ਹੈ ਜੋ ਫ਼ਰਾਂਸੀਸੀ ਭਾਸ਼ਾ ਵਿਚ ਲਿਖੀ ਗਈ ਹੈ। ਇਹ ਬਹੁਤ ਹੀ ਧਾਰਮਿਕ ਖ਼ਿਆਲਾਂ ਦਾ ਬੰਦਾ ਸੀ। ਇਹ ਰੂਸ ਵਿਚ ਪੱਛਮੀ ਲੀਹਾਂ ਉਤੇ ਵਿਕਾਸ ਦੇ ਹੱਕ ਵਿਚ ਸੀ। ਇਸ ਦੀ ਮੌਤ ਮਾਸਕੋ ਵਿਖੇ 26 ਅਪ੍ਰੈਲ, 1856 ਨੂੰ ਹੋਈ।

ਹ. ਪੁ.—ਐਨ. ਬ੍ਰਿ. 5 : 225

**ਚਾਂਦਰ** : ਭਾਰਤ ਦੇ ਮਹਾਂਰਾਸ਼ਟਰ ਰਾਜ ਦੇ ਅਮਰਾਵਤੀ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੇ ਤਅਲੱਕੇ ਦਾ ਸਦਰ-ਮੁਕਾਮ ਹੈ ਜਿਹੜਾ ਬਦਨੇਰਾ-ਨਾਗਪੁਰ ਰੇਲਵੇ ਲਾਈਨ ਉਤੇ ਬੰਬਈ ਤੋਂ 688 ਕਿ. ਮੀ. ਦੀ ਦੂਰੀ ਤੇ ਉੱਤਰ-ਪੂਰਬ ਵੱਲ ਵਾਕਿਆ ਹੈ। ਇਹ ਆਪਣੇ ਆਲੇ ਦੁਆਲੇ ਦੇ ਸ਼ਹਿਰਾਂ ਨਾਲ ਰੇਲਾਂ ਅਤੇ ਸੜਕਾਂ ਦੁਆਰਾ ਜੁੜਿਆ ਹੋਇਆ ਹੈ।

ਆਬਾਦੀ—14,203 (1991)

21° 49' ਉ. ਵਿਥ.; 78° 02' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 183

**ਚਾਂਦਰੂ ਬਾਜ਼ਾਰ** : ਮਹਾਂਰਾਸ਼ਟਰ ਰਾਜ (ਭਾਰਤ) ਦੇ ਅਮਰਾਵਤੀ ਜ਼ਿਲ੍ਹੇ ਵਿਚ ਇਕ ਸ਼ਹਿਰ ਹੈ ਜਿਹੜਾ ਏਲਿਦਪੁਰ ਤਅਲੱਕੇ ਦਾ ਵਪਾਰਕ ਕੇਂਦਰ ਹੈ। ਇਸੇ ਕਰਕੇ ਹੀ ਸ਼ਹਿਰ ਦੇ ਨਾਂ ਨਾਲ 'ਬਾਜ਼ਾਰ' ਸ਼ਬਦ ਜੁੜਿਆ ਹੋਇਆ ਹੈ। ਸ਼ਹਿਰ ਦੀ ਮਹੱਤਤਾ ਰੇਲਵੇ ਲਾਈਨ ਦੇ ਬਣਨ ਤੋਂ ਪਹਿਲਾਂ ਵੀ ਕਾਫ਼ੀ ਹੁੰਦੀ ਸੀ। ਅੱਜਕਲ੍ਹ ਆਵਾਜਾਈ ਦੇ ਚੰਗੇ ਸਾਧਨਾਂ ਅਤੇ ਪਾਣੀ ਦੀ ਠੀਕ ਸਹੂਲਤ ਕਾਰਨ ਇਹ ਇਕ ਵਧੀਆ ਸ਼ਹਿਰ ਵਜੋਂ ਉੱਨਤ ਹੋ ਰਿਹਾ ਹੈ। ਸ਼ਹਿਰ ਨੂੰ ਮੇਲਘਾਟ ਪਰਬਤਾਂ ਅਤੇ ਪੂਰਨਾ ਘਾਟੀ ਦੋਹਾਂ ਤੋਂ ਹੀ ਲਾਭ ਪਹੁੰਚਦਾ ਹੈ। ਮੇਲਘਾਟ ਦੇ ਜੰਗਲਾਂ ਤੋਂ ਲੱਕੜੀ ਅਤੇ ਪੂਰਨਾ ਘਾਟੀ ਵਿਚੋਂ ਕਪਾਹ ਦੀ ਪੈਦਾਵਾਰ ਬਾਹਰ ਭੇਜਣ ਲਈ ਇਥੇ ਆਉਂਦੀ ਹੈ।

ਆਬਾਦੀ—14,730 (1991)

21° 15' ਉ. ਵਿਥ.; 77° 47' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 170; ਜੀਓਗ੍ਰਾਫ਼ੀ ਆਫ਼ ਮਹਾਂਰਾਸ਼ਟਰ—19

**ਚਾਂਦੋਦ** : ਗੁਜਰਾਤ ਰਾਜ (ਭਾਰਤ) ਦੇ ਰੇਵਾ ਕੰਥ ਇਲਾਕੇ ਵਿਚ ਨਰਬਦਾ ਨਦੀ ਦੇ ਸੱਜੇ ਕੰਢੇ ਤੇ ਬੜੌਦਾ ਤੋਂ 48 ਕਿ. ਮੀ. ਅਤੇ ਦਭੋਈ ਤੋਂ 19 ਕਿ. ਮੀ. ਦੀ ਦੂਰੀ ਤੇ ਸਥਿਤ ਇਕ ਪਿੰਡ ਹੈ। ਚਾਂਦੋਦ ਦੇ ਨੇੜੇ ਹੀ ਇਕ ਪਿੰਡ ਕਰਨਾਲੀ ਹੈ। ਇਹ ਦੋਵੇਂ ਪਿੰਡ ਆਪਣੇ ਮੰਦਰਾਂ ਅਤੇ ਹੋਰ ਧਾਰਮਿਕ ਸਥਾਨਾਂ ਕਾਰਨ ਬਹੁਤ ਪਵਿੱਤਰ ਮੰਨੇ ਜਾਂਦੇ ਹਨ। ਕਈ ਹਜ਼ਾਰ ਲੋਕ ਇਥੇ ਸਾਲ ਵਿਚ ਦੋ ਵਾਰੀ ਤੀਰਥ ਯਾਤਰਾ ਕਰਨ ਆਉਂਦੇ ਹਨ। ਕਿਸੇ ਸਮੇਂ ਚਾਂਦੋਦ ਪਿੰਡ ਨੂੰ ਜਗਨਨਾਥ ਪੁਰੀ ਦੇ ਬਰਾਬਰ ਮਾਨਤਾ ਦਿੱਤੀ ਜਾਂਦੀ ਸੀ।

21° 27' ਉ. ਵਿਥ.; 87° 2' ਪੂ. ਲੰਬ

ਹ. ਪੁ.—ਇੰਪ. ਗ. ਇੰਡ. 10 : 165

**ਚਾਨਸਮ** : ਭਾਰਤ ਦੇ ਗੁਜਰਾਤ ਰਾਜ ਦਾ ਇਕ ਸ਼ਹਿਰ ਹੈ। ਇਥੇ ਇਕ ਬਹੁਤ ਪੁਰਾਣਾ ਅਤੇ ਵੱਡਾ ਜੈਨ ਮੰਦਰ ਬਣਿਆ ਹੋਇਆ ਹੈ। ਇਸ ਮੰਦਰ ਨੂੰ ਬਣਾਉਣ ਤੇ 7 ਲੱਖ ਰੁਪਏ ਖ਼ਰਚ ਹੋਏ ਸਨ। ਮੰਦਰ ਦੀ ਇਮਾਰਤ ਧਰੰਧਰਾ (Dhranadhra) ਪੱਥਰ ਦੀ ਬਣੀ ਹੋਈ ਹੈ ਜਿਸ ਉਪਰ ਕਈ ਪ੍ਰਕਾਰ ਦੀਆਂ ਤਸਵੀਰਾਂ ਬਣੀਆਂ ਹੋਈਆਂ ਹਨ। ਮੰਦਰ ਦਾ ਅੰਦਰਲਾ ਫ਼ਰਸ਼ ਸੰਗਮਰਮਰ ਦਾ ਬਣਿਆ ਹੋਇਆ ਹੈ।

ਆਬਾਦੀ—16,216 (1991)

23° 42' ਉ. ਵਿਥ.; 72° 10' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 148

**ਚਾਨਟਾਬੁਰੀ** : ਦੱਖਣ-ਪੂਰਬੀ ਥਾਈਲੈਂਡ ਦਾ ਇਕ ਪ੍ਰਾਂਤ ਹੈ। ਜਿਸ ਦੇ ਦੱਖਣ-ਪੱਛਮ ਵੱਲ ਸਿਆਮ ਦੀ ਖਾੜੀ ਅਤੇ ਪੂਰਬ ਵੱਲ ਕੰਬੋਡੀਆ ਲਗਦਾ ਹੈ। ਇਸ ਦਾ ਖੇਤਰਫ਼ਲ 6052 ਵ. ਕਿ. ਮੀ. ਅਤੇ ਆਬਾਦੀ 2,89,000 (1980) ਹੈ। ਪ੍ਰਾਂਤ ਦਾ ਬਹੁਤਾ ਹਿੱਸਾ ਪਹਾੜੀ ਹੈ ਅਤੇ ਬਹੁ-ਵਰਖਾ ਜੰਗਲ ਵਰਗੀ ਬਨਸਪਤੀ ਨਾਲ ਢਕਿਆ ਪਿਆ ਹੈ। ਇਥੋਂ ਦੇ ਲੋਕ ਦਰਿਆਈ ਮੈਦਾਨਾਂ ਤੇ ਵੱਸੇ ਖੇਤੀਬਾੜੀ ਕਰਨ ਵਾਲੇ ਪਿੰਡਾਂ ਵਿਚ ਅਤੇ ਦਰਿਆਈ ਡੈਲਟਿਆਂ ਤੇ ਮੱਛੀ ਫੜਨ ਵਾਲੇ ਪਿੰਡਾਂ ਵਿਚ ਵੱਸੇ ਹੋਏ ਹਨ।

ਹ. ਪੁ.—ਐਨ. ਬ੍ਰਿ. ਮਾ. 2 : 740; ਐਨ. ਬ੍ਰਿ. 5 : 276

**ਚਾਨਬੁਰੀ** : ਇਹ ਦੱਖਣੀ ਕੇਂਦਰੀ ਥਾਈਲੈਂਡ ਦਾ ਇਕ ਪ੍ਰਾਂਤ ਹੈ ਜੋ ਥਾਈਲੈਂਡ ਖਾੜੀ ਦੇ ਪੂਰਬੀ ਕੰਢੇ ਤੇ ਸਥਿਤ ਹੈ। ਇਸ ਦਾ ਕੁੱਲ ਖੇਤਰਫ਼ਲ 4,485 ਵ. ਕਿ. ਮੀ. (1,732 ਵ. ਮੀਲ) ਹੈ ਅਤੇ ਆਬਾਦੀ ਲਗਭਗ 6,90,000 (1980) ਹੈ। ਇਹ ਬੜਾ ਉਪਜਾਊ ਇਲਾਕਾ ਹੈ ਇਥੇ ਚੌਲਾਂ ਦੀ ਉਪਜ ਬੜੀ ਮਾਤਰਾ ਵਿਚ ਹੁੰਦੀ ਹੈ। ਇਹ ਦੇਸ਼ ਗੰਨੇ ਅਤੇ ਕਸਾਵਾ ਦਾ ਮੁੱਖ ਉਤਪਾਦਕ ਹੈ। ਇਸ ਦੇ 157 ਕਿ. ਮੀ. ਤੱਟੀ ਖੇਤਰ ਦੇ ਨਾਲ ਨਾਲ ਲੂਣ ਬਣਾਉਣ ਅਤੇ ਮੱਛੀ ਫੜਨ ਦਾ ਕੰਮ ਬਹੁਤ ਮਹੱਤਵਪੂਰਨ ਹੈ। ਇਥੇ ਮੱਛੀ ਦੀ ਪ੍ਰਾਸੈੱਸਿੰਗ, ਚੀਨੀ ਸਾਫ਼ ਕਰਨ ਅਤੇ ਸ਼ਰਾਬ ਕੱਢਣ ਦੇ ਮੁੱਖ ਉਦਯੋਗ ਸਥਾਪਿਤ ਹਨ। ਪ੍ਰਾਂਤ ਦੇ ਧੁਰ ਦੱਖਣ ਵਿਚ ਸਾਤਾਹਿਪ ਬੰਦਰਗਾਹ ਇਥੋਂ ਦੇ ਸਮੁੰਦਰੀ ਜਹਾਜ਼ਾਂ ਦਾ ਮੁੱਖ ਅੱਡਾ ਹੈ।

ਚਾਨਬੁਰੀ ਸ਼ਹਿਰ ਇਸ ਦੀ ਰਾਜਧਾਨੀ ਹੈ ਤੇ ਇਹ ਦੱਖਣ ਤੋਂ ਬੈਂਕਾਕ ਵੱਲ ਜਾਣ ਵਾਲੀ ਤੱਟੀ ਸੜਕ ਤੇ ਸਥਿੱਤ ਹੈ।

ਹ. ਪੁ.—ਐਨ. ਬ੍ਰਿ. ਮਾ. 2 : 884

**ਚਾਨਣ-ਮੁਨਾਰੇ** : ਸਮੁੰਦਰੀ ਜਹਾਜ਼ਾਂ ਦੀ ਰਹਿਨੁਮਾਈ ਕਰਨ ਲਈ ਰੌਸ਼ਨੀ ਦਿਖਾਉਣ ਵਾਲੀ ਇਮਾਰਤ ਜਾਂ ਸੰਰਚਨਾ ਨੂੰ ਚਾਨਣ-ਮੁਨਾਰਾ ਕਿਹਾ ਜਾਂਦਾ ਹੈ। ਪੱਥਰ ਤੋਂ ਬਣਿਆ ਅਲੈਗਜ਼ੈਂਡ-ਰੀਆ ਦਾ ਚਾਨਣ-ਮੁਨਾਰਾ ਪ੍ਰਕਾਸ਼-ਸੰਕੇਤ-ਵਿਗਿਆਨ ਦੀ ਨੀਂਹ ਸੀ। ਇਹ ਮੁਨਾਰਾ 182.88 ਮੀ. ਉੱਚਾ ਸੀ ਅਤੇ ਇਸ ਦੀ ਚੋਟੀ ਉੱਤੇ ਲੱਕੜਾਂ ਨਾਲ ਅੱਗ ਬਾਲ ਕੇ ਰੌਸ਼ਨੀ ਕੀਤੀ ਜਾਂਦੀ ਸੀ। ਕਈ ਸਦੀਆਂ ਤੀਕ ਠੋਸ ਚਿਣਾਈ ਵਾਲੇ ਅਜਿਹੇ ਮੁਨਾਰੇ ਲਗਾਤਾਰ ਉਸਾਰੇ ਜਾਂਦੇ ਰਹੇ। ਮੱਧ ਕਾਲ ਵਿਚ ਭੂ-ਮੱਧ ਸਾਗਰ ਵਿਚ ਸਾਧਾਰਨ ਤੇਲ-ਲੈਂਪ ਅਤੇ ਮੋਮ-ਬੱਤੀਆਂ ਵੀ ਵਰਤੀਆਂ ਜਾਂਦੀਆਂ ਸਨ। ਆਧੁਨਿਕ ਚਾਨਣ ਮੁਨਾਰਿਆਂ ਦਾ ਉਸਾਰੀ-ਢੰਗ 18ਵੀਂ ਅਤੇ 19ਵੀਂ ਸਦੀ ਵਿਚ ਸ਼ੁਰੂ ਹੋਇਆ।

ਸਮੁੰਦਰ ਦੇ ਅੰਦਰ ਚਾਨਣ-ਮੁਨਾਰਿਆਂ ਦੀ ਸਭ ਤੋਂ ਪਹਿਲੀ ਉਸਾਰੀ ਸੰਨ 1699 ਵਿਚ ਪਲਿਮੱਥ ਤੋਂ 21 ਕਿ. ਮੀ. ਦੂਰ ਘੁਮਾਟੀ ਪੱਥਰ-ਚਟਾਨਾਂ ਬਾਰੇ ਜਾਣਕਾਰੀ ਦੇਣ ਲਈ ਹੈਨਰੀ ਵਿੰਗਟੈਨਲੇ ਨੇ ਕੀਤੀ। ਇਹ ਸਾਰੇ ਦਾ ਸਾਰਾ ਲੱਕੜ ਦਾ ਬਣਿਆ ਹੋਇਆ ਸੀ ਜਿਹੜਾ ਸੰਨ 1703 ਵਿਚ ਆਏ ਤੂਫ਼ਾਨਾਂ ਨਾਲ ਤਬਾਹ ਹੋ ਗਿਆ। ਸੰਨ 1708 ਵਿਚ ਜਾੱਨ ਰੁਡਾਇਅਰਡ ਨੇ ਗ੍ਰੇਨਾਈਟ ਚਟਾਨ ਉੱਤੇ ਲੱਕੜ ਦਾ ਚਾਨਣ-ਮੁਨਾਰਾ ਉਸਾਰਿਆ, ਜਿਹੜਾ ਸੰਨ 1775 ਵਿਚ ਅੱਗ ਲੱਗਣ ਨਾਲ ਸੜ ਗਿਆ। ਜਾੱਨ ਸਮੀਟਨ ਦੁਆਰਾ ਸੰਨ 1759 ਵਿਚ ਤੀਜਾ ਘੁਮਾਟੀ ਪੱਥਰ-ਚਟਾਨ ਚਾਨਣ ਮੁਨਾਰਾ, ਸਾਰੇ ਦਾ ਸਾਰਾ ਪੱਥਰ ਦੀ ਚਿਣਾਈ ਨਾਲ ਉਸਾਰਿਆ ਗਿਆ। ਇਸ ਦੇ ਹਰ ਪੱਥਰ ਦੀ ਪਿਛਲੀ ਨੋਕ ਅਗਲੇ ਪੱਥਰ ਵਿਚ ਨੋਕ ਦੇ ਆਕਾਰ ਦੇ ਸੁਰਾਖ਼ ਵਿਚ ਉਸ ਨੂੰ ਵਧੇਰੇ ਮਜ਼ਬੂਤ ਬਣਾਉਣ ਲਈ ਫਸਾਈ ਗਈ। ਇਹ ਸੰਰਚਨਾ ਇਸ ਤੋਂ ਬਾਅਦ ਉਸਾਰੇ ਜਾਣ ਵਾਲੇ ਚਾਨਣ ਮੁਨਾਰਿਆਂ ਲਈ ਸਟੈਂਡਰਡ ਬਣ ਗਈ ਸੀ। ਇਸੇ ਚਾਨਣ-ਮੁਨਾਰੇ ਦੀ ਥਾਂ ਜਦੋਂ ਇਸ ਦੀਆਂ ਆਧਾਰ ਚਟਾਨਾਂ ਟੁੱਟਣੇ ਲਗ ਗਈਆਂ ਤਾਂ ਸੰਨ 1882 ਵਿਚ ਸਰ ਜੇਮਜ਼ ਡਗਲਸ ਨੇ ਇਸੇ ਸੰਰਚਨਾ ਵਾਲਾ ਇਕ ਹੋਰ ਘੁਮਾਟੀ ਪੱਥਰ-ਚਟਾਨ-ਚਾਨਣ ਮੁਨਾਰਾ ਉਸਾਰਿਆ, ਜਿਹੜਾ ਅੱਜ ਵੀ ਮੌਜੂਦ ਹੈ।



ਘੁਮਾਟੀ-ਪੱਥਰ-ਚਾਨਣ-ਮੁਨਾਰੇ

**ਰੌਸ਼ਨੀ**—ਬੇਸ਼ਕ ਚਾਨਣ ਮੁਨਾਰਿਆਂ ਉੱਤੇ ਰੌਸ਼ਨੀ ਕਰਨ ਲਈ ਬਹੁਤ ਸੁਚੱਜੇ ਢੰਗਾਂ ਦਾ ਵਿਕਾਸ ਹੋ ਗਿਆ ਹੈ ਪਰ 19ਵੀਂ ਸਦੀ ਦੇ ਅੰਤ ਤੱਕ ਕੋਲੇ ਆਦਿ ਬਾਲ਼ ਕੇ ਰੋਸ਼ਨੀ ਦਾ ਪ੍ਰਬੰਧ ਕੀਤਾ ਜਾਂਦਾ ਸੀ। ਆਗਸਟੀਨ ਫਰੈਨੈੱਲ ਨੇ ਸੰਨ 1822 ਵਿਚ ਸ਼ੀਸ਼ੇ ਦੇ ਅਪਵਰਤਨ ਗੁਣਾਂ ਦੇ ਅਧਾਰ ਉੱਤੇ ਇਕ ਲੈਂਨਜ਼ਾਂ ਅਤੇ ਪ੍ਰਿਜ਼ਮਾਂ ਦਾ ਸੁਮੇਲ ਢੰਗ ਵਰਤਿਆ ਜਿਹੜਾ ਅੱਜ ਵੀ ਸਫ਼ਲਤਾ ਪੂਰਵਕ ਇਸਤੇਮਾਲ ਕੀਤਾ ਜਾ ਰਿਹਾ ਹੈ।

ਸੰਨ 1782 ਵਿਚ ਪੀ. ਏ. ਆਰਗੈਂਡ ਨਾਮੀ ਸਵਿਸ ਇੰਜੀਨੀਅਰ ਨੇ ਇਕ ਧੂੰਆਂ-ਰਹਿਤ ਲੈਂਪ ਦੀ ਖੋਜ ਕੀਤੀ। ਇਸ ਵਿਚ ਹਵਾ ਲੰਘਾਉਣ ਵਾਲੀ ਇਕ ਖੋਖਲੀ ਬੱਤੀ ਲਗਾਈ ਗਈ ਜਿਸ ਨੂੰ ਇਕ ਸ਼ੀਸ਼ੇ ਦੀ ਚਿਮਨੀ ਅੰਦਰ ਰੱਖਿਆ ਗਿਆ ਸੀ। ਬੱਤੀ ਵਾਲੇ ਲੈਂਪ ਦੀ ਥਾਂ ਬਰਨਰ ਨੇ ਲੈ ਲਈ ਜਿਸ ਦੀ ਕਾਢ 1901 ਵਿਚ ਏ. ਕਿਟਸਨ ਨੇ ਕੀਤੀ। ਇਸ ਤੋਂ ਬਾਅਦ ਪਹਿਲਾ ਬਿਜਲੱਈ ਲੈਂਪ ਪ੍ਰਯੋਗਿਕ ਤੌਰ ਤੇ ਸਾਊਥ ਫੌਰਲੈਂਡ ਵਿਖੇ 1858 ਵਿਚ ਲਗਾਇਆ ਗਿਆ। ਸਵੀਡਨ ਦੇ ਵਸਨੀਕ ਗੁਸਤਾਵ ਡਾਲੇਅਨ (1869-1937) ਨੇ ਘੁਲੀ ਹੋਈ ਐਸਿਟਿਲੀਨ ਦਾ ਇਸਤੇਮਾਲ ਕਰਕੇ ਅਜਿਹੇ ਚਾਨਣ-ਮੁਨਾਰੇ ਬਣਾਏ ਜਿਨ੍ਹਾਂ ਵਿਚ ਕਿਸੇ ਵੀ ਚਾਲਕ ਦੀ ਜਾਂ ਅਟੈਂਡੈਂਟ ਦੀ ਲੋੜ ਨਹੀਂ ਸੀ। ਇਸੇ ਖੋਜ ਲਈ ਇਸ ਨੂੰ 1912 ਵਿਚ ਨੋਬਲ ਪੁਰਸਕਾਰ ਦਿੱਤਾ ਗਿਆ।



ਚਾਨਣ-ਮੁਨਾਰਾ

ਇਕ ਨਮੂਨੇ ਦੇ ਬਿਜਲੱਈ ਚਾਨਣ-ਮੁਨਾਰੇ ਵਿਚ ਬਿਜਲੱਈ ਫ਼ਿਲਾਮੈਂਟ ਲੈਂਪ ਲੱਗਾ ਹੁੰਦਾ ਹੈ, ਜਿਸ ਨੂੰ ਸਾਧਾਰਨ ਬਿਜਲੀ ਦੀ ਸਪਲਾਈ ਜਾਂ ਇਸ ਦੇ ਆਪਣੇ ਹੀ ਜੈਨਰੇਟਰਾਂ ਤੋਂ ਬਿਜਲੀ ਦੀ ਸਪਲਾਈ ਦਿੱਤੀ ਜਾਂਦੀ ਹੈ। ਲੈਂਪ ਨੂੰ ਲੈਂਨਜ਼ਾਂ ਅਤੇ ਪ੍ਰਿਜ਼ਮਾਂ ਦੇ ਇਕ ਖ਼ਾਸ ਸੁਮੇਲ ਵਾਲੇ ਢਾਂਚੇ ਦੇ ਵਿਚਕਾਰ ਰੱਖਿਆ ਜਾਂਦਾ ਹੈ। ਹਰ ਇਕ ਚਾਨਣ-ਮੁਨਾਰੇ ਉੱਤੇ ਵੱਖੋ-ਵੱਖਰੇ ਢੰਗ ਦੇ ਲਿਸ਼ਕਾਰੇ ਛੱਡੇ ਜਾਂਦੇ ਹਨ ਤਾਂ ਜੋ ਜਹਾਜ਼ਰਾਨ ਨੂੰ ਚਾਰਟ ਦੇਖ ਕੇ ਆਪਣੀ ਸਥਿਤੀ ਦਾ ਅੰਦਾਜ਼ਾ ਹੋ ਸਕੇ। ਕਈ ਚਾਨਣ-ਮੁਨਾਰਿਆਂ ਦੀਆਂ ਬੱਤੀਆਂ ਦੀ ਤੀਬਰਤਾ 5,000,000 ਕੈਂਡਲ ਸ਼ਕਤੀ ਤੋਂ ਵੀ ਵਧੇਰੇ ਹੁੰਦੀ ਹੈ ਅਤੇ ਸਾਫ਼ ਮੌਸਮ ਵਿਚ ਲਗਭਗ 32.2 ਕਿ. ਮੀ. (20 ਮੀਲ) ਦੀ ਦੂਰੀ ਤੋਂ ਵੀ ਦਿਖਾਈ ਦਿੰਦੇ ਹਨ।

1960 ਦੇ ਆਰੰਭ ਵਿਚ ਉੱਚ ਦਬਾਉ ਵਾਲੇ ਜ਼ੀਨਾੱਨਆਰਕ ਲੈਂਪ ਦਾ ਨਿਰਮਾਣ ਹੋਇਆ ਜਿਹੜਾ ਕਿ ਪ੍ਰਯੋਗਕ ਤੌਰ ਤੇ ਕਾਫ਼ੀ ਲਾਹੇਵੰਦ ਸਿੱਧ ਹੋਇਆ।

**ਧੁੰਦ-ਸੰਕੇਤਕ**—ਮੁਢਲੇ ਧੁੰਦ-ਸੰਕੇਤਕ, ਹੱਥ ਨਾਲ ਵਜਾਉਣ ਵਾਲੇ ਘੜਿਆਲ ਤੇ ਘੰਟੀਆਂ ਸਨ, ਮਗਰੋਂ ਇਨ੍ਹਾਂ ਦੀ ਥਾਂ ਬੰਦੂਕਾਂ ਅਤੇ ਵਿਸਫ਼ੋਟਕ ਪਦਾਰਥਾਂ ਨੇ ਲਈ। ਬਾਅਦ ਵਿਚ ਦਬਾਈ ਹੋਈ ਹਵਾ ਨਾਲ ਚੱਲਣ ਵਾਲੇ ਡਾਇਆਫ਼੍ਰਾਮ ਅਤੇ ਸਾਇਰਨਾਂ ਦੀ ਵਰਤੋਂ ਧੁਨੀ ਪੈਦਾ ਕਰਨ ਲਈ ਹੋਣ ਲੱਗੀ। ਇਸ ਤੋਂ ਕੁਝ ਅਰਸੇ ਬਾਅਦ ਹੀ ਬਿਜਲੱਈ ਧੁੰਦ-ਸੰਕੇਤਕਾਂ ਦਾ ਵਿਕਾਸ ਹੋਇਆ ਜਿਨ੍ਹਾਂ ਵਿਚ ਸਾਧਾਰਨ ਪਬਲਿਕ ਲਾਊਡ ਸਪੀਕਰਾਂ ਵਾਂਗ ਧੁਨੀ ਪੈਦਾ ਕੀਤੀ ਜਾਂਦੀ ਸੀ।

ਰੇਡੀਓ ਬੀਕਨ ਵੀ ਕਈ ਚਾਨਣ-ਮੁਨਾਰਿਆਂ ਉੱਤੇ ਲਗਾਏ ਜਾਂਦੇ ਹਨ ਤਾਂ ਜੋ ਜਹਾਜ਼ਰਾਨੀ ਸਮੇਂ ਜਿਨ੍ਹਾਂ ਜਹਾਜ਼ਾਂ ਵਿਚ ਰੇਡੀਓ ਦਿਸ਼ਾ-ਸੂਚਕ ਲੱਗੇ ਹੋਣ ਉਨ੍ਹਾਂ ਨੂੰ ਦਿਨ-ਰਾਤ ਹਰ ਸਮੇਂ ਸਾਫ਼ ਜਾਂ ਧੁੰਦ ਵਾਲੇ ਮੌਸਮ ਦੀ ਸੂਚਨਾ ਮਿਲਦੀ ਰਹੇ।

**ਰੌਸ਼ਨੀ-ਕਿਸ਼ਤੀਆਂ**—ਰੌਸ਼ਨੀ ਕਿਸ਼ਤੀਆਂ ਆਮ ਕਰਕੇ ਘੱਟ ਡੂੰਘੀਆਂ ਥਾਵਾਂ ਅਤੇ ਰੇਤਲੇ ਕਿਨਾਰਿਆਂ, ਜਿੱਥੇ ਚਾਨਣ-ਮੁਨਾਰੇ

ਆਦਿ ਨਹੀਂ ਬਣਾਏ ਜਾ ਸਕਦੇ, ਬਾਰੇ ਸੂਚਿਤ ਕਰਦੀਆਂ ਹਨ। ਅਜਿਹੀ ਪਹਿਲੀ ਰੌਸ਼ਨੀ-ਕਿਸ਼ਤੀ 1732 ਵਿਚ ਟੈਮਜ਼ ਮੁਹਾਨੇ ਵਿਚ ਸਥਾਪਿਤ ਕੀਤੀ ਗਈ ਸੀ। ਕੁਝ ਕੁ ਦੇਸ਼ਾਂ ਜਿਵੇਂ ਸੰਯੁਕਤ ਰਾਜ ਅਮਰੀਕਾ ਅਤੇ ਕੈਨੇਡਾ ਵਿਚ ਰੌਸ਼ਨੀ-ਕਿਸ਼ਤੀਆਂ ਆਪਣੀ ਸ਼ਕਤੀ ਨਾਲ ਇਕ ਥਾਂ ਤੋਂ ਦੂਜੀ ਥਾਂ ਲਈ ਗਤੀ ਕਰਦੀਆਂ ਹਨ ਪ੍ਰੰਤੂ ਅਜਿਹੀਆਂ ਬ੍ਰਿਟਿਸ਼ ਰੌਸ਼ਨੀ ਕਿਸ਼ਤੀਆਂ ਵਿਚ ਕੋਈ ਗਤੀ ਵਰਧਕ ਮਸ਼ੀਨਰੀ ਨਹੀਂ ਹੁੰਦੀ ਸਗੋਂ ਉਨ੍ਹਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਧੱਕ ਕੇ ਲਿਜਾਇਆ ਜਾਂਦਾ ਹੈ। ਰੌਸ਼ਨੀ ਅਤੇ ਧੁੰਦ-ਸੰਕੇਤਕ ਲਈ ਲੋੜੀਂਦੀ ਊਰਜਾ ਡੀਜ਼ਲ ਜੈਨਰੇਟਿੰਗ ਸੈੱਟ ਤੋਂ ਪ੍ਰਾਪਤ ਕੀਤੀ ਜਾਂਦੀ ਹੈ। ਇਕ ਰੌਸ਼ਨੀ-ਕਿਸ਼ਤੀ ਉੱਤੇ ਸੱਤ ਆਦਮੀਆਂ ਦਾ ਸਟਾਫ਼ ਹੁੰਦਾ ਹੈ। ਸਮੁੰਦਰੀ ਸਤ੍ਹਾ ਦੇ ਥੱਲੇ ਤਰਪਾਈ ਵਰਗੇ ਪਲੇਟਫ਼ਾਰਮ ਨਾਲ ਸਫ਼ਲਤਾਪੂਰਵਕ ਤੇਲ ਦੀ ਭਾਲ ਵਾਸਤੇ ਡਰਿਲਿੰਗ ਕਰਨ ਤੋਂ ਬਾਅਦ ਇਸੇ ਹੀ ਪਲੇਟਫ਼ਾਰਮ ਦਾ ਜਹਾਜ਼ਰਾਨੀ ਲਈ ਇਸਤੇਮਾਲ ਕਰਨ ਬਾਰੇ ਤਜਰਬੇ ਕੀਤੇ ਜਾ ਰਹੇ ਹਨ।

**ਚਾਨਣ ਦੇਣ ਵਾਲੇ ਢੋਲ**—ਚਾਨਣ ਦੇਣ ਵਾਲੇ ਢੋਲ ਆਮ ਕਰਕੇ ਜਵਾਰਦਹਾਨਿਆਂ ਵਿਚ ਘੱਟ ਡੂੰਘੀਆਂ ਥਾਵਾਂ ਤੇ ਰੇਤਲੇ ਕਿਨਾਰਿਆਂ ਨੂੰ ਸੂਚਿਤ ਕਰਦੇ ਹਨ। ਪਹਿਲਾ ਚਾਨਣ ਦੇਣ ਤੇ ਤੇਲ ਨਾਲ ਬਲਣ ਵਾਲਾ ਢੋਲ ਟੈਮਜ਼ ਮੁਹਾਨੇ ਵਿਚ 1880 ਵਿਚ ਛੱਡਿਆ ਗਿਆ। ਇਨ੍ਹਾਂ ਵਿਚ ਗੈਸ (ਐਸਿਟਿਲੀਨ ਜਾਂ ਪ੍ਰੋਪੇਨ) ਜਾਂ ਬਿਜਲੀ ਨਾਲ ਰੌਸ਼ਨੀ ਕੀਤੀ ਜਾਂਦੀ ਹੈ। ਚਾਨਣ ਦੇਣ ਵਾਲੇ ਬ੍ਰਿਟਿਸ਼ ਢੋਲਾਂ ਵਿਚ ਐਸਿਟਿਲੀਨ ਗੈਸ ਵਰਤੀ ਜਾਂਦੀ ਹੈ। ਇਕ ਵਾਰ ਭਰੀ ਹੋਈ ਗੈਸ 12 ਮਹੀਨੇ ਤੱਕ ਕੰਮ ਦੇ ਸਕਦੀ ਹੈ। ਕੁਝ ਕੁ ਚਾਨਣ ਦੇਣ ਵਾਲੇ ਢੋਲਾਂ ਉੱਤੇ ਧੁੰਦ ਸੰਕੇਤਕ ਘੰਟੀਆਂ ਅਤੇ ਸੀਟੀਆਂ ਵੀ ਲੱਗੀਆਂ ਹੁੰਦੀਆਂ ਹਨ ਜਿਹੜੀਆਂ ਕਿ ਲਹਿਰਾਂ ਦੀ ਗਤੀ ਨਾਲ ਕੰਮ ਕਰਦੀਆਂ ਹਨ ਜਾਂ ਫਿਰ ਦਬਾਈ ਹੋਈ ਕਾਰਬਾਨਿਕ ਐਸਿਡ ਗੈਸ ਰਾਹੀਂ ਸਵੈ-ਚਾਲਿਤ ਹੁੰਦੀਆਂ ਹਨ। ਕਈ ਚਾਨਣ ਦੇਣ ਵਾਲੇ ਢੋਲਾਂ ਉਤੇ ਰੇਡਾਰ ਰਿਫ਼ਲੈਕਟਰ ਲੱਗੇ ਹੁੰਦੇ ਹਨ ਤਾਂ ਜੋ ਜਹਾਜ਼ ਦੀ ਰੇਡਾਰ ਸਕਰੀਨ ਉਤੇ ਪ੍ਰਭਾਵ ਵਧਾਇਆ ਜਾ ਸਕੇ।

ਸਥਾਨਕ ਰੌਸ਼ਨੀ ਦੀ ਸੰਭਾਲ ਉਥੋਂ ਦੀਆਂ ਬੰਦਰਗਾਹਾਂ ਦੇ ਸਥਾਨਕ ਪ੍ਰਬੰਧਕਾਂ ਦੁਆਰਾ ਕੀਤੀ ਜਾਂਦੀ ਹੈ।

ਹ. ਪੁ.—ਚੈਬ. ਐਨ. 8 : 562

**ਚਾਂਪਾਨੇਰ** : ਇਹ ਭਾਰਤ ਦੇ ਗੁਜਰਾਤ ਰਾਜ ਦੇ ਪੰਚ-ਮਹਿਲ ਜ਼ਿਲ੍ਹੇ ਵਿਚ ਉਜੜਿਆ ਹੋਇਆ ਇਕ ਸ਼ਹਿਰ ਹੈ ਜੋ ਬੜੌਦਾ ਤੋਂ 40 ਕਿ. ਮੀ. ਉੱਤਰ ਵੱਲ ਇਕ ਕਿਲਾਬੰਦ ਪਹਾੜੀ ਪਾਵਾਗੜ੍ਹ ਦੇ ਉੱਤਰ-ਪੂਰਬੀ ਆਧਾਰ ਤੇ ਵਾਕਿਆ ਹੈ।

ਇਸ ਸ਼ਹਿਰ ਦਾ ਨਾਂ 'ਚੰਪਕ' ਰੁੱਖ ਤੋਂ ਪਿਆ। ਮੁਸਲਮਾਨਾਂ ਦੁਆਰਾ ਆਬਾਦ ਕੀਤੇ ਗਏ ਇਸ ਸ਼ਹਿਰ ਦੀ ਪਹਿਲੀ ਇਮਾਰਤ ਸੰਨ 1483 ਵਿਚ, ਜਦੋਂ ਮਹਿਮੂਦ ਬੇਗੜਾ ਨੇ ਰਾਜਪੂਤਾਂ ਨੂੰ ਪਾਵਾਗੜ੍ਹ ਵਿਖੇ ਘੇਰਾ ਪਾਇਆ ਸੀ, ਬਣਨੀ ਸ਼ੁਰੂ ਹੋਈ। ਮਹਿਮੂਦ ਨੇ ਇਥੇ ਇਕ ਸੁੰਦਰ ਮਸਜਿਦ ਵੀ ਬਣਵਾਈ। ਸੰਨ 1484 ਵਿਚ ਮਹਿਮੂਦ ਨੇ ਕਿਲੇ ਤੇ ਕਬਜ਼ਾ ਕਰ ਲਿਆ ਅਤੇ ਰਾਜਪੂਤ ਛੋਟਾ ਉਦੈਪੁਰ ਅਤੇ ਦਿਉਗੜ੍ਹ ਬਾਰੀਆਂ ਚਲੇ ਗਏ, ਪਹਾੜੀ ਦੇ ਹੇਠਾਂ ਵੱਲ ਨੂੰ ਮਹਿਮੂਦ ਨੇ ਇਸ ਸ਼ਹਿਰ ਨੂੰ ਵਿਕਸਿਤ ਕਰਕੇ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਦਾ ਨਾਂ ਮਹਿਮੂਦਾਬਾਦ ਚਾਂਪਾਨੇਰ ਰੱਖਿਆ। ਇਹ ਰੇਸ਼ਮ ਬੁਣਨ ਅਤੇ ਤਲਵਾਰਾਂ ਦੇ ਨਿਰਮਾਣ ਲਈ ਪ੍ਰਸਿੱਧ ਹੈ। ਲੋਹਾ ਉਦਯੋਗ ਲਈ ਲੋੜੀਂਦੀ ਸਮਗਰੀ ਨੇੜੇ ਦੇ ਪਹਾੜਾਂ ਤੋਂ ਮਿਲ ਜਾਂਦੀ ਹੈ। ਸੰਨ 1535 ਵਿਚ ਸ਼ਹਿਨਸ਼ਾਹ ਹੁਮਾਯੂੰ ਨੇ ਇਥੇ ਕਾਫ਼ੀ ਲੁੱਟ ਮਚਾਈ ਅਤੇ ਬਾਦਸ਼ਾਹ ਬਹਾਦੁਰ ਸ਼ਾਹ ਦੀ ਮੌਤ ਤੋਂ ਬਾਅਦ ਰਾਜਧਾਨੀ ਅਤੇ ਕਚਹਿਰੀ ਨੂੰ ਅਹਿਮਦਾਬਾਦ ਵਿਖੇ ਤਬਦੀਲ ਕਰ ਦਿੱਤਾ ਗਿਆ। 17ਵੀਂ ਸਦੀ ਦੇ ਸ਼ੁਰੂ ਤੱਕ ਇਹ ਸ਼ਹਿਰ ਲਗਭਗ ਉੱਜੜ ਹੀ ਚੁੱਕਾ ਸੀ ਅਤੇ ਇਸ ਦੀ ਆਬੋ ਹਵਾ ਸਿਹਤਮੰਦ ਨਹੀਂ ਸੀ। ਸੰਨ 1803 ਵਿਚ ਜਦੋਂ ਅੰਗਰੇਜ਼ਾਂ ਨੇ ਇਸਨੂੰ ਆਪਣੇ ਅਧਿਕਾਰ ਹੇਠ ਲਿਆ ਤਾਂ ਇਥੇ ਮਸਾਂ 500 ਕੁ ਵਿਅਕਤੀ ਹੀ ਰਹਿ ਗਏ ਸਨ। ਖ਼ਰਾਬ ਜਲਵਾਯੂ ਕਾਰਨ ਇਸ ਨੂੰ ਆਬਾਦ ਕਰਨ ਦੀਆਂ ਸਾਰੀਆਂ ਕੋਸ਼ਿਸ਼ਾਂ ਅਸਫ਼ਲ ਹੋ ਗਈਆਂ।

ਇਸ ਦੇ ਉੱਤਰ-ਪੂਰਬ ਵੱਲ ਇਕ ਝੀਲ ਦੀ ਕਿਸਮ ਦਾ ਵੱਡਾ ਤਲਾਅ ਹੈ। ਸਾਰੇ ਖੇਤਰ ਵਿਚ ਚੰਗੀ ਕਾਰੀਗਰੀ ਦੇ ਨਮੂਨੇ ਤਬਾਹ ਹੋਈ ਹਾਲਤ ਵਿਚ ਖ਼ਿਲਰੇ ਪਏ ਹਨ ਅਤੇ ਪੰਜ ਮਸਜਿਦਾਂ ਅਜੇ ਵੀ ਇਥੇ ਚੰਗੀ ਹਾਲਤ ਵਿਚ ਮੌਜੂਦ ਹਨ ਜਿਨ੍ਹਾਂ ਵਿਚੋਂ ਜਾਮਾ ਮਸਜਿਦ ਪ੍ਰਮੁੱਖ ਹੈ।

22° 29' ਉ. ਵਿਥ.; 73° 32' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 135

**ਚਾਂਪਾਮਤੀ** : ਆਸਾਮ ਦਾ ਇਹ ਦਰਿਆ ਭੂਟਾਨ ਤੋਂ ਨਿਕਲ ਕੇ ਵਿੰਗ-ਵਲੇਵੇਂ ਖਾਂਦਾ ਹੋਇਆ ਗੋਆਲਪਾਰਾ ਜ਼ਿਲ੍ਹੇ ਦੇ ਦੱਖਣ ਵੱਲੋਂ ਨੂੰ ਗੁਜ਼ਰਦਾ ਹੈ ਅਤੇ ਲਗਭਗ 200 ਕਿ. ਮੀ. ਦਾ ਫ਼ਾਸਲਾ ਤੈਅ ਕਰਨ ਪਿਛੋਂ ਬ੍ਰਹਮਪੁੱਤਰ ਵਿਚ ਜਾ ਡਿਗਦਾ ਹੈ। ਵਪਾਰਕ ਪੱਖ ਤੋਂ ਇਹ ਇਕ ਮਹੱਤਵਪੂਰਨ ਦਰਿਆ ਹੈ। ਇਮਾਰਤੀ ਲੱਕੜੀ ਅਤੇ ਚੌਲਾਂ ਦਾ ਇਸ ਰਾਹੀਂ ਨਿਰਯਾਤ ਕੀਤਾ ਜਾਂਦਾ ਹੈ। ਵਰਖਾ ਰੁੱਤ ਵਿਚ ਗਰੂਭਾਸ਼ਾ ਤੱਕ ਕਿਸ਼ਤੀਆਂ ਜਾ ਸਕਦੀਆਂ ਹਨ ਪਰ ਖ਼ੁਸ਼ਕ ਮੌਸਮ ਵਿਚ ਇਹ ਬਸੁਗਾਉਂ ਤੋਂ ਅੱਗੇ ਨਹੀਂ ਜਾ ਸਕਦੀਆਂ। ਗਰੂਭਾਸਾ ਅਤੇ ਚਪਰ ਕਾਜ਼ੀਪਾਰ ਦੇ ਬਾਜ਼ਾਰ ਦਰਿਆ ਦੇ ਕੰਢਿਆ ਉਪਰ ਸਥਿਤ ਪ੍ਰਮੁੱਖ ਥਾਵਾਂ ਹਨ।

ਹ. ਪੁ.—ਇੰਪ. ਗ. ਇੰਡ. 10 : 135

**ਚਾਪੇਕਰ ਭਰਾ** : ਚਾਪੇਕਰ ਬਾਲ ਕ੍ਰਿਸ਼ਨ, ਚਾਪੇਕਰ ਦਾਮੋਦਰ ਅਤੇ ਚਾਪੇਕਰ ਵਾਸੁਦੇਵ ਤਿੰਨ ਸਕੇ ਭਰਾ ਸਨ, ਜਿਨ੍ਹਾਂ ਨੇ ਅੰਗਰੇਜ਼ੀ ਰਾਜ ਸਮੇਂ ਹਿੰਦੁਸਤਾਨ ਵਿਚ ਚੱਲ ਰਹੀਆਂ ਇਨਕਲਾਬੀ ਸਰਗਰਮੀਆਂ ਵਿਚ ਭਾਗ ਲਿਆ ਅਤੇ ਸ਼ਹੀਦੀਆਂ ਪਾਈਆਂ। ਇਹ ਪੂਨਾ ਜ਼ਿਲ੍ਹੇ ਦੇ ਚਿੰਚਵਾਡ ਪਿੰਡ ਦੇ ਨਿਵਾਸੀ, ਸ੍ਰੀ ਹਰੀ ਚਾਪੇਕਰ ਦੇ ਪੁੱਤਰ ਸਨ।

ਚਾਪੇਕਰ ਬਾਲ ਕ੍ਰਿਸ਼ਨ ਦਾ ਜਨਮ ਸੰਨ 1873 ਵਿਚ, ਚਾਪੇਕਰ ਦਮੋਦਰ ਦਾ 24 ਜੂਨ, 1869 ਨੂੰ ਅਤੇ ਵਾਸੁਦੇਵ ਦਾ 1880 ਵਿਚ ਹੋਇਆ। ਇਨ੍ਹਾਂ ਤਿੰਨਾਂ ਭਰਾਵਾਂ ਨੇ ਦੇਸ਼-ਭਗਤੀ ਦੀ ਭਾਵਨਾ ਹੇਠ ਬਰਤਾਨਵੀ ਰਾਜ ਦੇ ਵਿਰੁੱਧ ਰਾਜਨੀਤਿਕ ਅਤੇ ਇਨਕਲਾਬੀ ਸਰਗਰਮੀਆਂ ਵਿਚ ਭਾਗ ਲੈਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਨੇ ਆਪਣੇ ਦੇਸ਼-ਭਗਤ ਭਾਰਤੀ ਨੌਜਵਾਨਾਂ ਨੂੰ ਫ਼ੌਜੀ ਸਿਖਲਾਈ ਦੇਣੀ ਸ਼ੁਰੂ ਕਰ ਦਿੱਤੀ ਤਾਂ ਜੋ ਬਰਤਾਨਵੀ ਰਾਜ ਦਾ ਤਖ਼ਤਾ ਉਲਟਾਇਆ ਜਾ ਸਕੇ। ਸੰਨ 1897 ਵਿਚ ਪੂਨੇ ਪਲੇਗ ਫੈਲ ਗਈ ਅਤੇ ਪਲੇਗ ਕਮਿਸ਼ਨਰ, ਮਿਸਟਰ ਰੈਂਡ ਨੇ ਪੂਨਾ ਖਾਲੀ ਕਰਵਾਉਣ ਲਈ ਲੋਕਾਂ ਨੂੰ ਬਹੁਤ ਤੰਗ ਕੀਤਾ ਜਿਸ ਕਰਕੇ ਲੋਕ ਮਿਸਟਰ ਰੈਂਡ ਦੇ ਬਹੁਤ ਜ਼ਿਆਦਾ ਖਿਲਾਫ਼ ਹੋ ਗਏ, ਅਖ਼ੀਰ ਬਾਲ ਕ੍ਰਿਸ਼ਨ ਅਤੇ ਇਸ ਦੇ ਦੋਹਾਂ ਭਰਾਵਾਂ ਨੇ ਮਿਸਟਰ ਰੈਂਡ ਨੂੰ ਕਤਲ ਕਰਨ ਦੀ ਸਾਜ਼ਸ਼ ਬਣਾਈ। ਇਸ ਸਾਜ਼ਸ਼ ਅਧੀਨ ਮਿਸਟਰ ਰੈਂਡ ਉਪਰ 22 ਜੂਨ, 1897 ਦੀ ਰਾਤ ਨੂੰ ਉਸ ਸਮੇਂ ਹਮਲਾ ਕੀਤਾ ਗਿਆ ਜਦੋਂ ਉਹ ਮਲਕਾ ਵਿਕਟੋਰੀਆ ਦੀ 60ਵੀਂ ਬਰਸੀ ਮਨਾਉਣ ਤੋਂ ਬਾਅਦ ਗਵਰਨਮੈਂਟ ਹਾਊਸ ਵਾਪਸ ਆ ਰਿਹਾ ਸੀ। ਇਸ ਦੌਰਾਨ

ਰੈੱਡ ਦੇ ਨਾਲ ਇਕ ਹੋਰ ਅੰਗਰੇਜ਼ ਲੈਫ਼ਟੀਨੈਂਟ, ਆਇਰਸਟ ਵੀ ਇਸ ਦੇ ਨਾਲ ਹੀ ਮਾਰਿਆ ਗਿਆ। ਸਾਜ਼ਸ਼ ਦਾ ਪਤਾ ਲੱਗਣ ਤੇ ਇਨ੍ਹਾਂ ਭਰਾਵਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਮੁਕੱਦਮਾ ਚਲਾਇਆ ਗਿਆ। ਮੁਕੱਦਮੇ ਵਿਚ ਤਿੰਨਾਂ ਭਰਾਵਾਂ ਨੂੰ ਹੀ ਮੌਤ ਦੀ ਸਜ਼ਾ ਸੁਣਾਈ ਗਈ। ਉਸ ਵੇਲੇ ਇਹ ਯਰਵਾਦਾ ਜੇਲ੍ਹ ਅੰਦਰ ਕੈਦ ਸਨ। ਇਸ ਫ਼ੈਸਲੇ ਅਨੁਸਾਰ ਯਰਵਾਦਾ ਜੇਲ੍ਹ ਦੇ ਅੰਦਰ ਹੀ ਬਾਲ ਕ੍ਰਿਸ਼ਨ ਨੂੰ 12 ਮਈ, 1899 ਨੂੰ, ਦਮੋਦਰ ਨੂੰ 18 ਅਪਰੈਲ, 1898 ਨੂੰ ਅਤੇ ਵਾਸੂਦੇਵ ਨੂੰ 8 ਮਈ, 1899 ਨੂੰ ਫਾਂਸੀ ਚੜ੍ਹਾ ਦਿੱਤਾ ਗਿਆ।

ਹ. ਪੁ.—ਹੂ ਇੰਡੀ. ਮਾਰ. 1: 65

**ਚਾਬੂਆ** : ਭਾਰਤ ਦੇ ਆਸਾਮ ਰਾਜ ਲਖੀਮਪੁਰ ਜ਼ਿਲ੍ਹੇ ਦੇ ਡਿਬਰੂਗੜ੍ਹ ਉਪਮੰਡਲ ਦਾ ਇਹ ਸ਼ਹਿਰ ਹੈ ਜਿਹੜਾ ਡਿਬਰੂਗੜ੍ਹ ਤੋਂ ਸਦੀਏ (Sadiya) ਵੱਲ ਜਾਂਦੇ ਰੇਲ-ਮਾਰਗ ਉੱਤੇ ਪੈਂਦੇ ਇਕ ਸਟੇਸ਼ਨ ਦੇ ਨੇੜੇ ਵਾਕਿਆ ਹੈ। ਇਸੇ ਸ਼ਹਿਰ ਤੋਂ ਲਗਭਗ 5 ਕਿ. ਮੀ. ਉੱਤਰ-ਪੂਰਬ ਵੱਲ ਦਿਨਜਾਨ ਵਿਖੇ ਧਾਰਮਿਕ ਸਿੱਖਿਆ ਸਬੰਧੀ ਇਕ ਕਾਲਜ ਵੀ ਹੈ। ਇਹ ਸ਼ਹਿਰ ਚਾਹ ਉਦਯੋਗ ਦਾ ਮਸ਼ਹੂਰ ਕੇਂਦਰ ਹੈ। ਹਰੇਕ ਐਤਵਾਰ ਨੂੰ ਇਥੇ ਚਾਹ ਦੀ ਮੰਡੀ ਲਗਦੀ ਹੈ।

ਆਬਾਦੀ—6,104 (1991)

27° 28' ਉ. ਵਿਥ. ; 95° 09' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 115

**ਚਾਮਰਜ਼, ਟਾਮਸ** : ਸਕਾਟਲੈਂਡ ਦੇ ਇਸ ਧਰਮ-ਵਿਗਿਆਨੀ, ਲੇਖਕ ਅਤੇ ਸਮਾਜ-ਸੁਧਾਰਕ ਦਾ ਜਨਮ ਫਾਈਫ ਵਿਚ ਐਨਸਟਰੂਥਰ ਵਿਖੇ 17 ਮਾਰਚ, ਸੰਨ 1780 ਨੂੰ ਹੋਇਆ। ਕੁਝ ਦੇਰ ਅਧਿਆਪਕ ਰਹਿਣ ਮਗਰੋਂ ਸੰਨ 1803 ਵਿਚ ਇਹ ਕ੍ਰਿਲਮਨੀ ਵਿਖੇ ਪਾਦਰੀ ਬਣਿਆ।



ਟਾਮਸ ਚਾਮਰਜ਼

ਵਿਲੀਅਮ ਵਿਲਬਰ ਫ਼ੋਰਸ ਦੀ ਰਚਨਾ ਪੜ੍ਹ ਕੇ ਇਹ ਧਰਮ ਪਰਚਾਰਕ ਅਤੇ ਇਸ ਗੱਲ ਦਾ ਧਾਰਨੀ ਬਣ ਗਿਆ ਕਿ ਮੁਕਤੀ ਲਈ ਪੂਰਨ ਸ਼ਰਧਾ ਦੀ ਲੋੜ ਹੈ।

ਸੰਨ 1815 ਤੋਂ ਮਗਰੋਂ ਗਲਾਸਗੋ ਵਿਚ ਟਰਾਨ ਗਿਰਜੇ ਦੇ ਪਾਦਰੀ ਰਹਿਣ ਸਮੇਂ ਇਹ ਇਕ ਮਹਾਨ ਵਕਤਾ ਕਰਕੇ ਜਾਣਿਆ ਜਾਣ ਲੱਗ ਪਿਆ। ਸੰਨ 1819 ਵਿਚ ਗਲਾਸਗੋ ਦੇ ਨਵੇਂ ਖੇਤਰ ਸੇਂਟ ਜਾਨ ਦਾ ਪਾਦਰੀ ਬਣਨ ਉਪਰੰਤ ਚਾਮਰਜ਼ ਉਥੋਂ ਦੇ ਗ਼ਰੀਬਾਂ ਦੀਆਂ ਸਮੱਸਿਆਵਾਂ ਨਾਲ ਜੂਝਣ ਲੱਗਾ ਅਤੇ ਲੋਕਾਂ ਨੂੰ ਰਾਹਤ ਪਹੁੰਚਾਉਣ ਵਿਚ ਕਾਫ਼ੀ ਸਫਲ ਹੋਇਆ। ਸੰਨ 1823 ਤੋਂ ਇਹ 5 ਸਾਲ ਲਈ ਸੇਂਟ ਐਂਡ੍ਰਿਊਜ਼ ਯੂਨੀਵਰਸਿਟੀ ਵਿਚ ਨੈਤਿਕ ਫ਼ਿਲਾਸਫ਼ੀ ਦੀ ਚੇਅਰ ਤੇ ਰਿਹਾ। ਨਵੰਬਰ, 1828 ਵਿਚ ਇਹ ਐਡਿਨਬਰਾ ਯੂਨੀਵਰਸਿਟੀ ਵਿਚ ਧਰਮ-ਸ਼ਾਸਤਰ ਦਾ ਪ੍ਰੋਫ਼ੈਸਰ ਲੱਗਿਆ। ਮਗਰੋਂ ਇਹ ਫ੍ਰੀ ਚਰਚ ਆਫ਼ ਸਕਾਟਲੈਂਡ ਦਾ ਮਾਡਰੇਟਰ ਥਾਪਿਆ ਗਿਆ। ਅੰਤ ਵਿਚ ਇਸ ਨੂੰ ਪਾਦਰੀਆਂ ਦੀ ਟ੍ਰੇਨਿੰਗ ਲਈ ਥਾਪੇ ਗਏ ਨਿਊ ਕਾਲਜ ਦਾ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ। ਚਾਮਰਜ਼ ਨੇ ਬੜਾ ਕੁਝ ਲਿਖਿਆ। ਇਹ ਈਸਾਈ ਮੱਤ ਦੀ ਨੈਤਿਕਤਾ ਨੂੰ ਆਰਥਿਕ ਸਮੱਸਿਆਵਾਂ ਲਈ ਲਾਗੂ ਕਰਨ ਤੇ ਜ਼ੋਰ ਦਿੰਦਾ ਰਿਹਾ। ਇਸਨੇ ਸਭ ਤੋਂ ਮਹੱਤਵਪੂਰਨ ਦਾਰਸ਼ਨਿਕ ਅਧਿਐਨ ਸੰਨ 1833 ਵਿਚ ਲਿਖਿਆ, ਜੋ ਪਿਛੋਂ, 'Institutes of Theology' ਵਿਚ ਸ਼ਾਮਲ ਕਰਵਾਕੇ ਇਸ ਦੀ ਮੌਤ ਉਪਰੰਤ ਪ੍ਰਕਾਸ਼ਿਤ ਕੀਤਾ ਗਿਆ।

ਇਸ ਦੀ ਮੌਤ 30 ਮਈ, 1847 ਨੂੰ ਐਡਿਨਬਰ੍ਹਾ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 5 : 243.

**ਚਾਮਰਜ ਨਗਰ** : ਭਾਰਤ ਦੇ ਕਰਨਾਟਕ ਰਾਜ ਦੇ ਮੈਸੂਰ ਜ਼ਿਲ੍ਹੇ ਵਿਚ ਨੰਜਨਗੁਡ ਰੇਲਵੇ ਸਟੇਸ਼ਨ ਤੋਂ 35 ਕਿ.ਮੀ. ਦੱਖਣ-ਪੂਰਬ ਵਿਚ ਵਸਿਆ ਇਹ ਇਕ ਸ਼ਹਿਰ ਹੈ। ਇਸ ਦਾ ਪੁਰਾਣਾ ਨਾਂ 'ਅਰਾਕੋਟਾਰਾ' ਸੀ ਅਤੇ ਇਥੇ ਸੰਨ 1117 ਵਿਚ ਜੈਨੀਆਂ ਦੀ ਬਸਤੀ ਮੌਜੂਦ ਸੀ। ਇਥੋਂ ਦੇ ਰਾਜੇ ਨੇ ਸੰਨ 1818 ਵਿਚ ਆਪਣੇ ਪਿਤਾ ਜਿਸ ਦਾ ਜਨਮ ਇਥੇ ਹੀ ਹੋਇਆ ਸੀ, ਦੇ ਸਨਮਾਨ ਵਿਚ ਇਸ ਦਾ ਮੌਜੂਦਾ ਨਾਂ ਰੱਖਿਆ। ਇਸ ਮਹਾਰਾਜੇ ਨੇ ਇਥੇ 'ਚੰਮਰਾਜ ਸਵਰਗ' ਨਾਂ ਦਾ ਵੱਡਾ ਮੰਦਰ ਵੀ ਬਣਵਾਇਆ ਅਤੇ ਸ਼ਹਿਰ ਪਿਤਾ ਨੂੰ ਸਮਰਪਿਤ ਕੀਤਾ। ਇਸ਼ ਸ਼ਹਿਰ ਦੇ ਆਸਪਾਸ ਕਾਲੀ ਮਿੱਟੀ ਵਾਲਾ ਬੜਾ ਉਪਜਾਊ ਇਲਾਕਾ ਹੈ। ਸੰਨ 1873 ਤੋਂ ਇਥੇ ਨਗਰਪਾਲਿਕਾ ਸਥਾਪਿਤ ਹੈ।

ਆਬਾਦੀ— 44478 (1991)

11° 55' ਉ. ਵਿਥ; 76° 56' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 146

**ਚਾਮਰਾਜੇਂਦਰ ਓਡੀਅਰ** : ਇਹ ਰਿਆਸਤ ਮੈਸੂਰ (ਭਾਰਤ) ਦੇ ਗਹਲੀ ਬੰਸ ਦੇ ਆਖ਼ਰੀ ਹਿੰਦੂ ਰਾਜੇ ਕਾਰੂ ਦਾ ਪੋਤਾ ਸੀ। ਮਹਾਰਾਜਾ ਕ੍ਰਿਸ਼ਨਾਰਾਜ ਨੇ ਇਸ ਨੂੰ ਗੋਦ ਲਿਆ ਸੀ। 27 ਮਾਰਚ, 1868 ਨੂੰ ਇਸ ਦੇ ਪਿਤਾ ਦੀ ਮੌਤ ਉਪਰੰਤ ਅੰਗਰੇਜ਼ਾਂ ਨੇ ਇਸ ਦੇ ਨਾਂ ਤੇ ਉਦੋਂ ਤੱਕ ਰਾਜ ਕੀਤਾ ਜਦੋਂ ਤੱਕ ਇਹ 18 ਸਾਲ ਦਾ ਨਹੀਂ ਹੋ ਗਿਆ।

ਇਹ ਬੜਾ ਦੂਰਦਰਸ਼ੀ, ਨਿਆਂਪਸੰਦ, ਉਦਾਰਚਿੱਤ ਅਤੇ ਨਿਪੁੰਨ ਪ੍ਰਬੰਧਕ ਸੀ। ਇਸ ਨੂੰ ਕਲਾ ਅਤੇ ਸੰਗੀਤ ਨਾਲ ਖ਼ਾਸ ਪ੍ਰੇਮ ਸੀ। ਇਸ ਦੇ ਗੱਦੀ ਤੇ ਬੈਠਣ ਤੋਂ ਪਹਿਲਾਂ ਮੈਸੂਰ ਰਿਆਸਤ ਵਿਚ ਇਕ ਭਿਆਨਕ ਕਾਲ ਪੈਣ ਕਾਰਨ ਕਿਸਾਨਾਂ ਦੀ ਭੈੜੀ ਦਸ਼ਾ ਸੰਵਾਰਨ ਲਈ ਇਸ ਨੇ ਉਨ੍ਹਾਂ ਨੂੰ ਕਈ ਢੰਗਾਂ ਨਾਲ ਉਤਸ਼ਾਹ ਦਿੱਤਾ ਤੇ ਅੰਨ ਦਾ ਸੰਕਟ ਹੱਲ ਕੀਤਾ। ਸਿੱਖਿਆ ਵਿਚ ਵੀ ਇਸ ਦੀ ਖ਼ਾਸ ਦਿਲਚਸਪੀ ਸੀ। ਇਸਨੇ ਨਾ ਕੇਵਲ ਲੜਕਿਆਂ ਲਈ ਸਗੋਂ ਲੜਕੀਆਂ ਲਈ ਵੀ ਸਿੱਖਿਆ ਦਾ ਪ੍ਰਬੰਧ ਕੀਤਾ। ਇਸ ਬਾਰੇ ਸਭ ਤੋਂ ਵੱਧ ਮਾਣ ਵਾਲੀ ਗੱਲ ਇਹ ਹੈ ਕਿ ਭਾਰਤ ਦੀਆਂ ਰਿਆਸਤਾਂ ਵਿਚੋਂ ਪ੍ਰਤਿਨਿਧ ਸ਼ਾਸਨ ਦੀ ਨੀਂਹ ਸਭ ਤੋਂ ਪਹਿਲਾਂ ਇਸ ਨੇ ਹੀ ਮੈਸੂਰ ਰਿਆਸਤ ਤੋਂ ਸ਼ੁਰੂ ਕੀਤੀ ਸੀ ਅਤੇ ਵਿਧਾਨ ਸਭਾ ਦੀ ਸਥਾਪਨਾ ਕੀਤੀ ਸੀ।

ਆਪਣੇ ਰਾਜ-ਕਾਲ ਦੇ ਅਖ਼ੀਰਲੇ ਦਿਨਾਂ ਵਿਚ ਇਸਨੇ ਸਵਾਮੀ ਵਿਵੇਕਾਨੰਦ ਨੂੰ ਅਮਰੀਕਾ ਜਾਣ ਲਈ ਮਾਲੀ ਸਹਾਇਤਾ ਦਿੱਤੀ ਜਿਸ ਤੋਂ ਇਹ ਹਰਮਨ ਪਿਆਰਾ ਬਣ ਗਿਆ ਅਤੇ ਸਵਾਮੀ ਜੀ ਨੇ ਬਦੇਸ਼ ਜਾ ਕੇ ਹਿੰਦੂ ਧਰਮ ਦੀ ਜਿਹੜੀ ਪ੍ਰਭੁਤਾ ਜਮਾਈ ਉਸ ਵਿਚ ਵੀ ਇਸ ਦਾ ਕੋਈ ਘੱਟ ਹਿੱਸਾ ਨਹੀਂ ਸੀ। ਖ਼ੁਸ਼ ਹੋ ਕੇ ਸਵਾਮੀ ਜੀ ਨੇ ਇਸ ਨੂੰ ਤੇ ਇਸ ਦੇ ਪਰਿਵਾਰ ਨੂੰ ਅਸ਼ੀਰਵਾਦ ਪੱਤਰ ਦਿੱਤਾ ਜਿਹੜਾ ਬਹੁਤ ਮਹੱਤਵ ਰੱਖਦਾ ਹੈ। ਸੰਨ 1864 ਨੂੰ ਗਲਘੋਟੂ ਦੀ ਬੀਮਾਰੀ ਨਾਲ ਇਸਦਾ ਦੇਹਾਂਤ ਹੋ ਗਿਆ।

ਇਸ ਦੀ ਮੌਤ ਉਪਰੰਤ ਅੰਗਰੇਜ਼ ਜਰਨੈਲਾਂ ਨੇ ਇਸ ਦੇ ਨਿਪੁੰਨ ਰਾਜਾ ਹੋਣ ਦੀ ਬੜੀ ਪ੍ਰਸ਼ੰਸਾ ਕੀਤੀ। ਇਸ ਤੋਂ ਬਾਅਦ ਇਸ ਦੀ ਰਾਣੀ

ਸ੍ਰੀਮਤੀ ਵਾਣੀ ਵਿਲਾਸ ਨੇ ਵੀ ਯੋਗਤਾ ਨਾਲ ਰਾਜ-ਕਾਜ ਸੰਭਾਲਿਆ ਅਤੇ ਆਪਣੀ ਪਤੀ ਦੀ ਵਡਿਆਈ ਵਿ ਵਾਧਾ ਕੀਤਾ।

ਹ. ਪੁ.—ਹਿੰ. ਵਿ. ਕੋ. 4 : 187

**ਚਾਮਾਲਾੜੀ** : ਇਸ ਚੋਟੀ ਨੂੰ ਚੋਮੋਲਾੜੀ ਵੀ ਕਹਿੰਦੇ ਹਨ। ਇਹ ਭੂਟਾਨ ਦੀ ਉੱਤਰ-ਪੱਛਮੀ ਨੁੱਕਰ ਅਤੇ ਤਿੱਬਤ ਦੀ ਸਰਹੱਦ ਦੇ ਵਿਚਕਾਰ ਬਰਫ਼ ਕੱਜੀ ਇਕ ਪਹਾੜੀ ਚੋਟੀ ਹੈ ਜੋ ਸਮੁੰਦਰੀ ਸਤ੍ਹਾ ਤੋਂ ਲਗਭਗ 7, 314, 28 ਮੀ. (23,997 ਫੁੱਟ) ਉੱਚੀ ਹੈ। ਇਸ ਨੂੰ ਤਿੱਬਤ ਦੇ ਬਹੁਤ ਪਵਿੱਤਰ ਪਹਾੜਾਂ ਵਿਚੋਂ ਗਿਣਿਆ ਜਾਂਦਾ ਹੈ।

27° 50' ਉ. ਵਿਥ.; 89° 16' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 332; ਵੈ. ਜਗ. ਡਿ.

**ਚਾਮੁੰਡ ਰਾਏ** : ਪ੍ਰਿਥਵੀ ਰਾਜ ਚੌਹਾਨ ਦੇ ਸਰਦਾਰਾਂ ਵਿਚੋਂ ਇਕ ਉੱਘਾ ਸਰਦਾਰ ਸੀ। ਚਾਂਦ ਬਰਦਾਈ ਦੀ ਲਿਖੀ ਪੁਸਤਕ 'ਪ੍ਰਿਥਵੀ ਰਾਜ ਰਾਸੋ' ਵਿਚ ਇਸ ਦਾ ਕਾਫ਼ੀ ਜ਼ਿਕਰ ਆਉਂਦਾ ਹੈ। ਇਹ ਇਕ ਬਹਾਦਰ ਯੋਧਾ ਸੀ। ਪ੍ਰਿਥਵੀ ਰਾਜ ਦੇ ਦੁਸ਼ਮਣ ਮੁਹੰਮਦ ਗੌਰੀ, ਜੈ ਚੰਦ ਅਤੇ ਭੀਮ ਚਾਲੁਕ ਵਰਗੇ ਰਾਜੇ ਇਸ ਦੀ ਬਹਾਦਰੀ ਦਾ ਲੋਹਾ ਮੰਨਦੇ ਸਨ। ਇਤਿਹਾਸ ਅਨੁਸਾਰ ਇਕ ਵਾਰੀ ਇਸ ਨਾਲ ਨਾਰਾਜ਼ ਹੋ ਕੇ ਪ੍ਰਿਥਵੀ ਰਾਜ ਨੇ ਇਸ ਨੂੰ ਕੈਦ ਕਰ ਦਿੱਤਾ ਪਰ ਮੁਹੰਮਦ ਗੌਰੀ ਨਾਲ ਆਪਣੀ ਅੰਤਲੀ ਲੜਾਈ ਦੌਰਾਨ ਪ੍ਰਿਥਵੀ ਰਾਜ ਨੇ ਇਸ ਨੂੰ ਰਿਹਾ ਕਰ ਕੇ ਜੰਗ ਲੜਨ ਲਈ ਭੇਜਿਆ। ਚਾਮੁੰਡ ਰਾਏ ਇਸ ਲੜਾਈ ਵਿਚ ਬਹਾਦਰੀ ਨਾਲ ਲੜਦਾ ਹੋਇਆ ਮਾਰਿਆ ਗਿਆ।

ਹ. ਪੁ.—ਹਿੰ. ਵਿ. ਕੋ. 4 : 187

**ਚਾਮੁੰਡਾ** : ਇਹ ਚੰਡ ਅਤੇ ਮੁੰਡ ਦੋ ਰਾਖਸ਼ਾਂ ਨੂੰ ਮਾਰਨ ਵਾਲੀ ਇਕ ਦੇਵੀ ਹੈ, ਜੋ ਦੁਰਗਾ ਦੇ ਮੱਥੇ ਵਿਚੋਂ ਪੈਦਾ ਹੋਈ। ਇਸ ਬਾਰੇ ਮਾਰਕੰਡੇ ਪੁਰਾਣ ਵਿਚ ਲਿਖਿਆ ਹੈ ਕਿ ਦੁਰਗਾ ਦੇ ਤਿਊੜੀ ਪਏ ਮੱਥੇ ਵਿਚੋਂ ਇਕ ਦੇਵੀ ਪਰਗਟ ਹੋਈ, ਜਿਸ ਦੀ ਸ਼ਕਲ ਕਾਲੀ ਅਤੇ ਡਰਾਉਣੀ ਸੀ, ਇਸ ਦੇ ਇਕ ਹੱਥ ਵਿਚ ਤਲਵਾਰ ਅਤੇ ਇਕ ਹੱਥ ਵਿਚ ਫਾਹੀ ਅਤੇ ਮੋਢੇ ਤੇ ਇਕ ਭਾਰੀ ਗਦ ਸੀ। ਇਸ ਦੇ ਗਲ ਵਿਚ ਹੱਡੀਆਂ ਦੀ ਮਾਲਾ ਅਤੇ ਸਰੀਰ ਉੱਤੇ ਹਾਥੀ-ਖੱਲ ਸੀ। ਡਰਾਉਣੇ ਰੂਪ ਵਿਚ ਇਸ ਦਾ ਮੂੰਹ ਖੁੱਲ੍ਹਾ ਅਤੇ ਜੀਭ ਬਾਹਰ ਨਿਕਲੀ ਹੋਈ ਸੀ। ਇਸ ਦੀਆਂ ਅੱਖਾਂ ਬੜੀਆਂ ਖੂੰਖਾਰ ਸਨ ਅਤੇ ਚੰਘਿਆੜਾਂ ਮਾਰ ਰਹੀ ਸੀ। ਇਹ ਦੋਹਾਂ ਰਾਖਸ਼ਾਂ ਨੂੰ ਮਾਰ ਕੇ ਉਨ੍ਹਾਂ ਦੇ ਸਿਰ ਦੁਰਗਾ ਕੋਲ ਲੈ ਗਈ। ਇਹ ਦੇਖ ਕੇ ਦੁਰਗਾ ਬਹੁਤ ਪ੍ਰਸੰਨ ਹੋਈ ਅਤੇ ਕਿਹਾ ਕਿ ਹੁਣ ਤੋਂ ਇਸ ਨੂੰ ਦੋਹਾਂ ਨਾਵਾਂ ਦੇ ਸੰਖਿਪਤ ਸ਼ਬਦ ਚਾਮੁੰਡਾ ਨਾਲ ਪੁਕਾਰਿਆ ਜਾਇਆ ਕਰੇਗਾ।

ਚੰਬੇ ਦੇ ਰਾਜ ਵਿਚ ਸਿੰਧਾਲ ਪਿੰਡ ਕੋਲ ਚਾਮੁੰਡਾ ਦਾ ਇਕ ਵੱਡਾ ਮੰਦਰ ਵੀ ਹੈ ਜਿਥੇ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਹੈ।

ਹ. ਪੁ.—ਮ. ਕੋ. 462; ਹਿ. ਮਿ. ਕੋ.

**ਚਾਰ** : ਇਹ ਸਾਲਮੱਨਡੀ ਕੁਲ ਦੀ ਸੈਲਵੀਲਾਈਨਸ ਪ੍ਰਜਾਤੀ ਦੀਆਂ ਚਾਰ ਮੱਛੀਆਂ ਲਈ ਇਕ ਆਮ ਨਾਂ ਹੈ। ਇਹ ਸਾਮਨ ਅਤੇ ਟਰਾਊਟ ਮੱਛੀਆਂ ਦੀਆਂ ਨਜ਼ਦੀਕੀ ਸਬੰਧੀ ਹਨ। ਇਨ੍ਹਾਂ ਦੇ ਚਾਣੇ ਸਾਮਨ ਅਤੇ ਟਰਾਊਟ ਮੱਛੀਆਂ ਨਾਲੋਂ ਛੋਟੇ ਹੁੰਦੇ ਹਨ ਪਰ ਇਹ ਇਕ ਦੂਜੇ ਨੂੰ ਬਹੁਤ ਜ਼ਿਆਦਾ ਢੱਕਦੇ ਹਨ। ਇਨ੍ਹਾਂ ਦੇ ਤਾਲੂ ਦੇ ਅਗਲੇ ਹਿੱਸੇ ਉੱਤੇ ਦੰਦ ਵੀ ਨਹੀਂ ਹੁੰਦੇ ਅਤੇ ਇਨ੍ਹਾਂ ਦੇ ਸਰੀਰ ਉਤਲੇ ਚਟਾਖ਼ਾਂ ਦਾ ਰੰਗ ਵੀ ਦੂਜੀਆਂ ਨਾਲੋਂ ਹਲਕਾ ਹੁੰਦਾ ਹੈ।

ਉੱਤਰੀ ਹਿਮ ਇਲਾਕਿਆਂ ਦੀ ਚਾਰ ਜਾਂ ਆਰਕਟਿਕ ਚਾਰ



ਚਾਰ ਜਾਂ ਬਰੁਕ ਟਰਾਊਟ ਮੱਛੀ

ਸੈਲਵੀਲਾਈਨਸ ਐਲਪਾਈਨਸ ਉੱਤਰੀ ਹਿਮ ਅਤੇ ਨਾਲ ਲਗਦੇ ਸਮੁੰਦਰਾਂ ਵਿਚ ਮਿਲਦੀ ਹੈ ਅਤੇ ਅੰਡੇ ਦੇਣ ਲਈ ਇਹ ਦਰਿਆਵਾਂ ਅਤੇ ਝੀਲਾਂ ਵਿਚ ਚਲੀ ਜਾਂਦੀ ਹੈ। ਇਨ੍ਹਾਂ ਦੀਆਂ ਕਈ ਕਲੋਨੀਆਂ ਕੁਝ ਅਲੂਣੇ-ਪਾਣੀ ਦੀਆਂ ਝੀਲਾਂ ਤੱਕ ਵੀ ਮਿਲਦੀਆਂ ਹਨ।

ਨਾਲੇ ਦੀ ਚਾਰ (ਜਾਂ ਬਰੁਕ ਚਾਰ), ਸੈਲਵੀਲਾਈਨਸ ਫ਼ਾਂਟਿਨੈਲਿਸ (S. Fontinalis) ਦਾ ਮੂਲ ਸਥਾਨ ਉੱਤਰੀ ਅਮਰੀਕਾ ਦੇ ਪੂਰਬੀ ਹਿੱਸੇ ਦੀਆਂ ਠੰਢੇ ਪਾਣੀ ਦੀਆਂ ਨਦੀਆਂ ਹਨ ਪਰ ਹੁਣ ਇਹ ਕਈ ਹੋਰ ਥਾਵਾਂ ਤੇ ਵੀ ਦਾਖ਼ਲ ਕਰ ਦਿੱਤੀਆਂ ਗਈਆਂ ਹਨ। ਇਨ੍ਹਾਂ ਨੂੰ 'ਸਮੁੰਦਰੀ ਟਰਾਊਟ' ਵੀ ਕਹਿੰਦੇ ਹਨ। ਇਹ ਤਕਰੀਬਨ 60 ਸੈਂ. ਮੀ. ਲੰਬੀਆਂ ਹੁੰਦੀਆਂ ਹਨ ਪਰ ਇਨ੍ਹਾਂ ਦੇ ਨਾਲ ਦੀਆਂ ਮੱਛੀਆਂ ਜਿਹੜੀਆਂ ਖਾੜੀਆਂ ਵਿਚ ਰਹਿੰਦੀਆਂ ਹਨ, ਕੋਈ 30 ਕੁ ਸੈਂ. ਮੀ. ਤੋਂ ਵੱਧ ਲੰਬੀਆਂ ਨਹੀਂ ਹੁੰਦੀਆਂ। ਪਤਝੜ ਦੀ ਰੁੱਤੇ ਮਾਦਾ ਮੱਛੀਆਂ ਰੇਤਲੀ ਥਾਂ ਆਲ੍ਹਣੇ ਬਣਾਉਂਦੀਆਂ ਹਨ ਅਤੇ ਉਨ੍ਹਾਂ ਵਿਚ ਤਕਰੀਬਨ 200-2,000 ਤੱਕ ਅੰਡੇ ਦਿੰਦੀਆਂ ਹਨ, ਜਿਨ੍ਹਾਂ ਵਿਚੋਂ ਇਕ ਦੋ ਮਹੀਨੇ ਦੇ ਅੰਦਰ ਅੰਦਰ ਬੱਚੇ ਨਿਕਲ ਆਉਂਦੇ ਹਨ।

ਉੱਤਰ-ਪੂਰਬੀ ਏਸ਼ੀਆ ਅਤੇ ਉੱਤਰ-ਪੱਛਮੀ, ਉੱਤਰੀ ਅਮਰੀਕਾ ਦੀ ਡਾੱਲੀ ਵਾੱਰਡਨ ਟਰਾਊਟ ਸੈ. ਮਾਲਮਾ ਸਾਮਨ ਮੱਛੀ ਦੇ ਅੰਡਿਆਂ ਅਤੇ ਬੱਚਿਆਂ ਉੱਤੇ ਨਿਰਬਾਹ ਕਰਦੀ ਹੈ।

ਝੀਲਾਂ ਦੀ ਟਰਾਊਟ ਐੱਸ. ਨੈਮੀਕਸ਼ ਉੱਤਰੀ ਅਮਰੀਕਾ ਦੀਆਂ ਉੱਤਰੀ ਝੀਲਾਂ ਵਿਚ ਰਹਿੰਦੀ ਹੈ ਅਤੇ ਇਹ ਸ਼ਾਂਤ ਪਾਣੀ ਵਿਚ ਅੰਡੇ ਦਿੰਦੀ ਹੈ। ਇਹ ਚਾਰ ਮੱਛੀਆਂ ਵਿਚੋਂ ਸਭ ਤੋਂ ਵੱਡੀ ਹੁੰਦੀ ਹੈ। ਇਸ ਉੱਤੇ ਲਾਲ-ਚਟਾਖ਼ (ਦੂਜੀਆਂ ਚਾਰ ਮੱਛੀਆਂ ਦੀ ਖ਼ਾਸੀਅਤ) ਨਹੀਂ ਹੁੰਦੇ। ਇਹ ਤਕਰੀਬਨ 45 ਕਿ. ਗ੍ਰਾ. ਭਾਰੀ ਹੁੰਦੀ ਹੈ।

ਇਨ੍ਹਾਂ ਮੱਛੀਆਂ ਦਾ ਸ਼ਿਕਾਰ ਕੀਤਾ ਜਾਂਦਾ ਹੈ ਅਤੇ ਖਾਣ ਦੇ ਕੰਮ ਆਉਂਦੀਆਂ ਹਨ।

ਹ. ਪੁ.—ਐਨ. ਬ੍ਰਿ. 5 : 282

**ਚਾਰਜ ਸੁਰੱਖਿਅਣ** : ਭੌਤਿਕ-ਵਿਗਿਆਨ ਵਿਚ ਚਾਰਜ ਸੁਰੱਖਿਅਣ ਸ਼ਬਦ ਬ੍ਰਹਿਮੰਡ ਜਾਂ ਕਿਸੇ ਵਿਸ਼ੇਸ਼ ਰਸਾਇਣਿਕ ਜਾਂ ਨਿਊਕਲੀ ਕਿਰਿਆ ਦੇ ਕੁੱਲ ਬਿਜਲਈ ਚਾਰਜ ਦੀ ਸਥਿਰਤਾ ਲਈ ਵਰਤਿਆ ਜਾਂਦਾ ਹੈ। ਬਹੁਤ ਹੀ ਸਹੀ ਪ੍ਰੇਖਣ ਦੀਆਂ ਸੀਮਾਵਾਂ ਅੰਦਰ ਕਿਸੇ ਬੰਦ ਸਿਸਟਮ ਵਿਚਲੇ ਕੁੱਲ ਚਾਰਜ ਵਿਚ ਕੋਈ ਤਬਦੀਲੀ ਨਹੀਂ ਆਉਂਦੀ। ਭਾਵੇਂ ਮਾਦੇ ਦੇ ਮੁਢਲੇ ਕਣ ਜੋ ਨਿਰੰਤਰ ਅਤੇ ਸੁਭਾਵਿਕ ਤੌਰ ਤੇ ਵਿਖਾਈ ਦਿੰਦੇ ਹਨ, ਲੁਪਤ ਹੋ ਜਾਂਦੇ ਹਨ ਅਤੇ ਇਕ ਦੂਸਰੇ ਵਿਚ ਬਦਲ ਜਾਂਦੇ ਹਨ, ਫਿਰ ਵੀ ਇਨ੍ਹਾਂ ਦੇ ਚਾਰਜ ਦੀ ਅਸਲ ਮਾਤਰਾ ਕਾਇਮ ਰਹਿੰਦੀ ਹੈ। ਜਦੋਂ ਕੋਈ ਚਾਰਜਿਤ ਕਣ ਕਿਸੇ ਨਵੇਂ ਕਣ ਵਿਚ ਬਦਲਦਾ ਹੈ ਤਾਂ ਨਵੇਂ ਕਣ ਵਿਚ ਵੀ ਉਹੀ ਚਾਰਜ ਰਹਿੰਦਾ ਹੈ। ਜਦੋਂ ਕੋਈ ਚਾਰਜਿਤ ਕਣ ਅਜਿਹੀ ਜਗ੍ਹਾ ਵਿਖਾਈ

ਦਿੰਦਾ ਹੈ ਜਿੱਥੇ ਪਹਿਲਾਂ ਕੋਈ ਕਣ ਨਾ ਹੋਵੇ ਤਾਂ ਇਸ ਨਾਲ ਉਲਟ ਅਤੇ ਬਰਾਬਰ ਦੇ ਚਾਰਜ ਵਾਲਾ ਇਕ ਕਣ ਜ਼ਰੂਰ ਹੁੰਦਾ ਹੈ ਤਾਂ ਕਿ ਚਾਰਜ ਵਿਚ ਕੋਈ ਨਿਰੋਲ ਤਬਦੀਲੀ ਨਾ ਹੋਵੇ। ਕਿਸੇ ਚਾਰਜਿਤ ਕਣ ਦੇ ਵਿਨਾਸ਼ ਲਈ ਇਕ ਬਰਾਬਰ ਅਤੇ ਉਲਟ ਚਾਰਜ ਵਾਲੇ ਕਣ ਦਾ ਸਾਂਝਾ ਵਿਨਾਸ਼ ਜ਼ਰੂਰੀ ਹੈ।

ਸਾਰੇ ਚਾਰਜਿਤ ਕਣ ਇਕ ਕੁਆਂਟਮ ਜਾਂ ਕਈ ਕੁਆਂਟਮਾਂ ਦਾ ਚਾਰਜ ਨਾਲ ਲਿਜਾਂਦੇ ਹਨ ਪਰੰਤੂ ਇਹ ਸੰਭਵ ਨਹੀਂ ਹੈ ਕਿ ਕੁਆਂਟਮ ਦਾ ਕੁਝ ਭਾਗ ਜਾਂ ਫ੍ਰੈਕਸ਼ਨਲ ਮਾਨ ਲੈ ਜਾ ਸਕਣ। ਇਸ ਗੱਲ ਦਾ ਕਾਰਨ ਹਾਲੇ ਤੱਕ ਸਿੱਧਾਂਤਕ ਤੌਰ ਤੇ ਪਤਾ ਨਹੀਂ ਲੱਗ ਸਕਿਆ। ਇਸ ਦ੍ਰਿਸ਼ਟੀਕੋਣ ਤੋਂ ਚਾਰਜ ਸੁਰੱਖਿਅਣ ਦਾ ਭਾਵ ਹੈ ਕਿ ਬ੍ਰਹਿਮੰਡ ਜਾਂ ਕਿਸੇ ਬੰਦ ਸਿਸਟਮ ਵਿਚ ਬਿਜਲੱਈ ਚਾਰਜ ਦੇ ਕੁਦਰਤੀ ਜਾਂ ਕੁਆਂਟਮਾਂ ਦੀ ਨੈੱਟ (ਅਸਲ) ਸੰਖਿਆ ਸਥਿਰ ਰਹਿੰਦੀ ਹੈ ਭਾਵੇਂ ਹੋਰ ਕਈ ਗੁਣ ਲਗਾਤਾਰ ਬਦਲਦੇ ਰਹਿੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 2 : 751

**ਚਾਰਜ-ਪੁੰਜ-ਅਨੁਪਾਤ** : ਇਹ ਕਿਸੇ ਸਬ-ਐਟਾਮਿਕ ਕਣ ਦੇ ਬਿਜਲੱਈ ਚਾਰਜ q ਅਤੇ ਇਸ ਦੇ ਪੁੰਜ 'm' ਵਿਚਕਾਰ ਅਨੁਪਾਤ (q/m) ਹੈ। ਇਹ ਖ਼ਾਸ ਕਰਕੇ ਬਿਜਲੱਈ ਅਤੇ ਚੁੰਬਕੀ ਖੇਤਰਾਂ ਵਿਚ ਗਤੀਸ਼ੀਲ ਚਾਰਜਿਤ ਕਣਾਂ ਦੇ ਗੁਣਾਂ ਦੀ ਵਿਆਖਿਆ ਲਈ ਮਹੱਤਵਪੂਰਨ ਹੈ। ਕੁਝ-ਕੁ ਵਿਸ਼ੇਸ਼ ਮੁਢਲੇ ਕਣਾਂ ਲਈ (q/m) ਦੀਆਂ ਕੀਮਤਾਂ ਇਹ ਹਨ :—

ਇਲੈੱਕਟ੍ਰਾੱਨ : $1.7677 \times 10^8$ ਕੂਲਮ/ਗ੍ਰਾ.

ਪ੍ਰੋਟ੍ਰਾੱਨ : $9.5700 \times 10^4$ ਕੂਲਮ/ਗ੍ਰਾ.

ਇਸ ਅਨੁਪਾਤ ਨੂੰ ਕਣ ਦਾ ਵਿਸ਼ਿਸ਼ਟ ਚਾਰਜ ਵੀ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 751; ਵਾ. ਨਾਂ. ਸ. ਐਨ. : 320

**ਚਾਰਜ, ਬਿਜਲੱਈ** : ਇਹ ਬਿਜਲੀ ਦੀ ਉਹ ਮਾਤਰਾ ਹੈ, ਜਿਹੜੀ ਬਿਜਲੱਈ ਕਰੰਟਾਂ ਵਿਚ ਵਹਿੰਦੀ ਹੈ ਜਾਂ ਬਹੁਤ ਤੇਜ਼ੀ ਨਾਲ ਇਕੱਠੇ ਘਸਾਏ ਜਾਂਦੇ ਅਸਮਾਨ ਅਧਾਤਵੀ ਪਦਾਰਥਾਂ ਦੀਆਂ ਸਤ੍ਹਾਵਾਂ ਉੱਤੇ ਇਕੱਠੀ ਹੁੰਦੀ ਹੈ। ਬਿਜਲੱਈ ਚਾਰਜ ਮਾਦੇ ਦਾ ਮੂਲ ਗੁਣ ਹੈ ਅਤੇ ਡਿਸਕਰੀਟ (ਵੱਖਰੇ) ਯੂਨਿਟਾਂ ਵਿਚ ਉਤੱਪਨ ਹੋਣ ਉਪਰੰਤ ਇਸ ਨੂੰ ਸੁਰੱਖਿਅਤ ਰੱਖਿਆ ਜਾਂਦਾ ਹੈ।

ਬਿਜਲੱਈ ਚਾਰਜ ਦੀਆਂ ਆਮ ਕਰਕੇ ਦੋ ਕਿਸਮਾਂ ਅਰਥਾਤ ਪਾਜ਼ਿਟਿਵ ਅਤੇ ਨੈਗੇਟਿਵ ਹੁੰਦੀਆਂ ਹਨ। ਜੇਕਰ ਦੋ ਵਸਤਾਂ ਉੱਤੇ ਇਕੋ ਕਿਸਮ ਦੇ ਚਾਰਜ ਹੋਣ ਤੇ ਜਦੋਂ ਉਨ੍ਹਾਂ ਨੂੰ ਇਕ ਦੂਸਰੇ ਦੇ ਨੇੜੇ ਲਿਆਇਆ ਜਾਂਦਾ ਹੈ ਤਾਂ ਇਕ ਦੂਸਰੇ ਉੱਤੇ ਅਪਕਰਸ਼ਣ ਬਲ ਪਾਉਂਦੇ ਹਨ। ਇਸ ਦੇ ਉਲਟ ਜਦੋਂ ਦੋ ਵਸਤਾਂ ਉੱਤੇ ਵੱਖ ਵੱਖ ਕਿਸਮ ਦੇ ਚਾਰਜ ਹੋਣ ਅਤੇ ਉਨ੍ਹਾਂ ਨੂੰ ਇਕ ਦੂਸਰੇ ਦੇ ਨੇੜੇ ਲਿਆਂਦਾ ਜਾਵੇ ਤਾਂ ਉਹ ਇਕ ਦੂਸਰੇ ਨੂੰ ਆਪਣੇ ਵੱਲ ਖਿੱਚਦੇ ਹਨ। ਮਾਦੇ ਦੇ ਸਾਰੇ ਮੂਲ ਅਤੇ ਸਬਐਟਾਮਿਕ ਕਣਾਂ ਵਿਚ ਬਿਜਲੱਈ ਚਾਰਜ ਦਾ ਗੁਣ ਹੁੰਦਾ ਹੈ। ਉਦਾਹਰਣ ਵਜੋਂ ਇਲੈੱਕਟ੍ਰਾਨ ਅਤੇ ਪ੍ਰੋਟਾੱਨ ਉੱਤੇ ਕ੍ਰਮਵਾਰ ਨੈਗੇਟਿਵ ਅਤੇ ਪਾਜ਼ਿਟਿਵ ਚਾਰਜ ਅਤੇ ਨਿਊਟ੍ਰਾੱਨ ਉੱਤੇ ਜ਼ੀਰੋ ਚਾਰਜ ਹੁੰਦਾ ਹੈ। ਪ੍ਰਯੋਗ ਦੁਆਰਾ ਪਤਾ ਲਾਇਆ ਗਿਆ ਹੈ ਕਿ ਹਰ ਇਲੈੱਕਟ੍ਰਾੱਨ ਦੇ ਨੈਗੇਟਿਵ ਚਾਰਜ ਦੀ ਮਾਤਰਾ ਬਰਾਬਰ ਹੁੰਦੀ ਹੈ ਅਤੇ ਪ੍ਰੋਟਾੱਨ ਦੇ ਪਾਜ਼ਿਟਿਵ ਚਾਰਜ ਦੇ ਬਰਾਬਰ ਹੁੰਦੀ ਹੈ। ਇਲੈੱਕਟ੍ਰਾੱਨ ਜਾਂ ਪ੍ਰੋਟ੍ਰਾੱਨ ਉੱਪਰ ਚਾਰਜ ਵਾਲੇ ਨੂੰ ਇਕ ਯੂਨਿਟ ਚਾਰਜ ਕਿਹਾ ਜਾਂਦਾ ਹੈ, ਜਿਹੜਾ ਇਕ ਭੌਤਿਕੀ ਸਥਿਰ-ਅੰਕ ਹੈ। ਮਿਲੀਕਾਨ ਦੇ ਆੱਇਲ ਡਰਾਪ ਪ੍ਰਯੋਗ (1911) ਨੇ ਸਭ ਤੋਂ ਪਹਿਲਾਂ ਇਹ ਸਿੱਧ ਕੀਤਾ ਕਿ ਇਲੈੱਕਟ੍ਰਾੱਨ-ਚਾਰਜ ਇਕ ਇਕਾਈ ਹੈ। ਮਾਦੇ ਦੇ ਪਰਮਾਣੂ ਬਿਜਲੱਈ ਤੌਰ ਤੇ ਉਦਾਸੀਨ ਹੁੰਦੇ ਹਨ ਕਿਉਂਕਿ ਇਨ੍ਹਾਂ ਦੇ ਨਿਊਕਲੀਅਸਾਂ ਵਿਚ ਪ੍ਰੋਟ੍ਰਾੱਨਾਂ ਦੀ ਗਿਣਤੀ ਇਨ੍ਹਾਂ ਦੁਆਲੇ ਘੁੰਮ ਰਹੇ ਇਲੈੱਕਟ੍ਰਾੱਨਾਂ ਦੇ ਬਰਾਬਰ ਹੁੰਦੀ ਹੈ। ਬਿਜਲੱਈ ਕਰੰਟ ਅਤੇ ਚਾਰਜਿਤ ਵਸਤਾਂ ਵਿਚ ਉਦਾਸੀਨ ਐਟਮਾਂ ਨਾਲੋਂ ਕੁਝ ਨੈਗੇਟਿਵ ਚਾਰਜ (ਇਲੈੱਕਟ੍ਰਾੱਨ) ਨਿਖੜੇ ਹੁੰਦੇ ਹਨ। ਧਾਤ ਦੀਆਂ ਤਾਰਾਂ ਵਿਚ ਕਰੰਟ ਇਲੈੱਕਟ੍ਰਾੱਨਾਂ ਦੀ ਗਤੀ ਤੋਂ ਬਣਦਾ ਹੈ। ਇਕ ਸ਼ੀਸ਼ੇ ਦੀ ਛੜ ਨੂੰ ਰੇਸ਼ਮ ਦੇ ਕੱਪੜੇ ਨਾਲ ਰਗੜਨ ਨਾਲ ਪਾਜ਼ਿਟਿਵ ਚਾਰਜਿਤ ਛੜ ਦੇ ਬਾਹਰੀ ਤਲ ਦੀ ਸਤ੍ਹਾ ਉੱਤੇ ਕੁਝ ਪਰਮਾਣੂ ਇਲੈੱਕਟ੍ਰਾੱਨ ਖੋ ਬੈਠਦੇ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਉੱਤੇ ਨੈੱਟ ਪਾਜ਼ਿਟਿਵ ਚਾਰਜ ਰਹਿ ਜਾਂਦਾ ਹੈ। ਨੈਗੇਟਿਵ ਚਾਰਜਿਤ ਵਸਤ ਦੀ ਸਤ੍ਹਾ ਉੱਤੇ ਇਲੈੱਕਟ੍ਰਾੱਨਾਂ ਦੀ ਬਹੁਤਾਤ ਹੁੰਦੀ ਹੈ।

ਬਿਜਲੱਈ ਚਾਰਜ ਸੁਰੱਖਿਅਤ ਰਹਿੰਦਾ ਹੈ। ਕਿਸੇ ਵੀ ਵਿਯੋਜਿਤ ਸਿਸਟਮ ਅਤੇ ਰਸਾਇਣਿਕ ਜਾਂ ਨਿਊਕਲੀ ਕਿਰਿਆ ਵਿਚ ਨੈੱਟ ਬਿਜਲੱਈ ਚਾਰਜ ਸਥਿਰ ਰਹਿੰਦਾ ਹੈ। ਮੂਲ ਚਾਰਜਾਂ ਦਾ ਅਲਜਬੱਰੀ ਜੋੜ ਉਹੀ ਰਹਿੰਦਾ ਹੈ।

ਮੀਟਰ-ਕਿਲੋਗ੍ਰਾਮ-ਸੈਕੰਡ ਸਿਸਟਮ ਵਿਚ ਬਿਜਲੱਈ ਚਾਰਜ ਦੇ ਯੂਨਿਟ ਨੂੰ ਕੂਲਮ ਕਿਹਾ ਜਾਂਦਾ ਹੈ। ਇਹ ਉਹ ਚਾਰਜ ਹੈ, ਜਿਹੜਾ ਇਕ ਬਿਜਲੱਈ ਚਾਲਕ ਵਿਚੋਂ ਇਕ ਐਂਪੀਅਰ ਕਰੰਟ ਪ੍ਰਤੀ ਸੈਕੰਡ ਵਹਿਣ ਕਾਰਨ ਉਤਪੰਨ ਹੁੰਦਾ ਹੈ। ਇਕ ਕੂਲਮ ਵਿਚ ਬਿਜਲੱਈ ਚਾਰਜ ਦੀਆਂ $6.25 \times 10^{18}$ ਇਕਾਈਆਂ ਹੁੰਦੀਆਂ ਹਨ। ਇਕ ਇਲੈੱਕਟ੍ਰਾੱਨ ਉੱਤੇ $1.60 \times 10^{-19}$ ਕੂਲਮ ਨੈਗੇਟਿਵ ਚਾਰਜ ਹੁੰਦਾ ਹੈ। ਸੈਂਟੀਮੀਟਰ-ਗ੍ਰਾਮ ਸੈਕੰਡ ਸਿਸਟਮ ਵਿਚ ਬਿਜਲੱਈ ਚਾਰਜ ਦੇ ਦੋ ਯੂਨਿਟ ਅਰਥਾਤ ਇਲੈੱਕਟ੍ਰੋਸਟੈਟਿਕ ਯੂਨਿਟ (emu) ਜਾਂ ਸਟੈਟਕੂਲਮ ਅਤੇ ਇਲੈੱਕਟ੍ਰੋਮੈਗਨੈਟਿਕ ਯੂਨਿਟ (emu) ਜਾਂ ਅਬਕੂਲਮ ਹਨ। ਬਿਜਲੱਈ ਚਾਰਜ ਦਾ ਇਕ ਕੂਲਮ 3,000,000,000 ਇਲੈੱਕਟ੍ਰੋਸਟੈਟਿਕ ਯੂਨਿਟ ਜਾਂ 1/10 ਇਲੈੱਕਟ੍ਰੋਮੈਗਨੈਟਿਕ ਯੂਨਿਟ ਦੇ ਬਰਾਬਰ ਹੁੰਦਾ ਹੈ।

ਚਾਰਜ ਦਾ ਇਲੈੱਕਟ੍ਰੋਕੈਮੀਕਲ ਯੂਨਿਟ 'ਫੈਰਾਡੇ' ਬਿਜਲੱਈ ਅਪਘਟਨ ਦੀਆਂ ਕਿਰਿਆਵਾਂ ਦੀ ਵਿਆਖਿਆ ਲਈ ਲਾਹੇਵੰਦ ਹੈ। ਇਕ ਫੈਰਾਡੇ $9.65 \times 10^4$ ਕੂਲਮ ਦੇ ਬਰਾਬਰ ਹੁੰਦਾ ਹੈ। ਸੰਨ 1977 ਤੱਕ ਅਜਿਹੇ ਕਿਸੇ ਕਣ ਦਾ ਜਿਸ ਵਿਚ ਇਲੈੱਕਟ੍ਰਾੱਨ ਨਾਲੋਂ ਘੱਟ ਚਾਰਜ ਹੋਵੇ ਪਤਾ ਨਹੀਂ ਸੀ। ਬਾਅਦ ਵਿਚ ਵਿਗਿਆਨੀਆਂ ਨੇ ਸਬੂਤ ਦਿੱਤਾ ਕਿ-ਨਾਇਓਬੀਅਮ ਸਫ਼ੀਅਰ ਉੱਤੇ ਚਾਰਜ ਦਾ ਇਕ ਤਿਹਾਈ ਇਲੈੱਕਟ੍ਰਾੱਨ ਚਾਰਜ ਹੋ ਸਕਦਾ ਹੈ। ਪਹਿਲਾ ਇਸ ਦਾ ਮਤਲਬ ਲਿਆ ਗਿਆ ਸੀ ਕਿ ਬਿਜਲੱਈ ਚਾਰਜ ਦੇ ਕੁਆਂਟਮ ਦਾ ਆਕਾਰ ਮੰਨੇ ਹੋਏ ਆਕਾਰ ਨਾਲੋਂ ਜ਼ਰੂਰ ਘੱਟ ਹੋਵੇਗਾ। ਦੂਸਰੇ ਅਜਿਹੇ ਅੰਸ਼ਿਕ ਚਾਰਜਾਂ ਤੋਂ ਕਲਪਿਤ ਕਣ-ਕੁਆਟਕਾਂ ਦੀ ਹੋਂਦ ਦਾ ਸਬੂਤ ਮਿਲਦਾ ਹੈ ਜਿਨ੍ਹਾਂ ਤੋਂ ਮੁਢਲੇ ਕਣ ਬਣੇ ਹੋਏ ਮੰਨੇ ਜਾ ਸਕਦੇ ਹਨ।

ਅਸਲ ਵਿਚ ਇਨ੍ਹਾਂ ਅੰਸ਼ਿਕ ਚਾਰਜਾਂ ਦੀ ਖੋਜ ਕੋਈ ਨਵੀਂ ਨਹੀਂ, ਕਿਉਂ ਜੋ ਸਿੱਧਾਂਤ (ਥਿਊਰੀ) ਤੋਂ ਪਤਾ ਲਗਦਾ ਹੈ ਕਿ ਇਕ ਕੁਆਂਟਕ ਵਿਚ ਇਲੈੱਕਟ੍ਰਾੱਨ ਦਾ ਇਕ ਤਿਹਾਈ ਜਾਂ ਦੋ ਤਿਹਾਈ ਚਾਰਜ ਹੋਣਾ ਚਾਹੀਦਾ ਹੈ।

ਹ. ਪੁ—ਐਨ. ਬ੍ਰਿ. ਮਾ. 3 : 832; ਸਾ. ਟ੍ਰ. ਮਈ. 79 : 15

**ਚਾਰਜ ਯੁਗਮਨ** : ਭੌਤਿਕ-ਵਿਗਿਆਨ ਵਿਚ ਉਨ੍ਹਾਂ ਸਮੀਕਰਨਾਂ ਅਤੇ ਫ਼ਾਰਮੂਲਿਆਂ ਦੇ ਸਮਾਯੋਜਨ ਨੂੰ ਚਾਰਜ ਯੁਗਮਨ ਕਿਹਾ ਜਾਂਦਾ ਹੈ, ਜਿਹੜੇ ਕਣ ਦੀ ਵਿਆਖਿਆ ਇਸ ਤਰ੍ਹਾਂ ਕਰਦੇ

ਹਨ ਕਿ ਉਲਟ ਕਣ ਜਾਂ ਪ੍ਰਤਿਕਣ ਦੀ ਵਿਆਖਿਆ ਹੋ ਜਾਂਦੀ ਹੈ। ਇਹ ਚਾਰਜ ਯੁਗਮਨ ਸ਼ਬਦ ਇਸ ਗੁਣ ਤੋਂ ਉਤਪੰਨ ਹੁੰਦਾ ਹੈ ਕਿ ਇਕ ਕਣ ਅਤੇ ਇਸ ਤੇ ਪ੍ਰਤਿਕਣ ਉੱਤੇ ਉਲਟ ਬਿਜਲਈ ਚਾਰਜ ਹੁੰਦਾ ਹੈ। ਉਦਾਹਰਣ ਦੇ ਤੌਰ ਤੇ ਇਕ ਪਾਜ਼ਿਟਿਵ ਇਲੈਕਟ੍ਰਾੱਨ ਜਾਂ ਪਾਜ਼ਿਟ੍ਰਾੱਨ ਆਮ ਨੈਗੇਟਿਵ ਇਲੈਕਟ੍ਰਾੱਨ ਦਾ ਪ੍ਰਤਿਕਣ ਹੈ।

ਸੰਨ 1950 ਦੇ ਮਗਰਲੇ ਦਹਾਕੇ ਤੱਕ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਜੇਕਰ ਕਣਾਂ ਦੀ ਥਾਂ ਪ੍ਰਤਿਕਣ ਲੈ ਲੈਣ ਤਾਂ ਪ੍ਰਕ੍ਰਿਤੀ ਉੱਤੇ ਕੋਈ ਪ੍ਰਭਾਵ ਨਹੀਂ ਪਵੇਗਾ। ਦੂਸਰੇ ਸ਼ਬਦਾਂ ਵਿਚ ਚਾਰਜ ਯੁਗਮਨ ਮੁਢਲੀਆਂ ਭੌਤਿਕ ਵਿਧੀਆਂ ਦੇ ਗਣਿਤੀ ਵਰਣਨ ਨੂੰ ਨਹੀਂ ਬਦਲੇਗਾ। ਆਧੁਨਿਕ ਪ੍ਰਯੋਗਾਂ ਨਾਲ ਇਸ ਦੇ ਉਲਟ ਇਹ ਸਿੱਧ ਹੋ ਗਿਆ ਹੈ ਕਿ ਕਣਾਂ ਅਤੇ ਪ੍ਰਤਿਕਣਾਂ ਦੇ ਵਟਾਂਦਰੇ ਦਾ ਪ੍ਰਕ੍ਰਿਤੀ ਉੱਤੇ ਪ੍ਰਭਾਵ ਪੈਂਦਾ ਹੈ। ਇਸ ਤਰ੍ਹਾਂ ਪ੍ਰਤਿਕਣਾਂ ਵਾਲੇ ਬ੍ਰਹਿਮੰਡ ਵਿਚ ਇਸ ਬ੍ਰਹਿਮੰਡ ਨਾਲੋਂ ਕੁਝ ਵੱਖਰੇ ਕੁਦਰਤੀ ਵਿਵਹਾਰ ਹੁੰਦੇ ਹਨ। ਜਦੋਂ ਚਾਰਜ ਯੁਗਮਨ (C) ਨੂੰ ਸਮਾਨਤਾ ਉਲਟਕ੍ਰਮਣ (P) ਅਤੇ ਸਮਾਂ ਉਲਟਕ੍ਰਮਣ (T) ਨਾਲ ਮਿਲਾਇਆ ਜਾਂਦਾ ਹੈ ਤਾਂ ਸਿਧਾਂਤਕ ਕਾਰਨਾਂ ਤੋਂ ਪਤਾ ਲਗਦਾ ਹੈ ਕਿ ਭੌਤਿਕ-ਵਿਗਿਆਨ ਦੇ ਮੁਢਲੇ ਨਿਯਮ ਨਹੀਂ ਬਦਲਦੇ।

ਹ.ਪੁ.—ਐਨ. ਬ੍ਰਿ. ਮਾ. 2 : 751

**ਚਾਰਜ ਵਾਹਕ** : ਕਿਸੇ ਵੀ ਬਿਜਲਈ ਚਾਰਜ ਵਾਲੇ ਕਣ, ਜਿਸ ਦੀ ਗਤੀ ਨਾਲ ਬਿਜਲਈ ਕਰੰਟ ਉਤਪੰਨ ਹੁੰਦਾ ਹੋਵੇ, ਨੂੰ ਚਾਰਜ ਵਾਹਕ ਕਿਹਾ ਜਾਂਦਾ ਹੈ। ਧਾਤਾਂ ਵਿਚ ਚਾਰਜ ਵਾਹਕ ਮੁਕਤ ਇਲੈਕਟ੍ਰਾੱਨ ਹੁੰਦੇ ਹਨ। ਗੈਸਾਂ ਅਤੇ ਤਰਲਾਂ ਵਿਚ ਵਾਹਕ ਚਾਰਜ, ਪਾਜ਼ਿਟਿਵ ਤੇ ਨੈਗੇਟਿਵ ਆਇਨ, ਪਰਮਾਣੂ ਜਾਂ ਅਣੂ ਹੁੰਦੇ ਹਨ। ਅਰਧ ਚਾਲਕਾਂ ਵਿਚ ਚਾਰਜ ਵਾਹਕ ਮੁਕਤ ਇਲੈਕਟ੍ਰਾੱਨ ਅਤੇ ਮੁਕਤ 'ਹੋਲ' ਹੁੰਦੇ ਹਨ ਪਰ ਵਿਚਕਾਰ ਇਕ ਬੰਧਨ ਵਿਚ ਇਲੈਕਟ੍ਰਾੱਨ ਦੀ ਅਣਹੋਂਦ ਵਿਚ 'ਹੋਲ' ਇਕ ਪਾਜ਼ਿਟਿਵ ਚਾਰਜ ਵਾਹਕ ਦਾ ਕੰਮ ਕਰਦਾ ਹੈ ਅਤੇ ਕਰੰਟ ਲਿਜਾ ਰਹੇ ਅਰਧ-ਚਾਲਕ ਵਿਚੋਂ ਮੁਕਤ ਇਲੈਕਟ੍ਰਾੱਨ ਅਨੁਗਮਨ ਦੀ ਉਲਟ ਦਿਸ਼ਾ ਵੱਲ ਜਾਂਦਾ ਹੈ। ਪਾਜ਼ਿਟਿਵ ਕਰੰਟ ਵਾਹਕਾਂ ਅਤੇ ਨੈਗੈਟ੍ਰਿਵ ਕਰੰਟ ਵਾਹਕਾਂ ਵਿਚਕਾਰ ਅੰਤਰ ਹਾਲ ਪ੍ਰਭਾਵ ਦੁਆਰਾ ਦਰਸਾਇਆ ਜਾ ਸਕਦਾ ਹੈ।

ਹ. ਪ.—ਐਨ. ਬ੍ਰਿ. ਮਾ. 2 : 751

**ਚਾਰਜੋਉ** (**Chardzhou**) : ਆਬਲਸਤ-ਇਹ ਤੁਰਕਮਾਨਿਸਤਾਨ ਦੀ ਇਕ ਆਬਲਸਤ ਹੈ। ਇਸ ਦਾ ਖੇਤਰਫਲ 93,800 ਵ. ਕਿ. ਮੀ. ਅਤੇ ਆਬਾਦੀ 7,74,700 (1991) ਹੈ। ਇਹ ਆਮੂ ਦਰਿਆ ਦੇ ਵਿਚਕਾਰਲੇ ਭਾਗ ਦੇ ਨਾਲ ਨਾਲ, ਇਸ ਦਰਿਆ ਦੇ ਖੱਬੇ ਕੰਢੇ ਤੇ ਕਾਰਾਕੂਮ ਮਾਰੂਥਲ ਦੇ ਨੇੜੇ ਸਥਿਤ ਹੈ। ਇਸ ਦੇ ਸੱਜੇ ਪਾਸੇ ਕਜ਼ਿਲਕੂਮ ਅਤੇ ਸੁੰਡੂਕਲੀ ਦੇ ਮਾਰੂਥਲ ਵਾਕਿਆ ਹਨ। ਇਹ ਵਧੇਰੇ ਕਰਕੇ ਪੱਧਰਾ ਇਲਾਕਾ ਹੈ ਪਰ ਧੁਰ ਦੱਖਣ-ਪੂਰਬ ਵਿਚ ਗਿਸਾਰ ਪਹਾੜ ਦੀਆਂ ਚੋਟੀਆਂ 3139 ਮੀ. ਉੱਚੀਆਂ ਹਨ। ਇਸ ਖੇਤਰ ਵਿਚ ਕਪਾਹ ਦੀ ਪੈਦਾਵਾਰ ਹੁੰਦੀ ਹੈ ਅਤੇ ਰੇਸ਼ਮ ਦੇ ਕੀੜੇ ਵੀ ਪਾਲੇ ਜਾਂਦੇ ਹਨ। ਇਸ ਖੇਤਰ ਵਿਚੋਂ ਗੈਸ ਵੀ ਪ੍ਰਾਪਤ ਹੁੰਦੀ ਹੈ। ਗਾਰਡਾਕ ਦੇ ਸਥਾਨ ਤੇ ਗੰਧਕ ਅਤੇ ਸਵਿੰਟਸੋਵੀ ਰੁਦਨਿਕ ਤੋਂ ਸਿੱਕਾ ਪ੍ਰਾਪਤ ਹੁੰਦਾ ਹੈ। ਵਧੇਰੇ ਉਦਯੋਗ ਚਾਰਜੋਉ ਸ਼ਹਿਰ ਵਿਚ ਹਨ। ਉਦਯੋਗਕ ਪੱਖ ਤੋਂ ਇਸ ਤੋਂ ਪਿੱਛੋਂ ਕਰਕੀ ਦਾ ਨੰਬਰ ਹੈ।

ਹ. ਪੁ.—ਐਨ. ਬ੍ਰਿ. ਮਾ. 2 : 750

**ਚਾਰਜੋਉ** : ਸ਼ਹਿਰ—ਤੁਰਕਮਾਨਿਸਤਾਨ ਗਣਰਾਜ ਦੀ ਇਸੇ ਨਾਂ ਦੀ ਆਬਲਸਤ ਦਾ ਇਕ ਵੱਡਾ ਸ਼ਹਿਰ ਅਤੇ ਪ੍ਰਸ਼ਾਸਕੀ ਕੇਂਦਰ ਹੈ। ਇਹ ਆਮੂ ਦਰਿਆ ਦੇ ਕੰਢੇ ਸਥਿਤ ਹੈ। ਇਹ ਸ਼ਹਿਰ ਸਾਰੇ ਗਣਰਾਜ ਦੇ ਵੱਡੇ ਸ਼ਹਿਰਾਂ ਵਿਚੋਂ ਦੂਜੇ ਨੰਬਰ ਤੇ ਆਉਂਦਾ ਹੈ। ਇਸ ਦੀ ਨੀਂਹ 1886 ਵਿਚ ਇਕ ਫ਼ੌਜੀ ਅੱਡੇ ਦੇ ਰੂਪ ਵਿਚ ਰੱਖੀ ਗਈ ਸੀ। ਇਸ ਨੂੰ 1937 ਤੱਕ ਨਵੀਂ ਚਾਰਜੋਓ ਕਿਹਾ ਜਾਂਦਾ ਰਿਹਾ।

ਇਹ ਸ਼ਹਿਰ ਰੇਲਾਂ ਦਾ ਜੰਕਸ਼ਨ ਅਤੇ ਆਮੂ ਦਰਿਆ ਦੀ ਸਭ ਤੋਂ ਵੱਡੀ ਬੰਦਰਗਾਹ ਹੈ। ਇਥੇ ਕਪਾਹ ਵੇਲਣ ਦੇ ਕਾਰਖ਼ਾਨੇ ਹਨ ਅਤੇ ਭੇਡਾਂ ਦੀਆਂ ਖੱਲਾਂ ਨੂੰ ਵੀ ਸਾਫ਼ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਸੁਪਰ ਫ਼ਾਸਫੇਟਾਂ ਦਾ ਉਤਪਾਦਨ ਵੀ ਹੁੰਦਾ ਹੈ। ਚਾਰਜੋਉ ਇਕ ਚੰਗਾ ਸਿੱਖਿਅਕ ਕੇਂਦਰ ਵੀ ਹੈ ਅਤੇ ਵੱਡੀ ਸੰਸਥਾ ਵਿਚ ਤੁਰਕਮਾਨੀ ਭਾਸ਼ਾ ਦੇ ਮਾਧਿਅਮ ਰਾਹੀਂ ਸਿੱਖਿਆ ਦਿੱਤੀ ਜਾਂਦੀ ਹੈ।

ਆਬਾਦੀ—1,66,400 (1991)

39° 6' ਉ. ਵਿਥ. ; 63° 34' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 750

**ਚਾਰਟਰ** : ਚਾਰਟਰ ਉਹ ਰਸਮੀ ਲਿਖਤੀ ਪੱਤਰ ਹੈ, ਜਿਸ ਦੁਆਰਾ ਕੋਈ ਸਰਬ-ਉੱਚ ਹੁਕਮਰਾਨ ਆਪਣੀ ਪਰਜਾ ਦੇ ਅਧਿਕਾਰਾਂ ਅਤੇ ਵਿਸ਼ੇਸ਼-ਅਧਿਕਾਰਾਂ ਦੀ ਗਰੰਟੀ ਕਰਦਾ ਹੈ, ਜਿਵੇਂ ਕਿ 15 ਜੂਨ, 1215 ਵਿਚ ਬਾਦਸ਼ਾਹ ਜਾਨ ਦਾ ਹਸਤਾਖਰਿਤ ਪ੍ਰਸਿੱਧ 'ਮੈਗਨਾ ਕਾਰਟਾ' ਆਦਿ।

ਚਾਰਟਰ, ਕਿਸੇ ਗਰਾਂਟ, ਮੁਆਇਦੇ ਜਾਂ ਹੋਰ ਲੈਣ-ਦੇਣ ਵਿਹਾਰਕ ਕਾਰਜ ਦੀ ਸ਼ਹਾਦਤ ਵਜੋਂ ਰਸਮੀ ਲਿਖਤ ਹੈ, ਜਿਸ ਦੁਆਰਾ ਕੋਈ ਹੱਕ-ਹਕੂਕ ਅਧਿਕਾਰ ਜਾਂ ਉਚੇਰੇ ਅਧਿਕਾਰ ਬਖ਼ਸ਼ੇ ਜਾਂ ਪੱਕੇ ਕੀਤੇ ਜਾਂਦੇ ਹਨ।

ਢੋ-ਢੁਆਈ ਲਈ ਭਾੜੇ ਤੇ ਜਹਾਜ਼ ਲੈਣ ਦਾ ਮੁਆਇਦਾ ਅਤੇ ਮਾਲ-ਭਾੜੇ ਦੇ ਮੁਆਇਦੇ ਦਾ ਆਮ ਅਤੇ ਸਾਂਝਾ ਫ਼ਾਰਮ 'ਚਾਰਟਰ ਪਾਰਟੀ' ਅਖਵਾਉਂਦਾ ਹੈ। ਇਸ ਤੋਂ ਇਲਾਵਾ ਚਾਰਟਰ, ਰਾਜ ਵੱਲੋਂ ਕਿਸੇ ਖਾਸ ਮੰਤਵ ਲਈ, ਵਿਅਕਤੀਆਂ ਦੀ ਕਿਸੇ ਚੋਣਵੀਂ ਬਾਡੀ ਨੂੰ ਇਖ਼ਤਿਆਰ ਅਤੇ ਖਾਸ ਅਧਿਕਾਰ ਪ੍ਰਦਾਨ ਕਰਨ ਵਾਲੀ ਲਿਖਤ ਹੈ, ਜਿਵੇਂ ਕਿ ਹਾਈਕੋਰਟ ਦਾ ਚਾਰਟਰ, ਕੰਪਨੀ ਦਾ ਚਾਰਟਰ ਆਦਿ। ਲੇਖਾਕਾਰਾਂ ਦੇ ਇੰਸਟੀਚਿਊਟ ਦੇ ਵਿਨਿਯਮ ਦੇ ਅਧੀਨ ਯੋਗਤਾ-ਪ੍ਰਾਪਤ ਲੇਖਾਕਾਰ 'ਚਾਰਟਰਡ ਅਕਾਊਂਟੈਂਟ' ਬਣਦਾ ਹੈ।

ਕੌਮਾਂਤਰੀ ਸ਼ਾਂਤੀ ਅਤੇ ਸਭਨਾਂ ਕੌਮਾਂ ਦੀ ਆਰਥਿਕ ਅਤੇ ਸਮਾਜਕ ਉੱਨਤੀ ਲਈ, 1945 ਵਿਚ 'ਸੰਯੁਕਤ ਰਾਸ਼ਟਰ ਸੰਗਠਨ' ਦੀ ਸਥਾਪਨਾ ਹੋਈ ਅਤੇ ਇਸ ਦੇ ਲਈ ਇਸ ਦੇ ਮੈਂਬਰ ਦੇਸ਼ਾਂ ਨੇ ਦਸਖ਼ਤਾਂ ਨਾਲ 'ਸੰਯੁਕਤ ਰਾਸ਼ਟਰਾਂ ਦਾ ਚਾਰਟਰ' ਤਿਆਰ ਕੀਤਾ।

—ਬਲਵੰਤ ਸਿੰਘ

**ਚਾਰਟਰ ਅੰਦੋਲਨ** : ਇੰਗਲੈਂਡ ਵਿਚ ਉੱਨੀਵੀਂ ਸਦੀ ਦੇ ਸ਼ੁਰੂ ਵਿਚ ਕਾਮਿਆਂ ਦੀਆਂ ਮੰਗਾਂ ਦੇ ਸਬੰਧ ਵਿਚ ਹੋਇਆ ਇਕ ਅੰਦੋਲਨ ਹੈ। ਸੰਨ 1814 ਵਿਚ ਫ਼ਰਾਂਸ ਵਿਚ ਨੈਪੋਲੀਅਨ ਦੀ ਹਾਰ ਤੋਂ ਬਾਅਦ ਇੰਗਲੈਂਡ ਦੀ ਕਠੋਰ ਤੇ ਕੱਟੜ ਨੀਤੀ ਕਰਕੇ ਦੇਸ਼ ਦੀ ਮਾਲੀ ਹਾਲਤ ਕਮਜ਼ੋਰ ਹੋ ਗਈ ਅਤੇ ਇਥੋਂ ਦੇ ਕਾਰੀਗਰਾਂ, ਮਜ਼ਦੂਰਾਂ ਅਤੇ ਕਿਸਾਨਾਂ ਨੂੰ ਕਈ ਸਾਲਾਂ ਤੱਕ ਕਠਿਨਾਈਆਂ ਦਾ ਸਾਮ੍ਹਣਾ ਕਰਨਾ ਪਿਆ। ਬੇਰੁਜ਼ਗਾਰੀ, ਘੱਟ ਤਨਖ਼ਾਹਾਂ ਅਤੇ ਮਹਿੰਗਾਈ ਨੇ ਹਰ ਰੋਜ਼ ਉਨ੍ਹਾਂ ਦੀਆਂ ਸਮੱਸਿਆਂ ਨੂੰ ਵਧਾਇਆ। ਗਰੀਬ-ਸਹਾਇਤਾ-ਕੋਸ਼ ਵਿਚੋਂ ਵੀ ਉਨ੍ਹਾਂ ਨੂੰ ਉੱਚਿਤ ਸਹਾਇਤਾ ਨਹੀਂ ਮਿਲਦੀ ਸੀ। ਕਿਧਰੇ ਕਿਧਰੇ ਗਰੀਬੀ ਸਹਾਇਤਾ-ਕੋਸ਼ ਤੋਂ ਮਿਲੀ ਸਹਾਇਤਾ ਸਮੇਤ ਮਿੱਲ ਮਜ਼ਦੂਰ ਦੀ ਹਫ਼ਤੇ ਦੀ ਕੁੱਲ ਆਮਦਨ ਤਿੰਨ ਸ਼ਲਿੰਗ ਇਕ ਪੈਂਸ ਸੀ। ਸੰਨ 1830 ਵਿਚ ਲੰਕਾਸ਼ਿਰ ਅਤੇ ਯਾਰਕਸ਼ਿਰ ਦੀਆਂ

ਮਿੱਲਾਂ ਵਿਚ 12 ਘੰਟੇ ਤੱਕ ਲਗਾਤਾਰ ਕੰਮ ਕਰਨ ਤੋਂ ਬਾਅਦ ਮਜ਼ਦੂਰ ਨੂੰ ਇਕ ਸ਼ਲਿੰਗ ਮਿਲਦਾ ਸੀ। ਲਗਭਗ ਅਜਿਹੀ ਹੀ ਸਥਿਤੀ ਹੋਰ ਥਾਵਾਂ ਤੇ ਵੀ ਸੀ। ਰੋਟੀ ਦੀ ਚਿੰਤਾ ਦੇ ਮਾਰੇ ਇਹ ਲੋਕ ਹੋਰ ਸਹੂਲਤਾਂ ਬਾਰੇ ਸੋਚ ਵੀ ਨਹੀਂ ਸਕਦੇ ਸਨ। ਆਪਣੀ ਹਾਲਤ ਤੋਂ ਇਹ ਲੋਕ ਇੰਨੇ ਨਿਰਾਸ਼ ਹੋ ਚੁੱਕੇ ਸਨ ਕਿ ਅੱਕ ਕੇ ਇਨ੍ਹਾਂ ਨੇ ਮਿੱਲਾਂ ਅਤੇ ਸਟੋਰਾਂ ਵਿਚ ਕਈ ਪ੍ਰਕਾਰ ਦੀ ਭੰਨ-ਤੋੜ ਕਰਕੇ ਅਤੇ ਅੱਗਾਂ ਆਦਿ ਲਗਾ ਕੇ ਆਪਣਾ ਰੋਸ ਪਰਗਟ ਕੀਤਾ। ਰਾਜਨੀਤਕ ਅਧਿਕਾਰਾਂ ਵਿਚ ਇਸ ਵਰਗ ਦਾ ਕੋਈ ਸਥਾਨ ਨਹੀਂ ਸੀ ਅਤੇ ਨਾ ਹੀ ਇਨ੍ਹਾਂ ਦੀ ਕੋਈ ਸੁਣਵਾਈ ਸੀ। ਬੇਸ਼ਕ 1793 ਵਿਚ 'ਫ੍ਰੈਂਡਜ਼ ਆਫ਼ ਦੀ ਪੀਪਲ' 1816 ਵਿਚ 'ਬਰਮਿੰਘਮ ਪੁਲਿਟੀਕਲ ਯੂਨੀਅਨ' ਅਤੇ 1819 ਵਿਚ 'ਮੈਨਚੈਸਟਰ ਬਲੈਕੈਟੀਅਸ' ਆਦਿ ਸੰਸਥਾਵਾਂ ਇਸ ਵਰਗ ਦੀ ਸਥਿਤੀ ਨੂੰ ਸੁਧਾਰਨ ਲਈ ਸੰਗਠਤ ਹੋਈਆਂ ਅਤੇ ਉਨ੍ਹਾਂ ਨੇ ਇਸ ਦਿਸ਼ਾ ਵਿਚ ਕੰਮ ਵੀ ਕੀਤਾ ਪਰ ਉਨ੍ਹਾਂ ਨੂੰ ਆਪਣੇ ਯਤਨਾਂ ਵਿਚ ਸਫ਼ਲਤਾ ਨਾ ਮਿਲ ਸਕੀ। ਸੰਨ 1832 ਵਿਚ ਪਾਰਲੀਮੈਂਟ ਵਿਚ ਸੁਧਾਰ ਕਾਨੂੰਨ ਬਣਨ ਨਾਲ ਵੀ ਇਸ ਵਰਗ ਦੇ ਸੁਧਾਰ ਦੀ ਕੋਈ ਵਿਵਸਥਾ ਨਹੀਂ ਸੀ। ਬਾਕੀ ਯੂਨੀਅਨਾਂ ਦੇ ਸੰਗਠਨ ਦੁਆਰਾ ਇਨ੍ਹਾਂ ਦੀ ਹਾਲਤ ਨੂੰ ਸੁਧਾਰਨ ਦਾ ਰਾਬਰਟ ਓਵੇਨ ਦਾ ਯਤਨ ਵੀ ਅਸਫ਼ਲ ਰਿਹਾ। ਇਸ ਹਾਲਤ ਵਿਚ ਇਨ੍ਹਾਂ ਦੇ ਸ਼ੁਭਚਿੰਤਕਾਂ ਵਿਚ ਇਸ ਗੱਲ ਦਾ ਜ਼ੋਰ ਫੜਦਾ ਗਿਆ ਕਿ ਇਨ੍ਹਾਂ ਦਾ ਪਾਰਲੀਮੈਂਟ ਦੀ ਮੈਂਬਰੀ ਅਤੇ ਮੈਂਬਰੀ ਦੀ ਚੋਣ ਦਾ ਅਧਿਕਾਰ ਪਾਏ ਜਾਣ ਤੋਂ ਬਿਨਾ ਇਨ੍ਹਾਂ ਦਾ ਹੱਲ ਸੰਭਵ ਨਹੀਂ ਹੈ। ਬਹੁਤਾ ਕੰਮ ਕਰਨ ਦੇ ਉਦੇਸ਼ ਨਾਲ 1836 ਵਿਚ 'ਲੰਡਨ ਵਰਕਿੰਗ ਮੈਨਜ਼ ਐਸੋਸੀਏਸ਼ਨ' ਦੀ ਸਥਾਪਨਾ ਹੋਈ। ਦੋ ਸਾਲਾਂ ਵਿਚ ਹੀ ਉਨ੍ਹਾਂ ਦੇ ਸਮਰਥਕਾਂ ਦੀ ਸੰਖਿਆ ਵੱਧ ਗਈ। ਇਸ ਸੰਸਥਾ ਦੇ ਦੋ ਉਤਸ਼ਾਹੀ ਵਿਅਕਤੀਆਂ ਲੋਵੇਟ ਅਤੇ ਫ੍ਰਾਂਸਿਸ ਪਲੇਸ ਨੇ 1838 ਵਿਚ ਸੰਸਥਾ ਵੱਲੋਂ ਪਰਜਾਧਿਕਾਰ ਪੱਤਰ (ਪੀਪਲਜ਼ ਚਾਰਟਰ) ਪ੍ਰਕਾਸ਼ਿਤ ਕੀਤਾ। ਇਸ ਅਧਿਕਾਰ ਪੱਤਰ ਵਿਚ ਬਾਲਗ ਮਤ-ਅਧਿਕਾਰ, ਗੁਪਤ ਮਤਦਾਨ, ਪਾਰਲੀਮੈਂਟ ਦਾ ਸਾਲਾਨਾ ਚੁਣਾਓ, ਮੈਂਬਰਾਂ ਦੀ ਤਨਖਾਹ, ਸੰਪਤੀ ਤੇ ਆਧਾਰਿਤ ਮਤਦਾਨ ਯੋਗਤਾ ਦਾ ਖ਼ਾਤਮਾ ਅਤੇ ਇਕਸਾਰ ਚੋਣ-ਮੰਡਲ ਆਦਿ ਛੇ ਗੱਲਾਂ ਦੀ ਮੰਗ ਸੀ। ਸਰਕਾਰ ਤੋਂ ਇਨ੍ਹਾਂ ਮੰਗਾਂ ਨੂੰ ਮਨਵਾਉਣ ਲਈ ਇੰਗਲੈਂਡ ਵਿਚ ਜ਼ਬਰਦਸਤ ਅੰਦੋਲਨ ਹੋਇਆ ਜੋ ਚਾਰਟਰ ਅੰਦੋਲਨ ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਮੰਤਵ ਲਈ ਸਰਵਜਨਕ ਸਭਾਵਾਂ, ਵਿਖਿਆਨਾਂ, ਪ੍ਰਚਾਰਾਂ, ਪ੍ਰਕਾਸ਼ਨਾਂ, ਸਮਾਚਾਰ ਪੱਤਰਾਂ, ਜਲੂਸਾਂ ਆਦਿ ਸਭ ਦੀ ਵਰਤੋਂ ਕੀਤੀ ਗਈ। ਦੇਸ਼ ਵਿਚ ਮੰਗਾਂ ਦੇ ਹੱਕ ਵਿਚ ਹਸਤਾਖ਼ਰ ਕੀਤੇ ਗਏ। ਸੰਨ 1839 ਦੇ ਆਰੰਭ ਵਿਚ ਪਾਰਲੀਮੈਂਟ ਭਵਨ ਦੇ ਨਜ਼ਦੀਕ ਵੈਸਟਮਿੰਸਟਰ ਪੈਲਸ ਦੀ ਥਾਂ ਤੇ ਅਧਿਕਾਰ-ਪੱਤਰ ਦੇ ਸਮਰਥੱਕਾਂ ਦਾ ਰਾਸ਼ਟਰੀ ਸੰਮੇਲਨ ਹੋਇਆ ਅਤੇ 14 ਜੂਨ ਨੂੰ 12,25,000 ਵਿਅਕਤੀਆਂ ਦੇ ਹਸਤਾਖ਼ਰਾਂ ਸਮੇਤ ਅਧਿਕਾਰ-ਪੱਤਰ ਪਾਰਲੀਮੈਂਟ ਦੀ ਮਨਜ਼ੂਰੀ ਲਈ ਭੇਜ ਦਿੱਤਾ ਗਿਆ। ਪਾਰਲੀਮੈਂਟ ਦੇ ਉੱਚ ਸ਼੍ਰੇਣੀਆਂ ਦੇ ਅਤੇ ਉੱਨਤੀਸ਼ੀਲ ਅਮੀਰ ਮੈਂਬਰ ਆਪਣੀਆਂ ਜੜ੍ਹਾਂ ਕੱਟਣ ਵਾਲੇ ਇਸ ਅਧਿਕਾਰ-ਪੱਤਰ ਦੀਆਂ ਇਨ੍ਹਾਂ ਮੰਗਾਂ ਨੂੰ ਸਵੀਕਾਰ ਨਹੀਂ ਕਰ ਸਕਦੇ ਸਨ ਜਿਸ ਕਰਕੇ ਪਾਰਲੀਮੈਂਟ ਨੇ ਪਰਜਾ ਦਾ ਇਹ ਪੱਤਰ ਅਸਵੀਕਾਰ ਕਰ ਦਿੱਤਾ। ਸਰਕਾਰ ਦੇ ਇਸ ਫੈਸਲੇ ਦੇ ਵਿਰੋਧ ਵਿਚ ਬਰਮਿੰਘਮ, ਸ਼ੈਫੀਲਡ ਅਤੇ ਨਿਯੂਕੈਸਲ ਆਦਿ ਥਾਵਾਂ ਤੇ ਇਕੱਤਰਤਾਵਾਂ, ਹੜਤਾਲਾਂ, ਭੰਨ-ਤੋੜ ਅਤੇ ਦੰਗੇ-ਫਸਾਦੇ ਹੋਏ। ਸਰਕਾਰ ਨੇ ਇਨ੍ਹਾਂ ਦੰਗੇ-ਫਸਾਦਾਂ ਦੇ ਦਬਾਅ ਲਈ ਸਖ਼ਤੀ ਵਰਤੀ ਅਤੇ ਉਮਰ-ਕੈਦ, ਦੇਸ਼ ਨਿਕਾਲਾ ਅਤੇ ਮੌਤ ਆਦਿ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ। ਮੰਗਾਂ ਦੀ ਪੂਰਤੀ ਦੇ ਸਾਧਨਾਂ ਦੀ ਵਰਤੋਂ ਦੇ ਸਬੰਧ ਵਿਚ ਅੰਦੋਲਨਕਾਰੀਆਂ ਦੇ ਦੋ ਧੜੇ ਹੋ ਗਏ। ਲੋਵੇਟ ਅਤੇ ਦੱਖਣੀ ਪ੍ਰਾਂਤਾਂ ਦੇ ਉਸਦੇ ਸਮਰਥੱਕ ਵਿਧਾਨਪੂਰਬਕ ਅਤੇ ਸ਼ਾਂਤਮਈ ਢੰਗਾਂ ਦੀ ਵਰਤੋਂ ਦੇ ਪੱਖ ਵਿਚ ਸਨ ਪਰੰਤੂ ਆਇਰਲੈਂਡ ਦੇ ਓਕੋਨਰ ਅਤੇ ਉੱਤਰੀ ਪ੍ਰਾਂਤਾਂ ਦੇ ਉਸ ਦੇ ਸਮਰਥੱਕ ਹਿੰਸਾਤਮਕ ਤਰੀਕਿਆਂ ਨੂੰ ਵੀ ਕੰਮ ਵਿਚ ਲਿਆਉਣਾ ਚਾਹੁੰਦੇ ਸਨ। ਭੰਨ-ਤੋੜ ਦੇ ਕੰਮਾਂ ਵਿਚ ਇਨ੍ਹਾਂ ਦਾ ਪੂਰਾ ਹੱਥ ਸੀ। ਸਰਕਾਰ ਦੀ ਹੁਸ਼ਿਆਰੀ ਅਤੇ ਤਿਆਰੀ ਕਰਕੇ ਇਨ੍ਹਾਂ ਦੇ ਯਤਨ ਅਸਫ਼ਲ ਰਹੇ। ਅੰਦੋਲਨ ਹੋਰ ਰੂਪ ਧਾਰ ਗਿਆ। ਸੰਨ 1842 ਵਿਚ ਦੂਸਰਾ ਅਰਜ਼ੀ-ਦਾਹਵਾ ਪਾਰਲੀਮੈਂਟ ਵਿਚ ਭੇਜਿਆ ਗਿਆ ਪਰ ਉਸ ਦੀ ਵੀ ਪਹਿਲੇ ਪੱਤਰ ਜਿਹੀ ਹੀ ਹਾਲਤ ਹੋਈ। ਇਸ ਸਾਲ ਤੋਂ ਬਾਅਦ ਇਹ ਅੰਦੋਲਨ ਢਿੱਲਾ ਪੈ ਗਿਆ। ਲੋਕਾਂ ਦਾ ਬਹੁਤਾ ਧਿਆਨ 1815 ਦੇ ਪਰਜਾਪੀੜਤ ਅਨਾਜ-ਕਾਨੂੰਨ ਨੂੰ ਰੱਦ ਕਰਵਾਉਣ ਅਤੇ ਸਸਤੇ ਅਨਾਜ ਦੀ ਪ੍ਰਾਪਤੀ ਦੇ ਜਤਨ ਵਿਚ ਲੱਗ ਗਿਆ। ਇਸ ਉਦੇਸ਼ ਦੀ ਪੂਰਤੀ ਲਈ 1838 ਵਿਚ ਹੀ 'ਐਂਟੀ ਕਾਰਨ ਲਾ ਲੀਗ' ਦੀ ਸਥਾਪਨਾ ਹੋ ਚੁੱਕੀ ਸੀ। ਚਾਰ-ਪੰਜ ਸਾਲਾਂ ਦੇ ਸਮੇਂ ਵਿਚ ਲੋਕਾਂ ਨੇ ਆਪਣੇ ਕੰਮ ਵਿਚ ਕਾਫ਼ੀ ਤਰੱਕੀ ਕਰ ਲਈ ਸੀ। ਮੱਧ-ਵਰਗ ਦੇ ਲੋਕ ਇਸ ਅੰਦੋਲਨ ਦੇ ਸਮਰਥੱਕ ਸਨ। ਸਰਕਾਰ ਦੀ ਕੱਟੜ-ਨੀਤੀ ਅਤੇ ਹਿੰਸਾਤਮਕ ਕੰਮਾਂ ਦੇ ਫਲਸਰੂਪ ਬਹੁਤ ਸਾਰੇ ਮਜ਼ਦੂਰ ਵੀ ਇਸ ਦੇ ਸਮਰਥੱਕ ਹੋ ਗਏ। ਪਾਰਲੀਮੈਂਟ ਵਿਚ ਅਨਾਜ ਕਾਨੂੰਨ ਨੂੰ ਰੱਦ ਕਰਾਉਣ ਦੇ ਪ੍ਰਸਤਾਵ ਪੇਸ਼ ਕੀਤੇ ਗਏ। 1845 ਵਿਚ ਆਇਰਲੈਂਡ ਵਿਚ ਆਲੂ ਦਾ ਕਾਲ ਪੈਣ ਨਾਲ ਅਤੇ ਮਜ਼ਦੂਰ ਵਰਗ ਦੀ ਤਰਸਯੋਗ ਹਾਲਤ ਵਿਚ ਅਨਾਜ ਦੇ ਸਬੰਧ ਵਿਚ ਹਿਫਾਜ਼ਤ ਨੀਤੀ ਦੇ ਕੁਝ ਸਮਰਥੱਕ ਵੀ ਮਤ ਪਰਿਵਰਤਨ ਲਈ ਮਜ਼ਬੂਰ ਹੋ ਗਏ। ਸੰਨ 1846 ਵਿਚ ਪਾਰਲੀਮੈਂਟ ਨੇ ਅਨਾਜ ਕਾਨੂੰਨ ਰੱਦ ਕਰ ਦਿੱਤਾ। ਬਾਹਰ ਤੋਂ ਅਨਾਜ ਆਉਣ ਦੀ ਸਹੂਲਤ ਨਾਲ ਮਜ਼ਦੂਰਾਂ ਅਤੇ ਕਿਸਾਨਾਂ ਦੀ ਸਥਿਤੀ ਵਿਚ ਵੀ ਕੁਝ ਸੁਧਾਰ ਹੋਇਆ ਪਰ ਮਤ-ਅਧਿਕਾਰ ਇਨ੍ਹਾਂ ਨੂੰ, ਹਾਲੇ ਵੀ ਨਹੀਂ ਮਿਲਿਆ ਸੀ। ਓਕੋਨਰ ਅਤੇ ਉਸ ਦੇ ਸਮਰਥਕ ਸਮੇਂ ਸਮੇਂ ਤੇ ਅਧਿਕਾਰ ਪੱਤਰ ਦੀਆਂ ਮੰਗਾਂ ਦੀ ਚਰਚਾ ਕਰਦੇ ਰਹਿੰਦੇ ਸਨ। ਇਸ ਸਮੇਂ ਤੱਕ ਓਕੋਨਰ ਪਾਰਲੀਮੈਂਟ ਦਾ ਮੈਂਬਰ ਵੀ ਚੁਣਿਆ ਜਾ ਚੁੱਕਾ ਸੀ। ਜਦੋਂ 1848 ਵਿਚ ਯੂਰਪ ਦੇ ਕੁਝ ਦੇਸ਼ਾਂ ਵਿਚ ਕ੍ਰਾਂਤੀਆਂ ਹੋਈਆਂ ਉਨ੍ਹਾਂ ਨੇ ਨਵਾਂ ਅਰਜ਼ੀ-ਦਾਹਵਾ ਭੇਜਣ ਲਈ ਫਿਰ ਤੋਂ ਹਸਤਾਖ਼ਰ ਇਕੱਠੇ ਕੀਤੇ। ਸਰਕਾਰ ਦੇ ਸਾਵਧਾਨ ਹੋਣ ਕਰਕੇ, ਕੈਨਿੰਗਟਨ ਕਾਮਨ ਵਿਚ ਹੋਣ ਵਾਲੀ ਵਿਸ਼ਾਲ ਸਭਾ ਨਾ ਹੋ ਸਕੀ ਅਤੇ ਲੰਡਨ ਵਿਚ ਪਾਰਲੀਮੈਂਟ ਦੇ ਸਾਮ੍ਹਣੇ ਪਰਦਰਸ਼ਨ ਕਰਨ ਵਾਲੇ ਵਿਸ਼ਾਲ ਸਮੂਹ ਦਾ ਹਮਲਾ ਵੀ ਸਫ਼ਲ ਨਾ ਹੋ ਸਕਿਆ ਪਰ 20 ਲੱਖ ਤੋਂ ਵੱਧ ਹਸਤਾਖ਼ਰਾਂ ਦਾ ਅਰਜ਼ੀ-ਦਾਹਵਾ ਇਸ ਵਾਰ ਵੀ ਪਾਰਲੀਮੈਂਟ ਵਿਚ ਭੇਜਿਆ ਗਿਆ। ਇਸ ਦੀ ਛਾਣ-ਬੀਣ ਤੋਂ ਪਤਾ ਲੱਗਾ ਕਿ ਇਸ ਵਿਚ ਬਹੁਤ ਸਾਰੇ ਹਸਤਾਖ਼ਰ ਜਾਅਲੀ ਸਨ। ਰਾਣੀ ਵਿਕਟੋਰੀਆ ਅਤੇ ਉਸ ਦੇ ਪਤੀ ਅਤੇ ਅੰਦੋਲਨ ਦੇ ਪ੍ਰਮੁਖ ਵਿਰੋਧੀ ਵੈਲਿੰਗਟਨ ਦੇ ਡਿਊਕ ਦੇ ਵੀ ਇਸ ਤੇ ਹਸਤਾਖ਼ਰ ਸਨ। ਪਾਰਲੀਮੈਂਟ ਨੇ ਅਰਜ਼ੀ-ਦਾਹਵੇ ਨੂੰ ਮਹੱਤਵ ਨਾ ਦਿੱਤਾ ਤੇ ਇਸ ਵਾਰ ਵੀ ਅਸਫ਼ਲਤਾ ਦੇ ਬਾਅਦ ਇਹ ਅੰਦੋਲਨ ਖ਼ਤਮ ਹੋ ਗਿਆ। ਪਰ ਚਾਰਟਵਾਦੀਆਂ ਦੀਆਂ ਮੰਗਾਂ ਦੇ ਸਿਧਾਂਤ ਤੱਤ-ਰਹਿਤ ਨਹੀਂ ਸਨ। ਪਾਰਲੀਮੈਂਟ ਦੀ ਸਾਲਾਨਾ ਚੋਣ ਤੋਂ ਇਲਾਵਾ ਬਾਕੀ ਸਾਰੀਆਂ ਮੰਗਾਂ ਭਵਿੱਖ ਵਿਚ ਮੰਨ ਲਈਆਂ ਗਈਆਂ। ਉਸ ਸਮੇਂ ਦੀਆਂ ਪਰਿਸਥਿਤੀਆਂ ਵਿਚ ਇਨ੍ਹਾਂ ਮੰਗਾਂ ਦੀ ਸਵੀਕ੍ਰਿਤੀ ਸੰਭਵ ਨਹੀਂ ਸੀ।

ਹ. ਪ.–ਹਿੰ. ਵਿ. ਕੋ. 4 : 194

**ਚਾਰਟਰ ਕੰਪਨੀ** : ਉਸ ਕਾਰਪੋਰੇਸ਼ਨ ਨੂੰ ਜਿਸ ਨੂੰ ਕਿਸੇ ਵਿਸ਼ੇਸ਼ ਚਾਰਟਰ ਰਾਹੀਂ ਕੁਝ ਅਧਿਕਾਰ ਤੇ ਜ਼ਿੰਮੇਵਾਰੀਆਂ ਸੌਂਪੀਆਂ ਹੁੰਦੀਆਂ ਹਨ, ਚਾਰਟਰ ਕੰਪਨੀ ਕਹਿੰਦੇ ਹਨ। ਇਸ ਚਾਰਟਰ ਦੀ

ਪਰਵਾਨਗੀ ਰਾਜ ਦੇ ਮੁਖੀ ਵਲੋਂ ਦਿੱਤੀ ਜਾਂਦੀ ਹੈ ਅਤੇ ਇਸ ਚਾਰਟ ਰਾਹੀਂ ਉਹ ਕਾਰਪੋਰੇਸ਼ਨ ਏਕਾਧਿਕਾਰ ਦਾ ਅਧਿਕਾਰ ਵੀ ਪ੍ਰਾਪਤ ਕਰਦੀ ਹੈ। ਜਾਇੰਟ ਸਟਾਕ ਉਦਮਾਂ ਨੂੰ ਵਿਕਸਿਤ ਕਰਕੇ, ਚਾਰਟਰ ਕੰਪਨੀਆਂ ਨੇ ਯੂਰਪ ਦੇ ਵੱਖ ਵੱਖ ਦੇਸ਼ਾਂ ਵਿਚ ਮੁਢਲੇ ਆਧੁਨਿਕ ਪੂੰਜੀਵਾਦ ਦੇ ਵਿਕਾਸ ਵਿਚ ਵਿਸ਼ੇਸ਼ ਕਰਕੇ ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਇਨ੍ਹਾਂ ਚਾਰਟਰ ਕੰਪਨੀਆਂ ਵਿਚੋਂ ਬ੍ਰਿਟਿਸ਼ ਈਸਟ ਇੰਡੀਆ ਕੰਪਨੀ, ਫ੍ਰੈਂਚ ਈਸਟ ਇੰਡੀਆ ਕੰਪਨੀ ਅਤੇ ਡੱਚ ਈਸਟ ਇੰਡੀਆ ਕੰਪਨੀ ਤਾਂ ਬਹੁਤ ਹੀ ਪ੍ਰਸਿੱਧ ਹਨ। ਇਹ ਤਿੰਨੇ ਕੰਪਨੀਆਂ ਹੀ ਭਾਰਤ ਅਤੇ ਦੱਖਣ-ਪੂਰਬੀ ਏਸ਼ੀਆ ਦੇ ਦੇਸ਼ਾਂ ਨਾਲ ਵਪਾਰ ਕਰਦੀਆਂ ਰਹੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 2 : 771

**ਚਾਰਣ ਅਤੇ ਭੱਟ** : ਚਾਰਣਾਂ ਦੀ ਉਤਪਤੀ ਦੇਵਤਿਆਂ ਤੋਂ ਹੋਈ ਦੱਸੀ ਜਾਂਦੀ ਹੈ। ਇਹ ਪਹਿਲਾਂ ਮਾਤ ਲੋਕ ਦੇ ਮਨੁੱਖ ਨਹੀਂ ਸਨ ਸਗੋਂ ਸੁਰਗ ਲੋਕਾਂ ਦੇ ਦੇਵਤਿਆਂ ਵਿਚੋਂ ਸਨ। (ਸ੍ਰੀਮਦ ਭਾਗਵਤ 3.10.27-28) ਸ੍ਰਿਸ਼ਟੀ ਨਿਰਮਾਣ ਵਿਚ ਚਾਰਣ ਵੀ ਇਕ ਉਤਪਾਦਕ ਤੱਤ ਰਹੇ ਹਨ। ਬ੍ਰਹਿਮਾਂ ਨੇ ਚਾਰਣਾਂ ਦਾ ਕੰਮ ਦੇਵਤਿਆਂ ਦੀ ਉਸਤਤ ਕਰਨਾ ਨਿਰਧਾਰਤ ਕੀਤਾ। ਮਤਸੱਯ ਪੁਰਾਣ (249/35) ਵਿਚ ਚਾਰਣਾਂ ਦਾ ਜ਼ਿਕਰ ਉਸਤਤ ਕਰਨ ਵਾਲਿਆਂ ਦੇ ਰੂਪ ਵਿਚ ਕੀਤਾ ਗਿਆ ਹੈ। ਚਾਰਣਾਂ ਨੇ ਸੁਮੇਰ ਪਰਬਤ ਨੂੰ ਛੱਡ ਕੇ ਆਰੀਆ ਵਰਤ ਦੇ ਹਿਮਾਲਾ ਖੇਤਰ ਨੂੰ ਆਪਣਾ ਤਪ-ਖੇਤਰ ਬਣਾਇਆ ਤੇ ਇਸ ਪ੍ਰਸੰਗ ਵਿਚ ਇਨ੍ਹਾਂ ਦੀ ਮੁਲਾਕਾਤ ਅਨੇਕ ਦੇਵਤਿਆਂ ਤੇ ਮਹਾਂਪੁਰਸ਼ਾਂ ਨਾਲ ਹੋਈ। ਇਸ ਦੇ ਕਈ ਪ੍ਰਸੰਗ ਮਿਲਦੇ ਹਨ। ਬ੍ਰਹਮ ਪੁਰਾਣ ਵਿਚ ਤਾਂ ਅਜਿਹਾ ਪ੍ਰਸੰਗ ਮਿਲਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਚਾਰਣਾਂ ਨੂੰ ਧਰਤੀ ਤੇ ਵਸਾਉਣ ਵਾਲੇ ਮਹਾਰਾਜ ਪ੍ਰਿਥੂ ਸਨ। ਉਨ੍ਹਾਂ ਨੇ ਚਾਰਣਾਂ ਨੂੰ ਤੈਲੰਗ ਦੇਸ਼ ਵਿਚ ਵਸਾਇਆ ਤੇ ਉਦੋਂ ਤੋਂ ਇਹ ਦੇਵਤਿਆਂ ਦੀ ਉਸਤਤੀ ਛੱਡ ਕੇ ਰਾਜਕੁਮਾਰਾਂ ਤੇ ਰਾਜ ਘਰਾਣਿਆਂ ਦੀ ਉਸਤਤੀ ਕਰਨ ਲਗ ਪਏ। ਇਥੋਂ ਚਾਰਣ ਸਭ ਥਾਵਾਂ ਤੇ ਫੈਲ ਗਏ। ਮਹਾਂਭਾਰਤ ਤੋਂ ਮਗਰੋਂ ਭਾਰਤ ਵਿਚ ਕਈ ਸਥਾਨਾਂ ਤੇ ਚਾਰਣ ਵੰਸ਼ ਨਸ਼ਟ ਹੋ ਗਿਆ। ਸਿਰਫ਼ ਰਾਜਸਥਾਨ, ਗੁਜਰਾਤ, ਕੱਛ ਤੇ ਮਾਲਵੇ ਦੇ ਇਲਾਕੇ ਵਿਚ ਇਹ ਬਚੇ ਰਹੇ। ਇਸ ਪ੍ਰਕਾਰ ਮਹਾਰਾਜ ਪ੍ਰਿਥੂ ਨੇ 'ਦੇਵਤਾ ਚਾਰਣਾਂ' ਨੂੰ 'ਮਨੁੱਖ ਚਾਰਣ' ਬਣਾ ਦਿੱਤਾ। ਜੈਨ ਧਰਮ ਸੂਤ੍ਰਗ੍ਰੰਥ ਵਿਚ ਮਨੁੱਖ ਚਾਰਣ ਦਾ ਪ੍ਰਸੰਗ ਮਿਲਦਾ ਹੈ। ਕਲਹਨ ਨੇ ਵੀ ਆਪਣੀ ਰਾਜਤ੍ਰੰਗਿਣੀ ਵਿਚ ਚਾਰਣ ਕਵੀਆਂ ਦੇ ਹਸਣ ਦਾ ਜ਼ਿਕਰ ਕੀਤਾ ਹੈ।

ਇਨ੍ਹਾਂ ਪ੍ਰਸੰਗਾਂ ਤੋਂ ਚਾਰਣਾਂ ਦੀ ਪ੍ਰਾਚੀਨਤਾ, ਉਨ੍ਹਾਂ ਦਾ ਕੰਮ-ਕਾਜ ਅਤੇ ਸਨਮਾਨ ਤੇ ਪਵਿੱਤਰ ਕਰਤੱਵ ਸਪੱਸ਼ਟ ਹੁੰਦਾ ਹੈ। ਸੰਨ 1901 ਦੀ ਮਰਦਮ ਸ਼ੁਮਾਰੀ ਵਿਚ ਕੈਪਟਨ ਬੈਨਰਮੈਨ ਨੇ ਇਨ੍ਹਾਂ ਬਾਰੇ ਲਿਖਿਆ ਹੈ ਕਿ ਇਹ ਬਹੁਤ ਪਵਿੱਤਰ ਤੇ ਬਹੁਤ ਪੁਰਾਣੀ ਜਾਤੀ ਮੰਨੀ ਜਾਂਦੀ ਹੈ। ਇਨ੍ਹਾਂ ਦਾ ਜ਼ਿਕਰ ਰਾਮਾਇਣ ਵਿਚ ਵੀ ਮਿਲਦਾ ਹੈ। ਇਹ ਰਾਜਪੂਤਾਂ ਦੇ ਕਵੀ ਹਨ। ਇਹ ਆਪਣੀ ਉਤਪਤੀ ਦੇਵਤਿਆਂ ਤੋਂ ਹੋਣ ਦਾ ਦਾਅਵਾ ਕਰਦੇ ਹਨ। ਰਾਜਪੂਤ ਇਨ੍ਹਾਂ ਨਾਲ ਹਮੇਸ਼ਾਂ ਸਤਿਕਾਰਪੂਰਨ ਵਰਤਾਉ ਕਰਦੇ ਹਨ। ਇਹ ਬੜੇ ਵਿਸ਼ਵਾਸ਼-ਪਾਤਰ ਸਮਝੇ ਜਾਂਦੇ ਹਨ। ਇਨ੍ਹਾਂ ਦਾ ਦਰਜਾ ਉੱਚਾ ਹੈ। ਆਮ ਕਰਕੇ ਇਹ ਬਾਰਹਟ ਦੇ ਨਾਂ ਨਾਲ ਸੱਦੇ ਜਾਂਦੇ ਹਨ।

ਮਾਰਵਾੜ ਦੇ ਰਹਿਣ ਵਾਲੇ ਚਾਰਣ ਮਾਰੂ ਅਤੇ ਕੱਛ ਦੇ ਕੱਛਾਂ ਅਖਵਾਉਂਦੇ ਹਨ। ਗੁਜਰਾਤ ਦੇ ਚਾਰਣਾਂ ਨੇ ਤਾਂ ਹੁਣ ਆਪਣਾ ਕਿੱਤਾ ਛੱਡ ਦਿੱਤਾ ਹੈ ਪਰ ਮਾਰੂ ਚਾਰਣ ਅਜੇ ਪਹਿਲਾਂ ਵਾਂਗ ਹੀ ਕਰਦੇ ਹਨ।

ਚਾਰਣ ਕਵੀਆਂ ਦੀਆਂ ਰਚਨਾਵਾਂ ਗਿਆਰ੍ਹਵੀਂ ਤੋਂ ਪੰਦਰਵੀਂ ਸਦੀ ਤਕ ਮਿਲਦੀਆਂ ਹਨ। ਇਹ ਮਾਰੂ ਚਾਰਣ ਰਾਜਸਥਾਨ ਦੇ ਸ਼ਿੰਗਾਰ ਰਹੇ ਅਤੇ ਇਨ੍ਹਾਂ ਦਾ ਸਮਾਂ ਕਾਫ਼ੀ ਪ੍ਰਾਚੀਨ ਹੈ। ਇਨ੍ਹਾਂ ਨੇ ਰਾਜਪੂਤਾਂ ਦੀ ਬਹੁਤ ਵਡਿਆਈ ਕੀਤੀ ਹੈ।

ਚਾਰਣ ਹਿੰਦੂ ਹਨ ਅਤੇ ਕਿਸੇ ਖ਼ਾਸ ਫਿਰਕੇ ਨਾਲ ਸਬੰਧਤ ਨਹੀਂ ਹਨ। ਕਰਣੀ ਉਨ੍ਹਾਂ ਦੀ ਕੁਲ ਦੇਵੀ ਹੈ। ਬੀਕਾਨੇਰ ਦੇ ਕੋਲ ਉਨ੍ਹਾਂ ਦਾ ਮੰਦਰ ਹੈ। ਇਹ 'ਮਾਤਾ' ਦੇ ਪੂਜਕ ਅਤੇ ਸ਼ਾਕਤ ਹਨ।

ਚਾਰਣਾਂ ਨੇ ਕਾਫ਼ੀ ਮਾਤਰਾ ਵਿਚ ਸਾਹਿਤ ਰਚਨਾ ਕੀਤੀ। 15ਵੀਂ ਸਦੀ ਦੇ ਜੋਧਾਇਨ ਤੋਂ ਲੈ ਕੇ ਵੰਸ਼ਭਾਸਕਰ ਜਿਹੇ ਗ੍ਰੰਥਾਂ ਦੀ ਰਚਨਾ ਦਾ ਸਿਹਰਾ ਇਨ੍ਹਾਂ ਚਾਰਣਾਂ ਦੇ ਸਿਰ ਹੈ। ਡਿੰਗਲ ਸ਼ੈਲੀ ਤੇ ਗੀਤ ਰਚਨਾ ਚਾਰਣਾਂ ਦੀ ਮੂਲ ਵਿਸ਼ੇਸ਼ਤਾ ਰਹੀ ਹੈ। ਮਾਰੂ ਚਾਰਣ ਅੱਜ ਵੀ ਹਜ਼ਾਰਾਂ ਛੰਦ ਜ਼ਬਾਨੀ ਯਾਦ ਕਰੀ ਬੈਠੇ ਹਨ ਪਰ ਇਨ੍ਹਾਂ ਦੀ ਐਡੀ ਵੱਡੀ ਪਰੰਪਰਾ ਹੁੰਦਿਆਂ ਹੋਇਆ ਵੀ ਚਾਰਣ ਆਪਣੇ ਕਰੱਤਵ ਨੂੰ ਪਾਲਣ ਵਿਚ ਢਿੱਲੇ ਮੱਠੇ ਹੁੰਦੇ ਜਾ ਰਹੇ ਹਨ।

**ਭੱਟ**—ਚਾਰਣਾਂ ਵਾਂਗ ਭੱਟ ਵੀ ਕਾਵਿ-ਰਚਨਾ ਨਾਲ ਸਬੰਧਤ ਹਨ ਪਰ ਇਨ੍ਹਾਂ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਆਖਿਆ ਜਾ ਸਕਦਾ। ਭੱਟ ਸ਼ਬਦ ਭੱਟ ਜਾਤੀ ਦਾ ਸੂਚਕ ਹੈ। ਰਾਜਸਥਾਨ ਦੇ ਚਾਰਣਾਂ ਵਾਂਗ ਭੱਟਾਂ ਦੀਆਂ ਵੀ ਜਾਤੀਆਂ ਹਨ। ਉੱਤਰ ਪ੍ਰਦੇਸ਼ ਵਿਚ ਵੀ ਇਨ੍ਹਾਂ ਦੀਆਂ ਸ਼੍ਰੇਣੀਆਂ ਹਨ ਪਰ ਥੋੜ੍ਹੇ ਬਹੁਤ ਭੱਟ ਸਾਰੇ ਉੱਤਰੀ ਭਾਰਤ ਵਿਚ ਮਿਲਦੇ ਹਨ। ਦੱਖਣ ਵਿਚ ਇਹ ਵੱਧ ਤੋਂ ਵੱਧ ਹੈਦਰਾਬਾਦ ਤੱਕ ਮਿਲਦੇ ਹਨ। ਇਨ੍ਹਾਂ ਦੀ ਉਤਪਤੀ ਬਾਰੇ ਕਈ ਦੰਦ-ਕਥਾਵਾਂ ਪ੍ਰਚਲੱਤ ਹਨ ਜਿਵੇਂ ਇਹ ਖੱਤਰੀ ਪਿਤਾ ਅਤੇ ਵਿਧਵਾ ਬ੍ਰਾਹਮਣੀ ਦੀ ਔਲਾਦ ਹਨ। ਲੈਂਸਫੀਲਡ ਅਨੁਸਾਰ ਇਹ ਪਤਿਤ ਬ੍ਰਾਹਮਣ ਸਨ ਜੋ ਵਧੇਰੇ ਕਰਕੇ ਰਾਜ ਦਰਬਾਰਾਂ ਵਿਚ ਰਹਿੰਦੇ ਸਨ ਅਤੇ ਸੂਰਬੀਰਾਂ ਦੀ ਬਹਾਦਰੀ ਦਾ ਜੱਸ ਗਾਉਂਦੇ ਸਨ। ਇਹ ਇਕ ਅਜਿਹਾ ਵਰਗ ਸੀ ਜਿਹੜੇ ਦਾਨ ਲੈਂਦੇ ਸਨ।

ਵਿਦਵਾਨਾਂ ਅਨੁਸਾਰ ਭੱਟ ਵੀ ਚਾਰਣਾਂ ਵਾਂਗ ਹੀ ਪ੍ਰਾਚੀਨ ਸਨ ਪਰ ਇਹ ਸੱਚ ਨਹੀਂ ਹੈ। ਅਸਲ ਵਿਚ ਇਹ ਚਾਰਣਾਂ ਤੋਂ ਮਗਰੋਂ ਦੀ ਦਾਨ ਲੈਣ ਵਾਲੀ ਜਾਤੀ ਹੈ ਜੋ ਉਸਤਤ ਕਰਨ ਤੋਂ ਵੀ ਵਧੇਰੇ ਵੰਸ਼ ਕ੍ਰਮ ਦੇ ਵੇਰਵੇ ਰਖਦੀ ਹੈ ਅਤੇ ਆਪਣੇ ਆਸਰਾ ਦੇਣ ਵਾਲਿਆਂ ਨੂੰ ਸੁਣਾਉਂਦੀ ਹੈ। ਕਹਿੰਦੇ ਹਨ ਕਿ ਚਾਰਣ ਤਾਂ ਕੱਛ ਵਿਚ ਹੀ ਹਨ ਪਰ ਭੱਟ ਸਭ ਥਾਂ ਮਿਲਦੇ ਹਨ, ਖਾਸ ਕਰਕੇ ਜੋਧਪੁਰ, ਬੀਕਾਨੇਰ, ਸ਼ੇਖਾਬਾਦੀ ਆਦਿ ਵਿਚ ਭੱਟਾਂ ਦਾ ਕਾਫ਼ੀ ਪ੍ਰਭਾਵ ਹੈ। ਮਾਲਵੇ ਵਿਚ ਵੀ ਭੱਟ ਕਾਫ਼ੀ ਹਨ। ਇਹ ਸਭ ਤੋਂ ਦਾਨ ਲੈ ਲੈਂਦੇ ਹਨ ਜਦੋਂ ਕਿ ਚਾਰਣ ਸਿਰਫ਼ ਰਾਜਪੂਤਾਂ ਕੋਲੋਂ ਹੀ ਦਾਨ ਲੈਂਦੇ ਹਨ। ਅਜਿਹੀ ਸਥਿਤੀ ਵਿਚ ਰਾਜਸਥਾਨ ਵਿਚ ਭੱਟਾਂ ਦੀਆਂ ਸੈਂਕੜੇ ਜਾਤੀਆਂ ਹਨ। ਰਾਜਸਥਾਨ ਵਿਚ ਹਰ ਇਕ ਜਾਤੀ ਦੇ ਆਪਣੇ ਭੱਟ ਹਨ। ਚਾਰਣਾਂ ਦੇ ਵੀ ਭੱਟ ਹਨ। ਹਰਿਦਾਨ ਅਜੇ ਵੀ ਚਾਰਣਾਂ ਦੇ ਭੱਟ ਹਨ।

ਭੱਟ ਆਪਣੇ ਤੇ ਬ੍ਰਾਹਮਣਾਂ ਵਿਚ ਕੋਈ ਫ਼ਰਕ ਨਹੀਂ ਮੰਨਦੇ ਪਰ ਇਹ ਗੱਲ ਅਵਿਗਿਆਨਕ ਜਾਪਦੀ ਹੈ। ਸਾਹਿਤ ਦੇ ਖੇਤਰ ਵਿਚ ਜੋ ਯੋਗਦਾਨ ਚਾਰਣਾਂ ਦਾ ਹੈ ਉਹ ਭੱਟਾਂ ਦਾ ਨਹੀਂ ਹੈ।

ਪੂਰਬੀ ਉੱਤਰ ਭਾਰਤ ਦੇ ਭੱਟ ਕੱਟੜ ਹਿੰਦੂ ਹਨ। ਇਹ ਵੈਸ਼ਣਵ ਜਾਂ ਸ਼ਾਕਤ ਹਨ। ਬੜੇ ਵੀਰ, ਮਹਾਂਵੀਰ ਅਤੇ ਸਾਰਦਾ ਇਨ੍ਹਾਂ ਦੇ ਦੇਵਤੇ ਹਨ। ਇਨ੍ਹਾਂ ਵਿਚ ਭਵਾਨੀ ਜਾਂ ਦੇਵੀ ਦੀ ਵੀ ਪੂਜਾ ਪ੍ਰਚੱਲਿਤ ਹੈ। ਸ਼ਿਵ ਦੀ ਪੂਜਾ ਇਹ ਗੌਰੀ-ਪਤੀ ਦੇ ਰੂਪ ਵਿਚ ਕਰਦੇ ਹਨ। ਉੱਤਰ ਪ੍ਰਦੇਸ਼ ਵਿਚ ਮੁਸਲਮਾਨ ਭੱਟ ਵੀ ਹਨ ਜਿਨ੍ਹਾਂ ਬਾਰੇ ਕ੍ਰਿਹਾ ਜਾਂਦਾ ਹੈ ਕਿ ਇਹ ਸ਼ਹਾਬੁਦੀਨ ਗੌਰੀ ਵੇਲੇ ਮੁਸਲਮਾਨ ਬਣਾ ਲਏ ਗਏ ਸਨ ਪਰ ਇਨ੍ਹਾਂ ਵਿਚ ਪ੍ਰਚਲਿਤ ਰਸਮ-ਰਿਵਾਜਾਂ 'ਤੇ ਹਿੰਦੂ ਪ੍ਰਭਾਵ ਸਪੱਸ਼ਟ ਹੈ। ਇਨ੍ਹਾਂ ਦੀਆਂ ਕੁਲ ਜਾਤੀਆਂ ਗੀਤ ਗਾ ਕੇ ਭਿਖਿਆ

ਮੰਗਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਦੀ ਕਾਫ਼ੀ ਬਾਣੀ ਸੰਕਲਿਤ ਕੀਤੀ ਗਈ ਹੈ ਜਿਸ ਵਿਚ ਇਨ੍ਹਾਂ ਨੇ ਸਿੱਖ ਗੁਰੂ ਸਾਹਿਬਾਨ ਦੀ ਸ਼ਰਧਾ ਸਹਿਤ ਖ਼ੂਬ ਸਿਫ਼ਤ ਸਲਾਹ ਕੀਤੀ ਹੈ।

ਹ. ਪੁ.–ਹਿੰ. ਵਿ. ਕੋ. 4 : 191

**ਚਾਰਦੀਨ, ਜੀਨ** : ਭਾਰਤ ਅਤੇ ਮੱਧ ਏਸ਼ੀਆ ਦੀ ਯਾਤਰਾ ਕਰਨ ਵਾਲੇ ਫ਼ਰਾਂਸ ਦੇ ਇਸ ਯਾਤਰੀ ਦਾ ਜਨਮ 16 ਨਵੰਬਰ, 1643 ਨੂੰ ਪੈਰਿਸ ਵਿਚ ਹੋਇਆ। ਇਸ ਨੇ ਭਾਰਤ ਅਤੇ ਮੱਧ ਏਸ਼ੀਆ ਦੀ ਯਾਤਰਾ ਕੀਤੀ। ਇਸ ਨੂੰ ਸਰ ਜਾਨ ਚਾਰਦੀਨ ਵੀ ਕਿਹਾ ਜਾਂਦਾ ਹੈ। ਇਹ ਫ਼ਰਾਂਸ ਦੇ ਇਕ ਜੌਹਰੀ ਦਾ ਲੜਕਾ ਸੀ ਅਤੇ ਬਹੁਤ ਪੜ੍ਹਿਆ ਲਿਖਿਆ ਸੀ। ਸੰਨ 1665 ਵਿਚ ਇਸ ਨੇ ਪਰਸ਼ੀਆ (ਈਰਾਨ) ਅਤੇ ਭਾਰਤ ਦੀ ਯਾਤਰਾ ਕੀਤੀ। ਪਰਸ਼ੀਆ ਵਿਚ ਇਸਫ਼ਹਾਨ ਵਿਚ ਇਸ ਨੂੰ ਅਬਾਸ ਦੂਜੇ ਦੀ ਸਰਪ੍ਰਸਤੀ ਮਿਲੀ। ਫ਼ਰਾਂਸ ਵਾਪਸ ਆਉਣ ਤੇ 1670 ਵਿਚ ਇਸ ਨੇ ਸੁਲੇਮਾਨ ਤੀਜੇ ਦੀ ਤਾਜ-ਪੋਸ਼ੀ ਬਾਰੇ ਲਿਖਿਆ। ਅਗਸਤ, 1671 ਵਿਚ ਇਹ ਫਿਰ ਤੋਂ ਪਰਸ਼ੀਆ ਦੀ ਯਾਤਰਾ ਤੇ ਚਲ ਪਿਆ ਅਤੇ ਤੁਰਕੀ, ਕਰੀਮੀਆ ਅਤੇ ਕਾਕੇਸ਼ਸ ਵਿਚੋਂ ਹੁੰਦਾ ਹੋਇਆ ਲਗਭਗ ਦੋ ਸਾਲਾਂ ਵਿਚ ਇਸਫ਼ਹਾਨ ਪਹੁੰਚਿਆ। ਇਹ ਚਾਰ ਸਾਲ ਪਰਸ਼ੀਆ ਵਿਚ ਰਿਹਾ ਤੇ ਫਿਰ ਤੋਂ ਭਾਰਤ ਦੀ ਯਾਤਰਾ ਕੀਤੀ ਤੇ 1677 ਵਿਚ ਕੇਪ ਆਫ਼ ਗੁੱਡ ਹੋਪ ਰਾਹੀਂ ਫ਼ਰਾਂਸ ਵਾਪਸ ਚਲਾ ਗਿਆ। ਸੰਨ 1681 ਦੇ ਫ਼ਰਾਂਸੀਸੀ ਪ੍ਰੋਟੇਸਟੈਂਟਾਂ 'ਤੇ ਹੁੰਦੇ ਅਤਿਆਚਾਰਾਂ ਤੋਂ ਬਚ ਕੇ ਇਹ ਲੰਡਨ ਚਲਾ ਗਿਆ ਜਿੱਥੇ ਇਹ ਸ਼ਾਹੀ ਜੌਹਰੀ ਬਣ ਗਿਆ ਤੇ ਚਾਰਲਸ ਦੂਜੇ ਨੇ ਇਸ ਨੂੰ 'ਨਾਈਟ' ਦਾ ਖ਼ਿਤਾਬ ਦਿੱਤਾ। ਇਸ ਦੀਆਂ ਯਾਤਰਾਵਾਂ ਦੇ ਮੁਕੰਮਲ ਬ੍ਰਿਤਾਂਤ ਸਭ ਤੋਂ ਪਹਿਲਾਂ "Journal du Voyage du Chevalier Chardin" 1711 ਈ. ਵਿਚ ਛਾਪੇ ਗਏ।

ਹ. ਪੁ.–ਐਨ. ਬ੍ਰਿ. ਮਾ. 2 : 750

**ਚਾਰਲਸ (ਬਲੁਵਾ)** : ਇਹ ਉੱਤਰ-ਪੱਛਮੀ ਫ਼ਰਾਂਸ ਦੇ ਇਕ ਖੇਤਰ ਬ੍ਰਿਟਨੀ ਦਾ ਡਿਊਕ ਅਤੇ ਫ਼ਰਾਂਸ ਦੇ ਰਾਜੇ ਫਿਲਿਪ ਛੇਵੇਂ ਦੀ ਭੈਣ ਮਾਰਗਰੇਟ ਦਾ ਪੁੱਤਰ ਸੀ। ਇਸ ਦਾ ਜਨਮ ਸੰਨ 1319 ਨੂੰ ਹੋਇਆ। ਬ੍ਰਿਟਨੀ ਦੇ ਡਿਊਕ ਜਾਨ ਤੀਜੇ ਦੀ ਭਤੀਜੀ ਦੇ ਨਾਲ ਇਸ ਦਾ ਵਿਆਹ ਹੋਣ ਤੇ ਇਹ ਇਸ ਤਖ਼ਤ ਦਾ ਵਾਰਸ ਬਣਿਆ ਪਰ ਇਸ ਸਬੰਧੀ ਇਸ ਦੀ ਤਖ਼ਤ ਦੇ ਹੋਰ ਵਾਰਸਾਂ ਨਾਲ ਲਗਭਗ 20 ਸਾਲ ਲੜਾਈ ਹੁੰਦੀ ਰਹੀ ਜਿਸ ਵਿਚ ਇੰਗਲੈਂਡ ਅਤੇ ਫ਼ਰਾਂਸ ਦੇ ਰਾਜੇ ਵੀ ਸ਼ਾਮਲ ਹੋਏ।

ਜਦੋਂ ਮਾਨਫਾਰੋ ਦੇ ਜਾਨ, ਜਿਹੜਾ ਇਕ ਵਾਰਸ ਸੀ, ਨੇ ਬ੍ਰਿਟਨੀ ਦੇ ਕਾਫ਼ੀ ਹਿੱਸੇ ਨੂੰ ਜਿੱਤ ਲਿਆ ਤਾਂ ਚਾਰਲਸ ਨੇ ਫ਼ਰਾਂਸ ਦੇ ਬਾਦਸ਼ਾਹ ਫ਼ਿਲਿਪ ਦੀ ਮਦਦ ਮੰਗੀ ਜਿਸ ਕਰਕੇ ਫ਼ਰਾਂਸ ਦੇ ਬਾਕੀ ਪੀਅਰਾਂ ਨੇ ਇਸ ਨੂੰ ਤਖ਼ਤ ਦਾ ਜਾਇਜ਼ ਵਾਰਸ ਸਵੀਕਾਰ ਕਰ ਲਿਆ। ਇਸ ਸਮੇਂ ਜਾਨ ਨੇ ਇੰਗਲੈਂਡ ਦੇ ਬਾਦਸ਼ਾਹ ਐਡਵਰਡ ਤੀਜੇ ਦੀ ਮਦਦ ਲਈ। 1 ਨਵੰਬਰ, 1341 ਨੂੰ ਚਾਰਲਸ ਨੇ ਇੰਗਲੈਂਡ ਦੇ ਨਾਂਟ ਸ਼ਹਿਰ ਤੇ ਕਬਜ਼ਾ ਕਰਕੇ ਜਾਨ ਨੂੰ ਚਾਰ ਸਾਲਾਂ ਲਈ ਕੈਦ ਕਰ ਲਿਆ। ਜਦੋਂ ਐਡਵਰਡ ਨੇ ਨਾਂਟ ਤੇ ਹਮਲਾ ਕੀਤਾ ਤਾਂ ਪੋਪ ਨੇ ਵਿਚ ਪੈ ਕੇ ਜੰਗ-ਬੰਦੀ ਕਰਵਾ ਦਿੱਤੀ ਪਰ ਇਹ ਲੜਾਈ ਫਿਰ ਸ਼ੁਰੂ ਹੋ ਗਈ ਅਤੇ ਜਨਵਰੀ, 1347 ਵਿਚ ਚਾਰਲਸ ਫੜਿਆ ਗਿਆ ਅਤੇ ਇਸ ਨੂੰ 'ਟਾਵਰ ਆਫ਼ ਇੰਗਲੈਂਡ' ਵਿਚ ਕੈਦ ਕਰ ਦਿੱਤਾ ਗਿਆ। ਇਹ ਇਵਜ਼ਾਨਾ ਦੇ ਕੇ ਅਤੇ ਬ੍ਰਿਟਨੀ ਨੂੰ ਐਡਵਰਡ ਅਧੀਨ ਰੱਖਣ ਦਾ ਵਾਅਦਾ ਕਰਕੇ ਰਿਹਾ ਹੋ ਗਿਆ। ਅੰਤ 12 ਜੁਲਾਈ, 1363 ਨੂੰ ਚਾਰਲਸ ਨੇ ਬ੍ਰਿਟਨੀ ਨੂੰ ਬ੍ਰਿਟਨੀ ਦੇ ਡਿਊਕ ਜਾਨ ਚੌਥੇ ਨਾਲ ਵੰਡ-ਲੈਣ ਦੇ ਫੈਸਲੇ ਤੇ ਹਸਤਾਖਰ ਕਰ ਦਿੱਤੇ ਪਰ ਚਾਰਲਸ ਦੀ ਪਤਨੀ ਦੇ ਮਜ਼ਬੂਰ ਕਰਨ ਤੇ ਇਸ ਨੇ ਸੰਧੀ ਤੋੜ ਦਿੱਤੀ। ਨਤੀਜੇ ਵਜੋਂ 29 ਸਤੰਬਰ, 1364 ਨੂੰ ਓਰੀ ਦੀ ਲੜਾਈ ਵਿਚ ਚਾਰਲਸ ਮਾਰਿਆ ਗਿਆ ਤੇ ਇਸ ਦੀ ਫ਼ੌਜ ਹਾਰ ਗਈ।

ਚਾਰਲਸ ਦੇ ਧਾਰਮਿਕ, ਰਹਿਮਦਿਲ ਅਤੇ ਵਿਦਵਾਨ ਹੋਣ ਕਰਕੇ ਇਸ ਨੂੰ ਇਸ ਦੇ ਜੀਵਨ ਕਾਲ ਵਿਚ ਹੀ ਇਕ ਸੰਤ ਵਾਂਗ ਸਨਮਾਨਿਆ ਜਾਂਦਾ ਸੀ।

ਹ. ਪੁ.–ਐਨ. ਬ੍ਰਿ. ਮਾ. 2 : 765

**ਚਾਰਲਸ (ਪਹਿਲਾ-ਇੰਗਲੈਂਡ)** : ਬਰਤਾਨੀਆ ਦੇ ਇਸ ਸਟੂਅਰਟ ਬਾਦਸ਼ਾਹ ਦਾ ਜਨਮ ਡਨ ਫਰਮਲਨ ਵਿਖੇ 19 ਨਵੰਬਰ 1600 ਈ. ਨੂੰ ਜੇਮਜ਼ ਪਹਿਲੇ ਦੇ ਘਰ ਹੋਇਆ। ਹੈਨਰੀ ਦੀ ਮੌਤ ਤੋਂ ਬਾਅਦ 1612 ਈ. ਵਿਚ ਇਸ ਨੂੰ ਤਖ਼ਤ ਦਾ ਵਾਰਸ ਐਲਾਨ ਕੀਤਾ ਗਿਆ।

ਚਾਰਲਸ ਆਪਣੇ ਭਣੋਈਏ ਦੀ ਮਦਦ ਕਰਨ ਲਈ ਫ਼ਿਲਿਪ ਤੀਜੇ ਦੀ ਲੜਕੀ ਨਾਲ ਵਿਆਹ ਕਰਵਾਉਣ ਵਿਚ ਸਫ਼ਲ ਰਿਹਾ। ਆਪਣੇ ਪਿਤਾ ਦੀ ਮੌਤ ਤੋਂ ਬਾਅਦ ਮਾਰਚ 1625 ਈ. ਵਿਚ ਬਾਦਸ਼ਾਹ ਬਣਿਆ। ਉਸ ਨੇ ਫ਼ਰਾਂਸ ਦੇ ਬਾਦਸ਼ਾਹ ਹੈਨਰੀ ਚੌਥੇ ਦੀ ਲੜਕੀ ਹੈਨ ਰੀਟਾ ਮੇਰੀਆ ਨਾਲ ਵਿਆਹ ਕਰਵਾਇਆ।

ਸੰਸਦ ਨਾਲ ਅਸਹਿਮਤੀ ਕਾਰਨ ਸੰਸਦ ਨੂੰ ਭੰਗ ਕਰ ਦਿੱਤਾ। ਇਸ ਤੋਂ ਬਾਅਦ ਫ਼ਰਵਰੀ, 1626 ਵਿਚ ਸੰਸਦ ਦੇ ਬੁਕਿੰਘਮ ਦੇ ਖਿਲਾਫ਼ ਹੋਣ ਕਾਰਨ ਚਾਰਲਸ ਨੇ ਉਸ ਨੂੰ ਵੀ ਭੰਗ ਕਰ ਦਿੱਤਾ। 1627 ਈ. ਵਿਚ ਫ਼ਰਾਂਸ ਵਿਰੁੱਧ ਲੜਨ ਲਈ ਲੋੜੀਂਦੀ ਰਕਮ ਦੀ ਪ੍ਰਵਾਨਗੀ ਲੈਣ ਲਈ ਸੰਸਦ ਬੁਲਾਈ। ਸੰਸਦ ਨੇ ਅਧਿਕਾਰ ਪੱਤਰ ਰਾਹੀਂ ਬਾਦਸ਼ਾਹ ਦੀ ਮਰਜ਼ੀ ਨਾਲ ਟੈਕਸ ਲਾਉਣ ਅਤੇ ਕਿਸੇ ਵਿਅਕਤੀ ਨੂੰ ਬਿਨਾਂ ਦੱਸੇ ਕੈਦ ਕਰਨ ਉੱਤੇ ਰੋਕ ਲਗਾ ਦਿੱਤੀ। ਚਾਰਲਸ ਨੂੰ ਮਜ਼ਬੂਰਨ ਇਸ ਅਧਿਕਾਰ ਖੇਤਰ ਉੱਤੇ ਦਸਤਖ਼ਤ ਕਰਨੇ ਪਏ।

ਅਗਸਤ, 1628 ਈ. ਵਿਚ ਬੁਕਿੰਘਮ ਦੇ ਕਤਲ ਤੋਂ ਬਾਅਦ ਜਨਵਰੀ, 1629 ਈ. ਵਿਚ ਬੁਲਾਈ ਗਈ ਸੰਸਦ ਦੀ ਇਕੱਤਰਤਾ ਨੂੰ ਵੀ ਭੰਗ ਕਰ ਦਿੱਤਾ ਗਿਆ ਕਿਉਂਕਿ ਉਸ ਨੇ ਚਾਰਲਸ ਵਿਰੁਧ ਰੋਸ-ਪੱਤਰ ਤਿਆਰ ਕੀਤਾ ਸੀ।

ਮਾਰਚ, 1629 ਦੀ ਸੰਸਦ ਬੁਲਾਉਣ ਤੋਂ ਪਹਿਲਾਂ ਹੀ ਸੰਸਦ ਨੇ ਬਾਦਸ਼ਾਹ ਦੀ ਧਾਰਮਿਕ ਨੀਤੀ ਉਤੇ ਰੋਕ ਲਗਾ ਦਿੱਤੀ। ਗੁੱਸੇ ਵਿਚ



ਚਾਰਲਸ (ਪਹਿਲਾ-ਇੰਗਲੈਂਡ)

ਆ ਕੇ ਬਾਦਸ਼ਾਹ ਨੇ ਬਿਨਾਂ ਸੰਸਦ ਰਾਜ ਕਰਨਾ ਸ਼ੁਰੂ ਕਰ ਦਿਤਾ। 11 ਸਾਲ ਤੱਕ ਉਸ ਨੇ ਕੋਈ ਸੰਸਦ ਦੀ ਇਕੱਤਰਤਾ ਨਾ ਬੁਲਾਈ। ਆਪਣੀ ਆਰਥਕ ਹਾਲਤ ਸੁਧਾਰਨ ਲਈ ਫ਼ਰਾਂਸ ਅਤੇ ਸਪੇਨ ਨਾਲ ਸਮਝੌਤਾ ਕਰ ਲਿਆ। ਕਈ ਤਰ੍ਹਾਂ ਦੇ ਕਰ ਵੀ ਲਗਾ ਦਿੱਤੇ। ਜਹਾਜ਼ ਕਰ ਤੋਂ ਇਲਾਵਾ ਸਮੁੰਦਰੀ ਬੰਦਰਗਾਹਾਂ ਅਤੇ ਦੇਸ਼ ਦੇ ਅੰਦਰੂਨੀ ਭਾਗਾਂ ਵਿਚ ਕਰ ਲਗਾਉਣ ਨਾਲ ਵਿਰੋਧ ਹੋਣ ਉਤੇ ਮਾਮਲਾ ਅਦਾਲਤ ਤੱਕ ਪਹੁੰਚ ਗਿਆ। ਕੈਥੋਲਿਕ ਧਰਮ ਨੂੰ ਮੰਨਣ ਕਾਰਨ ਪਿਊਰੀਟਨ ਅਤੇ ਸਕਾਟਲੈਂਡ ਦੇ ਲੋਕ ਉਸ ਦੇ ਵਿਰੁੱਧ ਹੋ ਗਏ। ਬਗ਼ਾਵਤ ਦੇ ਚਿੰਨ੍ਹ ਨਜ਼ਰ ਆਉਣ ਉੱਤੇ 18 ਜੂਨ, 1639 ਨੂੰ ਬਰਵਿਕ ਦੇ ਸਮਝੌਤੇ ਰਾਹੀਂ ਸਕਾਟਲੈਂਡ ਨਾਲ ਇਸ ਨੇ ਸੁਲ੍ਹਾ ਕਰ ਲਈ। ਪੈਸੇ ਦੀ ਘਾਟ ਕਾਰਨ ਅਪ੍ਰੈਲ, 1640 ਨੂੰ ਸੰਸਦ ਦੀ ਇਕੱਤਰਤਾ ਬੁਲਾਈ; ਜਿਸ ਨੂੰ ਸ਼ਾਰਟ ਪਾਰਲੀਮੈਂਟ ਕਿਹਾ ਜਾਂਦਾ ਹੈ ਪਰ ਸਕਾਟਲੈਂਡ ਦੇ ਮਾਮਲੇ ਉੱਤੇ ਬਹਿਸ ਕਾਰਨ ਚਾਰਲਸ ਨੇ ਸੰਸਦ ਬਰਖ਼ਾਸਤ ਕਰ ਦਿੱਤੀ ਅਤੇ ਸਕਾਟਲੈਂਡ ਨਾਲ ਲੜਾਈ ਵਿਚ ਉਲਝ ਗਿਆ।

ਨਵੰਬਰ, 1640 ਦੀ ਸੰਸਦ ਨੇ ਚਾਰਲਸ ਦੇ ਵਿਸ਼ੇਸ਼ ਅਧਿਕਾਰ ਖ਼ਤਮ ਕਰ ਦਿੱਤੇ। ਉਸ ਨੇ ਸੰਸਦ ਵਿਰੁੱਧ ਸਕਾਟਲੈਂਡ ਤੋਂ ਸਹਾਇਤਾ ਲੈਣੀ ਚਾਹੀ ਪਰ ਅਸਫ਼ਲ ਰਿਹਾ। ਸੰਸਦ ਨੇ ਉਸ ਦੀ ਗ਼ੈਰ-ਹਾਜ਼ਰੀ ਵਿਚ ਅਧਿਆਦੇਸ਼ ਜਾਰੀ ਕਰਕੇ ਉਸ ਨੂੰ ਕਾਨੂੰਨ ਦਾ ਰੂਪ ਦੇ ਦਿੱਤਾ।

ਆਇਰਲੈਂਡ ਦੀ ਬਗ਼ਾਵਤ ਅਤੇ ਮਹਾਨ-ਦੋਸ਼ ਪੱਤਰ ਨੇ ਚਾਰਲਸ ਉੱਤੇ ਬੜਾ ਭੈੜਾ ਅਸਰ ਪਾਇਆ ਪਰ 22 ਨਵੰਬਰ 1641 ਈ. ਵਿਚ ਬੁਲਾਈ ਗਈ ਸੰਸਦ ਤੋਂ ਪਹਿਲਾਂ ਚਾਰਲਸ ਨੇ ਆਪਣੀ ਸਥਿਤੀ ਮਜ਼ਬੂਤ ਕਰ ਲਈ। ਸੰਸਦ ਅਤੇ ਚਾਰਲਸ ਵਿਚ ਮਤਭੇਦ ਹੋ ਜਾਣ ਕਾਰਨ ਚਾਰਲਸ ਨੇ ਹਾਊਸ ਆਫ਼ ਕਾਮਨਜ਼ ਦੇ ਪੰਜ ਮੈਂਬਰਾਂ ਨੂੰ ਫੜਨ ਦਾ ਹੁਕਮ ਦੇ ਦਿੱਤਾ ਜਿਸ ਕਾਰਨ ਲੜਾਈ ਦੀ ਸਥਿਤੀ ਪੈਦਾ ਹੋ ਗਈ।

ਸੰਸਦ ਨੇ ਸਕਾਟਲੈਂਡ ਨਾਲ ਸਮਝੌਤਾ ਕਰ ਲਿਆ। ਇਸ ਲਈ ਸਤੰਬਰ, 1643 ਵਿਚ ਸਕਾਟਲੈਂਡ ਦੇ ਆਉਣ ਨਾਲ ਜੰਗ ਦੇ ਹਾਲਾਤ ਬਦਲ ਗਏ ਅਤੇ ਨਿਊ ਮਾਡਲ ਆਰਮੀ ਦੇ ਬਣਨ ਨਾਲ ਲੜਾਈ ਖ਼ਤਮ ਹੋ ਗਈ। ਚਾਰਲਸ ਹਾਰ ਗਿਆ ਅਤੇ ਆਕਸਫੋਰਡ ਚਲਾ ਗਿਆ। ਸੰਨ 1646 ਵਿਚ ਆਕਸਫੋਰਡ ਨੂੰ ਘੇਰਾ ਪਾ ਲਿਆ ਪਰ ਚਾਰਲਸ ਭੇਸ ਬਦਲ ਕੇ ਸਕਾਟਲੈਂਡ ਪਹੁੰਚ ਗਿਆ। ਜਨਵਰੀ 1647 ਵਿਚ ਕੋਰਮਵੈੱਲ ਦੇ ਹੁਕਮ ਨਾਲ ਇਸ ਨੂੰ ਫ਼ੌਜ ਦੇ ਹਵਾਲੇ ਕਰ ਦਿਤਾ ਪਰ ਫ਼ੌਜ ਦੇ ਕਬਜ਼ੇ ਵਿਚੋਂ ਨਿਕਲ ਕੇ ਆਈਲ ਆਫ਼ ਵਾਈਟ ਪਹੁੰਚ ਗਿਆ। ਸਕਾਟਲੈਂਡ ਵਾਲਿਆਂ ਨੂੰ ਧਾਰਮਿਕ ਰਿਆਇਤਾਂ ਦੇ ਕੇ ਉਨ੍ਹਾਂ ਨਾਲ ਇਸ ਨੇ ਸੁਲ੍ਹਾ ਕਰ ਲਈ ਪਰ ਮਾਡਲ ਆਰਮੀ ਨੇ ਚਾਰਲਸ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਚਾਰਲਸ ਉੱਤੇ ਮੁਕੱਦਮਾ ਚਲਾਇਆ ਗਿਆ।

ਉਸ ਦੇ ਵਿਰੋਧ ਦੀ ਪਰਵਾਹ ਨਾ ਕਰਦਿਆਂ ਅਦਾਲਤ ਨੇ 30 ਜਨਵਰੀ, 1649 ਨੂੰ ਫਾਂਸੀ ਦੀ ਸਜ਼ਾ ਦੇ ਦਿੱਤੀ। ਇਕ ਹਫ਼ਤੇ ਬਾਅਦ ਵਿਨਜਰ ਵਿਖੇ, ਉਸਦਾ ਸੰਸਕਾਰ ਕਰ ਦਿੱਤਾ ਗਿਆ।

ਹ. ਪੁ.– ਐਨ. ਬ੍ਰਿ. 5 : 304

**ਚਾਰਲਸ (ਪਹਿਲਾ–ਨੇਪਲਜ਼–ਸਿਸਲੀ)** : ਇਹ ਨੇਪਲਜ਼ ਅਤੇ ਸਿਸਲੀ ਦਾ ਬਾਦਸ਼ਾਹ ਅਤੇ ਐਨਜੋ ਦਾ ਕਾਊਂਟ ਸੀ। ਇਹ ਫ਼ਰਾਂਸ ਦੇ ਲੂਈ ਅੱਠਵੇਂ ਦਾ ਸੱਤਵਾਂ ਪੁੱਤਰ ਸੀ। ਇਸ ਦਾ ਜਨਮ ਮਾਰਚ, 1227 ਨੂੰ ਇਸ ਦੇ ਭਰਾ ਦੀ ਤਖ਼ਤ ਨਸ਼ੀਨੀ ਦੀ ਰਸਮ ਤੋਂ ਬਾਅਦ ਹੋਇਆ। ਬਚਪਨ ਵਿਚ ਇਸ ਦੇ ਪਿਤਾ ਦੀ ਮੌਤ ਹੋ ਜਾਣ ਕਾਰਨ ਇਸ ਦਾ ਪਾਲਣ-ਪੋਸ਼ਣ ਇਸ ਦੀ ਮਾਤਾ ਬਲਾਂਚ ਨੇ ਕੀਤਾ।

ਸੰਨ 1232 ਵਿਚ ਇਹ ਐਨਜ਼ੋ ਅਤੇ ਮੇਨ ਦਾ ਕਾਊਂਟ ਬਣਿਆ। ਸੰਨ 1245 ਵਿਚ ਇਹ ਪ੍ਰੋਵੈਂਸ ਦੀ ਵਾਰਸ ਬੀਅਤਰਿਸ ਨਾਲ ਸ਼ਾਦੀ ਕਰਵਾ ਕੇ ਉਥੋਂ ਦਾ ਕਾਊਂਟ ਬਣ ਗਿਆ। ਇਹ 1248 ਵਿਚ ਮਿਸਰ ਦੇ ਪਹਿਲੇ ਧਰਮ ਯੁੱਧ ਵਿਚ ਲੂਈ ਨਾਲ ਮਿਲ ਗਿਆ ਪਰੰਤੂ 1250 ਵਿਚ ਹਾਰ ਖਾਣ ਉਪਰੰਤ ਚਾਰਲਸ ਨੂੰ ਲੂਈ ਦੇ ਨਾਲ ਹੀ ਕੈਦ ਕਰ ਲਿਆ ਗਿਆ।

ਕੈਦ ਵਿਚੋਂ ਰਿਹਾ ਹੋਣ ਤੋਂ ਬਾਅਦ ਇਹ ਫ਼ਰਾਂਸ ਚਲਾ ਗਿਆ ਅਤੇ ਫਰੈਂਡਜ਼ ਦੇ ਕਾਊਂਟਾਂ ਨਾਲ ਬਾਦਸ਼ਾਹ ਦੇ ਖ਼ਿਲਾਫ਼ ਗੋਦਾਂ ਗੁੰਦਣੀਆਂ ਸ਼ੁਰੂ ਕਰ ਦਿੱਤੀਆਂ। ਇਸ ਨੇ ਜੇਨੋਆ ਨਾਲ ਮਿੱਤਰਤਾ ਗੰਢ ਕੇ ਇਟਲੀ ਵਿਚ ਪੱਛਮੀ ਰਸਤਿਆਂ ਉੱਤੇ ਆਪਣਾ ਅਧਿਕਾਰ ਜਮਾ ਲਿਆ। ਕਾਮਨ ਅਤੇ ਫਿਊਡਲ ਲਾਰਡ ਵਿਚ ਆਪਸੀ ਝਗੜੇ ਦੌਰਾਨ ਇਹ ਆਪਣੇ ਆਪ ਪੀਡਮਾਂਟ ਦੇ ਕਈ ਇਲਾਕਿਆਂ ਦਾ ਸੁਰੱਖਿਅਕ ਬਣ ਬੈਠਾ। ਪੀਡਮਾਂਟ ਅਤੇ ਪ੍ਰੋਵੈਂਸ ਵਿਚ ਬਗ਼ਾਵਤਾਂ ਨੂੰ ਦਬਾ ਦੇਣ ਤੋਂ ਬਾਅਦ ਇਸ ਦੀ ਸਥਿਤੀ ਮਜ਼ਬੂਤ ਹੋ ਗਈ।

ਸੰਨ 1262 ਵਿਚ ਜਦੋਂ ਪੋਪ ਅਰਬਨ ਚੌਥੇ ਨੇ ਇਟਲੀ ਵਿਚੋਂ ਹੋਅਨੈਸ਼ਟਾਓਫੈਨ ਦੀ ਸ਼ਕਤੀ ਖ਼ਤਮ ਕਰ ਦਿੱਤੀ ਤਾਂ ਚਾਰਲਸ ਨੂੰ ਪੋਪ ਵਲੋਂ ਨੇਪਲਜ਼ ਤੇ ਸਿਸਲੀ ਦਾ ਤਾਜ ਹਾਸਲ ਕਰਨ ਦਾ ਸੁਨਹਿਰੀ ਮੌਕਾ ਮਿਲ ਗਿਆ ਪਰ ਇਸ ਨੂੰ ਫ੍ਰੈਡਰਿਕ ਦੂਜੇ ਦੇ ਪੁੱਤਰ ਮੈਨਫ੍ਰੈਡ ਦੀ ਤਾਬੇਦਾਰੀ ਵਿਚ ਰਹਿਣਾ ਪਿਆ। ਇਸ ਅਧੀਨਗੀ ਤੋਂ ਛੁਟਕਾਰਾ ਪਾਉਣ ਲਈ ਉਸ ਨੇ 1266 ਵਿਚ ਬੈਨਾਵੈਂਟੋ ਦੀ ਲੜਾਈ ਵਿਚ ਮੈਨਫ੍ਰੈਡ ਨੂੰ ਮਾਰ ਦਿੱਤਾ।

ਦੋ ਸਾਲ ਬਾਅਦ 1268 ਵਿਚ ਇਸ ਨੇ ਫ੍ਰੈਡੱਰਿਕ ਦੇ ਆਖ਼ਰੀ ਪੁੱਤਰ ਕਾਨਰੈਡਿਨ ਨੂੰ ਟਾਲਯਾਕਾਟਸੋ (Taglicozzo) ਵਿਚ ਹਰਾ ਦਿੱਤਾ ਅਤੇ ਨੇਪਲਜ਼ ਲਿਆ ਕੇ ਕਤਲ ਕਰ ਦਿੱਤਾ। ਚਾਰਲਸ ਯੂਰਪ ਦੇ ਸ਼ਕਤੀਸ਼ਾਲੀ ਬਾਦਸ਼ਾਹਾਂ ਵਿਚੋਂ ਇੱਕ ਗਿਣਿਆ ਜਾਣ ਲੱਗ ਪਿਆ।

ਸੰਨ 1270 ਵਿਚ ਚਾਰਲਸ ਨੇ ਲੂਈ ਨੌਵੇਂ ਦੇ ਦੂਜੇ ਅਤੇ ਨਿਕਰਮਣ ਧਰਮ ਯੁੱਧ ਵਿਚ ਹਿੱਸਾ ਲਿਆ ਪਰੰਤੂ ਲੂਈ ਦੀ ਮੌਤ ਤੋਂ ਬਾਅਦ ਇਹ ਇਟਲੀ ਵਾਪਸ ਆ ਗਿਆ। 13 ਮਾਰਚ, 1282 ਵਿਚ ਪਾਲਰਮੋ ਵਿਖੇ ਸਿਸਲੀਅਨ ਵੈਸਪਰਜ਼ ਬਗ਼ਾਵਤ ਨਾਲ ਹਾਊਸ ਆਫ਼ ਐਨਜੋ ਅਤੇ ਹਾਊਸ ਆਫ਼ ਅਰਾਗਨ ਵਿਚ ਖਿਚੋਤਾਣ ਪੈਦਾ ਹੋ ਗਈ। ਨਤੀਜੇ ਵਜੋਂ ਫ਼ਰਾਂਸੀਸੀਆਂ ਨੂੰ ਸਿਸਲੀ ਵਿਚੋਂ ਕੱਢ ਦਿੱਤਾ। ਚਾਰਲਸ ਇਸ ਉਪੱਦਰ ਨੂੰ ਸਹਿਣ ਨਾ ਕਰ ਸਕਿਆ ਅਤੇ ਬਦਲਾ ਲੈਣ ਦਾ ਫੈਸਲਾ ਕੀਤਾ। ਦੋ ਲੜਾਈਆਂ ਵਿੱਚ ਹਾਰ ਖਾਣ ਤੋਂ ਬਾਅਦ ਇਹ ਤੀਜੀ ਵਾਰ ਨੇਪਲਜ਼ ਤੋਂ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਸੀ ਕਿ ਅਚਾਨਕ 7 ਜੂਨ, 1285 ਨੂੰ ਫਾਜ਼ਾ (Foggia) ਵਿਖੇ ਚਾਰਲਸ ਦੀ ਮੌਤ ਹੋ ਗਈ।

ਹ. ਪੁ. –ਐਵ. ਐਨ. 3 : 298

**ਚਾਰਲਸ (ਦੂਜਾ–ਇੰਗਲੈਂਡ)** : ਬਰਤਾਨੀਆ ਦਾ ਬਾਦਸ਼ਾਹ ਸੀ ਅਤੇ ਚਾਰਲਸ ਦੂਜੇ ਦਾ ਪੁੱਤਰ ਸੀ। ਇਸ ਦਾ ਜਨਮ 29 ਮਈ, 1630 ਨੂੰ ਲੰਡਨ ਵਿਖੇ ਹੈਨਰੀਟਾ ਮੇਰੀਆ ਦੀ ਕੁੱਖੋਂ ਹੋਇਆ। ਖ਼ਾਨਾ-ਜੰਗੀ ਕਾਰਨ ਪੜ੍ਹਾਈ ਵਿਚ ਵਿਘਨ ਪੈ ਗਿਆ ਪਰ ਇਸਨੇ ਪੈਰਿਸ ਵਿਚ ਜਾ ਕੇ ਆਪਣੀ ਪੜ੍ਹਾਈ ਜਾਰੀ ਰੱਖੀ।

30 ਜਨਵਰੀ 1649 ਨੂੰ ਆਪਣੇ ਪਿਤਾ ਦੀ ਮੌਤ ਤੋਂ ਪਿਛੋਂ ਇਸ ਦਾ ਸਕਾਟਲੈਂਡ ਦੇ ਕੁਝ ਭਾਗਾਂ ਅਤੇ ਇੰਗਲਿਸ਼ ਚੈਨਲ ਟਾਪੂਆਂ ਵਿਚ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਗਿਆ। 1 ਜਨਵਰੀ, 1651 ਵਿਚ ਸਕਾਟਲੈਂਡ ਵਿਖੇ ਸਕੋਨ ਦੀ ਥਾਂ ਤੇ ਬਾਦਸ਼ਾਹ ਦੇ ਤੌਰ



ਚਾਰਲਸ (ਦੂਜਾ—ਇੰਗਲੈਂਡ)

ਤੇ ਫਿਸ ਦੀ ਤਾਜਪੋਸ਼ੀ, ਦੀ ਰਸਮ ਅਦਾ ਕੀਤੀ ਗਈ। ਕਰਾਮਵੈੱਲ ਹੋਥੱ ਵਾਰਸੈਸਟਰ ਦੇ ਸਥਾਨ ਤੇ ਹਾਰ ਖਾਣ ਉਪਰੰਤ ਇਹ ਅਕਤੂਬਰ, 1651 ਵਿਚ ਫ਼ਰਾਂਸ ਪਰਤ ਗਿਆ। 1656 ਵਿਚ ਇਸ ਨੇ ਸਪੇਨ ਨਾਲ ਸੰਧੀ ਕਰ ਲਈ।

ਕਰਾਮਵੈੱਲ ਦੀ ਮੌਤ ਤੋਂ ਬਾਅਦ ਜਾਰਜਮਾਂਕ ਨੇ ਚਾਰਲਸ ਨਾਲ ਗਲਬਾਤ ਸ਼ੁਰੂ ਕਰ ਦਿੱਤੀ। ਜਾਰਜਮਾਂਕ ਦੇ ਕਹਿਣ ਉੱਤੇ 4 ਅਪ੍ਰੈਲ, 1660 ਨੂੰ ਚਾਰਲਸ ਨੇ ਬਰੇਡਾ ਦਾ ਐਲਾਨ ਕੀਤਾ। ਸੰਸਦ ਨੇ ਐਲਾਨ ਪ੍ਰਵਾਨ ਕਰਕੇ 8 ਮਈ, 1660 ਨੂੰ ਚਾਰਲਸ ਨੂੰ ਬਾਦਸ਼ਾਹ ਕਰਾਰ ਦਿੱਤਾ। 25 ਮਈ ਨੂੰ ਡਾਵਰ ਪਹੁੰਚਣ ਤੋਂ ਬਾਅਦ 29 ਮਈ ਨੂੰ ਲੰਡਨ ਪਹੁੰਚ ਗਿਆ।

ਚਾਰਲਸ ਅਤੇ ਜਾਰਜਮਾਂਕ ਨੇ ਮਿਲਕੇ ਸੰਸਦੀ ਸਰਕਾਰ ਦੀ ਸਥਾਪਨਾ ਕੀਤੀ। ਐਡਵਰਡ ਹਾਈਡ (Edward hyde) ਸੰਸਦ ਅਤੇ ਬਾਦਸ਼ਾਹ ਵਿਚਕਾਰ ਸੁਲ੍ਹਾ ਕਰਾਉਣ ਦਾ ਇੱਛੁਕ ਸੀ। ਆਮ ਮੁਆਫ਼ੀ ਦੇ ਵਿਸ਼ੇ ਤੇ ਪੇਸ਼ ਕੀਤੇ ਗਏ ਬਿਲ ਦੇ ਸਬੰਧ ਵਿਚ ਬਾਦਸ਼ਾਹ ਅਤੇ ਸੰਸਦ ਵਿਚਕਾਰ ਮਤਭੇਦ ਸੀ। ਅਖੀਰ ਕੁਝ ਵਿਅਕਤੀਆਂ ਨੂੰ ਫ਼ਾਂਸੀ ਜਾਂ ਕੈਦ ਦੀ ਸਜ਼ਾ ਦੇ ਕੇ ਬਾਕੀਆਂ ਨੂੰ ਮੁਆਫ਼ ਕਰ ਦਿੱਤਾ।

23 ਅਪ੍ਰੈਲ, 1661 ਨੂੰ ਚਾਰਲਸ ਦੀ ਤਖ਼ਤ-ਨਸ਼ੀਨੀ ਤੋਂ ਬਾਅਦ 8 ਮਈ, 1661 ਨੂੰ ਪਹਿਲੀ ਸੰਸਦ ਬੁਲਾਈ, ਜਿਸ ਨੂੰ ਪੁਨਰ-ਸਥਾਪਨਾ ਦੀ 'ਲਾਂਗ ਪਾਰਲੀਮੈਂਟ' ਕਿਹਾ ਜਾਂਦਾ ਹੈ। 19 ਮਈ, 1662 ਦੇ ਇਕਸਾਰਤਾ ਐਕਟ ਅਤੇ ਬੁੱਕ ਆਫ਼ ਕਾਮਨ ਪ੍ਰੇਅਰ ਦੀ ਵਿਰੋਧਤਾ ਕਰਨ ਵਾਲੇ 800 ਪਾਦਰੀਆਂ ਨੂੰ ਕਤਲ ਕਰਨ ਦਾ ਹੁਕਮ ਦਿੱਤਾ ਗਿਆ। 26 ਦਸੰਬਰ, 1662 ਦੇ ਡੈਕਲਾਰੇਸ਼ਨ ਆਫ਼ ਇਨਡਲਜੰਸ ਦੇ ਜਾਰੀ ਹੋਣ ਨਾਲ ਸੰਸਦ ਅਤੇ ਚਾਰਲਸ ਵਿਚਕਾਰ ਮਤਭੇਦ ਹੋ ਗਿਆ। ਚਾਰਲਸ ਦੇ 1662 ਦੇ ਐਕਟ ਆਫ਼ ਯੂਨੀਫਾਰਮਟੀ ਅਤੇ ਪ੍ਰੈਸ ਉੱਤੇ ਲਾਈ ਪਾਬੰਦੀ ਦਾ ਵਿਰੋਧ ਕੀਤਾ ਗਿਆ।

ਚਾਰਲਸ ਨੇ ਵਿਦੇਸ਼ੀ ਨੀਤੀ ਦਾ ਆਧਾਰ ਧਾਰਮਿਕ ਦੀ ਥਾਂ ਵਿਆਹ ਸ਼ਾਦੀ ਬਣਾ ਦਿੱਤਾ। ਸਪੇਨ ਨਾਲ ਸੁਲ੍ਹਾ ਕਰ ਲਈ। ਪੁਰਤਗਾਲ ਦੀ ਰਾਜਕੁਮਾਰੀ ਕੈਥੇਰੀਨ ਆਫ਼ ਬਰਗੰਜ਼ ਨਾਲ ਵਿਆਹ ਕਰਵਾ ਕੇ ਟੇਂਜ਼ੀਅਰ ਅਤੇ ਬੰਬਈ ਦੇ ਇਲਾਕੇ ਪ੍ਰਾਪਤ ਕੀਤੇ। ਸੰਨ 1662 ਵਿਚ ਡਨਕਰਕ ਲੂਈ ਚੌਦਵੇਂ ਨੂੰ ਵੇਚ ਦਿੱਤਾ। ਸੰਨ 1665 ਵਿਚ ਹਾਲੈਂਡ ਨਾਲ ਲੜਾਈ ਵਿਚ ਚਾਦਮ ਦੇ ਸਥਾਨ ਉਤੇ ਹਾਰ ਗਿਆ। ਪਰ ਆਰਥਕ ਹਾਲਤ ਤੋਂ ਮਜਬੂਰ ਹੋ ਕੇ 1667 ਵਿਚ ਹਾਲੈਂਡ ਨਾਲ ਸੁਲ੍ਹਾ ਕਰ ਲਈ। ਸੰਸਦ ਦੇ ਪ੍ਰਭਾਵ ਤੋਂ ਮੁਕਤ ਹੋਣ ਲਈ ਕੈਥੋਲਿਕਾਂ ਅਤੇ ਚਰਚ ਆਫ਼ ਇੰਗਲੈਂਡ ਨੂੰ ਮੰਨਣ ਵਾਲਿਆਂ ਨਾਲ ਸੁਲ੍ਹਾ ਕਰਨ ਬਾਰੇ ਸੋਚਿਆ ਕਿਉਂਕਿ ਉਹ ਕੈਥੋਲਿਕ ਧਰਮ ਦਾ ਹਾਮੀ ਸੀ। 22 ਮਈ, 1670 ਵਿਚ ਧਾਰਮਿਕ ਅਤੇ ਹੋਰ ਮੰਤਵਾਂ ਲਈ ਫ਼ਰਾਂਸ ਦੇ ਲੂਈ ਚੌਦਵੇਂ ਨਾਲ ਡਾਵਰ ਦੀ ਗੁਪਤ ਸੰਧੀ ਕੀਤੀ।

ਸੰਨ 1672 ਵਿਚ ਇੰਗਲੈਂਡ ਦੀ ਹਾਲੈਂਡ ਨਾਲ ਲੜਾਈ ਸਮੇਂ ਚਾਰਲਸ ਨੇ ਡੈਕਲਾਰੇਸ਼ਨ ਆਫ਼ ਇਨਡਲਜੰਸ ਲਾਗੂ ਕੀਤਾ ਪਰ ਸੰਸਦ ਨੇ ਇਸ ਨੂੰ ਖ਼ਤਮ ਕਰਕੇ ਟੈਸਟ ਐਕਟ ਪਾਸ ਕਰ ਦਿੱਤਾ। 1674 ਵਿਚ ਹਾਲਾਤ ਤੋਂ ਮਜਬੂਰ ਹੋ ਕੇ ਹਾਲੈਂਡ ਨਾਲ ਇਸ ਨੇ ਸੁਲ੍ਹਾ ਕਰ ਲਈ।

ਸੰਨ 1679 ਵਿਚ ਅਰਲ ਆਫ਼ ਡੈਨਬੀ ਨੂੰ ਸੰਸਦ ਵਲੋਂ ਹਟਾਏ ਜਾਣ ਤੇ ਚਾਰਲਸ ਨੇ ਸੰਸਦ ਨੂੰ ਭੰਗ ਕਰ ਦਿਤਾ। ਨਵੀਂ ਸੰਸਦ ਨੂੰ ਵੀ ਬੁਲਾਏ ਜਾਣ ਤੋਂ ਕੁਝ ਮਹੀਨਿਆਂ ਬਾਅਦ ਹੀ ਭੰਗ ਕਰ ਦਿੱਤਾ। ਇਸ ਤੋਂ ਬਾਅਦ ਅਕਤੂਬਰ, 1680 ਦੀ ਸੰਸਦ ਨੇ ਜੇਮਜ਼ ਦੇ ਤਖ਼ਤ ਪ੍ਰਾਪਤੀ ਦੇ ਹੱਕ ਨੂੰ ਖ਼ਤਮ ਕਰਕੇ ਚਾਰਲਸ ਦੇ ਨਜਾਇਜ਼ ਪੁੱਤਰ ਡਿਊਕ ਆਫ਼ ਮਨਮਾਥ ਨੂੰ ਤਖ਼ਤ ਦਾ ਵਾਰਸ ਮੰਨ ਲਿਆ। ਇਸ ਸਮੇਂ ਵਿਗ ਅਤੇ ਟੋਰੀ ਦੋ ਪਾਰਟੀਆਂ ਹੋਂਦ ਵਿਚ ਆਈਆਂ।

ਮਾਰਚ, 1681 ਦੀ ਸੰਸਦ ਵਿਚ ਜੇਮਜ਼ ਦੇ ਉਤਰਾਧਿਕਾਰ ਦਾ ਵਿਰੋਧ ਹੋਣ ਤੇ ਇਸ ਨੂੰ ਭੰਗ ਕਰ ਦਿੱਤਾ। ਇਸ ਤੋਂ ਬਾਅਦ ਚਾਰਲਸ ਨੇ ਬਿਨਾਂ ਸੰਸਦ ਹਕੂਮਤ ਕਰਨੀ ਸ਼ੁਰੂ ਕਰ ਦਿੱਤੀ। ਵਿਗ ਪਾਰਟੀ ਦਾ ਵਿਰੋਧ ਕੀਤਾ ਅਤੇ ਇਸ ਦੇ ਨੇਤਾਵਾਂ ਨੂੰ ਫ਼ਾਂਸੀ ਦੀ ਸਜ਼ਾ ਦੇ ਦਿੱਤੀ। ਚਾਰਲਸ ਨੇ ਫ਼ਰਾਂਸ ਨਾਲ ਦੁਬਾਰਾ ਗੁਪਤ-ਸੰਧੀ ਕਰ ਲਈ। ਉਸ ਨੇ ਪੂਰਨ ਕੈਥੋਲਿਕ ਗ੍ਰਹਿਣ ਕਰ ਲਿਆ। 6 ਫਰਵਰੀ, 1685 ਈ. ਨੂੰ ਬਹੁਤ ਜ਼ਿਆਦਾ ਬੀਮਾਰ ਹੋਣ ਨਾਲ ਲੰਡਨ ਦੇ ਵਾਈਟ ਹਾਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪ੍ਰ.—ਐਨ. ਬ੍ਰਿ. 5: 307

**ਚਾਰਲਸ (ਦੂਜਾ—ਸਪੇਨ)** : ਸਪੇਨ ਦਾ ਇਹ ਬਾਦਸ਼ਾਹ ਫਿਲਿਪ ਚੌਥੇ ਦਾ ਪੁੱਤਰ ਸੀ, ਜਿਸ ਦਾ ਜਨਮ 11 ਨਵੰਬਰ, 1661 ਨੂੰ ਮੈਡਰਿਡ ਵਿਖੇ ਫਿਲਿਪ ਚੌਥੇ ਦੀ ਦੂਜੀ ਪਤਨੀ ਆਸਟ੍ਰੀਆ ਦੀ ਮੇਰੀਆ ਐਨਾ ਦੀ ਕੁੱਖੋਂ ਹੋਇਆ। ਇਹ ਸਪੇਨ ਦੇ ਹੈਬਸਬਰਗ ਘਰਾਣੇ ਦਾ ਆਖ਼ਰੀ ਬਾਦਸ਼ਾਹ ਸੀ।

ਆਪਣੇ ਪਿਤਾ ਦੀ ਮੌਤ ਤੋਂ ਬਾਅਦ 1665 ਵਿਚ ਇਹ ਬਾਦਸ਼ਾਹ ਬਣਿਆ ਪਰ ਬਚਪਨ ਤੋਂ ਹੀ ਕਮਜ਼ੋਰ ਅਤੇ ਬੀਮਾਰ ਹੋਣ ਕਾਰਨ ਇਹ ਖ਼ੁਦ ਰਾਜ ਕਰਨ ਦੇ ਯੋਗ ਨਹੀਂ ਸੀ। ਇਸ ਕਰਕੇ ਇਸ ਦੇ



ਚਾਰਲਸ (ਦੂਜਾ—ਸਪੇਨ)

ਬਾਲਗ ਹੋਣ ਤੱਕ ਲਗਾਤਾਰ ਦਸ ਸਾਲ ਇਸ ਦੀ ਮਾਤਾ ਨੇ ਪ੍ਰਬੰਧ ਦੀ ਵਾਗਡੋਰ ਸੰਭਾਲੀ।

ਸੰਨ 1675 ਵਿਚ ਇਸ ਨੇ ਹਕੂਮਤ ਆਪਣੇ ਹੱਥ ਵਿਚ ਲੈ ਲਈ ਪਰ ਇਹ ਇਕ ਸਿਫਰ ਤੋਂ ਵੱਧ ਕੁਝ ਵੀ ਨਹੀਂ ਸੀ। ਇਸ ਦੀ ਆਪਣੀ ਸਰਕਾਰ ਸਮੇਂ ਦੋ ਪ੍ਰਮੁੱਖ ਸਮੱਸਿਆਵਾਂ ਸ਼ਾਹਮਣੇ ਆਈਆਂ। ਪਹਿਲੀ ਸਮੱਸਿਆ ਫ਼ਰਾਂਸ ਦੇ ਲੂਈ ਚੌਦਵੇਂ ਦੇ ਵਿਰੋਧ ਨਾਲ ਸਬੰਧਤ ਸੀ, ਜੋ 1697 ਦੀ ਰਾਈਸਵਾਈਕ (Ryswigk) ਦੀ ਸੰਧੀ ਨਾਲ ਸਮਾਪਤ ਹੋ ਗਈ। ਦੂਜੀ ਸਮੱਸਿਆ ਇਸ ਦੇ ਰਾਜ ਦੇ ਆਖਰੀ ਤਿੰਨ ਸਾਲਾਂ ਦੌਰਾਨ ਉਤਰਾਧਿਕਾਰ ਦੇ ਸਵਾਲ ਬਾਰੇ ਸੀ ਕਿਉਂਕਿ ਚਾਰਲਸ ਨੇ 1679 ਵਿਚ ਮੇਰੀਆ ਲੁਈਜ਼ਾ ਅਤੇ 1689 ਵਿਚ ਮਾਰੀਆਨਾ ਨਾਲ ਸ਼ਾਦੀ ਕਰਵਾਈ ਪਰ ਕਿਸੇ ਦੇ ਕੋਈ ਬੱਚਾ ਨਹੀਂ ਸੀ। ਇਸ ਕਰਕੇ ਸ਼ਾਹੀ ਦਰਬਾਰ ਵਿਚ ਇਸ ਸਵਾਲ ਬਾਰੇ ਆਸਟ੍ਰੀਆ ਅਤੇ ਫ਼ਰਾਂਸ ਦੀਆਂ ਪਾਰਟੀਆਂ ਵਿਚ ਖਿੱਚੋਤਾਣ ਬਣੀ ਰਹਿੰਦੀ ਸੀ। ਇਨ੍ਹਾਂ ਦੋਹਾਂ ਪਾਰਟੀਆਂ ਦੀ ਦੁਸ਼ਮਣੀ ਉਤਰਾਧਿਕਾਰ ਦੇ ਮਾਮਲੇ ਵਿਚ ਜਦੋਂ ਆਪਣੀ ਪੂਰੀ ਸਿਖਰ ਦੇ ਪਹੁੰਚ ਗਈ ਤਾਂ ਦੋਹਾਂ ਗੁੱਟਾਂ ਨੇ ਅਭਾਗੇ ਬਾਦਸ਼ਾਹ ਦੀ ਮਦਦ ਪ੍ਰਾਪਤ ਕਰਨ ਲਈ ਹਰ ਯੋਗ ਅਯੋਗ ਸਾਧਨ ਦੀ ਵਰਤੋਂ ਕਰਨ ਲਈ ਨਿਰ-ਸੰਕੋਚਤਾ ਤੋਂ ਕੰਮ ਲੈਣਾ ਸ਼ੁਰੂ ਕਰ ਦਿੱਤਾ। ਬਾਦਸ਼ਾਹ ਨੇ ਦਰਬਾਰ ਵਿਚ ਉਕਤ ਮਾਮਲਾ ਉਠਾਇਆ ਅਤੇ ਅਸਲੀਅਤ ਦਾ ਪਤਾ ਕਰਕੇ ਪ੍ਰਦੇਸ਼ਕ ਰੱਖਿਆ ਦਾ ਫੈਸਲਾ ਕੀਤਾ ਪਰ ਇਹ ਆਪਣੇ ਇਸ ਆਖਰੀ ਉਦੇਸ਼ ਵਿਚ ਅਸਫ਼ਲ ਰਿਹਾ, ਕਿਉਂਕਿ ਮਰਨ ਸਮੇਂ ਇਸ ਤੋਂ ਸਪੇਨ ਦਾ ਤਖ਼ਤ ਲੂਈ ਚੌਦਵੇਂ ਦੇ ਪੋਤੇ ਦੇ ਹੱਕ ਵਿਚ ਛੱਡਣ ਲਈ ਵਸੀਅਤ ਉੱਤੇ ਦਸਤਖ਼ਤ ਕਰਵਾ ਲਏ ਗਏ। ਨਤੀਜੇ ਵਜੋਂ 1 ਨਵੰਬਰ, 1700 ਨੂੰ ਮੈਡਰਿਡ ਵਿਖੇ ਇਸ ਦੀ ਮੌਤ ਹੋ ਗਈ ਤੇ ਬਾਅਦ ਵਿਚ ਸਪੇਨ ਦੇ ਉਤਰਾਧਿਕਾਰ ਬਾਰੇ ਲੜਾਈ ਸ਼ੁਰੂ ਹੋ ਗਈ।

ਹ. ਪੁ.—ਐਨ. ਬ੍ਰਿ. 5 : 311; ਐਵ. ਐਨ. 3: 301

**ਚਾਰਲਸ (ਦੂਜਾ—ਨੇਪਲਜ਼—ਸਿਸਲੀ)** : ਨੇਪਲਜ਼ ਅਤੇ ਸਿਸਲੀ ਦੇ ਬਾਦਸ਼ਾਹ ਚਾਰਲਸ ਦੂਜੇ ਦਾ ਜਨਮ 1254 ਵਿਚ ਨੇਪਲਜ਼ ਅਤੇ ਸਿਸਲੀ ਦੇ ਬਾਦਸ਼ਾਹ ਚਾਰਲਸ ਪਹਿਲੇ ਦੇ ਘਰ ਹੋਇਆ। ਸੰਨ 1270 ਵਿਚ ਇਸ ਦਾ ਵਿਆਹ ਹੰਗਰੀ ਦੇ ਸਟੀਫਨ ਪੰਜਵੇਂ ਦੀ ਲੜਕੀ ਮੇਰੀ ਨਾਲ ਹੋਇਆ। ਸੰਨ 1285 ਵਿਚ ਉਸ ਦੇ ਪਿਤਾ ਦੀ ਮੌਤ ਤੋਂ ਪਹਿਲਾਂ 5 ਜੂਨ, 1284 ਵਿਚ ਨੇਪਲਜ਼ ਵਿਖੇ ਸਮੁੰਦਰੀ ਲੜਾਈ ਵਿਚ ਹਾਰ ਖਾਣ ਕਰਕੇ ਅਰਾਗਾਨ ਦੇ ਪੈਡਰੋ ਤੀਜੇ ਨੇ ਇਸ ਨੂੰ ਕੈਦ ਕਰ ਲਿਆ। ਬਾਅਦ ਵਿਚ 4 ਅਕਤੂਬਰ, 1288 ਵਿਚ ਕਾਨਫਰਾਕ ਦੀ ਸੰਧੀ ਨਾਲ ਇਸ ਨੂੰ ਇਸ ਸ਼ਰਤ ਤੇ ਰਿਹਾ ਕਰ ਦਿੱਤਾ ਕਿ ਉਹ ਨੇਪਲਜ਼ ਆਪਣੇ ਕੋਲ ਰੱਖੇਗਾ ਅਤੇ ਸਿਸਲੀ ਅਰਾਗਾਨ (Aragon) ਵਾਲਿਆਂ ਨੂੰ ਦੇਵੇਗਾ। 29 ਮਈ, 1289 ਨੂੰ ਪੋਪ ਨਿਕੋਲਸ ਚੌਥੇ ਨੇ ਉਸ ਨੂੰ ਇਨ੍ਹਾਂ ਸ਼ਰਤਾਂ ਤੋਂ ਮੁਕਤ ਕਰ ਦਿੱਤਾ ਅਤੇ ਦੋਹਾਂ ਸਿਸਲੀਆਂ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਇਸ ਤੋਂ ਇਲਾਵਾ ਆਰਗਾਨੀਆਂ ਵਿਰੁੱਧ ਲੜਾਈ ਵਿਚ ਜੋ ਕਿ ਦੁਬਾਰਾ ਸਿਸਲੀ ਅਤੇ ਨੇਪਲਜ਼ ਪ੍ਰਾਪਤ ਕਰਨਾ ਚਾਹੁੰਦੇ ਸਨ, ਚਾਰਲਸ ਦੀ ਮਦਦ ਕੀਤੀ। ਵਾਸਤਵ ਵਿਚ ਅਰਾਗਾਨ ਦਾ ਅਲਫਾਸੋਂ ਤੀਜਾ ਅਤੇ ਉਸਦਾ ਉਤਰਾਧਿਕਾਰੀ ਜੇਮਜ਼ ਦੂਜਾ ਸਿਸਲੀ ਨੂੰ ਹਰ ਕੀਮਤ ਤੇ ਪ੍ਰਾਪਤ ਕਰਨਾ ਚਾਹੁੰਦੇ ਸਨ। ਪੋਪ ਨੇ ਅਲਫਾਸੋਂ ਤੇ ਜ਼ੋਰ ਪਾ ਕੇ ਉਸ ਨੂੰ ਇਸ ਗੱਲ ਲਈ ਰਾਜ਼ੀ ਕਰ ਲਿਆ ਕਿ ਉਹ ਆਪਣੇ ਭਰਾ ਜੇਮਜ਼ ਦੀ ਸਹਾਇਤਾ ਲਈ ਸਿਸਲੀ ਵਿਖੇ ਭੇਜੀ ਫ਼ੌਜ ਵਾਪਸ ਬੁਲਾ ਲਵੇ ਪਰ 1291 ਵਿਚ ਅਰਾਗਾਨ ਦੇ ਅਲਫਾਸੋਂ ਅਤੇ 1292 ਵਿਚ ਪੋਪ ਦੀ ਮੌਤ ਨਾਲ ਹਾਲਾਤ ਬਦਲ ਗਏ।

ਅਲਫਾਸੋਂ ਦੇ ਔਲਾਦ ਨਹੀਂ ਸੀ। ਇਸ ਕਰਕੇ ਅਲਫਾਸੋਂ ਦੀ ਮੌਤ ਤੋਂ ਬਾਅਦ ਜੇਮਜ਼ ਨੇ ਤੁਰੰਤ ਆਰਾਗਾਨ ਤੇ ਕਬਜ਼ਾ ਕਰ ਲਿਆ ਅਤੇ ਸਿਸਲੀ ਨੂੰ ਆਪਣੇ ਭਰਾ ਫ੍ਰੈਡੱਰਿਕ ਦੂਜੇ ਦੇ ਹਵਾਲੇ ਕਰ ਦਿੱਤਾ।

ਨਵੇਂ ਪੋਪ ਬਾਨੀਫੇਸ ਅੱਠਵੇਂ ਨੇ ਅਹੁਦਾ ਸੰਭਾਲਿਆ। ਇਸ ਨੂੰ ਚਾਰਲਸ ਦੀ ਮਦਦ ਪ੍ਰਾਪਤ ਸੀ। ਜੇਮਜ਼ 1295 ਵਿਚ ਪੋਪ ਬਾਨੀਫੇਸ ਅੱਠਵੇਂ ਨਾਲ ਨੇਪਲਜ਼ ਦੀ ਸੰਧੀ ਦੁਆਰਾ ਇਸ ਗੱਲ ਲਈ ਰਜ਼ਾਮੰਦ ਹੋ ਗਿਆ ਕਿ ਉਹ ਸਿਸਲੀ ਵਾਪਸ ਚਰਚ ਦੇ ਹਵਾਲੇ ਕਰ ਦੇਵੇਗਾ ਪਰ ਸਿਸਲੀ ਵਾਲਿਆਂ ਨੂੰ ਇਹ ਮਨਜ਼ੂਰ ਨਹੀਂ ਸੀ। ਉਨ੍ਹਾਂ ਨੇ ਆਪਣੇ ਆਪ ਜੇਮਜ਼ ਨੂੰ ਅਪ੍ਰਵਾਨ ਕਰ ਕੇ ਉਸ ਦੇ ਭਰਾ ਫ੍ਰੈਡੱਰਿਕ ਨੂੰ ਆਪਣਾ ਰਾਜਾ ਮੰਨ ਲਿਆ। ਚਾਰਲਸ ਇਸ ਗੱਲ ਨੂੰ ਸਹਿਣ ਨਾ ਕਰ ਸਕਿਆ। ਸਿੱਟੇ ਵਜੋਂ ਚਾਰਲਸ ਨੇ ਆਪਣੇ ਸਾਲੇ ਚਾਰਲਸ ਡੀ ਵਾਲਵਾ ਅਤੇ ਜੇਮਜ਼ ਦੂਜੇ ਨਾਲ ਮਿਲ ਕੇ ਫ੍ਰੈਡੱਰਿਕ ਵਿਰੁੱਧ ਲੜਾਈ ਛੇੜ ਦਿੱਤੀ। ਇਹ ਲੜਾਈ 1302 ਤਕ ਚਲਦੀ ਰਹੀ ਤੇ ਅੰਤ 2 ਅਗਸਤ, 1302 ਨੂੰ ਕਾਲਟਾ ਬੈਲੱਓਟਾ ਨਾਲ ਲੜਾਈ ਬੰਦ ਹੋ ਗਈ। ਇਸ ਸੰਧੀ ਅਨੁਸਾਰ ਚਾਰਲਸ ਦੂਜੇ ਨੇ ਸਿਸਲੀ ਫ੍ਰੈਡੱਰਿਕ ਦੇ ਹਵਾਲੇ ਕਰ ਦਿੱਤਾ। ਇਸ ਤੋਂ ਇਲਾਵਾ ਆਪਣੀ ਲੜਕੀ ਅਲੀਓਨੋਰਾ ਦਾ ਵਿਆਹ ਫ੍ਰੈਡੱਰਿਕ ਨਾਲ ਕਰ ਦਿੱਤਾ।

ਇਸ ਯੁੱਧ ਦਾ ਚਾਰਲਸ ਦੀ ਆਰਥਕ ਹਾਲਤ ਉੱਤੇ ਬੜਾ ਅਸਰ ਪਿਆ। ਇਸ ਤੋਂ ਬਾਅਦ ਉਸ ਨੇ ਇਟਲੀ ਵਿਚ ਆਪਣੀ ਸ਼ਕਤੀ ਸਥਾਪਤ ਕਰਨ ਲਈ ਪੂਰਾ ਜ਼ੋਰ ਲਾਇਆ। ਉਹ ਹੰਗਰੀ ਨਾਲ ਆਪਣੇ ਸਬੰਧ ਸਥਾਪਤ ਕਰਨ ਵਿਚ ਵੀ ਸਫ਼ਲ ਹੋ ਗਿਆ। ਜਦੋਂ 1290 ਵਿਚ ਉਸ ਦਾ ਭਣਵਈਆ ਲਾਸਜਲੋ ਚੌਥਾ ਬੇਔਲਾਦ ਹੀ ਮਰ ਗਿਆ ਤਾਂ ਚਾਰਲਸ ਨੇ ਆਪਣੇ ਵੱਡੇ ਪੁੱਤਰ ਚਾਰਲਸ ਮਾਰਟਲ ਨੂੰ ਹੰਗਰੀ ਦਾ ਬਾਦਸ਼ਾਹ ਬਣਾ ਦਿੱਤਾ। ਸੰਨ 1295 ਵਿੱਚ ਚਾਰਲਸ ਮਾਰਟਨ ਦੀ ਮੌਤ ਤੋਂ ਬਾਅਦ ਚਾਰਲਸ ਦੂਜੇ ਦੀ ਕੂਟਨੀਤੀ ਅਤੇ ਪੋਪ ਦੀ ਮਦਦ ਨਾਲ ਚਾਰਲਸ ਦੇ ਪੋਤੇ ਚਾਰਲਸ ਰਾਬਰਟ ਨੂੰ ਹੰਗਰੀ ਦੇ ਲੋਕਾਂ ਨੇ ਆਪਣਾ ਰਾਜਾ ਮੰਨ ਲਿਆ। ਇਸ ਤੋਂ ਬਾਅਦ ਨੇਪਲਜ ਵਿਖੇ 5 ਮਈ, 1309 ਵਿਚ ਚਾਰਲਸ ਦੂਜੇ ਦੀ ਮੌਤ ਹੋ ਗਈ ਅਤੇ ਉਸ ਦੇ ਤੀਜੇ ਪੁੱਤਰ ਰਾਬਰਟ ਨੇ ਰਾਜ ਭਾਗ ਸੰਭਾਲਿਆ।

ਹ. ਪੁ.—ਐਨ. ਬ੍ਰਿ. 5 : 310

**ਚਾਰਲਸ (ਦੂਜਾ—ਰੋਮ)** : ਇਸ ਨੂੰ 'ਚਾਰਲਸ ਦੀ ਬਾਲੜ' ਵੀ ਕਿਹਾ ਜਾਂਦਾ ਹੈ। ਰੋਮ ਦੇ ਸ਼ਹਿਨਸ਼ਾਹ ਅਤੇ ਫ਼ਰਾਂਸ ਦੇ ਇਸ ਬਾਦਸ਼ਾਹ ਦਾ ਜਨਮ ਜਰਮਨੀ ਵਿਚ 13 ਜੂਨ 823 ਵਿਚ ਬਾਦਸ਼ਾਹ



ਚਾਰਲਸ (ਦੂਜਾ—ਰੋਮ)

ਲੂਈ ਪਹਿਲੇ ਦੀ ਪਾਇਸ ਦੇ ਘਰ ਹੋਇਆ। ਇਸ ਦੀ ਮਾਂ ਦਾ ਨਾਂ ਜੂਡਿਥ ਸੀ ਜੋ ਕਿ ਲੂਈ ਪਹਿਲੇ ਦੀ ਦੂਜੀ ਪਤਨੀ ਸੀ।

ਚਾਰਲਸ ਦੇ ਪੈਦਾ ਹੋਣ ਤੋਂ ਪਹਿਲਾਂ ਇਸ ਦੇ ਪਿਤਾ ਨੇ ਆਪਣੇ ਰਾਜ ਨੂੰ ਵੱਡੇ ਤਿੰਨ-ਪੁੱਤਰਾਂ—ਪੈਪਿਨ, ਲੋਥੇਅਰ ਅਤੇ ਲੂਈ ਵਿਚ ਵੰਡ ਦਿੱਤਾ। ਚਾਰਲਸ ਦੇ ਪੈਦਾ ਹੋਣ ਨਾਲ ਇਸ ਦੇ ਮਤ੍ਰੇਏ ਭਰਾਵਾਂ ਨੂੰ ਆਪਣੇ ਰਾਜ ਦਾ ਕੁੱਝ ਹਿੱਸਾ ਹੱਥੋਂ ਜਾਂਦਾ ਦਿਖਾਈ ਦਿਤਾ। ਉਨ੍ਹਾਂ ਅੰਦਰ ਚਾਰਲਸ ਪ੍ਰਤਿ ਈਰਖਾ ਪੈਦਾ ਹੋ ਗਈ। ਉਹ ਵਿਰਾਸਤ ਵਿਚੋਂ ਚਾਰਲਸ ਨੂੰ ਹਿੱਸਾ ਦੇਣ ਲਈ ਦੁਬਾਰਾ ਵੰਡ ਨਹੀਂ ਕਰਨਾ ਚਾਹੁੰਦੇ ਸਨ ਜਿਸ ਦੇ ਸਿੱਟੇ ਵਜੋਂ 838 ਦੀ ਖਾਨਾਜੰਗੀ ਨੇ ਜਨਮ ਲਿਆ।

ਸੰਨ 840 ਵਿਚ ਆਪਣੇ ਪਿਤਾ ਲੂਈ ਪਹਿਲੇ ਦੀ ਮੌਤ ਤੋਂ ਬਾਅਦ ਚਾਰਲਸ ਰਾਜਾ ਬਣਿਆ। ਇਸ ਸਮੇਂ ਉਸ ਨੂੰ ਆਪਣੇ ਮਤ੍ਰੇਏ ਭਰਾ ਲੋਥੇਅਰ ਅਤੇ ਆਪਣੇ ਭਤੀਜੇ ਪੈਪਿਨ ਦੂਜੇ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਲੋਥੇਅਰ, ਸ਼ਾਰਲਮਾਨੀ ਦੇ ਸਾਰੇ ਫ੍ਰੈਂਕਿਸ ਰਾਜ ਉੱਤੇ ਆਪਣਾ ਅਧਿਕਾਰ ਸਮਝਦਾ ਸੀ। ਪੈਪਿਨ ਦੂਜਾ (ਪੈਪਿਨ ਪਹਿਲੇ ਦਾ ਪੁੱਤਰ) ਵੀ ਆਪਣੇ ਪਿਤਾ ਵਲੋਂ ਵਿਰਸੇ ਵਿਚ ਮਿਲੇ ਇਲਾਕੇ ਐਕਵਾਟੇਨ ਉੱਤੇ ਆਪਣੀ ਪ੍ਰਭੁਤਾ ਕਾਇਮ ਰੱਖਣੀ ਚਾਹੁੰਦਾ ਸੀ। ਚਾਰਲਸ ਨੇ ਆਪਣੇ ਮਤ੍ਰੇਏ ਭਰਾ 'ਲੂਈ ਦੀ ਜਰਮਨ' ਨਾਲ ਗਠਜੋੜ ਕਰਕੇ ਲੋਥੇਅਰ ਅਤੇ ਪੈਪਿਨ ਦੂਜੇ ਉੱਤੇ ਹਮਲਾ ਕਰ ਦਿੱਤਾ। ਉਨ੍ਹਾਂ ਨੂੰ 841 ਵਿਚ ਫੋਂਟਵਾਂ ਦੇ ਸਥਾਨ ਤੇ ਹਰਾਇਆ। ਅਗਸਤ, 843 ਵਿਚ ਵਰਡਨ ਦੀ ਸੰਧੀ ਦੁਆਰਾ ਲੂਈ ਨੂੰ ਜਰਮਨੀ, ਲੋਥੇਅਰ ਨੂੰ ਲੋਰੇਨ ਅਤੇ ਇਟਲੀ ਅਤੇ ਚਾਰਲਸ ਨੂੰ ਫ਼ਰਾਂਸ ਦਾ ਮੌਜੂਦਾ ਖੇਤਰ ਅਤੇ ਸਪੇਨ ਦਾ ਕੁਝ ਹਿੱਸਾ ਮਿਲ ਗਿਆ। ਪੈਪਿਨ ਦੂਜੇ ਨੂੰ ਵੰਚਿਤ ਕਰ ਦਿੱਤਾ ਗਿਆ।

ਫ਼ਰਾਂਸ ਦੇ ਰਾਜਕਾਲ ਸਮੇਂ 844 ਤੋਂ ਬਾਅਦ ਚਾਰਲਸ ਨੂੰ ਨਾਰਮਨਾਂ ਦੇ ਸਖਤ ਹਮਲਿਆਂ ਦਾ ਸਾਹਮਣਾ ਕਰਨਾ ਪਿਆ ਪਰ ਨਾਰਮਨਾਂ ਦੇ ਖਤਰੇ ਨਾਲ ਚਾਰਲਸ ਦੀ ਇਕ ਹੋਰ ਮੁਸ਼ਕਲ ਹੱਲ ਹੋ ਗਈ। ਇਸ ਦੌਰਾਨ ਉਸ ਨੇ ਐਕਵਾਟੇਨ ਦੇ ਲੋਕਾਂ ਨੂੰ ਪੈਪਿਨ ਦੂਜੇ ਦੀ ਤਾਬੇਦਾਰੀ ਤੋਂ ਵੀ ਛੁਟਕਾਰਾ ਦਿਵਾ ਦਿੱਤਾ। ਸੰਨ 855 ਵਿਚ ਉਸ ਨੇ ਆਪਣੇ ਪੁੱਤਰ ਚਾਰਲਸ ਨੂੰ ਇਥੋਂ ਦਾ ਰਾਜਾ ਬਣਾ ਦਿੱਤਾ। ਚਾਰਲਸ ਨੇ ਨਾਰਮਨਾ ਦੇ ਹਮਲਿਆਂ ਨੂੰ ਰੋਕਣ ਲਈ ਸਥਾਨਕ ਫ਼ੌਜੀ ਨੇਤਾਵਾਂ ਦੀ ਹਮਾਇਤ ਪ੍ਰਾਪਤ ਕੀਤੀ।

ਸੰਨ 858 ਵਿਚ 'ਲੂਈ ਦੀ ਜਰਮਨ' ਨੇ ਚਾਰਲਸ ਦੀ ਹਕੂਮਤ ਉੱਤੇ ਹਮਲਾ ਕਰ ਦਿੱਤਾ ਪਰ ਪਾਦਰੀਆਂ ਦੀ ਵਫ਼ਾਦਾਰੀ ਨਾਲ ਚਾਰਲਸ ਬਚ ਗਿਆ। ਬ੍ਰਿਟਨੀਆਂ ਨੇ ਵੀ ਉਸ ਵਿਰੁੱਧ ਬਗਾਵਤਾਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਚਾਰਲਸ ਨੂੰ ਕ੍ਰਮਵਾਰ 845 ਵਿਚ ਬੈਲਨ ਅਤੇ 851 ਵਿਚ ਜੁਵਾਰਡੀਲ ਦੇ ਸਥਾਨਾਂ ਤੇ ਹਰਾਇਆ। ਸੰਨ 860 ਵਿਚ ਚਾਰਲਸ ਨੇ ਆਪਣੇ ਭਤੀਜੇ ਚਾਰਲਸ ਆਫ਼ ਪ੍ਰਾਵੈਂਸ ਦੀ ਹਕੂਮਤ ਨੂੰ ਆਪਣੇ ਕਬਜ਼ੇ ਵਿਚ ਲੈਣ ਦੀ ਕੋਸ਼ਿਸ਼ ਕੀਤੀ ਪਰ ਪੂਰੀ ਤਰ੍ਹਾਂ ਅਸਫ਼ਲ ਰਿਹਾ।

ਸੰਨ 864 ਤੋਂ ਬਾਅਦ ਚਾਰਲਸ ਨੇ ਆਪਣੇ ਪੈਰ ਪੂਰੀ ਤਰ੍ਹਾਂ ਜਮਾਂ ਲਏ। ਸੰਨ 869 ਵਿਚ ਆਪਣੇ ਭਤੀਜੇ ਲੋਥੇਅਰ ਦੂਜੇ ਦੀ ਮੌਤ ਤੋਂ ਬਾਅਦ ਚਾਰਲਸ ਨੇ ਉਸ ਦੇ ਰਾਜ ਲਾਰੇਨ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਪਰ ਉਸ ਨੂੰ ਮਜਬੂਰ ਹੋ ਕੇ 870 ਦੀ ਮੈਰਸਨ ਦੀ ਸੰਧੀ ਰਾਹੀਂ ਲਾਰੇਨ ਦਾ ਕੁਝ ਭਾਗ ਲੂਈ ਦੀ ਜਰਮਨ ਨੂੰ ਵੀ ਦੇਣਾ ਪਿਆ।

ਸੰਨ 875 ਵਿਚ ਲੂਈ ਦੂਜੇ ਦੀ ਮੌਤ ਤੋਂ ਬਾਅਦ ਚਾਰਲਸ ਨੇ ਇਟਲੀ ਉਤੇ ਧਾਵਾ ਬੋਲ ਦਿੱਤਾ। ਰੋਮ ਦੇ ਪੋਪ ਅੱਠਵੇਂ ਦੀ ਮਦਦ ਨਾਲ ਇਹ ਕ੍ਰਿਸਮਿਸ ਵਾਲੇ ਦਿਨ ਰੋਮ ਦਾ ਸ਼ਹਿਨਸ਼ਾਹ ਬਣ ਗਿਆ। ਫ਼ਰਵਰੀ, 876 ਵਿਚ ਇਟਲੀ ਵਿਚ ਪਾਵੀਆ ਦੇ ਸਥਾਨ ਉੱਤੇ ਇਸ ਨੂੰ ਬਾਦਸ਼ਾਹ ਐਲਾਨ ਕਰ ਦਿੱਤਾ ਗਿਆ। ਇਸ ਨਾਲ ਚਾਰਲਸ ਦਾ ਭਰਾ ਲੂਈ ਜਰਮਨ ਉਸ ਦੇ ਖ਼ਿਲਾਫ਼ ਹੋ ਗਿਆ।

ਸੰਨ 876 ਵਿਚ ਲੂਈ ਦੀ ਜਰਮਨ ਦੀ ਮੌਤ ਤੋਂ ਬਾਅਦ ਚਾਰਲਸ ਨੇ ਉਸ ਦੇ ਰਾਜ ਨੂੰ ਵੀ ਆਪਣੇ ਰਾਜ ਵਿਚ ਸ਼ਾਮਲ ਕਰਨ ਦੀ ਕੋਸ਼ਿਸ਼ ਕੀਤੀ ਪਰ 8 ਅਕਤੂਬਰ, 876 ਨੂੰ ਇਸ ਨੂੰ ਭਾਰੀ ਹਾਰ ਦਾ ਮੂੰਹ ਵੇਖਣਾ ਪਿਆ।

ਜਾਹਨ ਅੱਠਵੇਂ ਦੇ ਖਤਰੇ ਦੀ ਸਥਿਤੀ ਵਿਚ ਹੋਣ ਕਰਕੇ ਇਸ ਨੂੰ ਗਾਲ ਤੋਂ ਇਟਲੀ ਮੁੜਨ ਦਾ ਸੱਦਾ ਦਿੱਤਾ। ਚਾਰਲਸ ਐਲਪਸ ਪਹਾੜ ਪਾਰ ਕਰਕੇ ਉਥੇ ਪਹੁੰਚ ਗਿਆ। ਇਸ ਸਮੇਂ ਲੂਈ ਦੀ ਜਰਮਨ ਦਾ ਪੁੱਤਰ ਕਾਰਲੋਮਾਨ ਉੱਤਰੀ ਇਟਲੀ ਵਿਚ ਪਹੁੰਚ ਗਿਆ। ਚਾਰਲਸ ਜਦੋਂ ਗਾਲ ਵੱਲ ਮੁੜਿਆ ਤਾਂ ਰਾਹ ਵਿਚ ਬ੍ਰਾਈਡੇਸ-ਲੈਸ-ਬੈਨਜ਼ ਦੇ ਸਥਾਨ ਤੇ ਇਸਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. 5: 293; ਐਨ. ਅਮੈ. 6 : 318

**ਚਾਰਲਸ (ਤੀਜਾ—ਸਪੇਨ)** : ਸਪੇਨ ਦੇ ਬਾਦਸ਼ਾਹ ਚਾਰਲਸ ਤੀਜੇ ਦਾ ਜਨਮ 20 ਜਨਵਰੀ 1716 ਨੂੰ ਸਪੇਨ ਵਿਚ ਮੈਡਰਿਡ ਵਿਖੇ ਹੋਇਆ। ਇਹ ਫਿਲਿਪ ਪੰਜਵੇਂ ਅਤੇ ਉਸ ਦੀ ਦੂਜੀ ਪਤਨੀ ਪਾਰਮਾ ਦੀ ਇਲਿਜ਼ਬਥ ਫਾਰਨੈਜ਼ ਦਾ ਸਭ ਤੋਂ ਵੱਡਾ ਪੁੱਤਰ ਸੀ। ਚਾਰਲਸ ਨੇ ਸੈਕਸਨੀ ਦੀ ਮਾਰੀਆ ਅਮੇਲੀਆ ਨਾਲ ਸ਼ਾਦੀ ਕਰਵਾਈ।

ਸੰਨ 1732 ਵਿਚ ਇਸ ਨੂੰ ਪਾਰਮਾ ਅਤੇ ਪਯਾਚੈਨਸਾ ਦਾ ਡਿਊਕ ਬਣਾ ਦਿੱਤਾ ਗਿਆ। ਦੋ ਸਾਲ ਬਾਅਦ ਫ਼ਰਾਂਸ ਦੀ ਮਦਦ ਨਾਲ ਇਹ ਨੇਪਲਜ਼ ਅਤੇ ਸਿਸਲੀ ਦਾ ਬਾਦਸ਼ਾਹ ਬਣ ਗਿਆ। ਇਥੇ ਇਸ ਨੇ ਕਈ ਪ੍ਰਕਾਰ ਦੇ ਸੁਧਾਰ ਕੀਤੇ। ਸੰਨ 1759 ਵਿਚ ਆਪਣੇ ਮਤ੍ਰੇਏ ਭਰਾ ਫਰਡੀਨੈਂਡ ਛੇਵੇਂ ਦੀ ਮੌਤ ਤੋਂ ਬਾਅਦ ਚਾਰਲਸ ਸਪੇਨ ਦਾ ਬਾਦਸ਼ਾਹ ਬਣ ਗਿਆ ਅਤੇ ਨੇਪਲਜ਼ ਤੇ ਸਿਸਲੀ ਦੀ ਹਕੂਮਤ ਆਪਣੇ ਤੀਜੇ ਪੁੱਤਰ ਫਰਡੀਨੈਂਡ ਪਹਿਲੇ ਨੂੰ ਸੌਂਪ ਦਿੱਤੀ।

ਚਾਰਲਸ ਨੇ ਸਪੇਨ ਵਿਚ ਸੁਧਾਰ ਕਰਕੇ ਇਸ ਨੂੰ ਸਭ ਤੋਂ ਵੱਧ ਸ਼ਕਤੀਸ਼ਾਲੀ ਬਣਾਉਣ ਲਈ ਬਹੁਤ ਸਾਰੇ ਕੰਮ ਕੀਤੇ। ਉਸ ਵਿਚ ਸਭ ਤੋਂ ਵੱਧ ਸਲਾਹੁਣ ਯੋਗ ਗੱਲ ਆਪਣੀ ਸਰਕਾਰ ਦੇ ਸੁਧਾਰ ਲਈ ਕਾਂਡ ਡ ਆਰੰਡਾ ਅਤੇ ਕਾਂਡ ਦੀ ਫਲੋਰਿਡਾ ਬਲੈਂਸ ਆਦਿ ਵਰਗੇ ਸੂਝਵਾਨ ਵਿਅਕਤੀਆਂ ਨੂੰ ਸ਼ਾਮਲ ਕਰਨਾ ਸੀ ਪਰ ਕਦੇ ਕਦੇ ਉਹ ਆਪਣੀ ਤਾਕਤ ਦੀ ਦੁਰਵਰਤੋਂ ਵੀ ਕਰਦਾ ਸੀ ਤੇ ਲੋਕਾਂ ਤੇ ਜ਼ੁਲਮ ਢਾਹੁੰਦਾ ਸੀ।

ਚਾਰਲਸ ਦੀ ਵਿਦੇਸ਼ੀ ਨੀਤੀ ਉਸ ਲਈ ਘਾਤਕ ਸਿੱਧ ਹੋਈ। ਇੰਗਲੈਂਡ ਪ੍ਰਤਿ ਘ੍ਰਿਣਾ ਕਾਰਨ ਇਸ ਨੇ ਅਗਸਤ 1761 ਵਿਚ ਫ਼ਰਾਂਸ ਨਾਲ ਸਮਝੌਤਾ ਕਰ ਲਿਆ। ਇਸ ਸਮਝੌਤੇ ਨੇ ਜਨਵਰੀ, 1762 ਦੇ ਯੁੱਧ ਨੂੰ ਜਨਮ ਦਿੱਤਾ ਅਤੇ ਸਪੇਨ ਸੱਤ ਸਾਲਾ ਜੰਗ ਵਿਚ ਉਲਝ ਗਿਆ ਜਿਸ ਨਾਲ ਸਪੇਨ ਨੂੰ ਕਾਫ਼ੀ ਨੁਕਸਾਨ ਹੋਇਆ। ਚਾਰਲਸ ਨੂੰ ਆਪਣੀ ਅਤੇ ਆਪਣੇ ਸਾਥੀਆਂ ਦੀ ਤਾਕਤ ਉੱਤੇ ਬੜਾ ਮਾਣ ਸੀ ਪਰ ਲੜਾਈ ਵਿਚ ਹਾਰ ਜਾਣ ਨਾਲ 1763 ਈ. ਦੀ ਪੈਰਿਸ ਦੀ ਸੰਧੀ ਅਨੁਸਾਰ ਇਸ ਨੂੰ ਮੇਨੋਰਕਾ ਅਤੇ ਫ਼ਲੋਰਿਡਾ ਦੇ ਪ੍ਰਦੇਸ਼ ਗਵਾਉਣੇ ਪਏ। ਇਸ ਤੋਂ ਇਲਾਵਾ ਇਸ ਯੁੱਧ ਨਾਲ ਸਪੇਨ ਦੀ ਸਮੁੰਦਰੀ ਅਤੇ ਸੈਨਿਕ ਕਮਜ਼ੋਰੀ ਉਘੜ ਕੇ ਸਾਹਮਣੇ ਆ ਗਈ।

ਸੰਨ 1779 ਵਿਚ ਇਸ ਨੇ ਇੰਗਲੈਂਡ ਵਿਰੁੱਧ ਨਾ ਚਾਹੁੰਦੇ ਹੋਏ ਵੀ ਫ਼ਰਾਂਸ ਅਤੇ ਅਮਰੀਕਾ ਦੀ ਬਗਾਵਤ ਵਿਚ ਸਾਥ ਦਿੱਤਾ। ਸੰਨ 1783 ਦੀ ਵਰਸੇਲਜ਼ ਦੀ ਸੰਧੀ ਰਾਹੀਂ ਇਸ ਨੇ ਮੇਨੋਰਕਾ ਅਤੇ ਫਲੋਰਿਡਾ ਫਿਰ ਪ੍ਰਾਪਤ ਕਰ ਲਏ।

ਇਸ ਤੋਂ ਬਾਅਦ ਚਾਰਲਸ ਨੇ ਆਪਣੇ ਰਾਜ ਨੂੰ ਸ਼ਕਤੀਸ਼ਾਲੀ ਬਣਾਉਣ ਵਿਚ ਬਹੁਤ ਜ਼ਿਆਦਾ ਸਫ਼ਲਤਾ ਪ੍ਰਾਪਤ ਕੀਤੀ। ਸੰਨ 1765 ਤੋਂ ਬਾਅਦ ਵਪਾਰ ਨੂੰ ਪ੍ਰਫੁੱਲਤ ਕਰਨ ਲਈ ਸਪੇਨ ਅਤੇ ਬਸਤੀਆਂ ਵਿਚਕਾਰ ਵਪਾਰਕ ਰਸਤੇ ਅਤੇ ਨਵੀਆਂ ਬੰਦਰਗਾਹਾਂ ਖੋਲ੍ਹਣ ਦਾ ਬੀੜਾ ਚੁੱਕਿਆ। ਸੜਕਾਂ ਅਤੇ ਨਹਿਰਾਂ ਬਣਵਾਈਆਂ। ਉਦਯੋਗ ਨੂੰ ਉੱਨਤ ਕੀਤਾ। ਇਲਾਕੇ ਦੀ ਨਵੇਂ ਸਿਰੇ ਤੋਂ ਸਥਾਪਨਾ ਕੀਤੀ। ਦੇਸ਼ ਵਿਚੋਂ ਬਦ-ਅਮਨੀ ਨੂੰ ਖ਼ਤਮ ਕਰ ਦਿੱਤਾ। ਵਧੀਆ ਰਾਜ ਪ੍ਰਬੰਧ ਦੇ ਪੱਖੋਂ ਚਾਰਲਸ ਅਧੀਨ ਸਪੇਨ ਨੇ ਨਵੀਂ ਸ਼ਕਲ ਅਖ਼ਤਿਆਰ ਕੀਤੀ।



**ਚਾਰਲਸ (ਤੀਜਾ—ਸਪੇਨ)**

ਇਸ ਨੇ ਧਰਮ ਸਬੰਧੀ ਵੀ ਸੁਧਾਰ ਕੀਤੇ। ਰਾਜਸੀ ਆਗਿਆ ਤੋਂ ਬਿਨਾਂ ਅਨਪੜ੍ਹ ਪਾਦਰੀਆਂ ਨੂੰ ਸਪੇਨ ਵਿਚ ਰਹਿਣ ਦੀ ਮਨਾਹੀ ਕਰ ਦਿੱਤੀ। ਸੰਨ 1773 ਵਿਚ ਉਸ ਨੇ ਫ਼ਰਾਂਸ ਦੀ ਮਦਦ ਨਾਲ ਪਾਦਰੀਆਂ ਦੀ ਸੰਸਥਾ ਦੇ ਦਬਾਅ ਤੋਂ ਛੁਟਕਾਰਾ ਪਾ ਲਿਆ। ਇਹ ਯਸੂਹੀਆਂ ਨੂੰ ਵੀ ਚੰਗਾ ਨਹੀਂ ਸਮਝਦਾ ਸੀ। ਇਹ ਉਨ੍ਹਾਂ ਦੇ ਅੰਤਰ—ਰਾਸ਼ਟਰੀ ਸੰਗਠਨ ਅਤੇ ਪੋਪ ਨਾਲ ਸਬੰਧਾਂ ਨੂੰ ਆਪਣੀ ਹੱਤਕ ਸਮਝਦਾ ਸੀ। ਇਸ ਕਰਕੇ 1767 ਵਿਚ ਇਸ ਨੇ ਉਨ੍ਹਾਂ ਨੂੰ ਦੇਸ਼ ਨਿਕਾਲੇ ਦਾ ਹੁਕਮ ਦੇ ਦਿੱਤਾ। ਚਾਰਲਸ ਨੇ ਪੁਰਾਣੇ ਸਮੇਂ ਦੀ ਧਾਰਮਿਕ ਤੇ ਨਿਆਂ ਸਬੰਧੀ ਸੰਸਥਾ ਉੱਤੇ ਰੋਕ ਲਗਾ ਦਿਤੀ। ਸਰਕਾਰ ਦੇ ਵਿਭਾਗਾਂ ਨੂੰ ਸੁਧਾਰਿਆ। ਚਾਰਲਸ ਦੀ ਸਰਕਾਰ ਦਾ ਮੁੱਖ ਮੰਤਵ ਅਜਿਹੇ ਹਾਲਾਤ ਪੈਦਾ ਕਰਨਾ ਸੀ, ਜਿਨ੍ਹਾਂ ਰਾਹੀਂ ਉਦਯੋਗ ਅਤੇ ਵਪਾਰ ਵਿਚ ਸੁਧਾਰ ਆ ਸਕੇ। ਸੂਤੀ ਕੱਪੜੇ ਦੇ ਉਦਯੋਗ ਵਿਚ ਬੜੀ ਤੇਜ਼ੀ ਨਾਲ ਵਿਕਾਸ ਹੋਇਆ। ਭਾਵੇਂ ਚਾਰਲਸ ਦਾ ਮੂਲ ਮਨੋਰਥ ਭਲਾਈ ਨਾਲੋਂ ਤਾਕਤ ਫੜਨਾ ਸੀ ਪਰ ਫਿਰ ਵੀ ਉਸ ਦਾ ਦੇਸ਼ ਸਭਿਆਚਾਰ ਤੇ ਆਰਥਕ ਪਖੋਂ ਕਾਫ਼ੀ ਜਾਗ੍ਰਤ ਹੋਇਆ। 14 ਦਸੰਬਰ, 1788 ਨੂੰ ਮੈਡਰਿਡ ਵਿਖੇ ਚਾਰਲਸ ਦੀ ਮੌਤ ਸਮੇਂ ਸਪੇਨ ਬਹੁਤ ਜ਼ਿਆਦਾ ਖ਼ੁਸ਼ਹਾਲ ਸੀ। ਚਾਰਲਸ ਇਕ ਸੁਯੋਗ ਬਾਦਸ਼ਾਹ ਦੇ ਤੌਰ ਤੇ ਪ੍ਰਸਿੱਧ ਹੈ।

ਹ. ਪੁ.—ਐਨ. ਬ੍ਰਿ. 5 : 311; ਐਨ. ਅਮੈ. 6 : 322

**ਚਾਰਲਸ (ਤੀਜਾ-ਫ਼ਰਾਂਸ)** : ਫ਼ਰਾਂਸ ਦੇ ਇਸ ਬਾਦਸ਼ਾਹ ਜਿਸ ਨੂੰ 'ਦੀ ਸਿੰਪਲ' ਵੀ ਕਿਹਾ ਜਾਂਦਾ ਹੈ, ਦਾ ਜਨਮ 17 ਸਤੰਬਰ, 879 ਨੂੰ ਲੂਈ ਦੂਜੇ ਦੇ ਘਰ ਹੋਇਆ। ਇਹ ਲੂਈ ਦੂਜੇ ਦਾ ਮੌਤ ਮਗਰਲਾ ਲੜਕਾ ਸੀ। ਇਸ ਨੇ ਇੰਗਲੈਂਡ ਦੀ ਈਡਗਿਫਰ ਨਾਲ ਵਿਆਹ ਕਰਵਾਇਆ।

ਪਿਤਾ ਦੀ ਮੌਤ ਤੋਂ ਬਾਅਦ ਫ਼ਰਾਂਸ ਚਾਰਲਸ ਦੇ ਦੋਵਾਂ ਭਰਾਵਾਂ ਲੂਈ ਤੀਜੇ ਅਤੇ ਕਾਰਲੋਮੇਨ ਵਿਚਕਾਰ ਵੰਡਿਆ ਗਿਆ ਪਰ ਦੋਹਾਂ ਭਰਾਵਾਂ ਦੀ ਮੌਤ ਮਗਰੋਂ 888 ਵਿਚ ਤਖ਼ਤ ਬਿਲਕੁਲ ਖਾਲੀ ਹੋ ਗਿਆ ਅਤੇ ਚਾਰਲਸ ਨਾਬਾਲਗ ਹੋਣ ਕਰਕੇ ਰਾਜ ਸੰਭਾਲਣ ਦੇ ਯੋਗ ਨਹੀਂ ਸੀ। ਇਸ ਲਈ ਓਡੋ ਨੂੰ ਬਾਦਸ਼ਾਹ ਸਥਾਪਤ ਕਰ ਦਿੱਤਾ ਗਿਆ।

28 ਜਨਵਰੀ, 893 ਨੂੰ ਕੁਝ ਪਤਵੰਤਿਆਂ ਦੀ ਮਨਜ਼ੂਰੀ ਨਾਲ ਰੀਮਜ਼ ਵਿਖੇ ਇਸ ਦੀ ਤਾਜਪੋਸ਼ੀ ਦੀ ਰਸਮ ਅਦਾ ਕੀਤੀ ਗਈ ਪਰ ਓਡੋ ਦੀ ਮੌਤ ਤਕ ਦੋਹਾਂ ਨੇ ਇਕੱਠਿਆਂ ਰਾਜ ਕੀਤਾ। ਇਸ ਨੇ ਅਸਲੀ ਬਾਦਸ਼ਾਹ ਨੂੰ ਮਜਬੂਰ ਕਰਕੇ ਉਸ ਤੋਂ ਨਿਊਸਟਰੀਆ ਲੈ ਲਿਆ। ਅੰਤ ਵਿਚ ਓਡੋ ਦੀ ਮੌਤ ਉਪਰੰਤ ਉਹ ਰਈਸਾਂ ਦੀ ਮਦਦ ਨਾਲ ਸਮੁਚੇ ਫ਼ਰਾਂਸ ਦਾ ਬਾਦਸ਼ਾਹ ਬਣ ਗਿਆ।

ਸਭ ਤੋਂ ਪਹਿਲਾਂ ਚਾਰਲਸ ਨੂੰ ਨਾਰਮਨਾਂ ਦੇ ਹਮਲਿਆਂ ਦਾ ਸਾਹਮਣਾ ਕਰਨਾ ਪਿਆ। ਇਸ ਨੇ ਨਾਰਮਨਾਂ ਦੇ ਆਗੂ ਰੋਲੋ ਨੂੰ ਨਾਰਮੰਡੀ ਸੌਂਪ ਕੇ ਇਸ ਮੁਸੀਬਤ ਤੋਂ ਛੁਟਕਾਰਾ ਪਾ ਲਿਆ। ਕਾਫ਼ੀ ਅਰਸੇ ਤਕ ਚਾਰਲਸ ਨੇ ਰਈਸਾਂ ਦੇ ਕਿਸੇ ਵੀ ਮਾਮਲੇ ਵਿਚ ਦਖ਼ਲ-ਅੰਦਾਜ਼ੀ ਨਾ ਕੀਤੀ ਕਿਉਂਕਿ ਅਜਿਹਾ ਕਰਨ ਨਾਲ ਉਸ ਨੂੰ ਆਪਣਾ ਤਖ਼ਤ ਖੁੱਸ ਜਾਣ ਦਾ ਡਰ ਸੀ। ਅਖੀਰ 911 ਨੂੰ ਜਰਮਨੀ ਦੇ ਬਾਦਸ਼ਾਹ 'ਲੂਈ ਦਾ ਚਾਈਲਡ' ਦੀ ਮੌਤ ਮਗਰੋਂ ਇਸ ਨੂੰ ਸੁਤੰਤਰ ਰੂਪ ਵਿਚ ਕੰਮ ਕਰਨ ਦਾ ਮੌਕਾ ਮਿਲ ਗਿਆ। ਆਪਣੇ ਰਾਜ ਦੇ ਪੂਰਬਲੇ ਹਿੱਸੇ ਵਿਚ ਇਕ ਸ਼ਕਤੀਸ਼ਾਲੀ ਰਿਆਸਤ ਕਾਇਮ ਕਰਨ ਦੇ ਇਰਾਦੇ ਨਾਲ ਇਸ ਨੇ ਲੋਰੇਨ ਨੂੰ ਹਾਸਲ ਕਰ ਲਿਆ। ਨਿਊਸਟਰੀਆ ਦੇ ਲੰਬੀ ਦੇਰ ਤਕ ਖਾਲੀ ਰਹਿਣ ਕਾਰਨ ਅਤੇ ਚਾਰਲਸ ਦੀ ਵਧਦੀ ਸ਼ਕਤੀ ਨੂੰ ਬਰਦਾਸ਼ਤ ਨਾ ਕਰਨ ਕਰਕੇ 922 ਵਿਚ ਰਈਸਾਂ ਨੇ ਬਗ਼ਾਵਤ ਕਰਕੇ ਰਾਬਰਟ ਪਹਿਲੇ ਨੂੰ ਉਥੋਂ ਦਾ ਨਵਾਂ ਬਾਦਸ਼ਾਹ ਐਲਾਨ ਕਰ ਦਿੱਤਾ। ਸੰਨ 923 ਦੀ ਜੰਗ ਦੌਰਾਨ ਰਾਬਰਟ ਪਹਿਲਾ ਮਾਰਿਆ ਗਿਆ ਅਤੇ ਚਾਰਲਸ ਨੂੰ ਪੇਰਾਨ ਵਿਖੇ ਕੈਦੀ ਬਣਾ ਲਿਆ। ਇਸ ਦੀ ਪਤਨੀ ਅਤੇ ਲੜਕੇ ਲੂਈ ਨੇ ਇੰਗਲੈਂਡ ਵਿਚ ਜਾ ਕੇ ਸ਼ਰਨ ਲਈ।

ਕੁਝ ਚਿਰ ਉਪਰੰਤ ਰਈਸਾਂ ਨੇ ਓਡੋ ਦੇ ਭਰਾ ਰੁਡਾਲਫ਼ ਨੂੰ ਬਾਦਸ਼ਾਹ ਬਣਾ ਦਿੱਤਾ। ਚਾਰਲਸ ਨੂੰ ਫਿਰ ਕਦੀ ਬਾਦਸ਼ਾਹ ਬਣਨ ਦਾ ਅਵਸਰ ਪ੍ਰਾਪਤ ਨਾ ਹੋਇਆ। ਅਖੀਰ ਛੇ ਸਾਲ ਬਾਅਦ 7 ਅਕਤੂਬਰ, 929 ਨੂੰ ਕੈਦ ਵਿਚ ਹੀ ਇਸ ਦੀ ਮੌਤ ਹੋ ਗਈ।

ਹ. ਪੁ.— ਐਨ. ਬ੍ਰਿ. 5 : 299

**ਚਾਰਲਸ (ਤੀਜਾ —ਫ੍ਰੈਂਕਸ)** : ਇਹ ਪੱਛਮੀ ਫ੍ਰੈਂਕਸ ਦਾ ਬਾਦਸ਼ਾਹ ਅਤੇ ਰੋਮ ਦਾ ਸ਼ਹਿਨਸ਼ਾਹ ਸੀ। ਇਸ ਨੂੰ 'ਦੀ ਫੈਟ' ਵੀ ਕਿਹਾ



**ਚਾਰਲਸ (ਤੀਜਾ-ਫ੍ਰੈਂਕਸ)**

ਜਾਂਦਾ ਹੈ। ਇਹ ਜਰਮਨ ਦੇ ਲੂਈ ਦਾ ਸਭ ਤੋਂ ਛੋਟਾ ਲੜਕਾ ਸੀ। ਇਸ ਦਾ ਜਨਮ 832 ਵਿਚ ਹੋਇਆ।

ਇਸ ਨੇ ਆਪਣੇ ਪਿਤਾ ਤੋਂ ਸਵੇਬੀਆ ਦੀ ਹਕੂਮਤ ਪ੍ਰਾਪਤ ਕੀਤੀ। ਆਪਣੇ ਬੀਮਾਰ ਭਰਾ ਦੇ 879 ਵਿਚ ਤਿਆਗ ਪੱਤਰ ਦੇਣ ਤੋਂ ਬਾਅਦ ਇਸ ਨੇ ਇਟਲੀ ਦੀ ਰਾਜਧਾਨੀ ਹਾਸਲ ਕੀਤੀ। ਸੰਨ 881 ਵਿਚ ਪੋਪ ਜਾੱਨ ਅੱਠਵੇਂ ਦੁਆਰਾ ਇਸ ਨੂੰ ਰੋਮ ਦਾ ਬਾਦਸ਼ਾਹ ਐਲਾਨ ਕਰ ਦਿੱਤਾ ਗਿਆ।

ਸੰਨ 882 ਵਿਚ ਆਪਣੇ ਭਰਾ 'ਲੂਈ ਦੀ ਯੰਗਰ' ਦੀ ਮੌਤ ਤੋਂ ਬਾਅਦ ਇਹ ਸਾਰੇ ਪੂਰਬੀ ਫ੍ਰੈਂਕਸ ਦਾ ਬਾਦਸ਼ਾਹ ਬਣ ਗਿਆ। ਦੋ ਸਾਲ ਬਾਅਦ ਪੱਛਮੀ ਫ੍ਰੈਂਕਸ ਦੇ ਬਾਦਸ਼ਾਹਾਂ ਦੀ ਮੌਤ ਤੋਂ ਬਾਅਦ ਇਹ ਪੱਛਮੀ ਫ੍ਰੈਂਕਸ ਦਾ ਬਾਦਸ਼ਾਹ ਬਣ ਗਿਆ। ਇਸ ਤੋਂ ਬਾਅਦ ਇਸ ਨੇ ਬਰਗੰਡੀ ਨੂੰ ਛੱਡ ਕੇ ਸਾਰੇ ਰਾਜ ਨਵੇਂ ਸਿਰੇ ਤੋਂ ਸੰਗਠਿਤ ਕੀਤਾ ਪਰ ਬੀਮਾਰੀ ਕਾਰਨ ਚਾਰਲਸ ਆਪਣੇ ਕੰਮਾਂ ਵਿਚ ਢਿੱਲਾ ਪੈ ਗਿਆ। ਇਸ ਨੂੰ ਆਪਣੇ ਦੁਸ਼ਮਣਾਂ ਨਾਲ ਲੋਹਾ ਲੈਣ ਦੀਆਂ ਸਾਰੀਆਂ ਉਮੀਦਾਂ ਤੋਂ ਨਿਰਾਸ਼ ਹੋਣਾ ਪਿਆ। ਇਟਲੀ ਉੱਤੇ ਦੁਬਾਰਾ ਹਮਲਿਆਂ ਦੇ ਬਾਵਜੂਦ ਇਹ ਸੈਰਾਸਲਾਂ ਨੂੰ ਇਟਲੀ ਵਿਚੋਂ ਕੱਢਣ ਲਈ ਪੋਪ ਦੀ ਮਦਦ ਕਰਨ ਤੋਂ ਅਸਮਰੱਥ ਸੀ। ਇਸ ਨੇ ਵੀਕਿੰਗਜ਼ ਅਤੇ ਨੀਦਰਲੈਂਡ ਵਿਰੁੱਧ ਫ਼ੌਜ ਭੇਜੀ ਪਰ ਪੈਰਿਸ ਦੇ ਘਿਰ ਜਾਣ ਕਾਰਨ ਦੋਹਾਂ ਥਾਵਾਂ ਤੇ ਇਸ ਨੂੰ ਹਾਰ ਦਾ ਮੂੰਹ ਵੇਖਣਾ ਪਿਆ।

ਇਸ ਦੀ ਅਯੋਗਤਾ ਕਾਰਨ ਇਸ ਦੇ ਭਤੀਜੇ ਆਰਨੁਲਫ਼ ਨੇ ਬਗ਼ਾਵਤ ਕਰਕੇ ਹਕੂਮਤ ਆਪਣੇ ਹੱਥ ਵਿਚ ਲੈ ਲਈ। ਚਾਰਲਸ ਇਸ ਦਾ ਵਿਰੋਧ ਕਰਨ ਤੋਂ ਅਸਮਰੱਥ ਸੀ ਅਤੇ 18 ਜਨਵਰੀ, 888 ਨੂੰ ਨੀਡਿੰਗੈਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. 5: 293; ਐਵ. ਐਨ. 3 : 293

**ਚਾਰਲਸ (ਚੌਥਾ–ਸਪੇਨ)** : ਸਪੇਨ ਦੇ ਬਾਦਸ਼ਾਹ ਅਤੇ ਚਾਰਲਸ ਤੀਜੇ ਦੇ ਦੂਜੇ ਪੁੱਤਰ ਚਾਰਲਸ ਚੌਥੇ ਦਾ ਜਨਮ 11 ਨਵੰਬਰ, 1748 ਨੂੰ ਇਟਲੀ ਵਿਚ ਪੋਰਤਾਚੀ ਵਿਖੇ ਹੋਇਆ। ਇਸ ਦੀ ਮਾਂ ਮੇਰੀਆ ਅਮੀਲੀਆ, ਸੈਕਸਨੀ ਦੀ ਵਸਨੀਕ ਸੀ। ਜਦੋਂ ਚਾਰਲਸ ਦਾ ਪਿਤਾ 1759 ਵਿਚ ਸਪੇਨ ਦਾ ਬਾਦਸ਼ਾਹ ਬਣਿਆ ਤਾਂ ਇਸ ਨੂੰ ਮੈਡਰਿਡ ਲਿਆਂਦਾ ਗਿਆ।



ਚਾਰਲਸ (ਚੌਥਾ–ਸਪੇਨ)

ਸੰਨ 1765 ਵਿਚ ਇਸ ਨੇ ਪਾਰਮਾ ਦੀ ਵਸਨੀਕ ਮੇਰੀਆ ਲੂਈਸਾ ਨਾਲ ਵਿਆਹ ਕਰਵਾਇਆ। ਆਪਣੇ ਵੱਡੇ ਭਰਾ ਦੇ ਰਾਜ ਭਾਗ ਲਈ ਅਯੋਗ ਹੋਣ ਕਰਕੇ ਆਪਣੇ ਪਿਤਾ ਦੀ ਮੌਤ ਤੋਂ ਬਾਅਦ 1788 ਵਿਚ ਇਹ ਗੱਦੀ ਉੱਤੇ ਬੈਠਾ। ਇਹ ਬੜਾ ਸੁਸਤ ਅਤੇ ਲਾਪ੍ਰਵਾਹ ਜਿਹਾ ਵਿਅਕਤੀ ਸੀ ਜਿਸ ਕਰਕੇ ਇਸ ਦੀ ਪਤਨੀ ਦਾ ਇਸ ਉਤੇ ਬੜਾ ਪ੍ਰਭਾਵ ਸੀ। ਚਾਰ ਸਾਲਾਂ ਦੇ ਅੰਦਰ ਹੀ ਇਸ ਨੇ ਦਰਬਾਰੀਆਂ ਦੀ ਅਦਲਾ–ਬਦਲੀ ਕਰ ਦਿੱਤੀ। ਇਸ ਦੀ ਪਤਨੀ ਚਲਾਕ ਅਤੇ ਦ੍ਰਿੜ ਨਿਸ਼ਚੇ ਵਾਲੀ ਔਰਤ ਸੀ ਜਿਸ ਦਾ ਨਤੀਜਾ ਇਹ ਹੋਇਆ ਕਿ ਇਸ ਨੇ ਆਪਣੇ ਪ੍ਰੇਮੀ, ਗੋਡਾਏ ਦੀ ਮੱਦਦ ਨਾਲ ਰਾਜ ਭਾਗ ਦਾ ਸਾਰਾ ਕੰਮ ਆਪ ਕਰਨਾ ਸ਼ੁਰੂ ਕਰ ਦਿਤਾ।

ਸਪੇਨ ਫ਼ਰਾਂਸ ਦੇ ਦਬਾਅ ਥੱਲੇ ਆ ਗਿਆ। ਸਪੇਨ ਨੇ 1796 ਦੀ ਫ਼ਰਾਂਸੀਸੀ ਕ੍ਰਾਂਤੀ ਵਿਚ ਬਰਤਾਨੀਆ ਵਿਰੁੱਧ ਫ਼ਰਾਂਸ ਦਾ ਸਾਥ ਦਿੱਤਾ। ਸੰਨ 1800 ਵਿਚ ਲੂਈਜ਼ੀਐਨਾ ਫ਼ਰਾਂਸ ਨੂੰ ਵੇਚ ਦਿੱਤਾ। ਦੋ ਸਾਲ ਬਾਅਦ ਤ੍ਰਿਨੀਦਾਦ ਬਰਤਾਨੀਆਂ ਦੇ ਹਵਾਲੇ ਕਰ ਦਿੱਤਾ। ਨਤੀਜੇ ਵਜੋਂ ਸਪੇਨ ਖੇਰੂੰ–ਖੇਰੂੰ ਹੋ ਗਿਆ।

ਸੰਨ 1808 ਦੀ ਬਗ਼ਾਵਤ ਸਮੇਂ ਗੋਡਾਏ ਨੂੰ ਉਸ ਦੇ ਪਦ ਤੋਂ ਹਟਾ ਕੇ ਕੈਦ ਕਰ ਲਿਆ। ਚਾਰਲਸ ਨੇ ਆਪਣੇ ਮੰਤਰੀ ਨੂੰ ਬਚਾਉਣ ਲਈ ਖੁਦ ਤਖ਼ਤ ਤਿਆਗ ਦਿੱਤਾ ਅਤੇ 19 ਮਾਰਚ ਨੂੰ ਆੱਰਾਂਗਹਵੇਥ ਦਾ ਪ੍ਰਦੇਸ਼ ਆਪਣੇ ਪੁੱਤਰ ਫਰਡੀਨੈਂਡ ਨੂੰ ਸੌਂਪ ਕੇ ਆਪ ਫ਼ਰਾਂਸ ਜਾ ਕੇ ਪਨਾਹ ਲੈ ਲਈ। ਬਾਅਦ ਵਿਚ 6 ਮਈ ਨੂੰ ਫਰਡੀਨੈਂਡ ਨੂੰ ਰਾਜ ਤਿਆਗਣ ਲਈ ਮਜਬੂਰ ਕੀਤਾ ਗਿਆ। ਆਖਰਕਾਰ ਚਾਰਲਸ ਨੇ ਜੋ ਬਾਅਦ ਵਿਚ ਰਾਜ ਭਾਗ ਤਿਆਗਣ ਤੋਂ ਮੁਕਰ ਗਿਆ ਸੀ, ਨੈਪੋਲੀਅਨ ਦੇ ਹੱਕ ਵਿਚ ਤਖ਼ਤ ਦਾ ਅਧਿਕਾਰ ਛੱਡਣ ਦਾ ਐਲਾਨ ਕਰ ਦਿੱਤਾ।

ਇਕ ਮਹੀਨੇ ਬਾਅਦ 6 ਜੂਨ ਨੂੰ ਨੈਪੋਲੀਅਨ ਦਾ ਭਰਾ ਜੋਸਫ਼ ਬੋਨਾਪਾਰਟ ਸਪੇਨ ਦਾ ਬਾਦਸ਼ਾਹ ਬਣਿਆ। ਇਸ ਤੋਂ ਬਾਅਦ ਚਾਰਲਸ ਰੋਮ ਚਲਾ ਗਿਆ। ਜਿਥੇ ਇਸ ਨੇ ਆਪਣੇ ਆਖਰੀ ਦਿਨ ਗੁਜ਼ਾਰੇ ਅਤੇ 20 ਜਨਵਰੀ 1819 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. 5 : 312; ਐਨ. ਅਮੈ. 6 : 322

**ਚਾਰਲਸ (ਚੌਥਾ–ਫ਼ਰਾਂਸ)** : ਫ਼ਰਾਂਸ ਦੇ ਇਸ ਬਾਦਸ਼ਾਹ ਨੂੰ 'ਚਾਰਲਸ ਦੀ ਫੇਅਰ' ਵੀ ਕਿਹਾ ਜਾਂਦਾ ਹੈ। ਇਹ 1294 ਵਿਚ ਪੈਦਾ ਹੋਇਆ ਇਹ ਫ਼ਿਲਿਪ ਚੌਥੇ ਦਾ ਤੀਜਾ ਅਤੇ ਸਭ ਤੋਂ ਛੋਟਾ ਪੁੱਤਰ ਸੀ। ਜਨਵਰੀ, 1322 ਵਿਚ ਆਪਣੇ ਭਰਾ ਫ਼ਿਲਿਪ ਪੰਜਵੇਂ ਦੀ ਮੌਤ ਤੋਂ ਬਾਅਦ ਚਾਰਲਸ ਨੇ ਤਖ਼ਤ ਸੰਭਾਲਿਆ।

ਚਾਰਲਸ ਦੇ ਰਾਜ ਕਾਲ ਦੀ ਸਭ ਤੋਂ ਮਹੱਤਵ–ਪੂਰਨ ਘਟਨਾ ਇਸ ਦਾ ਇੰਗਲੈਂਡ ਨਾਲ ਨਵੇਂ ਸਿਰਿਉਂ ਯੁੱਧ ਛੇੜਨਾ ਸੀ। ਸੰਨ 1323 ਵਿਚ ਉਸ ਨੇ ਆਜ਼ਾਨੇ ਦੇ ਇਕ ਛੋਟੇ ਜਿਹੇ ਪਿੰਡ ਸੇਂਟ ਸਾਰਡੀਜ਼ ਵਿਖੇ ਕਿਲਾ ਬਣਵਾਉਣ ਦਾ ਹੁਕਮ ਦਿੱਤਾ। ਸੇਂਟ ਸਾਰਡੀਜ਼ ਨਗਰ ਸਾਰਲਟ ਦੇ ਮਹੰਤ ਉਤੇ ਨਿਰਭਰ ਸੀ ਜਿਸ ਨੇ ਚਾਰਲਸ ਨੂੰ ਇਕ ਸੰਧੀ ਰਾਹੀਂ ਸਾਰਡੀਜ਼ ਉੱਤੇ ਸਾਂਝੇ ਅਧਿਕਾਰ ਦਿੱਤੇ ਸਨ। ਗੀਐਨ ਗਾਸਕਨੀ ਦੇ ਸਾਮੰਤੀ ਭਵਨ ਦੇ ਹਾਕਮ ਨੇ ਇਹ ਸੋਚ ਕੇ ਕਿ ਚਾਰਲਸ ਦਾ ਸੇਂਟ ਸਾਰਡੀਜ਼ ਵਿਖੇ ਕਿਲਾ ਬਣਵਾਉਣ ਲਈ ਚੁਕਿਆ ਕਦਮ ਉਸ ਦੇ ਅੰਗਰੇਜ਼ ਮਾਲਕ ਦੇ ਅਧਿਕਾਰਾਂ ਉੱਤੇ ਛਾਪਾ ਹੈ, ਸੇਂਟ ਸਾਰਡੀਜ਼ ਉੱਤੇ ਧਾਵਾ ਬੋਲ ਦਿੱਤਾ ਤੇ ਚਾਰਲਸ ਦੇ ਬਹੁਤ ਸਾਰੇ ਅਫ਼ਸਰਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਇੰਗਲੈਂਡ ਦਾ ਐਡਵਰਡ ਦੂਜਾ ਜਿਸ ਨੂੰ ਚਾਰਲਸ ਨੇ 1 ਜੁਲਾਈ, 1324 ਨੂੰ ਸੱਦਿਆ ਪਰ ਉਹ ਚਾਰਲਸ ਨੂੰ ਸੰਤੁਸ਼ਟ ਨਾ ਕਰ ਸਕਿਆ ਤੇ ਪਹਿਲੀ ਜੁਲਾਈ, 1324 ਨੂੰ ਫ਼ਰਾਂਸੀਸੀ ਫ਼ੌਜ ਦੀ ਮਦਦ ਨਾਲ ਗੀਐਨ ਅਤੇ ਗਾਸਕੋਨੀ ਦੀਆਂ ਜਗੀਰਾਂ ਜ਼ਬਤ ਕਰ ਲਈਆਂ। ਮਾਰਚ, 1325 ਵਿਚ ਐਡਵਰਡ ਨੇ ਆਪਣੀ ਪਤਨੀ (ਚਾਰਲਸ ਦੀ

ਭੈਣ) ਇਜ਼ਾਬੈਲਾ ਨੂੰ ਪੈਰਿਸ ਵਿਖੇ ਗਲਬਾਤ ਲਈ ਭੇਜਿਆ। ਐਡਵਰਡ ਨੇ ਅਧੀਨਗੀ ਪ੍ਰਗਟ ਕਰਨ ਲਈ ਖ਼ੁਦ ਜਾਣਾ ਉਚਿਤ ਨਾ ਸਮਝਿਆ। ਇਜ਼ਾਬੈਲਾ ਨੇ ਚਾਰਲਸ ਨੂੰ ਇਸ ਗਲ ਲਈ ਰਾਜ਼ੀ ਕਰ ਲਿਆ ਕਿ ਉਹ ਜ਼ਬਤ ਕੀਤੀਆਂ ਜਗੀਰਾਂ ਉਸ ਦੇ ਪੁੱਤਰ ਐਡਵਰਡ ਨੂੰ ਦੇ ਦੇਵੇਗਾ ਜਿਹੜਾ ਉਸ ਦੀ ਅਧੀਨਗੀ ਪ੍ਰਗਟ ਕਰਨ ਲਈ ਦਰਬਾਰ ਵਿਚ ਹਾਜ਼ਰ ਹੋਵੇਗਾ ਪਰ ਚਾਰਲਸ ਨੇ ਆਜ਼ਾਨੇ ਅਤੇ ਲਾ ਰੀਓਲ (La Reole) ਆਪਣੇ ਕੋਲ ਰੱਖਣ ਲਈ ਕਿਹਾ। ਐਡਵਰਡ ਦੂਜੇ ਨੇ ਇਹ ਫ਼ੈਸਲਾ ਰੱਦ ਕਰ ਦਿਤਾ।

ਇਸ ਤੋਂ ਬਾਅਦ ਚਾਰਲਸ ਨੇ ਜਗੀਰਾਂ ਦੁਬਾਰਾ ਜ਼ਬਤ ਕਰ ਲਈਆਂ। ਚਾਰਲਸ ਅਤੇ ਇਜ਼ਾਬੈਲਾ ਦੇ ਪ੍ਰੇਮੀ ਰੋਜ਼ਰ ਦੀ ਮਾਰਟਾਈਮਰ ਨੇ ਐਡਵਰਡ ਦੂਜੇ ਨੂੰ ਗੱਦੀ ਤੋਂ ਲਾਹ ਕੇ ਇਜ਼ਾਬੈਲਾ ਨੂੰ ਇੰਗਲੈਂਡ ਦੀ ਸ਼ਾਹੀ ਪ੍ਰਤਿਨਿਧ ਬਣਾ ਦਿੱਤਾ। 31 ਮਾਰਚ 1327 ਵਿਚ ਇਕ ਸੰਧੀ ਦੁਆਰਾ ਉਸ ਦੇ ਪੁੱਤਰ ਨੇ ਆਪਣੀਆਂ ਬਾਕੀ ਜਗੀਰਾਂ ਨੂੰ ਪ੍ਰਾਪਤ ਕਰਨ ਲਈ ਆਜ਼ਾਨੇ ਅਤੇ ਬਜ਼ਾਡੇਜ਼ ਦੇ ਇਲਾਕੇ ਚਾਰਲਸ ਨੂੰ ਸੌਂਪ ਦਿੱਤੇ।

ਲੜਾਈ ਉਤੇ ਹੋਏ ਖਰਚੇ ਨੂੰ ਪੂਰਾ ਕਰਨ ਲਈ ਉਸਨੇ ਸਿਵਲ ਅਹੁਦਿਆਂ ਨੂੰ ਵੇਚ ਕੇ ਰਕਮ ਇਕੱਠੀ ਕਰਨੀ ਸ਼ੁਰੂ ਕਰ ਦਿੱਤੀ। ਇਸ ਤੋਂ ਇਲਾਵਾ ਵਪਾਰ ਉੱਤੇ ਲੱਗੇ ਕਰਾਂ ਵਿਚ ਵਾਧਾ ਕਰ ਦਿੱਤਾ। ਮੈਜਿਸਟ੍ਰੇਟਾਂ ਦੀ ਤਨਖਾਹ ਪੂਰੀ ਕਰਨ ਲਈ ਉਨ੍ਹਾਂ ਨੂੰ ਵੱਧ ਤੋਂ ਵੱਧ ਜੁਰਮਾਨੇ ਲਾਉਣ ਦਾ ਆਦੇਸ਼ ਦਿੱਤਾ।

ਤੁਰਕਾਂ ਤੋਂ ਅਰਮੀਨੀਆਂ ਨੂੰ ਆਜ਼ਾਦ ਕਰਾਉਣ ਦਾ ਬਹਾਨਾ ਲਗਾ ਕੇ ਪੋਪ ਦੀ ਪ੍ਰਵਾਨਗੀ ਦੁਆਰਾ ਪਾਦਰੀਆਂ ਤੋਂ ਦਸਵੰਧ ਵਸੂਲ ਕਰਨਾ ਸ਼ੁਰੂ ਕਰ ਦਿੱਤਾ ਜਿਸ ਨੂੰ ਇਸ ਨੇ ਆਪਣੇ ਨਿਜੀ ਖਰਚਿਆਂ ਲਈ ਵਰਤਿਆ। ਆਪਣੇ ਪੂਰਵਗਾਮੀ ਦੀ ਤਰ੍ਹਾਂ ਉਸ ਨੇ ਵੀ ਲੰਬਾਰਡ ਦੇ ਸ਼ਾਹੂਕਾਰਾਂ ਦੀ ਜਾਇਦਾਦ ਜ਼ਬਤ ਕਰ ਲਈ।

ਚਾਰਲਸ ਨੇ ਆਪਣੇ ਇਨ੍ਹਾਂ ਕੰਮਾਂ ਲਈ ਹਿਮਾਇਤ ਪ੍ਰਾਪਤ ਕਰਨ ਲਈ ਬਹੁਤ ਸਾਰੀਆਂ ਇਕੱਤਰਤਾਵਾਂ ਬੁਲਾਈਆਂ। ਇਸ ਨੇ ਸਿੱਕਾ ਪ੍ਰਣਾਲੀ ਨੂੰ ਵੀ ਸੁਧਾਰਿਆ। ਸੰਨ 1326 ਵਿਚ ਮਹੰਤਾਂ ਅਤੇ ਨਵਾਬਾਂ ਦੀ ਮੀਟਿੰਗ ਨਾਲ ਇਹ ਸੰਤੁਸ਼ਟ ਹੋ ਗਿਆ।

1 ਫਰਵਰੀ 1328 ਵਿਚ ਵਿਨਸੈਨਜ਼ ਵਿਖੇ ਚਾਰਲਸ ਦੀ ਮ੍ਰਿਤੂ ਹੋ ਗਈ।

ਹ. ਪੁ.-ਐਨ. ਬ੍ਰਿ. 5 : 299; ਐਨ. ਐਮ. 6: 315

**ਚਾਰਲਸ (ਚੌਥਾ-ਰੋਮ)** : ਇਹ ਰੋਮ ਦਾ ਸ਼ਹਿਨਸ਼ਾਹ ਅਤੇ ਬੋਹੀਮੀਆ ਦਾ ਬਾਦਸ਼ਾਹ ਸੀ। ਬੋਹੀਮੀਆ ਦੇ ਬਾਦਸ਼ਾਹ ਜਾਨ ਆਫ਼ ਲਕਸਮਬਰਗ ਅਤੇ ਇਲਿਜ਼ਬਥ ਦਾ ਸਭ ਦੋਂ ਵੱਡਾ ਪੁੱਤਰ ਸੀ। ਇਸ ਦਾ ਜਨਮ 14 ਮਈ, 1316 ਵਿਚ ਪਰਾਗ ਵਿਖੇ ਹੋਇਆ। ਇਸ ਦਾ ਪਹਿਲਾ ਨਾਉਂ ਵੈਨਸੈਸਲਾਸ ਸੀ। ਸੰਨ 1323 ਵਿਚ ਇਹ ਆਪਣੇ ਚਾਚੇ, ਫ਼ਰਾਂਸ ਦੇ ਬਾਦਸ਼ਾਹ ਚਾਰਲਸ ਚੌਥੇ ਦੇ ਦਰਬਾਰ ਵਿਚ ਗਿਆ ਜਿਥੇ ਇਸ ਦਾ ਨਾਉਂ ਚਾਰਲਸ ਪਿਆ। ਉਥੇ ਇਹ ਸੱਤ ਸਾਲ ਤਕ ਰਿਹਾ। ਉਥੇ ਹੀ 1324 ਵਿਚ ਇਸ ਦਾ ਵਿਆਹ ਚਾਰਲਸ ਚੌਥੇ ਦੇ ਉਤਰਾਧਿਕਾਰੀ ਫ਼ਿਲਿਪ ਛੇਵੇਂ ਦੀ ਭੈਣ ਬਲਾਂਚੇ ਨਾਲ ਹੋਇਆ।

ਸੰਨ 1334-35 ਵਿਚ ਇਸ ਨੇ ਆਪਣੇ ਭਰਾ ਜਾਨ ਹੈਨਰੀ ਵਲੋਂ ਟਿਰੋਲ ਦੀ ਹਕੂਮਤ ਸੰਭਾਲ ਲਈ। ਇਸ ਪਿਛੋਂ ਪੋਪ ਕਲੇਮੈਂਟ ਛੇਵੇਂ ਅਤੇ ਜਰਮਨ ਦੇ ਸ਼ਹਿਜ਼ਾਦਿਆਂ ਨੂੰ ਲੂਈ ਚੌਥੇ ਦੇ ਖਿਲਾਫ਼ 11 ਜੁਲਾਈ, 1346 ਨੂੰ ਰੇਨਜ਼ ਵਿਖੇ, ਚਾਰਲਸ ਨੂੰ ਜਰਮਨ ਦਾ ਬਾਦਸ਼ਾਹ ਚੁਣ ਲਿਆ। ਪਾਦਰੀਆਂ ਨਾਲ ਸਮਝੌਤੇ ਕਾਰਨ ਉਸ ਦੀ 'ਪਾਦਰੀਆਂ ਦਾ ਬਾਦਸ਼ਾਹ' ਦੀ ਅੱਲ ਵੀ ਪਈ ਰਹੀ।

ਇਸ ਨੇ ਆਪਣਾ ਮੁਢਲਾ ਜੀਵਨ ਫ਼ਰਾਂਸ ਵਿਖੇ ਗੁਜ਼ਾਰਿਆ। ਅਗਸਤ, 1346 ਵਿਚ ਇਹ ਕਰੇਸੀ ਵਿਖੇ ਲੜਿਆ ਜਿਥੇ ਇਸ ਦਾ ਪਿਤਾ ਮਾਰਿਆ ਗਿਆ। ਪਿਤਾ ਦੀ ਮੌਤ ਤੋਂ ਬਾਅਦ ਇਹ ਬੋਹੀਮੀਆ ਦਾ ਬਾਦਸ਼ਾਹ ਬਣਿਆ। 26 ਨਵੰਬਰ 1346 ਨੂੰ ਬੋਨ ਵਿਖੇ ਜਰਮਨੀ ਦਾ ਬਾਦਸ਼ਾਹ ਬਣਨ ਉਪਰੰਤ ਇਹ ਲੂਈ ਉੱਤੇ ਹਮਲਾ ਕਰਨ ਲਈ ਤਿਆਰ ਹੋ ਗਿਆ। ਸੰਨ 1347 ਵਿਚ ਲੂਈ ਦੀ ਮੌਤ ਤੋਂ ਬਾਅਦ ਜਨਵਰੀ, 1349 ਨੂੰ ਲੂਈ ਦੇ ਉਤਰਾਧਿਕਾਰੀ ਨੂੰ ਹਰਾ ਕੇ ਜਰਮਨੀ ਦਾ ਹੁਕਮਰਾਨ ਬਣ ਗਿਆ।



**ਚਾਰਲਸ (ਚੌਥਾ—ਰੋਮ)**

ਸੰਨ 1350 ਵਿਚ ਕੋਲਾ ਡੀ ਰਿਨਜ਼ੋ ਫਲੋਰੈਂਸ ਦੇ ਨਾਗਰਿਕਾਂ ਵਲੋਂ ਚਾਰਲਸ ਲੂਈ ਨੂੰ ਇਟਲੀ ਆਉਣ ਲਈ ਬੇਨਤੀ ਕੀਤੀ ਪਰ ਚਾਰਲਸ ਨੂੰ ਉਸ ਦੀ ਗੱਲ ਪਸੰਦ ਨਾ ਆਈ ਤੇ ਉਸ ਨੂੰ ਕੈਦ ਕਰ ਲਿਆ। ਇਕ ਸਾਲ ਬਾਅਦ ਉਸ ਨੂੰ ਕਲੇਮੈਂਟ ਦੇ ਹਵਾਲੇ ਕਰ ਦਿੱਤਾ। ਚਾਰ ਸਾਲ ਬਾਅਦ ਚਾਰਲਸ ਬਿਨਾਂ ਫ਼ੌਜ ਐਲਪਸ ਪਰਬਤ ਪਾਰ ਕਰ ਗਿਆ। 6 ਜਨਵਰੀ, 1355 ਵਿਚ ਮਲਾਨ ਵਿਖੇ ਇਸ ਨੂੰ ਲੰਬਾਰਡ ਦਾ ਬਾਦਸ਼ਾਹ ਅਤੇ 5 ਅਪ੍ਰੈਲ ਨੂੰ ਰੋਮ ਦਾ ਸ਼ਹਿਨਸ਼ਾਹ ਬਣਾ ਦਿੱਤਾ ਗਿਆ।

ਚਾਰਲਸ ਨੇ ਬੋਹੀਮੀਆ ਦੀ ਹਕੂਮਤ ਨੂੰ ਮਜ਼ਬੂਤ ਕਰਨ ਲਈ ਤੇ ਹੋਰ ਇਲਾਕੇ ਜਿੱਤਣ ਲਈ ਲਗਾਤਾਰ ਯਤਨ ਕੀਤੇ। ਜਿਵੇਂ, ਇਸ ਨੇ 1335 ਵਿਚ ਅਪਰ ਪਾਲੇਟੀਨੇਟ ਦਾ ਹਿੱਸਾ ਖਰੀਦ ਲਿਆ ਅਤੇ 1367 ਵਿਚ ਲੂਸੇਸ਼ੀਆ ਬੋਹੀਮੀਆ ਨਾਲ ਮਿਲਾ ਲਿਆ।

4 ਜੂਨ, 1365 ਨੂੰ ਇਸ ਨੂੰ ਬਰਗੰਡੀ ਦਾ ਬਾਦਸ਼ਾਹ ਬਣਾ ਦਿੱਤਾ ਗਿਆ। ਆਪਣੇ ਪਿਛਲੇ ਸਾਲਾਂ ਵਿਚ ਚਾਰਲਸ ਨੇ ਕੇਵਲ 1376 ਵਿਚ ਆਪਣੇ ਲੜਕੇ ਵੈਨਸੈਸਲਾਸ ਦੀ ਚੋਣ ਰੋਮਨਾਂ ਦੇ ਬਾਦਸ਼ਾਹ ਵਜੋਂ ਕਰਾਉਣ ਵਿਚ ਹੀ ਦਿਲਚਸਪੀ ਲਈ। ਇਸ ਤੋਂ ਇਲਾਵਾ 1378 ਵਿਚ ਸਵਾਬੀਅਨ ਲੀਗ ਅਤੇ ਹਾਊਸ ਆਫ਼ ਵੁਰਟਮਬਰਗ ਵਿਚਕਾਰ ਸਮਝੌਤਾ ਵੀ ਕਰਵਾਇਆ।

ਸੰਨ 1377 ਵਿਚ ਇਸ ਨੇ ਆਪਣੇ ਇਲਾਕਿਆਂ ਦੀ ਵੰਡ ਕਰ ਦਿੱਤੀ। ਬੋਹੀਮੀਆ, ਸੀਲੇਸ਼ੀਆ ਅਤੇ ਲਕਸਮਬਰਗ ਆਪਣੇ ਪਹਿਲੇ ਪੁੱਤਰ ਵੈਨਸੈਸਲਾਸ ਨੂੰ ਦੇ ਦਿਤੇ; ਬਾਰਡੈਨਬਰਗ ਦੂਜੇ ਪੁੱਤਰ ਸਿਜਿਸਮੰਡ ਨੂੰ ਅਤੇ ਆਪਣੇ ਸਭ ਤੋਂ ਛੋਟੇ ਪੁਤੱਰ ਜਾਨ ਹੈਨਰੀ ਨੂੰ ਗਾਰਲਿਟਜ਼ ਦੀ ਡੱਚੀ ਦੇ ਦਿੱਤੀ।

ਬੋਹੀਮੀਆ ਨੂੰ ਖ਼ੁਸ਼ਹਾਲ ਬਣਾਉਣ ਵੱਲ ਖਾਸ ਧਿਆਨ ਦਿੱਤਾ। ਪਰਾਗ ਵਿਖੇ 1348 ਵਿਚ ਯੂਨੀਵਰਸਿਟੀ ਦੀ ਸਥਾਪਨਾ ਕੀਤੀ। ਇਕ ਚਾਰਲਸ ਨਾਉਂ ਦਾ ਪੁਲ ਬਣਾਇਆ। ਜਨਤਾ ਦੀ ਆਰਥਕ ਹਾਲਤ ਨੂੰ ਸੁਧਾਰਿਆ। ਇਹ ਇਕ ਮੰਨਿਆ ਪ੍ਰਮੰਨਿਆ ਕੂਟਨੀਤੀਵਾਨ ਅਤੇ ਡੂੰਘੀ ਸੂਝ-ਬੂਝ ਦਾ ਮਾਲਕ ਸੀ।

29 ਨਵੰਬਰ, 1378 ਨੂੰ ਪਰਾਗ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. 5 : 293

**ਚਾਰਲਸ (ਪੰਜਵਾਂ-ਫ਼ਰਾਂਸ)** : ਫ਼ਰਾਂਸ ਦਾ ਬਾਦਸ਼ਾਹ ਚਾਰਲਸ ਪੰਜਵਾਂ ਜਿਸ ਨੂੰ 'ਚਾਰਲਸ ਦੀ ਵਾਈਜ਼' ਵੀ ਕਿਹਾ ਜਾਂਦਾ ਹੈ, ਜਾੱਨ ਦੂਜੇ ਦਾ ਪੁੱਤਰ ਸੀ। ਇਸ ਦਾ ਜਨਮ 21 ਜਨਵਰੀ 1337 ਨੂੰ ਫ਼ਰਾਂਸ ਵਿਚ ਵਿਨਸੈਨੱਜ਼ ਦੇ ਸਥਾਨ ਤੇ ਹੋਇਆ। ਸੰਨ 1355 ਵਿਚ ਇਸ ਨੂੰ ਨਾਰਮੰਡੀ ਦਾ ਡਿਊਕ ਬਣਾ ਦਿੱਤਾ ਗਿਆ।

ਸੰਨ 1356 ਵਿਚ ਪਵਾਟੀਏ ਦੀ ਲੜਾਈ ਵਿਚ ਇੰਗਲੈਂਡ ਵਾਲਿਆਂ ਵਲੋਂ ਇਸ ਦੇ ਪਿਤਾ ਨੂੰ ਕੈਦ ਕੀਤੇ ਜਾਣ ਉੱਤੇ 19 ਸਾਲ ਦੀ ਉਮਰ ਵਿਚ ਇਸ ਨੇ ਫ਼ਰਾਂਸ ਦੇ ਰੀਜੈਂਟ ਦੇ ਤੌਰ ਤੇ ਕੰਮ ਕੀਤਾ। ਇੰਗਲੈਂਡ ਨਾਲ ਸੌ ਸਾਲਾ ਯੁੱਧ ਦੀ ਸ਼ੁਰੂਆਤ ਨਾਲ ਚਾਰਲਸ ਨੂੰ ਸ਼ੁਰੂ ਵਿਚ ਬਹੁਤ ਜ਼ਿਆਦਾ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਰਾਠਗੀਰੀ ਨੇ ਆਪਣੀ ਤਾਕਤ ਵਧਾ ਲਈ ਸੀ। ਸੰਨ 1358 ਵਿਚ ਕਿਸਾਨਾਂ ਦੀ ਜੈਕਯੂਰੀ ਨਾਂ ਦੀ ਬਗਾਵਤ ਨੂੰ ਦਬਾਇਆ।

ਸਭ ਤੋਂ ਜ਼ਿਆਦਾ ਚਾਰਲਸ ਨੂੰ ਨਾਵਾਰ ਦੇ ਬਾਦਸ਼ਾਹ ਚਾਰਲਸ ਦੂਜੇ ਦੀ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ ਜੋ ਕਿ ਐਡਵਰਡ ਤੀਜੇ ਦੀ ਤਰ੍ਹਾਂ ਤਖ਼ਤ ਉੱਤੇ ਆਪਣੇ ਹੱਕ ਦਾ ਦਾਅਵਾ ਕਰਦਾ ਸੀ। ਇਸ ਨੂੰ ਚਾਰਲਸ ਪੰਜਵੇਂ ਦੇ ਪਿਤਾ ਜਾੱਨ ਦੂਜੇ ਨੇ ਕੈਦ ਕੀਤਾ ਹੋਇਆ ਸੀ ਪਰ ਇਸ ਦੇ ਹਿਮਾਇਤੀਆਂ ਨੇ ਇਸ ਨੂੰ ਚਾਰਲਸ ਦੀ ਕੈਦ ਤੋਂ ਛੁਡਾ ਦਿੱਤਾ। ਬਾਅਦ ਵਿਚ ਇਸ ਨੇ ਚਾਰਲਸ ਦੇ ਨੌਕਰਾਂ ਨੂੰ ਚਾਰਲਸ ਦੇ ਸਾਹਮਣੇ ਹੀ ਕਤਲ ਕਰ ਦਿੱਤਾ।

ਇਸੇ ਸਮੇਂ ਹੀ ਪੈਰਿਸ ਦੀ ਵਪਾਰੀ ਸ਼੍ਰੇਣੀ ਦੇ ਸਟੇਟਸ ਜਨਰਲ ਦੇ ਮੁਖੀ ਨੇ ਸੁਧਾਰਕ ਮੰਗਾਂ ਉੱਤੇ ਜ਼ੋਰ ਦਿੱਤਾ ਪਰ ਚਾਰਲਸ ਨੇ ਸਟੇਟਸ ਜਨਰਲ ਦੇ ਕੁਝ ਹਿਮਾਇਤੀਆਂ ਨੂੰ ਵੱਖ ਕਰ ਦਿੱਤਾ ਅਤੇ ਗੁਪਤ ਢੰਗ ਨਾਲ 31 ਜੁਲਾਈ, 1358 ਵਿਚ ਮਾਰਸੈਲ ਨੂੰ ਕਤਲ ਕਰਵਾ ਕੇ ਉਸ ਦੀ ਪਾਰਟੀ ਨੂੰ ਖ਼ਤਮ ਕਰ ਦਿੱਤਾ। ਇਸ ਤੋਂ ਬਾਅਦ ਚਾਰਲਸ ਦੀ ਸਥਿਤੀ ਮਜ਼ਬੂਤ ਹੋ ਗਈ। ਸਟੇਟਸ ਜਨਰਲ ਨੇ ਬਾਦਸ਼ਾਹ ਦੀ ਹਿਮਾਇਤ ਕਰਨੀ ਸ਼ੁਰੂ ਕਰ ਦਿੱਤੀ।

ਬਾਦਸ਼ਾਹ ਜਾੱਨ ਨੂੰ ਜੋ ਕਿ 1360 ਤਕ ਇੰਗਲੈਂਡ ਦੀ ਕੈਦ ਵਿਚ ਸੀ ਬਰੇਟਿਨੀ ਦੀ ਸੰਧੀ ਨਾਲ ਛੁਟਕਾਰਾ ਮਿਲ ਗਿਆ ਪਰ ਨਿਸ਼ਚਿਤ ਰਕਮ ਦੇਣ ਤੋਂ ਅਸਮਰਥ ਹੋਣ ਕਾਰਨ ਉਸ ਨੂੰ ਫਿਰ ਇੰਗਲੈਂਡ ਜਾਣਾ ਪਿਆ ਜਿਥੇ ਚਾਰ ਸਾਲ ਬਾਅਦ ਅਪ੍ਰੈਲ, 1364 ਵਿਚ ਉਸ ਦੀ ਮੌਤ ਹੋ ਗਈ।

19 ਮਈ, 1364 ਨੂੰ ਚਾਰਲਸ ਪੰਜਵਾਂ ਤਖ਼ਤ ਉੱਤੇ ਬੈਠਾ। ਹੁਣ ਇਸ ਨੇ ਬੈਰਟਰਾਨ-ਡੂ-ਗੈਸਲੀਨ ਦੀ ਮਦਦ ਨਾਲ ਭਿਆਨਕ ਦੁਸ਼ਮਣਾਂ ਅਤੇ ਦੇਸ਼ ਨੂੰ ਵਿਰਾਨ ਕਰਨ ਵਾਲੀਆਂ ਕੰਪਨੀਆਂ ਤੋਂ ਛੁਟਕਾਰਾ ਪਾ ਲਿਆ। ਸੰਨ 1369 ਵਿਚ ਇੰਗਲੈਂਡ ਨਾਲ ਦੁਬਾਰਾ ਯੁੱਧ ਛਿੜ ਗਿਆ ਜਿਸ ਵਿਚ ਚਾਰਲਸ ਨੂੰ ਸਫਲਤਾ ਪ੍ਰਾਪਤ ਹੋਈ। ਸੰਨ 1378 ਵਿਚ ਨਵਾਰੇ ਦੇ ਚਾਰਲਸ ਦੇ ਫ਼ਰਾਂਸ ਦੇ ਹਿੱਤਾਂ ਦਾ ਵਿਰੋਧ ਕਰਨ ਤੇ ਉਸ ਉੱਤੇ ਹਮਲਾ ਕਰਕੇ ਕਈ ਸ਼ਹਿਰ ਖੋਹ ਲਏ। ਸੰਨ 1378 ਵਿਚ ਹੀ ਇਸ ਨੇ ਬ੍ਰਿਟੇਨੀ ਦੀ ਡੱਚੀ ਨੂੰ ਫ਼ਰਾਂਸ ਨਾਲ ਮਿਲਾਣ ਦੀ ਨਾਕਾਮ ਕੋਸ਼ਿਸ਼ ਕੀਤੀ ਜਿਸ ਨੇ ਕੌਮੀ ਬਗਾਵਤ ਨੂੰ ਜਨਮ ਦਿੱਤਾ। ਨਿਪਟਾਰਾ ਹੋਣ ਤੋਂ ਪਹਿਲਾਂ ਹੀ 16 ਸਤੰਬਰ, 1380 ਵਿਚ ਚਾਰਲਸ ਦੀ ਮੌਤ ਹੋ ਗਈ।

ਇਸ ਦੇ ਰਾਜ ਦਾ ਸਾਰਾ ਸਮਾਂ ਲੜਾਈ ਝਗੜੇ ਅਤੇ ਦੁੱਖਾਂ ਭਰਿਆ ਸੀ। ਚਾਰਲਸ ਬਹੁਤ ਵੱਡਾ ਵਿਦਵਾਨ ਸੀ। ਇਸ ਦੀਆਂ ਸਫਲਤਾਵਾਂ ਪਿਛੇ ਇਸ ਦੇ ਚੁਣੇ ਹੋਏ ਸਲਾਹਕਾਰ ਅਤੇ ਪ੍ਰਸ਼ਾਸਕਾਂ ਦਾ ਹੱਥ ਸੀ। ਇਸ ਨੇ ਬਹੁਤ ਸਾਰੀਆਂ ਇਮਾਰਤਾਂ ਬਣਵਾਈਆਂ। ਇਹ ਇਕ ਕਮਜ਼ੋਰ ਅਤੇ ਬੀਮਾਰ ਆਦਮੀ ਸੀ। ਇਸਦੀ ਮੌਤ (16 ਸਤੰਬਰ, 1380) ਤੋਂ ਬਾਅਦ ਇਸ ਦਾ ਪੁੱਤਰ ਚਾਰਲਸ ਛੇਵੇਂ ਦੇ ਨਾਂ ਨਾਲ ਬਾਦਸ਼ਾਹ ਬਣਿਆ।

ਹ. ਪੁ.–ਐਨ. ਅਮੈ. 6 : 315; ਨਿਊ. ਐਨ. 4; 1954; ਐਵ. ਐਨ. 3: 295

**ਚਾਰਲਸ (ਪੰਜਵਾਂ–ਰੋਮ)** : ਰੋਮ ਦੇ ਸ਼ਹਿਨਸ਼ਾਹ ਅਤੇ ਜਰਮਨੀ ਤੇ ਸਪੇਨ ਦੇ ਬਾਦਸ਼ਾਹ ਚਾਰਲਸ ਪੰਜਵੇਂ ਦਾ ਜਨਮ 24 ਫ਼ਰਵਰੀ, 1500 ਨੂੰ ਗੈਂਟ ਵਿਖੇ ਹੋਇਆ। ਇਹ ਬਰਗੰਡੀ ਦੇ ਫ਼ਿਲਿਪ ਅਤੇ ਜੋਨਾ ਦਾ ਸਭ ਤੋਂ ਵੱਡਾ ਪੁੱਤਰ ਸੀ। ਸਿੱਖਿਆ ਇਸ ਨੇ ਨੀਦਰਲੈਂਡ ਤੋਂ ਪ੍ਰਾਪਤ ਕੀਤੀ।



**ਚਾਰਲਸ (ਪੰਜਵਾਂ—ਰੋਮ)**

ਸੰਨ 1506 ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਬਰਗੰਡੀ ਅਤੇ ਨੀਦਰਲੈਂਡ ਦੇ ਕੁਝ ਖੇਤਰਾਂ ਦਾ ਉਤਰਾਧਿਕਾਰੀ ਬਣ ਗਿਆ। ਸੰਨ 1516 ਵਿਚ ਆਪਣੇ ਨਾਨੇ ਫਰਡੀਨੰਡ ਦੀ ਮੌਤ ਤੋਂ ਬਾਅਦ 1518 ਵਿਚ ਇਸ ਨੂੰ ਕਾਸਟਾਈਲ ਅਤੇ ਅਰਾਗਨ ਦਾ ਬਾਦਸ਼ਾਹ ਬਣਾ ਦਿੱਤਾ ਕਿਉਂਕਿ ਇਸ ਦੀ ਮਾਤਾ ਜੋਨਾ ਦਿਮਾਗੀ ਤੌਰ ਤੇ ਠੀਕ ਨਹੀਂ ਸੀ। ਸੰਨ 1519, ਵਿਚ ਆਪਣੇ ਦਾਦਾ ਮੈਕਸਮਿਲੀਅਨ ਦੀ ਮੌਤ ਤੋਂ ਬਾਅਦ ਇਸ ਨੂੰ ਹੈਪਸਬਰਗਜ਼ ਦੇ ਇਲਾਕੇ ਮਿਲ ਗਏ। 23 ਅਕਤੂਬਰ, 1520 ਨੂੰ ਇਸ ਨੂੰ ਐਕਸਲਾ ਸ਼ਪੈਲ ਵਿਖੇ ਸਪੇਨ ਦਾ ਬਾਦਸ਼ਾਹ ਐਲਾਨ ਕਰ ਦਿੱਤਾ।

ਆਪਣੇ ਅਧੀਨ ਵੱਖ ਵੱਖ ਖੇਤਰਾਂ, ਵੱਖ ਵੱਖ ਨਸਲਾਂ ਦੇ ਲੋਕਾਂ ਅਤੇ ਸਾਰਿਆਂ ਦਾ ਪ੍ਰਸ਼ਾਸਨ ਵੱਖੋ ਵੱਖਰਾ ਹੋਣ ਕਾਰਨ ਸਾਰਿਆਂ ਉੱਤੇ ਆਪਣੀ ਪ੍ਰਭੂਤਾ ਕਾਇਮ ਕਰਨ ਵਿਚ ਚਾਰਲਸ ਨੂੰ ਕਾਫ਼ੀ ਮੁਸ਼ਕਲ ਪੇਸ਼ ਆਈ ਜਿਸ ਕਾਰਨ ਇਸ ਨੇ ਕਈ ਖੇਤਰ ਆਪਣੇ ਭਰਾ ਫਰਡੀਨੰਡ ਨੂੰ ਦੇ ਦਿੱਤੇ।

ਆਪਣੇ ਰਾਜ ਦੇ ਸ਼ੁਰੂ ਵਿਚ ਇਸ ਨੇ ਲੂਥਰ ਮੱਤ ਦੇ ਵਿਰੋਧ ਦਾ ਸਾਹਮਣਾ ਕਰਨ ਲਈ 1521 ਵਿਚ ਵਾਰਮਜ਼ ਵਿਖੇ ਵਿਧਾਨ-ਪ੍ਰੀਸ਼ਦ ਬੁਲਾਈ ਪਰ ਇਸ ਨੂੰ ਸਪਾਇਰਜ਼ ਦੀ ਵਿਧਾਨ-ਪ੍ਰੀਸ਼ਦ ਦੁਆਰਾ ਖ਼ਤਮ ਕਰ ਦਿੱਤਾ। ਇਸ ਤੋਂ ਬਾਅਦ ਇਸ ਦੀ ਨਿੱਜੀ ਦੁਸ਼ਮਣੀ ਫ਼ਰਾਂਸ ਦੇ ਫਰਾਂਸਿਸ ਪਹਿਲੇ ਨਾਲ ਪੈ ਗਈ ਪਰ ਇੰਗਲੈਂਡ ਦੇ ਹੈਨਰੀ ਅੱਠਵੇਂ ਦੀ ਮਦਦ ਨਾਲ ਫ਼ਰਾਂਸ ਨੂੰ ਪੇਵੀਆ ਦੇ ਸਥਾਨ ਤੇ ਹਰਾ ਕੇ ਫਰਾਂਸਿਸ ਨੂੰ ਕੈਦ ਕਰ ਲਿਆ ਅਤੇ 1529 ਵਿਚ ਕੈਂਬਰੇ ਵਿਖੇ ਸਮਝੌਤਾ ਕਰਕੇ ਫ਼ਰਾਂਸ ਤੋਂ ਲੰਬਾਰਡੀ ਪ੍ਰਾਪਤ ਕੀਤਾ।

ਸੰਨ 1527 ਵਿਚ ਇਕ ਵੱਡੀ ਸੈਨਾ ਨਾਲ ਰੋਮ ਉਤੇ ਹਮਲਾ ਕਰਕੇ ਪੋਪ ਕਲੇਮੈਂਟ ਸੱਤਵੇਂ ਨੂੰ ਕੈਦ ਕਰ ਲਿਆ ਪਰ 1529 ਵਿਚ ਸਮਝੌਤਾ ਕਰ ਲਿਆ ਕਿਉਂਕਿ ਚਾਰਲਸ ਧਾਰਮਕ ਯੁੱਧ ਕਰਨਾ ਨਹੀਂ ਸੀ ਚਾਹੁੰਦਾ। ਸੰਨ 1532 ਵਿਚ ਇਸ ਨੇ ਤੁਰਕਾਂ ਨੂੰ ਹਰਾਇਆ ਅਤੇ 1535 ਵਿਚ ਟਿਊਨਿਸ ਨੂੰ ਜਿੱਤਿਆ। ਚਾਰਲਸ ਨੇ ਆਗਸਬਰਗ ਦੀ ਵਿਧਾਨ ਪ੍ਰੀਸ਼ਦ ਬੁਲਾਈ ਜਿਸ ਰਾਹੀਂ ਪ੍ਰੋਟੈਸਟ ਲੀਗ ਆਫ਼ ਸ਼ਮਾਲਕਾਲਡਨ ਹੋਂਦ ਵਿਚ ਆਈ। ਆਗਸਬਰਗ ਦੀ ਵਿਧਾਨ ਪ੍ਰੀਸ਼ਦ ਨੇ ਚਾਰਲਸ ਦਾ ਦਿਲ ਤੋੜ ਦਿਤਾ ਕਿਉਂਕਿ ਪ੍ਰੋਟੈਸਟੇ ਨੇ ਤੁਰਕਾਂ ਵਿਰੁੱਧ ਉਸ ਨੂੰ ਮਦਦ ਦੇਣ ਤੋਂ ਇਨਕਾਰ ਕਰ ਦਿੱਤਾ ਪਰ ਬਾਅਦ ਵਿਚ ਪ੍ਰੋਟੈਸਟੇ ਦੀਆਂ ਕੁਝ ਮੰਗਾਂ ਪ੍ਰਵਾਨ ਕਰਕੇ ਮਦਦ ਪ੍ਰਾਪਤ ਕਰ ਲਈ ਗਈ।

ਸੰਨ 1542 ਵਿਚ ਫ਼ਰਾਂਸ ਨਾਲ ਦੁਬਾਰਾ ਯੁੱਧ ਕਰਕੇ ਕਰੇਪੀ ਦੀ ਸੰਧੀ (Treaty of Crepy) ਦੁਆਰਾ ਫ਼ਰਾਂਸ ਦਾ ਇਟਲੀ ਤੋਂ ਅਧਿਕਾਰ ਖ਼ਤਮ ਕਰ ਦਿੱਤਾ। ਉਸ ਨੇ ਸਪੇਨ ਅਤੇ ਨੀਦਰਲੈਂਡ ਉੱਤੇ ਵੀ ਹਕੂਮਤ ਸਥਾਪਤ ਕਰ ਲਈ।

5 ਸਾਲ ਬਾਅਦ ਇਸ ਨੇ ਪ੍ਰੋਟੈਸਟੇ ਦੇ ਰਾਜਕੁਮਾਰ ਨੂੰ ਮਯੂਲਬਰਗ (Muhlberg) ਵਿਖੇ ਹਰਾਇਆ ਪਰ ਬਾਅਦ ਵਿਚ 1551 ਵਿਚ ਪ੍ਰੋਟੈਸਟੈਂਟਾਂ ਅਤੇ ਸੈਕਸਨੀ ਦੇ ਮਿਊਰਿਸ ਡਿਊਕ ਦੀ ਇਕੱਠੀ ਸ਼ਕਤੀ ਅੱਗੇ ਟਿਕ ਨਾ ਸਕਿਆ ਅਤੇ 1552 ਦੀ ਪਾਸਾਉ ਦੀ ਸੰਧੀ (Peace of Passau) ਰਾਹੀਂ ਗੋਡੇ ਟੇਕਣ ਲਈ ਮਜਬੂਰ ਹੋ ਗਿਆ।

ਅਖੀਰ 25 ਅਕਤੂਬਰ, 1555 ਨੂੰ ਚਾਰਲਸ ਨੇ ਆਪਣੇ ਪੁੱਤਰ ਫਿਲਿਪ ਨੂੰ ਸਪੇਨ ਦਾ ਬਾਦਸ਼ਾਹ ਅਤੇ ਆਪਣੇ ਭਰਾ ਫਰਡੀਨੰਡ ਨੂੰ ਜਰਮਨੀ ਵਿਚ ਨਿਯੁਕਤ ਕਰ ਦਿੱਤਾ। ਇਸ ਤੋਂ ਬਾਅਦ ਫ਼ਰਵਰੀ, 1557 ਵਿਚ ਇਊਸਟ (Yuste) ਵਿਖੇ ਚਲਾ ਗਿਆ ਜਿਥੇ 21 ਸਤੰਬਰ, 1558 ਨੂੰ ਉਸ ਦੀ ਮੌਤ ਹੋ ਗਈ।

ਇਸ ਨੂੰ ਕਲਾ ਅਤੇ ਲਿਖਣ ਪੜ੍ਹਨ ਵਿਚ ਦਿਲਚਸਪੀ ਸੀ। ਮਰਨ ਸਮੇਂ ਇਸ ਉੱਤੇ ਧਾਰਮਿਕ ਪ੍ਰਭਾਵ ਇੰਨਾ ਜ਼ਿਆਦਾ ਸੀ ਕਿ ਉਸ ਦੇ ਮੂੰਹ ਵਿਚੋਂ ਈਸਾ ਮਸੀਹ ਸ਼ਬਦ ਨਿਕਲੇ।

ਹ. ਪੁ.—ਨਿ. ਯੂ. ਐਨ. 4 : 1953; ਐਵ. ਐਨ. 3: 293

**ਚਾਰਲਸ (ਛੇਵਾਂ 'ਵੈਲ—ਬਲਵਡ', —ਫ਼ਰਾਂਸ) :** ਫ਼ਰਾਂਸ ਦੇ ਇਸ ਬਾਦਸ਼ਾਹ ਦਾ ਜਨਮ ਚਾਰਲਸ ਪੰਜਵੇਂ ਦੇ ਘਰ 3 ਦਸੰਬਰ 1368 ਨੂੰ ਪੈਰਿਸ ਵਿਖੇ ਹੋਇਆ। ਇਹ ਫ਼ਰਾਂਸ ਦਾ ਸਭ ਤੋਂ ਪਹਿਲਾ ਸ਼ਹਿਜ਼ਾਦਾ ਸੀ, ਜਿਸਨੂੰ ਜਨਮ ਤੋਂ ਡਾਫਿਨ (Dauphin) ਦਾ ਖਿਤਾਬ ਪ੍ਰਾਪਤ ਹੋਇਆ। ਆਪਣੇ ਪਿਤਾ ਦੀ ਮੌਤ ਤੋਂ ਬਾਅਦ 4 ਨਵੰਬਰ, 1380 ਨੂੰ 12 ਸਾਲ ਦੀ ਉਮਰ ਵਿਚ ਇਹ ਤਖ਼ਤ ਤੇ ਬੈਠਾ। ਇਸ ਦੀ ਨਾਬਾਲਗੀ ਸਮੇਂ ਫ਼ਰਾਂਸ ਦਾ ਰਾਜ—ਪ੍ਰਬੰਧ ਉਸ ਦੇ ਚਾਚਿਆਂ ਦੇ ਹੱਥਾਂ ਵਿਚ ਸੀ, ਜੋ ਕਿ ਬੈਰੀ ਬਰਡਨ ਬਰਗੰਡੀ ਅਤੇ ਐਨਜੂ ਦੇ ਡਿਊਕ ਸਨ। ਇਨ੍ਹਾਂ ਦੀ ਦੁਸ਼ਮਣੀ ਨੇ ਦੇਸ਼ ਨੂੰ ਅਰਾਜਕਤਾ ਅਤੇ ਖਾਨਾ-ਜੰਗੀ ਵੱਲ ਧੱਕਿਆ।



ਚਾਰਲਸ (ਛੇਵਾਂ 'ਵੈਲ-ਬਲਵਡ'—ਫ਼ਰਾਂਸ)

ਸੰਨ 1385 ਵਿਚ ਚਾਰਲਸ ਨੇ ਬਾਵੇਰੀਆਂ ਦੀ ਇਜ਼ਾਬੈਲਾ ਨਾਲ ਵਿਆਹ ਕਰਵਾਇਆ ਅਤੇ 1388 ਤੋਂ ਦੇਸ਼ ਦਾ ਸ਼ਾਸਨ ਆਪਣੇ ਹੱਥਾਂ ਵਿਚ ਲੈ ਲਿਆ। ਰਾਜ-ਕਾਲ ਦੇ ਆਰੰਭ ਵਿਚ ਕਰਾਂ ਦੇ ਲਗਾਏ ਜਾਣ ਕਰਕੇ ਪੈਦਾ ਹੋਈਆਂ ਬਗਾਵਤਾਂ ਨੂੰ ਦਬਾਇਆ। ਆਪਣੇ ਚਾਚਿਆਂ ਦਾ ਰਾਜ-ਭਾਗ ਦੇ ਕੰਮਾਂ ਵਿਚੋਂ ਦੇਖ਼ਲ ਖ਼ਤਮ ਕਰਕੇ ਨਵੇਂ ਸਲਾਹਕਾਰ ਨਿਯੁਕਤ ਕੀਤੇ। ਸਰਕਾਰੀ ਢਾਂਚੇ ਵਿਚ ਤਬਦੀਲੀ ਕੀਤੀ ਅਤੇ ਸੁਧਾਰਾਂ ਤੇ ਜ਼ੋਰ ਦਿੱਤਾ। ਸੰਨ 1389 ਦੇ ਸ਼ੁਰੂ ਵਿਚ ਬਹੁਤ ਸਾਰੇ ਆਰਡੀਨੈਂਸ ਜਾਰੀ ਕੀਤੇ। ਇਸ ਨੇ ਕਲੇਮੈਂਟ ਸੱਤਵੇਂ ਨਾਲ ਐਵਿਗਾਨਾਨ ਵਿਖੇ ਕਲੇਮੈਂਟ ਨੂੰ ਰੋਮ ਦਾ ਪੋਪ ਸਥਾਪਤ ਕਰਨ ਬਾਰੇ ਯੋਜਨਾ ਬਣਾਈ ਤਾਂ ਕਿ ਉਹ ਇਟਲੀ ਵਿਚ ਫ਼ਰਾਂਸ ਦੀ ਸ਼ਕਤੀ ਵਧਾ ਸਕੇ ਪਰ ਇਸ ਦੇ ਉਲਟ ਅਜਿਹਾ ਕਰਕੇ ਫ਼ਰਾਂਸ ਇੰਗਲੈਂਡ ਨਾਲ ਲੜਾਈ ਵਿਚ ਉਲਝ ਗਿਆ ਕਿਉਂਕਿ ਇੰਗਲੈਂਡ ਦਾ ਬਾਦਸ਼ਾਹ ਰਿਚਰਡ ਦੂਜਾ ਰੋਮ ਦੇ ਪੋਪ ਬਾਨੀਫੇਸ ਨੌਂਵੇਂ ਦੀ ਮਦਦ ਕਰਦਾ ਸੀ। ਇਸ ਲੜਾਈ ਵਿਚ ਫ਼ਰਾਂਸ ਦਾ ਕਾਫ਼ੀ ਨੁਕਸਾਨ ਹੋਇਆ। ਜਦੋਂ 1392 ਵਿਚ ਸ਼ਾਂਤੀ ਸਥਾਪਨਾ ਦੇ ਯਤਨ ਕੀਤੇ ਜਾ ਰਹੇ ਸਨ ਤਾਂ ਅਗਸਤ, 1392 ਵਿਚ ਚਾਰਲਸ ਨੂੰ ਪਾਗਲਪਨ ਦਾ ਦੌਰਾ ਪੈ ਗਿਆ।

ਇਸੇ ਸਮੇਂ ਡਿਊਕ ਆਫ਼ ਬਰਗੰਡੀ ਅਤੇ ਡਿਊਕ ਆਫ਼ ਆਰਲੀਨਜ ਵਿਚ ਤਾਕਤ ਫੜਨ ਲਈ ਟੱਕਰ ਸ਼ੁਰੂ ਹੋ ਗਈ। ਠੀਕ ਹੋਣ ਤੇ ਚਾਰਲਸ ਨੇ ਦੁਬਾਰਾ ਰਾਜ ਕਰਨ ਦਾ ਯਤਨ ਕੀਤਾ।

ਸੰਨ 1404 ਵਿਚ ਫ਼ਿਲਿਪ ਦੀ ਬੋਲਡ ਦੀ ਮੌਤ ਤੋਂ ਬਾਅਦ ਉਸ ਦੇ ਉਤਰਾਧਿਕਾਰੀ ਜਾੱਨ ਦੀ ਫੀਅਰਲੈੱਸ ਨੇ 1407 ਵਿਚ ਆਰਲੀਨਜ਼ ਨੇ ਲੂਈ ਨੂੰ ਕਤਲ ਕਰਵਾ ਦਿਤਾ ਅਤੇ ਇੰਗਲੈਂਡ ਦੇ ਬਾਦਸ਼ਾਹ ਹੈਨਰੀ ਪੰਜਵੇਂ ਨਾਲ ਗੱਠ-ਜੋੜ ਕਰ ਲਿਆ। ਸੰਨ 1413 ਵਿਚ ਆਰਲੀਨਜ਼ ਨੇ ਪੈਰਿਸ ਵਿੱਚ ਦਾਖਲ ਹੋ ਕੇ ਬਰਗੰਡੀਆਂ ਨੂੰ ਇੰਗਲੈਂਡ ਵੱਲ ਧੱਕ ਦਿਤਾ।

ਹੈਨਰੀ ਨੇ ਦੁਬਾਰਾ ਫ਼ਰਾਂਸ ਦੇ ਤਖ਼ਤ ਉੱਤੇ ਇੰਗਲੈਂਡ ਦੇ ਹੱਕ ਦਾ ਦਾਅਵਾ ਕਰਕੇ ਫ਼ਰਾਂਸ ਉਤੇ ਹਮਲਾ ਕਰ ਦਿਤਾ। ਸੰਨ 1415 ਵਿਚ ਐਜ਼ਿਨਕੋਰਟ ਦੀ ਲੜਾਈ ਵਿਚ ਚਾਰਲਸ ਦੇ ਦੋ ਵੱਡੇ ਲੜਕੇ ਮਾਰੇ ਗਏ ਅਤੇ ਫ਼ਰਾਂਸ ਹਾਰ ਗਿਆ। 29 ਮਈ, 1418 ਵਿਚ ਬਰਗੰਡੀਆਂ ਨੇ ਪੈਰਿਸ ਤੇ ਕਬਜ਼ਾ ਕਰ ਲਿਆ।

ਜਾੱਨ ਦੀ ਫ਼ੀਅਰਲੈੱਸ ਨੂੰ ਧੋਖੇ ਨਾਲ ਕਤਲ ਕਰਵਾ ਦਿਤਾ ਅਤੇ ਬਰਗੰਡੀ ਪੂਰੀ ਤਰ੍ਹਾਂ ਇੰਗਲੈਂਡ ਨਾਲ ਮਿਲ ਗਏ। ਦਸੰਬਰ, 1418 ਵਿਚ ਚਾਰਲਸ ਦੇ ਪੁੱਤਰ ਨੇ ਆਪਣੇ ਆਪ ਨੂੰ ਰੀਜੈਂਟ ਕਰਾਰ ਦਿਤਾ ਪਰ ਦੋ ਸਾਲ ਬਾਅਦ ਚਾਰਲਸ ਦੀ ਲੜਕੀ ਦੀ ਸ਼ਾਦੀ ਹੈਨਰੀ ਪੰਜਵੇਂ ਨਾਲ ਹੋਣ ਨਾਲ 1420 ਦੀ ਟ੍ਰਾਇਜ਼ ਦੀ ਸੰਧੀ ਰਾਹੀਂ ਹੈਨਰੀ ਪੰਜਵੇਂ ਨੂੰ ਫ਼ਰਾਂਸ ਦਾ ਉੱਤਰਾਧਿਕਾਰੀ ਐਲਾਨ ਕਰ ਦਿਤਾ।

ਚਾਰਲਸ ਦੀ ਮੌਤ ਸਮੇਂ ਫ਼ਰਾਂਸ ਦਾ ਬਹੁਤ ਸਾਰਾ ਹਿੱਸਾ ਅੰਗਰੇਜ਼ਾਂ ਦੇ ਅਧੀਨ ਸੀ। ਚਾਰਲਸ ਲੰਬੇ ਸਮੇਂ ਤੋਂ ਨਾ-ਮਾਤਰ ਤਾਕਤ ਦਾ ਮਾਲਕ ਬਣ ਕੇ ਰਹਿ ਗਿਆ। ਸਤੰਬਰ, 1422 ਵਿਚ ਪੈਰਿਸ

ਵਿਖੇ, ਇਸ ਦੀ ਮੌਤ ਹੋ ਗਈ। ਇਸ ਨੂੰ ਇਤਿਹਾਸ ਵਿਚ ਮੂਰਖ ਚਾਰਲਸ ਕਰਕੇ ਵੀ ਜਾਣਿਆ ਜਾਂਦਾ ਹੈ।

ਹ. ਪੁ. —ਐਵ. ਐਨ. 3 : 295; ਐਨ. ਬ੍ਰਿ. 2 : 759

**ਚਾਰਲਸ (ਛੇਵਾਂ—ਰੋਮ)** : ਰੋਮ ਦੇ ਸ਼ਹਿਨਸ਼ਾਹ ਅਤੇ ਜਰਮਨੀ, ਹੰਗਰੀ ਅਤੇ ਬੋਹੀਮੀਆਂ ਦੇ ਇਸ ਬਾਦਸ਼ਾਹ ਦਾ ਜਨਮ 1 ਅਕਤੂਬਰ, 1685 ਵਿਚ ਵੀਆਨਾ ਵਿਖੇ ਹੋਇਆ। ਇਹ ਬਾਦਸ਼ਾਹ ਲੀਓਪੋਲਡ ਪਹਿਲੇ ਦਾ ਦੂਜਾ ਪੁੱਤਰ ਸੀ।



ਚਾਰਲਸ (ਛੇਵਾਂ—ਰੋਮ)

1 ਨਵੰਬਰ, 1700 ਵਿਚ ਚਾਰਲਸ ਦੂਜੇ ਦੀ ਮੌਤ ਤੋਂ ਬਾਅਦ ਉਸ ਦਾ ਉੱਤਰਾਧਿਕਾਰੀ ਫ਼ਿਲਿਪ ਪੰਜਵੇਂ (ਜਿਸ ਨੂੰ ਵਿਰਾਸਤ ਵਿਚ ਸਪੇਨ ਦੀ ਹਕੂਮਤ ਮਿਲੀ ਸੀ) ਦੇ ਮੁਕਾਬਲੇ ਵਿਚ ਚਾਰਲਸ ਨੂੰ ਉਸ ਦੇ ਪਿਤਾ ਨੇ ਉਮੀਦਵਾਰ ਦੇ ਤੌਰ ਤੇ ਖੜ੍ਹਾ ਕਰ ਦਿਤਾ। ਤਖ਼ਤ ਪ੍ਰਾਪਤੀ ਲਈ ਲੰਬੇ ਝਗੜੇ ਤੋਂ ਬਾਅਦ ਇਹ ਸਪੇਨ ਦਾ ਤਖ਼ਤ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਿਆ ਅਤੇ 19 ਸਤੰਬਰ, 1703 ਨੂੰ ਵੀਆਨਾ ਵਿਖੇ ਇਸ ਨੂੰ ਸਪੇਨ ਦਾ ਬਾਦਸ਼ਾਹ ਐਲਾਨ ਕਰ ਦਿਤਾ ਗਿਆ। ਸੰਨ 1708 ਵਿਚ ਇਸ ਨੇ ਲੂਥਰਵਾਈ ਵਿਚਾਰਾਂ ਵਾਲੀ ਸ਼ਹਿਜ਼ਾਦੀ ਇਲਿਜ਼ਬਥ ਕ੍ਰਿਸਟੀਨਾ ਨਾਲ ਵਿਆਹ ਕਰਵਾਇਆ ਜਿਸ ਨੇ ਬਾਅਦ ਵਿਚ ਰੋਮਨ ਕੈਥੋਲਿਕ ਧਰਮ ਗ੍ਰਹਿਣ ਕਰ ਲਿਆ।

ਅਪ੍ਰੈਲ 1711 ਵਿਚ ਆਪਣੇ ਵੱਡੇ ਭਰਾ ਜੋਜ਼ਫ਼ ਪਹਿਲੇ ਦੀ ਮੌਤ ਤੋਂ ਬਾਅਦ ਇਸ ਨੂੰ ਜਰਮਨੀ ਵਾਪਸ ਬੁਲਾ ਲਿਆ ਗਿਆ ਅਤੇ ਇਸ ਨੂੰ ਹੈਬਸਬਰਗ ਦੇ ਜੱਦੀ ਖੇਤਰ ਵਿਰਾਸਤ ਵਿਚ ਮਿਲ ਗਏ ਪਰ ਇਸ ਦੇ ਨਾਲ ਹੀ ਉਸ ਦੇ ਸਪੇਨ ਹਾਸਲ ਕਰਨ ਦੇ ਆਖ਼ਰੀ ਮੌਕੇ ਹੱਥੋਂ ਜਾਂਦੇ ਰਹੇ ਅਤੇ 27 ਸਤੰਬਰ, 1711 ਨੂੰ ਇਸ ਨੂੰ ਸਪੇਨ ਛੱਡਣਾ ਪਿਆ। ਸੰਨ 1713 ਵਿਚ ਇਸ ਨੂੰ ਨਾ ਚਾਹੁੰਦੇ ਹੋਏ ਵੀ ਫ਼ਰਾਂਸ ਨਾਲ ਊਟਰੈਕਟ ਦੀ ਸੰਧੀ ਕਰਨੀ ਪਈ।

ਇਸ ਤੋਂ ਬਾਅਦ ਇਸ ਨੇ ਰਾਸਟਾਟ ਦੀ ਸੰਧੀ ਰਾਹੀਂ ਇਟਲੀ ਦਾ ਕੁਝ ਭਾਗ ਅਤੇ ਸਪੇਨੀ ਨੀਦਰਲੈਂਡਜ਼ ਦੇ ਇਲਾਕੇ ਹਾਸਲ ਕੀਤੇ। ਸੰਨ 1718 ਵਿਚ ਇਸ ਨੇ ਆਟੋਮਨ ਸਾਮਰਾਜ ਨਾਲ ਲੜਾਈ ਕਰਕੇ ਹੰਗਰੀ ਅਤੇ ਸਰਬੀਆ ਵਿਚ ਲਾਭ ਪ੍ਰਾਪਤ ਕੀਤੇ। ਇਸ ਨੇ ਤੁਰਕਾਂ ਅਤੇ ਬਾਅਦ ਵਿਚ ਸਪੇਨ ਵਿਰੁੱਧ ਲੜਾਈ ਵਿਚ ਸਫ਼ਲਤਾ ਪ੍ਰਾਪਤ ਕੀਤੀ। ਇਸ ਨੇ ਸਪੇਨ ਵਿਰੁੱਧ ਹਾਲੈਂਡ, ਫ਼ਰਾਂਸ ਅਤੇ ਬ੍ਰਿਟੇਨ ਨਾਲ ਚਹੁਰੀ ਸੰਧੀ ਕੀਤੀ।

ਚਾਰਲਸ ਦੀ ਜ਼ਿੰਦਗੀ ਦਾ ਦੂਜਾ ਵੱਡਾ ਕੰਮ ਉਸ ਦੇ ਇਕਲੌਤੇ ਪੁੱਤਰ ਦੀ ਜਲਦੀ ਮੌਤ ਹੋ ਜਾਣ ਕਾਰਨ ਆਪਣੀ ਲੜਕੀ ਮੇਰੀਆ ਥਰੇਸਾ ਨੂੰ ਆਪਣੇ ਇਲਾਕਿਆਂ ਦਾ ਵਾਰਸ ਨਿਯੁਕਤ ਕਰਨਾ ਸੀ। ਇਸ ਕੰਮ ਲਈ ਯੂਰਪ ਦੇ ਰਾਜਿਆਂ ਤੋਂ ਮਨਜ਼ੂਰੀ ਲੈਣ ਵਿਚ ਉਸ ਦਾ ਕਾਫ਼ੀ ਸਮਾਂ ਬੀਤ ਗਿਆ।

ਆਪਣੇ ਅਖ਼ੀਰੀ ਸਮੇਂ ਵਿਚ ਰੂਸ ਨਾਲ ਗਠਜੋੜ ਕਾਰਨ ਇਹ ਤੁਰਕਾਂ ਨਾਲ ਭਿਆਨਕ ਯੁੱਧ ਵਿਚ ਘਿਰ ਗਿਆ ਅਤੇ 1739 ਈ. ਦੀ ਬੈੱਲਗ੍ਰੇਡ ਦੀ ਸੰਧੀ ਰਾਹੀਂ ਉਹ ਸਭ ਕੁਝ ਗਵਾ ਬੈਠਾ ਜੋ 1718 ਈ. ਦੇ ਯੁੱਧ ਪਿਛੋਂ ਪਾਜ਼ਾਰੋਵਿਟਜ਼ ਦੀ ਸੰਧੀ ਰਾਹੀਂ ਹਾਸਲ ਕੀਤਾ ਸੀ।

ਹ. ਪੁ. —ਐਵ. ਐਨ. 3 : 294; ਨਿ. ਯੂ. ਐਨ. 4 : 1954

**ਚਾਰਲਸ (ਸੱਤਵਾਂ—ਫ਼ਰਾਂਸ)** : ਇਹ ਫ਼ਰਾਂਸ ਦਾ ਬਾਦਸ਼ਾਹ ਸੀ ਜਿਸ ਦਾ ਜਨਮ 22 ਫ਼ਰਵਰੀ, 1403 ਨੂੰ ਚਾਰਲਸ ਛੇਵੇਂ ਦੇ ਘਰ ਇਜ਼ਾਬੈਲਾ ਦੀ ਕੁੱਖੋਂ ਹੋਇਆ। ਇਹ 1417 ਵਿਚ ਆਪਣੇ ਭਰਾਵਾਂ ਦੀ ਮੌਤ ਹੋਣ ਕਾਰਨ ਉੱਤਰਾਧਿਕਾਰੀ ਬਣਿਆ। ਇਸ ਨੇ ਨੇਪਲਜ਼ ਦੇ ਲੂਈ ਦੂਜੇ ਦੀ ਲੜਕੀ ਮੇਰੀ ਨਾਲ ਵਿਆਹ ਕਰਵਾਇਆ।

ਸੰਨ 1418 ਵਿਚ ਫ਼ਰਾਂਸ ਦੇ ਵੱਡੇ ਭਾਗ ਉਤੇ ਅੰਗਰੇਜ਼ ਕਾਬਜ਼ ਸਨ। ਸੰਨ 1419 ਵਿਚ ਜਾੱਨ ਫੀਅਰਲੈੱਸ ਦਾ ਕਤਲ ਹੋਣ ਨਾਲ ਚਾਰਲਸ ਦੇ ਬਾਦਸ਼ਾਹ ਬਣਨ ਦਾ ਮੌਕਾ ਘੱਟ ਗਿਆ। ਸੰਨ 1420 ਵਿਚ ਬਾਦਸ਼ਾਹ ਦੀ ਮੌਤ ਤੋਂ ਬਾਅਦ ਟਰਾਏਜ਼ ਦੀ ਸੰਧੀ ਰਾਹੀਂ ਇਜ਼ਾਬੈਲਾ ਦੁਆਰਾ ਫ਼ਰਾਂਸ ਦੀ ਹਕੂਮਤ ਇੰਗਲੈਂਡ ਦੇ ਹੈਨਰੀ ਪੰਜਵੇ ਨੂੰ ਮਿਲ ਗਈ। ਚਾਰਲਸ ਨੇ ਫ਼ਰਾਂਸ ਦੇ ਤਖ਼ਤ ਉਤੇ ਆਪਣੇ ਹੱਕ ਦਾ ਦਾਅਵਾ ਕੀਤਾ।



ਚਾਰਲਸ (ਸੱਤਵਾਂ—ਫ਼ਰਾਂਸ)

ਚਾਰਲਸ ਮਾਅਨ ਵਿਖੇ ਚਲਾ ਗਿਆ ਅਤੇ ਬੁਰਜ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਦੱਖਣੀ ਫ਼ਰਾਂਸ ਵਿਚ ਮਾਨਤਾ ਪ੍ਰਾਪਤ ਕੀਤੀ। ਹੈਨਰੀ ਅਤੇ ਚਾਰਲਸ ਛੇਵੇਂ ਦੀ ਮੌਤ ਤੋਂ ਬਾਅਦ ਹੈਨਰੀ ਦੇ ਨਾਬਾਲਗ ਲੜਕੇ ਹੈਨਰੀ ਛੇਵੇਂ ਨੂੰ ਪੈਰਿਸ ਵਿਖੇ ਫ਼ਰਾਂਸ ਦਾ ਬਾਦਸ਼ਾਹ ਐਲਾਨ ਕਰ ਦਿੱਤਾ। ਆਰਮੈਗ੍ਨੈਕਸ ਨੇ 1422 ਵਿਚ ਚਾਰਲਸ ਨੂੰ ਪਵਾਏ ਵਿਖੇ ਚਾਰਲਸ ਦੇ ਨਾਂ ਹੇਠ ਫ਼ਰਾਂਸ ਦਾ ਬਾਦਸ਼ਾਹ ਬਣਾ ਦਿੱਤਾ।

ਇਸ ਸਮੇ ਡਿਊਕ ਆਫ਼ ਬੈਂਡਬਾਰਡ ਦੁਆਰਾ ਪੈਰਿਸ ਵਿਚੋਂ ਕੱਢੇ ਗਏ ਪ੍ਰਸ਼ਾਸਕਾਂ ਦਾ ਚਾਰਲਸ ਉਤੇ ਬੜਾ ਪ੍ਰਭਾਵ ਪਿਆ। ਇਸ ਤੋਂ ਇਲਾਵਾ ਉਸ ਉਤੇ ਮਲਕਾ ਦੀ ਮਾਤਾ ਯਾਲੈਂਡ ਦਾ ਪ੍ਰਭਾਵ ਵੀ ਪਿਆ ਜਿਸ ਦੀ ਇਹ ਕੋਸ਼ਿਸ਼ ਸੀ ਕਿ ਚਾਰਲਸ ਬ੍ਰਿਟੈਨੀ ਦੇ ਡਿਊਕ ਜਾੱਨ ਪੰਜਵੇਂ ਨਾਲ ਸਮਝੌਤਾ ਕਰੇ।

ਅੰਗਰੇਜ਼ਾਂ ਨੇ ਆਰਲੀਨਜ ਨੂੰ ਘੇਰ ਲਿਆ ਪਰੰਤੂ ਜੋਨ ਆਫ਼ ਆਰਕ ਦੀ ਮਦਦ ਨਾਲ ਚਾਰਲਸ ਨੇ ਅੰਗਰੇਜ਼ਾਂ ਵਿਰੁੱਧ ਸਫ਼ਲਤਾ

ਪ੍ਰਾਪਤ ਕੀਤੀ ਤੇ ਫ਼ਰਾਂਸ ਵਿਚੋਂ ਉਨ੍ਹਾਂ ਦੀ ਸ਼ਕਤੀ ਘਟਾ ਦਿਤੀ। ਜੁਲਾਈ 1429 ਵਿਚ ਚਾਰਲਸ ਨੂੰ ਰੀਮਜ਼ ਵਿਖੇ ਬਾਦਸ਼ਾਹ ਬਣਾ ਦਿੱਤਾ। ਸੰਨ 1435 ਵਿਚ ਇਸ ਨੇ ਅੰਗਰੇਜ਼ਾਂ ਵਿਰੁੱਧ ਬਰਗੰਡੀਆਂ ਨਾਲ ਸੁਲ੍ਹਾ ਕਰ ਲਈ। ਸੰਨ 1436 ਵਿਚ ਇਹ ਪੈਰਿਸ ਅੰਦਰ ਦਾਖ਼ਲ ਹੋ ਗਿਆ ਅਤੇ ਆਪਣਾ ਧਿਆਨ ਅੰਦਰੂਨੀ ਪ੍ਰਬੰਧ ਵਲ ਮੋੜਿਆ। ਸੰਨ 1440 ਵਿਚ ਇਸ ਨੇ ਸਰਦਾਰਾਂ ਦੀ ਬਗ਼ਾਵਤ ਨੂੰ ਦਬਾਇਆ। ਸੰਨ 1444 ਵਿਚ ਇਸ ਨੇ ਅੰਗਰੇਜ਼ਾਂ ਨਾਲ ਵੀ ਕੱਚਾ ਸਮਝੌਤਾ ਕਰ ਲਿਆ। ਸੰਨ 1453 ਤੱਕ ਅੰਗਰੇਜ਼ਾਂ ਕੋਲ ਫ਼ਰਾਂਸ ਦੀ ਕੇਵਲ ਕੈਲੇ ਦੀ ਬੰਦਰਗਾਹ ਹੀ ਰਹਿ ਗਈ ਸੀ।

ਸੰਨ 1456 ਵਿਚ ਚਾਰਲਸ ਨੇ ਡੈਨਮਾਰਕ ਦੇ ਕ੍ਰਿਸਚੀਅਨ ਪਹਿਲੇ ਨਾਲ ਅੰਗਰੇਜ਼ਾਂ ਦੇ ਖਿਲਾਫ਼ ਮਦਦ ਲੈਣ ਲਈ ਸਮਝੌਤਾ ਕੀਤਾ। ਜਰਮਨ ਸ਼ਹਿਜ਼ਾਦਿਆਂ ਨਾਲ ਵੀ ਕਈ ਸੰਧੀਆਂ ਕੀਤੀਆਂ ਅਤੇ ਲਕਸਮਬਰਗ ਅਤੇ ਲੀਗ ਨੂੰ ਆਪਣੇ ਅਧੀਨ ਕੀਤਾ। ਉੱਤਰੀ ਅਫ਼ਰੀਕਾ, ਸਪੇਨ ਅਤੇ ਸਕੰਡੇਨੇਵੀਆ ਨਾਲ ਵਪਾਰਕ ਸਬੰਧ ਕਾਇਮ ਕੀਤੇ। ਪਾਦਰੀਆਂ ਦੀ ਤਾਕਤ ਨੂੰ ਜ਼ਿਆਦਾ ਮਜ਼ਬੂਤ ਨਾ ਹੋਣ ਦਿੱਤਾ। ਬਰਗੰਡੀ ਦੀ ਸ਼ਕਤੀ ਨੂੰ ਘੱਟ ਕਰਨ ਦੀ ਕੋਸ਼ਿਸ਼ ਕੀਤੀ। ਪ੍ਰਬੰਧਕੀ ਢਾਂਚੇ ਵਿਚ ਕਈ ਤਰ੍ਹਾਂ ਦੇ ਸੁਧਾਰ ਕੀਤੇ।

ਆਪਣੇ ਆਖ਼ਰੀ ਸਾਲਾਂ ਵਿਚ ਚਾਰਲਸ ਨੂੰ ਕਈ ਬਗ਼ਾਵਤਾਂ ਦਾ ਸਾਹਮਣਾ ਕਰਨਾ ਪਿਆ। ਇਸ ਦਾ ਆਪਣਾ ਲੜਕਾ ਡੌਫ਼ਿਨ ਬਾਗ਼ੀਆਂ ਵਿਚ ਸ਼ਾਮਲ ਹੋ ਗਿਆ। ਬਾਗ਼ੀਆਂ ਨੇ ਬਰਗੰਡੀ ਦੇ ਫ਼ਿਲਿਪ ਤੋਂ ਵੀ ਸਹਾਇਤਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ।

26 ਜੁਲਾਈ, 1641 ਨੂੰ ਚਾਰਲਸ ਦੀ ਮੌਤ ਹੋ ਗਈ।

ਹ. ਪੁ.—ਨਿ. ਯੂ. ਐਨ. 4 : 1955; ਐਨ. ਬ੍ਰਿ. 5 : 302

**ਚਾਰਲਸ (ਸੱਤਵਾਂ—ਰੋਮ)** : ਰੋਮ ਦੇ ਬਾਦਸ਼ਾਹ ਜਿਸ ਨੂੰ 'ਚਾਰਲਸ ਐਲਬਰਟ ਅਲੈਕਟਰ ਆਫ਼ ਬਾਵੇਰੀਆ' ਵੀ ਕਿਹਾ ਜਾਂਦਾ ਹੈ, ਦਾ ਜਨਮ 6 ਅਗਸਤ, 1697 ਈ. ਨੂੰ ਬ੍ਰੱਸਲਜ਼ ਵਿਖੇ ਹੋਇਆ। ਇਸ ਦਾ ਪਿਤਾ ਮੈਕਸੀਮਿਲੀਅਨ ਅਮਿਨੁਅਲ ਬਾਵੇਰੀਆ ਦਾ ਅਲੈਕਟਰ ਸੀ ਜਿਸ ਨੇ ਸਪੇਨ ਦਾ ਉੱਤਰਾਧਿਕਾਰੀ ਦੀ ਜੰਗ ਵਿਚ ਫ਼ਰਾਂਸ ਦੇ ਲੂਈ ਚੌਦਵੇਂ ਦਾ ਪੱਖ ਪੂਰਿਆ ਸੀ ਅਤੇ ਨਤੀਜੇ ਵਜੋਂ ਆਸਟ੍ਰੀਆ ਨੇ 1706 ਈ. ਵਿਚ ਬਾਵੇਰੀਆ ਤੇ ਕਬਜ਼ਾ ਕਰਕੇ ਚਾਰਲਸ ਐਲਬਰਟ ਅਤੇ ਉਸਦੇ ਭਰਾ ਕਲੇਮੈਂਟ ਨੂੰ ਕੈਦ ਕਰ ਲਿਆ। ਸੰਨ 1714 ਵਿਚ ਸ਼ਾਂਤੀ ਸਥਾਪਨਾ ਤੋਂ ਬਾਅਦ ਚਾਰਲਸ ਨੂੰ ਰਿਹਾਅ ਕਰ ਦਿੱਤਾ ਗਿਆ।

ਸੰਨ 1717 ਵਿਚ ਇਸ ਨੇ ਤੁਰਕਾਂ ਵਿਰੁੱਧ ਲੜਾਈ ਵਿਚ ਬੈੱਲਗ੍ਰੇਡ ਦੇ ਸਥਾਨ ਤੇ ਸਫਲਤਾ ਪ੍ਰਾਪਤ ਕੀਤੀ। ਸੰਨ 1722 ਵਿਚ ਬਾਦਸ਼ਾਹ ਜੋਜ਼ਫ਼ ਪਹਿਲੇ ਦੀ ਲੜਕੀ ਮੇਰੀਆ ਆਮੇਲੀਆ ਨਾਲ ਇਸ ਦਾ ਵਿਆਹ ਹੋ ਗਿਆ। ਮੇਰੀਆ ਆਮੇਲੀਆ ਦੇ ਚਾਚੇ ਚਾਰਲਸ ਛੇਵੇਂ ਨੇ ਇਸ ਗੱਲ ਤੇ ਜ਼ੋਰ ਦਿਤਾ ਕਿ ਚਾਰਲਸ ਐਲਬਰਟ ਉਸਦੀ ਲੜਕੀ ਮੇਰੀਆ ਥਰੇਸਾ ਨੂੰ ਹੈਬਸਬਰਗ ਦੀ ਹਕੂਮਤ ਦਾ ਵਾਰਸ ਮੰਨੇ। ਚਾਰਲਸ ਐਲਬਰਟ ਨੇ ਹਾਂ ਤਾਂ ਕਰ ਦਿੱਤੀ ਪਰ ਗੁਪਤ ਤੌਰ ਤੇ ਇਸ ਦਾ ਵਿਰੋਧ ਕਰਦਾ ਰਿਹਾ।

ਪਿਤਾ ਦੀ ਮੌਤ ਤੋਂ ਬਾਅਦ 26 ਫਰਵਰੀ, 1726 ਨੂੰ ਇਸ ਨੂੰ ਬਾਵੇਰੀਆ ਦਾ ਅਲੈਕਟਰ ਕਰਾਰ ਦਿੱਤਾ ਗਿਆ। ਇਸ ਨੇ ਸ਼ਹਿਨਸ਼ਾਹ ਨਾਲ ਚੰਗੇ ਸਬੰਧ ਬਣਾਈ ਰੱਖਣ ਦੀ ਨੀਤੀ ਅਪਣਾਈ ਅਤੇ ਚਾਰਲਸ ਛੇਵੇਂ ਦੀ ਮੌਤ ਤੋਂ ਤੁਰੰਤ ਬਾਅਦ ਮੇਰੀਆਂ ਥਰੇਸਾ ਦੇ ਵਿਰੁੱਧ ਲੀਗ ਵਿੱਚ ਦਾਖ਼ਲ ਹੋ ਗਿਆ। ਮੇਰੀਆ ਥਰੇਸਾ ਦੇ ਪਤੀ ਫਰਾਂਸਿਸ ਪਹਿਲੇ ਦੀ ਥਾਂ ਤੇ 24 ਜਨਵਰੀ, 1742 ਨੂੰ ਚਾਰਲਸ ਸੱਤਵੇਂ ਦੇ ਨਾਂ ਹੇਠ ਟਸਕਨੀ ਦਾ ਗ੍ਰੈਂਡ ਡਿਊਕ ਚੁਣਿਆ ਗਿਆ। 12 ਫਰਵਰੀ, 1742 ਈ. ਨੂੰ ਫਰੈਂਕਫਰਟ ਐੱਮ. ਮੇਨ ਦੇ ਸਥਾਨ ਤੇ ਇਸ ਦੀ ਤਾਜਪੋਸ਼ੀ ਕੀਤੀ ਗਈ।

ਜਦੋਂ ਇਕ ਪਾਸੇ ਇਸ ਦੀ ਤਾਜਪੋਸ਼ੀ ਦੀ ਰਸਮ ਹੋ ਰਹੀ ਸੀ ਤਾਂ ਦੂਜੇ ਪਾਸੇ ਬਾਵੇਰੀਆ ਉਤੇ ਆਸਟ੍ਰੀਅਨ ਫ਼ੌਜਾਂ ਨੇ ਹੱਲਾ ਬੋਲ ਦਿਤਾ। ਆਸਟ੍ਰੀਆ ਦੇ ਉੱਤਰਾਧਿਕਾਰ ਦੀ ਜੰਗ ਸਮੇਂ ਇਹ ਆਸਟ੍ਰੀਅਨ ਵਿਰੋਧੀ ਗੁੱਟ ਦੇ ਹੱਥਾਂ ਵਿਚ ਕਠਪੁਤਲੀ ਬਣਕੇ ਰਹਿ ਗਿਆ। ਚਾਰਲਸ ਨੂੰ ਬੋਹੀਮੀਆ ਛੱਡਣ ਲਈ ਮਜ਼ਬੂਰ ਕੀਤਾ ਗਿਆ ਅਤੇ ਉਹ ਫਰੈਂਕਫਰਟ ਦੌੜ ਗਿਆ।

ਮੇਰੀਆ ਥਰੇਸਾ ਉੱਤੇ ਪਰਸ਼ੀਆ ਦੁਆਰਾ ਹਮਲੇ ਸਮੇਂ 1744 ਵਿਚ ਪਰਸ਼ੀਆ ਦੇ ਫ੍ਰੈਡਰਿਕ ਮਹਾਨ ਨੇ ਇਸ ਨੂੰ ਦੁਬਾਰਾ ਗੱਦੀ ਉਤੇ ਬਿਠਾ ਦਿੱਤਾ। ਮੁਸੀਬਤਾਂ ਅਤੇ ਬੀਮਾਰੀ ਨਾਲ 20 ਜਨਵਰੀ, 1745 ਨੂੰ ਮਿਊਨਿਖ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 5 : 298

**ਚਾਰਲਸ (ਅੱਠਵਾਂ—ਸਵੀਡਨ)** : ਇਹ ਸਵੀਡਨ ਅਤੇ ਨਾਰਵੇਂ ਦਾ ਬਾਦਸ਼ਾਹ ਸੀ। ਇਸ ਨੂੰ ਕਾਰਲ ਕਨੂਟਸਨ ਬਾਂਡ ਵੀ ਕਿਹਾ ਜਾਂਦਾ ਹੈ। ਇਸ ਦਾ ਜਨਮ 1408 ਵਿਚ ਹੋਇਆ।

ਇਸ ਨੇ 1436 ਤੋਂ 1470 ਈ. ਤੱਕ ਰਾਜ ਕੀਤਾ। ਸੰਨ 1436 ਵਿਚ ਇਸ ਨੇ ਡੈਨਮਾਰਕ, ਸਵੀਡਨ ਅਤੇ ਨਾਰਵੇ ਦੇ ਉੱਤਰੀ ਸੰਘ ਦੇ ਬਾਦਸ਼ਾਹਾਂ ਦੇ ਵਿਰੁੱਧ ਮੀਰਜ਼ਾਦਿਆਂ ਦੇ ਧੜੇ ਵਿਚ ਸ਼ਾਮਲ ਹੋ ਕੇ ਕਿਸਾਨਾਂ ਦੀ ਬਗ਼ਾਵਤ ਵਿਚ ਮਦਦ ਕੀਤੀ। ਇਸ ਧੜੇ ਦੇ ਮੁਖੀ ਦੀ ਮੌਤ ਉਪਰੰਤ ਇਹ ਸਵੀਡਨ ਦੇ ਰਾਸ਼ਟਰਵਾਦੀਆਂ ਦਾ ਆਗੂ ਬਣ ਗਿਆ ਅਤੇ 1438 ਵਿਚ ਮੀਰਜ਼ਾਦਿਆਂ ਨੇ ਇਸ ਨੂੰ ਸਵੀਡਨ ਦਾ ਰੀਜੈਂਟ ਚੁਣਿਆ। ਸੰਨ 1440 ਤੱਕ ਇਸ ਅਹੁਦੇ ਤੇ ਕੰਮ ਕੀਤਾ।



ਚਾਰਲਸ (ਅੱਠਵਾਂ—ਸਵੀਡਨ)

ਸੰਨ 1440 ਵਿਚ ਸਵੀਡਨ ਅਤੇ ਡੈਨਮਾਰਕ ਦਾ ਦੁਬਾਰਾ ਮੇਲ ਹੋ ਜਾਣ ਨਾਲ ਡੈਨਮਾਰਕ ਦੇ ਬਾਦਸ਼ਾਹ ਕ੍ਰਿਸਟਾਫ਼ਰ ਤੀਜੇ ਨੂੰ ਸਵੀਡਨ ਦੀ ਬਾਦਸ਼ਾਹਤ ਮਿਲ ਗਈ। ਚਾਰਲਸ ਨੂੰ ਮਜਬੂਰਨ ਸਵੀਡਨ ਛੱਡਣਾ ਪਿਆ ਅਤੇ ਫ਼ਿਨਲੈਂਡ ਵਿਚ ਵੀਬਾਰਗ ਕੈਸਲ ਵਿਖੇ ਚਲਾ ਗਿਆ। ਸੰਨ 1448 ਵਿਚ ਕ੍ਰਿਸਟਾਫ਼ਰ ਤੀਜੇ ਦੀ ਮੌਤ ਤੋਂ ਬਾਅਦ ਚਾਰਲਸ ਫਿਰ ਵਾਪਸ ਆ ਗਿਆ ਅਤੇ ਦੁਬਾਰਾ ਬਾਦਸ਼ਾਹ ਬਣ ਗਿਆ। ਇਸ ਸਮੇਂ ਇਸ ਨੂੰ ਕੁਝ ਮੀਰਜ਼ਾਦਿਆਂ ਦੀ ਵਿਰੋਧਤਾ ਦਾ ਵੀ ਸ਼ਿਕਾਰ ਹੋਣਾ ਪਿਆ।

ਚਾਰਲਸ ਨੇ ਇਕ ਰਾਜ ਦੀ ਦੂਜੇ ਰਾਜ ਉਤੇ ਸਰਦਾਰੀ ਨੂੰ ਖਤਮ ਕਰਕੇ ਉੱਤਰੀ ਸੰਘ ਦਾ ਇਕੱਠਾ ਪ੍ਰਬੰਧ ਕੀਤਾ। ਇਸ ਨੇ ਆਪਣੀ ਸਾਰੀ ਸ਼ਕਤੀ ਵਿਦੇਸ਼ੀ ਜੰਗਾਂ ਵਿਚ ਖਤਮ ਕਰ ਦਿਤੀ। ਇਸ ਦੀ ਕਮਜ਼ੋਰੀ ਦਾ ਲਾਭ ਉਠਾ ਕੇ ਮੀਰਜ਼ਾਦੇ ਅਤੇ ਚਰਚ ਇਸਦੇ ਖਿਲਾਫ਼ ਇਕ ਮੁੱਠ ਹੋ ਗਏ। ਚਾਰਲਸ ਉਨ੍ਹਾਂ ਦੀ ਵਿਰੋਧਤਾ ਦਾ ਸਾਹਮਣਾ ਕਰਨ ਤੋਂ ਅਸਮਰੱਥ ਸੀ। ਨਤੀਜੇ ਵਜੋਂ ਦੇਸ਼ ਛੱਡ ਕੇ ਦੌੜਨ ਲਈ ਮਜ਼ਬੂਰ ਹੋ ਗਿਆ।

ਸੰਨ 1464 ਵਿਚ ਚਾਰਲਸ ਨੂੰ ਦੁਬਾਰਾ ਸਵੀਡਨ ਬੁਲਾਇਆ ਗਿਆ ਪਰ 1465 ਵਿਚ ਫੇਰ ਨੱਸ ਗਿਆ। ਅੰਤ 1467 ਨੂੰ ਚਾਰਲਸ ਨੂੰ ਪੱਕੇ ਤੌਰ ਤੇ ਬਹਾਲ ਕਰ ਦਿੱਤਾ ਪਰ ਇਹ ਸਿਰਫ਼ ਨਾਂ ਦਾ ਹੀ ਬਾਦਸ਼ਾਹ ਸੀ ਕਿਉਂਕਿ ਅਸਲੀ ਸ਼ਕਤੀ ਮੀਰਜ਼ਾਦਿਆਂ ਦੇ ਹੱਥਾਂ ਵਿਚ ਸੀ।

15 ਮਈ, 1407 ਨੂੰ ਸਟਾਕਹੋਮ ਵਿਖੇ ਚਾਰਲਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. 5 : 312

**ਚਾਰਲਸ (ਅੱਠਵਾਂ—ਫ਼ਰਾਂਸ)** : ਇਹ ਫ਼ਰਾਂਸ ਦਾ ਬਾਦਸ਼ਾਹ ਸੀ ਜਿਹੜਾ ਲੂਈ ਗਿਆਰ੍ਹਵੇਂ ਦਾ ਇਕਲੌਤਾ ਪੁੱਤਰ ਸੀ ਅਤੇ ਚਾਰਲਸ ਅੱਠਵੇਂ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਇਸ ਦਾ ਜਨਮ 30 ਜੂਨ, 1470 ਈ. ਵਿਚ ਹੋਇਆ। ਪਿਤਾ ਦੀ ਮੌਤ ਤੋਂ ਬਾਅਦ 1483 ਈ. ਵਿਚ ਇਹ ਬਾਦਸ਼ਾਹ ਬਣਿਆ। ਸਰੀਰਕ ਅਤੇ ਦਿਮਾਗੀ ਤੌਰ ਤੇ ਕਮਜ਼ੋਰ ਹੋਣ ਕਾਰਨ 1492 ਤੱਕ ਇਸ ਦੀ ਭੈਣ ਐਨ ਨੇ ਉਸ ਵਲੋਂ ਰਾਜ ਕੀਤਾ। ਇਸ ਸਮੇਂ ਇਸ ਨੇ ਜਰਮਨੀ ਦੇ ਬਾਦਸ਼ਾਹ ਮੈਕਸੀ ਮਿਲੀਅਨ ਦੀ ਲੜਕੀ ਮਾਰਗਰੇਟ ਨਾਲੋਂ ਆਪਣਾ ਰਿਸ਼ਤਾ ਤੋੜ ਦਿਤਾ।


ਚਾਰਲਸ (ਅੱਠਵਾਂ-ਫ਼ਰਾਂਸ)

ਸੰਨ 1492 ਵਿਚ ਇਸ ਨੇ ਰਾਜ ਦਾ ਕੰਮ ਕਾਜ ਆਪਣੇ ਹੱਥਾਂ ਵਿਚ ਲੈ ਲਿਆ। ਇਹ ਉੱਚੇ ਉੱਚੇ ਸੁਪਨੇ ਲੈਣ ਲੱਗਾ। ਸਭ ਤੋਂ ਪਹਿਲਾਂ 1494 ਵਿਚ ਇਸ ਨੇ ਐਲਪਸ ਪਾਰ ਕਰਕੇ ਇਟਲੀ ਤੇ ਹੱਲਾ ਬੋਲਿਆ ਕਿਉਂਕਿ ਇਸ ਤਰ੍ਹਾਂ ਉਹ ਨੇਪਲਜ਼ ਦੀ ਰਾਜਧਾਨੀ ਨੂੰ ਹਾਸਲ ਕਰਨਾ ਚਾਹੁੰਦਾ ਸੀ। 22 ਫ਼ਰਵਰੀ, 1495 ਨੂੰ ਬਿਨਾਂ ਕਿਸੇ ਵਿਰੋਧ ਦੇ ਇਹ ਨੇਪਲਜ਼ ਵਿਚ ਦਾਖ਼ਲ ਹੋ ਗਿਆ।

ਬਾਅਦ ਵਿਚ ਇਸ ਵਿਰੁੱਧ 'ਲੀਗ ਆਫ਼ ਵੀਨਸ' ਦੀ ਸਥਾਪਨਾ ਹੋ ਗਈ ਅਤੇ ਇਸ ਨੂੰ ਇਸੇ ਸਾਲ ਨਵੰਬਰ ਵਿਚ ਫ਼ਰਾਂਸ ਵਾਪਸ ਆਉਣ ਲਈ ਮਜ਼ਬੂਰ ਹੋਣਾ ਪਿਆ।

ਇਹ ਦੂਜੀ ਵਾਰ ਨੇਪਲਜ਼ ਉਤੇ ਹਮਲਾ ਕਰਨ ਦੀ ਤਿਆਰੀ ਕਰ ਹੀ ਰਿਹਾ ਸੀ ਕਿ ਅਚਾਨਕ ਦੁਰਘਟਨਾ ਕਾਰਨ ਆਂਬਵਾਜ ਵਿਖੇ 7 ਅਪ੍ਰੈਲ, 1498 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 6 : 316; ਨਿ. ਯੂ. ਐਨ. 4 : 1955

**ਚਾਰਲਸ (ਨੌਵਾਂ—ਸਵੀਡਨ)** : ਇਹ ਸਵੀਡਨ ਦਾ ਬਾਦਸ਼ਾਹ ਸੀ। ਇਸ ਦਾ ਜਨਮ 4 ਅਕਤੂਬਰ 1550 ਨੂੰ ਸਵੀਡਨ ਵਿਚ ਸਟਾਕਹੋਮ ਵਿਖੇ ਹੋਇਆ। ਇਹ ਗੁਸਤਾਵਸ ਦਾ ਤੀਜਾ ਅਤੇ ਸੱਭ ਤੋਂ ਛੋਟਾ ਪੁੱਤਰ ਸੀ। ਸੰਨ 1560 ਵਿਚ ਪਿਤਾ ਦੀ ਮੌਤ ਤੋਂ ਬਾਅਦ ਇਹ ਸਾਡੇਰਮਨ ਲੈਂਡ ਦਾ ਡਿਊਕ ਬਣਿਆ।


ਚਾਰਲਸ (ਨੌਵਾਂ—ਸਵੀਡਨ)

ਇਸ ਨੇ 1568 ਵਿਚ ਆਪਣੇ ਮਤਰੇਏ ਭਰਾ ਐਰਿਕ ਸੋਲਵੇਂ ਦਾ ਵਿਰੋਧ ਕੀਤਾ ਤੇ ਇਸ ਤੋਂ ਬਾਅਦ ਆਪਣੇ ਭਰਾ ਜਾੱਨ ਤੀਜੇ ਦੇ ਗੱਦੀ ਉਤੇ ਬੈਠਣ ਨਾਲ ਦੋਹਾਂ ਭਰਾਵਾਂ (ਚਾਰਲਸ ਅਤੇ ਜਾੱਨ ਤੀਜੇ) ਦੇ ਆਪਸੀ ਸੰਬੰਧ ਵਿਗੜ ਗਏ ਕਿਉਂਕਿ ਚਾਰਲਸ ਨੂੰ ਆਪਣੇ ਭਰਾ ਦੀਆਂ ਨੀਤੀਆਂ ਪਸੰਦ ਨਹੀਂ ਸਨ।

ਇਸ ਨੇ 1579 ਵਿਚ ਪਾਲਾਟੀਨੇਟ ਦੀ ਮੇਰੀਆ ਅਤੇ 1592 ਵਿਚ ਹਡਸਟੀਨ ਦੀ ਕ੍ਰਿਸਟੀਨਾ ਨਾਲ ਸ਼ਾਦੀ ਕਰਵਾਈ।

ਸੰਨ 1592 ਵਿੱਚ ਜਾੱਨ ਤੀਜੇ ਦੀ ਮੌਤ ਤੋਂ ਬਾਅਦ ਉਸ ਦਾ ਸਭ ਤੋਂ ਵੱਡਾ ਪੁੱਤਰ ਸਿਜਿਸਮੰਡ ਜੋ ਪਹਿਲਾਂ ਹੀ ਪੋਲੈਂਡ ਦਾ ਬਾਦਸ਼ਾਹ ਸੀ ਅਤੇ ਪੱਕਾ ਕੈਥੋਲਿਕ ਸੀ, ਸਵੀਡਨ ਦਾ ਬਾਦਸ਼ਾਹ ਬਣਿਆ ਪਰ 1595 ਵਿਚ ਚਾਰਲਸ ਨੂੰ ਰੀਜੈਂਟ ਬਣਾ ਕੇ ਸਿਜਿਸਮੰਡ ਪੋਲੈਂਡ ਚਲਾ ਗਿਆ।

ਸੰਨ 1597 ਵਿਚ ਦੇਸ਼ ਅੰਦਰ ਘਰੇਲੂ-ਜੰਗ ਛਿੜ ਪਈ। ਚਾਰਲਸ ਤੇ ਸਿਜਿਸਮੰਡ ਵਿਚਕਾਰ ਸਿੱਧੀ ਟੱਕਰ ਹੋ ਗਈ। ਸੰਨ 1599 ਵਿਚ ਸਿਜ਼ਿਸਮੰਡ ਹਾਰ ਗਿਆ ਤੇ ਗੱਦੀ ਤੋਂ ਲਾਹ ਦਿਤਾ ਗਿਆ। ਸੰਨ 1604 ਵਿਚ ਚਾਰਲਸ ਨੇ ਬਾਦਸ਼ਾਹ ਦੀ ਪਦਵੀ ਹਾਸਲ ਕੀਤੀ ਅਤੇ ਤਿੰਨ ਸਾਲ ਬਾਅਦ 15 ਮਾਰਚ, 1607 ਨੂੰ ਉਸਦੀ ਤਖ਼ਤ-ਨਸ਼ੀਨੀ ਦੀ ਰਸਮ ਅਦਾ ਕੀਤੀ ਗਈ। ਚਾਰਲਸ ਨੇ ਲੂਥਰ ਧਰਮ ਨੂੰ ਕੌਮੀ ਧਰਮ ਬਣਾ ਦਿਤਾ ਅਤੇਂ ਰੋਮਨ ਕੈਥੋਲਿਕ ਉਤੇ ਦੰਡੀ ਕਾਨੂੰਨ ਲਾਗੂ ਕਰ ਦਿੱਤੇ। ਸੰਨ 1600 ਵਿਚ ਇਸ ਨੇ ਪੋਲੈਂਡ ਨਾਲ ਯੁੱਧ ਸ਼ੁਰੂ ਕੀਤਾ ਪਰ ਸਫਲਤਾ ਪ੍ਰਾਪਤ ਨਾ ਹੋਈ। ਇਸ ਤੋਂ ਬਾਅਦ ਰੂਸ ਅਤੇ ਡੈਨਮਾਰਕ ਨਾਲ ਯੁੱਧਾਂ ਵਿਚ ਵੀ ਉਹ ਅਸਫਲ ਹੀ ਰਿਹਾ। ਅਖੀਰ 30 ਅਕਤੂਬਰ, 1611 ਨੂੰ ਨਾਈਕੋਪਿੰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਨਿ. ਯੂ. ਐਨ. 4 : 1956

**ਚਾਰਲਸ (ਨੌਵਾਂ—ਫ਼ਰਾਂਸ)** : ਫ਼ਰਾਂਸ ਦਾ ਇਹ ਬਾਦਸ਼ਾਹ ਹੈਨਰੀ ਦੂਜੇ ਅਤੇ ਕੈਥਰੀਨ ਦਾ ਸਭ ਤੋਂ ਛੋਟਾ ਪੁੱਤਰ ਸੀ। ਇਸ ਦਾ



ਚਾਰਲਸ (ਨੌਵਾਂ—ਫ਼ਰਾਂਸ)

ਜਨਮ ਫ਼ਰਾਂਸ ਵਿਚ ਸੇਂਟ—ਜਰਮੇਨ—ਐਨ. ਲ. ਦੇ ਸਥਾਨ ਤੇ 27 ਜੂਨ, 1550 ਨੂੰ ਹੋਇਆ। ਸੰਨ 1560 ਵਿਚ ਆਪਣੇ ਭਰਾ ਫ਼ਰਾਂਸਿਸ ਦੂਜੇ ਦੀ ਮੌਤ ਬਾਅਦ ਬਾਦਸ਼ਾਹ ਬਣਿਆ। ਨਾਬਾਲਗ ਅਤੇ ਰੋਗੀ ਹੋਣ ਕਾਰਨ ਇਸ ਦੀ ਮਾਂ ਨੇ ਰੀਜੈਂਟ ਤੇ ਤੌਰ ਤੇ ਕੰਮ ਕੀਤਾ। ਇਸਨੂੰ ਤਪਦਿਕ ਦਾ ਰੋਗ ਸੀ। ਸੰਨ 1563 ਵਿਚ ਬਾਲਗ ਹੋਣ ਤੇ ਵੀ ਇਹ ਰਾਜ ਕਰਨ ਦੇ ਯੋਗ ਨਹੀਂ ਸੀ।

ਸੰਨ 1570 ਵਿਚ ਇਸ ਦਾ ਵਿਆਹ ਆਸਟ੍ਰੀਆ ਦੀ ਸ਼ਹਿਜ਼ਾਦੀ ਇਲਿਜ਼ਬਥ ਨਾਲ ਹੋ ਗਿਆ। ਸੰਨ 1564 ਤੋਂ ਲੈ ਕੇ 1566 ਤੱਕ ਇਸ ਦੀ ਮਾਤਾ ਨੇ ਇਸ ਨੂੰ ਸਾਰੇ ਫ਼ਰਾਂਸ ਦਾ ਦੌਰਾ ਕਰਵਾਇਆ ਪਰ ਇਸਨੇ ਰਾਜ ਦੇ ਕੰਮਾਂ ਵਲ ਕੋਈ ਧਿਆਨ ਨਾ ਦਿੱਤਾ। ਕੈਥੋਲਿਕਾਂ ਅਤੇ ਹਯੂਸਨਾਟਾਂ ਦੀ ਵਿਰੋਧਤਾ ਨੇ ਦੇਸ਼ ਵਿਚ ਬਦਅਮਨੀ ਪੈਦਾ ਕਰ ਦਿਤੀ। ਚਾਰਲਸ ਦੇ ਭਰਾ ਡਿਊਕ ਐਨਜ਼ੋ ਦੀਆਂ ਜਿੱਤਾਂ ਕਾਰਨ ਚਾਰਲਸ ਨੂੰ ਉਸ ਨਾਲ ਈਰਖਾ ਪੈਦਾ ਹੋ ਗਈ।

ਗੈਸਪਾਰਡ—ਦਾ—ਕਵਾਨਜ਼ੀ (Gaspard–de–coligny) ਦਰਬਾਰ ਵਿਚ ਇਹ ਕਹਿਣ ਲਈ ਆਇਆ ਕਿ ਹੇਠਲੇ ਦੇਸ਼ਾਂ ਵਿਚ ਰਹਿੰਦੇ ਸਪੇਨੀਆਂ ਦੇ ਮਾਮਲਿਆਂ ਵਿਚ ਦਖ਼ਲ ਦਿਤਾ ਜਾਵੇ। ਚਾਰਲਸ ਇਸ ਗੱਲ ਦੇ ਹੱਕ ਵਿਚ ਸੀ ਪਰ ਆਪਣੀ ਮਾਤਾ ਦੇ ਕਹਿਣ ਤੇ ਇਸਨੇ ਇਹ ਤਜਵੀਜ਼ ਮੰਨਣ ਤੋਂ ਇਨਕਾਰ ਕਰ ਦਿੱਤਾ ਜਿਸ ਦੇ ਨਤੀਜੇ ਵਜੋਂ 1576 ਵਿਚ ਸੇਂਟ ਬਾਰਥੋਲੋਮਿਊ ਵਿਚ ਕਤਲੇਆਮ ਹੋਇਆ ਤੇ ਘਰੇਲੂ ਯੁੱਧ ਸ਼ੁਰੂ ਹੋ ਗਿਆ।

ਚਾਰਲਸ ਦੇ ਦਿਮਾਗ਼ ਤੇ ਇਸ ਘਟਨਾ ਦਾ ਬਹੁਤ ਅਸਰ ਹੋਇਆ। ਇਸ ਦੀ ਸਿਹਤ ਦਿਨ ਪ੍ਰਤੀ ਦਿਨ ਨਿੱਘਰਦੀ ਗਈ ਤੇ ਅੰਤ 30 ਮਈ, 1574 ਵਿਚ ਵਿਨਸੇਨਜ਼ ਵਿਖੇ ਇਸ ਦੀ ਮੌਤ ਹੋ ਗਈ।

ਇਸ ਨੂੰ ਸਾਹਿਤ ਪੜ੍ਹਨ, ਕਵਿਤਾਵਾਂ ਲਿਖਣ ਅਤੇ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਸੀ।

ਹ. ਪੁ.—ਐਨ. ਬ੍ਰਿ. 2 : 760

**ਚਾਰਲਸ (ਦਸਵਾਂ—ਸਵੀਡਨ)** : ਸਵੀਡਨ ਦਾ ਬਾਦਸ਼ਾਹ ਚਾਰਲਸ ਦਸਵਾਂ, ਜਿਸ ਨੂੰ ਅਕਸਰ ਚਾਰਲਸ ਗਸਤਾਵਸ ਵੀ ਕਿਹਾ ਜਾਂਦਾ ਹੈ, ਜੌਨ ਕੈਸੀਮੀਰ ਦਾ ਪੁੱਤਰ ਸੀ। ਇਹ 8 ਨਵੰਬਰ, 1622 ਨੂੰ ਨਯੂਕਪਿੰਗ ਕਿਲੇ ਵਿਚ ਪੈਦਾ ਹੋਇਆ। ਸੰਨ 1648 ਵਿਚ ਇਸ ਨੂੰ ਜਰਮਨੀ ਵਿਚ ਸਵੀਡਨ ਦੀਆਂ ਫ਼ੌਜਾਂ ਦਾ ਜਰਨੈਲ ਬਣਾ ਦਿਤਾ।

ਸੰਨ 1649 ਵਿਚ ਮਲਿਕਾ ਕ੍ਰਿਸਟੀਨਾ ਨੇ ਇਸ ਨੂੰ ਆਪਣਾ ਉੱਤਰਾਧਿਕਾਰੀ ਐਲਾਨ ਕਰ ਦਿੱਤਾ। ਕ੍ਰਿਸਟੀਨਾ ਦੇ ਤਖ਼ਤ ਛੱਡਣ ਤੋਂ ਬਾਅਦ 6 ਜੂਨ, 1654 ਵਿਚ ਇਸ ਨੂੰ ਸਵੀਡਨ ਦਾ ਬਾਦਸ਼ਾਹ ਬਣਾ ਦਿਤਾ ਗਿਆ। ਇਸ ਨੇ ਫ੍ਰੈਡਰਿਕ ਤੀਜੇ ਦੀ ਲੜਕੀ ਹੈਡਵਿਗ ਲਿਉਨੋਰਾ ਨਾਲ ਸ਼ਾਦੀ ਕਰਵਾਈ। ਗੱਦੀ ਹਾਸਲ ਕਰਨ ਤੋਂ ਬਾਅਦ 1656 ਵਿਚ ਇਸ ਨੇ ਪੋਲੈਂਡ ਵਿਰੁੱਧ ਲੜਾਈ ਛੇੜ ਦਿੱਤੀ ਅਤੇ ਵਾਰਸਾ ਵਿਚ ਦਾਖ਼ਲ ਹੋ ਕੇ ਕਰਾਕੋ ਤੇ ਕਬਜ਼ਾ ਕਰ ਲਿਆ। ਪੋਲੈਂਡ ਦਾ ਬਾਦਸ਼ਾਹ ਜਾਨ ਕੈਸੀਮੀਰ ਦੌੜ ਗਿਆ ਅਤੇ ਚਾਰਲਸ ਨੇ ਆਪਣੇ ਆਪ ਨੂੰ ਪੋਲੈਂਡ ਦਾ ਬਾਦਸ਼ਾਹ ਐਲਾਨ ਕਰ ਦਿੱਤਾ। ਬਰਾਡੈਂਨਬਰਗ ਦੇ ਅਲੈਕਟਰ ਫ੍ਰੈਡਰਿਕ ਵਿਲੀਅਮ ਨੇ ਵੀ ਸਮਝੌਤੇ ਰਾਹੀ ਪੂਰਬੀ ਪਰਸ਼ੀਆ ਉਤੇ ਸਵੀਡਨ ਦਾ ਅਧਿਕਾਰ ਕਬੂਲ ਕਰ ਲਿਆ।

ਸੰਨ 1657 ਵਿਚ ਡੈਨਮਾਰਕ ਅਤੇ ਰੂਸ ਨੇ ਸਵੀਡਨ ਤੇ ਹਮਲਾ ਕਰ ਦਿਤਾ। ਚਾਰਲਸ ਪੋਲੈਂਡ ਉਤੇ ਆਪਣਾ ਕਬਜ਼ਾ ਛੱਡਣ ਲਈ ਮਜਬੂਰ ਹੋ ਗਿਆ। ਚਾਰਲਸ ਨੇ ਸਵੀਡਨ ਵੱਲ ਪਰਤਣ ਦੀ ਬਜਾਏ ਡੈਨਮਾਰਕ ਵਲ ਮੂੰਹ ਕੀਤਾ। ਇਸ ਨੇ ਦੱਖਣ ਵੱਲੋਂ ਡੈਨਮਾਰਕ ਤੇ ਹਮਲਾ ਕੀਤਾ। ਜਟਲੈਂਡ ਉੱਤੇ ਕਬਜ਼ਾ ਕਰਨ ਤੋਂ ਬਾਅਦ ਬਰਫ਼ੀਲੇ ਸਮੁੰਦਰ ਨੂੰ ਪਾਰ ਕਰਕੇ ਡੈਨਮਾਰਕ ਨੂੰ ਲੱਕ ਤੋੜਵੀਂ ਹਾਰ ਦਿੱਤੀ। ਅਖ਼ੀਰ ਡੈਨਮਾਰਕ ਸਵੀਡਨ ਨਾਲ ਸੁਲ੍ਹਾ ਕਰਨ ਲਈ ਤਿਆਰ ਹੋ ਗਿਆ ਤੇ ਸੰਧੀ ਰਾਹੀਂ ਸਵੀਡਨ ਨੇ ਡੈਨਮਾਰਕ ਦਾ ਅੱਧਾ ਖੇਤਰ ਪ੍ਰਾਪਤ ਕਰ ਲਿਆ।



ਚਾਰਲਸ (ਦਸਵਾਂ—ਸਵੀਡਨ)

ਕੁਝ ਦੇਰ ਮਗਰੋਂ ਡੈਨਮਾਰਕ ਵਾਲਿਆਂ ਨੇ ਸੰਧੀ ਦੀਆਂ ਕਈ ਸ਼ਰਤਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਡੱਚਾਂ ਨਾਲ ਮਿੱਤਰਤਾ ਗੰਢ ਲਈ।

ਚਾਰਲਸ ਨੇ ਡੈਨਮਾਰਕ ਉਤੇ ਹਮਲਾ ਕਰਨ ਦੀ ਯੋਜਨਾ ਬਣਾਈ। ਇਸ ਵਾਰ ਉਹ ਪੂਰੇ ਡੈਨਮਾਰਕ ਨੂੰ ਪ੍ਰਾਪਤ ਕਰਨਾ ਚਾਹੁੰਦਾ ਸੀ ਪਰ ਚਾਰਲਸ ਦੇ ਅਚਾਨਕ ਬੀਮਾਰ ਹੋ ਜਾਣ ਕਾਰਨ ਸਵੀਡਨ ਲਈ ਖਤਰਾ ਪੈਦਾ ਹੋ ਗਿਆ ਅਤੇ 13 ਫ਼ਰਵਰੀ, 1660 ਨੂੰ ਗਾੱਟਬਰਗ ਵਿਚ ਚਾਰਲਸ ਦੀ ਮੌਤ ਹੋ ਗਈ।

ਸੈਨਿਕ ਕਮਾਂਡਰ ਤੇ ਤੌਰ ਤੇ ਚਾਰਲਸ ਬਹੁਤ ਪ੍ਰਸਿੱਧ ਸੀ।

ਹ. ਪੁ.—ਐਨ. ਬ੍ਰਿ. 5 : 312

**ਚਾਰਲਸ (ਦਸਵਾਂ—ਫ਼ਰਾਂਸ)** : ਇਹ ਫ਼ਰਾਂਸ ਦਾ ਬਾਦਸ਼ਾਹ ਸੀ। ਇਸ ਦਾ ਜਨਮ ਡਾੱਫ਼ਿਨ ਲੂਈ ਦੇ ਘਰ 9 ਅਕਤੂਬਰ, 1757 ਵਿਚ ਵਰਸੇਲਜ਼ ਵਿਖੇ ਹੋਇਆ। ਇਹ ਡਾੱਫ਼ਿਨ ਲੂਈ ਅਤੇ ਮੇਰੀਆ ਜੋਸਫ਼ ਦਾ ਤੀਜਾ ਪੁੱਤਰ ਸੀ। ਇਸ ਨੇ 1773 ਵਿਚ ਸੈਕਸਨੀ ਦੀ ਮੇਰੀ ਥੇਰੇ ਨਾਲ ਸ਼ਾਦੀ ਕਰਵਾਈ। ਗੱਦੀ ਉੱਤੇ ਬੈਠਣ ਤੋਂ ਪਹਿਲਾਂ ਇਸ ਨੂੰ ਚਾਰਲਸ ਫ਼ਿਲਿਪ ਵੀ ਕਿਹਾ ਜਾਂਦਾ ਸੀ।

ਸੰਨ 1789 ਵਿਚ ਬੈਸੀਟੀਲ ਦੇ ਖ਼ਾਤਮੇ ਤੋਂ ਬਾਅਦ ਇਸ ਨੇ ਫ਼ਰਾਂਸ ਛੱਡ ਦਿੱਤਾ ਅਤੇ ਫ਼ਰਾਂਸ 'ਚੋਂ ਦੌੜੇ ਵਿਅਕਤੀਆਂ ਦਾ ਨੇਤਾ ਬਣ ਗਿਆ ਤੇ ਯੂਰਪ ਦੇ ਕਈ ਦੇਸ਼ਾਂ ਦੀ ਯਾਤਰਾ ਕੀਤੀ।

ਸੰਨ 1795 ਵਿਚ ਬਾਦਸ਼ਾਹ ਪੱਖੀਆਂ ਦੀ ਬਗਾਵਤ ਸਮੇਂ ਇਹ ਫ਼ਰਾਂਸ ਆਇਆ ਪਰ ਛੇਤੀ ਹੀ ਵਾਪਸ ਮੁੜ ਗਿਆ। ਇਸ ਤੋਂ ਬਾਅਦ 1813 ਤੱਕ ਇੰਗਲੈਂਡ ਵਿਚ ਹੋਲੀਰੁੱਡ ਪੈਲੇਸ ਵਿਚ ਰਹਿਣ ਉਪਰੰਤ 1814 ਵਿਚ ਲੂਈ ਅਠਾਰ੍ਹਵੇਂ ਦੇ ਅਧੀਨ ਲੈਫਟੀਨੈਂਟ ਜਨਰਲ ਦੇ ਤੌਰ ਤੇ ਫ਼ਰਾਂਸ ਵਾਪਸ ਮੁੜਿਆ ਤੇ ਪੈਰਿਸ ਵਿਚ ਦਾਖ਼ਲ ਹੋ ਗਿਆ। ਬਾਦਸ਼ਾਹ ਦੀ ਮੌਤ ਤੋਂ ਬਾਅਦ 1824 ਵਿਚ ਇਹ ਤਖ਼ਤ ਤੇ ਬੈਠਿਆ ਪਰ ਇਸ ਦੇ ਕ੍ਰਾਂਤੀਕਾਰੀ ਕੰਮਾਂ ਨੇ ਇਸ ਨੂੰ ਲੋਕਪ੍ਰਿਯ ਨਾ ਹੋਣ ਦਿੱਤਾ। 16 ਮਈ, 1830 ਵਿਚ ਇਸ ਨੇ ਸੰਸਦ ਭੰਗ ਕਰ ਦਿੱਤੀ। 25 ਜੁਲਾਈ, 1830 ਨੂੰ ਚਾਰਲਸ ਨੇ ਚਾਰ ਅਧਿਆਦੇਸ਼ ਜਾਰੀ ਕੀਤੇ। ਸਿੱਟੇ ਵਜੋਂ ਪੈਰਿਸ ਵਿਚ ਬਗਾਵਤ ਹੋ ਗਈ ਅਤੇ ਲੂਈ ਫ਼ਿਲਿਪ ਨੂੰ ਬਾਦਸ਼ਾਹ ਚੁਣ ਲਿਆ ਗਿਆ। ਚਾਰਲਸ ਨੂੰ ਗੱਦੀ ਤੋਂ ਲਾਹ ਦਿੱਤਾ ਗਿਆ ਅਤੇ ਇਹ ਆਪਣੇ ਪੋਤਰੇ ਹੈਨਰੀ ਦੇ ਹੱਕ ਵਿਚ ਤਖ਼ਤ ਛੱਡ ਕੇ ਇੰਗਲੈਂਡ ਚਲਾ ਗਿਆ ਅਤੇ ਬਾਅਦ ਵਿਚ ਪਰਾਗ ਪਹੁੰਚ ਗਿਆ। 2 ਅਗਸਤ, 1836 ਨੂੰ ਜਾਰਜੀਆ ਵਿਖੇ ਇਸਦੀ ਮੌਤ ਹੋ ਗਈ।

ਹੋ. ਪੁ.—ਵ. ਯੂਨ. ਐਨ. 4 : 1056; ਐਨ. ਅਮੇ. 6 : 316

**ਚਾਰਲਸ (ਗਿਆਰ੍ਹਵਾਂ—ਸਵੀਡਨ)** : ਇਹ ਸਵੀਡਨ ਦਾ ਬਾਦਸ਼ਾਹ ਸੀ। ਇਸ ਦਾ ਜਨਮ 24 ਨਵੰਬਰ, 1655 ਨੂੰ ਸਵੀਡਨ ਵਿਚ ਸਟਾਕਹੋਮ ਵਿਖੇ ਹੋਇਆ। ਇਹ ਚਾਰਲਸ ਦਸਵੇਂ ਦਾ ਇਕਲੌਤਾ ਪੁੱਤਰ ਸੀ। ਸੰਨ 1660 ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਚਾਰ ਸਾਲ ਦੀ ਉਮਰ ਵਿਚ ਇਸ ਨੂੰ ਤਖ਼ਤ ਤੇ ਬਿਠਾਇਆ ਗਿਆ ਪਰੰਤੂ 1672 ਤੱਕ ਰਾਜ ਦਾ ਕੰਮ-ਕਾਜ ਇਕ ਰੀਜੈਂਸੀ ਦੁਆਰਾ ਚਲਦਾ ਰਿਹਾ ਜਿਸ ਦੀ ਪ੍ਰਧਾਨ ਮਲਕਾ ਖ਼ੁਦ ਸੀ। ਇਸ ਸਮੇਂ ਦੌਰਾਨ ਕੁਲੀਨਾਂ ਦੀ ਸ਼ਕਤੀ ਬਹੁਤ ਵੱਧ ਗਈ।



ਚਾਰਲਸ (ਗਿਆਰ੍ਹਵਾਂ—ਸਵੀਡਨ)

ਸੰਨ 1672 ਵਿਚ ਇਹ ਬਾਦਸ਼ਾਹ ਬਣਿਆ ਤੇ ਰਾਜ ਦਾ ਕੰਮ ਕਾਜ ਇਸ ਨੇ ਆਪਣੇ ਹੱਥਾਂ ਵਿਚ ਲੈ ਲਿਆ। ਡੈਨਮਾਰਕ ਨਾਲ ਦੁਸ਼ਮਣੀ ਇਸ ਨੂੰ ਵਿਰਸੇ ਵਿਚ ਹੀ ਮਿਲੀ ਸੀ। ਇਸ ਲਈ 1676 ਵਿਚ ਡੈਨਮਾਰਕ ਨੇ ਸਵੀਡਨ ਉਤੇ ਤਿੰਨ ਪਾਸਿਆਂ ਤੋਂ ਹਮਲਾ ਕਰ ਦਿੱਤਾ। ਚਾਰਲਸ ਨੇ 17 ਅਗਸਤ, 1676 ਨੂੰ ਫਾਈਲਾਬ੍ਰੋ ਦੇ ਸਥਾਨ ਤੇ ਡੈਨਮਾਰਕ ਵਾਲਿਆਂ ਦੀ ਫ਼ੌਜ ਨੂੰ ਕਰਾਰੀ ਹਾਰ ਦਿੱਤੀ ਅਤੇ ਦੁਬਾਰਾ ਦਸੰਬਰ ਵਿਚ ਲੰਡ ਦੇ ਸਥਾਨ ਤੇ ਹਰਾਇਆ।

ਬਰਾਡੈਨਬਰਗ ਦੇ ਅਲੈਕਟਰ ਨੇ ਜਰਮਨੀ ਵਿਚ ਸਵੀਡਨ ਦੇ ਕਈ ਇਲਾਕੇ ਘੇਰ ਲਏ ਅਤੇ 17 ਜੂਨ, 1676 ਵਿਚ ਡੱਚਾਂ ਅਤੇ ਡੈਨਮਾਰਕ ਵਾਲਿਆਂ ਨੇ ਮਿਲ ਕੇ ਆਲੈਂਡ ਦੀ ਸਮੁੰਦਰੀ ਲੜਾਈ ਵਿਚ ਸਵੀਡਨ ਦੇ ਸਮੁੰਦਰੀ ਬੇੜੇ ਨੂੰ ਤਬਾਹ ਕਰ ਦਿੱਤਾ।

15 ਜੁਲਾਈ, 1678 ਵਿਚ ਚਾਰਲਸ ਨੇ ਡੈਨਮਾਰਕ ਵਾਲਿਆਂ ਨੂੰ ਆਖ਼ਰੀ ਵਾਰ ਮਾਲਮੋ ਦੇ ਸਥਾਨ ਤੇ ਬੁਰੀ ਤਰ੍ਹਾਂ ਹਰਾਇਆ।

ਸੰਨ 1678 ਵਿਚ ਫ਼ਰਾਂਸ ਦੇ ਲੂਈ ਚੌਦ੍ਹਵੇਂ ਨੇ ਸਾਧਾਰਨ ਅਮਨ ਦੀ ਸਥਾਪਨਾ ਲਈ ਇਕ ਸੰਧੀ ਤਿਆਰ ਕੀਤੀ ਜਿਸ ਉਤੇ ਚਾਰਲਸ ਨੇ ਨਾ ਚਾਹੁੰਦੇ ਹੋਏ ਵੀ ਦਸਤਖ਼ਤ ਕਰ ਦਿੱਤੇ ਪਰ ਇਸ ਸੰਧੀ ਨਾਲ ਸਵੀਡਨ ਦੇ ਸਾਰੇ ਖੇਤਰ ਸੁਰੱਖਿਅਤ ਹੋ ਗਏ। ਇਸ ਸੰਧੀ ਨਾਲ ਡੈਨਮਾਰਕ ਅਤੇ ਸਵੀਡਨ ਦੇ ਅੱਗੋਂ ਲਈ ਚੰਗੇ ਸਬੰਧ ਸਥਾਪਤ ਹੋ ਗਏ।

ਇਸ ਤੋਂ ਬਾਅਦ ਚਾਰਲਸ ਨੇ ਆਪਣਾ ਬਾਕੀ ਸਮਾਂ ਸਵੀਡਨ ਨੂੰ ਸੁਧਾਰਨ ਉਤੇ ਲਗਾਇਆ। ਦੇਸ਼ ਦੀ ਵਿੱਤੀ ਹਾਲਤ ਨੂੰ ਮਜ਼ਬੂਤ ਕੀਤਾ। ਵਪਾਰ ਨੂੰ ਪ੍ਰਫੁੱਲਤ ਕੀਤਾ ਅਤੇ ਸਿੱਖਿਆ ਦੇ ਖੇਤਰ ਵਿਚ ਉੱਨਤੀ ਲਿਆਉਣ ਲਈ ਲੰਡ ਵਿਖੇ ਯੂਨੀਵਰਸਿਟੀ ਦੀ ਸਥਾਪਨਾ ਕੀਤੀ। ਸੈਨਿਕ ਤੇ ਸਮੁੰਦਰੀ ਸ਼ਕਤੀ ਨੂੰ ਵਧਾਇਆ। ਜਦੋਂ ਦੇਸ਼ ਇਸ ਤਰ੍ਹਾਂ ਉੱਨਤੀ ਵੱਲ ਜਾ ਰਿਹਾ ਸੀ ਤਾਂ ਅਚਾਨਕ 5 ਅਪ੍ਰੈਲ, 1697 ਈ. ਨੂੰ ਸਟਾਕਹੋਮ ਵਿਖੇ ਚਾਰਲਸ ਦੀ ਮੌਤ ਹੋ ਗਈ।

ਚਾਰਲਸ ਸਵੀਡਨ ਦੇ ਸਿਆਣੇ ਬਾਦਸ਼ਾਹਾਂ ਵਿਚੋਂ ਇਕ ਗਿਣਿਆ ਜਾਂਦਾ ਹੈ।

ਹ. ਪੁ.—ਨਿ. ਯੂ. ਐਨ. 4 : 1956

**ਚਾਰਲਸ (ਬਾਰ੍ਹਵਾਂ—ਸਵੀਡਨ)** : ਸਵੀਡਨ ਦੇ ਇਸ ਬਾਦਸ਼ਾਹ ਦਾ ਜਨਮ 17 ਜੂਨ,1682 ਨੂੰ ਸਟਾਕਹੋਮ ਵਿਖੇ ਹੋਇਆ। ਇਹ ਚਾਰਲਸ ਗਿਆਰ੍ਹਵੇਂ ਅਤੇ ਉਲਰੀਕਾ ਦਾ ਇਕੋ ਇਕ ਪੁੱਤਰ ਸੀ। ਇਸ ਦੀ ਸਰੀਰਕ ਸਿੱਖਿਆ ਵੱਲ ਖ਼ਾਸ ਧਿਆਨ ਦਿੱਤਾ ਗਿਆ। ਅੱਠ ਸਾਲ ਦੀ ਉਮਰ ਵਿਚ ਇਹ ਇਕ ਚੰਗਾ ਘੋੜ ਸਵਾਰ ਬਣ



ਚਾਰਲਸ (ਬਾਰ੍ਹਵਾਂ—ਸਵੀਡਨ)

ਗਿਆ। ਇਸ ਦੇ ਪਿਤਾ ਨੇ ਆਪਣੇ ਮਰਨ ਤਕ ਇਸ ਨੂੰ ਰਾਜ ਦੇ ਕੰਮਾਂ ਵਿਚ ਨਿਪੁੰਨ ਬਣਾ ਦਿਤਾ।

ਸੰਨ 1697 ਵਿਚ ਪਿਤਾ ਦੀ ਮੌਤ ਤੋਂ ਬਾਅਦ 15 ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ। ਨਾਬਾਲਗ਼ ਹੋਣ ਕਰਕੇ ਰੀਜੈਂਸੀ ਨੇ ਇਸਦੇ ਬਾਲਗ਼ ਹੋਣ ਤਕ ਰਾਜ ਦੇ ਕੰਮ ਕਾਜ ਨੂੰ ਸੰਭਾਲਿਆ। ਬਾਲਗ਼ ਹੋਣ ਤੇ ਇਸ ਨੇ ਰਾਜ ਦਾ ਕੰਮ ਆਪਣੇ ਹੱਥਾਂ ਵਿਚ ਲੈ ਲਿਆ।

ਸਵੀਡਨ ਉੱਤਰ ਦਾ ਇਕ ਸ਼ਕਤੀਸ਼ਾਲੀ ਰਾਜ ਸੀ। ਇਸ ਲਈ 1699 ਵਿਚ ਇਸ ਦੀ ਸ਼ਕਤੀ ਨੂੰ ਖ਼ਤਮ ਕਰਨ ਲਈ ਡੈਨਮਾਰਕ, ਪੋਲੈਂਡ ਅਤੇ ਰੂਸ ਨੇ ਇਸ ਦੇ ਵਿਰੁੱਧ ਇਕ ਸਮਝੌਤਾ ਕੀਤਾ ਅਤੇ ਯੁੱਧ ਛੇੜ ਦਿਤਾ। ਛੇਤੀ ਹੀ ਚਾਰਲਸ ਨੇ ਡੈਨਮਾਰਕ ਤੇ ਹਮਲਾ ਕਰਕੇ ਉਸ ਨੂੰ 18 ਅਗਸਤ, 1700 ਈ. ਦੀ ਟ੍ਰਾਵੇਨਡਾਲ ਦੀ ਸੰਧੀ ਕਰਨ ਲਈ ਮਜਬੂਰ ਕਰ ਦਿਤਾ ਤੇ ਫੈਸਲਾ ਹੋਇਆ ਕਿ ਡੈਨਮਾਰਕ ਮੁੜ ਕੇ ਸਵੀਡਨ ਉਤੇ ਹਮਲਾ ਨਹੀਂ ਕਰੇਗਾ। ਇਸ ਤੋਂ ਬਾਅਦ ਚਾਰਲਸ ਨੇ ਨਾਰਵੇ ਵੱਲ ਕੂਚ ਕੀਤਾ ਕਿਉਂਕਿ ਰੂਸ ਨੇ ਨਾਰਵੇ ਨੂੰ ਘੇਰ ਲਿਆ ਸੀ। ਇਕ ਹਫ਼ਤੇ ਦੀ ਲਗਾਤਾਰ ਸਖ਼ਤ ਮਿਹਨਤ ਅਤੇ ਥੋੜ੍ਹਾ ਨੁਕਸਾਨ ਉਠਾਉਣ ਤੋਂ ਬਾਅਦ ਰੂਸ ਨੂੰ ਘੇਰਾ ਹਟਾਉਣ ਲਈ ਮਜ਼ਬੂਰ ਕਰ ਦਿਤਾ।

ਇਸ ਤੋਂ ਬਾਅਦ ਇਸ ਨੇ ਆਪਣੇ ਸਭ ਤੋਂ ਖ਼ਤਰਨਾਕ ਦੁਸ਼ਮਣ ਪੋਲੈਂਡ ਦੇ ਬਾਦਸ਼ਾਹ ਸੈਕਸਨੀ ਦੇ ਆਗਸਟਸ ਵੱਲ ਮੂੰਹ ਕੀਤਾ। ਚਾਰਲਸ ਨੇ ਵਾਰਸਾ ਉਤੇ ਕਬਜ਼ਾ ਕਰ ਲਿਆ ਅਤੇ ਪੋਲੈਂਡ ਤੇ ਸੈਕਸਨੀ ਵਾਲਿਆਂ ਨੂੰ ਕਲਿਸਾਓ ਵਿਖੇ ਹਰਾਉਣ ਤੋਂ ਬਾਅਦ ਕਰਾਕੋ ਵੱਲ ਕੂਚ ਕੀਤਾ। ਸੰਨ 1704 ਵਿਚ ਪੋਲੈਂਡ ਨੂੰ ਪੂਰੀ ਤਰ੍ਹਾਂ ਹਰਾਉਣ ਤੋਂ ਬਾਅਦ ਸੈਕਸਨੀ ਆਗਸਟਸ ਨੂੰ ਗੱਦੀ ਤੋਂ ਲਾਹ ਕੇ 1705 ਈ. ਵਿਚ ਉਥੇ ਆਪਣੇ ਨਿੱਜੀ ਉਮੀਦਵਾਰ ਸਟਾਨਿਸਲਾਸ ਲੇਸੈਕਜਿੰਸਕੀ ਨੂੰ ਨਿਯੁਕਤ ਕਰ ਦਿੱਤਾ। ਸੰਨ 1707 ਦੀ ਸੰਧੀ ਰਾਹੀਂ ਸਵੀਡਨ ਅਤੇ ਪੋਲੈਂਡ ਉਤੋਂ ਆਗਸਟਸ ਦਾ ਅਧਿਕਾਰ ਬਿਲਕੁਲ ਖ਼ਤਮ ਕਰ ਦਿਤਾ।

ਹੁਣ ਚਾਲਰਸ ਰੂਸ ਵੱਲ ਧਿਆਨ ਦੇਣ ਲਈ ਵਿਹਲਾ ਹੋ ਗਿਆ ਸੀ। ਇਸ ਲਈ 1708 ਈ. ਵਿਚ ਰੂਸ ਤੇ ਹਮਲਾ ਕਰ ਦਿਤਾ। ਹੋਲੋਵੈਜੀਅਨ ਵਿਖੇ ਰੂਸ ਨੂੰ ਹਰਾ ਕੇ ਮਾਸਕੋ ਵੱਲ ਵਧਿਆ। ਪਰ ਬਹੁਤ ਜ਼ਿਆਦਾ ਸਰਦੀ ਅਤੇ ਭੁੱਖੇ ਰਹਿਣ ਕਾਰਨ ਚਾਰਲਸ ਦੀਆਂ ਫ਼ੌਜਾਂ ਨੂੰ ਕਾਫ਼ੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ। ਸੰਨ 1709 ਵਿਚ ਪੁਲਟੋਵਾ ਵਿਖੇ ਹਾਰਨ ਪਿਛੋਂ ਤੁਰਕੀ ਵਿਚ ਜਾ ਕੇ ਸ਼ਰਨ ਲੈ ਲਈ। ਚਾਰਲਸ ਨੇ ਤੁਰਕੀ ਨੂੰ ਰੂਸ ਵਿਰੁੱਧ ਇਕੱਠੇ ਹੋ ਕੇ ਲੜਨ ਲਈ ਮੰਨਾ ਲਿਆ ਪਰ ਬਾਅਦ ਵਿਚ ਪੈਸੇ ਦੀ ਕਮੀ ਕਾਰਨ ਤੁਰਕੀ ਨੇ ਰੂਸ ਨਾਲ ਸੁਲ੍ਹਾ ਕਰ ਲਈ।

1 ਫ਼ਰਵਰੀ, 1713 ਨੂੰ ਤੁਰਕੀ ਨੇ ਚਾਰਲਸ ਦੇ ਕੈਂਪ ਉੱਤੇ ਹਮਲਾ ਕਰਕੇ ਇਸ ਨੂੰ ਕੈਦੀ ਬਣਾ ਲਿਆ ਪਰ ਲਗਭਗ ਇਕ ਸਾਲ ਬਾਅਦ ਉਥੋਂ ਚੋਰੀ ਨਿਕਲਕੇ ਇਹ ਸਵੀਡਨ ਪਹੁੰਚ ਗਿਆ। ਸੰਨ 1717 ਵਿਚ ਇਸ ਨੇ ਇਕ ਤਕੜੀ ਫ਼ੌਜ ਤਿਆਰ ਕਰਕੇ ਨਾਰਵੇ ਉੱਤੇ ਹਮਲਾ ਕਰ ਦਿਤਾ ਪਰ ਅਚਾਨਕ ਹੀ ਫ੍ਰੈਡਰਿਕਸ਼ਾਲਡ ਦੇ ਘੇਰੇ ਸਮੇਂ 11 ਦਸੰਬਰ, 1718 ਨੂੰ ਦੁਸ਼ਮਣ ਦੀ ਗੋਲੀ ਦਾ ਨਿਸ਼ਾਨਾ ਬਣ ਗਿਆ।

ਇਹ ਇਕ ਬਹਾਦਰ ਯੋਧਾ ਸੀ ਅਤੇ ਦੁਸ਼ਮਣ ਨਾਲ ਸੁਲ੍ਹਾ ਕਰਨ ਦੇ ਹੱਕ ਵਿਚ ਨਹੀਂ ਸੀ ਹੁੰਦਾ।

ਹ. ਪੁ.—ਐਵ. ਐਨ. 3 : 297; ਨਿ. ਯੂ. ਐਨ. 4 : 1956

**ਚਾਰਲਸ (ਤੇਰ੍ਹਵਾਂ—ਸਵੀਡਨ)** : ਸਵੀਡਨ ਅਤੇ ਨਾਰਵੇ ਦੇ ਇਸ ਬਾਦਸ਼ਾਹ ਦਾ ਜਨਮ ਸਟਾਕਹੋਮ ਵਿਖੇ 7 ਅਕਤੂਬਰ, 1748 ਵਿਚ ਹੋਇਆ। ਇਹ ਸਵੀਡਨ ਦੇ ਬਾਦਸ਼ਾਹ ਅਡਾਲਫਸ ਫ੍ਰੈਡਰਿਕ ਦਾ ਦੂਜਾ ਪੁੱਤਰ ਸੀ। ਸੰਨ 1771 ਵਿਚ ਆਪਣੇ ਪਿਤਾ ਦੀ ਮੌਤ ਸਮੇਂ ਇਸਨੂੰ ਯੂਰਪ ਦੀ ਯਾਤਰਾ ਤੋਂ ਵਾਪਸ ਬੁਲਾ ਲਿਆ ਅਤੇ ਇਸਨੇ ਆਪਣੇ ਭਰਾ ਗਸਤਾਵਸ ਤੀਜੇ ਦਾ ਇਨਕਲਾਬੀ ਯੋਜਨਾਵਾਂ ਵਿਚ ਸਾਥ ਦਿੱਤਾ। ਬਾਦਸ਼ਾਹ ਨੇ ਇਸ ਨੂੰ ਸਟਾਕਹੋਮ ਦਾ ਗਵਰਨਰ ਅਤੇ ਸਾਡਰਮਨ ਲੈਂਡ ਦਾ ਡਿਊਕ ਬਣਾ ਦਿਤਾ।



**ਚਾਰਲਸ (ਤੇਰ੍ਹਵਾਂ—ਸਵੀਡਨ)**

ਸੰਨ 1780 ਦੇ ਰੂਸੀ-ਸਵੀਡੀ ਯੁੱਧ ਸਮੇਂ ਚਾਰਲਸ ਨੇ ਰੂਸ ਨੂੰ ਫਿਨਲੈਂਡ ਵਿਚ ਹਰਾਇਆ। ਇਸ ਤੋਂ ਬਾਅਦ ਇਸ ਨੂੰ ਫਿਨਲੈਂਡ ਦਾ ਗਵਰਨਰ ਨਿਯੁਕਤ ਕਰ ਦਿਤਾ। ਇਸ ਨੇ ਗਸਤਾਵਸ ਤੀਜੇ ਦੀ ਮੌਤ (1792) ਤੋਂ ਲੈ ਕੇ ਉਸ ਦੇ ਪੁੱਤਰ ਗਸਤਾਵਸ ਚੌਥੇ ਦੇ ਗੱਦੀ ਬੈਠਣ (1796) ਤਕ ਰੀਜੈਂਟ ਦੇ ਤੌਰ ਤੇ ਕੰਮ ਕੀਤਾ। ਗਸਤਾਵਸ ਚੌਥੇ ਦੇ ਗੱਦੀ ਉੱਤੇ ਬੈਠਣ ਨਾਲ ਚਾਰਲਸ ਦੀ ਮਹੱਤਤਾ ਘਟ ਗਈ। 6 ਜੂਨ, 1809 ਵਿਚ ਲੋਕਾਂ ਨੇ ਗਸਤਾਵਸ ਚੌਥੇ ਨੂੰ ਗੱਦੀ ਤੋਂ ਉਤਾਰ ਕੇ ਚਾਰਲਸ ਨੂੰ ਬਾਦਸ਼ਾਹ ਨਿਯੁਕਤ ਕਰ ਦਿਤਾ।

ਚਾਰਲਸ ਇਸ ਸਮੇਂ ਤੱਕ ਬਿਲਕੁਲ ਕਮਜ਼ੋਰ ਹੋ ਚੁੱਕਾ ਸੀ। ਇਸ ਦਾ ਇੱਕੋ ਇਕ ਲੜਕਾ ਬਚਪਨ ਵਿਚ ਹੀ ਮਰ ਗਿਆ। ਇਸ ਕਰਕੇ ਬਰਨਾਡੋਟ ਨੇ ਆਉਂਦੇ ਹੀ 1810 ਵਿਚ ਰਾਜ ਦਾ ਸਾਰਾ ਕੰਮ ਸੰਭਾਲ ਲਿਆ। ਚਾਰਲਸ ਨਾਮ ਦਾ ਹੀ ਬਾਦਸ਼ਾਹ ਰਹਿ ਗਿਆ।

ਜਨਵਰੀ 1814 ਵਿਚ ਕੀਲ ਦੀ ਸੰਧੀ ਰਾਹੀਂ ਨਾਰਵੇ ਨੂੰ ਡੈਨਮਾਰਕ ਤੋਂ ਵੱਖ ਕਰ ਦਿਤਾ ਅਤੇ ਚਾਰਲਸ ਨੂੰ ਨਾਰਵੇ ਅਤੇ ਸਵੀਡਨ ਦਾ ਬਾਦਸ਼ਾਹ ਬਣਾ ਦਿਤਾ। 5 ਫ਼ਰਵਰੀ, 1818 ਨੂੰ ਚਾਰਲਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 6 : 324

**ਚਾਰਲਸ (ਚੌਦ੍ਹਵਾਂ—ਸਵੀਡਨ)** : ਸਵੀਡਨ ਅਤੇ ਨਾਰਵੇ ਦੇ ਇਸ ਬਾਦਸ਼ਾਹ ਦਾ ਜਨਮ ਫ਼ਰਾਂਸ ਵਿਚ ਪਾਊ ਵਿਖੇ, 26 ਜਨਵਰੀ, 1763 ਵਿਚ ਹੋਇਆ। ਇਸ ਨੂੰ ਬਰਨਾਡੋਟ ਵੀ ਕਿਹਾ ਜਾਂਦਾ ਹੈ। ਇਹ ਹੈਨਰੀ ਬਰਨਾਡੋਟ ਨਾਂ ਦੇ ਇਕ ਵਕੀਲ ਦਾ ਪੁੱਤਰ ਸੀ।

ਸੰਨ 1780 ਵਿਚ ਇਹ ਫ਼ਰਾਂਸ ਦੇ ਲੂਈ ਚੌਦ੍ਹਵੇਂ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ। ਸੰਨ 1792 ਵਿਚ ਇਹ ਤਰੱਕੀ ਕਰਕੇ



ਚਾਰਲਸ (ਚੌਦ੍ਹਵਾਂ—ਸਵੀਡਨ)

ਲੈਫਟੀਨੈਂਟ ਬਣ ਗਿਆ। ਇਸਨੇ ਫਲਿਉਰਸ ਦੇ ਯੁੱਧ ਅਤੇ ਜਰਮਨੀ ਦੀਆਂ ਲੜਾਈਆਂ ਵਿਚ ਭਾਗ ਲਿਆ। ਸੰਨ 1797 ਵਿਚ ਇਹ ਨੈਪੋਲੀਅਨ ਬੋਨਾਪਾਰਟ ਨੂੰ ਮਿਲਿਆ ਅਤੇ ਇਸ ਨੂੰ ਇਟਲੀ ਦੀਆਂ ਫ਼ੌਜਾਂ ਦੀ ਕਮਾਨ ਸੰਭਾਲੀ ਗਈ।

ਇਸ ਨੇ 1798 ਵਿਚ ਡੈਜ਼ਿਰੀ ਕਲੇਰੀ ਨਾਲ ਵਿਆਹ ਕਰਵਾਇਆ। ਇਸੇ ਸਾਲ ਇਸਨੂੰ ਵੀਆਨਾ ਵਿਖੇ ਰਾਜਦੂਤ ਬਣਾ ਦਿੱਤਾ ਗਿਆ। ਜੁਲਾਈ, 1799 ਵਿਚ ਇਸ ਨੂੰ ਯੁੱਧ ਮੰਤਰੀ ਬਣਾ ਦਿੱਤਾ ਗਿਆ। ਨੈਪੋਲੀਅਨ ਬੋਨਾਪਾਰਟ ਦੇ ਅੱਗੇ ਆਉਣ ਨਾਲ 1801 ਵਿਚ ਇਸ ਨੂੰ ਲਾ ਵੈਨਡੀ ਦੇ ਯੁੱਧ ਵਿਚ ਫ਼ੌਜ ਦਾ ਕਮਾਂਡਰ ਬਣਾ ਦਿੱਤਾ ਗਿਆ। ਸੰਨ 1804 ਵਿਚ ਸਾਮਰਾਜ ਦੀ ਸਥਾਪਨਾ ਸਮੇਂ ਇਸ ਦੀ ਯੋਗਤਾ ਨੂੰ ਦੇਖਦੇ ਹੋਏ ਇਸਨੂੰ ਫ਼ਰਾਂਸ ਦਾ ਸੈਨਾਪਤੀ ਅਤੇ ਹੈਨੋਵਰ ਦਾ ਗਵਰਨਰ ਨਿਯੁਕਤ ਕਰ ਦਿਤਾ। ਉਲਮ ਅਤੇ ਆਉਸਟਰਲਿਟਸ ਦੀਆਂ ਲੜਾਈਆਂ ਤੋਂ ਬਾਅਦ ਹੈਨਸੈਟਨਜ਼ ਦਾ ਗਵਰਨਰ ਬਣਾ ਦਿਤਾ ਅਤੇ 1805 ਵਿਚ ਇਸ ਨੂੰ ਪੋਨਟਾਕਾਰਵੋ ਦਾ ਸ਼ਹਿਜ਼ਾਦਾ ਐਲਾਨ ਕਰ ਦਿਤਾ ਗਿਆ।

ਸੰਨ 1810 ਵਿਚ ਇਸ ਨੇ ਨੀਦਰਲੈਂਡ ਵਿਚ ਫ਼ੌਜ ਦੀ ਕਮਾਨ ਸੰਭਾਲੀ ਅਤੇ ਇਸੇ ਸਾਲ ਸਵੀਡਨ ਦੇ ਕਰਾਊਨ ਪ੍ਰਿੰਸ ਦੇ ਤੌਰ ਤੇ ਇਸਦੀ ਨਿਯੁਕਤੀ ਕੀਤੀ ਗਈ। ਨਵੰਬਰ ਵਿਚ ਚਾਰਲਸ ਤੇਰ੍ਹਵੇਂ ਨੇ ਇਸ ਨੂੰ ਆਪਣਾ ਮੁਤਬੰਨਾ ਬਣਾ ਲਿਆ ਕਿਉਂਕਿ ਚਾਰਲਸ ਤੇਰ੍ਹਵੇਂ ਦਾ ਕੋਈ ਬੱਚਾ ਨਹੀਂ ਸੀ। ਹੁਣ ਇਸ ਨੇ ਆਪਣਾ ਨਾਮ ਚਾਰਲਸ ਜਾੱਨ ਰੱਖ ਲਿਆ। ਜਲਦੀ ਹੀ ਇਸ ਨੇ ਪ੍ਰਸਿੱਧੀ ਪ੍ਰਾਪਤ ਕਰ ਲਈ ਤੇ ਦੇਸ਼ ਦਾ ਬਾਦਸ਼ਾਹ ਬਣ ਗਿਆ।

ਇਸ ਦੀ ਸਭ ਤੋਂ ਵੱਡੀ ਇੱਛਾ ਨਾਰਵੇ ਨੂੰ ਹਾਸਲ ਕਰਨਾ ਸੀ। ਇਹ ਨੈਪੋਲੀਅਨ ਦੇ ਖਿਲਾਫ਼ ਸੰਯੁਕਤ ਸੰਘ ਵਿਚ ਦਾਖ਼ਲ ਹੋ ਗਿਆ ਅਤੇ 1813 ਵਿਚ ਲਾਈਪਸਿਗ ਵਿਖੇ ਜਿੱਤ ਪ੍ਰਾਪਤ ਕੀਤੀ। ਇਸ ਨਾਲ ਚਾਰਲਸ ਦੀ ਸਥਿਤੀ ਮਜ਼ਬੂਤ ਹੋ ਗਈ। ਬਾਅਦ ਵਿਚ 1814 ਵਿਚ ਡੈਨਮਾਰਕ ਦੁਆਰਾ ਨਾਰਵੇ ਨੂੰ ਸਵੀਡਨ ਵਿਚ ਮਿਲਾ ਲਿਆ ਗਿਆ।

ਸੰਨ 1818 ਵਿਚ ਚਾਰਲਸ ਤੇਰ੍ਹਵੇਂ ਦੀ ਮੌਤ ਤੋਂ ਬਾਅਦ ਇਹ ਚਾਰਲਸ ਚੌਦ੍ਹਵੇਂ ਦੇ ਨਾਂ ਹੇਠ ਨਾਰਵੇ ਅਤੇ ਸਵੀਡਨ ਦਾ ਬਾਦਸ਼ਾਹ ਬਣ ਗਿਆ। ਇਸ ਨੇ ਆਪਣੀ ਹਕੂਮਤ ਸਮੇਂ ਦੇਸ਼ ਵਿਚ ਸ਼ਾਂਤੀ ਦੀ ਸਥਾਪਨਾ ਕੀਤੀ। ਖੇਤੀ ਅਤੇ ਵਣਜ ਨੇ ਤਰੱਕੀ ਕੀਤੀ ਅਤੇ ਲੋਕ ਭਲਾਈ ਦੇ ਬਹੁਤ ਸਾਰੇ ਕੰਮ ਕੀਤੇ, ਜਿਸ ਕਰਕੇ ਇਹ ਜਨਤਾ ਵਿਚ ਬਹੁਤ ਜ਼ਿਆਦਾ ਹਰਮਨ ਪਿਆਰਾ ਹੋ ਗਿਆ। 8 ਮਾਰਚ, 1844 ਨੂੰ ਸਵੀਡਨ ਵਿਚ ਸਟਾਕਹੋਮ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 3 : 298; ਐਨ. ਅਮੈ. 6 : 326

**ਚਾਰਲਸ (ਪੰਦਰ੍ਹਵਾਂ—ਸਵੀਡਨ)** : ਇਹ ਸਵੀਡਨ ਅਤੇ ਨਾਰਵੇ ਦਾ ਬਾਦਸ਼ਾਹ ਸੀ। ਇਸ ਦਾ ਜਨਮ ਆਸਕਰ ਪਹਿਲੇ ਦੇ ਘਰ 3 ਮਈ, 1826 ਨੂੰ ਸਟਾਕਹੋਮ ਵਿਖੇ ਹੋਇਆ। ਸੰਨ 1850 ਵਿਚ ਇਸ ਨੇ ਨੀਦਰਲੈਂਡਜ਼ ਦੇ ਪ੍ਰਿੰਸ ਫ੍ਰੈਂਡਰਿਕ ਦੀ ਲੜਕੀ ਲੂਈਜ਼ਾ ਨਾਲ ਵਿਆਹ ਕਰਵਾਇਆ। ਇਸ ਦੀ ਇਕ ਲੜਕੀ ਲੂਈਜ਼ਾ ਜੋਜ਼ੇਫ਼ੀਨ ਯੂਜੀਨੀਆ ਸੀ।



ਚਾਰਲਸ (ਪੰਦਰ੍ਹਵਾਂ—ਸਵੀਡਨ)

ਆਪਣੇ ਪਿਤਾ ਦੇ ਬੀਮਾਰ ਹੋਣ ਤੇ 1857 ਵਿਚ ਇਹ ਰੀਜੈਂਟ ਬਣਿਆ। ਪਿਤਾ ਦੀ ਮੌਤ ਉਪਰੰਤ 8 ਜੁਲਾਈ, 1859 ਨੂੰ ਗੱਦੀ ਤੇ ਬੈਠਾ। ਇਹ ਬੜਾ ਉਦਾਰਚਿੱਤ ਅਤੇ ਹਰਮਨ ਪਿਆਰਾ ਬਾਦਸ਼ਾਹ ਸੀ। ਇਹ ਆਪਣੇ ਰਾਜ ਵਿਚ ਭਾਰੀ ਸੁਧਾਰਾਂ ਕਾਰਨ ਕਾਫ਼ੀ ਪ੍ਰਸਿੱਧ ਹੋਇਆ। ਇਸ ਨੇ ਫ਼ੌਜਦਾਰੀ, ਧਾਰਮਿਕ ਅਤੇ ਸੰਪ੍ਰਦਾਇਕ ਖੇਤਰ ਵਿਚ ਸੁਧਾਰ ਕੀਤੇ। ਇਸ ਨੇ ਸੰਵਿਧਾਨਕ ਸੁਧਾਰਾਂ ਲਈ ਵੀ ਤਨੋਂ-ਮਨੋਂ ਕੰਮ ਕੀਤਾ ਅਤੇ 1866 ਵਿਚ ਸੰਸਦ ਦੇ ਦੋ ਸਦਨਾਂ ਦੀ ਸਥਾਪਨਾ ਕੀਤੀ।

ਇਸ ਨੇ 1864 ਦੇ ਜਰਮਨ-ਡੈਨਿਸ਼ ਯੁੱਧ ਸਮੇਂ ਡੈਨਮਾਰਕ ਦੀ ਮੱਦਦ ਕਰਨ ਦਾ ਵਾਅਦਾ ਕੀਤਾ ਪਰ ਸਵੀਡਨ ਦੀ ਫ਼ੌਜ ਦੇ ਯੁੱਧ ਵਿਚ ਪੂਰਾ ਨਾ ਉਤਰਨ ਦੇ ਕਾਰਨ ਇਸਨੇ ਨਿਰਪੱਖ ਰਹਿਣ ਦਾ ਫੈਸਲਾ ਕਰ ਲਿਆ। 18 ਸਤੰਬਰ, 1872 ਨੂੰ ਮੈਲਮਾ ਵਿਖੇ ਚਾਰਲਸ ਦੀ ਮੌਤ ਹੋ ਗਈ।

ਚਾਰਲਸ ਇਕ ਕਲਾਕਾਰ ਅਤੇ ਲਿਖਾਰੀ ਸੀ। ਇਸ ਦੀ ਮੌਤ ਤੋਂ ਬਾਅਦ ਇਸ ਦਾ ਭਰਾ ਆੱਸਕਰ ਦੂਜਾ ਗੱਦੀ ਤੇ ਬੈਠਾ।

ਹ. ਪੁ.—ਐਨ. ਬ੍ਰਿ. 5 : 316; ਐਨ. ਅਮੈ. 6 : 324

**ਚਾਰਲਸ ਆਗਸਟਸ (ਸੈਕਸ-ਵਾਈਮਾਰ)** : ਇਹ ਸੈਕਸ-ਵਾਈਮਰ ਦਾ ਗ੍ਰੈਂਡ-ਡਿਊਕ ਸੀ। ਇਸ ਦਾ ਜਨਮ ਜਰਮਨੀ ਵਿਚ ਵਾਈਮਾਰ ਵਿਖੇ 3 ਸਤੰਬਰ, 1757 ਨੂੰ ਕਾਨਸਟੈਨਟੀਨ ਦੇ

ਘਰ ਹੋਇਆ। ਇਸ ਨੂੰ ਕਾਰਲ ਆਗਸਟਸ ਵੀ ਕਿਹਾ ਜਾਂਦਾ ਹੈ। 1766 ਈ. ਵਿਚ ਆਪਣੇ ਪਿਤਾ ਦੀ ਮੌਤ ਦੋਂ ਬਾਅਦ ਛੋਟੀ ਉਮਰ ਵਿਚ ਹੀ ਡਿਊਕ ਬਣ ਗਿਆ। ਪਰ 1775 ਤਕ ਇਸ ਦੀ ਮਾਤਾ ਨੇ ਰੀਜੈਂਟ ਦੇ ਤੌਰ ਤੇ ਕੰਮ ਕੀਤਾ। ਵੀਲਾਂਡ ਇਸ ਦਾ ਉਸਤਾਦ ਸੀ। ਇਸ ਤੋਂ ਇਲਾਵਾ ਦੋ ਕਵੀਆਂ ਨੇ ਦਿਮਾਗੀ ਤੌਰ ਤੇ ਇਸ ਨੂੰ ਪ੍ਰਫੁੱਲਤ ਕੀਤਾ। 1775 ਈ. ਵਿਚ ਇਸ ਦਾ ਵਿਆਹ ਸ਼ਹਿਜ਼ਾਦੀ ਲੂਈਸ ਨਾਲ ਹੋ ਗਿਆ।



ਚਾਰਲਸ ਆਗਸਟਸ (ਸੈਕਸ-ਵਾਈਮਾਰ)

ਸੰਨ 1775 ਵਿਚ ਪੈਰਿਸ ਦੀ ਯਾਤ੍ਰਾ ਸਮੇਂ ਇਸ ਦੀ ਮਿਤਰਤਾ ਗੋਇਟੇ ਨਾਲ ਹੋ ਗਈ। ਇਸ ਦੀ ਪ੍ਰਸਿੱਧੀ ਜ਼ਿਆਦਾ ਤਰ ਗੋਇਟੇ ਦੀ ਮਿੱਤ੍ਰਤਾ ਉਤੇ ਹੀ ਨਿਰਭਰ ਸੀ ਜਿਸ ਨੂੰ 1775 ਵਿਚ ਹਕੂਮਤ ਸੰਭਾਲਣ ਤੋਂ ਬਾਅਦ ਚਾਰਲਸ ਆਗਸਟਸ ਨੇ ਵਾਈਮਾਰ ਵਿਖੇ ਗੁਪਤ ਸਲਾਹਕਾਰ ਦੇ ਤੌਰ ਤੇ ਬੁਲਾ ਲਿਆ।

ਚਾਰਲਸ ਆਗਸਟਸ ਨੇ ਜਰਮਨੀ ਦੀ ਰਾਜਨੀਤੀ ਉਤੇ ਆਪਣਾ ਕਾਫੀ ਪ੍ਰਭਾਵ ਪਾਇਆ। ਇਸਨੇ ਹੈਬਸਬਰਗ ਦੇ ਜੋਸਫ਼ ਦੂਜੇ ਤੋਂ ਜਰਮਨੀ ਦੇ ਇਲਾਕਿਆਂ ਨੂੰ ਬਚਾਉਣ ਲਈ 1785 ਈ. ਵਿਚ ਪ੍ਰਸ਼ਆ ਨਾਲ ਸੰਧੀ ਕੀਤੀ। ਇਸ ਤੋਂ ਇਲਾਵਾ ਇਸ ਨੇ ਪ੍ਰਸ਼ਆ ਦੇ ਫ੍ਰੈਡਰਿਕ ਦੂਜੇ ਦੇ ਅਧੀਨ ਸ਼ਹਿਜ਼ਾਦਿਆਂ ਦੀ ਇਕ ਲੀਗ ਦੀ ਸਥਾਪਨਾ ਕੀਤੀ। ਸੰਨ 1787 ਵਿਚ ਇਸ ਨੇ ਪ੍ਰਸ਼ਆ ਦੇ ਫ੍ਰੈਡਰਿਕ ਵਿਲੀਅਮ ਦੂਜੇ ਵਲੋਂ ਪੇਸ਼ ਕੀਤੀ ਹੰਗਰੀ ਦੀ ਹਕੂਮਤ ਨੂੰ ਠੁਕਰਾ ਦਿੱਤਾ। ਸੰਨ 1788 ਵਿਚ ਇਸ ਨੇ ਪ੍ਰਸ਼ਆ ਦੀ ਫ਼ੌਜ ਵਿਚ ਮੇਜਰ ਜਨਰਲ ਦੇ ਤੌਰ ਤੇ ਕੰਮ ਕੀਤਾ। ਕਈ ਲੜਾਈਆਂ ਵਿਚ ਭਾਗ ਲੈਣ ਉਪਰੰਤ ਇਸ ਨੇ ਫ਼ੌਜ ਦੀ ਸੇਵਾ ਛੱਡ ਦਿੱਤੀ। ਪਰੰਤੂ ਬਾਦਸ਼ਾਹ ਫ੍ਰੈਡਰਿਕ ਵਿਲੀਅਮ ਤੀਜੇ ਦੇ ਪ੍ਰਸ਼ਆ ਦਾ ਤਖ਼ਤ ਸੰਭਾਲਣ ਤੋਂ ਬਾਅਦ 1798 ਵਿਚ ਇਹ ਦੁਬਾਰਾ ਪ੍ਰਸ਼ਆ ਦੀ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1806 ਦੀ ਯੇਨਾ ਦੀ ਲੜਾਈ ਵਿਚ ਵਾਈਮਾਰ ਦੇ ਨਸ਼ਟ ਹੋਣ ਨਾਲ ਇਸ ਨੂੰ ਮਜਬੂਰਨ ਰ੍ਹਾਈਨ ਦੀ ਕਨਫੈਡਰੇਸ਼ਨ ਵਿਚ ਸ਼ਾਮਲ ਹੋਣਾ ਪਿਆ ਅਤੇ 1812 ਈ. ਤੋਂ ਬਾਅਦ ਤੱਕ ਫ਼ਰਾਂਸੀਸੀ ਝੰਡੇ ਅਧੀਨ ਲੜਨਾ ਪਿਆ।

ਸੰਨ 1813 ਵਿਚ ਇਸ ਨੇ ਨੈਪੋਲੀਅਨ ਨੂੰ ਛੱਡ ਦਿਤਾ ਅਤੇ ਅਖ਼ੀਰ ਤੱਕ ਉਸ ਦੇ ਵਿਰੁੱਧ ਲੜਦਾ ਰਿਹਾ। ਸੰਨ 1815 ਵਿਚ ਇਸ ਨੇ ਵੀਆਨਾ ਦੀ ਕਾਂਗਰਸ ਵਿਚ ਭਾਗ ਲਿਆ। ਲੋਕਾਂ ਦੇ ਅਧਿਕਾਰ ਲਈ ਮਨਜ਼ੂਰੀ ਦੀ ਹਾਮੀ ਭਰੀ। ਇਸ ਦੀਆਂ ਸੇਵਾਵਾਂ ਨੂੰ ਦੇਖਦੇ ਹੋਏ ਇਸ ਦੇ ਇਲਾਕੇ ਵਿਚ ਵਿਸਥਾਰ ਕਰ ਦਿਤਾ ਅਤੇ ਉਸ ਨੂੰ ਡਿਊਕ ਦਾ ਖ਼ਿਤਾਬ ਮਿਲਿਆ। ਸੰਨ 1816 ਵਿਚ ਇਸ ਨੇ ਆਪਣੇ ਰਾਜ ਨੂੰ ਉਦਾਰਵਾਦੀ ਸੰਵਿਧਾਨ ਪ੍ਰਦਾਨ ਕੀਤਾ। ਪ੍ਰੈੱਸ ਨੂੰ ਪੂਰਨ ਤੌਰ ਤੇ ਸੁਤੰਤਰ ਕਰ ਦਿਤਾ। ਪਰ ਪ੍ਰਸ਼ਆ, ਆਸਟ੍ਰੀਆ ਅਤੇ ਰੂਸ ਦੇ ਮਜਬੂਰ ਕਰਨ ਤੇ ਇਸ ਨੂੰ ਗ੍ਰੈਂਡ ਡੱਚੀ ਵਿਚ ਪ੍ਰੈੱਸ ਦੀ ਸੁਤੰਤਰਤਾ ਨੂੰ ਸੀਮਿਤ ਕਰਨਾ ਪਿਆ।

14 ਜੂਨ, 1828 ਵਿਚ ਚਾਰਲਸ ਆਗਸਟਸ ਦੀ ਗ੍ਰਾਡਿਜ਼ ਵਿਖੇ ਮੌਤ ਹੋ ਗਈ। ਇਸ ਨੂੰ ਸਾਹਿਤ ਅਤੇ ਸਾਇੰਸ ਵਿਚ ਕਾਫ਼ੀ ਦਿਲਸਚਪੀ ਸੀ। ਇਸ ਦੇ ਅਧੀਨ ਵਾਈਮਾਰ ਦੇ ਦਰਬਾਰ ਅਤੇ ਯੇਨਾ ਯੂਨੀਵਰਸਿਟੀ ਨੇ ਕਾਫ਼ੀ ਪ੍ਰਸਿੱਧੀ ਪ੍ਰਾਪਤ ਕੀਤੀ।

ਹ. ਪੁ.—ਐਨ. ਬ੍ਰਿ. 5 : 321

**ਚਾਰਲਸ ਐਡਵਰਡ (ਇੰਗਲੈਂਡ)** : ਇਹ ਇਕ ਅੰਗਰੇਜ਼ ਸ਼ਹਿਜ਼ਾਦਾ ਸੀ ਜਿਸ ਨੂੰ 'ਯੰਗ ਪ੍ਰੀਟੈਂਡਰ' ਕਿਹਾ ਜਾਂਦਾ ਹੈ। ਇਹ ਜੇਮਜ਼ ਐਡਵਰਡ ਦਾ ਪੁੱਤਰ ਸੀ ਜਿਸ ਦਾ ਜਨਮ ਰੋਮ ਵਿਖੇ 31 ਦਸੰਬਰ, 1702 ਨੂੰ ਹੋਇਆ। ਇਸ ਨੇ ਇੰਗਲੈਂਡ ਵਿਚ ਸਿੱਖਿਆ ਹਾਸਲ ਕੀਤੀ।



ਚਾਰਲਸ ਐਡਵਰਡ (ਇੰਗਲੈਂਡ)

ਇਸ ਨੌਜੁਆਨ ਸ਼ਹਿਜ਼ਾਦੇ ਨੇ ਸਟੂਅਰਟ ਬਾਦਸ਼ਾਹਾਂ ਦੀ ਬਾਦਸ਼ਾਹਤ ਨੂੰ ਦੁਬਾਰਾ ਸਥਾਪਿਤ ਕਰਨ ਲਈ ਸਿਰਲੱਥ ਯਤਨ ਕਰਨ ਦਾ ਫ਼ੈਸਲਾ ਕੀਤਾ। ਆਪਣੇ ਮੁੱਢਲੇ ਜੀਵਨ ਵਿਚ ਹੀ ਇਹ ਆਸਟ੍ਰੀਆ ਦੇ ਵਿਰੁੱਧ ਸਪੇਨ ਦੀ ਫ਼ੌਜ ਵਿਚ ਭਰਤੀ ਹੋ ਗਿਆ। ਬਾਅਦ ਵਿਚ ਇਸ ਨੇ ਇੰਗਲੈਂਡ ਦਾ ਤਖ਼ਤ ਪ੍ਰਾਪਤ ਕਰਨ ਲਈ ਫ਼ਰਾਂਸ ਤੋਂ ਇਕ ਬੇੜਾ ਅਤੇ ਕੁਝ ਫ਼ੌਜ ਲੈ ਕੇ ਇੰਗਲੈਂਡ ਤੇ ਹਮਲਾ ਕੀਤਾ ਪਰ ਤੇਜ਼ ਤੂਫਾਨਾਂ ਕਾਰਨ ਆਪਣੇ ਇਸ ਯਤਨ ਵਿਚ ਅਸਫ਼ਲ ਰਿਹਾ। ਫ਼ਰਾਂਸ ਨੇ ਇਸ ਨੂੰ ਹੋਰ ਸਹਾਇਤਾ ਦੇਣ ਤੋਂ ਇਨਕਾਰ ਕਰ ਦਿਤਾ। ਇਸ ਲਈ ਇਹ ਨਿਰਾਸ਼ ਹੋ ਕੇ ਆਪਣੇ ਕੁਝ ਸਾਥੀਆਂ ਸਮੇਤ ਦੋ ਜਹਾਜ਼ ਲੈ ਕੇ ਫ਼ਰਾਂਸ ਤੋਂ ਸਕਾਟਲੈਂਡ ਨੂੰ ਤੁਰ ਪਿਆ। 19 ਅਗਸਤ, 1745 ਨੂੰ ਇਸ ਨੇ ਸਕਾਟਲੈਂਡ ਵਿਚ ਝੰਡਾ ਗੱਡ ਦਿਤਾ। ਸਕਾਚੀ ਕਬੀਲਿਆਂ ਦੇ ਬਹੁਤ ਸਾਰੇ ਅਮੀਰ ਲੋਕ ਇਸ ਨਾਲ ਆ ਮਿਲੇ। ਸਕਾਟਲੈਂਡ ਤੋਂ ਫ਼ੌਜ ਤਿਆਰ ਕਰਕੇ ਇਸ ਨੇ ਪਹਿਲਾਂ ਪਰਥ ਅਤੇ ਫਿਰ ਐਡਨਬਰਗ ਵੱਲ ਕੂਚ ਕਰਕੇ 17 ਸਤੰਬਰ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। 21 ਸਤੰਬਰ ਨੂੰ ਅੰਗਰੇਜ਼ੀ ਫ਼ੌਜ ਉਤੇ ਹਮਲਾ ਕਰਕੇ ਪ੍ਰੈਸਟਨਪੈਨਜ਼ ਦੇ ਸਥਾਨ ਤੇ ਉਸਨੂੰ ਪੂਰੀ ਤਰ੍ਹਾਂ ਹਰਾਇਆ।

ਛੇ ਹਫ਼ਤੇ ਬੀਤਣ ਉਪਰੰਤ ਇਸ ਨੇ ਆਪਣੀ ਫ਼ੌਜ ਨਾਲ ਇੰਗਲੈਂਡ ਉੱਤੇ ਹਮਲਾ ਕਰ ਦਿਤਾ। 5 ਦਸੰਬਰ ਨੂੰ ਇਹ ਡਰਬੀ

ਪਹੁੰਚ ਗਿਆ। ਇਥੇ ਭਾਵੇਂ ਚਾਰਲਸ ਨੂੰ ਜਿੱਤ ਦੀ ਆਸ ਸੀ ਪਰ ਉਸ ਦੇ ਸਲਾਹਕਾਰਾਂ ਨੂੰ ਤਬਾਹੀ ਤੋਂ ਹੋਰ ਕੋਈ ਵਾਧੇ ਦੀ ਉਮੀਦ ਦਿਖਾਈ ਨਾ ਦਿਤੀ। ਚਾਰਲਸ ਨੇ ਝਿਜਕਦੇ ਹੋਏ ਵਾਪਸੀ ਦਾ ਹੁਕਮ ਦੇ ਦਿੱਤਾ।

ਵਾਪਸੀ ਸਮੇਂ 16 ਅਪ੍ਰੈਲ, 1746 ਨੂੰ ਚਾਰਲਸ ਅਤੇ ਉਸ ਦੀ ਅਮੀਰ ਅਫ਼ਸਰਾਂ ਦੀ ਫ਼ੌਜ ਨੂੰ ਕਲਾਡੈਨ ਮੂਰ ਵਿਖੇ ਡਿਊਕ ਹੱਥੋਂ ਭਾਰੀ ਹਾਰ ਦਾ ਮੂੰਹ ਵੇਖਣਾ ਪਿਆ। ਚਾਰਲਸ ਭੇਸ ਬਦਲ ਕੇ ਜਾਨ ਬਚਾ ਕੇ ਫ਼ਰਾਂਸ ਚਲਾ ਗਿਆ। ਇਹ ਦੋ ਸਾਲ ਫ਼ਰਾਂਸ ਵਿਚ ਰਿਹਾ। ਖ਼ਿਆਲ ਹੈ ਕਿ 1748 ਵਿਚ ਇਸ ਨੇ ਫ਼ਰਾਂਸ ਛੱਡ ਦਿਤਾ ਅਤੇ ਲੰਡਨ ਚਲਾ ਗਿਆ।

ਸੰਨ 1766 ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਇਹ ਪੱਕੀ ਤਰ੍ਹਾਂ ਰੋਮ ਅਤੇ ਫ਼ਲੋਰੈਂਸ ਵਿਖੇ ਰਹਿਣ ਲੱਗ ਪਿਆ। ਸੰਨ 1772 ਵਿਚ ਇਸਨੇ ਸਟੌਲਬਰਗ ਦੀ ਸ਼ਹਿਜ਼ਾਦੀ ਲੂਈ ਨਾਲ ਸ਼ਾਦੀ ਕਰਵਾਈ ਪਰ ਉਹ 1780 ਵਿਚ ਚਾਰਲਸ ਨੂੰ ਛੱਡ ਕੇ ਚਲੀ ਗਈ ਅਤੇ 1784 ਵਿਚ ਤਲਾਕ ਹੋ ਗਿਆ।

ਆਖਰੀ ਉਮਰ ਵਿਚ ਚਾਰਲਸ ਦੀ ਦੇਖ-ਭਾਲ ਇਸ ਦੀ ਲੜਕੀ ਨੇ ਕੀਤੀ। 30 ਜਨਵਰੀ, 1788 ਨੂੰ ਰੋਮ ਵਿਖੇ ਚਾਰਲਸ ਦੀ ਮੌਤ ਹੋ ਗਈ।

ਹ. ਪੁ.—ਨਿ. ਯੂ. ਐਨ. 4 : 1959

**ਚਾਰਲਸ ਐਲਬਰਟ (ਸਾਰਡੀਨੀਆ)** : ਸਾਰਡੀਨੀਆ ਦੇ ਇਸ ਬਾਦਸ਼ਾਹ ਦਾ ਜਨਮ 2 ਅਕਤੂਬਰ, 1798 ਨੂੰ ਇਟਲੀ ਵਿਚ ਟਿਊਰਿਨ ਵਿਖੇ ਹੋਇਆ। ਇਹ ਚਾਰਲਸ ਅਮੈਨੂਅਲ ਦਾ ਪੁੱਤਰ ਸੀ। ਇਸਨੇ ਫ਼ਰਾਂਸ ਅਤੇ ਸਵਿਟਜ਼ਰਲੈਂਡ ਵਿਚ ਸਿੱਖਿਆ ਹਾਸਲ ਕੀਤੀ।

ਬਚਪਨ ਵਿਚ ਹੀ ਇਸ ਨੂੰ ਦੇਸ਼-ਨਿਕਾਲਾ ਮਿਲ ਗਿਆ ਪਰ 1814 ਤੋਂ ਬਾਅਦ ਇਹ ਟਿਊਰਿਨ ਵਾਪਸ ਆ ਗਿਆ। ਸੰਨ 1821 ਵਿਚ ਵਿਕਟਰ ਅਮੈਨੂਅਲ ਪਹਿਲੇ ਨੂੰ ਬਗ਼ਾਵਤ ਦੁਆਰਾ ਗੱਦੀ ਤੋਂ ਉਤਾਰੇ ਜਾਣ ਮਗਰੋਂ ਚਾਰਲਸ ਨੇ ਰੀਜੈਂਟ ਦੇ ਤੌਰ ਤੇ ਕੰਮ ਕੀਤਾ ਚੂੰਕਿ ਨਵਾਂ ਬਾਦਸ਼ਾਹ ਚਾਰਲਸ ਫੀਲਿਕਸ ਰਾਜ ਕਰਨ ਦੇ ਅਯੋਗ ਸੀ। ਪਰੰਤੂ ਮਗਰੋਂ ਚਾਰਲਸ ਫ਼ੀਲਿਕਸ ਦੇ ਤਖ਼ਤ ਸੰਭਾਲਣ ਉਪਰੰਤ ਐਲਬਰਟ ਦੇਸ਼ ਛੱਡ ਕੇ ਚਲਾ ਗਿਆ ਅਤੇ 1823 ਤੱਕ ਵਾਪਸ ਨਾ ਮੁੜਿਆ।

ਸੰਨ 1823 ਵਿਚ ਇਸ ਨੇ ਸਪੇਨ ਵਿਖੇ ਲੜਾਈ ਵਿਚ ਪ੍ਰਸਿੱਧੀ ਹਾਸਲ ਕੀਤੀ। ਨੇੜਲਾ ਉੱਤਰਾਧਿਕਾਰੀ ਹੋਣ ਕਾਰਨ 1831 ਵਿਚ ਚਾਰਲਸ ਫ਼ੀਲਿਕਸ ਦੀ ਮੌਤ ਪਿਛੋਂ ਇਹ ਬਾਦਸ਼ਾਹ ਬਣਿਆ। ਇਸਨੇ ਪੀਡਮਾਂਟ ਦੇ ਵਿੱਤੀ ਅਤੇ ਪ੍ਰਸ਼ਾਸਨੀ ਢਾਂਚੇ ਵਿਚ ਸੁਧਾਰ ਕਰਕੇ ਰਾਜ ਨੂੰ ਸ਼ਕਤੀਸ਼ਾਲੀ ਬਣਾਇਆ। ਸੰਨ 1848 ਵਿਚ ਫ਼ਰਾਂਸ ਦੀ ਕ੍ਰਾਂਤੀ ਮਗਰੋਂ ਇਸ ਨੇ ਆਪਣੇ ਲੋਕਾਂ ਨੂੰ ਉਦਾਰਵਾਦੀ ਸੰਵਿਧਾਨ ਦਿੱਤਾ ਪਰ ਬਾਅਦ ਵਿਚ ਇਸ ਨੇ ਮਨਮਾਨੀਆਂ ਸ਼ੁਰੂ ਕਰ ਦਿਤੀਆਂ। ਇਸ ਨੇ ਲੰਬਾਰਡੇ, ਵੀਨੀਸ਼ੀਆ ਅਤੇ ਸੈਂਟਰਲ ਇਟਲੀ ਦੀਆਂ ਡੱਚੀਆਂ ਦੇ ਲੋਕਾਂ ਦੇ ਕਹਿਣ ਉੱਤੇ ਮਿਲਾਨ ਦੀ ਮੱਦਦ ਲਈ ਆਸਟ੍ਰੀਆ ਵਿਰੁੱਧ ਜੰਗ ਛੇੜ ਦਿਤੀ। ਪਹਿਲੀਆਂ ਕਈ ਮੁਠਭੇੜਾਂ ਵਿਚ ਤਾਂ ਆਸਟਰੀਆਨਾਂ ਹਾਰ ਗਏ ਪਰ 25 ਜੁਲਾਈ, 1848 ਨੂੰ ਕੁਸਟੋਸਾ ਦੇ ਸਥਾਨ ਤੇ ਚਾਰਲਸ ਬੁਰੀ ਤਰ੍ਹਾਂ ਹਾਰ ਗਿਆ।

ਅਗਲੇ ਸਾਲ 23 ਮਾਰਚ, 1849 ਨੂੰ ਨੋਵਾਰਾ ਸਥਾਨ ਤੇ ਵੀ ਇਸ ਨੂੰ ਭਾਰੀ ਹਾਰ ਦਾ ਮੂੰਹ ਵੇਖਣਾ ਪਿਆ। ਅਖੀਰ ਚਾਰਲਸ ਆਪਣੇ ਪੁੱਤਰ ਵਿਕਟਰ ਅਮੈਨੂਅਲ ਦੂਜੇ ਦੇ ਹੱਕ ਵਿਚ ਤਖ਼ਤ ਛੱਡ ਕੇ ਪੁਰਤਗਾਲ ਚਲਾ ਗਿਆ। ਇਥੇ ਇਕ ਮੱਠ ਵਿਚ 28 ਜੁਲਾਈ, 1849 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 6 : 325; ਨਿ. ਯੂ. ਐਨ. 4 : 1958

**ਚਾਰਲਸ ਇਮੈਨੂਐਲ (ਪਹਿਲਾ, ਸੇਵਾਏ)** : ਇਹ ਸੇਵਾਏ ਦਾ ਡਿਊਕ ਸੀ ਜਿਸ ਦਾ ਜਨਮ 12 ਜਨਵਰੀ, 1526 ਨੂੰ ਇਟਲੀ ਵਿਚ ਰੀਵਾਲੀ ਵਿਖੇ ਹੋਇਆ। ਇਹ ਇਮੈਨੂਐਲ ਫਿਲੀਬਰਟ ਅਤੇ ਮਾਰਗਰੇਟ ਦਾ ਪੁੱਤਰ ਸੀ। ਸੰਨ 1580 ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਡਿਊਕ ਬਣਿਆ। ਪੰਜ ਸਾਲ ਬਾਅਦ ਇਸ ਦਾ ਵਿਆਹ ਸਪੇਨ ਦੇ ਫਿਲਿਪ ਦੂਜੇ ਦੀ ਲੜਕੀ ਕੈਥਰੀਨ ਨਾਲ ਹੋ ਗਿਆ।

ਇਸ ਦੀ ਸਭ ਤੋਂ ਵੱਡੀ ਇੱਛਾ ਜਨੀਵਾ ਸਾਲੂਟਸੋ ਅਤੇ ਮੋਨਫੇਰਾਟੋ ਨੂੰ ਪ੍ਰਾਪਤ ਕਰਨਾ ਸੀ। ਸੰਨ 1588 ਵਿਚ ਇਸਨੇ ਫ਼ਰਾਂਸ ਤੋਂ ਸਾਲੂਟਸੋ ਜਿੱਤ ਲਿਆ। ਆਪਣੇ ਸਹੁਰੇ ਦੀ ਮੱਦਦ ਨਾਲ 1589 ਵਿਚ ਐਕਸ ਦੀ ਪਾਰਲੀਮੈਂਟ (Parliment of Aix) ਨੇ ਇਸ ਨੂੰ ਪ੍ਰਾਵਿੰਸ ਦਾ ਸਰਪ੍ਰਸਤ ਮੰਨ ਲਿਆ। ਇਸੇ ਸਮੇਂ ਦੌਰਾਨ ਫ਼ਰਾਂਸੀਸੀਆਂ ਨੇ ਚਾਰਲਸ ਦੇ ਇਲਾਕੇ ਉਤੇ ਹਮਲਾ ਕਰਕੇ 1601 ਦੀ ਸੰਧੀ ਰਾਹੀਂ ਇਸ ਨੂੰ ਰੋਨ੍ਹ ਦਰਿਆ ਦੇ ਦੁਆਲੇ ਦੇ ਇਲਾਕੇ ਛੱਡਣ ਲਈ ਮਜਬੂਰ ਕਰ ਦਿਤਾ ਪਰੰਤੂ ਸਾਲੂਟਸੋ ਇਸ ਕੋਲ ਰਹਿਣ ਦਿਤਾ।

ਸੰਨ 1602 ਵਿਚ ਜਨੀਵਾ ਉਤੇ ਕਬਜ਼ਾ ਕਰਨ ਦੀ ਚਾਰਲਸ ਦੀ ਕੋਸ਼ਿਸ਼ ਅਸਫ਼ਲ ਹੋ ਗਈ। ਸੇਵਾਏ ਅਤੇ ਫ਼ਰਾਂਸ ਵਿਚ 1619 ਦੀ ਸੰਧੀ ਹੋਣ ਨਾਲ ਚਾਰਲਸ ਨੂੰ ਮਾਨਫੇਰਾਟੋ ਉਤੋਂ ਆਪਣਾ ਕਬਜ਼ਾ ਛੱਡਣਾ ਪਿਆ।



ਚਾਰਲਸ ਇਮੈਨੂਐਲ (ਪਹਿਲਾ, ਸੇਵਾਏ)

ਭਾਵੇਂ ਚਾਰਲਸ ਸਪੇਨ, ਫਰਾਂਸ ਅਤੇ ਟਸਕਨੀ ਵਿਰੁੱਧ ਕਈ ਵਾਰ ਲੜਿਆ ਪਰ 1618 ਵਿਚ ਇਨ੍ਹਾਂ ਦੁਸ਼ਮਣਾਂ ਨਾਲ ਸਮਝੌਤਾ ਕਰਨ ਲਈ ਮਜਬੂਰ ਹੋ ਗਿਆ। ਦਸ ਸਾਲਾਂ ਬਾਅਦ ਇਸ ਨੇ ਫ਼ਰਾਂਸ ਅਤੇ ਸਪੇਨ ਦੇ ਯੁੱਧ ਵਿਚ ਸਪੇਨ ਦਾ ਸਾਥ ਦਿਤਾ। ਇਸ ਕਰਕੇ ਫਰਾਂਸ ਦੇ ਚਾਰਲਸ ਦੀ ਡੱਚੀ ਉਤੇ ਹਮਲਾ ਕਰ ਦਿਤਾ। ਬੜੀ ਮੁਸ਼ਕਲ ਨਾਲ ਇਸ ਨੇ ਆਪਣੇ ਇਲਾਕੇ ਨੂੰ ਬਚਾਇਆ ਪਰ ਬੀਮਾਰ ਪੈ ਗਿਆ ਜਿਸ ਕਾਰਨ 26 ਜੁਲਾਈ, 1630 ਨੂੰ ਪੀਡਮਾਂਟ ਵਿਚ ਸਾਵੀਲ ਯਾਨੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. 5 : 322; ਐਨ. ਅਮੈ. 6 : 326

**ਚਾਰਲਸ, ਜ਼ਾਕ ਅਲੈਗਜ਼ੈਂਡਰ ਚੇਜ਼ਾਰ** : ਫ਼ਰਾਂਸ ਦੇ ਇਸ ਗਣਿਤ ਅਤੇ ਭੌਤਿਕ ਵਿਗਿਆਨੀ ਦਾ ਜਨਮ 12 ਨਵੰਬਰ, 1746 ਨੂੰ ਬੋਗੈਂਸੀ, ਲਾਇਰੈਂਟ ਵਿਖੇ ਹੋਇਆ। ਵਿੱਤ ਮੰਤਰਾਲੇ ਵਿਚ ਕਲਰਕੀ ਕਰਦੇ ਹੋਏ ਇਸ ਦਾ ਝੁਕਾਉ ਵਿਗਿਆਨ ਵਲ ਹੋ ਗਿਆ। ਇਹ ਪਹਿਲਾ ਮਨੁੱਖ ਸੀ ਜਿਸ ਨੇ 1783 ਵਿਚ ਗੁਬਾਰਿਆਂ ਨੂੰ ਭਰਨ ਲਈ ਹਾਇਡ੍ਰੋਜਨ ਗੈਸ ਦੀ ਵਰਤੋਂ ਕੀਤੀ ਅਤੇ 1787 ਦੇ ਲਗਭਗ, ਗੇ-ਲੂਸੇਕ ਦੇ ਤਾਪ ਦੁਆਰਾ ਗੈਸਾਂ ਦੇ ਪਸਾਰ ਦੇ ਨਿਯਮ ਦਾ ਪੂਰਵ-ਅਨੁਮਾਨ ਲਾਇਆ। ਇਸੇ ਕਰਕੇ ਕਈ ਵਾਰੀ ਇਸ ਨਿਯਮ ਨੂੰ ਇਸ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਨੇ ਗਰੇਵਸੈਂਡ ਹੀਲੀਓਸਟੈਟ ਅਤੇ ਫਾਰਨਹਾਈਟ ਦੇ ਏਰੋਮੀਟਰ ਵਿਚ ਸੁਧਾਰ ਕੀਤਾ। ਇਸ ਨੇ ਇਕ ਥਰਮਾਮੀਟਰੀ ਹਾਈਡ੍ਰੋਮੀਟਰ, ਪਰਾਵਰਤਨ ਦੁਆਰਾ ਇਕ ਗੋਨੀਓਮੀਟਰ ਅਤੇ ਕਈ ਹੋਰ ਅਨੋਖੇ ਭੌਤਿਕ ਯੰਤਰਾਂ ਦੀ ਕਾਢ ਕੱਢੀ। ਸੰਨ 1785 ਵਿਚ ਇਹ ਅਕਾਦਮੀ ਆਫ਼ ਸਾਇੰਸਿਜ਼ ਦਾ ਮੈਂਬਰ ਚੁਣਿਆ ਗਿਆ ਅਤੇ ਮਗਰੋਂ Conservatoire des Arts et Metiess ਵਿਖੇ ਭੌਤਿਕ ਵਿਗਿਆਨ ਦਾ ਪ੍ਰੋਫੈਸਰ ਬਣਿਆ। ਅੰਤ ਵਿਚ 7 ਅਪ੍ਰੈਲ, 1823 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ। ਇਸ ਦੁਆਰਾ ਪ੍ਰਕਾਸ਼ਿਤ ਖੋਜ ਪੱਤਰ ਮੁੱਖ ਤੌਰ ਤੇ ਗਣਿਤ ਨਾਲ ਸਬੰਧਿਤ ਹਨ।

ਹ. ਪੁ.—ਐਨ. ਬ੍ਰਿ. 5 : 329

**ਚਾਰਲਸਟਨ** : ਅਮਰੀਕਾ ਦੇ ਦੱਖਣੀ ਕੈਰੋਲਾਈਨਾ ਰਾਜ ਦਾ ਇਕ ਇਤਿਹਾਸਕ ਸ਼ਹਿਰ ਅਤੇ ਅੰਧ ਮਹਾਂਸਾਗਰੀ ਤੱਟ ਉਤਲੀਆਂ ਮੁੱਖ ਬੰਦਰਗਾਹਾਂ ਵਿਚੋਂ ਇਕ ਹੈ। ਇਹ ਇਸੇ ਨਾਂ ਦੀ ਕਾਊਂਟੀ ਦਾ ਸਦਰ ਮੁਕਾਮ (1785), ਮਹਾਂਦੀਪ ਦੀ ਦੱਖਣੀ ਸੰਸਕ੍ਰਿਤੀ ਦਾ ਕੇਂਦਰ ਅਤੇ ਇਕ ਬਹੁਤ ਵੱਡੇ ਸ਼ਹਿਰੀ ਖੇਤਰ ਦਾ ਕੇਂਦਰ ਹੈ। ਇਹ ਐਸ਼ਲੇ ਅਤੇ ਕੂਪਰ ਦਰਿਆਵਾਂ ਦੇ ਵਿਚਕਾਰ ਇਕ ਪ੍ਰਾਇਦੀਪ ਤੇ ਇਕ ਬਹੁਤ ਖ਼ੂਬਸੂਰਤ ਬੰਦਰਗਾਹ ਦੇ ਸਾਹਮਣੇ ਸਥਿਤ ਹੈ।

ਸ਼ੁਰੂ ਵਿਚ ਇਸ ਦਾ ਨਾਂ ਚਾਰਲਸ ਦੂਜੇ ਦੇ ਨਾਂ ਤੇ ਚਾਰਲਸ ਟਾਊਨੇ ਸੀ। ਸੰਨ 1670 ਵਿਚ ਅੰਗਰੇਜ਼ ਬਸਤੀਵਾਦੀਆਂ ਨੇ ਇਸ ਨੂੰ ਐਸ਼ਲੇ ਦਰਿਆ ਦੇ ਪੱਛਮੀ ਕੰਢੇ ਤੇ ਆਬਾਦ ਕੀਤਾ ਸੀ ਤੇ ਇਸ ਦੀ ਅਜੋਕੀ ਥਾਂ ਤੇ ਇਹ 1680 ਵਿਚ ਵਸਿਆ ਅਤੇ ਚੌਲਾਂ ਦੇ ਵਪਾਰ ਦਾ ਇਕ ਉੱਘਾ ਤਜਾਰਤੀ ਕੇਂਦਰ ਬਣ ਗਿਆ। ਮਹਾਰਾਣੀ ਐਨੀ ਦੀ ਲੜਾਈ ਸਮੇਂ ਚਾਰਲਸਟਨ ਦੇ ਲੋਕ ਫਲੋਰਿਡਾ ਅਤੇ ਲੂਜ਼ੀਆਨਾ ਨੂੰ ਤਬਾਹ ਕਰਨ ਦੀ ਕੋਸ਼ਿਸ਼ ਵਿਚ ਕਾਫ਼ੀ ਕਰਜ਼ਾਈ ਹੋ ਗਏ। ਇਸ ਤੋਂ ਬਾਅਦ ਵਿਚ ਵੀ ਕੁਝ ਇਕ ਲੜਾਈਆਂ ਹੋਈਆਂ। ਅੰਤ 1719 ਵਿਚ ਇਥੇ ਦੱਖਣੀ ਕੈਰੋਲਾਈਨਾ ਦੀ ਸ਼ਾਹੀ ਸਰਕਾਰ ਸਥਾਪਤ ਹੋ ਗਈ। ਸੰਨ 1722 ਵਿਚ ਚਾਰਲਸਟਨ ਸ਼ਹਿਰ ਅਤੇ ਬੰਦਰਗਾਹ ਨੂੰ ਚਾਰਟਰ ਮਿਲਿਆ ਅਤੇ 1783 ਵਿਚ ਇਸ ਨੂੰ ਫਿਰ ਤੋਂ ਚਾਰਲਸਟਨ ਦੇ ਨਾਂ ਤੇ ਨਿਗਮਤ ਕੀਤਾ ਗਿਆ।

ਇਹ 1755 ਵਿਚ ਸੂਬਾਈ ਕਾਂਗਰਸ ਦਾ ਸਦਰ-ਮੁਕਾਮ ਸੀ ਅਮਰੀਕਨ ਕ੍ਰਾਂਤੀ (1780-82) ਸਮੇਂ ਇਹ ਸ਼ਹਿਰ ਬ੍ਰਤਾਨਵੀਆਂ ਅਧੀਨ ਸੀ। ਸੰਨ 1812 ਦੀ ਲੜਾਈ ਤੋਂ ਪਹਿਲਾਂ ਚਾਰਲਸਟਨ ਇਕ ਚੰਗੀ ਵਿਕਸਤ ਬੰਦਰਗਾਹ ਸੀ ਜਿਸ ਤੋਂ ਕਪਾਹ ਅਤੇ ਚੌਲ ਬਾਹਰ ਭੇਜੇ ਜਾਂਦੇ ਸਨ। ਲੜਾਈ ਤੋਂ ਬਾਅਦ ਸ਼ਹਿਰ ਦਾ ਕਾਫ਼ੀ ਨੁਕਸਾਨ ਹੋਇਆ ਜੋ ਬਹੁਤ ਸਮੇਂ ਤਕ ਢੂੰਗੀ ਤੋਂ ਛੋਟ ਹੋਣ ਕਰਕੇ ਹੋਰ ਵੀ ਵੱਧ ਗਿਆ। ਇਤਿਹਾਸਕ ਪੱਖ ਤੋਂ 1865 ਤਕ ਇਸ ਦਾ ਕਾਫ਼ੀ ਉਤਰਾ-ਚੜ੍ਹਾਅ ਦਾ ਸਮਾਂ ਰਿਹਾ। ਲੜਾਈ ਉਪਰੰਤ ਇਸ ਦੀ ਕਾਫ਼ੀ ਤਰੱਕੀ ਹੋਈ ਪਰ ਬਹੁਤੀ ਤਰੱਕੀ ਇਕ ਖਾਦ ਦੀ ਫੈਕਟਰੀ ਲਗਣ ਨਾਲ ਹੋਈ। ਸੰਨ 1886 ਵਿਚ ਕਈ ਭੂਚਾਲ ਆਉਣ ਕਰਕੇ ਸ਼ਹਿਰ ਦੀ ਤਰੱਕੀ ਦੀ ਰਫ਼ਤਾਰ ਹੌਲੀ ਹੋ ਗਈ। ਸੰਨ 1896 ਵਿਚ ਤੱਟੀ ਬੰਨ੍ਹ ਪੂਰਾ ਹੋਇਆ। ਇਸੇ ਤਰ੍ਹਾਂ ਇਥੇ 1942 ਵਿਚ ਸਾਊਟੀ-ਕੂਪਰ, ਪਣ-ਬਿਜਲੀ ਪ੍ਰਾਜੈਕਟ ਬਣਿਆ। ਇਸ ਨਾਲ ਉਦਯੋਗਿਕ ਵਿਕਾਸ ਨੂੰ ਹੋਰ ਤਰੱਕੀ ਮਿਲੀ। ਇਥੇ ਮੁੱਖ ਤੌਰ ਤੇ ਪੈਟਰੋਲ, ਉਦਯੋਗਿਕ ਰਸਾਇਣ ਅਤੇ ਧਾਤਾਂ ਬਾਹਰੋਂ ਲਿਆਈਆਂ ਜਾਂਦੀਆਂ ਹਨ ਤੇ ਪੈਟਰੋਲ ਤੋਂ ਬਣੀਆਂ ਚੀਜ਼ਾਂ, ਜੰਗਲਾਤੀ ਚੀਜ਼ਾਂ, ਖਾਦ, ਲੋਹਾ, ਇਸਪਾਤ ਅਤੇ ਜ਼ਰਾਇਤੀ ਉਪਜਾਂ ਇਥੋਂ ਬਾਹਰ ਭੇਜੀਆਂ ਜਾਂਦੀਆਂ ਹਨ। ਇਥੋਂ ਦੇ ਉਦਯੋਗਾਂ ਵਿਚ ਕਾਗਜ਼ ਅਤੇ ਕਾਗਜ਼ ਦਾ ਗੁੱਦਾ ਬਣਾਉਣ, ਤੇਲ ਸਾਫ ਕਰਨਾ, ਧਾਤਾਂ ਦਾ ਕੰਮ, ਐਸਬੈਸਟਸ, ਖਣਿਜ ਪਦਾਰਥ, ਰਬੜ ਦੀਆਂ ਚੀਜ਼ਾਂ, ਸਿਗਰਟ ਅਤੇ ਕੱਪੜੇ ਆਦਿ ਤਿਆਰ ਕਰਨਾ ਸ਼ਾਮਲ ਹਨ।

ਸ਼ਹਿਰ ਵਿੱਚ ਕਈ ਵਿਦਿਅਕ ਸੰਸਥਾਵਾਂ, ਅਜਾਇਬ ਘਰ, ਸੰਸਕ੍ਰਿਤਕ ਕੇਂਦਰ, ਲਾਇਬ੍ਰੇਰੀਆਂ, ਕਲਾ ਕੇਂਦਰ ਦੇ ਸਕੂਲ ਵਰਣਨਯੋਗ ਹਨ।

ਆਬਾਦੀ—80,414 (1990)

32° 45' ਉ. ਵਿਥ.; 79° 5' ਪੱ. ਲੰਬ

ਹ. ਪੁ. ਐਨ. ਬ੍ਰਿ. ਮਾ. 2 : 766

**ਚਾਰਲਸਟਨ** : ਅਮਰੀਕਾ ਦੇ ਪੂਰਬੀ ਕੇਂਦਰੀ ਇਲੀਨਾਇ ਰਾਜ ਦੇ ਕੋਲਜ਼ ਕਾਊਂਟੀ ਦਾ ਸਦਰ ਮੁਕਾਮ ਹੈ ਜੋ ਐਮਬਰਾਸ ਦਰਿਆ ਦੇ ਨ ਜ਼ਦੀਕ ਇਕ ਜ਼ਰਾਇਤੀ ਖੇਤਰ ਵਿਚ ਸਥਿਤ ਹੈ। ਸਭ ਤੋਂ ਪਹਿਲਾਂ 1826 ਵਿਚ ਇਸ ਨੂੰ ਬੈਂਜਾਮਿਨ ਪਾਰਕਰ ਨੇ ਆਬਾਦ ਕੀਤਾ ਸੀ ਤੇ ਇਸ ਦਾ ਨਾਂ ਇਥੋਂ ਦੇ ਪਹਿਲੇ ਪੋਸਟ ਮਾਸਟਰ, ਚਾਰਲਸ ਮਾਰਟਨ ਦੇ ਨਾਂ ਤੇ ਰੱਖਿਆ ਸੀ। ਸ਼ਹਿਰ ਵਿਚ ਲਿੰਕਨ ਹੈਰੀਟੇਜ ਟਰੇਲ ਤੋਂ ਦੱਖਣ ਵੱਲ ਕੁਝ ਕਿਲੋਮੀਟਰ ਦੂਰ ਸ਼ਿਕਲੋ ਕਬਰਿਸਤਾਨ ਹੈ ਜਿਸ ਵਿਚ ਲਿੰਕਨ ਦੇ ਪਿਉ ਅਤੇ ਮਤਰੇਈ ਮਾਂ ਦਫ਼ਨਾਏ ਹੋਏ ਹਨ। ਇਸ ਤੋਂ ਇਲਾਵਾ ਇਥੇ 'ਲਿੰਕਨ ਲਾਗ ਕੈਬਿਨ ਸਟੇਟ ਪਾਰਕ' ਹੈ। ਚਾਰਲਸਟਨ ਮੁੱਖ ਤੌਰ ਤੇ ਇਕ ਰਿਹਾਇਸ਼ੀ ਸ਼ਹਿਰ ਹੀ ਹੈ। ਕੇਵਲ ਕੁਝ ਇਕ ਹਲਕੇ ਫੁਲਕੇ ਉਦਯੋਗ ਹੀ ਇਥੇ ਹਨ। ਇਥੇ ਈਸਟਰਨ ਇਲੀਨਾਇ ਯੂਨੀਵਰਸਿਟੀ ਵੀ ਹੈ। ਇਸ ਤੋਂ ਕੁਝ ਕਿ. ਮੀ. ਦੱਖਣ ਪੂਰਬ ਵਲ ਚਾਰਲਸਟਨ ਝੀਲ ਅਤੇ ਫਾਕਸ ਰਿਜ ਪਾਰਕ ਹਨ।

ਆਬਾਦੀ—57,287 (1990)

39° 30' ਉ. ਵਿਥ.; 88° 10' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 766

**ਚਾਰਲਸ ਟਾਮਸ** : ਇਹ ਵੇਲਜ਼ ਦਾ ਇਕ ਧਾਰਮਿਕ ਨੇਤਾ ਸੀ ਜਿਸਨੇ ਕਾਲਵਿਨਵਾਦ ਦੀ ਨੀਂਹ ਵੇਲਜ਼ ਵਿਖੇ ਰੱਖੀ ਤੇ ਮਿਸ਼ਨਰੀ ਸਰਗਰਮੀਆਂ ਨੂੰ ਉਤਸ਼ਾਹਿਤ ਕੀਤਾ । ਇਸ ਦਾ ਜਨਮ 14 ਅਕਤੂਬਰ, 1755 ਨੂੰ ਕਾਰਮਾਰਦੈੱਨਸ਼ਿਰ ਵਿਚ ਹੋਇਆ। ਕਾਰਮਾਰਦੈਨਸ਼ਿਰ ਅਤੇ ਆਕਸਫੋਰਡ ਤੋਂ ਵਿੱਦਿਆ ਪ੍ਰਾਪਤ ਕਰਨ ਮਗਰੋਂ, ਇਹ ਸਰਮਸੈੱਟ ਸਰਵਿਖੇ ਕਿਊਰੇਟ ਰਿਹਾ। ਸੰਨ 1783 ਵਿਚ ਇਹ ਆਪਣੀ ਪਤਨੀ ਦੇ ਘਰ ਬਾਲਾ ਦੇ ਨੇੜੇ ਹੀ ਰਹਿਣ ਲੱਗਾ। ਸਥਾਪਿਤ ਚਰਚ ਤੋਂ ਰੁਜ਼ਗਾਰ ਪ੍ਰਾਪਤ ਨਾ ਕਰ ਸਕਣ ਕਰਕੇ ਇਸ ਦਾ ਗੁਜ਼ਾਰਾ ਘਰ ਵਾਲੀ ਦੀ ਦੁਕਾਨ ਦੀ ਆਮਦਨ ਨਾਲ ਚਲਦਾ ਸੀ। ਸੰਨ 1784 ਵਿਚ ਇਹ ਮੈਥੋਡਿਸਟ ਸੁਸਾਇਟੀ ਬਾਲਾ ਦਾ ਮੈਂਬਰ ਬਣ ਗਿਆ। ਇਹ ਅਧਿਆਪਕਾਂ ਨੂੰ ਸਿਖਿਆ ਦਿੰਦਾ ਸੀ ਤੇ ਇਸ ਨੇ ਕਾਫ਼ੀ ਸਾਰੇ ਸਕੂਲ ਸਥਾਪਤ ਕੀਤੇ। ਇਸ ਨੇ ਵੇਲਜ਼ ਦੀ ਭਾਸ਼ਾ ਵਿਚ ਬਾਈਬਲ ਦਾ ਕੋਸ਼ ਸੰਕਲਿਤ ਕੀਤਾ ਤੇ ਇਕ ਤ੍ਰੈ-ਮਾਸਿਕ ਮੈਗਜ਼ੀਨ ਸੰਪਾਦਿਤ ਕੀਤਾ। ਇਸ ਨੇ ਪ੍ਰਿੰਟਿੰਗ ਪ੍ਰੈਸ ਲਗਾਈ ਤੇ ਬਾਈਬਲ ਦੇ

ਸਸਤੇ ਤਰਜਮੇ ਕਰਵਾਉਣ ਲਈ ਯਤਨ ਕੀਤੇ। ਸੰਨ 1804 ਵਿਚ ਇਸ ਨੇ 'ਬ੍ਰਿਟਿਸ਼ ਐਂਡ ਫ਼ਾਰਨ ਬਾਈਬਲ ਸੁਸਾਇਟੀ' ਸਥਾਪਤ ਕਰਨ ਵਿਚ ਮਦਦ ਕੀਤੀ ਜਿਸਨੇ 1806 ਵਿਚ ਵੇਲਜ਼ ਭਾਸ਼ਾ ਵਿਚ ਬਾਈਬਲ ਪ੍ਰਕਾਸ਼ਿਤ ਕੀਤੀ। ਇਸ ਦੀ ਮਿਹਨਤ ਤੇ ਲਗਨ ਸਦਕਾ ਮੈਥੋਡਿਸਟ ਸੁਸਾਇਟੀਆਂ ਵਿਚ ਬਹੁਤ ਵਾਧਾ ਹੋਇਆ। ਇਸ਼ ਦੀ ਮੌਤ ਬਾਲਾ ਵਿਖੇ 5 ਅਕਤੂਬਰ, 1814 ਨੂੰ ਹੋਈ।

ਹ. ਪੁ.—ਐਨ. ਬ੍ਰਿ. 5 : 320; ਐਨ. ਮਾ. 2 : 763

**ਚਾਰਲਸ 'ਦੀ ਬੋਲਡ', (ਬਰਗੰਡੀ)** : ਇਹ ਬਰਗੰਡੀ ਦਾ ਡਿਊਕ ਸੀ ਜਿਸ ਦਾ ਜਨਮ ਡੀਜਾਨ ਵਿਖੇ 10 ਨਵੰਬਰ, 1433 ਨੂੰ 'ਫਿਲਿਪ ਦੀ ਗੁੱਡ' ਦੇ ਘਰ ਇਜ਼ਾਬੈਲਾ ਦੀ ਕੁੱਖੋਂ ਹੋਇਆ।

ਆਪਣੇ ਪਿਤਾ ਦੇ ਬੀਮਾਰ ਹੋਣ ਕਾਰਨ ਇਹ 1465 ਈ. ਵਿਚ ਡੱਚੀ ਦਾ ਅਮਲੀ ਬਾਦਸ਼ਾਹ ਬਣ ਗਿਆ। ਜਲਦੀ ਹੀ ਇਸ ਨੇ ਫ਼ਰਾਂਸ ਨਾਲ ਵਿਰੋਧਤਾ ਦੀ ਨੀਤੀ ਅਪਨਾਈ ਅਤੇ ਨਤੀਜੇ ਵਜੋਂ ਫ਼ਰਾਂਸ ਦਾ ਲੂਈ ਗਿਆਰ੍ਹਵਾਂ ਇਸਦਾ ਦੁਸ਼ਮਣ ਬਣ ਗਿਆ। ਦੋਹਾਂ ਦੇਸ਼ਾਂ ਵਿਚ ਲੜਾਈ ਸ਼ੁਰੂ ਹੋ ਗਈ। ਲੂਈ ਗਿਆਰ੍ਹਵੇਂ ਨੂੰ ਹਰਾ ਕੇ ਕੋਨਫਲਾਨ ਦੀ ਸੰਧੀ ਰਾਹੀਂ ਉਸ ਤੋਂ ਉਹ ਵਿਸ਼ੇਸ਼ ਅਧਿਕਾਰ ਵਾਪਸ ਲਏ ਜੋ ਚਾਰਲਸ ਦੇ ਪਿਤਾ ਨੇ 1435 ਵਿਚ ਫਰਾਂਸ ਨੂੰ ਦਿੱਤੇ ਸਨ। ਇਸ ਤੋਂ ਇਲਾਵਾ ਲੂਈ ਗਿਆਰ੍ਹਵੇਂ ਦੀ ਲੜਕੀ ਕੈਥਰੀਨ ਨਾਲ ਵਿਆਹ ਕਰਵਾ ਲਿਆ।

1467 ਈ. ਵਿਚ ਆਪਣੇ ਪਿਤਾ ਦੀ ਮੌਤ ਮਗਰੋਂ ਬਰਗੰਡੀ ਦਾ ਡਿਊਕ ਬਣਨ ਸਮੇਂ ਇਸ ਨੂੰ ਨੀਦਰਲੈਂਡ ਵਿਚ ਕੁਝ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਇਹ 10 ਸਾਲਾਂ ਤਕ ਲਗਾਤਾਰ ਯੁੱਧਾਂ ਵਿਚ ਉਲਝਿਆ ਰਿਹਾ। ਕਈ ਸ਼ਹਿਜ਼ਾਦਿਆਂ ਨਾਲ ਇਕੱਠੀ ਸੰਧੀ ਕੀਤੀ। ਪੈਰਿਸ ਨੂੰ ਆਪਣੇ ਅਧੀਨ ਰੱਖਿਆ। ਫਰਾਂਸ ਨਾਲ ਆਪਣਾ ਸੰਘਰਸ਼ ਜਾਰੀ ਰੱਖਿਆ।



**ਚਾਰਲਸ 'ਦੀ ਬੋਲਡ' (ਬਰਗੰਡੀ)**

ਇਹ ਬਰਗੰਡੀ ਨੂੰ ਫ਼ਰਾਂਸ ਤੋਂ ਆਜ਼ਾਦ ਰਖਣਾ ਚਾਹੁੰਦਾ ਸੀ। ਭਾਵੇਂ ਫ਼ਰਾਂਸ ਦੇ ਲੂਈ ਗਿਆਰ੍ਹਵੇਂ ਨਾਲ ਪੇਰਾਨ ਵਿਖੇ ਸੁਲ੍ਹਾ ਸਫ਼ਾਈ ਦੀ ਗਲਬਾਤ ਹੋ ਗਈ ਸੀ ਪਰੰਤੂ ਕੁਝ ਦੇਰ ਮਗਰੋਂ ਲੂਈ ਨੇ ਚਾਰਲਸ ਦੇ ਕੁਝ ਇਲਾਕਿਆ ਨੂੰ ਘੇਰਾ ਪਾ ਲਿਆ। ਨਤੀਜੇ ਵਜੋਂ ਚਾਰਲਸ ਅਤੇ ਲੂਈ ਦੀਆਂ ਫ਼ੌਜਾਂ ਵਿਚਕਾਰ ਯੁੱਧ ਹੋਇਆ।

1476 ਈ. ਵਿਚ ਦੋ ਵਾਰ ਸਵਿਟਜ਼ਰਲੈਂਡ ਉੱਤੇ ਹਮਲਾ ਕੀਤਾ ਪਰ ਦੋਵੇਂ ਵਾਰ ਬੁਰੀ ਤਰ੍ਹਾਂ ਹਾਰ ਗਿਆ। ਇਹ ਸਵਿਟਜ਼ਰਲੈਂਡ, ਪ੍ਰੋਵੈਂਸ, ਲੋਰੇਨ ਅਤੇ ਡੋਫਿਨੀ ਨੂੰ ਜਿੱਤਣਾ ਚਾਹੁੰਦਾ ਸੀ ਅਤੇ ਇਕ ਦਰਮਿਆਨੀ ਰਿਆਸਤ ਕਾਇਮ ਕਰਕੇ ਉਥੋਂ ਦਾ ਬਾਦਸ਼ਾਹ ਬਣਨਾ ਚਾਹੁੰਦਾ ਸੀ ਪਰ ਸਵਿਟਜ਼ਰਲੈਂਡ ਵਿਚ ਹਾਰ ਜਾਣ ਉਪਰੰਤ ਇਸ ਦੀ ਇਹ ਇੱਛਾ ਮਿੱਟੀ ਵਿਚ ਮਿਲ ਗਈ। ਇਸ ਤਮੰਨਾ ਨੇ ਕਈ ਦੁਸ਼ਮਣ ਪੈਦਾ ਕਰ ਦਿਤੇ। ਅਖੀਰ ਜਦੋਂ ਲੋਰੇਨ ਦਾ ਡਿਊਕ ਚਾਰਲਸ ਦੇ ਇਲਾਕਿਆਂ ਨੂੰ ਹਾਸਲ ਕਰਨ ਦੀ ਕੋਸ਼ਿਸ ਕਰ ਰਿਹਾ ਸੀ ਤਾਂ ਇਸ ਨੇ 1476 ਵਿਚ ਡਿਊਕ ਉਤੇ ਹਮਲਾ ਕਰ ਦਿੱਤਾ ਪਰੰਤੂ 5 ਜੂਨ, 1477 ਨੂੰ ਨਾਨਸੀ ਵਿਖੇ ਲੜਾਈ ਵਿਚ ਚਾਰਲਸ ਦੀ ਮੌਤ ਹੋ ਗਈ।

ਚਾਰਲਸ ਨੇ ਤਿੰਨ ਵਿਆਹ ਕਰਵਾਏ। ਮੌਤ ਤੋਂ ਬਾਅਦ ਇਸਦੀ ਲੜਕੀ ਮੇਰੀ ਉੱਤਰਾਧਿਕਾਰੀ ਬਣੀ।

ਹ. ਪੁ. — ਐਵ. ਐਨ. 3 : 304 ; ਨਿ. ਯੂ. ਐਨ. 4 : 1958

**ਚਾਰਲਸ ਨਿਯਮ** : ਇਹ ਇਕ ਤਾਪਗਤਿਕ ਨਿਯਮ ਹੈ ਜਿਸ ਨੂੰ ਗੇ-ਲੂਸੈਕ ਦਾ ਨਿਯਮ ਵੀ ਕਿਹਾ ਜਾਂਦਾ ਹੈ। ਇਸ ਅਨੁਸਾਰ ਸਥਿਰ ਦਬਾਉ ਉੱਤੇ ਗੈਸ ਦਾ ਨਿਸ਼ਚਿਤ ਪੁੰਜ ਜਾਂ ਮਾਤਰਾ ਦਾ ਆਇਤਨ ਪਰਮ ਤਾਪਮਾਨ ਦੇ ਉਲਟ ਅਨੁਪਾਤੀ ਹੁੰਦਾ ਹੈ। ਜੇ. ਏ. ਚਾਰਲਸ ਅਤੇ ਜੇ. ਐੱਲ. ਗੇ-ਲੂਸੈਕ ਦੋਹਾਂ ਨੇ ਇਕ ਆਦਰਸ਼ ਗੈਸ ਲਈ ਇਸ ਨਿਯਮ ਦੀ ਸੁਤੰਤਰ ਤੌਰ ਤੇ ਖੋਜ ਕੀਤੀ (ਵਿਸਥਾਰ ਲਈ ਵੇਖੋ ਗੈਸ ਸਥਿਰ-ਅੰਕ)।

ਹ. ਪੁ.—ਮੈਕ. ਐਨ. ਸ. ਟ. 3 : 11

**ਚਾਰਲਸ, ਫ੍ਰੈਡਰਿਕ** : ਬਾਡੈੱਨ ਦੇ ਇਸ ਗ੍ਰੈਂਡ ਡਿਊਕ ਦਾ ਜਨਮ 22 ਨਵੰਬਰ, 1728 ਨੂੰ ਕਾਰਲਸਰੂਐ ਵਿਖੇ (ਜੋ ਹੁਣ ਪੱਛਮੀ ਜਰਮਨੀ ਵਿਚ ਹੈ) ਹੋਇਆ। ਇਹ ਇਕ ਬਹੁਤ ਨੇਕ ਨੀਅਤ ਅਤੇ ਫਰਾਖ ਦਿਲ ਹਾਕਮ ਸੀ। ਇਸਨੇ ਗਿਆਨ ਅਤੇ ਸੂਝ-ਬੂਝ ਨਾਲ ਆਪਣੇ ਰਾਜ ਨੂੰ ਇਕ ਖ਼ੁਸ਼ਹਾਲ ਰਾਜ ਅਤੇ ਪ੍ਰਭਾਵਸ਼ਾਲੀ ਸਰਕਾਰ ਦਾ ਰੂਪ ਦਿੱਤਾ।

ਸੰਨ 1746 ਵਿਚ ਗੱਦੀ ਤੇ ਬੈਠਣ ਤੋਂ ਬਾਅਦ ਜਲਦੀ ਹੀ ਇਸ ਦੇ ਕੀਤੇ ਸੁਧਾਰਾਂ ਦੀ ਚਰਚਾ ਜਰਮਨੀ ਅਤੇ ਯੂਰਪ ਵਿਚ ਹੋਣ ਲੱਗੀ। ਇਸ ਨੇ ਪੇਂਡੂ ਜਨਤਾ ਦੇ ਭਲੇ ਲਈ ਕੰਮ ਕੀਤੇ। ਸਜ਼ਾ ਵਜੋਂ ਦਿਤੇ ਜਾਂਦੇ ਤਸੀਹੇ ਘਟਾਏ ਅਤੇ ਜੇਲ੍ਹਾਂ ਨੂੰ ਪਾਗਲ-ਖ਼ਾਨਿਆਂ ਤੋਂ ਅਲਗ ਕੀਤਾ। ਇਸ ਤੋਂ ਇਲਾਵਾ ਇਸ ਨੇ ਬਹੁਤ ਸਾਰੇ ਸਕੂਲ ਸਥਾਪਿਤ ਕੀਤੇ ਅਤੇ ਖੇਤੀਬਾੜੀ ਤੇ ਦਸਤਕਾਰੀ ਨੂੰ ਉਤਸ਼ਾਹ ਦਿੱਤਾ। ਇਹ ਸਚਮੁੱਚ ਹੀ ਇਕ ਗਿਆਨਵਾਨ ਹਾਕਮ ਸੀ ਜਿਸਨੇ ਗੋਟੇ, ਵਾਲਟੇਅਰ ਅਤੇ ਕਾਰੋਲਸ ਲਿਨੀਅਸ (Carolus Linnaeus) ਜਿਹੇ ਵਿਦਵਾਨਾਂ ਨਾਲ ਨਿਜੀ ਸੰਪਰਕ ਰਖਿਆ। ਇਹ ਕ੍ਰਾਂਤੀਕਾਰੀ ਫਰਾਂਸ ਦੇ ਵਿਰੁੱਧ ਸੀ ਪਰ ਇਸਨੂੰ ਮਜਬੂਰਨ ਇਸ ਨਾਲ ਜੰਗ ਬੰਦੀ ਕਰਨੀ ਪਈ। ਨਤੀਜੇ ਵਜੋਂ ਇਸ ਦਾ ਰਾਜ ਖੇਤਰ ਕਾਫ਼ੀ ਵਧ ਗਿਆ ਅਤੇ 1806 ਵਿਚ ਇਹ ਗ੍ਰੈਂਡ ਡਿਊਕ ਬਣ ਗਿਆ। 11 ਜੂਨ, 1811 ਨੂੰ ਕਾਰਲਸਰੂਐ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 2 : 765

**ਚਾਰਲਸ ਮਹਾਨ (ਸ਼ਾਰਲੀਮੇਨ—ਫ੍ਰੈਂਕਿਸ)** : ਇਹ ਰੋਮ ਅਤੇ ਫ੍ਰੈਂਕਿਸ ਦਾ ਬਾਦਸ਼ਾਹ ਸੀ। ਇਸਨੂੰ ਸ਼ਾਰਲੀਮੇਨ (Charlemagne) ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਹ ਪੈਪਿਨ ਦੀ ਸ਼ਾਰਟ (Pepin the short) ਦਾ ਸਭ ਤੋਂ ਵੱਡਾ ਪੁੱਤਰ ਸੀ, ਜਿਸ ਦਾ ਜਨਮ 2 ਅਪ੍ਰੈਲ, 742 ਵਿਚ ਐਕਸਲਾ ਸ਼ਾਪੈੱਲ (Alx-La-Chapelle) ਵਿਖੇ ਹੋਇਆ।

ਆਪਣੇ ਪਿਤਾ ਦੀ ਮੌਤ ਤੋਂ ਬਾਅਦ 768 ਵਿਚ ਇਹ ਆਸਟ੍ਰੇਸ਼ੀਆ ਨਿਊਸਟਰੀਆ ਦਾ ਬਾਦਸ਼ਾਹ ਬਣਿਆ ਅਤੇ ਆਪਣੇ ਭਰਾ ਸ਼ਾਰਲੀਮੈਨ ਦੀ ਮੌਤ ਤੋਂ ਬਾਅਦ 771 ਵਿਚ ਉਸਦੇ ਇਲਾਕੇ ਆਪਣੇ ਰਾਜ ਵਿਚ ਮਿਲਾ ਲਏ ਅਤੇ ਸਾਰੇ ਫ੍ਰੈਂਕਿਸ ਦਾ ਬਾਦਸ਼ਾਹ ਬਣ ਗਿਆ।

ਚਾਰਲਸ ਨੇ ਕੁੱਲ ਛਿਆਲੀ ਸਾਲਾਂ ਤੱਕ ਰਾਜ ਕੀਤਾ। ਇਸਨੇ ਲੰਬਾਰਡੇ ਦੇ ਬਾਦਸ਼ਾਹ ਡੇਸੀਡੇਰਯੋ ਦੀ ਲੜਕੀ ਨਾਲ ਸ਼ਾਦੀ ਕਰਵਾਈ ਪਰ ਬਾਅਦ ਵਿਚ ਉਸਨੂੰ ਤਲਾਕ ਦੇ ਕੇ ਜਰਮਨੀ ਦੀ ਸ਼ਹਿਜ਼ਾਦੀ ਹਿਲਡੈਗਾਰਟ ਨਾਲ ਵਿਆਹ ਕਰਵਾ ਲਿਆ। ਲੰਬਾਰਡੇ ਦਾ ਬਾਦਸ਼ਾਹ ਇਸ ਬੇਇਜ਼ਤੀ ਨੂੰ ਸਹਿਣ ਨਾ ਕਰ ਸਕਿਆ। ਨਤੀਜੇ ਵਜੋਂ ਚਾਰਲਸ ਨੂੰ ਸੂਸਾ ਦੇ ਸਥਾਨ ਤੇ ਲੰਬਾਰਡੇ ਦੀ ਫ਼ੌਜ ਨਾਲ ਟੱਕਰ ਲੈਣੀ ਪਈ। ਚਾਰਲਸ ਨੇ ਇਟਲੀ ਦੇ ਪ੍ਰਾਂਤ, ਪਾਣੀਆਂ ਨੂੰ ਕਬਜ਼ੇ ਵਿਚ ਲੈਣ ਉਪਰੰਤ 774 ਵਿਚ ਲੰਬਾਰਡੇ ਦੀ ਹਕੂਮਤ ਵੀ ਪ੍ਰਾਪਤ ਕਰ ਲਈ।

ਸੰਨ 778 ਵਿਚ ਇਹ ਸਪੇਨ ਵਿਖੇ ਅਰਬਾਂ ਦੇ ਵਿਰੁੱਧ ਲੜਿਆ ਅਤੇ ਮੂਰਾਂ ਨੂੰ ਹਰਾ ਕੇ ਪ੍ਰੇਨੀਜ਼ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਇਸ ਤੋਂ ਬਾਅਦ ਇਸਨੇ ਲੰਬਾਰਡੇ, ਬਾਵੇਰੀਆ, ਅਵਾਰਜ਼, ਬ੍ਰਿਟਨਾਂ ਆਦਿ ਨਾਲ ਸਰਹੱਦੀ ਲੜਾਈਆਂ ਲੜੀਆਂ। ਇਸਨੇ ਸਭ ਤੋਂ ਲੰਬੀ ਲੜਾਈ ਸੈਕਸਨਾਂ ਨਾਲ ਲੜੀ। ਇਨ੍ਹਾਂ ਉੱਤੇ ਜਿੱਤ ਪ੍ਰਾਪਤ ਕਰਕੇ ਚਾਰਲਸ ਨੇ ਇਥੇ ਈਸਾਈ ਧਰਮ ਦਾ ਪ੍ਰਚਾਰ ਕੀਤਾ।

ਸੰਨ 800 ਦੌਰਾਨ ਰੋਮ ਦੇ ਪੋਪ ਲੀਓ ਤੀਜੇ ਨੇ ਇਸ ਨੂੰ ਰੋਮ ਵਿਖੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ। ਕ੍ਰਿਸਮਿਸ ਵਾਲੇ ਦਿਨ ਇਸਨੇ ਇਥੇ ਪਵਿੱਤਰ ਰੋਮਨ ਸਾਮਰਾਜ ਦੀ ਸਥਾਪਨਾ ਕੀਤੀ। ਸੰਨ 810 ਵਿਚ ਇਸਨੇ ਡੇਨਜ਼ ਨੂੰ ਹਰਾਇਆ। ਆਪਣੇ ਰਾਜ ਨੂੰ ਸੁਰੱਖਿਅਤ ਰੱਖਣ ਲਈ ਇਸਨੇ ਸਰਹੱਦਾਂ ਨਿਸ਼ਚਿਤ ਕਰ ਦਿੱਤੀਆਂ ਅਤੇ ਸਰਹੱਦਾਂ ਉੱਤੇ ਫ਼ੌਜੀ ਚੌਕੀਆਂ ਬਣਾ ਦਿੱਤੀਆਂ।

ਇਸ ਦਾ ਰਾਜ ਰੂਮ ਸਾਗਰ ਤੋਂ ਲੈ ਕੇ ਬਾਲਟਿਕ ਸਾਗਰ ਤੱਕ ਅਤੇ ਡੈਨਿਊਬ ਤੋਂ ਅੰਧ ਮਹਾਂਸਾਗਰ ਤੱਕ ਫੈਲਿਆ ਹੋਇਆ ਸੀ ਜਿਸ ਵਿਚ ਆਧੁਨਿਕ ਹੰਗਰੀ, ਬੈਲਜੀਅਮ, ਜਰਮਨੀ, ਫ਼ਰਾਂਸ, ਸਵਿਟ-ਜ਼ਰਲੈਂਡ ਅਤੇ ਇਟਲੀ ਤੇ ਸਪੇਨ ਦੇ ਹਿੱਸੇ ਸ਼ਾਮਲ ਸਨ। ਚਾਰਲਸ ਆਪਣੇ ਰਾਜ ਸਮੇਂ ਯੂਰਪ ਦੀ ਇਕ ਮਹਾਨ ਹਸਤੀ ਸੀ।

ਇਸ ਨੇ ਚਾਰ ਵਿਆਹ ਕਰਵਾਏ ਪਰ ਇਸ ਦਾ ਇਕ ਲੜਕਾ ਲੂਈ ਦੀ ਪਾਇਸ ਹੀ ਜੀਉਂਦਾ ਰਿਹਾ ਜੋ ਇਸਦੀ ਮੌਤ ਤੋਂ ਬਾਅਦ ਇਸਦਾ ਉੱਤਰਾਧਿਕਾਰੀ ਬਣਿਆ।

ਚਾਰਲਸ ਇਕ ਮਹਾਨ ਰਾਜਨੀਤੀਵਾਨ, ਵਿਧਾਨਕਾਰ, ਯੋਧਾ ਅਤੇ ਪਵਿੱਤਰ ਰੋਮਨ ਸਾਮਰਾਜ ਦਾ ਉਸਰੱਈਆ ਸੀ। ਇਸਨੇ ਈਸਾਈ ਧਰਮ ਫੈਲਾਉਣ ਲਈ ਸਿਰਲੱਥ ਯਤਨ ਕੀਤੇ। ਇਸ ਤੋਂ ਇਲਾਵਾ ਕਲਾ ਤੇ ਸਾਹਿਤ ਨੂੰ ਉੱਨਤ ਕੀਤਾ। ਇਸਨੇ ਸਿੱਖਿਆ ਨੂੰ ਉੱਨਤ ਕਰਨ ਲਈ ਇੰਗਲੈਂਡ ਅਤੇ ਹੋਰ ਦੇਸ਼ਾਂ ਤੋਂ ਵੱਡੇ ਵੱਡੇ ਵਿਦਵਾਨ ਬੁਲਾਏ ਅਤੇ ਇਕ ਬਹੁਤ ਵੱਡੀ ਲਾਇਬ੍ਰੇਰੀ ਦੀ ਸਥਾਪਨਾ ਕੀਤੀ। ਇਸਨੂੰ ਸੰਗੀਤ ਦਾ ਵੀ ਬਹੁਤ ਸ਼ੌਕ ਸੀ। 28 ਜਨਵਰੀ, 814 ਨੂੰ ਇਸ ਦੀ ਮੌਤ ਹੋ ਗਈ ਅਤੇ ਇਸਨੂੰ ਐਕਸਲਾ ਸ਼ਾਪੈ ਵਿਖੇ ਦਫ਼ਨਾ ਦਿੱਤਾ ਗਿਆ।

ਹ. ਪੁ.—ਨਿ. ਯੂ. ਐਨ. 4 : 1950; ਐਵ. ਐਨ. 3 : 293

**ਚਾਰਲਸ ਮਾਰਕ ਫ੍ਰੈਂਕਿਸ** : ਫ੍ਰੈਂਕਿਸ ਦਾ ਇਹ ਬਾਦਸ਼ਾਹ, ਹਰਸਤਾਲ ਦੇ ਪੈਪਿਨ ਦਾ ਪੁੱਤਰ ਸੀ। ਇਸ ਦਾ ਜਨਮ 689 ਵਿਚ ਹੋਇਆ। ਸੰਨ 714 ਵਿਚ ਪਿਤਾ ਦੀ ਮੌਤ ਮਗਰੋਂ ਇਸ ਨੂੰ ਕੈਦੀ ਬਣਾ ਲਿਆ ਗਿਆ ਪਰੰਤੂ ਕੈਦ ਵਿਚੋਂ ਬਚ ਨਿਕਲਣ ਤੋਂ ਬਾਅਦ 715 ਨੂੰ ਆਸਟ੍ਰੇਆਈ ਫ੍ਰੈਂਕਿਸ ਨੇ ਇਸਨੂੰ ਆਪਣਾ ਬਾਦਸ਼ਾਹ ਚੁਣ ਲਿਆ। ਆਪਣੀ ਤਾਕਤ ਨਾਲ ਨਿਊਸਟਰੀਆ ਉੱਤੇ ਜਿੱਤ ਪ੍ਰਾਪਤ ਕਰਕੇ ਨਿਊਸਟਰੀਆ ਅਤੇ ਆਸਟ੍ਰੇਸ਼ੀਆ ਨੂੰ ਇਕੱਠਾ ਕਰ ਦਿੱਤਾ ਅਤੇ 720 ਵਿਚ ਇਹ ਫ੍ਰੈਂਕਿਸ ਦਾ ਅਸਲੀ ਬਾਦਸ਼ਾਹ ਬਣ ਗਿਆ। ਨਾਂਮਾਤਰ ਬਾਦਸ਼ਾਹ ਇਸ ਦੇ ਹੱਥਾਂ ਵਿਚ ਕਠਪੁੱਤਲੀਆਂ ਬਣ ਗਏ। ਫ੍ਰੈਂਕਿਸ ਦੀ ਇਕਮਿਕਤਾ ਰਾਹੀਂ ਚਾਰਲਸ ਨੇ ਫ਼ਰਾਂਸ ਨੂੰ ਅਰਬਾਂ ਦੇ ਹਮਲਿਆਂ ਤੋਂ ਬਚਾਇਆ।

25 ਅਕਤੂਬਰ 732 ਨੂੰ ਇਸਨੇ ਪਵਾਟਯੇ ਨੇੜੇ ਸਪੇਨ ਦੇ ਅਰਬ ਅਮੀਰ ਦੀਆਂ ਮੁਸਲਿਮ ਫ਼ੌਜਾਂ ਨਾਲ ਫ਼ੈਸਲਾਕੁਨ ਲੜਾਈ ਲੜੀ। ਇਸ ਲੜਾਈ ਵਿਚ ਜਿੱਤ ਪ੍ਰਾਪਤੀ ਕਾਰਨ ਹੀ ਇਸ ਦਾ ਉਪਨਾਮ ਮਾਰਟਲ ਪੈ ਗਿਆ ਅਤੇ ਇਹ ਕ੍ਰਿਸਟੈਂਡਮ ਦਾ ਕਲਿਆਣਕਾਰ ਸਮਝਿਆ ਜਾਣ ਲੱਗਾ। ਈਸਾਈ ਹੋਣ ਦੇ ਨਾਤੇ ਇਸਨੇ ਸੈਕਸਨੀ ਅਤੇ ਫ੍ਰਿਜ਼ੀਆ (Frisia) ਨੂੰ ਈਸਾਈ ਧਰਮ ਵਿਚ ਬਦਲਣ ਦੀ ਕੋਸ਼ਿਸ਼ ਕੀਤੀ। ਇਸਨੇ ਅਲਮਾਨੀਆ ਅਤੇ ਬਾਵੇਰੀਆ ਨਾਲ ਵੀ ਲੜਾਈਆਂ ਲੜੀਆਂ।

ਆਪਣੇ ਆਖ਼ਰੀ ਸਾਲਾਂ ਵਿਚ ਚਾਰਲਸ ਨੇ ਜਰਮਨੀ ਨਾਲ ਯੁੱਧ ਕਰਕੇ ਉਸ ਦੇ ਬਹੁਤ ਸਾਰੇ ਪੱਛਮੀ ਭਾਗਾਂ ਉਤੇ ਆਪਣਾ ਅਧਿਕਾਰ ਜਮਾ ਲਿਆ। ਸੰਨ 735 ਵਿਚ ਇਸਨੇ ਬਰਗੰਡੀ ਵਿਚੋਂ ਮੁਸਲਮਾਨਾਂ ਨੂੰ ਭਜਾ ਕੇ ਆਪਣਾ ਕਬਜ਼ਾ ਕਰ ਲਿਆ।

ਚਾਰਲਸ ਮਾਰਟਲ ਦੂਰ-ਅੰਦੇਸ਼ ਸੀ। ਇਸਨੇ ਮੌਤ ਤੋਂ ਪਹਿਲਾਂ ਆਪਣੇ ਰਾਜ ਨੂੰ ਆਪਣੇ ਦੋਹਾਂ ਪੁੱਤਰਾਂ ਕਾਰਲੋਮੈਨ ਅਤੇ ਪੈਪਿਨ ਵਿਚਕਾਰ ਵੰਡ ਦਿੱਤਾ। 22 ਅਕਤੂਬਰ, 741 ਨੂੰ ਫ਼ਰਾਂਸ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 6 : 327; ਐਵ. ਐਨ. 3: 303

**ਚਾਰਲਸ ਵਿਲੀਅਮ ਫਰਡੀਨੰਡ** : ਜਰਮਨ ਬੋਲੀ ਵਿਚ ਇਸਨੂੰ ਕਾਰਲ ਵਿਲਹੈਲਮ ਫਰਡੀਨੰਡ ਕਹਿੰਦੇ ਹਨ। ਇਹ ਬ੍ਰਨਜ਼ਵਿਕ-ਲਿਊਨੀਬਰਗ-ਵੋਲ-ਫੈਨਬੂਟਐਲ ਦਾ ਡਿਊਕ, ਪ੍ਰਸ਼ੀਆਈ ਫੀਲਡ ਮਾਰਸ਼ਲ ਅਤੇ ਬੜਾ ਗਿਆਨਵਾਨ ਹਾਕਮ ਸੀ। ਇਸ ਦਾ ਜਨਮ 9 ਅਕਤੂਬਰ, 1735 ਨੂੰ ਵੋਲਫੈਨ—ਬੂਟਐੱਲ 'ਜਰਮਨੀ' ਵਿਖੇ ਬ੍ਰਨਜ਼ਵਿਕ ਲਿਊਨੀਬਰਗ ਦੇ ਚਾਰਲਸ ਪਹਿਲੇ ਦੇ ਘਰ ਹੋਇਆ। ਇਸ ਨੂੰ ਪੁਰਾਣੇ ਤਰਕਵਾਦੀ ਢੰਗ ਨਾਲ ਸਿੱਖਿਆ ਦਿੱਤੀ ਗਈ ਸੀ।

ਆਸਟਰੀਆ ਅਤੇ ਪ੍ਰਸ਼ੀਆ ਵਿਚਕਾਰ ਜਰਮਨੀ ਵਿਖੇ ਹੋਏ ਸੱਤ-ਸਾਲਾ ਯੁੱਧ ਵਿਚ ਇਸਨੇ ਆਪਣੀ ਕਾਫ਼ੀ ਯੋਗਤਾ ਵਿਖਾਈ ਜਿਸ ਕਰਕੇ ਇਹ 'ਫ੍ਰੈਡਰਿਕ ਦੀ ਗ੍ਰੇਟ' ਦੀ ਮਿਹਰ ਦਾ ਪਾਤਰ ਬਣ ਗਿਆ। ਸੰਨ 1780 ਵਿਚ ਇਕ ਛੋਟੀ ਜਿਹੀ ਡੱਚੀ ਦਾ ਮਾਲਕ ਬਣਨ ਪਿੱਛੋਂ ਇਸਨੇ ਆਪਣੇ ਇਲਾਕੇ ਦੀ ਬਿਹਤਰੀ ਦਾ ਕੰਮ ਸ਼ੁਰੂ ਕੀਤਾ। ਜਿਸ ਲਈ ਇਸਨੇ ਆਪਣੇ ਕਰ ਢਾਂਚੇ ਨੂੰ ਅਤੇ ਮਾਲੀ-ਪ੍ਰਬੰਧ ਨੂੰ ਫਿਰ ਤੋਂ ਠੀਕ ਕਰਕੇ ਤਰਤੀਬ ਸਿਰ ਕੀਤਾ। ਇਸੇ ਤਰ੍ਹਾਂ ਇਸਨੇ ਆਪਣੇ ਵਿੱਦਿਅਕ ਢਾਂਚੇ ਨੂੰ ਵੀ ਸੁਧਾਰਿਆ ਪਰ ਇਸ ਦੇ ਇਨ੍ਹਾਂ ਉਪਰਾਲਿਆਂ ਵਿਚ ਪਾਦਰੀ ਅਤੇ ਉੱਚ ਸ਼੍ਰੇਣੀ ਦੇ ਲੋਕਾਂ ਨੇ ਬਹੁਤ ਹੱਦ ਤੱਕ ਰੁਕਾਵਟਾਂ ਪਾਈਆਂ।

ਸੰਨ 1787 ਵਿਚ ਇਸ ਨੂੰ ਪ੍ਰਸ਼ੀਆ ਦਾ ਫੀਲਡ ਮਾਰਸ਼ਲ ਬਣਾ ਦਿੱਤਾ। ਚਾਰਲਸ ਨੇ ਇਕ ਅੰਦੋਲਨ ਨਾਲ ਵਲੰਦੇਜ਼ੀ ਸਮਾਜਵਾਦੀ ਦੇਸ਼-ਭਗਤਾਂ ਨੂੰ ਹਰਾ ਦਿੱਤਾ। ਨਤੀਜੇ ਵਜੋਂ ਆਰੇਂਜ ਦਾ ਵਿਲੀਅਮ ਪੰਜਵਾਂ ਮੁੜ ਤਾਕਤਵਰ ਹੋ ਗਿਆ। ਚਾਰਲਸ ਦੀ ਫ਼ੀਲਡ ਕਮਾਂਡਰ ਦੇ

ਤੌਰ ਤੇ ਕਾਫ਼ੀ ਪ੍ਰਸਿੱਧੀ ਹੋ ਗਈ। ਸੰਨ 1792 ਵਿਚ ਇਸ ਦੇ ਨਾ ਚਾਹੁਣ ਤੇ ਵੀ ਇਸ ਨੂੰ ਕ੍ਰਾਂਤੀਕਾਰੀ ਫ਼ਰਾਂਸ ਦੇ ਵਿਰੁੱਧ ਪ੍ਰਸ਼ੀਆਈ ਫ਼ੌਜ ਦੀ ਅਗਵਾਈ ਕਰਨੀ ਪਈ। ਸਭਿਆਚਾਰਕ ਪੱਖ ਤੋਂ ਫ਼ਰਾਂਸੀਸੀ ਹੋਣ ਕਰਕੇ ਇਹ ਕ੍ਰਾਂਤੀ ਪ੍ਰਤਿ ਹਮਦਰਦੀ ਹੀਣ ਨਹੀਂ ਸੀ। ਸਗੋਂ ਫ਼ਰਾਂਸ ਵਲੋਂ ਇਸ ਨੂੰ ਉਨ੍ਹਾਂ ਦੀ ਫ਼ੌਜ ਨੂੰ ਮੁੜ ਸੰਗਠਤ ਕਰਨ ਲਈ ਬੁਲਾਵਾ ਵੀ ਆਇਆ। ਇਸੇ ਤਰ੍ਹਾਂ ਹੀ ਇਸਨੇ ਐਵੇਂ ਜਕੋਤੱਕੀ ਵਿਚ ਕਿਸੇ ਫ਼ਰਾਂਸੀਸੀ ਦੁਆਰਾ ਬਣਾਏ, ਦੰਡਾਤਮਕ ਘੋਸ਼ਣਾ-ਪੱਤਰ ਤੇ ਹਸਤਾਖ਼ਰ ਵੀ ਕਰ ਦਿੱਤੇ। ਇਸ ਘੋਸ਼ਣਾ-ਪੱਤਰ ਵਿਚ ਕ੍ਰਾਂਤੀਕਾਰੀ ਫ਼ਰਾਂਸ ਨੂੰ ਅਧੀਨਗੀ ਮੰਨ ਲੈਣ ਲਈ ਧਮਕੀ ਦਿੱਤੀ ਗਈ ਸੀ।

ਚਾਰਲਸ ਨੂੰ ਵਲਮੀ ਦੇ ਸਥਾਨ ਤੇ ਅੱਗੇ ਵਧਣ ਤੋਂ ਰੋਕ ਦਿੱਤਾ ਗਿਆ। ਅਗਲੇ ਸਾਲ ਇਸਨੇ ਫ਼ਰਾਂਸੀਸੀਆਂ ਨੂੰ ਜਰਮਨੀ ਵਿਚ ਕਈ ਵਾਰੀ ਹਰਾਇਆ ਪਰ ਬਾਦਸ਼ਾਹ ਫ੍ਰੈਡਰਿਕ ਵਿਲੀਅਮ ਤੀਜੇ ਨਾਲ ਲਗਾਤਾਰ ਲੜਾਈਆਂ ਕਰਨ ਕਰਕੇ ਅੰਤ ਇਸ ਨੇ ਰਿਟਾਇਰਮੈਂਟ ਲੈ ਲਈ। ਸੰਨ 1806 ਵਿਚ ਇਹ ਪ੍ਰਸ਼ੀਅਨ ਹਾਈ ਕਮਾਂਡ ਦੇ ਤੌਰ ਤੇ ਵਾਪਸ ਆ ਗਿਆ ਅਤੇ ਆਉਰਸ਼ਟਾਟ ਦੀ ਲੜਾਈ ਵਿਚ ਪੱਕੇ ਤੌਰ ਤੇ ਹਾਰ ਗਿਆ। ਇਸ ਹਾਰ ਨਾਲ ਨੈਪੋਲੀਅਨੀ ਫ਼ਰਾਂਸ ਦਾ ਪ੍ਰਸ਼ੀਆ 'ਤੇ ਕਬਜ਼ਾ ਹੋਣ ਤੋਂ ਹਮੇਸ਼ਾ ਲਈ ਬਚ ਗਿਆ। ਇਸ ਲੜਾਈ ਵਿਚ ਚਾਰਲਸ ਖੁਦ ਵੀ ਬੁਰੀ ਤਰ੍ਹਾਂ ਜ਼ਖਮੀ ਹੋਇਆ ਤੇ ਥੋੜ੍ਹੀ ਦੇਰ ਬਾਅਦ ਹੀ ਹੈਮਬਰਗ ਦੇ ਨਜ਼ਦੀਕ 10 ਨਵੰਬਰ, 1806 ਨੂੰ ਆਟਨਸੈੱਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. —ਐਨ. ਬ੍ਰਿ. ਮਾ. 2 : 767

**ਚਾਰਲੀ, ਚੈਪਲਿਨ** : ਵੇਖੋ, ਚੈਪਲਿਨ ਚਾਰਲੀ

**ਚਾਰਲੀਜ਼, ਅਗਸਟ ਹਾਨਰ ਪੀਰੀ** : ਇਸ ਫ਼ਰਾਂਸੀਸੀ ਖਗੋਲਵੇਤਾ ਦਾ ਜਨਮ 26 ਨਵੰਬਰ, 1864 ਨੂੰ ਲਾ ਕਾਰਡੀਏ ਵਿਖੇ ਹੋਇਆ। ਸੰਨ 1880 ਤੋਂ ਨਾਈਸ ਦੀ ਪ੍ਰੇਖਣਸ਼ਾਲਾ ਵਿਚ ਬਤੌਰ ਖਗੋਲਵੇਤਾ ਕੰਮ ਕਰਦਾ ਰਿਹਾ। ਸੰਨ 1889 ਵਿਚ ਇਸ ਨੂੰ ਜਾਨਸੈੱਨ ਪੁਰਸਕਾਰ ਮਿਲਿਆ। ਸੰਨ 1882 ਵਿਚ ਇਸ ਨੇ ਨਾਈਸ-ਮਿਲਾਨ ਦੇ ਲੰਬਕਾਰ ਦਾ ਪਤਾ ਲਗਾਇਆ। ਇਹ ਖੋਜ-ਕਾਰਜ ਵਿਚ ਫ਼ੋਟੋਗ੍ਰਾਫ਼ੀ ਦੀ ਵਰਤੋਂ ਕਰਨ ਵਾਲੇ ਪਹਿਲੇ ਵਿਗਿਆਨੀਆਂ ਵਿਚੋਂ ਸੀ। ਇਸ ਨੇ 77 ਸੂਖ਼ਮ ਗ੍ਰਹਿ ਅਤੇ 104 ਛੋਟੇ ਗ੍ਰਹਿ ਲੱਭੇ ਅਤੇ ਕੌਮੈੱਟ ਪਥਾਂ ਦੇ ਇਲਿਪਸੀ ਐਲੀਮੈਂਟਾਂ ਦੀ ਗਣਨਾ ਕੀਤੀ। ਇਸ ਨੇ 338 ਯੁਗਮ ਤਾਰਿਆਂ ਦਾ ਅਧਿਐਨ ਕੀਤਾ ਤੇ ਬੁੱਧ ਅਤੇ ਏਰੌਸ ਉੱਪਰ ਵੀ ਖੋਜ ਕੀਤੀ।

26 ਮਾਰਚ, 1910 ਨੂੰ ਨਾਈਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਵ. ਹੂ. ਸਾ. : 322

**ਚਾਰਲੀਵਿਲ** : ਇਹ ਆਸਟ੍ਰੇਲੀਆ ਦੇ ਦੱਖਣੀ-ਕੇਂਦਰੀ ਕਵੀਨਜ਼ਲੈਂਡ ਦਾ ਇਕ ਸ਼ਹਿਰ ਹੈ ਜੋ ਵਾਰੀਗੋ ਦਰਿਆ ਦੇ ਕੰਢੇ 297 ਮੀ. ਦੀ ਉਚਾਈ ਤੇ ਸਥਿਤ ਹੈ। ਸੰਨ 1842 ਵਿਚ ਇਹ ਸ਼ਹਿਰ ਆਇਰਲੈਂਡ ਦੇ ਇਕ ਇਸੇ ਨਾਂ ਦੇ ਬਾਦਸ਼ਾਹ ਦੀ ਰਿਹਾਇਸ਼ ਲਈ ਆਬਾਦ ਕੀਤਾ ਗਿਆ ਸੀ। ਇਥੇ ਭੇਡਾਂ ਬਹੁਤ ਮਿਲਣ ਕਰਕੇ ਸ਼ੁਰੂ ਵਿਚ ਇਹ ਭੇਡਾਂ ਪਾਲਣ ਦੇ ਕੇਂਦਰ ਦੇ ਤੌਰ ਤੇ ਹੀ ਵਿਕਸਤ ਹੋਇਆ। ਸੰਨ 1922 ਤੋਂ ਇਥੋਂ ਕਲੋਂਕਰੀ ਤੱਕ ਹਵਾਈ ਸੇਵਾ ਚਾਲੂ ਹੈ। ਸ਼ਹਿਰ ਦੂਰ ਦੁਰੇਡੀਆਂ ਥਾਵਾਂ ਲਈ ਮੁੱਖ ਹਵਾਈ ਅੱਡਾ ਹੈ। ਸੰਨ 1894 ਤੋਂ ਇਥੇ ਮਿਊਂਸਪਲਟੀ ਵੀ ਕਾਇਮ ਕੀਤੀ ਹੋਈ ਹੈ।

ਆਬਾਦੀ — 3523 (1981)

26° 24' ਦੱ. ਵਿਥ.; 146° 15' ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 2 :767

**ਚਾਰਵਾਕ** : ਇਕ ਸੰਦੇਹਵਾਦੀ ਭਾਰਤੀ ਦਾਰਸ਼ਨਿਕ ਸੀ ਜਿਸ ਦਾ ਜਨਮ ਸ਼ਿਪਰਾ ਅਤੇ ਚਾਮਲਾ ਨਦੀ ਦੇ ਸੰਗਮ ਤੇ ਸਥਿਤ ਸੰਖਦਵਾਰ ਨਾਮੀ ਖੇਤਰ ਵਿਚ ਹੋਇਆ। ਇਸਦੇ ਪਿਤਾ ਦਾ ਨਾਂ ਇੰਦੂਕਾਂਤ ਅਤੇ ਮਾਤਾ ਦਾ ਨਾਂ ਰੁਕਮਣੀ ਸੀ। ਇਹ ਵੰਚਨਾ ਸ਼ਾਸਤਰ ਦੇ ਕਰਤਾ ਬ੍ਰਹਸਪਤੀ ਦਾ ਚੇਲਾ ਸੀ। ਇਸਨੇ ਨਾਸਤਿਕ ਮਤ ਦਾ ਪ੍ਰਚਾਰ ਕੀਤਾ। ਇਹ 'ਚਾਰਵਾਕ ਦਰਸ਼ਨ' ਦਾ ਰਚਣਹਾਰਾ ਸੀ। ਇਸ ਰਾਹੀਂ ਚਲਾਏ ਮਤ ਜਾਂ ਦਰਸ਼ਨ ਵਿਚ ਰੱਬ ਦੀ ਹੋਂਦ ਨਹੀਂ ਮੰਨੀ ਜਾਂਦੀ। ਚਾਰਵਾਕ ਮਤ ਦੇ ਸਿਧਾਂਤ ਅਨੁਸਾਰ ਆਤਮਾ ਦੇਹ ਤੋਂ ਵੱਖ ਨਹੀਂ। ਸੰਸਾਰ ਵਿਚ ਸੁੱਖ ਭੋਗਣਾ ਹੀ ਪੁਰਸ਼ਾਰਥ ਹੈ। 'ਪ੍ਰਮਾਣ' ਪ੍ਰਤੱਖ ਤੋਂ ਅਲੱਗ ਨਹੀਂ ਹੈ, ਚਾਰ ਤੱਤਾਂ ਤੋਂ ਹੀ ਸਾਰੇ ਬ੍ਰਹਿਮੰਡ ਅਤੇ ਚੈਤਨਯ ਦੀ ਉਤਪਤੀ ਹੋਈ ਹੈ, ਪਰਲੋਕ ਅਤੇ ਪੁਨਰਜਨਮ ਕੋਈ ਨਹੀਂ ਹੈ ਅਤੇ ਮਰ ਜਾਣਾ ਹੀ ਮੁਕਤੀ ਹੈ। ਇਸ ਮਤ ਨੂੰ 'ਲੋਕਾਯਤ' ਵੀ ਕਿਹਾ ਜਾਂਦਾ ਹੈ।

ਚਾਰਵਾਕ ਪਦਾਰਥਵਾਦੀ ਸਿਧਾਤਾਂ ਦਾ ਪ੍ਰਚਾਰਕ ਸੀ। ਇਹ ਰਾਮਾਇਣ ਦੀ ਰਚਨਾ ਤੋਂ ਪਹਿਲਾਂ ਹੋਇਆ ਅਤੇ ਸ਼ਾਇਦ ਇਸ ਦਾ ਸਬੰਧ ਮਹਾਭਾਰਤ ਦੇ ਚਾਰਵਾਕ ਨਾਲ ਹੋਵੇ, ਇਹ ਵੀ ਮੰਨਿਆ ਜਾਂਦਾ ਹੈ। ਇਸ ਦੇ ਪੈਰੋਕਾਰ ਇਸ ਦੇ ਨਾਂ ਨਾਲ ਹੀ ਬੁਲਾਏ ਜਾਂਦੇ ਹਨ। ਇਸ ਦੀ ਮੌਤ ਪੁਸ਼ਕਰ ਨਾਮੀ ਤੀਰਥ ਸਥਾਨ ਵਿਖੇ ਸਥਿਤ ਯਕਸ਼ਗਿਰੀ ਪਹਾੜ ਤੇ ਹੋਈ।

ਚਾਰਵਾਕ ਨਾਂ ਦਾ ਇਕ ਰਾਖ਼ਸ਼ ਵੀ ਸੀ। ਇਹ ਦੁਰਯੋਧਨ ਦਾ ਦੋਸਤ ਸੀ। ਮਹਾਂਯੁੱਧ ਦੀ ਜਿੱਤ ਪਿੱਛੋਂ ਜਦੋਂ ਯੁਧਿਸ਼ਟਰ ਹਸਤਨਾਪੁਰ ਦਾਖ਼ਲ ਹੋ ਰਿਹਾ ਸੀ ਤਾਂ ਇਸਨੇ ਬ੍ਰਾਹਮਣ ਦਾ ਸਵਾਂਗ ਧਾਰ ਕੇ ਉਸ ਦਾ ਪਿੱਛਾ ਕੀਤਾ ਅਤੇ ਪਾਂਡਵਾਂ ਨੂੰ ਮਾਰਨ ਦਾ ਯਤਨ ਕੀਤਾ। ਬ੍ਰਾਹਮਣਾਂ ਨੂੰ ਇਸਦੇ ਪਖੰਡ ਦਾ ਪਤਾ ਲੱਗ ਗਿਆ ਅਤੇ ਉਨ੍ਹਾਂ ਨੇ ਚਾਰਵਾਕ ਨੂੰ ਆਪਣੀਆਂ ਅੱਖਾਂ ਦੀ ਅੱਗ ਨਾਲ ਭਸਮ ਕਰ ਦਿੱਤਾ।

ਹ. ਪੁ.—ਹਿੰ. ਮਿ. ਕੋ. 249; ਹਿੰ. ਸਾ. ਕੋ. 172; ਮ. ਕੋ. : 465

**ਚਾਰੀ** : ਇਹ ਨਾਚ ਦੀ ਇਕ ਵਿਸ਼ੇਸ਼ ਕਿਰਿਆ ਹੈ। ਆਮ ਕਰਕੇ ਸ਼ਿੰਗਾਰ-ਭਾਵ ਜਗਾਉਣ ਵਾਲੀ ਨ੍ਰਿਤ ਕਿਰਿਆ ਨੂੰ ਚਾਰੀ ਕਿਹਾ ਜਾਂਦਾ ਹੈ। ਕੁਝ ਲੋਕ ਵਿਸ਼ੇਸ਼ ਪ੍ਰਕਾਰ ਨਾਲ ਪੈਰ ਹਿਲਾਉਣ ਨੂੰ ਹੀ ਇਹ ਨਾਂ ਦਿੰਦੇ ਹਨ। ਭੂ ਤੇ ਆਕਾਸ਼ ਇਸ ਦੇ ਦੋ ਮੁੱਖ ਭੇਦ ਹਨ। ਭੂਚਾਰੀ ਵਿਚ ਛੱਬੀ ਤੇ ਆਕਾਸ਼ਚਾਰੀ ਵਿਚ ਸੋਲਾਂ ਕਿਰਿਆਵਾਂ ਸ਼ਾਮਲ ਹਨ। ਇਨ੍ਹਾਂ ਸਾਰੀਆਂ ਕਿਰਿਆਵਾਂ ਲਈ ਸੰਜਮ ਤੇ ਲਗਾਤਾਰ ਮਿਹਨਤ ਦੀ ਜ਼ਰੂਰਤ ਹੈ।

ਹ. ਪੁ.—ਹਿੰ. ਵਿ. ਕੋ. 4 : 193

**ਚਾਰੀਕਾਰ** : ਇਹ ਪੂਰਬੀ ਅਫ਼ਗਾਨਿਸਤਾਨ ਦੀ ਪ੍ਰਵਾਨ ਵਲਾਇਤ ਦਾ ਸਦਰ-ਮੁਕਾਮ ਹੈ। ਇਹ ਕਾਬਲ ਤੋਂ ਉੱਤਰੀ ਸੂਬਿਆਂ ਨੂੰ ਜਾਣ ਵਾਲੀ ਸੜਕ ਤੇ 1,600 ਮੀ. (5, 250 ਫੁੱਟ) ਦੀ ਉਚਾਈ ਤੇ ਸਥਿਤ ਹੈ। ਸੰਨ 1841 ਵਿਚ ਪਹਿਲੀ ਅਫ਼ਗਾਨ ਲੜਾਈ ਸਮੇਂ ਇਥੇ ਬਰਤਾਨਵੀ ਰੱਖਿਅਕ-ਸੈਨਾ ਦਾ ਕਤਲਾਮ ਕੀਤਾ ਗਿਆ ਸੀ। ਇਹ ਅਫ਼ਗਾਨਿਸਤਾਨ ਦੀ ਆਧੁਨਿਕ ਢੰਗ ਦੀ ਇਕ ਕੱਪੜੇ ਦੀ ਗੁਲਬਹਾਰ ਨਾਮੀ ਮਿੱਲ ਦੇ ਨਜ਼ਦੀਕ ਹੀ ਸਥਿਤ ਹੈ। ਇਸ ਕਰਕੇ ਚਾਰੀਕਾਰ ਦੀ ਆਬਾਦੀ ਵਿਚ ਵੀ ਕਾਫ਼ੀ ਵਾਧਾ ਹੋਇਆ ਹੈ। ਚਾਰੀਕਾਰ ਵਿਚ ਚੀਨੀ ਮਿੱਟੀ ਦੇ ਬਰਤਨਾਂ ਦੇ ਨਾਲ ਨਾਲ ਚਾਂਦੀ ਦਾ ਕੰਮ ਵੀ ਬਹੁਤ ਹੁੰਦਾ ਹੈ। ਇਸ ਤੋਂ ਇਲਾਵਾ ਇਹ ਬਹੁਤ ਅੱਛੀ ਕਿਸਮ ਦੇ ਅੰਗੂਰਾਂ ਲਈ ਮਸ਼ਹੂਰ ਹੈ। ਇਥੇ ਲੋਹੇ ਦਾ ਵੀ ਇਕ ਕਾਰਖ਼ਾਨਾ ਹੈ।

ਆਬਾਦੀ —22,424 (1979)

35° 02' ਉ. ਵਿਥ. ; 69° 11' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 752; ਇੰਪ. ਗ. ਇੰਡ. 10 : 176

**ਚਾਰੋਟੇਗਾ** : ਚਾਰੋਟੇਗਾ ਕੇਂਦਰੀ ਅਮਰੀਕਾ ਦੇ ਕੋਸਟਾਰੀਕਾ, ਨਿਕਾਰਾਗੂਆ ਅਤੇ ਹਾਂਡੂਰਸ ਦੇਸ਼ਾਂ ਵਿਚ ਵੱਸੇ ਹੋਏ ਇਹ ਲੋਕ ਸਨ। ਕੋਸਟਾਰੀਕਾ ਉਪਰ ਸਪੇਨੀਆਂ ਦਾ ਕਬਜ਼ਾ ਹੋਣ ਵੇਲੇ ਲੋਕ ਇਥੇ ਵੱਸੇ ਹੋਏ ਸਨ। ਇਨ੍ਹਾਂ ਨੂੰ ਦੱਖਣੀ ਮੈਕਸੀਕੋ ਦੇ ਚੀਆਪਾਸ ਰਾਜ ਦੇ ਵਸਨੀਕ ਮੰਨਿਆ ਜਾਂਦਾ ਹੈ। ਸਪੇਨੀਆਂ ਦੇ ਇਧਰ ਆਉਣ ਤੋਂ ਕਾਫ਼ੀ ਸਮਾਂ ਪਹਿਲਾਂ ਇਹ ਲੋਕ ਇਥੇ ਆਏ ਤੇ ਇਨ੍ਹਾਂ ਨੇ ਆ ਕੇ ਇਥੋਂ ਦੇ ਆਦਿ ਵਾਸੀਆਂ ਨੂੰ ਇਧਰੋਂ ਕੱਢ ਦਿੱਤਾ ਸੀ। ਇਹ ਲੋਕ ਕਾਫ਼ੀ ਗੱਲਾਂ ਵਿਚ ਦੱਖਣੀ ਅਮਰੀਕਾ ਅਤੇ ਕੇਂਦਰੀ ਅਮਰੀਕਾ ਦੇ ਮੈਕਸੀਕੋ ਦੇ ਲੋਕਾਂ ਨਾਲ ਮਿਲਦੇ-ਜੁਲਦੇ ਸਨ। ਇਨ੍ਹਾਂ ਵਿਚ ਵੀ ਦੱਖਣੀ ਅਮਰੀਕਾ ਵਾਂਗ ਧਾਰਮਿਕ ਰਹੁਰੀਤ ਅਨੁਸਾਰ ਸ਼ਰਾਬ ਪੀਣ ਦਾ ਰਿਵਾਜ਼ ਸੀ। ਮੈਕਸੀਕੋ ਦੇ ਲੋਕਾਂ ਵਾਂਗ ਇਹ ਮਨੁੱਖ ਬਲੀ ਦਿੰਦੇ ਸਨ ਅਤੇ ਜੀਭਾਂ, ਕੰਨ ਅਤੇ ਜਣਨ-ਅੰਗਾਂ ਨੂੰ ਵਿੰਨਣ ਜਾਂ ਭੰਗ ਕਰਨ ਦਾ ਰਿਵਾਜ਼ ਵੀ ਇਨ੍ਹਾਂ ਵਿਚ ਪ੍ਰਚੱਲਤ ਸੀ। ਇਹ ਮੱਕੀ ਦੀ ਕਾਸ਼ਤ ਕਰਦੇ ਸਨ। ਪੈਦਾਵਾਰਾਂ ਨੂੰ ਵੇਚਣ ਲਈ ਮੰਡੀਆਂ ਵੀ ਇਨ੍ਹਾਂ ਨੇ ਬਣਾ ਰੱਖੀਆਂ ਸਨ। ਇਹ ਲੋਕ ਲੋਕਰਾਜ ਪ੍ਰਣਾਲੀ ਵਾਂਗ ਆਪਣੇ ਮੁਖੀ ਦੀ ਚੋਣ ਕਰਦੇ ਸਨ। ਇਹ ਲੜਾਈ ਸਮੇਂ ਰੂੰ ਦਾਰ ਕਵੱਚ ਧਾਰਨ ਕਰਦੇ ਸਨ। ਗਵਾਂਢੀ ਕਬੀਲਿਆਂ ਨਾਲ ਇਹ ਆਮ ਲੜਾਈਆਂ ਲੈਂਦੇ ਸਨ। ਧਨੁੱਸ਼, ਬਾਣ, ਲੱਕੜ ਦੀ ਤਲਵਾਰ ਉਪਰ ਲੱਗਿਆ ਤਿੱਖਾ ਜਿਹਾ ਪੱਥਰ ਇਨ੍ਹਾਂ ਦੇ ਜੰਗੀ ਹਥਿਆਰ ਸਨ। ਪੂਜਾ ਕਰਨ ਲਈ ਇਨਾਂ ਦੇ ਹਥਿਆਰ ਮੈਕਸੀਕੋ ਦੇ ਲੋਕਾਂ ਵਾਲੇ ਹੀ ਸਨ। ਇਨ੍ਹਾਂ ਨੇ ਦੇਵੀ ਦੇਵਤੀਆਂ ਦੀਆਂ ਮੂਰਤੀਆਂ ਖ਼ਾਸ ਕਿਸਮ ਦੇ ਮੰਦਰਾਂ ਵਿਚ ਸਥਾਪਿਤ ਕੀਤੀਆਂ ਹੋਈਆ ਸਨ। ਇਹ ਲੋਕ ਮੈਕਸੀਕੋ, ਕੇਂਦਰੀ ਅਮਰੀਕੀ ਭਾਸ਼ਾਈ ਪਰਿਵਾਰ ਦੀ ਚੀਆਪਨੈਕਾ ਬੋਲੀ ਬੋਲਦੇ ਸਨ। ਕੇਂਦਰੀ ਅਮਰੀਕਾ ਵਿਚ ਬਸਤੀਵਾਦ ਦੇ ਫੈਲਣ ਪਿਛੋਂ ਇਨ੍ਹਾਂ ਲੋਕਾਂ ਦੀ ਸੰਸਕ੍ਰਿਤੀ, ਸਭਿਅਤਾ ਬਿਲਕੁਲ ਹੀ ਵਿਲੀਨ ਹੋ ਗਈ ਹੈ।

ਹ. ਪੁ.–ਐਨ. ਬ੍ਰਿ. 5 : 684

**ਚਾਲਨ ਅਤੇ ਚਾਲਕਤਾ** : ਬਿਜਲੱਈ ਚਾਰਜ ਦੀ ਗਤੀ ਨੂੰ ਬਿਜਲੱਈ ਕਰੰਟ ਕਿਹਾ ਜਾਂਦਾ ਹੈ। ਜਦੋਂ ਇਹ ਕਰੰਟ ਕਿਸੇ ਚਾਲਕ ਵਿਚੋਂ ਦੀ ਲੰਘਦਾ ਹੈ ਤਾਂ ਇਸਨੂੰ ਬਿਜਲੱਈ ਚਾਲਨ ਕਿਹਾ ਜਾਂਦਾ ਹੈ। ਬਿਜਲੱਈ ਚਾਲਨ ਕਈ ਵਿਧੀਆਂ ਰਾਹੀਂ ਹੋ ਸਕਦਾ ਹੈ। ਧਾਤਾਂ ਵਿਚ ਇਹ ਚਾਲਨ ਉਨ੍ਹਾਂ ਸੁਤੰਤਰ ਇਲੈੱਕਟ੍ਰਾਨਾਂ ਰਾਹੀਂ ਹੁੰਦਾ ਹੈ ਜਿਹੜੇ ਕਿਸੇ ਵੀ ਖ਼ਾਸ ਪ੍ਰਮਾਣੂ ਨਾਲ ਬੱਝੇ ਨਹੀਂ ਹੁੰਦੇ ਅਤੇ ਧਾਤ ਵਿਚ ਗਤੀਸ਼ੀਲ ਰਹਿੰਦੇ ਹਨ। ਅਰਧ-ਚਾਲਕਾਂ ਵਿਚ (ਜਿਵੇਂ ਕਿ ਜਰਮੇਨੀਅਮ ਸਿਲਿਕਾੱਨ ਆਦਿ) ਅਜਿਹੇ ਸੁਤੰਤਰ ਇਲੈੱਕਟ੍ਰਾੱਨਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ। ਇਨ੍ਹਾਂ ਵਿਚ ਹੋਲਾਂ ਦੀ ਗਿਣਤੀ ਵੀ ਘੱਟ ਹੁੰਦੀ ਹੈ, ਇਹ ਹੋਲ ਪਾਜ਼ਿਟਿਵ ਚਾਰਜਾਂ ਦੇ ਵਾਹਕ ਦੇ ਤੌਰ ਤੇ ਕੰਮ ਕਰਦੇ ਹਨ। ਇਸੇ ਕਰਕੇ ਅਰਧ-ਚਾਲਕਾਂ ਦੀ ਚਾਲਕਤਾ ਧਾਤਾਂ ਨਾਲੋਂ ਘੱਟ ਹੁੰਦੀ ਹੈ।

ਆਇਨੀ ਕ੍ਰਿਸਟਲਾਂ ਦੇ ਜਲੀ ਘੋਲਾਂ ਵਿਚੋਂ ਵੀ ਬਿਜਲੱਈ ਕਰੰਟ ਦਾ ਚਾਲਨ ਬੜੀ ਛੇਤੀ ਹੋ ਸਕਦਾ ਹੈ। ਇਨ੍ਹਾਂ ਵਿਚਲੇ ਪਾਜ਼ਿਟਿਵ ਅਤੇ ਨੈਗੇਟਿਵ ਆਇਨ ਚਾਰਜ ਵਾਹਕਾਂ ਦਾ ਕੰਮ ਕਰਦੇ ਹਨ। ਠੋਸ ਆਇਨੀ ਕ੍ਰਿਸਟਲ ਵੀ ਚੰਗੇ ਚਾਲਕ ਹੁੰਦੇ ਹਨ। ਇਨ੍ਹਾਂ ਕ੍ਰਿਸਟਲਾਂ ਦੀ ਲੈਟਿਸ (ਜਾਲ) ਬਣਤਰ ਵਿਚ ਕਾਫ਼ੀ ਖ਼ਾਲੀ ਥਾਵਾਂ ਹੁੰਦੀਆਂ ਹਨ ਜਿਸ ਕਰਕੇ ਬਾਹਰੀ ਬਿਜਲੱਈ ਖੇਤਰ ਲਗਾਉਣ ਨਾਲ ਕੁਝ ਆਇਨ ਕ੍ਰਿਸਟਲ ਵਿਚ ਤੁਰ ਫਿਰ ਸਕਦੇ ਹਨ ਅਤੇ ਕਰੰਟ ਦਾ ਚਾਲਨ ਹੁੰਦਾ ਹੈ।

ਗੈਸ ਉੱਤੇ ਲਗਾਇਆ ਗਿਆ ਪ੍ਰਬਲ ਬਿਜਲੱਈ ਖੇਤਰ ਗੈਸ ਮਾੱਲਿਕਿਊਲਾਂ (ਅਣੂਆਂ) ਨੂੰ ਆਇਨੀਕ੍ਰਿਤ ਕਰ ਦਿੰਦਾ ਹੈ। ਇਹ ਆਇਨ ਚਾਰਜ ਵਾਹਕਾਂ ਦਾ ਕੰਮ ਕਰਦੇ ਹਨ। ਜੇਕਰ ਆਇਨ ਬਹੁਤ ਜ਼ਿਆਦਾ ਬਣ ਜਾਣ ਤਾਂ ਚਿਣਗ ਵੀ ਉਤਪੰਨ ਹੋ ਸਕਦੀ ਹੈ।

ਬਿਜਲੱਈ ਕਰੰਟ ਨਿਰੰਵਾਯੂਕ੍ਰਿਤ ਨਲੀ ਵਿਚੋਂ ਦੀ ਵੀ ਲੰਘ ਸਕਦਾ ਹੈ। ਇਸ ਵਿਚ ਫ਼ਿਲਾਮੈਂਟ ਤੋਂ ਨਿਕਲੇ ਇਲੈੱਕਟ੍ਰਾੱਨ ਚਾਰਜ-ਵਾਹਕਾਂ ਦਾ ਕੰਮ ਕਰਦੇ ਹਨ। ਅਜਿਹੀਆਂ ਨਲੀਆਂ ਵਿਚ ਚਾਲਕਤਾ ਬਹੁਤ ਘੱਟ ਹੁੰਦੀ ਹੈ ਕਿਉਂ ਜੋ ਫ਼ਿਲਾਮੈਂਟ ਸਾਧਾਰਨ ਤਾਪਮਾਨਾਂ ਤੇ ਬਹੁਤ ਘੱਟ ਇਲੈੱਕਟ੍ਰਾੱਨ ਛੱਡਦੇ ਹਨ।

ਬਿਜਲੱਈ ਚਾਲਨ ਦੀ ਮਿਣਤੀ ਕਿਸੇ ਚਾਲਕ ਦੀ ਚਾਲਕਤਾ ਦੁਆਰਾ ਕੀਤੀ ਜਾਂਦੀ ਹੈ। ਇਹ 'ਚਾਲਕਤਾ' ਚਾਲਕ ਵਿਚੋਂ ਬਿਜਲੱਈ ਕਰੰਟ ਲੰਘਣ ਦੀ ਸੁਯੋਗਤਾ ਹੁੰਦੀ ਹੈ। ਪ੍ਰਤਿਰੋਧਕਤਾ ਦਾ ਉਲਟ ਹੋਣ ਕਾਰਨ ਇਸ ਨੂੰ ਪ੍ਰਤਿ ਮੀ. ਵਿਚ ਪ੍ਰਗਟਾਇਆ ਜਾਂਦਾ ਹੈ ਕਿਉਂ ਜੋ ਪ੍ਰਤਿਰੋਧਕਤਾ ਦੀ ਇਕਾਈ ਓਹਮ-ਮੀ. ਹੈ (ਤਾਪ ਚਾਲਨ ਲਈ ਵੇਖੋ ਤਾਪ)।

ਹ. ਪੁ.– ਮੈਕ. ਐਨ. ਸ. ਟ. 3 : 383

**ਚਾਲਨ, ਤਾਪ** : ਇਹ ਕਿਸੇ ਪਿੰਡ ਦੇ ਲਾਗਵਿਆਂ ਹਿੱਸਿਆਂ ਵਿਚਕਾਰ ਤਾਪਮਾਨ ਦੇ ਅੰਤਰਾਂ ਦੁਆਰਾ ਉਤਪੰਨ ਤਾਪ -ਊਰਜਾ ਦਾ ਸਥਾਨ-ਅੰਤਰਣ ਹੈ, ਤਾਪ-ਚਾਲਕਤਾ ਚਾਲਨ ਮਾਧਿਅਮ ਵਿਚ ਨਾਲ ਲਗਵੇਂ ਅਣੂਆਂ ਅਤੇ ਇਲੈੱਕਟ੍ਰਾਨਾਂ ਵਿਚਕਾਰ ਊਰਜਾ ਦੇ ਵਟਾਂਦਰੇ ਨਾਲ ਸੰਬਧਤ ਹੈ ਅਤੇ ਇਸੇ ਲਈ ਗੈਸਾਂ ਵਰਗੇ ਸੂਖਮ ਮਾਧਿਅਮਾਂ ਲਈ ਸਾਪੇਖੀ ਤੌਰ ਤੇ ਘੱਟ ਹੁੰਦੀ ਹੈ। ਮੁਕਾਬਲੇ ਵਿਚ ਧਾਤਾਂ ਆਮ ਕਰਕੇ ਚੰਗੀਆਂ ਤਾਪ-ਚਾਲਕ ਹੁੰਦੀਆਂ ਹਨ ਅਤੇ ਕੁਝ ਧਾਤਾਂ (ਜਿਵੇਂ ਕਿ ਐਲੂਮਿਨੀਅਮ, ਤਾਂਬਾ ਅਤੇ ਚਾਂਦੀ) ਦੂਸਰੀਆਂ ਨਾਲੋਂ ਜ਼ਿਆਦਾ ਤਾਪ-ਚਾਲਕ ਹੁੰਦੀਆਂ ਹਨ। ਲੱਕੜ, ਸ਼ੀਸ਼ਾ ਅਤੇ ਪਲਾਸਟਿਕ ਵਰਗੇ ਪਦਾਰਥ ਬਹੁਤ ਘੱਟ ਤਾਪ-ਚਾਲਕ ਹੁੰਦੇ ਹਨ ਅਤੇ ਇਸੇ ਲਈ ਵਧੀਆ ਤਾਪ-ਰੋਧਕ ਹਨ। ਸੰਵਹਿਣ, ਵਿਕੀਰਣ ਅਤੇ ਤਾਪ ਸਥਾਨ-ਅੰਤਰਣ ਦੇ ਹੋਰ ਢੰਗਾਂ ਦੇ ਮੁਕਾਬਲੇ ਚਾਲਕ ਇਕ ਮੰਦ ਵਿਧੀ ਹੈ।

**ਤਾਪ-ਚਾਲਨ ਦੇ ਕੁਝ ਉਪਯੋਗ**—ਗਿਣਤੀ ਕਰਨ ਵਾਲੇ ਕਿੰਨੇ ਹੀ ਯੰਤਰ ਬਣਾਏ ਗਏ ਹਨ ਜਿਨ੍ਹਾਂ ਦੇ ਆਪਰੇਸ਼ਨ ਦਾ ਅਧਾਰ ਤਾਪ ਚਾਲਨ ਹੀ ਹੈ। ਕੈਥੈਰੋਮੀਟਰ ਦੀ ਵਰਤੋਂ ਗੈਸ ਵਿਚ ਮਿਲਾਵਟਾਂ ਦਾ ਪਤਾ ਲਾਉਣ ਲਈ ਕੀਤੀ ਜਾਂਦੀ ਹੈ ; ਭਾਵੇਂ ਸ਼ੁਰੂ ਵਿਚ ਇਹ ਯੰਤਰ ਗੁਬਾਰਿਆਂ ਵਿਚ ਹਾਈਡ੍ਰੋਜਨ ਲੀਕੇਜ ਦਾ ਪਤਾ ਲਾਉਣ ਲਈ ਬਣਾਇਆ ਗਿਆ ਸੀ। ਅਜਿਹੀ ਹੀ ਇਕ ਹੋਰ ਵਰਤੋਂ ਫ਼ਲੂ ਗੈਸਾਂ ਵਿਚ ਕਾਰਬਨ ਡਾਈਆਕਸਾਈਡ ਦੀ ਪ੍ਰਤੀਸ਼ਤਤਾ ਦਾ ਪਤਾ ਲਾਉਣਾ ਹੈ।

ਮੈੱਕਸ਼ਵੈੱਲ ਨੇ ਦੱਸਿਆ ਕਿ ਗੈਸ ਦੀ ਤਾਪ-ਚਾਲਕਤਾ ਦਾ ਦਬਾਉ ਨਾਲ ਕੋਈ ਸਬੰਧ ਨਹੀਂ ਹੈ ਅਤੇ ਇਸ ਗੱਲ ਦੀ ਪ੍ਰਯੋਗਕ ਤੌਰ ਤੇ ਪੁਸ਼ਟੀ ਕੁੰਡ ਅਤੇ ਵਾਰਬੁਰਕ ਨੇ 0.1 ਤੋਂ 1.0 ਮਿ. ਮੀ. ਤੱਕ ਪਾਰੇ ਦੇ ਦਬਾਉ ਹੇਠ ਪ੍ਰਯੋਗ ਕਰਕੇ ਕੀਤੀ।

ਹ. ਪੁ.–ਐਨ. ਬ੍ਰਿ. ਮਾ. 3: 70; ਚੈ. ਐਨ. 3 : 848

**ਚਾਲਨ ਬੈਂਡ** : ਇਹ ਰਵੇਦਾਰ ਠੋਸ ਦੀ ਇਲੈੱਕਟ੍ਰਾੱਨਿਕ ਊਰਜਾ ਬੈਂਡ ਹੈ ਜਿਹੜੀ ਕਿ ਅੰਸ਼ਕ ਤੌਰ ਤੇ ਇਲੈੱਕਟ੍ਰਾੱਨਾਂ ਦੁਆਰਾ ਘਿਰੀ ਹੁੰਦੀ ਹੈ। ਜਦੋਂ ਕ੍ਰਿਸਟਲ ਦਾ ਤਾਪਮਾਨ ਵਧਾਇਆ ਜਾਵੇ ਜਾਂ ਬੈਂਡ ਦੇ ਅੰਦਰ ਇਲੈੱਕਟ੍ਰਾੱਨਾਂ ਨੂੰ ਬਿਜਲੱਈ ਖੇਤਰ ਦੁਆਰਾ ਪ੍ਰਵੇਗਿਤ ਕਰਕੇ ਉੱਚੇ ਊਰਜਾ ਸਤੱਰਾਂ ਵਿਚ ਜਾਣ ਨਾਲ ਇਸ ਊਰਜਾ ਬੈਂਡ ਵਿਚਾਲੇ ਇਲੈੱਕਟ੍ਰਾੱਨ ਆਪਣੀਆਂ ਊਰਜਾਵਾਂ ਵਧਾ ਸਕਦੇ ਹਨ। ਇਨ੍ਹਾਂ ਇਲੈੱਕਟ੍ਰਾਨਾਂ ਨੂੰ ਚਾਲਨ ਇਲੈੱਕਟ੍ਰਾੱਨ ਕਿਹਾ ਜਾਂਦਾ ਹੈ।

ਧਾਤਵੀ ਚਾਲਕਾਂ ਵਿਚ ਚਾਲਨ ਇਲੈੱਕਟ੍ਰਾੱਨ ਪ੍ਰਤੀਨਿਧ ਪ੍ਰਮਾਣੂਆਂ ਦੀਆਂ ਸੰਯੋਜਕਤਾ ਇਲੈੱਕਟ੍ਰਾੱਨਾਂ ਦੇ ਤਦ-ਅਨੁਸੂਰੀ ਹੁੰਦੇ ਹਨ। ਅਰਧ—ਚਾਲਕਾਂ ਅਤੇ ਰੋਧਕਾਂ ਵਿਚ ਕਾਫ਼ੀ ਘੱਟ ਤਾਪਮਾਨਾਂ ਉੱਤੇ ਚਾਲਨ ਬੈਂਡ ਇਲੈੱਕਟ੍ਰਾੱਨ ਰਹਿਤ ਹੁੰਦੀ ਹੈ। ਚਾਲਨ ਇਲੈੱਕਟ੍ਰਾੱਨ ; ਕ੍ਰਿਸਟਲ ਵਿਚਲੇ ਮਿਲਾਵਟੀ ਐਟਮਾਂ ਪ੍ਰਮਾਣੂਆਂ ਤੋਂ ਜਾਂ ਨਿਮਨ ਊਰਜਾ ਬੈਂਡ ਤੋਂ ਤਾਪ ਉਤੇਜਨਾ ਦੁਆਰਾ ਆਉਂਦੇ ਹਨ।

ਹ. ਪੁ. — ਮੈਕ. ਐਨ. ਸ. ਟ. 3 : 391

**ਚਾਲਨਾ** : ਇਹ ਬੰਗਲਾ ਦੇਸ਼ ਦੇ ਖੁਲਨਾ ਜ਼ਿਲ੍ਹੇ ਦੀ ਇਕ ਬੰਦਰਗਾਹ ਹੈ ਜੋ ਖਾੜੀ-ਬੰਗਾਲ ਤੋਂ 166 ਕਿ. ਮੀ. ਦੀ ਦੂਰੀ ਤੇ ਪੂਸੁਰ ਦਰਿਆ ਤੇ ਵਾਕਿਆ ਹੈ। ਇਹ ਦੇਸ਼ ਦੀਆਂ ਮੁੱਖ ਅੰਤਰ-ਦੇਸੀ ਦਰਿਆਈ ਬੰਦਰਗਾਹਾਂ ਨਾਲ ਅਤੇ ਰੇਲ ਰਾਹੀਂ ਖੁਲਨਾ ਰੇਲਵੇ ਸਟੇਸ਼ਨ ਨਾਲ ਜੁੜੀ ਹੋਈ ਹੈ। ਚਾਲਨਾ ਨੂੰ 1950 ਵਿਚ ਚਿਟਾਗਾਂਗ ਦੀ ਸਹਾਇਕ ਬੰਦਰਗਾਹ ਦੇ ਤੌਰ ਤੇ ਆਬਾਦ ਕੀਤਾ ਗਿਆ ਸੀ। ਸੰਨ 1952 ਵਿਚ ਇਸਨੂੰ ਪੱਕੇ ਤੌਰ ਤੇ ਹੀ ਬੰਦਰਗਾਹ ਬਣਾ ਦਿੱਤਾ ਗਿਆ। ਖ਼ਤਰਨਾਕ ਘੁੰਮਣ-ਘੇਰੀਆਂ ਦੇ ਨਜ਼ਦੀਕ ਹੋਣ ਕਰਕੇ ਲੰਗਰਗਾਹ ਨੂੰ ਦਰਿਆ ਤੋਂ ਕੁਝ ਕਿਲੋਮੀਟਰ ਹਿਠਾੜ ਵੱਲ ਮੁੰਗਲਾ ਲੰਗਰਗਾਹ ਜਾਂ ਪੋਰਟ ਜਿਨਾਹ ਤੇ ਕਰ ਦਿੱਤਾ ਗਿਆ ਹੈ ਇਥੋਂ ਪਟਸਨ ਮੁੱਖ ਤੌਰ ਤੇ ਬਾਹਰ ਭੇਜਿਆ ਜਾਂਦਾ ਹੈ ਤੇ ਮਸ਼ੀਨਾਂ, ਅਨਾਜ, ਲੂਣ ਅਤੇ ਕੋਲਾ ਬਾਹਰੋਂ ਮੰਗਵਾਏ ਜਾਂਦੇ ਹਨ।

ਆਬਾਦੀ — 14, 819 (1974)

22° 38' ਉ. ਵਿਥ.; 89° 30' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 715

**ਚਾਲਾਟਅਨਾਂਗੋ** : ਡਿਪਾਰਟਮੈਂਟ—ਇਹ ਉੱਤਰੀ ਐੱਲ-ਸੈਲਵਾਡੋਰ ਦਾ ਡਿਪਾਰਟਮੈਂਟ ਹੈ। ਇਸ ਦੇ ਦੱਖਣ ਅਤੇ ਪੱਛਮ ਵਲ ਲੈਂਪਾ ਦਰਿਆ ਦੀ ਵਾਦੀ ਹੈ, ਉੱਤਰ ਵਿਚ ਦਰਿਆ ਸਮਪੁਲ ਹੈ ਜੋ ਇਸਦੀ ਹਾਂਡੂਰਸ ਨਾਲ ਜਾ ਹੱਦ ਬਣਾਉਂਦਾ ਹੈ। ਇਸਦਾ ਕੁੱਲ ਖੇਤਰਫਲ 2,017 ਵ. ਕਿ. ਮੀ. (779 ਵ. ਮੀਲ) ਅਤੇ ਵਸੋਂ 267,201 (1987) ਹੈ। ਇਸ ਦੀ ਧਰਾਤਲ ਉੱਤਰ ਅਤੇ ਉੱਤਰ—ਪੂਰਬ ਵਿਚ ਪਹਾੜੀ ਹੈ ਅਤੇ ਲੈਂਪਾ ਵਾਦੀ ਵਿਚ ਨੀਵੀਂ ਧਰਤੀ ਹੈ। ਇਹ ਡਿਪਾਰਟਮੈਂਟ 1855 ਵਿਚ ਹੋਂਦ ਵਿਚ ਆਇਆ। ਰਾਸ਼ਟਰ ਦੀ ਕੁੱਲ ਕਣਕ ਦਾ ਬਹੁਤਾ ਹਿੱਸਾ ਇਥੇ ਪੈਦਾ ਹੁੰਦਾ ਹੈ। ਇਸ ਤੋਂ ਇਲਾਵਾ ਇਥੇ ਗੰਨਾ, ਕਸਾਵਾ, ਰੱਸੀਆਂ ਬਣਾਉਣ ਲਈ ਸਾਈਸਲ ਨੀਲ, ਕਾਹਵਾ, ਫ਼ਲ ਅਤੇ ਤੇਲਾਂ ਦੇ ਬੀਜ ਆਦਿ ਵੀ ਉਗਾਏ ਜਾਂਦੇ ਹਨ। ਪਸ਼ੂ-ਪਾਲਣ ਦਾ ਕੰਮ ਵੀ ਚਲਦਾ ਹੈ ਅਤੇ ਮੁਰਗੀ-ਖ਼ਾਨੇ ਵੀ ਹਨ। ਤਾਂਬਾ, ਸਿੱਕਾ ਅਤੇ ਚੂਨੇ ਦੇ ਪੱਥਰ ਆਦਿ ਦੇ ਭੰਡਾਰ ਹਨ ਪਰ ਇਨ੍ਹਾਂ ਵਿਚੋਂ ਅਜੇ ਇਹ ਧਾਤਾਂ ਨਹੀਂ ਕੱਢੀਆਂ ਜਾਂਦੀਆਂ। ਇਥੋਂ ਦੀ ਮੁੱਖ ਵਸੋਂ ਇਸ ਦੀ ਰਾਜਧਾਨੀ ਚਾਲਾਟਅਨਾਂਗੋ ਅਤੇ ਤੇਜੁਤਲਾ ਵਿਚ ਆਬਾਦ ਹੈ।

ਹ. ਪੁ.—ਐਨ. ਬ੍ਰਿ. ਮਾ. 2 : 711

**ਚਾਲਾਟਅਨਾਂਗੋ** : ਸ਼ਹਿਰ—ਇਹ ਉੱਤਰੀ ਐੱਲ-ਸੈਲਵਾਡੋਰ ਦੇ ਇਸੇ ਹੀ ਨਾਂ ਦੇ ਡਿਪਾਰਟਮੈਂਟ ਦਾ ਸਦਰ-ਮੁਕਾਮ ਹੈ ਜੋ ਟਾਮੂਲਾਸਕੋ ਅਤੇ ਚਾਲਕੋ ਦਰਿਆਵਾਂ ਤੇ 500 ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ। ਇਹ ਇਕ ਪੁਰਾਣੀ ਇੰਡੀਅਨ ਬਸਤੀ ਸੀ ਜੋ 1791 ਵਿਚ ਸਪੇਨ ਦੇ ਉਪਨਿਵੇਸ਼ੀ ਗਵਰਨਰ ਦੇ ਅਧੀਨ ਸੀ ਤੇ 1847 ਵਿਚ ਇਸ ਨੂੰ ਕਸਬੇ ਦਾ ਅਤੇ 1871 ਵਿਚ ਸ਼ਹਿਰ ਦਾ ਦਰਜਾ ਦਿੱਤਾ ਗਿਆ। ਖੇਤੀਬਾੜੀ ਦੀਆਂ ਉਪਜਾਂ, ਜਿਵੇਂ ਮੱਕੀ, ਚੌਲ, ਫ਼ਲੀਆਂ ਅਤੇ ਕਸਾਵਾ-ਕੰਦ ਆਦਿ ਦੇ ਨਾਲ ਨਾਲ ਪਸ਼ੂ-ਪਾਲਣ ਇਥੋਂ ਦੀ ਆਰਥਿਕਤਾ ਦਾ ਮੁੱਖ ਆਧਾਰ ਹਨ। ਸ਼ਹਿਰ ਦਾ ਸਾਲਾਨਾ ਖੇਤੀਬਾੜੀ ਮੇਲਾ, ਇਥੋਂ ਦਾ ਇਕ ਰਾਸ਼ਟਰੀ ਉਤਸਵ ਹੈ। ਚੀਨੀ ਦੇ ਬਰਤਨ, ਰੱਸੀਆਂ ਬਣਾਉਣ ਅਤੇ ਨੀਲ ਪ੍ਰਾਸੈੱਸਿੰਗ ਆਦਿ ਜਿਹੇ ਹਲਕੇ ਉਦਯੋਗ ਵੀ ਸ਼ਹਿਰ ਵਿਚ ਵਿਕਸਿਤ ਹਨ।

ਆਬਾਦੀ—27,600 (1992)

14° 03' ਉ. ਵਿਥ.; 88° 56' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 711

**ਚਾਲੀਸਗਾਓਂ** : ਇਹ ਭਾਰਤ ਦੇ ਮਹਾਰਾਸ਼ਟਰ ਰਾਜ ਵਿਚ ਜਲਗਾਓਂ ਜ਼ਿਲ੍ਹੇ ਦੇ ਇਸੇ ਨਾਂ ਦੇ ਤਅੱਲੁਕੇ ਦਾ ਸਦਰ-ਮੁਕਾਮ ਹੈ। ਇਹ ਧੂਲੀਆ ਤੋਂ 50 ਕਿ. ਮੀ. ਦੱਖਣ ਵੱਲ ਕੇਂਦਰੀ ਰੇਲਵੇ ਤੇ ਸਥਿਤ ਹੈ। ਸੰਨ 1900 ਵਿਚ ਬਣੀ ਇਕ ਬ੍ਰਾਂਚ ਰੇਲ-ਲਾਈਨ ਰਾਹੀਂ ਧੂਲੀਆ ਨਾਲ ਜੁੜਿਆ ਹੋਇਆ ਹੈ। ਰੇਲ ਲਾਈਨ ਬਣਨ ਤੋਂ ਬਾਅਦ ਇਥੋਂ ਦੇ ਵਪਾਰ ਵਿਚ ਕਾਫ਼ੀ ਤਰੱਕੀ ਹੋਈ ਹੈ।

ਆਬਾਦੀ—77,420 (1991)

20° 27' ਉ. ਵਿਥ.; 75° 1' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 202; ਇੰਪ. ਗ. ਇੰਡ. 10 : 127

**ਚਾਲੀਜ਼, ਜੇਮਜ਼** : ਇਸ ਬਰਤਾਨਵੀ ਖਗੋਲ-ਵਿਗਿਆਨੀ ਦਾ ਜਨਮ 12 ਦਸੰਬਰ, 1803 ਨੂੰ ਅਸੈੱਕਸ ਵਿਚ ਬ੍ਰੇਸਟਰੀ ਵਿਖੇ ਹੋਇਆ। ਸੰਨ 1825 ਵਿਚ ਇਸ ਨੇ ਕੈਂਬ੍ਰਿਜ ਤੋਂ ਗਣਿਤ ਵਿਸ਼ੇ ਵਿਚ ਆਨਰਜ਼ ਦੀ ਡਿਗਰੀ ਪ੍ਰਾਪਤ ਕੀਤੀ ਅਤੇ 1836 ਵਿਚ ਕੈਂਬ੍ਰਿਜ਼ ਵਿਖੇ ਖਗੋਲ-ਵਿਗਆਨ ਦਾ ਪ੍ਰੋਫ਼ੈਸਰ ਲੱਗ ਗਿਆ। ਇਹ 1861 ਤੱਕ ਕੈਂਬ੍ਰਿਜ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਰਿਹਾ। ਇਸ ਨੇ ਕਈ ਖੋਜ-ਪੱਤਰ ਛਪਵਾਏ ਜਿਨ੍ਹਾਂ ਵਿਚ ਖਗੋਲ-ਵਿਗਿਆਨ ਸਬੰਧੀ ਪ੍ਰੇਖਣਾਂ (1832-64) ਦੀਆਂ 12 ਜਿਲਦਾਂ ਸ਼ਾਮਲ ਹਨ। ਸੰਨ 1846 ਵਿਚ ਬੀਲਾ ਦੇ ਧੂਮਕੇਤੂ ਦਾ ਪ੍ਰਤਿਰੂਪ ਵੇਖਿਆ ਅਤੇ ਉਸੇ ਸਾਲ ਅਗਸਤ ਵਿਚ ਜਦੋਂ ਇਹ ਆਦਮਜ ਦੇ ਸਿੱਟਿਆਂ (ਪਰਿਣਾਮਾਂ) ਨੂੰ ਟੈੱਸਟ ਕਰਨ ਦੀ ਤਿਆਰੀ ਕਰ ਰਿਹਾ ਸੀ ਤਾਂ ਅਚੇਤ ਹੀ ਨੈਪਚਿਊਨ ਗ੍ਰਹਿ ਦੀ ਸਥਿਤੀ ਦੋ ਵਾਰ ਵੇਖੀ ਜਦੋਂ ਕਿ ਇਕ ਗ੍ਰਹਿ ਦੀ ਖੋਜ ਬਰਲਿਨ ਵਿਖੇ 23 ਸਤੰਬਰ, 1846 ਵਿਚ ਹੋਈ। ਅੰਤ ਵਿਚ ਕੈਂਬ੍ਰਿਜਸ਼ਿਰ ਵਿਚ ਕੈਂਬ੍ਰਿਜ ਵਿਖੇ 3 ਦਸੰਬਰ, 1883 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਚੈ. ਐਨ. 3 : 255

**ਚਾਲੂਕੀਆ ਬੰਸ** : ਇਹ ਮੱਧ ਭਾਰਤ ਵਿਚ ਦੱਖਣ ਦਾ ਇਕ ਮਹੱਤਵਪੂਰਨ ਹਿੰਦੂ ਬੰਸ ਸੀ ਜਿਹੜਾ ਕਈ ਸ਼ਾਖ਼ਾਵਾਂ ਵਿਚ ਵੰਡਿਆ ਹੋਇਆ ਸੀ। ਚਾਲੂਕੀਆਂ ਦੇ ਅਭਿਲੇਖਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦਾ ਉੱਨਤੀ ਛੇਵੀਂ ਸਦੀ ਦੇ ਮੱਧ ਵਿਚ ਦੱਖਣ ਤੇ ਪੱਛਮੀ ਭਾਗ ਵਿਚ ਹੋਇਆ। ਇਨ੍ਹਾਂ ਨੇ ਬਾਤਾਪੀ (ਸ਼ਹਿਰ) ਨੂੰ ਆਪਣੀ ਰਾਜਧਾਨੀ ਬਣਾਇਆ ਜਿਹੜੀ ਅੱਜਕਲ੍ਹ ਬੰਬਈ ਦੇ ਬੀਜਾਪੁਰ ਜ਼ਿਲ੍ਹੇ ਵਿਚ ਸ਼ਾਮਲ ਹੈ। ਦੱਖਣ ਵਿਚ ਚਾਲੂਕੀਆ ਸ਼ਕਤੀ ਦਾ ਵਿਕਾਸ ਜੈਸਿਮਹਾ ਅਤੇ ਉਸਦੇ ਪੁੱਤਰ ਰਾਣਾ ਰਾਜਾ ਅਧੀਨ ਹੋਇਆ। ਇਸ ਬੰਸ ਦਾ ਅਸਲੀ ਸੰਸਥਾਪਕ ਰਾਣਾ ਰਾਜਾ ਦਾ ਪੁੱਤਰ ਪੁਲਕੇਸ਼ਨ ਪਹਿਲਾ ਸੀ। ਇਸਨੇ ਬਾਤਾਪੀ ਨੂੰ ਆਪਣੀ ਰਾਜਧਾਨੀ ਬਣਾਇਆ। ਇਸ ਨੇ ਅਸ਼ਵਮੇਧ ਯੱਗ ਕਰਵਾਇਆ ਅਤੇ ਸੱਤਿਆਸਰਯ ਅਤੇ ਪ੍ਰਿਥਵੀਵੱਲਭ ਦੀਆਂ ਉਪਾਧੀਆਂ ਧਾਰਨ ਕੀਤੀਆਂ। ਪੁਲਕੇਸ਼ਨ ਬਹਾਦਰ ਹੋਣ ਦੇ ਨਾਲ ਨਾਲ ਬਹੁਤ ਵੱਡਾ ਵਿਦਵਾਨ ਵੀ ਸੀ। ਇਸ ਨੂੰ ਰਾਮਾਇਣ, ਮਹਾਭਾਰਤ, ਪੁਰਾਣ ਅਤੇ ਦੂਸਰੇ ਅਨੇਕ ਗਰੰਥਾਂ ਦੀ ਜਾਣਕਾਰੀ ਹਾਸਲ ਸੀ।

ਇਸ ਬੰਸ਼ ਦਾ ਅਗਲਾ ਸ਼ਾਸਕ ਪੁਲਕੇਸ਼ਨ ਪਹਿਲੇ ਦਾ ਪੁੱਤਰ ਕੀਰਤੀ ਵਰਮਨ ਪਹਿਲਾ ਸੀ। ਇਸ ਨੇ ਉੱਤਰੀ ਕੋਂਕਣ ਦੇ ਮੋਰੀਆ, ਉੱਤਰੀ ਕਾਂਗੜਾ ਦੇ ਕਾਦੰਭਾ ਅਤੇ ਨਲਾਂ ਨੂੰ ਹਰਾਇਆ ਅਤੇ ਚਾਲੂਕੀਆ ਰਾਜ ਦੀਆਂ ਹੱਦਾਂ ਨੂੰ ਹੋਰ ਵਿਸ਼ਾਲ ਕੀਤਾ। ਇਸ ਨੇ ਦੱਖਣੀ ਮਹਾਰਾਸ਼ਟਰ ਅਤੇ ਮੈਸੂਰ ਉੱਤੇ ਵੀ ਅਧਿਕਾਰ ਕਰ ਲਿਆ। ਕੀਰਤੀ ਵਰਮਨ ਪਹਿਲੇ ਦੀ ਮੌਤ ਤੋਂ ਬਾਅਦ ਇਸਦਾ ਛੋਟਾ ਭਰਾ ਮੰਗਲੇਸ਼ ਰਾਜਾ ਬਣਿਆ। ਇਸ ਨੇ 602 ਵਿਚ ਪੂਰਬੀ ਮਾਲਵਾ ਦੇ ਕਲਚੂਰੀ ਬੰਸ ਦੇ ਰਾਜਾ ਬੁਧ ਰਾਜ ਨੂੰ ਹਰਾਇਆ ਤੇ ਦੱਖਣ ਵਿਚ ਕਲਚੂਰੀ ਰਾਜ ਦੇ ਵਿਸਥਾਰ ਨੂੰ ਰੋਕਿਆ। ਮੰਗਲੇਸ਼ ਨੇ ਆਪਣੇ ਰਾਜ-ਕਾਲ ਦੇ ਅੰਤਮ ਸਾਲਾਂ ਵਿਚ ਆਪਣੇ ਪੁੱਤਰ ਨੂੰ ਰਾਜ ਦਾ ਉੱਤਰਾਧਿਕਾਰੀ ਬਣਾਉਣ ਦੀ ਕੋਸ਼ਿਸ਼ ਕੀਤੀ ਪਰ ਇਹ ਗੱਲ ਮੰਗਲੇਸ਼ ਦਾ ਭਤੀਜਾ ਪੁਲਕੇਸ਼ਨ ਦੂਜਾ ਸਹਿਣ ਨਾ ਕਰ ਸਕਿਆ। ਪੁਲਕੇਸ਼ਨ ਨੇ ਗੱਦੀ ਲਈ ਯੁੱਧ ਛੇੜ ਦਿੱਤਾ ਜਿਸ ਵਿਚ ਮੰਗਲੇਸ਼ ਮਾਰਿਆ ਗਿਆ ਅਤੇ ਪੁਲਕੇਸ਼ਨ ਦੂਜਾ ਗੱਦੀ ਉੱਤੇ ਬੈਠ ਗਿਆ।

ਪੁਲਕੇਸ਼ਨ ਦੂਜਾ ਚਾਲੂਕੀਆ ਬੰਸ ਦਾ ਪ੍ਰਤਾਪੀ ਰਾਜਾ ਸੀ। ਇਸ ਨੇ 609 ਤੋਂ 642 ਤੱਕ ਰਾਜ ਕੀਤਾ। ਸਭ ਤੋਂ ਪਹਿਲਾਂ ਇਸ ਨੇ ਰਾਜ ਦੇ ਬਾਗੀਆਂ ਦਾ ਸਫ਼ਾਇਆ ਕੀਤਾ। ਇਸ ਤੋਂ ਮਗਰੋਂ ਇਸ ਨੇ ਕਾਦੰਭਾਂ ਦੀ ਰਾਜਧਾਨੀ ਬਨਵਾਸੀ ਉੱਤੇ ਅਧਿਕਾਰ ਕਰ ਲਿਆ। ਕੁਝ ਸਮੇਂ ਮਗਰੋਂ ਪੁਲਕੇਸ਼ਨ ਨੇ ਹਮਲਾ ਕਰਕੇ ਕੋਂਕਣ ਦੇ ਮੋਰੀਆ ਨੂੰ ਵੀ ਆਪਣੇ ਅਧੀਨ ਕਰ ਲਿਆ। ਇਸ ਦੀ ਵਧਦੀ ਸ਼ਕਤੀ ਨੂੰ ਵੇਖ ਕੇ ਲਾਟਾਂ (ਦੱਖਣੀ ਗੁਜਰਾਤ), ਗੁਰਜਰਾਂ (ਉੱਤਰੀ ਗੁਜਰਾਤ ਅਤੇ ਰਾਜਪੂਤਾਨਾ) ਅਤੇ ਮਾਲਵਾ ਨੇ ਵੀ ਇਸਦੀ ਅਧੀਨਤਾ ਮੰਨ ਲਈ। ਪੂਰਬ ਵਿਚ ਵੈਂਗੀ ਤੋਂ ਪਲਵਾਂ ਨੂੰ ਪਛਾੜ ਕੇ ਇਸਨੇ ਆਪਣੇ ਭਰਾ ਵਿਸ਼ਨੂੰ ਵਰਧਨ ਨੂੰ ਉਥੋਂ ਦਾ ਗਵਰਨਰ ਨਿਯੁਕਤ ਕੀਤਾ। ਇਸ ਸਮੇਂ ਭਾਰਤ ਦੇ ਸ਼ਕਤੀਸ਼ਾਲੀ ਰਾਜੇ ਹਰਸ਼ਵਰਧਨ ਨੇ ਇਸ ਦੇ ਰਾਜ ਉੱਤੇ ਹਮਲਾ ਕਰ ਦਿੱਤਾ। ਪੁਲਕੇਸ਼ਨ ਨੇ ਪੱਛਮੀ ਭਾਰਤ ਦੇ ਰਾਜਿਆਂ ਦੇ ਸੰਘ ਦੀ ਮਦਦ ਨਾਲ ਨਰਬਦਾ ਨਦੀ ਦੇ ਕੰਢੇ ਹਰਸ਼ਵਰਧਨ ਨੂੰ ਹਰਾਇਆ। ਇਸ ਨੇ ਪ੍ਰਸ਼ੀਆ ਨਾਲ ਵੀ ਰਾਜਨੀਤਕ ਸਬੰਧ ਕਾਇਮ ਕੀਤੇ ਅਤੇ ਫਿਰ ਇਸ ਨੇ ਪਲਵ ਰਾਜੇ ਮਹਿੰਦਰ ਵਰਮਨ ਨੂੰ ਹਰਾਇਆ ਬਾਅਦ ਵਿਚ ਮਹਿੰਦਰ ਵਰਮਨ ਦੇ ਪੁੱਤਰ ਨਰਸਿੰਘ ਵਰਮਨ ਨਾਲ ਇਕ ਯੁੱਧ ਵਿਚ ਪੁਲਕੇਸ਼ਨ ਦੂਜੇ ਦੀ ਮੌਤ ਹੋ ਗਈ। ਇਸ ਦੀ ਮੌਤ ਤੋਂ ਬਾਅਦ 13 ਸਾਲ ਤੱਕ ਦੱਖਣ ਦਾ ਪ੍ਰਾਂਤ ਪਲਵਾਂ ਦੇ ਅਧਿਕਾਰ ਖੇਤਰ ਵਿਚ ਰਿਹਾ।

ਸੰਨ 655 ਵਿਚ ਪੁਲਕੇਸ਼ਨ ਦੂਜੇ ਦਾ ਲੜਕਾ ਵਿਕਰਮਾਦਿੱਤ ਪਹਿਲਾ ਗੱਦੀ ਤੇ ਬੈਠਾ। ਇਸ ਨੇ ਪਲਵਾਂ ਦੇ ਅਧਿਕਾਰ ਖੇਤਰ ਵਿਚੋਂ ਆਪਣਾ ਰਾਜ ਮੁੜ ਪ੍ਰਾਪਤ ਕਰ ਲਿਆ। ਇਥੋਂ ਤੱਕ ਕਿ ਪਲਵਾਂ ਦੀ ਰਾਜਧਾਨੀ ਕਾਂਚੀ ਤੇ ਵੀ ਇਸਨੇ ਕਬਜ਼ਾ ਕਰ ਲਿਆ। ਇਸ ਨੇ ਪਲਵਾਂ ਤੇ ਹਮਲਾ ਕਰਕੇ ਚਾਲੂਕੀਆ ਬੰਸ਼ ਦੀ ਇਕ ਸ਼ਾਖਾ ਗੁਜਰਾਤ ਵਿਚ ਸਥਾਪਤ ਕੀਤੀ ਜਿਨ੍ਹਾਂ ਨੇ ਬਾਅਦ ਵਿਚ ਅਰਬਾਂ ਦਾ ਵਿਰੋਧ ਕੀਤਾ। ਇਸਨੇ ਆਪਣੇ ਪੁੱਤਰ ਵਿਨੈਦਿੱਤ ਅਤੇ ਪੋਤਰੇ ਵਿਜੈਦਿੱਤ ਦੀ ਮਦਦ ਨਾਲ ਚੋਲ, ਪਾਂਡੇ ਅਤੇ ਕੇਰਲ ਜਾਤੀਆਂ ਨਾਲ ਵੀ ਯੁੱਧ ਕੀਤੇ। ਵਿਕਰਮਾਦਿੱਤ ਨੇ 654 ਤੋਂ 680 ਤੱਕ ਰਾਜ ਕੀਤਾ।

ਵਿਕਰਮਾਦਿੱਤ ਪਹਿਲੇ ਦੀ ਮੌਤ ਤੋਂ ਬਾਅਦ ਇਸਦਾ ਪੁੱਤਰ ਵਿਨੈਦਿੱਤ ਉੱਤਰਾਧਿਕਾਰੀ ਬਣਿਆ। ਇਸਨੇ ਆਪਣੀਆਂ ਜਿੱਤਾਂ ਕਾਰਨ ਸਤਿਆਸ੍ਰਯ ਦੀ ਉਪਾਧੀ ਧਾਰਨ ਕੀਤੀ। ਵਿਨੈਦਿੱਤ ਤੋਂ ਮਗਰੋਂ ਉਸਦਾ ਪੁੱਤਰ ਵਿਜੈਦਿੱਤ ਚਾਲੂਕੀਆ ਰਾਜਾ ਬਣਿਆ। ਇਹ ਬੜਾ ਪ੍ਰਤਾਪੀ ਰਾਜਾ ਸੀ।

ਸੰਨ 733 ਵਿਚ ਵਿਜੈਦਿੱਤ ਦਾ ਪੁੱਤਰ ਵਿਕਰਮਾਦਿੱਤ ਦੂਜਾ ਰਾਜਾ ਬਣਿਆ। ਇਸ ਨੇ ਪੱਲਵਾਂ ਨਾਲ ਆਪਣਾ ਯੁੱਧ ਜਾਰੀ ਰੱਖਿਆ। ਇਸ ਨੇ ਪੱਲਵ ਰਾਜਾ ਨੰਦੀਵਰਮਨ ਨੂੰ ਹਰਾ ਕੇ ਉਸਦੀ ਰਾਜਧਾਨੀ ਕਾਂਚੀ ਉੱਤੇ ਅਧਿਕਾਰ ਕਰ ਲਿਆ। ਇਸ ਨੇ ਆਪਣੇ ਜੱਦੀ ਦੁਸ਼ਮਣਾਂ ਚੋਲ, ਪਾਂਡੇ ਅਤੇ ਮਾਲਾਬਾਰ ਦੇ ਲੋਕਾਂ ਨੂੰ ਹਰਾਇਆ।

ਵਿਕਰਮਾਦਿੱਤ ਦੂਜੇ ਤੋਂ ਬਾਅਦ ਉਸਦਾ ਪੁੱਤਰ ਕੀਰਤੀ ਵਰਮਨ ਦੂਜਾ ਚਾਲੂਕੀਆ ਰਾਜ ਗੱਦੀ ਉੱਤੇ ਬੈਠਾ। ਗੱਦੀ ਤੇ ਬੈਠਦੇ ਹੀ ਇਸ ਨੂੰ ਅਨੇਕ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਸ ਨੇ ਵੀ ਆਪਣੇ ਪੂਰਬਗਾਮੀਆਂ ਦੀ ਤਰ੍ਹਾਂ ਪੱਲਵਾਂ ਨਾਲ ਯੁੱਧ ਕੀਤਾ ਪਰ ਇਸ ਦੇ ਰਾਜ ਸਮੇਂ ਰਾਸ਼ਟਰ ਕੂਟ ਮੁਖੀ ਦੰਤੀਦੁਰਗ ਨੇ ਆਪਣੇ ਆਪ ਨੂੰ ਸੁਤੰਤਰ ਐਲਾਨ ਕਰ ਦਿੱਤਾ ਅਤੇ ਉਸਨੇ ਅਨੇਕ ਦੂਜੇ ਚਾਲੂਕੀਆ, ਪ੍ਰਦੇਸਾਂ ਉੱਤੇ ਵੀ ਅਧਿਕਾਰ ਕਰ ਲਿਆ। ਇਸ ਪ੍ਰਕਾਰ ਬਾਤਾਮੀ (ਬਾਦਾਮੀ) ਦੇ ਚਾਲੂਕੀਆਂ ਦਾ ਪਤਨ ਹੋ ਗਿਆ।

ਵਿਸ਼ਨੂੰ ਵਰਧਨ ਜਿਸ ਨੂੰ ਪੁਲਕੇਸ਼ਨ ਦੂਜੇ ਦੁਆਰਾ ਚਾਲੂਕੀਆ ਰਾਜ ਦੇ ਪੂਰਬੀ ਭਾਗ ਦਾ ਗਵਰਨਰ ਨਿਯੁਕਤ ਕੀਤਾ ਸੀ, ਨੇ ਵੈਂਗੀ ਨੂੰ ਆਪਣੀ ਰਾਜਧਾਨੀ ਬਣਾਇਆ। ਪੂਰਬੀ ਚਾਲੂਕੀਆ ਬੰਸੀਆਂ ਨੂੰ ਰਾਸ਼ਟਰ ਕੂਟਾਂ ਨਾਲ ਦੇਰ ਤੱਕ ਯੁੱਧ ਕਰਨਾ ਪਿਆ। ਰਾਸ਼ਟਰ ਕੂਟ ਰਾਜਕੁਮਾਰ ਗੋਬਿੰਦ ਦੂਜੇ ਨੇ ਵੈਂਗੀ ਤੇ ਅਧਿਕਾਰ ਕਰ ਲਿਆ ਅਤੇ ਵਿਸ਼ਨੂੰ ਵਰਧਨ ਦੇ ਉੱਤਰਾਧਿਕਾਰੀ ਵਿਸ਼ਨੂੰ ਵਰਧਨ ਚੌਥੇ ਨੂੰ ਆਤਮ ਸਮਰਪਣ ਲਈ ਮਜਬੂਰ ਕੀਤਾ। ਰਾਸ਼ਟਰ ਕੂਟ ਸਾਸ਼ਕ ਕ੍ਰਿਸ਼ਨ ਰਾਜ ਪਹਿਲੇ ਦੇ ਦੋ ਪੁੱਤਰਾਂ ਗੋਬਿੰਦ ਦੂਜੇ ਅਤੇ ਧਰੁਵ ਤੀਜੇ ਵਿਚਕਾਰ ਹੋਏ ਘਰੇਲੂ ਯੁੱਧ ਵਿਚਕਾਰ ਚਾਲੂਕੀਆ ਸਾਸ਼ਕ ਵਿਸ਼ਨੂੰ ਵਰਧਨ ਨੇ ਗੋਬਿੰਦ ਦੂਜੇ ਦਾ ਸਾਥ ਦਿੱਤਾ ਪਰ ਗੋਬਿੰਦ ਦੂਜਾ ਹਾਰ ਗਿਆ ਅਤੇ ਵਿਸ਼ਨੂੰ ਨੂੰ ਕਾਫ਼ੀ ਹਾਨੀ ਝੱਲਣੀ ਪਈ।

ਵਿਸ਼ਨੂੰ ਵਰਧਨ ਚੌਥੇ ਦੀ ਮੌਤ ਤੋਂ ਪਿੱਛੋਂ ਉਸ ਦਾ ਪੁੱਤਰ ਵਿਜੈਦਿੱਤ ਦੂਜਾ ਉੱਤਰਾਧਿਕਾਰੀ ਬਣਿਆ। ਇਹ ਕਈ ਸਾਲਾਂ ਤੱਕ ਸੁਤੰਤਰਤਾ ਲਈ ਧਰੁਵ ਤੀਜੇ ਦੇ ਉੱਤਰਾਧਿਕਾਰੀ ਗੋਬਿੰਦ ਤੀਜੇ ਨਾਲ ਲੜਿਆ ਪਰ ਅਸਫ਼ਲ ਰਿਹਾ। ਰਾਸ਼ਟਰ ਸਮਰਾਟ ਨੇ ਇਸ ਨੂੰ ਗੱਦੀਓਂ ਲਾਹ ਕੇ ਵੈਂਗੀ ਦੇ ਸ਼ਾਸਨ ਉੱਤੇ ਭੀਮ ਸਲੂਕੀ ਨਿਯੁਕਤ ਕਰ ਦਿੱਤਾ। ਗੋਬਿੰਦ ਤੀਜੇ ਦੀ ਮੌਤ ਤੋਂ ਬਾਅਦ ਉਸਦੇ ਉੱਤਰਾਧਿਕਾਰੀ ਅਮੋਘਵਰਸ਼ ਪਹਿਲੇ ਦੇ ਰਾਜਕਾਲ ਵਿਚ ਵਿਜੈਦਿੱਤ ਦੂਜੇ ਨੇ ਭੀਮ ਸਲੂਕੀ ਨੂੰ ਹਰਾ ਕੇ ਵੈਂਗੀ ਉੱਤੇ ਮੁੜ ਅਧਿਕਾਰ ਕਰ ਲਿਆ ਅਤੇ ਦੱਖਣ ਨੂੰ ਜਿੱਤਦਾ ਹੋਇਆ ਕੈਬੇ ਤੱਕ ਪਹੁੰਚ ਗਿਆ। ਫਿਰ ਉਸ ਨੇ ਪ੍ਰਤਿਹਾਰ ਰਾਜ ਤੇ ਹਮਲਾ ਕੀਤਾ ਪਰ ਹਾਰ ਗਿਆ। ਅੰਤ ਵਿਚ ਦੁਸ਼ਮਣਾਂ ਤੋਂ ਤੰਗ ਆ ਕੇ ਉਸ ਨੂੰ ਆਪਣੇ ਦੇਸ਼ ਵਿਚ ਸ਼ਰਨ ਲੈਣੀ ਪਈ। ਵਿਜੈਦਿੱਤ ਦੂਜੇ ਦੇ ਪੋਤਰੇ ਵਿਜੈਦਿੱਤ ਤੀਜੇ ਨੇ ਰਾਸ਼ਟਰਕੂਟਾਂ, ਪੱਲਵਾਂ, ਪਾਂਡੇ ਅਤੇ ਗੰਗੋਆਂ ਨੂੰ ਹਰਾਇਆ। ਵਿਜੈਦਿੱਤ ਤੀਜੇ ਤੋਂ ਬਾਅਦ ਵੈਂਗੀ ਰਾਜਗੱਦੀ ਨੇ ਅਨੇਕ ਉਤਰਾਅ ਚੜ੍ਹਾਅ ਵੇਖੇ। ਅੰਤ ਵਿਚ ਚੋਲ ਸ਼ਾਸਕ ਤਲੋਤੁੰਗ ਵੈਂਗੀ ਦੀ ਗੱਦੀ ਤੇ ਬੈਠਾ ਅਤੇ ਉਸ ਦੇ ਸ਼ਾਸਨ ਕਾਲ ਵਿਚ ਚੋਲ ਅਤੇ ਚਾਲੂਕੀਆ ਰਾਜ ਇਕ ਹੋ ਗਏ।

ਕਲਿਆਣੀ ਦੇ ਪੱਛਮੀ ਚਾਲੂਕੀਆ, ਚਾਲੂਕੀਆ ਬੰਸ ਦੀ ਇਕ ਹੋਰ ਸ਼ਾਖਾ ਸੀ। ਇਸ ਦਾ ਸੰਸਥਾਪਕ ਤੈਲਪ ਸੀ ਜਿਹੜਾ ਕੀਰਤੀਵਰਮਨ ਦੂਜੇ ਦੇ ਚਾਚੇ ਦੀ ਔਲਾਦ ਵਿਚੋਂ ਸੀ। ਇਸ ਨੂੰ ਚਾਲੂਕੀਆ ਬੰਸ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਇਹ ਰਾਸ਼ਟਰ ਕੂਟ ਰਾਜਾ ਕ੍ਰਿਸ਼ਨ ਤੀਜੇ ਦਾ ਜਾਗੀਰਦਾਰ ਸੀ। ਇਸ ਨੇ 973 ਦੌਰਾਨ ਦੱਖਣ ਵਿਚ ਰਾਸ਼ਟਰ ਕੂਟ ਰਾਜਾ ਕਰਕੇ ਦੂਜੇ ਨੂੰ ਗੱਦੀ ਤੋਂ ਉਤਾਰ ਦਿੱਤਾ ਅਤੇ ਆਪ ਉਥੋਂ ਦਾ ਸੁਤੰਤਰ ਸ਼ਾਸਕ ਬਣ ਗਿਆ। ਇਹ ਇਕ ਸ਼ਕਤੀਸ਼ਾਲੀ ਰਾਜਾ ਸੀ। ਇਸ ਨੇ ਮਾਲਵਾ ਦੇ ਪਰਮਾਰਾਂ, ਚੇਦੀ ਦੇ ਕਲਚੂਰੀਆਂ ਅਤੇ ਦੱਖਣ ਵਿਚ ਚੋਲਾਂ ਨੂੰ ਹਰਾਇਆ। ਸੰਨ 997 ਵਿਚ ਇਸ ਦੀ ਮੌਤ ਹੋ ਗਈ ਅਤੇ ਇਸ ਦਾ ਪੁੱਤਰ ਸਤਿਆਸ੍ਰਯ ਗੱਦੀ ਉੱਤੇ ਬੈਠਾ। ਇਸ ਦੇ ਰਾਜ ਸਮੇਂ ਚਾਲੂਕੀਆ ਰਿਆਸਤ ਨੂੰ ਚੋਲ

ਰਾਜਿਆਂ ਮਹਾਰਾਜਿਆਂ ਦੇ ਹਮਲਿਆਂ ਦਾ ਸਾਹਮਣਾ ਕਰਨਾ ਪਿਆ। ਰਾਜਰਾਜਾ ਦੇ ਪੁੱਤਰ ਰਾਜਿੰਦਰ ਚੋਲ ਨੇ ਪੱਛਮੀ ਚਾਲੂਕੀਆ ਦੀ ਰਾਜਧਾਨੀ ਉੱਤੇ ਹਮਲਾ ਕਰਕੇ ਔਰਤਾਂ, ਬੱਚਿਆਂ ਅਤੇ ਬ੍ਰਾਹਮਣਾਂ ਦਾ ਬਹੁਤ ਅਪਮਾਨ ਕੀਤਾ। ਸਤਿਆਸ੍ਰਯ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਵਿਕਰਮਾਦਿੱਤ ਪੰਜਵੇਂ ਨੇ ਰਾਜਗੱਦੀ ਸੰਭਾਲੀ। ਵਿਕਰਮਾਦਿੱਤ ਪੰਜਵੇ ਤੋਂ ਬਾਅਦ ਉਸ ਦਾ ਛੋਟਾ ਭਰਾ ਗੱਦੀ ਤੇ ਬੈਠਾ ਅਤੇ ਅਖ਼ੀਰ ਵਿਚ ਉਸ ਦੇ ਸਭ ਤੋਂ ਛੋਟੇ ਭਰਾ ਜੈ ਸਿਮਹਾ ਦੂਜੇ ਨੇ ਗੱਦੀ ਪ੍ਰਾਪਤ ਕੀਤੀ। ਇਸ ਨੇ ਪਰਮਾਰ ਰਾਜਾ ਭੋਜ ਪਹਿਲੇ ਨਾਲ ਯੁੱਧ ਕੀਤਾ ਪਰ ਚੋਲ ਰਾਜਾ ਰਾਜਿੰਦਰ ਹੱਥੋਂ ਜੈ ਸਿਮਹਾ ਦੂਜਾ ਹਾਰ ਗਿਆ।

ਜੈ ਸਿਮਹਾ ਦੂਜੇ ਤੋਂ ਪਿੱਛੋਂ ਉਸਦਾ ਪੁੱਤਰ ਸੋਮੇਸ਼ਵਰ ਪਹਿਲਾ ਗੱਦੀ ਤੇ ਬੈਠਾ। ਇਸ ਨੇ ਕਲਿਆਣੀ ਸ਼ਹਿਰ ਦੀ ਸਥਾਪਨਾ ਕੀਤੀ ਜੋ ਅੱਗੋਂ ਚਾਲੂਕੀਆ ਦੀ ਰਾਜਧਾਨੀ ਬਣੀ। ਇਸ ਨੇ ਮੈਸੂਰ ਵਿਚ ਕੋਪਮ ਵਿਖੇ ਯੁੱਧ ਕੀਤਾ ਜਿਸ ਵਿਚ ਚੋਲ ਸ਼ਾਸਕ ਰਾਜਾ ਧਿਰਾਜ ਦੀ ਮੌਤ ਹੋ ਗਈ। ਇਸ ਨੇ ਲਾਟ, ਗੁਰਜਰ ਅਤੇ ਮਾਲਵਾ ਨੂੰ ਵੀ ਹਰਾਇਆ। ਸੋਮੇਸ਼ਵਰ ਪਹਿਲੇ ਨੂੰ ਅੰਤਮ ਦਿਨਾਂ ਵਿਚ ਅਸਾਧ ਰੋਗ ਹੋ ਗਿਆ ਅਤੇ ਉਸ ਨੇ ਤੁੰਗਭਦਰਾ ਨਦੀ ਵਿਚ ਡੁੱਬ ਕੇ ਆਪਣੀ ਜਾਨ ਦੇ ਦਿੱਤੀ।

ਸੋਮੇਸ਼ਵਰ ਪਹਿਲੇ ਤੋਂ ਬਾਅਦ ਉਸ ਦਾ ਪੁੱਤਰ ਸੋਮੇਸ਼ਵਰ ਦੂਜਾ ਉੱਤਰਾਧਿਕਾਰੀ ਬਣਿਆ ਜਿਸਨੂੰ ਉਸਦੇ ਛੋਟੇ ਭਰਾ ਵਿਕਰਮਾਦਿੱਤ ਛੇਵੇਂ ਨੇ ਗੱਦੀ ਤੋਂ ਉਤਾਰ ਦਿੱਤਾ ਅਤੇ ਆਪ ਰਾਜਾ ਬਣ ਗਿਆ। ਇਹ ਇਕ ਮਹਾਨ ਜੇਤੂ, ਚੰਤੁਰ ਰਾਜਨੀਤਕ, ਉੱਚਕੋਟੀ ਦਾ ਵਿਦਵਾਨ ਅਤੇ ਮਹਾਨ ਨਿਰਮਾਤਾ ਸੀ। ਇਸ ਨੇ ਖੋਹੇ ਹੋਏ ਪ੍ਰਦੇਸ਼ ਮੁੜ ਪ੍ਰਾਪਤ ਕੀਤੇ। ਹੋਲਸਯਾਂ, ਚੋਲਾਂ, ਪਾਂਡੇ ਦੇ ਕਾਦੰਬਾਂ ਨੂੰ ਦਬਾਅ ਕੇ ਰੱਖਿਆ। ਇਸਨੇ ਇਕ ਨਵਾਂ ਸੰਮਤ ਚਲਾਇਆ ਜਿਸ ਨੂੰ ਚਾਲੂਕੀਅਨ ਵਿਕਰਮ ਸੰਮਤ ਕਿਹਾ ਜਾਂਦਾ ਹੈ। ਇਹ ਸਾਹਿਤ ਅਤੇ ਕਲਾ ਪ੍ਰੇਮੀ ਸੀ। ਇਸ ਦੇ ਦਰਬਾਰ ਦੀ ਸ਼ੋਭਾ ਕਸ਼ਮੀਰੀ ਕਵੀ 'ਵਿਲਹਣ' ਨਾਲ ਸੀ। ਇਹ ਇਸ ਬੰਸ ਦਾ ਆਖਰੀ ਮਹਾਨ ਬਾਦਸ਼ਾਹ ਸੀ।

ਵਿਕਰਮਾਦਿੱਤ ਛੇਵੇਂ ਤੋਂ ਬਾਅਦ ਰਾਜ-ਪ੍ਰਬੰਧ ਕਮਜ਼ੋਰ ਉੱਤਰਾਧਿਕਾਰੀਆਂ ਦੇ ਹੱਥਾਂ ਵਿਚ ਆਉਣ ਨਾਲ ਇਸ ਬੰਸ ਦਾ ਪਤਨ ਸ਼ੁਰੂ ਹੋ ਗਿਆ। ਵਿਕਰਮਾਦਿੱਤ ਛੇਵੇਂ ਦੇ ਪੁੱਤਰ ਅਤੇ ਉੱਤਰਾਧਿਕਾਰੀ ਸੋਮੇਸ਼ਵਰ ਤੀਜੇ ਨੇ 1126 ਤੋਂ 1138 ਤੱਕ ਰਾਜ ਕੀਤਾ। ਇਹ ਯੁੱਧ ਪ੍ਰੇਮੀ ਨਹੀਂ ਸਗੋਂ ਵਿੱਦਿਆ ਪ੍ਰੇਮੀ ਸੀ। ਇਸ ਨੇ ਮਾਨਸੋਲਾਸ ਨਾਂਓ ਦੇ ਇਕ ਗ੍ਰੰਥ ਦੀ ਰਚਨਾ ਕੀਤੀ। ਸੋਮੇਸ਼ਵਰ ਤੀਜੇ ਦੇ ਪੁੱਤਰ ਜਗਦੇਕਮਲੁ ਦੂਜੇ ਨੇ ਗੱਦੀ ਤੇ ਬੈਠ ਕੇ ਹੋਲਸਯਾ ਦੇ ਅਯੋਗ ਦਖ਼ਲ ਨੂੰ ਰੋਕਿਆ ਅਤੇ ਮਾਲਵਾ ਦਾ ਕੁਝ ਹਿੱਸਾ ਵੀ ਆਪਣੇ ਕਬਜ਼ੇ ਵਿਚ ਕਰ ਲਿਆ। ਇਸ ਤੋਂ ਮਗਰੋਂ ਤੈਲ ਤੀਜਾ ਰਾਜਗੱਦੀ ਤੇ ਬੈਠਾ। ਇਹ ਇਕ ਕਮਜ਼ੋਰ ਸ਼ਾਸਕ ਸੀ। ਫਲਸਰੂਪ ਚਾਲੂਕੀਆ ਰਾਜ ਖਿੰਡਣ ਲੱਗਾ। ਸੰਨ 1156 ਵਿਚ ਕਲਚੂਰੀ ਸ਼ਾਸਕ ਵਿਜ਼ਲ ਨੇ ਚਾਲੂਕੀਆ ਰਾਜ ਉੱਤੇ ਹਮਲਾ ਕਰਕੇ ਉਸ ਦੇ ਬਹੁਤ ਵੱਡੇ ਭਾਗ ਉੱਤੇ ਅਧਿਕਾਰ ਕਰ ਲਿਆ, ਜਿਸ ਉੱਤੇ ਉਸ ਨੇ ਅਤੇ ਉਸ ਦੇ ਪੁੱਤਰਾਂ ਨੇ 1181 ਤਕ ਰਾਜ ਕੀਤਾ। ਇਸ ਤੋਂ ਬਾਅਦ ਤੈਲ ਤੀਜੇ ਦੇ ਲੜਕੇ ਸੋਮੇਸ਼ਵਰ ਚੌਥੇ ਨੇ 1181 ਦੌਰਾਨ ਕਲਚੂਰੀ ਤੋਂ ਮੁੜ ਰਾਜ-ਸਿੰਘਾਸਨ ਖੋਹ ਲਿਆ ਪਰ ਚਾਲੂਕੀਆ ਬੰਸ ਦੀ ਡਿਗਦੀ ਹੋਈ ਦੀਵਾਰ ਨੂੰ ਇਹ ਵੀ ਨਾ ਸੰਭਾਲ ਸਕਿਆ। ਅਗਲੇ ਕੁਝ ਸਾਲਾਂ ਵਿਚ ਪੱਛਮ ਵਿਚ ਯਾਦਵਾਂ ਅਤੇ ਉੱਤਰ ਵਿਚ ਹੋਇਸਲਾਂ ਨੇ ਉਸ ਦੇ ਰਾਜ ਦੇ ਬਹੁਤ ਸਾਰੇ ਹਿੱਸੇ ਉੱਤੇ ਕਬਜ਼ਾ ਕਰ ਲਿਆ। ਸੰਨ 1190 ਤੱਕ ਕਲਿਆਣੀ ਦੇ ਚਾਲੂਕੀਆ ਬੰਸ ਦਾ ਅੰਤ ਹੋ ਗਿਆ।

ਚਾਲੂਕੀਆ ਬੰਸ ਦੇ ਰਾਜ ਦੇ ਸਮੇਂ ਬ੍ਰਾਹਮਣ ਧਰਮ ਉੱਨਤੀ ਤੇ ਸੀ। ਚਾਲੂਕੀਆ ਸ਼ਾਸਕ ਵਿਸ਼ਨੂੰ ਅਤੇ ਸ਼ਿਵ ਦੇ ਉਪਾਸਕ ਸਨ। ਉਨ੍ਹਾਂ ਨੇ ਇਨ੍ਹਾਂ ਦੀ ਪੂਜਾ ਲਈ ਮੰਦਰ ਬਣਵਾਏ। ਏਲੋਰਾ ਵਿਖੇ ਚਟਾਨ ਨੂੰ ਕੱਟ ਕੇ ਬਣਾਇਆ ਸ਼ਿਵ ਦਾ ਮੰਦਰ ਉਸ ਸਮੇਂ ਦੀ ਕਲਾ ਦਾ ਉੱਤਮ ਨਮੂਨਾ ਹੈ। ਚਾਲੂਕੀਆ ਰਾਜ ਸਮੇਂ ਜੈਨ ਧਰਮ ਦੀ ਵੀ ਉੱਨਤੀ ਹੋਈ ਅਤੇ ਕਈ ਜੈਨ ਮੰਦਰ ਬਣਵਾਏ ਗਏ। ਬੁੱਧ ਧਰਮ ਵੀ ਪ੍ਰਚੱਲਤ ਸੀ ਜਿਸਦਾ ਮੁੱਖ ਕੇਂਦਰ ਦੱਖਣ ਵਿਚ ਕਨਹੇਰੀ ਵਿਖੇ ਸੀ। ਵੇਦ, ਵਿਆਕਰਣ ਅਤੇ ਦਰਸ਼ਨ ਦੀ ਸਿੱਖਿਆ ਲਈ ਸਕੂਲ ਮੌਜੂਦ ਸਨ।

ਹ. ਪੁ.–ਹਿ. ਏ. ਇੰਡ.; ਅ. ਹਿ. ਇੰਡ.–ਘੋਸ਼; ਹਿੰ. ਵਿ. ਕੋ. 4 : 202

**ਚਾਲੂਲਾ** : ਇਸ ਦਾ ਪੂਰਾ ਨਾਂ ਚਾਲੂਲਾ-ਡੇ-ਰੀਵਾਡਾਬੀਆ ਹੈ ਤੇ ਇਹ ਕੇਂਦਰੀ ਮੈਕਸੀਕੋ ਦੀ ਉੱਤਰ-ਪੱਛਮੀ ਪੂਐਬਲਾ ਸਟੇਟ ਦਾ ਇਕ ਸ਼ਹਿਰ ਹੈ ਜੋ ਕਿ ਰਾਜ ਦੀ ਰਾਜਧਾਨੀ ਪੂਐਬਲਾ ਦੇ ਉੱਤਰ-ਪੱਛਮ ਵਿਚ ਕੇਂਦਰੀ ਪਠਾਰ ਉੱਤੇ 2,149 ਮੀ. (7,052 ਫ਼ੁੱਟ) ਦੀ ਉਚਾਈ ਤੇ ਸਥਿਤ ਹੈ। ਇਹ ਸਪੇਨ ਦੀਆਂ ਜਿੱਤਾਂ ਤੋਂ ਪਹਿਲਾਂ ਦਾ ਇਕ ਸ਼ਹਿਰ ਹੈ ਅਤੇ ਕੈਟਸਾਲਕੋਟਲ (Quetzalcoatl) ਦੇਵਤੇ ਨੂੰ ਸਮਰਪਿਤ ਹੈ। ਇਹ ਇਸ ਦੀਆਂ ਕਈ ਕਈ ਗੁੰਬਦਾਂ ਵਾਲੇ ਗਿਰਜਿਆਂ ਦੀਆਂ ਇਮਾਰਤਾਂ ਲਈ ਮਸ਼ਹੂਰ ਹੈ ਕਿਉਂਕਿ ਸਪੇਨੀਆਂ ਨੇ ਇਥੋਂ ਦੇ ਹਰ ਇਕ ਮੰਦਰ ਉੱਤੇ ਗਿਰਜਾ ਬਣਾ ਦਿੱਤਾ ਸੀ। ਚਾਲੂਲਾ 100 ਤੋਂ 600 ਦੇ ਮੁੱਢਲੇ ਕਲਾਸਕੀ ਸਮੇਂ ਤੋਂ ਹੀ ਕੇਂਦਰੀ ਅਮਰੀਕਨ ਸੰਸਕ੍ਰਿਤੀ ਦਾ ਕੇਂਦਰ ਸੀ ਜੋ ਪਿਛਲੇ ਕਲਾਸਕੀ ਸਮੇਂ (900 ਤੋਂ 1200) ਦੌਰਾਨ ਆਪਣੀ ਸਿਖਰ ਤੇ ਪਹੁੰਚ ਗਿਆ ਸੀ। ਇਥੇ ਮੈਸੋਅਮਰੀਕਨਾਂ ਦਾ ਮਗਰਲੇ ਕਲਾਸਕੀ ਸਮੇਂ ਵਿਚ ਧੁੱਪ ਵਿਚ ਸੁਕਾ ਕੇ ਬਣਾਈਆਂ ਇੱਟਾਂ ਦਾ ਬਣਾਇਆ ਇਕ ਸ਼ਾਨਦਾਰ ਮੀਨਾਰ ਹੈ ਜੋ 54 ਮੀ. ਉੱਚਾ ਹੈ ਅਤੇ ਲਗਭਗ 18 ਹੈਕ. ਵਿਚ ਫੈਲਿਆ ਹੋਇਆ ਹੈ। ਕੈਟਸਾਲਕੋਟਲ ਦੇ ਮੰਦਰ ਜਿਹੜਾ ਕਿਸੇ ਸਮੇਂ ਇਸ ਯਾਦਗਾਰੀ ਮੀਨਾਰ ਦਾ ਸਿਖ਼ਰ ਹੁੰਦਾ ਸੀ, ਵਿਚੋਂ 1519 ਵਿਚ ਹਰਨਾਨ ਕੋਟਰੀਜ਼ ਦੇ ਹਮਲੇ ਸਮੇਂ ਸਾਰੇ ਇਤਿਹਾਸਕ ਦਸਤਾਵੇਜ਼ ਤਬਾਹ ਕਰ ਦਿੱਤੇ ਗਏ। ਉਸ ਸਮੇਂ ਚਾਲੂਲਾ ਦੇ ਲੋਕ ਕੱਪੜਾ ਬਣਾਉਂਦੇ ਸਨ ਅਤੇ ਕੱਪੜਾ ਤੇ ਚੀਨੀ ਦੇ ਬਰਤਨਾਂ ਦਾ ਵਪਾਰ ਕਰਦੇ ਸਨ। ਇਹ ਲੋਕ ਨਾਵਾਟਲ ਬੋਲਦੇ ਸਨ। ਸੰਨ 1519 ਦੌਰਾਨ ਹਮਲੇ ਸਮੇਂ ਮਾਂਟਅਜੂਨਾਂ ਨਾਲ ਇਨ੍ਹਾਂ ਦੀ ਨਾਂ ਮਾਤਰ ਵਫ਼ਾਦਾਰੀ ਸੀ।

ਅੱਜਕੱਲ੍ਹ ਚਾਲੂਲਾ ਧਾਰਮਿਕ ਯਾਤਰੂਆਂ ਅਤੇ ਸੈਲਾਨੀਆਂ ਲਈ ਇਕ ਸੈਰਗਾਹ-ਕੇਂਦਰ ਹੈ। ਇਥੇ ਦਾਲਾਂ ਅਤੇ ਮਾਸ ਆਦਿ ਖਾਣ ਵਾਲੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ। ਸਬਜ਼ੀਆਂ ਆਦਿ ਵੀ ਉਗਾਈਆਂ ਜਾਂਦੀਆਂ ਹਨ। ਕੱਪੜੇ ਅਤੇ ਸ਼ਰਾਬ ਤਿਆਰ ਕਰਨ ਦੇ ਕਾਰਖ਼ਾਨੇ ਅਤੇ ਆਟਾ ਮਿੱਲਾਂ ਵੀ ਇਥੇ ਹਨ। ਇਹ ਰੇਲ ਅਤੇ ਹਵਾਈ ਮਾਰਗਾਂ ਰਾਹੀਂ ਹੋਰਨਾਂ ਸਥਾਨਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ–15,399 (1970)

19° 04' ਉ. ਵਿਥ.; 90° 18' ਪੱ. ਲੰਬ.

ਹ. ਪੁ.–ਐਨ. ਬ੍ਰਿ. ਮਾ. 2 : 883

**ਚਾਵਦਾ, ਸਿਆਵਾਕਸ ਧਨਜੀਭੋਇ** : ਇਸ ਪ੍ਰਸਿੱਧ ਚਿੱਤਰਕਾਰ ਦਾ ਜਨਮ 11 ਦਸੰਬਰ, 1914 ਨੂੰ ਗੁਜਰਾਤ ਵਿਚ ਨਵਸਾਰੀ ਵਿਖੇ ਹੋਇਆ। ਇਸਨੇ ਲੰਡਨ ਤੋਂ ਕੋਮਲ ਕਲਾਵਾਂ ਦੀ ਸਿੱਖਿਆ ਪ੍ਰਾਪਤ ਕੀਤੀ। ਇਸ ਨੇ ਦੇਸ਼ ਅਤੇ ਬਦੇਸ਼ਾਂ ਦੇ ਕਈ ਪ੍ਰਮੁੱਖ ਸ਼ਹਿਰਾਂ ਵਿਚ ਆਪਣੀਆਂ ਕਲਾ-ਕਿਰਤਾਂ ਦਾ ਪ੍ਰਦਸ਼ਨ ਕੀਤਾ ਅਤੇ ਕਈ ਪ੍ਰਮੁੱਖ ਪ੍ਰਦਰਸ਼ਨੀਆਂ ਵਿਚ ਹਿੱਸਾ ਲਿਆ। ਦੇਸ਼ ਅਤੇ ਬਦੇਸ਼ ਦੇ ਕਈ ਪ੍ਰਮੁੱਖ ਅਜਾਇਬ-ਘਰਾਂ ਵਿਚ ਇਸ ਦੀਆਂ ਕਿਰਤਾਂ ਮੌਜੂਦ

ਹਨ। ਇਸ ਨੂੰ ਕੰਧ-ਚਿਤਰਾਂ ਵਿਚ ਮੁਹਾਰਤ ਹਾਸਲ ਸੀ। ਇਸ ਨੇ ਬੰਬਈ ਅਤੇ ਵਾਸ਼ਿੰਗਟਨ ਦੇ ਏਅਰ ਇੰਡੀਅਨ ਆਫ਼ਿਸ ਲਈ, ਨਵੀਂ ਦਿੱਲੀ ਦੇ ਪਾਰਲੀਮੈਂਟ ਹਾਊਸ ਲਈ ਅਤੇ ਬਰਮਾ ਸ਼ੈਲ ਆਦਿ ਲਈ ਕਿੰਨੇ ਹੀ ਚਿੱਤਰ ਤਿਆਰ ਕੀਤੇ।

ਹ. ਪੁ—ਇੰਡ. ਹੂਜ਼. ਹੂ. 1982-83

**ਚਾਵਲੀ ਮਸ਼ਾਇਕ** : ਇਹ ਪਾਕਿਸਤਾਨ ਦੇ ਮੁਲਤਾਨ ਜ਼ਿਲ੍ਹੇ ਵਿਚ ਮੈਲਸੀ ਤਹਿਸੀਲ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਚਿਸ਼ਤੀਆਂ ਦੇ ਉੱਤਰ ਵੱਲ ਲਗਭਗ 24 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਰੇਲਵੇ ਸਟੇਸ਼ਨ ਮੀਆ ਚੰਨੂੰ ਤੋਂ ਲਗਭਗ 37 ਕਿ. ਮੀ. ਦੂਰ ਹੈ। ਇਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ ਅਤੇ ਹੁਣ ਇਥੇ ਯਾਦਗਾਰੀ ਗੁਰਦੁਆਰਾ ਬਣਿਆ ਹੋਇਆ ਹੈ।

ਹ. ਪ.—ਮ. ਕੋ. 465

**ਚਿਆਈ** (**Chia-i**) : ਤਾਈਵਾਨ (ਫਾਰਮੂਸਾ) ਟਾਪੂ (ਚੀਨ) ਦਾ ਇਕ ਪ੍ਰਮੁੱਖ ਸ਼ਹਿਰ ਹੈ ਜਿਹੜਾ ਇਸ ਟਾਪੂ ਦੇ ਪੱਛਮੀ ਸਾਹਿਲੀ ਖੇਤਰ ਦੀ ਚਿਆਈ ਨਾਮੀ ਕਾਊਂਟੀ ਦਾ ਇਕ ਪ੍ਰਸ਼ਾਸਕੀ ਕੇਂਦਰ ਹੈ। ਰੂਮਾਨੀ ਬੋਲੀ ਵਿਚ ਇਸਨੂੰ 'ਜਿਆਈ' ਕਿਹਾ ਜਾਂਦਾ ਹੈ। ਇਹ ਸ਼ਹਿਰ ਤਾਈਵਾਨ ਦੇ ਪ੍ਰਸਿੱਧ ਉੱਤਰ-ਦੱਖਣੀ ਰੇਲ-ਮਾਰਗ ਅਤੇ ਮਹਾਂ-ਮਾਰਗ ਉਪਰ ਅਲ-ਆਈ ਸ਼ਾਨ (Ali-i-Shan) ਪਰਬਤਾਂ ਦੇ ਪੈਰਾਂ ਵਿਚ ਵਸਿਆ ਹੋਇਆ ਹੈ। ਚਿਆਈ ਤੋਂ ਪੱਛਮੀ ਦਿਸ਼ਾ ਵਿਚ ਖੰਡ ਤਿਆਰ ਕਰਨ ਵਾਲੇ ਖੇਤਰ ਤੱਕ ਅਤੇ 'ਅਲ-ਆਈ-ਸ਼ਾਨ' ਪਹਾੜਾਂ ਤੱਕ ਬ੍ਰਾਂਚ ਰੇਲ-ਮਾਰਗ ਬਣੇ ਹੋਏ ਹਨ। ਇਹ ਮਾਰਗ ਸੰਨ 1895-1945 ਦੇ ਸਮੇਂ ਦੌਰਾਨ ਜਾਪਾਨੀਆਂ ਨੇ ਆਪਣੇ ਕਬਜ਼ੇ ਸਮੇਂ ਬਣਵਾਏ ਸਨ ਜਿਸ ਨਾਲ ਚਿਆਈ ਸ਼ਹਿਰ ਦੀ ਸਥਿਤੀ ਸੰਸਾਰ ਪੱਖੋਂ ਬਹੁਤ ਹੀ ਵਧੀਆ ਬਣੀ ਅਤੇ ਇਹ ਚੌਲਾਂ ਦੀ ਪ੍ਰਸਿੱਧ ਮੰਡੀ ਦੇ ਰੂਪ ਵਿਚ ਅਤੇ ਵਪਾਰਕ ਕੇਂਦਰ ਦੇ ਤੌਰ ਤੇ ਵਿਕਸਿਤ ਹੋਇਆ। ਸੰਨ 1920 ਤੋਂ 30 ਦੌਰਾਨ ਚਿਅ-ਨਾਨਾਂ ਸਿੰਜਾਈ ਪ੍ਰਨਾਲੀ ਦੇ ਸੰਪੂਰਨ ਹੋਣ ਨਾਲ ਇਸ ਜਗ੍ਹਾ ਦੀ ਮਹੱਤਤਾ ਹੋਰ ਵੀ ਵਧ ਗਈ। ਇਸ ਤੋਂ ਬਿਨਾਂ ਜੰਗਲੀ ਲੱਕੜੀ ਦੀ ਕਟਾਈ ਵੀ ਇਸੇ ਖੇਤਰ ਵਿਚ ਕੀਤੀ ਜਾਣ ਕਾਰਨ ਚਿਆਈ ਸ਼ਹਿਰ ਕਾਗਜ਼ ਬਣਾਉਣ ਅਤੇ ਪਲਾਈਵੁੱਡ ਤਿਆਰ ਕਰਨ ਦਾ ਕੇਂਦਰ ਸਥਾਪਿਤ ਹੋਇਆ। ਟਾਇਰ ਬਣਾਉਣ ਅਤੇ ਸੀਮਿੰਟ ਤਿਆਰ ਕਰਨ ਦੇ ਕਾਰਖ਼ਾਨਿਆਂ ਅਤੇ ਸ਼ਰਾਬ ਤਿਆਰ ਕਰਨ ਦੇ ਉਦਯੋਗਾਂ ਦੇ ਪ੍ਰਫੁੱਲਤ ਹੋਣ ਨਾਲ ਇਹ ਹੋਰ ਵੀ ਮਹੱਤਵਪੂਰਨ ਬਣ ਗਿਆ ਹੈ।

ਆਬਾਦੀ—2,57,597 (1991)

23 °29' ਉ. ਵਿਥ.; 120° 27' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 821

**ਚਿਆਂਗ ਕਾਈ ਸ਼ੈੱਕ** : ਇਹ ਇਕ ਮਸ਼ਹੂਰ ਚੀਨੀ ਜਰਨੈਲ ਅਤੇ ਚੀਨ ਗਣਰਾਜ (ਤਾਈਵਾਨ) ਦਾ ਪਹਿਲਾ ਸੰਵਿਧਾਨਕ ਪ੍ਰੈਜ਼ੀਡੈਂਟ ਸੀ। ਇਸ ਨੂੰ ਚਿਆਂਗ ਚੁੰਗ ਚੈਂਗ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਚਿਆਂਗ ਦਾ ਜਨਮ 31 ਅਕਤੂਬਰ, 1887 ਵਿਚ ਸੀਕਿਆਂਗ ਪ੍ਰਾਂਤ ਵਿਚ ਚਿਕਾਉ ਵਿਖੇ ਇਕ ਮੱਧ ਦਰਜੇ ਦੇ ਵਪਾਰੀ ਘਰਾਣੇ ਵਿਚ ਹੋਇਆ । ਇਸ ਨੂੰ ਸ਼ੁਰੂ ਤੋਂ ਹੀ ਮਿਲਟਰੀ ਸਕੂਲ ਦੀ ਸਿੱਖਿਆ ਦਿੱਤੀ ਗਈ। ਸੰਨ 1906 ਵਿਚ ਇਸ ਨੇ ਉੱਤਰੀ ਚੀਨ ਦੀ ਬਾਉਡਿੰਗ ਮਿਲਟਰੀ ਅਕਾਦਮੀ ਤੋਂ ਸਿੱਖਿਆ ਪੂਰੀ ਕੀਤੀ ਅਤੇ 1907 ਤੋਂ 1911 ਤੱਕ ਇਹ ਜਾਪਾਨ ਚਲਾ ਗਿਆ। ਉਥੇ ਵੀ ਚਿਆਂਗ ਨੇ ਮਿਲਟਰੀ ਦੀ ਨੌਕਰੀ ਹੀ ਕੀਤੀ ਅਤੇ ਇਸ ਵਿਚ ਹੋਰ ਵੀ ਨਿਪੁੰਨਤਾ ਹਾਸਲ ਕਰ ਲਈ। ਜਾਪਾਨ ਰਹਿੰਦਿਆਂ ਚਿਆਂਗ ਦਾ ਮੇਲ ਕੁਝ ਅਜਿਹੇ ਹਮ-ਵਤਨਾਂ ਨਾਲ ਹੋਇਆ ਜਿਹੜੇ ਆਪਣੇ ਵਤਨ ਨੂੰ ਮਾਂਚੂ ਬਾਦਸ਼ਾਹਤ ਦੇ ਪੰਜੇ ਤੋਂ ਆਜ਼ਾਦ ਕਰਵਾਉਣ ਲਈ ਯਤਨਸ਼ੀਲ ਸਨ ਅਤੇ ਇਸ ਨੇ ਉਨ੍ਹਾਂ ਕ੍ਰਾਂਤੀਕਾਰੀਆਂ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ।



ਚਿਆਂਗ ਕਾਈ ਸ਼ੈੱਕ

ਸੰਨ 1911 ਵਿਚ ਚੀਨ ਅੰਦਰ ਬਗ਼ਾਵਤ ਸ਼ੁਰੂ ਹੋਣ ਕਰਕੇ ਚਿਆਂਗ ਵੀ ਆਪਣੇ ਵਤਨ ਆਇਆ ਅਤੇ ਮਾਂਚੂਆਂ ਦੀ ਬਾਦਸ਼ਾਹਤ ਨੂੰ ਜੜ੍ਹੋਂ ਉਖਾੜਨ ਸਬੰਧੀ ਹੋ ਰਹੀਆਂ ਝੜੱਪਾਂ ਵਿਚ ਸ਼ਾਮਲ ਹੋਇਆ। ਅੰਤ ਨੂੰ ਇਹ ਬਗ਼ਾਵਤ ਚੀਨ ਵਿਚ ਮਾਂਚੂ ਰਾਜ ਦਾ ਤਖ਼ਤਾ ਉਲਟਾਉਣ ਵਿਚ ਕਾਮਯਾਬ ਹੋ ਗਈ ਅਤੇ ਨਵੇਂ ਗਣਰਾਜ ਦਾ ਪ੍ਰੈਜ਼ੀਡੈਂਟ ਯੂਆਨ ਸੀ ਕਾਈ ਯੂਆਨ ਨੂੰ ਥਾਪਿਆ ਗਿਆ। ਕਾਈ-ਯੂਆਨ ਆਪਣੇ ਰੁਤਬੇ ਦਾ ਨਾਜ਼ਾਇਜ਼ ਫ਼ਾਇਦਾ ਉਠਾਉਣ ਲੱਗਾ ਤੇ ਸ਼ਖ਼ਸ਼ੀ ਰਾਜ ਕਾਇਮ ਕਰਨ ਲਈ ਆਪਣੀ ਹੀ ਪਾਰਟੀ ਨੂੰ ਦਬਾਉਣਾ ਆਰੰਭ ਕਰ ਦਿੱਤਾ। ਇਸ ਰਵੱਈਏ ਦੇ ਫਲਸਰੂਪ ਚਿਆਂਗ ਤੇ ਹੋਰ ਕ੍ਰਾਂਤੀਕਾਰੀਆਂ ਨੇ ਪ੍ਰੈਜ਼ੀਡੈਂਟ ਦੇ ਵਿਰੁੱਧ ਫਿਰ ਬਗ਼ਾਵਤ ਕੀਤੀ ਪਰ ਕਾਮਯਾਬੀ ਹਾਸਲ ਨਾ ਹੋ ਸਕੀ। ਸੰਨ 1913 ਵਿਚ ਚਿਆਂਗ ਫਿਰ ਜਾਪਾਨ ਚਲਾ ਗਿਆ ਅਤੇ 1915 ਤੱਕ ਉਥੇ ਹੀ ਰਿਹਾ। ਇਧਰ ਯੂਆਨ ਨੇ ਆਪਣੇ ਆਪ ਨੂੰ ਬਾਦਸ਼ਾਹ ਦੇ ਰੂਪ ਵਿਚ ਸਰਬ-ਸੱਤਾਧਾਰੀ ਹਾਕਮ ਸਥਾਪਿਤ ਕਰਨ ਦੀ ਚੇਸ਼ਟਾ ਕੀਤੀ ਜਿਸ ਦੇ ਨਤੀਜੇ ਵਜੋਂ ਚੀਨ ਵਿਚ ਤੀਜੀ ਵੇਰ ਫਿਰ ਬਗ਼ਾਵਤ ਸ਼ੁਰੂ ਹੋ ਗਈ। ਚਿਆਂਗ ਵੀ ਇਸ ਬਗ਼ਾਵਤ ਵਿਚ ਸ਼ਾਮਲ ਹੋਣ ਲਈ ਚੀਨ ਵਾਪਸ ਆਇਆ। ਇਸ ਵਾਰ ਯੂਆਨ ਨੂੰ ਮਾਂਚੂਆਂ ਵਾਂਗ ਆਪਣੀ ਸਰਬ-ਸੱਤਾਧਾਰੀ ਹਕੂਮਤ ਕਾਇਮ ਕਰਨ ਦਾ ਇਰਾਦਾ ਛੱਡਣਾ ਪਿਆ ਅਤੇ ਚੀਨ ਵਿਚ ਰਿਪਬਲਿਕ ਪਾਰਟੀ ਦਾ ਬੋਲਬਾਲਾ ਹੋ ਗਿਆ।

ਸੰਨ 1916 ਵਿਚ ਚਿਆਂਗ ਲੋਕ-ਸਰਗਰਮੀਆਂ ਵਿਚੋਂ ਨਿਕਲ ਕੇ ਸ਼ੰਘਾਈ ਵਿਖੇ ਅਗਿਆਤ ਵਾਸ ਹੋ ਗਿਆ ਅਤੇ ਦੋ ਵਰ੍ਹੇ ਤੱਕ ਇਵੇਂ ਹੀ ਰਿਹਾ। ਇਸ ਦੌਰਾਨ ਇਹ ਨਿਸ਼ਚੇ ਹੀ ਮੁਦੀਨ ਗੈਂਗ (ਚਿਆਂਗ ਪੈਂਗ) ਨਾਮੀ ਗੁਪਤ ਸੁਸਾਇਟੀ ਦੇ ਮੈਂਬਰ ਦੇ ਤੌਰ ਤੇ ਧਨ ਦੇ ਪ੍ਰਬੰਧ ਲਈ ਕੰਮ ਕਰਦਾ ਰਿਹਾ। ਸੰਨ 1918 ਵਿਚ ਇਹ ਜ਼ਾਹਰਾ ਰੂਪ ਵਿਚ ਸੁਨ ਯੌਤ ਸੈਂਨ ਦੀ ਅਗਵਾਈ ਹੇਠ ਨੈਸ਼ਨਲ ਪਾਰਟੀ ਦਾ ਮੈਂਬਰ ਬਣਿਆ ਅਤੇ ਕਾਫ਼ੀ ਪ੍ਰਸਿੱਧੀ ਹਾਸਲ ਕੀਤੀ। ਇਸ ਪਾਰਟੀ ਦਾ ਉਦੇਸ਼ ਯੂਆਨ ਦੇ ਸਮੇਂ ਤੋਂ ਖੇਰੂੰ ਖੇਰੂੰ ਹੋਏ ਚੀਨ ਦੇਸ਼ ਨੂੰ ਮੁੜ ਇਕ-ਮੁੱਠ ਕਰਨਾ ਸੀ।

ਇਸ ਲਈ ਕ੍ਰਾਂਤੀਕਾਰੀਆਂ ਨੂੰ ਆਪਣੇ ਮੰਤਵ ਦੀ ਸਿੱਧੀ ਲਈ ਅਤੇ ਫ਼ੌਜ ਨੂੰ ਨਵੇਂ ਸਿਰਿਓਂ ਸੰਗਠਤ ਕਰਨ ਲਈ ਬਦੇਸ਼ੀ ਮਦਦ ਦੀ ਜ਼ਰੂਰਤ ਸੀ। ਸੋਵੀਅਤ ਯੂਨੀਅਨ ਦੇ ਹਾਮੀ ਭਰਨ ਤੇ 1923 ਵਿਚ ਚਿਆਂਗ ਸੋਵੀਅਤ ਯੂਨੀਅਨ ਵਿਚ ਸੈਨਿਕ ਸੰਸਥਾਵਾਂ ਦੇ ਅਧਿਐਨ ਲਈ ਗਿਆ। ਇਸ ਨੇ ਰੈੱਡ ਆਰਮੀ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਚਾਰ ਮਹੀਨੇ ਪਿੱਛੋਂ ਚੀਨ ਵਾਪਸ ਆ ਗਿਆ। ਹੁਣ ਚਿਆਂਗ ਨੇ ਕੈਨਟਨ ਦੇ ਨਜ਼ਦੀਕ ਵਾਮਪੋਆ ਵਿਖੇ ਸੋਵੀਅਤ ਮਾਡਲ ਦੇ ਆਧਾਰ ਤੇ ਮਿਲਟਰੀ ਅਕਾਦਮੀ ਸਥਾਪਿਤ ਕੀਤੀ ਅਤੇ ਇਸਦੀ ਕਮਾਨ ਵੀ ਆਪ ਹੀ ਸੰਭਾਲੀ। ਇਸ ਅਕਾਦਮੀ ਵਿਚ ਚੀਨੀ ਕਮਿਊਨਿਸਟਾਂ ਨੂੰ ਭਰਤੀ ਕਰਕੇ ਰੂਸੀ ਸਲਾਹਕਾਰਾਂ ਦੀ ਮਦਦ ਨਾਲ ਸਿਖਲਾਈ ਦਿੱਤੀ ਗਈ। ਇਸ ਦੌਰਾਨ ਇਸ ਨੇ ਮਾਰਕਸਵਾਦ ਤੇ ਲੈਨਿਨਵਾਦ ਦਾ ਡੂੰਘਾ ਅਧਿਐਨ ਕੀਤਾ। ਚਿਆਂਗ ਦਾ ਦ੍ਰਿਸ਼ਟੀਕੋਣ ਭਾਵੇਂ ਲੈਨਿਨ ਦੇ ਖ਼ਿਆਲਾਂ ਨਾਲ ਜ਼ਿਆਦਾ ਪ੍ਰਭਾਵਿਤ ਹੋਇਆ ਪਰ ਇਹ ਚੀਨ ਵਿਚ ਸੋਵੀਅਤਕਰਨ ਦਾ ਹਾਮੀ ਨਹੀਂ ਸੀ। ਆਪਣੀ ਦੂਰ-ਦ੍ਰਿਸ਼ਟੀ ਸਦਕਾ ਤਾਕਤ ਤੇ ਨਰਮੀ ਦੋਵੇਂ ਤਰ੍ਹਾਂ ਦੇ ਵਤੀਰਿਆਂ ਕਾਰਨ ਇਸ ਨੇ ਚੀਨ ਵਿਚ ਰੂਸੀ ਕਮਿਊਨਿਜ਼ਮ ਨੂੰ ਹਾਵੀ ਨਾ ਹੋਣ ਦਿੱਤਾ ਪਰ ਦੂਜੇ ਪਾਸੇ ਰੂਸ ਦੀ ਮਦਦ ਵੀ ਲੈਂਦਾ ਰਿਹਾ। ਸੰਨ 1927 ਵਿਚ ਇਸ ਦੇ ਆਪਣੇ ਸਾਥੀਆਂ ਨੇ ਇਕ ਖ਼ੂਨ-ਖਰਾਬਾ ਕਰਨ ਕਰਕੇ ਕਮਿਊਨਿਸ਼ਟਾਂ ਨਾਲ ਵਿਗਾੜ ਲਈ। ਇਸ ਸਮੇਂ ਚਿਆਂਗ ਨੇ ਆਪਣੀ ਸੈਨਾਂ ਨੂੰ ਨਾਨਚਾਂਗ ਵੱਲ ਨੂੰ ਜਾਣ ਦਾ ਹੁਕਮ ਦਿੱਤਾ ਅਤੇ ਸ਼ਿੰਘਾਈ ਦੇ ਬਦੇਸ਼ੀ ਭਾਈਚਾਰੇ ਤੇ ਵਪਾਰੀਆਂ ਦੀ ਮਦਦ ਨਾਲ ਸ਼ਿੰਘਾਈ ਵਿਖੇ ਕਮਿਊਨਿਸਟਾਂ ਦੇ ਲੀਡਰਾਂ ਨੂੰ ਗ੍ਰਿਫ਼ਤਾਰ ਕਰਕੇ ਉਨ੍ਹਾਂ ਦਾ ਗੜ੍ਹ ਤੋੜ ਦਿੱਤਾ। ਇਧਰ ਕਾਓ ਮਿੰਗਤੈਂਗ ਦਾ ਖੱਬੇ ਪੱਖੀ ਧੜਾ ਰੂਸੀ ਨੀਤੀਆਂ ਨਾਲੋਂ ਮਤਭੇਦ ਹੋ ਜਾਣ ਕਾਰਨ ਵੱਖ ਹੋ ਗਿਆ ਅਤੇ ਇਸ ਦੇ ਫ਼ਲਸਰੂਪ ਇਸ ਧੜੇ ਦੇ ਨਾਲ ਕਮਿਊਨਿਸਟਾਂ ਨੂੰ ਪਾਰਟੀ ਵਿਚੋਂ ਕੱਢਣ ਉਪਰੰਤ ਸੱਜੇ ਪੱਖੀ ਧੜੇ ਨਾਲ ਗੱਲਬਾਤ ਆਰੰਭੀ ਗਈ। ਸੰਨ 1928 ਵਿਚ ਚਿਆਂਗ ਕੁਝ ਕਾਰਨਾਂ ਕਰਕੇ ਫ਼ੌਜੀ ਕਾਰਜ-ਖੇਤਰ ਤੋਂ ਕੁਝ ਚਿਰ ਲਈ ਪੀਕਿੰਗ ਆਇਆ ਤਾਂ ਇਸ ਨੂੰ ਨਾਨਕਿੰਗ ਵਿਖੇ ਚੀਨ ਦੀ ਨਵੀਂ ਸਥਾਪਿਤ ਕੀਤੀ ਕੇਂਦਰੀ ਕ੍ਰਾਂਤੀਕਾਰੀ ਸਰਕਾਰ ਦਾ ਪ੍ਰੈਜ਼ੀਡੈਂਟ ਮਨੋਨੀਤ ਕਰ ਦਿੱਤਾ ਗਿਆ। ਸੰਨ 1931 ਤੱਕ ਚਿਆਂਗ ਇਸ ਰੁਤਬੇ ਤੇ ਰਿਹਾ। ਵਿਆਹ ਕਰਵਾਉਣ ਉਪਰੰਤ ਇਸ ਨੂੰ ਈਸਾਈ ਮਤ ਧਾਰਨ ਕਰਨ ਕਰਕੇ ਪ੍ਰੈਜ਼ੀਡੈਂਟ ਦੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ ਪਰ ਇਸ ਘਟਨਾ ਉਪਰੰਤ ਵੀ ਚਿਆਂਗ ਆਪਣੇ ਸਮਾਜਕ ਪੁਨਰ-ਗਠਨ ਵਾਲੇ ਪ੍ਰੋਗਰਾਮ ਤੇ ਕਾਇਮ ਰਿਹਾ।

ਸੰਨ 1931 ਵਿਚ ਹੀ ਜਾਪਾਨ ਨੇ ਚੀਨ ਦੇ ਮਾਨਚੂਰੀਆ ਖੇਤਰ ਉਪਰ ਕਬਜ਼ਾ ਕਰ ਲਿਆ ਪਰ ਚਿਆਂਗ ਨੇ ਮੌਕੇ ਦੀ ਨਜ਼ਾਕਤ ਨੂੰ ਵੇਖਦਿਆਂ ਇਧਰੋਂ ਚੁੱਪ ਵੱਟ ਲਈ ਤੇ ਕਮਿਊਨਿਸਟਾਂ ਨੂੰ ਦਬਾਉਣ ਦਾ ਕੰਮ ਜਾਰੀ ਰੱਖਿਆ। ਇਸ ਸਮੇਂ ਸਾਰਾ ਚੀਨ ਖ਼ਾਨਾ-ਜੰਗੀ ਦੀ ਹਾਲਤ ਵਿਚ ਸੀ। ਸੰਨ 1935 ਤੱਕ ਚੀਨ ਦੀ ਬਹੁ-ਗਿਣਤੀ ਇਸ ਖ਼ਾਨਾ-ਜੰਗੀ ਤੋਂ ਇੰਨੀ ਉਕਤਾ ਗਈ ਕਿ ਆਮ ਲੋਕਾਂ ਨੇ ਸ਼ਾਂਤੀ ਸਥਾਪਿਤ ਕਰਨ ਲਈ ਆਵਾਜ਼ ਉਠਾਈ ਤੇ ਜਾਪਾਨ ਵਿਰੋਧੀ ਮੋਰਚੇ (ਐਂਟੀ ਜੈਪਨੀਜ਼ ਫ਼ਰੰਟ) ਦੀ ਮੰਗ ਕੀਤੀ। ਅਗਲੇ ਵਰ੍ਹੇ ਦੇ ਦੌਰਾਨ ਚਿਆਂਗ ਨੂੰ ਸ਼ੀਆਨ ਵਿਖੇ ਮਾਨਚੂਰੀਆ ਦੇ ਮਿਲਟਰੀ ਲੀਡਰ ਨੇ ਗ੍ਰਿਫ਼ਤਾਰ ਕਰ ਲਿਆ ਪਰ ਦੋ ਹਫ਼ਤੇ ਪਿੱਛੋਂ ਕਮਿਊਨਿਸਟ ਲੀਡਰਾਂ ਨੇ 'ਯੂਨਾਈਟਿਡ ਫਰੰਟ ਸਮਝੌਤੇ ਅਨੁਸਾਰ' ਰਿਹਾ ਕਰਵਾ ਲਿਆ। ਸੰਨ 1937 ਤੋਂ 1945 ਤੱਕ ਚੀਨ-ਜਾਪਾਨ ਦੀ ਜੰਗ ਦੌਰਾਨ ਕੁਮਿੰਗਤਾਂਗ ਅਤੇ ਪਰਲ ਬੰਦਰਗਾਹ ਦੇ ਝਗੜੇ ਕਾਰਨ ਇਹ ਜੰਗ ਦੂਜੇ ਸੰਸਾਰ-ਯੁੱਧ ਦਾ ਹਿੱਸਾ ਬਣ ਗਈ ਜਿਸ ਦੇ ਫ਼ਲਸਰੂਪ ਚਿਆਂਗ ਨੂੰ ਹਵਾਈ-ਸੈਨਾ ਤੇ ਥਲ-ਸੈਨਾ ਦੀ ਸਾਂਝੀ ਕਮਾਨ ਸੌਂਪ ਦਿੱਤੀ ਗਈ। ਸੰਨ 1947 ਵਿਚ ਕੋਸ਼ਿਸ਼ਾਂ ਦੇ ਬਾਵਜੂਦ ਵੀ ਜਾਪਾਨ ਦੇ ਕਬਜ਼ੇ ਹੇਠ ਆਇਆ ਚੀਨੀ ਖੇਤਰ ਹਾਸਲ ਕਰਨ ਲਈ ਇਹ ਸਫ਼ਲ ਨਾ ਹੋ ਸਕਿਆ। ਫ਼ਲਸਰੂਪ ਚੀਨ ਵਿਚ ਖਾਨਾਜੰਗੀ ਫ਼ਿਰ ਸ਼ੁਰੂ ਹੋ ਗਈ। ਸੰਨ 1948 ਵਿਚ ਨੈਸ਼ਨਲ ਅਸੈਂਬਲੀ ਵਿਚ ਚਿਆਂਗ ਨੂੰ ਚੀਨ ਦਾ ਪਹਿਲਾਂ ਸੰਵਿਧਾਨਿਕ ਪ੍ਰੈਜ਼ੀਡੈਂਟ ਸਥਾਪਿਤ ਕੀਤਾ ਗਿਆ ਪਰ 21 ਜਨਵਰੀ 1949 ਵਿਚ ਫਿਰ ਇਸ ਨੂੰ ਆਪਣੇ ਅਹੁਦੇ ਤੋਂ ਤਿਆਗ ਪੱਤਰ ਦੇਣਾ ਪਿਆ। ਵਾਈਸ ਪ੍ਰੈਜ਼ੀਡੈਂਟ ਲੀ ਸੁੰਗ ਜੈਨ ਨੂੰ ਕਮਿਊਨਿਸਟਾਂ ਨਾਲ ਗੱਲਬਾਤ ਕਰਕੇ ਮਨਚੂਰੀਆ ਦਾ ਇਲਾਕਾ ਵਾਪਸ ਲੈਣ ਦਾ ਕੰਮ ਸੌਂਪਿਆ ਗਿਆ ਅਤੇ ਇਸ ਉਦੇਸ਼ ਵਿਚ ਉਹ ਕਾਮਯਾਬ ਵੀ ਹੋ ਗਿਆ।

ਚਿਆਂਗ ਨੇ ਤਾਈਵਾਨ ਅੰਦਰ ਆਪਣੇ ਪੁਰਾਣੇ ਸੈਨਿਕ ਤੇ ਅਧਿਕਾਰੀ ਸਾਥੀਆਂ ਦੀ ਸਹਾਇਤਾ ਨਾਲ ਇਕ ਛਾਉਣੀ ਕਾਇਮ ਕੀਤੀ ਅਤੇ 1950 ਵਿਚ 'ਲੀ' ਦੇ ਵਿਰੋਧ ਵਿਚ ਆਪਣੇ ਆਪ ਨੂੰ ਮੁੜ ਪ੍ਰੈਜ਼ੀਡੈਂਟ ਹੋਣ ਦਾ ਐਲਾਨ ਕਰਵਾਇਆ। ਸੰਨ 1955 ਵਿਚ ਸੰ. ਰਾ. ਨੇ ਚਿਆਂਗ ਅਧੀਨ ਤਾਈਵਾਨ ਦੀ ਨੈਸ਼ਨਲਿਸਟ ਸਰਕਾਰ ਸੁਰੱਖਿਆ ਸਮਝੌਤੇ ਤੇ ਹਸਤਾਖ਼ਰ ਕਰ ਦਿੱਤੇ। ਚਿਆਂਗ ਆਪਣੇ ਆਖ਼ਰੀ ਦਮ (1975) ਤੱਕ ਆਪਣੀ ਸਰਕਾਰ ਦਾ ਮੁਖੀ ਹੀ ਰਿਹਾ।

ਪ੍ਰੈਜ਼ੀਡੈਂਟ ਦੇ ਰੂਪ ਵਿਚ ਚਿਆਂਗ ਬੇਸ਼ਕ ਇਕ ਪੂਰਨ ਅਹੁਦੇਦਾਰ ਸੀ ਪਰ ਬਦਲਦੇ ਹਾਲਾਤ ਅਨੁਸਾਰ ਨਾ ਢਲ ਸਕਿਆ ਅਤੇ ਆਪਣੇ ਉਦੇਸ਼ ਲਈ ਬੇਹੱਦ ਦ੍ਰਿੜ੍ਹ ਇਰਾਦਾ ਹੋਣ ਦੇ ਫ਼ਲਸਰੂਪ ਜਨ ਸਧਾਰਨ ਦੇ ਜਜ਼ਬਾਤ ਅਤੇ ਨਵੇਂ ਵਿਚਾਰਾਂ ਤੋਂ ਅਭਿੱਜ ਰਹਿਣਾ ਉਸਦੀ ਅਸਫ਼ਲਤਾ ਦੇ ਮੁੱਖ ਕਾਰਨ ਸਨ। ਇਸ ਅਸਫ਼ਲਤਾ ਦੇ ਬਾਵਜੂਦ ਵੀ ਚਿਆਂਗ ਦੀ ਇਤਿਹਾਸਕ ਮਹੱਤਤਾ ਨੂੰ ਘਟਾਇਆ ਨਹੀਂ ਜਾ ਸਕਦਾ। ਉਹ ਇਕ ਜਰਨੈਲ ਤੇ ਰਾਜਨੀਤੀਵਾਨ, ਕ੍ਰਾਂਤੀਕਾਰੀ ਤੇ ਪਰੰਪਰਾਵਾਦੀ, ਈਸਾਈ ਤੇ ਕਨਫਿਊਸ਼ਸੀ ਮਤ ਦਾ ਧਾਰਨੀ ਹੋਣ ਵਰਗੇ ਵਿਰੋਧੀ ਗੁਣਾਂ ਦਾ ਮੁਜੱਸਮਾ ਸੀ।

5 ਅਪ੍ਰੈਲ, 1975 ਨੂੰ ਤਾਈਪੇ ਵਿਖੇ ਚਿਆਂਗ ਪ੍ਰੈਜ਼ੀਡੈਂਟ ਦੇ ਰੁਤਬੇ ਤੇ ਹੁੰਦਿਆਂ ਹੋਇਆਂ ਹੀ ਸਦਾ ਦੀ ਨੀਂਦ ਸੌਂ ਗਿਆ।

ਹ. ਪੁ.—ਐਨ. ਅਮੈ. 6 : 418; ਐਨ. ਬ੍ਰਿ. ਮਾ. 3 : 191

**ਚਿਸਵਿਕ** : ਵੇਖੋ, ਬਰੈਂਟਫ਼ਰਡ ਅਤੇ ਚਿਸਵਿਕ

**ਚਿਸ਼ੋਲਮ, ਜਾੱਰਜ ਗੁਡੀ** : ਸਕਾਟਲੈਂਡ ਦੇ ਇਸ ਭੂਗੋਲ-ਵੇਤਾ ਦਾ ਜਨਮ 1850 ਵਿਚ ਐਡਿਨਬਰਾ ਸ਼ਹਿਰ ਵਿਖੇ ਹੋਇਆ। ਇਸ ਨੇ ਵਿੱਦਿਆ ਵੀ ਐਡਿਨਬਰਾ ਤੋਂ ਹੀ ਪ੍ਰਾਪਤ ਕੀਤੀ। ਆਪਣੇ ਜੀਵਨ ਦੇ 45 ਸਾਲ ਇਸਨੇ ਆਪਣੀ ਮਾਂ ਭੂਮੀ ਸਕਾਟਲੈਂਡ ਵਿਚ ਹੀ ਬਤੀਤ ਕੀਤੇ। ਸੰਨ 1889 ਵਿਚ ਇਸ ਨੇ ਆਪਣੀ ਸੁਪ੍ਰਸਿੱਧ ਪੁਸਤਕ 'ਹੈਂਡ ਬੁੱਕ ਆਫ਼ ਕਾਮਰਸ਼ੀਅਲ ਜੀਓਗ੍ਰਾਫ਼ੀ' ਲਿਖੀ। ਸੰਨ 1895 ਵਿਚ ਇਸ ਦੁਆਰਾ ਸੰਪਾਦਿਤ ਕੀਤਾ ਗਿਆ 'ਲਾਂਗਮੈਨਜ਼ ਵਰਲਡ ਗਜ਼ਟੀਅਰ' ਛਾਪਿਆ ਗਿਆ। ਸੰਨ 1908 ਵਿਚ ਐਡਿਨਬਰਾ ਯੂਨੀਵਰਸਿਟੀ ਵੱਲੋਂ ਆਪਣੇ ਪੱਧਰ ਤੇ ਭੂਗੋਲ ਨੂੰ ਮਾਨਤਾ ਦਿੱਤੀ ਗਈ ਤਾਂ ਚਿਸ਼ੋਲਮ ਨੂੰ ਭੂਗੋਲ ਦਾ ਸਭ ਤੋਂ ਪਹਿਲਾ ਅਧਿਆਪਕ ਹੋਣ ਦਾ ਗੌਰਵ ਪ੍ਰਾਪਤ ਹੋਇਆ। ਸੰਨ 1921 ਵਿਚ ਇਸ ਨੂੰ ਤਰੱਕੀ ਦੇ ਕੇ ਰੀਡਰ ਬਣਾਇਆ ਗਿਆ। ਸੰਨ 1923 ਦੌਰਾਨ 73 ਸਾਲ ਦੀ ਉਮਰ ਵਿਚ ਇਹ ਇਨ੍ਹਾਂ ਸੇਵਾਵਾਂ ਤੋਂ ਭਾਰ-ਮੁਕਤ ਹੋਇਆ ਅਤੇ ਆਨਰੇਰੀ ਐੱਲ. ਐੱਲ. ਡੀ. ਦੀ ਉਪਾਧੀ ਨਾਲ ਸਨਮਾਨਿਆ ਗਿਆ।

ਸੰਨ 1884 ਵਿਚ ਇਹ ਰਾਜ ਭੂਗੋਲ ਪ੍ਰੀਸ਼ਦ, ਲੰਦਨ ਦਾ ਫ਼ੈਲੋ ਰਿਹਾ। 15 ਸਾਲ ਰਾਜ ਸਕਾਟਿਸ ਭੂਗੋਲ ਪ੍ਰੀਸ਼ਦ ਦੇ ਮੰਤਰੀ ਦੇ ਤੌਰ ਵੀ ਇਸ ਨੇ ਕੰਮ ਕੀਤਾ। ਅਮਰੀਕੀ ਭੂਗੋਲ ਪ੍ਰੀਸ਼ਦ ਨਿਊਯਾਰਕ ਵੱਲੋਂ

ਇਸ ਨੂੰ ਡੈਲੀ (Dally) ਸੁਨਹਿਰੀ ਤਮਗੇ ਨਾਲ ਸਨਮਾਨਿਆ ਗਿਆ। ਵਪਾਰਕ ਭੂਗੋਲ ਬਾਰੇ ਲਿਖੀ ਇਸ ਦੀ ਪੁਸਤਕ ਦੀ ਇੰਨੀ ਪ੍ਰਸਿੱਧੀ ਹੋਈ ਕਿ 1928 ਤੱਕ ਇਸ ਦਾ 11ਵਾਂ ਐਡੀਸ਼ਨ ਵੀ ਨਿਕਲ ਚੁੱਕਾ ਸੀ। ਹੁਣ ਵੀ ਇਹ ਡਾ. ਡਡਨੇ ਸਟੈਂਪ ਦੁਆਰਾ ਰੂਪਾਂਤਰ ਹੋ ਕੇ ਪ੍ਰਸਿੱਧੀ ਪਾ ਰਹੀ ਹੈ। 80 ਸਾਲ ਦੀ ਉਮਰ ਭੋਗਣ ਉਪਰੰਤ 9 ਫ਼ਰਵਰੀ, ਸੰਨ 1930 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਹਿ. ਵਿ. ਕੋ. 4 : 232

**ਚਿਹਰਾ** : ਸਿਰ ਦੇ ਅਗਲੇ ਹਿੱਸੇ ਨੂੰ ਚਿਹਰਾ ਕਿਹਾ ਜਾਂਦਾ ਹੈ। ਰੀੜ੍ਹ ਦੀ ਹੱਡੀ ਵਾਲੇ ਪ੍ਰਾਣੀਆਂ ਦੇ ਚਿਹਰੇ ਉੱਤੇ ਦੇਖਣ ਅਤੇ ਸੁੰਘਣ ਦੇ ਅੰਗ (ਗਿਆਨ ਇੰਦਰੀਆਂ) ਮੂੰਹ ਅਤੇ ਜਬਾੜ੍ਹੇ ਹੁੰਦੇ ਹਨ।

ਏਪ-ਵਰਗੇ ਮਨੁੱਖਾਂ ਤੋਂ ਅਜੋਕੇ ਮਨੁੱਖ (ਹੋਮੋ ਸੇਪੀਐਨ) ਤੱਕ ਵਿਕਾਸ ਦੌਰਾਨ ਸਿਰ ਦੇ ਆਕਾਰ ਦੀ ਤੁਲਨਾ ਵਿਚ ਚਿਹਰਾ ਲਗਾਤਾਰ ਛੋਟਾ ਹੁੰਦਾ ਰਿਹਾ ਹੈ। ਜਿੱਥੇ ਦਿਮਾਗ਼ ਅਤੇ ਮਗਜ਼-ਖੋਲ ਤਕਰੀਬਨ ਦੁੱਗਣੇ ਆਕਾਰ ਦੇ ਹੋ ਗਏ, ਉੱਥੇ ਜਬਾੜ੍ਹੇ ਅਤੇ ਦੰਦ ਛੋਟੇ ਅਤੇ ਬਣਤਰ ਵਿਚ ਸਧਾਰਨ ਹੁੰਦੇ ਗਏ। ਇਸ ਦੇ ਸਿੱਟੇ ਵਜੋਂ ਚਿਹਰਾ ਮੱਥੇ ਤੋਂ ਹੇਠਾਂ ਆ ਗਿਆ ਅਤੇ ਜਬਾੜ੍ਹੇ ਦੇ ਦੰਦਾਂ ਵਾਲੇ ਹਿੱਸੇ ਦੇ ਖਿਸਕਣ ਨਾਲ ਮਨੁੱਖ ਦੇ ਦੋ ਖ਼ਾਸ ਲੱਛਣ ਨਜ਼ਰ ਆਉਣ ਲੱਗੇ–ਇਕ ਬਾਹਰ ਨੂੰ ਉੱਭਰਵਾਂ ਨੱਕ ਅਤੇ ਦੂਜਾ ਪ੍ਰਤੱਖ ਦਿਸਦੀ ਠੋਡੀ।

ਚਿਹਰੇ ਦਾ ਆਕਾਰ ਘਟਣ ਅਤੇ ਬੁੱਧੀ ਵਧਣ ਨਾਲ ਮਨੁੱਖ ਨੇ ਵੱਡੇ ਵੱਡੇ, ਹਾਥੀ ਵਰਗੇ ਦੰਦਾਂ ਤੋਂ ਕੰਮ ਲੈਣਾ ਬੰਦ ਕਰ ਦਿੱਤਾ। ਸਰੀਰ ਸਿੱਧਾ ਹੋ ਜਾਣ ਕਰਕੇ ਚਿਹਰੇ ਦਾ ਆਕਾਰ ਛੋਟਾ ਅਤੇ ਅੱਗੇ ਵੱਲ ਨੂੰ ਵਧਾ ਘਟਣਾ ਸ਼ੁਰੂ ਹੋ ਗਿਆ। ਕਿਉਂਕਿ ਹੁਣ ਸਿਰ ਸਿੱਧੀ ਰੀੜ੍ਹ ਦੀ ਹੱਡੀ ਉੱਤੇ ਚੰਗੀ ਤਰ੍ਹਾਂ ਟਿਕ ਸਕਦਾ ਸੀ।

ਵਿਕਾਸ ਦੇ ਦੌਰਾਨ ਮਨੁੱਖੀ ਜਾਤੀਆਂ ਦੇ ਅੰਦਰ ਕਈ ਨਸਲੀ ਫ਼ਰਕ ਆ ਗਏ। ਇਸ ਤਰ੍ਹਾਂ ਚਿਹਰੇ ਦੇ ਲੱਛਣਾਂ ਦੇ ਆਧਾਰ ਤੇ ਮਨੁੱਖ ਜਾਤੀ ਦੇ ਤਿੰਨ ਮੁੱਖ ਗਰੁੱਪ ਬਣੇ : ਕੁਕਾਸੋ (Caucasoid), ਮੰਗੋਲੀਆ (Mongoliod) ਅਤੇ ਨੀਗਰੋ (Negroid)।

ਕੁਕਾਸੋ ਚਿਹਰਾ ਆਮ ਤੌਰ ਤੇ ਲੰਮਾ ਹੁੰਦਾ ਹੈ। ਚੌੜਾਈ ਦਰਮਿਆਨੇ ਆਕਾਰ ਦੀ ਹੈ, ਨੱਕ ਉਭਰਵਾਂ ਤੇ ਨੱਕ ਦੀ ਘੋੜੀ ਉੱਚੀ ਤੇ ਬੁਲ੍ਹ ਪਤਲੇ ਹੁੰਦੇ ਹਨ; ਆਦਮੀ ਦੇ ਚਿਹਰੇ ਉੱਤੇ ਵਾਲ ਜ਼ਿਆਦਾ ਹੁੰਦੇ ਹਨ ਅਤੇ ਮੁਹਾਂਦਰੇ ਦੀ ਦਿੱਖ ਸਿੱਧੀ ਜਾਂ ਉੱਤਲ ਹੁੰਦੀ ਹੈ। ਮੰਗੋਲੀਆ ਗਰੁੱਪ ਦੇ ਚਿਹਰੇ ਦੀ ਲੰਬਾਈ ਦਰਮਿਆਨੀ ਤੇ ਚੌੜਾਈ ਬਹੁਤ ਜ਼ਿਆਦਾ ਹੁੰਦੀ ਹੈ, ਗਲੇ ਦੀਆਂ ਹੱਡੀਆਂ ਉਭਰਵੀਆਂ, ਜਬਾੜ੍ਹਾ ਤੇ ਨੱਕ ਚੌੜਾ ਤੇ ਨੱਕ ਦੀ ਘੋੜੀ ਨੀਵੀਂ ਹੁੰਦੀ ਹੈ, ਅੱਖ ਦਾ ਅੰਦਰਲਾ ਕੋਨਾ ਚਮੜੀ ਨਾਲ ਢੱਕਿਆ ਹੁੰਦਾ ਹੈ, ਚਿਹਰੇ ਉੱਤੇ ਵਾਲ ਘੱਟ ਹੁੰਦੇ ਹਨ ਅਤੇ ਮੁਹਾਂਦਰੇ ਦੀ ਦਿੱਖ ਚਪਟੀ ਤੇ ਸਿੱਧੀ ਹੁੰਦੀ ਹੈ। ਨੀਗਰੋ ਗਰੁੱਪ ਦਾ ਚਿਹਰਾ ਛੋਟਾ ਤੇ ਪਤਲਾ, ਨੱਕ ਚੌੜਾ ਤੇ ਨੱਕ ਦੀ ਘੋੜੀ ਨੀਵੀਂ, ਬੁੱਲ੍ਹ ਮੋਟੇ ਤੇ ਜਬਾੜ੍ਹੇ ਬਾਹਰ ਨੂੰ ਨਿਕਲੇ ਹੋਏ ਹੁੰਦੇ ਹਨ ਜਿਸ ਨਾਲ ਚਿਹਰਾ ਅੱਗੇ ਵੱਲ ਤੇ ਉੱਪਰ ਨੂੰ ਮੁੜਿਆ ਹੋਇਆ ਹੁੰਦਾ ਹੈ, ਚਿਹਰੇ ਉੱਤੇ ਵਾਲ ਘੱਟ ਹੁੰਦੇ ਹਨ। ਕਈ ਵਾਰ ਇਨ੍ਹਾਂ ਲੱਛਣਾਂ ਤੋਂ ਕੁਝ ਵੱਖ ਕਿਸਮਾਂ ਵੀ ਮਿਲਦੀਆਂ ਹਨ।

ਮਨੁੱਖ ਦੇ ਵੱਡੇ ਹੋਣ ਸਮੇਂ ਚਿਹਰੇ ਅਤੇ ਦਿਮਾਗ਼ ਦਾ ਵਾਧਾ ਵੱਖ ਵੱਖ ਤਰੀਕਿਆਂ ਨਾਲ ਹੁੰਦਾ ਹੈ। ਤਕਰੀਬਨ 6 ਸਾਲ ਦੀ ਉਮਰ ਵਿਚ ਹੀ ਮਨੁੱਖ ਦਾ ਦਿਮਾਗ਼ ਅਤੇ ਮਗਜ਼-ਖੋਲ ਪੂਰੇ ਅਕਾਰ ਦਾ 90% ਵਧ ਚੁੱਕੇ ਹੁੰਦੇ ਹਨ, ਪ੍ਰੰਤੂ ਚਿਹਰਾ ਬੜੀ ਹੌਲੀ ਹੌਲੀ ਵੱਡਾ ਹੁੰਦਾ ਹੈ। ਜਨਮ ਸਮੇਂ ਚਿਹਰੇ ਦਾ ਅਕਾਰ ਮਗਜ਼-ਖੋਲ ਦੇ ਆਕਾਰ ਦਾ ਪੰਜਵਾਂ ਹਿੱਸਾ ਪਰ ਬਾਲਗ਼ ਆਦਮੀ ਵਿਚ ਇਹ ਤਕਰੀਬਨ ਅੱਧਾ ਹੁੰਦਾ ਹੈ। ਚਿਹਰਾ ਡੂੰਘਾਈ ਵਿਚ ਸਭ ਤੋਂ ਜ਼ਿਆਦਾ ਲੰਬਾਈ ਵਿਚ ਉਸ ਤੋਂ ਘੱਟ ਅਤੇ ਚੌੜਾਈ ਵਿਚ ਸਭ ਤੋਂ ਘੱਟ ਵਧਦਾ ਹੈ। ਔਰਤ ਦੇ ਮੁਕਾਬਲੇ ਵਿਚ ਆਦਮੀ ਦਾ ਚਿਹਰਾ ਸਖ਼ਤ ਹੁੰਦਾ ਹੈ।

ਹ. ਪੁ.–ਐਨ. ਬ੍ਰਿ. 9 : 27

**ਚਿਕੱਡੀ** : ਇਹ ਪੈਸੈਰੀਫ਼ਾੱਰਮੀਜ਼ ਵਰਗ ਦੀ ਪੈਰਾਇਡੀ ਕੁਲ ਅਤੇ ਪੈਰੱਸ ਪ੍ਰਜਾਤੀ ਦੀਆਂ ਸੱਤ ਜਾਤੀਆਂ ਦੇ ਪੰਛੀਆਂ ਲਈ ਉੱਤਰੀ ਅਮਰੀਕੀ ਨਾਂ ਹੈ। ਇਹ ਨਾਂ ਇਨ੍ਹਾਂ ਦੀ ਆਵਾਜ਼ ਤੋਂ ਪਿਆ ਹੈ।

ਇਹ ਪੰਛੀ ਤਕਰੀਬਨ 7.5–20 ਸੈਂ. ਮੀ. ਤੱਕ ਲੰਮੇ ਹੁੰਦੇ ਹਨ। ਇਨ੍ਹਾਂ ਦੇ ਖੰਭਾਂ ਉਤੇ ਸਲੇਟੀ, ਪੀਲੇ, ਭੂਰੇ, ਕਾਲੇ ਜਾਂ ਚਿੱਟੇ ਰੰਗ ਦੇ ਡਿਜ਼ਾਇਨ ਬਣੇ ਹੁੰਦੇ ਹਨ ਪਰ ਧਾਰੀਆਂ ਜਾਂ ਧੱਬੇ ਨਹੀਂ ਹੁੰਦੇ।



ਚਿੱਕਡੀ

ਕਾਲੇ ਸਿਰ ਵਾਲੇ ਚਿਕੱਡੀ ਦੇ ਦੋਵੇਂ ਲਿੰਗ ਦੇਖਣ ਵਿਚ ਇਕੋ ਜਿਹੇ ਲਗਦੇ ਹਨ। ਇਨ੍ਹਾਂ ਦੀ ਚੁੰਝ ਮਜ਼ਬੂਤ, ਨੋਕਦਾਰ ਅਤੇ ਛੋਟੀ ਹੁੰਦੀ ਹੈ। ਇਹ ਕੀੜੇ ਮਕੌੜੇ ਅਤੇ ਬੀਜ ਖਾਂਦੇ ਹਨ। ਪੁਰਾਣੀ ਦੁਨੀਆ ਦੇ ਚਿਕੱਡੀ ਪੰਛੀਆਂ ਨੂੰ ਟਿਟ ਜਾਂ ਟਿਟਮਾਈਸ ਕਿਹਾ ਜਾਂਦਾ ਹੈ। ਉੱਤਰੀ ਅਮਰੀਕਾ ਦਾ ਕਾਲੇ ਸਿਰ ਵਾਲਾ ਚਿਕੱਡੀ (ਪੈਰੱਸ ਐਟਰੀਕੈਪੀਲਸ) ਤਕਰੀਬਨ 13 ਸੈਂ. ਮੀ. ਲੰਬਾ ਹੁੰਦਾ ਹੈ। ਇਸ ਦੇ ਸਿਰ ਅਤੇ ਗਰਦਨ ਦੇ ਅਗਲੇ ਹਿੱਸੇ ਦਾ ਰੰਗ ਕਾਲਾ ਹੁੰਦਾ ਹੈ।

ਹ. ਪੁ.–ਐਨ. ਬ੍ਰਿ. ਮਾ. 2 : 830; ਐਨ.ਬ੍ਰਿ. ਮੈ. 13 : 1060

**ਚਿਕਣੀ ਮਿੱਟੀ** : ਵੇਖੋ, ਮਿੱਟੀ।

**ਚਿਕਨਾਇਕਾਨਹਾਲੀ** (**Chiknáyakanhalli**) : ਕਰਨਾਟਕ ਰਾਜ ਵਿਚ ਟੁਮਕੁਰ ਜ਼ਿਲ੍ਹੇ ਦੇ ਇਸੇ ਨਾਂ ਦੇ ਤਅਲੁਕੇ ਦਾ ਸਦਰ-ਮੁਕਾਮ ਹੈ ਜੋ ਬਾਨਸੁੰਦਰਾ ਰੇਲਵੇ-ਸਟੇਸ਼ਨ ਤੋਂ ਲਗਭਗ 18 ਕਿ. ਮੀ. ਉੱਤਰ ਵੱਲ ਵਾਕਿਆ ਹੈ। ਇਸ ਕਸਬੇ ਦਾ ਨਾਂ 16ਵੀਂ ਸਦੀ ਦੇ ਅੰਤ ਵਿਚ ਹਾਗਲਵਾਦੀ (Hagalvadi) ਚੀਫ਼ਾਂ ਵਿਚੋਂ ਇਕ ਚਿੱਕਾ ਨਾਇਕ ਦੇ ਨਾਂ ਪਿਛੇ ਪਿਆ। ਸੰਨ 1671 ਤੋਂ ਪਹਿਲਾਂ ਇਸ ਕਸਬੇ ਉੱਪਰ ਕਦੇ ਮੁਸਲਮਾਨਾਂ ਦਾ ਅਤੇ ਕਦੇ ਮਰਾਠਿਆਂ ਦਾ ਕਬਜ਼ਾ ਰਿਹਾ। ਬਾਅਦ ਵਿਚ ਮੈਸੂਰ ਦੇ ਰਾਜੇ ਦੇ ਕਬਜ਼ੇ ਹੇਠ ਆ ਗਿਆ ਅਤੇ ਉੱਤਰ ਦਾ ਸਰਹੱਦੀ ਕਸਬਾ ਬਣ ਗਿਆ। ਸੰਨ 1672 ਵਿਚ ਮੈਸੂਰ ਦੇ ਡੋਡਾ ਦੇਵ ਰਾਜਾ ਦੀ ਮੌਤ ਇਸੇ ਕਸਬੇ ਵਿਚ ਹੋਈ ਸੀ। ਸੰਨ 1791 ਵਿਚ ਲਾਰਡ ਕਾਰਨਵਾਲਿਸ ਨਾਲ ਸ਼ਾਮਲ ਹੋਣ ਲਈ ਜਾ ਰਹੇ ਮਰਹੱਟਿਆਂ ਨੇ ਕਸਬੇ ਵਿਚ ਲੁੱਟ-ਮਾਰ ਕੀਤੀ ਅਤੇ ਇਥੋਂ ਦੇ ਕਿਲੇ ਨੂੰ ਤਬਾਹ ਕਰ ਦਿੱਤਾ।

ਇਹ ਇਕ ਉੱਨਤ ਕਸਬਾ ਹੈ, ਇਸ ਦੇ ਇਰਦ-ਗਿਰਦ ਨਾਰੀਅਲ ਅਤੇ ਸੁਪਾਰੀ ਦੇ ਬਾਗ਼ ਹਨ। ਇਥੋਂ ਦੀਆਂ ਉਪਜਾਂ

ਜ਼ਿਆਦਾਤਰ ਸਪਤਾਹਿਕ ਮੇਲਿਆਂ ਵਿਚ ਵਿਕਦੀਆਂ ਹਨ। ਕਸਬੇ ਵਿਚ ਸੱਤ ਮੰਦਰ ਹਨ। ਸੰਨ 1870 ਦੌਰਾਨ ਇਥੇ ਮਿਉਂਸਪਲਟੀ ਸਥਾਪਿਤ ਕੀਤੀ ਗਈ।

ਆਬਾਦੀ—17,663 (1991)

13° 75' ਉ. ਵਿਥ.; 76° 27' ਪੂ. ਲੰਬ.

ਹ. ਪੁ.—ਇੰਪ. ਗ. ਇੰ. 10 : 223

**ਚਿਕਬੱਲਾਪੁਰ** : ਇਹ ਕਰਨਾਟਕ ਰਾਜ (ਭਾਰਤ) ਦੇ ਕੋਲਾਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਕੋਲਾਰ ਸ਼ਹਿਰ ਤੋਂ 58 ਕਿ. ਮੀ. ਦੀ ਵਿਥ ਤੇ ਬੰਗਲੌਰ-ਬੇਲ੍ਹਾਰੀ ਮਾਰਗ ਉਪਰ 640 ਵ. ਕਿ. ਮੀ. ਦੇ ਰਕਬੇ ਉਪਰ ਵਸਿਆ ਹੋਇਆ ਚਿਕਬੱਲਾਪੁਰ ਇਕ ਪੁਰਾਣਾ ਨਗਰ ਹੈ।

ਪ੍ਰਾਚੀਨ ਸਮਿਆਂ ਤੋਂ ਹੀ ਇਥੇ ਲੋਹੇ ਦੀਆਂ ਚੀਜ਼ਾਂ ਬਣਾਉਣ ਦੇ ਕਾਰਖ਼ਾਨੇ ਹਨ। ਰੇਸ਼ਮ ਦਾ ਉਦਯੋਗ ਵੀ ਵਿਕਸਿਤ ਹੈ। ਸੰਨ 1870 ਵਿਚ ਇਥੇ ਮਿਉਂਸਪਲਟੀ ਸਥਾਪਿਤ ਹੋਈ। ਸ਼ਹਿਰ ਵਿਚ ਲੰਦਨ ਮਿਸ਼ਨ ਦੀ ਮੁੱਖ ਸ਼ਾਖਾ ਵੀ ਸਥਾਪਿਤ ਕੀਤੀ ਹੋਈ ਹੈ।

ਆਬਾਦੀ—47,221 (1991)

13° 26' ਉ. ਵਿਥ.; 77° 44' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 218; ਇੰਪ. ਗ. ਇੰਡ. 10 : 221

**ਚਿਕਮਗਲੂਰ** : **ਜ਼ਿਲ੍ਹਾ**—ਭਾਰਤ ਦੇ ਕਰਨਾਟਕ ਰਾਜ ਦਾ ਇਕ ਜ਼ਿਲ੍ਹਾ ਹੈ ਜੋ ਪਹਿਲਾਂ ਕਦੂਰ ਨਾਂ ਨਾਲ ਜਾਣਿਆ ਜਾਂਦਾ ਸੀ। ਇਸ ਜ਼ਿਲ੍ਹੇ ਦਾ ਰਕਬਾ 7,199 ਵ. ਕਿ. ਮੀ. ਅਤੇ ਆਬਾਦੀ 10,17,283 (1991) ਹੈ। ਜ਼ਿਲ੍ਹੇ ਦਾ ਜ਼ਿਆਦਾ ਹਿੱਸਾ ਜੰਗਲਾਂ ਨਾਲ ਢੱਕਿਆ ਪਹਾੜੀ ਇਲਾਕਾ ਹੈ। ਜ਼ਿਲ੍ਹੇ ਦੀ ਪੱਛਮੀ ਹੱਦ ਘਾਟਾਂ ਦੀ ਬਣੀ ਹੋਈ ਹੈ ਜਿਨ੍ਹਾਂ ਵਿਚੋਂ ਸਭ ਤੋਂ ਉੱਚੀਆਂ ਚੋਟੀਆਂ ਕੁਦਰਮੁਖ (1,893 ਮੀ.) ਅਤੇ ਮੈਰੂਤੀ ਗੁੱਡਾ (1,660 ਮੀ.) ਹਨ। ਇਸ ਦੇ ਕੇਂਦਰ ਵਿਚ ਘੋੜੇ ਦੇ ਖੁਰਨੁਮਾ ਬਾਬਾ-ਬੁਡਨ ਪਰਬਤ-ਲੜੀ ਹੈ ਜਿਸ ਵਿਚ ਕਰਨਾਟਕ ਰਾਜ ਦਾ ਸਭ ਤੋਂ ਉੱਚਾ ਪਹਾੜ ਮੁਲੇਨ ਗਿਰੀ (1,926 ਮੀ.) ਹੈ ਅਤੇ ਇਸ ਲੜੀ ਨੇ ਮੈਦਾਨੀ ਜ਼ਰਖੇਜ਼ ਅਤੇ ਸਿੰਜਾਈ ਵਾਲੇ ਇਲਾਕੇ ਨੂੰ ਘੇਰਿਆ ਹੋਇਆ ਹੈ। ਇਹ ਕਪਾਹ ਦੀ ਕਾਸ਼ਤ ਲਈ ਵਧੀਆਂ ਕਾਲੀ ਮਿੱਟੀ ਵਾਲਾ ਇਲਾਕਾ ਹੈ। ਇਸ ਜ਼ਿਲ੍ਹੇ ਦੇ ਮੁੱਖ ਦਰਿਆ ਤੁੰਗ ਅਤੇ ਭਦਰਾ ਹਨ ਜੋ ਨੇੜਿਉਂ ਘਾਟਾਂ ਵਿਚੋਂ ਨਿਕਲਦੇ ਹਨ ਅਤੇ ਅੱਗੇ ਜਾ ਕੇ ਇਕੱਠੇ ਹੋ ਕੇ ਕਿਸ਼ਤਨਾਂ ਦੀ ਸਹਾਇਕ ਨਦੀ ਤੁੰਗਭਦਰਾ ਦੇ ਰੂਪ ਵਿਚ ਵਟ ਜਾਂਦੇ ਹਨ। ਸਾਰੇ ਦਰਿਆਵਾਂ ਦਾ ਪਾਣੀ ਨਹਿਰਾਂ ਨਾਲਿਆਂ ਵਿਚ ਬੰਨ੍ਹ ਕੇ ਸਿੰਜਾਈ ਲਈ ਵਰਤਿਆ ਜਾਂਦਾ ਹੈ। ਚਿਕਮਗਲੂਰ ਦਾ ਕੁਦਰਤੀ ਸਰਮਾਇਆ ਇਥੋਂ ਦੇ ਜੰਗਲ ਹਨ ਜੋ ਵਧੀਆ ਲੱਕੜੀ ਖ਼ਾਸ ਕਰਕੇ ਟੀਕ ਮੁਹੱਈਆ ਕਰਦੇ ਹਨ ਅਤੇ ਕਾਫ਼ੀ ਦੇ ਜ਼ਖ਼ੀਰਿਆਂ ਨੂੰ ਸੁਰੱਖਿਅਤ ਰੱਖਦੇ ਹਨ। ਕੱਚਾ ਲੋਹਾ ਇਥੋਂ ਕੱਢਿਆ ਜਾਂਦਾ ਹੈ ਅਤੇ ਸਾਫ਼ ਕੀਤਾ ਜਾਂਦਾ ਹੈ। ਕਿਤੇ ਕਿਤੇ ਕੋਰੰਡਮ ਧਾਤ ਵੀ ਪ੍ਰਾਪਤ ਹੁੰਦੀ ਹੈ। ਪੱਛਮ ਦੀਆਂ ਪਹਾੜੀ ਢਲਾਣਾਂ ਤੇ ਕਾਫ਼ੀ ਦੀ ਕਾਸ਼ਤ, ਵਾਦੀਆਂ ਵਿਚ ਚੌਲ ਅਤੇ ਮੈਦਾਨਾਂ ਵਿਚ ਕਪਾਹ, ਜਵਾਰ ਅਤੇ ਬਾਜਰੇ ਦੀ ਕਾਸ਼ਤ ਕੀਤੀ ਜਾਂਦੀ ਹੈ। ਜ਼ਿਲ੍ਹੇ ਵਿਚ ਦੱਖਣੀ ਰੇਲਵੇ ਦੀ ਸੇਵਾ ਮੁਹੱਈਆ ਹੈ। ਚਿਕਮਗਲੂਰ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਹ. ਪੁ.—ਐਨ. ਬ੍ਰਿ. 5 : 497

**ਚਿਕਮਗਲੂਰ** : ਸ਼ਹਿਰ—ਭਾਰਤ ਦੇ ਕਰਨਾਟਕ ਰਾਜ ਵਿਚ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਕਦੂਰ ਰੇਲਵੇ ਸਟੇਸ਼ਨ ਤੋਂ 40 ਕਿ. ਮੀ. ਦੱਖਣ-ਪੱਛਮ ਵੱਲ ਵਾਕਿਆ ਹੈ। ਇਸ ਦਾ ਵੀ ਪਹਿਲਾਂ ਨਾਂ ਕਦੂਰ ਹੀ ਸੀ। ਇਹ ਸ਼ਹਿਰ ਬਾਬਾ-ਬੁੱਡਨ ਪਰਬਤ-ਲੜੀ ਦੇ ਦੱਖਣ ਵੱਲ ਜ਼ਰਖੇਜ਼ ਵਾਦੀ ਵਿਚ ਸਥਿਤ ਹੈ ਅਤੇ 1865 ਵਿਚ ਜਦੋਂ ਸਾਬਕਾ ਜ਼ਿਲ੍ਹੇ ਕਦੂਰ ਦਾ ਸਦਰ-ਮੁਕਾਮ ਬਦਲ ਕੇ ਇਥੇ ਆਇਆ ਤਾਂ ਇਸ ਸ਼ਹਿਰ ਦੀ ਬਹੁਤ ਉੱਨਤੀ ਹੋਈ ਹੈ। ਨੌਂਵੀਂ ਸਦੀ ਵਿਚ ਇਥੇ ਇਕ ਕਿਲਾ ਸੀ ਜੋ ਗੰਗ ਰਾਜਿਆਂ ਦੇ ਅਧੀਨ ਸੀ ਅਤੇ ਬਾਅਦ ਵਿਚ ਹੋਇਸਲਸਾਂ ਦੇ ਹੱਥ ਆ ਗਿਆ। ਆਧੁਨਿਕ ਸ਼ਹਿਰ 1865 ਵਿਚ ਸਥਾਪਿਤ ਹੋਇਆ ਸੀ ਅਤੇ ਬਹੁਤ ਸਾਰੇ ਮੁਸਲਮਾਨ ਵਪਾਰੀ ਅਤੇ ਦੁਕਾਨਦਾਰ ਇਥੇ ਆ ਕੇ ਵਸ ਗਏ ਸਨ ਜਿਹੜੇ ਪੱਛਮ ਦੇਸ਼ਾਂ ਨਾਲ ਵਪਾਰ ਕਰਦੇ ਹਨ। ਪਾਣੀ ਦੀ ਸਪਲਾਈ ਬਾਬਾ-ਬੁੱਡਨ ਦੇ ਪੈਰਾਂ ਵਿਚ ਇਕ ਤਲਾਅ ਤੋਂ ਹੁੰਦੀ ਹੈ। ਸੰਨ 1870 ਤੋਂ ਇਥੇ ਮਿਉਂਸਪਲਟੀ ਬਣੀ ਹੋਈ ਹੈ। ਇਹ ਨਗਰ ਕਾਫ਼ੀ ਦੇ ਵਪਾਰ ਦਾ ਕੇਂਦਰ ਹੈ।

ਆਬਾਦੀ—60,816 (1991)

13° 19' ਉ. ਵਿਥ.; 75° 46' ਪੂ. ਲੰਬ.

ਹ. ਪੁ.—ਐਨ. ਬ੍ਰਿ. 5 : 497; ਇੰਪ. ਗ. ਇੰਡ. 10 : 222

**ਚਿਕਨਪਾੱਕਸ** : ਵੇਖੋ, ਛੋਟੀ ਮਾਤਾ।

**ਚਿਕਰੀ** : ਵੇਖੋ, ਕਾਸ਼ਨੀ।

**ਚਿਕਲਾਟੀਓ** : ਇਹ ਉੱਤਰੀ ਪੀਰੂ ਦਾ ਇਕ ਸ਼ਹਿਰ ਹੈ ਜੋ ਲਾਮਬਿਯੇਕੀ ਡਿਪਾਰਟਮੈਂਟ ਅਤੇ ਚਿਕਲਾਟੀਓ ਪ੍ਰਾਂਤ ਦਾ ਸਦਰ-ਮੁਕਾਮ ਹੈ। ਇਹ ਪੈਨ-ਅਮੈਰੀਕਨ ਰਾਸ਼ਟਰੀ ਸ਼ਾਹ-ਰਾਹ ਉੱਤੇ ਲੀਮਾ ਤੋਂ 640 ਕਿ. ਮੀ. ਦੀ ਦੂਰੀ ਤੇ ਇਕ ਉਪਜਾਊ ਖੇਤਰ ਦੇ ਵਿਚਕਾਰ ਸਥਿਤ ਹੈ। ਇਥੇ ਕਪਾਹ, ਕਮਾਦ ਅਤੇ ਚੌਲਾਂ ਦੀ ਪੈਦਾਵਾਰ ਹੁੰਦੀ ਹੈ। ਇਹ ਇਥੋਂ ਦਾ ਪ੍ਰਮੁੱਖ ਵਪਾਰਕ ਕੇਂਦਰ ਹੈ। ਸ਼ਹਿਰ ਦੀ ਸਥਾਪਨਾ 1720 ਵਿਚ ਹੋਈ ਅਤੇ 1835 ਵਿਚ ਇਸਨੂੰ ਸ਼ਹਿਰ ਦਾ ਦਰਜਾ ਮਿਲਿਆ। ਇਥੇ ਇਕ ਹਵਾਈ ਅੱਡਾ ਹੈ ਅਤੇ ਇਹ ਰੇਲਾਂ ਅਤੇ ਸੜਕਾਂ ਦੁਆਰਾ ਪੀਮੈਨੇਟੈਲ ਅਤੇ ਏਟਨ ਨਾਲ ਮਿਲਿਆ ਹੋਇਆ ਹੈ।

ਆਬਾਦੀ—4,19,600 (1991)

6° 46' ਦੱ. ਵਿਥ.; 79° 50' ਪੱ. ਲੰਬ.

ਹ. ਪੁ.—ਐ. ਬ੍ਰਿ. ਮਾ. 2 : 831

**ਚਿਕਾਇਆ ਊਤਾਮਸਾਈ (Tchicaya u Tam'si)** : ਇਸ ਅਫ਼ਰੀਕੀ ਕਵੀ ਦਾ ਜਨਮ 25 ਅਗਸਤ, 1931 ਨੂੰ ਮਪਿਲੀ (Mpili—ਜੋ ਹੁਣ ਕਾਂਗੋ ਵਿਚ ਹੈ) ਵਿਖੇ ਹੋਇਆ। ਇਹ ਆਪਣੀਆਂ ਫ਼ਰਾਂਸੀਸੀ ਕਿਰਤਾਂ ਕਾਰਨ ਬਹੁਤ ਪ੍ਰਸਿੱਧ ਹੋਇਆ। ਇਸਨੇ ਪੈਰਿਸ ਵਿਖੇ ਸਿੱਖਿਆ ਪ੍ਰਾਪਤ ਕੀਤੀ। ਆਪਣੀਆਂ ਪੜਯਥਾਰਥਵਾਦੀ ਕਵਿਤਾਵਾਂ ਵਿਚ ਇਸਨੇ ਆਪਣੀ ਮਾਨਸਿਕ ਪੀੜਾ ਅਤੇ ਆਪਣੇ ਲੋਕਾਂ ਦੇ ਦੁੱਖਾਂ ਨੂੰ ਦਰਸਾਇਆ ਹੈ। ਅਜੋਕੇ ਕਾਲ ਦਾ ਇਹ ਕਵੀ ਖ਼ੂਬ ਲਿਖਦਾ ਹੈ ਪਰ ਸੀਮਿਤ ਜਿਲਦਾਂ ਕਾਰਨ ਇਸ ਦੀਆਂ ਕਿਰਤਾ ਘੱਟ ਮਿਲਦੀਆਂ ਹਨ। 'La Mauvais Sang' (1955), 'Feu de brousse' (1957), 'La ventre' (1964) ਆਦਿ ਇਸ ਦੀਆਂ ਕੁਝ ਕ੍ਰਿਤਾਂ ਹਨ। 'Legends africaines' (1969) ਲੋਕ-ਕਹਾਣੀਆਂ ਅਤੇ ਪੌਰਾਣਿਕ ਕਥਾਵਾਂ ਦਾ ਸੰਗ੍ਰਹਿ ਹੈ।

ਹ. ਪੁ.—ਐਨ. ਬ੍ਰਿ. ਮਾ. 9 : 854

**ਚਿਕਾਸਾ** : ਸੰਯੁਕਤ ਰਾਜ ਅਮਰੀਕਾ ਦੇ ਦੱਖਣ-ਪੱਛਮੀ ਐਲਾਬਾਮਾ ਰਾਜ ਦੀ ਮੋਬੀਲ ਕਾਉਂਟੀ ਦਾ ਉਪ-ਸ਼ਹਿਰ ਹੈ ਜਿਹੜਾ

ਮੋਬੀਲ ਤੋਂ 56 ਕਿ. ਮੀ. ਉੱਤਰ ਵੱਲ ਮੋਬੀਲ ਦਰਿਆ ਦੀ ਸਹਾਇਕ ਨਦੀ ਚਿਕਾਸਾਬੋਗ ਉੱਤੇ ਸਥਿਤ ਹੈ। ਇਸ ਸ਼ਹਿਰ ਦਾ ਨਾਂ ਇਥੋਂ ਦੇ ਇਕ ਇੰਡੀਅਨ ਕਬੀਲੇ 'ਚਿਕਾਸਾ' ਦੇ ਨਾਂ ਤੇ ਪਿਆ ਹੈ। ਇਸ ਸ਼ਹਿਰ ਦੀ ਸਥਾਪਨਾ ਪਹਿਲੇ ਮਹਾਂ-ਯੁੱਧ ਵੇਲੇ ਸਮੁੰਦਰੀ ਜਹਾਜ਼ ਬਣਾਉਣ ਵਾਲੀ ਥਾਂ ਵਜੋਂ ਕੀਤੀ ਗਈ ਸੀ ਜਿਸ ਨੂੰ 1917 ਵਿਚ ਇਕ ਕਸਬਾ ਤੇ ਪਿੱਛੋਂ 1946 ਵਿਚ ਸ਼ਹਿਰ ਦੇ ਤੌਰ ਤੇ ਨਿਗਮਿਤ ਕੀਤਾ ਗਿਆ। ਅੱਜਕਲ੍ਹ ਇਥੇ ਸਮੁੰਦਰੀ ਜਹਾਜ਼ ਬਣਾਉਣ ਤੋਂ ਇਲਾਵਾ ਮੱਛੀ ਫੜਨ ਦਾ ਧੰਦਾ ਪ੍ਰਚੱਲਤ ਹੈ। ਇਹ ਐਲਾਬਾਮਾ ਦੇ ਰੇਲਵੇ ਦਾ ਆਖ਼ਰੀ ਸਟੇਸ਼ਨ ਹੈ। ਦੇਸ਼ ਦੇ ਬਹੁਤ ਵਧੀਆ ਹਵਾਈ ਅੱਡਿਆਂ ਵਿਚੋਂ ਇਹ ਇਕ ਹੈ। ਇਸ ਤੋਂ ਇਲਾਵਾ ਇਹ ਬੰਦਰਗਾਹ ਵੀ ਹੈ ਜਿਥੋਂ ਇਸਪਾਤ ਦਾ ਨਿਰਯਾਤ ਕੀਤਾ ਜਾਂਦਾ ਹੈ।

ਆਬਾਦੀ—8,447 (1970)

30° 46' ਉ. ਵਿਥ.; 88° 05' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 830; ਐਨ. ਅਮੇ. 6 : 455

**ਚਿਕਾਕੋਲ** : ਆਂਧਰਾ ਪ੍ਰਦੇਸ਼ ਦੇ ਵਿਸ਼ਾਖਾਪਟਨਮ ਜ਼ਿਲ੍ਹੇ ਵਿਚ ਨਾਗਾਵਾਲ ਨਦੀ ਦੇ ਮੁਹਾਣੇ ਉਪਰ ਵਸਿਆ ਹੋਇਆ ਇਕ ਨਗਰ ਹੈ ਅਤੇ ਬੰਗਾਲ ਦੀ ਖਾੜੀ ਉਪਰ ਇਕ ਚੰਗੀ ਬੰਦਰਗਾਹ ਹੈ। ਇਹ ਵਿਜੈਨਗਰ ਤੋਂ 56 ਕਿ. ਮੀ. ਪੂਰਬ-ਉੱਤਰ-ਪੂਰਬ ਵਿਚ ਵਾਕਿਆ ਹੈ। ਪ੍ਰਾਚੀਨ ਕਾਲ ਵਿਚ ਇਥੋਂ ਦੀ ਮਲਮਲ ਬਹੁਤ ਪ੍ਰਸਿੱਧ ਸੀ ਅਤੇ ਅੱਜ ਵੀ ਇਥੋਂ ਦੀ ਹੱਥ ਦੀ ਬਣੀ ਮਲਮਲ ਕਾਫ਼ੀ ਮਸ਼ਹੂਰ ਹੈ। ਇਥੇ ਸਮੁੰਦਰੀ ਜਹਾਜ਼ਾਂ ਲਈ ਮੋਟੇ ਰੱਸੇ ਵੀ ਬਣਾਏ ਜਾਂਦੇ ਹਨ।

18° 17' ਉ. ਵਿਥ.; 83° 55' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 211

**ਚਿਕਾਪੀ** : ਦੱਖਣੀ ਕੇਂਦਰੀ ਮੈਸਾਚੂਸੈਟਸ (ਸ.ਰ.ਅ.) ਰਾਜ ਵਿਚ ਹੈਂਪਡਨ ਕਾਊਂਟੀ ਦਾ ਸ਼ਹਿਰ ਹੈ ਜਿਹੜਾ ਸਪਰਿੰਗਫ਼ੀਲਡ ਤੋਂ 5 ਕਿ. ਮੀ. ਉੱਤਰ ਵੱਲ ਚਿਕਾਪੀ ਅਤੇ ਕਨੈਟੀਕਟ ਦਰਿਆਵਾਂ ਦੇ ਸੰਗਮ ਉਤੇ ਵਾਕਿਆ ਹੈ। ਇਸ ਸ਼ਹਿਰ ਦੀ ਸਥਾਪਨਾ 1634 ਵਿਚ ਹੈਨਰੀ ਚੈਪਿਨ ਨੇ ਕੀਤੀ ਸੀ। ਸੰਨ 1884 ਵਿਚ ਇਹ ਸ਼ਹਿਰ ਬਾਕਾਇਦਾ ਨਿਗਮਿਤ ਕੀਤਾ ਗਿਆ ਅਤੇ ਪਿਛੋਂ 1890 ਵਿਚ ਪੂਰਨ ਸ਼ਹਿਰ ਬਣ ਗਿਆ। ਇਹ ਸ਼ਹਿਰ ਅਮਰੀਕਾ ਵਿਚ ਕਾਂਸੀ ਦੇ ਕੰਮ ਲਈ ਕਾਫ਼ੀ ਮਸ਼ਹੂਰ ਰਿਹਾ। ਸ਼ਹਿਰ ਦਾ ਸਨੱਅਤੀ ਵਿਕਾਸ 1825 ਵਿਚ ਚਿਕਾਪੀ ਦਰਿਆ ਉੱਤੇ ਬੰਨ੍ਹ ਬਣਾ ਕੇ ਬਿਜਲੀ ਪੈਦਾ ਕਰਨ ਨਾਲ ਅਤੇ ਸੂਤੀ ਕੱਪੜੇ ਦੀਆਂ ਮਿੱਲਾਂ ਲਗਾਉਣ ਨਾਲ ਸ਼ੁਰੂ ਹੋਇਆ। ਅੱਜਕਲ੍ਹ ਇਥੇ ਰਬੜ ਅਤੇ ਰਬੜ ਦੀਆਂ ਚੀਜ਼ਾਂ, ਟਾਇਰ, ਖੇਡਾਂ ਦਾ ਸਾਮਾਨ, ਟੈਲੀਵਿਯਨ ਸੈੱਟ, ਪਲਾਸਟਿਕ ਦੀਆਂ ਚੀਜ਼ਾਂ, ਬੰਦੂਕਾਂ ਅਤੇ ਕੱਪੜਾ ਬਣਾਉਣ ਦੇ ਕਾਰਖ਼ਾਨੇ ਹਨ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚੋਂ ਕਾਲਜ ਆਫ਼ ਅਵਰ ਲੇਡੀ ਆਫ਼ ਦੀ ਐਲਮਸ (1928) ਅਤੇ ਫ਼ਾਰਮੇਸੀ ਕਾਲਜ ਹਨ। ਇਸ ਦੇ ਨੇੜੇ ਹੀ ਵੈਸਟੋਵਰ ਵਿਖੇ ਸੰਯੁਕਤ ਰਾਜ ਅਮਰੀਕਾ ਦੀ ਹਵਾਈ ਫ਼ੌਜ ਦਾ ਅੱਡਾ ਹੈ।

ਆਬਾਦੀ—66,676 (1970)

42° 10' ਉ. ਵਿਥ.; 72° 36' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 831; ਕੋਲ. ਐਨ. 4 : 670

**ਚਿਕਿਤਸਕੀ ਖੋਜ** : ਇਹ ਚਿਕਿਤਸਕ ਅਤੇ ਜਨ ਸਿਹਤ ਵਿਹਾਰ ਵਿਚ ਚਿਕਿਤਸਕੀ, ਜੀਵ-ਵਿਗਿਆਨਕ ਅਤੇ ਵਿਹਾਰ ਸਬੰਧੀ ਆਉਂਦੀਆਂ ਔਕੜਾਂ ਦੀ ਮੌਲਿਕ ਜਾਂਚ-ਪੜਤਾਲ ਹੈ। ਇਸ ਦੇ ਤੱਤ ਅਤੇ ਸੰਗਠਨ ਬਹੁਤ ਹੀ ਵਿਸ਼ਾਲ ਅਤੇ ਪੇਚੀਦਾ ਹਨ। ਹਰ ਸਾਲ ਲਗਭਗ 5,000 ਰਸਾਲਿਆਂ ਵਿਚ ਕਰੀਬ 180,000 ਖੋਜ ਰਪੋਟਾਂ ਛਪਦੀਆਂ ਹਨ ਅਤੇ ਤਕਰੀਬਨ 10,000 ਪੁਸਤਕਾਂ ਚਿਕਿਤਸਕ ਵਿਸ਼ਿਆਂ ਤੇ ਪ੍ਰਕਾਸ਼ਿਤ ਹੁੰਦੀਆਂ ਹਨ। ਬਹੁਤ ਸਾਰੇ ਖੋਜੀ ਅਕਾਦਮਿਕ, ਲੋਕ-ਹਿਤ, ਉਦਯੋਗਕ ਅਤੇ ਸਰਕਾਰੀ ਅਦਾਰਿਆਂ ਦੁਆਰਾ ਇਸ ਕੰਮ ਵਿਚ ਜੁਟੇ ਹੋਏ ਹਨ।

**ਇਤਿਹਾਸ**—ਚਿਕਿਤਸਕੀ ਖੋਜ ਚਿਕਿਤਸਕ ਵਿਹਾਰ ਜਿੰਨੀ ਹੀ ਪੁਰਾਣੀ ਹੈ। ਆਮ ਤੌਰ ਤੇ ਕਿਸੇ ਵੀ ਬੀਮਾਰੀ ਦੇ ਦੋ ਕੇਸ ਇਕੋ ਜਿਹੇ ਨਹੀਂ ਹੁੰਦੇ, ਅਤੇ ਡਾਕਟਰ ਨੂੰ ਮਰੀਜ਼ ਦੀ ਬੀਮਾਰੀ ਸਬੰਧੀ ਜਿਵੇਂ ਜਿਵੇਂ ਤੱਥ ਨਜ਼ਰ ਆਉਂਦੇ ਹਨ ਉਵੇਂ ਹੀ ਮਰੀਜ਼ ਦਾ ਇਲਾਜ ਅਤੇ ਜਾਂਚ-ਪੜਤਾਲ ਵੀ ਬਦਲਣੀ ਪੈਂਦੀ ਹੈ ਅਤੇ ਇਸ ਤਰ੍ਹਾਂ ਇਹ ਨਵੀਂ ਖੋਜ ਤੇ ਤਰੀਕੇ ਲੱਭਣ ਦੇ ਕੰਮ ਨੂੰ ਤੇਜ਼ ਕਰਦੇ ਹਨ। ਪੁਰਾਣੇ ਤਰੀਕੇ ਭਾਵੇਂ ਘੱਟ ਸਿਸਟੇਮੈਟਿਕ ਸਨ ਪਰ ਫਿਰ ਵੀ ਇਨ੍ਹਾਂ ਦੁਆਰਾ ਚਿਕਿਤਸਾ ਦੀ ਜਾਣਕਾਰੀ ਇਕੱਠੀ ਹੁੰਦੀ ਰਹੀ ਹੈ। ਅਠਾਰ੍ਹਵੀਂ ਸਦੀ ਤੋਂ ਪਹਿਲਾਂ ਚਿਕਿਤਸਕ ਖੋਜ ਪ੍ਰਯੋਗਾਤਮਕ ਨਹੀਂ ਸੀ ਸਗੋਂ ਇਹ ਜ਼ਿਆਦਾ ਵਰਣਨਾਤਮਕ ਸੀ। ਪੰਜਵੀਂ ਤੋਂ ਚੌਥੀ ਈ. ਪੂ. ਵਿਚ ਹਿਪੋਕਰੇਟੀਸ ਨੇ ਮਹਾਂਮਾਰੀਆਂ, ਬੁਖ਼ਾਰਾਂ, ਮਿਰਗੀ, ਹੱਡੀ ਟੁੱਟਣ ਅਤੇ ਆਮ ਸਿਹਤ ਸਬੰਧੀ ਬਹੁਤ ਕੁਝ ਲਿਖਿਆ ਹੈ। ਗਿਆਰ੍ਹਵੀਂ ਸਦੀ ਵਿਚ ਐਵੀਸੈਨਾ ਜੋ ਅਰਬ ਦਾ ਇਕ ਪ੍ਰਸਿੱਧ ਚਿਕਿਤਸਕ ਸੀ, ਉਸ ਨੇ ਆਪਣੇ ਸਮੇਂ ਤੱਕ ਦੇ ਚਿਕਿਤਸਕ ਗਿਆਨ ਨੂੰ ਇਕ ਕਿਤਾਬ ਦੇ ਰੂਪ ਵਿਚ ਇਕੱਠਾ ਕੀਤਾ ਜੋ ਬਾਅਦ ਵਿਚ ਏਸ਼ੀਆ ਅਤੇ ਯੂਰਪ ਵਿਚ ਕਈ ਸਦੀਆਂ ਤੱਕ ਬਹੁਤ ਅਸਰਦਾਇਕ ਸਿੱਧ ਹੋਈ। ਬੈਸਲ ਵਿਚ 1543 ਵਿਚ ਐਂਦਰੀਅਸ ਵੈਸੇਲੀਅਸ ਨੇ ਸਰੀਰ-ਰਚਨਾ-ਵਿਗਿਆਨ ਸਬੰਧੀ ਇਕ ਮਾਅਰਕੇ ਦੀ ਕਿਤਾਬ (De human Corporis fabrica) ਅਤੇ ਖੁਲਾਸਾ ਤਿਆਰ ਕੀਤਾ ਜੋ ਅਜ ਵੀ ਇਕ ਸਰਵੋਤਮ ਰਚਨਾ ਮੰਨੀ ਜਾਂਦੀ ਹੈ। ਐਂਟਲ ਫ਼ਾਨ ਲਿਊਵੇਨਹਾਕ ਦੁਆਰਾ ਖ਼ੁਰਦਬੀਨ ਦੀ ਕਾਢ ਵੀ ਇਕ ਮੀਲ-ਪੱਥਰ ਸੀ ਜਿਸ ਨਾਲ ਬੈਕਟੀਰੀਆ ਵਰਗੇ ਸੂਖਮ ਜੀਵ ਦੇਖੇ ਜਾ ਸਕਦੇ ਸਨ। ਸੰਨ 1796 ਵਿਚ ਐਡਵਾਰਡ ਜੈਨਰ ਨੇ ਇਕ ਛੋਟੇ ਜਿਹੇ ਲੜਕੇ ਨੂੰ ਚੇਚਕ ਤੋਂ ਸੁਰੱਖਿਅਤ ਰੱਖਣ ਲਈ ਗਊ-ਚੇਚਕ (Cow-pox) ਦਾ ਟੀਕਾ ਲਗਾਇਆ। ਉਨ੍ਹੀਵੀਂ ਸਦੇ ਦੇ ਚਿਕਿਤਸਕੀ ਖੋਜ ਕੰਮ ਵਿਚ ਥ਼ੀਓਡੋਰ ਸ਼ਵਾਨ ਦਾ ਸੈੱਲ ਸਿਧਾਂਤ, ਵਿਲੀਅਮ ਅਰਟਾਨ (1846) ਦਾ ਈਥਰ ਦੀ ਵਰਤੋਂ ਨਾਲ ਬੇਹੋਸ਼ੀ ਲਿਆਉਣ ਦਾ ਕੰਮ, ਚਾਰਲਸ ਡਾਰਵਿਨ ਦਾ 'ਦੀ ਆਰਿਜਨ ਆਫ਼ ਸਪੀਸ਼ੀਜ਼' (1859) ਅਤੇ ਆਸਟ੍ਰੀਅਨ ਭਿਕਸ਼ੂ ਗਰੈਗਰ ਜੋਹਾਨਨ ਮੈਂਡਲ (1865) ਦਾ ਅਨੁਬੰਸਕ ਵਿਗਿਆਨ ਸਬੰਧੀ ਕੰਮ ਸ਼ਾਮਲ ਹਨ। ਇਸ ਦੇ ਨਾਲ ਹੀ ਲੂਈ ਪਾਸਚਰ ਨੇ ਪਾਸਚਰੀਕਰਨ ਤਰੀਕੇ ਦੀ ਖੋਜ ਕੀਤੀ ਅਤੇ ਇਸ ਦੁਆਰਾ ਹਲਕਾਅ ਦੇ ਰੋਗ ਦੇ ਰੋਕਥਾਮ ਲਈ ਟੀਕੇ ਵੀ ਲੱਭੇ ਗਏ। ਰਾਬਰਟ ਕਾਕ ਨੇ ਬੈਕਟੀਰੀਅੱਲੋਜੀ ਨੂੰ ਇਕ ਪੂਰਨ ਵਿਗਿਆਨ ਬਣਾ ਦਿੱਤਾ। ਇਸ ਨੇ ਐਂਥਰੈਕਸ ਬੈਸੀਲਸ (ਤਪਦਿਕ) ਅਤੇ ਹੈਜ਼ਾ ਫੈਲਾਉਣ ਵਾਲੇ ਸੂਖ਼ਮ ਜੀਵ ਵੱਖਰੇ ਕੀਤੇ। ਇਕ ਹੋਰ ਜਰਮਨ ਵਿਗਿਆਨੀ ਨੇ ਹੈਮੇਟਾਲੋਜੀ ਅਤੇ ਇਮਿਊਨਿਟੀ ਸਿਧਾਂਤ (1897) ਆਦਿ ਵਿਕਸਿਤ ਕੀਤੇ। ਵਿਲਹੈਲਮ ਕਾਨਰਡ ਰੈਂਟਜਨ ਦੁਆਰਾ (1895) ਐਕਸ-ਰੇ ਦੀ ਖੋਜ ਅਤੇ ਕਿਊਰੀਜ਼ ਦੇ ਰੇਡੀਅਮ ਦੀ ਖੋਜ (1898) ਨਾਲ ਇਸੇ ਹੀ ਸਮੇਂ ਰੇਡੀਅੱਲੋਜੀ ਦੀ ਨੀਂਹ ਰੱਖੀ ਗਈ। ਸੰਨ 1900 ਵਿਚ ਵਿਆਨਾ ਦੇ ਪੈਥਾਲੋਜਿਸਟ ਕਾਰਲ ਲੈਂਡਸਟੀਨਰ ਦੁਆਰਾ, ਖ਼ੂਨ ਦੇ ਗਰੁੱਪਾਂ ਦੀ ਖੋਜ ਕੀਤੀ ਗਈ ਜਿਸ ਨਾਲ ਮਰੀਜ਼ ਨੂੰ ਖ਼ੂਨ ਚੜ੍ਹਾਉਣ ਦਾ ਕੰਮ ਬੜਾ ਦਰੁਸਤ ਹੋ ਗਿਆ। ਸੰਨ 1906 ਵਿਚ ਗਲੈਂਡ ਹੱਪਕਿਨਜ਼ ਨੇ, ਵਿਕਾਸ ਕਰਨ ਵਾਲੇ ਪਦਾਰਥਾਂ, ਵਿਟਾਮਿਨ ਦੀ ਖੋਜ ਕੀਤੀ। ਛੂਤ ਵਾਲੀਆਂ ਬੀਮਾਰੀਆਂ ਦੀ ਰੋਕਥਾਮ (1935) ਵਿਚ ਸਲਫ਼ਾ

ਦਵਾਈਆਂ ਦੇ ਆ ਜਾਣ ਨਾਲ ਚਿਕਿਤਸਾ ਦਾ ਕੰਮ ਬਹੁਤ ਤੇਜ਼ ਹੋ ਗਿਆ।

**ਚਿਕਿਤਸਕੀ ਖੋਜ ਦਾ ਸੰਗਠਨ**–ਚਿਕਿਤਸਕੀ ਖੋਜ ਸੰਸਥਾਵਾਂ, ਕਿਸੇ ਖ਼ਾਸ ਬੀਮਾਰੀ ਜਾਂ ਸਬੰਧਤ ਸਿਹਤ ਅੰਕੜਾਂ ਦੀ ਪੜਤਾਲ ਕਰਨ ਲਈ ਸੰਗਠਤ ਕੀਤੀਆਂ ਜਾਂਦੀਆਂ ਹਨ। ਬੀਮਾਰੀ ਨਿਰਧਾਰਤ ਖੋਜ ਸੰਸਥਾਵਾਂ ਦੀਆਂ ਮੁਢਲੀਆਂ ਉਦਾਹਰਣਾਂ ਵਿਚ ਹੈਨਰੀ ਲਿਪਸ ਦੁਆਰਾ ਤਪਦਿਕ ਦੀ ਖੋਜ ਲਈ (1903) ਸਥਾਪਿਤ ਕੀਤੀ ਸੰਸਥਾ ਅਤੇ ਸੰਯੁਕਤ ਰਾਜ ਅਮਰੀਕਾ ਦੀ ਨੈਸ਼ਨਲ ਕੈਂਸਰ ਸੰਸਥਾ (1937) ਸ਼ਾਮਲ ਹਨ।

**ਭਾਰਤ ਵਿਚ ਚਿਕਿਤਸਾ ਦੀ ਖੋਜ**–ਭਾਰਤ ਵਿਚ ਚਿਕਿਤਸਾ ਸਬੰਧੀ ਖੋਜ ਦਾ ਕੰਮ 19ਵੀਂ ਸਦੀ ਦੇ ਦੂਸਰੇ ਹਿੱਸੇ ਵਿਚ, ਮਲੇਰੀਆ ਅਤੇ ਹੈਜ਼ਾ ਰੋਕਣ ਲਈ ਸ਼ੁਰੂ ਹੋਇਆ। ਬੰਬਈ ਵਿਖੇ 1899 ਵਿਚ ਪਲੇਗ ਖੋਜ ਸੰਸਥਾ ਬਣਾਈ ਗਈ ਜਿਸ ਦਾ ਨਾਂ ਫਿਰ 'ਹੈਫਕਿਨ ਰਿਸਰਚ ਇੰਸਟੀਚਿਊਟ' ਰੱਖਿਆ ਗਿਆ। ਸੰਨ 1900 ਵਿਚ ਕਸੌਲੀ ਵਿਖੇ ਚੇਚਕ ਦੇ ਟੀਕੇ ਲਈ ਲਿੰਫ਼ ਬਣਾਉਣ ਅਤੇ ਜੀਵਾਣੂਆਂ ਸਬੰਧੀ ਖੋਜ ਕਰਨ ਲਈ 'ਪੈਸਚਰ ਇੰਸਟੀਚਿਊਟ' ਦੀ ਸਥਾਪਨਾ ਕੀਤੀ ਗਈ ਜਿਸ ਦਾ ਨਾਂ ਅੱਜਕਲ੍ਹ ਸੈਂਟਰਲ ਰਿਸਰਚ ਇੰਸਟੀਚਿਊਟ ਹੈ। ਸੰਨ 1911 ਵਿਚ ਇੰਡੀਅਨ ਰਿਸਰਚ ਫੰਡ ਐਸੋਸੀਏਸ਼ਨ ਨੇ ਜਨਮ ਲਿਆ। ਦੇਸ਼ ਆਜ਼ਾਦ ਹੋਣ ਤੋਂ ਬਾਅਦ ਭਾਰਤ ਸਰਕਾਰ ਨੇ ਇਸ ਦੀ ਮਹੱਤਤਾ ਨੂੰ ਸਮਝਦੇ ਹੋਏ ਇਸ ਦੀ ਉੱਨਤੀ ਵੱਲ ਧਿਆਨ ਦਿਤਾ ਅਤੇ 'ਇੰਡੀਅਨ ਰਿਸਰਚ ਐਸੋਸੀਏਸ਼ਨ' ਨੂੰ ਇੰਡੀਅਨ ਕੌਂਸਲ ਆਫ਼ ਮੈਡੀਕਲ ਰਿਸਰਚ (I. C. M. R.) ਦੇ ਰੂਪ ਵਿਚ ਮੁੜ ਸੁਰਜੀਤ ਕੀਤਾ। ਸੰਨ 1948 ਵਿਚ ਮੈਡੀਕਲ ਕਾਲਜਾਂ ਵਿਚ ਦਵਾਈਆਂ ਬਾਰੇ ਖੋਜ ਨੂੰ ਵਿਸ਼ੇਸ਼ ਰੂਪ ਵਿਚ ਉਤਸ਼ਾਹ ਦੇਣ ਲਈ ਇਕ 'ਫਾਰਮੇਕਾੱਲੋਜੀ ਐਡਵਾਈਜ਼ਰੀ ਕਮੇਟੀ' ਬਣਾਈ ਗਈ। ਦੇਸ਼ ਵਿਚ ਵਿਸ਼ਾਣੂਆਂ ਦੁਆਰਾ ਪੈਦਾ ਹੋਣ ਵਾਲੇ ਰੋਗਾਂ ਬਾਰੇ ਖੋਜ ਦੀ ਜ਼ਰੂਰਤ ਮਹਿਸੂਸ ਹੋਣ ਤੇ 1951-52 ਵਿਚ 'ਵਾਇਰਸ ਡਿਜ਼ੀਜ਼ਿਜ਼ ਐਡਵਾਇਜ਼ਰੀ ਕਮੇਟੀ' ਨਿਯੁਕਤ ਕੀਤੀ ਗਈ। ਦੂਜੀ ਪੰਜ ਸਾਲਾ ਯੋਜਨਾ ਵਿਚ ਆਈ. ਸੀ. ਐੱਮ. ਆਰ. ਨੇ ਛੂਤ ਵਾਲੇ ਰੋਗਾਂ ਅਤੇ ਉਨ੍ਹਾਂ ਦੀ ਰੋਕਥਾਮ ਦੇ ਉਪਾਵਾਂ ਦੀ ਖੋਜ ਨੂੰ ਬਹੁਤ ਮਹੱਤਵਪੂਰਨ ਸਥਾਨ ਦਿੱਤਾ। ਦੋ ਉਪ ਸੰਮਤੀਆਂ ਬਣਾਈਆਂ ਗਈਆਂ, ਇਕ ਰੋਗਾਂ ਦੀ ਰੋਕਥਾਮ ਦੇ ਉਪਾਵਾਂ ਦੀ ਖੋਜ ਲਈ ਅਤੇ ਦੂਸਰੀ ਵਾਤਾਵਰਨਕ ਸਿਹਤ-ਵਿਗਿਆਨ ਦੇ ਅਧਿਐਨ ਲਈ। ਮਲੇਰੀਆ ਅਤੇ ਫਾਈਲੇਰੀਆ ਦੀ ਖੋਜ ਲਈ ਇਕ ਕਮੇਟੀ ਬਣਾਈ ਗਈ ਜਿਸ ਨੂੰ 'ਮਲੇਰੀਆ ਐਂਡ ਐਥ੍ਰੋਪਾਇਡ ਡਿਜ਼ੀਜ਼ਿਜ਼ ਸਬ ਕਮੇਟੀ' ਕਹਿੰਦੇ ਹਨ। ਮਾਨਸਿਕ ਸਿਹਤ ਬਾਰੇ ਅਧਿਐਨ ਲਈ ਇਕ 'ਮੈਂਟਲ ਹੈਲਥ ਸਬ ਕਮੇਟੀ' ਅਤੇ ਦੰਦਾਂ ਦੇ ਰੋਗਾਂ ਦੀ ਖੋਜ ਲਈ 'ਡੈਂਟਲ ਹੈਲਥ ਸਬ ਕਮੇਟੀ' ਬਣਾਈ ਗਈ। ਪਹਿਲੀ ਪੰਜ ਸਾਲਾ ਯੋਜਨਾ ਵਿਚ ਜਿਥੇ ਸਰਕਾਰ ਨੇ ਇਸ ਕੰਮ ਲਈ 12 ਲੱਖ ਰੁਪਏ ਖ਼ਰਚ ਕੀਤੇ, ਉਥੇ ਦੂਜੀ ਪੰਜ ਸਾਲਾ ਯੋਜਨਾ ਵਿਚ 312 ਲੱਖ ਰੁਪਏ ਖ਼ਰਚ ਕੀਤੇ ਗਏ।

ਇਸ ਸਮੇਂ ਇੰਡੀਅਨ ਮੈਡੀਕਲ ਰਿਸਰਚ ਕੌਂਸਲ ਦੀਆਂ 12 ਸਲਾਹਕਾਰ ਕਮੇਟੀਆਂ ਅਤੇ 13 ਉਪ-ਕਮੇਟੀਆਂ ਹਨ। ਇਸ ਤੋਂ ਇਲਾਵਾ ਖ਼ਾਸ ਵਿਸ਼ਿਆਂ ਤੇ ਕੰਮ ਕਰਨ ਵਾਲੇ ਕੁਝ ਸੰਗਠਨ ਵੀ ਹਨ। ਸਲਾਹਕਾਰ ਕਮੇਟੀਆਂ ਹੇਠ ਲਿਖੇ ਵਿਸ਼ਿਆਂ ਸਬੰਧੀ ਹਨ :–

**ਰੋਗ ਸਬੰਧੀ ਖੋਜ**–ਛੂਤ ਦੇ ਰੋਗ, ਦੰਦਾਂ ਸਬੰਧੀ ਬੱਚਿਆਂ ਦੀ ਸਿਹਤ, ਮਾਨਸਿਕ ਸਿਹਤ ਸਰੀਰ-ਕਿਰਿਆ ਅਤੇ ਦਵਾਈਆਂ, ਵਿਕਿਰਿਤੀ ਵਿਗਿਆਨ, ਮਨੁੱਖੀ ਪ੍ਰਜਣਨ ਕਿਰਿਆ ਅਤੇ ਵਿਸ਼ਾਣੂ ਯੁਕਤ ਰੋਗ ਆਦਿ ਵਿਸ਼ਿਆਂ ਦੇ ਅਧਿਐਨ ਲਈ ਉਪ ਕਮੇਟੀਆ ਵੀ ਨਿਯੁਕਤ ਕੀਤੀਆਂ ਗਈਆਂ ਹਨ। ਇਨ੍ਹਾਂ ਦਾ ਕੰਮ ਦਿਲ ਅਤੇ ਲਹੂ ਗੇੜ ਸਬੰਧੀ ਖੋਜ, ਜਿਗਰ-ਰੋਗ ਚਿਕਿਤਸਾ, ਹੈਜ਼ਾ, ਕੋੜ੍ਹ, ਮਲੇਰੀਆ ਅਤੇ ਐਥ੍ਰੋਪਾਇਡਾਂ ਦੇ ਹੋਰ ਰੋਗ, ਤਪਦਿਕ, ਲਿੰਗੀ ਰੋਗ, ਬੁਧੀ ਨੂੰ ਮਾਪਣ ਦੇ ਤਰੀਕੇ, ਪੋਸ਼ਣ-ਸਰਵੇਖਣ, ਭਾਰਤੀ ਜਨਤਾ ਦੀ ਸਰੀਰਕ ਪ੍ਰਮਾਣਿਕ ਪੱਧਰ ਅਤੇ ਮੈਡੀਕਲ ਕਾਲਜਾਂ ਵਿਚ ਹੋਈ ਚਿਕਿਤਸਾ ਅਤੇ ਸਰੀਰ-ਕਿਰਿਆ ਸਬੰਧੀ ਖੋਜ ਦੇ ਅੰਕੜੇ ਇਕੱਠੇ ਕਰਨਾ ਹੈ।

ਤੀਸਰੀ ਪੰਜ ਸਾਲਾ ਯੋਜਨਾ ਵਿਚ ਛੂਤ ਤੇ ਰੋਗਾਂ ਬਾਰੇ ਖੋਜ ਨੂੰ ਬਹੁਤ ਮਹੱਤਵ ਦਿਤਾ ਗਿਆ। ਬੱਚਿਆਂ ਦੇ ਦਸਤਾਂ ਵੱਲ ਵੀ ਵਿਸ਼ੇਸ਼ ਧਿਆਨ ਦਿਤਾ ਗਿਆ ਕਿਉਂਕਿ ਇਸ ਰੋਗ ਨੂੰ ਬੱਚਿਆਂ ਦੀ ਕਮਜ਼ੋਰੀ ਅਤੇ ਮੌਤ ਦਾ ਵਿਸ਼ੇਸ਼ ਕਾਰਨ ਮੰਨਿਆ ਜਾਂਦਾ ਹੈ। ਦੂਜਾ ਮਹੱਤਵ ਪੂਰਨ ਕੰਮ ਦੇਸੀ ਦਵਾਈਆਂ ਅਤੇ ਚਿਕਿਤਸਾ ਸਬੰਧੀ ਖੋਜ ਹੈ। ਭਾਰਤ ਵਿਚ ਅਜਿਹੇ ਅੱਠ ਕੇਂਦਰਾਂ ਵਿਚੋਂ ਸੱਤ ਇਹ ਕੰਮ ਕਰਨ ਵਿਚ ਲੱਗੇ ਹੋਏ ਹਨ। ਹਰੇਕ ਨੂੰ ਦਵਾਈਆਂ ਦਾ ਕੋਈ ਖ਼ਾਸ ਗਰੁੱਪ ਖੋਜ ਲਈ ਦਿਤਾ ਗਿਆ ਹੈ। ਇਸ ਤੋਂ ਇਲਾਵਾ ਪੈਥਾੱਲੋਜੀ ਅਤੇ ਜੀਵ-ਵਿਗਿਆਨ ਦੇ ਇੰਸਟੀਚਿਊਟ ਬਣਾਉਣਾ ਵੀ ਇਸ ਯੋਜਨਾ ਵਿਚ ਸ਼ਾਮਲ ਸੀ।

ਚੌਥੀ ਪੰਜ ਸਾਲਾ ਯੋਜਨਾ (1969, 74) ਵਿਚ 343,91 ਕਰੋੜ ਰੁਪਏ ਸਿਹਤ ਯੋਜਨਾਵਾਂ ਅਤੇ ਕੰਮਾਂ ਲਈ ਵਰਤੇ ਗਏ। ਉਨ੍ਹਾਂ ਵਿਚੋਂ 78.74 ਕਰੋੜ ਰੁਪਏ ਚਿਕਿਤਸੀ ਵਿੱਦਿਆ ਅਤੇ ਖੋਜ ਲਈ ਵਰਤੇ ਗਏ। ਚੌਥੀ ਪੰਜ ਸਾਲਾ ਯੋਜਨਾ ਦੇ ਖ਼ਤਮ ਹੋਣ ਤੱਕ 100 ਮੈਡੀਕਲ ਕਾਲਜ, 15 ਦੰਦਾਂ ਦੇ ਹਸਪਤਾਲ, ਅਤੇ 11 ਹੋਰ ਸੰਸਥਾਵਾਂ ਕੰਮ ਕਰ ਰਹੀਆਂ ਸਨ। ਇਸ ਪੰਜ ਸਾਲਾ ਯੋਜਨਾ ਵਿਚ ਕੈਂਸਰ ਦੀਆਂ ਬੀਮਾਰੀਆਂ ਸਬੰਧੀ ਖੋਜ ਹੇਠ ਲਿਖੀਆਂ ਸੰਸਥਾਵਾਂ ਵਿਚ ਕੀਤੀ ਜਾ ਰਹੀ ਸੀ–ਰਿਸਰਚ ਇੰਸਟੀਚਿਊਟ, ਅਹਿਮਦਾਬਾਦ; ਐੱਸ. ਐੱਨ. ਮੈਡੀਕਲ ਕਾਲਜ, ਆਗਰਾ; ਕੈਂਸਰ ਰਿਸਰਚ ਇੰਸਟੀਚਿਊਟ, ਬੰਬਈ; ਚਿਤਰੰਜਨ ਕੈਂਸਰ ਹਸਪਤਾਲ, ਕਲਕੱਤਾ; ਚਿਤਰੰਜਨ ਕੈਂਸਰ ਰਿਸਰਚ ਸੈਂਟਰ, ਕਲੱਕਤਾ; ਕੈਂਸਰ ਵਿੰਗ, ਐੱਸ. ਸੀ. ਬੀ. ਮੈਡੀਕਲ ਕਾਲਜ, ਕਟਕ; ਕੈਂਸਰ ਹਸਪਤਾਲ ਐਂਡ ਰੇਡੀਅਮ ਇੰਸਟੀਚਿਊਟ, ਹੈਦਰਾਬਾਦ; ਇੰਸਟੀਚਿਊਟ ਆਫ਼ ਰੇਡੀਆੱਲੋਜੀ ਐਂਡ ਕੈਂਸਰ, ਮਦਰਾਸ; ਇੰਟਰ-ਨੈਸ਼ਨਲ ਕੈਂਸਰ ਸੈਂਟਰ, ਪਟਨਾ ਅਤੇ ਕੈਂਸਰ ਇੰਸਟੀਚਿਊਟ, ਤ੍ਰਿਵੈਂਦਰਮ। ਇੰਡੀਅਨ ਕੌਂਸਲ ਆਫ਼ ਮੈਡੀਕਲ ਰਿਸਰਚ ਨੇ ਕਈ ਸੰਸਥਾਵਾਂ ਵਿਚ ਖੋਜ-ਸਕੀਮਾਂ ਸ਼ੁਰੂ ਕੀਤੀਆਂ ਹਨ ਜਿਥੇ ਮੂੰਹ, ਬੱਚੇਦਾਨੀ ਅਤੇ ਛਾਤੀ ਦੇ ਕੈਂਸਰ ਬਾਰੇ ਖੋਜ ਹੋਵੇਗੀ।

ਪੰਜਵੀਂ ਪੰਜ ਸਾਲਾ ਯੋਜਨਾ ਵਿਚ ਚਿਕਿਤਸਕੀ–ਵਿੱਦਿਆ ਅਤੇ ਖੋਜ ਲਈ 1975-76 ਵਿਚ 11.97 ਕਰੋੜ, 1976-77 ਵਿਚ 16.63 ਕਰੋੜ; 1977-78 ਵਿਚ 22.72 ਕਰੋੜ ਅਤੇ 1978-79 ਵਿਚ 37.48 ਕਰੋੜ ਰੁਪਏ ਖ਼ਰਚ ਕੀਤੇ ਗਏ। ਭਾਰਤ ਵਿਚ ਚਿਕਿਤਸਕੀ ਖੋਜ ਲਈ ਆਈ. ਸੀ. ਐੱਮ. ਆਰ ਦੀਆਂ 9 ਸਥਾਈ ਸੰਸਥਾਵਾਂ ਅਤੇ ਕੇਂਦਰ ਹਨ ਜਿਵੇਂ ਨੈਸ਼ਨਲ ਇੰਸਟੀਚਿਊਟ ਆਫ਼ ਨਿਊਟਰੀਸ਼ਨ, ਹੈਦਰਾਬਾਦ ; ਨੈਸ਼ਨਲ ਇੰਸਟੀਚਿਊਟ ਆਫ਼ ਵਾਇਰੋੱਲੋਜੀ ਪੂਨਾ; ਟਿਊਬਰਕਿਊਲੋਸਿਸ ਕੀਮੋਥੈਰਿਪੀ ਸੈਂਟਰ, ਮਦਰਾਸ; ਕੋਲਰਾ ਰਿਸਰਚ ਸੈਂਟਰ, ਕਲਕੱਤਾ; ਇੰਡੀਅਨ ਰਿਜਿਸਟਰੀ ਆਫ਼ ਪੈਥਾਲੋਜੀ, ਨਵੀਂ ਦਿਲੀ; ਨੈਸ਼ਨਲ ਇੰਸਟੀਚਿਊਟ ਆਫ਼ ਆਕੂਪੇਸ਼ਨਲ ਹੈਲਥ, ਐਹਮਦਾਬਾਦ; ਦੀ ਇੰਸਟੀਚਿਊਟ ਫ਼ਾਰ ਰਿਸਰਚ ਇਨ ਰੀਪ੍ਰੋਡਕਸ਼ਨ, ਬੰਬਈ; ਦੀ ਸੈਂਟਰਲ ਜਾਲਮਾ ਇੰਸਟੀਚਿਊਟ ਫ਼ਾਰ ਲੈਪਰੋਜ਼ੀ, ਆਗਰਾ ਅਤੇ ਬਲੱਡ ਗਰੁੱਪ ਰੈਫਰੈਂਸ ਸੈਂਟਰ ਬੰਬਈ। ਚਿਕਿਤਸੀ ਵਿਗਿਆਨ ਦੀਆਂ ਬਹੁਤ ਸਾਰੀਆਂ ਸ਼ਾਖ਼ਾਵਾਂ ਵਿਚ ਖੋਜ ਕਰਨ ਲਈ ਦੋ ਸਥਾਈ ਸੰਸਥਾਵਾਂ ਹਨ, ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼, ਨਵੀਂ ਦਿੱਲੀ ਅਤੇ ਪੋਸਟ ਗਰੈਜੂਏਟ ਇੰਸਟੀਚਿਊਟ ਆਫ਼ ਮੈਡੀਕਲ ਐਜੂਕੇਸ਼ਨ

ਐਂਡ ਰਿਸਰਚ, ਚੰਡੀਗੜ੍ਹ। ਇਕ ਹੋਰ ਸੰਸਥਾ, ਆਲ ਇੰਡੀਆ ਇੰਸਟੀਚਿਊਟ ਆਫ਼ ਸਪੀਚ ਐਂਡ ਹੀਅਰਿੰਗ, ਮੈਸੂਰ, ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਅਧੀਨ 1965 ਤੋਂ ਕੰਮ ਕਰ ਰਹੀ ਹੈ।

ਕੇਂਦਰੀ ਸਰਕਾਰ ਨੇ ਦੇਸੀ ਚਿਕਿਤਸਾ ਪ੍ਰਣਾਲੀਆਂ ਦੀ ਉੱਨਤੀ ਲਈ ਵੀ ਕਈ ਕਮੇਟੀਆਂ ਨਿਯੁਕਤ ਕੀਤੀਆਂ ਹਨ ਜਿਨ੍ਹਾਂ ਵਿਚੋਂ ਮੁੱਖ ਕਰਨਲ ਰਾਮ ਨਾਥ ਚੋਪੜਾ ਕਮੇਟੀ (1948), ਡਾ. ਸੀ. ਜੀ. ਪੰਡਿਤ ਕਮੇਟੀ (1952), ਸ਼੍ਰੀ ਡੀ. ਦਵੇ ਕਮੇਟੀ (1955) ਅਤੇ ਡਾ. ਉਡੱਪਾ ਕਮੇਟੀ (1958) ਹਨ। ਯੂਨਾਨੀ ਅਤੇ ਹੋਮਿਓਪੈਥਿਕ ਚਿਕਿਤਸਾ ਪ੍ਰਣਾਲੀਆਂ ਨੂੰ ਵੀ ਸਰਕਾਰ ਵੱਲੋਂ ਬਹੁਤ ਉਤਸ਼ਾਹ ਮਿਲਿਆ ਹੈ। ਇਕ ਕੇਂਦਰੀ ਕੌਂਸਲ ਭਾਰਤੀ ਚਿਕਿਤਸਕ ਅਤੇ ਹੋਮਿਓਪੈਥੀ ਬਾਰੇ ਖੋਜ ਕਰਨ ਲਈ ਸੰਨ 1969 ਵਿਚ ਸਥਾਪਿਤ ਕੀਤੀ ਗਈ। ਇਸ ਕੌਂਸਲ ਅਧੀਨ 15 ਖੋਜ ਸੰਸਥਾਵਾਂ ਅਤੇ 120 ਖੋਜ ਯੂਨਿਟਾਂ ਹਨ ਜੋ ਬਹੁ-ਖੇਤਰੀ ਖੋਜ ਦਾ ਕੰਮ ਕਰ ਰਹੀਆਂ ਹਨ। ਲਦਾਖ਼ ਵਿਖੇ ਇਕ ਖੋਜ ਯੂਨਿਟ 'ਏਮਚੀ ਸਿਸਟਮ ਆਫ਼ ਮੈਡੀਸਨ' ਬਾਰੇ ਖੋਜ ਕਰਨ ਲਈ ਸਥਾਪਿਤ ਕੀਤਾ ਗਿਆ ਹੈ।

**ਸੰਯੁਕਤ ਰਾਜ ਅਮਰੀਕਾ ਵਿਚ ਚਿਕਿਤਸਕੀ ਖੋਜ**—ਉਨ੍ਹੀਵੀਂ ਸਦੀ ਦੇ ਅੰਤ ਤੱਕ ਸੰਯੁਕਤ ਰਾਜ ਅਮਰੀਕਾ ਵਿਚ ਚਿਕਿਤਸਕੀ ਖੋਜ ਬਹੁਤ ਟਾਂਵੀ ਟਾਂਵੀ ਅਤੇ ਮਾਲੀ ਸਹਾਇਤਾ ਵੀ ਹਲਕੀ ਸੀ। ਬਹੁਤ ਸਾਰੇ ਚਿਕਿਤਸਕ ਵਿੱਦਿਆ ਲੈਣ ਲਈ ਬਾਹਰਲੇ ਦੇਸ਼ਾਂ ਵਿਚ ਚਲੇ ਗਏ ਅਤੇ ਬਹੁਤ ਸਾਰੇ ਵਿਗਿਆਨਕਾਂ ਨੇ ਆਪਣੀ ਸੂਝ-ਬੂਝ ਇਲਾਜ ਅਤੇ ਬਚਾਅ ਲਈ ਲਗਾ ਦਿੱਤੀ। ਮੁਢਲੀ ਖੋਜ ਵਿਚ ਬਾਸਟਨ ਵਿਚ ਮੈਡੀਕਲ ਸੋਸਾਇਟੀ ਦੀ ਸਥਾਪਨਾ (1735), ਅਮਰੀਕਨ ਫ਼ਿਲਾਸਫ਼ੀਕਲ ਸੋਸਾਇਟੀ (1773), ਫ਼ਿਲਾਡੈਲਫ਼ੀਆ ਹਸਪਤਾਲ (1778) ਆਦਿ ਹਨ। ਖ਼ਾਨਾ-ਜੰਗੀ ਤੋਂ ਬਾਅਦ 1862 ਵਿਚ ਆਰਮੀ ਮੈਡੀਕਲ ਮਿਊਜ਼ੀਅਮ ਦੀ ਸਥਾਪਨਾ ਹੋਈ। ਇਸ ਤੋਂ ਅੱਠ ਸਾਲ ਬਾਅਦ 'ਦੀ ਮੈਡੀਕਲ ਐਂਡ ਸਰਜੀਕਲ ਹਿਸਟਰੀ ਆਫ਼ ਦੀ ਰੀਬੈਲੀਅਨ' ਪੂਰੀ ਕੀਤੀ ਗਈ। ਜਾਨ ਸਾ ਬਿਲਿੰਗਜ਼, ਵਾਲਟਰ ਰੀਡ ਅਤੇ ਕੇਮਜ਼ ਕੈਰੋਲ ਆਦਿ ਦੀਆਂ ਪ੍ਰਸਿੱਧ ਖੋਜਾਂ ਨਾਲ ਇਕ ਮਿਊਜ਼ੀਅਮ ਅੱਜ 'ਆਰਮਡ ਫੋਰਸਿਜ਼ ਇੰਸਟੀਚਿਊਟ ਆਫ਼ ਪੈਥਾਲੋਜੀ' ਵਿਚ ਬਦਲ ਚੁੱਕਾ ਹੈ। ਸੰਯੁਕਤ ਰਾਜ ਅਮਰੀਕਾ ਦੀ ਜਨ ਸਿਹਤ ਸੇਵਾ 1887 ਤੋਂ ਖੋਜ ਕਰ ਰਹੀ ਹੈ। ਇਸ ਦੇ ਨਿਰਦੇਸ਼ਕ ਜੌਸਫ਼ ਜੇ. ਕਿਨਿਊਨ ਨੇ ਅਮਰੀਕਾ ਵਿਚ ਆਉਣ ਵਾਲੇ ਬਦੇਸ਼ੀ ਨਾਗਰਿਕਾਂ ਵਿਚ ਹੈਜ਼ੇ ਦੇ ਆਰਗੇਨਿਜ਼ਮ ਦਾ ਪਤਾ ਲਗਾਇਆ। ਇਸ ਮੁਢਲੀ ਲੈਬਾਟਰੀ ਨੂੰ ਵਾਸ਼ਿੰਗਟਨ ਡੀ. ਸੀ ਵਿਖੇ ਬਦਲ ਦਿੱਤਾ ਗਿਆ ਜਿਸ ਦਾ ਨਾਂ ਅੱਜਕਲ੍ਹ ਨੈਸ਼ਨਲ ਇੰਸਟੀਚਿਊਟ ਆਫ਼ ਹੈਲਥ ਹੈ। ਇਹ ਦੁਨੀਆ ਦਾ ਚਿਕਿਤਸਾ ਵਿਗਿਆਨ ਦਾ ਸਭ ਤੋਂ ਵੱਡਾ ਕੇਂਦਰ ਹੈ।

ਗ਼ੈਰ-ਸਰਕਾਰੀ ਅਦਾਰਿਆਂ ਦੀ ਮਦਦ ਨਾਲ ਸਿਹਤ ਸਬੰਧੀ ਖੋਜ ਦਾ ਕੰਮ 1893 ਵਿਚ ਜਾਹਨਜ਼ ਹਾਪਕਿਨ ਮੈਡੀਕਲ ਸਕੂਲ ਦੇ ਸਥਾਪਿਤ ਹੋਣ ਨਾਲ ਸ਼ੁਰੂ ਹੋਇਆ। ਸੰਨ 1901 ਵਿਚ ਰਾਕਫੈਲਰ ਇੰਸਟੀਚਿਊਟ ਆਫ਼ ਮੈਡੀਕਲ ਰਿਸਰਚ ਅਤੇ 1902 ਵਿਚ ਕਾਰਨੇਗੀ ਇੰਸਟੀਚਿਊਸ਼ਨ ਆਫ਼ ਵਾਸ਼ਿੰਗਟਨ ਹੋਂਦ ਵਿਚ ਆਏ।

ਸਿਹਤ ਸੇਵਾਵਾਂ ਦੀ ਖੋਜ ਦਾ ਕੰਮ 1904 ਵਿਚ ਨੈਸ਼ਨਲ ਟਿਊਬਰਕਿਊਲੋਸਿਸ ਐਸੋਸੀਏਸ਼ਨ ਦੀ ਸਥਾਪਨਾ ਨਾਲ ਸ਼ੁਰੂ ਹੋਇਆ। ਇਸ ਕੰਮ ਦੀਆਂ ਹੋਰਨਾਂ ਉਦਾਹਰਣਾਂ ਵਿਚ ਨੈਸ਼ਨਲ ਫ਼ਾਊਂਡੇਸ਼ਨ, ਅਮਰੀਕਨ ਕੈਂਸਰ ਸੋਸਾਇਟੀ ਅਤੇ ਅਮਰੀਕਨ ਹਰਟ ਐਸੋਸੀਏਸ਼ਨ ਪ੍ਰਮੁੱਖ ਹਨ।

ਸੰਨ 1946 ਵਿਚ ਚਿਕਿਤਸਕੀ ਖੋਜ ਲਈ ਸੰਯੁਕਤ ਰਾਜ ਅਮਰੀਕਾ ਦਾ ਕੁੱਲ ਖ਼ਰਚ 75,000,000 ਡਾਲਰ ਸੀ ਜੋ 1960ਵੇਂ ਦਹਾਕੇ ਦੇ ਅੱਧ ਵਿਚ 7 ਗੁਣਾਂ ਵਧ ਚੁੱਕਾ ਸੀ। ਇਸ ਕੰਮ ਲਈ ਸਰਕਾਰੀ ਮਦਦ ਵੀ ਕਾਫ਼ੀ ਸੀ ਜਿਸ ਦਾ ਬਹੁਤ ਸਾਰਾ ਹਿੱਸਾ ਇਸ ਦੇਸ਼ ਦੀਆਂ ਆਪਣੀਆਂ ਪ੍ਰਯੋਗਸ਼ਾਲਾਵਾਂ ਵਿਚ ਖ਼ਰਚ ਕਰ ਦਿੱਤਾ ਜਾਂਦਾ ਹੈ। ਸਰਕਾਰੀ ਤੌਰ ਤੇ ਪ੍ਰਮੁੱਖ ਦੇਣ ਹੈਲਥ ਸਰਵਿੱਸ, ਡਿਪਾਰਟਮੈਂਟ ਆਫ਼ ਡਿਫੈਂਸ, ਐਟਾਮਿਕ ਐਨੱਰਜੀ ਕਮਿਸ਼ਨ, ਵੈਟਰਨਜ਼ ਐਡਮਿਨਿਸਟ੍ਰੇਸ਼ਨ ਅਤੇ ਨੈਸ਼ਨਲ ਸਾਇੰਸ ਫਾਊਂਡੇਸ਼ਨ ਆਦਿ ਹਨ। ਨੈਸ਼ਨਲ ਇੰਸਟੀਚਿਊਟ ਆਫ਼ ਹੈਲਥ ਦੀਆਂ 9 ਸੰਸਥਾਵਾਂ ਘਾਤਕ ਅਤੇ ਨਕਾਰਾ ਕਰ ਦੇਣ ਵਾਲੀਆਂ ਬੀਮਾਰੀਆਂ ਸਬੰਧੀ ਖੋਜ ਕਰ ਰਹੀਆਂ ਹਨ।

**ਇੰਗਲੈਂਡ ਵਿਚ ਚਿਕਿਤਸਕੀ ਖੋਜ**—ਇੰਗਲੈਂਡ ਵਿਚ ਚਿਕਿਤਸਕੀ ਖੋਜ, ਯੂਨੀਵਰਸਿਟੀਆਂ ਦੇ ਕਈ ਵਿਭਾਗਾਂ ਅਤੇ ਮੈਡੀਕਲ ਸਕੂਲਾਂ ਵਿਚ ਕੀਤੀ ਜਾਂਦੀ ਹੈ। ਇਸ ਕੰਮ ਲਈ ਯੂਨੀਵਰਸਿਟੀ ਗਰਾਂਟਸ ਕਮੇਟੀ ਅਤੇ ਸਿਹਤ ਵਿਭਾਗ ਮਾਲੀ ਸਹਾਇਤਾ ਦਿੰਦੇ ਹਨ। ਕਈ ਹੋਰ ਸਰਕਾਰੀ ਵਿਭਾਗ ਜਿਵੇਂ ਲੇਬਰ, ਪੈਨਸ਼ਨ, ਐਟਾਮਿਕ ਐਨੱਰਜੀ ਅਥਾਰਟੀ ਆਦਿ ਵੀ ਚਿਕਿਤਸਕੀ ਖੋਜ ਵਿਚ ਆਪਣਾ ਯੋਗ ਹਿੱਸਾ ਪਾਉਂਦੇ ਹਨ। ਇੰਗਲੈਂਡ ਦੇ ਪ੍ਰਾਈਵੇਟ ਅਦਾਰੇ ਵੀ ਚਿਕਿਤਕਸੀ ਖੋਜ ਵਿੱਚ ਮਹੱਤਵ ਪੂਰਨ ਯੋਗਦਾਨ ਪਾਉਂਦੇ ਹਨ ਉਦਾਹਰਣ ਵਜੋਂ ਬ੍ਰਿਟਿਸ਼ ਐਮਪਾਇਰ ਕੈਂਸਰ ਕੈਂਪੇਨ, ਦੀ ਇੰਮਪੀਰੀਅਲ ਕੈਂਸਰ ਰਿਸਰਚ ਫ਼ੰਡ, 'ਦੀ ਨੈਸ਼ਨਲ ਫੰਡ ਫਾਰ ਰਿਸਰਚ ਇਨ ਟੂ ਪੋਲੀਓਮਲਾਈਟਿਸ ਐਂਡ ਅਦਰੇ ਕਰਿਪਲਿੰਗ ਡਿਜ਼ੀਜ਼ਿਜ਼', 'ਦੀ ਨਫ਼ੀਲਡ ਫਾਊਂਡੇਸ਼ਨ' ਦੀ ਵੈਲਕਮ ਟ੍ਰਸਟ ਅਤੇਂ ਦੀ ਬ੍ਰਿਟਿਸ਼ ਹਰਟ ਫਾਊਂਡੇਸ਼ਨ ਪਾ ਰਹੇ ਹਨ।

**ਬਰਤਾਨਵੀ ਕਾਮਨਵੈਲਥ ਵਿਚ ਚਿਕਿਤਸਕੀ ਖੋਜ**—ਆਸਟ੍ਰੇਲੀਆ ਵਿਚ ਨੈਸ਼ਨਲ ਹੈਲਥ ਐਂਡ ਮੈਡੀਕਲ ਰਿਸਰਚ ਕੌਂਸਲ ਹਰੇਕ ਸਾਲ ਯੂਨੀਵਰਸਿਟੀਆਂ ਅਤੇ ਹੋਰ ਸੰਸਥਾਵਾਂ ਨੂੰ ਖੋਜ ਵਾਸਤੇ ਗਰਾਂਟਾਂ ਦਿੰਦੀ ਹੈ। 'ਦੀ ਵਾਲਟਰ ਐਂਡ ਐਲਿਜ਼ਾ ਹਾਲ ਇੰਸਟੀਚਿਊਟ ਫ਼ਾਰ ਮੈਡੀਕਲ ਰਿਸਰਚ, ਮੈਲਬੋਰਨ ਯੂਨੀਵਰਸਿਟੀ ਇਨਫਲੂਐਂਜ਼ਾ ਦੀ ਖੋਜ ਬਾਰੇ ਕਾਫ਼ੀ ਕੰਮ ਕਰ ਰਹੀ ਹੈ। ਸਿਡਨੀ ਦਾ 'ਸਕੂਲ ਆਫ਼ ਪਬਲਿਕ ਹੈਲਥ' ਫਿਲਰੀਏਸਿਸ ਦੀ ਚਮੜੀ ਦੇ ਰੋਗਾਂ ਬਾਰੇ ਖੋਜ ਕਰਨ ਲਈ ਜ਼ਿੰਮੇਵਾਰ ਹੈ। ਇਸੇ ਤਰ੍ਹਾਂ ਹੀ ਕੁਈਨਜ਼ਲੈਂਡ ਇੰਸਟੀਚਿਊਟ, ਕੁਈਨਜ਼ਲੈਂਡ ਯੂਨੀਵਰਸਿਟੀ ਅਤੇ ਐਡੇਲੇਡ ਯੂਨੀਵਰਸਿਟੀਆਂ ਵੀ ਖੋਜ ਵਿਚ ਮਦਦ ਕਰ ਰਹੀਆਂ ਹਨ। ਨਿਊਜ਼ੀਲੈਂਡ ਵਿਚ ਵੀ ਖੋਜ ਦਾ ਕੰਮ ਮੈਡੀਕਲ ਸਕੂਲਾਂ ਰਾਹੀਂ ਕੀਤਾ ਜਾ ਰਿਹਾ ਹੈ। ਕੈਨੇਡਾ ਦੇ ਦੋ ਵੱਡੇ ਅਦਾਰੇ ਨੈਸ਼ਨਲ ਹੈਲਥ ਰਿਸਰਚ ਗਰਾਂਟ ਪ੍ਰੋਗਰਾਮ ਅਤੇ ਨੈਸ਼ਨਲ ਰਿਸਰਚ ਕੌਂਸਲ ਖੋਜ ਲਈ ਜ਼ਿੰਮੇਵਾਰ ਹਨ। ਮਲੇਸ਼ੀਆ ਵਿਚ ਮੈਡੀਕਲ ਰਿਸਰਚ ਦੀ ਸੰਸਥਾ ਜੋ ਕੁਆਲਾਲੰਪੁਰ ਵਿਚ ਹੈ, ਰਿਕੇਸੀਅਲ ਇੰਨਫ਼ੈਕਸ਼ਨਾਂ ਤੇ ਕੰਮ ਕਰ ਰਹੀ ਹੈ। ਘਾਨਾ, ਨਾਈਜੀਰੀਆ, ਰੋਡੇਸ਼ੀਆ ਆਦਿ ਵਿਚ ਪਾਈਆਂ ਜਾਣ ਵਾਲੀਆਂ ਬੀਮਾਰੀਆਂ ਦੇ ਸਬੰਧ ਵਿਚ ਉਥੇ ਖੋਜ ਦਾ ਕੰਮ ਨਿਰੰਤਰ ਚੱਲ ਰਿਹਾ ਹੈ।

**ਯੂਰਪ ਵਿਚ ਚਿਕਿਤਸੀ ਖੋਜ**—ਦੂਜੀ ਸੰਸਾਰ-ਜੰਗ ਤੋਂ ਬਾਅਦ ਯੂਰਪ ਵਿਚ ਚਿਕਿਤਸਕੀ ਖੋਜ ਦਾ ਕੰਮ ਯੂਨੀਵਰਸਿਟੀ ਪ੍ਰਯੋਗਸ਼ਾਲਾਵਾਂ ਅਤੇ ਯੂਨੀਵਰਸਿਟੀ ਹਸਪਤਾਲਾਂ ਵਿਚ ਕੀਤਾ ਜਾਂਦਾ ਰਿਹਾ ਹੈ। ਪੈਰਿਸ ਵਿਚ ਮਾਈਕ੍ਰੋਆਰਗੇਨਿਜ਼ਮਾਂ ਦੇ ਅਧਿਐਨ ਲਈ ਪੈਸਰਚ ਇੰਸਟੀਚਿਊਟ ਹੈ। ਯੂਰਪੀਅਨ ਯੂਨੀਵਰਸਿਟੀਆਂ ਵਿਚ ਖੋਜ ਦਾ ਕੰਮ ਸਰਕਾਰੀ ਮਦਦ ਨਾਲ ਹੀ ਹੁੰਦਾ ਹੈ ਪਰ ਕੁਝ ਗ਼ੈਰ ਸਰਕਾਰੀ ਅਦਾਰੇ ਵੀ ਖੋਜ ਦੇ ਕੰਮ ਵਿਚ ਮਹੱਤਵਪੂਰਨ ਹਿੱਸਾ ਪਾ ਰਹੇ ਹਨ।

ਰੂਸ ਵਿਚ ਚਿਕਿਤਸਕੀ ਖੋਜ ਦਾ ਸੰਗਠਨ ਕੁਝ ਵੱਖਰਾ ਹੀ ਹੈ। ਮੈਡੀਕਲ ਸਕੂਲ, ਮੁੱਖ ਤੌਰ ਤੇ ਡਾਕਟਰਾਂ ਦੀ ਟ੍ਰੇਨਿੰਗ ਤੇ ਹੀ ਜ਼ੋਰ ਦਿੰਦੇ

ਹਨ। ਚਿਕਿਤਸਕੀ ਖੋਜ ਦਾ ਨਿਰਦੇਸ਼ਨ ਜ਼ਿਆਦਾਤਰ ਸੈਂਟਰਲ ਅਕੈਡਮੀ ਆਫ਼ ਮੈਡੀਕਲ ਸਾਇੰਸਿਜ਼, ਮਾਸਕੋ ਦੁਆਰਾ ਕੀਤਾ ਜਾਂਦਾ ਹੈ। ਕਰੀਬ 40 ਰਿਸਰਚ ਸੰਸਥਾਵਾਂ ਇਸ ਅਕੈਡਮੀ ਅਧੀਨ ਕੰਮ ਕਰ ਰਹੀਆਂ ਹਨ। ਇਸੇ ਤਰ੍ਹਾਂ ਦਾ ਹੀ ਖੋਜ ਸੰਗਠਨ, ਪੋਲੈਂਡ ਚੈਕੋਸਲੋਵਾਕੀਆ, ਹੰਗਰੀ, ਰੁਮਾਨੀਆਂ ਅਤੇ ਯੂਗੋਸਲਾਵੀਆ ਵਿਚ ਵੀ ਹੈ।

ਹ. ਪੁ.—ਐਨ. ਬ੍ਰਿ. 15 : 77; ਹਿੰ. ਵਿ. ਕੋ. 4 : 215

**ਚਿਕਿਤਸਾ** : ਕਿਸੇ ਵੀ ਬੀਮਾਰੀ ਤੋਂ ਛੁਟਕਾਰਾ ਪਾਉਣ ਲਈ ਜੋ ਇਲਾਜ ਕੀਤਾ ਜਾਂਦਾ ਹੈ, ਉਸ ਨੂੰ ਚਿਕਿਤਸਾ ਕਹਿੰਦੇ ਹਨ। ਵਿਆਪਕ ਅਰਥਾਂ ਵਿਚ ਉਹ ਸਾਰੇ ਇਲਾਜ ਚਿਕਿਤਸਾ ਅਧੀਨ ਆ ਜਾਂਦੇ ਹਨ, ਜਿਨ੍ਹਾਂ ਰਾਹੀਂ ਬੀਮਾਰੀਆਂ ਤੋਂ ਛੁਟਕਾਰਾ ਪਾ ਕੇ ਸਿਹਤ ਦੀ ਰੱਖਿਆ ਕੀਤੀ ਜਾਂਦੀ ਹੈ। ਭਾਰਤ ਵਿਚ ਇਸ ਵੇਲੇ ਚਿਕਿਤਸਾ ਦੀਆਂ ਚਾਰ ਪ੍ਰਣਾਲੀਆਂ ਪ੍ਰਚੱਲਤ ਹਨ—ਐਲੋਪੈਥਿਕ, ਹੋਮਿਓਪੈਥਿਕ, ਆਯੁਰਵੈਦਿਕ ਅਤੇ ਯੂਨਾਨੀ।

ਅੰਗਰੇਜ਼ਾਂ ਦੇ ਭਾਰਤ ਵਿਚ ਆਉਣ ਨਾਲ ਇਥੇ ਐਲੋਪੈਥਿਕ ਪ੍ਰਣਾਲੀ ਹੋਂਦ ਵਿਚ ਆਈ ਅਤੇ ਵਿਕਸਿਤ ਹੋਈ। ਅੱਜਕਲ੍ਹ ਵੀ ਭਾਰਤ ਵਿਚ ਇਸ ਪ੍ਰਣਾਲੀ ਨੂੰ ਮਾਨਤਾ ਮਿਲੀ ਹੋਈ ਹੈ ਅਤੇ ਇਸਦੇ ਅਧਿਐਨ ਅਤੇ ਖੋਜ ਲਈ ਅਨੇਕਾਂ ਕਾਲਜ ਅਤੇ ਖੋਜ ਸੰਸਥਾਵਾਂ ਚੱਲ ਰਹੀਆਂ ਹਨ। ਇਸ ਪ੍ਰਣਾਲੀ ਨਾਲ ਇਲਾਜ ਕਰਨ ਲਈ ਕਈ ਹਸਪਤਾਲ ਖੁਲ੍ਹੇ ਹੋਏ ਹਨ।

ਅੰਗਰੇਜ਼ਾਂ ਦੇ ਰਾਜ-ਕਾਲ ਦੌਰਾਨ ਹੀ ਹੋਮਿਓਪੈਥਿਕ ਪ੍ਰਣਾਲੀ ਇਸ ਦੇਸ਼ ਵਿਚ ਆ ਗਈ ਸੀ ਅਤੇ ਸਰਕਾਰੀ ਉਤਸ਼ਾਹ ਨਾ ਮਿਲਣ ਦੇ ਬਾਵਜੂਦ ਵੀ ਇਹ ਵਧੀ-ਫੁੱਲੀ। ਇਸਦੇ ਅਧਿਐਨ ਲਈ ਵੀ ਅੱਜ ਸਾਰੇ ਦੇਸ਼ ਵਿਚ ਅਨੇਕਾਂ ਹੋਮਿਓਪੈਥਿਕ ਸੰਸਥਾਵਾਂ ਸਥਾਪਿਤ ਹੋ ਚੁੱਕੀਆਂ ਹਨ। ਹੁਣ ਇਸ ਪ੍ਰਣਾਲੀ ਨੂੰ ਸਰਕਾਰ ਵੱਲੋਂ ਵੀ ਮਾਨਤਾ ਮਿਲ ਚੁੱਕੀ ਹੈ (ਵਿਸਤਾਰ ਲਈ ਵੇਖੋ ਹੋਮਿਓਪੈਥੀ)।

ਆਯੁਰਵੈਦਿਕ ਪ੍ਰਣਾਲੀ ਭਾਰਤ ਦੀ ਪ੍ਰਾਚੀਨ ਪ੍ਰਣਾਲੀ ਹੈ। ਕਿਸੇ ਸਮੇਂ ਇਹ ਬਹੁਤ ਉੱਨਤ ਚਿਕਿਤਸਾ ਪ੍ਰਣਾਲੀ ਸੀ ਪਰ ਅਨੇਕਾਂ ਸਦੀਆਂ ਤੋਂ ਮੁਸਲਮਾਨੀ ਅਤੇ ਬਰਤਾਨਵੀ ਰਾਜ ਸਮੇਂ ਇਸ ਨੂੰ ਉਤਸ਼ਾਹ ਨਾ ਮਿਲਣ ਕਰਕੇ ਇਸ ਦੀ ਉੱਨਤੀ ਰੁਕ ਗਈ ਅਤੇ ਇਹ ਪ੍ਰਣਾਲੀ ਬਹੁਤ ਪੱਛੜ ਗਈ; ਫਿਰ ਵੀ ਇਸ ਦੀ ਜੜ੍ਹ ਬਹੁਤ ਡੂੰਘੀ ਹੈ। ਦੇਸ਼ ਦੇ ਆਜ਼ਾਦ ਹੋਣ ਤੋਂ ਬਾਅਦ ਇਸ ਦੇ ਅਧਿਐਨ ਅਤੇ ਖੋਜ ਵੱਲ ਕਾਫ਼ੀ ਧਿਆਨ ਦਿੱਤਾ ਜਾ ਰਿਹਾ ਹੈ। ਸੰਨ 1979 ਦੇ ਅੰਤ ਤੱਕ ਭਾਰਤ ਵਿਚ 80 ਆਯੁਰਵੈਦਿਕ ਡਿਗਰੀ ਕਾਲਜ ਸਨ। ਸੰਨ 1976 ਵਿਚ ਆਯੁਰਵੈਦਿਕ ਦਾ ਇਕ ਨੈਸ਼ਨਲ ਇੰਸਟੀਚਿਊਟ ਵੀ ਸਥਾਪਿਤ ਕੀਤਾ।

ਯੂਨਾਨੀ ਪ੍ਰਣਾਲੀ ਮੁਸਲਮਾਨੀ ਰਾਜ ਸਮੇਂ ਭਾਰਤ ਵਿਚ ਆਈ ਤੇ ਵਧੀ-ਫੁੱਲੀ ਪ੍ਰੰਤੂ ਬਰਤਾਨਵੀ ਰਾਜ ਸਮੇਂ ਇਸ ਨੂੰ ਉਕਾ ਹੀ ਉਤਸ਼ਾਹ ਨਾ ਮਿਲਿਆ ਅਤੇ ਇਹ ਠੰਢੀ ਪੈ ਗਈ। ਅੱਜਕਲ੍ਹ 15 ਦੇ ਕਰੀਬ ਸੰਸਥਾਵਾਂ ਵਿਚ ਇਸ ਦਾ ਅਧਿਐਨ ਚੱਲ ਰਿਹਾ ਹੈ।

**ਚਿਕਿਤਸਾ ਸ਼ਾਸਤਰ** : ਇਹ ਰੋਗ ਤੋਂ ਮੁਕਤੀ ਦਿਵਾਉਣ ਦਾ ਇਕ ਤਰੀਕਾ ਅਤੇ ਚਿਕਿਤਸਾ-ਵਿਗਿਆਨ ਦੀ ਇਕ ਮਹੱਤਵਪੂਰਨ ਸ਼ਾਖ਼ਾ ਹੈ। ਪ੍ਰਾਚੀਨ ਚਿਕਿਤਸਕਾਂ ਦਾ ਕਥਨ ਹੈ, "ਚਿਕਿਤਸਕ ਚਿਕਿਤਸਾ ਕਰਦਾ ਹੈ ਅਤੇ ਕੁਦਰਤ ਰੋਗ ਦੂਰ ਕਰਦੀ ਹੈ।" ਹਰ ਵਿਅਕਤੀ ਵਿਚ ਰੋਗਾਂ ਪ੍ਰਤਿ ਕੁਝ ਨਾ ਕੁਝ ਪ੍ਰਤਿਰੋਧਕ ਸ਼ਕਤੀ ਹੁੰਦੀ ਹੈ, ਜਿਸ ਕਰਕੇ ਦਵਾਈ ਨਾ ਮਿਲਣ ਤੇ ਵੀ ਅਨੇਕਾਂ ਰੋਗੀ ਠੀਕ ਹੋ ਜਾਂਦੇ ਹਨ।

ਪ੍ਰਾਚੀਨ ਕਾਲ ਵਿਚ ਮਨੁੱਖ ਸੂਰਜ ਦੀ ਰੌਸ਼ਨੀ, ਸ਼ੁੱਧ ਹਵਾ, ਪਾਣੀ, ਅੱਗ, ਮਿੱਟੀ, ਖਣਿਜ, ਪੌਦਿਆਂ ਦੀਆਂ ਜੜ੍ਹਾਂ, ਪੱਤੇ ਆਦਿ ਚੀਜ਼ਾਂ ਦੇ ਅਨੁਭਵ ਦੇ ਆਧਾਰ ਤੇ ਇਲਾਜ ਕਰਦਾ ਸੀ ਪਰ ਇਨ੍ਹਾਂ ਦੇ ਗੁਣ ਉਸ ਨੂੰ ਪਤਾ ਨਹੀਂ ਸਨ। ਇਸੇ ਤਰ੍ਹਾਂ ਰੋਗਾਂ ਬਾਰੇ ਜਾਣਕਾਰੀ ਨਾ ਹੋਣ ਕਰਕੇ ਉਹ ਉਨ੍ਹਾਂ ਦੇ ਉਤਪੰਨ ਹੋਣ ਦਾ ਕਾਰਨ ਦੇਵੀ-ਦੇਵਤਿਆਂ ਦੀ ਕ੍ਰੋਪੀ ਸਮਝਦੇ ਸਨ ਅਤੇ ਉਨ੍ਹਾਂ ਨੂੰ ਖੁਸ਼ ਕਰਨ ਲਈ ਜਾਦੂ-ਟੂਣੇ ਕਰਦੇ ਸਨ। ਜਿਉਂ ਜਿਉਂ ਲੋਕਾਂ ਨੂੰ ਰੋਗਾਂ ਬਾਰੇ ਜਾਣਕਾਰੀ ਹਾਸਲ ਹੁੰਦੀ ਗਈ, ਦੇਵੀ-ਚਿਕਿਤਸਾ ਦੀ ਥਾਂ ਅਨੁਭਵਿਕ ਚਿਕਿਤਸਾ ਦਾ ਜ਼ੋਰ ਵਧਦਾ ਗਿਆ। 20ਵੀਂ ਸਦੀ ਤੱਕ ਚਿਕਿਤਸਾ ਬਹੁਤ ਜ਼ਿਆਦਾ ਵਿਕਸਿਤ ਹੋ ਚੁੱਕੀ ਸੀ ਅਤੇ ਅੱਜ ਇਸ ਦੀਆਂ ਅਨੇਕਾਂ ਸ਼ਾਖ਼ਾਵਾਂ ਬਣ ਗਈਆਂ ਹਨ। ਇਨ੍ਹਾਂ ਵਿਚੋਂ ਕੁਝ ਪ੍ਰਸਿੱਧ ਹੇਠ ਲਿਖੀਆਂ ਹਨ :—

**ਰੋਗ ਨਿਵਾਰਕ ਚਿਕਿਤਸਾ**—ਇਸ ਵਿਚ ਸਫ਼ਾਈ, ਗੰਦੇ ਪਾਣੀ ਦਾ ਨਿਕਾਸ, ਮੱਖੀ, ਮੱਛਰ ਅਤੇ ਹੋਰ ਰੋਗ ਫ਼ੈਲਾਉਣ ਵਾਲੇ ਕੀਟਾਂ ਦਾ ਨਾਸ ਕਰਨਾ, ਰੋਗੀਆਂ ਨੂੰ ਵੱਖਰਾਂ ਰੱਖਣਾ, ਹੈਜ਼ਾ ਵਰਗੇ ਰੋਗਾਂ ਲਈ ਟੀਕੇ ਲਗਾਉਣਾ, ਗਰਭਵਤੀ ਇਸਤਰੀਆਂ ਅਤੇ ਬੱਚਿਆਂ ਲਈ ਕਲੀਨਿਕਾਂ ਦੀ ਸਥਾਪਨਾ, ਬੱਚਿਆਂ ਲਈ ਦੁੱਧ ਵੰਡਣਾ ਆਦਿ ਸ਼ਾਮਲ ਹਨ।

**ਮਨੋ-ਚਿਕਿਤਸਾ**—ਮਾਨਸਿਕ ਵਿਗਾੜਾਂ ਕਰਕੇ ਪੈਦਾ ਹੋਏ ਸਰੀਰਕ ਰੋਗਾਂ ਦੇ ਇਲਾਜ ਲਈ ਹੁੰਦੀ ਹੈ। ਇਸ ਇਲਾਜ ਲਈ ਪ੍ਰਮਾਤਮਾ ਅਤੇ ਪੂਜਾ-ਪਾਠ ਵਿਚ ਵਿਸ਼ਵਾਸ ਰੱਖਣਾ, ਗਾਉਣ, ਵਜਾਉਣ, ਮਨੋਰੰਜਨ ਆਦਿ ਮਨ ਨੂੰ ਖ਼ੁਸ਼ੀ ਦੇਣ ਵਾਲੇ ਉਪਾਅ ਕਰਨੇ ਸ਼ਾਮਲ ਹਨ।

ਦਵਾਈ ਚਿਕਿਤਸਾ ਵਿਚ ਵੱਖ ਵੱਖ ਦਵਾਈਆਂ ਦਾ ਇਸਤੇਮਾਲ ਆਉਂਦਾ ਹੈ। ਅਨੇਕਾਂ ਰੋਗ ਜਿਵੇਂ ਸ਼ੱਕਰ-ਰੋਗ, ਸਰੀਰਕ ਕਮਜ਼ੋਰੀ, ਦਿਲ ਦੀਆਂ ਬੀਮਾਰੀਆਂ ਆਦਿ ਆਹਾਰ ਨਾਲ ਸਬੰਧਤ ਹਨ। ਖਾਣ-ਪੀਣ ਤੇ ਕੰਟਰੋਲ ਰੱਖਣ ਨਾਲ ਇਨ੍ਹਾਂ ਤੋਂ ਛੁਟਕਾਰਾ ਮਿਲ ਸਕਦਾ ਹੈ ਤੇ ਇਹ ਚਿਕਿਤਸਾ ਆਹਾਰ-ਚਿਕਿਤਸਾ ਕਹਾਉਂਦੀ ਹੈ।

ਰਸਾਇਣਿਕ ਚਿਕਿਤਸਾ ਵਿਚ ਅਜਿਹੇ ਰਸਾਇਣਿਕ ਤਰਲਾਂ ਨਾਲ ਇਲਾਜ ਸ਼ਾਮਲ ਹੈ ਜਿਹੜੇ ਮਨੁੱਖ ਲਈ ਤਾਂ ਜ਼ਹਿਰੀਲੇ ਨਹੀਂ ਹੁੰਦੇ ਪ੍ਰੰਤੂ ਰੋਗਾਣੂਆਂ ਲਈ ਘਾਤਕ ਹੁੰਦੇ ਹਨ।

ਐਂਡੋਕ੍ਰਾਈਨ ਜਾਂ ਅੰਦਰ-ਰਿਸਾਵੀ ਚਿਕਿਤਸਾ ਵਿਚ ਅੰਦਰ ਰਿਸਾਵੀ ਵਿਧੀਆਂ ਦੁਆਰਾਂ ਰੋਗਾਂ ਦਾ ਨਿਵਾਰਣ ਕੀਤਾ ਜਾਂਦਾ ਹੈ।

ਮਾਲਸ਼, ਅੰਗਾਂ ਦੀ ਕਸਰਤ ਆਦਿ ਰਾਹੀਂ ਇਲਾਜ ਕਰਨ ਦੇ ਤਰੀਕੇ ਨੂੰ ਯੰਤਰਿਕ ਚਿਕਿਤਸਾ ਕਿਹਾ ਜਾਂਦਾ ਹੈ।

ਜੀਵ-ਚਿਕਿਤਸਾ ਵਿਚ ਸੀਰਮ, ਟੀਕੇ, ਪ੍ਰਤਿਵਿਸ਼ ਆਦਿ ਪਦਾਰਥਾਂ ਰਾਹੀਂ ਚਿਕਿਤਸਾ ਹੁੰਦੀ ਹੈ।

ਇਨ੍ਹਾਂ ਤੋਂ ਇਲਾਵਾ ਬਿਜਲੀ ਦੇ ਝਟਕੇ ਰਾਹੀਂ, ਵਾਯੂਦਾਬ ਸੂਰਜ ਦੀਆਂ ਕਿਰਨਾਂ ਜਾਂ ਨਹਾਉਣ ਆਦਿ ਨਾਲ ਇਲਾਜ ਕਰਨਾ ਚਿਕਿਤਸਾ ਦੀਆਂ ਕੁਝ ਹੋਰ ਵਿਧੀਆਂ ਹਨ।

ਚਿਕਿਤਸਾ ਦੀਆਂ ਸਾਰੀਆਂ ਕਿਰਿਆਵਾਂ ਨੂੰ ਅੱਠ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :—

1. **ਮੁਢਲਾ ਕਰਤਵ**—ਇਸ ਵਿਚ ਰੋਗ ਦਾ ਤਤਕਾਲ ਕਾਰਨ ਪਤਾ ਕਰਨਾ, ਮੁਢਲਾ ਇਲਾਜ਼ ਚਿਕਿਤਸਾ ਦਾ ਖੇਤਰ ਨਿਰਧਾਰਨ ਕਰਨਾ, ਛੂਤ ਦੇ ਰੋਗੀਆਂ ਨੂੰ ਵੱਖਰਾ ਕਰਨਾ ਆਦਿ ਆਉਂਦੇ ਹਨ।

2. **ਹਸਪਤਾਲੀਕਰਨ**—ਇਸ ਅਧੀਨ ਘਾਤਕ ਅਤੇ ਕਠਿਨ ਰੋਗਾਂ ਦੇ ਰੋਗੀਆਂ ਨੂੰ ਉਚਿੱਤ ਸਥਾਨ ਤੇ ਰੱਖਕੇ ਉਨ੍ਹਾਂ ਦੀ ਜੀਵਨ-

ਰੱਖਿਆ ਲਈ ਉਪਾਵਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ ਅਤੇ ਨਿਯਮਿਤ ਪ੍ਰੇਖਣ, ਤਜਰਬਿਆਂ ਅਤੇ ਯੰਤਰਾਂ ਦੀ ਸਹਾਇਤਾ ਨਾਲ ਰੋਗ ਦੀ ਪਛਾਣ ਕੀਤੀ ਜਾਂਦੀ ਹੈ। ਰੋਗੀਆਂ ਦਾ ਹਸਪਤਾਲੀਕਰਨ ਉਨ੍ਹਾਂ ਦੇ ਘਰ ਵਿਚ ਵੀ ਹੋ ਸਕਦਾ ਹੈ।

3. **ਜਰਮ-ਰਹਿਤ ਕਰਨਾ**—ਸਭ ਪ੍ਰਕਾਰ ਦੀਆਂ ਮਾਲਸ਼ਾਂ, ਟੀਕੇ ਅਤੇ ਬੱਚਾ ਜੰਮਣ ਆਦਿ ਤੋਂ ਪਹਿਲਾਂ ਚਿਕਿਤਸਕਾਂ ਦੀ ਚਮੜੀ ਅਤੇ ਹੱਥਾਂ ਨੂੰ ਰੋਗਾਣੂਆਂ ਰਹਿਤ ਬਣਾਇਆ ਜਾਂਦਾ ਹੈ। ਕੱਟੀਆਂ ਹੋਈਆਂ ਥਾਵਾਂ ਅਤੇ ਸਾਹ ਤੇ ਛੂਹ ਨਾਲ ਰੋਗਾਣੂ ਪਹੁੰਚਣ ਤੋਂ ਰੋਕਣ ਲਈ ਚਿਕਿਤਸਕਾਂ ਦਾ ਵਿਸ਼ੇਸ਼ ਪਹਿਰਾਵਾ ਦਸਤਾਨੇ ਆਦਿ ਪਹਿਨਣਾ ਜ਼ਰੂਰੀ ਹਨ।

4. **ਦਵਾਈ ਦਾ ਪ੍ਰਯੋਗ**—ਜਲਦੀ ਅਸਰ ਕਰਨ ਲਈ ਵੱਖ ਵੱਖ ਹਾਲਤਾਂ ਵਿਚ ਦਵਾਈਆਂ ਦੀ ਉਚਿਤ ਮਾਤਰਾ, ਉਚਿਤ ਤਰੀਕੇ ਨਾਲ ਦਿੱਤੀ ਜਾਂਦੀ ਹੈ। ਦਵਾਈ ਟੀਕਿਆਂ, ਮੂੰਹ, ਚਮੜੀ ਉਤੇ ਮਲਣ ਅਤੇ ਕਿਰਨਾਂ ਤੇ ਵਿਕੀਰਨਾਂ ਰਾਹੀਂ ਇਸਤੇਮਾਲ ਕੀਤੀ ਜਾਂਦੀ ਹੈ।

5. **ਸਰਜਰੀ**—ਇਸ ਵਿਚ ਮਾਹਰ ਸਰਜਨ ਰੋਗੀ ਅੰਗਾਂ ਨੂੰ ਕਟ ਦਿੰਦੇ ਹਨ।

6. **ਸਿਹਤ ਦੀ ਜਾਂਚ**—ਚਿਕਿਤਸਾ ਅਧੀਨ ਰੋਗੀਆਂ ਦੀ ਸਾਧਾਰਨ ਤਰੀਕੇ ਨਾਲ ਅਤੇ ਯੰਤਰਾਂ ਜਾਂ ਪ੍ਰਯੋਗਸ਼ਾਲਾ ਦੀ ਸਹਾਇਤਾ ਨਾਲ ਜਾਂਚ ਕਰਕੇ, ਉਨ੍ਹਾਂ ਦੀ ਸਿਹਤ ਦਾ ਪਤਾ ਲਗਾਉਂਦੇ ਰਹਿਣਾ, ਚਿਕਿਤਸਾ ਦਾ ਮੁੱਖ ਅੰਗ ਹੈ।

7. **ਪੁਨਰਵਾਸ**—ਅਰੋਗ ਹੋਏ ਲੋਕਾਂ ਅਤੇ ਵਿਗੜੇ ਹੋਏ ਅੰਗਾਂ ਲਈ ਭਵਿਖ ਵਿਚ ਸਿਹਤਮੰਦ ਜੀਵਨ ਬਿਤਾਉਣ ਦੇ ਉਪਾਅ ਨਿਸ਼ਚਿਤ ਕਰਨਾਂ ਵੀ ਚਿਕਿਤਸਾ ਦਾ ਜ਼ਰੂਰੀ ਅੰਗ ਹੈ।

8. **ਚਿਕਿਤਸਾ ਤੋਂ ਬਾਅਦ ਸੰਪਰਕ ਸਥਾਪਤ ਰਖਣਾ**—ਆਧੁਨਿਕ ਤਰੀਕੇ ਦੀ ਪੂਰਨ ਚਿਕਿਤਸਾ ਵਿਚ ਅਰੋਗ ਹੋਏ ਮਨੁੱਖ ਨਾਲ ਸੰਪਰਕ ਅਤੇ ਉਸ ਦੀ ਸਿਹਤ ਦੀ ਜਾਣਕਾਰੀ ਰਖਣਾ ਅਤੇ ਜ਼ਰੂਰੀ ਸਾਵਧਾਨੀਆਂ ਦੀ ਚਿਤਾਵਨੀ ਦੇਣਾ ਵੀ ਸ਼ਾਮਲ ਹਨ।

**ਵਿਸ਼ੇਸ਼ਤਾ ਅਤੇ ਚਿਕਿਤਸਾ ਪਰਿਚਾਲਨ**—ਪਹਿਲਾਂ ਵੈਦਿਕ, ਸਰਜਰੀ ਅਤੇ ਬੱਚਾ ਜੰਮਣ ਬਾਰੇ ਵਿਦਿਆ ਵੱਖ ਵੱਖ ਸੀ। ਬਾਅਦ ਵਿਚ ਇਨ੍ਹਾਂ ਨੂੰ ਇਕੱਠਾ ਕਰ ਦਿੱਤਾ ਗਿਆ ਪ੍ਰੰਤੂ ਗਿਆਨ ਅਤੇ ਤਕਨੀਕ ਵਿਚ ਬਹੁਤ ਜ਼ਿਆਦਾ ਵਾਧਾ ਹੋਣ ਕਾਰਨ ਮਹਾਰਤ ਹਾਸਲ ਕਰਨੀ ਜ਼ਰੂਰੀ ਹੋ ਗਈ।

ਹ. ਪੁ.—ਹਿੰ. ਵਿ. ਕੋ. 4 : 211

**ਚਿਕਿਤਸਾ ਵਿਧਾਨ** : ਲਿਖਤ ਇਤਿਹਾਸ ਦੇ ਸ਼ੁਰੂ ਤੋਂ ਹੀ ਇਸ ਗੱਲ ਦਾ ਪ੍ਰਮਾਣ ਮਿਲਦਾ ਹੈ ਕਿ ਕਿੰਨੇ ਹੀ ਦੇਸ਼ਾਂ ਵਿਚ ਚਿਕਿਤਸਾ ਦਾ ਕੰਮ ਵਿਧਾਨ ਦੇ ਅਧੀਨ ਸੀ। ਚੀਨ ਵਿਚ ਚਾਊ ਬੰਸ (900 ਈ. ਪੂ.) ਦੇ ਰਾਜ-ਕਾਲ ਸਮੇਂ ਚਿਕਿਤਸਾ ਨੂੰ ਮਾਨਤਾ ਦੇਣ ਲਈ ਸਰਕਾਰ ਵੱਲੋਂ ਇਮਤਿਹਾਨ ਲਏ ਜਾਂਦੇ ਸਨ ਅਤੇ ਇਮਤਿਹਾਨ ਪਾਸ ਕੀਤੇ ਵਿਅਕਤੀਆਂ ਦੀ ਤਨਖਾਹ ਉਨ੍ਹਾਂ ਦੀ ਯੋਗਤਾ ਅਨੁਸਾਰ ਨਿਰਧਾਰਤ ਕੀਤੀ ਜਾਂਦੀ ਸੀ। ਭਾਰਤ ਵਿਚ ਸੁਸ਼ਰੁਤ (ਲਗਭਗ 500 ਈ. ਪੂ.) ਨੇ ਲਿਖਿਆ ਹੈ ਕਿ ਚਿਕਿਤਸਾ ਸ਼ੁਰੂ ਕਰਨ ਤੋਂ ਪਹਿਲਾਂ ਸਰਕਾਰ ਵੱਲੋਂ ਆਗਿਆ ਪ੍ਰਾਪਤ ਕਰਨੀ ਜ਼ਰੂਰੀ ਸੀ। ਇਥੋਂ ਤੱਕ ਕਿ 1140 ਈ. ਵਿਚ ਯੂਰਪ ਵਿਚ ਸਿਸਿਲੀ ਦੀਪ ਦੇ ਰਾਜਾ ਰੋਜਰ ਨੇ ਨਿਰਧਾਰਿਤ ਇਮਤਿਹਾਨ ਪਾਸ ਕੀਤੇ ਬਿਨਾਂ ਕਿਸੇ ਦਾ ਇਲਾਜ ਕਰਨਾ ਗੈਰ ਕਾਨੂੰਨੀ ਕਰਾਰ ਦੇ ਦਿੱਤਾ ਸੀ। ਇਸ ਤੋਂ ਲਗਭਗ ਇਕ ਸਦੀ ਮਗਰੋਂ ਰੋਜ਼ਰ ਤੇ ਪੋਤੇ ਫ਼ੈਡਰਿਕ ਦੂਜੇ ਨੇ ਚਿਕਿਤਸਾ ਅਧਿਐਨ ਅਤੇ ਪ੍ਰੈਕਟਿਸ ਕਰਨ ਲਈ ਕੁਝ ਨਿਯਮ ਬਣਾਏ।

ਸੰਨ 1858 ਵਿਚ ਗ੍ਰੇਟ-ਬ੍ਰਿਟੇਨ ਦੀ ਪਾਰਲੀਮੈਂਟ ਨੇ ਚਿਕਿਤਸਾ ਸਬੰਧੀ ਇਕ ਐਕਟ ਪਾਸ ਕੀਤਾ ਜਿਸ ਅਨੁਸਾਰ ਯੂ. ਕੇ. ਦੀ 'ਜਨਰਲ ਕੌਂਸਲ ਆਫ਼ ਮੈਡੀਕਲ ਐਜੂਕੇਸ਼ਨ ਐਂਡ ਰਜਿਸਟਰੇਸ਼ਨ' ਦੀ ਸਥਾਪਨਾ ਹੋਈ, ਜਿਸ ਦਾ ਕੰਮ ਡਾਕਟਰੀ ਦੀ ਪ੍ਰੈਕਟਿਸ ਕਰਨ ਵਾਲਿਆਂ ਦਾ ਇਕ ਰਜਿਸਟਰ ਤਿਆਰ ਕਰਨਾ ਸੀ। ਇਹ ਕੌਂਸਲ ਉਨ੍ਹਾਂ ਦੇ ਇਮਤਿਹਾਨਾਂ ਦਾ ਸਿਲੇਬਸ ਵੀ ਨਿਰਧਾਰਿਤ ਕਰਦੀ ਸੀ। ਉਨ੍ਹਾਂ ਦੇ ਨਿਯਮਾਂ ਅਨੁਸਾਰ ਡਿਗਰੀ ਪ੍ਰਾਪਤ ਡਾਕਟਰਾਂ ਨੂੰ ਇਕ-ਦੋ ਸਾਲਾਂ ਲਈ ਕਿਸੇ ਮਨਜ਼ੂਰ ਸ਼ੁਦਾ ਹਸਪਤਾਲ ਜਾਂ ਕਿਸੇ ਹੋਰ ਡਾਕਟਰੀ ਸੰਸਥਾ ਵਿਚ ਨੌਕਰੀ ਕਰਨ ਉਪਰੰਤ ਹੀ ਇਸ ਰਜਿਸਟਰ ਵਿਚ ਨਾਂ ਦਰਜ ਕੀਤਾ ਜਾਂਦਾ ਸੀ।

**ਭਾਰਤ ਦਾ 1916 ਦਾ ਮੈਡੀਕਲ ਡਿਗਰੀ ਐਕਟ**—ਭਾਰਤ ਵਿਚ ਇਹ ਐਕਟ ਬਣਨ ਤੋਂ ਬਾਅਦ ਡਾਕਟਰੀ ਦੀਆਂ ਡਿਗਰੀਆਂ, ਇਸ ਖ਼ਾਸ ਸਮੇਂ ਤਕ ਡਾਕਟਰੀ ਵਿਸ਼ਿਆਂ ਦਾ ਅਧਿਐਨ ਕਰਨ ਅਤੇ ਇਮਤਿਹਾਨ ਪਾਸ ਕਰਨ ਮਗਰੋਂ ਹੀ ਦਿੱਤੀਆਂ ਜਾਂਦੀਆਂ ਹਨ। ਇਸ ਐਕਟ ਅਧੀਨ ਸਿਰਫ਼ ਐਲੋਪੈਥਿਕ ਤਰੀਕੇ ਨਾਲ ਹੀ ਰੋਗਾਂ ਦਾ ਇਲਾਜ, ਸਰਜਰੀ ਅਤੇ ਇਸਤਰੀ ਰੋਗ ਚਿਕਿਤਸਾ ਆਉਂਦੇ ਹਨ।

**ਪ੍ਰਆਇਜ਼ੰਨਜ਼ ਐਕਟ, 1919 (ਜ਼ਹਿਰ ਸਬੰਧੀ ਐਕਟ)**—ਇਹ ਐਕਟ ਬਾਹਰ ਤੋਂ ਜ਼ਹਿਰੀਲੇ ਪਦਾਰਥ ਮੰਗਵਾਉਣ ਅਤੇ ਉਨ੍ਹਾਂ ਦੀ ਸੁਰੱਖਿਆ ਅਤੇ ਵਿਕਰੀ ਉਤੇ ਨਿਯੰਤਰਣ ਲਈ ਬਣਾਇਆ ਗਿਆ ਸੀ। ਇਸ ਐਕਟ ਅਧੀਨ ਜਿਸ ਪਦਾਰਥ ਨੂੰ ਜ਼ਹਿਰ ਕਰਾਰ ਦਿੱਤਾ ਜਾਵੇਗਾ, ਉਸ ਨੂੰ ਥੋਕ ਅਤੇ ਪ੍ਰਚੂਨ ਰੂਪ ਵਿਚ ਸਿਰਫ਼ ਲਾਇਸੰਸ ਪ੍ਰਾਪਤ ਵਿਅਕਤੀ ਹੀ ਵੇਚ ਸਕਣਗੇ। ਵੇਚਣ ਵਾਲਾ ਉਨ੍ਹਾਂ ਪਦਾਰਥਾਂ ਦਾ ਰਜਿਸਟਰ ਰਖੇਗਾ, ਜਿਸ ਵਿਚ ਉਹ ਖਰੀਦਦਾਰ ਦਾ ਨਾਂ, ਪਤਾ, ਪਦਾਰਥ ਦੀ ਮਾਤਰਾ ਅਤੇ ਪ੍ਰਾਪਤੀ ਸਥਾਨ ਆਦਿ ਸਭ ਗੱਲਾਂ ਦਾ ਵੇਰਵਾ ਦਰਜ ਕਰੇਗਾ। ਇੰਸਪੈਕਟਰ ਇਨ੍ਹਾਂ ਪਦਾਰਥਾਂ ਦੀ ਸਮੇਂ ਸਮੇਂ ਜਾਂਚ ਕਰਦੇ ਰਹਿਣਗੇ। ਜ਼ਹਿਰਾਂ ਨੂੰ ਬੰਦ ਡੱਬਿਆਂ ਜਾਂ ਸ਼ੀਸ਼ੀਆਂ ਵਿਚ ਲੇਬਲ ਲਗਾਕੇ, ਅਲਮਾਰੀਆਂ ਵਿਚ ਸੁਰੱਖਿਅਤ ਰੱਖਿਆ ਜਾਏਗਾ ਅਤੇ ਵੇਚਣ ਵਾਲਾ ਇਨ੍ਹਾਂ ਲਈ ਜ਼ਿੰਮੇਵਾਰ ਹੋਵੇਗਾ। ਇਨ੍ਹਾਂ ਨਿਯਮਾਂ ਦੀ ਉਲੰਘਣਾ ਕਰਨ ਤੇ ਸਜ਼ਾ ਹੋਵੇਗੀ ਪ੍ਰੰਤੂ ਇਸ ਵਿਧਾਨ ਦਾ ਕੋਈ ਨਿਯਮ ਪਸ਼ੂ-ਚਿਕਿਤਸਕਾਂ ਤੇ ਲਾਗੂ ਨਹੀਂ ਹੋਵੇਗਾ।

**ਡੇਂਜਰਸ ਡਰੱਗਜ਼ ਐਕਟ, 1930 (ਭਿਆਨਕ ਦਵਾਈਆਂ ਬਾਰੇ ਐਕਟ)**—ਇਸ ਐਕਟ ਅਧੀਨ ਕੋਕੇਨ, ਅਫ਼ੀਮ, ਭੰਗ ਆਦਿ ਦਵਾਈਆਂ ਆਉਂਦੀਆਂ ਹਨ। ਇਨ੍ਹਾਂ ਦਵਾਈਆਂ ਦਾ ਗ਼ਲਤ ਇਸਤੇਮਾਲ ਰੋਕਣ ਲਈ ਉਨ੍ਹਾਂ ਦੀ ਵਿਕਰੀ ਤੇ ਰੋਕ ਲਗਾਉਣੀ ਜ਼ਰੂਰੀ ਹੈ।

**1933 ਦਾ ਇੰਡੀਅਨ ਮੈਡੀਕਲ ਕੌਂਸਲ ਐਕਟ**—ਇਸ ਐਕਟ ਦਾ ਮੁੱਖ ਮੰਤਵ ਚਿਕਿਤਸਾ ਦੀ ਪੜ੍ਹਾਈ ਦਾ ਮਿਆਰ ਉੱਚਾ ਕਰਨਾ ਅਤੇ ਵੱਖ ਵੱਖ ਪ੍ਰਦੇਸ਼ਾਂ ਦੀ ਸਿਖਿਆ ਵਿਚ ਸਮਾਨਤਾ ਕਾਇਮ ਕਰਨਾ ਹੈ। ਡਾਕਟਰਾਂ ਦੀ ਰਜਿਸਟਰੇਸ਼ਨ ਅਤੇ ਉਨ੍ਹਾਂ ਤੇ ਨਿਯੰਤਰਣ ਇਸ ਦੇ ਖੇਤਰ ਵਿਚ ਨਹੀਂ ਆਉਂਦਾ ਸੀ। ਇਹ ਕੰਮ ਹਰ ਰਾਜ ਦੀ ਪ੍ਰਾਦੇਸ਼ਿਕ ਮੈਡੀਕਲ ਕੌਂਸਲ ਅਧੀਨ ਹੈ। ਹੁਣ ਤਕ ਇਸ ਐਕਟ ਵਿਚ ਬਹੁਤ ਤਬਦੀਲੀਆਂ ਹੋ ਚੁੱਕੀਆਂ ਹਨ। ਸੰਨ 1956 ਵਿਚ ਜੋ ਵਿਧਾਨ ਬਣਾਇਆ ਗਿਆ ਉਸ ਅਨੁਸਾਰ ਮੈਡੀਕਲ ਕੌਂਸਲ ਆਪਣੇ ਪਹਿਲੇ ਕੰਮਾਂ ਤੋਂ ਇਲਾਵਾ 'ਇੰਡੀਅਨ ਮੈਡੀਕਲ ਰਜਿਸਟਰ' ਵੀ ਰੱਖੇਗੀ, ਜਿਸ ਵਿਚ ਹਰੇਕ ਰਾਜ ਦੀ ਕੌਂਸਲ ਵਿਚ ਦਰਜ ਕੀਤੇ ਨਾਂ ਲਿਖੇ ਜਾਣਗੇ। ਕੌਂਸਲ ਦਾ ਸਿੱਖਿਆ ਸਬੰਧੀ ਕਾਰਜ-ਖੇਤਰ ਵੀ ਵਧ ਗਿਆ ਹੈ। ਪੋਸਟ-ਗ੍ਰੇਜੂਏਟ ਡਿਗਰੀ ਦੇ

ਅਧਿਐਨ ਦਾ ਭਾਰ ਇਸ ਕੌਂਸਲ ਨੂੰ ਸੌਂਪਿਆ ਗਿਆ ਹੈ। ਸਿਲੇਬਸ ਅਤੇ ਪ੍ਰੀਖਿਆਵਾਂ ਦੇ ਮਿਆਰ ਉੱਚਾ ਰੱਖਣਾ ਅਤੇ ਸਾਰੇ ਪ੍ਰਦੇਸ਼ਾਂ ਵਿਚ ਉਨ੍ਹਾਂ ਵਿਚਕਾਰ ਸਮਾਨਤਾ ਰੱਖਣ ਲਈ ਯੂਨੀਵਰਸਿਟੀਆਂ ਨੂੰ ਸਲਾਹ ਦੇਣਾ, ਇਸ ਕੌਂਸਲ ਦਾ ਹੀ ਕੰਮ ਹੈ।

**ਡਰੱਗਜ਼ ਐਕਟ, 1940 (ਦਵਾਈ ਐਕਟ)**—ਇਸ ਐਕਟ ਰਾਹੀਂ ਸਿਰਫ਼ ਵਿਦੇਸ਼ੀ ਦਵਾਈਆਂ ਤੇ ਹੀ ਕੰਟਰੋਲ ਹੁੰਦਾ ਹੈ। ਵਿਦੇਸ਼ਾਂ ਤੋਂ ਦਵਾਈਆਂ ਦੀ ਦਰਾਮਦ ਕੇਂਦਰੀ ਸਰਕਾਰ ਰਾਹੀਂ ਕੀਤੀ ਜਾਂਦੀ ਹੈ ਪਰ ਉਨ੍ਹਾਂ ਦਾ ਨਿਰਮਾਣ ਅਤੇ ਵੰਡ ਜਾਂ ਵਿਕਰੀ ਪ੍ਰਦੇਸ਼ਿਕ ਸਰਕਾਰਾਂ ਦੇ ਹੱਥ ਹੈ। ਇਕ ਤਕਨੀਕੀ ਸਲਾਹਕਾਰ ਮੰਡਲ ਵੀ ਬਣਾਇਆ ਗਿਆ ਹੈ ਜੋ ਤਕਨੀਕੀ ਮਸਲਿਆਂ ਤੇ ਸਲਾਹ ਦਿੰਦਾ ਹੈ। ਇਸ ਐਕਟ ਦੀ ਉਲੰਘਣਾ ਕਰਨ ਵਾਲੇ ਨੂੰ ਸਜ਼ਾ ਹੁੰਦੀ ਹੈ।

**ਇੰਡੀਅਨ ਨਰਸਿੰਗ ਕੌਂਸਲ ਐਕਟ, 1947**—ਹਰੇਕ ਰਾਜ ਵਿਚ ਨਰਸਿੰਗ ਕੌਂਸਲ ਹੈ, ਜੋ ਨਰਸਾਂ, ਹੈੱਲਥ ਵਿਜ਼ੀਟਰਾਂ ਅਤੇ ਦਾਈਆਂ ਦਾ ਰਜਿਸਟਰ ਬਣਾ ਕੇ ਰੱਖਦੀ ਹੈ। ਇਹ ਨਰਸਾਂ, ਦਾਈਆਂ ਅਤੇ ਹੈੱਲਥ ਵਿਜ਼ੀਟਰਾਂ ਲਈ ਟ੍ਰੇਨਿੰਗ ਅਤੇ ਸਿੱਖਿਆ ਤੇ ਸਿਲੇਬਸ ਦਾ ਮਿਆਰ ਵੀ ਨਿਰਧਾਰਿਤ ਕਰਦੀ ਹੈ। ਸੰਨ 1950 ਦੇ ਐਕਟ ਨੰ: 75 ਅਤੇ ਸੰਨ 1957 ਦੇ ਐਕਟ ਨੰ: 45 ਅਨੁਸਾਰ ਇਸ ਵਿਚ ਕੁਝ ਸੁਧਾਰ ਕੀਤੇ ਗਏ ਹਨ।

**ਡੈਂਟਿਸਟ ਐਕਟ, 1948**—ਸੰਨ 1948 ਤੋਂ ਪਹਿਲਾਂ ਬੰਗਾਲ ਤੋਂ ਬਿਨਾਂ ਹੋਰ ਕਿਸੇ ਵੀ ਰਾਜ ਵਿਚ ਦੰਦ-ਚਿਕਿਤਸਾ ਬਾਰੇ ਕੋਈ ਵਿਧਾਨ ਨਹੀਂ ਸੀ। ਕੋਈ ਵੀ ਪੜ੍ਹਿਆ ਲਿਖਿਆ ਜਾਂ ਅਨਪੜ੍ਹ, ਦੰਦ-ਚਿਕਿਤਸਾ ਦੀ ਪ੍ਰੈਕਟਿਸ ਕਰ ਸਕਦਾ ਸੀ ਪਰ 1948 ਵਿਚ ਕੰਸਟੀਚੁਐਂਟ ਅਸੈਂਬਲੀ ਨੇ ਡੈਂਟਿਸਟ ਐਕਟ ਪਾਸ ਕਰਕੇ ਇੰਡੀਅਨ ਮੈਡੀਕਲ ਕੌਂਸਲ ਦੀ ਸਥਾਪਨਾ ਕੀਤੀ ਕਿ ਉਹ ਦੰਦ-ਚਿਕਿਤਸਾ ਦੀ ਸਿਖਿਆ ਦਾ ਸਿਲੇਬਸ, ਸਿਖਲਾਈ ਅਤੇ ਯੋਗ ਮਿਆਰ ਸਥਾਪਿਤ ਕਰੇ। ਇੰਡੀਅਨ ਕੌਂਸਲ ਸਿੱਖਿਆ ਦੀ ਦੇਖਭਾਲ ਅਤੇ ਦੂਜੇ ਦੇਸ਼ਾਂ ਦੀਆਂ ਅਜਿਹੀਆਂ ਹੀ ਕੌਂਸਲਾਂ ਦੀਆਂ ਡਿਗਰੀਆਂ ਦੀ ਆਪਸੀ ਮਾਨਤਾ ਪ੍ਰਾਪਤ ਕਰਨ ਦਾ ਪ੍ਰਬੰਧ ਕਰਦੀ ਹੈ।

**ਦਵਾਈ ਨਿਯੰਤਰਨ ਐਕਟ, 1950**—ਵਿਦੇਸ਼ਾਂ ਤੋਂ ਆਉਣ ਵਾਲੀਆਂ ਦਵਾਈਆਂ ਦੀਆਂ ਵਧ ਰਹੀਆਂ ਕੀਮਤਾਂ ਰੋਕਣ ਲਈ ਸਰਕਾਰ ਨੇ 1950 ਵਿਚ 'ਡਰੱਗਜ਼ ਕੰਟਰੋਲ ਐਕਟ' ਪਾਸ ਕੀਤਾ, ਇਸ ਐਕਟ ਦਾ ਮੰਤਵ ਦਵਾਈਆਂ ਦੀ ਵਿਕਰੀ ਅਤੇ ਵੰਡ ਉਤੇ ਕੰਟਰੋਲ ਕਰਨਾ ਹੈ। ਕੇਂਦਰ ਸਰਕਾਰ ਕਿਸੇ ਵੀ ਪਦਾਰਥ ਨੂੰ ਇਸ ਐਕਟ ਲਈ ਦਵਾਈ ਘੋਸ਼ਿਤ ਕਰ ਸਕਦੀ ਹੈ। ਇਸ ਐਕਟ ਦੀ ਉਲੰਘਣਾ ਕਰਨ ਵਾਲੇ ਨੂੰ ਸਜ਼ਾ ਹੋ ਸਕਦੀ ਹੈ।

**ਦੀ ਪ੍ਰੀਵੈਨਸ਼ਨ ਆਫ਼ ਫ਼ੂਡ ਅਡਲਟ੍ਰੇਸ਼ਨ ਐਕਟ, 1954**—ਇਹ ਐਕਟ ਖੁਰਾਕ ਵਿਚਲੀ ਮਿਲਾਵਟ ਨੂੰ ਰੋਕਣ ਲਈ ਸਾਰੇ ਦੇਸ਼ ਵਿਚ ਹੀ ਲਾਗੂ ਹੈ। ਖੁਰਾਕ ਸਬੰਧੀ ਕਾਨੂੰਨ ਸਥਾਨਕੀ ਸੰਸਥਾਵਾਂ ਰਾਹੀਂ ਅਮਲ ਵਿਚ ਲਿਆਇਆ ਜਾਂਦਾ ਹੈ। ਮਹਾਰਾਸ਼ਟਰ ਵਿਚ ਇਹ ਫ਼ੂਡ ਐਂਡ ਡਰੱਗਜ਼ ਐਡਮਿਨਿਸਟ੍ਰੇਸ਼ਨ ਰਾਹੀਂ ਲਾਗੂ ਕੀਤਾ ਜਾਂਦਾ ਹੈ। ਇਸ ਰਾਹੀਂ ਮਿਲਾਵਟ ਕਰਨ ਵਾਲਿਆਂ ਨੂੰ ਸਖ਼ਤ ਸਜ਼ਾ ਦਿੱਤੀ ਜਾ ਸਕਦੀ ਹੈ। ਫ਼ੂਡ ਸਟੈਂਡਰਡ ਦੀ ਸੈਂਟਰਲ ਕਮੇਟੀ ਕੇਂਦਰੀ ਅਤੇ ਰਾਜ ਸਰਕਾਰਾਂ ਨੂੰ ਇਸ ਐਕਟ ਦੇ ਲਾਗੂ ਕਰਨ ਸਬੰਧੀ ਸਲਾਹ ਦਿੰਦੀ ਰਹਿੰਦੀ ਹੈ।

**ਡਰੱਗਜ਼ ਐਂਡ ਮੈਜਿਕ ਰੈਮੇਡੀਜ਼ (ਓਬਜੈਕਸ਼ਨੇਬਲ ਐਡਵਰਟਿਜ਼ਮੈਂਟ) ਐਕਟ, 1955**—ਇਸ ਐਕਟ ਦਾ ਮੰਤਵ ਉਨ੍ਹਾਂ ਇਤਰਾਜ਼ਯੋਗ ਵਿਗਿਆਪਨਾਂ ਨੂੰ ਰੋਕਣਾ ਹੈ ਜੋ ਬਹੁਤ ਸਮੇਂ ਤੋਂ ਖ਼ਾਸ ਤੌਰ ਤੇ ਇਸਤਰੀ-ਪੁਰਸ਼ ਦੇ ਗੁਪਤ-ਅੰਗਾਂ ਸਬੰਧੀ ਰੋਗਾਂ ਬਾਰੇ ਛਪਦੇ ਰਹੇ ਹਨ। ਜਨਤਾ ਇਨ੍ਹਾਂ ਦੇ ਚੱਕਰ ਵਿਚ ਫਸਕੇ ਧਨ ਅਤੇ ਸਿਹਤ ਦੋਨੋਂ ਖਰਾਬ ਕਰਦੀ ਹੈ। ਇਸ ਐਕਟ ਅਨੁਸਾਰ ਹੁਣ ਅਜਿਹੇ ਵਿਗਿਆਪਨ ਦੇਣ ਵਾਲਿਆਂ ਨੂੰ ਸਜ਼ਾ ਮਿਲ ਸਕਦੀ ਹੈ।

**ਡਰੱਗਜ਼ ਪਰਾਈਜ਼ ਕੰਟਰੋਲ**—ਦਵਾਈਆਂ ਦੀਆਂ ਕੀਮਤਾਂ, ਡਰੱਗਜ਼ ਪਰਾਈਜ਼ ਕੰਟਰੋਲ ਆਰਡਰ 1970 ਦੀਆਂ ਧਾਰਾਵਾਂ ਅਧੀਨ ਨਿਯਮਿਤ ਕੀਤੀਆਂ ਜਾਂਦੀਆਂ ਹਨ। ਇਸ ਆਰਡਰ ਰਾਹੀਂ 17 ਵਿਸ਼ੇਸ਼ ਦਵਾਈਆਂ ਦੀਆਂ ਕੀਮਤਾਂ ਮਈ, 1970 ਦੇ ਆਧਾਰ ਤੇ ਹੀ ਰੱਖ ਦਿੱਤੀਆਂ ਗਈਆਂ ਹਨ ਅਤੇ ਦਵਾਈਆਂ ਦੀਆਂ ਪਰਚੂਨ ਕੀਮਤਾਂ ਨਿਰਧਾਰਨ ਕਰਨ ਲਈ ਇਕ ਫ਼ਾਰਮੂਲਾ ਵੀ ਬਣਾਇਆ ਗਿਆ ਹੈ, ਜਿਸ ਨਾਲ ਦਵਾਈਆਂ ਵੇਚਣ ਵਾਲੇ ਥੋਕ ਤੇ ਪ੍ਰਚੂਨ ਡੀਲਰਾਂ ਦਾ ਕਮਿਸ਼ਨ ਵੀ ਨਿਯਤ ਕੀਤਾ ਗਿਆ ਹੈ, ਦਵਾਈਆਂ ਦੇ ਮੁੱਲ ਵਧਾਉਣ ਲਈ ਸਰਕਾਰ ਦੀ ਆਗਿਆ ਲੈਣੀ ਜ਼ਰੂਰੀ ਕਰਾਰ ਦੇ ਦਿੱਤੀ ਗਈ ਹੈ।

**ਡਰੱਗਜ਼ ਐਂਡ ਕਾਸਮੈਟਿਕਸ ਐਕਟ**—ਇਸ ਰਾਹੀਂ ਦਵਾਈਆਂ ਅਤੇ ਸ਼ਿੰਗਾਰ ਸਮੱਗਰੀ ਦੀ ਬਰਾਮਦ, ਤਿਆਰ ਕਰਨ, ਵਿੱਕਰੀ ਅਤੇ ਵੰਡ ਆਦਿ ਨਿਯਮਿਤ ਕੀਤੇ ਗਏ ਹਨ। ਕੇਂਦਰੀ ਸਰਕਾਰ ਬਾਹਰ ਤੋਂ ਆਉਣ ਵਾਲੀਆਂ ਦਵਾਈਆਂ ਦੀ ਜਾਂਚ-ਪੜਤਾਲ ਅਤੇ ਨਵੀਆਂ ਦਵਾਈਆਂ ਬਾਹਰ ਤੋਂ ਮੰਗਵਾਉਣ ਦੀ ਪ੍ਰਵਾਨਗੀ ਦੇ ਸਕਦੀ ਹੈ। ਰਾਜਾਂ ਵਿਚ ਵਿਕਣ ਵਾਲੀਆਂ ਦਵਾਈਆਂ ਤੇ ਕੰਟਰੋਲ ਰਾਜ ਸਰਕਾਰਾਂ ਦਾ ਹੁੰਦਾ ਹੈ। ਸੈਂਟਰਲ ਡਰੱਗਜ਼ ਲੈਬਾਰਟਰੀ, ਕਲਕੱਤਾ ਬਾਹਰ ਤੋਂ ਆਉਣ ਵਾਲੀਆਂ ਦਵਾਈਆਂ ਦੀ ਜਾਂਚ-ਪੜਤਾਲ ਕਰਦੀ ਹੈ।

**ਮੈਡੀਕਲ ਟਰਮੀਨੇਸ਼ਨ ਆਫ਼ ਪਰੈਗਨੈਂਸੀ ਐਕਟ**—ਮਾਂ ਦੀ ਸਿਹਤ ਅਤੇ ਜਾਨ ਦੀ ਰੱਖਿਆ ਕਰਨ ਲਈ ਇਹ ਐਕਟ 1 ਅਪ੍ਰੈਲ, 1972 ਤੋਂ ਲਾਗੂ ਹੋ ਚੁੱਕਾ ਹੈ ਜੋ ਜੰਮੂ-ਕਸ਼ਮੀਰ ਵਿਚ ਲਾਗੂ ਨਹੀਂ ਹੁੰਦਾ। ਇਸ ਐਕਟ ਰਾਹੀਂ ਕੋਈ ਵੀ ਮੈਡੀਕਲ ਪ੍ਰੈਕਟੀਸ਼ਨਰ ਅਜਿਹੇ ਗਰਭਪਾਤ ਕੀਤੇ ਜਾਣ ਤੇ ਸਜ਼ਾ ਦਾ ਭਾਗੀ ਨਹੀਂ ਹੋਵੇਗਾ ਜੇਕਰ ਗਰਭ ਰੱਖਣ ਰਾਹੀਂ ਮਾਂ ਦੀ ਸਿਹਤ, ਜ਼ਿੰਦਗੀ, ਮਾਨਸਿਕ ਸਹਿਤ ਨੂੰ ਨੁਕਸਾਨ ਪਹੁੰਚ ਸਕਦਾ ਹੋਵੇ ਜਾਂ ਜੰਮਣ ਵਾਲੇ ਬੱਚੇ ਵਿਚ ਸਰੀਰਕ ਜਾਂ ਮਾਨਸਿਕ ਵਿਗਾੜ ਹੋ ਸਕਦੇ ਹਨ ਜਾਂ ਬਹੁਤ ਜ਼ਿਆਦਾ ਅੰਗਹੀਣਤਾ ਆ ਸਕਦੀ ਹੋਵੇ। ਅਜਿਹਾ ਗਰਭਪਾਤ ਕਿਸੇ ਵੀ ਸਰਕਾਰੀ ਹਸਪਤਾਲ ਜਾਂ ਮੰਨਜ਼ੂਰ ਸ਼ੁਦਾ ਸੰਸਥਾ ਵਿਚ ਹੋ ਸਕਦਾ ਹੈ।

**ਹੋਮਿਉਪੈਥੀ ਸੈਂਟਰਲ ਕੌਂਸਲ ਐਕਟ**—ਇਹ ਐਕਟ 1973 ਵਿਚ ਬਣਾਇਆ ਗਿਆ ਜਿਸ ਅਧੀਨ 8 ਅਗਸਤ, 1974 ਨੂੰ ਇਹ ਸੈਂਟਰਲ ਕੌਂਸਲ ਆਫ਼ ਹੋਮਿਉਪੈਥੀ ਸਥਾਪਿਤ ਕੀਤੀ ਗਈ ਹੈ। ਇਹ ਸਾਰੇ ਦੇਸ਼ ਵਿਚ ਹੋਮਿਉਪੈਥੀ ਵਿੱਦਿਆ ਦੇ ਘਟੋ-ਘਟ ਮਿਆਰ ਨਿਯਮਿਤ ਕਰਦੀ ਹੈ ਅਤੇ ਹੋਮਿਉਪੈਥੀ ਪਰੈਕਟੀਸ਼ਨਰਾਂ ਦਾ ਇਕ ਸੈਂਟਰਲ ਰਜਿਸਟਰ ਵੀ ਰੱਖਦੀ ਹੈ।

**ਦੀ ਫ਼ਰਾਮੇਸੀ ਐਕਟ, 1976**—ਇਸ ਐਕਟ ਰਾਹੀਂ ਫ਼ਾਰਮੇਸੀ ਐਕਟ 1948 ਵਿਚ ਤਰਮੀਮ ਕੀਤੀ ਗਈ ਹੈ, ਜਿਸ ਰਾਹੀਂ ਫ਼ਾਰਮੇਸੀ ਕੌਂਸਲ ਆਫ਼ ਇੰਡੀਅਨ ਵਿਚ ਕੇਂਦਰੀ ਪ੍ਰਦੇਸ਼ਾਂ, ਯੂਨੀਵਰਸਿਟੀ ਗਰਾਂਟਸ ਕਮਿਸ਼ਨ ਅਤੇ ਆਲ ਇੰਡੀਆ ਕੌਂਸਲ ਫ਼ਾਰ ਟੈਕਨੀਕਲ ਦੇ ਨੁਮਾਇੰਦੇ ਸ਼ਾਮਲ ਕੀਤੇ ਜਾ ਸਕਦੇ ਹਨ ਤਾਂ ਜੋ ਕੌਂਸਲ ਆਪਣਾ ਕੰਮ ਹੋਰ ਵੀ ਚੰਗੀ ਤਰ੍ਹਾਂ ਕਰ ਸਕੇ।

ਇਸ ਤਰ੍ਹਾਂ ਜਿਉਂ ਜਿਉਂ ਚਿਕਿਤਸਾ ਵਿਚ ਸੁਧਾਰ ਅਤੇ ਦਵਾਈਆਂ ਜਾਂ ਚਿਕਿਤਸਾ ਸਬੰਧੀ ਲੋੜੀਂਦੇ ਸਾਜ਼ੋ ਸਮਾਨ ਦੀ ਦਰਾਮਦ ਵਧੇਗੀ, ਇਸ ਸਾਰੇ ਕੰਮ ਨੂੰ ਨਿਯਮ੍ਰਿਤ ਕਰਨ ਲਈ ਸਮੇਂ ਸਮੇਂ ਹੋਰ ਵਿਧਾਨ ਵੀ ਹੋਂਦ ਵਿਚ ਆਉਂਦੇ ਰਹਿਣ ਦੀ ਸੰਭਾਵਨਾ ਹੈ।

ਹ. ਪੁ.—ਹਿ. ਵਿ. ਕੋ 4; ਇੰਡ—1964 : 97; ਇੰਡ—1973 : 98; ਇੰਡ—1974 : 84; ਇੰਡ—77-8 : 391; ਇੰਡ—1979 : 102

**ਚਿਕੋਰੀ** : ਨੀਲੇ ਫੁੱਲਾਂ ਵਾਲੇ ਇਹ ਬਹੁ-ਵਰਸ਼ੀ ਪੌਦੇ ਹਨ ਜੋ ਐਸਟਰੇਸ਼ੀ ਕੁਲ ਵਿਚ ਆਉਂਦੇ ਹਨ। ਇਹ ਸਾਰੇ ਯੂਰਪ ਵਿਚ ਉੱਗਦੇ ਹਨ। ਉੱਨੀਵੀਂ ਸਦੀ ਦੇ ਅਖ਼ੀਰ ਵਿਚ ਸੰਯੁਕਤ ਰਾਜ ਅਮਰੀਕਾ ਵਿਚ ਵੀ ਉਗਾਏ ਜਾਣ ਲੱਗੇ ਹਨ ਇਥੇ ਇਹ ਚਰਾਗਾਹਾਂ ਅਤੇ ਸੜਕਾਂ ਦੇ ਕਿਨਾਰੇ ਜੰਗਲੀ ਬੂਟੀਆਂ ਦੇ ਰੂਪ ਵਿਚ ਦਿਖਾਈ ਦਿੰਦੇ ਹਨ। ਇਹ ਪੌਦੇ ਵਿਸ਼ੇਸ਼ ਤੌਰ ਤੇ ਨੀਦਰਲੈਂਡ, ਬੈਲਜੀਅਮ, ਫ਼ਰਾਂਸ ਅਤੇ ਜਰਮਨੀ ਵਿਚ ਵੱਡੇ ਪੈਮਾਨੇ ਤੇ ਉਗਾਏ ਜਾਂਦੇ ਹਨ। ਉੱਤਰੀ ਅਮਰੀਕਾ ਵਿਚ ਇਸ ਦੀ ਕਾਸ਼ਤ ਕੁਝ ਘੱਟ ਹੈ।



ਚਿਕੋਰੀ ਦੇ ਫੁੱਲ ਅਤੇ ਬੇਸਲ ਪੱਤੇ

ਚਿਕੋਰੀ ਦੀ ਜੜ੍ਹ ਗੁੱਦੇਦਾਰ ਹੁੰਦੀ ਹੈ ਅਤੇ ਠੋਸ, ਟਾਹਣੀਦਾਰ ਛੋਟੇ-ਛੋਟੇ ਵਾਲਾਂ ਵਾਲਾ ਤਣਾ ਹੁੰਦਾ ਹੈ ਜੋ 1 ਤੋਂ 1-1/2 ਮੀ. ਦੀ ਉਚਾਈ ਤੱਕ ਵਧਦਾ ਹੈ। ਇਸ ਦੇ ਪਤੇ ਤਣੇ ਦੇ ਨੇੜੇ ਕਟਾਵਾਂ ਵਾਲੇ ਹੁੰਦੇ ਹਨ। ਇਸ ਪੌਦੇ ਦੀਆਂ ਜੜ੍ਹਾਂ ਉਬਾਲ ਕੇ ਜਾਂ ਮੱਖਣ ਨਾਲ ਖਾਧੀਆਂ ਜਾਂਦੀਆਂ ਹਨ। ਪੱਤੇ ਸਲਾਦ ਅਤੇ ਸਬਜ਼ੀ ਦੇ ਤੌਰ ਤੇ ਵਰਤੇ ਜਾਂਦੇ ਹਨ। ਜੜ੍ਹਾਂ ਨੂੰ ਭੁੰਨ ਕੇ ਅਤੇ ਪੀਸਕੇ ਖ਼ੁਸ਼ਬੂ ਲਈ ਅਤੇ ਕਾਫ਼ੀ ਨੂੰ ਕੁੜੱਤਣ ਦੇਣ ਲਈ ਇਸ ਦੀ ਵਿਸ਼ੇਸ਼ ਵਰਤੋਂ ਕੀਤੀ ਜਾਂਦੀ ਹੈ। ਇਹ ਪੌਦੇ ਪਸ਼ੂਆਂ ਲਈ ਚਾਰੇ ਦੇ ਤੌਰ ਤੇ ਵੀ ਉਗਾਏ ਜਾਂਦੇ ਹਨ। ਯੂਰਪ ਵਿਚ ਇਸ ਪੌਦੇ ਦੀਆਂ ਜੜ੍ਹਾਂ ਗਰਮੀ ਦੀ ਰੁੱਤ ਵਿਚ ਉਗਾਈਆਂ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਪੁੱਟ ਕੇ ਸੰਭਾਲ ਲਿਆ ਜਾਂਦਾ ਹੈ ਤਾਂ ਜੋ ਸਰਦੀ ਦੀ ਰੁੱਤ ਵਿਚ ਮੁੜ ਸਲਾਦ ਲਈ ਬੀਜਿਆ ਜਾ ਸਕੇ। ਇਸ ਪੌਦੇ ਦੇ ਫੁੱਲ ਛੋਟੇ, ਤੇਜ਼ ਨੀਲੇ ਰੰਗ ਦੇ ਅਤੇ ਬਹੁੱਤ ਘੱਟ ਗਿਣਤੀ ਵਿਚ ਹੁੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 2 : 831; ਐਨ. ਬ੍ਰਿ. 5 : 493

**ਚਿਕੋੜੀ** : ਭਾਰਤ ਵਿਚ ਕਰਨਾਟਕ ਰਾਜ ਦੇ ਬੈਲਗਾਓਂ ਜ਼ਿਲ੍ਹੇ ਵਿਚ ਬੈਲਗਾਓਂ ਨਗਰ ਤੋਂ 64 ਕਿ. ਮੀ. ਉੱਤਰ ਵੱਲ ਵਾਕਿਆ ਇਕ ਕਸਬਾ ਹੈ। ਇਥੇ ਤੰਬਾਕੂ, ਗੰਨਾ, ਬਾਜਰਾ ਅਤੇ ਮੂੰਗਫ਼ਲੀ ਦਾ ਵਪਾਰ ਹੁੰਦਾ ਹੈ। ਦੋ ਸੌ ਕੁ ਸਾਲ ਪਹਿਲਾਂ ਇਸ ਸ਼ਹਿਰ ਦਾ ਆਲਾ-ਦੁਆਲਾ ਵਿਸ਼ੇਸ਼ ਤੌਰ ਤੇ ਵੱਡੇ ਅੰਗੂਰਾਂ ਲਈ ਮਸ਼ਹੂਰ ਸੀ।

ਆਬਾਦੀ—27,270 (1991)

16° 26' ਉ. ਵਿਥ.; 74° 35' ਪੂ. ਲੰਬ.

ਹ. ਪੁ.—ਹਿ. ਵਿ. ਕੋ. 4 : 218; ਇਪ. ਗ. ਇੰਡ. 10 : 223

**ਚਿਖਲਦਾ** : ਮਹਾਰਾਸ਼ਟਰ ਰਾਜ (ਭਾਰਤ) ਦੇ ਅਮਰਾਵਤੀ ਜ਼ਿਲ੍ਹੇ ਵਿਚ ਮੇਲਘਾਟ ਤਅਲੁੱਕੇ ਦਾ ਇਕ ਸ਼ਹਿਰ ਹੈ ਜੋ ਏਲਿਜਪੁਰ ਤੋਂ 32 ਕਿ. ਮੀ. ਦੂਰ ਸਤਪੁੜਾ ਪਰਬਤ ਦੀ ਮੇਲਘਾਟ ਪਠਾਰ ਉੱਤੇ 1,110 ਮੀ. (3,664 ਫੁੱਟ) ਦੀ ਉਚਾਈ ਤੇ ਵਾਕਿਆ ਹੈ। ਇਸ ਪਠਾਰ ਦੀ ਉਚਾਈ ਗਾਵੀਲਗੜ੍ਹ ਅਤੇ ਚਿਖਲਦਾ ਵਿਖੇ ਕਾਫ਼ੀ ਵਧ ਜਾਂਦੀ ਹੈ। ਇਸੇ ਕਾਰਨ ਇਸ ਸ਼ਹਿਰ ਅਤੇ ਆਸਪਾਸ ਦਾ ਦ੍ਰਿਸ਼ ਬਹੁਤ ਹੀ ਦਿਲਖਿੱਚਵਾਂ ਲਗਦਾ ਹੈ। ਅੰਗਰੇਜ਼ਾਂ ਵੇਲੇ ਇਹ ਭਾਰਤ ਦੀ ਇਕ ਮਸ਼ਹੂਰ ਸੈਰਗਾਹ ਹੋਇਆ ਕਰਦਾ ਸੀ ਤੇ ਇਥੇ ਖ਼ੂਬਸੂਰਤ ਬੰਗਲੇ ਬਣੇ ਹੋਏ ਸਨ। ਬ੍ਰਾਂਚ ਦੇ ਕਈ ਵਿਭਾਗਾਂ ਦੇ ਮੁੱਖੀ ਗਰਮੀਆਂ ਦਾ ਕਾਫ਼ੀ ਸਮਾਂ ਇਥੇ ਆ ਕੇ ਠਹਿਰਦੇ ਸਨ। ਹੁਣ ਵੀ ਇਹ ਬਤੌਰ ਵਧੀਆ ਸੈਰਗਾਹ ਹੀ ਉੱਨਤ ਹੋ ਰਿਹਾ ਹੈ ਪਰ ਇਥੋਂ ਦਾ ਮੌਸਮ ਹਿਮਾਲਾ ਅਤੇ ਨੀਲਗਿਰੀ ਪਰਬਤਾਂ ਤੇ ਵੱਸੇ ਹੋਰਨਾਂ ਸ਼ਹਿਰਾਂ ਦੇ ਮੁਕਾਬਲੇ ਬਹੁਤ ਠੰਢਾ ਨਹੀਂ ਹੈ। ਅੱਜਕਲ੍ਹ ਇਹ ਆਸਪਾਸ ਦੇ ਸ਼ਹਿਰਾਂ ਖਾਸ ਕਰਕੇ ਏਲਿਜਪੁਰ ਨਾਲ ਤਿੰਨ ਸੜਕਾਂ ਨਾਲ ਜੁੜਿਆ ਹੋਇਆ ਹੈ। ਇਸੇ ਸ਼ਹਿਰ ਤੋਂ 2.4 ਕਿ. ਮੀ. ਦੂਰ ਉੱਤਰ ਵੱਲ ਗਾਵੀਲਗੜ੍ਹ ਦਾ ਕਿਲਾ ਹੈ।

ਚਿਖਲਦਾ ਬੜਾ ਹੀ ਨਵੇਕਲਾ ਜਿਹਾ ਤੇ ਘੱਟ ਵਸੋਂ ਵਾਲਾ ਸ਼ਹਿਰ ਹੈ। ਇਥੇ ਵਧੀਆ ਕਿਸਮ ਦੀ ਕਾਫ਼ੀ ਅਤੇ ਚਾਹ ਦੀ ਪੈਦਾਵਾਰ ਹੁੰਦੀ ਹੈ। ਕਪਾਹ ਅਤੇ ਆਲੂਆਂ ਦੀ ਵੀ ਕਾਸ਼ਤ ਕੀਤੀ ਜਾਂਦੀ ਹੈ।

ਆਬਾਦੀ—3,081 (1991)

21° 24' ਉ. ਵਿਥ.; 77° 22' ਪੂ. ਲੰਬ.

ਹ. ਪੁ.—ਇਪ. ਗ. ਇੰਡ. 10 : 220; ਜੁਗਰਾਫ਼ੀਆ ਆਫ਼ ਮਹਾਰਾਸ਼ਟਰ—192

**ਚਿਖਲੀ** : ਮਹਾਰਾਸ਼ਟਰ ਰਾਜ ਵਿਚ ਬੁਲਡਾਨਾ ਜ਼ਿਲ੍ਹੇ ਦੇ ਇਸੇ ਨਾਂ ਦਾ ਤਅਲੁੱਕੇ ਦਾ ਸਦਰ-ਮੁਕਾਮ ਹੈ। ਇਥੋਂ ਬੁਲਡਾਨਾ ਅਤੇ ਮੇਹਕਰ ਨੂੰ ਜਾਣ ਲਈ ਪੱਕੀਆਂ ਸੜਕਾਂ ਬਣੀਆਂ ਹੋਈਆਂ ਹਨ ਅਤੇ ਇਹ ਕਸਬਾ ਸਥਾਨਕ ਵਪਾਰ ਦਾ ਕੇਂਦਰ ਹੈ।

ਆਬਾਦੀ—37,862 (1991)

20° 21' ਉ. ਵਿਥ.; 76° 18' ਪੂ. ਲੰਬ.

ਹ. ਪੁ.—ਇਪ. ਗ. ਇੰਡ. 10 : 221

**ਚਿੰਗ (ਖ਼ਾਨਦਾਨ)** : ਇਹ ਚੀਨ ਦੇ ਸ਼ਾਹੀ ਖਾਨਦਾਨਾਂ ਵਿਚੋਂ ਸਭ ਤੋਂ ਅਖ਼ੀਰਲਾ ਖ਼ਾਨਦਾਨ ਸੀ। ਇਸ ਖ਼ਾਨਦਾਨ ਨੇ ਆਪਣੇ ਰਾਜਭਾਗ ਦਾ ਖੇਤਰ ਪਹਿਲੇ ਮਿੰਗ ਖ਼ਾਨਦਾਨ ਨਾਲੋਂ ਵਧਾ ਕੇ ਤਿੰਨ ਗੁਣਾਂ ਕਰ ਦਿੱਤਾ ਸੀ। ਅਸਲ ਵਿਚ ਇਹ ਨਾਂ ਮੰਚੂ ਲੋਕਾਂ ਨੇ ਮੰਚੂਰੀਆ ਵਿਚ ਆਪਣਾ ਰਾਜ-ਕਾਲ ਪ੍ਰਤੱਖ ਰੂਪ ਵਿਚ ਉਘਾੜਨ ਲਈ 1636 ਵਿਚ ਧਾਰਨ ਕੀਤਾ ਸੀ। ਇਸ ਨਾਂ ਅਧੀਨ ਮੰਚੂ ਲੋਕਾਂ ਨੇ ਚੀਨੀ ਉਪਰ 1644 ਤੋਂ 1912 ਤੱਕ ਰਾਜ ਕੀਤਾ। ਰਾਜਨੀਤਿਕ ਤੌਰ ਤੇ ਚਿੰਗ ਜਾਂ ਮੰਚੂ ਖ਼ਾਨਦਾਨ ਦੋ ਪੜਾਵਾਂ ਵਿਚ ਦੀ ਗੁਜ਼ਰਿਆ, ਪਹਿਲਾ ਪੜਾਅ ਸੱਤਾ ਨੂੰ ਵਧਾਉਣ ਫੈਲਾਉਣ ਦਾ ਸੀ ਜੋ ਦੋ ਸਦੀਆਂ ਤੀਕ ਚਲਿਆ ਅਤੇ ਦੂਜਾ ਇਕ ਸਦੀ ਦਾ ਪੜਾਅ ਪਤਨ, ਹਾਰ ਅਤੇ ਸੰਧੀਆਂ ਵਾਲਾ ਸੀ।

ਇਸ ਖ਼ਾਨਦਾਨ ਦੇ 10 ਬਾਦਸ਼ਾਹ ਹੋਏ ਹਨ ਜਿਨ੍ਹਾਂ ਦੇ ਨਾਂ

ਕ੍ਰਮਵਾਰ ਸੁਨ-ਚੀਹ (Shun-Chih; 1644-61), ਕਾਂਗਸੀ (Kang-hsi; 1661-1722), ਯੁੰਗ-ਚੈਂਗ (Yung-Cheng; 1723-35), ਚੀਐਨ ਲੁੰਗ (Chien-lung; 1736-96), ਚੀਆ-ਚਿੰਗ (Chia-Ching, 1796-1820), ਤਾਓ-ਕਵਾਂਗ (Tao Kuang; 1821-51), ਸ਼ੀਨ-ਫੈਂਗ (Hsien-Feng; 1851-62), ਤੁੰਗ ਚੀਹ (Tung Chih; 1862-75), ਕਵਾਂਗ-ਸ਼ੂ (Kuang-hsu; 1875-1908), ਸੁਆਨ-ਤੁੰਗ (Hsuan Tung; 1909-12) ਹਨ।

ਸੰਨ 1644 ਵਿਚ ਡਾਕੂਆਂ ਦੇ ਇਕ ਨੇਤਾ ਲੀ ਤਜ਼ੂ-ਚੈਂਗ (LI tzu Cheng) ਨੇ ਚੀਨ ਦੀ ਰਾਜਧਾਨੀ ਪੀਕਿੰਗ (ਬੀਜਿੰਗ) ਉਪਰ ਕਬਜ਼ਾ ਕਰ ਲਿਆ। ਮਿੰਗ ਖ਼ਾਨਦਾਨ ਦੇ ਕਰਮਚਾਰੀਆਂ ਨੇ ਨਿਰਾਸ਼ ਹੋ ਕੇ ਮੰਚੂ ਲੋਕਾਂ ਨੂੰ ਸਹਾਇਤਾ ਲਈ ਬੁਲਾਇਆ। ਮੰਚੂਆਂ ਨੇ ਚੀਨ ਵਿਚ ਆਪਣਾ ਖ਼ਾਨਦਾਨ ਸਥਾਪਿਤ ਕਰਨ ਲਈ ਮੌਕੇ ਦਾ ਫ਼ਾਇਦਾ ਉਠਾ ਲਿਆ। ਮਿੰਗ ਰੂਪ ਦੀ ਸਰਕਾਰ ਬਣਾ ਕੇ ਅਤੇ ਮਿੰਗ ਕਰਮਚਾਰੀਆਂ ਨੂੰ ਨੌਕਰੀਆਂ ਦੇ ਕੇ ਚੀਨ ਦੀ ਜਨਤਾ ਨੂੰ ਠੰਢਿਆਂ ਕਰਾ ਦਿੱਤਾ। ਰਾਜ-ਪ੍ਰਬੰਧ ਉਪਰ ਮੰਚੂਆਂ ਦਾ ਕੰਟਰੋਲ ਯਕੀਨੀ ਬਣਾਉਣ ਲਈ ਉੱਚ-ਪੱਧਰ ਦੇ ਅਧਿਕਾਰੀਆਂ ਵਿਚੋਂ ਅਧ ਤੋਂ ਜ਼ਿਆਦਾ ਮੰਚੂ ਲਗਾ ਦਿਤੇ ਗਏ। ਫ਼ੌਜੀ ਨੇਤਾਵਾਂ, ਜਿਨ੍ਹਾਂ ਨੇ ਆਤਮ ਸਮਰਪਣ ਕਰ ਦਿੱਤਾ, ਨੂੰ ਵੱਡੇ ਵੱਡੇ ਰੁਤਬੇ ਦਿਤੇ ਗਏ। ਫੌਜੀ ਟੁਕੜੀਆਂ ਨੂੰ ਗ੍ਰੀਨ ਸਟੈਂਡਰਡ ਦੀ ਫ਼ੌਜ ਵਿਚ ਸੰਗਠਿਤ ਕੀਤਾ ਗਿਆ ਜਿਹੜੀ ਮੰਚੂ ਸਾਰੇ ਦੇਸ਼ ਵਿਚ ਵਿਦਰੋਹੀਆਂ ਵਿਰੁੱਧ ਰੱਖਿਆ ਕਰਦੀ ਸੀ। ਨਿਯਮਤ ਮੰਚੂ ਬੈਨਰ ਟਰੂਪਾਂ ਨੂੰ ਰਾਜਧਾਨੀ ਅਤੇ ਅਹਿਮ ਸਥਾਨਾਂ ਉਪਰ ਤਾਇਨਾਤ ਕਰ ਦਿੱਤਾ।

ਬਾਦਸ਼ਾਹ ਕਾਂਗ-ਸੀ ਅਧੀਨ ਮੰਚੂਆਂ ਨੇ ਰੂਸੀਆਂ ਨੂੰ ਆਪਣੀ ਸਰਹੱਦ ਦੇ ਨਾਲ ਨਾਲ ਆਮੂਰ ਦਰਿਆ (Amur river) ਉੱਤੇ ਸਥਿਤ ਐਲਬੇਜ਼ਿਨ (Albazin) ਵਿਖੇ ਕਿਲਾ ਖਾਲੀ ਕਰਨ ਲਈ ਮਜਬੂਰ ਕਰ ਦਿਤਾ। ਸੰਨ 1689 ਵਿਚ ਨਰਚਿਨਸਕ ਵਿਖੇ ਰੂਸੀਆਂ ਨਾਲ ਮੰਚੂਰੀਆਂ ਦੀ ਉੱਤਰੀ ਸਰਹੱਦ ਦੀ ਨਿਸ਼ਾਨਦੇਹੀ ਸਬੰਧੀ ਇਕ ਸੰਧੀ ਹੋਈ ਅਤੇ ਆਰਗੁਨ ਦਰਿਆ ਨੂੰ ਉੱਤਰੀ ਸਰਹੱਦ ਮੰਨਿਆ ਗਿਆ। ਅਗਲੇ 40 ਸਾਲਾਂ ਦੌਰਾਨ ਜੰਗਮਾਰ ਮੰਗੋਲਾਂ ਨੂੰ ਹਰਾਇਆ ਗਿਆ ਅਤੇ ਰਾਜ ਵਿਚ ਬਾਹਰੀ ਮੰਗੋਲੀਆ, ਤਿੱਬਤ, ਜ਼ੁੰਗਮਾਰੀਆ, ਤੁਰਕਿਸਤਾਨ ਅਤੇ ਨੇਪਾਲ ਸ਼ਾਮਲ ਕਰ ਲਏ ਗਏ। ਦੋ ਬਾਂਦਸ਼ਾਹਾਂ ਯੁੰਗ-ਚੈਂਗ ਅਤੇ ਚਾਈਮ-ਲੁੰਗ ਦੇ ਸ਼ਾਸਨ ਦੌਰਾਨ ਵਪਾਰ ਵਿਚ ਨਿਰੰਤਰ ਉਨਤੀ ਹੋਈ, ਦਸਤਕਾਰੀ ਪ੍ਰਫੁੱਲਤ ਹੋਈ ਅਤੇ ਰੋਮਨ ਕੈਥੋਲਿਕ ਪਾਦਰੀਆਂ ਨੂੰ ਰੱਖ ਲਿਆ ਗਿਆ ਅਤੇ ਉਨ੍ਹਾਂ ਨੂੰ ਖ਼ਗੋਲਵੇਤਾਵਾਂ ਅਤੇ ਕਲਾਕਾਰਾਂ ਦੇ ਤੌਰ ਤੇ ਨੌਕਰੀ ਦਿੱਤੀ ਗਈ। ਇਸ ਦੇ ਨਾਲ ਨਾਲ ਪੇਂਟਿੰਗ, ਪ੍ਰਿੰਟਿੰਗ ਅਤੇ ਚੀਨੀ ਦੇ ਬਰਤਨਾਂ ਦਾ ਨਿਰਮਾਣ ਵੀ ਪ੍ਰਫੁੱਲਤ ਹੋਇਆ ਅਤੇ ਭਾਸ਼ਾ ਸ਼ਾਸਤਰ ਦੇ ਵਿਗਿਆਨਕ ਢੰਗ ਵਿਕਸਿਤ ਹੋਏ ਪਰੰਤੂ ਅਗਲੇ ਬਾਦਸ਼ਾਹ ਵਧ ਰਹੀ ਆਬਾਦੀ ਤੋਂ ਪੈਦਾ ਹੋ ਰਹੀਆਂ ਸਮੱਸਿਆਵਾਂ ਨੂੰ ਸੁਲਝਾਉਣ ਵਿਚ ਅਸਮਰਥ ਰਹੇ। ਮੰਚੂ ਫ਼ੌਜਾਂ ਵਿਚ ਆਪੋ ਧਾਪੀ, ਹੜ੍ਹ ਤੇ ਕਾਲ ਨੇ ਲੋਕਾਂ ਵਿਚ ਬੇਚੈਨੀ ਪੈਦਾ ਕਰ ਦਿੱਤੀ ਅਤੇ ਟੈਪਿੰਗ (Taiping; 1850-64) ਅਤੇ ਨੀਨ (Nien; 1853-68) ਵਿਦ੍ਰੋਹਾਂ ਦਾ ਕਾਰਨ ਬਣੀ। ਦਫ਼ਤਰਸ਼ਾਹੀ ਅਤੇ ਰਿਸ਼ਵਤਖੋਰੀ ਬਹੁਤ ਵਧ ਗਈ। ਓਪੀਅਮ ਜੰਗ (Opium war; 1839-42), ਐਂਗਲੋ-ਫਰਾਂਸੀਸੀ ਜੰਗ (Anglo-French War; 1856-58), ਸਿਨੋ-ਜਾਪਾਨੀ ਜੰਗ (Sino-Japanese War; 1894-95) ਅਤੇ ਬਾਕਸਰ ਵਿਦ੍ਰੋਹ (Boxer Rebellion; 1900) ਸਾਰੇ ਚੀਨ ਦੀ ਹਾਰ ਦਾ ਨਤੀਜਾ ਬਣੇ ਅਤੇ ਪੱਛਮੀ ਤਾਕਤਾਂ ਨੇ ਇਸ ਦਾ ਬਹੁਤ ਲਾਭ ਉਠਾਇਆ। ਸੰਨ 1900 ਤੱਕ ਸਾਰੇ ਮੁਲਕ ਵਿਚ ਕ੍ਰਾਂਤੀ (Republican Revolution) ਫੈਲ ਗਈ ਜਿਸਦੇ ਫ਼ਲਸਰੂਪ ਬਾਦਸ਼ਾਹ ਸੁਆਨ ਤੁੰਗ ਜੋ ਕਿ ਅਜੇ ਥੋੜ੍ਹੀ ਉਮਰ ਦਾ ਹੀ ਸੀ, ਨੂੰ ਰਾਜ ਤਿਆਗਣ ਲਈ ਮਜ਼ਬੂਰ ਕਰ ਦਿੱਤਾ ਅਤੇ ਯੂਆਨ ਸ਼ੀਕਾਈ (Yuian Shihkai) ਅਧੀਨ ਆਰਜ਼ੀ ਸਰਕਾਰ ਨੇ ਰਾਜ-ਪਦ ਸੰਭਾਲ ਲਿਆ।

ਹ. ਪੁ. - ਐਨ. ਬ੍ਰਿ. 5 ; ਐਨ. ਬ੍ਰਿ. ਮਾ. 2 : 858

**ਚਿੰਗਹਾਈ** (**Tsinghai**) : ਇਹ ਤਿੱਬਤੀ ਉੱਚ-ਭੂਮੀਆਂ ਵਿਚਕਾਰ ਉੱਤਰ-ਪੱਛਮੀ ਚੀਨ ਦਾ ਇਕ ਪ੍ਰਾਂਤ ਹੈ। ਜਿਹੜਾ 4,000 ਮੀ. ਦੀ ਔਸਤ ਉਚਾਈ ਤੇ ਵਾਕਿਆ ਹੈ। ਇਹ 7,21,100 ਵ. ਕਿ. ਮੀ. ਦੇ ਰਕਬੇ ਵਿਚ ਫੈਲਿਆ ਹੋਇਆ ਹੈ ਇਸਦੀ ਆਬਾਦੀ ਲ. 44,56,946 (1990) ਹੈ ਅਤੇ ਇਸ ਦੇ ਉੱਤਰ-ਪੂਰਬ ਵੱਲ ਕਾਂਸੂ-ਦੱਖਣ-ਪੂਰਬ ਵੱਲ ਸੈੱਚਵਾਨ (Szechwan) ਦੱਖਣ-ਪੱਛਮ ਵਲ ਤਿੱਬਤੀ ਖ਼ੁਦਮੁਖ਼ਤਾਰ ਖੇਤਰ ਅਤੇ ਪੱਛਮ-ਉੱਤਰ ਵੱਲ ਸਿਨਜੀਆਂਗ ਵੀਗੁਰ (Sinkiang Vighur) ਨਾਮੀ ਖ਼ੁਦਮੁਖ਼ਤਾਰ ਖੇਤਰ ਹਨ। ਇਹ ਪ੍ਰਾਂਤ ਇਤਿਹਾਸਕ ਤੌਰ ਤੇ ਟੱਪਰੀਵਾਸ ਆਜੜੀਆਂ ਦਾ ਘਰ ਹੈ। ਪ੍ਰਾਂਤ ਦਾ ਨਾਂ ਇਕ 'ਚਿੰਗਹਾਈ' ਨਾਂ ਦੀ ਵਿਸ਼ਾਲ ਝੀਲ ਦੇ ਨਾਂ ਤੇ ਪਿਆ ਜਿਸ ਦਾ ਮਤਲਬ ਨੀਲੀ ਝੀਲ ਹੈ। ਅੱਜਕਲ੍ਹ ਇਹ ਝੀਲ 'ਕੋਕੋਨਾਰ' ਨਾਂ ਹੇਠ ਪ੍ਰਸਿੱਧ ਹੈ। ਇਸ ਦੀ ਰਾਜਧਾਨੀ ਸ਼ੀਨਿੰਗ ਹੈ।

ਚਿੰਗਹਾਈ ਦਾ ਇਹ ਖੇਤਰ ਤੀਜੀ ਸਦੀ ਈ. ਪੂ. ਦੌਰਾਨ ਚੀਨੀਆਂ ਦੇ ਕੰਟਰੋਲ ਹੇਠ ਆਇਆ। ਇਸ ਤੋਂ ਪਹਿਲਾਂ ਇਥੇ ਸਦੀਆਂ ਤੋਂ ਤਿੱਬਤੀਆਂ ਤੇ ਮੰਗੋਲਾਂ ਦਾ ਕਬਜ਼ਾ ਸੀ ਅਤੇ ਕੋਕੋਨਾਰ ਝੀਲ ਦੇ ਉੱਤਰ-ਪੂਰਬੀ ਕੰਢੇ ਦੇ ਨਾਲ ਲਗਦੇ ਖੇਤਰ ਵਿਚ ਥੋੜ੍ਹੇ ਜਿਹੇ ਚੀਨੀ ਆਬਾਦਕਾਰ ਸਨ। ਪਿਛੋਂ ਚੀਨੀਆਂ ਦਾ ਜ਼ੋਰ ਵਧ ਗਿਆ। ਸੰਨ 1928 ਵਿਚ ਇਸ ਨੂੰ ਚੀਨ ਦਾ ਪ੍ਰਾਂਤ ਹੀ ਬਣਾ ਲਿਆ ਗਿਆ।

ਪ੍ਰਾਂਤ ਦਾ ਲਗਭਗ 90 ਪ੍ਰਤੀਸ਼ਤ ਖੇਤਰ ਪਹਾੜਾਂ ਅਤੇ ਉੱਚ ਪਠਾਰਾਂ ਵਾਲਾ ਹੈ। ਇਸ ਦੇ ਉੱਤਰੀ ਭਾਗ ਵਿਚ ਚਿਲੀ (Chilien) ਨਾਂ ਦੇ ਪਹਾੜ ਹਨ। ਪ੍ਰਾਂਤ ਦੇ ਕੇਂਦਰੀ ਪਠਾਰੀ ਭਾਗ ਵਿਚੋਂ ਦੀ ਪੇਯੈਨ-ਕ-ਲਾ (payan-Ka-La) ਨਾਉਂ ਦੀ ਪਰਬਤ-ਲੜੀ ਲੰਘਦੀ ਹੈ ਜਿਹੜੀ ਹੁਆਂਗ ਅਤੇ ਯੰਗਸੀ ਦਰਿਆਵਾਂ ਦੇ ਮੁੱਖ ਸਰੋਤ ਨੂੰ ਵੱਖ ਵੱਖ ਕਰਦੀ ਹੈ। ਪਠਾਰ ਦੇ ਦੱਖਣ ਵਿਚ ਚਿੰਗਹਾਈ-ਤਿੱਬਤੀ ਸਰਹੱਦ ਦੇ ਨਾਲ ਨਾਲ ਟਾਂਗਕੂਲਾ ਨਾਉਂ ਦੇ ਉੱਚੇ ਉੱਚੇ ਪਰਬਤ ਹਨ। ਪਠਾਰ ਦੇ ਉੱਤਰ-ਪੱਛਮੀ ਹਿੱਸੇ ਵਿਚ ਸਾਈਡਾਮ ਬੇਸਿਨ ਹੈ। ਸਮੁੰਦਰੀ ਤਲ ਤੋਂ ਇਹ ਘੱਟ ਤੋਂ ਘੱਟ 2,654 ਮੀ. ਉੱਚਾ ਹੈ।

ਇਸ ਖੇਤਰ ਦਾ ਭੂ-ਭਾਗ ਮਿਸ਼ਰਿਤ ਜਿਹਾ ਹੋਣ ਕਰਕੇ ਇਥੋਂ ਦੀ ਜਲਵਾਯੂ, ਭੋਂ ਅਤੇ ਬਨਸਪਤੀ ਵੀ ਭਿੰਨਤਾਭਰਪੂਰ ਹੈ। ਸਮੁੱਚੇ ਰੂਪ ਵਿਚ ਜਲਵਾਯੂ ਮਹਾਂਦੀਪੀ ਹੈ। ਬਹੁਤ ਸਾਰੀਆਂ ਥਾਵਾਂ ਉਪਰ ਔਸਤਨ ਸਾਲਾਨਾ ਵਰਖਾ 10 ਸੈਂ. ਮੀ. ਤੋਂ ਵੀ ਘੱਟ ਹੁੰਦੀ ਹੈ ਅਤੇ ਜ਼ਿਆਦਾਤਰ ਗਰਮੀਆਂ ਵਿਚ ਹੀ ਹੁੰਦੀ ਹੈ। ਸਰਦੀਆਂ ਖ਼ੁਸ਼ਕ, ਠੰਢੀਆਂ ਅਤੇ ਸਰਦ ਹਵਾਵਾਂ ਵਾਲੀਆਂ ਹਨ। ਮੰਗੋਲੀਆ ਪਠਾਰ ਵੱਲੋਂ ਤੇਜ਼ ਹਨੇਰੀਆਂ ਆਉਂਦੀਆਂ ਹਨ ਜਿਸ ਨਾਲ ਸਥਾਨਕ ਖੇਤੀਬਾੜੀ ਉਪਰ ਬਹੁਤ ਅਸਰ ਪੈਂਦਾ ਹੈ। ਵਿਸ਼ਾਲ ਪਠਾਰੀ ਭਾਗ ਵਿਚ ਭੇਡਾਂ, ਘੋੜਿਆਂ ਤੇ ਯਾਕਾਂ ਲਈ ਵਧੀਆ ਚਰਾਂਦਾਂ ਹੁੰਦੀਆਂ ਹਨ। ਬਾਰਾਂ ਸਿੰਗਾ, ਜੰਗਲੀ ਘੋੜਾ, ਬਘਿਆੜ, ਲੂੰਬੜ ਅਤੇ ਸੂਰ ਆਮ ਮਿਲਦੇ ਹਨ। ਕਿਤੇ ਕਿਤੇ ਬਦੇਸ਼ੀ ਪੰਛੀ ਵੀ ਮਿਲਦੇ ਹਨ।

ਚਿੰਗਹਾਈ ਵਿਚ ਤਿੱਬਤੀ ਹਾਨ (Han) ਮੰਗੋਲ ਅਤੇ ਵੀ (Hui ਚੀਨੀ ਮੁਸਲਮਾਨ) ਆਦਿ ਲੋਕ ਵਸਦੇ ਹਨ। ਇਥੋਂ ਦੀ ਕੁੱਲ ਆਬਾਦੀ 35% ਤਿੱਬਤੀ, 30% ਹਾਨ, 20% ਵੀ ਅਤੇ 10% ਮੰਗੋਲ ਹਨ। ਬਾਕੀ ਦੇ 5% ਵਿਚ ਕਈ ਹੋਰ ਘੱਟ ਗਿਣਤੀ ਜਾਤੀਆਂ ਦੇ ਲੋਕ

ਆਉਂਦੇ ਹਨ। ਤਿੱਬਤੀ ਅਤੇ ਮੰਗੋਲ ਜਾਤੀਆਂ ਵਾਲੇ ਲੋਕ ਆਪਣੀ ਆਪਣੀ ਭਾਸ਼ਾ ਬੋਲਦੇ ਹਨ ਪਰ ਦੋਵੇਂ ਬੁੱਧ ਧਰਮ ਵਿਚ ਸ਼ਰਧਾ ਰੱਖਣ ਵਾਲੇ ਹਨ। ਹਾਨ ਜਾਤੀ ਦੇ ਲੋਕ ਭਾਸ਼ਾ-ਸਭਿਆਚਾਰ ਤੇ ਧਰਮ ਪੱਖੋਂ ਚੀਨੀ ਹਨ। 'ਵੀ' ਲੋਕਾਂ ਦੀ ਬੋਲੀ ਭਾਵੇਂ ਚੀਨੀ ਹੀ ਹੈ ਪਰ ਧਰਮ ਮੁਸਲਮਾਨ ਹੈ। ਵਸੋਂ ਦੀ ਘਣਤਾ 209 ਵਿਅਕਤੀ ਪ੍ਰਤੀ ਵ. ਕਿ. ਮੀ. ਹੈ।

ਇਥੇ ਅਜਾਇਬਘਰ, ਯੂਨੀਵਰਸਿਟੀਆਂ ਤੇ ਲਾਇਬ੍ਰੇਰੀਆਂ ਵਰਗੇ ਸ਼ਹਿਰੀ ਸਭਿਆਚਾਰਕ ਅਦਾਰੇ ਬਹੁਤ ਘੱਟ ਹਨ। ਮੰਗੋਲ ਤੇ ਤਿੱਬਤੀ ਪਰਿਵਾਰਾਂ ਵਿਚ ਇਕ ਲੜਕਾ ਲਾਮਾ ਜ਼ਰੂਰ ਬਣਦਾ ਹੈ ਤੇ ਇਹ ਬੱਚਾ 10 ਸਾਲ ਦੀ ਉਮਰ ਤੋਂ ਹੀ ਆਪਣੀ ਪੜ੍ਹਾਈ ਸ਼ੁਰੂ ਕਰਦਾ ਹੈ। ਸੀਨਿੰਗ ਤੋਂ ਲ. 30 ਕਿ. ਮੀ. ਦੇ ਫ਼ਾਸਲੇ ਤੇ ਤਿੱਬਤੀ ਬੋਧੀਆਂ ਦਾ ਸਭ ਤੋਂ ਵੱਡਾ ਮਠ ਹੈ।

ਇਸ ਖੇਤਰ ਦੀ ਵਿੱਦਿਅਕ ਪ੍ਰਣਾਲੀ ਵਿਚ ਪ੍ਰਾਰੰਭਕ ਸਕੂਲ, ਹਾਈ ਸਕੂਲ ਅਤੇ ਮੰਦਰ ਸਕੂਲ ਸ਼ਾਮਲ ਹਨ। ਪ੍ਰਾਰੰਭਕ ਸਕੂਲ ਦੋ ਤਰ੍ਹਾਂ ਦੇ ਹਨ—ਛੇ-ਸਾਲਾ ਬੱਚਿਆਂ ਲਈ ਕੁਸ਼ਾਗਰ ਬੁੱਧ ਅਤੇ 4 ਸਾਲਾ ਬੱਚਿਆਂ ਲਈ ਜੂਨੀਅਰ ਸਕੂਲ। ਇਸ ਪ੍ਰਾਂਤ ਵਿਚ ਮੰਦਰ ਵਿੱਦਿਆ ਨੂੰ ਬਹੁਤ ਮਹੱਤਵ ਦਿੱਤਾ ਜਾਂਦਾ ਹੈ।

ਚਿੰਗਹਾਈ ਪ੍ਰਾਂਤ ਦੇ ਅਰਥ-ਵਿਵਸਥਾ ਦੇ ਅਧਾਰ ਤੇ ਦੋ ਹਿੱਸੇ ਹਨ। ਪੂਰਬੀ ਹਿੱਸੇ ਦੀ ਸਿੰਜਾਈ ਦੇ ਪ੍ਰਬੰਧਾਂ ਕਰਕੇ ਖੇਤੀ ਚੰਗੀ ਹੋ ਜਾਂਦੀ ਹੈ। ਕਣਕ, ਜੌਂ ਤੇ ਆਲੂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਪੱਛਮੀ ਹਿੱਸਾ ਪਠਾਰੀ ਬੇਸਿਨ ਹੈ, ਜਿਥੇ ਵਿਸ਼ਾਲ ਚਰਾਗਾਹਾਂ ਹਨ ਅਤੇ ਭੇਡਾਂ, ਯਾਕ ਤੇ ਘੋੜੇ ਪਾਲੇ ਜਾਂਦੇ ਹਨ। ਕੁਨਲੂਨ (Kunlun) ਅਤੇ ਚਿਲੀਨ ਪਹਾੜਾਂ ਦੇ ਜੰਗਲਾਂ ਵਿਚ ਚੀੜ, ਪੰਜ-ਬਿਰਛ ਦੀ ਲੱਕੜ, ਚੀਨੀ ਚੀੜ, ਬਿਆਰ ਕੋਲ ਅਤੇ ਚੀਨੀ ਜੂਲੀਪਰ ਆਦਿ ਦੇ ਦਰਖ਼ਤ ਹੁੰਦੇ ਹਨ ਜਿਨ੍ਹਾਂ ਤੋਂ ਇਮਾਰਤੀ ਲੱਕੜੀ ਪ੍ਰਾਪਤ ਹੁੰਦੀ ਹੈ। ਜਿਥੇ ਕਿਤੇ ਜੰਗਲ ਸਾਫ਼ ਕਰਕੇ ਵਾਹੀ ਹੋ ਸਕਦੀ ਹੈ ਉਥੇ ਆੜੂ, ਖ਼ੁਰਮਾਨੀ, ਨਾਸ਼ਪਾਤੀ, ਸੇਬ ਅਤੇ ਅਖ਼ਰੋਟ ਦੇ ਬਗ਼ੀਚੇ ਹਨ।

ਸਾਈਡਾਮ ਬੇਸਿਨ ਦੇ ਇਲਾਕੇ ਵਿਚੋਂ ਕੱਚਾ ਤੇਲ ਅਤੇ ਕੋਲਾ ਕੱਢਿਆ ਜਾਂਦਾ ਹੈ। ਇਥੇ ਪੋਟਾਸ਼ੀਅਮ ਵੀ ਮਿਲਦਾ ਹੈ ਜਿਸ ਤੋਂ ਖ਼ਾਦ ਤਿਆਰ ਹੁੰਦੀ ਹੈ। ਲੂਣ ਵਾਲੀਆਂ ਝੀਲਾਂ ਤੋਂ ਬੋਰੈਕਸ ਦੇ ਭੰਡਾਰ ਪ੍ਰਾਪਤ ਹੁੰਦੇ ਹਨ। ਪ੍ਰਾਂਤ ਵਿਚ ਕੱਪੜਾ, ਡੇਅਰੀ ਆਦਿ ਵੀ ਸਥਾਪਿਤ ਹੋ ਚੁੱਕੀਆਂ ਹਨ।

ਚਿੰਗਹਾਈ ਪ੍ਰਾਂਤ ਚੀਨ ਦੇ ਬਾਕੀ ਸ਼ਹਿਰਾਂ ਨਾਲ ਰੇਲਾਂ ਤੇ ਸ਼ਾਹਰਾਹਾਂ ਰਾਹੀਂ ਜੁੜਿਆ ਹੋਇਆ ਹੈ। ਢੋਅ-ਢੁਆਈ ਲਈ ਖ਼ਾਸ ਕਰਕੇ ਟਰੱਕ ਵਰਤੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. ਮੈ. 18 : 731

**ਚਿੰਗਡਾਊ** (**Tsingtao**) : ਚੀਨ ਦੇ ਪੂਰਬੀ ਸ਼ਾਨਤੁੰਗ ਪ੍ਰਾਂਤ ਦਾ ਬੰਦਰਗਾਹੀ ਅਤੇ ਉਪਪ੍ਰਾਂਤਕ-ਪੱਧਰ ਦਾ ਖ਼ੁਦਮੁਖ਼ਤਾਰ ਮਿਊਂਸਪਲ ਸ਼ਹਿਰ ਹੈ। ਇਹ ਸ਼ਾਨਤੁੰਗ ਪ੍ਰਾਇਦੀਪ ਦੇ ਦੱਖਣੀ ਤਟ ਉਪਰ 'ਜੀਆਊ ਜੋ' (Chiao Chou) ਖਾੜੀ ਦੇ ਪ੍ਰਵੇਸ਼ ਦਵਾਰ ਤੇ ਸਥਿਤ ਹੈ ਅਤੇ ਉੱਤਰੀ ਚੀਨ ਵਿਚ ਸਭ ਤੋਂ ਵਧੀਆ ਕੁਦਰਤੀ ਬੰਦਰਗਾਹਾਂ ਵਿਚੋਂ ਇਕ ਹੈ। ਕਦੀ ਕਦੀ ਸਖ਼ਤ ਸਰਦੀਆਂ ਵਿਚ ਇਹ ਬੰਦਰਗਾਹ ਜੰਮ ਜਾਂਦੀ ਹੈ ਅਮੂਮਨ ਵੱਡੇ ਵੱਡੇ ਜਹਾਜ਼ਾਂ ਲਈ ਸਦਾ ਖੁਲ੍ਹੀ ਰਹਿੰਦੀ ਹੈ।

ਸ਼ੁਰੂ ਸ਼ੁਰੂ ਵਿਚ ਸ਼ੀ-ਮੋ (Chi-mo) ਕਾਊਂਟੀ ਦਾ ਇਹ ਇਕ ਛੋਟਾ ਜਿਹਾ ਮਛੇਰਿਆਂ ਦੇ ਪਿੰਡ ਦੇ ਰੂਪ ਵਿਚ ਸੀ। ਚਿੰਗ ਕਾਲ (17ਵੀਂ-20ਵੀਂ ਸਦੀਆਂ) ਦੌਰਾਨ ਇਥੇ ਮਾਸ ਅਤੇ ਪੁਰਾਣੇ ਮਾਲ ਦਾ ਵਪਾਰ ਬਹੁਤ ਉੱਨਤ ਹੋਇਆ ਹੈ ਅਤੇ ਉਦੋਂ ਹੀ ਇਥੇ ਇਕ ਕਸਟਮ ਸਟੇਸ਼ਨ ਸਥਾਪਿਤ ਕੀਤਾ ਗਿਆ। ਸੰਨ 1880 ਦੇ ਦਹਾਕੇ ਵਿਚ ਪੇਯਾਂਗ ਜਾਂ ਉੱਤਰੀ ਸਾਗਰ ਨਾਂ ਦੇ ਬੇੜੇ ਦੀ ਸਥਾਪਨਾ ਕਾਰਨ ਚੀਨ ਸਰਕਾਰ ਨੂੰ ਚਿੰਗਡਾਊ ਦੀ ਫ਼ੌਜੀ ਮਹੱਤਤਾ ਵੀ ਅਨੁਭਵ ਹੋਈ ਅਤੇ ਇਥੇ ਇਕ ਛੋਟਾ ਜਿਹਾ ਜਲ-ਸੈਨਾ ਸਟੇਸ਼ਨ ਸਥਾਪਿਤ ਕਰਕੇ ਕਿਲੇਬੰਦੀ ਕੀਤੀ। ਸੰਨ 1897 ਵਿਚ ਜਰਮਨ ਸਰਕਾਰ ਨੇ ਚਿੰਗਡਾਊ ਤੇ ਕਬਜ਼ਾ ਕਰਨ ਲਈ ਫ਼ੌਜ ਭੇਜੀ। ਸੰਨ 1898 ਵਿਚ ਇਸ ਫ਼ੌਜ ਨੇ ਚੀਨੀ ਸਰਕਾਰ ਨੂੰ ਹਰਜਾਨਾ ਦੇਣ ਅਤੇ ਜੀਆਊ ਜੋ ਬੰਦਰਗਾਹ ਅਤੇ ਰੇਲਵੇ ਤੇ ਖਾਣਾਂ ਉੱਤੇ ਅਧਿਕਾਰਾਂ ਸਮੇਤ ਆਲੇ-ਦੁਆਲੇ ਦਾ ਖੇਤਰ 99-ਸਾਲਾ ਪਟੇ ਤੇ ਜਰਮਨ ਨੂੰ ਦੇਣ ਲਈ ਮਜਬੂਰ ਕਰ ਦਿਤਾ। ਸੰਨ 1899 ਵਿਚ ਚਿੰਗਡਾਊ ਬੰਦਰਗਾਹ ਨੂੰ ਕਰ ਮੁਕਤ ਬੰਦਰਗਾਹ ਕਰਾਰ ਦਿੱਤਾ ਗਿਆ, ਆਧੁਨਿਕ ਬੰਦਰਗਾਹੀ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਅਤੇ ਜੀਨਾਨ (Tsinan) ਤਕ ਇਕ ਰੇਲ-ਲਾਈਨ ਬਣਾਈ ਗਈ। ਅਜੋਕੇ ਯੂਰਪੀ ਨਮੂਨੇ ਦੇ ਸ਼ਹਿਰ ਦੀ ਯੋਜਨਾ ਤਿਆਰ ਕੀਤੀ ਅਤੇ ਕਈ ਤਰ੍ਹਾਂ ਦੇ ਉਦਯੋਗਾਂ ਦੀ ਨੀਂਹ ਰੱਖੀ ਗਈ। ਇੰਪੀਰੀਅਲ ਮੈਰੀਟਾਈਮ ਕਸਟਮ ਦੀ ਬ੍ਰਾਂਚ ਸਥਾਪਿਤ ਕੀਤੀ ਗਈ। ਸੰਨ 1914 ਵਿਚ ਜਦੋਂ ਜਾਪਾਨ ਨੇ ਜਰਮਨ ਉਤੇ ਜੰਗ ਦਾ ਐਲਾਨ ਕੀਤਾ ਤਾਂ ਇਸ ਦਾ ਮੁੱਖ ਮੰਤਵ ਚਿੰਗਡਾਊ ਤੇ ਕਬਜ਼ਾ ਕਰਨਾ ਸੀ। ਨਵੰਬਰ 1914 ਵਿਚ ਨਾਕਾਬੰਦੀ ਉਪਰੰਤ ਇਹ ਬੰਦਰਗਾਹ ਜਾਪਾਨ ਦੇ ਅਧੀਨ ਹੋ ਗਈ। ਸੰਨ 1922 ਦੀ ਵਾਸ਼ਿੰਗਟਨ ਕਾਨਫਰੰਸ ਤੱਕ ਜਾਪਾਨੀਆਂ ਨੇ ਸ਼ਹਿਰ ਉੱਤੇ ਕਬਜ਼ਾ ਕਰੀ ਰੱਖਿਆ ਅਤੇ ਬਾਅਦ ਵਿਚ ਇਹ ਚੀਨ ਨੂੰ ਵਾਪਸ ਕਰ ਦਿੱਤਾ ਗਿਆ।

ਸੰਨ 1929 ਵਿਚ ਚਿੰਗਡਾਊ ਨਾਨਕਿੰਗ ਸਰਕਾਰ ਦੇ ਕੰਟਰੋਲ ਅਧੀਨ ਆ ਗਈ ਅਤੇ ਇਕ ਵਿਸ਼ੇਸ਼ ਮਿਊਂਸਪਲਟੀ ਬਣ ਗਈ। ਬੰਦਰਗਾਹ ਦਾ ਨਿਰੰਤਰ ਵਿਕਾਸ ਹੁੰਦਾ ਗਿਆ। ਇਸਦਾ ਨਵਾਂ ਵਪਾਰ ਜ਼ਿਆਦਾਤਰ ਜਾਪਾਨ ਨਾਲ ਸੀ। ਸੰਨ 1938 ਵਿਚ ਜਾਪਾਨੀਆਂ ਨੇ ਇਸ ਉੱਤੇ ਕਬਜ਼ਾ ਕਰ ਲਿਆ ਅਤੇ 1945 ਤੱਕ ਇਹ ਸ਼ਹਿਰ ਇਨ੍ਹਾਂ ਅਧੀਨ ਹੀ ਰਿਹਾ। ਇਸ ਅਰਸੇ ਦੌਰਾਨ ਜਾਪਾਨ ਦੇ ਉੱਤਰੀ ਚੀਨ ਨਾਲ ਵਪਾਰ ਲਈ ਇਹ ਮੁੱਖ ਬੰਦਰਗਾਹ ਸੀ।

ਇਸ ਕਾਲ ਵਿਚ ਸਨਅਤੀ ਵਿਕਾਸ ਵੀ ਕਾਫ਼ੀ ਹੋਇਆ। ਸੰਨ 1941 ਤੱਕ ਚਿੰਗਡਾਊ ਵਿਚ ਕਪਾਹ ਦੀਆਂ 10 ਮੁੱਖ ਮਿੱਲਾਂ ਸਨ ਜਿਨ੍ਹਾਂ ਵਿਚੋਂ ਇਕ ਨੂੰ ਛੱਡ ਕੇ ਬਾਕੀ ਸਾਰੀਆਂ ਉੱਤੇ ਜਾਪਾਨ ਦੀ ਮਲਕੀਅਤ ਸੀ। ਰੇਲ-ਇੰਜਨ ਮੁਰੰਮਤ ਦੀਆਂ ਸਹੂਲਤਾਂ ਇੰਜਨੀਅਰੀ ਸਾਮਾਨ ਦੀਆਂ ਦੁਕਾਨਾਂ ਅਤੇ ਰਬੜ, ਦੀਆ-ਸਿਲਾਈ, ਰਸਾਇਣ ਅਤੇ ਰੰਗ ਆਦਿ ਦਾ ਨਿਰਮਾਣ ਕਰਨ ਲਈ ਕਾਰਖ਼ਾਨੇ ਵੀ ਮੌਜੂਦ ਸਨ। ਕੱਪੜੇ ਦੀ ਸੱਨਅਤ ਵਿਚ ਇਹ ਚੀਨ ਵਿਚ ਸ਼ੰਘਾਈ ਤੋਂ ਦੂਜੇ ਨੰਬਰ ਤੇ ਸੀ।

ਸੰਨ 1949 ਤਕੋਂ ਇਹ ਸ਼ਹਿਰ ਮੁੱਖ ਸੱਨਅਤੀ ਕੇਂਦਰ ਬਣ ਚੁੱਕਾ ਸੀ। ਸੰਨ 1963 ਤੱਕ ਤਾਂ ਲਗਭਗ ਹਰ ਤਰ੍ਹਾਂ ਦੀ ਸਨਅਤ ਦਾ ਵਿਕਾਸ ਹੋ ਗਿਆ ਸੀ। ਇਹ ਸ਼ਹਿਰ ਰੇਲ-ਇੰਜਨ ਅਤੇ ਰੇਲ ਦੇ ਸਾਜ਼ੋ-ਸਾਮਾਨ ਦੇ ਨਿਰਮਾਣ ਦਾ ਇਕ ਵੱਡਾ ਕੇਂਦਰ ਬਣ ਚੁੱਕਾ ਹੈ ਅਤੇ ਰਬੜ ਦੇ ਟਾਇਰਾਂ ਦਾ ਵੀ ਮੁੱਖ ਉਤਪਾਦਕ ਹੈ। ਸੰਨ 1950 ਦੇ ਦਹਾਕੇ ਵਿਚ ਲੋਹੇ ਅਤੇ ਇਸਪਾਤ ਦੀ ਸੱਨਅਤ ਵੀ ਸਥਾਪਿਤ ਹੋ ਗਈ ਅਤੇ 1960 ਤੱਕ ਕੱਚੇ ਲੋਹੇ ਦਾ ਸਾਲਾਨਾ ਉਤਪਾਦਨ 5,50,000 ਟਨ ਅਤੇ ਢਲੇ ਹੋਏ ਇਸਪਾਤ ਦਾ ਉਤਪਾਦਨ 4,00,000 ਟਨ ਤਕ ਪਹੁੰਚ ਗਿਆ ਸੀ। ਇਥੇ ਇਕ ਵੱਡੀ ਰਸਾਇਣਕ ਸਨਅਤ ਹੈ ਅਤੇ ਲੂਣ ਵੀ ਵੱਡੀ ਮਾਤਰਾ ਵਿਚ ਤਿਆਰ

ਕੀਤਾ ਜਾਂਦਾ ਹੈ। ਪੂਰਬ-ਪੱਛਮੀ ਰੇਲ-ਲਾਈਨ ਦਾ ਇਹ ਅੰਤਲਾ ਸਟੇਸ਼ਨ ਹੈ। ਮੱਛੀਆਂ ਫੜਨ ਦੀ ਵੀ ਇਹ ਇਕ ਵਿਸ਼ਾਲ ਬੰਦਰਗਾਹ ਹੈ।

ਚਿੰਗਡਾਊ ਇਕ ਮਹੱਤਵਪੂਰਨ ਸਭਿਆਚਾਰਕ ਕੇਂਦਰ ਹੈ ਅਤੇ ਸ਼ਾਨਤੁੰਗ ਯੂਨੀਵਰਸਿਟੀ ਦੀ ਸੀਟ ਦਾ ਸਥਾਨ ਚਿੰਗਡਾਊ ਇੰਸਟੀਚਿਊਟ ਆਫ਼ ਟੈਕਨਾਲੋਜੀ ਅਤੇ ਸਮੁੰਦਰੀ-ਵਿਗਿਆਨ ਦੇ ਇੰਸਟੀਚਿਊਟ ਤੋਂ ਇਲਾਵਾ ਉੱਚ-ਵਿੱਦਿਆ ਲਈ ਕਈ ਹੋਰ ਅਦਾਰੇ ਵੀ ਇਥੇ ਮੌਜੂਦ ਹਨ।

ਆਬਾਦੀ—15,00,000 (1970)

36° 04' ਉ. ਵਿਥ.; 120° 19' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 160

**ਚਿੰਗਲਪੇਟ** : ਜ਼ਿਲ੍ਹਾ—ਦੱਖਣੀ ਭਾਰਤ ਦੇ ਤਾਮਿਲਨਾਡੂ ਰਾਜ ਦਾ ਇਕ ਜ਼ਿਲ੍ਹਾ ਹੈ ਜਿਹੜਾ ਮਦਰਾਸ ਦੇ ਮੈਟਰੋਪਾਲਿਟਨ ਖੇਤਰ ਦੇ ਦੁਆਲੇ ਫੈਲਿਆ ਹੋਇਆ ਹੈ ਅਤੇ ਉੱਤਰ ਵੱਲ ਕੋਰੋਮੰਡਲ ਦਾ ਤੱਟ ਲਗਦਾ ਹੈ। ਜ਼ਿਲ੍ਹੇ ਦਾ ਸਦਰ-ਮੁਕਾਮ ਕਾਂਚੀਪੁਰਮ ਹੈ। ਜ਼ਿਲ੍ਹੇ ਦਾ ਰਕਬਾ 7,920 ਵ. ਕਿ. ਮੀ. ਹੈ ਅਤੇ ਆਬਾਦੀ 46,53,593 (1991) ਹੈ। ਇਸ ਇਲਾਕੇ ਦੀ ਜ਼ਮੀਨ ਜ਼ਿਆਦਾਤਰ ਚੀਕਣੀ ਹੈ ਪਰ ਉੱਤਰ-ਪੱਛਮ ਵੱਲ ਲਾਲ ਰੇਤਲਾ ਮੈਦਾਨ ਅਤੇ ਸਹਿਲੀ ਪੱਟੀ ਦੇ ਨਾਲ ਨਾਲ ਭੂਰੇ ਰੰਗ ਦੀ ਰੇਤ ਹੈ। ਜ਼ਿਲ੍ਹੇ ਦੇ ਦੱਖਣ ਵਿਚ ਪਾਲਾਰ ਦਰਿਆ ਹੈ ਜੋ ਸਾਲ ਦਾ ਬਹੁਤਾ ਸਮਾਂ ਸੁੱਕਾ ਰਹਿੰਦਾ ਹੈ। ਸਿੰਜਾਈ ਤਲਾਵਾਂ ਉਪਰ ਨਿਰਭਰ ਹੈ ਜੋ ਸਰਦੀ ਦੇ ਤਿੰਨ ਮਹੀਨਿਆਂ ਦੀ ਵਰਖਾ ਨਾਲ ਭਰ ਜਾਂਦੇ ਹਨ। ਚੌਲ ਇਥੋਂ ਦੀ ਮੁੱਖ ਫ਼ਸਲ ਹੈ। ਜਵਾਰ, ਬਾਜਰਾ ਅਤੇ ਅਖਰੋਟ ਦੂਜੇ ਨੰਬਰ ਤੇ ਆਉਂਦੇ ਹਨ। ਕੇਂਦਰੀ ਮਦਰਾਸ ਤੋਂ 25 ਕਿ. ਮੀ. ਦੱਖਣ-ਪੱਛਮ ਵੱਲ ਕਰੋਮਪੇਟ ਇਸ ਜ਼ਿਲ੍ਹੇ ਦਾ ਸੱਨਅਤੀ ਨਗਰ ਹੈ ਜਿਥੇ ਕਰੋਮ ਚਮੜੇ ਦਾ ਉਦਯੋਗ ਹੈ ਅਤੇ ਮਦਰਾਸ ਇੰਸਟੀਚਿਊਟ ਆਫ਼ ਟੈਕਨਾਲੋਜੀ ਵੀ ਸਥਾਪਿਤ ਹੈ।

ਕਾਂਚੀਪੁਰਮ, ਮਮਾਲਪੁਰਮ (ਮਹਾਂਬਲੀ-ਪੁਰਮ) ਅਤੇ ਸੇਂਟ ਥਾਮਸ ਮਾਊਂਟ ਜ਼ਿਲ੍ਹੇ ਦੇ ਇਤਿਹਾਸਕ ਸਥਾਨ ਹਨ। ਮਦਰਾਸ ਦੇ ਦੱਖਣ ਵੱਲ ਤਟ ਉਪਰ ਸਥਿਤ ਮਮਾਲਪੁਰਮ ਜਾਂ (Seven Pagodas) ਦੀ ਨੀਹ ਹਿੰਦੂ ਪੱਲਵ ਰਾਜੇ ਨਰਸਿਮਹਾ ਵਰਮਨ (ਮੌਤ 674 ਈ.) ਨੇ ਰੱਖੀ ਸੀ। ਬਾਕੀ ਬਚੀਆਂ ਯਾਦਗਾਰਾਂ ਵਿਚ ਇਕੋ ਪੱਥਰ ਵਿਚੋਂ ਤਰਾਸ਼ੇ ਗਏ ਮਸ਼ਹੂਰ ਰਥ ਅਤੇ ਵੱਡੇ ਵੱਡੇ ਪੂਰੇ ਆਕਾਰ ਦੇ ਆਦਮੀਆਂ ਅਤੇ ਜਾਨਵਰਾਂ ਦੇ ਬੁੱਤ ਹਨ। ਰਥਾਂ ਵਿਚੋਂ ਸਭ ਤੋਂ ਵੱਡਾ ਰਥ ਲਗਭਗ 12 ਮੀ. ਉੱਚਾ ਹੈ। ਕੰਚਨਪੁਰਮ ਪੱਲਵਾ (600-750) ਦੀ ਰਾਜਧਾਨੀ ਹੁੰਦਾ ਸੀ ਅਤੇ ਬਾਅਦ ਵਿਚ ਕੋਲਾ (907-1054) ਰਾਜਿਆਂ ਦੀ ਰਾਜਧਾਨੀ ਰਿਹਾ। ਚਿੰਗਲਪੁਰ ਨਗਰ ਵਿਖੇ ਇਕ ਕਿਲਾ ਹੈ ਜੋ ਵਿਜੈਨਗਰ (1336-1565) ਦੇ ਰਾਜਿਆਂ ਨੇ ਬਣਵਾਇਆ ਸੀ। ਇਸ ਇਲਾਕੇ ਤੇ ਵਿਜੈਨਗਰ, ਮੁਸਲਮਾਨ, ਮਰਾਠਿਆਂ ਅਤੇ ਅੰਗਰੇਜ਼ ਫ਼ੌਜਾਂ ਨੇ ਬਹੁਤ ਆਸਾਨੀ ਨਾਲ ਹਮਲੇ ਕੀਤੇ।

ਹ. ਪੁ.—ਐਨ. ਬ੍ਰਿ. 5 : 655; ਐਨ. ਬ੍ਰਿ. ਮਾ. 2 : 859

**ਚਿੰਗਲਪੇਟ** : ਸ਼ਹਿਰ—ਭਾਰਤ ਦੇ ਤਾਮਿਲਨਾਡੂ ਰਾਜ ਵਿਚ ਚਿੰਗਲਪੇਟ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਮਦਰਾਸ ਤੋਂ 58 ਕਿ. ਮੀ. ਦੱਖਣ-ਪੱਛਮ ਵੱਲ ਵਾਕਿਆ ਹੈ। 'ਚਿੰਗਲਪੇਟ' ਸ਼ਬਦ ਦਾ ਅਰਥ 'ਲਾਲ ਕੰਵਲਾਂ ਦਾ ਸ਼ਹਿਰ' ਹੈ। ਇਸ ਸ਼ਹਿਰ ਦੀ ਅਹਿਮ ਇਮਾਰਤ ਇਥੋਂ ਦਾ 16ਵੀਂ ਸਦੀ ਦਾ ਬਣਿਆ ਕਿਲਾ ਹੈ। ਇਹ ਕਿਸੇ ਸਮੇਂ ਵਿਜੈਨਗਰ ਰਾਜਿਆਂ ਦੀ ਰਾਜਧਾਨੀ ਹੁੰਦਾ ਸੀ ਅਤੇ ਇਸ ਖ਼ਾਨਦਾਨ ਦੇ ਪਤਨ ਤੋਂ ਬਾਅਦ ਮੁਸਲਮਾਨਾਂ ਦੇ ਕਬਜ਼ੇ ਵਿਚ ਆ ਗਿਆ। ਸੰਨ 1751 ਵਿਚ ਇਹ ਕਿਲਾ ਫ਼ਰਾਂਸੀਸੀਆਂ ਦੇ ਹੱਥ ਲੱਗਾ ਪਰ ਸੰਨ 1752 ਵਿਚ ਕਲਾਈਵ ਨੇ ਬੰਬਾਰੀ ਕਰਕੇ ਜ਼ਿਲ੍ਹਾ ਫ਼ਰਾਂਸੀਸੀਆਂ ਪਾਸੋਂ ਲੈ ਲਿਆ। ਚਿੰਗਪੇਲ ਦੇ ਡੇਢ ਕੁ ਕਿ. ਮੀ. ਪੂਰਬ ਵੱਲ ਇਕ ਗੁਫ਼ਾ ਹੈ ਜੋ ਪਹਿਲਾਂ ਕਿਸੇ ਬੋਧੀ ਭਿਖ਼ਸ਼ੂ ਦੀ ਸੀ ਪਰ ਹੁਣ ਇਥੇ ਸ਼ਿਵ ਦਾ ਮੰਦਰ ਬਣਿਆ ਹੋਇਆ ਹੈ।

ਅਕਤੂਬਰ, 1896 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਿਤ ਕੀਤੀ ਗਈ। ਮਦਰਾਸ ਤੋਂ ਤਿਰੁੱਚਨਾਪਲੀ ਜਾਣ ਵਾਲੀ ਲਾਈਨ ਉਪਰ ਇਹ ਇਕ ਰੇਲਵੇ ਜੰਕਸ਼ਨ ਹੈ। ਵੱਖ ਵੱਖ ਕਿਸਮ ਦੇ ਟਰੇਡਾਂ ਦੀ ਸਿਖਲਾਈ ਦਾ ਇਥੇ ਇਕ ਵਧੀਆ ਸਕੂਲ ਹੈ ਅਤੇ ਮਦਰਾਸ ਯੂਨੀਵਰਸਿਟੀ ਨਾਲ ਸਬੰਧਤ ਮੈਡੀਕਲ ਕਾਲਜ ਹੈ। ਹੁਣ ਕੋਰੋਗਡਿਲ ਤਟ ਤੇ ਇਹ ਇਕ ਤਜਾਰਤੀ ਕੇਂਦਰ ਹੈ।

ਆਬਾਦੀ—54,127 (1991)

12° 41' ਉ. ਵਿਥ.; 79° 58' ਪੂ. ਲੰਬ.

ਹ. ਪੁ.—ਐਨ. ਬ੍ਰਿ. 5 : 655; ਇੰਪ. ਗ. ਇੰਡ. 10 : 268

**ਚਿਗਵੇਲ** : ਇੰਗਲੈਂਡ ਵਿਚ ਐਸਿਕਸ ਦੇ ਇਸੇ ਨਾਂ ਦੇ ਪਾਰਲੀਮੈਂਟਰੀ ਡਵੀਜ਼ਨ ਦਾ ਇਕ ਸ਼ਹਿਰੀ ਡਿਸਟ੍ਰਿਕਟ ਹੈ ਜਿਸ ਦਾ ਰਕਬਾ ਲਗਭਗ 36 ਵ. ਕਿ. ਮੀ. ਹੈ। 'ਡੂਮਜ਼ਡੇ ਬੁੱਕ' ਵਿਚ ਇਹ ਵਰਣਨ ਕੀਤਾ ਗਿਆ ਹੈ ਕਿ ਇਹ ਡਿਸਟ੍ਰਿਕਟ ਦਰਿਆ ਰੋਡਿੰਗ ਉਪਰ ਵਾਕਿਆ ਹੈ ਅਤੇ ਇਸ ਵਿਚ ਬਕਹਰਸਟ, ਪਹਾੜੀ ਲਫਟਨ, ਐਰਿੰਪ ਤੇ ਹਾਈਨੌਲਟ ਜੰਗਲ ਸ਼ਾਮਲ ਹਨ। ਚਾਰਲਸ ਡਿਕਨਜ਼ ਨੇ ਆਪਣੀ ਪੁਸਤਕ 'Barnaby Rudge' ਵਿਚ ਇਥੋਂ ਦੇ ਕੁਦਰਤੀ ਦ੍ਰਿਸ਼ਾਂ ਬਾਰੇ ਬਿਆਨ ਕੀਤਾ ਹੈ। ਯਾਰਕ ਦੇ ਆਰਕ ਬਿਸ਼ਪ ਸੈਮੂਅਲ ਹਾਰਸਨੈਟ ਨੇ ਇਥੇ ਪੁਰਾਤਨ ਗਰਾਮਰ ਸਕੂਲ ਦੀ ਨੀਂਹ ਰੱਖੀ ਸੀ। ਲੰਡਨ ਸਰਕਾਰ ਐਕਟ 1963 ਅਧੀਨ ਦੱਖਣ ਦਾ ਥੋੜ੍ਹਾ ਜਿਹਾ ਖੇਤਰ 1 ਅਪ੍ਰੈਲ, 1965 ਨੂੰ ਰੈੱਡਬ੍ਰਿਜ ਦੀ ਨਵੀਂ ਲੰਡਨ ਬਰੋ ਨਾਲ ਮਿਲਾ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 5 : 496

**ਚਿੰਗੋਲਾ** : ਮੱਧਵਰਤੀ ਜ਼ੈਂਬੀਆ ਵਿਚ ਕਾਪਰਬੈਲਟ ਪ੍ਰਾਂਤ ਦਾ ਮਿਊਂਸਪਲਟੀ ਸ਼ਹਿਰ ਹੈ ਜੋ ਸਮੁੰਦਰ ਤਲ ਤੋਂ 1,520 ਮੀ. ਦੀ ਉਚਾਈ ਉਪਰ ਜੰਗਲਾਂ ਨਾਲ ਢਕੇ ਖੇਤਰ ਵਿਚ ਕੀਟਵੇਂ ਸ਼ਹਿਰ ਤੋਂ 48 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਇਸ ਸ਼ਹਿਰ ਦੇ ਆਸ ਪਾਸ ਤਾਂਬੇ ਦੀਆਂ ਖਾਣਾਂ ਹਨ ਜਿਨ੍ਹਾਂ ਵਿਚ ਕੰਮ ਕਰਨ ਵਾਲਿਆਂ ਦੀਆਂ ਰਿਹਾਇਸ਼ੀ ਅਤੇ ਹੋਰ ਲੋੜਾਂ ਇਥੋਂ ਹੀ ਪੂਰੀਆਂ ਹੁੰਦੀਆਂ ਹਨ। ਇਹ ਆਲੇ ਦੁਆਲੇ ਦੇ ਸ਼ਹਿਰਾਂ ਨਾਲ ਖਾਸ ਕਰਕੇ ਨਚਾਗਾਂ ਦੀ ਤਾਂਬੇ ਦੀਆਂ ਖਾਣਾਂ ਨਾਲ ਰੇਲਾਂ ਅਤੇ ਸੜਕਾਂ ਦੁਆਰਾ ਜੁੜਿਆ ਹੋਇਆ ਹੈ। ਇਸ ਤੋਂ ਇਲਾਵਾ ਇਥੋਂ ਕੀਟਵੇ, ਮੁਫ਼ਲਿਰਾ ਅਤੇ ਬੈਨਕ੍ਰਾਫਟ ਵੱਲ ਆਵਾਜਾਈ ਹੁੰਦੀ ਹੈ। ਇਸ ਸ਼ਹਿਰ ਦੀ ਸਥਾਪਨਾ 1943 ਵਿਚ ਹੋਈ ਸੀ ਤੇ ਪਿੱਛੋਂ 1957 ਵਿਚ ਇਹ ਮਿਊਂਸਪਲਟੀ ਸ਼ਹਿਰ ਬਣ ਗਿਆ।

ਆਬਾਦੀ—2,01,000 (1989)

12° 32' ਦੱ. ਵਿਥ.; 27° 52' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 859

**ਚਿੰਚਖੇਦ** : ਵੇਖੋ, ਮਾਹੇਜੀ

**ਚਿੰਚਲੀ** : ਭਾਰਤ ਦੇ ਮਹਾਰਾਸ਼ਟਰ ਰਾਜ ਦੇ ਕੋਲ੍ਹਾਪੁਰ ਜ਼ਿਲ੍ਹੇ ਵਿਚ ਕੋਲ੍ਹਾਪੁਰ ਸ਼ਹਿਰ ਤੋਂ ਲਗਭਗ 70 ਕਿ. ਮੀ. ਦੱਖਣ-ਪੂਰਬ ਵੱਲ ਸਥਿਤ ਇਕ ਪਿੰਡ ਅਤੇ ਰੇਲਵੇ ਸਟੇਸ਼ਨ ਹੈ। ਇਥੇ ਮਹਾਂਕਾਲੀ ਜਾਂ

ਮਾਯਾਦੇਵੀ ਦਾ ਪ੍ਰਸਿੱਧ ਮੰਦਰ ਹੈ। ਸਾਲ ਵਿਚ ਚਾਰ ਵਾਰ ਲੋਕ ਇਸ ਦੇ ਦਰਸ਼ਨਾਂ ਨੂੰ ਆਉਂਦੇ ਹਨ। ਮਾਘ ਮਹੀਨੇ ਦੀ ਪੂਰਨਿਮਾ ਨੂੰ ਇਥੇ ਭਾਰੀ ਮੇਲਾ ਲਗਦਾ ਹੈ।

16° 34' ਉ. ਵਿਥ.; 74° 50' ਪੂ. ਲੰਬ.

ਹ. ਪੁ.—ਹਿੰ. ਵਿ. ਕੋ. 4 : 210

**ਚਿੱਚੜ** : ਇਹ ਆਰਥ੍ਰੋਪੋਡਾ ਫ਼ਾਈਲਮ ਦੀ ਐਰੇਕਨਿਡਾ ਸ਼੍ਰੇਣੀ, ਐਕਾਰਾਈਨਾ ਵਰਗ ਅਤੇ ਇਕਸੋਡੀਜ਼ ਉਪ-ਵਰਗ ਦੇ ਸੰਸਾਰ ਭਰ ਵਿਚ ਮਿਲਣ ਵਾਲੇ ਕੀੜਿਆਂ ਲਈ ਇਕ ਆਮ ਨਾਂ ਹੈ। ਇਨ੍ਹਾਂ ਦੀਆਂ ਤਕਰੀਬਨ 850 ਜਾਤੀਆਂ ਹਨ ਜਿਨ੍ਹਾਂ ਨੂੰ ਤਿੰਨ ਕੁਲਾਂ ਵਿਚ ਵੰਡਿਆ ਗਿਆ ਹੈ—ਆਰਗੈਸਿਡੀ ਜਿਸ ਵਿਚ ਨਰਮ ਚਮੜੀ ਵਾਲੇ ਚਿੱਚੜ ਆਉਂਦੇ ਹਨ ਅਤੇ ਨੱਟੈਲੀਲਿਡੀ ਤੇ ਕਿਸਾੱਡੀ ਜਿਨ੍ਹਾਂ ਵਿਚ ਸਖ਼ਤ ਚਮੜੀ ਵਾਲੇ ਚਿੱਚੜ ਸ਼ਾਮਲ ਕੀਤੇ ਗਏ ਹਨ। ਇਨ੍ਹਾਂ ਪਿਛਲੀਆਂ ਕਿਸਮਾਂ ਦੀ ਪਿੱਠ ਉੱਤੇ ਸਖ਼ਤ ਸ਼ੀਲਡ (ਸਕਿਊਟਮ) ਹੁੰਦੀ ਹੈ ਜਿਹੜੀ ਪਹਿਲੀਆਂ ਵਿਚ ਨਹੀਂ ਮਿਲਦੀ। ਇਸ ਤੋਂ ਇਲਾਵਾ ਨਰਮ ਚਮੜੀ ਵਾਲੇ ਚਿੱਚੜ ਰੁਕ ਰੁਕ ਕੇ ਖ਼ੁਰਾਕ ਲੈਂਦੇ, ਅਨੇਕ ਅੰਡੇ (ਸਮੂਹਾਂ ਵਿਚ) ਦਿੰਦੇ, ਕਈ ਨਿੰਫ਼ ਹਾਲਤਾਂ ਵਿਚੋਂ ਲੰਘਦੇ ਅਤੇ ਖੇਤਾਂ ਦੀ ਥਾਂ ਘਰਾਂ ਜਾਂ ਪਰਪੋਸ਼ੀ ਦੇ ਆਲ੍ਹਣਿਆਂ ਵਿਚ ਵਿਕਾਸ ਦੇ ਚੱਕਰ ਪੂਰੇ ਕਰਦੇ ਹਨ। ਨੱਟੈਲੀਲਿਡੀ ਕੁਲ ਵਿਚ ਸਿਰਫ਼ ਇਕੋ ਅਫ਼ਰੀਕੀ ਜਾਤੀ ਸ਼ਾਮਲ ਕੀਤੀ ਗਈ ਹੈ।

ਚਿੱਚੜੀਆਂ ਵੱਧ ਤੋਂ ਵੱਧ 30 ਮਿ. ਮੀ. ਲੰਮੀਆਂ ਹੁੰਦੀਆਂ ਹਨ ਪਰ ਆਮ ਤੌਰ ਤੇ ਇਨ੍ਹਾਂ ਦੀ ਲੰਬਾਈ 15 ਮਿ. ਮੀ. ਜਾਂ ਇਸ ਤੋਂ ਘੱਟ ਹੁੰਦੀ ਹੈ। ਇਹ ਆਪਣੇ ਨਾਲ ਮਿਲਦੀਆਂ-ਜੁਲਦੀਆਂ ਮਾਈਟਾਂ ਤੋਂ ਵੱਖਰੀਆਂ ਹੁੰਦੀਆਂ ਹਨ। ਇਨ੍ਹਾਂ ਦੀਆਂ ਸਭ ਤੋਂ ਪਹਿਲੀਆਂ ਲੱਤਾਂ ਦੇ ਅਖੀਰਲੇ ਖੰਡ ਉੱਤੇ ਇਕ ਸੰਵੇਦੀ ਟੋਇਆ ਹੁੰਦਾ ਹੈ। ਇਹ ਮਾਈਟਾਂ ਨਾਲੋਂ ਵੱਡੀਆਂ ਵੀ ਹੁੰਦੀਆਂ ਹਨ ਅਤੇ ਇਨ੍ਹਾਂ ਦੀ ਚਮੜੀ ਸਖ਼ਤ ਹੁੰਦੀ ਹੈ। ਕਈ ਬਗ਼ੈਰ ਅੱਖਾਂ ਤੋਂ ਵੀ ਹੁੰਦੀਆਂ ਹਨ।

ਮਾਮੂਲੀ ਫ਼ਰਕ ਤੋਂ ਬਿਨਾਂ ਤਕਰੀਬਨ ਸਾਰੀਆਂ ਚਿੱਚੜੀਆਂ ਦਾ ਜੀਵਨ ਚੱਕਰ ਇਕੋ ਜਿਹਾ ਹੈ। ਸਖ਼ਤ ਚਮੜੀ ਵਾਲੀਆਂ ਚਿੱਚੜੀਆਂ, ਜਿਵੇਂ ਅਮਰੀਕਨ ਕੁੱਤਾ ਚਿੱਚੜ (Dermaceutor variabilis) ਆਪਣੇ ਪਰਪੋਸ਼ੀ ਨੂੰ ਚਿੰਬੜ ਜਾਂਦੀ ਹੈ ਅਤੇ ਕਈ ਦਿਨਾਂ ਤੱਕ ਲਗਾਤਾਰ ਉਸ ਦਾ ਖ਼ੂਨ ਚੂਸਦੀ ਹੈ। ਜਦੋਂ ਇਹ ਪੂਰੀ ਤਰ੍ਹਾਂ ਆਫਰ ਜਾਂਦੀ ਹੈ ਤਾਂ ਮਾਦਾ ਚਿੱਚੜ ਪਰਪੋਸ਼ੀ ਤੋਂ ਉਤਰ ਕੇ ਕਿਸੇ ਢੁਕਵੀਂ ਥਾਂ ਉੱਤੇ ਅੰਡੇ ਦੇ ਦਿੰਦੀ ਹੈ ਅਤੇ ਆਪ ਮਰ ਜਾਂਦੀ ਹੈ। ਅੰਡਿਆਂ ਵਿਚੋਂ ਛੇ-ਲੱਤਾਂ ਵਾਲੇ ਲਾਰਵੇ ਨਿਕਲਦੇ ਹਨ। ਇਹ ਲਾਰਵੇ ਫਿਰ ਪਰਪੋਸ਼ੀ ਦੀ ਭਾਲ ਵਿਚ ਘਾਹ ਵਿਚ ਫਿਰਦੇ ਰਹਿੰਦੇ ਹਨ। ਇਨ੍ਹਾਂ ਦਾ ਪਰਪੋਸ਼ੀ ਆਮ ਤੌਰ ਤੇ ਕੋਈ ਥਣਧਾਰੀ ਪ੍ਰਾਣੀ ਹੁੰਦਾ ਹੈ। ਪਰਪੋਸ਼ੀ ਨੂੰ ਚਿੰਬੜ ਕੇ, ਉਸ ਦੇ ਖ਼ੂਨ ਨਾਲ ਆਪਣੇ ਆਪ ਨੂੰ ਭਰਕੇ ਇਹ ਫਿਰ ਉਤਰ ਜਾਂਦੇ ਹਨ ਅਤੇ ਕੁੰਜ ਲਾ ਕੇ ਅੱਠ ਲੱਤਾਂ ਵਾਲੇ ਨਿੰਫ਼ ਵਿਚ ਤਬਦੀਲ ਹੋ ਜਾਂਦੇ ਹਨ। ਇਹ ਨਿੰਫ਼ ਵੀ ਕਿਸੇ ਢੁਕਵੇਂ ਪਰਪੋਸ਼ੀ ਦਾ ਖ਼ੂਨ ਚੂਸਦੇ ਹਨ। ਚੰਗੀ ਤਰ੍ਹਾਂ ਰੱਜ ਜਾਣ ਤੇ ਉਸ ਨੂੰ ਛੱਡ ਕੇ ਫਿਰ ਕੁੰਜ ਲਾਹ ਕੇ ਬਾਲਗ਼ ਨਰ ਜਾਂ ਮਾਦਾ ਵਿਚ ਤਬਦੀਲ ਹੋ ਜਾਂਦੇ ਹਨ। ਬਾਲਗ਼ ਚਿੱਚੜ ਚੰਗੇ ਪਰਪੋਸ਼ੀ ਦੀ ਭਾਲ ਲਈ ਤਿੰਨ ਸਾਲ ਤੱਕ ਇੰਤਜ਼ਾਰ ਵੀ ਕਰ ਸਕਦਾ ਹੈ।

ਚਿੱਚੜ ਜੰਗਲੀ ਅਤੇ ਪਾਲਤੂ ਜਾਨਵਰਾਂ ਦੇ ਪਰਜੀਵੀ ਹਨ। ਇਹ ਮਨੁੱਖ ਅਤੇ ਹੋਰ ਜਾਨ੍ਵਰਾਂ ਦੀਆਂ ਕਈ ਭਿਆਨਕ ਬੀਮਾਰੀਆਂ ਦੇ ਵਾਹਕ ਵੀ ਹਨ। ਇਨ੍ਹਾਂ ਵਿਚੋਂ ਭਾਵੇਂ ਕੋਈ ਵੀ ਜਾਤੀ ਮਨੁੱਖ ਦੀ ਪਰਜੀਵੀ ਨਹੀਂ ਪਰ ਕਦੀ ਕਦਾਈਂ ਕਈ ਜਾਤੀਆਂ ਮਨੁੱਖ ਤੇ ਹਮਲਾ ਕਰ ਵੀ ਦਿੰਦੀਆਂ ਹਨ।

ਸਖ਼ਤ ਚਮੜੀ ਵਾਲੀਆਂ ਬਹੁਤੀਆਂ ਚਿੱਚੜੀਆਂ ਖੇਤਾਂ ਅਤੇ ਜੰਗਲਾਂ ਵਿਚ ਰਹਿੰਦੀਆਂ ਹਨ, ਕੁਝ-ਕੁ ਜਿਵੇਂ ਭੂਰੀ ਕੁੱਤਾ ਚਿੱਚੜ (Rhipicephalus Sanguineus) ਘਰਾਂ ਵਿਚ ਵੀ ਮਿਲਦੀਆਂ ਹਨ। ਇਹ ਪਰਪੋਸ਼ੀ ਦਾ ਲਹੂ ਚੂਸਦੀਆਂ ਹਨ, ਉਸ ਦੀਆਂ ਨਾੜੀਆਂ ਵਿਚੋਂ ਜ਼ਹਿਰ ਰਿਸਾਉਂਦੀਆਂ ਹਨ ਅਤੇ ਬੀਮਾਰੀਆਂ ਵੀ ਫ਼ੈਲਾਉਂਦੀਆਂ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਬੀਮਾਰੀਆਂ ਟੈਕਸਾਸ ਕੈਟਲ ਫ਼ੀਵਰ, ਐਨਪਲੈਜ਼ਮੋਸਿਸ, ਰੱਕੀ ਮਾਊਂਟੈਨ ਸਪਾੱਟਿਡ ਫ਼ੀਵਰ, ਕਿਊ ਫ਼ੀਵਰ, ਟੂਲਰੀਮੀਆ, ਬੁਖ਼ਾਰ, ਦਿਮਾਗ਼ੀ ਦੌਰੇ ਆਦਿ ਹਨ। ਨਰਮ ਚਮੜੀ ਵਾਲੇ ਚਿੱਚੜ ਸਪਾਇਰੋਕੀਟਲ ਰਿਲੈਪਸਿੰਗ ਫੀਵਰ ਤੇ ਕਈ ਹੋਰ ਬੀਮਾਰੀਆਂ ਦੇ ਵਾਹਕ ਹਨ।

ਹ. ਪੁ.—ਐਨ. ਬ੍ਰਿ. ਮਾ. 9 : 998; ਮੈਕ. ਐਨ. ਸ. ਟ. 13 : 629

**ਚਿਚਾਸਟਰ** : ਇਹ ਇੰਗਲੈਂਡ ਦੀ ਮਿਊਂਸਪਲ ਬਰੋ ਅਤੇ ਪੱਛਮੀ ਸਸੈਕਸ ਕਾਊਂਟੀ ਦਾ ਸਦਰ-ਮੁਕਾਮ ਹੈ। ਇਹ ਪੋਰਟਸਮਥ ਤੋਂ 4 ਕਿ. ਮੀ. ਉੱਤਰ-ਪੂਰਬ ਵਿਚ ਅਤੇ ਲੰਡਨ ਤੋਂ 110 ਕਿ. ਮੀ. ਦੱਖਣ-ਪੱਛਮ ਵਿਚ ਚਿਚਾਸਟਰ ਹਾਰਬਰ ਤੋਂ 2 ਕਿ. ਮੀ. ਦੀ ਦੂਰੀ ਉੱਤੇ ਇੰਗਲਿਸ਼ ਚੈਨਲ ਦੇ ਸਾਹਿਲੀ ਖੇਤਰ ਵਿਚ ਸਥਿਤ ਹੈ। ਇਸੇ ਹਾਰਬਰ ਨਾਲ ਇਥੋਂ ਨਹਿਰ ਜਾਂਦੀ ਹੈ ਜਿਸ ਰਾਹੀਂ ਆਵਾਜਾਈ ਹੁੰਦੀ ਹੈ। ਇਹ ਹਾਰਬਰ ਸੈਲਾਨੀਆਂ ਲਈ ਖਿੱਚ ਦੀ ਥਾਂ ਹੈ ਅਤੇ ਚਿਚਾਸਟਰ ਤੋਂ 5 ਕਿ. ਮੀ. ਉੱਤਰ-ਪੂਰਬ ਵਿਚ 'ਗੁਡਟੁਡ' ਘੋੜਿਆਂ ਦੀਆਂ ਦੌੜਾਂ ਲਈ ਬਣਾਇਆ ਹੋਇਆ ਮੈਦਾਨ ਹੈ। ਦੌੜਾਂ ਵਿਚ ਹਿੱਸਾ ਲੈਣ ਵਾਲੇ ਲੋਕਾਂ ਦੀਆਂ ਲੋੜਾਂ ਅਤੇ ਰਿਹਾਇਸ਼ ਵਾਸਤੇ ਇਸ ਸ਼ਹਿਰ ਵਿਚ ਅਨੇਕ ਹੋਟਲ ਬਣੇ ਹੋਏ ਹਨ। ਇਹ ਸ਼ਹਿਰ ਅੱਜਕਲ੍ਹ ਪ੍ਰਮੁੱਖ ਵਪਾਰਕ ਕੇਂਦਰ, ਜ਼ਰਾਇਤੀ ਮੰਡੀ ਅਤੇ ਸਭਿਅਤਾ ਦਾ ਕੇਂਦਰ ਵੀ ਹੈ। ਸ਼ਹਿਰ ਦੀਆਂ ਸੜਕਾਂ ਅਤੇ ਬਾਜ਼ਾਰ ਖੁਲ੍ਹੇ ਹਨ। ਇਹ ਪਸ਼ੂਆਂ ਦੀ ਮੰਡੀ ਵੀ ਹੈ। ਮੱਧ ਕਾਲੀ ਸਮਿਆਂ ਦੌਰਾਨ ਵੀ ਇਹ ਵਪਾਰ ਲਈ ਮਸ਼ਹੂਰ ਰਿਹਾ ਹੈ। ਇਥੇ ਉੱਨ ਦਾ ਵਪਾਰ ਹੁੰਦਾ ਸੀ।

ਸ਼ਹਿਰ ਦੀ ਇਤਿਹਾਸਕ ਮਹੱਤਤਾ ਵੀ ਕਾਫ਼ੀ ਹੈ। ਰੋਮਨਾਂ ਦੇ ਵੇਲੇ ਦਾ ਵਸਿਆ ਇਹ ਸ਼ਹਿਰ ਰੈਗਨਮ ਨਾਂ ਨਾਲ ਜਾਣਿਆਂ ਜਾਂਦਾ ਸੀ। 5ਵੀਂ ਸਦੀ ਵਿਚ ਇਸ ਉੱਤੇ ਸੈਕਸਨਾਂ ਦਾ ਕਬਜ਼ਾ ਹੋਇਆ। ਉਨ੍ਹਾਂ ਨੇ ਆਪਣੇ ਬਾਦਸ਼ਾਹ ਸਿੱਸਾ ਦੇ ਨਾਂ ਉੱਤੇ ਚਿਸਿਸਟਰ ਰੱਖ ਲਿਆ। ਮੱਧ ਕਾਲੀਨ ਸਮਿਆਂ ਤੋਂ ਇੰਗਲੈਂਡ ਦੀ ਖ਼ਾਨਾਜੰਗੀ (1642-43) ਤੱਕ ਇਹ ਸ਼ਹਿਰ ਕਾਫ਼ੀ ਮਸ਼ਹੂਰ ਰਿਹਾ। 13 ਮਹੀਨਿਆਂ ਦੀ ਖਾਨਾਜੰਗੀ ਦੌਰਾਨ ਇਹ ਤਿੰਨ ਵਾਰੀ ਵੱਖ ਵੱਖ ਸਲਤਨਤਾਂ ਅਧੀਨ ਆਇਆ। ਸ਼ਹਿਰ ਵਿਚ ਇਸ ਕਾਲ ਦੀਆਂ ਅਨੇਕ ਇਮਾਰਤਾਂ ਹਨ। ਮੁਢਲੇ ਨਾਰਮਨ ਸਮਿਆਂ ਦਾ ਬਣਿਆ ਗਿਰਜਾ-ਘਰ ਉਸ ਸਮੇਂ ਦੀ ਕਲਾ ਦਾ ਪ੍ਰਤੀਕ ਹੈ। ਸੰਨ 1500 ਦੌਰਾਨ ਸ਼ਹਿਰ ਦੇ ਕੇਂਦਰ ਵਿਚ ਇਕ ਬਣਿਆ 'ਮਾਰਕੀਟ ਕ੍ਰਾੱਸ' ਹੈ ਜਿਥੇ ਸਾਰੇ ਬਾਜ਼ਾਰ ਆ ਕੇ ਮਿਲਦੇ ਹਨ। ਇਹ ਬਾਜ਼ਾਰਾਂ ਦਾ ਸਮੂਹ ਹੈ। ਸ਼ਹਿਰ ਦੀ ਪੁਰਾਣੀ ਦੀਵਾਰ ਦਾ ਬਹੁਤਾ ਹਿੱਸਾ ਅਜੇ ਤੀਕ ਵੀ ਸੁਰੱਖਿਅਤ ਹੈ। ਉਸ ਦੇ ਨਾਲ ਨਾਲ ਮਗਲ ਦੇ ਦਰਖ਼ਤ ਸ਼ਹਿਰ ਦੀ ਖ਼ੂਬਸੂਰਤੀ ਵਿਚ ਵਾਧਾ ਕਰਦੇ ਹਨ। ਅਨੇਕ ਗਿਰਜਾ-ਘਰ ਸ਼ਹਿਰ ਦੀ ਵੱਖ ਵੱਖ ਸਮਿਆਂ ਦੀ ਉਸਾਰੀ-ਕਲਾ ਦਾ ਨਮੂਨਾ ਪੇਸ਼ ਕਰਦੇ ਹਨ। ਇਥੇ ਜਾਰਜੀਅਨ ਇਮਾਰਤਾਂ ਵੀ ਹਨ। ਸ਼ਹਿਰ ਦੀਆਂ ਕਈ ਇਮਾਰਤਾਂ ਵਿਚ ਰੋਮਨ ਉਸਾਰੀ-ਕਲਾ ਦੀਆਂ ਵਿਸ਼ੇਸ਼ਤਾਈਆਂ ਵੇਖਣ ਨੂੰ ਮਿਲਦੀਆਂ ਹਨ।

ਆਬਾਦੀ—24,189 (1981)

50° 50' ਉ. ਵਿਥ.; 0° 48' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 828; ਐਨ. ਅਮੈ. 6 : 451; ਕੋਲੀ. ਐਨ. 4 : 662

**ਚਿਚਿਹਾਰ** : ਚੀਨ ਦਾ ਇਕ ਪ੍ਰਸਿੱਧ ਸ਼ਹਿਰ ਅਤੇ ਬੰਦਰਗਾਹ ਹੈ। ਪਹਿਲਾਂ ਇਸ ਨੂੰ ਲੁੰਗਜੀਆਂਗ ਅਤੇ ਜਾਪਾਨੀ ਭਾਸ਼ਾ ਵਿਚ ਟ੍ਸੀਟਸੀਹਾਰ ਵੀ ਕਹਿੰਦੇ ਹੁੰਦੇ ਸਨ। ਇਹ ਚੀਨ ਦੇ ਪੱਛਮੀ ਹੇਲੁੰਗਜੀਆਂਗ ਪ੍ਰਾਂਤ ਦਾ ਸਦਰ-ਮੁਕਾਮ ਅਤੇ ਦੂਜਾ ਵੱਡਾ ਸ਼ਹਿਰ ਵੀ ਹੈ ਜੋ ਹਾਰਬਿਨ (ਬ੍ਰਿਨਜੀਆਂਗ) ਤੋਂ ਉੱਤਰ-ਪੱਛਮ ਵੱਲ 255 ਕਿ. ਮੀ. ਦੀ ਦੂਰੀ ਤੇ ਨਨੀ (ਨਨਜੀਆਂਗ) ਦਰਿਆ ਦੇ ਉਪਜਾਊ ਮੈਦਾਨ ਦੇ ਕੇਂਦਰ ਵਿਚ ਸਥਿਤ ਹੈ। ਸ਼ੁਰੂ ਵਿਚ ਇਸ ਨੂੰ ਇਥੋਂ ਦੇ ਕੁਝ ਟੱਪਰੀਵਾਸ਼ ਕਬੀਲਿਆਂ ਨੇ ਆਬਾਦ ਕੀਤਾ। ਸੰਨ 1333 ਵਿਚ ਇਥੇ ਕੁਝ ਮੰਗੋਲ ਵੀ ਆ ਵਸੇ ਪਰ ਸਤਾਰ੍ਹਵੀਂ ਸਦੀ ਤੱਕ ਇਸ ਸ਼ਹਿਰ ਦਾ ਕੋਈ ਖਾਸ ਵਿਕਾਸ ਨਾ ਹੋਇਆ। ਬਾਅਦ ਵਿਚ ਰੂਸੀਆਂ ਦੇ ਸ਼ਾਂਤ-ਮਹਾਂਸਾਗਰ ਵੱਲ ਵਧਣ ਕਰਕੇ ਅਤੇ ਆਮੁਰ ਦਰਿਆ ਦੀ ਵਾਦੀ ਵਿਚ ਲੋਕਾਂ ਦੀ ਦਿਲਚਸਪੀ ਵਧਣ ਕਰਕੇ ਹੇਲੁੰਗਜੀਆਂਗ ਖੇਤਰ ਦੀ ਮਹੱਤਤਾ ਵਧਣ ਲੱਗੀ। ਬਾਅਦ ਵਿਚ ਮੈਨਚੂ ਸਰਕਾਰ ਦੁਆਰਾ ਮੰਗੋਲਾਂ ਵਿਰੁੱਧ ਮੁਹਿੰਮ ਚਲਾਉਣ ਕਰਕੇ ਵੀ ਇਸ ਦੀ ਮਹੱਤਤਾ ਵਧੀ। ਇਸ ਤਰ੍ਹਾਂ ਚਿਚਿਹਾਰ ਰਾਜ ਦਾ ਸੰਚਾਰਨ ਕੇਂਦਰ ਬਣ ਗਿਆ। ਉਦੋਂ ਇਸ ਦੇ ਨਾਲ ਹੀ ਇਹ ਰੱਖਿਅਕ ਸੈਨਾ (ਗੈਰੀਸਨ ਛਾਉਣੀ) ਦਾ ਪ੍ਰਮੁੱਖ ਗੜ੍ਹ ਵੀ ਸੀ। ਹੇਲੁੰਗਜੀਆਂਗ ਦੀ 1684 ਦੀ ਸਥਾਪਿਤ ਕੀਤੀ ਫ਼ੌਜੀ ਸਰਕਾਰ ਨੂੰ 1699 ਵਿਚ ਇਥੇ ਬਦਲ ਦਿੱਤਾ ਗਿਆ। ਸੰਨ 1865 ਤੱਕ ਮੈਨਜੂ ਅਤੇ ਚੀਨੀ ਅਪਰਾਧੀਆਂ ਨੂੰ ਇਸ ਖੇਤਰ ਵਿਚ ਦੇਸ਼ ਨਿਕਾਲਾ ਦਿੱਤਾ ਜਾਂਦਾ ਸੀ। ਇਨ੍ਹਾਂ ਲੋਕਾਂ ਵਿਚ ਕਈ ਨਿਪੁੰਨ ਕਾਰੀਗਰ ਅਤੇ ਸ਼ਿਲਪਕਾਰ ਵੀ ਸਨ ਜਿਨ੍ਹਾਂ ਨੇ ਇਸ ਦੇ ਵਿਕਾਸ ਵਿਚ ਭਾਰੀ ਹਿੱਸਾ ਪਾਇਆ। 19ਵੀਂ ਸਦੀ ਵਿਚ ਇਹ ਇਕ ਅਸਭਿਅਕ, ਫ਼ਰੰਟੀਅਰ-ਕਸਬਾ ਹੋਣ ਦੇ ਨਾਲ ਨਾਲ ਚੀਨੀ ਪ੍ਰਭਾਵ ਦਾ ਕੇਂਦਰ ਵੀ ਸੀ। ਸੰਨ 1744 ਵਿਚ ਇਥੇ ਰੱਖਿਅਕ ਫ਼ੌਜੀਆਂ ਲਈ ਅਤੇ 1796 ਵਿਚ ਚੀਨੀ ਲੋਕਾਂ ਲਈ ਸਕੂਲ ਖੋਲ੍ਹੇ ਗਏ। ਚੀਨੀਆਂ ਉੱਤੇ ਇਥੇ ਆ ਕੇ ਵਸਣ ਦੀ ਪਾਬੰਦੀ ਦੇ ਬਾਵਜੂਦ ਇਨ੍ਹਾਂ ਲੋਕਾਂ ਨੇ ਮੈਨਚੂ ਲੋਕਾਂ ਨੂੰ ਇਥੋਂ ਭਜਾ ਦਿੱਤਾ ਅਤੇ 18ਵੀਂ ਸਦੀ ਦੇ ਅੰਤ ਤੱਕ ਇਥੋਂ ਦੀ ਸਾਰੀ ਸ਼ਹਿਰੀ ਆਬਾਦੀ ਚੀਨੀ ਭਾਸ਼ਾ ਬੋਲਣ ਵਾਲਿਆਂ ਦੀ ਹੋ ਗਈ। ਸੰਨ 1860 ਵਿਚ ਆਮੁਰ ਦਰਿਆ ਦੇ ਉੱਤਰ ਵੱਲ ਦਾ ਖੇਤਰ ਰੂਸ ਨੂੰ ਦੇ ਦੇਣ ਤੋਂ ਬਾਅਦ ਚੀਨ ਦੀ ਸਰਕਾਰ ਨੇ ਹੌਲੀ ਹੌਲੀ ਚੀਨੀ ਲੋਕਾਂ ਨੂੰ ਇਥੇ ਵਸਾਉਣਾ ਸ਼ੁਰੂ ਕਰ ਦਿੱਤਾ। ਸੰਨ 1896 ਵਿਚ ਇਥੇ ਵਸਤੀਵਾਦ ਮਹਿਕਮਾ ਸਥਾਪਿਤ ਹੋਇਆ ਤੇ ਇਸ ਵੇਲੇ ਤੱਕ ਇਹ 49,000 ਦੀ ਆਬਾਦੀ ਵਾਲਾ ਇਕ ਚੰਗਾ ਸ਼ਹਿਰ ਬਣ ਚੁੱਕਿਆ ਸੀ। 19ਵੀਂ ਸਦੀ ਦੇ ਅੰਤ ਤੱਕ ਇਥੇ ਕੁਝ ਉਦਯੋਗ ਵੀ ਸ਼ੁਰੂ ਹੋ ਗਏ ਸਨ।

ਜਾਪਾਨੀਆਂ ਅਧੀਨ (1931-32 ਤੋਂ 1945 ਤੱਕ) ਇਹ ਇਕ ਪ੍ਰਮੁੱਖ ਫ਼ੌਜੀ ਛਾਉਣੀ ਬਣ ਗਈ ਅਤੇ ਇਸ ਦੀ ਆਰਥਿਕ ਮਹੱਤਤਾ ਵੀ ਬੜੀ ਤੇਜ਼ੀ ਨਾਲ ਵਧੀ। ਸੰਨ 1945 ਵਿਚ ਦੂਜੇ ਸੰਸਾਰ-ਯੁੱਧ ਦੇ ਅੰਤ ਤੱਕ ਇਹ ਇਕ ਵੱਡਾ ਸ਼ਹਿਰ ਬਣ ਚੁੱਕਿਆ ਸੀ ਅਤੇ 1970 ਤੋਂ ਇਹ ਇਕ ਵਿਸ਼ਾਲ ਉਦਯੋਗਿਕ ਸ਼ਹਿਰ ਹੈ। ਇਥੇ ਭਾਰੀ ਮਸ਼ੀਨਾਂ, ਰੇਲ-ਇੰਜਨ ਅਤੇ ਡੱਬੇ, ਮੋਟਰ-ਕਾਰਾਂ, ਮਸ਼ੀਨੀ ਔਜ਼ਾਰ, ਡੀਜ਼ਲ, ਇੰਜਨ ਕਰੇਨਾਂ ਅਤੇ ਹੋਰ ਸਾਮਾਨ ਤਿਆਰ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਲੱਕੜੀ, ਕਾਗਜ਼, ਖ਼ਾਸ ਕਰਕੇ ਅਖ਼ਬਾਰੀ ਕਾਗਜ਼, ਸੁੱਕਾ ਦੁੱਧ, ਖਾਣ ਵਾਲੀਆਂ ਵਸਤਾਂ ਅਤੇ ਖੰਡ ਤਿਆਰ ਕਰਨ ਦੇ ਕਾਰਖ਼ਾਨੇ ਵੀ ਹਨ।

ਆਬਾਦੀ—12,00,000 (1970)

ਹ. ਪੁ.—ਐਨ. ਬ੍ਰਿ. ਮਾ. 2 : 829; ਐਨ. ਅਮੈ. 27 : 190

**ਚਿਜ਼ਮ, ਹਿਊ** (**Chisholm, Hugh**) : ਇਹ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦਾ ਐਡੀਟਰ ਸੀ, ਵਿਸ਼ੇਸ਼ ਕਰਕੇ ਗਿਆਰ੍ਹਵੀਂ ਐਡੀਸ਼ਨ ਵਿਚ ਇਸ ਦਾ ਯੋਗਦਾਨ ਬਹੁਤ ਵਡਮੁੱਲਾ ਸੀ। ਇਸ ਦਾ ਜਨਮ 22 ਫ਼ਰਵਰੀ, 1866 ਨੂੰ ਲੰਡਨ ਵਿਖੇ ਹੋਇਆ। ਸੰਨ 1888 ਵਿਚ ਆੱਕਸਫੋਰਡ ਤੋਂ ਬੀ. ਏ. ਕਰਨ ਮਗਰੋਂ 1892 ਵਿਚ ਇਹ 'ਸੇਂਟ ਜੇਮਜ਼ ਗਜ਼ਟ' ਦਾ ਸਹਾਇਕ ਸੰਪਾਦਕ ਨਿਯੁਕਤ ਹੋਇਆ ਅਤੇ 1897 ਵਿਚ ਸੰਪਾਦਕ ਬਣਿਆ। ਸੰਨ 1900 ਇਚ ਇਹ 'ਟਾਈਮਜ਼' ਦਾ ਅਤੇ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦਾ ਸਹਿ-ਸੰਪਾਦਕ ਬਣਿਆ। ਸੰਨ 1903 ਵਿਚ ਇਹ ਮੁੱਖ ਸੰਪਾਦਕ ਬਣ ਗਿਆ ਅਤੇ 1910-11 ਦੌਰਾਨ, 11ਵੀਂ ਐਡੀਸ਼ਨ ਪ੍ਰਕਾਸ਼ਿਤ ਕੀਤੀ। ਸੰਨ 1913 ਵਿਚ ਇਸ ਨੇ 'ਬ੍ਰਿਟੈਨਿਕਾ ਯੀਅਰ ਬੁੱਕ' ਵੀ ਪ੍ਰਕਾਸ਼ਿਤ ਕਰ ਦਿੱਤੀ। ਸੰਨ 1913 ਤੋਂ 1920 ਤੱਕ ਇਹ 'ਟਾਈਮਜ਼' ਦਾ ਸਿਟੀ-ਐਡੀਟਰ ਰਿਹਾ ਅਤੇ ਬ੍ਰਿਟੈਨਿਕਾ ਦੀ 12ਵੀਂ ਐਡੀਸ਼ਨ (1921-22) ਦੀਆਂ ਸਪਲੀਮੈਂਟਰੀ ਜਿਲਦਾਂ ਦਾ ਸੰਪਾਦਨ ਕੀਤਾ।

29 ਸਤੰਬਰ, 1924 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ.

**ਚਿੱਟਾ ਜਾਂ ਚਿਤਾ** : ਆਬਲਸਤ—ਇਹ ਰੂਸ ਦੀ ਆਬਲਸਤ ਹੈ। ਇਸ ਦਾ ਖੇਤਰਫ਼ਲ 4,31,500 ਵ. ਕਿ. ਮੀ. ਅਤੇ ਆਬਾਦੀ 11,45,000 (1970) ਹੈ। ਇਸ ਵਿਚ ਪਰਬਤ-ਲੜੀਆਂ, ਪਠਾਰਾਂ, ਵਾਦੀਆਂ ਅਤੇ ਵਿਸ਼ਾਲ ਬੇਸਿਨ ਸ਼ਾਮਲ ਹਨ। ਆਬਲਸਤ ਦਾ ਵਧੇਰੇ ਰਕਬਾ ਨੋਕੀਲੇ ਪੱਤਿਆਂ ਵਾਲੇ ਜੰਗਲਾਂ ਨਾਲ ਢਕਿਆ ਹੋਇਆ ਹੈ, ਦੱਖਣੀ ਨੀਵਾਂਨਾਂ ਉੱਤੇ ਜੰਗਲੀ ਸਟੈਪੀ ਅਤੇ ਸਟੈਪੀ-ਬਨਸਪਤੀ ਹੈ। ਇਸ ਖੇਤਰ ਦਾ ਜਲਵਾਯੂ ਖ਼ੁਸ਼ਕ ਮਹਾਂਦੀਪੀ ਹੈ। ਬੁਰਯਾਤ ਲੋਕਾਂ ਤੋਂ ਬਿਨਾਂ ਇੱਥੇ ਕੁਝ ਗਿਣਤੀ ਵਿਚ ਐਵੈਂਕੀ ਲੋਕ ਵੀ ਹਨ ਪਰ ਵਸੋਂ ਦਾ ਵਧੇਰੇ ਹਿੱਸਾ ਰੂਸੀਆਂ ਦਾ ਹੈ ਜੋ 17ਵੀਂ ਸਦੀ ਦੇ ਮੱਧ ਵਿਚ ਇਸ ਖੇਤਰ ਵਿਚ ਆਬਾਦ ਹੋਏ। ਸੰਨ 1654 ਵਿਚ ਇਸ ਖੇਤਰ ਵਿਚ ਚੀਨ ਨਾਲ ਇਕ ਮੁੱਖ ਵਪਾਰਕ ਕੇਂਦਰ ਦੇ ਤੌਰ ਤੇ ਨੈਰਚਿੰਸਕ ਸ਼ਹਿਰ ਦੀ ਨੀਂਹ ਰੱਖੀ ਗਈ। ਸੰਨ 1689 ਵਿਚ ਨੈਰਚਿੰਸਕ-ਸੰਧੀ , ਜਿਸ ਨਾਲ ਰੂਸੀਆਂ ਦਾ ਅਮੂਰ ਤੋਂ ਅੱਗੇ ਵਧਣਾ ਰੁਕ ਗਿਆ ਤੋਂ ਬਾਅਦ ਚਿਟਾ ਖੇਤਰ ਸਰਹੱਦੀ ਖੇਤਰ ਅਤੇ ਜਲਾਵਤਨ ਦੀ ਜਗ੍ਹਾ ਬਣ ਕੇ ਰਹਿ ਗਿਆ। ਸੰਨ 1890 ਦੇ ਦਹਾਕੇ ਵਿਚ ਟ੍ਰਾਂਸ-ਸਾਇਬੇਰੀਅਨ ਰੇਲ ਆਉਣ ਤੱਕ ਇੱਥੇ ਇਕ ਛੋਟੀ ਜਿਹੀ ਆਜ਼ਾਦ ਬਸਤੀ ਸੀ। ਆਵਾਜਾਈ ਦਾ ਮੁੱਖ ਸਾਧਨ ਰੇਲ ਹੀ ਹੈ। ਧਾਤਾਂ ਕੱਢਣਾ ਅਤੇ ਸਾਫ਼ ਕਰਨਾ ਇਥੋਂ ਦੀ ਆਰਥਿਕਤਾ ਦਾ ਸ੍ਰੋਤ ਹੈ। ਧਾਤਾਂ ਵਿਚ ਸੋਨਾ, ਟਿਨ, ਟੰਗਸਟਨ, ਮੋਲੀਬਡਨਮ, ਸਿੱਕਾ, ਜਿਸਤ, ਫਲਰਸਪਰ ਲਿਥੀਅਮ, ਟਟੈਲੇਮ ਅਤੇ ਥੋੜ੍ਹਾ ਜਿਹਾ ਕੋਲਾ ਅਤੇ ਲਿਮਨਾਈਟ ਸ਼ਾਮਲ ਹਨ। ਇਮਾਰਤੀ ਲੱਕੜ ਦਾ ਕੰਮ ਵੀ ਦੂਰ ਦੂਰ ਤੱਕ ਫੈਲਿਆ ਹੋਇਆ ਹੈ। ਪੀਟਰੋਵਸਕੀ ਜ਼ਾਬਾਕਾਲਸਕੀ ਧਾਤੂ ਸਾਫ਼ ਕਰਨ ਦਾ ਇਕ ਮਹੱਤਵਪੂਰਨ ਕੇਂਦਰ ਹੈ। ਖੇਤੀਬਾੜੀ ਦਾ ਵਿਕਾਸ ਬਹੁਤ ਘੱਟ ਹੋਇਆ ਹੈ; ਪਸ਼ੂ-ਪਾਲਣ, ਖਾਸ ਕਰਕੇ ਭੇਡਾਂ ਦਾ ਕੰਮ ਵਧੇਰੇ ਹੈ। ਫ਼ਰ ਫ਼ਰਮਾਂ ਵਿਚ ਲੂੰਬੜ ਅਤੇ ਗਾਲੜ੍ਹਾਂ ਪੈਦਾ ਕੀਤੀਆਂ ਜਾਂਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 2 : 868

**ਚਿੱਟਾ ਜਾਂ ਚਿਤਾ** : ਸ਼ਹਿਰ—ਦੂਰ ਪੂਰਬੀ ਰੂਸੀ ਗਣਰਾਜ ਦੀ ਚਿੱਟਾ ਆਬਲਸਤ ਦਾ ਸ਼ਹਿਰ ਅਤੇ ਪ੍ਰਬੰਧਕੀ ਕੇਂਦਰ ਹੈ ਜੋ ਚਿੱਟਾ ਅਤੇ ਇੰਗਾਡਾ ਦਰਿਆਵਾਂ ਦੇ ਸੰਗਮ ਉੱਪਰ ਵਾਕਿਆ ਹੈ। ਸਰਦੀਆਂ ਦੇ ਕੈਂਪ ਦੇ ਤੌਰ ਤੇ 1653 ਵਿਚ ਇਸ ਦੀ ਨੀਂਹ ਰੱਖੀ ਗਈ ਸੀ। ਸੰਨ 1690 ਵਿਚ ਇਥੇ ਚਿੱਟਾ ਕਿਲਾ ਬਣਾਇਆ ਗਿਆ ਅਤੇ ਚੀਨ

ਨਾਲ ਵਪਾਰ ਨੇ ਇਸ ਸ਼ਹਿਰ ਦੇ ਵਾਧੇ ਨੂੰ ਹੋਰ ਵੀ ਤੇਜ਼ ਕਰ ਦਿੱਤਾ। ਡਿਸੈਬਰਿਸਟਾਂ ਨੇ ਜਿਨ੍ਹਾਂ ਨੂੰ ਦਸੰਬਰ, 1825 ਵਿਚ ਇਸ ਸਾਜ਼ਸ਼ ਤੋਂ ਬਾਅਦ ਇਥੇ ਜਲਾਵਤਨ ਕੀਤਾ ਗਿਆ ਸੀ ਇਸ ਦਾ ਕਾਫ਼ੀ ਵਿਕਾਸ ਕੀਤਾ ਪਰ ਵਧੇਰੇ ਵਿਕਾਸ 1900 ਵਿਚ ਟ੍ਰਾਂਸ-ਸਾਇਬੇਰੀਅਨ ਰੇਲ-ਰੋਡ ਆਉਣ ਤੋਂ ਬਾਅਦ ਹੋਇਆ। ਅਜੋਕਾ ਸ਼ਹਿਰ ਦਰਿਆਈ ਘਾਟੀਆਂ ਤੋਂ ਚੈਰਸਕੀ ਪਹਾੜਾਂ ਦੀਆਂ ਹੇਠਲੀਆਂ ਢਲਾਣਾਂ ਉੱਪਰ ਫ਼ੈਲਿਆ ਹੋਇਆ ਹੈ। ਨਜ਼ਦੀਕ ਹੀ ਟ੍ਰਾਂਸ-ਸਾਇਬੇਰੀਅਨ ਦਾ ਜੰਕਸ਼ਨ ਹੈ। ਇਸ ਜੰਕਸ਼ਨ ਸਦਕਾ ਲੋਕੋਮੋਟਿਵ ਅਤੇ ਰੋਲਿੰਗਸਟਾਕ ਮੁਰੰਮਤ ਦਾ ਇਕ ਵਿਸ਼ਾਲ ਕਾਰੋਬਾਰ ਸਥਾਪਿਤ ਹੋ ਗਿਆ ਹੈ। ਇਥੇ ਮਸ਼ੀਨਾਂ ਬਣਾਉਣ ਦਾ ਇਕ ਕਾਰਖ਼ਾਨਾ ਹੈ ਅਤੇ ਕੱਪੜਾ, ਭੇਡਾਂ ਦੀਆਂ ਖੱਲਾਂ ਤੇ ਚਮੜੇ ਦਾ ਸਾਮਾਨ ਅਤੇ ਕਈ ਤਰ੍ਹਾਂ ਦੀਆਂ ਖਾਣ-ਪੀਣ ਵਾਲੀਆਂ ਵਸਤਾਂ ਇਥੋਂ ਦੇ ਉਤਪਾਦਨ ਹਨ। ਸ਼ਹਿਰ ਦੇ ਨੇੜਿਓਂ ਹੀ ਲਿਗਨਾਈਟ ਕਿਸਮ ਦਾ ਕੋਲਾ ਕੱਢਿਆ ਜਾਂਦਾ ਹੈ।

ਆਬਾਦੀ—3,77,000 (1991)

52° 03' ਉ. ਵਿਥ.; 113° 30' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 868

**ਚਿਟਾਗਾਂਗ** : ਮੰਡਲ—ਬੰਗਲਾ ਦੇਸ਼ ਦਾ ਬੰਗਾਲ ਦੀ ਖਾੜੀ ਦੇ ਨਾਲ ਲਗਦਾ ਇਕ ਮੰਡਲ ਹੈ। ਇਸ ਦਾ ਕੁੱਲ ਰਕਬਾ 45,415 ਵ. ਕਿ. ਮੀ. (17,535 ਵ. ਮੀਲ) ਅਤੇ ਆਬਾਦੀ 2,70,96,904 (1991) ਹੈ। ਇਸ ਵਿਚ ਚਿਟਾਗਾਂਗ ਪਹਾੜੀ ਖੇਤਰ, ਚਿਟਾਗਾਂਗ ਨੋਆਖਲੀ, ਕੁਮੀਲਾ ਅਤੇ ਸਿਲਹਟ ਦੇ ਜ਼ਿਲ੍ਹੇ ਸ਼ਾਮਲ ਹਨ।

ਹ. ਪੁ.—ਐਨ. ਬ੍ਰਿ. ਮਾ. 2 : 870

**ਚਿਟਾਗਾਂਗ** : ਜ਼ਿਲ੍ਹਾ—ਬੰਗਲਾ ਦੇਸ਼ ਦੇ ਚਿਟਾਗਾਂਗ ਮੰਡਲ ਦਾ ਇਕ ਜ਼ਿਲ੍ਹਾ ਹੈ। ਜ਼ਿਲ੍ਹੇ ਦਾ ਖੇਤਰਫਲ 7,457 ਵ. ਕਿ. ਮੀ. ਅਤੇ ਅੰਤਮ ਮਰਦਮਸ਼ੁਮਾਰੀ ਅਨੁਸਾਰ ਆਬਾਦੀ 54,91,000 (1981) ਹੈ। ਇਹ ਬੰਗਾਲ ਦੀ ਖਾੜੀ ਦੇ ਕੰਢੇ ਉਪਰ ਇਕ ਤੰਗ ਸਾਹਿਲੀ ਪੱਟੀ ਦੀ ਸ਼ਕਲ ਵਿਚ ਹੈ। ਇਸ ਜ਼ਿਲ੍ਹੇ ਅੰਦਰ ਨੀਵੀਆਂ ਪਹਾੜੀਆਂ ਦੇ ਸਿਲਸਿਲੇ ਵੀ ਹਨ ਜਿਨ੍ਹਾਂ ਨੂੰ ਉਪਜਾਊ ਘਾਟੀਆਂ ਪੱਟੀ ਤੋਂ ਵੱਖ ਕਰਦੀਆਂ ਹਨ। ਇਨ੍ਹਾਂ ਘਾਟੀਆਂ ਵਿਚ ਰੇਤ ਅਤੇ ਮਿੱਟੀ ਦੇ ਢੇਰ ਮੌਜੂਦ ਹਨ। ਇਹ ਰੇਤ ਅਤੇ ਮਿੱਟੀ ਪਹਾੜਾਂ ਤੋਂ ਰੁੜ੍ਹ ਕੇ ਹੇਠਾਂ ਆ ਜਾਂਦੀ ਹੈ। ਇਸ ਜ਼ਿਲ੍ਹੇ ਵਿਚ ਵਹਿਣ ਵਾਲੇ ਮੁੱਖ ਦਰਿਆ ਕਰੁਣਾਫਲੀ, ਫੈਨੀ, ਸੰਗੂ ਅਤੇ ਮਾਤਾਮੁਹਰੀ ਹਨ।

ਇਸ ਜ਼ਿਲ੍ਹੇ ਦੀ ਮੁੱਖ ਪੈਦਾਵਾਰ ਚੌਲ, ਚਾਹ, ਗੰਨਾ, ਮਿਰਚਾਂ ਅਤੇ ਸਬਜ਼ੀਆਂ ਹਨ। ਜੰਗਲ ਤੋਂ ਪ੍ਰਾਪਤ ਹੋਣ ਵਾਲੀਆਂ ਵਸਤਾਂ ਵਿਚ ਬੈਂਤ ਅਤੇ ਬਾਂਸ ਸ਼ਾਮਲ ਹਨ। ਇਥੇ ਮੱਛੀਆਂ ਫੜਨ ਦਾ ਧੰਦਾ ਵੀ ਵਿਕਸਿਤ ਹੈ ਅਤੇ ਕਈ ਪ੍ਰਕਾਰ ਦੇ ਖਣਿਜ ਪਦਾਰਥ ਵੀ ਮਿਲਦੇ ਹਨ।

ਚਿਟਾਗਾਂਗ ਨਾਂ ਦਾ ਸ਼ਹਿਰ ਹੀ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਹ. ਪੁ.—ਐਨ. ਬ੍ਰਿ. ਮਾ. 2 : 870

**ਚਿਟਾਗਾਂਗ** : ਸ਼ਹਿਰ—ਬੰਗਲਾ ਦੇਸ਼ ਦੇ ਚਿਟਾਗਾਂਗ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਕਰੁਣਾਫਲੀ ਦਰਿਆ ਦੇ ਸੱਜੇ ਕੰਢੇ ਤੇ ਢਾਕਾ ਤੋਂ 192 ਕਿ. ਮੀ. ਦੱਖਣ-ਪੂਰਬ ਵੱਲ ਵਾਕਿਆ ਹੈ। ਇਹ ਇਸੇ ਦਰਿਆ ਦੇ ਮੁਹਾਣੇ ਦੇ ਉੱਤਰ ਵੱਲ ਫੈਲਿਆ ਹੋਇਆ ਹੈ। ਅੱਜਕਲ੍ਹ ਇਹ ਦੇਸ਼ ਦਾ ਦੂਜਾ ਵੱਡਾ ਸੱਨਅਤੀ ਸ਼ਹਿਰ ਅਤੇ ਪ੍ਰਮੁੱਖ ਬੰਦਰਗਾਹ ਵੀ ਹੈ। ਇਹ ਦੇਸ਼ ਦੀ ਰਾਜਧਾਨੀ ਢਾਕਾ ਅਤੇ ਕੁਮੀਲਾ ਨਾਲ ਰੇਲ ਦੁਆਰਾ ਅਤੇ ਫੈਨੀ, ਕੁਮੀਲਾ ਸ਼ਹਿਰਾਂ ਨਾਲ ਸੜਕਾਂ ਦੁਆਰਾ ਜੁੜਿਆ ਹੋਇਆ ਹੈ। ਇਥੇ ਅੰਤਰ-ਰਾਸ਼ਟਰੀ ਹਵਾਈ ਅੱਡਾ ਵੀ ਹੈ। ਸ਼ਹਿਰ ਦਾ ਉਦਯੋਗਿਕ ਖੇਤਰ 16 ਕਿ. ਮੀ. ਦੇ ਘੇਰੇ ਵਿਚ ਫ਼ੈਲਿਆ ਹੋਇਆ ਹੈ।

ਦੇਸ਼ ਦੀ ਵੰਡ ਹੋਣ ਪਿੱਛੋਂ ਕਲਕੱਤਾ ਭਾਰਤ ਵਿਚ ਆ ਜਾਣ ਮਗਰੋਂ ਚਿਟਾਗਾਂਗ ਅਣਵੰਡੇ ਪਾਕਿਸਤਾਨ ਦੀ ਇਕ ਉੱਨਤ ਬੰਦਰਗਾਹ ਬਣ ਗਈ। ਅੱਜਕਲ੍ਹ ਇਸ ਬੰਦਰਗਾਹ ਤੋਂ ਦੇਸ਼ ਦੇ ਸਣ ਅਤੇ ਚਾਹ ਦੇ ਉਤਪਾਦਨਾਂ ਦਾ ਨਿਰਯਾਤ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਇਲਾਵਾ ਚੌਲ, ਕਪਾਹ ਅਤੇ ਖੱਲਾਂ ਵੀ ਬਾਹਰ ਭੇਜੀਆਂ ਜਾਂਦੀਆਂ ਹਨ। ਇਥੇ ਰਸਾਇਣਕ ਪਦਾਰਥ, ਸੂਤੀ ਕੱਪੜਾ, ਸਾਬਣ, ਮੋਮਬੱਤੀਆਂ, ਬਿਜਲੀ ਦਾ ਸਾਮਾਨ ਆਦਿ ਤਿਆਰ ਕੀਤਾ ਜਾਂਦਾ ਹੈ। ਸੰਨ 1967 ਵਿਚ ਜਦੋਂ ਇਹ ਸ਼ਹਿਰ ਪੂਰਬੀ ਪਾਕਿਸਤਾਨ ਵਿਚ ਸੀ, ਇਥੇ ਫ਼ੌਲਾਦ ਦਾ ਪਹਿਲਾ ਕਾਰਖ਼ਾਨਾ ਕਾਇਮ ਕੀਤਾ ਗਿਆ ਸੀ। ਸੰਨ 1864 ਤੋਂ ਇਥੇ ਮਿਊਂਸਪਲ ਕਮੇਟੀ ਕਾਇਮ ਹੈ। ਅੱਜਕਲ੍ਹ ਇਥੇ ਕਈ ਹਸਪਤਾਲ, ਮੈਡੀਕਲ ਕਾਲਜ, ਅਜਾਇਬ ਘਰ, ਤਕਨੀਕੀ ਸਿਖਲਾਈ ਸਕੂਲ ਅਤੇ ਚਿਟਾਗਾਂਗ ਯੂਨੀਵਰਸਿਟੀ ਸਥਾਪਿਤ ਹੈ। ਕੈਡਟ ਕਾਲਜ ਅਤੇ ਵਪਾਰਕ ਸਮੁੰਦਰੀ ਸੈਨਾ ਅਕੈਡਮੀ ਵੀ ਇਥੇ ਹੈ। ਇਸ ਸ਼ਹਿਰ ਦੇ ਨੇੜੇ ਹਿੰਦੂਆਂ ਦਾ ਇਕ ਪ੍ਰਸਿੱਧ, 'ਸੀਤਾ ਕੁੰਡ' ਨਾਮੀ ਤੀਰਥ ਅਸਥਾਨ ਵੀ ਹੈ ਜਿਥੇ ਬੋਧੀਆਂ ਨਾਲ ਸਬੰਧਤ ਕਈ ਥੇਹ ਵੀ ਵੇਖਣ ਨੂੰ ਮਿਲਦੇ ਹਨ।

ਸ਼ਹਿਰ ਦਾ ਇਤਿਹਾਸ ਬਹੁਤ ਪੁਰਾਣਾ ਹੈ। 10ਵੀਂ ਸਦੀ ਵਿਚ ਅਰਬਾਂ ਨੇ ਇਸ ਬੰਦਰਗਾਹ ਦਾ ਪਤਾ ਲਗਾਇਆ। ਪੁਰਤਗੇਜ਼ੀ ਵੀ ਇਥੇ ਆਏ ਤੇ ਉਨ੍ਹਾਂ ਨੇ ਇਸ ਨੂੰ ਬੰਗਾਲ ਦਾ ਇਕ ਅਮੀਰ ਸ਼ਹਿਰ ਦੱਸਿਆ। 14ਵੀਂ ਸਦੀ ਵਿਚ ਮੁਸਲਮਾਨਾਂ ਨੇ ਇਸ ਨੂੰ ਜਿੱਤ ਲਿਆ। ਇਸ ਪਿੱਛੋਂ ਇਹ ਅਰਾਕਾਨੀਆਂ ਕੋਲ ਤੇ 1666 ਵਿਚ ਫਿਰ ਮੁਗ਼ਲਾਂ ਕੋਲ ਚਲਾ ਗਿਆ। ਉਨ੍ਹਾਂ ਨੇ ਇਸ ਦਾ ਨਾਂ ਬਦਲ ਕੇ 'ਇਸਲਾਮਾਬਾਦ' ਰੱਖਿਆ। ਸੰਨ 1760 ਵਿਚ ਇਸ ਤੇ ਬ੍ਰਿਟਿਸ਼ ਈਸਟ ਇੰਡਿਆ ਕੰਪਨੀ ਦਾ ਕਬਜ਼ਾ ਹੋਇਆ। ਭਾਰਤ-ਪਾਕਿਸਤਾਨ ਦੀ ਵੰਡ ਮਗਰੋਂ ਇਹ ਪੂਰਬੀ ਪਾਕਿਸਤਾਨ ਵਿਚ ਸ਼ਾਮਲ ਹੋ ਗਿਆ। ਇਸ ਪਿੱਛੋਂ ਬੰਗਲਾ ਦੇਸ਼ ਬਣਨ ਨਾਲ ਇਹ ਇਸ ਦੇਸ਼ ਦੀ ਇਕ ਪ੍ਰਮੁੱਖ ਬੰਦਰਗਾਹ ਅਤੇ ਵੱਡਾ ਸ਼ਹਿਰ ਬਣ ਗਿਆ।

ਆਬਾਦੀ—20,40,063 (1991)

22° 20' ਉ. ਵਿਥ.; 91° 50' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 870; ਐਨ. ਪਲੇ. : 174

**ਚਿੰਡਵਿਨ** : ਅਪਰ ਬਰਮਾ ਦੇ ਇਰਾਵਦੀ ਦਰਿਆ ਦੀ ਮੁੱਖ ਸਹਾਇਕ ਨਦੀ ਹੈ ਜਿਹੜੀ ਭਾਰਤ ਤੇ ਬਰ੍ਹਮਾ ਦੀ ਸਰਹੱਦ ਉੱਪਰ ਪਟਕਾਈ ਅਤੇ ਕਮਾਤ ਪਰਬਤ-ਲੜੀਆਂ ਵਿਚੋਂ ਨਿਕਲਣ ਵਾਲੀਆਂ ਕਈ ਛੋਟੀਆਂ ਨਦੀਆਂ ਦੇ ਮਿਲਣ ਨਾਲ ਹੋਂਦ ਵਿਚ ਆਉਂਦੀ ਹੈ। ਭਾਰਤ ਦੇ ਮਨੀਪੁਰੀ ਲੋਕ ਇਸ ਨੂੰ ਨਿੰਗਥੀ ਆਖਦੇ ਹਨ ਅਤੇ ਹੁਕਾਂਗ ਵਾਦੀ ਰਾਹੀਂ ਇਹ ਉੱਤਰ-ਪੱਛਮ ਦੀ ਜਲ-ਨਿਕਾਸੀ ਕਰਦਾ ਹੋਇਆ ਆਪਣਾ 840 ਕਿ. ਮੀ. ਲੰਬਾ ਪੰਧ ਸ਼ੁਰੂ ਕਰਦਾ ਹੈ। ਚਿੰਡਵਿਨ ਦਰਿਆ ਨਾਂਗਾ ਪਹਾੜੀਆਂ ਵਿਚ ਆਮ ਕਰਕੇ ਦੱਖਣ ਵੱਲ ਨੂੰ ਵਗਦਾ ਹੈ ਅਤੇ ਸਿੰਗਕਾਲਿੰਗ, ਹੋਮਲਿਨ ਸਿਟਾਉਂਗ, ਮੋਲਾਈਕ, ਕਾਲੇਵ ਅਤੇ ਮੋਨਯਵਾ ਸ਼ਹਿਰਾਂ ਦੇ ਕੋਲੋਂ ਦੀ ਗੁਜ਼ਰਦਾ ਹੈ। ਹੁਕਾਂਗ ਵਾਦੀ ਤੋਂ ਹੇਠਾਂ ਕਈ ਥਾਵਾਂ ਉੱਪਰ ਇਸ ਦੇ ਰਸਤੇ ਵਿਚ ਝਰਨੇ ਅਤੇ ਚੌੜੇ ਦਾਅ ਭਿੱਤੀਆਂ ਆਉਂਦੀਆਂ ਹਨ। ਹਾਕਾ ਵਿਖੇ ਸਾਮਾਨ ਨੂੰ ਵੱਡੀਆਂ ਕਿਸ਼ਤੀਆਂ ਤੋਂ ਨਿੱਕੀਆਂ ਕਿਸ਼ਤੀਆਂ ਵਿਚ ਬਦਲਣਾ ਪੈਂਦਾ ਹੈ।

ਊਿਯੂ ਅਤੇ ਮਾਈਥਾ ਮਿਯਠਾ ਇਸ ਸਿਸਟਮ ਦੀਆਂ ਮੁੱਖ ਸਹਾਇਕ ਨਦੀਆਂ ਹਨ ਜੋ ਲਗਭਗ 1,14,000 ਵ. ਕਿ. ਮੀ. ਰਕਬੇ ਦੀ ਜਲ-ਨਿਕਾਸੀ ਕਰਦੀਆਂ ਹਨ। ਬਰਸਾਤੀ ਮੌਸਮ (ਜੂਨ-ਨਵੰਬਰ) ਦੌਰਾਨ ਸਿੰਗਕਾਲਿੰਗ ਤੱਕ 600 ਕਿ. ਮੀ. ਤੋਂ ਵੱਧ ਦੂਰੀ ਤੱਕ ਇਸ ਵਿਚ ਸਟੀਮਰ ਚੱਲ ਸਕਦੇ ਹਨ। ਮਯਿਨਜਾਨਾ (Myingyan) ਦੇ ਨੇੜੇ ਇਹ ਇਰਾਵਾਦੀ ਵਿਚ ਸ਼ਾਮਲ ਹੋ ਜਾਂਦਾ ਹੈ। ਇਸ ਜਗ੍ਹਾ ਤੇ ਇਸ ਦੀਆਂ ਸ਼ਾਖ਼ਾਵਾਂ ਵਿਚਕਾਰ ਲਗਭਗ 35 ਕਿ. ਮੀ. ਦਾ ਅੰਤਰ ਹੈ। ਰਵਾਇਤ ਅਨੁਸਾਰ ਕਿਹਾ ਜਾਂਦਾ ਹੈ ਕਿ ਇਸ ਦਾ ਧੁਰ ਦੱਖਣੀ ਸਿਰੇ ਦਾ ਮੁਹਾਣਾ ਬਣਾਵਟੀ ਹੈ ਜੋ ਕਿਸੇ ਪੈਗਾਨ ਰਾਜੇ ਨੇ ਬਣਾਇਆ ਸੀ। ਇਹ ਮੁਹਾਣਾ ਕਈ ਸਦੀਆਂ ਤੱਕ ਬੰਦ ਰਿਹਾ ਪਰ 1924 ਵਿਚ ਫਿਰ ਬਹੁਤ ਭਾਰੇ ਹੜ੍ਹ ਆ ਜਾਣ ਕਾਰਨ ਚਾਲੂ ਹੋ ਗਿਆ। ਚਿੰਡਵਿਨ ਵਾਦੀ ਵਿਚ ਭੂਰਾ ਕੋਲਾ ਕਾਫ਼ੀ ਮਿਕਦਾਰ ਵਿਚ ਹੈ ਪਰ ਜ਼ਿਆਦਾਤਰ ਕੱਢਿਆ ਨਹੀਂ ਜਾਂਦਾ।

21° 26' ਉ. ਵਿਥ.; 95° 15' ਪੂ. ਲੰਬ.

ਹ. ਪ.—ਐਨ. ਬ੍ਰਿ. ਮਾ. 2 : 853

**ਚਿੰਤਪੂਰਨੀ ਪਰਬਤ-ਲੜੀ** : ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਇਕ ਪਰਬਤ-ਲੜੀ ਹੈ ਜੋ ਜਸਵਾਨ ਦੂਨ ਦੀ ਪੂਰਬੀ ਹੱਦ ਬਣਾਉਂਦੀ ਹੈ। ਇਹ ਤਲਵਾੜੇ ਦੇ ਨੇੜੇ ਬਿਆਸ ਦਰਿਆ ਤੋਂ ਸ਼ੁਰੂ ਹੁੰਦੀ ਹੈ ਅਤੇ ਦੱਖਣੀ-ਪੂਰਬੀ ਦਿਸ਼ਾ ਵੱਲੋਂ ਹੁਸ਼ਿਆਰਪੁਰ ਅਤੇ ਕਾਂਗੜਾ ਜ਼ਿਲ੍ਹਿਆਂ ਵਿਚਕਾਰੋਂ ਗੁਜ਼ਰਦੀ ਹੈ ਅਤੇ ਦੱਖਣ ਵੱਲ ਨੂੰ ਜਾਂਦੀ ਹੋਈ ਇਹ ਲੜੀ ਹੌਲੀ ਹੌਲੀ ਚੌੜਾਈ ਅਤੇ ਉਚਾਣ ਵਿਚ ਉਦੋਂ ਤੱਕ ਵਧਦੀ ਜਾਂਦੀ ਹੈ ਜਦੋਂ ਤੱਕ ਕਿ ਹੁਸ਼ਿਆਰਪੁਰ ਤੋਂ 45 ਕਿ. ਮੀ. ਦੂਰ ਧਰਮਸ਼ਾਲਾ ਸੜਕ ਤੇ ਅਤੇ ਸਮੁੰਦਰੀ ਤਲ ਤੋਂ 1,188 ਮੀ. (3,896 ਫੁੱਟ) ਉੱਪਰ ਸਥਿਤ ਸਭ ਤੋਂ ਉੱਚੀ ਚੋਟੀ ਭਰਵਾਈ ਦੇ ਛੋਟੇ ਜਿਹੇ ਪਹਾੜੀ ਸਟੇਸ਼ਨ ਤੱਕ ਨਹੀਂ ਪਹੁੰਚ ਜਾਂਦੀ। ਉਪਰੋਂ ਇਹ ਸਤਲੁਜ ਘਾਟੀ ਨੂੰ ਪਾਰ ਕਰਨ ਤੱਕ ਇਸੇ ਸਥਿਤੀ ਵਿਚ ਰਹਿੰਦੀ ਹੈ। ਇਸ ਦੀ ਉੱਤਰੀ ਢਲਾਣ ਹੌਲੀ ਹੌਲੀ ਬਿਆਸ ਬੇਸਿਨ ਵਿਚ ਧਸਦੀ ਜਾਂਦੀ ਹੈ, ਜਦ ਕਿ ਦੱਖਣੀ ਢਾਲਵਾਂ ਕੰਢਾ ਤਕਰੀਬਨ 91 ਮੀ. (300 ਫੁੱਟ) ਉੱਚੀ ਖੜ੍ਹੀ ਚਟਾਨ ਵਿਚ ਰਲ ਜਾਂਦਾ ਹੈ। ਇਸ ਪਰਬਤ-ਲੜੀ ਦੀ ਕੇਂਦਰੀ ਰੇਖਾ ਅਤੇ ਸਮਤਲ ਹਿੱਸੇ ਵਿਚਕਾਰਲੀ ਜਸਵਾਨ ਦੂਨ ਦੀ ਥਾਂ ਤੇ ਇਕ ਖੁਲ੍ਹੀ ਪਠਾਰ ਹੈ ਜਿਸ ਉਪਰ ਸੰਘਣੇ ਜੰਗਲ ਮਿਲਦੇ ਹਨ।

ਇਸ ਪਰਬਤ-ਲੜੀ ਨੂੰ ਸੋਲਾਂ ਸਿੰਘੀ (ਸੋਲਹ ਸ੍ਰਿੰਗੀ) ਵੀ ਆਖਦੇ ਹਨ। ਇਥੋਂ ਹੀ ਜਸਵਾਨ ਦੂਨ ਦੀ ਪੂਰਬੀ ਹੱਦ ਨਿਸ਼ਚਿਤ ਕਰਦੀ ਹੈ।

ਹ. ਪੁ.—ਇੰਪ. ਗ. ਇੰਡ. 23 : 73; ਮ. ਕੋ. : 466

**ਚਿਤਰਕ** : ਇਹ ਇਕ 0.6 ਤੋਂ 0.9 ਮੀ. ਉੱਚਾ ਪੌਦਾ ਹੈ ਜਿਸ ਨੂੰ ਹਿੰਦੀ ਵਿਚ ਲਾਲ ਚਿਤਰ ਵੀ ਕਿਹਾ ਜਾਂਦਾ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਪਲੰਬਗੋ ਇੰਡੀਕਾ (Plumbago Indica) ਹੈ। ਇਸ ਪੌਦੇ ਦੀਆਂ ਜੜ੍ਹਾਂ ਅਤੇ ਦੋਧਕ ਰਸ ਵਿਚ ਬਹੁਤ ਜ਼ਿਆਦਾ ਔਸ਼ਧੀਜਨਕ ਗੁਣ ਹੁੰਦੇ ਹਨ। ਇਸ ਦੀਆਂ ਜੜ੍ਹਾਂ ਕੌੜੀਆਂ ਅਤੇ ਇਨ੍ਹਾਂ ਵਿਚ ਛਾਲੇ ਪਾ ਦੇਣ ਵਾਲਾ ਪਦਾਰਥ ਵੀ ਹੁੰਦਾ ਹੈ ਅਤੇ ਇਹ ਉਤੇਜਕ ਵੀ ਹੁੰਦੀਆਂ ਹਨ। ਜਦ ਇਸ ਨੂੰ ਹਲਕੇ ਤੇਲ ਨਾਲ ਗਰਮ ਕਰਕੇ ਵਰਤਿਆ ਜਾਵੇ ਤਾਂ ਇਹ ਬਾਹਰੀ ਤੌਰ ਤੇ ਜੋੜਾਂ ਦੇ ਦਰਦਾਂ ਅਤੇ ਅਧਰੰਗ ਆਦਿ ਬੀਮਾਰੀਆਂ ਵਿਚ ਵਰਤਿਆ ਜਾਂਦਾ ਹੈ। ਇਸ ਦੀ ਵਰਤੋਂ ਨਾਲ ਮੂੰਹ ਅੰਦਰਲਾ ਸਲਾਈਵਾ ਕਾਫ਼ੀ ਤੇਜ਼ ਹੋ ਜਾਂਦਾ ਹੈ। ਸੈਕੰਡਰੀ ਆਤਸ਼ਕ ਅਤੇ ਕੋਹੜ ਦੇ ਇਲਾਜ ਲਈ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.—ਗ. ਇ. ਮੈ. ਪੰ. : 197

**ਚਿਤਰ-ਕਾਵਿ** : ਚਮਤਕਾਰ ਨੂੰ ਪ੍ਰਧਾਨ ਮੰਨਣ ਵਾਲੇ ਕਾਵਿ ਨੂੰ ਚਿਤਰ-ਕਾਵਿ ਆਖਦੇ ਹਨ। ਮੰਮਟ ਇਸ ਨੂੰ ਘਟੀਆ ਕਾਵਿ ਮੰਨਦਾ ਹੈ ਕਿਉਂਕਿ ਇਹ ਚਮਤਕਾਰੀ ਹੋਣ ਦੀ ਥਾਂ ਬਾਲਾਂ ਦੀ ਖੇਡ ਵਾਂਗ ਹੈ। ਸ਼ਬਦ ਦੇ ਚਮਤਕਾਰ ਚਿਤਰ ਨੂੰ ਸ਼ਬਦ-ਚਿਤਰ ਅਤੇ ਅਰਥ ਦੇ ਅਨੁਸਾਰ ਚਿਤਰ ਨੂੰ ਅਰਥ-ਚਿਤਰ ਆਖਦੇ ਹਨ। ਸ਼ਬਦ-ਚਿਤਰ ਨਾਲੋਂ ਅਰਥ-ਚਿਤਰ ਦੀ ਵਧੇਰੇ ਮਹਾਨਤਾ ਮੰਨੀ ਗਈ ਹੈ।

ਅਲੰਕਾਰ ਭਾਵੇਂ ਕਾਵਿ ਦੀ ਸ਼ੋਭਾ ਮੰਨੇ ਗਏ ਹਨ ਪਰ ਇਨ੍ਹਾਂ ਦੀ ਲੋੜ ਤੋਂ ਵਧੇਰੇ ਵਰਤੋਂ ਕਾਵਿ ਲਈ ਦੂਸ਼ਣ ਹੋ ਨਿਬੜਦੀ ਹੈ। ਚਿਤਰ-ਕਾਵਿ ਵਿਚ ਕਿਉਂਕਿ ਚਿਤਰ-ਅਲੰਕਾਰ ਦੀ ਵਰਤੋਂ ਜ਼ਿਆਦਾ ਕੀਤੀ ਗਈ ਹੁੰਦੀ ਹੈ, ਇਸ ਲਈ ਅਚਾਰੀਆ ਇਸ ਅਲੰਕਾਰ ਨੂੰ ਰਸ ਦਾ ਵਿਰੋਧੀ ਮੰਨਦੇ ਹਨ। ਉਹ ਇਸ ਨੂੰ ਅਲੰਕਾਰ ਮੰਨਣਾ ਵੀ ਯੋਗ ਨਹੀਂ ਸਮਝਦੇ।

ਇਸ ਦੇ ਪੰਜ ਭੇਦ ਹਨ—1) ਵਰਣ-ਚਿਤਰ 2) ਸਥਾਨ-ਚਿਤਰ 3) ਆਕਾਰ-ਚਿਤਰ 4) ਗਤਿ-ਚਿਤਰ 5) ਭਾਸ਼ਾ-ਚਿਤਰ।

ਪੰਜਾਬੀ ਕਾਵਿ ਵਿਚ ਇਸ ਦੀ ਬਹੁਤ ਘੱਟ ਵਰਤੋਂ ਕੀਤੀ ਗਈ ਹੈ ਕਿਉਂਕਿ ਪੰਜਾਬੀ ਕਵੀ ਸ਼ਬਦ ਜਾਂ ਅੱਖਰ ਨਾਲੋਂ ਭਾਵ ਨੂੰ ਵਧੇਰੇ ਮਹੱਤਵ ਦਿੰਦੇ ਹਨ। ਫ਼ਜ਼ਲਸ਼ਾਹ ਨੇ ਆਪਣੀ ਰਚਨਾ 'ਸੋਹਣੀ ਮਹੀਂਵਾਲ' ਵਿਚ ਕਈ ਥਾਈਂ ਸ਼ਬਦ-ਚਮਤਕਾਰ ਤੇ ਇਕ ਇਕ ਸ਼ਬਦ ਨੂੰ ਕਈ ਕਈ ਅਰਥਾਂ ਵਿਚ ਵਰਤ ਕੇ ਚਿਤਰ-ਕਾਵਿ ਦੀ ਰਚਨਾ ਕੀਤੀ ਹੈ। ਅਜਿਹੀ ਪ੍ਰਵਿਰਤੀ ਪੰਜਾਬੀ ਦੇ ਸਟੇਜੀ ਕਵੀਆਂ ਵਿਚ ਆਮ ਰਹੀ ਹੈ ਕਿਉਂਕਿ ਉਨ੍ਹਾਂ ਨੇ ਸ੍ਰੋਤਿਆਂ ਨੂੰ ਚਮਤਕਾਰ ਵਿਖਾ ਕੇ ਸੁਣਨ ਲਈ ਮਜਬੂਰ ਕਰਨਾ ਹੁੰਦਾ ਹੈ ਪਰ ਉਨ੍ਹਾਂ ਦੀਆਂ ਰਚਨਾਵਾਂ ਨੂੰ ਉੱਤਮ ਕਾਵਿ ਦੀ ਸ਼੍ਰੇਣੀ ਵਿਚ ਨਹੀਂ ਰੱਖਿਆ ਜਾ ਸਕਦਾ।

ਹ. ਪੁ.—ਪੰ. ਸਾ. ਕੋ. 1 : 266

**ਚਿਤ੍ਰਕੂਟ** : ਉੱਤਰ ਪ੍ਰਦੇਸ਼ ਦੇ ਬਾਂਦਾ ਜ਼ਿਲ੍ਹੇ ਵਿਚ ਹਿੰਦੂਆਂ ਦਾ ਇਕ ਪਹਾੜੀ ਤੀਰਥ-ਸਥਾਨ ਹੈ। ਇਹ ਸਥਾਨ ਚਿਤ੍ਰਕੂਟ ਰੇਲਵੇ ਸਟੇਸ਼ਨ ਤੋਂ 6 ਕਿ. ਮੀ. ਦੂਰ ਹੈ। ਇਸ ਪਹਾੜੀ ਉੱਤੇ ਅਤੇ ਆਸ-ਪਾਸ ਦੀਆਂ ਪਹਾੜੀਆਂ ਉੱਤੇ 30 ਦੇ ਕਰੀਬ ਹਿੰਦੂਆਂ ਦੇ ਤੀਰਥ-ਅਸਥਾਨ ਹਨ। ਦਰਿਆ ਦੇ ਕੰਢੇ ਤੇ ਵਸੇ ਸੀਤਾਪੁਰ ਸ਼ਹਿਰ ਵਿਚ ਇਨ੍ਹਾਂ ਮੰਦਰਾਂ ਦੇ ਪੁਜਾਰੀ ਰਹਿੰਦੇ ਹਨ। ਇਸ ਪਹਾੜ ਦੀ ਮਹੱਤਤਾ ਰਾਮ, ਲਛਮਣ ਅਤੇ ਸੀਤਾ ਦੇ ਬਣਵਾਸ ਵੇਲੇ ਇਸ ਜਗ੍ਹਾ ਉੱਤੇ ਠਹਿਰਨ ਕਰਕੇ ਹੈ। ਇਥੇ ਹੀ ਬਾਲਮੀਕੀ ਰਿਸ਼ੀ ਦਾ ਆਸ਼ਰਮ ਵੀ ਹੈ। ਇਸ ਤੀਰਥ-ਅਸਥਾਨ ਉੱਤੇ ਸਾਲ ਵਿਚ ਦੀਵਾਲੀ ਅਤੇ ਰਾਮ ਨੌਮੀ ਵੇਲੇ ਦੋ ਵਾਰ ਮੇਲੇ ਲਗਦੇ ਹਨ ਜਿਥੇ ਭਾਰੀ ਗਿਣਤੀ ਵਿਚ ਸ਼ਰਧਾਲੂ ਪਹੁੰਚਦੇ ਹਨ।

ਆਬਾਦੀ : 37,595 (1991)

25° 13' ਉ. ਵਿਥ.; 80° 46' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10; ਮ. ਕੋ. 468

**ਚਿਤਰ ਗੁਪਤ** : ਇਹ ਜਮ-ਲੋਕ ਦਾ ਵਾਸੀ ਹੈ ਜੋ ਹਰ ਇਕ ਮਨੁੱਖ ਦੇ ਪਾਪ-ਪੁੰਨ ਦਾ ਲੇਖਾ ਲਿਖਣ ਵਾਲਾ ਹੈ। ਬ੍ਰਹਮਾ ਦੀ ਕਾਇਆ ਤੋਂ ਪੈਦਾ ਹੋਣ ਕਾਰਨ ਇਸ ਨੂੰ ਕਾਇਸਥ (ਦੇਹਧਾਰੀ) ਕਿਹਾ ਗਿਆ ਹੈ। ਇਸੇ ਲਈ ਹੀ ਇਸ ਨੂੰ ਦੇਹਧਾਰੀਆਂ ਦਾ ਆਦਿ-ਪੁਰਖ

ਕਿਹਾ ਗਿਆ ਹੈ। ਕਾਇਸਥ ਲੋਕ ਆਖਦੇ ਹਨ ਕਿ ਸਾਡਾ ਵਡੇਰਾ ਇਹੀ ਹੈ। ਇਹ ਕਲਮ ਅਤੇ ਦਵਾਤ ਲੈ ਕੇ ਪੈਦਾ ਹੋਇਆ ਸੀ। ਕਾਇਸਥ ਯਮਦੂਤ ਦੀ ਪੂਜਾ ਕਰਦੇ ਹਨ। ਸਕੰਦ ਪੁਰਾਣ ਅਨੁਸਾਰ ਇਕ ਚਿਤ੍ਰ ਨਾਂ ਦਾ ਰਾਜਾ ਸੀ। ਉਹ ਹਿਸਾਬ ਵਿਚ ਬੜਾ ਨਿਪੁੰਨ ਸੀ। ਯਮਰਾਜ ਨੇ ਆਪਣੇ ਦਫ਼ਤਰ ਦਾ ਹਿਸਾਬ ਠੀਕ ਰੱਖਣ ਵਾਸਤੇ ਉਸ ਨੂੰ ਮੰਗਵਾ ਲਿਆ ਅਤੇ ਦਫ਼ਤਰ ਦਾ ਕੰਮ ਉਸ ਦੇ ਸਪੁਰਦ ਕੀਤਾ। ਭੀਸ਼ਮ ਪਿਤਾਮ੍ਹਾ ਨੇ ਇਸ ਦੀ ਪੂਜਾ ਕਰਕੇ ਹੀ ਇੱਛਕ ਮੌਤ ਦਾ ਵਰ ਲਿਆ ਸੀ। ਇਕ ਹੋਰ ਧਾਰਨਾ ਅਨੁਸਾਰ ਇਹ ਚੌਦਾਂ ਯਮਰਾਜਾਂ ਵਿਚੋਂ ਇਕ ਹੈ।

ਹ. ਪ.—ਹਿੰ. ਵਿ. ਕੋ. 4 : 22; ਮ. ਕੋ.

**ਚਿਤਰੰਜਨ** : ਪੱਛਮੀ ਬੰਗਾਲ ਰਾਜ ਵਿਚ ਬਾਰਦਵਾਨ ਜ਼ਿਲ੍ਹੇ ਦਾ ਸ਼ਹਿਰ ਹੈ ਜਿਹੜਾ ਭਾਰਤ ਵਿਚ ਰੇਲ-ਇੰਜਨ ਬਣਾਉਣ ਦੇ ਕਾਰਨ ਬਹੁਤ ਪ੍ਰਸਿੱਧ ਹੈ। ਇਸ ਕਾਰਖ਼ਾਨੇ ਦੇ ਲੱਗ ਜਾਣ ਪਿਛੋਂ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ ਹੈ। ਇਥੇ ਕਾਲਜ, ਹਸਪਤਾਲ ਅਤੇ ਗੈਸਟ ਹਾਊਸ ਮੌਜੂਦ ਹਨ।

ਆਬਾਦੀ—47,186 (1991)

23° 50' ਉ. ਵਿਥ.; 86° 55' ਪੂ. ਲੰਬ.

ਹ. ਪ.—ਹਿੰ. ਵਿ. ਕੋ 4 : 218

**ਚਿਤਰਦੁਰਗ** : ਜ਼ਿਲ੍ਹਾ—ਇਹ ਦੱਖਣੀ ਭਾਰਤ ਦੇ ਕਰਨਾਟਕ ਰਾਜ ਦਾ ਇਕ ਜ਼ਿਲ੍ਹਾ ਹੈ ਜਿਹੜਾ ਵੇਦਾਵਤੀ ਦਰਿਆ ਦੀ ਘਾਟੀ ਵਿਚ ਵਾਕਿਆ ਹੈ। ਇਸ ਜ਼ਿਲ੍ਹੇ ਦਾ ਰਕਬਾ 10,852 ਵ. ਕਿ. ਮੀ. ਅਤੇ ਆਬਾਦੀ 21,80,443 (1991) ਹੈ। ਇਸੇ ਨਾਂ ਦਾ ਸ਼ਹਿਰ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਤੁੰਗਭਦਰਾ ਦਰਿਆ ਇਸ ਜ਼ਿਲ੍ਹੇ ਦੀ ਉੱਤਰ-ਪੱਛਮੀ ਸੀਮਾ ਦੇ ਨਾਲ ਨਾਲ ਵਹਿੰਦਾ ਹੋਇਆ ਲੰਘਦਾ ਹੈ। ਵੇਦਾਵਤੀ ਦਰਿਆ ਜ਼ਿਲ੍ਹੇ ਦੇ ਦੱਖਣ-ਪੱਛਮ ਵੱਲੋਂ ਦਾਖ਼ਲ ਹੋ ਕੇ ਉੱਤਰ-ਪੂਰਬ ਵੱਲ ਵਹਿੰਦਾ ਹੋਇਆ ਹਿਰਿਯੂਰ ਪਾਰ ਕਰਦਾ ਹੈ। ਇਥੇ ਆ ਕੇ ਇਸ ਦਾ ਨਾਂ ਵੇਦਾਵਤੀ ਤੋਂ ਬਦਲਕੇ ਹਗਾਰੀ ਹੋ ਜਾਂਦਾ ਹੈ। ਜ਼ਿਲ੍ਹੇ ਦੇ ਵਿਚਕਾਰੋਂ ਲਗਭਗ 25 ਕਿ. ਮੀ. ਚੌੜੀ ਪਰ ਟੁੱਟਵੀਂ ਪਰਬਤੀ ਪੱਟੀ ਲੰਘਦੀ ਹੈ। ਇਸ ਪੱਟੀ ਵਿਚੋਂ ਜੋਗੀਮਰਾਦੀ, ਨੂਨਕੇ, ਭੈਰਵ, ਜਾਟਿੰਗਾ, ਰਾਮੇਸ਼ਵਰ, ਹੋਸਦੁਰਗ ਤੇ ਸ਼ਾਂਤੀਗੁਡਾ ਪਹਾੜੀਆਂ ਵਰਣਨਯੋਗ ਹਨ। ਚਿਤਰਦੁਰਗ ਵਿਚੋਂ ਦੀ ਲੰਘਣ ਵਾਲਾ ਇਹ ਪਹਾੜੀ ਸਿਲਸਿਲਾ ਗ੍ਰੇਨਾਈਟ ਦਾ ਤਕੜਾ ਭੰਡਾਰ ਹੈ। ਇਸ ਤੋਂ ਇਸ ਅੰਦਰ ਬਲੈਂਗੀ, ਸ਼ਿਸਟੋਜ਼-ਹਾਰਨ-ਬੈਂਲਡੀ ਆਦਿ ਕਿਸਮ ਦੀਆਂ ਚਟਾਨਾਂ ਹਨ। ਇਸ ਦੇ ਉੱਤਰੀ ਹਿੱਸੇ ਵਿਚ ਅਗਨੀ ਚਟਾਨਾਂ ਹਨ। ਜੋਗੀਮਰਾਦੀ ਇਥੋਂ ਦੇ ਪਹਾੜਾਂ ਵਿਚੋਂ ਸਭ ਤੋਂ ਉੱਚੀ (1,150 ਮੀ.) ਚੋਟੀ ਹੈ। ਇਸ ਪਰਬਤੀ ਪੱਟੀ ਤੋਂ ਇਲਾਵਾ ਜ਼ਿਲ੍ਹੇ ਦਾ ਕੁਝ ਹਿੱਸਾ ਪੱਧਰੇ ਮੈਦਾਨ ਦੀ ਸ਼ਕਲ ਵਿਚ ਵੀ ਹੈ। ਮੈਦਾਨ ਦੂਰ ਦੂਰ ਤੱਕ ਬਨਸਪਤੀ ਤੋਂ ਹੀਣੇ ਤੇ ਬੇਰੌਣਕੇ ਦਿਖਾਈ ਦਿੰਦੇ ਹਨ। ਚਰਾਂਦਾ ਤੋਂ ਬਿਨਾਂ ਇਥੇ ਹੋਰ ਕੁਝ ਨਹੀਂ ਹੁੰਦਾ। ਪਾਣੀ ਦੀ ਹੋਂਦ ਨਾਲ ਕਾਲੀ ਮਿੱਟੀ ਵਾਲੀ ਬੰਜਰ ਪਈ ਜ਼ਮੀਨ ਥੋੜ੍ਹੀ ਬਹੁਤ ਵਾਹੀਯੋਗ ਹੋ ਸਕਦੀ ਹੈ ਪਰ ਸਿੰਜਾਈ ਦੀਆਂ ਸਹੂਲਤਾਂ ਬਹੁਤ ਘੱਟ ਹਨ। ਸਿਰਫ਼ ਵੇਦਾਵਤੀ ਦਰਿਆ ਦਾ ਪਾਣੀ ਹੀ ਕਿਤੇ ਕਿਤੇ ਇਸ ਕੰਮ ਆਉਂਦਾ ਹੈ। ਪਥਰੀਲੀਆਂ ਚਟਾਨਾਂ ਕਾਰਨ ਚਿਤਰਦੁਰਗ ਦਾ ਇਲਾਕਾ ਆਪਣੇ ਆਲੇ-ਦੁਆਲੇ ਦੇ ਇਲਾਕੇ ਵਿਚੋਂ ਸਭ ਤੋਂ ਵੱਧ ਖੁਸ਼ਕ ਹੈ। ਵੱਡੇ ਵੱਡੇ ਮੈਦਾਨਾਂ ਵਿਚ ਦੂਰ ਤੱਕ ਕੰਕਰ-ਪੱਥਰਾਂ ਤੋਂ ਬਿਨਾਂ ਕੁਝ ਦਿਖਾਈ ਨਹੀਂ ਦਿੰਦਾ। ਮੀਮੋਸਾ ਵੰਨਗੀ ਦਾ ਘਾਹ ਕਿਤੇ ਕਿਤੇ ਨਜ਼ਰੀ ਪੈਂਦਾ ਹੈ। ਆਬਾਦੀ ਬਹੁਤ ਵਿਰਲੀ ਹੈ। ਜ਼ਿਲ੍ਹੇ ਦੇ ਉੱਤਰੀ ਹਿੱਸੇ ਵਿਚ ਕਰਾਚੀ ਦੇ ਜੰਗਲ ਮਿਲਦੇ ਹਨ।

ਇਤਿਹਾਸਕ ਖੋਜ ਅਨੁਸਾਰ ਚਿਤਰਦੁਰਗ ਜ਼ਿਲ੍ਹੇ ਦਾ ਉੱਤਰੀ ਭਾਗ ਤੀਜੀ ਸਦੀ ਈ. ਪੂ. ਮੋਰੀਆ ਰਾਜ ਵਿਚ ਸ਼ਾਮਲ ਸੀ। ਚਿਤਰਦੁਰਗ ਸ਼ਹਿਰ ਦੇ ਨਜ਼ਦੀਕ ਮਿਲੇ ਸਾਤਕਰਨੀ ਸਿੱਕੇ, ਸ਼ਿਕਾਰਪੁਰ ਦੇ ਸਥਾਨ ਤੋਂ ਪ੍ਰਾਪਤ ਹੋਈਆਂ ਲਿਖ਼ਤਾਂ ਇਸ ਗੱਲ ਦੀਆਂ ਸੂਚਕ ਹਨ ਕਿ ਦੂਜੀ ਸਦੀ ਈ. ਦੇ ਲਗਭਗ ਅੰਧਰ ਜਾਂ ਸਤਵਾਰਨ ਰਾਜੇ ਇਥੋਂ ਦੇ ਸ਼ਾਸਕ ਸਨ। ਫਿਰ ਕਦੰਬਾ ਰਾਜਿਆਂ ਦਾ ਰਾਜ ਆਇਆ। ਛੇਵੀਂ ਸਦੀ ਵਿਚ ਇਥੇ ਚਾਲੂਕਿਆਂ ਦਾ ਬੋਲਬਾਲਾ ਸੀ। ਇਸ ਪਿੱਛੋਂ ਇਥੇ ਗੰਗਾ, ਰਾਸ਼ਟਰਕੂਤਾ ਤੇ ਚਾਲੂਕਿਆ ਬੰਸ ਦੇ ਸ਼ਾਸਕਾਂ ਦਾ ਕਬਜ਼ਾ ਵੀ ਰਿਹਾ। ਗਿਆਰ੍ਹਵੀਂ ਤੇ ਬਾਰ੍ਹਵੀਂ ਸਦੀ ਦੌਰਾਨ ਉਛਾਂਗੀ ਦੇ ਪਾਂਡਯਾ ਆਪਣੀ ਤਾਕਤ ਵਿਚ ਆਏ। ਇਸੇ ਤਰ੍ਹਾਂ ਹੋਇਸਲਸ ਰਾਜ ਪਿੱਛੋਂ ਤੇਰ੍ਹਵੀਂ ਸਦੀ ਦੇ ਅੰਤ ਵਿਚ ਦਿਓਗਿਰੀ ਦੇ ਯਾਦਵ ਜਾਂ ਸਿਉਨਾ ਇਸ ਖੇਤਰ ਤੇ ਹਾਵੀ ਰਹੇ। ਪੰਦਰ੍ਹਵੀਂ ਸਦੀ ਦੌਰਾਨ ਵਿਜੇਨਗਰ ਦੁਆਰਾ ਚਿਤਰਦੁਰਗ ਰਾਜ ਦੀ ਸਥਾਪਨਾ ਕੀਤੀ ਗਈ। ਵਿਜੇਨਗਰ ਦਾ ਇਹ ਰਾਜ 1779 ਤੱਕ ਇਕ ਮਹਤਵਪੂਰਨ ਸਤ੍ਹਾ ਦੇ ਤੌਰ ਤੇ ਕਾਇਮ ਰਿਹਾ। ਇਸ ਸਮੇਂ ਹੈਦਰ ਅਲੀ ਨੇ ਚਿਤਰਦੁਰਗ ਤੇ ਕਬਜ਼ਾ ਕਰ ਲਿਆ। ਅਠਾਰ੍ਹਵੀਂ ਸਦੀ ਵਿਚ ਮਰਾਠਿਆਂ ਨੇ ਇਸ ਖੇਤਰ ਤੇ ਜ਼ਬਰਦਸਤ ਹਮਲੇ ਕੀਤੇ ਜਿਸਦੇ ਫ਼ਲਸਰੂਪ ਇਹ ਜ਼ਿਲ੍ਹਾ ਆਪਣੇ ਜੱਦੀ ਵਸਨੀਕਾਂ ਤੋਂ ਲਗਭਗ ਵਾਂਝਾ ਹੋ ਗਿਆ ਤੇ ਹੋਰ ਵੀ ਬਹੁਤ ਤਬਾਹੀ ਹੋਈ। ਸੰਨ 1830 ਦੀ ਬਗ਼ਾਵਤ ਦੌਰਾਨ ਚਿਤਰਦੁਰਗ ਦਾ ਇਹ ਇਲਾਕਾ ਇਕ ਵਾਰ ਫਿਰ ਮੁਸੀਬਤ ਵਿਚ ਘਿਰਿਆ।

ਚਿਤਰਦੁਰਗ ਵਿਖੇ ਅਸ਼ੋਕ ਦੇ ਸ਼ਿਲਾ-ਲੇਖ, ਮੋਰੀਆ ਦੇ ਮਕਾਨ, ਮੋਰੀਆ-ਡਾਈਨ, ਅੰਕਲੀ ਮਠ, ਹਰੀਹਰ ਈਸ਼ਵਰ ਮੰਦਰ ਆਦਿ ਬਹੁਤ ਸਾਰੀਆਂ ਪੁਰਾਣੀਆਂ ਸ਼ਿਲਪਕਲਾ ਦੀਆਂ ਕਿਰਤਾਂ ਦੇ ਭੰਡਾਰ ਹਨ। ਇਸੇ ਕਲਾ ਦਾ ਖਜ਼ਾਨਾ ਹੋਣ ਕਰਕੇ ਸਤਾਰ੍ਹਵੀਂ ਸਦੀ ਦੇ ਹਮਲਿਆਂ ਸਮੇਂ ਮੁਸਲਮਾਨਾਂ ਨੇ ਵੀ ਇਨ੍ਹਾਂ ਸਥਾਨਾਂ ਨੂੰ ਤਬਾਹ ਕਰਨ ਤੋਂ ਸੰਕੋਚ ਕੀਤਾ।

ਚੌਲ, ਛੋਲੇ, ਤੇਲਾਂ ਵਾਲੇ ਬੀਜ, ਕਪਾਹ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਸਿੰਜਾਈ ਲਈ ਪਾਣੀ ਛੋਟੇ ਛੋਟੇ ਨਾਲਿਆਂ ਰਾਹੀਂ ਪਹੁੰਚਾਇਆ ਜਾਂਦਾ ਹੈ। ਨਾਰੀਅਲ ਅਤੇ ਬਾਗ਼ਬਾਨੀ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ। ਬਾਰਸ਼ ਘੱਟ ਹੋਣ ਕਾਰਨ ਇਸ ਜ਼ਿਲ੍ਹੇ ਨੂੰ ਕਾਲ ਪੈਣ ਦਾ ਤੌਖ਼ਲਾ ਅਕਸਰ ਰਹਿੰਦਾ ਸੀ ਪਰ ਹੁਣ ਇਸ ਸਬੰਧ ਵਿਚ ਸਰਕਾਰ ਨੇ ਕਾਫ਼ੀ ਉੱਦਮ ਕੀਤਾ ਹੈ। ਚਿਤਰਦੁਰਗ ਦੇ ਉੱਤਰੀ ਭਾਗ ਵਿਚੋਂ ਸੋਨਾ ਵੀ ਕੱਢਿਆ ਜਾਂਦਾ ਹੈ। ਪਹਾੜਾਂ ਵਿਚੋਂ ਐਕਟੀਨੋਲਾਈਟ, ਐਸਬੈਸਟਾਇਡ ਅਤੇ ਲਿਗਨੀਫਾਰਮ ਐਸਬੈਸਟੋਸ ਆਦਿ ਪ੍ਰਾਪਤ ਕੀਤੇ ਜਾਂਦੇ ਹਨ।

ਕੰਬਲ ਅਤੇ ਸੂਤੀ ਕੱਪੜਾ ਤਿਆਰ ਕਰਨ ਦੇ ਕਾਰਖ਼ਾਨੇ ਇਸ ਜ਼ਿਲ੍ਹੇ ਵਿਚ ਬਹੁਤ ਹਨ। ਮੋਲਕਾਲਮੁਰੂ ਰੇਸ਼ਮ ਦੇ ਉਦਯੋਗ ਲਈ ਮਸ਼ਹੂਰ ਹੈ। ਬੰਗਲੌਰ, ਹਰੀਹਰ ਵਿਖੇ ਵੀ ਰੇਸ਼ਮੀ ਕੱਪੜਾ ਤਿਆਰ ਹੁੰਦਾ ਹੈ। ਹਿਰਿਯੂ, ਹੋਸਦੁਰਗ ਅਤੇ ਚਿਤਰਦੁਰਗ ਲੋਹੇ ਤੇ ਸਟੀਲ ਦੇ ਕਾਰਖ਼ਾਨਿਆਂ ਲਈ ਪ੍ਰਸਿੱਧ ਹਨ। ਦਾਵਨਗਿਰੀ ਇਸ ਜ਼ਿਲ੍ਹੇ ਦਾ ਪ੍ਰਮੁੱਖ ਵਪਾਰਕ ਕੇਂਦਰ ਹੈ।

ਹ. ਪੁ.—ਇੰਪ. ਗ. ਇੰਡ. 10 : 289; ਹਿੰ. ਵਿ. ਕੋ. 4 : 221; ਐਨ. ਬ੍ਰਿ. ਮਾ. 2 : 869

**ਚਿਤਰਦੁਰਗ** : ਸ਼ਹਿਰ—ਇਹ ਭਾਰਤ ਦੇ ਕਰਨਾਟਕ ਰਾਜ ਦੇ ਚਿਤਰਦੁਰਗ ਜ਼ਿਲ੍ਹੇ ਦਾ ਸਦਰ-ਮੁਕਾਮ ਅਤੇ ਇਕ ਇਤਿਹਾਸਕ ਸ਼ਹਿਰ ਹੈ। ਇਹ ਸ਼ਹਿਰ ਵੇਦਮਤੀ ਦਰਿਆ ਦੀ ਘਾਟੀ ਵਿਚ ਵਸਿਆ ਹੋਇਆ ਹੈ। ਇਸ ਦੇ ਪੱਛਮ ਵੱਲ ਦੂਜੀ ਸਦੀ ਈ. ਪੂ. ਦੇ ਚੰਦਰਾਵਲੀ

ਨਾਮੀ ਸ਼ਹਿਰ ਦੇ ਥੇਹ ਮੌਜੂਦ ਹਨ। ਕੁਝ ਚਿਰ ਪਹਿਲਾਂ ਇਨ੍ਹਾਂ ਥੇਹਾਂ ਤੋਂ ਕੁਝ ਬੋਧੀ ਸਿੱਕੇ ਆਦਿ ਪ੍ਰਾਪਤ ਹੋਏ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਹ ਨਗਰ ਦੂਜੀ ਸਦੀ ਈ. ਦੌਰਾਨ ਅੰਧਰ ਜਾਂ ਸਤਵਾਹਨ ਰਾਜਿਆਂ ਦੇ ਅਧੀਨ ਸੀ। ਅਜੋਕਾ ਸ਼ਹਿਰ ਵਾਰੀ ਵਾਰੀ ਰਾਸ਼ਟਰਕੂਤਾ, ਚਾਲੂਕਿਆ, ਹੋਇਸਲਸ ਸਿਉਨਾ ਅਤੇ ਵਿਜੇਨਗਰ ਦੇ ਸ਼ਾਸਕਾਂ ਦੇ ਕਬਜ਼ੇ ਥੱਲੇ ਆਇਆ ਅਤੇ ਇਸ ਦੌਰਾਨ ਇਸ ਸ਼ਹਿਰ ਤੇ ਕਈ ਉਤਰਾਅ ਚੜ੍ਹਾਅ ਵੀ ਆਏ। ਬੇਡਾਂ ਜਾਂ ਬੋਇਆ ਜਾਤੀ ਦੇ ਚੀਫ਼ ਆਪਣੇ ਆਪ ਨੂੰ ਚਿਤਰਦੁਰਗ ਦੇ ਜੱਦੀ ਵਸਨੀਕ ਕਹਾਉਂਦੇ ਹਨ। ਇਹ ਲੋਕ ਸੋਲ੍ਹਵੀਂ ਸਦੀ ਦੌਰਾਨ ਥਾਂ ਥਾਂ ਫਿਰਨ ਉਪਰੰਤ ਇਥੇ ਆ ਕੇ ਟਿਕੇ। ਵਿਜੇਨਗਰ ਰਾਜ ਦੀ ਅਧੋਗਤੀ ਸਮੇਂ ਇਹ ਲੋਕ ਆਜ਼ਾਦ ਹੋ ਬੈਠੇ ਅਤੇ ਪੱਕੀ ਤਰ੍ਹਾਂ ਇਥੇ ਹੀ ਜੰਮ ਗਏ।

ਚਿਤਰਦੁਰਗ ਸ਼ਹਿਰ ਵਿਚ ਖੁੱਲ੍ਹੇ-ਡੁੱਲ੍ਹੇ ਮੋਰਚੇ ਅਤੇ ਕਿਲੇਬੰਦੀਆਂ ਹੁਣ ਵੀ ਮੌਜੂਦ ਹਨ। ਇਹ ਸਭ ਕੁਝ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਟੀਪੂ ਸੁਲਤਾਨ ਅਤੇ ਹੈਦਰ ਅਲੀ ਦੁਆਰਾ ਬਣਵਾਇਆ ਦੱਸਿਆ ਜਾਂਦਾ ਹੈ। ਉਨ੍ਹਾਂ ਨੇ ਇਥੇ ਬਹੁਤ ਸਾਰੇ ਗੋਦਾਮ ਅਤੇ ਤੇਲ ਅਤੇ ਘਿਓ ਜਮ੍ਹਾਂ ਕਰਨ ਲਈ ਖੂਹ ਵੀ ਬਣਵਾਏ। ਚਿਤਰਦੁਰਗ ਵਿਖੇ ਬਣੇ ਹੋਏ ਕਿਲੇ ਦੇ ਅੰਦਰਲਾ ਮਹਿਲ ਵੀ ਟੀਪੂ ਸੁਲਤਾਨ ਦਾ ਹੀ ਬਣਵਾਇਆ ਹੋਇਆ ਹੈ। ਇਸ ਮਹਿਲ ਵਿਚ ਇਕ ਬਹੁਤ ਨਫ਼ੀਸ ਫ਼ਲਾਂ ਦਾ ਬਾਗ ਵੀ ਲਗਵਾਇਆ ਹੋਇਆ ਸੀ। ਅੱਜਕਲ੍ਹ ਇਸ ਇਮਾਰਤ ਵਿਚ ਕਚਹਿਰੀਆਂ ਲਗਦੀਆਂ ਹਨ। ਸੰਨ 1799 ਤੋਂ ਬਾਅਦ ਕੁਝ ਸਮੇਂ ਲਈ ਬਰਤਾਨਵੀ ਫ਼ੌਜਾਂ ਨੇ ਵੀ ਇਥੋਂ ਦੀ ਕਿਲੇਬੰਦੀ ਸੰਭਾਲੀ ਪਰ ਅਣਸੁਖਾਵੇਂ ਹਾਲਾਤ ਕਾਰਨ ਇਹ ਇਥੋਂ ਛੇਤੀ ਹੀ ਕੂਚ ਕਰ ਗਏ।

ਸ਼ਹਿਰ ਦੇ ਦੱਖਣ-ਪੱਛਮ ਵੱਲ ਚਤਰੀਕਲ ਪਠਾਰ ਹੈ ਜਿਸ ਦੀ ਚੋਟੀ ਸਚਮੁੱਚ ਹੀ ਛਤਰੀਨੁਮਾ ਆਕਾਰ ਦੀ ਦਿਖਾਈ ਦਿੰਦੀ ਹੈ। ਸ਼ਾਇਦ ਇਸੇ ਕਰਕੇ ਸ਼ਹਿਰ ਦਾ ਨਾਂ ਚਿਤਰਕਲ ਦੁਰਗ ਪਿਆ ਹੋਵੇਗਾ। ਇਹ ਚੋਟੀ ਹਿੰਦੂ ਅਤੇ ਮੁਸਲਮਾਨਾਂ ਦੋਹਾਂ ਵਿਚ ਪਵਿੱਤਰ ਮੰਨੀ ਜਾਂਦੀ ਹੈ। ਦੱਖਣ ਵਾਲੇ ਪਾਸੇ ਇਕ ਹੋਰ ਪਠਾਰੀ ਚੋਟੀ ਉੱਪਰ ਓਬਾਲਾ ਦੇਵੀ ਦਾ ਮਸ਼ਹੂਰ ਮੰਦਰ ਹੈ। ਉਛਾਂਗਿਆਨਾਂ ਨਾਂ ਦਾ ਪ੍ਰਮੁੱਖ ਮੰਦਰ ਸ਼ਹਿਰ ਦੇ ਅੰਦਰ ਬਣਿਆ ਹੋਇਆ ਹੈ। ਇਹ ਕਾਫ਼ੀ ਵੱਡਾ ਅਤੇ ਪ੍ਰਸਿੱਧ ਪੂਜਾ ਦਾ ਸਥਾਨ ਹੈ। ਚਿਤਰਦੁਰਗ ਦੀ ਉੱਤਰ-ਪੱਛਮੀ ਦਿਸ਼ਾ ਵਿਚ 5 ਕਿ. ਮੀ. ਦੀ ਦੂਰੀ ਤੇ ਮੁਰਗੀ ਮਠ ਨਾਮੀ ਸ਼ਿਵਭਗਤਾਂ ਦੇ ਗੁਰੂ ਦਾ ਨਿਵਾਸ ਸਥਾਨ ਅਤੇ ਸ਼ਹਿਰ ਦੇ ਪੱਛਮ ਵਾਲੇ ਪਾਸੇ ਅੰਕਲੀ-ਮਠ ਹੈ। ਅੰਕਲੀ-ਮਠ ਵਿਚ ਵੱਖ ਵੱਖ ਆਕਾਰ ਦੇ ਜ਼ਮੀਨ ਦੋਜ਼ ਚੈਂਬਰ ਬਣੇ ਹੋਏ ਹਨ। ਇਨ੍ਹਾਂ ਦੇ ਅੰਦਰ ਮੰਦਰ, ਲਿੰਗਮ, ਹਮਾਮ ਅਤੇ ਯੋਗ-ਆਸਣਾਂ ਲਈ ਚੌਕੀਆਂ ਬਣਾਈਆਂ ਹੋਈਆਂ ਹਨ। ਇਹ ਸਭ ਚੌਕੀਆਂ 300 ਤੋਂ 500 ਸਾਲ ਤੱਕ ਪੁਰਾਣੀਆਂ ਹਨ।

ਚਿਤਰਦੁਰਗ ਤੋਂ ਕੋਈ 4-5 ਕਿ. ਮੀ. ਦੱਖਣ ਵੱਲ ਨੂੰ ਜੋਗੀਮਰਾਦੀ ਨਾਂ ਦੀ ਇਕ ਪਹਾੜੀ ਹੈ ਜਿਹੜੀ ਸਮੁੰਦਰੀ ਸਤ੍ਹਾ ਤੋਂ ਲਗਭਗ 1,150 ਮੀ. (3,830 ਫੁੱਟ) ਉੱਚੀ ਸਥਿਤ ਹੋਣ ਕਰਕੇ ਹੁਨਾਲ ਰੁੱਤ ਦੀ ਵਧੀਆ ਸੈਰਗਾਹ ਹੈ।

ਚਿਤਰਦੁਰਗ ਕਪਾਹ ਦੇ ਵਪਾਰ ਦਾ ਵੱਡਾ ਕੇਂਦਰ ਹੈ, ਇਸੇ ਕਰਕੇ ਇਥੇ ਕਪਾਹ ਵੇਲਣ ਤੇ ਗੱਠਾਂ ਬਣਾਉਣ ਦੇ ਕਾਰਖ਼ਾਨੇ ਸਥਾਪਿਤ ਹਨ।

ਆਬਾਦੀ—1,03,435 (1991)

14° 14' ਉ. ਵਿਥ.; 74° 14' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 297; ਐਨ. ਬ੍ਰਿ. ਮਾ. 2 : 869; ਹਿੰ. ਵਿ. ਕੋ. 4 : 221

**ਚਿਤਰਦੁਰਗ ਪਹਾੜੀਆਂ** : ਭਾਰਤ ਦੇ ਕਰਨਾਟਕ ਰਾਜ ਵਿਚ ਚਿਤਰਦੁਰਗ ਜ਼ਿਲ੍ਹੇ ਦੇ ਮੱਧਵਰਤੀ ਭਾਗ ਵਿਚ ਦੱਖਣ ਤੋਂ ਉੱਤਰ ਵੱਲ ਨੂੰ ਫੈਲੀਆਂ ਹੋਈਆਂ ਪਹਾੜੀਆਂ ਦੀ ਇਕ ਪੱਟੀ ਹੈ ਜੋ 13° 36' ਤੋਂ 14° 42' ਉ. ਵਿਥ. ਅਤੇ 76° 24' ਤੋਂ 76° 36' ਪੂ. ਲੰਬ. ਵਿਚਕਾਰ ਸਥਿਤ ਹੈ। ਚਿਤਰਦੁਰਗ ਦੇ ਦੱਖਣ ਵੱਲ ਜੋਗੀਮਰਾਦੀ ਪਹਾੜੀ ਗਰਮੀ ਦੇ ਮੌਸਮ ਲਈ ਇਕ ਅਰਾਮਗਾਹ ਹੈ ਜਿਸ ਦੀ ਉਚਾਈ ਲਗਭਗ 1,160 ਮੀ. ਹੈ ਅਤੇ ਚਿਤਰਦੁਰਗ ਦੀ ਆਪਣੀ ਉਚਾਈ ਸਮੁੰਦਰੀ ਸਤ੍ਹਾ ਤੋਂ ਲਗਭਗ 985 ਮੀ. ਹੈ। ਸੰਨ 1782 ਵਿਚ ਟੀਪੂ ਸੁਲਤਾਨ ਦੇ ਸਮੇਂ ਤੋਂ ਦੁਰਗ ਪਹਾੜੀ ਨੂੰ ਪੂਰੀ ਤਰ੍ਹਾਂ ਕਿਲੇਬੰਦ ਕੀਤਾ ਹੋਇਆ ਹੈ। ਇਹ ਪਹਾੜੀਆਂ ਵਾਰੀ ਵਾਰੀ ਸਮਾਨਾਂਤਰ ਲੜੀਆਂ ਵਿਚ ਹਨ। ਇਹ ਆਮ ਕਰਕੇ ਨੰਗੀਆਂ ਤੇ ਪਥਰੀਲੀਆਂ ਹਨ ਪਰ ਕੁਝ ਨੀਵੀਆਂ ਪਹਾੜੀਆਂ ਵਧੀਆ ਘਾਹ ਨਾਲ ਕੱਜੀਆਂ ਹੋਈਆਂ ਹਨ ਅਤੇ ਦਰਮਿਆਨੇ ਆਕਾਰ ਦੇ ਦਰਖ਼ਤ ਵੀ ਹਨ।

ਹ. ਪੁ.—ਇੰਪ. ਗ. ਇੰਡ. 10 : 298

**ਚਿਤਰ ਰਥ** : ਭਾਰਤੀ ਪੁਰਾਣਾਂ ਵਿਚ ਇਸ ਨਾਂ ਦੇ ਕਈ ਵਿਅਕਤੀ ਮਿਲਦੇ ਹਨ ਜਿਵੇਂ ਕਿ, ਰਾਜਾ ਦਰੁਪਦ ਦਾ ਇਕ ਪੁੱਤਰ, ਅੰਗਦੇਸ਼ ਦਾ ਰਾਜਾ ਜੋ ਧਰਮ ਰਾਜ ਦਾ ਪੁੱਤਰ ਸੀ ਅਤੇ ਰਾਜਾ ਦਸ਼ਰਥ ਦਾ ਇਕ ਮਿੱਤਰ ਜਿਸ ਦਾ ਇਕ ਹੋਰ ਨਾਂ 'ਰੋਮਪਾਦ' ਸੀ। ਇਹ ਨਿਰਸੰਤਾਨ ਸੀ। ਇਸ ਦੀ ਨਿਰਸੰਤਾਨਤਾ ਨੂੰ ਦੂਰ ਕਰਨ ਲਈ ਰਾਜਾ ਦਸ਼ਰਥ ਨੇ ਆਪਣੀ ਲੜਕੀ ਸ਼ਾਂਤਾ ਇਸ ਨੂੰ ਦੇ ਦਿੱਤੀ ਸੀ। ਇਸ ਦਾ ਵਿਆਹ ਇਸ ਨੇ ਸ਼੍ਰਿੰਗੀ ਰਿਸ਼ੀ ਨਾਲ ਕੀਤਾ। ਇਸ ਦੇ ਮਗਰੋਂ ਰਿਸ਼ੀਆਂ ਨਾਲ ਸਲਾਹ ਕਰਕੇ ਇਸ ਨੇ ਪੁੱਤਰ ਪ੍ਰਾਪਤੀ ਲਈ ਯੱਗ ਕੀਤਾ ਜਿਸ ਦੇ ਸਿੱਟੇ ਵਜੋਂ ਇਸ ਦੇ ਘਰ ਚਤੁਰੰਗ ਨਾਂ ਦਾ ਇਕ ਪੁੱਤਰ ਪੈਦਾ ਹੋਇਆ।

ਹ. ਪੁ.—ਹਿੰ. ਵਿ. ਕੋ. 4 : 222

**ਚਿੱਤਰ ਲਿਪੀ** : ਵੇਖੋ, ਲਿਪੀ

**ਚਿਤਰਾਦੀ** : ਸਾਬਕਾ ਪੰਜਾਬ ਦੀ ਰਿਆਸਤ ਚੰਬਾ (ਇਹ ਖੇਤਰ ਅੱਜਕਲ੍ਹ ਹਿਮਾਚਲ ਪ੍ਰਦੇਸ਼ ਵਿਚ ਪੈਂਦਾ ਹੈ) ਵਿਚ ਇਕ ਪਿੰਡ ਹੈ ਜੋ ਰਾਵੀ ਦਰਿਆ ਦੇ ਦੱਖਣੀ ਕੰਢੇ ਇਕ ਵਧੀਆ ਖੁਲ੍ਹੇ ਮੈਦਾਨ ਵਿਚ ਵਾਕਿਆ ਹੈ। ਇਥੇ ਇਕ ਦੇਵੀ ਦਾ ਮੰਦਰ ਹੈ ਜੋ ਬ੍ਰਾਹਮੋਰ ਦੇ ਮੰਦਰ ਦਾ ਸਮਕਾਲੀ ਹੈ ਅਤੇ ਇਸ ਤੋਂ ਬਿਨਾਂ 7ਵੀਂ ਸਦੀ ਦਾ ਇਕ ਸ਼ਿਲਾਲੇਖ ਵੀ ਮੌਜੂਦ ਹੈ।

32° 27' ਉ. ਵਿਥ. ; 76° 25' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 300

**ਚਿਤਰਾਲ** : ਰਿਆਸਤ—ਪਾਕਿਸਤਾਨ ਦੇ ਉੱਤਰ-ਪੱਛਮੀ ਸਰਹਦੀ ਸੂਬੇ ਦੀ ਦੀਰ, ਸਵਾਤ ਅਤੇ ਚਿਤਰਾਲ ਏਜੰਸੀ (ਮੌਜੂਦਾ ਮਾਲਕੰਦ ਏਜੰਸੀ) ਵਿਚ ਇਹ ਇਕ ਸਾਬਕਾ ਰਿਆਸਤ ਹੁੰਦੀ ਸੀ। ਇਸ ਦਾ ਕੁੱਲ ਰਕਬਾ ਲਗਭਗ 11,500 ਵ. ਕਿ. ਮੀ. (4,500 ਵ. ਮੀਲ) ਸੀ। ਰਿਆਸਤ ਦਾ ਨਾਂ ਇਸੇ ਹੀ ਨਾਂ ਦੇ ਪਿੰਡ ਪਿੱਛੇ ਪਿਆ ਸੀ। ਚਿਤਰਾਲ ਨਾਂ ਦਾ ਹੀ ਸ਼ਹਿਰ ਇਸੇ ਰਿਆਸਤ ਦਾ ਸਦਰ-ਮੁਕਾਮ ਹੁੰਦਾ ਸੀ।

ਇਸ ਇਲਾਕੇ ਦਾ ਸੋਲ੍ਹਵੀਂ ਸਦੀ ਤੋਂ ਪਹਿਲਾਂ ਦਾ ਇਤਿਹਾਸ ਤਾਂ ਮੁਕੰਮਲ ਰੂਪ ਵਿਚ ਹੀ ਖਤਮ ਹੋ ਚੁੱਕਾ ਹੈ। ਉਸ ਸਮੇਂ ਇਸ ਇਲਾਕੇ ਵਿਚ ਇਕ ਸਾਹਿਬਜ਼ਾਦੇ ਦਾ ਰਾਜ ਹੁੰਦਾ ਸੀ। ਜਿਸ ਦਾ ਸ਼ਾਇਦ ਨਾਂ ਜਾਂ ਉਪਾਧੀ ਰਈਸ ਸੀ ਅਤੇ ਸੰਗੀਨ ਅਲੀ ਨਾਂ ਦਾ

ਵਿਅਕਤੀ ਉਸਦਾ ਪਹਿਲਾ ਨਾਗਰਿਕ ਸੀ। ਸੰਨ 1570 ਵਿਚ ਸ਼ੰਗੀਨ ਅਲੀ ਦੀ ਮੌਤ ਹੋ ਗਈ ਅਤੇ ਪਿੱਛੇ ਚਾਰ ਪੁੱਤਰ ਛੱਡ ਗਿਆ। ਇਨ੍ਹਾਂ ਵਿਚੋਂ ਦੋ ਪੁੱਤਰਾਂ ਨੇ ਆਪਣੇ ਇਲਾਕੇ ਵਿਚ ਪੂਰੀ ਧਾਕ ਜਮਾਈ ਅਤੇ ਰਈਸ ਖ਼ਾਨਦਾਨ ਨੂੰ ਬਾਹਰ ਕੱਢ ਦਿੱਤਾ। ਦੂਜੇ ਲੜਕੇ ਤੋਂ ਹੀ ਮਿਹਤਰ ਖ਼ਾਨਦਾਨ ਸ਼ੁਰੂ ਹੁੰਦਾ ਹੈ। ਜਦੋਂ ਕਿ ਆਦਮਜ਼ਾਦਿਆਂ ਦੇ ਮੁੱਖ ਕਬੀਲੇ ਦੇ ਨਾਂ ਸੰਗੀਨ ਅਲੀ ਦੇ ਪੋਤਰਿਆਂ ਦੇ ਨਾਵਾਂ ਪਿਛੇ ਪਏ ਹਨ। ਇਸ ਤਰ੍ਹਾਂ ਹੁਕਮਰਾਨ ਖ਼ਾਨਦਾਨ ਨੇ ਕੋਈ 300 ਸਾਲਾਂ ਤੋਂ ਵੱਧ ਸਮੇਂ ਤੱਕ ਆਪਣੀ ਰਾਜ-ਗੱਦੀ ਸੰਭਾਲੀ ਰੱਖੀ। ਇਸ ਖ਼ਾਨਦਾਨ ਦੇ ਰਾਜ-ਕਾਲ ਦੇ ਬਹੁਤੇ ਸਮੇਂ ਦੌਰਾਨ ਚਿਤਰਾਲ ਮਸਤੂਜ ਨਾਲ ਰਲ ਕੇ ਜਾਂ ਇਕੱਲੇ ਹੀ ਆਪਣੇ ਗੁਆਂਢੀਆਂ-ਗਿਲਗਿਤ, ਯਸੀਨ, ਕਸ਼ਮੀਰ ਦੇ ਸਿੱਖ ਗਵਰਨਰ, ਚਿਲਾਸੀਸ਼ ਅਤੇ ਦੱਖਣ ਦੇ ਪਠਾਣ ਕਬੀਲਿਆਂ ਨਾਲ ਲੜਦਾ ਰਿਹਾ ਹੈ। ਸੰਨ 1854 ਵਿਚ ਕਸ਼ਮੀਰ ਦੇ ਮਹਾਰਾਜੇ ਨੇ ਗੌਹਰ ਅਮਾਨ (ਯਸੀਨ ਅਤੇ ਮਸਤੂਰ ਦਾ ਹਾਕਮ) ਦੇ ਵਿਰੁੱਧ ਚਿਤਰਾਲ ਦੇ ਮਿਹਤਰ-ਸ਼ਾਹ ਅਫ਼ਜ਼ਲ ਨਾਲ ਗਠਜੋੜ ਕਰ ਲਿਆ। ਇਸੇ ਸਮੇਂ ਦੌਰਾਨ ਹੀ ਬਦਖ਼ਸ਼ਾਂ ਦੇ ਇਕ ਹਾਕਮ ਨੇ 1868 ਵਿਚ ਚਿਤਰਾਲ ਉੱਤੇ ਇਕ ਅਸਫ਼ਲ ਹਮਲਾ ਕੀਤਾ। ਇਸ ਸਮੇਂ ਤੋਂ ਲੈ ਕੇ 1880 ਦੇ ਅਖ਼ੀਰ ਤੱਕ ਸ਼ਾਹ ਅਫ਼ਜ਼ਲ ਦਾ ਸਭ ਤੋਂ ਛੋਟਾ ਪੁੱਤਰ ਅਮੀਨ-ਉਲ-ਮੁਲਕ ਚਿਤਰਾਲ, ਮਸਤੂਜ ਯਸੀਨ ਅਤੇ ਗਿਜਰ ਦੇ ਇਕ ਕਾਮਯਾਬ ਮਾਲਕ ਵਜੋਂ ਅੱਗੇ ਆਇਆ। ਹਿੰਦੁਸਤਾਨ ਸਰਕਾਰ ਦੀ ਆਗਿਆ ਨਾਲ ਕਸ਼ਮੀਰ ਦਰਬਾਰ ਨੇ ਵੀ ਉਸ ਨੂੰ ਰਸਮੀ ਮਾਨਤਾ ਦੇ ਦਿੱਤੀ।

ਸੰਨ 1889 ਵਿਚ ਗਿਲਗਿਤ ਵਿਚ ਇਕ ਰਾਜਨੀਤਿਕ ਏਜੰਸੀ ਦੀ ਸਥਾਪਨਾ ਨਾਲ ਅਮੀਨ-ਉਲ-ਮੁਲਕ ਨੇ ਅੰਗਰੇਜ਼ਾਂ ਕੋਲੋਂ 6,000 ਰੁਪਏ ਸਰਕਾਰੀ ਮਾਲੀ ਸਹਾਇਤਾ ਵਜੋਂ ਪ੍ਰਾਪਤ ਕੀਤੇ ਅਤੇ ਮਗਰੋਂ 1891 ਵਿਚ 12,000 ਰੁਪਏ ਪ੍ਰਾਪਤ ਕੀਤੇ। ਸੰਨ 1892 ਵਿਚ ਅਮੀਨ-ਉਲ-ਮੁਲਕ ਦੀ ਅਚਾਨਕ ਮੌਤ ਹੋ ਗਈ। ਉਸ ਦੇ ਦੂਜੇ ਪੁੱਤਰ ਅਫ਼ਜ਼ਲ-ਉਲ-ਮੁਲਕ ਨੇ ਤਖ਼ਤ ਤੇ ਕਬਜ਼ਾ ਕਰ ਲਿਆ। ਅਮੀਨ-ਉਲ-ਮੁਲਕ ਦਾ ਵੱਡਾ ਲੜਕਾ—ਨਿਜ਼ਾਮ-ਉਲ-ਮੁਲਕ (ਯਸੀਨ ਦਾ ਸਵਰਹਰ) ਗਿਲਗਿਤ ਨੂੰ ਦੌੜ ਗਿਆ। ਅਫ਼ਜ਼ਲ-ਉਲ-ਮੁਲਕ ਅਜੇ ਆਪਣੇ ਮਤਰਏ ਭਰਾਵਾਂ ਨੂੰ ਖ਼ਤਮ ਕਰਨ ਹੀ ਵਾਲਾ ਸੀ ਕਿ ਜੰਡੋਲ ਦੇ ਉਮਰਾ ਖ਼ਾਨ (ਜਿਹੜਾ ਇਸੇ ਵੇਲੇ ਦੀਰ ਦਾ ਮਾਲਕ ਸੀ) ਨੇ ਚਿਤਰਾਲ ਉੱਤੇ ਹਮਲਾ ਕਰ ਦਿੱਤਾ ਅਤੇ ਕਿਲੇ ਅਤੇ ਨਰਸਤ ਦੇ ਜ਼ਿਲ੍ਹੇ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਅਫ਼ਜ਼ਲ-ਉਲ-ਮੁਲਕ ਅਜੇ ਉਸ ਵਿੱਰੁਧ ਕੂਚ ਕਰਨ ਹੀ ਵਾਲਾ ਸੀ ਕਿ ਅਚਾਨਕ ਹੀ ਉਸਦਾ ਅਫ਼ਗਾਨਿਸਤਾਨ ਵਿਚ ਰਹਿ ਰਿਹਾ ਰਿਫਿਊਜੀ ਚਾਚਾ, ਸ਼ੇਰ ਅਫ਼ਜ਼ਲ ਆਪਣੇ ਕੁਝ ਸਾਥੀਆਂ ਨਾਲ ਵਾਪਸ ਆ ਗਿਆ। ਚਿਤਰਾਲ ਦਾ ਕਿਲਾ ਉਸ ਲਈ ਖੁਲ੍ਹਾ ਛੱਡ ਦਿੱਤਾ ਗਿਆ। ਪਿੱਛੋਂ ਹੋਈ ਗੜਬੜੀ ਵਿਚ ਅਫ਼ਜ਼ਲ-ਉਲ-ਮੁਲਕ ਨੂੰ ਕਤਲ ਕਰ ਦਿੱਤਾ ਗਿਆ। ਸ਼ੇਰ ਅਫ਼ਜ਼ਲ ਨੇ ਆਪਣੇ ਆਪ ਨੂੰ ਮਿਹਤਰ ਹੋਣ ਦਾ ਐਲਾਨ ਕਰ ਦਿੱਤਾ। ਫਿਰ ਨਿਜ਼ਾਮ-ਉਲ-ਮੁਲਕ ਨੂੰ ਗਿਲਗਿਤ ਵੱਲੋਂ ਚਿਤਰਾਲ ਵਿਚ ਮੁੜ ਦਾਖ਼ਲ ਹੋਣ ਦੀ ਆਗਿਆ ਦੇ ਦਿੱਤੀ ਗਈ। ਸ਼ੇਰ ਅਫ਼ਜ਼ਲ ਨੇ ਇਹ ਸੋਚ ਲਿਆ ਕਿ ਅੰਗਰੇਜ਼ ਨਿਜ਼ਾਮ-ਉਲ-ਮੁਲਕ ਦੀ ਮਦਦ ਕਰ ਰਹੇ ਹਨ ਅਤੇ ਇਸੇ ਪ੍ਰਭਾਵ ਥੱਲੇ ਹੀ ਉਹ ਉਥੋਂ ਭੱਜ ਗਿਆ। ਨਿਜ਼ਾਮ-ਉਲ-ਮੁਲਕ ਨੇ ਰਾਜ-ਗੱਦੀ ਸੰਭਾਲ ਲਈ। ਸਰਕਾਰ ਨੇ ਉਸ ਨੂੰ ਮਾਨਤਾ ਦੇ ਦਿਤੀ ਅਤੇ ਉਥੇ ਇਕ ਰਾਜਨੀਤਕ ਏਜੰਸੀ ਸਥਾਪਿਤ ਕਰ ਦਿੱਤੀ ਗਈ।

ਜਨਵਰੀ 1895 ਵਿਚ ਨਿਜ਼ਾਮ-ਉਲ-ਮੁਲਕ ਨੂੰ ਉਸਦੇ ਮਤਰਏ ਭਰਾ ਅਮੀਰ-ਉਲ-ਮੁਲਕ (ਜਿਹੜਾ ਉਮਰਾ ਖ਼ਾਨ ਦੇ ਹੱਥ ਠੋਕੇ ਵਜੋਂ ਕੰਮ ਕਰ ਰਿਹਾ ਸੀ।) ਨੇ ਮਰਵਾ ਦਿੱਤਾ। ਉਮਰਾ ਖ਼ਾਨ ਦਾ ਇਸ ਵੇਲੇ ਨਰਸਤ ਉਪਰ ਕਬਜ਼ਾ ਸੀ ਅਤੇ ਉਸ ਨੇ ਹੀ ਸ਼ੇਰ ਅਫ਼ਜ਼ਲ ਦੇ ਹੱਕ ਦੀ ਆਵਾਜ਼ ਉਠਾਈ ਸੀ। ਅਮੀਰ-ਉਲ-ਮੁਲਕ ਨੇ ਕਿਲੇ ਤੇ ਕਬਜ਼ਾ ਕਰ ਲਿਆ। ਉਮਰਾ ਖ਼ਾਨ ਨੇ ਆਪਣੀਆਂ ਫ਼ੌਜਾਂ ਨਾਲ ਲਾਵਾਰਾਈ ਦੱਰਾ ਪਾਰ ਕਰ ਲਿਆ ਅਤੇ ਲੋਕਾਂ ਵਿਚ ਇਹ ਗੱਲ ਫੈਲਾ ਦਿੱਤੀ ਕਿ ਉਹ ਧਾਰਮਿਕ ਯੁੱਧ ਲੜ ਰਿਹਾ ਹੈ ਅਤੇ ਇਸ ਕੰਮ ਵਿਚ ਉਸ ਨੇ ਅਮੀਰ-ਉਲ-ਮੁਲਕ ਨੂੰ ਵੀ ਆਪਣੇ ਨਾਲ ਰਲਣ ਲਈ ਕਿਹਾ ਪਰ ਅਮੀਰ-ਉਲ-ਮੁਲਕ ਇਸ ਗੱਲ ਲਈ ਰਜ਼ਾਮੰਦ ਨਹੀਂ ਸੀ। ਉਮਰਾ ਖ਼ਾਨ ਨੇ ਡਰੋਸ਼ ਨੂੰ ਘੇਰਾ ਪਾ ਲਿਆ ਅਤੇ ਇਕ ਮਹੀਨੇ ਦੇ ਘੇਰੇ ਪਿੱਛੋਂ ਆਪਣੇ ਕਬਜ਼ੇ ਵਿਚ ਲੈ ਲਿਆ। ਇੰਨੇ ਚਿਰ ਨੂੰ ਗਿਲਗਿਤ ਵਿਖੇ ਲਾਏ ਗਏ ਰਾਜਨੀਤਕ ਏਜੰਟ ਨੂੰ ਸਥਿਤੀ ਦੀ ਰਪੋਟ ਭੇਜਣ ਲਈ ਚਿਤਰਾਲ ਭੇਜਿਆ ਗਿਆ। ਆਪਣੀ ਗਾਰਦ (ਜਿਸ ਵਿਚ ਕੋਈ 400 ਤੋਂ ਵੱਧ ਆਦਮੀ ਸਨ) ਦੀ ਮਦਦ ਨਾਲ ਉਸ ਨੇ ਕਿਲੇ ਤੇ ਕਬਜ਼ਾ ਕਰ ਲਿਆ। ਠੀਕ ਇਸ ਸਮੇਂ ਹੀ ਸ਼ੇਰ ਅਫਜ਼ਲ ਆ ਪੁੱਜਾ। ਉਮਰਾ ਖ਼ਾਨ ਸ਼ੇਰ ਅਫ਼ਜ਼ਲ ਦੀ ਮਦਦ ਕਰ ਰਿਹਾ ਸੀ। ਥੋੜ੍ਹਾ ਚਿਰ ਮਗਰੋਂ ਸ਼ਾਸਕ ਵਰਗ ਅਤੇ ਆਦਮਜ਼ਾਦੇ ਵੀ ਆਪਣੇ ਸਾਥੀਆਂ ਸਮੇਤ ਸ਼ੇਰ ਅਫ਼ਜ਼ਲ ਨਾਲ ਰਲ ਗਏ। ਅਮੀਰ-ਉਲ-ਮੁਲਕ ਨੇ ਉਨ੍ਹਾਂ ਨਾਲ ਗੱਲਬਾਤ ਕਰਨੀ ਚਾਹੀ ਪਰ ਉਸ ਨੂੰ ਕਿਲੇ ਵਿਚ ਡੱਕ ਦਿੱਤਾ ਗਿਆ ਅਤੇ ਉਸ ਦੇ ਭਰਾ ਸੁਜ਼ਾ-ਉਲ-ਮੁਲਕ ਜਿਸਦੀ ਇਸ ਵੇਲੇ ਕੋਈ 14 ਸਾਲ ਦੀ ਉਮਰ ਸੀ, ਨੂੰ ਅਸਥਾਈ ਤੌਰ ਤੇ ਮਿਹਤਰ ਵਜੋਂ ਮਾਨਤਾ ਦੇ ਦਿੱਤੀ ਗਈ। ਕਿਲੇ ਦੀ ਰੱਖਿਅਕ ਸੈਨਾ ਨੇ ਇਕ ਵਿਅਰਥ ਜਿਹਾ ਹੱਲਾ ਕੀਤਾ ਅਤੇ 3 ਮਾਰਚ ਤੋਂ 19 ਅਪ੍ਰੈਲ ਤੱਕ ਇਹ ਘੇਰੇ ਵਿਚ ਰਹੀ। ਇਸ ਘੇਰੇ ਦੌਰਾਨ ਦੁਸ਼ਮਣ ਨੇ ਦੋ ਹੋਰ ਮਹੱਤਵਪੂਰਨ ਜਿੱਤਾਂ ਮਾਰ ਲਈਆਂ ਪਰ ਮਗਰੋਂ 26 ਅਪ੍ਰੈਲ ਨੂੰ ਮੁੱਖ ਰਿਲੀਫ਼ ਫੌਜ ਦੀ ਇਕ ਅਗੇਤੀ ਗਾਰਦ ਲਾਵਾਰਾਇ ਦੱਰੇ ਦੇ ਉੱਤੋਂ ਦੀ ਚਿਤਰਾਲ ਇਲਾਕੇ ਵਿਚ ਦਾਖਲ ਹੋ ਗਈ। ਸ਼ੇਰ ਅਫਜ਼ਲ ਨੂੰ ਬੰਦੀ ਬਣਾ ਦਿੱਤਾ ਗਿਆ ਅਤੇ ਉਮਰਾ ਖ਼ਾਨ ਅਫ਼ਗਾਨ ਇਲਾਕੇ ਵੱਲ ਦੌੜ ਗਿਆ। ਸ਼ੇਰ ਅਫ਼ਜ਼ਲ, ਅਮੀਰ-ਉਲ-ਮੁਲਕ ਅਤੇ ਉਸ ਦੇ ਸਿਰ ਕੱਢਵੇਂ ਸਾਥੀਆਂ ਨੂੰ ਹਿੰਦੁਸਤਾਨ ਭੇਜ ਦਿੱਤਾ ਗਿਆ ਅਤੇ ਸੁਜ਼ਾ-ਉਲ-ਮੁਲਕ ਦੀ ਮਿਹਤਰ ਵਜੋਂ ਚੋਣ ਨੂੰ ਪੱਕਾ ਕਰ ਦਿੱਤਾ ਗਿਆ। ਉਸ ਸਮੇਂ ਤੋਂ ਲੈ ਕੇ ਚਿਤਰਾਲ ਵਿਚ ਬਿਲਕੁਲ ਸ਼ਾਂਤੀ ਹੀ ਰਹੀ।

ਸੰਨ 1895 ਵਿਚ ਜਦੋਂ ਖ਼ਾਨਦਾਨੀ ਉੱਤਰਾਧਿਕਾਰੀ ਲਈ ਲੜਾਈ ਚੱਲੀ ਤਾਂ ਅੰਗਰੇਜ਼ਾਂ ਨੇ ਇਸ ਰਿਆਸਤ ਨੂੰ ਆਪਣੇ ਅਧੀਨ ਕਰ ਲਿਆ। 15 ਅਗਸਤ, 1947 ਨੂੰ ਇਹ ਰਿਆਸਤ ਪਾਕਿਸਤਾਨ ਦਾ ਹਿੱਸਾ ਬਣ ਗਈ। ਸੰਨ 1969 ਵਿਚ ਪੱਛਮੀ ਪਾਕਿਸਤਾਨ ਦੀ ਮਾਲਕੰਦ ਡਵੀਜ਼ਨ ਵਿਚ ਪੱਕੇ ਤੌਰ ਤੇ ਸ਼ਾਮਲ ਹੋਣ ਤੋਂ ਪਹਿਲਾਂ ਇਹ ਰਿਆਸਤ ਸਵਾਧੀਨਤਾ ਦੇ ਸੀਮਿਤ ਅਧਿਕਾਰ ਦੀ ਵਰਤੋਂ ਕਰਦੀ ਰਹੀ।

35° 15'-37° 08' ਉ. ਵਿਥ.; 71° 22'-74° 06' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 300; ਵੈ. ਜਗ. ਡਿ.

**ਚਿਰਤਾਰਲ** : ਜ਼ਿਲ੍ਹਾ-ਪਾਕਿਸਤਾਨ ਦੇ ਉੱਤਰ-ਪੱਛਮੀ ਸੀਮਾ-ਪ੍ਰਾਂਤ ਦਾ ਇਕ ਜ਼ਿਲ੍ਹਾ ਹੈ ਜਿਸ ਦਾ ਖੇਤਰਫਲ ਲਗਭਗ 14,833 ਵ. ਕਿ. ਮੀ. ਅਤੇ ਆਬਾਦੀ 1,59,000 (1972) ਹੈ। ਇਹ ਜ਼ਿਲ੍ਹਾ ਉੱਤਰ ਤੇ ਪੱਛਮ ਵੱਲੋਂ ਅਫ਼ਗਾਨਿਸਤਾਨ ਅਤੇ ਹਿੰਦੂਕੁਸ਼ ਪਰਬਤ-ਲੜੀ, ਦੱਖਣ ਵੱਲੋਂ ਸਵਾਤ ਕੋਹਿਸਤਾਨ ਵਿਚ ਦੀਰ ਤੇ ਕਾਲਾਮ ਅਤੇ ਪੂਰਬ ਵੱਲੋਂ ਗਿਲਗਿਤ ਏਜੰਸੀ ਦੁਆਰਾ ਘਿਰਿਆ

ਹੋਇਆ ਹੈ। ਵਾਖਾਨ ਵਾਦੀ ਇਸ ਨੂੰ ਤਾਜਿਕਸਤਾਨ ਗਣਰਾਜ ਤੋਂ ਅਲੱਗ ਕਰਦੀ ਹੈ। ਉੱਚੀਆਂ ਪਰਬਤ-ਲੜੀਆਂ (7,690 ਮੀ.) ਅਤੇ ਉਪਜਾਊ ਵਾਦੀਆਂ ਵਾਲਾ ਅਤੇ ਚੀਲ, ਦਿਆਰ ਤੇ ਕੇਲੇ ਦੇ ਜੰਗਲਾਂ ਨਾਲ ਅਮੀਰ ਇਹ ਇਕ ਦ੍ਰਿਸ਼ਮਈ ਖੇਤਰ ਹੈ। ਕੁਨਾਰ ਦਰਿਆ ਇਸ ਖੇਤਰ ਦੀ ਜਲ-ਨਿਕਾਸੀ ਕਰਦਾ ਹੈ ਜੋ ਹਿੰਦੂਕੁਸ਼ ਵਿਚੋਂ ਨਿਕਲ ਕੇ ਅਫ਼ਗਾਨਿਸਤਾਨ ਵਿਚ ਦੱਖਣ-ਪੱਛਮ ਵੱਲ ਨੂੰ ਵਗਦਾ ਹੋਇਆ ਲਗਭਗ 480 ਕਿ. ਮੀ. ਦਾ ਰਸਤਾ ਤੈਹ ਕਰਕੇ ਜਲਾਲਾਬਾਦ ਤੋਂ ਥੋੜ੍ਹਾ ਜਿਹਾ ਪੂਰਬ ਵੱਲ ਕਾਬਲ ਦਰਿਆ ਵਿਚ ਦਾਖ਼ਲ ਹੋ ਜਾਂਦਾ ਹੈ। ਕਣਕ, ਬਾਜਰਾ, ਜਵਾਰ ਅਤੇ ਚੌਲ ਇਸ ਖੇਤਰ ਦੀਆਂ ਮੁੱਖ ਫ਼ਸਲਾਂ ਹਨ। ਅਖ਼ਰੋਟ, ਅੰਗੂਰ, ਖ਼ੁਰਮਾਣੀ ਤੇ ਸ਼ਹਿਤੂਤ ਵੀ ਉਗਾਏ ਜਾਂਦੇ ਹਨ। ਇਹ ਖੇਤਰ ਲੋਹਾ, ਸਿੱਕਾ, ਤਾਂਬਾ, ਮੈਗਨੀਜ਼ ਤੇ ਐਂਟੀਮਨੀ ਖਣਿਜਾਂ ਨਾਲ ਭਰਪੂਰ ਹੈ ਪਰ ਦੂਰ ਹੋਣ ਕਰਕੇ ਇਨ੍ਹਾਂ ਨੂੰ ਕੱਢਣਾ ਮੁਸ਼ਕਲ ਹੈ। ਛੁਰੇ ਤੇ ਕਿਰਪਾਨ ਦੇ ਮੁੱਠੇ ਅਤੇ ਕਢਾਈ ਵਾਲੇ ਕੱਪੜੇ ਇਥੋਂ ਬਾਹਰ ਭੇਜੇ ਜਾਂਦੇ ਹਨ। ਸ਼ਹਿਰ ਚਿਤਰਾਲ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਹ. ਪੁ.—ਐਨ. ਬ੍ਰਿ. ਮਾ. 2 : 869

**ਚਿਤਰਾਲ** : ਸ਼ਹਿਰ—ਪਾਕਿਸਤਾਨ ਦੇ ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਤਿੰਨ ਕਿ. ਮੀ. ਚੌੜੀ ਇਕ ਵਾਦੀ ਵਿਚ ਕੁਨਾਰ ਦਰਿਆ ਉੱਪਰ ਵਾਕਿਆ ਹੈ। ਇਸ ਨੂੰ ਚਿਤਹਾਰ ਜਾਂ ਕਾਸ਼ਕਾਰ ਵੀ ਕਿਹਾ ਜਾਂਦਾ ਸੀ। ਇਸ ਸ਼ਹਿਰ ਤੱਕ ਦੀਰ ਤੇ ਲੋਵਾਰਾਏ ਦੱਰੇ (3,118 ਮੀ.) ਅਤੇ ਗਿਲਗਿਤ ਤੇ ਸ਼ੰਦੂਰ ਦੱਰੇ (3,734 ਮੀ.) ਰਾਹੀਂ ਪਹੁੰਚਾਇਆ ਜਾਂਦਾ ਹੈ। ਪਿਸ਼ਾਵਰ ਨਾਲ ਇਹ ਹਵਾਈ ਸੇਵਾ ਦੁਆਰਾ ਜੁੜਿਆ ਹੋਇਆ ਹੈ।

ਪਹਿਲੀ ਸਦੀ ਈ. ਪੂ. ਵਿਚ ਇਸ ਵਾਦੀ ਉੱਪਰ ਚੀਨੀਆਂ ਨੇ ਕਬਜ਼ਾ ਕੀਤਾ ਅਤੇ ਉਨ੍ਹਾਂ ਨੇ ਕਈ ਸਦੀਆਂ ਇਸ ਤੇ ਰਾਜ ਕੀਤਾ। ਜਿਹੜੇ ਲੋਕ 11ਵੀਂ ਸਦੀ ਵਿਚ ਇਸਲਾਮ ਧਰਮ ਵਿਚ ਤਬਦੀਲ ਹੋਏ ਸਨ, ਉਹ ਇਸਮਾਇਲੀ ਫ਼ਿਰਕੇ ਦੇ ਮੈਂਬਰ ਹਨ। ਮਹਿਤਾਰ ਸ਼ਹਿਜ਼ਾਦੇ ਨੇ ਜਿਹੜਾ ਆਪਣੇ ਆਪ ਨੂੰ ਮੁਗ਼ਲ ਬਾਦਸ਼ਾਹ ਬਾਬਰ ਦੇ ਖ਼ਾਨਦਾਨ ਨਾਲ ਸਬੰਧਤ ਦੱਸਦਾ ਹੈ ਇਸ ਦੀ ਨੀਂਹ 17ਵੀਂ ਸਦੀ ਵਿਚ ਰੱਖੀ। ਚਿਤਰਾਲੀ ਔਰਤਾਂ ਜਿਹੜੀਆਂ ਪਿਸ਼ਾਵਰ ਅਤੇ ਅਫ਼ਗਾਨਿਸਤਾਨ ਵਿਚ ਆਪਣੀ ਖ਼ੂਬਸੂਰਤੀ ਲਈ ਮੰਨੀਆਂ ਹੋਈਆਂ ਸਨ, ਨੂੰ ਵੇਚਣ ਦੀ ਪਿਰਤ ਨੇ ਚਿਤਰਾਲ ਨੂੰ ਗ਼ੁਲਾਮਾਂ ਦੇ ਵਪਾਰੀਆਂ ਦਾ ਇਕ ਪ੍ਰਸਿੱਧ ਅੱਡਾ ਬਣਾ ਦਿੱਤਾ। ਸੰਨ 1889 ਵਿਚ ਅੰਗਰੇਜ਼ਾਂ ਨੇ ਚਿਤਰਾਲ ਵਾਸਤੇ ਮਸਤੁਜ ਵਿਖੇ ਸਹਾਇਕ ਏਜੰਸੀ ਸਥਾਪਿਤ ਕੀਤੀ ਅਤੇ 1947 ਵਿਚ ਪਾਕਿਸਤਾਨ ਦੀ ਆਜ਼ਾਦੀ ਤੱਕ ਸ਼ਹਿਰ ਦੀ ਰੱਖਿਆ ਲਈ ਸੈਨਾ ਕਾਇਮ ਕੀਤੀ। ਇਥੋਂ ਦਾ ਪ੍ਰਮੁੱਖ ਕਬੀਲਾ ਖੋਸ ਹੈ ਜਿਨ੍ਹਾਂ ਦੀ ਖੋਵਾਰ (ਚਿਤਰਾਲੀ) ਸਰਬ ਸਾਂਝੀ ਭਾਸ਼ਾ ਬਣੀ ਹੋਈ ਹੈ। ਚਿਤਰਾਲੀ ਬਹੁਤ ਵਧੀਆ ਘੋੜ ਸਵਾਰ ਹਨ ਅਤੇ ਪੋਲੋ ਇਨ੍ਹਾਂ ਦੀ ਰਾਸ਼ਟਰੀ ਖੇਡ ਹੈ।

ਆਬਾਦੀ—13,376 (1972)

35° 50' ਉ. ਵਿਥ. ; 71° 45' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 869

**ਚਿਤਵਾਈ** : ਭਾਰਤ ਦੇ ਕੇਰਲ ਰਾਜ ਵਿਚ ਪਾਲਕਾਦ ਜ਼ਿਲ੍ਹੇ ਦਾ ਇਕ ਪਿੰਡ ਹੈ। ਪਹਿਲਾਂ ਜਦੋਂ ਇਹ ਕੋਚੀਨ ਅਤੇ ਟ੍ਰਾਵਨਕੋਰ ਲਈ ਆਵਾਜਾਈ ਦਾ ਸਾਧਨ ਹੁੰਦਾ ਸੀ ਤਾਂ ਇਸ ਦੀ ਬਹੁਤ ਮਹੱਤਤਾ ਸੀ। ਇਸ ਆਵਾਜਾਈ ਦੇ ਪੋਨਾਨੀ ਤੱਕ ਰਹਿ ਜਾਣ ਨਾਲ ਇਸ ਦੀ ਮਹੱਤਤਾ ਬਿਲਕੁਲ ਹੀ ਘਟ ਗਈ। ਇਹ ਪ੍ਰਾਚੀਨ ਸ਼ਹਿਰ ਹੈ ਜਿਸ ਨੂੰ 1717 ਵਿਚ ਵਲੰਦੇਜ਼ੀਆ ਨੇ ਜ਼ਾਮੋਰਿਨ ਤੋਂ ਲੈ ਲਿਆ ਸੀ। ਉਨ੍ਹਾਂ ਨੇ ਇਥੇ ਇਕ ਕਿਲਾ ਬਣਾ ਕੇ ਆਪਣੇ ਪ੍ਰਾਂਤ ਪਾਪੀਨੀਵਟਮ ਦੀ ਰਾਜਧਾਨੀ ਬਣਾ ਦਿੱਤਾ। ਸੰਨ 1776 ਵਿਚ ਇਸ ਕਿਲੇ ਉੱਤੇ ਹੈਦਰ ਅਲੀ ਬਾਦਸ਼ਾਹ ਦਾ ਕਬਜ਼ਾ ਹੋ ਗਿਆ। ਸੰਨ 1790 ਵਿਚ ਇਸ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋਇਆ। ਸੰਨ 1805 ਤੱਕ ਇਹ ਕੋਚੀਨ ਦੇ ਰਾਜਿਆਂ ਅਧੀਨ ਰਹਿਣ ਉਪਰੰਤ ਸਿੱਧੇ ਤੌਰ ਤੇ ਹੀ ਅੰਗਰੇਜ਼ ਕੰਪਨੀ ਦੇ ਪ੍ਰਸ਼ਾਸਨ ਹੇਠ ਆ ਗਿਆ।

10° 32' ਉ. ਵਿਥ. ; 76° 3' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 194

**ਚਿਤਾ** : ਇਸ ਸ਼ਬਦ ਦਾ ਸਬੰਧ ਅਸਲ ਵਿਚ ਚਿਤਾ ਜਾਂ ਚਿਤਾ ਵਸਤੂਆਂ ਨਾਲ ਹੈ। ਹਿੰਦੀ ਵਿਚ ਇਸ ਨੂੰ ਚੈਤਯ ਕਿਹਾ ਜਾਂਦਾ ਹੈ। ਚਿਤਾ ਸਥਾਨ ਜਾਂ ਮਰੇ ਹੋਏ ਵਿਅਕਤੀ ਦੀ ਪਵਿੱਤਰ ਰਾਖ ਦੇ ਉੱਪਰ ਯਾਦਗਾਰ ਬਣਾਉਣ ਤੇ ਦਰਖ਼ਤ ਲਗਾਉਣ ਦੀ ਪ੍ਰਾਚੀਨ ਪਰੰਪਰਾ ਦਾ ਉਲੇਖ ਬ੍ਰਾਹਮਣ, ਬੋਧੀ ਤੇ ਜੈਨ ਸਾਹਿਤ ਵਿਚ ਮਿਲਦਾ ਹੈ। ਰਾਮਾਇਣ, ਮਹਾਂਭਾਰਤ ਤੇ ਭਗਵਤ ਗੀਤਾ ਵਿਚ ਇਸ ਸ਼ਬਦ ਦੀ ਵਰਤੋਂ ਪਵਿੱਤਰ ਵੇਦੀ, ਦੇਵਸਥਾਨ, ਮਹਿਲ, ਧਾਰਮਿਕ ਰੁੱਖ ਆਦਿ ਵਾਸਤੇ ਕੀਤੀ ਗਈ ਹੈ।

ਬੋਧੀਆਂ ਤੇ ਜੈਨਾਂ ਵਿਚ ਭਿਕਸ਼ੂ ਜਾਂ ਸੰਨਿਆਸੀ ਦੇ ਸਮਾਧੀ-ਸਥਾਨ ਤੇ ਯਾਦਗਾਰੀ ਇਮਾਰਤਾਂ ਬਣਾਉਣ ਦੀ ਪਰੰਪਰਾ ਹੀ ਚੱਲ ਪਈ ਸੀ। ਇਸ ਦੇ ਸਿੱਟੇ ਵਜੋਂ ਸਾਹਿਤ ਵਿਚ ਇਸ ਤਰ੍ਹਾਂ ਦੇ ਪ੍ਰਸੰਗਾਂ ਦਾ ਕਾਫ਼ੀ ਉਲੇਖ ਮਿਲਦਾ ਹੈ। ਹੌਲੀ ਹੌਲੀ ਇਸ ਸ਼ਬਦ ਦਾ ਪ੍ਰਯੋਗ ਸਤੂਪ ਲਈ ਹੋਣ ਲੱਗਾ। ਸਮਾਂ ਪਾ ਕੇ ਚਿਤਾ ਸ਼ਬਦ ਦਾ ਪ੍ਰਯੋਗ ਪਵਿੱਤਰ ਸਥਾਨ, ਮੰਦਰ, ਅਸਥੀ ਪਾਤਰ ਤੇ ਪਵਿੱਤਰ ਰੁੱਖ ਲਈ ਵੀ ਹੋਣ ਲੱਗਾ।

ਆਧੁਨਿਕ ਇਮਾਰਤੀ ਕਲਾ-ਮਾਹਿਰ ਇਸ ਸ਼ਬਦ ਦਾ ਪ੍ਰਯੋਗ ਆਮ ਕਰਕੇ ਬੋਧੀ ਜਾਂ ਜੈਨ ਮੰਦਰ ਲਈ ਕਰਦੇ ਹਨ ਭਾਵੇਂ ਇਹ ਇਮਾਰਤੀ ਕਲਾ ਦੀ ਇਕ ਵਿਸ਼ੇਸ਼ ਸ਼ੈਲੀ ਹੈ ਤੇ ਅਜਿਹੀ ਇਮਾਰਤ ਨੂੰ ਚੈਤਯ ਪ੍ਰਸਾਦ ਕਿਹਾ ਜਾਂਦਾ ਹੈ ਜਿਸ ਵਿਚ ਉਪਾਸਨਾ ਕਰਨ ਲਈ ਸਤੂਪ ਬਣ ਜਾਂਦੇ ਹਨ। ਇਸ ਲਈ ਚੈਤਯ ਪ੍ਰਸਾਦਾਂ ਦਾ ਨਿਰਮਾਣ ਵੀ ਇਸੇ ਧਾਰਮਿਕ ਭਾਵਨਾ ਤੇ ਆਧਾਰਿਤ ਸੀ।

ਆਪਣੇ ਮੁਢਲੇ ਰੂਪ ਵਿਚ ਚੈਤਯ ਪ੍ਰਸਾਦ ਲੱਕੜ ਦੇ ਬਣਾਏ ਹੁੰਦੇ ਸਨ ਜਿਨ੍ਹਾਂ ਦਾ ਉਲੇਖ ਬੋਧੀ ਤੇ ਜੈਨੀ ਸਾਹਿਤਾਂ ਵਿਚ ਮਿਲਦਾ ਹੈ। ਸਮਾਂ ਪਾ ਕੇ ਇਨ੍ਹਾਂ ਨੂੰ ਸਥਾਈ ਰੂਪ ਦੇਣ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਉਸਾਰੀ ਕਰਨ ਵਾਲਿਆਂ ਨੇ ਚੈਤਯ ਪ੍ਰਸਾਦਾਂ ਨੂੰ ਠੋਸ ਚਟਾਨਾਂ ਵਿਚ ਬਣਾਉਣਾ ਸ਼ੁਰੂ ਕਰ ਦਿੱਤਾ। ਖੜ੍ਹੇ ਪਹਾੜਾਂ ਦੀਆਂ ਚਟਾਨਾਂ ਨੂੰ ਤਰਾਸ਼ ਕੇ ਉਨ੍ਹਾਂ ਵਿਚ ਕਲਾ ਦਾ ਇਕ ਨਵਾਂ ਸੰਸਾਰ ਰਚਿਆ ਜਾਣ ਲੱਗਾ। ਉਨ੍ਹਾਂ ਦੇ ਅੰਦਰ ਵੱਡੇ ਵੱਡੇ ਮੰਡਪ, ਸਤੰਭ ਦੇ ਸਤੂਪ ਬਣਾਏ ਜਾਣ ਲੱਗੇ। ਲੇਖਾਂ ਵਿਚ ਇਨ੍ਹਾਂ ਨੂੰ ਸੇਲਘਰ, ਚੇਤੀਗਰ, ਸੇਲ ਮੰਡਪ ਆਦਿ ਕਿਹਾ ਗਿਆ ਹੈ। ਪੱਛਮੀ ਭਾਰਤ ਦੇ ਬੰਬਈ ਦੇ ਨਿਕਟ ਵਰਤੀ ਨਾਸਿਕ ਦੇ ਚੋ ਸੌ ਮੀਲ ਦੇ ਖੇਤਰ ਵਿਚ ਇਸ ਤਰ੍ਹਾਂ ਦੀਆਂ ਲਗਭਗ 900 ਚੈਤਯ ਗੁਫ਼ਾਵਾਂ ਹਨ ਜਿਨ੍ਹਾਂ ਦਾ ਨਿਰਮਾਣ-ਕਾਲ ਦੂਸਰੀ ਸਦੀ ਈਸ੍ਵੀ ਪੂਰਵ ਤੋਂ ਸੱਤਵੀਂ ਸਦੀ ਦੌਰਾਨ ਨਿਸਚਿਤ ਕੀਤਾ ਗਿਆ ਹੈ।

ਹ. ਪੁ.—ਹਿੰ. ਵਿ. ਕੋ. 4 : 293

**ਚਿਤਾਪੁਰ** : ਇਹ ਭਾਰਤ ਦੇ ਕਰਨਾਟਕ ਰਾਜ ਵਿਚ ਗੁਲਬਰਗਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜਿਹੜਾ ਗੁਲਬਰਗਾ ਸ਼ਹਿਰ ਤੋਂ 35 ਕਿ. ਮੀ. ਦੱਖਣ ਵੱਲ ਵਾਕਿਆ ਹੈ। ਇਥੇ ਖਾਨਾਂ ਵਿਚੋਂ ਚੂਨਾ

ਕੱਢਿਆ ਜਾਂਦਾ ਹੈ। ਚਿਤਾਪੁਥ ਦੇ ਹੱਥ ਦੇ ਬਣੇ ਹੋਏ ਰੇਸ਼ਮੀ ਕੱਪੜੇ ਮਸ਼ਹੂਰ ਹਨ। ਸਾਫ਼ ਕੀਤਾ ਹੋਇਆ ਚੂਨਾ ਇਥੋਂ ਬਾਹਰ ਭੇਜਿਆ ਜਾਂਦਾ ਹੈ। ਕਪਾਹ ਦਾ ਵੀ ਥੋੜ੍ਹਾ ਬਹੁਤ ਵਪਾਰ ਹੁੰਦਾ ਹੈ।

ਆਬਾਦੀ—19,767 (1991)

ਹ. ਪੁ.—ਹਿੰ. ਵਿ. ਕੋ. 4 : 218

**ਚਿੰਤਾਮਣੀ** : ਇਹ ਰੀਤੀ ਕਾਲ ਦੇ ਦੋ ਹੋਰ ਪ੍ਰਸਿੱਧ ਕਵੀਆਂ ਮਤੀਰਾਮ ਤੇ ਭੂਸ਼ਣ ਦਾ ਸਕਾ ਭਰਾ ਮੰਨਿਆ ਜਾਂਦਾ ਹੈ। ਇਸ ਦਾ ਜਨਮ 1609 ਵਿਚ ਹੋਇਆ ਮੰਨਿਆ ਗਿਆ ਹੈ। ਇਸ ਦਾ ਜਨਮ ਸਥਾਨ ਉੱਤਰ-ਪ੍ਰਦੇਸ਼ ਵਿਚ ਤਿਕਵਾਂ ਪੁਰ (ਕਾਨ੍ਹਪੁਰ) ਦਸਿਆ ਜਾਂਦਾ ਹੈ। ਇਸ ਦੇ ਪਿਤਾ ਦਾ ਨਾਂ ਰਤਨਾਕਰ ਤ੍ਰਿਪਾਠੀ ਸੀ। ਵੱਖ ਵੱਖ ਸੋਮਿਆਂ ਤੋਂ ਅਜੇ ਤੱਕ ਇਸ ਬਾਰੇ ਇਹੀ ਪਤਾ ਲੱਗਾ ਹੈ ਕਿ ਇਹ ਸ਼ਾਹਜਹਾਨ, ਰੁਦਰਸਿੰਘ, ਸੋਲੰਕੀ, ਜੈਨਦੀ ਅਹਿਮਦ ਤੋਂ ਇਲਾਵਾ ਨਾਗਪੁਰ ਦੇ ਸੂਰਜਬੰਸ਼ੀ ਭੌਂਸਲਾ ਰਾਜਾ ਮਕਰੰਦ ਸ਼ਾਹ ਦੇ ਦਰਬਾਰ ਵਿਚ ਕਾਫ਼ੀ ਸਮੇਂ ਤੱਕ ਰਾਜ ਕਵੀ ਦੇ ਰੂਪ ਵਿਚ ਸਨਮਾਨ ਪਾਉਂਦਾ ਰਿਹਾ।

ਇਸ ਦੇ ਹੇਠ ਲਿਖੇ ਛੇ ਪ੍ਰਮਾਣਿਕ ਗ੍ਰੰਥ ਮਿਲੇ ਹਨ :—

1) ਕਾਵਯ ਵਿਵੇਕ 2) ਕਵਿਕੁਲਕਲਪਤਰੁ 3) ਕਾਵਯ ਪ੍ਰਕਾਸ਼ 4) ਰਾਮਾਯਣ 5) ਛੰਦ ਵਿਚਾਰ ਪਿੰਗਲ 6) ਰਸਮੰਜਰੀ। 'ਰਸਮੰਜਰੀ' ਵਰਗੀ ਇਕ ਹੋਰ ਪੁਸਤਕ 'ਸ਼ਿੰਗਾਰੀ ਮੰਜਰੀ' ਵੀ ਇਸ ਦੀ ਰਚੀ ਹੋਈ ਮੰਨੀ ਜਾਂਦੀ ਹੈ ਜੋ ਮੌਲਿਕ ਰਚਨਾ ਨਹੀਂ ਸਗੋਂ ਤੇਲਗੂ ਲਿਪੀ ਵਿਚ ਲਿਖੇ ਗਏ ਸੰਸਕ੍ਰਿਤ ਦੇ ਵਾਰਤਕ ਗਰੰਥ ਦਾ ਛੰਦ-ਬੱਧ ਅਨੁਵਾਦ ਹੈ ਪਰ ਕੁਝ ਵਿਦਵਾਨ ਸ਼ਿੰਗਾਰੀ ਮੰਜਰੀ ਨੂੰ ਇਸ ਦੀ ਮੌਲਿਕ ਰਚਨਾ ਮੰਨਦੇ ਹਨ। 'ਰਾਮਾਯਣ' ਨੂੰ ਛੱਡ ਕੇ ਇਸ ਦੇ ਬਾਕੀ ਸਾਰੇ ਗ੍ਰੰਥ ਕਾਵਿ ਸ਼ਾਸਤਰ ਨਾਲ ਸਬੰਧਤ ਹਨ। ਇਸ ਦੀ ਪ੍ਰਸਿੱਧੀ 'ਕਵਿਕੁਲਕਲਪਤਰੁ' ਕਾਵਿ ਸ਼ਾਸਤਰ ਨਾਲ ਸਬੰਧਤ ਗਰੰਥ ਕਾਰਨ ਹੈ।

ਇਹ ਰੀਤੀ ਕਾਲ ਦਾ ਪ੍ਰਮੁੱਖ ਆਚਾਰੀਆ ਕਵੀ ਹੈ। ਇਸ ਦਾ ਆਚਾਰੀਆ ਪੱਖ ਕਾਵਿ-ਪੱਖ ਨਾਲੋਂ ਬਲਵਾਨ ਹੈ। ਆਚਾਰੀਆ ਦੇ ਰੂਪ ਵਿਚ ਇਸ ਨੇ ਮੰਮਟ ਤੇ ਵਿਸ਼ਵਨਾਥ ਦੀ ਪਰੰਪਰਾ ਨੂੰ ਅਪਨਾਇਆ ਤੇ ਉਸ ਮਗਰੋਂ ਰੀਤੀ-ਕਾਲ ਦੇ ਅਨੇਕ ਆਚਾਰੀਆਂ ਨੇ ਵੀ ਇਸੇ ਪਰੰਪਰਾ ਨੂੰ ਗ੍ਰਹਿਣ ਕੀਤਾ। ਰੀਤੀ ਕਾਲ ਬਾਰੇ ਅਧਿਐਨ ਕਰਨ ਵਾਲੇ ਵਿਦਵਾਨਾਂ ਨੇ ਇਸ ਰੀਤੀ-ਕਾਲ ਦਾ ਆਦਿ ਆਚਾਰੀਆ ਮੰਨਿਆ ਹੈ। ਆਚਾਰੀਆ ਦੇ ਰੂਪ ਵਿਚ ਇਸ ਦਾ ਸਥਾਨ ਦਾਸ ਅਤੇ ਕੁਲਪਤੀ ਦੇ ਬਰਾਬਰ ਹੈ। ਉਸ ਨੇ ਕਾਵਿ-ਸ਼ਾਸਤਰੀ ਨੁਕਤਿਆਂ ਨੂੰ ਬੜੀ ਗੰਭੀਰਤਾ ਨਾਲ ਪੇਸ਼ ਕੀਤਾ ਹੈ। ਆਚਾਰੀਆਂ ਹੁੰਦਿਆਂ ਹੋਇਆਂ ਵੀ ਕਵੀ ਦੇ ਰੂਪ ਵਿਚ ਇਸ ਦਾ ਸਥਾਨ ਮਹੱਤਵਪੂਰਨ ਹੈ। ਇਸ ਦੀ ਭਾਸ਼ਾ ਬੜੀ ਮਾਂਜੀ ਸਵਾਰੀ ਹੋਈ ਹੈ। ਇਹ ਰੀਤੀ-ਕਾਲ ਦਾ ਪ੍ਰਸਿੱਧ ਕਵੀ ਤੇ ਆਚਾਰੀਆ ਹੈ ਜਿਸ ਨੂੰ ਰੀਤੀ ਕਾਲ ਦਾ ਆਦਿ ਆਚਾਰੀਆ ਜਾਂ ਪਰਿਵਰਤਕ ਮੰਨਿਆ ਜਾਂਦਾ ਹੈ।

ਹ. ਪੁ.—ਹਿੰ. ਸਾ. ਕੋ. 2 : 172

**ਚਿੰਤਾਮਣੀ** : ਇਹ ਸ਼ਹਿਰ ਭਾਰਤ ਦੇ ਕਰਨਾਟਕ ਰਾਜ ਵਿਚ ਕੋਲਾਰ ਨਗਰ ਤੋਂ 43 ਕਿ. ਮੀ. ਉੱਤਰ-ਉੱਤਰ-ਪੱਛਮ ਵਿਚ ਵਾਕਿਆ ਹੈ। ਇਹ ਇਥੋਂ ਦਾ ਮੁੱਖ ਵਪਾਰਕ ਨਗਰ ਹੈ। ਇਥੇ ਅਧਿਕਤਰ ਸ਼ਾਹੂਕਾਰਾਂ ਦੀ ਵਸੋਂ ਹੈ। ਹੋਰ ਛੋਟੇ-ਮੋਟੇ ਵਪਾਰਾਂ ਤੋਂ ਇਲਾਵਾ ਇਥੇ ਸੋਨੇ, ਚਾਂਦੀ, ਜਵਾਹਰਾਤ ਆਦਿ ਦਾ ਵੀ ਵਪਾਰ ਹੁੰਦਾ ਹੈ। ਅਤਰ ਅਤੇ ਰੇਸ਼ਮੀ ਕੱਪੜੇ ਵੀ ਤਿਆਰ ਕੀਤੇ ਜਾਂਦੇ ਹਨ।

ਆਬਾਦੀ—50, 394 (1991)

ਹ. ਪੁ.—ਹਿੰ. ਵਿ. ਕੋ. 4 : 210; ਇੰਪ. ਗ. ਇੰਡ. 10 : 286

**ਚਿਤੀਮਾਚਾ** : ਇਹ ਉੱਤਰੀ ਅਮਰੀਕਾ ਦੇ ਇੰਡੀਅਨ ਜਾਤੀ ਦੇ ਲੋਕਾਂ ਦੇ ਇਕ ਕਬੀਲੇ ਦਾ ਨਾਂ ਹੈ। ਬਹੁਤ ਸਮਾਂ ਪਹਿਲਾਂ ਇਹ ਕਬੀਲਾ ਫਲੋਰਿਡਾ ਰਾਜ (ਅਮਰੀਕਾ) ਦੇ ਪੱਛਮ ਵਾਲੇ ਪਾਸੇ ਉੱਤਰੀ ਖਾੜੀ ਦੇ ਸਾਹਿਲ ਉਪਰ ਵਸਿਆ ਹੋਇਆ ਸੀ। ਇਸ ਖੇਤਰ ਵਿਚ ਇਨ੍ਹਾਂ ਲੋਕਾਂ ਦੀ ਤਾਕਤ ਦਾ ਸਿੱਕਾ ਜੰਮਿਆ ਹੋਇਆ ਸੀ। ਦੱਖਣੀ ਲੂਈਜ਼ੀਐਨਾ ਰਾਜ ਵਿਚ ਗਰੈਂਡ ਲੇਕ ਦੇ ਇਰਦ-ਗਿਰਦ ਦਾ ਲਗਭਗ ਸਾਰੇ ਦਾ ਸਾਰਾ ਇਲਾਕਾ ਹੀ ਇਸ ਕਬੀਲੇ ਦੇ ਲੋਕਾਂ ਨੇ ਮੱਲਿਆ ਹੋਇਆ ਸੀ। ਸੰਨ 1950 ਵਿਚ ਇਨ੍ਹਾਂ ਦੀ ਵਸੋਂ 3000 ਦੇ ਲਗਭਗ ਸੀ। ਇਸ ਕਬੀਲੇ ਦੀ ਆਪਣੀ ਹੀ ਭਾਸ਼ਾ ਹੈ ਜਿਸ ਨੂੰ 'ਚਿਤੀਮਾਚਾ' ਦਾ ਨਾਂ ਦਿਤਾ ਜਾਂਦਾ ਹੈ। 'ਚਿਤੀਮਾਚਾ' ਭਾਸ਼ਾ-ਗਰੁੱਪ ਦੇ ਪੱਖ 'ਵਾਸ਼ਾ' (Washa) ਅਤੇ 'ਚਵਾਸ਼ਾ' (Chawasha) ਨਾਮੀ ਇੰਡੀਅਨ ਕਬੀਲੇ ਵੀ ਇਸ ਕਬੀਲੇ ਵਿਚ ਸ਼ਾਮਲ ਕੀਤੇ ਜਾ ਸਕਦੇ ਹਨ।

ਚਿਤੀਮਾਚਾ ਕਬੀਲੇ ਵਿਚ ਸਗੋਤਰ ਵਿਆਹ ਦੀ ਪ੍ਰਥਾ ਪ੍ਰਚੱਲਤ ਸੀ। ਇਸ ਤੋਂ ਛੁੱਟ ਇਨ੍ਹਾਂ ਵਿਚ ਇਕ ਹੋਰ ਬਹੁਤ ਚੰਗੀ ਗੱਲ ਇਹ ਸੀ ਕਿ ਇਨ੍ਹਾਂ ਵਿਚੋਂ ਰਈਸ ਘਰਾਣੇ ਦਾ ਕੋਈ ਵੀ ਵਿਅਕਤੀ ਸਾਧਾਰਣ ਘਰ ਵਿਚ ਵਿਆਹ ਕਰਵਾ ਕੇ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦਾ ਸੀ ਕਿਉਂਕਿ ਇਸ ਹਾਲ ਰਈਸਾਂ ਨੂੰ ਸਾਧਾਰਣ ਲੋਕਾਂ ਵਿਚ ਚੰਗੀ ਤਰ੍ਹਾਂ ਵਿਚਰਣ ਦਾ ਮੌਕਾ ਮਿਲਦਾ ਸੀ ਤੇ ਉਨ੍ਹਾਂ ਨੂੰ ਚੰਗੇ ਲੀਡਰ ਬਣਨ ਦੇ ਮੌਕੇ ਸੰਭਵ ਹੋ ਜਾਂਦੇ ਸਨ। ਲੀਡਰੀ ਪੀੜ੍ਹੀ-ਦਰ-ਪੀੜ੍ਹੀ ਚਲਦੀ ਸੀ। ਇਹ ਲੋਕ ਇਕ ਪਤਨੀ ਪ੍ਰਥਾ ਦੇ ਧਾਰਨੀ ਸਨ ਅਤੇ ਔਰਤਾਂ ਨੂੰ ਅਧਿਕਾਰ ਪ੍ਰਾਪਤ ਸਨ। ਚਿਤੀਮਾਚਾ ਕਬੀਲਾ ਸੂਰਜ ਦੇਵਤਾ ਦਾ ਉਪਾਸ਼ਕ ਸੀ। ਮਰਨ-ਸਸਕਾਰ ਉਪਰੰਤ ਇਹ ਮੁਰਦਿਆਂ ਦੀਆਂ ਹੱਡੀਆਂ ਧਰਤੀ ਵਿਚ ਦਬਦੇ ਅਤੇ ਖੋਪਰੀ ਭੰਨਣ ਵਰਗੀਆਂ ਰਸਮਾਂ ਵਿਚ ਵਿਸ਼ਵਾਸ ਰੱਖਦੇ ਸਨ। ਆਦਮੀ ਨੱਕ ਵਿਚ ਗਹਿਣੇ ਪਾਉਂਦੇ ਤੇ ਲੰਬੇ ਲੰਬੇ ਵਾਲ ਰਖਦੇ ਸਨ। ਬਾਹਾਂ, ਲੱਤਾਂ ਅਤੇ ਚਿਹਰਿਆਂ ਨੂੰ ਖੁਦਵਾਉਣ ਦੇ ਸ਼ੌਕੀਨ ਸਨ।

ਚਿਤੀਮਾਚਾ ਆਪਣੇ ਘਰ ਝੁੱਗੀ ਦੀ ਕਿਸਮ ਦੇ ਬਣਾਉਂਦੇ ਸਨ। ਟੋਕਰੀਸਾਜ਼ੀ ਦਾ ਧੰਦਾ ਇਨ੍ਹਾਂ ਵਿਚ ਵਿਸ਼ੇਸ਼ ਤੌਰ ਤੇ ਪ੍ਰਚੱਲਤ ਸੀ। ਨਵੀਆਂ ਤੋਂ ਨਵੀਆਂ ਕਿਸਮਾਂ ਅਤੇ ਬੁਣਤੀਆਂ ਵਾਲੀਆਂ ਟੋਕਰੀਆਂ ਲਈ ਇਹ ਕਬੀਲਾ ਦੂਰ ਦੂਰ ਤੱਕ ਮਸ਼ਹੂਰ ਸੀ। ਮੱਕੀ, ਲੋਬੀਆ ਤੇ ਸੀਤਾਫਲ ਤੋਂ ਬਿਨਾਂ ਜੰਗਲੀ ਹਿਰਨ, ਰਿੱਛ ਅਤੇ ਕਈ ਕਿਸਮ ਦੀ ਮੱਛੀ ਖਾਂਦੇ ਸਨ।

18ਵੀਂ ਸਦੀ ਦੇ ਆਰੰਭ ਵਿਚ ਇਹ ਲਗਭਗ 12 ਸਾਲ ਤੱਕ ਫਰਾਂਸੀਸੀਆਂ ਨਾਲ ਲੜਦੇ ਰਹੇ ਜਿਸ ਦੌਰਾਨ ਬਹੁਤ ਸਾਰੇ ਚਿਤੀਮਾਚਾ ਉਨ੍ਹਾਂ ਨੇ ਗੁਲਾਮ ਬਣਾ ਲਏ ਅਤੇ ਕਾਫ਼ੀ ਸਾਰੇ ਮਾਰੇ ਗਏ। ਅੰਤ ਨੂੰ ਕਾਫ਼ੀ ਸਮਾਂ ਇੱਧਰ ਉਧਰ ਠੋਕਰਾਂ ਖਾਣ ਪਿੱਛੋਂ ਬਾਕੀ ਦੇ ਮੁੱਠੀ ਭਰ ਇਹ ਲੋਕ 1881 ਵਿਚ ਲੂਈਜ਼ੀਐਨਾ ਰਾਜ ਦੀ ਗਰੈਂਡ ਲੇਕ ਕੰਢੇ ਸੈਰੈਟਨ ਦੇ ਨੇੜੇ ਆ ਕੇ ਵੱਸ ਗਏ। ਸੰਨ 1960-70 ਦੇ ਦੌਰਾਨ ਇਸ ਕਬੀਲੇ ਦੇ ਮਸਾਂ 250 ਕੁ ਵਿਅਕਤੀ ਇਸ ਜਗ੍ਹਾ ਨਿਵਾਸ ਕਰ ਰਹੇ ਸਨ।

ਹ. ਪੁ.—ਐਨ. ਬ੍ਰਿ. ਮਾ. 2 : 868

**ਚਿਤੌੜਗੜ੍ਹ** : ਜ਼ਿਲ੍ਹਾ—ਭਾਰਤ ਦੇ ਰਾਜਸਥਾਨ ਰਾਜ ਵਿਚ ਇਕ ਜ਼ਿਲ੍ਹਾ ਹੈ ਜਿਸ ਦੇ ਉੱਤਰ ਵੱਲ ਭੀਲਵਾੜਾ, ਪੂਰਬ ਵੱਲ ਮੰਦਸੌਰ, ਦੱਖਣ-ਪੱਛਮ ਵੱਲ ਉਦੇਪੁਰ ਜ਼ਿਲ੍ਹਾ ਲਗਦਾ ਹੈ। ਜ਼ਿਲ੍ਹੇ ਦਾ ਕੁੱਲ ਰਕਬਾ 10,858 ਵ. ਕਿ. ਮੀ. (4, 192 ਵ. ਮੀਲ) ਅਤੇ ਵਸੋਂ 14,84,190 (1991) ਹੈ। ਜ਼ਿਲ੍ਹੇ ਵਿਚੋਂ ਦੀ ਉੱਤਰ ਤੋਂ ਦੱਖਣ ਵੱਲ ਨੂੰ ਕਈ ਪਹਾੜੀਆਂ ਗੁਜ਼ਰਦੀਆਂ ਹਨ ਜਿਨ੍ਹਾਂ ਨਾਲ ਕਈ ਤੰਗ

ਜਿਹੀਆਂ ਵਾਦੀਆਂ ਹੋਂਦ ਵਿਚ ਆਉਂਦੀਆਂ ਹਨ। ਜ਼ਿਲ੍ਹੇ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਕਣਕ, ਮੱਕੀ, ਚਰ੍ਹੀ, ਤੇਲ ਦੇ ਬੀਜ, ਕਪਾਹ ਅਤੇ ਗੰਨਾ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਖਾਣਾਂ ਵਿਚੋਂ ਕੱਚਾ ਲੋਹਾ ਅਤੇ ਚੂਨੇ ਦਾ ਪੱਥਰ ਵੀ ਕੱਢਿਆ ਜਾਂਦਾ ਹੈ। ਇਸੇ ਨਾਂ ਦਾ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਹ. ਪੁ.—ਐਨ. ਬ੍ਰਿ. ਮਾ. 2 : 868; ਹਿੰ. ਵਿ. ਕੋ. 4

**ਚਿਤੌੜਗੜ੍ਹ** : ਸ਼ਹਿਰ—ਰਾਜਸਥਾਨ ਦੇ ਦੱਖਣ ਵਿਚ ਇਕ ਪ੍ਰਸਿੱਧ ਇਤਿਹਾਸਕ ਸ਼ਹਿਰ ਹੈ ਜਿਸਦੀ ਪ੍ਰਸਿੱਧੀ ਇਥੋਂ ਦੇ ਮਹੱਤਵਪੂਰਨ ਇਤਿਹਾਸਕ ਕਿਲ੍ਹੇ ਦੇ ਕਾਰਨ ਵੀ ਹੈ। ਵਧੇਰੇ ਕਰਕੇ ਇਸ ਨੂੰ ਚਿਤੌੜ ਦੇ ਨਾਂ ਨਾਲ ਜਾਣਿਆ ਅਤੇ ਸੱਦਿਆ ਜਾਂਦਾ ਹੈ। ਇਸ ਦਾ ਪੁਰਾਣਾ ਨਾਂ ਚਿਤਰਕੋਟ ਜਾਂ ਚਿਤ੍ਰਾਂਗਕੋਟ ਹੈ। ਅੱਜਕਲ੍ਹ ਇਹ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਜ਼ਿਲ੍ਹਾ ਸ਼ਹਿਰ ਦੇ ਨਾਲ ਲਗਦੇ ਇਕ ਲੰਬੀ ਸਾਰੀ ਤੰਗ ਪਹਾੜੀ ਉੱਤੇ ਆਲੇ-ਦੁਆਲੇ ਦੇ ਮੈਦਾਨਾਂ ਤੋਂ ਲ. 150 ਮੀ. (500 ਫੁੱਟ) ਦੀ ਉਚਾਈ ਤੇ ਸਥਿਤ ਹੈ। ਇਸਦੀ ਲੰਬਾਈ ਲ. 5 ਕਿ. ਮੀ. (3 1/4 ਮੀਲ) ਅਤੇ ਚੌੜਾਈ ਲ. 1,110 ਮੀ. (1,200 ਗਜ਼) ਹੈ। ਸਮੁੱਚੇ ਕਿਲ੍ਹੇ ਨੇ ਕੋਈ 275 ਹੈਕ. (ਲ. 690 ਏਕੜ) ਰਕਬਾ ਮੱਲਿਆ ਹੋਇਆ ਹੈ। ਇਸ ਕਿਲ੍ਹੇ ਦੇ ਤਿੰਨ ਦਰਵਾਜ਼ੇ—ਪੱਛਮ ਵੱਲ ਰਾਮ ਪੋਲ, ਪੂਰਬ ਵੱਲ ਸੂਰਜ ਪੋਲ ਅਤੇ ਉੱਤਰ ਵੱਲ ਲਾਖੋਤਾ ਬਾਰੀ ਹਨ।

ਕਿਲ੍ਹੇ ਦੀ ਨੀਂਹ ਦੀ ਸਹੀ ਮਿਤੀ ਬਾਰੇ ਪ੍ਰਮਾਣੀਕ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਆਮ ਰਵਾਇਤ ਇਹ ਹੈ ਕਿ ਇਸ ਕਿਲ੍ਹੇ ਨੂੰ ਪਾਂਡਵਾਂ ਦੇ ਦੂਜੇ ਭਰਾ ਭੀਮ ਨੇ ਬਣਵਾਇਆ ਸੀ। ਇਕ ਇਹ ਵਿਚਾਰ ਵੀ ਹੈ ਕਿ ਇਹ ਕਿਲ੍ਹਾ ਚਿਤ੍ਰਾਂਗ ਨਾਂ ਦੇ ਇਕ ਮੋਰੀ ਰਾਜਪੂਤ ਸਰਦਾਰ ਨੇ ਸੱਤਵੀਂ ਸਦੀ ਦੌਰਾਨ ਬਣਵਾਇਆ ਸੀ। ਇਸੇ ਕਰਕੇ ਹੀ ਇਸ ਕਿਲ੍ਹੇ ਦਾ ਨਾਂ ਚਿਤ੍ਰਾਂਗ ਦੇ ਨਾਂ ਪਿਛੇ ਪੈ ਗਿਆ। ਸੰਨ 743 ਵਿਚ ਬਾਪਾ ਰਾਪਾਲ ਨੇ ਇਸ ਕਿਲ੍ਹੇ ਨੂੰ ਮੋਰੀਆ ਕੋਲੋਂ ਖੋਹ ਕੇ ਆਪਣਾ ਕਬਜ਼ਾ ਜਮਾ ਲਿਆ ਸੀ। ਇਸ ਸ਼ਹਿਰ ਉਪਰ ਮੁਸਲਮਾਨਾਂ ਨੇ ਤਿੰਨ ਹਮਲੇ ਕੀਤੇ। ਸਭ ਤੋਂ ਪਹਿਲਾ ਹਮਲਾ ਆਲਾਉੱਦੀਨ ਖ਼ਿਲਜੀ ਨੇ 1303 ਵਿਚ ਕੀਤਾ ਜਿਸ ਦਾ ਮੂਲ ਮਕਸਦ ਮੇਵਾੜਪਤਿ ਰਾਜਾ ਰਤਨ ਸਿੰਘ ਦੇ ਚਾਚਾ ਭੀਮ ਸਿੰਘ ਦੀ ਬਹੁਤ ਹੀ ਖ਼ੂਬਸੂਰਤ ਰਾਣੀ ਪਦਮਨੀ (ਹਮੀਰ ਸ਼ੰਕਰ ਦੀ ਪੁੱਤਰੀ) ਨੂੰ ਪ੍ਰਾਪਤ ਕਰਨਾ ਸੀ। ਅਲਾਉੱਦੀਨ ਨੇ ਕਿਲ੍ਹਾ ਤਾਂ ਸਰ ਕਰ ਲਿਆ ਸੀ ਪਰ ਜਦੋਂ ਉਹ ਕਿਲ੍ਹੇ ਅੰਦਰ ਦਾਖ਼ਲ ਹੋਇਆ ਤਾਂ ਪਦਮਾਵਤੀ ਦੀ ਚਿਤਾ ਦੀ ਭਸਮ ਤੋਂ ਬਿਨਾਂ ਉਸ ਨੂੰ ਹੋਰ ਕੁਝ ਵੀ ਪ੍ਰਾਪਤ ਨਹੀਂ ਸੀ ਹੋਇਆ। ਕਿਹਾ ਜਾਂਦਾ ਹੈ ਕਿ ਜਦੋਂ ਰਾਣਾ ਰਤਨ ਸਿੰਘ ਨੂੰ ਕੈਦ ਕਰ ਲਿਆ ਗਿਆ ਅਤੇ ਪਦਮਨੀ ਨੂੰ ਕਿਹਾ ਗਿਆ ਕਿ ਉਹ ਹਰਮ ਵਿਚ ਪਹੁੰਚ ਜਾਵੇ ਤੇ ਉਸ ਦੇ ਪਤੀ ਨੂੰ ਛੱਡ ਦਿਤਾ ਜਾਵੇਗਾ ਤਾਂ ਪਦਮਨੀ ਅਤੇ ਹੋਰ ਰਾਣੀਆਂ ਨੇ ਆਪਣੀ ਪਤੀਬਰਤਤਾ ਅਤੇ ਸਨਮਾਨ ਨੂੰ ਬਰਕਰਾਰ ਰੱਖਣ ਲਈ ਜੌਹਰ ਦੀ ਅੱਗ ਜਲਾਈ ਅਤੇ ਆਪਣੇ ਆਪ ਨੂੰ ਖ਼ਤਮ ਕਰ ਦਿਤਾ।

ਅਲਾਉੱਦੀਨ ਦੀ ਮੇਵਾੜ ਦੀ ਜਿੱਤ ਸਬੰਧੀ ਇਤਿਹਾਸਕਾਰ ਬਰਨੀ ਦੇ ਜ਼ਿਕਰ ਅਨੁਸਾਰ 'ਰੰਥਥੋਰ' ਦੀ ਫਤਹਿ ਤੋਂ ਬਾਅਦ ਸੁਲਤਾਨ ਨੇ ਚਿਤੌੜ ਨੂੰ ਹਥਿਆਉਣ ਲਈ ਇਕ ਭਾਰੀ ਫੌਜ ਦੀ ਅਗਵਾਈ ਕੀਤੀ ਅਤੇ ਚਿਤੌੜ ਨੂੰ ਥੋੜ੍ਹੇ ਜਿਹੇ ਸਮੇਂ ਵਿਚ ਜਿੱਤ ਕੇ ਵਾਪਸ ਚਲਾ ਗਿਆ।

ਅਮੀਰ ਖੁਸਰੋ ਜਿਹੜਾ ਮੇਵਾੜ ਦੀ ਚੜ੍ਹਾਈ ਸਮੇਂ ਸੁਲਤਾਨ ਅਲਾਉੱਦੀਨ ਦੇ ਨਾਲ ਸੀ, ਇਸ ਤੋਂ ਵੀ ਵਧੇਰੇ ਜ਼ਿਕਰ ਕਰਦਿਆਂ ਲਿਖਦਾ ਹੈ :—

"ਚਿਤੌੜਗੜ੍ਹ ਦਾ ਕਿਲਾ ਦਿਨ ਸੋਮਵਾਰ, 11 ਮੁਹਰਮ 703 ਹਿਜਰੀ (26 ਅਗਸਤ, 1303) ਨੂੰ ਕਬਜ਼ੇ ਵਿਚ ਆਇਆ।" ਰਾਏ ਬਹੁਤ ਭੱਜਿਆ ਪਰ ਅਖ਼ੀਰ ਨੂੰ ਉਸਨੇ ਆਪਣੇ ਆਪ ਨੂੰ ਸੁਲਤਾਨ ਅਲਾਉੱਦੀਨ ਦੇ ਹਵਾਲੇ ਕਰ ਦਿਤਾ। ਅਲਾਉੱਦੀਨ ਨੇ 30,000 ਹਿੰਦੂਆਂ ਨੂੰ ਕਤਲ ਕਰ ਦੇਣ ਦਾ ਹੁਕਮ ਦੇ ਦਿਤਾ। ਇਸ ਉਪਰੰਤ ਅਲਾਉੱਦੀਨ ਨੇ ਚਿਤੌੜਗੜ੍ਹ ਦੇ ਕਿਲ੍ਹੇ ਦਾ ਰਾਜ-ਪ੍ਰਬੰਧ ਆਪਣੇ ਪੁੱਤਰ ਖਿਜ਼ਰਖ਼ਾਨ ਨੂੰ ਸੌਂਪ ਦਿਤਾ ਅਤੇ ਇਸ ਥਾਂ ਦਾ ਨਾਂ ਖ਼ਿਜ਼ਰਾਬਾਦ ਰੱਖ ਦਿਤਾ।

ਖ਼ਿਜ਼ਰਖ਼ਾਨ ਚਿਤੌੜ ਵਿਚ ਥੋੜ੍ਹਾ ਚਿਰ ਹੀ ਰਿਹਾ। ਰਾਜਪੂਤਾਂ ਦੇ ਵਧ ਰਹੇ ਦਬਾਅ ਕਾਰਨ 1311 ਦੇ ਨੇੜੇ-ਤੇੜੇ ਖ਼ਿਜ਼ਰਖ਼ਾਨ ਨੂੰ ਚਿਤੌੜ ਛੱਡਣਾ ਪਿਆ। ਇਸ ਮਗਰੋਂ ਸੁਲਤਾਨ ਅਲਾਉੱਦੀਨ ਨੇ ਚਿਤੌੜ ਨੂੰ ਸੋਨੀਗਰਾ ਸਰਦਾਰ ਮਾਲਦੇਵ ਦੇ ਹਵਾਲੇ ਕਰ ਦਿਤਾ। ਇਤਿਹਾਸਕਾਰ ਨੈਨਸੀ ਲਿਖਦਾ ਹੈ ਕਿ ਮਾਲਦੇਵ ਨੇ ਚਿਤੌੜ ਨੂੰ ਸੱਤ ਸਾਲਾਂ ਤੀਕ ਆਪਣੇ ਕਬਜ਼ੇ ਵਿਚ ਰੱਖੀ ਰੱਖਿਆ ਪਰ ਅਖ਼ੀਰ ਵਿਚ ਰਾਣਾ ਹਮੀਰ ਨੇ 1326 ਵਿਚ ਧੋਖੇ ਅਤੇ ਸਾਜਸ਼ ਨਾਲ ਚਿਤੌੜ ਨੂੰ ਫਿਰ ਆਪਣੇ ਅਧੀਨ ਕਰ ਲਿਆ। ਰਾਣਾ ਹਮੀਰ ਦੇ ਰਾਜ-ਕਾਲ ਦੌਰਾਨ ਚਿਤੌੜ ਫਿਰ ਪਹਿਲਾਂ ਵਾਲੀ ਹੀ ਸ਼ਾਨੋ-ਸ਼ੌਕਤ ਵਿਚ ਆ ਗਿਆ। ਇਸ ਬੰਸ ਦੇ ਮਹਾਰਾਣਾ ਕੁੰਭਾ ਨੇ ਮਾਲਵੇ ਦੇ ਸੁਲਤਾਨ ਮਹਿਮੂਦ ਨੂੰ ਹਰਾ ਕੇ 1449 ਵਿਚ ਇਥੇ ਕੀਰਤੀ ਥੰਮ੍ਹ ਬਣਵਾਇਆ। ਚੌਦ੍ਹਵੀਂ ਸਦੀ ਦੇ ਲਗਭਗ ਮੱਧ ਵਿਚ ਇਸ ਕਿਲ੍ਹੇ ਉੱਤੇ ਮੁਹੰਮਦ ਬਿਨ ਤੁਗਲਕ ਨੇ ਕਬਜ਼ਾ ਕੀਤਾ ਪਰ ਇਸ ਤੱਥ ਦੀ ਅੱਜ ਤੀਕ ਪੁਸ਼ਟੀ ਨਹੀਂ ਹੋ ਸਕੀ ਕਿ ਕੀ ਕਦੀ ਉਸਨੇ ਇਸ ਕਿਲ੍ਹੇ ਨੂੰ ਘੇਰਾ ਪਾਇਆ ਜਾਂ ਆਪਣੇ ਅਧੀਨ ਕੀਤਾ ਸੀ।

ਦੂਜਾ ਹਮਲਾ ਗੁਜਰਾਤ ਦੇ ਬਹਾਦਰਸ਼ਾਹ ਨੇ ਇਸ ਨੂੰ ਆਪਣੇ ਕਬਜ਼ੇ ਵਿਚ ਲੈਣ ਲਈ 1534 ਵਿਚ ਕੀਤਾ। ਇਸ ਸਮੇਂ ਵੀ ਰਾਣੀ ਕਰੁਣਾਵਤੀ ਨੇ ਜੌਹਰ ਦੀ ਅੱਗ ਜਲਾਈ। ਕਿਲ੍ਹਾ ਬਹਾਦਰ ਸ਼ਾਹ ਦੇ ਕਬਜ਼ੇ ਵਿਚ ਤਾਂ ਆ ਗਿਆ ਪਰ ਬਹੁਤੀ ਦੇਰ ਉਸ ਦੇ ਅਧੀਨ ਨਾ ਰਿਹਾ।

ਤੀਜਾ ਵੱਡਾ ਹਮਲਾ ਸ਼ਹਿਨਸ਼ਾਹ ਅਕਬਰ ਨੇ ਕੀਤਾ। ਉਦੋਂ ਬਾਕੀ ਦਾ ਰਾਜਸਥਾਨ ਤਾਂ ਉਸ ਅਗੇ ਪਹਿਲਾਂ ਹੀ ਝੁਕ ਗਿਆ ਸੀ ਪਰ ਮੇਵਾੜ ਵਿਚ ਉਸ ਦਾ ਡਟ ਕੇ ਮੁਕਾਬਲਾ ਕੀਤਾ ਗਿਆ। ਅਕਤੂਬਰ, 1563 ਤੋਂ ਫਰਵਰੀ , 1565 ਤੱਕ ਤਾਂ ਰਾਜਪੂਤਾਂ ਨੇ ਮੁਗ਼ਲ ਫ਼ੌਜਾਂ ਨੂੰ ਉਡਾ ਦਿਤਾ ਅਤੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਇਸ ਵੇਲੇ ਵੀ ਹਜ਼ਾਰਾਂ ਔਰਤਾਂ ਨੇ ਜੌਹਰ ਦੀ ਅੱਗ ਜਲਾਈ। ਇਸ ਵੇਲੇ ਉਦੇ ਸਿੰਘ ਤਾਂ ਜ਼ਖ਼ਮੀ ਹੋ ਕੇ ਭੱਜ ਗਿਆ ਸੀ ਪਰ ਜੈਮਲ ਅਤੇ ਪਤੋ (ਫੱਤਾ) ਬਹਾਦਰ ਰਾਜਪੂਤਾਂ ਵਾਂਗ ਰਣਭੂਮੀ ਵਿਚ ਲੜਦੇ ਹੋਏ ਸ਼ਹੀਦ ਹੋਏ। ਸੰਨ 1615 ਵਿਚ ਚਿਤੌੜ ਮੇਵਾੜ ਦੇ ਕਬਜ਼ੇ ਵਿਚ ਆ ਗਿਆ ਪਰ ਔਰੰਗਜ਼ੇਬ ਨੇ ਦੋ-ਤਿੰਨ ਸਾਲ ਲਈ ਫਿਰ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਇਸ ਪਿੱਛੋਂ ਇਸ ਖੇਤਰ ਵਿਚ ਕੋਈ ਖ਼ਾਸ ਯੁੱਧ ਨਾ ਹੋਇਆ।

ਚਿਤੌੜ ਦੇ ਕਿਲ੍ਹੇ ਅੰਦਰ ਅਨੇਕ ਹੀ ਇਤਿਹਾਸਕ ਯਾਦਗਾਰਾਂ ਵੇਖਣ ਯੋਗ ਹਨ। ਕਿਲ੍ਹੇ ਅੰਦਰਲੀਆਂ ਸਭ ਤੋਂ ਪੁਰਾਣੀਆਂ ਇਮਾਰਤਾਂ ਵਿਚੋਂ 'ਇਕ ਕੀਰਤੀ ਸਤੰਭ ਜਾਂ ਪ੍ਰਸਿੱਧੀ ਦਾ ਬੁਰਜ' ਹੈ ਜਿਸ ਨੂੰ ਬਾਰ੍ਹਵੀਂ ਜਾਂ ਤੇਰ੍ਹਵੀਂ ਸਦੀ ਵਿਚ ਜੀਜਾ ਨਾਂ ਦੇ ਇਕ ਬਾਘੜਵਾਲ ਮਹਾਜਨ ਨੇ ਉਸਾਰ ਕੇ ਪਹਿਲੇ ਜੈਨ ਤੀਰਥੰਕਰ ਆਦਿਨਾਥ ਨੂੰ ਸਮਰਪਿਤ ਕੀਤਾ ਸੀ। ਪਹਾੜੀ ਉਪਰ ਸਭ ਤੋਂ ਪ੍ਰਸਿੱਧ ਯਾਦਗਾਰ 120 ਫੁੱਟ ਉੱਚਾ ਜੈ ਸਤੰਭ ਹੈ ਜਿਸ ਨੂੰ ਮੇਵਾੜ ਦੇ ਰਾਣਾ ਕੁੰਭ ਨੇ ਮਾਲਵਾ ਅਤੇ ਗੁਜਰਾਤ ਦੇ ਸੁਲਤਾਨ ਦੀਆਂ ਸਾਂਝੀਆਂ ਫੌਜਾਂ ਉੱਤੇ



ਜੈ ਸਤੰਭ

ਪ੍ਰਾਪਤ ਕੀਤੀ ਆਪਣੀ ਫ਼ਤਹਿ (1440) ਨੂੰ ਸਦੀਵੀ ਬਣਾਉਣ ਲਈ ਖੜ੍ਹਾ ਕੀਤਾ ਸੀ।

ਸੰਨ 1448 ਵਿਚ ਉਸਾਰਿਆ ਗਿਆ ਸਿੰਗਾਰ ਚਾਉਰੀ ਨਾਂ ਦਾ ਛੋਟਾ ਜਿਹਾ ਮੰਦਰ ਜਿਹੜਾ ਕਾਲੀ ਦੇਵੀ ਨੂੰ ਸਮਰਪਿਤ ਕੀਤਾ ਹੋਇਆ ਹੈ ਇਸ ਕਿਲੇ ਅੰਦਰਲੀ ਸਭ ਤੋਂ ਪੁਰਾਣੀ ਇਮਾਰਤ ਹੈ। ਪਹਾੜੀ ਉਤੇ ਥੋੜ੍ਹੇ ਜਿਹੇ ਬੋਧੀ ਸਤੂਪ ਵੀ ਮਿਲੇ ਹਨ ਪਰ ਹੁਣ ਲੋਕ ਇਨ੍ਹਾਂ ਨੂੰ ਲਿੰਗਮ ਮੰਨਣ ਲੱਗ ਪਏ ਹਨ। ਇਸ ਤੋਂ ਇਲਾਵਾ ਪੋਲਾਂ ਦੇ ਕੋਲ ਜੈਮਲ ਅਤੇ ਕੱਲਾ ਦੀਆਂ ਛੱਤਰੀਆਂ ਅਤੇ ਫੱਤਾ (ਪਤੋ) ਦਾ ਸਮਾਰਕ ਪੱਥਰ ਹੈ। ਕਿਲੇ ਦੇ ਅੰਦਰਲੇ ਪਾਸੇ ਜੈਨ ਕੀਰਤੀ ਥੰਮ੍ਹ, ਮਹਾਂਵੀਰ ਦਾ ਮੰਦਰ, ਪਦਮਨੀ ਦਾ ਮਹਿਲ, ਕਾਲਿਕਾ ਮਾਈ ਦਾ ਮੰਦਰ ਅਤੇ ਅੰਨਾਪੂਰਣਾ ਮੰਦਰ ਹਨ। ਚਿਤੌੜ ਦੇ ਨਜ਼ਦੀਕ ਮਿਲੀਆਂ ਕਈ ਪ੍ਰਾਚੀਨ ਵਸਤਾਂ ਤੋਂ ਇਸ ਗੱਲ ਦਾ ਸਬੂਤ ਮਿਲਦਾ ਹੈ ਕਿ ਇਹ ਖੇਤਰ ਭਾਰਤੀ ਇਤਿਹਾਸ ਦੇ ਆਦਿ ਕਾਲ ਤੋਂ ਆਬਾਦ ਹੈ।

ਇਸ ਕਿਲੇ ਤੋਂ ਥੋੜ੍ਹੀ ਦੂਰ ਇਕ ਖਾਲੀ ਸਤੰਭ ਹੈ ਜਿਸ ਨੂੰ 'ਅਕਬਰ ਦਾ ਲੈਂਪ' ਕਿਹਾ ਜਾਂਦਾ ਹੈ। ਇਸ ਸਤੰਭ ਦੀ ਉਸਾਰੀ ਉਦੋਂ ਹੋਈ ਸੀ ਜਦੋਂ ਸ਼ਹਿਨਸ਼ਾਹ ਅਕਬਰ ਨੇ ਚਿਤੌੜ ਨੂੰ ਘੇਰਾ ਪਾਇਆ ਹੋਇਆ ਸੀ।

ਚਿਤੌੜ ਸਿੱਖਿਆ ਦਾ ਮਸ਼ਹੂਰ ਕੇਂਦਰ ਰਿਹਾ ਹੈ। ਪ੍ਰਸਿੱਧ ਜੈਨ ਆਚਾਰੀਆ ਹਰਿਭਦਰਾਸੂਰ ਚਿਤਰਕੋਟ ਦੇ ਨਿਵਾਸੀ ਸਨ। ਇਥੇ ਹੀ ਮਾਘ ਬੰਸ ਦੇ ਮਾਹੁਕ ਨੇ ਹਰਮੇਖਲਾ ਦੀ ਰਚਨਾ ਕੀਤੀ ਸੀ।

ਚਿਤੌੜਗੜ੍ਹ ਰੇਲਾਂ ਅਤੇ ਸੜਕਾਂ ਦੁਆਰਾ ਆਲੇ-ਦੁਆਲੇ ਦੇ ਮਹੱਤਵਪੂਰਨ ਸਥਾਨਾਂ ਨਾਲ ਜੁੜਿਆ ਹੋਇਆ ਹੈ। ਆਲੇ-ਦੁਆਲੇ ਚੂਨੇ ਦੀਆਂ ਖਾਣਾਂ ਹੋਣ ਕਰਕੇ ਇਹ ਇਕ ਚੰਗਾ ਵਪਾਰਕ ਕੇਂਦਰ ਅਤੇ ਅਨਾਜ ਦੀ ਇਕ ਵੱਡੀ ਮੰਡੀ ਵੀ ਹੈ। ਸਿੱਖਿਆ ਲਈ ਇਕ ਕਾਲਜ ਵੀ ਹੈ ਜਿਹੜਾ ਰਾਜਸਥਾਨ ਯੂਨੀਵਰਸਿਟੀ ਨਾਲ ਸਬੰਧਤ ਹੈ। ਚਿਤੌੜਗੜ੍ਹ ਇਕ ਪ੍ਰਸਿੱਧ ਸੈਲਾਨੀ ਕੇਂਦਰ ਹੈ।

ਆਬਾਦੀ—71,569 (1991)

24° 53' ਉ. ਵਿਥ.; 74° 39' ਪੂ. ਲੰਬ.

ਹ. ਪੁ.—ਮ. ਕੋ.; ਹਿੰ. ਵਿ. ਕੋ. 4 : 219; ਇੰਪ. ਗ. ਇੰਡ. 10 : 298; ਹਿ. ਮੀ. ਇੰਡ. 226, ਐਨ. ਬ੍ਰਿ. ਮਾ. 2 : 868

**ਚਿਦਮਬਰਮ** : 'ਚਿਦਮਬਰਮ', 'ਚਿਤਮਬਰਮ', 'ਚਿਤ-ਅੰਬਲਮ' ਅਤੇ 'ਚਾਮਰੰਗ' ਇਕੋ ਸ਼ਹਿਰ ਦੇ ਹੀ ਵੱਖ ਵੱਖ ਨਾਂ ਹਨ। ਇਹ ਸ਼ਹਿਰ ਤਾਮਿਲਨਾਡੂ ਰਾਜ (ਭਾਰਤ) ਦੇ ਦੱਖਣੀ ਅਰਕਾਟ ਜ਼ਿਲ੍ਹੇ ਵਿਚ ਇਸੇ ਨਾਂ ਦੇ ਤਅਲੁੱਕੇ ਦਾ ਸਦਰ-ਮੁਕਾਮ ਹੈ। ਇਹ ਮਦਰਾਸ-ਤੰਜੌਰ ਸੜਕ ਅਤੇ ਦੱਖਣੀ ਰੇਲ-ਲਾਈਨ ਉਤੇ ਪੈਂਦਾ ਹੈ। ਇਥੇ ਸੰਨ 1873 ਤੋਂ ਨਗਰਪਾਲਿਕਾ ਸਥਾਪਿਤ ਹੈ। ਇਸ ਸ਼ਹਿਰ ਦਾ ਹਵਾਲਾ ਕਰਨਾਟਕ ਦੀਆਂ ਲੜਾਈਆਂ ਵਿਚ ਕਾਫ਼ੀ ਆਉਂਦਾ ਹੈ। ਸੰਨ 1749 ਵਿਚ ਕਪਤਾਨ ਕੋਪ ਆਪਣੀ ਫ਼ੌਜ ਨਾਲ ਦੇਵੀਕੋਟਾਈ ਦੇ ਖਿਲਾਫ਼ ਚੜ੍ਹਾਈ ਸਮੇਂ ਇਸੇ ਥਾਂ ਤੇ ਹੀ ਠਹਿਰਿਆ ਸੀ। ਇਸ ਉਤੇ 1753 ਵਿਚ ਫ਼ਰਾਂਸੀਸੀਆਂ ਦਾ ਕਬਜਾ ਹੋਇਆ। ਸੰਨ 1759 ਵਿਚ ਅੰਗਰੇਜ਼ਾਂ ਉਤੇ ਕਬਜ਼ਾ ਕਰਨ ਦੀ ਕੋਸ਼ਿਸ਼ ਅਸਫ਼ਲ ਰਹੀ ਪਰ 1760 ਵਿਚ ਮੇਜਰ ਮੋਨਸੋਨ ਨਾਲ ਇਸ ਸ਼ਹਿਰ ਬਾਰੇ ਸ਼ਰਤਨਾਮਾ ਹੋਇਆ। ਇਸ ਪਿਛੋਂ ਹੈਦਰ ਅਲੀ ਨੇ ਸੁਰੱਖਿਆ-ਪ੍ਰਬੰਧ ਮਜ਼ਬੂਤ ਕਰ ਲਏ ਅਤੇ ਸ਼ਹਿਰ ਦੇ ਮੰਦਰ ਵਿਚ ਫ਼ੌਜ ਰੱਖੀ ਗਈ। ਸੰਨ 1781 ਵਿੱਚ ਸਰ ਆਇਰ ਕੂਟ ਨੇ ਮੰਦਰ ਤੇ ਹਮਲਾ ਕੀਤਾ ਪਰ ਇਸ ਨੂੰ ਪਛਾੜ ਦਿਤਾ ਗਿਆ।

ਚਿਦਮਬਰਮ ਸ਼ਹਿਰ ਇਥੋਂ ਦੇ ਇਕ ਖ਼ਾਸ ਮੰਦਰ ਕਰਕੇ ਮਸ਼ਹੂਰ ਹੈ। ਸ਼ਿਵ ਦਾ ਪ੍ਰਸਿੱਧ ਮੰਦਰ ਸ਼ਹਿਰ ਦੇ ਦਰਮਿਆਨ ਬਣਿਆ ਹੋਇਆ ਹੈ। ਇਸ ਮੰਦਰ ਵਿਚ ਭਾਰਤ ਦੇ 5 ਮਸ਼ਹੂਰ ਲਿੰਗਾਂ ਵਿਚੋਂ ਇਕ ਲਿੰਗ ਪਿਆ ਹੈ। ਇਸ ਨੂੰ 'ਹਵਾ ਲਿੰਗ' ਜਾਂ ਚਿਦੰਬ੍ਰਮ ਦਾ ਰਹਸ ਵੀ ਕਹਿੰਦੇ ਹਨ। ਅਸਲ ਵਿਚ ਇਸ ਲਿੰਗ ਬਾਰੇ ਸਿਰਫ਼ ਕਲਪਨਾ ਜਿਹੀ ਹੀ ਹੈ ਇਕ ਕੰਧ ਉਤੇ ਪਰਦਾ ਕੀਤਾ ਹੋਇਆ ਹੈ ਜਦੋਂ ਕੋਈ ਸ਼ਰਧਾਲੂ ਹਵਾ ਲਿੰਗ ਦੇ ਦਰਸ਼ਨ ਕਰਨਾ ਚਾਹੁੰਦਾ ਹੈ ਤਾਂ ਕੰਧ ਉਤੋਂ ਪਰਦਾ ਪਿਛੇ ਕਰ ਕੇ ਕੰਧ ਵਿਖਾ ਦਿਤੀ ਜਾਂਦੀ ਹੈ ਤੇ ਇਹ ਹਵਾ ਲਿੰਗ ਅਦ੍ਰਿਸ਼ ਹੋ ਜਾਂਦਾ ਹੈ। ਇਹ ਮੰਦਰ ਦੱਖਣੀ ਭਾਰਤ ਅਤੇ ਸ੍ਰੀ ਲੰਕਾ ਦਾ ਮਸ਼ਹੂਰ ਮੰਦਰ ਹੈ। ਹਰ ਸਾਲ ਦਸੰਬਰ, ਜਨਵਰੀ ਵਿਚ ਇਥੇ ਭਾਰੀ ਮੇਲਾ ਲਗਦਾ ਹੈ ਅਤੇ ਦੂਰੋਂ ਦੂਰੋਂ ਸ਼ਰਧਾਲੂ ਇਥੇ ਆਉਂਦੇ ਹਨ। ਇਹ ਮੰਦਰ ਕਲਾ ਦਾ ਇਕ ਅਲੌਕਿਕ ਨਮੂਨਾ ਹੈ ਜਿਹੜਾ ਦੋ ਦਰਿਆਵਾਂ ਦੇ ਵਿਚਕਾਰ ਜਲੌਢ ਮਿੱਟੀ ਵਾਲੇ ਖੇਤਰ ਵਿਚ ਬਣਿਆ ਹੋਇਆ ਹੈ। ਇਸ ਦੀਆਂ ਕੰਧਾਂ ਉਤੇ ਗ੍ਰੇਨਾਈਟ ਪੱਥਰ ਜੜੇ ਹੋਏ ਹਨ। ਮੰਦਰ ਵਿਚ ਇਕ ਹਾਲ ਕਮਰਾ ਵੀ ਹੈ ਜਿਸ ਵਿਚ 1000 ਥੰਮ੍ਹ ਹਨ। ਇਥੋਂ ਦਾ ਸਰੋਵਰ 45 ਮੀ. ਲੰਬਾ ਅਤੇ 30 ਮੀ. ਚੌੜਾ ਹੈ ਅਤੇ ਬਹੁਤ ਹੀ ਡੂੰਘਾ ਹੈ। ਸਰੋਵਰ ਵਿਚ ਹੇਠਾਂ ਉਤਰਨ ਲਈ ਚਾਰੇ ਪਾਸੇ ਪੌੜ ਬਣੇ ਹੋਏ ਹਨ। ਸ਼ਹਿਰ ਵਿਚ ਬਾਹਰੋਂ ਆਏ ਸ਼ਰਧਾਲੂਆਂ ਦੇ ਠਹਿਰਨ ਲਈ ਧਰਮਸ਼ਾਲਾਵਾਂ ਬਣੀਆਂ ਹੋਈਆਂ ਹਨ। ਅੱਜਕਲ੍ਹ ਇਥੇ ਅਨਾਮਲਾਈ ਵਿਸ਼ਵ-ਵਿਦਿਆਲਾ ਅਤੇ ਹਿੰਦੂ ਧਰਮ ਦੀ ਸਿੱਖਿਆ ਦਾ ਸਕੂਲ ਸਥਾਪਿਤ ਹੈ।

ਆਬਾਦੀ—67,949 (1991)

11° 25' ਉ. ਵਿਥ.; 79° 42' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 218; ਐਨ. ਬ੍ਰਿ. ਮਾ. 2 : 831; ਮ. ਕੋ. : 482

**ਚਿੰਦਵਾੜਾ** : ਵੇਖੋ ਛਿੰਦਵਾੜਾ (ਜ਼ਿਲ੍ਹਾ ਅਤੇ ਸ਼ਹਿਰ)

**ਚਿਨ (ਕਬੀਲੇ)** : ਬਰਮਾ ਅਤੇ ਆਸਾਮ ਨੂੰ ਵੱਖ ਕਰਨ ਵਾਲੀਆਂ ਪਰਬਤ-ਲੜੀਆਂ ਦੇ ਧੁਰ ਦੱਖਣੀ ਹਿੱਸੇ ਵਿਚ ਰਹਿਣ ਵਾਲੇ ਕਬੀਲਿਆਂ ਦਾ ਇਕ ਗਰੁੱਪ ਹੈ। ਇਨ੍ਹਾਂ ਕਬੀਲਿਆਂ ਦਾ ਮੂਲ ਮੰਗੋਲ ਜਾਤੀ ਹੈ। ਇਨ੍ਹਾਂ ਦਾ 17ਵੀਂ ਸਦੀ ਤੋਂ ਲੈ ਕੇ 19ਵੀਂ ਸਦੀ ਤੱਕ ਦਾ ਇਤਿਹਾਸ ਕਬਾਇਲੀ ਲੜਾਈਆਂ ਤੇ ਝਗੜਿਆਂ ਦੀ ਇਕ ਨਿਰੰਤਰ ਲੜੀ ਵਾਂਗ ਹੈ। ਸੰਨ 1889 ਦੌਰਾਨ ਇਨ੍ਹਾਂ ਉਪਰ ਬਰਤਾਨਵੀ ਸਰਕਾਰ ਕਾਬਜ਼ ਹੋਈ ਜਿਸ ਨੇ ਇਨ੍ਹਾਂ ਨੂੰ ਵਹਿਸ਼ੀਪੁਣੇ ਅਤੇ ਗੁਲਾਮਾਂ ਉੱਪਰ ਹਮਲੇ ਕਰਨ ਤੋਂ ਬੰਦ ਕਰ ਦਿਤਾ।

ਇਨ੍ਹਾਂ ਦੇ ਪਿੰਡ ਕਈ ਕਈ ਸੌ ਘਰਾਂ ਦੇ ਹੁੰਦੇ ਸਨ। ਹਰੇਕ ਪਿੰਡ ਆਪਣੇ ਆਪ ਵਿਚ ਇਕ ਪੂਰਨ ਇਕਾਈ ਦਾ ਰੂਪ ਸੀ। ਕਈ ਪਿੰਡਾਂ ਦਾ ਪ੍ਰਬੰਧ ਤਾਂ ਬਜ਼ੁਰਗਾਂ ਦੀ ਰਾਇ-ਸਲਾਹ ਅਨੁਸਾਰ ਹੀ ਚਲਦਾ ਸੀ ਪਰ ਕਈਆਂ ਵਿਚ ਖ਼ੁਦਮੁਖ਼ਤਾਰ-ਮੁਖੀ ਰਾਜ ਕਰਦੇ ਸਨ। ਬੰਸਾਗਤ ਮੁਖੀ ਪਰੰਪਰਾ ਵੀ ਪ੍ਰਚੱਲਤ ਸੀ। ਇਹ ਮੁਖੀ ਕਾਫ਼ੀ ਵੱਡੇ ਵੱਡੇ ਇਲਾਕਿਆਂ ਉਪਰ ਆਪਣੀ ਰਾਜਨੀਤੀ ਚਲਾਉਂਦੇ ਸਨ ਅਤੇ ਕਿਸਾਨਾਂ ਕੋਲੋਂ ਨਜ਼ਰਾਨੇ ਵੀ ਲੈਂਦੇ ਸਨ।

ਚਿਨ ਕਬੀਲਿਆਂ ਦੀ ਆਰਥਿਕਤਾ ਖੇਤੀਬਾੜੀ ਉੱਪਰ ਹੀ ਨਿਰਭਰ ਹੈ। ਸੰਨਮੀ ਢੰਗ ਦੀ ਵਾਹੀ ਕੀਤੀ ਜਾਂਦੀ ਹੈ। ਕਈ ਸਾਲ ਲਗਾਤਾਰ ਵਾਹੁਣ ਉਪਰੰਤ ਉਸ ਭੂਮੀ ਨੂੰ ਜੰਗਲਾਂ ਦੇ ਮੰਤਵ ਲਈ ਛੱਡ ਦਿਤਾ ਜਾਂਦਾ ਹੈ ਅਤੇ ਜੰਗਲ ਸਾਫ਼ ਕਰਕੇ ਨਵੀਂ ਭੂਮੀ ਵਾਹੀ ਲਈ ਤਿਆਰ ਕੀਤੀ ਜਾਂਦੀ ਹੈ। ਚੌਲ, ਬਾਜਰਾ, ਮੱਕੀ ਇਨ੍ਹਾਂ ਦੀਆਂ ਮੁੱਖ ਫ਼ਸਲਾਂ ਹਨ। ਪਸ਼ੂ ਮਾਸ ਖਾਣ ਦੇ ਮੰਤਵ ਲਈ ਪਾਲੇ ਜਾਂਦੇ ਹਨ। ਇਨ੍ਹਾਂ ਤੋਂ ਦੁੱਧ ਜਾਂ ਵਾਹੀ ਦਾ ਕੰਮ ਨਹੀਂ ਲਿਆ ਜਾਂਦਾ। ਮਿਥਨ (Mithan) ਨਸਲ ਦਾ ਭਾਰਤੀ ਜੰਗਲੀ ਬਲਦ ਪਾਲਿਆ ਜਾਂਦਾ ਹੈ ਅਤੇ ਇਸ ਨੂੰ ਗੌਰਵ ਅਤੇ ਅਮੀਰੀ ਦੀ ਨਿਸ਼ਾਨੀ ਵੀ ਸਮਝਿਆ ਜਾਂਦਾ ਹੈ। ਇਸ ਤੋਂ ਇਲਾਵਾ ਸੂਰ, ਬੱਕਰੀਆਂ ਅਤੇ ਮੁਰਗੀਆਂ ਵੀ ਪਾਲੀਆਂ ਜਾਂਦੀਆਂ ਹਨ।

ਸ਼ਿਕਾਰ ਸਮੇਂ ਬੀਰਤਾ ਦਿਖਾਉਣ ਵਾਲੇ ਨੂੰ ਵਿਸ਼ੇਸ਼ ਸਥਾਨ ਦਿਤਾ ਜਾਂਦਾ ਹੈ। ਵੱਧ ਤੋਂ ਵੱਧ ਗਿਣਤੀ ਵਿਚ ਸ਼ਿਕਾਰ ਕਰਕੇ ਮਾਰਨ ਵਾਲੇ ਵਿਅਕਤੀ ਨੂੰ ਮੌਤ ਉਪਰੰਤ ਉੱਚੀ ਉਪਾਧੀ ਦਾ ਹੱਕਦਾਰ ਸਮਝਿਆ ਜਾਂਦਾ ਹੈ। ਮੌਜੂਦਾ ਜ਼ਿੰਦਗੀ ਅਤੇ ਮੌਤ ਉਪਰੰਤ ਜ਼ਿੰਦਗੀ ਦੌਰਾਨ ਚੰਗਾ ਰੁਤਬਾ ਪ੍ਰਾਪਤ ਕਰਨ ਲਈ ਯੱਗ ਕੀਤੇ ਜਾਂਦੇ ਹਨ। ਚਿਨ ਕਬੀਲੇ ਦੇ ਲੋਕਾਂ ਦੀ ਕਮਾਈ ਜ਼ਿਆਦਾਤਰ ਦਾਅਵਤਾਂ ਦੇਣ, ਵਿਆਹ-ਸ਼ਾਦੀ ਤੇ ਜੰਮਣ-ਮਰਨ ਸਬੰਧੀ ਰਸਮਾਂ ਅਤੇ ਬੀਮਾਰੀਆਂ ਉਪਰ ਹੀ ਖ਼ਰਚ ਕੀਤੀ ਜਾਂਦੀ ਹੈ।

ਇਨ੍ਹਾਂ ਦੀ ਕੁੱਕੀ, ਲੁਸ਼ਈ ਅਤੇ ਝੱਖਰ ਕਬੀਲੇ ਦੇ ਲੋਕਾਂ ਨਾਲ ਕਾਫ਼ੀ ਸਾਂਝ ਹੈ। ਇਹ ਸਾਰੇ ਹੀ ਤਿੱਬਤੀ-ਬਰਮੀ ਸਾਂਝੀ ਬੋਲੀ ਬੋਲਦੇ ਹਨ। ਇਹ ਲੋਕ ਆਪਣੀ ਜੱਦ ਪਿਤਰੀ ਲੜੀ ਅਨੁਸਾਰ ਨਿਸ਼ਚਿਤ ਕਰਦੇ ਹਨ। ਨੌਜੁਆਨ ਪੀੜ੍ਹੀ ਦੇ ਲੜਕੇ-ਲੜਕੀਆਂ ਪਿਤਰੀ ਕੁਨਬੇ ਤੋਂ ਬਾਹਰ ਵੀ ਵਿਆਹ-ਸ਼ਾਦੀ ਕਰਵਾਉਣ ਲੱਗ ਪਏ ਹਨ ਅਤੇ ਕਈ ਬਹੁ-ਪਤਨੀ ਪਰਿਵਾਰ ਪਰੰਪਰਾ ਧਾਰਨ ਕਰ ਲੈਂਦੇ ਹਨ।

ਪਰੰਪਰਾਗਤ ਧਰਮ ਅਨੁਸਾਰ ਇਹ ਲੋਕ ਬਹੁਤ ਸਾਰੇ ਦੇਵਤਿਆਂ ਅਤੇ ਰੂਹਾਂ ਵਿਚ ਵਿਸ਼ਵਾਸ ਰੱਖਦੇ ਹਨ। ਦੇਵਤੇ ਅਤੇ ਰੂਹਾਂ, ਕੁਰਬਾਨੀਆਂ ਅਤੇ ਚੜ੍ਹਾਵਿਆਂ ਨਾਲ ਖ਼ੁਸ਼ ਕੀਤੇ ਜਾ ਸ਼ਕਦੇ ਹਨ। ਈਸਾਈ ਮਿਸ਼ਨ ਦੇ ਅਸਰ ਅਧੀਨ ਕੁਝ ਕੁ ਲੋਕਾਂ ਨੇ ਆਪਣੇ ਧਰਮ ਬਦਲ ਲਏ ਹਨ।

ਹ. ਪੁ.—ਐਨ. ਬ੍ਰਿ. ਮਾ. 2 : 848

**ਚਿਨ (ਪਹਾੜੀਆਂ)** : ਅੱਪਰ ਬਰਮਾ (ਦੱ. ਪੂ. ਏਸ਼ੀਆ) ਦੇ ਪੱਛਮ ਵੱਲ ਭਾਰਤ ਦੇ ਆਸਾਮ ਰਾਜ ਦੇ ਨਾਲ ਨਾਲ ਫੈਲੀ ਪਰਬਤ ਲੜੀ ਹੈ ਜਿਹੜੀ ਅਰਾਕਲਯੋਮਾ ਤੋਂ ਪਟਕਾਈ ਲੜੀ ਤੱਕ ਇਕ ਵੱਖਰਾ ਜਿਹਾ ਪਰਬਤੀ ਸਿਲਸਿਲਾ ਬਣਾਉਂਦੀ ਹੈ। ਇਸ ਦੀ ਉਚਾਈ 2,100 ਤੋਂ 3,000 ਮੀ. ਤੱਕ ਹੈ ਪਰ ਮਾਊਂਟ ਵਿਕਟੋਰੀਆ ਇਸ ਦੀ ਸਭ ਤੋਂ ਉਚੀ ਸਿਖਰ ਹੈ ਜੋ 3,036 ਮੀ. (10,018 ਫੁੱਟ) ਉੱਚੀ ਹੈ। ਇਹ ਪੂਰਬ ਵੱਲ ਮਯਿੱਤਤਾ ਦਰਿਆ ਤੋਂ ਪੱਛਮ ਵੱਲ ਕਾਲਦਾਨ ਦਰਿਆ ਦੀ ਉਪਰਲੀ ਸ਼ਾਖਾ ਤੱਕ ਫੈਲੀ ਹੋਈ ਹੈ। ਜੰਗਲਾਂ ਨਾਲ ਢਕੀਆਂ ਇਹ ਪਹਾੜੀਆਂ ਡੂੰਘੀਆਂ ਖੱਡਾਂ ਨਾਲ ਇਕ ਦੂਜੇ ਤੋਂ ਵੱਖ ਹੁੰਦੀਆਂ ਹਨ। ਇਨ੍ਹਾਂ ਦੀਆਂ 900 ਮੀ. (3,000 ਫੁੱਟ) ਤੋਂ ਉੱਚੀਆਂ ਢਲਾਣਾਂ ਤੇ ਬਲੂਤ ਅਤੇ ਚੀੜ੍ਹ ਦੇ ਦਰਖ਼ਤ ਅਤੇ 2,100 ਮੀ. ਦੀ ਉਚਾਈ ਤੇ ਮਹੂਆ ਦੇ ਦਰਖ਼ਤ ਮਿਲਦੇ ਹਨ। ਅੱਜਕਲ੍ਹ ਢਲਾਣਾਂ ਉੱਤੇ ਜੰਗਲਾਂ ਨੂੰ ਸਾਫ਼ ਕਰਕੇ ਜਾਂ ਅੱਗ ਲਗਾ ਕੇ ਖੇਤੀਯੋਗ ਭੂਮੀ ਬਣਾਈ ਜਾਂਦੀ ਹੈ ਜਿਹੜੀ 2-3 ਸਾਲ ਮਗਰੋਂ ਫਿਰ ਬੰਜਰ ਛੱਡ ਦਿਤੀ ਜਾਂਦੀ ਹੈ ਤੇ ਨਵੀਂ ਜਗ੍ਹਾ ਤੇ ਫਿਰ ਜੰਗਲਾਂ ਨੂੰ ਅੱਗ ਲਗਾ ਕੇ ਨਵੀਂ ਥਾਂ ਤੇ ਖੇਤੀ ਕੀਤੀ ਜਾਂਦੀ ਹੈ। ਮੋਟੇ ਅਨਾਜਾਂ ਦੀ ਪੈਦਾਵਾਰ ਕੀਤੀ ਜਾਂਦੀ ਹੈ, ਢਲਾਣਾਂ ਤੇ ਚੌਲਾਂ ਦੀ ਖੇਤੀ ਵੀ ਕੀਤੀ ਜਾਂਦੀ ਹੈ।

ਇਨ੍ਹਾਂ ਪਹਾੜੀਆਂ ਦਾ ਉੱਤਰ ਤੋਂ ਦੱਖਣ ਵੱਲ ਫੈਲਾਓ ਹੋਣ ਕਾਰਨ ਪੂਰਬ ਤੋਂ ਪੱਛਮ ਵੱਲ ਆਵਾਜਾਈ ਵਿਚ ਰੁਕਾਵਟ ਹੁੰਦੀ ਹੈ। ਇਸੇ ਕਾਰਨ ਬਰਮਾ ਅਤੇ ਭਾਰਤ ਦੋਵਾਂ ਦੇਸ਼ਾਂ ਦੀ ਸੰਸਕ੍ਰਿਤੀ ਅਤੇ ਸਭਿਆਚਾਰ ਇਕ ਦੂਜੇ ਨਾਲੋਂ ਨਿਖੜਵੇਂ ਹਨ। ਸੰਨ 1947 ਵਿਚ ਬਰਮਾ ਦੇ ਮੈਦਾਨਾਂ ਵਿਚ ਸ਼ਾਂਤੀ ਸਥਾਪਿਤ ਕਰਨ ਅਤੇ ਸੁਰੱਖਿਆ ਪੱਖੋਂ ਚਿਨ ਨਾਮੀ ਸਪੈਸ਼ਲ ਡਿਵੀਜ਼ਨ ਸਥਾਪਿਤ ਕਰਨ ਉਪਰੰਤ ਬਰਮਾ ਨਾਲ ਰਲਾ ਕੇ ਇਸ ਦੇਸ ਦਾ ਹਿੱਸਾ ਬਣਾ ਲਿਆ ਗਿਆ।

22° 30' ਉ. ਵਿਥ.; 93° 30' ਪੂ. ਲੰਬ.

ਹ. ਪ੍ਰ.—ਐਨ. ਬ੍ਰਿ. ਮਾ. 2 : 860

**ਚਿਨ (ਬੰਸ)** : ਚੀਨ ਦਾ ਇਕ ਪੁਰਾਣਾ ਸ਼ਾਹੀ ਖ਼ਾਨਦਾਨ ਹੈ ਜਿਸਨੇ ਇਥੇ 221 ਤੋਂ 20 ਈ. ਪੂ. ਦੌਰਾਨ ਪਹਿਲਾ ਸਾਮਰਾਜ ਸਥਾਪਿਤ ਕੀਤਾ। ਇਸ ਬੰਸ ਦੇ ਨਾਂ ਉਤੇ ਹੀ ਦੇਸ਼ ਦਾ ਨਾਂ ਚੀਨ ਪ੍ਰਚੱਲਤ ਹੋਇਆ। ਇਨ੍ਹਾਂ ਹੀ ਲੋਕਾਂ ਨੇ ਚੀਨ ਦੇ ਸਾਮਰਾਜ ਦੀ ਹੱਦਬੰਦੀ ਅਤੇ ਰਾਜ-ਪ੍ਰਬੰਧ ਦਾ ਆਰੰਭਕ ਸਿਲਸਿਲਾ ਨਿਯਮਬੱਧ ਕੀਤਾ ਦੱਸਿਆ ਜਾਂਦਾ ਹੈ। ਇਸ ਬੰਸ ਦੇ ਸ਼ਾਸਨ ਉਪਰੰਤ 2000 ਸਾਲ ਪਿਛੋਂ ਤੱਕ ਇਥੇ ਰਾਜ ਕਰਨ ਵਾਲੇ ਬਾਕੀ ਦੇ ਰਾਜ-ਬੰਸ ਵੀ ਆਪਣਾ ਰਾਜ-ਪ੍ਰਬੰਧ ਇਨ੍ਹਾਂ ਦੇ ਪਾਏ ਪੂਰਨਿਆਂ ਅਨੁਸਾਰ ਚਲਾਉਂਦੇ ਰਹੇ।

ਇਸ ਬੰਸ ਦੀ ਮੁਢਲੀ ਭੂਮੀ 'ਚਿਨ ਰਾਜ' ਮੰਨੀ ਜਾਂਦੀ ਹੈ। ਇਹ ਰਾਜ ਚੀਨ ਦੀਆਂ ਛੋਟੀਆਂ ਛੋਟੀਆਂ ਆਰੰਭਕ ਰਜਵਾੜਾਸ਼ਾਹੀ ਸਟੇਟਾਂ ਵਿਚੋਂ ਇਕ ਸੀ। ਇਹ ਸਟੇਟ ਚੀਨ ਦੇ ਉੱਤਰ-ਪੱਛਮੀ ਖੇਤਰ ਵਿਚ 'ਵੇ' ਨਦੀ ਦੀ ਘਾਟੀ ਵਿਚ ਵਾਕਿਆ ਹੈ। ਉਸ ਸਮੇਂ ਦੀਆਂ ਸਟੇਟਾਂ ਵਿਚੋਂ 'ਚਿਨ' ਸਟੇਟ ਉਪਰ 'ਚੀਨ' ਦਾ ਅਸਰ ਬਾਕੀ ਸਟੇਟਾਂ ਵਿਚੋਂ ਸਭ ਤੋਂ ਘੱਟ ਸੀ ਅਤੇ ਇਹ ਮਾਰਸ਼ਲ ਸਟੇਟਾਂ ਵਿਚ ਗਿਣੀ ਜਾਂਦੀ ਸੀ। ਦੂਜੀ ਅਤੇ ਤੀਜੀ ਈ. ਦੌਰਾਨ 'ਚਿਨ' ਰਾਜਿਆਂ ਨੇ ਸਟੇਟਾਂ ਦੀਆਂ ਸ਼ਕਤੀਆਂ ਨੂੰ ਕੇਂਦਰੀਕ੍ਰਿਤ ਕਰਨਾ ਸ਼ੁਰੂ ਕੀਤਾ ਅਤੇ ਸਾਰੇ ਦੇਸ਼ ਵਿਚ ਸਖ਼ਤ ਕਾਨੂੰਨ ਲਾਗੂ ਕੀਤਾ ਗਿਆ। ਰਾਜ ਨੂੰ ਕਮਾਂਡਰੀਆਂ ਅਤੇ ਪ੍ਰੀਫ਼ੈਕਚਰਾਂ ਵਿਚ ਵੰਡਣ ਉਪਰੰਤ ਇਨ੍ਹਾਂ ਦਾ ਪ੍ਰਬੰਧ ਕੇਂਦਰ ਵੱਲੋਂ ਨਿਯਕੁਤ ਕੀਤੇ ਅਧਿਕਾਰੀਆਂ ਦੇ ਸਪੁਰਦ ਕੀਤਾ ਗਿਆ। ਇਨ੍ਹਾਂ ਰਾਜਨੀਤਕ ਤਬਦੀਲੀਆਂ ਅਧੀਨ 'ਚਿਨ' ਖ਼ਾਨਦਾਨ ਨੇ ਹੌਲੀ ਹੌਲੀ ਆਪਣੇ-ਆਲੇ ਦੁਆਲੇ ਦੀਆਂ ਸਟੇਟਾਂ ਨੂੰ ਜਿੱਤਣਾ ਸ਼ੁਰੂ ਕਰ ਦਿੱਤਾ ਅਤੇ ਚੀਨ ਦੇ ਸ਼ਾਸਨ ਦੀ ਮੁੱਖ ਤਾਕਤ ਬਣ ਬੈਠੇ।

246 ਈ. ਪੂ. ਸ਼ੀਹ ਹਵਾਂਗ ਡੀ ਪਹਿਲਾਂ ਸਾਮਰਾਜੀ ਬਾਦਸ਼ਾਹ ਚੀਨ ਦੇ ਤਖ਼ਤ ਉਪਰ ਬੈਠਿਆ। ਉਸ ਨੇ ਆਪਣੇ ਮੰਤਰੀ ਲੀ ਸ਼ੂ (Li Ssu) ਦੀ ਸਹਾਇਤਾ ਨਾਲ 'ਚਿਨ' ਖ਼ਾਨਦਾਨ ਦੇ ਨਾਂ ਹੇਠ ਬਾਕੀ ਦੀਆਂ ਜਿੱਤਾਂ ਜਿੱਤੀਆਂ ਤੇ ਰਾਜ ਦੀ ਸਥਾਪਨਾ ਕੀਤੀ। ਇੰਨੇ ਵਿਸ਼ਾਲ ਖੇਤਰ ਉਪਰ ਰਾਜ ਕਰਨ ਲਈ ਉਨ੍ਹਾਂ ਨੇ ਇਕ ਦ੍ਰਿੜ੍ਹ ਸੱਤਾਧਾਰੀ ਸਰਕਾਰ ਦੀ ਸਥਾਪਨਾ ਕੀਤੀ ਅਤੇ ਲਿਖ਼ਤਾਂ ਨੂੰ ਮਿਆਰਬੱਧ ਕੀਤਾ। ਜਾਗੀਰਦਾਰੀ ਦੀਆਂ ਸਭ ਸਹੂਲਤਾਂ ਦਾ ਖ਼ਾਤਮਾ ਕਰ ਦਿਤਾ। ਚੀਨ ਦੀ ਦੀਵਾਰ ਵੀ ਇਸੇ ਸਮੇਂ ਦੌਰਾਨ ਬਣਾਈ ਗਈ। 213 ਈ. ਪੂ. ਵਿਚ ਜਨਤਾ ਦੇ ਚੱਕ-ਥੱਲਕਾਰੀ ਖ਼ਿਆਲ ਨੂੰ ਦਬਾਉਣ ਦੇ ਮੰਤਵ ਨੂੰ ਮੁੱਖ ਰੱਖਦਿਆਂ ਚਿਕਿਤਸਾ ਵਰਗੇ ਉਪਯੋਗੀ ਵਿਸ਼ਿਆਂ ਤੋਂ ਛੁੱਟ ਹੋਰ ਸਾਰੀਆਂ ਲਿਖਤਾਂ ਤੇ ਕਿਤਾਬਾਂ ਨੂੰ ਸਾੜਨ ਦਾ ਹੁਕਮ ਜਾਰੀ ਕੀਤਾ ਗਿਆ ਪਰ ਬਹੁਤ ਜ਼ਿਆਦਾ ਟੈਕਸ, ਲਗਾਨ ਆਦਿ ਕਾਰਨ ਅਤੇ ਤਲਖ਼ ਢੰਗ ਅਪਨਾਉਣ ਕਰਕੇ 210 ਈ. ਪੂ. ਵਿਚ ਸ਼ੀ ਹਵਾਂਗ ਦੀ ਮੌਤ ਪਿਛੋਂ ਇਥੇ ਬਗ਼ਾਵਤ ਸ਼ੁਰੂ ਹੋਈ ਜਿਸ ਨੇ 206 ਈ. ਪੂ. ਤੱਕ ਇਸ ਖ਼ਾਨਦਾਨ ਦੇ ਰਾਜ ਦਾ ਖਾਤਮਾ ਕਰ ਦਿਤਾ ਅਤੇ ਹਾਨ ਬੰਸ ਨੇ ਚਿਨ-ਬੰਸ ਦੀ ਜਗ੍ਹਾ ਲੈ ਲਈ। ਇਨ੍ਹਾਂ ਨੇ ਆਪਣੀਆਂ ਸੱਤਾਧਾਰੀ ਨੀਤੀਆਂ ਉਪਰ ਪਰਦਾ ਪਾਉਣ ਲਈ ਭਾਵੇਂ ਜ਼ਾਹਰਾ ਤੌਰ ਤੇ ਕਨਫਿਊਸ਼ਿਅਸੀ ਨੀਤੀ ਹੀ ਅਪਨਾਈ ਪਰ ਮੂਲ ਰੂਪ ਵਿਚ ਇਹ ਖ਼ਾਨਦਾਨ ਵੀ ਚਿਨ-ਸਿਸਟਮ ਨਾਲੋਂ ਨਾ ਟੁੱਟ ਸਕੇ।

ਹ. ਪੁ.—ਐਨ. ਬ੍ਰਿ. ਮਾ. 2 : 847

**ਚਿਨਓਟ** : ਪੱਛਮੀ ਪੰਜਾਬ (ਪਾਕਿ.) ਦੇ ਝੰਗ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜਿਹੜਾ ਝੰਗ ਸ਼ਹਿਰ ਤੋਂ 83 ਕਿ. ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਹ ਬਹੁਤ ਹੀ ਪ੍ਰਾਚੀਨ ਸ਼ਹਿਰ ਹੈ, ਸ਼ਾਇਦ ਇਹ ਸਫ਼ੈਦ ਹੂਨਾ ਦੀ ਸਕਾਲਾ ਰਾਜਧਾਨੀ ਵਾਲੀ ਥਾਂ ਹੀ ਹੈ ਜਿਥੇ ਹਿਊਨ ਸਾਂਗ ਆਇਆ ਸੀ। 18ਵੀਂ ਸਦੀ ਦੇ ਪਿਛਲੇ ਸਾਲਾਂ ਵਿਚ ਦੁੱਰਾਨੀ ਦੇ ਹਮਲਿਆਂ ਵੇਲੇ ਅਤੇ 1848 ਵਿਚ ਇਥੋਂ ਦੇ ਸਰਦਾਰਾਂ ਦੀਆਂ ਆਪਸੀ ਲੜਾਈਆਂ ਵੇਲੇ ਸ਼ਹਿਰ ਦੀ ਭਾਰੀ ਤਬਾਹੀ ਹੋਈ। ਕਿਸੇ ਸਮੇਂ ਇਹ ਸ਼ਹਿਰ ਖੋਜਾ ਵਪਾਰੀਆਂ ਦਾ ਗੜ੍ਹ ਹੁੰਦਾ ਸੀ। ਇਥੋਂ ਦੇ ਵਪਾਰੀ ਅੰਮ੍ਰਿਤਸਰ, ਕਲਕੱਤਾ, ਬੰਬਈ ਅਤੇ ਕਰਾਚੀ ਨਾਲ ਵਪਾਰ ਕਰਦੇ ਸਨ। ਸ਼ਹਿਰ ਦਾ ਚੌਗਿਰਦਾ ਬੜਾ ਖ਼ੂਬਸੂਰਤ ਹੈ। ਇਥੋਂ ਦੀਆਂ ਵਰਣਨਯੋਗ ਥ਼ਾਵਾਂ ਵਿਚ ਇਕ ਮਸਜਿਦ ਅਤੇ ਸੰਤ ਸ਼ਾਹ ਬਰਹਾਨ ਦਾ ਮਕਬਰਾ ਹੈ। ਮਸਜਿਦ ਸ਼ਾਹ ਜਹਾਨ ਬਾਦਸ਼ਾਹ ਵੇਲੇ ਉਸ ਦੇ ਗਵਰਨਰ ਸਾਦੁਲਾ ਖ਼ਾਨ ਤਾਹਿਮ ਨੇ ਬਣਵਾਈ ਸੀ। ਇਹ ਸ਼ਹਿਰ ਪਿੱਤਲ ਦੇ ਕੰਮ ਅਤੇ ਲੱਕੜੀ-ਖੁਦਾਈ ਦੇ ਕੰਮ ਲਈ ਬਹੁਤ ਪ੍ਰਸਿੱਧ ਸੀ।

ਚਿਨਓਟ ਦੇ ਰਾਜ ਇਮਾਰਤ ਉਸਾਰੀ ਲਈ ਬੜੇ ਪ੍ਰਸਿੱਧ ਸਨ। ਇਨ੍ਹਾਂ ਨੇ ਆਗਰਾ ਦੇ ਤਾਜ ਮਹਿਲ ਦੀ ਉਸਾਰੀ ਦਾ ਕੰਮ ਵੀ ਕੀਤਾ ਸੀ। ਹਰਿਮੰਦਰ ਸਾਹਿਬ ਦਾ ਆਰਕੀਟੈਕਟ (ਉਸਾਰੀ-ਕਲਾ ਦਾ ਮਾਹਿਰ) ਵੀ ਇਸੇ ਸ਼ਹਿਰ ਦਾ ਜੰਮ-ਪਲ ਸੀ।

31° 43' ਉ. ਵਿਥ.; 73° 0' ਪੂ. ਲੰਬ.

ਹ. ਪੁ. —ਇੰਪ. ਗ. ਇੰਡ. 10 : 285

**ਚਿਨਸਰਾ** : ਪੱਛਮੀ ਬੰਗਾਲ (ਭਾਰਤ) ਦੇ ਹੁਗਲੀ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਇਹ ਸ਼ਹਿਰ ਕਲਕੱਤਾ ਤੋਂ 35 ਕਿ. ਮੀ. ਉੱਤਰ ਵੱਲ ਹੁਗਲੀ ਨਦੀ ਦੇ ਕੰਢੇ ਤੇ ਵਸਿਆ ਹੋਇਆ ਹੈ। ਇਥੇ ਚੌਲ ਕੱਢਣ ਦੀਆਂ ਕਈ ਮਿੱਲਾਂ ਹਨ। ਇਹ ਇਕ ਵਪਾਰਕ ਅਤੇ ਸਿੱਖਿਆ ਕੇਂਦਰ ਵੀ ਹੈ। 'ਹੁਗਲੀ' ਨਾਂ ਦਾ ਇਥੋਂ ਦਾ ਪ੍ਰਸਿੱਧ ਅਤੇ ਪ੍ਰਾਚੀਨ ਕਾਲਜ ਹੈ। 16ਵੀਂ ਸਦੀ ਦੌਰਾਨ ਵਲੰਦੇਜ਼ੀਆਂ ਨੇ ਇਸ ਨਗਰ ਉਪਰ ਕਬਜ਼ਾ ਕੀਤਾ। ਸੰਨ 1656 ਈ. ਦੇ ਲਗਭਗ ਉਨ੍ਹਾਂ ਨੇ ਇਥੇ ਇਕ ਵਪਾਰ ਕੰਪਨੀ ਸਥਾਪਿਤ ਕੀਤੀ। ਉੱਚ ਵਲੰਦੇਜ਼ੀ ਗਿਰਜਾ, ਕਬਰਗਾਹ ਅਤੇ ਕਮਿਸ਼ਨਰ ਦਾ ਨਿਵਾਸ ਆਦਿ ਹੁਣ ਤੱਕ ਵੀ ਉਸ ਰਾਜ ਦੇ ਯਾਦ ਚਿੰਨ੍ਹ ਹਨ। ਸੰਨ 1685 ਵਿਚ ਬੰਗਾਲ ਦੇ ਨਵਾਬ ਨੇ ਬਰਤਾਨਵੀਆਂ ਨੂੰ ਕੁਝ ਚਿਰ ਲਈ ਕੱਢ ਦਿਤਾ ਪਰ 1825 ਵਿਚ ਇਹ ਨਗਰ ਫਿਰ ਸੁਮਾਟਰਾ ਦੇ ਕੁਝ ਸਥਾਨਾਂ ਦੇ ਬਦਲੇ ਇੰਗਲੈਂਡ ਨੂੰ ਸਮਝੌਤੇ ਵਿਚ ਮਿਲਿਆ। ਇਸ ਦੇ ਦੱਖਣ ਵਿਚ ਚੰਦਰਨਗਰ ਦੀਆਂ ਪ੍ਰਾਚੀਨ ਬਸਤੀਆਂ ਅਜੇ ਤੱਕ ਮੌਜੂਦ ਹਨ।

ਆਬਾਦੀ—1,60,976 (1991)

ਹ. ਪੁ.—ਹਿੰ. ਵਿ. ਕੋ. 4 : 228

**ਚਿਨ-ਹਵਾਂਗ ਦਾਓ** : ਉੱਤਰ-ਪੂਰਬੀ ਚੀਨ ਦੇ ਹੋਪੇ ਪ੍ਰਾਂਤ ਦੀ ਲੀਆਉਤੁੰਗ ਖਾੜੀ ਦੇ ਕੰਢੇ ਇਕ ਬੰਦਰਗਾਹ ਹੈ। ਪੁਰਾਣੇ ਸਮਿਆਂ ਵਿਚ ਇਹ ਸੰਧੀ ਬੰਦਰਗਾਹ ਹੁੰਦੀ ਸੀ। ਸੰਨ 1901 ਵਿਚ ਇਸ ਬੰਦਰਗਾਹ ਨੂੰ ਬਦੇਸ਼ੀ ਵਪਾਰ ਲਈ ਵਰਤਿਆ ਜਾਣ ਲੱਗਾ। ਇਹ ਕੁਦਰਤੀ ਬੰਦਰਗਾਹ ਨਹੀਂ ਹੈ ਇਸ ਨੂੰ ਕੀਲਾਨ ਖਾਣਾਂ ਦਾ ਕੋਲਾ ਬਰਾਮਦ ਕਰਨ ਦੇ ਮੰਤਵ ਲਈ ਵਿਕਸਿਤ ਕੀਤਾ ਗਿਆ। ਇਹ ਖਾਣਾਂ ਕੋਈ 100 ਕਿ. ਮੀ. ਦੂਰ ਬੰਦਰਗਾਹ ਦੇ ਪੱਛਮ ਵੱਲ ਹਨ। ਇਥੇ ਕੋਲੇ ਤੋਂ ਛੁੱਟ ਕੋਕ, ਇੱਟਾਂ, ਸੀਮਿੰਟ ਵੀ ਤਿਆਰ ਕੀਤਾ ਜਾਂਦਾ ਹੈ ਅਤੇ ਬਾਹਰ ਭੇਜਿਆ ਜਾਂਦਾ ਹੈ। ਉਦਯੋਗਿਕ ਸ਼ਹਿਰ ਕੋਲੇ ਦੇ ਖੇਤਰ ਵਿਚ ਹੀ ਬਣਾਇਆ ਹੋਇਆ ਹੈ। ਚੀਨ ਦਾ ਸਭ ਤੋਂ ਵੱਡਾ ਕੱਚ ਦਾ ਉਦਯੋਗ ਵੀ ਚਿਨ-ਹਵਾਂਗ-ਦਾਓ ਵਿਖੇ ਹੀ ਹੈ। ਇਹ ਉੱਤਰੀ ਚੀਨ ਦੀ ਇਕੋ ਇਕ ਬੰਦਰਗਾਹ ਹੈ ਜਿਥੇ ਬਰਫ਼ ਨਹੀਂ ਪੈਂਦੀ। ਇਸ ਲਈ ਇਥੋਂ ਰੇਲ ਰਾਹੀਂ ਤੀਐਨਸਿੰਨ ਤੇ ਦੱਖਣੀ ਮਨਚੂਰੀਆ ਨੂੰ ਮਾਲ ਭੇਜਣ ਦਾ ਵਪਾਰ ਵੀ ਵਿਕਸਿਤ ਹੋ ਗਿਆ। ਇਹ ਸ਼ਹਿਰ ਵੀ ਉੱਤਰੀ ਚੀਨ ਤੇ ਮਨਚੂਰੀਆ ਵਿਚਕਾਰ ਰੇਲ-ਲਾਈਨ ਦੇ ਉਪਰ ਹੈ।

ਸੰਨ 1931 ਤੋਂ ਬਾਅਦ ਇਹ ਬੰਦਰਗਾਹ ਜਪਾਨੀ ਮਾਲ ਦੀ ਚੀਨ ਵਿਚ ਸਮਗਲਿੰਗ ਕਰਨ ਲਈ ਮਹੱਤਵਪੂਰਨ ਕੇਂਦਰ ਬਣੀ।

ਕਮਿਊਨਿਸਟ ਚੀਨ ਅਧੀਨ 1952 ਤੋਂ ਬਾਅਦ ਇਸ ਸ਼ਹਿਰ ਵਿਚ ਛੋਟੇ ਉਦਯੋਗਾਂ ਅਤੇ ਦਸਤਕਾਰੀ ਦਾ ਕਾਫ਼ੀ ਵਿਕਾਸ ਹੋਇਆ। ਸੰਨ 1958 ਤੋਂ ਬੰਦਰਗਾਹ ਦੇ ਨੇੜੇ ਨੇੜੇ ਖਾਸ ਕਰਕੇ ਸਿਰ-ਮਨ-ਚਾਇ ਦੇ ਸਥਾਨ ਤੇ ਉੱਤਰ ਵੱਲ ਤਾਂ ਉਸ ਤੋਂ ਬਹੁਤ ਵਧੀਆ ਕਿਸਮ ਦਾ ਬਿਟੂਮਾਈਨਸ ਕੋਲਾ ਕੱਢਣਾ ਸ਼ੁਰੂ ਕੀਤਾ ਗਿਆ ਹੈ।

ਹ. ਪੁ.—ਐਨ. ਬ੍ਰਿ. 5 : 656

**ਚਿਨ ਕਲਿਚ ਖਾਂ (ਨਿਜਾਮੁਲ ਮੁਲਕ ਆਸਫ਼ ਜਾਹ)** : ਇਸ ਦਾ ਅਸਲੀ ਨਾਮ ਮੀਰ ਕਮਰੁਦੀਨ ਚਿਨ ਕਲਿਚ ਖਾਂ ਸੀ। ਇਸ ਦਾ ਜਨਮ 1082 ਹਿਜਰੀ ਵਿਚ ਹੋਇਆ। ਇਹ ਮੁਗ਼ਲ ਸਮਰਾਟ ਸ਼ਾਹਜਹਾਂ ਦੇ ਪ੍ਰਧਾਨ ਮੰਤਰੀ ਸਾਦੁਲਾਂ ਖਾਂ ਦਾ ਦੋਹਤਾ ਸੀ।

ਚਿਨ ਕਲਿਚ ਖਾਂ ਨੇ ਔਰੰਗਜ਼ੇਬ ਦੇ ਰਾਜ ਵਿਚ ਨੌਕਰੀ ਕੀਤੀ। ਇਸ ਦੀ ਯੋਗਤਾ ਨੂੰ ਮੁੱਖ ਰੱਖ ਕੇ ਔਰੰਗਜ਼ੇਬ ਦੇ ਦਰਬਾਰ ਵਿਚ ਇਸ ਨੂੰ ਚਿਨ ਕਲਿਚ ਖਾਂ ਦੀ ਉਪਾਧੀ ਮਿਲੀ ਅਤੇ ਇਸ ਤੋਂ ਇਲਾਵਾ ਪੰਜ ਹਜ਼ਾਰੀ ਮਨਸਬ ਮਿਲੇ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਇਸ ਨੇ ਨਿਰਪੱਖਤਾ ਦੀ ਨੀਤੀ ਅਪਨਾਈ। ਬਾਅਦ ਵਿਚ 1124 ਈ. ਨੂੰ ਔਰੰਗਜ਼ੈਬ ਦੇ ਲੜਕੇ ਬਹਾਦੁਰ ਸ਼ਾਹ ਨੇ ਚਿਨ ਕਲਿਚ ਖਾਂ ਨੂੰ ਅਵਧ ਦਾ ਸੂਬੇਦਾਰ ਅਤੇ ਲਖਨਊ ਦਾ ਫ਼ੌਜਦਾਰ ਨਿਯੁਕਤ ਕਰ ਦਿੱਤਾ ਪਰੰਤੂ ਉਸ ਨੂੰ ਸੰਤੁਸ਼ਟੀ ਨਾ ਮਿਲੀ।

ਕਾਫ਼ੀ ਸਮਾਂ ਬੀਤਣ ਉਪਰੰਤ ਫ਼ਰੁਖ਼ਸ਼ੀਅਰ ਨੇ ਚਿਨ ਕਲਿਚ ਖਾਂ ਨੂੰ ਨਿਜ਼ਾਮੁਲ ਮੁਲਕ ਬਹਾਦਰ ਫ਼ਤਹਿ ਜੰਗ ਦੀ ਉਪਾਧੀ ਦਿੱਤੀ ਅਤੇ ਸੱਤ ਹਜ਼ਾਰੀ ਮਨਸੂਬੇ ਤੋਂ ਇਲਾਵਾ ਦੱਖਣ ਦਾ ਹਾਕਮ ਬਣਾ ਦਿੱਤਾ। ਬਾਅਦ ਵਿਚ ਚਿਨ ਕਲਿਚ ਖਾਂ ਨੇ ਮੁਰਾਦਾਬਾਦ ਅਤੇ ਮਾਲਵੇ ਦੀ ਸੂਬੇਦਾਰੀ ਵੀ ਕੀਤੀ। ਬਾਦਸ਼ਾਹ ਦੀ ਭੈੜੀ ਨੀਅਤ ਨੂੰ ਭਾਂਪ ਕੇ ਅਸੀਰਪੁਰ ਅਤੇ ਬੁਰਹਾਨਪੁਰ ਉਤੇ ਆਪਣਾ ਕਬਜ਼ਾ ਕਰ ਲਿਆ। ਸੰਨ 1132 ਵਿਚ ਦੱਖਣ ਦਾ ਸੂਬੇਦਾਰ ਬਣ ਗਿਆ।

ਮੁਹੰਮਦ ਸ਼ਾਹ ਨੇ ਆਪਣੇ ਰਾਜ ਸਮੇਂ ਉਸ ਨੂੰ ਸਾਮਰਾਜ ਦਾ ਵਜ਼ੀਰ ਬਣਾ ਦਿੱਤਾ। ਉਸ ਨੇ ਔਰੰਗਜ਼ੇਬ ਵਾਲੀ ਕਠੋਰ ਨੀਤੀ ਅਪਣਾਈ। ਇਸ ਤੋਂ ਇਲਾਵਾ ਮਾਲਵਾ ਅਤੇ ਗੁਜਰਾਤ ਦੇ ਇਲਾਕੇ ਆਪਣੇ ਰਿਸ਼ਤੇਦਾਰਾਂ ਨੂੰ ਸੌਂਪ ਦਿੱਤੇ। ਨਤੀਜੇ ਵਜੋਂ ਉਸਦੀ ਇਸ ਨੀਤੀ ਤੇ ਸ਼ੱਕ ਹੋ ਗਿਆ ਅਤੇ ਉਸ ਨੂੰ ਬਹੁਤ ਸਾਰੇ ਮੰਤਰੀਆਂ ਦੇ ਵਿਰੋਧ ਦਾ ਸ਼ਿਕਾਰ ਹੋਣਾ ਪਿਆ। ਅਸੰਤੁਸ਼ਟ ਹੋ ਕੇ ਮੰਤਰੀ ਪਦ ਤਿਆਗ ਦਿੱਤਾ ਅਤੇ ਦੱਖਣ ਵੱਲ ਚਲਾ ਗਿਆ।

ਸੰਨ 1150 ਵਿਚ ਬਾਦਸ਼ਾਹ ਨੇ ਚਿਨ ਕਲਿਚ ਖਾਂ ਨੂੰ ਵਾਪਸ ਬੁਲਾ ਲਿਆ ਅਤੇ ਦੁਬਾਰਾ ਮੰਤਰੀ ਨਿਯੁਕਤ ਕਰ ਦਿਤਾ। ਉਸ ਨੇ ਬਾਦਸ਼ਾਹ ਨਾਲ ਯੁੱਧ ਦੀ ਥਾਂ ਸੰਧੀ ਦਾ ਪ੍ਰਸਤਾਵ ਕੀਤਾ। ਉਸ ਦੀ ਇਸ ਨੀਤੀ ਤੇ ਭਾਰੀ ਸ਼ੱਕ ਕੀਤਾ ਗਿਆ ਅੰਤ ਵਿਚ ਉਹ ਦੁਬਾਰਾ ਦੱਖਣ ਵੱਲ ਚਲਾ ਗਿਆ ਪਰ ਇਸ ਵਾਰ ਉਸ ਦੇ ਲੜਕੇ ਨੇ ਉਸ ਨੂੰ ਦੱਖਣ ਵਿਚ ਦਾਖ਼ਲ ਹੋਣ ਤੋਂ ਵਰਜਿਆ। ਨਤੀਜੇ ਵਜੋਂ ਦੋਹਾਂ ਵਿਚ ਲੜਾਈ ਹੋਈ ਅਤੇ ਚਿਨ ਕਲਿਚ ਖਾਂ ਨੇ ਉਥੇ ਆਪਣਾ ਪੱਕੇ ਤੌਰ ਤੇ ਰਾਜ ਸਥਾਪਿਤ ਕਰ ਲਿਆ।

ਹ. ਪੁ.—ਹਿ. ਵਿ ਕੋ. 6 : 355

**ਚਿਨਚਨੀ** : ਵੇਖੋ, ਤਾਰਾਪੁਰ ਚਿਨਚਨੀ।

**ਚਿਨਚਿਲਾ** : ਇਹ ਰੋਡੈਂਸ਼ੀਆ ਵਰਗ ਦੀ ਚਿਨਚਿਲਡੀ ਕੁਲ ਅਤੇ ਚਿਨਚਿਲਾ ਪ੍ਰਜਾਤੀ ਦਾ ਇਕ ਛੋਟਾ ਜਿਹਾ ਦੱਖਣੀ ਅਮਰੀਕਾ ਵਿਚ ਮਿਲਣ ਵਾਲਾ ਕੁਤਰਨ-ਪ੍ਰਾਣੀ ਹੈ। ਕਈ ਵਿਗਿਆਨੀ ਇਨ੍ਹਾਂ ਪ੍ਰਾਣੀਆਂ ਨੂੰ ਇਕੋ ਜਾਤੀ ਚਿਨਚਿਲਾ ਲੈਨੀਗਰ ਅਤੇ ਕਈ ਦੋ ਜਾਤੀਆਂ, ਲੰਮੀ ਪੂਛ ਵਾਲਾ ਚਿਨਚਿਲਾ ਲੈਨੀਗਰ ਅਤੇ ਛੋਟੀ ਪੂਛ ਵਾਲਾ ਚਿਨਚਿਲਾ ਬ੍ਰੈਵੀਕੋਡੇਟ ਵਿਚ ਰੱਖਦੇ ਹਨ। ਇਹ ਚਿਲੀਅਨ ਅਤੇ ਬੋਲੀਵੀਅਨ ਐਂਡੀਜ ਦੇ ਖ਼ੁਸ਼ਕ ਚਟਾਨੀ ਇਲਾਕਿਆ ਵਿਚ ਮਿਲਦੇ ਹਨ।

ਇਹ ਪ੍ਰਾਣੀ ਖਰਗੋਸ਼ਾਂ ਵਰਗੇ ਲਗਦੇ ਹਨ ਪਰ ਇਨ੍ਹਾਂ ਦੇ ਕੰਨ ਛੋਟੇ ਹੁੰਦੇ ਹਨ। ਪੂਛ ਸਮੇਤ ਇਨ੍ਹਾਂ ਦੀ ਲੰਬਾਈ ਤਕਰੀਬਨ 35 ਸੈਂ. ਮੀ. ਹੁੰਦੀ ਹੈ।



ਚਿਨਚਿਲਾ (ਚਿਨਚਿਲਾ ਲੈਨੀਗਰ)

ਇਨ੍ਹਾਂ ਦੀ ਫ਼ਰ ਬਹੁਤ ਨਰਮ ਅਤੇ ਕੀਮਤੀ ਹੁੰਦੀ ਹੈ। ਫ਼ਰ ਦਾ ਰੰਗ ਕਾਲੀ ਭਾਹ ਮਾਰਦਾ ਪੀਲਾ ਅਤੇ ਸਲੇਟੀ ਹੁੰਦਾ ਹੈ। ਸਾਰੀ ਪੂਛ ਉਤੇ ਉਪਰਲੇ ਅਤੇ ਹੇਠਲੇ ਪਾਸੇ ਇਕ ਕਾਲੀ ਧਾਰੀ ਹੁੰਦੀ ਹੈ।

ਇਹ ਚਟਾਨਾਂ ਦੀਆਂ ਦਰਾੜਾਂ ਵਿਚ ਖੁੱਡਾਂ ਬਣਾ ਕੇ ਰਹਿੰਦੇ ਹਨ ਅਤੇ ਸਵੇਰ ਤੇ ਸ਼ਾਮ ਦੇ ਵੇਲੇ ਬਹੁਤ ਚੁਸਤ ਹੁੰਦੇ ਹਨ। ਮਾਮੂਲੀ ਜਿਹਾ ਖ਼ਤਰਾ ਨਜ਼ਰ ਆਉਣ ਤੇ ਵੀ ਇਹ ਦੌੜ ਕੇ ਥੋੜ੍ਹੀ ਦੇਰ ਲਈ ਖੁੱਡਾਂ ਵਿਚ ਵੜ ਜਾਂਦੇ ਹਨ। ਇਨ੍ਹਾਂ ਦਾ ਮੁੱਖ ਆਹਾਰ ਬੀਜ, ਫ਼ਲ, ਦਾਣੇ ਅਤੇ ਜੜੀ ਬੂਟੀਆਂ ਹਨ। ਸਾਲ ਵਿਚ ਇਹ ਆਮ ਤੌਰ ਤੇ ਦੋ ਵਾਰ ਬੱਚੇ ਦਿੰਦੇ ਹਨ ਅਤੇ ਹਰੇਕ ਝੋਲ ਵਿਚ ਆਮ ਤੌਰ ਤੇ ਦੋ ਬੱਚੇ ਹੁੰਦੇ ਹਨ। ਇਨ੍ਹਾਂ ਦਾ ਗਰਭ ਕਾਲ ਤਕਰੀਬਨ 110 ਦਿਨ ਹੁੰਦਾ ਹੈ।

ਇਨ੍ਹਾਂ ਦਾ ਸ਼ਿਕਾਰ ਕੀਤਾ ਜਾਂਦਾ ਹੈ ਜਿਸ ਕਰਕੇ ਜੰਗਲਾਂ ਵਿਚ ਹੁਣ ਕਾਫ਼ੀ ਘੱਟ ਗਿਣਤੀ ਵਿਚ ਮਿਲਦੇ ਹਨ। ਫ਼ਰ ਪ੍ਰਾਪਤ ਕਰਨ ਲਈ ਇਨ੍ਹਾਂ ਨੂੰ ਫ਼ਰ-ਫਾਰਮਾਂ ਵਿਚ ਪਾਲਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 852

**ਚਿਨਲਿੰਗ ਸ਼ਾਨ** (**Tsinling Shan**) : ਉੱਤਰੀ ਚੀਨ ਵਿਚ ਕੁਨਲੁਨ (Kunlun) ਪਰਬਤਾਂ ਦਾ ਇਹ ਵਧਾਓ ਹੈ ਜੋ ਦੱਖਣ-ਪੂਰਬੀ ਕਾਂਸੂ ਪ੍ਰਾਂਤ ਤੋਂ ਸ਼ੈਨਸੀ (Shensi) ਅਤੇ ਹੋਨਾਨ ਪ੍ਰਾਂਤਾਂ ਵਿਚਕਾਰ ਪੂਰਬ ਤੋਂ ਪੱਛਮ ਦੀ ਦਿਸ਼ਾ ਵਿਚ ਫੈਲਿਆ ਹੋਇਆ ਹੈ। ਇਹ ਵੇ (Wei) ਅਤੇ ਹਾਨ (Han) ਦਰਿਆਵਾਂ ਵਿਚਕਾਰ ਜਲ-ਨਿਖੇੜ ਬਣਾਉਂਦਾ ਹੈ ਅਤੇ ਇਸਦੀ ਉਚਾਈ 2,452 ਮੀ. ਤੱਕ ਪਹੁੰਚ ਜਾਂਦੀ ਹੈ। ਇਹ ਲੜੀ ਜਲਵਾਯੂ ਅਤੇ ਧਰਾਤਲੀ ਮਹੱਤਤਾ ਵਾਲੀ ਇਕ ਭੌਤਿਕ ਵੰਡ ਬਣ ਜਾਂਦੀ ਹੈ ਜੋ ਉੱਤਰ ਦੇ ਖ਼ੁਸ਼ਕ ਪੀਲੀ ਮਿੱਟੀ ਦੇ ਮੈਦਾਨਾਂ ਨੂੰ ਦੱਖਣ ਦੀਆਂ ਹਰੇ-ਭਰੇ ਜੰਗਲਾਂ ਨਾਲ ਕੱਜੀਆਂ ਪਹਾੜੀਆਂ ਤੋਂ ਅਲੱਗ ਕਰਦੀ ਹੈ।

34° 00' ਉ. ਵਿਥ.; 108° 00' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 161

**ਚਿੰਨ੍ਹਵਾਦ** : ਚਿੰਨ੍ਹਵਾਦ ਅੰਗਰੇਜ਼ੀ ਸ਼ਬਦ 'Symbolism' ਦਾ ਸਮਭਾਵੀ ਹੈ। ਹਿੰਦੀ ਵਿਚ ਇਸ ਲਈ ਪ੍ਰਤੀਕਵਾਦ ਸ਼ਬਦ ਅਪਣਾਇਆ ਗਿਆ ਹੈ। ਚਿੰਨ੍ਹ ਦਾ ਪ੍ਰਯੋਗ ਉਸ ਪ੍ਰਤੱਖ ਵਸਤੂ ਲਈ ਕੀਤਾ ਜਾਂਦਾ ਹੈ ਜੋ ਕਿਸੇ ਅਦ੍ਰਿਸ਼ਟ, ਅਗੋਚਰ ਜਾਂ ਗ਼ੈਰਹਾਜ਼ਰ ਵਿਸ਼ੇ ਦੀ ਹੋਂਦ ਦਾ ਪ੍ਰਗਟਾਵਾ ਉਸ ਨਾਲ ਆਪਣੀ ਸਾਂਝ ਕਾਰਨ ਕਰਦੀ ਹੈ। ਅਮੂਰਤ, ਅਦ੍ਰਿਸ਼ਟ, ਅਸ਼ਵ, ਅਪ੍ਰਸਤੁਤ ਵਿਸ਼ੇ ਦਾ ਪ੍ਰਤੀਕ ਮੂਰਤ, ਦ੍ਰਿਸ਼, ਸ੍ਵ, ਪ੍ਰਸਤੁਤ ਵਿਸ਼ੇ ਨੂੰ ਪ੍ਰਗਟਾਉਂਦਾ ਹੈ ਜਿਵੇਂ ਅਦ੍ਰਿਸ਼ ਜਾਂ ਅਪ੍ਰਸਤੁਤ ਈਸ਼ਵਰ, ਦੇਵਤੇ ਜਾਂ ਵਿਅਕਤੀ ਦੀ ਪ੍ਰਤਿਨਿਧਤਾ ਉਸ ਦੀ ਪ੍ਰਤਿਭਾ ਜਾਂ ਹੋਰ ਕੋਈ ਵਸਤੂ ਕਰ ਸਕਦੀ ਹੈ। ਆਪਣੇ ਮੌਲਿਕ ਅਰਥ ਵਿਚ ਚਿੰਨ੍ਹਵਾਦ ਕਿਸੇ ਵਿਅਕਤੀ, ਵਿਸ਼ੇ, ਘਟਨਾ ਜਾਂ ਕਿਰਿਆ ਵੱਲ ਧਿਆਨ ਕਰਨ ਵਾਲੇ ਪਦਾਰਥਾਂ ਤੇ ਚਿੰਨ੍ਹਾਂ ਤੱਕ ਹੀ ਸੀਮਿਤ ਹੈ। ਸ਼ਬਦ, ਲਿਪੀ, ਹਿਸਾਬ ਤੇ ਸੰਗੀਤ ਵਿਚ ਵਰਤੇ ਜਾਣ ਵਾਲੇ ਚਿੰਨ੍ਹ ਤੇ ਸੂਤਰ ਵੀ ਉਸ ਦੇ ਘੇਰੇ ਵਿਚ ਆ ਜਾਂਦੇ ਹਨ। ਮਨੁੱਖ ਦੇ ਸਮਾਜਿਕ ਤੇ ਧਾਰਮਿਕ ਵਿਹਾਰ ਦਾ ਵਧੇਰੇ ਹਿੱਸਾ ਚਿੰਨ੍ਹਾਤਮਕ ਹੈ। ਮਨੋਵਿਗਿਆਨੀ ਅਚੇਤ ਜੀਵਨ ਅਤੇ ਸੁਪਨਿਆਂ ਦੀ ਵਿਆਖਿਆ ਕਰਨ ਵਿਚ ਚਿੰਨ੍ਹਵਾਦ ਦਾ ਪ੍ਰਯੋਗ ਕਰਦੇ ਹਨ। ਸਾਹਿਤ ਤੇ ਕਲਾ ਦੇ ਖੇਤਰ ਵਿਚ ਚਿੰਨ੍ਹਵਾਦ ਇਕ ਵਿਸ਼ੇਸ਼ ਭਾਵ ਧਾਰਨ ਦਾ ਅੰਦੋਲਨ ਤੇ ਪ੍ਰਗਟਾਅ ਹੈ।

ਚਿੰਨ੍ਹਾਂ ਦੁਆਰਾ ਗੱਲ ਕਰਨਾ ਮਨੁੱਖੀ ਸੁਭਾਅ ਦੀ ਖ਼ਾਸੀਅਤ ਹੈ। ਮੁਢਲੀ ਲਿਪੀ ਵੀ ਅਜਿਹੇ ਚਿੰਨ੍ਹਾਂ ਦੀ ਬਣੀ ਹੋਈ ਹੈ। ਚਿੰਨ੍ਹ ਦੋ

ਪ੍ਰਕਾਰ ਦੇ ਹਨ—ਪ੍ਰਸੰਗਕ ਜਾਂ ਸੰਦਰਭ ਵਾਲੇ ਅਤੇ ਸੰਘਨਿਤ। ਪਹਿਲੇ ਵਰਗ ਵਿਚ ਬੋਲ ਕੇ ਜਾਂ ਲਿਖ ਕੇ ਦੱਸੇ ਜਾਣ ਵਾਲੇ ਸ਼ਬਦ, ਰਾਸ਼ਟਰੀ ਝੰਡੇ, ਤਾਰਾਂ ਭੇਜਣ ਲਈ ਵਰਤੀ ਜਾਣ ਵਾਲੀ ਸੰਘਤਾ, ਰਸਾਇਣਕ ਤੱਤਾਂ ਦੇ ਚਿੰਨ੍ਹ ਆਦਿ ਆ ਜਾਂਦੇ ਹਨ। ਸੰਘਨਿਤ ਚਿੰਨ੍ਹਾਂ ਦੇ ਉਦਾਹਰਣ ਧਾਰਮਿਕ ਕਰਮਾਂ-ਕਾਂਡਾਂ ਵਿਚ ਅਤੇ ਸੁਪਨਿਆਂ ਦੇ ਹੋਰ ਮਨੋਵਿਗਿਆਨਕ ਗੁੰਝਲਾਂ ਕਾਰਨ ਹੋਈਆਂ ਪ੍ਰਕ੍ਰਿਆਵਾਂ ਵਿਚ ਮਿਲਦੇ ਹਨ। ਵਿਹਾਰਕ ਜੀਵਨ ਵਿਚ ਇਨ੍ਹਾਂ ਦੋਹਾਂ ਪ੍ਰਕਾਰ ਦੇ ਚਿੰਨ੍ਹਾਂ ਦਾ ਮਿਸ਼ਰਣ ਮਿਲਦਾ ਹੈ।

ਮਨੁੱਖ ਦਾ ਸਾਰਾ ਜੀਵਨ ਚਿੰਨ੍ਹਾਂ ਨਾਲ ਭਰਪੂਰ ਹੈ। ਉਹ ਅਸਲ ਵਿਚ ਸੋਚਦਾ ਹੀ ਚਿੰਨ੍ਹਾਂ ਦੁਆਰਾ ਹੈ, ਅਮੂਰਤ ਚਿੰਤਨ ਵਧੇਰੇ ਕਰਕੇ ਵਿਸ਼ੇਸ਼ ਦੇਸ਼, ਕੌਮ, ਜਾਤ ਜਾਂ ਪੇਸ਼ੇ ਨਾਲ ਜੁੜੇ ਹੁੰਦੇ ਹਨ। ਕੁਝ ਚਿੰਨ੍ਹ ਧਾਰਮਿਕ ਸੰਕਲਪਾਂ ਵਿਸ਼ਵਾਸਾਂ, ਰੂੜ੍ਹੀਆਂ ਤੇ ਮਿਥਿਹਾਸ ਆਦਿ ਨਾਲ ਜੁੜੇ ਹੁੰਦੇ ਹਨ। ਮਨੁੱਖੀ ਸਮਾਜ ਵਿਚ ਕੋਈ ਵਿਸ਼ੇਸ਼ ਪਸ਼ੂ ਜਾਂ ਦਰਖ਼ਤ ਕਿਸੇ ਕਬੀਲੇ ਲਈ ਹਰਾਮ ਅਤੇ ਕਿਸੇ ਹੋਰ ਲਈ ਹਲਾਲ ਦਾ ਪ੍ਰਤੀਕ ਹੈ। ਭਾਰਤ ਵਿਚ ਪਿੱਪਲ, ਤੁਲਸੀ, ਗਾਂ ਅਤੇ ਸੂਰ ਆਦਿ ਅਜਿਹੇ ਹੀ ਪ੍ਰਤੀਕਾਂ ਵਿਚੋਂ ਹਨ।

ਧਾਰਮਿਕ ਖੇਤਰ ਵਿਚ ਚਿੰਨ੍ਹਾਂ ਦਾ ਮਹੱਤਵ ਬਹੁਤ ਵਧ ਜਾਂਦਾ ਹੈ ਕਿਉਂਕਿ ਧਾਰਮਿਕ ਸੰਸਕਾਰ, ਕਰਮਕਾਂਡ, ਮੂਰਤੀਆਂ ਅਤੇ ਮੰਦਰਾਂ ਆਦਿ ਦੇ ਨਿਰਮਾਣ ਦਾ ਇਕ ਵਿਸ਼ੇਸ਼ ਅਰਥ ਤੇ ਮਹੱਤਵ ਹੁੰਦਾ ਹੈ। ਪਰਮਾਤਮਾ ਨਿਰਾਕਾਰ ਹੈ, ਉਸਦਾ ਨਾਂ ਤੇ ਉਸ ਦੀ ਮੂਰਤੀ ਉਸਦਾ ਚਿੰਨ੍ਹ ਹੈ। ਇਸੇ ਤਰ੍ਹਾਂ ਸੰਸਕਾਰਾਂ ਦਾ ਵੀ ਚਿੰਨ੍ਹਾਤਮਕ ਮਹੱਤਵ ਹੈ।

ਰਹੱਸਵਾਦੀਆਂ ਨੇ ਚਿੰਨ੍ਹਾਂ ਦਾ ਕਾਫ਼ੀ ਪ੍ਰਯੋਗ ਕੀਤਾ ਹੈ। ਉਹ ਆਪਣੇ ਅਧਿਆਤਮਕ ਅਨੁਭਵਾਂ ਨੂੰ ਚਿੰਨ੍ਹਾਂ ਦੇ ਮਾਧਿਅਮ ਰਾਹੀਂ ਪ੍ਰਗਟਾਉਣ ਨਾਲ ਹੀ ਸਫ਼ਲ ਹੋ ਸਕੇ ਹਨ। ਉਨ੍ਹਾਂ ਦੀ ਭਾਸ਼ਾ ਨੂੰ ਸਮਝਣ ਲਈ ਚਿੰਨ੍ਹਾਂ ਦੇ ਅਰਥ ਜਾਂ ਭਾਵ ਜਾਣਨੇ ਲਾਜ਼ਮੀ ਹਨ।

ਸਾਹਿਤ ਵਿਚ ਚਿੰਨ੍ਹਵਾਦ ਦੀ ਵਰਤੋਂ ਕਈ ਰੂਪਾਂ ਵਿਚ ਹੁੰਦੀ ਹੈ ਜਿਵੇਂ 1) ਸਰਵਜੀਵ ਵਾਦ 2) ਰੂਪਕ 3) ਉਪਮਾਂ 4) ਚਰਿਤਰਾਂ ਦੇ ਮਾਧਿਅਮ ਨਾਲ ਕਿਸੇ ਭਾਵ ਵਿਸ਼ੇਸ਼ ਨੂੰ ਵਿਅਕਤ ਕਰਨਾ ਜਿਵੇਂ 'ਕਾਮਾਇਨੀ', 'ਕੁਰੂਕਸ਼ੇਤਰ' 5) ਜੋ ਸਾਧਾਰਨ ਭਾਸ਼ਾ ਵਿਚ ਨਹੀਂ ਕਿਹਾ ਜਾ ਸਕਦਾ ਉਸ ਨੂੰ ਚਿੰਨ੍ਹਾਂ ਦੇ ਮਾਧਿਅਮ ਨਾਲ ਕਿਹਾ ਜਾਂਦਾ ਹੈ ਆਦਿ।

ਚਿੰਨ੍ਹ ਕਈ ਕੰਮ ਕਰਦੇ ਹਨ ਜਿਵੇਂ 1) ਕਿਸੇ ਵਿਸ਼ੇ ਦੀ ਵਿਆਖਿਆ ਕਰਨਾ 2) ਉਸ ਨੂੰ ਪਰਵਾਨ ਕਰਨਾ 3) ਪਲਾਇਨ ਜਾਂ ਭਾਂਜ ਦਾ ਰਾਹ ਪ੍ਰਸਤੁਤ ਕਰਨਾ, 4) ਦੱਬੇ ਹੋਏ ਜਾਂ ਗੁੱਝੇ ਅਨੁਭਵਾਂ ਨੂੰ ਜਾਗ੍ਰਿਤ ਕਰਨਾ 5) ਸਜਾਵਟ ਜਾਂ ਪ੍ਰਦਰਸ਼ਨ ਦਾ ਸਾਧਨ ਹੋਣਾ।

ਸਾਹਿਤ ਤੇ ਕਲਾ ਦੇ ਇਕ ਅੰਦੋਲਨ ਦੇ ਰੂਪ ਵਿਚ ਚਿੰਨ੍ਹਵਾਦ ਦਾ ਆਰੰਭ ਪਿਛਲੀ ਸਦੀ ਦੇ ਅਖੀਰ (1885) ਵਿਚ, ਫਰਾਂਸ ਵਿਚ ਹੋਇਆ। ਕਲਾਤਮਕ ਅਨੁਭਵ ਦੇ ਦੋ ਪੱਖ ਹੁੰਦੇ ਹਨ—ਮੂਰਤ ਦੁਆਰਾ ਸਿੱਧਾ ਪ੍ਰਗਟਾਅ ਕਰਨਾ ਤੇ ਚਿੰਨ੍ਹ ਦੁਆਰਾ ਆਦਰਸ਼ ਰੂਪ ਵਿਚ ਵਿਆਖਿਆ ਕਰਨਾ। ਉੱਨੀਵੀਂ ਸਦੀ ਦੇ ਅੰਤ ਤੱਕ ਵਿਗਿਆਨ ਆਪਣੀ ਸਿਖ਼ਰ ਤੇ ਪੁੱਜ ਚੁੱਕਾ ਸੀ ਤੇ ਉਸ ਤੋਂ ਪੱਛਮ ਦਾਂ ਜਨ-ਜੀਵਨ ਗੰਭੀਰ ਰੂਪ ਵਿਚ ਪ੍ਰਭਾਵਿਤ ਹੋ ਰਿਹਾ ਸੀ। ਇਸ ਤਰ੍ਹਾਂ ਉੱਨੀਵੀਂ ਸਦੀ ਵਿਚ ਸਾਰੇ ਯਥਾਰਥਵਾਦ ਵੱਲ ਆ ਰਹੇ ਸਨ। ਇਸ ਦੇ ਫ਼ਲਸਰੂਪ ਚਿਤਰਕਲਾ ਵਿਚ ਪ੍ਰਭਾਵਵਾਦ ਤੇ ਸਾਹਿਤ ਵਿਚ ਪ੍ਰਕਿਰਤੀਵਾਦ ਦਾ ਜਨਮ ਹੋਇਆ। ਇਨ੍ਹਾਂ ਦੋਹਾਂ ਵਾਦਾਂ ਦੇ ਵਿਰੁੱਧ ਆਦਰਸ਼ਵਾਦੀ ਪ੍ਰਤਿਕਿਰਿਆ ਦੇ ਰੂਪ ਵਿਚ ਸਾਹਿਤ ਤੇ ਕਲਾ ਦੋਹਾਂ ਖੇਤਰਾਂ ਵਿਚ ਸੰਨ 1885 ਵਿਚ ਤੇ ਉਸ ਤੋਂ ਮਗਰੋਂ ਚਿੰਨ੍ਹਵਾਦ ਦਾ ਵਿਕਾਸ ਹੋਇਆ। ਕਵੀਆਂ ਤੇ ਚਿਤਰਕਾਰਾਂ ਨੇ ਬਾਹਰੀ ਜਗਤ ਦਾ ਯਥਾਰਥਵਾਦੀ ਚਿਤਰਣ ਛੱਡ ਕੇ ਚਿੰਨ੍ਹਾਤਮਕ ਸੰਦਰਭਾਂ ਤੇ ਕਾਫ਼ੀ ਸ਼ਿੰਗਾਰਕ ਮਾਧਿਅਮ ਨਾਲ ਆਪਣੇ ਸੁਪਨਿਆਂ ਦੇ ਕਲਪਨਾ ਵਾਲੇ ਸੰਕੇਤਾਂ ਨੂੰ ਪੇਸ਼ ਕਰਨਾ ਸ਼ੁਰੂ ਕੀਤਾ। ਚਿੰਨ੍ਹਵਾਦ ਦੇ ਇਤਿਹਾਸ ਵਿਚ 1886 ਅਤਿਅੰਤ ਮਹੱਤਵਪੂਰਣ ਸਾਲ ਹੈ। ਕਵੀ ਜੀਨ ਮੋਰੇਆਸ ਨੇ ਇਸ ਸਾਲ 'ਫਿਗਾਰੋ' ਨਾਂ ਦੇ ਪ੍ਰਸਿੱਧ ਮੈਗਜ਼ੀਨ ਦੇ 18 ਸਤੰਬਰ ਦੇ ਅੰਕ ਵਿਚ ਚਿੰਨ੍ਹਵਾਦ ਦਾ ਐਲਾਨਨਾਮਾ ਛਾਪਿਆ ਜਿਸ ਵਿਚ ਉਸ ਨੇ ਇਹ ਆਖਿਆ ਕਿ ਚਿੰਨ੍ਹਵਾਦ ਹੀ ਸਿਰਫ਼ ਅਜਿਹਾ ਸ਼ਬਦ ਹੈ ਜੋ ਕਲਾ ਵਿਚ ਅੱਜਕਲ੍ਹ ਵੀ ਸਿਰਜਣਾਤਮਕ ਪ੍ਰਵਿਰਤੀ ਨੂੰ ਕਾਫ਼ੀ ਚੰਗੀ ਤਰ੍ਹਾਂ ਪ੍ਰਗਟਾਅ ਸਕਦਾ ਹੈ। ਸਾਰੀਆਂ ਕਲਾਵਾਂ ਦੇ ਸਬੰਧ ਵਿਚ ਉਸ ਦਾ ਪ੍ਰਸਿੱਧ ਸੂਤਰ ਸੀ—ਵਿਚਾਰ ਜਾਂ ਭਾਵ ਨੂੰ ਸੰਵੇਦਨਾਤਮਕ ਰੂਪ ਦੇਣਾ।

ਕਲਾ ਦੇ ਖੇਤਰ ਵਿਚ ਗੋਗਿਨ, ਰੋਨਾਲਡ, ਵਿਲਾਰਡ, ਰੁਜੇਲ, ਮਾਰਿਸ, ਡੈਨਿਸ, ਗਸਟੇਵ, ਕੋਵੈਨਸ ਤੇ ਰੋਦਾਂ ਆਦਿ ਪ੍ਰਮੁੱਖ ਚਿੰਨ੍ਹਵਾਦੀ ਚਿਤਰਕਾਰ ਹਨ।

ਸਾਹਿਤ ਦੇ ਖੇਤਰ ਵਿਚ ਚਿੰਨ੍ਹਵਾਦ ਸ਼ਬਦ ਦਾ ਪ੍ਰਯੋਗ 1880 ਦੇ ਲਗਭਗ ਫ਼ਰਾਂਸੀਸੀ ਭਾਸ਼ਾ ਦੇ ਦੇਸੀ ਤੇ ਬਦੇਸ਼ੀ ਕਵੀਆਂ ਦੇ ਇਕ ਵਰਗ ਵਿਸ਼ੇਸ਼ ਲਈ ਕੀਤਾ ਜਾਂਦਾ ਹੈ। ਇਹ ਚਿੰਨ੍ਹਵਾਦੀ ਅੰਦੋਲਨ ਉੱਨ੍ਹੀਵੀਂ ਸਦੀ ਦੇ ਦਾਰਸ਼ਨਿਕ ਆਦਰਸ਼ਵਾਦ ਤੇ ਨਵ-ਅਫ਼ਲਾਤੂਨਵਾਦੀ-ਰਹੱਸਵਾਦ ਤੋਂ ਪ੍ਰਭਾਵਿਤ ਸੀ। ਅਸਲ ਵਿਚ ਇਹ ਵਿਗਿਆਨ ਤੋਂ ਪੈਦਾ ਹੋਏ ਪ੍ਰਕਿਰਤੀਵਾਦ ਤੇ ਪਾਰਨੇਸਿਯਨਵਾਦ (ਫਰਾਂਸੀਸੀ ਕਵਿਤਾ ਦਾ ਇਕ ਵਾਦ) ਦੇ ਵਿਰੁੱਧ, ਜਿਨ੍ਹਾਂ ਨੂੰ ਉਹ ਅਤਿ ਸਥੂਲ ਤੇ ਅਤਿਅੰਤ ਸਪਸ਼ਟ ਮੰਨਦੇ ਸਨ, ਨੌਜਵਾਨਾਂ ਦਾ ਵਿਦਰੋਹ ਸੀ। ਨੌਜਵਾਨ ਕਵੀ ਤੇ ਕਲਾਕਾਰ ਐਡਗਰ ਐਲਾਨ ਪੋ, ਬਾਦਲੇਯਰ, ਵਾਗਨਰ ਤੇ ਰੈਫ਼ੇਅਲ ਤੋਂ ਪਹਿਲਾਂ ਦੇ ਕਲਾਕਾਰਾਂ ਨਾਲ ਬਹੁਤ ਡੂੰਘੀ ਸਾਂਝ ਪਾ ਚੁੱਕੇ ਸਨ ਤੇ ਉਸ ਸਾਂਝ ਨੂੰ ਪਰਗਟ ਕਰਨ ਲਈ ਮਾਧਿਅਮ ਖੋਜ ਰਹੇ ਸਨ। ਚਿੰਨ੍ਹਵਾਦ ਦੇ ਸਰਵਸ੍ਰੇਸ਼ਟ ਕਵੀ ਰਿੰਬੋ, ਕੋਰਬਿਏਰ ਤੇ ਮਾਲਾਮੇ ਹਨ।

ਚਿੰਨ੍ਹਵਾਦ ਦਾ ਪ੍ਰਭਾਵ ਫ਼ਰਾਂਸ ਦੇ ਬਾਹਰ ਹੋਰ ਵੀ ਜ਼ਿਆਦਾ ਪਿਆ ਅਤੇ ਕਲਾ ਤੇ ਸਾਹਿਤ ਤੇ ਖੇਤਰ ਵਿਚ ਉਹ ਅਜੇ ਵੀ ਮਹਾਨ ਪ੍ਰੇਰਕ ਸ਼ਕਤੀਆਂ ਵਿਚੋਂ ਇਕ ਹੈ। ਇੰਗਲੈਂਡ ਵਿਚ ਈਲੀਅਟ, ਜੇਮਜ਼ ਜਾਇਸ, ਆਇਰਲੈਂਡ ਵਿਚ ਡਵਲਯੂ. ਡੀ. ਯੀਟਸ, ਸਿੰਜ, ਕੈਰਲ ਆਦਿ ਪ੍ਰਮੁੱਖ ਚਿੰਨ੍ਹਵਾਦੀ ਹਨ। ਇਨ੍ਹਾਂ ਤੋਂ ਇਲਾਵਾ ਸ਼ੈਖਾਫ਼, ਯੂਜੀਨ ਓਨੀਲ ਆਦਿ ਪ੍ਰਸਿੱਧ ਚਿੰਨ੍ਹਵਾਦੀ ਹਨ।

ਆਧੁਨਿਕ ਪੰਜਾਬੀ ਕਵੀਆਂ ਤੇ ਵੀ ਚਿੰਨ੍ਹਵਾਦ ਅੰਦੋਲਨ ਦਾ ਪ੍ਰਭਾਵ ਪਿਆ। ਸੁਚੇਤ ਰੂਪ ਵਿਚ ਪ੍ਰੋ. ਪੂਰਨ ਸਿੰਘ, ਪ੍ਰੋ. ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਬਾਵਾ ਬਲਵੰਤ, ਪ੍ਰੀਤਮ ਸਿੰਘ ਸਫ਼ੀਰ, ਅਜਾਇਬ ਕਮਲ, ਈਸ਼ਵਰ ਚਿਤਰਕਾਰ, ਸੰਤੋਖ ਸਿੰਘ ਧੀਰ ਆਦਿ ਨੇ ਆਪਣੇ ਭਾਵਾਂ ਤੇ ਵਿਚਾਰਾਂ ਨੂੰ ਚਿੰਨ੍ਹਾਂ ਦੇ ਮਾਧਿਅਮ ਦੁਆਰਾ ਪਰਗਟ ਕਰਨ ਦਾ ਯਤਨ ਕੀਤਾ ਹੈ। ਨਵੀਂ ਪੀੜ੍ਹੀ ਦੇ ਕਵੀ ਡਾ. ਹਰਿਭਜਨ ਸਿੰਘ, ਪਰਮਿੰਦਰ ਜੀਤ, ਫਤਹਿਜੀਤ, ਅਮਿਤੋਜ ਆਦਿ ਦੀਆਂ ਕਵਿਤਾਵਾਂ ਵਿਚ ਵੀ ਚਿੰਨ੍ਹਵਾਦ ਦਾ ਪਰਭਾਵ ਸਪਸ਼ਟ ਦ੍ਰਿਸ਼ਟੀਗੋਚਰ ਹੁੰਦਾ ਹੈ। ਜੁਝਾਰੂ ਕਵੀਆਂ ਨੇ ਵੀ ਆਪਣੇ ਵਿਚਾਰਾਂ ਤੇ ਭਾਵਾਂ ਨੂੰ ਪਰਗਟ ਕਰਨ ਲਈ ਪਰੰਪਰਾ ਤੇ ਮਿਥਿਹਾਸ 'ਚੋਂ ਚਿੰਨ੍ਹ ਲਏ ਤੇ ਆਪਣੀ ਕਵਿਤਾ ਨੂੰ ਕੁਝ ਹੱਦ ਤੱਕ ਸਾਹਿਤਿਕ ਬਣਾਉਣ ਵਿਚ ਸਫ਼ਲ ਹੋਏ ਹਨ।

ਹ. ਪੁ.—ਹਿੰ. ਸ. : ਕੋ.; ਕਾਵਿ ਦੇ ਤੱਤ.—ਪ੍ਰੇਮ ਪ੍ਰਕਾਸ਼ ਸਿੰਘ; ਪੰ. ਸਾ. ਕੋ.

**ਚਿਨਾਰ** : ਇਹ ਭਾਰਤ ਵਿਚ ਉੱਤਰੀ-ਪੱਛਮੀ ਹਿਮਾਲਿਆ ਅਤੇ ਦੱਖਣ-ਉੱਤਰੀ ਯੂਰਪ ਵਿਚ ਮਿਲਣ ਵਾਲਾ ਇਕ ਰੁੱਖ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਪਲੈਟੇਨਸ ਓਰੀਐਂਟੇਲਸ ਹੈ। ਇਹ

ਰੁੱਖ ਕਰੀਬ 24 ਮੀ. ਉੱਚਾ ਹੋ ਜਾਂਦਾ ਹੈ। ਇਸ ਦੇ ਛੋਟੇ ਜਿਹੇ ਤਣੇ ਤੇ ਬਹੁਤ ਥੋੜ੍ਹਾ ਅਤੇ ਗੋਲ ਸਿਰ ਹੁੰਦਾ ਹੈ। ਇਸ ਦੀ ਛਿੱਲ ਭੱਦੇ ਸਲੇਟੀ ਰੰਗ ਦੀ ਹੁੰਦੀ ਹੈ।

ਇਸ ਰੁੱਖ ਦੇ ਪੱਤੇ ਅਤੇ ਛਿੱਲ ਦਵਾਈ ਵਜੋਂ ਵਰਤੇ ਜਾਂਦੇ ਹਨ। ਇਸ ਦੇ ਤਾਜ਼ੇ ਪੱਤਿਆਂ ਨੂੰ ਬਾਰੀਕ ਪੀਸ ਕੇ ਅੱਖਾਂ ਦੀ ਇਕ ਬੀਮਾਰੀ ਲਈ ਵਰਤਿਆ ਜਾਂਦਾ ਹੈ। ਇਸ ਦੀ ਛਿੱਲ ਸਿਰਕੇ ਵਿਚ ਉਬਾਲ ਕੇ ਕੇ, ਦਸਤਾਂ, ਹਰਨੀਆਂ ਅਤੇ ਦੰਦ-ਪੀੜ ਹਟਾਉਣ ਲਈ ਦਿੱਤੀ ਜਾਂਦੀ ਹੈ।

ਹ. ਪੁ.—ਸ. ਸਾ. ਹਾ. 3 : 2707; ਗ. ਇੰ. ਮੈ. ਪ : 196

**ਚਿਨੂਕ** : ਇਕ ਗਰਮ ਤੇ ਖ਼ੁਸ਼ਕ ਪੌਣ ਹੈ ਜਿਹੜੀ ਉੱਤਰੀ ਅਮਰੀਕਾ ਵਿਚ ਰਾਕੀ ਪਰਬਤਾਂ ਦੀਆਂ ਪੂਰਬੀ ਢਲਾਨਾਂ ਉੱਤੇ ਵਗਦੀ ਹੈ ਅਤੇ ਪਰਬਤਾਂ ਤੇ ਜੰਮੀ ਬਰਫ਼ ਨੂੰ ਪਿਘਲਾ ਮਾਰਦੀ ਹੈ ਅਜਿਹੀ ਕਿਸਮ ਦੀ ਪੌਣ ਨੂੰ ਹੋਰਨਾਂ ਥਾਵਾਂ ਤੇ ਆਮ ਕਰਕੇ ਫਾਨ (Fohn) ਕਿਹਾ ਜਾਂਦਾ ਹੈ। ਇਸ ਪੌਣ ਨੂੰ ਸਿਰਫ਼ ਅਮਰੀਕਾ ਵਿਚ ਹੀ ਚਿਨੂਕ ਕਿਹਾ ਜਾਂਦਾ ਹੈ। ਇਸ ਦਾ ਇਹ ਨਾਂ ਆਰੇਗਾਨ ਰਾਜ ਦੇ ਐਸਟੋਰੀਆ ਸ਼ਹਿਰ ਵਿਚ ਸ਼ਾਂਤ ਮਹਾਂ-ਸਾਗਰ ਵੱਲੋਂ ਆਉਣ ਵਾਲੀ ਗਰਮ-ਤਰ ਹਵਾ ਲਈ ਵਰਤਿਆ ਗਿਆ ਸੀ ਕਿਉਂਕਿ ਇਹ ਹਵਾ ਕੋਲੰਬੀਆ ਦਰਿਆ ਦੇ ਮੁਹਾਣੇ ਤੇ ਚਿਨੂਕ ਇੰਡੀਅਨਜ਼ ਦੇ ਕੈਂਪ ਵੱਲੋਂ ਇਧਰ ਨੂੰ ਵਗਦੀ ਸੀ। ਹੁਣ ਵੀ ਇਹ ਹਵਾ ਸ਼ਾਂਤ ਮਹਾਂਸਾਗਰ ਵਲੋਂ ਦੀ ਰਾਕੀ ਪਰਬਤਾਂ ਦੀਆਂ ਪੱਛਮੀ ਢਲਾਨਾਂ ਵੱਲ ਚੱਲਦੀ ਹੈ ਜਿਥੇ ਇਹ ਉਪਰ ਉੱਠ ਕੇ ਆਪਣੀ ਨਮੀ ਛੱਡ ਦਿੰਦੀ ਹੈ ਤੇ ਪੂਰਬੀ ਢਲਾਨਾਂ ਦੇ ਨਾਲ ਨਾਲ ਹੇਠਾਂ ਉਤਰਨ ਵੇਲੇ ਇਹ ਗਰਮ ਅਤੇ ਖ਼ੁਸ਼ਕ ਹੋ ਜਾਂਦੀ ਹੈ। ਸਰਦੀ ਦੇ ਮੌਸਮ ਵਿਚ ਇਹ 'ਗ੍ਰੇਟ ਪਲੇਨ੍ਹਜ਼' ਵੱਲ ਵਗਦੀ ਹੈ ਜਿਥੇ ਇਹ ਮਹਾਂਦੀਪੀ ਠੰਢੀ ਹਵਾ ਦੇ ਵਾ-ਵਰੋਲੇ ਨੂੰ ਅੱਗੇ ਧੱਕ ਦਿੰਦੀ ਹੈ। ਖ਼ੁਸ਼ਕ ਅਤੇ ਗਰਮ ਹੋਣ ਕਾਰਨ ਇਹ ਪਹਾੜਾਂ ਤੇ ਪਈ ਬਰਫ਼ ਨੂੰ ਪਿਘਲਾ ਦਿੰਦਾ ਹੈ। ਇਸੇ ਕਰਕੇ ਇਸਨੂੰ 'ਸਨੋਈਟਰ' (ਬਰਫ਼ ਖਾਣੀ) ਪੌਣ ਵੀ ਕਿਹਾ ਜਾਂਦਾ ਹੈ। ਕਈ ਵੇਰ ਜਿਥੇ ਇਹ ਹਵਾ ਮਹਾਦੀਪੀ ਠੰਢੀ ਹਵਾ ਨਾਲ ਮਿਲਦੀ ਹੈ ਉਥੇ ਮੌਸਮ ਵਿਚ ਭਾਰੀ ਤਬਦੀਲੀਆਂ ਵੇਖੀਆਂ ਜਾਂਦੀਆਂ ਹਨ। 22 ਜਨਵਰੀ, 1943 ਦੇ ਦਿਨ ਦੱਖਣੀ ਡਾਕੋਟਾ ਰਾਜ ਦੇ ਰੈਪਿਡ ਸਿਟੀ ਵਿਚ ਤਾਪਮਾਨ ਇਕ ਦਮ ਘਟਿਆ ਫਿਰ ਇਕ ਵੇਰ ਵਧਿਆ। ਸਵੇਰ ਵੇਲੇ ਤਾਪਮਾਨ 12° ਤੋਂ 9° ਸੈਂ. ਤੇ ਫਿਰ 13° ਸੈਂ. ਤਕ ਪਹੁੰਚ ਗਿਆ। 15 ਮਿੰਟਾਂ ਵਿਚ 24° ਸੈਂ. ਦਾ ਭਾਰੀ ਪਰਿਵਰਤਨ ਵੀ ਰਿਕਾਰਡ ਕੀਤਾ ਗਿਆ। ਇਹ ਹਵਾ ਕੁਝ ਘੰਟਿਆਂ ਤੋਂ ਕੁਝ ਹਫ਼ਤਿਆਂ ਤਕ ਚਲਦੀ ਹੈ। ਇਸ ਤੇ ਆਉਣ ਦਾ ਅਨੁਮਾਨ ਉੱਤਰ ਵੱਲ ਦੇ ਘੱਟ ਵਾਯੂ-ਦਬਾਓ ਵਾਲੇ ਚੱਕਰਵਾਤ ਪੂਰਬ ਦੀ ਦਿਸ਼ਾ ਵੱਲ ਵਧਣਾ ਸ਼ੁਰੂ ਕਰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 2 : 862; ਹਿੰ. ਵਿ. ਕੋ. 4 : 228; ਲਾਂ. ਡਿ. ਜਗ.

**ਚਿਨੂਰ** : ਆਂਧਰਾਂ ਪ੍ਰਦੇਸ਼ (ਭਾਰਤ) ਰਾਜ ਦੇ ਅਦਿਲਾਬਾਦ ਜ਼ਿਲ੍ਹੇ ਵਿਚ ਇਸੇ ਨਾਂ ਦੇ ਤਅਲੁਕੇ ਦਾ ਸਦਰ-ਮੁਕਾਮ ਹੈ, ਜਿਹੜਾ ਗੋਦਾਵਰੀ ਦੀ ਉਪਰਲੀ ਸ਼ਾਖ਼ਾ ਦੇ ਉੱਤਰ ਵੱਲ 16 ਕਿ. ਮੀ. ਦੀ ਵਿਥ ਤੇ ਵਾਕਿਆ ਹੈ। ਇਥੇ ਟਸਰ, ਰੇਸ਼ਮੀ ਕੱਪੜਾ ਤਿਆਰ ਕੀਤਾ ਜਾਂਦਾ ਹੈ। ਸ਼ਹਿਰ ਵਿਚ ਡਾਕਖ਼ਾਨਾ, ਹਸਪਤਾਲ ਅਤੇ ਹੋਰ ਸਾਰੀਆਂ ਸਹੂਲਤਾਂ ਉਪਲਭਧ ਹਨ।

18° 15' ਉ. ਵਿਥ.; 79° 48' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 285

**ਚਿਪਲੂਣਕਰ, ਵਿਸ਼ਣੂ ਕ੍ਰਿਸ਼ਣ** : ਆਧੁਨਿਕ ਮਰਾਠੀ ਵਾਰਤਕ ਦਾ ਇਕ ਜੁਗ-ਪਲਟਾਊ ਸਾਹਿਤਕਾਰ ਪੂਨੇ ਦੇ ਇਕ ਵਿਦਵਾਨ ਪਰਿਵਾਰ ਵਿਚ 1850 ਵਿਚ ਪੈਦਾ ਹੋਇਆ। ਵਿਸ਼ਣੂ ਕ੍ਰਿਸ਼ਣ ਚਿਪਲੂਣਕਰ ਨੇ ਸੰਸਕ੍ਰਿਤ ਅੰਗ੍ਰੇਜ਼ੀ ਤੇ ਪ੍ਰਾਚੀਨ ਮਰਾਠੀ ਦਾ ਡੂੰਘਾ ਅਧਿਐਨ ਕੀਤਾ। ਇਹ ਅਧਿਆਪਕ ਬਣ ਗਿਆ। ਈਸਾਈ ਮਿਸ਼ਰਨੀਆਂ ਦੇ ਮਾਰੂ ਪ੍ਰਚਾਰ ਨੂੰ ਦੇਖ ਕੇ ਇਸ ਦੇ ਮਨ ਵਿਚ ਆਪਣੇ ਧਰਮ, ਆਪਣੀ ਸੰਸਕ੍ਰਿਤੀ, ਆਪਣੇ ਦੇਸ਼ ਤੇ ਆਪਣੀ ਬੋਲੀ ਸਬੰਧੀ ਮਾਣ ਜਾਗਿਆ ਤੇ ਇਸ ਨੇ ਲੋਕਾਂ ਨੂੰ ਇਸ ਬਾਰੇ ਸੁਚੇਤ ਕਰਨ ਲਈ ਨਿਬੰਧਮਾਲਾ ਨਾਂ ਦਾ ਮੈਗਜ਼ੀਨ ਕਢਿਆ ਜਿਸ ਵਿਚ ਆਪਣੇ ਦੇਸ਼ ਦੀ ਹਰ ਚੀਜ਼ ਨੂੰ ਪਿਆਰ ਕਰਨ ਲਈ ਲੋਕਾਂ ਨੂੰ ਪ੍ਰੇਰਨਾ ਦਿੱਤੀ ਜਾਣ ਲੱਗੀ। ਇਸ ਤਰ੍ਹਾਂ, ਇਹ ਇਕ ਸਫ਼ਲ ਸੰਪਾਦਕ ਵੀ ਸੀ। ਇਸ ਦੇ ਨਿਬੰਧ ਮੌਲਿਕਤਾ ਤੇ ਵਿਸ਼ੇ ਦੀ ਦ੍ਰਿਸ਼ਟੀ ਤੋਂ ਅਤੇ ਸ਼ੈਲੀ ਦੇ ਪੱਖੋਂ ਵੀ ਉੱਤਮ ਰਚਨਾਵਾਂ ਸਮਝੇ ਜਾਂਦੇ ਹਨ। ਇਨ੍ਹਾਂ ਨਿਬੰਧਾਂ ਵਿਚ ਰਾਸ਼ਟਰੀਅਤਾ ਅਤੇ ਲੋਕ-ਕਲਿਆਣ ਆਦਿ ਦੀ ਭਾਵਨਾ ਆਮ ਹੈ। 'ਨਿਬੰਧਮਾਲਾ' ਵਿਚ ਭਾਸ਼ਾ ਸ਼ੁੱਧੀ, ਭਾਸ਼ਾ ਦੀ ਅਮੀਰੀ, ਅੰਗਰੇਜ਼ੀ ਸ਼ੈਲੀ ਦੀ ਸਮੀਖਿਆ, ਸ਼ਾਸਤਰੀ ਢੰਗ ਨਾਲ ਇਤਿਹਾਸ ਲਿਖਣਾ, ਕਲਾ-ਪੂਰਨ ਜੀਵਨੀ ਰਚਨਾ ਸਾਹਿਤ ਤੇ ਸਮਾਜ ਦਾ ਸਬੰਧ ਤੇ ਸਮਾਜਕ ਰੂੜ੍ਹੀਆਂ ਤੇ ਗੁਣ-ਦੋਸ਼ਾਂ ਆਦਿ ਦੇ ਵਿਸ਼ਿਆਂ ਬਾਰੇ ਲੇਖ ਹਨ। ਇਸ ਦੀ ਸ਼ੈਲੀ ਮੈਕਾਲੇ ਐਡੀਸਨ, ਸਟੀਲ, ਜਾਨਸਨ ਆਦਿ ਦੀ ਲਿਖਣ-ਸ਼ੈਲੀ ਦੇ ਗੁਣਾਂ ਦਾ ਸੁਮੇਲ ਹੈ। ਇਸ ਨੇ ਅੰਗਰੇਜ਼ੀ ਆਲੋਚਨਾ ਅਨੁਸਾਰ ਸੰਸਕ੍ਰਿਤ ਦੇ ਪੰਜ ਪ੍ਰਸਿੱਧ ਕਵੀਆਂ ਦੀਆਂ ਉੱਤਮ ਕਿਰਤਾਂ ਦੀ ਆਲੋਚਨਾ ਕਰਕੇ ਮਰਾਠੀ ਵਿਚ ਇਕ ਨਵੀਂ ਆਲੋਚਨਾ ਸ਼ੈਲੀ ਦਾ ਪ੍ਰਵੇਸ਼ ਕਰਵਾਇਆ ਹੈ। ਇਕ ਲੇਖ ਲਿਖਣ ਕਾਰਨ ਅੰਗਰੇਜ਼ ਸਰਕਾਰ ਇਸ ਨਾਲ ਨਰਾਜ਼ ਹੋ ਗਈ ਤੇ ਇਸ ਨੇ ਸਰਕਾਰੀ ਨੌਕਰੀ ਛੱਡ ਦਿੱਤੀ।

ਪੂਨੇ ਵਿਚ ਆ ਕੇ ਚਿਪਲੂਣਕਰ ਨੇ ਲੋਕ ਜਾਗ੍ਰਤੀ ਲਈ ਦੋ ਮੈਗਜ਼ੀਨ 'ਕੇਸਰੀ' ਤੇ 'ਮਰਾਠਾ' ਕੱਢੇ। ਨਵੀਂ ਪੀੜ੍ਹੀ ਵਿਚ ਦੇਸ਼ ਪ੍ਰੇਮ ਜਾਗ੍ਰਤ ਕਰਨ ਲਈ ਇਸ ਨੇ ਨਿਊ ਇੰਗਲਿਸ਼ ਸਕੂਲ ਸਥਾਪਿਤ ਕੀਤਾ ਜਿਸ ਲਈ ਲੋਕਮਾਨੀਆ ਬਾਲ ਗੰਗਾਧਰ ਤਿਲਕ ਤੇ ਸ੍ਰੀ ਆਗਰਕਰ ਤੋਂ ਇਸ ਨੂੰ ਬੜੀ ਸਹਾਇਤਾ ਮਿਲੀ। ਸੰਨ 1822 ਵਿਚ 32 ਵਰ੍ਹਿਆਂ ਦੀ ਥੋੜ੍ਹੀ ਜਿਹੀ ਉਮਰ ਵਿਚ ਇਸ ਯੁਗ ਪਰਿਵਰਤਕ ਸਾਹਿਤਕਾਰ ਦੀ ਬੇਵਕਤੀ ਮੌਤ ਹੋ ਗਈ। ਇਸ ਨੂੰ ਮਰਾਠੀ ਭਾਸ਼ਾ ਦਾ ਸ਼ਿਵਾ ਜੀ ਕਿਹਾ ਜਾਂਦਾ ਹੈ।

ਹ. ਪੁ.—ਹਿੰ. ਵਿ. ਕੋ. 4 : 228

**ਚਿਪਲੂਨ** : ਮਹਾਰਾਸ਼ਟਰ ਰਾਜ (ਭਾਰਤ) ਦੇ ਰਤਨਾਗਿਰੀ ਜ਼ਿਲ੍ਹੇ ਵਿਚ ਇਸੇ ਨਾਂ ਦੇ ਤਅਲੁੱਕੇ ਦਾ ਸਦਰ-ਮੁਕਾਮ ਹੈ ਜਿਹੜਾ ਬੰਬਈ ਤੋਂ 212 ਕਿ. ਮੀ. ਦੱਖਣ-ਪੂਰਬ ਵੱਲ ਅਤੇ ਅਰਬ ਸਾਗਰ ਤੋਂ 40 ਕਿ. ਮੀ. ਦੂਰ ਵਾਸ਼ਿਸ਼ਤੀ ਨਦੀ ਦੇ ਦੱਖਣੀ ਕੰਢੇ ਉੱਤੇ ਵਾਕਿਆ ਹੈ। ਚਿਪਲੂਨ-ਕੁੰਭਾਵਲੀ ਦੱਰੇ ਦੇ ਨੇੜੇ ਇਕ ਚੰਗਾ ਵਪਾਰਕ ਸ਼ਹਿਰ ਹੈ। ਦੱਰੇ ਦੇ ਐਨ ਸਿਰੇ ਵਾਲੀ ਥਾਂ ਤੇ ਵੱਸਿਆ ਹੋਣ ਕਾਰਨ ਇਹ ਦੱਖਣੀ ਭਾਰਤ ਤੋਂ ਤੱਟ ਵੱਲ ਦੇ ਸ਼ਹਿਰਾਂ ਦਾ ਆਵਾਜਾਈ ਕੇਂਦਰ ਵੀ ਰਿਹਾ ਹੈ। ਸ਼ਹਿਰ ਤੋਂ 5 ਕਿ. ਮੀ. ਦੂਰ ਦਰਿਆ ਉੱਤੇ ਪਾਣੀ ਨੂੰ ਬੰਨ੍ਹ ਮਾਰ ਕੇ ਡੈਮ ਜਿਹਾ ਬਣਾਇਆ ਹੋਇਆ ਹੈ। ਇਥੇ 1876 ਤੋਂ ਮਿਊਂਸਪਲਟੀ ਕਾਇਮ ਹੈ। ਸ਼ਹਿਰ ਦੇ ਦੱਖਣ ਵੱਲ ਇਕ ਵੱਖਰੀ ਜਿਹੀ ਪਹਾੜੀ ਉੱਤੇ ਇਕ ਕਿਲਾ ਅਤੇ ਜਲ-ਭੰਡਾਰ ਹੈ ਅਤੇ ਹੇਠਾਂ ਪਹਾੜ ਦੇ ਪੈਰਾਂ ਵਿਚ ਬੋਧੀਆਂ ਦੀਆਂ ਮੂਰਤੀਆਂ ਬਣੀਆਂ ਹੋਈਆਂ ਹਨ। ਇਸ ਸ਼ਹਿਰ ਨੂੰ ਕੋਨਕਨਸਥਾਂ ਜਾਂ ਚ੍ਰਿਤਪਾਵਨ (ਚਿਤਪੋਲਨ ਦਾ ਵਿਗੜਿਆ ਰੂਪ) ਬ੍ਰਹਿਮਣਾਂ ਦਾ ਘਰ ਮੰਨਿਆ ਜਾਂਦਾ ਹੈ। ਸ਼ਾਇਦ

ਇਨ੍ਹਾਂ ਦੇ ਨਾਂ ਤੇ ਹੀ ਸ਼ਹਿਰ ਦਾ ਪਹਿਲਾਂ ਨਾਂ ਚਿਤਪੋਲਨ ਪਿਆ ਸੀ ਜਿਹੜਾ ਮਗਰੋਂ ਚਿਪਲੂਨ ਹੋ ਗਿਆ।

ਆਬਾਦੀ—34,294 (1991)

17° 32' ਉ. ਵਿਥ.; 73° 31' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 287

**ਚਿਪਾਵਾਂ ਦਰਿਆ** : ਪੱਛਮੀ ਕੇਂਦਰੀ ਵਿਸਕਾਨਸਨ (ਸ. ਰ. ਅ.) ਰਾਜ ਦਾ ਦਰਿਆ ਹੈ ਜੋ 292 ਕਿ. ਮੀ. (183 ਮੀ.) ਲੰਬਾ ਹੈ। ਇਹ ਸਾਯਰ ਕਾਊਂਟੀ ਦੀ ਝੀਲ ਵਿਚੋਂ ਨਿਕਲਦਾ ਹੈ ਅਤੇ ਦੱਖਣ ਵੱਲ ਵਹਿੰਦਾ ਹੋਇਆ ਵਿਸਕਾਨਸਨ ਅਤੇ ਮਿਨੀਸੋਟਾ ਰਾਜਾਂ ਦੀਆਂ ਹੱਦਾਂ ਉੱਤੇ ਝੀਲ ਪਿਪਨ ਵਿਚ ਜਾ ਡਿਗਦਾ ਹੈ। ਇਸ ਦੀਆਂ ਓ ਕਲੈਰ ਅਤੇ ਦੁਰੈਂਡ ਦੋ ਸਾਖ਼ਾਵਾਂ ਵੀ ਹਨ। 292 ਕਿ. ਮੀ. ਲੰਬਾ ਇਹ ਦਰਿਆ 80 ਕਿ. ਮੀ. ਦੇ ਵਹਿਣ ਵਿਚ ਓ ਕਲੈਰ ਤੱਕ ਹੀ ਜਹਾਜ਼ਰਾਨੀਯੋਗ ਹੈ। ਇਹ ਦਰਿਆ ਕਿਸੇ ਸਮੇਂ ਲੱਕੜੀ ਦੀ ਢੋ-ਢਾਈ ਲਈ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 866; ਵੈ. ਜਗ. ਡਿ. 260

**ਚਿਪਾਵਾਂ ਫਾਲਜ਼** : ਸੰਯੁਕਤ ਰਾਜ ਅਮਰੀਕਾ ਵਿਚ ਪੱਛਮੀ ਕੇਂਦਰੀ ਵਿਸਕਾਨਸਨ ਰਾਜ ਦੀ ਚਿਪਾਵਾ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਵਿਸੋਟਾ ਝੀਲ ਦੇ ਨੇੜੇ ਚਿਪਾਵਾ ਦਰਿਆ ਉਤੇ ਵਾਕਿਆ ਹੈ। ਇਹ ਜ਼ਰਾਇਤੀ ਖੇਤਰ ਵਿਚ ਵਸਿਆ ਸੱਨਅਤੀ ਸ਼ਹਿਰ ਹੈ। ਇਥੇ ਜੁੱਤੀਆਂ, ਊਨੀ ਕੱਪੜਾ, ਲੱਕੜੀ ਦਾ ਸਾਮਾਨ, ਭੋਜਨ ਦੀਆਂ ਵਸਤਾਂ, ਪੀਣ ਵਾਲੀਆਂ ਚੀਜ਼ਾਂ ਆਦਿ ਬਣਦੀਆਂ ਹਨ। ਇਸ ਸ਼ਹਿਰ ਦੀ ਸਥਾਪਨਾ 1837 ਵਿਚ ਲੱਕੜੀ ਚਰਾਈ ਦੇ ਕੇਂਦਰ ਦੇ ਤੌਰ ਤੇ ਹੋਈ। ਸੰਨ 1853 ਵਿਚ ਇਹ ਇਕ ਕਸਬਾ ਸੀ ਜਿਹੜਾ 1869 ਵਿਚ ਸ਼ਹਿਰ ਵਜੋਂ ਨਿਗਮਿਤ ਕਰ ਲਿਆ ਗਿਆ।

44° 56' ਉ. ਵਿਥ.; 91° 24' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 866; ਕੋਲ. ਐਨ. 5 : 38

**ਚਿੰਪੈਂਜ਼ੀ** : ਇਹ ਪੱਨਜਡੀ ਕੁਲ ਦੀ ਪਨ ਪ੍ਰਜਾਤੀ ਦਾ ਮਨੁੱਖ ਵਰਗਾ ਪ੍ਰਾਈਮੇਟ ਹੈ। ਕਈ ਵਿਗਿਆਨੀ ਇਨ੍ਹਾਂ ਨੂੰ ਇਕੋ ਅਤੇ ਕਈ ਦੋ ਜਾਤੀਆਂ ਵਿਚ ਰੱਖਦੇ ਹਨ; ਇਨ੍ਹਾਂ ਦੀਆਂ ਅੱਗੋਂ ਅਨੇਕਾਂ ਕਿਸਮਾਂ ਹਨ। ਕੁਝ ਪ੍ਰਸਿੱਧ ਕਿਸਮਾਂ ਚੈਗੋ (Techego) P. Troglo dytes Troglodytes) ਆਮ ਜਾਂ ਭੈਖੀ ਚਿੰਪੈਂਜ਼ੀ (P. T. Verus) ਅਤੇ ਬੌਣਾ ਚਿੰਪੈਂਜ਼ੀ (P. Paniscus) ਜਾ (P. T. Paniscus) ਹਨ। ਚਿੰਪੈਂਜ਼ੀ ਤਪਤ ਖੰਡੀ ਅਫ਼ਰੀਕਾ ਦੇ ਜੰਗਲਾਂ ਅਤੇ ਸਵਾਨਾ ਵਿਚ, ਪੱਛਮ ਵਿਚ ਗੈਂਬੀਆ ਤੋਂ ਐਲਬਰਟ ਝੀਲ, ਵਿਕਟੋਰੀਆਂ ਝੀਲ ਅਤੇ ਪੂਰਬ ਵਿਚ ਉਤਰ-ਪੱਛਮੀ ਤਨਜ਼ਾਨੀਆਂ ਵਿਚ ਮਿਲਦੇ ਹਨ।



ਭੈਖੀ ਚਿੰਪੈਂਜ਼ੀ (Pantroglodytes Verus)

ਸਿਰਫ਼ ਬੌਣੇ ਚਿੰਪੈਂਜ਼ੀ ਨੂੰ ਛੱਡ ਕੇ, ਇਹ ਤਕਰੀਬਨ 1-1.7 ਮੀ. ਲੰਬੇ (ਜਦ ਸਿੱਧੇ ਖੜ੍ਹੇ ਹੋਣ ਤਾਂ) ਅਤੇ ਲਗਭਗ 40-50 ਕਿ. ਗ੍ਰ. ਭਾਰੇ ਹੁੰਦੇ ਹਨ। ਇਨ੍ਹਾਂ ਪ੍ਰਾਣੀਆਂ ਦੇ ਆਕਾਰ, ਦਿੱਖ ਅਤੇ ਸੁਭਾਅ ਵਿਚ ਬਹੁਤ ਵਖਰੇਵੇਂ ਮਿਲਦੇ ਹਨ ਪਰ ਆਮ ਤੌਰ ਤੇ ਇਹ ਬੜੇ ਰਿਸ਼ਟ-ਪੁਸ਼ਟ ਤੇ ਸ਼ਕਤੀਸ਼ਾਲੀ ਪ੍ਰਾਣੀ ਹਨ। ਇਨ੍ਹਾਂ ਦੇ ਸਰੀਰ ਉੱਤੇ ਕਾਲੇ ਵਾਲਾਂ ਦੀ ਜੱਤ ਹੁੰਦੀ ਹੈ ਅਤੇ ਚਿਹਰਾ ਪੀਲਾ ਜਿਹਾ ਜਾਂ ਗੂੜ੍ਹੇ ਰੰਗ ਦਾ ਹੁੰਦਾ ਹੈ। ਚਿਹਰੇ ਉਤੇ ਵਾਲ ਨਹੀਂ ਹੁੰਦੇ ਤੇ ਬੁੱਲ੍ਹ ਹਰਕਤ ਯੋਗ ਹਨ। ਗੁਰੀਲਿਆਂ ਨਾਲੋਂ ਇਨ੍ਹਾਂ ਦਾ ਕੱਦ-ਕਾਠ ਛੋਟਾ ਪਰ ਕੰਨ ਵੱਡੇ ਹੁੰਦੇ ਹਨ।

ਇਹ ਦਰਖ਼ਤਾਂ ਉੱਤੇ ਅਤੇ ਜ਼ਮੀਨ ਦੋਨੋਂ ਥਾਵਾਂ ਤੇ ਰਹਿੰਦੇ ਹਨ। ਦਰਖ਼ਤਾਂ ਉੱਤੇ ਚੱਲਣ ਲਈ ਇਹ ਲੱਤਾਂ ਅਤੇ ਬਾਹਾਂ ਦੋਹਾਂ ਦੀ ਵਰਤੋਂ ਕਰਦੇ ਹਨ ਜਾਂ ਇਹ ਇਕ ਟਹਿਣੀ ਤੋਂ ਦੂਜੀ ਤੱਕ ਬਾਹਾਂ ਨਾਲ ਲਟਕ ਲਟਕ ਕੇ ਪਹੁੰਚਦੇ ਹਨ। ਜ਼ਮੀਨ ਉੱਤੇ ਇਹ ਸਿਰਫ਼ ਲੱਤਾਂ ਨਾਲ ਸਿੱਧੇ ਵੀ ਚੱਲ ਸਕਦੇ ਹਨ ਪਰ ਆਮ ਤੌਰ ਤੇ ਇਹ ਲੱਤਾਂ ਅਤੇ ਬਾਹਾਂ ਦੋਹਾਂ ਦੀ ਵਰਤੋਂ ਕਰਦੇ ਹਨ। ਇਹ ਦਿਨ ਨੂੰ ਜਾਗਦੇ ਹਨ ਅਤੇ ਰਾਤ ਨੂੰ ਦਰਖ਼ਤਾਂ ਉੱਤੇ ਸੌਂਦੇ ਹਨ। ਆਮ ਤੌਰ ਤੇ ਇਹ ਸ਼ਾਕਾਹਾਰੀ ਪ੍ਰਾਣੀ ਹਨ ਅਤੇ ਫ਼ਲਾਂ, ਪੱਤਿਆਂ, ਬੀਜਾਂ ਅਤੇ ਦੂਜੇ ਭੋਜਨ-ਪਦਾਰਥਾਂ ਤੇ ਆਹਾਰ ਕਰਦੇ ਹਨ ਪਰ ਕਦੀ ਕਦਾਈਂ ਸਿਉਂਕ, ਕੀੜੀਆਂ ਅਤੇ ਮਾਸ ਵੀ ਖਾ ਲੈਂਦੇ ਹਨ।

ਇਹ ਵਾਗਲੇ ਪ੍ਰਾਣੀ ਹਨ ਅਤੇ ਛੋਟੇ ਛੋਟੇ ਗਰੁੱਪਾਂ ਵਿਚ ਰਹਿੰਦੇ ਹਨ। ਇਨ੍ਹਾਂ ਦੀ ਆਵਾਜ਼ ਬਹੁਤ ਉੱਚੀ ਹੈ ਅਤੇ ਇਹ ਕਈ ਤਰ੍ਹਾਂ ਦੀਆਂ ਆਵਾਜ਼ਾਂ ਕਢਦੇ ਹਨ। ਕਈ ਵਾਰ ਇਹ ਦਰਖ਼ਤਾਂ ਦੇ ਤਣਿਆਂ ਜਾਂ ਕਿਸੇ ਹੋਰ ਵਧੇ ਹੋਏ ਹਿੱਸੇ ਨੂੰ ਵੀ ਵਜਾਉਂਦੇ ਦੇਖੇ ਜਾਂਦੇ ਹਨ। ਮਾਦਾ ਚਿੰਪੈਂਜ਼ੀ ਕਿਸੇ ਵੀ ਮੌਸਮ ਵਿਚ ਇਕ (ਜਾਂ ਕਦੀ ਕਦਾਈਂ ਦੋ) ਬੱਚੇ ਨੂੰ ਜਨਮ ਦਿੰਦੀ ਹੈ। ਗਰਭ-ਕਾਲ ਲਗਭਗ 227 ਦਿਨ ਦਾ ਹੁੰਦਾ ਹੈ। ਇਹ ਪ੍ਰਾਣੀ ਤਕਰੀਬਨ 40 ਸਾਲ ਦੀ ਉਮਰ ਤੱਕ ਜਿਉਂਦੇ ਹਨ।

ਚਿੰਪੈਂਜ਼ੀ ਸਿਆਣਾ ਪ੍ਰਾਣੀ ਹੈ ਅਤੇ ਇਸ ਨੂੰ ਮਨੋ-ਵਿਗਿਆਨਕ, ਮੈਡੀਕਲ ਅਤੇ ਜੀਵ-ਵਿਗਿਆਨਕ ਤਜਰਬੇ ਕਰਨ ਲਈ ਬਹੁਤ ਜ਼ਿਆਦਾ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 2 : 847

**ਚਿਪੈਨਡੇਲ, ਟਾਮਸ** : ਇਹ ਇੰਗਲੈਂਡ ਦਾ 18ਵੀਂ ਸਦੀ ਦਾ ਕੈਬਨਿਟਾਂ ਬਣਾਉਣ ਵਾਲਾ ਇਕ ਪ੍ਰਸਿੱਧ ਕਲਾਕਾਰ ਸੀ। ਫ਼ਰਨੀਚਰ ਦੇ ਇਤਿਹਾਸ ਵਿਚ ਇਹ ਇਕ ਬਹੁਤ ਹੀ ਉਭਰਵੀਂ ਸਖ਼ਸੀਅਤ ਸੀ। 5 ਜੂਨ 1718 ਨੂੰ ਯਾਰਕਸ਼ਿਰ ਵਿਚ ਔਟਲੀ ਵਿਖੇ ਇਸ ਦੇ ਬਪਤਿਸਮੇ ਦੀ ਰਸਮ ਅਦਾ ਕੀਤੀ ਗਈ। ਇਸ ਦੇ ਮੁਢਲੇ ਜੀਵਨ ਬਾਰੇ ਕੁਝ ਵੀ ਪਤਾ ਨਹੀਂ ਲਗਦਾ। ਸੰਨ 1748 ਵਿਚ ਲੰਡਨ ਵਿਚ ਇਸ ਦਾ ਵਿਆਹ ਹੋਇਆ। ਸੰਨ 1753 ਵਿਚ ਸੇਂਟ ਮਾਰਟਿਨ ਲੇਨ ਵਿਖੇ ਇਸ ਨੇ ਆਪਣੀ ਸ਼ੋਰੂਮ ਵਰਕਸ਼ਾਪ ਅਤੇ ਰਿਹਾਇਸ਼ੀ ਮਕਾਨ ਬਣਾਇਆ। ਸੰਨ 1754 ਵਿਚ ਇਸ ਨੇ ਆਪਣੀ ਪੁਸਤਕ 'ਜੈਂਟਲਮੈਨ ਐਂਡ ਕੈਬਨਿਟ ਮੇਕਰਜ਼ ਡਾਇਰੈਕਟਰ' ਦੀ ਪਹਿਲੀ ਐਡੀਸ਼ਨ ਪ੍ਰਕਾਸ਼ਿਤ ਕੀਤੀ। ਇਸ ਪੁਸਤਕ ਵਿਚ ਬਣਾਏ ਡੀਜ਼ਾਇਨ ਉਸ ਸਮੇਂ ਦੇ ਫੈਸ਼ਨੇਬਲ ਫ਼ਰਨੀਚਰ ਦੀ ਪ੍ਰਤਿਨਿਧਤਾ ਕਰਦੇ ਹਨ।



ਟਾਮਸ ਚਿਪੈਨਡੇਲ ਵੱਲੋਂ ਬਣਾਈ ਇਕ ਕੁਰਸੀ

ਭਾਵੇਂ ਚਿਪੈਨਡੇਲ ਇਕ ਮਹੱਤਵਪੂਰਨ ਫ਼ਰਮ ਦਾ ਮਾਲਕ ਸੀ ਪਰ ਫੇਰ ਵੀ ਇਹ ਇੰਗਲੈਂਡ ਦਾ ਸਭ ਤੋਂ ਵੱਡਾ ਫ਼ਰਨੀਚਰ ਬਣਾਉਣ ਵਾਲਾ ਨਹੀਂ ਸੀ। ਇਹ ਤਾਂ ਕੇਵਲ ਆਪਣੀ ਪੁਸਤਕ ਕਰਕੇ ਜ਼ਿਆਦਾ ਪ੍ਰਸਿੱਧ ਹੋਇਆ। ਮਾਹਿਰਾਂ ਨੇ ਇਹ ਸਿੱਧ ਕੀਤਾ ਹੈ ਕਿ ਇਸ ਦੇ ਡੀਜ਼ਾਈਨ ਵਧੇਰੇ ਕਰਕੇ ਰੋਕੋਕੋ ਸ਼ੈਲੀ ਦੀ ਨਕਲ ਹਨ। ਸੰਨ 1760 ਦੇ ਦਹਾਕੇ ਤੋਂ ਮਗਰੋਂ ਚਿਪੈਨਡੇਲ ਨੇ ਆਪਣੇ ਡੀਜ਼ਾਈਨਾਂ ਲਈ ਨਵ-ਕਲਾਸਕੀ ਸ਼ੈਲੀ ਅਪਣਾਈ। ਘਰਾਂ ਲਈ ਮਹਾਰਾਣੀ ਦੇ ਸੁੰਦਰ ਫ਼ਰਨੀਚਰ ਤੋਂ ਇਲਾਵਾ ਇਸ ਦੀ ਫ਼ਰਮ ਨੇ ਘਰਾਂ ਦੀ ਅੰਦਰੂਨੀ ਸਜਾਵਟ ਦਾ ਕੰਮ ਕਰਨਾ ਵੀ ਆਰੰਭ ਕਰ ਦਿੱਤਾ। ਇਸ ਦੀ ਕਲਾ ਦੇ ਬਹੁਤ ਸਾਰੇ ਵਧੀਆ ਨਮੂਨੇ ਅਜੇ ਤੱਕ ਸੁਰੱਖਿਅਤ ਹਨ। ਨਵੰਬਰ, 1779 ਵਿਚ ਲੰਡਨ ਵਿਖੇ ਇਸ ਦੀ ਮੌਤ ਹੋਈ।

ਹ. ਪੁ.—ਐਨ. ਬ੍ਰਿ. 5 : 658; ਐਨ. ਬ੍ਰਿ. ਮਾ. 2 : 865

**ਚਿਫ਼ਲੇ ਜੋਜ਼ੇਫ ਬੈਨੇਡਿਕਟ** : ਇਹ ਆਸਟ੍ਰੇਲੀਆ ਦਾ ਇਕ ਉੱਘਾ ਨੀਤੀਵਾਨ ਪ੍ਰਧਾਨ ਮੰਤਰੀ ਅਤੇ ਆਸਟ੍ਰੇਲੀਆ ਦੀ ਲੇਬਰ ਪਾਰਟੀ ਦਾ ਪ੍ਰਧਾਨ ਸੀ। ਇਸ ਦਾ ਜਨਮ 22 ਸਤੰਬਰ, 1885 ਨੂੰ ਨਿਊ ਸਾਊਥ ਵੇਲਜ਼ ਵਿਚ ਬਾਥਾਰਸਟ ਵਿਖੇ ਹੋਇਆ। ਇਸਨੇ ਆਪਣੇ ਜ਼ਿੰਦਗੀ ਇਕ ਰੇਲਵੇ ਡਰਾਈਵਰ ਦੇ ਤੌਰ ਤੇ ਆਰੰਭ ਕੀਤੀ। ਨੌਕਰੀ ਦੌਰਾਨ ਇਸ ਨੇ ਨਿਊ ਸਾਊਥ ਵੇਲਜ਼ ਵਿਚ ਰੇਲ-ਵਰਕਰ ਯੂਨੀਅਨ ਦੀ ਸਥਾਪਨਾ ਕੀਤੀ ਅਤੇ ਇਸ ਵਾਸਤੇ ਸਰਗਰਮੀ ਨਾਲ ਕੰਮ ਕਰਦਾ ਰਿਹਾ। ਕੁਝ ਚਿਰ ਬਾਅਦ ਹੋਰ ਆਇਰਿਸ਼-ਆਸਟ੍ਰੇਲੀਅਨਾਂ ਵਾਂਗ ਇਹ ਵੀ ਰਾਜਨੀਤੀ ਵਿਚ ਦਿਲਚਸਪੀ ਲੈਣ ਲੱਗਾ। ਸੰਨ 1928 ਵਿਚ ਚਿਫ਼ਲੇ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ ਅਤੇ 1929 ਵਿਚ ਲੇਬਰ ਸਰਕਾਰ ਬਣ ਜਾਣ ਉਪਰੰਤ ਉਸ ਨੂੰ ਰੱਖਿਆ ਮੰਤਰੀ ਬਣਾਇਆ ਗਿਆ। ਸੰਨ 1931 ਦੀ ਚੋਣ ਵਿਚ ਇਹ ਹਾਰ ਗਿਆ ਅਤੇ ਇਸ ਦੌਰਾਨ ਇਸ ਨੇ 'ਬਾਥਰਸਟ ਐਡਵੋਕੇਟ' ਰਸਾਲਾ ਪ੍ਰਕਾਸ਼ਿਤ ਕੀਤਾ। ਸੰਨ 1935-36 ਦੌਰਾਨ ਬੈਂਕਿੰਗ ਸਬੰਧੀ ਬੈਠੇ ਰੌਇਲ ਕਮਿਸ਼ਨ ਦਾ ਚਿਫ਼ਲੇ ਵੀ ਮੈਂਬਰ ਸੀ। ਸੰਨ 1938 ਵਿਚ ਛਿੜਨ ਵਾਲੀ ਦੂਜੀ ਵੱਡੀ ਜੰਗ ਸਮੇਂ ਇਸ ਨੂੰ ਆਰ ਜੀ ਮੈਂਜ਼ੀ ਦੀ ਸਰਕਾਰ ਵਿਚ ਲੇਬਰ ਸਲਾਹਕਾਰ ਦੇ ਤੌਰ ਤੇ ਨਿਯੁਕਤ ਕੀਤਾ ਗਿਆ। ਸੰਨ 1940 ਵਿਚ ਚਿਫ਼ਲੇ ਪੂਰੇ ਆਦਰ ਸਹਿਤ ਦੋਬਾਰਾ ਪਾਰਲੀਮੈਂਟ ਦਾ ਮੈਂਬਰ ਬਣਿਆ ਅਤੇ 1941 ਵਿਚ ਜਦੋਂ ਲੇਬਰ ਪਾਰਟੀ ਵੱਲੋਂ ਜਾਨ ਕਰਟਿਨ ਨੇ ਗੌਰਮਿੰਟ ਦਾ ਕੰਟਰੋਲ ਸੰਭਾਲਿਆ ਤਾਂ ਚਿਫ਼ਲੇ ਨੂੰ ਖ਼ਜਾਨਾ ਸੰਭਾਲ ਦਿੱਤਾ ਗਿਆ ਅਤੇ ਇਸ ਸਮੇਂ ਇਸ ਨੇ ਜੰਗ ਸਮੇਂ ਦੇ ਅਖ਼ਤਿਆਰਾਂ ਦੀ ਪੂਰੀ ਤਰ੍ਹਾਂ ਵਰਤੋਂ ਕਰਦਿਆਂ ਸਖ਼ਤੀ ਨਾਲ ਕੰਟਰੋਲ ਕੀਤਾ। ਸੰਨ 1945 ਵਿਚ ਇਸ ਨੂੰ ਜਾਨ ਕਰਟਿਨ ਵਾਲੀ ਥਾਂ ਪ੍ਰਾਪਤ ਹੋ ਗਈ। ਪ੍ਰਧਾਨ ਮੰਤਰੀ ਦਾ ਪਦ ਸੰਭਾਲਣ ਉਪਰੰਤ ਜਲਦੀ ਹੀ ਇਸ ਨੇ ਸਟੇਟ ਅਤੇ ਪ੍ਰਾਈਵੇਟ ਬੈਂਕਾਂ ਅਤੇ ਸੰਘੀ ਸਰਕਾਰਾਂ ਦੇ ਪਰਸਪਰ ਸਬੰਧਾਂ ਨੂੰ ਚਲਾਉਣ ਵਾਲਾ ਵਿਧਾਨ ਲਾਗੂ ਕਰ ਦਿੱਤਾ। ਇਹੋ ਹੀ ਵਿਧਾਨ ਆਸਟ੍ਰੇਲੀਆਂ ਦੀ ਅਜੋਕੀ ਬੈਂਕਿੰਗ ਬਣਤਰ ਦਾ ਆਧਾਰ ਹੈ।

ਚਿਫ਼ਲੇ ਦੀ ਸਰਕਾਰ ਅਧੀਨ ਪਬਲਿਕ ਹੈਲਥ, ਲੇਬਰ ਆਰਬਿਟ੍ਰੇਸ਼ਨ ਬਿੱਲ, ਖੇਤੀਬਾੜੀ ਅਤੇ ਉਦਯੋਗਿਕ ਵਿਕਾਸ ਵਰਣਨਯੋਗ ਹਨ। ਕੈਨਬਰਾ ਵਿਖੇ ਆਸਟ੍ਰੇਲੀਅਨ ਨੈਸ਼ਨਲ ਯੂਨੀਵਰਸਿਟੀ ਦੀ ਨੀਂਹ ਵੀ ਇਸੇ ਸਮੇਂ ਰੱਖੀ ਗਈ ਜਿਹੜੀ ਪੋਸਟ ਗ੍ਰੈਜੂਏਟ ਰਿਸਰਚ ਸੈਂਟਰ ਦੇ ਉਦੇਸ਼ ਨੂੰ ਮੁੱਖ ਰੱਖ ਕੇ ਸਥਾਪਿਤ ਕੀਤੀ ਗਈ।

ਸੰਨ 1948-49 ਦੌਰਾਨ ਚਿਫ਼ਲੇ ਨੇ ਏਸ਼ੀਆਈ ਕੌਮਾਂ ਪ੍ਰਤਿ ਵਿਰੋਧ ਦੀ ਪੁਰਾਣੀ ਚਲੀ ਆ ਰਹੀ ਭਾਵਨਾ ਨੂੰ ਬਦਲਿਆ ਪਰੰਤੂ ਉਸ ਦਾ ਆਸਟ੍ਰੇਲੀਅਨ ਕਮਿਊਨਿਸਟ ਪਾਰਟੀ ਪ੍ਰਤਿ ਨਰਮ ਰਵੱਈਆ ਅਤੇ ਪ੍ਰਾਈਵੇਟ ਬੈਂਕਾਂ ਨੂੰ ਕੌਮੀਕਰਨ ਦੀਆਂ ਨਾਕਾਮਯਾਬ ਕੋਸ਼ਿਸ਼ਾਂ 1949 ਵਿਚ ਹੋਣ ਵਾਲੀਆਂ ਚੋਣਾਂ ਵਿਚ ਇਸ ਦੀ ਹਾਰ ਦਾ ਕਾਰਨ ਬਣੀਆਂ। ਚਿਫ਼ਲੇ ਅਖ਼ੀਰਲੇ ਦਮ ਤਕ ਪਾਰਲੀਮੈਂਟ ਵਿਚ ਵਿਰੋਧੀ ਲੇਬਰ ਪਾਰਟੀ ਤੇ ਨੇਤਾ ਦੇ ਤੌਰ ਤੇ ਕੰਮ ਕਰਦਾ ਰਿਹਾ। 13 ਜੂਨ, 1951 ਨੂੰ ਕੈਨਬਰਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 2 : 833

**ਚਿਬਚਾ** : ਇਹ ਦੱਖਣੀ ਅਮਰੀਕਾ ਦੇ ਇੰਡੀਅਨ ਜਾਤਾਂ ਦੀ ਇਕ ਜਾਤੀ ਹੈ ਜਿਸ ਨੂੰ ਮਵੀਸਕਾ ਵੀ ਕਿਹਾ ਜਾਂਦਾ ਹੈ। ਇਹ ਲੋਕ ਕੇਂਦਰ ਕੋਲੰਬੀਆ ਵਿਚ ਬੋਗਾੱਟਾ ਅਤੇ ਟੂੰਨਜਾ ਖੇਤਰਾਂ ਦੀਆਂ ਉੱਚ-ਭੂਮੀਆਂ ਦੇ ਮੂਲ-ਵਾਸੀ ਸਨ। ਚਿਬਚਾ ਕਬੀਲਿਆਂ ਦੇ ਲੋਕਾਂ ਦਾ ਮੁੱਖ ਧੰਦਾ ਖੇਤੀਬਾੜੀ ਸੀ। ਮੱਕੀ, ਆਲੂ ਅਤੇ ਕਈ ਪ੍ਰਕਾਰ ਦੀਆਂ ਸਥਾਨਕ ਜਿਨਸਾਂ ਬੀਜਦੇ ਸਨ। ਇਹ ਲੋਕ ਜ਼ਿਆਦਾਤਰ ਨਗਰਾਂ ਜਾਂ ਕਸਬਿਆਂ ਵਿਚ ਰਹਿੰਦੇ ਸਨ। ਇਨ੍ਹਾਂ ਦੇ ਕਈ ਨਗਰ ਤਾਂ ਕਾਫ਼ੀ ਆਬਾਦੀ ਵਾਲੇ ਸਨ। ਉਦਾਹਰਣ ਵਜੋਂ 'ਚਿਬਚਾ ਬੋਗਾੱਟਾ' ਵਿਚ ਕੋਈ 20,000 ਕੇ ਕਰੀਬ ਘਰ ਸਨ। ਇਨ੍ਹਾਂ ਦੇ ਘਰ ਲਕੜੀ ਦੇ ਹੁੰਦੇ ਸਨ ਤੇ ਕੰਧਾਂ ਬੈਂਤ ਅਤੇ ਮਿੱਟੀ ਦੀਆਂ ਬਣਾਉਂਦੇ ਸਨ। ਚਿਬਚਾ ਲੋਕ ਸੂਤੀ ਕੱਪੜਾ ਪਹਿਨਦੇ ਸਨ ਜੋ ਆਪ ਹੀ ਬੁਣਦੇ ਸਨ। ਸੋਨੇ ਅਤੇ ਪੰਨੇ ਦੇ ਗਹਿਣਿਆਂ ਨਾਲ ਆਪਣੇ ਆਪ ਨੂੰ ਸਜਾਉਂਦੇ ਸਨ। ਇਹ ਗਹਿਣੇ ਇਨ੍ਹਾਂ ਵਿਚੋਂ ਹੀ ਕੁਝ ਕੁ ਲੋਕ ਬਣਾਉਂਦੇ ਸਨ।

ਰਾਜਨੀਤੀ ਪੱਖੋਂ ਇਹ ਛੋਟੇ ਛੋਟੇ ਨਗਰਾਂ ਦੀਆਂ ਸਟੇਟਾਂ ਵਿਚ ਵੰਡੇ ਹੋਏ ਸਨ। ਹਰ ਨਗਰ ਦਾ ਆਪਣਾ ਇਕ ਸੁਤੰਤਰ ਮੁਖੀ ਸੀ। ਇਹ ਸਭ ਮੁਖੀ ਆਪੋ ਵਿਚ ਲੜਦੇ-ਝਗੜਦੇ ਰਹਿੰਦੇ ਸਨ। ਸੋਲਵੀਂ ਸਦੀ ਦੇ ਆਰੰਭ ਵਿਚ ਬੋਗਾੱਟਾ ਦੇ ਜ਼ਿੱਪਾ ਬੰਸ ਦੇ ਮੁਖੀ ਨੇ 'ਚਿਬਚਾ' ਦੇ ਦੱਖਣੀ ਹਿੱਸੇ ਵਿਚ ਇਕ ਸ਼ਕਤੀਸ਼ਾਲੀ ਸਾਮੰਤਵਾਦੀ ਰਾਜ ਕਾਇਮ ਕੀਤਾ। ਇਸ ਨੇ ਆਪਣੇ ਰਾਜ-ਖੇਤਰ ਨੂੰ ਕਾਫ਼ੀ ਬਣਾਇਆ ਸਵਾਰਿਆ ਅਤੇ ਆਪਣੇ ਸਮਕਾਲੀ ਚਿਬਚਾ ਮੁਖੀਆਂ ਵਿਚ ਸਰਬ ਸੱਤਾਧਾਰੀ ਸਿੱਧ ਹੋਇਆ। ਸੰਨ 1536 ਅਤੇ 1541 ਵਿਚ ਸਪੇਨੀਆਂ ਨੇ ਇਸ ਖੇਤਰ ਤੇ ਹਮਲਾ ਕੀਤਾ ਤੇ 'ਚਿਬਚਾ' ਕਬੀਲਿਆਂ ਨੂੰ ਹਰਾ ਕੇ ਆਪਣੇ ਅਧੀਨ ਕਰ ਲਿਆ। ਇਸ ਦੇ ਫ਼ਲਸਰੂਪ ਇਨ੍ਹਾਂ ਦੀ ਜੱਦੀ ਰਾਜਨੀਤੀ ਅਤੇ ਜਥੇਬੰਦੀਆਂ ਦਬ

ਗਈਆਂ ਤੇ ਮੁੜ ਉੱਠ ਨਾ ਸਕੀਆਂ। ਅਠਾਰ੍ਹਵੀਂ ਸਦੀ ਵਿਚ ਤਾਂ ਚਿਬਚਾ ਭਾਸ਼ਾ ਵੀ ਬਿਲਕੁਲ ਹੀ ਮਰ ਮੁੱਕ ਗਈ। ਹੁਣ ਵੀ ਇਸ ਕਬੀਲੇ ਦੇ ਲੋਕ ਕਾਫ਼ੀ ਗਿਣਤੀ ਵਿਚ ਆਪਣੇ ਜੱਦੀ ਖੇਤਰ ਵਿਚ ਦਿਹਾਤੀ ਨਾਗਰਿਕਾਂ ਦੇ ਰੂਪ ਵਿਚ ਰਹਿ ਰਹੇ ਹਨ।

ਚਿਬਚਾ ਲੋਕ ਕੁਦਰਤੀ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਸਨ ਜਿਨ੍ਹਾਂ ਵਿਚੋਂ ਸੂਰਜ ਨੂੰ ਵਿਸ਼ੇਸ਼ ਤੌਰ ਤੇ ਪੂਜਿਆ ਜਾਂਦਾ ਸੀ। ਇਸ ਦੀ ਖ਼ੁਸ਼ੀ ਲਈ ਮਨੁੱਖ ਦੀ ਬਲੀ ਤੱਕ ਵੀ ਦਿੱਤੀ ਜਾਂਦੀ ਸੀ। ਇਨ੍ਹਾਂ ਦਾ ਧਰਮ ਮਿਥਿਹਾਸ ਤੇ ਆਧਾਰਿਤ ਹੋਣ ਕਰਕੇ ਕਈ ਤਰ੍ਹਾਂ ਦੇ ਪਰੰਪਰਾਗਤ ਰਸਮ-ਰਿਵਾਜ ਪ੍ਰਚੱਲਤ ਸਨ। ਵੱਖ ਵੱਖ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਵੱਖੋ ਵੱਖਰੀਆਂ ਭੇਟਾਵਾਂ, ਬਲੀਆਂ ਆਦਿ ਦਿੱਤੀਆਂ ਜਾਂਦੀਆਂ ਸਨ। ਸਾਰੇ ਚਿਬਚਾ ਜਾਤੀ ਦਾ ਇਕ ਵੱਡਾ 'ਪਾਦਰੀ' ਹੁੰਦਾ ਸੀ ਜਿਹੜਾ ਸਾਰੇ ਧਰਮ-ਸਥਾਨਾਂ ਦੀ ਸੰਭਾਲ ਕਰਦਾ ਸੀ। ਇਨ੍ਹਾਂ ਵਿਚ ਵਿਰਸਾ ਮਾਂ-ਪ੍ਰਧਾਨ ਰਵਾਇਤ ਅਨੁਸਾਰ ਚਲਦਾ ਸੀ ਇਸੇ ਕਰਕੇ ਕਬੀਲੇ ਦੇ ਮੁਖੀ ਅਤੇ ਧਾਰਮਿਕ ਨੇਤਾ ਦਾ ਉੱਤਰਾਧਿਕਾਰੀ ਉਨ੍ਹਾਂ ਦਾ ਭਾਣਜਾ (ਭੈਣ ਦਾ ਪੁੱਤ) ਹੁੰਦਾ ਸੀ। ਦੂਜੇ ਪਾਸੇ ਜ਼ਮੀਨ ਦਾ ਵਾਰਸ ਪਿਤਾ-ਪ੍ਰਧਾਨ ਪ੍ਰਥਾ ਅਨੁਸਾਰ ਹੀ ਚਲਦਾ ਸੀ।

ਹ. ਪੁ.—ਐਨ. ਬ੍ਰਿ. ਮਾ. 2 : 825; ਐਨ. ਅਮੈ. 6 : 436

**ਚਿਬਚਾਨ ਭਾਸ਼ਾਵਾਂ** : ਇਹ ਦੱਖਣੀ ਅਮਰੀਕਾ ਵਿਚ ਰੈੱਡ ਇੰਡੀਅਨ ਲੋਕਾਂ ਦੀਆਂ ਭਾਸ਼ਾਵਾਂ ਦਾ ਇਕ ਗਰੁੱਪ ਹੈ ਜਿਹੜੀਆਂ 1500 ਤੋਂ ਪਹਿਲਾਂ ਮੌਜੂਦਾ ਨਿਕਾਰਾਗੂਆ, ਕੋਸਟਾ ਰੀਕਾ, ਪਾਨਾਮਾ, ਪੱਛਮੀ ਕੋਲੰਬੀਆ ਅਤੇ ਇਕਵੇਡਾਰ ਵਿਚ ਬੋਲੀਆਂ ਜਾਂਦੀਆਂ ਸਨ।

ਇਹ ਭਾਸ਼ਾਵਾਂ ਧੁਨੀ ਪੱਖੋਂ ਬੜੀਆਂ ਸਰਲ ਹਨ ਪਰ ਤੁਲਨਾਤਮਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਸਮਿਆਂ ਵਿਚ ਇਹ ਬਹੁਤ ਗੁੰਝਲਦਾਰ ਸਨ। ਇਹ ਨਾਮ ਚਿਬਚਾ ਤੋਂ ਬਣਿਆ ਹੈ। ਸੰਨ 1960 ਤੱਕ ਵਿਦਵਾਨ ਇਸ ਬਾਰੇ ਸਹਿਮਤ ਨਹੀਂ ਹੋ ਸਕੇ ਕਿ ਇਸ ਭਾਸ਼ਾ-ਸਮੂਹ ਵਿਚ ਕਿਹੜੀਆਂ ਭਾਸ਼ਾਵਾਂ ਸ਼ਾਮਲ ਕੀਤੀਆਂ ਜਾਣ। ਹੁਣ ਇਸ ਦਾ ਵਰਗੀਕਰਨ ਕਰਕੇ ਅੱਠ ਭਾਗ ਬਣਾਏ ਗਏ ਹਨ ਤੇ ਹਰੇਕ ਭਾਗ ਵਿਚ ਇਕ ਜਾਂ ਇਕ ਤੋਂ ਵੱਧ ਭਾਸ਼ਾਵਾਂ ਹਨ। ਉੱਤਰ ਤੋਂ ਦੱਖਣ ਵੱਲ ਹੇਠ ਲਿਖੇ ਅਨੁਸਾਰ ਭਾਸ਼ਾਵਾਂ ਵਰਤੋਂ ਵਿਚ ਆਉਂਦੀਆਂ ਹਨ—ਪਾਯਾ, ਵਾਟਸੂ ਟਾਲਾਮਨਕੈਨ, ਬਸੇਬੀ, ਕੇਬੇਕਰ, ਬੋਰੂਕਾ, ਗਊਮੀਆਂ, ਗਊਮੀ, ਟੈਰੱਬਾ, ਡੋਰਸਕ, ਕਿਊਨਾ, ਮਿਊਸਕਿਨ, ਰਾਮਾ, ਚਿਮੀਲਾ, ਕਾਗਾਬਾ, ਬਿੰਦੂਕੂਆ, ਮਿਊਸਿਕਾ, ਦਿਊਨੇਬੋ, ਡੋਬੈਕੋਊਬੀ, ਟਿਮੋਟੀਨ, ਕਿਊਕਾ ਮੋਕੋਚੀ।

ਹ. ਪੁ.—ਐਨ. ਬ੍ਰਿ. 5 : 480

**ਚਿੰਬਾਰਾਜ਼ੋ** : ਇਹ ਦੱਖਣੀ ਅਮਰੀਕਾ ਦੇ ਇਕਵੇਡਾਰ ਦੇਸ਼ ਦਾ ਪ੍ਰਾਂਤ ਹੈ ਜਿਸਦਾ ਖੇਤਰਫ਼ਲ 6,569 ਵ. ਕਿ. ਮੀ. ਅਤੇ ਆਬਾਦੀ 3,64,682 (1990) ਹੈ। ਇਹ ਪ੍ਰਾਂਤ ਇਕਵੇਡਾਰ ਦੇ ਮੱਧ ਵਿਚ ਉੱਚ-ਭੂਮੀਆਂ ਉੱਤੇ ਪਰਬਤੀ ਘਾਹ ਦੇ ਮੈਦਾਨਾਂ ਵਿਚ ਵਾਕਿਆ ਹੈ। ਇਸੇ ਕਾਰਨ ਪਰਬਤਾਂ ਦੀਆਂ ਢਲਾਣਾਂ ਉੱਤੇ ਬਰਫ਼ ਰੇਖਾਂ ਤੋਂ ਹੇਠਾਂ ਚਰਾਗਾਹਾਂ ਵਾਲੇ ਖੇਤਰ ਵਿਚ ਭੇਡਾਂ ਪਾਲੀਆਂ ਜਾਂਦੀਆਂ ਹਨ। ਅੰਦਰ-ਪਰਬਤੀ ਬੇਸਿਨਾਂ ਵਿਚ ਗਊਆਂ ਵੀ ਪਾਲੀਆਂ ਜਾਂਦੀਆਂ ਹਨ। ਪਸ਼ੂ-ਪਾਲਣ ਤੋਂ ਛੁੱਟ ਇਥੇ ਖੇਤੀਬਾੜੀ ਵੀ ਹੁੰਦੀ ਹੈ। ਮੁੱਖ ਪੈਦਾਵਾਰ ਮੋਟੇ ਅਨਾਜ, ਆਲੂ, ਫ਼ਲ ਰੇਸ਼ੇਦਾਰ ਉਪਜਾਂ ਦੀ ਹੈ। ਪ੍ਰਾਂਤ ਵਿਚ ਸਲਫ਼ਰ ਦੇ ਭੰਡਾਰ ਵੀ ਹਨ ਪਰ ਅਜੇ ਬਹੁਤ ਵਰਤੋਂ ਵਿਚ ਨਹੀਂ ਆਏ। ਇਥੋਂ ਦੀ ਰਾਜਧਾਨੀ ਰੀਓਬਾਂਬਾ ਤੋਂ ਇਲਾਵਾ ਗਵਾਨੋ ਅਤੇ ਆਲਆਊਸੀ ਸਨੱਅਤੀ ਕੇਂਦਰ ਅਤੇ ਬਹੁਤੀ ਵਸੋਂ ਵਾਲੇ ਸ਼ਹਿਰ ਹਨ ਜਿਥੇ ਕੱਪੜਾ, ਭੋਜਨ ਦੀਆਂ ਚੀਜ਼ਾਂ ਜੁੱਤੀਆਂ ਅਤੇ ਗ਼ਲੀਚੇ ਤਿਆਰ ਕੀਤੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 2 : 845; ਵੈ. ਜਗ. ਡਿ.

**ਚਿੰਬਾਰਾਜ਼ੋ** : ਚੋਟੀ—ਕੇਂਦਰੀ ਇਕਵੇਡਾਰ ਦੇ ਚਿੰਬਰਾਜ਼ੋ ਪ੍ਰਾਂਤ ਵਿਚ ਐਂਡੀਜ਼ ਦੇ ਕਾਰਡੀਲੇਰਾ ਆਕਸੀਡੈਂਟਲ ਪਰਬਤਾਂ ਦੀ 6,267 ਮੀ. (20,561 ਫ਼ੁੱਟ) ਉੱਚੀ ਜਵਾਲਾਮੁੱਖੀ ਚੋਟੀ ਹੈ। ਬਰਫ਼ ਨਾਲ ਢਕੀ ਇਹ ਚੋਟੀ ਕੀਟੋ ਤੋਂ 144 ਕਿ. ਮੀ. ਦੱਖਣ-ਪੱਛਮ ਵੱਲ ਅਤੇ ਰੀਓਬਾਂਬਾ ਸ਼ਹਿਰ ਤੋਂ 32 ਕਿ. ਮੀ. ਉੱਤਰ-ਪੱਛਮ ਵੱਲ ਹੈ। ਇਸ ਦਾ ਚਿੰਬਾਰਾਜ਼ੋ ਨਾਂ ਇੰਡੀਅਨ ਸ਼ਬਦ 'ਚਿੰਪੂ ਰਾਜਾ' ਤੋਂ ਪਿਆ ਹੈ। ਜਿਸ ਦਾ ਸ਼ਬਦਾਰਥਕ ਮਤਲਬ 'ਬਰਫ਼ ਨਾਲ ਢਕਿਆ ਪਹਾੜ' ਹੈ। ਇਹ ਚੋਟੀ ਸ਼ਾਂਤ ਮਹਾਂਸਾਗਰ ਤੋਂ ਦਿਖਾਈ ਦਿੰਦੀ ਹੈ। ਸੰਨ 1827 ਤੱਕ ਇਸ ਨੂੰ ਐਂਡੀਜ਼ ਦੀ ਸਭ ਤੋਂ ਉੱਚੀ ਸਿਖ਼ਰ ਸਮਝਿਆ ਜਾਂਦਾ ਸੀ ਪਰ ਇਹ ਭਰਮ 1880 ਵਿਚ ਅੰਗਰੇਜ਼ ਪਰਵਤਾਰੋਹੀ ਐਡਵਰਡ ਹਵਿਮਪਰ ਨੇ ਇਸ ਨੂੰ ਸਰ ਕਰਕੇ ਦੂਰ ਕਰ ਦਿੱਤਾ।

18ਵੀਂ ਅਤੇ 19ਵੀਂ ਸਦੀ ਵਿਚ ਇਸ ਉੱਤੇ ਕਈ ਚੜ੍ਹਾਈ ਦਲ ਗਏ। ਸੰਸਾਰ ਪ੍ਰਸਿੱਧ ਭੂਗੋਲਵੇਤਾ ਅਲੈਗਜ਼ੈਂਡਰ ਫ਼ਾਨ ਹਮਬੋਲਤ ਵੀ ਇਸ ਉੱਤੇ 5,725 ਮੀ. (18,893 ਫ਼ੁੱਟ) ਤੱਕ ਚੜ੍ਹਿਆ।

ਇਸ ਜਵਾਲਾਮੁਖੀ ਪਹਾੜ ਦੇ ਉੱਤਰ ਵੱਲ 5,000 ਮੀ. (16,496 ਫ਼ੁੱਟ) ਉੱਚਾ ਕੈਰੀਵਾਈਰਾਜ਼ੋ ਇਕ ਹੋਰ ਜਵਾਲਾਮੁਖੀ ਪਹਾੜ ਹੈ ਜਿਸ ਨੂੰ ਇੰਡੀਅਨ ਲੋਕ 'ਚਿੰਬਾਰਾਜ਼ੋ ਦੀ ਪਤਨੀ' ਕਹਿੰਦੇ ਹਨ। ਸੰਨ 1689 ਤੱਕ ਇਸ ਨੂੰ ਵੀ ਚਿੰਬਾਰਜ਼ੋ ਜਿੰਨਾਂ ਉੱਚੀ ਹੀ ਸਮਝਿਆ ਜਾਂਦਾ ਸੀ ਪਰ ਇਕ ਭੂਚਾਲ ਵਿਚ ਇਸ ਦਾ ਮੂੰਹ ਵਾਲਾ ਖੋਖਲਾ ਹਿੱਸਾ ਟੁੱਟ ਗਿਆ ਜਿਸ ਤੋਂ ਇਸ ਦੀ ਅਸਲੀ ਉਚਾਈ ਦਾ ਗਿਆਨ ਹੋ ਗਿਆ। ਬਰਫ਼-ਰੇਖਾਂ ਤੋਂ ਹੇਠਾਂ ਇਨ੍ਹਾਂ ਸਿਖ਼ਰਾਂ ਦੀਆਂ ਢਲਾਣਾਂ ਸੰਘਣੇ ਜੰਗਲਾਂ ਨਾਲ ਢਕੀਆਂ ਹੋਈਆਂ ਹਨ।

01° 28' ਦੱ. ਵਿਥ.; 78° 48' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 845; ਕੋਲ. ਐਨ. 4 : 704

**ਚਿਮਕੈਂਟ** : ਆਬਲਸਤ—ਇਹ ਕਜ਼ਾਕਿਸਤਾਨ ਰਾਜ ਵਿਚ ਇਕ ਆਬਲਸਤ ਹੈ ਜਿਸਨੂੰ 1962 ਤੱਕ ਯਿਉਜ਼ਨਾ ਕਾਜ਼ਾਕਸਤਾਨ ਕਹਿੰਦੇ ਸਨ। ਇਸ ਦਾ ਸਦਰ-ਮੁਕਾਮ ਚਿਮਕੈਂਟ ਸ਼ਹਿਰ ਹੈ। ਇਸ ਦਾ ਖੇਤਰਫ਼ਲ 1,20,600 ਵ. ਕਿ. ਮੀ. ਅਤੇ ਆਬਾਦੀ 11,28,000 (1970) ਹੈ। ਆਬਲਸਟ ਦੇ ਉੱਤਰੀ ਕੇਤਰ ਵਿਚ ਮਿਊਯੁਨਕੁਮ ਅਤੇ ਬੈੱਟ ਪਾਸ ਡਾਲਾ ਮਾਰੂਥਲ, ਦੱਖਣ-ਪੱਛਮੀ ਖੇਤਰ ਵਿਚ ਕਿਜ਼ਲਕੁਮ ਮਾਰੂਥਲ ਅਤੇ ਕੇਂਦਰੀ ਹਿੱਸੇ ਵਿਚ ਪਹਾੜ ਹਨ ਜਿਸ ਦੀਆਂ ਸਿਖ਼ਰਾਂ 4,300 ਮੀ. ਤੋਂ ਵਧੇਰੇ ਉੱਚੀਆਂ ਹਨ। ਆਬਲਸਤ ਦੇ ਮੱਧ ਵਿਚੋਂ ਸਿਰ ਦਰਿਆ ਦੀਆਂ ਸ਼ਾਖ਼ਾਵਾਂ ਲੰਘਦੀਆਂ ਹਨ। ਇਥੋਂ ਦੀ ਜਲਵਾਯੂ ਗਰਮ ਅਤੇ ਖ਼ੁਸ਼ਕ ਹੈ। ਸਿੰਜੀ ਹੋਈ ਭੂਮੀ ਉੱਤੇ ਖੇਤੀ ਕੀਤੀ ਜਾਂਦੀ ਹੈ। ਕਪਾਹ, ਅਨਾਜ, ਚਾਰੇ ਦੀਆਂ ਫ਼ਸਲਾਂ, ਸਬਜ਼ੀਆਂ ਆਦਿ ਦੀ ਪੈਦਾਵਾਰ ਕੀਤੀ ਜਾਂਦੀ ਹੈ। ਇੱਥੇ ਅੰਗੂਰਾਂ ਅਤੇ ਹੋਰ ਫ਼ਲਾਂ ਦੇ ਬਾਗ਼ ਹਨ। ਖੇਤੀਬਾੜੀ ਤੋਂ ਇਲਾਵਾਂ ਖਾਣ-ਖੁਦਾਈ ਵੀ ਹੁੰਦੀ ਹੈ ਅਤੇ ਖਾਣਾਂ ਵਿਚੋਂ ਜਿਸਤ ਅਤੇ ਸਿੱਕਾ, ਲਿਗਨਾਈਟ ਕੋਲਾ ਕਢਿਆ ਜਾਂਦਾ ਹੈ। ਇਥੋਂ ਦੀਆਂ ਸਨੱਅਤਾਂ ਵਿਚ ਸਿੱਕਾ, ਢਲਾਈ, ਕੱਪੜਾ ਤਿਆਰ ਕਰਨ ਅਤੇ ਭੋਜਨ ਦੀਆਂ ਮੱਦਾਂ ਪ੍ਰਾਸੈੱਸ ਕਰਨ ਦਾ ਕੰਮ ਹੁੰਦਾ ਹੈ। ਪਹਾੜਾਂ ਦੀਆਂ ਢਲਾਣਾਂ ਉਤੇ ਗਰਮੀਆਂ ਵਿਚ ਅਤੇ ਮਾਰੂਥਲੀ ਖੇਤਰ ਵਿਚ ਸਰਦੀਆਂ ਵਿਚ ਭੇਡਾਂ ਪਾਲੀਆਂ ਜਾਂਦੀਆਂ ਹਨ। ਇਥੋਂ ਦੀ ਲਗਭਗ ਅੱਧੀ ਵਸੋਂ ਕਜ਼ਾਕਾਂ ਦੀ ਅਤੇ ਬਾਕੀ ਰੂਸੀਆਂ, ਉਜ਼ਬੇਕੀਆਂ ਅਤੇ ਯੁਕਰੇਨੀਅਨਾਂ ਦੀ ਹੈ। ਇਹ ਆਬਲਸਤ ਰੇਲਾਂ

ਅਤੇ ਸੜਕਾਂ ਦਾ ਕੇਂਦਰ ਵੀ ਹੈ। ਇਥੋਂ ਦੇ ਵਰਣਨਯੋਗ ਸ਼ਹਿਰ ਚਿਮਕੈਂਟ, ਤੁਰਕਿਸਤਾਨ, ਕੈਂਟਵ, ਲੈਂਗਰ ਅਤੇ ਐਰੀਜ਼ ਹਨ।

ਹ. ਪ੍ਰ.—ਐਨ. ਬ੍ਰਿ. ਮਾ. 2 : 846; ਵੈ. ਜਗ. ਡਿ. 256

**ਚਿਮਕੈਂਟ** : ਸ਼ਹਿਰ—ਇਹ ਕਜ਼ਾਕਿਸਤਾਨ ਰਾਜ ਵਿਚ ਚਿਮਕੈਂਟ ਆਬਲਸਤ ਦਾ ਸ਼ਹਿਰ ਹੈ ਜਿਹੜਾ ਉਗਾਮ ਪਰਬਤੀ ਲੜੀ ਉੱਤੇ 512 ਮੀ. ਦੀ ਉਚਾਈ ਤੇ ਤਾਸ਼ਕੰਤ ਤੋਂ 120 ਕਿ. ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਹ ਸ਼ਹਿਰ ਸ਼ਕੰਦ, ਐਲਮਾ ਆਤਾ ਅਤੇ ਰੂਸ ਦੇ ਹੋਰਨਾਂ ਸ਼ਹਿਰਾਂ ਨਾਲ ਰੇਲਾਂ ਤੇ ਸੜਕਾਂ ਦੁਆਰਾ ਜੁੜਿਆ ਹੋਇਆ ਹੈ। ਪ੍ਰਾਚੀਨ ਕਾਲ ਵਿਚ ਇਹ ਮੱਧ ਏਸ਼ੀਆ ਤੋਂ ਚੀਨ ਜਾਣ ਵਾਲੀ ਸੜਕ ਉੱਤੇ ਵੱਸਿਆ ਹੋਇਆ ਸੀ। ਇਸ ਸ਼ਹਿਰ ਦੇ 12ਵੀਂ ਸਦੀ ਵਿਚ ਵੱਸੇ ਹੋਣ ਦਾ ਅਨੁਮਾਨ ਲਾਇਆ ਜਾਂਦਾ ਹੈ। ਫਿਰਤੂ-ਘਿਰਤੂਆਂ ਦੇ ਹਮਲਿਆਂ ਵੇਲੇ ਇਹ ਇਕ ਤੋਂ ਵੱਧ ਵਾਰੀ ਤਬਾਹ ਹੋਇਆ। 19ਵੀਂ ਸਦੀ ਦੇ ਸ਼ੁਰੂ ਵਿਚ ਕੋਕੰਡ ਦੇ ਖ਼ਾਨਾਂ ਦੀ ਸਲਤਨਤ ਦਾ ਹਿੱਸਾ ਬਣ ਗਿਆ ਤੇ ਪਿਛੋਂ 1864 ਵਿਚ ਰੂਸੀਆਂ ਅਧੀਨ ਆ ਗਿਆ। ਸੰਨ 1885 ਵਿਚ ਇਥੇ ਦਵਾਈਆਂ ਤਿਆਰ ਕਰਨ ਦੀ ਸਨੱਅਤ ਲਗਾਈ ਗਈ। ਅੱਜ ਕਲ੍ਹ ਇਹ ਸ਼ਹਿਰ ਕਜ਼ਾਕਿਸਤਾਨ ਦਾ ਤੀਜਾ ਵੱਡਾ ਸ਼ਹਿਰ ਹੈ। ਇਹ ਸਨੱਅਤੀ ਕੇਂਦਰ ਤੋਂ ਇਲਾਵਾ ਸੰਸਕ੍ਰਿਤਕ ਕੇਂਦਰ ਵੀ ਹੈ। ਇਥੇ ਸਿੱਕਾ ਢਲਾਈ, ਦਵਾਈਆਂ ਬਣਾਉਣ, ਰਸਾਇਣ, ਸੀਮਿੰਟ ਤਿਆਰ ਕਰਨ ਅਤੇ ਭੋਜਨ ਦੀਆਂ ਚੀਜ਼ਾਂ ਪ੍ਰਾਸੈੱਸ ਕਰਨ ਦਾ ਕੰਮ ਹੁੰਦਾ ਹੈ। ਇਥੋਂ ਦੀਆਂ ਵਰਣਨਯੋਗ ਸੰਸਥਾਵਾਂ ਵਿਚ ਅਧਿਆਪਕ ਸਿਖਲਾਈ ਕਾਲਜ, ਤਕਨੀਕੀ ਅਤੇ ਸੰਸਕ੍ਰਿਤਕ ਸੰਸਥਾਂਵਾਂ, ਸੀਮਿੰਟ, ਕੋਰਾਕੁਲ ਨਸਲਕਸ਼ੀ ਖੋਜ ਕੇਂਦਰ ਹਨ। ਕਜ਼ਾਕ ਅਤੇ ਰੂਸੀ ਥੀਏਟਰ ਵੀ ਇਥੇ ਮੌਜੂਦ ਹਨ।

ਆਬਾਦੀ—4,38,800 (1991)

42° 18' ਉ. ਵਿਥ.; 69° 36' ਪੂ. ਲੰਬ.

ਹ. ਪ੍ਰ.—ਐਨ. ਬ੍ਰਿ. ਮਾ. 2 : 846; ਕੋਲ. ਐਨ. 4 : 704

**ਚਿਮਣਾ ਜੀ ਅੱਪਾ, ਪੇਸ਼ਵਾ** : ਮਹਾਰਾਸ਼ਟਰ ਸਮਾਰਾਜ ਦੇ ਇਸ ਪੇਸ਼ਵਾ ਦਾ ਜਨਮ 1784 ਵਿਚ ਹੋਇਆ। ਪੇਸ਼ਵਾ ਮਾਧੋ ਰਾਓ ਦੂਜੇ ਦੀ ਅਚਾਨਕ ਮੌਤ ਉਪਰੰਤ ਮਹਾਰਾਸ਼ਟਰ ਦੇ ਹਾਲਾਤ ਵਿਗੜਨੇ ਸ਼ੁਰੂ ਹੋ ਗਏ। ਲੱਗਭਗ ਸੱਤ ਮਹੀਨੇ ਤੱਕ ਉੱਤਰਾਧਿਕਾਰੀ ਦਾ ਸਵਾਲ ਇਕ ਸਮੱਸਿਆ ਬਣਿਆ ਰਿਹਾ। ਮਾਧੋ ਰਾਓ ਦੇ ਸੰਤਾਨ ਨਾ ਹੋਣ ਕਰਕੇ ਰਾਜ ਦਾ ਅਧਿਕਾਰ ਵਾਸਤਵ ਵਿਚ ਰਾਘੋਵਾ ਦੇ ਜੇਠੇ ਪੁੱਤਰ ਬ਼ਾਜੀਰਾਓ ਦੂਜੇ ਦਾ ਬਣਦਾ ਸੀ ਪਰ ਨਾਨਾ ਫ਼ਰਨਵੀਸ ਉਸਦੇ ਪੱਖ ਵਿਚ ਨਹੀਂ ਸੀ ਇਸ ਲਈ ਉਸ ਨੇ ਬਾਜੀਰਾਓ ਦੀ ਥਾਂ ਚਿਮਣਾ ਜੀ ਨੂੰ ਨਾ ਚਾਹੁੰਦਿਆ ਹੋਇਆ ਵੀ ਗੱਦੀ ਤੇ ਬਿਠਾਉਣ ਦਾ ਨਿਸ਼ਚਾ ਕੀਤਾ। ਇਸ ਕੰਮ ਵਾਸਤੇ ਚਿਮਣਾ ਜੀ ਅੱਪਾ ਦੀ ਨਿਯੁਕਤੀ ਨੂੰ ਕਾਨੂੰਨੀ ਬਣਾਉਣਾ ਲਾਜ਼ਮੀ ਸੀ ਜਿਸ ਕਰਕੇ ਇਸ ਨੂੰ ਪਹਿਲਾਂ ਮਾਧੋ ਰਾਓ ਦੀ ਵਿਧਵਾ 'ਯਸ਼ੋਦਾਬਾਈ' ਦੀ ਗੋਦ (25 ਮਈ, 1796 ਵਿਚ) ਬਿਠਾਇਆ ਗਿਆ ਤੇ ਫੇਰ ਇਸ ਨੂੰ ਗੱਦੀ ਦਾ ਮਾਲਕ ਥਾਪ ਦਿਤਾ ਗਿਆ। ਇਸ ਨਾਲ ਰਾਜ ਵਿਚ ਅੰਦਰੂਨੀ ਵਿਰੋਧ ਖੜ੍ਹਾ ਹੋ ਗਿਆ ਜਿਸ ਤੇ ਨਾਨਾ ਫ਼ਰਨਵੀਸ ਨੇ ਬਾਜੀ ਰਾਓ ਦੇ ਪੱਖ ਵਿਚ ਅਤੇ ਚਿਮਣਾ ਜੀ ਦੇ ਵਿਰੁੱਧ ਇਕ ਪਖੰਡ ਜਿਹਾ ਰਚਾ ਕੇ ਚਿਮਣਾ ਜੀ ਨੂੰ ਬੰਦੀ ਬਣਾਇਆ ਅਤੇ ਬਾਜੀ ਰਾਓ ਪੇਸ਼ਵਾ ਨੂੰ 6 ਦਸੰਬਰ, 1796 ਨੂੰ ਰਾਜ ਦਾ ਅਧਿਕਾਰੀ ਨਿਯੁਕਤ ਕਰ ਦਿੱਤਾ ਗਿਆ। ਅੰਤਲੇ ਐਂਗਲੋ ਮਰਾਠਾ ਯੁੱਧ ਦੇ ਖਤਮ ਹੋਣ ਸਮੇਂ ਬਾਜੀਰਾਓ ਦੇ ਅੰਗਰੇਜ਼ਾਂ ਅੱਗੇ ਆਤਮ-ਸਮਰਪਣ ਕਰਨ ਉਪਰੰਤ ਚਿਮਣਾ ਜੀ ਬਨਾਰਸ ਚਲਾ ਗਿਆ ਤੇ ਉਥੇ ਹੀ ਰਹਿਣ ਲੱਗਾ। ਇਥੇ ਹੀ 1830 ਦੇ ਲਗਭਗ ਉਸ ਦੀ ਮੌਤ ਹੋ ਗਈ।

ਹ. ਪ੍ਰ.—ਹਿ. ਵਿ. ਕੋ. 7 : 341

**ਚਿਮਣਾ ਜੀ ਦਾਮੋਦਰ** : ਇਹ ਪੇਸ਼ਵਾ ਰਾਜ ਸਮੇਂ ਮਹਾਰਾਸ਼ਟਰ ਸਾਮਰਾਜ ਦਾ ਇਕ ਜਾਗੀਰਦਾਰ ਸੀ। ਇਸ ਦਾ ਉਪ ਨਾਂ ਮੋਘੇ ਸੀ। ਇਸ ਦੇ ਪਿਓ ਦਾਦਾ ਖ਼ਾਨ ਦੇਸ਼ ਦੇ 'ਰਿੰਗਣ' ਨਾਮੀ ਪਿੰਡ ਦੇ ਜਾਗੀਰਦਾਰ ਸਨ ਅਤੇ ਲਗਭਗ 1708 ਤੱਕ ਚਿਮਣਾ ਜੀ ਉਥੇ ਹੀ ਰਿਹਾ ਅਤੇ ਪੇਸ਼ਵਾ ਪਹਿਲੇ ਸ੍ਰੀ ਮੋਰੋਪੰਤ ਪਿੰਗਲੇ ਦੇ ਅਧੀਨ ਕੰਮ ਕਰਦਾ ਰਿਹਾ। ਬਾਅਦ ਵਿਚ ਤਾਰਾਬਾਈ ਦੇ ਸਮੇਂ ਇਸ ਨੇ ਕਾਫ਼ੀ ਤਰੱਕੀ ਕੀਤੀ। ਔਰੰਗਜ਼ੇਬ ਵੱਲੋਂ ਦਿੱਤੀ ਗਈ ਕੈਦ ਤੋਂ ਛੁੱਟਣ ਉਪਰੰਤ ਰਾਜਾ ਸ਼ਾਹੂ ਨੇ ਚਿਮਣਾ ਜੀ ਨੂੰ ਆਪਣੇ ਕੋਲ ਆਉਣ ਲਈ ਬੁਲਾਵਾ ਭੇਜਿਆ ਅਤੇ ਚਿਮਣਾ ਜੀ ਨੇ ਇਸ ਸੱਦੇ ਨੂੰ ਸਵੀਕਾਰ ਕਰ ਲਿਆ। ਇਸ ਪਿਛੋਂ ਚਿਮਣਾ ਜੀ ਦਾ ਖ਼ਾਨਦਾਨ ਮਹਾਰਾਸ਼ਟਰ ਵਿਚ ਪ੍ਰਸਿੱਧ ਹੋ ਗਿਆ। ਪੇਸ਼ਵਾ ਅਤੇ ਦਾਮੋਦਰ ਦੇ ਪਰਿਵਾਰਾਂ ਵਿਚ ਇੰਨੀ ਨੇੜਤਾ ਹੋਈ ਕਿ ਪੇਸ਼ਵਾ ਚਿਮਣਾ ਜੀ ਨੂੰ 'ਚਿਰੰਜੀਵ' ਲਿਖਦੇ ਹੁੰਦੇ ਸਨ। ਚਿਮਣਾ ਜੀ ਸ਼ਾਹੂ ਨਾਲ ਜਾ ਮਿਲਿਆ ਪਰ ਸ਼ਾਹੂ ਨਾਲ ਇਸਦੀ ਅਣਬਣ ਹੋ ਗਈ ਅਤੇ ਫਿਰ ਇਹ ਸੰਭਾ ਜੀ ਕੋਲ ਕੋਹਲਾਪੁਰ ਚਲਾ ਗਿਆ। ਇਥੇ ਇਹ ਕੁਝ ਚਿਰ ਤੱਕ ਪ੍ਰਧਾਨ ਮੰਤਰੀ ਦੇ ਪਦ ਤੇ ਰਿਹਾ। ਇਸ ਦੌਰਾਨ ਇਹ ਬਾਜੀਰਾਓ ਵੱਡੇ ਦੇ ਵਿਰੁੱਧ ਜਾ ਮਿਲਿਆ। ਜਬਕੇਰਾਓ ਦਾ ਭਾੜੇ ਵੱਲੋਂ ਇਹ ਡਭੋਈ ਦੀ ਲੜਾਈ ਵਿਚ ਹਾਰ ਗਿਆ। ਸਿੱਟਾ ਇਹ ਹੋਇਆ ਕਿ ਚਿਮਣਾ ਜੀ ਲਈ ਸਿਰਫ਼ ਤਿੰਨ ਪਿੰਡਾਂ ਦੀ ਜਗੀਰ ਤੋਂ ਸਿਵਾਏ ਬਾਕੀ ਦੀਆਂ ਸਾਰੀਆਂ ਜਾਗੀਰਾਂ ਪੇਸ਼ਵਾਂ ਨੇ ਖੋਹ ਲਈਆਂ। ਭਾਵੇਂ ਚਿਮਣਾ ਜੀ ਕੋਲ ਜਾਗੀਰਾਂ ਬਹੁਤ ਸਨ ਅਤੇ ਉਸ ਨੂੰ ਕੋਹਲਾਪੁਰ ਅਤੇ ਨਿਜ਼ਾਮ ਵੱਲੋਂ ਇਨਾਮ ਵੀ ਮਿਲਿਆ ਹੋਇਆ ਸੀ ਪ੍ਰੰਤੂ ਪੇਸ਼ਵਾ ਦੇ ਵਿਰੁੱਧ ਲੜਨ ਕਰਕੇ ਇਸਦਾ ਸਭ ਕੁਝ ਨਸ਼ਟ ਹੋ ਗਿਆ।

ਚਿਮਣਾ ਜੀ ਦੀ ਮੌਤ 1731 ਦੇ ਲਗਭਗ ਹੋਈ।

ਹੰ. ਪ੍ਰ.—ਹਿ. ਵਿ. ਕੋ. 4 : 228

**ਚਿਮਣੀ** : ਇੱਟਾਂ, ਪੱਥਰਾਂ, ਸਟੀਲ ਜਾਂ ਕੰਕਰੀਟ ਦੀ ਖੜ੍ਹੇਦਾਅ ਬਣੀ ਇਕ ਖੋਖਲੀ ਬਣਤਰ ਹੈ, ਜਿਸ ਨੂੰ ਇਮਾਰਤ ਦੇ ਅੰਦਰ ਅੱਗ ਜਲਾਉਣ ਨਾਲ ਉਤਪੰਨ ਹੋਣ ਵਾਲੀਆਂ ਗੈਸਾਂ (ਧੂੰਆਂ) ਨੂੰ ਬਾਹਰ ਕੱਢਣ ਲਈ ਇਸਤੇਮਾਲ ਕੀਤਾ ਜਾਂਦਾ ਹੈ। ਚਿਮਨੀ ਦੀ ਉਚਾਈ ਇੰਨੀ ਕੁ ਜ਼ਰੂਰ ਹੋਣੀ ਚਾਹੀਦੀ ਹੈ ਜਿਸ ਨਾਲ ਗੈਸਾਂ ਆਪਣੇ-ਆਪ ਉਪਰ ਵੱਲ ਖਿੱਚੀਆਂ ਜਾਂਦੀਆਂ ਰਹਿਣ ਅਤੇ ਆਲਾ-ਦੁਆਲਾ ਵੀ ਪਲੀਤ ਨਾ ਹੋਵੇ, ਇਹ ਉਚਾਈ ਆਮ ਤੌਰ ਤੇ ਛੱਤ ਨਾਲੋਂ ਲਗਭਗ ਇਕ ਮੀਟਰ ਵੱਧ ਹੋਣੀ ਚਾਹੀਦੀ ਹੈ ਅਤੇ ਜੇਕਰ ਚਿਮਨੀ ਤੋਂ 3 ਮੀ. ਦੀ ਦੂਰੀ ਉੱਤੇ ਕੋਈ ਹੋਰ ਉਚੀ ਚੀਜ਼ ਜਾਂ ਇਮਾਰਤ ਹੋਵੇ ਤਾਂ ਇਸ ਦੀ ਉਚਾਈ ਇਸ ਤੋਂ 60 ਸੈਂ. ਮੀ. ਵੱਧ ਹੋਣੀ ਚਾਹੀਦੀ ਹੈ।

ਵੱਡੇ ਵੱਡੇ ਉਦਯੋਗਾਂ ਵਿਚ ਵੱਡੇ ਵੱਡੇ ਡਰਾਫ਼ਟ ਪੱਖੇ ਲਗੇ ਹੁੰਦੇ ਹਨ, ਜਿਨ੍ਹਾਂ ਨਾਲ ਗੈਸਾਂ ਨੂੰ ਆਸਾਨੀ ਨਾਲ ਬਾਹਰ ਕਢਿਆ ਜਾ ਸਕਦਾ ਹੈ। ਇਥੇ ਚਿਮਨੀਆਂ ਗੈਸਾਂ ਨੂੰ ਸਿਰਫ਼ ਬਾਹਰ ਕਢਦੀਆਂ ਹੀ ਹਨ, ਇਹ ਕੋਈ ਡਰਾਫ਼ਟ ਪੈਦਾ ਨਹੀਂ ਕਰਦੀਆਂ। ਕਈ ਵਾਰੀ 60 ਮੀ. ਤੋਂ ਜ਼ਿਆਦਾ ਉੱਚੀਆਂ ਚਿਮਨੀਆਂ ਬਣਾਉਣੀਆਂ ਆਰਥਿਕਤਾ ਅਤੇ ਕੰਮ ਦੇ ਲਿਹਾਜ਼ ਨਾਲ ਕਾਫ਼ੀ ਸਹਾਈ ਸਿੱਧ ਹੁੰਦੀਆਂ ਹਨ।

ਚਿਮਨੀਆਂ ਦਾ ਡਿਜ਼ਾਈਨ ਅਜਿਹਾ ਬਣਾਇਆ ਜਾਂਦਾ ਹੈ ਕਿ ਇਹ ਤੇਜ਼ ਹਵਾਵਾਂ ਅਤੇ ਆਪਣੇ ਭਾਰ ਦੇ ਦਬਾਵਾਂ ਨੂੰ ਸਹਾਰ ਸਕਣ।

ਛੋਟੀਆਂ ਅਤੇ ਆਪਣੇ ਭਾਰ ਦੇ ਆਸਰੇ ਖੜ੍ਹੀਆਂ ਸਟੀਲ ਦੀਆਂ ਚਿਮਨੀਆਂ ਨੂੰ ਕੁੰਨੂੰ ਜਾਂ ਮੁਨਾਰਾ ਕਿਹਾ ਜਾਂਦਾ ਹੈ। ਉੱਚੀਆਂ ਤੇ ਪਤਲੀਆਂ ਸਟੀਲ ਦੀਆਂ ਚਿਮਨੀਆਂ ਨੂੰ ਆਰਥਿਕਤਾ ਦੇ ਲਿਹਾਜ਼ ਨਾਲ ਆਪਣੇ ਪੈਰਾਂ ਉੱਤੇ ਖੜ੍ਹੀਆਂ ਨਹੀਂ ਬਣਾਇਆ ਜਾ ਸਕਦਾ ਅਤੇ ਇਨ੍ਹਾਂ ਨੂੰ ਤਾਰਾਂ, ਸੰਗਲੀਆਂ ਜਾਂ ਰੱਸਿਆਂ ਨਾਲ ਕਸਕੇ ਰੱਖਣਾ ਪੈਂਦਾ ਹੈ। ਸਟੀਲ ਦੀਆਂ ਚਿਮਨੀਆਂ ਆਮ ਕਰਕੇ ਛੋਟੇ ਛੋਟੇ ਹਿੱਸਿਆਂ ਵਿਚ ਵਰਕਸ਼ਾਪਾਂ ਵਿਚ ਬਣਾਈਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਲੋੜੀਂਦੇ ਸਥਾਨ ਉੱਤੇ ਲਿਜਾ ਕੇ ਰਿਵਟਾਂ ਜਾਂ ਵੈਲਡਿੰਗ ਨਾਲ ਇਕ ਦੂਜੇ ਨਾਲ ਜੋੜਿਆ ਜਾਂਦਾ ਹੈ।

ਕੰਕਰੀਟ ਦੀਆਂ ਚਿਮਨੀਆਂ ਵਿਚ ਤ੍ਰੇੜਾਂ ਆਉਣ ਤੋਂ ਰੋਕ ਲਈ ਸਾਧਾਰਨ ਕੰਕਰੀਟ ਮੁਨਾਰਿਆਂ ਦੇ ਅੰਦਰ ਅਗਨ-ਮਿੱਟੀ ਦਾ ਲੇਪ ਚੜ੍ਹਾਇਆ ਜਾਂਦਾ ਹੈ ਅਤੇ ਇਸ ਲੇਪ ਅਤੇ ਬਾਹਰੀ ਸਤ੍ਹਾ ਵਿਚਕਾਰ ਹਵਾ ਭਰੀ ਜਾਂਦੀ ਹੈ।

ਚਿਮਨੀ ਦਾ ਆਧਾਰ ਆਮ ਕਰਕੇ ਵਰਗਾਕਾਰ, ਗੋਲ ਜਾਂ ਅੱਠ ਭੁਜਾ ਰੱਖਿਆ ਜਾਂਦਾ ਹੈ। ਗੋਲਾਕਾਰ ਚਿਮਨੀਆਂ ਲਈ ਅਕਸਰ ਅੱਠ ਭੁਜਾ ਆਧਾਰ ਬਣਾਇਆ ਜਾਂਦਾ ਹੈ। ਆਧਾਰ ਦਾ ਡਿਜ਼ਾਇਨ ਹਵਾ ਦੇ ਦਬਾਅ ਕਾਰਨ ਪੈਦਾ ਹੋਣ ਵਾਲੀ, ਚਿਮਨੀ ਨੂੰ ਘੁਮਾਉਣ ਵਾਲੀ ਮੋਮੈਂਟ ਦੇ ਲਿਹਾਜ਼ ਨਾਲ ਰੱਖਿਆ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 3 : 61

**ਚਿਮਨੀ ਪੀਸ** : ਵੇਖੋ ਕਾਰਨਸ

**ਚਿਰਚੀਕ** : ਇਹ ਉਜ਼ਬੇਕਿਸਤਾਨ ਰਾਜ ਵਿਚ ਤਾਸ਼ਕੰਦ ਆਬਲਸਤ ਦਾ ਚਿਰਚੀਕ ਦਰਿਆ ਉੱਤੇ ਵਾਕਿਆ ਸ਼ਹਿਰ ਹੈ। ਇਹ ਤਾਸ਼ਕੰਦ ਤੋਂ ਕੋਈ 32 ਕਿ. ਮੀ. ਉੱਤਰ ਪੂਰਬ ਵੱਲ ਕਿਰਗੀਜ਼-ਕੁਲਾਕ ਕਸਬੇ ਵਾਲੀ ਥਾਂ ਤੇ 1930 ਵਿਚ ਹੋਂਦ ਵਿਚ ਆਇਆ। ਸ਼ਹਿਰ ਦੇ ਨੇੜੇ ਚਿਰਚੀਕ ਦਰਿਆ ਉੱਤੇ ਪਣ-ਬਿਜਲੀ ਕੇਂਦਰ ਹੈ। ਇਹ ਮਸ਼ਹੂਰ ਸਨੱਅਤੀ ਸ਼ਹਿਰ ਹੈ ਜਿਥੇ ਰਸਾਇਣ, ਨਾਈਟ੍ਰੋਜਨ ਖ਼ਾਦ, ਜ਼ਰਾਇਤੀ ਮਸ਼ੀਨਰੀ, ਜੁੱਤੀਆਂ ਕੱਪੜੇ ਆਦਿ ਬਣਦੇ ਹਨ। ਸ਼ਹਿਰ ਵਿਚ ਬਹੁਤ ਸਾਰੀਆਂ ਤਕਨੀਕੀ ਸੰਸਥਾਵਾਂ ਹਨ ਜਿਨ੍ਹਾਂ ਵਿਚੋਂ ਤਾਸ਼ਕੰਦ ਤਕਨੀਕੀ ਸੰਸਥਾ ਵਰਣਨਯੋਗ ਹੈ।

ਆਬਾਦੀ—1,58,400 (1991)

41° 29' ਉ. ਵਿਥ.; 69° 35' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 866; ਵੈ. ਜਗ. ਡਿ. 260

**ਚਿਰਨਯਾਕਆਫਸਕ** (**Chernyakhovsk**) : ਰੂਸ ਦੀ ਕਲੀਨਨਗ੍ਰਾਦ ਆਬਲਸਤ ਦਾ ਇਹ ਸ਼ਹਿਰ ਕਲੀਨਨਗ੍ਰਾਦ ਸ਼ਹਿਰ ਦੇ ਪੂਰਬ ਵੱਲ ਲਗਭਗ 80 ਕਿ. ਮੀ. ਦੀ ਦੂਰੀ ਤੇ ਆਂਗਰਾਪਾ (Angrapa) ਦਰਿਆ ਦੇ ਕੰਢੇ ਤੇ ਵਾਕਿਆ ਹੈ। ਪਹਿਲਾਂ ਇਹ ਜਰਮਨੀ ਵਿਚ ਪੂਰਬੀ ਪ੍ਰਸ਼ੀਆ ਦਾ ਹਿੱਸਾ ਸੀ ਅਤੇ ਇਸ ਦਾ ਨਾਂ ਇੰਸਟਰਬਰਗ ਸੀ।

ਇੰਸਟਰਬਰਗ ਦੀ ਨੀਹ ਟਿਊਟਾਨੀ ਨਾਈਟਾਂ ਨੇ ਇਕ ਕਿਲੇ ਦੇ ਰੂਪ ਵਿਚ ਰੱਖੀ। ਉਨ੍ਹਾਂ ਨੇ ਇਹ ਕਿਲਾ ਆਪਣੀ ਮਜ਼ਬੂਤੀ ਲਈ ਬਣਵਾਇਆ। ਸੰਨ 1914 ਦੌਰਾਨ ਇਸ ਉਪਰ ਰੂਸ ਦਾ ਕਬਜ਼ਾ ਹੋ ਗਿਆ। ਸੰਨ 1583 ਤੱਕ ਇਸ ਕਿਲੇਬੰਦੀ ਨੇ ਸ਼ਹਿਰ ਦਾ ਰੂਪ ਧਾਰਨ ਕਰ ਲਿਆ ਸੀ। ਸੰਨ 1945 ਵਿਚ ਪੱਟਸਡੈਮ ਦੇ ਸਮਝੌਤੇ ਅਨੁਸਾਰ ਇਹ ਸ਼ਹਿਰ ਮੁੜ ਰੂਸ ਦੇ ਹਵਾਲੇ ਕੀਤਾ ਗਿਆ। ਇੰਸਟਰਬਰਗ ਦਾ ਨਾਂ ਇਕ ਰੂਸੀ ਜਰਨੈਲ ਚਿਰਨਯਾਕਆਫਸਕ ਦੇ ਨਾਂ ਤੇ ਰੱਖਿਆ ਗਿਆ। ਇਸ ਜਰਨੈਲ ਨੇ ਦੂਜੇ ਵਿਸ਼ਵ-ਯੁੱਧ ਦੌਰਾਨ ਇਸ ਉਪਰ ਕਬਜ਼ਾ ਕਰਨ ਵਾਲੀ ਫ਼ੌਜ ਨੂੰ ਅਗਵਾਈ ਦਿੱਤੀ ਸੀ।

ਚਿਰਨਯਾਕਆਫਸਕ ਇਕ ਮਹਤਵਪੂਰਨ ਰੇਲਵੇ ਜੰਕਸ਼ਨ ਹੈ। ਇਥੋਂ ਉੱਤਰ ਵੱਲ ਕਲਾਈਪੇਡਾ ਅਤੇ ਰੀਗਾ ਨੂੰ ਇਕ ਰੇਲਵੇ ਲਾਈਨ ਜਾਂਦੀ ਹੈ। ਦੱਖਣੀ-ਪੱਛਮੀ ਅਤੇ ਦੱਖਣ-ਉੱਤਰੀ ਦਿਸ਼ਾਵਾਂ ਵਿਚ ਇਥੋਂ ਪੋਲੈਂਡ ਨੂੰ ਵੀ ਇਕ ਰੇਲਵੇ ਲਾਈਨ ਜਾਂਦੀ ਹੈ। ਇਥੇ ਛੋਟੇ ਉਦਯੋਗ ਵਿਕਸਿਤ ਹਨ। ਭੋਜਨ ਸਮਗਰੀ ਤਿਆਰ ਕਰਨ ਦਾ ਉਦਯੋਗ ਸਭ ਤੋਂ ਵੱਧ ਮਹਤਵਪੂਰਨ ਹੈ।

ਆਬਾਦੀ—33,000 (1970)

ਹ. ਪੁ.—ਐਨ. ਬ੍ਰਿ. ਮਾ. 2 : 807

**ਚਿਰਾਇਤਾ** : ਇਹ ਜੈਂਨਚੀਏਨੇਸੀ ਕੁਲ ਦਾ ਇਕ ਪੌਦਾ ਹੈ ਜਿਸ ਨੂੰ ਭੂਨਿੰਬਾ, ਚਿਰੈਤਾ, ਕੈਰੀਏਟਨ, ਕਿਰਿਆਥਾ ਆਦਿ ਵਰਗੇ ਸਥਾਨਕ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਸਵਰਸ਼ੀਆ ਚਿਰਾਡਾ ਹੈਮ (Swertia Chirata Ham) ਹੈ। ਇਹ ਪੌਦਾ ਨੇਪਾਲ, ਕੁਮਾਉਂ, ਭਾਰਤ ਅਤੇ ਪਾਕਿਸਤਾਨ ਦੇ ਉੱਤਰੀ ਹਿੱਸੇ, ਸੀਤ-ਊਸ਼ਣੀ ਹਿਮਾਲਿਆ ਦੀ 1000-3000 ਮੀ. ਦੀ ਉਚਾਈ ਤੱਕ ਕਸ਼ਮੀਰ ਤੋਂ ਭੂਟਾਨ ਤੱਕ, ਖਾਸੀ ਦੀਆਂ ਪਹਾੜੀਆਂ ਵਿਚ 1,000 ਤੋਂ 1,500 ਮੀ. ਦੀ ਉਚਾਈ ਤੱਕ ਮਿਲਦਾ ਹੈ।

ਇਹ ਇਕ ਝਾੜੀ ਹੈ। ਜਿਹੜੀ ਤਕਰੀਬਨ 1.5 ਮੀ. ਉੱਚੀ ਹੁੰਦੀ ਹੈ। ਇਸ ਦਾ ਤਣਾ ਮਜ਼ਬੂਤ ਤੇ ਸ਼ਾਖ਼ਾਵਾਂ ਵਾਲਾ ਹੁੰਦਾ ਹੈ। ਪੱਤੇ ਬਗੈਰ ਡੰਡੀਆਂ ਤੋਂ ਹੁੰਦੇ ਹਨ; ਹੇਠਲੇ ਕੁਝ ਪੱਤਿਆਂ ਦੀਆਂ ਡੰਡੀਆਂ ਹੁੰਦੀਆਂ ਹਨ। ਪੱਤੇ ਤਕਰੀਬਨ 10 ਸੈਂ. ਮੀ. ਲੰਮੇ ਤੇ ਹੁੰਦੇ ਹਨ। ਫ਼ੁੱਲ ਅਣਗਣਿਤ ਲਗਦੇ ਹਨ ਅਤੇ ਇਹ ਵੱਡੇ ਵੱਡੇ ਪੱਤੇਦਾਰ ਗੁੱਛਿਆਂ ਵਿਚ ਹੁੰਦੇ ਹਨ। ਫ਼ੁੱਲ ਛੋਟੇ ਛੋਟੇ, ਜਾਮਨੀ ਭਾਅ ਵਾਲੇ ਹਰੇ-ਪੀਲੇ ਹੁੰਦੇ ਹਨ, ਜਿਨ੍ਹਾਂ ਉੱਤੇ ਚਿੱਟੇ ਜਾਂ ਪਿਆਜ਼ੀ ਰੋਮ ਹੁੰਦੇ ਹਨ। ਕੈਪਸਿਊਲ ਬਹੁਤ ਛੋਟੇ ਛੋਟੇ, ਅੰਡਾਕਾਰ ਅਤੇ ਤਿੱਖੇ ਚੁੰਝਲੇ ਹੁੰਦੇ ਹਨ।

ਇਸ ਪੌਦੇ ਦੇ ਸਾਰੇ ਹਿੱਸੇ ਹੀ ਡਾਕਟਰੀ ਮਹੱਤਤਾ ਵਾਲੇ ਹਨ ਪਰ ਸਭ ਤੋਂ ਜ਼ਿਆਦਾ ਮਹੱਤਤਾ ਜੜ੍ਹਾਂ ਦੀ ਹੈ। ਇਹ ਪੌਦੇ ਉੱਤੋਂ ਇਕੱਠੇ ਕੀਤੇ ਜਾਂਦੇ ਹਨ ਜਦੋਂ ਫ਼ੁੱਲ ਝੜਨੇ ਸ਼ੁਰੂ ਹੁੰਦੇ ਹਨ। ਇਸ ਪੌਦੇ ਵਿਚ ਦੋ ਚੀਜ਼ਾਂ ਮਿਲਦੀਆਂ ਹਨ—ਓਫ਼ੈਲਿਕ ਐਸਿਡ ਅਤੇ ਚਿਰੈਟਿਨ। ਇਸ ਨੂੰ ਜੈਂਨਚਨ ਦਾ ਬਦਲ ਮੰਨਿਆ ਜਾਂਦਾ ਹੈ। ਇਹ ਇਕ ਤਾਕਤ ਦੀ ਵਧੀਆ ਦਵਾਈ ਹੈ ਅਤੇ ਭੁੱਖ ਅਤੇ ਪਾਚਨ-ਸ਼ਕਤੀ ਨੂੰ ਵਧਾਉਣ, ਜਿਗਰ ਦੇ ਰਿਸਾਉ ਨੂੰ ਵਧਾਉਣ, ਜੁਲਾਬਾਂ ਲਈ, ਕਬਜ਼ ਨੂੰ ਠੀਕ ਕਰਨ ਲਈ, ਵਾਰੀ ਦੇ ਤਾਪ ਵਿਚ, ਚਮੜੀ ਦੇ ਰੋਗਾਂ ਲਈ, ਆਂਦਰਾਂ ਅਤੇ ਵਰਮਾਂ ਲਈ, ਬੌਂਕੀਅਲ ਦਮੇਂ ਵਿਚ ਤੇ ਕਈ ਹੋਰ ਬੀਮਾਰੀਆਂ ਲਈ ਦਿੱਤੀਆਂ ਜਾਂਦੀਆਂ ਹਨ। ਇਸ ਦਾ ਕਾੜ੍ਹਾ ਨਹੀਂ ਬਣਾਇਆ ਜਾਂਦਾ ਸਗੋਂ ਅਰਕ ਜਾਂ ਰਸ ਕਢਕੇ ਦਿੱਤਾ ਜਾਂਦਾ ਹੈ। ਇਸ ਦਾ ਅਰਕ ਤਿਆਰ ਕਰਨ ਲਈ ਕਿਸੇ ਢੱਕਣ ਵਾਲੇ ਬਰਤਨ ਵਿਚ ਇਕ ਗ੍ਰਾਮ ਚਿਰਾਇਤੇ ਦੇ ਛੋਟੇ ਛੋਟੇ ਟੁਕੜੇ 20 ਗ੍ਰਾਮ ਉਬਲਦੇ ਪਾਣੀ ਵਿਚ 15 ਮਿੰਟ ਤੱਕ ਭਿਉਂ ਦਿੱਤੇ ਜਾਂਦੇ ਹਨ। ਫਿਰ ਇਸ ਨੂੰ ਪੁਣ ਲਿਆ ਜਾਂਦਾ ਹੈ ਅਤੇ ਅੱਧੇ ਤੋਂ ਇਕ ਗ੍ਰਾਮ ਦੀ ਖ਼ੁਰਾਕ ਦਿੱਤੀ ਜਾਂਦੀ ਹੈ। ਇਸ ਵਿਚ ਖ਼ੁਸ਼ਬੂ ਲਈ ਲੌਂਗ, ਦਾਲਚੀਨੀ, ਅਦਰਕ ਆਦਿ ਵੀ ਮਿਲਾ ਦਿੱਤੇ ਜਾਂਦੇ ਹਨ।

ਹ. ਪੁ.—ਮੈ. ਪ. ਇੰ. ਪਾ. : 221

**ਚਿਰਾਗ-ਉੱਦੀਨ ਪਹਿਲਵਾਨ, ਖ਼ਲੀਫ਼ਾ** : ਚਿਰਾਗ ਉੱਦੀਨ ਪਹਿਲਵਾਨ ਦਾ ਜਨਮ ਉਸਤਾਦ ਵਰਾਬ-ਉੱਦੀਨ ਪਹਿਲਵਾਨ ਦੇ ਘਰ ਲਾਹੌਰ ਵਿਖੇ 1778 ਵਿਚ ਹੋਇਆ। ਇਸ ਦਾ

ਵੱਡਾ ਭਰਾ ਅਬਦੁੱਰਹੀਮ ਵੀ ਮਸ਼ਹੂਰ ਪਹਿਲਵਾਨਾਂ ਵਿਚੋਂ ਹੋਇਆ ਹੈ। ਉਸ ਨੂੰ ਰੁਸਤਮੇ-ਜ਼ਮਾਂ ਦਾ ਖ਼ਿਤਾਬ ਹਾਸਲ ਸੀ। ਰਹੀਮ ਨੇ ਆਪਣੇ ਇਸ ਛੋਟੇ ਭਰਾ ਚਿਰਾਗ਼-ਉੱਦੀਨ ਨੂੰ ਅੰਦਰ ਹੀ ਅੰਦਰ ਪਹਿਲਵਾਨੀ ਦੀ ਸਿੱਖਿਆ ਦਿੱਤੀ ਅਤੇ ਪੂਰਾ ਪਹਿਲਵਾਨ ਬਣਾ ਕੇ ਹੀ ਬਾਹਰ ਕੱਢਿਆ।

ਖ਼ਲੀਫ਼ਾ ਚਿ-ਉੱਦੀਨ ਦਾ ਕੱਦ 7 ਫੁੱਟ 6 ਇੰਚ ਸੀ ਅਤੇ ਇਸ ਦੀ ਨਿਪੁੰਨਤਾ ਤੋਂ ਪ੍ਰਭਾਵਿਤ ਹੋ ਕੇ ਮਹਾਰਾਜਾ ਬੜੌਦਾ ਨੇ ਇਸ ਨੂੰ ਪਹਿਲਾਂ ਹੀ ਮੰਗ ਲਿਆ ਹੋਇਆ ਸੀ ਸੋ ਉਸ ਨੇ ਆਪਣਾ ਪਹਿਲਵਾਨੀ ਜੀਵਨ ਬਹੁਤਾ ਕਰਕੇ ਇਸੇ ਰਿਆਸਤ ਵਿਚ ਗੁਜ਼ਾਰਿਆ। ਇਸ ਨੇ ਪਹਿਲੀ ਵੱਡੀ ਕੁਸ਼ਤੀ ਵੀ ਬੜੌਦੇ ਵਿਚ ਹੀ ਖ਼ੁਰਮੀ ਪਹਿਲਵਾਨ 'ਰੁਸਤਮਿ ਹਿੰਦ' ਨਾਲ ਲੜੀ ਅਤੇ ਜਿੱਤ ਹਾਸਲ ਕੀਤੀ। ਦੂਜੀ ਕੁਸ਼ਤੀ 'ਭਗੀਰਥ ਚੋਬੇ' ਨਾਲ ਹੋਈ। ਇਸ ਕੁਸ਼ਤੀ ਵਿਚ ਵੀ ਚਿਰਾਗ-ਉੱਦੀਨ ਹੀ ਜਿੱਤਿਆ ਅਤੇ ਇਸ ਦੇ ਇਨਾਮ ਵਜੋਂ ਚਿਰਾਗ਼ ਨੂੰ ਜ਼ਮੀਨ ਗੁਰਜ ਅੜੇ ਦੇਵਿ ਹਿੰਦ ਦਾ ਖ਼ਿਤਾਬ ਦਿੱਤਾ ਗਿਆ। ਜੋਧਪੁਰ ਵਿਖੇ ਈਸ਼ਰ ਪਹਿਲਵਾਨ ਨਾਲ ਇਸ ਦੀ ਤੀਜੀ ਵੱਡੀ ਕੁਸ਼ਤੀ ਹੋਈ ਇਸ ਵਿਚ ਵੀ ਚਿਰਾਗ਼-ਉੱਦੀਨ ਹੀ ਜੇਤੂ ਰਿਹਾ ਅਤੇ ਜਿੱਤਣ ਉਪਰੰਤ ਉਸ ਨੇ ਗੁਰਜ ਅਖਾੜੇ ਵਿਚ ਸੁੱਟ ਦਿੱਤਾ ਜਿਸ ਨੂੰ ਦੇਖ ਕੇ ਮਹਾਰਾਜਾ ਜੋਧਪੁਰ ਨੇ ਆਵਾਜ਼ ਦੇ ਕੇ ਪੁਛਿਆ ਕੋਈ ਹੋਰ ਲੜਨ ਵਾਲਾ ਹੈ? ਪਰ ਕਿਸੇ ਵੀ ਪਹਿਲਵਾਨ ਨੇ ਕੁਸ਼ਤੀ ਲੜਨ ਦੀ ਜੁਅਰਤ ਨਾ ਕੀਤੀ। ਇਸ ਤੇ ਮਹਾਰਾਜੇ ਨੇ ਖ਼ੁਸ਼ ਹੋ ਕੇ ਇਕ ਤਲਵਾਰ ਇਨਾਮ ਵਜੋਂ ਦੇਵਿ-ਹਿੰਦ ਨੂੰ ਦਿੱਤੀ। ਸਦੀਕੇ ਗਿਲਗੂ ਨਾਲ ਵੀ ਇਹ ਦਸ ਘੰਟੇ ਤੱਕ ਘੁਲਦਾ ਰਿਹਾ ਅੰਤ ਨੂੰ ਜਿੱਤ ਹਾਰ ਦਾ ਫੈਸਲਾ ਨਾ ਹੁੰਦਿਆ ਦੇਖ ਕੇ ਸੁਲਤਾਨ ਪਹਿਲਵਾਨ ਨੇ ਇਨ੍ਹਾਂ ਨੂੰ ਛੁਡਵਾ ਦਿੱਤਾ।

ਚਿਰਾਗ਼-ਉੱਦੀਨ ਰੋਜ਼ਾਨਾ 25 ਸੇਰ ਮਾਸ ਦੀ ਯਖਨੀ ਪੀਂਦਾ ਸੀ ਜਿਸ ਨੂੰ ਅੱਧ ਸੇਰ ਘਿਓ ਦਾ ਤੜਕਾ ਲਗਾਇਆ ਜਾਂਦਾ ਸੀ। ਇਸ ਤੋਂ ਇਲਾਵਾ ਇਕ ਪੁੜੀ ਸੁਚੇ ਮੋਤੀਆਂ ਦੀ, ਇਕ ਸੇਰ ਮੱਖਣ ਅਤੇ ਇਕ ਪੰਸੇਰੀ ਦੁੱਧ ਦੀ ਰਬੜੀ ਵੀ ਉਸ ਦੀ ਰੋਜ਼ਾਨਾ ਖ਼ੁਰਾਕ ਦਾ ਅੰਗ ਸੀ। ਉਹ ਠੰਢਿਆਈ ਵੀ ਖ਼ੁਸ਼ ਹੋ ਕੇ ਪੀਂਦਾ ਸੀ।

ਚਿਰਾਗ਼-ਉੱਦੀਨ ਦੇ ਬੱਚਿਆਂ ਵਿਚੋਂ ਉਸ ਦਾ ਸਭ ਤੋਂ ਵੱਡਾ ਲੜਕਾ ਰੌਸ਼ਨ-ਉੱਦੀਨ ਸੀ, ਜਿਸ ਨੂੰ ਉਸ ਨੇ ਬਹੁਤ ਲਾਡ-ਪਿਆਰ ਨਾਲ ਪਾਲਿਆ। ਆਪਣੇ ਪਿਤਾ ਵਾਂਗ ਇਹ ਵੀ ਦੈਵੀ ਤਾਕਤ ਵਾਲਾ ਪਹਿਲਵਾਨ ਸਾਬਤ ਹੋ ਰਿਹਾ ਸੀ ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਚੜ੍ਹਦੀ ਜਵਾਨੀ ਵਿਚ ਉਹ ਅਜਿਹਾ ਬੀਮਾਰ ਹੋਇਆ ਕਿ ਮੁੜ ਬਿਸਤਰੇ ਤੋਂ ਨਾ ਉਠਿਆ। ਇੰਨੇ ਲਾਡਲੇ ਪੁੱਤਰ ਦੀ ਮੌਤ ਦੇ ਸਦਮੇ ਨਾਲ ਖ਼ਲੀਫ਼ਾ ਚਿਰਾਗ਼-ਉੱਦੀਨ 'ਦੇਵਿ-ਹਿੰਦ' ਦੀਆਂ ਅੱਖਾਂ ਦੀ ਜੋਤ ਜਾਂਦੀ ਰਹੀ ਅਤੇ ਬੀਮਾਰ ਰਹਿਣ ਲੱਗਾ। ਅੰਤ ਨੂੰ 1869 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਭਾਰਤ ਦੇ ਪਹਿਲਵਾਨ

**ਚਿਰਾਪੂੰਜੀ** : ਉੱਤਰ-ਪੂਰਬੀ ਭਾਰਤ ਦੇ ਮੇਘਾਲਿਆ ਰਾਜ ਵਿਚ ਖ਼ਾਸੀ ਅਤੇ ਜੈਨਤੀਆਂ ਹਿਲਜ਼ ਜ਼ਿਲ੍ਹੇ ਦਾ ਕਸਬਾ ਹੈ ਜੋ ਸ਼ਿਲਾਂਗ ਤੋਂ 56 ਕਿ.ਮੀ. ਦੱਖਣ-ਪੱਛਮ ਵੱਲ ਸ਼ਿਲਾਂਗ ਪਠਾਰ ਉੱਤੇ ਵਾਕਿਆ ਹੈ। ਇਹ ਏਸ਼ੀਆ ਮਹਾਂਦੀਪ ਵਿਚ ਸਭ ਤੋਂ ਵੱਧ ਵਰਖਾ ਵਾਲਾ ਸਥਾਨ ਹੈ ਅਤੇ ਇਸ ਕਰਕੇ ਇਹ ਮਸ਼ਹੂਰ ਹੈ। ਇਥੇ 11,430 ਮਿ. ਮੀ. (450") ਔਸਤ ਸਾਲਾਨਾ ਵਰਖਾ ਹੁੰਦੀ ਹੈ। ਸੰਨ 1861 ਵਿਚ ਇਥੇ ਸੰਸਾਰ ਵਿਚ ਸਭ ਤੋਂ ਜ਼ਿਆਦਾ ਵਰਖਾ 26,050 ਮਿ. ਮੀ. (1,042 ਇੰਚ) ਦੇ ਲਗਭਗ ਹੋਈ ਜਿਸ ਵਿਚੋਂ ਸਿਰਫ਼ ਜੁਲਾਈ ਵਿਚ 9,150 ਮਿ. ਮੀ. (366 ਇੰਚ) ਵਰਖਾ ਹੋਈ। ਸੰਨ 1876 ਵਿਚ 24 ਘੰਟਿਆਂ ਵਿਚ 102 ਮਿ. ਮੀ. (41 ਇੰਚ) ਵਰਖਾ ਹੋਈ। ਇਥੋਂ ਦੀ ਇੰਨੀ ਜ਼ਿਆਦਾ ਵਰਖਾ ਦਾ ਕਾਰਨ ਸ਼ਿਲਾਂਗ ਪਠਾਰ ਦੇ ਦੱਖਣ ਵੱਲ ਦੀ ਸਥਿਤੀ ਹੈ। ਜਿਥੇ ਦੱਖਣ ਪੱਛਣ ਵਲੋਂ ਦੀ ਪਾਣੀ ਨਾਲ ਲੱਦੀਆਂ ਪੌਣਾਂ ਪਹਾੜ ਦੇ ਨੇੜੇ ਪਹੁੰਚ ਕੇ ਉਠਣ ਲਗ ਜਾਂਦੀਆਂ ਹਨ। ਠੰਢੀਆਂ ਹੋ ਕੇ ਤੇਜ਼ੀ ਨਾਲ ਵਰਖਾ ਕਰਦੀਆਂ ਹਨ।

ਇਸ ਕਸਬੇ ਨੂੰ ਰਿਆਸਤਾਂ ਵੇਲੇ ਖਾਸੀ ਅਤੇ ਜੈਨਤੀਆਂ ਹਿਲਜ਼ ਰਿਆਸਤ ਦੀ ਰਾਜਧਾਨੀ ਬਣਾਇਆ ਗਿਆ ਸੀ। ਪਰ 1864 ਵਿਚ ਇਸ ਦੀ ਥਾਂ ਤੇ ਸ਼ਿਲਾਂਗ ਨੂੰ ਰਾਜਧਾਨੀ ਬਣਾ ਦਿੱਤਾ ਗਿਆ। ਇਥੇ ਕਈ ਬੰਗਲੇ ਵੀ ਬਣਾਏ ਗਏ ਜਿਹੜੇ 1897 ਦੇ ਭੁਚਾਲ ਵਿਚ ਢਹਿ ਢੇਰੀ ਹੋ ਗਏ। ਅੱਜ ਵੀ ਇਥੇ ਖਾਸੀ ਕਬੀਲੇ ਹੀ ਵੱਸੇ ਹੋਏ ਹਨ। ਇਨ੍ਹਾਂ ਕਬੀਲਿਆਂ ਵਿਚ ਮਾਂ ਪ੍ਰਧਾਨ ਪਰਿਵਾਰ ਦੀ ਪ੍ਰਥਾ ਪ੍ਰਚੱਲਤ ਹੈ।

ਅੱਜਕੱਲ੍ਹ ਇਹ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਵੀ ਹੈ। ਚਿਰਾਪੂੰਜੀ ਦੇ ਨੇੜੇ ਹੀ ਚਿਰਾ ਵਿਖੇ ਕੋਲੇ ਦੀਆਂ ਖਾਣਾਂ ਹਨ ਜਿਥੋਂ ਵਧੀਆ ਕਿਸਮ ਦਾ ਕੋਲਾ ਕੱਢਿਆ ਜਾਂਦਾ ਹੈ।

ਆਬਾਦੀ—7,777 (1991)

25° 17' ਉ. ਵਿਥ.; 91° 44' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 808; ਇੰਪ. ਗ. ਇੰਡ. 10 : 194

**ਚਿਰਾਵਾ** : ਰਾਜਸਥਾਨ ਰਾਜ (ਭਾਰਤ) ਦੇ ਝੁਨਝੁਨੂ ਜ਼ਿਲ੍ਹੇ ਦਾ ਇਕ ਪੁਰਾਣਾ ਸ਼ਹਿਰ ਹੈ ਜਿਹੜਾ ਜੈਪੁਰ ਤੋਂ 160 ਕਿ. ਮੀ. ਉੱਤਰ ਵੱਲ ਹੈ। ਇਥੇ ਇਕ ਪ੍ਰਾਚੀਨ ਕਿਲੇ ਦੇ ਖੰਡਰਾਤ ਹੀ ਬਾਕੀ ਹਨ। ਇਸ ਤੋਂ ਇਲਾਵਾ ਇਥੇ ਪੁਰਾਣੀਆਂ ਧਰਮਸ਼ਾਲਾਵਾਂ ਵੀ ਹਨ।

28° 14' ਉ. ਵਿਥ.; 75° 41' ਪੂ. ਲੰਬ.

ਹ. ਪੁ.—ਹਿ. ਵਿ. ਕੋ. 4 : 231; ਇੰਪ. ਗ. ਇੰਡ. 10 : 288

**ਚਿਲਕਾ ਝੀਲ** : ਭਾਰਤ ਦੇ ਉੜੀਸਾ ਰਾਜ ਵਿਚ ਪੂਰਬ ਪਾਸੇ ਇਕ ਵੱਡੀ ਝੀਲ ਹੈ ਜਿਸ ਦੀ ਗਿਣਤੀ ਭਾਰਤ ਦੀਆਂ ਵੱਡੀਆਂ ਝੀਲਾਂ ਵਿਚ ਕੀਤੀ ਜਾਂਦੀ ਹੈ। ਖਾੜੀ ਬੰਗਾਲ ਨਾਲ ਲੱਗਵੀਂ ਇਸ ਝੀਲ ਨੂੰ ਖਾੜੀ ਬੰਗਾਲ ਦਾ ਇਕ ਹਿੱਸਾ ਹੀ ਸਮਝਿਆ ਜਾਂਦਾ ਹੈ ਪਰ ਇਕ ਤੰਗ ਜਿਹੀ ਰੇਤਲੀ ਬਰੇਤੀ ਇਸ ਨੂੰ ਖਾੜੀ ਨਾਲੋਂ ਵੱਖਰਾ ਕਰਦੀ ਹੈ। ਰੇਤਲੀ ਬਰੇਤੀ ਦੇ ਉੱਤਰ-ਪੂਰਬ ਵੱਲ ਇਕ ਚੈਨਲ ਹੈ ਜਿਸ ਰਸਤਿਉਂ ਖਾੜੀ ਦਾ ਪਾਣੀ ਝੀਲ ਵੱਲ ਜਾਂਦਾ ਹੈ। ਬਾਰਸ਼ ਦੇ ਦਿਨਾਂ ਵਿਚ ਝੀਲ ਦੇ ਪਾਣੀ ਹੇਠ ਰਕਬਾ ਵਧੇਰੇ ਹੋ ਜਾਂਦਾ ਹੈ ਕਿਉਂਕਿ ਇਸ ਦੌਰਾਨ ਮੁੱਖ ਧਰਤੀ ਵਲੋਂ ਦੀ ਦਯਾ ਅਤੇ ਭਾਰਗਵੀ ਦਰਿਆ ਆਪਣੇ ਨਾਲ ਜ਼ਿਆਦਾ ਪਾਣੀ ਲਿਆ ਕੇ ਇਸ ਵਿਚ ਸੁੱਟਦੇ ਹਨ। ਖ਼ੁਸ਼ਕ ਮੌਸਮ ਵਿਚ ਇਹ ਛੋਟੀ ਹੋ ਜਾਂਦੀ ਹੈ। ਇਸ ਦਾ ਆਕਾਰ ਨਾਸ਼ਪਤੀ ਵਰਗਾ ਹੈ। ਇਸ ਦੀ ਲੰਬਾਈ 64 ਕਿ. ਮੀ. ਅਤੇ ਚੌੜਾਈ 8 ਤੋਂ 20 ਕਿ. ਮੀ. ਹੈ। ਉੱਤਰੀ ਹਿੱਸੇ ਵਿਚ ਇਸ ਦੀ ਚੌੜਾਈ ਵਧੇਰੇ ਅਤੇ ਦੱਖਣੀ ਹਿੱਸੇ ਵਿਚ ਇਸ ਦੀ ਚੌੜਾਈ ਘੱਟ ਹੈ। ਇਸਦੀ ਔਸਤ ਡੂੰਘਾਈ 2 ਮੀਟਰ ਹੈ, ਝੀਲ ਦਾ ਖੇਤਰਫਲ ਬਰਸਾਤ ਵਿਚ 1,152 ਵ. ਕਿ. ਮੀ. (450 ਵ. ਮੀਲ) ਹੈ ਅਤੇ ਖ਼ੁਸ਼ਕ ਮੌਸਮ ਵਿਚ 880 ਵ. ਕਿ. ਮੀ. ਹੀ ਹੁੰਦਾ ਹੈ।

ਝੀਲ ਦੇ ਉੱਤਰ ਵੱਲ ਡੈਲਟਾ ਹੈ ਜਿਹੜਾ ਨਦੀਆਂ ਨਾਲ ਲਿਆਂਦੀ ਗਾਦ ਦੇ ਇਕੱਠਾ ਹੋਣ ਨਾਲ ਬਣਿਆ ਹੈ। ਸਮੁੰਦਰੀ ਲਹਿਰਾਂ ਨਾਲ ਵੀ ਡੈਲਟੇ ਦੇ ਨਾਲ ਨਾਲ ਗਾਦ ਇਕੱਠੀ ਹੁੰਦੀ ਰਹਿੰਦੀ ਹੈ। ਦੂਜੇ ਪਾਸੇ ਰੇਤਲੀ ਬਰੇਤੀ ਦੇ ਨਾਲ ਨਾਲ ਸਮੁੰਦਰੀ ਲਹਿਰਾਂ ਮਿੱਟੀ ਜਮ੍ਹਾਂ ਕਰਦੀਆਂ ਰਹਿੰਦੀਆਂ ਹਨ। ਕਦੇ ਇਹ ਚੈਨਲ

ਨੇੜਿਓਂ ਬਰੇਤੀ ਦੀ ਕੁਝ ਮਿੱਟੀ ਆਪਣੇ ਨਾਲ ਵੀ ਲੈ ਜਾਂਦੀਆਂ ਹਨ ਜਿਸ ਤੋਂ ਬਰੇਤੀ ਅਤੇ ਮੁੱਖ ਧਰਤੀ ਵਿਚਲੀ ਚੈਨਲ ਦੀ ਚੌੜਾਈ ਵਧ ਜਾਂਦੀ ਹੈ। ਕਦੇ ਗਾਦ ਵਧੇਰੇ ਹੋਣ ਨਾਲ ਚੈਨਲ ਦੀ ਚੌੜਾਈ ਘਟ ਵੀ ਜਾਂਦੀ ਹੈ।

ਝੀਲ ਦੇ ਦੱਖਣ ਵੱਲ ਪਹਾੜੀਆਂ ਹਨ ਜਿਹੜੀਆਂ ਇਸ ਦੇ ਕੁਦਰਤੀ ਨਜ਼ਾਰੇ ਨੂੰ ਹੋਰ ਵੀ ਵਧੀਆ ਬਣਾਉਂਦੀਆਂ ਹਨ। ਝੀਲ ਵਿਚ ਦੋ ਟਾਪੂ ਹਨ। ਪਾਰੀਕੁਡ ਅਤੇ ਮਾਲੁਦ ਨਾਂ ਦੇ ਦੋ ਟਾਪੂਆਂ ਉੱਤੇ ਸੈਲਾਨੀ ਅਕਸਰ ਆਉਂਦੇ ਹਨ। ਝੀਲ ਦੇ ਪਾਣੀ ਵਿਚੋਂ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ। ਇਸ ਵਿਚ ਕਿਸ਼ਤੀਆਂ ਵੀ ਚਲਦੀਆਂ ਹਨ।

19° 45' ਉ. ਵਿਥ.; 85° 25' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 10 : 224; ਐਨ. ਬ੍ਰਿ. ਮਾ. 2 : 843

**ਚਿਲਗੋਜ਼ਾ** : ਇਹ ਚੀੜ੍ਹ ਤੇ ਰੁੱਖਾਂ ਦੀ ਇਕ ਕਿਸਮ ਪਾਈਨਸ ਜਿਰਾਰਡਿਆਨਾ ਦਾ ਨਾਂ ਹੈ। ਇਹ ਨਾਂ ਆਮ ਤੌਰ ਤੇ ਚੀੜ੍ਹ ਦੇ ਰੁੱਖਾਂ ਦੇ ਬੀਜਾਂ ਲਈ ਵੀ ਵਰਤਿਆ ਜਾਂਦਾ ਹੈ ਜੋ ਖਾਣ ਦੇ ਕੰਮ ਆਉਂਦੇ ਹਨ ਇਸ ਨੂੰ ਨਿਊਜ਼ਾ ਜਾਂ ਨੇਵਜਾ ਵੀ ਕਿਹਾ ਜਾਂਦਾ ਹੈ। ਚਿਲਗੋਜ਼ਾ ਦਾ ਰੁੱਖ ਉੱਤਰ-ਪੱਛਮੀ ਹਿਮਾਲਿਆ ਅਤੇ ਬਲੋਚਿਸਤਾਨ ਵਿਚ 1900–4000 ਮੀ. ਦੀ ਉਚਾਈ ਤੱਕ ਮਿਲਦਾ ਹੈ। ਇਸ ਦੇ ਬੀਜ ਪੀੜ ਹਟਾਉਣ ਜਾਂ ਘੱਟ ਕਰਨ ਲਈ ਅਤੇ ਉੱਤੇਜਕ ਪਦਾਰਥ ਵਜੋਂ ਵਰਤੇ ਜਾਂਦੇ ਹਨ। ਬੀਜਾਂ ਦਾ ਤੇਲ ਜ਼ਖ਼ਮਾਂ ਅਤੇ ਨਾਸੂਰਾਂ ਦੀ ਪੱਟੀ ਆਦਿ ਕਰਨ ਲਈ ਵਰਤਿਆ ਜਾਂਦਾ ਹੈ। ਇਸ ਤੇਲ ਦੀ ਬਾਹਰੀ ਵਰਤੋਂ ਸਿਰ ਦੀਆਂ ਬੀਮਾਰੀਆਂ ਵਿਚ ਕੀਤੀ ਜਾਂਦੀ ਹੈ।

ਹ. ਪੁ.—ਗ. ਇੰ. ਮੈ. ਪ. 193; ਮ. ਕੋ. 470

**ਚਿਲਟਰਨ ਪਹਾੜੀਆਂ** : ਦੱਖਣੀ ਕੇਂਦਰੀ ਬਰਤਾਨੀਆ ਵਿਚ ਚਾਕ ਪਰਬਤੀ ਸਿਲਸਿਲੇ ਦੀ ਇਕ ਪਰਬਤੀ ਲੜੀ ਹੈ ਜਿਹੜੀ ਦੱਖਣ-ਪੱਛਮ ਤੋਂ ਉੱਤਰ-ਪੂਰਬ ਦੀ ਦਿਸ਼ਾ ਵਿਚ ਫੈਲੀ ਹੋਈ ਹੈ। ਇਹ ਆੱਕਸਫਰਡਸ਼ਿਰ, ਬਾਕਿੰਘਮਸ਼ਿਰ, ਹਾਰਫਰਡਸ਼ਿਰ ਅਤੇ ਬੈਡਫਰਡਸ਼ਿਰ ਕਾਊਂਟੀਆਂ ਵਿਚੋਂ ਲੰਘਦੀ ਹੈ। ਘਣੇ ਜੰਗਲਾਂ ਨਾਲ ਢਕੇ ਇਸ ਪਹਾੜ ਦੀ ਲੰਬਾਈ 88 ਕਿ. ਮੀ. ਅਤੇ ਚੌੜਾਈ 24 ਤੋਂ 32 ਕਿ. ਮੀ. ਹੈ। ਇਸ ਦੀ ਸਭ ਤੋਂ ਉੱਚੀ ਸਿਖ਼ਰ ਵੈਨਡੋਵਰ ਨੇੜੇ ਕਉਮ ਹਿੱਲ 262 ਮੀ. ਉੱਚੀ ਹੈ। ਇਸ ਦੇ ਸੰਘਣੇ ਜੰਗਲਾਂ ਤੋਂ ਵਧੀਆ ਇਮਾਰਤੀ ਲੱਕੜੀ ਪ੍ਰਾਪਤ ਕੀਤੀ ਜਾਂਦੀ ਹੈ। ਚਿਲਟਰਨ ਦੇ ਬਹੁਤ ਸਾਰੇ ਦੱਰਿਆਂ ਵਿਚੋਂ ਲੰਡਨ ਵੱਲ ਰੇਲ ਅਤੇ ਸੜਕ-ਮਾਰਗ ਚਾਲੂ ਕੀਤੇ ਗਏ ਹਨ।

51° 42' ਉ. ਵਿਥ.; 0° 48' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 2 : 844; ਕੋਲ. ਐਨ. 4 : 704; ਵੈ. ਜਗ. ਡਿ.

**ਚਿਲਡਐਬਰਟ ਪਹਿਲਾ** : ਇਹ ਫ੍ਰੈਂਕਿਸ ਦਾ ਬਾਦਸ਼ਾਹ ਸੀ ਜਿਸ ਦਾ ਜਨਮ 495 ਵਿਚ ਕਲਾਵਿਸ ਪਹਿਲੇ ਦੇ ਘਰ ਹੋਇਆ। ਸੰਨ 511 ਵਿਚ ਪਿਤਾ ਦੀ ਮੌਤ ਮਗਰੋਂ ਇਸ ਨੂੰ ਪੈਰਿਸ ਦੀ ਬਾਦਸ਼ਾਹਤ ਮਿਲੀ ਜੋ ਕਿ ਦੇਸ਼ ਦੀ ਰਾਜਧਾਨੀ ਸੀ। ਇਹ ਇਲਾਕਾ ਸੋਮਾ ਵੈੱਲੀ ਤੋਂ ਲੈ ਕੇ ਬ੍ਰਿਟੈਨੀ ਤੱਕ ਫੈਲਿਆ ਹੋਇਆ ਸੀ। ਇਸ ਤੋਂ ਇਲਾਵਾ ਸੀਮ ਵੈੱਲੀ ਅਤੇ ਨੇਨਟਸ ਆਨਯੇਸ ਅਤੇ ਬਿਉਰਜ਼ ਦੇ ਸ਼ਹਿਰ ਵੀ ਸ਼ਾਮਲ ਸਨ।

ਸ਼ਾਰਟਰਜ਼ ਅਤੇ ਆਰਲੀਨਜ਼ ਦੇ ਇਲਾਕੇ ਚਿਲਡਐਬਰਟ ਦੇ ਭਰਾ ਕਲਾਡੋਮਿਰ ਦੇ ਅਧੀਨ ਸਨ ਪਰ 524 ਵਿਚ ਆਪਣੇ ਭਰਾ ਦੀ ਮੌਤ ਤੋਂ ਬਾਅਦ ਉਸ ਦੇ ਉੱਤਰਾਧਿਕਾਰੀਆਂ ਨੂੰ ਕਤਲ ਕਰਕੇ ਦੋਵੇਂ ਇਲਾਕੇ ਇਸਨੇ ਆਪਣੇ ਰਾਜ ਵਿਚ ਮਿਲਾ ਲਏ। ਸੰਨ 531 ਵਿਚ ਵਿਸਗਾੱਥਿਕ ਦੇ ਬਾਦਸ਼ਾਹ ਆਲਾਮੈਰਿਕ ਦੂਜੇ ਨੂੰ ਨਾਰਬਾਨ ਦੇ ਸਥਾਨ ਤੇ ਹਰਾ ਕੇ ਸਪੇਨ ਦੀ ਹੱਦ ਤੋਂ ਪਿੱਛੇ ਧੱਕ ਦਿੱਤਾ।

ਸੰਨ 532 ਵਿਚ ਇਸਨੇ ਬਰਗੰਡੀ ਦੇ ਬਾਦਸ਼ਾਹ ਸਿਜ਼ਿਸਮੰਡ ਨੂੰ ਹਰਾ ਕੇ ਮਾਲੋਨਾ ਜੇਨੇਵਾ ਅਤੇ ਨਾਈਅਨਜ਼ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਸੰਨ 537 ਵਿਚ ਪੋਵੈਂਸ ਨੂੰ ਫ੍ਰੈਂਕਿਸ ਵਿਚ ਮਿਲਾਇਆ। ਸੰਨ 534 ਵਿਚ ਚਿਲਡਐਬਰਟ ਨੇ ਆਪਣੇ ਭਤੀਜੇ ਆਸਟ੍ਰਾਸੀਆ ਦੇ ਬਾਦਸ਼ਾਹ ਥੀਊਡੀਬਰਟ ਪਹਿਲੇ ਨੂੰ ਖਤਮ ਕਰਨ ਦੀ ਨਾਕਾਮ ਕੋਸ਼ਿਸ਼ ਕੀਤੀ।

ਸੰਨ 540 ਵਿਚ ਚਿਲਡਐਬਰਟ ਨੇ ਆਪਣੇ ਭਰਾ ਕਲਾਟੇਅਰ ਪਹਿਲੇ ਉੱਤੇ ਹਮਲਾ ਕਰ ਦਿਤਾ ਪਰ ਇਸ ਦੀ ਮਾਤਾ ਦੇ ਦਖ਼ਲ ਦੇਣ ਤੇ ਦੋਹਾਂ ਧਿਰਾਂ ਵਿਚ ਸਮਝੌਤਾ ਹੋ ਗਿਆ। ਇਸ ਤੋਂ ਮਗਰੋਂ 541–542 ਦੌਰਾਨ ਇਸ ਨੇ ਆਪਣੇ ਭਰਾ ਦੀ ਮਦਦ ਨਾਲ ਵਿਸਗਾੱਥਿਕ ਸਪੇਨ ਉਤੇ ਹਮਲਾ ਕਰਕੇ ਸੈਰਾਗਾਸਾ ਨੂੰ ਘੇਰ ਲਿਆ। ਕਾਫ਼ੀ ਨੁਕਸਾਨ ਤੋਂ ਬਾਅਦ ਇਹ ਪੈਪਲੋਨਾ ਤੇ ਕਾਬਜ਼ ਹੋ ਗਿਆ ਜੋ ਚਿਲਡਐਬਰਟ ਦਾ ਮਹਾਨ ਕਾਰਨਾਮਾ ਸੀ ਪਰ ਦੂਜੇ ਪਾਸੇ ਇਸ ਨੂੰ ਸੈਰਾਗਾਸਾ ਵਾਲਾ ਘੇਰਾ ਚੁਕਣਾ ਪਿਆ।

ਚਿਲਡਐਬਰਟ ਨੇ ਜਿੱਤ ਦੀ ਨਿਸ਼ਾਨੀ ਵਜੋਂ ਵਾਪਸੀ ਸਮੇਂ ਸੈਂਟ ਵਿਨਸੈਂਟ ਦਾ ਚੋਲਾ ਲਿਆ ਕੇ ਇਸ ਦੇ ਸਨਮਾਨ ਵਿਚ ਸੇਂਟ ਵਿਨਸੈਂਟ ਦੀ ਖ਼ਾਨਗਾਹ ਬਣਵਾਈ।

23 ਦਸੰਬਰ, 558 ਨੂੰ ਚਿਲਡਐਬਰਟ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 5 : 502; ਐਵ. ਐਨ. 3 : 365; ਐਨ. ਬ੍ਰਿ. ਮਾ. 2 : 823

**ਚਿਲਡਐਬਰਟ ਦੂਜਾ** : ਆਸਟ੍ਰਾਸੀਆ ਦੇ ਪੂਰਬੀ ਫ੍ਰੈਂਕਿਸ ਸਾਮਰਾਜ ਦੇ ਇਸ ਬਾਦਸ਼ਾਹ ਦਾ ਜਨਮ 570 ਵਿਚ ਸਿਜਬਰਟ ਪਹਿਲੇ ਦੇ ਘਰ ਹੋਇਆ।

ਪਿਤਾ ਦੀ ਮੌਤ ਤੋਂ ਬਾਅਦ ਦਸੰਬਰ, 575 ਨੂੰ 5 ਸਾਲ ਦੀ ਉਮਰ ਵਿਚ ਇਸ ਨੂੰ ਆਸਟ੍ਰਾਸੀਆ ਦਾ ਬਾਦਸ਼ਾਹ ਐਲਾਨ ਕਰ ਦਿੱਤਾ ਗਿਆ। ਨਾਬਾਲਗ਼ ਹੋਣ ਕਰਕੇ ਇਸ ਦੀ ਮਾਤਾ ਨੂੰ ਆਸਟ੍ਰਾਸੀਆ ਵਿਚ ਆਪਣੇ ਪੈਰ ਜਮਾਉਣ ਲਈ ਅਮੀਰਸ਼ਾਹੀ ਨਾਲ ਸੰਘਰਸ਼ ਕਰਨਾ ਪਿਆ। ਚਿਲਡਐਬਰਟ ਦੇ ਚਾਚੇ ਚਿਲਪੈਰਿਕ ਅਤੇ ਗਨਟ੍ਰਾਮ ਇਸ ਨੂੰ ਆਪਣੀ ਨਿਗਰਾਨੀ ਵਿਚ ਰੱਖਣਾ ਚਾਹੁੰਦੇ ਸਨ।

ਸੰਨ 577 ਵਿਚ ਗਨਟ੍ਰਾਮ ਨੇ ਚਿਲਡਐਬਰਟ ਨੂੰ ਆਪਣਾ ਮੁਤਬੰਨਾ ਬਣਾ ਲਿਆ ਪਰ 581 ਵਿਚ ਚਿਲਪੈਰਿਕ ਨੇ ਹੀ ਇਸ ਨੂੰ ਅਪਣਾਇਆ।

ਸੰਨ 584 ਵਿਚ ਚਿਲਪੈਰਿਕ ਪਹਿਲੇ ਦੀ ਮੌਤ ਉਪਰੰਤ ਚਿਲਡਐਬਰਟ ਅਤੇ ਇਸ ਦੇ ਚਾਚੇ ਨਗਟ੍ਰਾਮ ਵਿਚ ਸਬੰਧ ਚੰਗੇ ਹੋ ਗਏ ਅਤੇ ਦੋਹਾਂ ਨੇ ਮਿਲ ਕੇ ਗਨਓਬਾਲਡ ਦੇ ਝੂਠੇ ਦਾਅਵੇਦਾਰਾਂ ਦਾ ਵਿਰੋਧ ਕੀਤਾ।

28 ਨਵੰਬਰ, 587 ਨੂੰ ਦੋਹਾਂ ਨੇ ਚਿਲਪੈਰਿਕ ਪਹਿਲੇ ਦੀ ਜੱਦੀ ਜਾਇਦਾਦ ਨੂੰ ਵੰਡਣ ਲਈ ਐਡੀਲਾਟ ਵਿਖੇ ਸਮਝੌਤਾ ਕੀਤਾ ਜਿਸ ਰਾਹੀਂ ਚਿਲਡਐਬਰਟ ਨੂੰ ਮੀਆਸੱਸ ਦਾ ਸ਼ਹਿਰ ਸਾਨਲੀਸ ਦਾ ਦੋ-

ਤਿਹਾਈ ਭਾਗ ਅਤੇ ਟੂਅਰ ਪਵਾਟਯੇ, ਆਵਰਾਨਸ਼, ਬੇਓਨ, ਐਅਰ ਅਤੇ ਐਬਲੀ ਦੇ ਇਲਾਕੇ ਮਿਲੇ ਜਦੋਂ ਕਿ ਗਨਟ੍ਰਾਮ ਨੂੰ ਚਿਲਡਐਬਰਟ ਦੇ ਪਿਤਾ ਦਾ ਅਸਲੀ ਹਿੱਸਾ ਮਿਲਿਆ।

ਸੰਨ 592 ਵਿਚ ਗਨਟ੍ਰਾਮ ਦੀ ਮੌਤ ਤੋਂ ਬਾਅਦ ਚਿਲਡ-ਐਬਰਟ ਉਸ ਦੇ ਸਾਰੇ ਇਲਾਕਿਆ ਉੱਤੇ ਕਾਬਜ਼ ਹੋ ਗਿਆ ਅਤੇ ਹੁਣ ਇਹ ਸਾਰੇ ਫ੍ਰੈਂਕਿਸ ਦਾ ਬਾਦਸ਼ਾਹ ਬਣਨਾ ਚਾਹੁੰਦਾ ਸੀ। ਇਸ ਇਰਾਦੇ ਨਾਲ ਚਿਲਡਐਬਰਟ ਨੇ ਆਪਣੇ ਚਚੇਰੇ ਭਰਾ ਚਲੋਟਾਰ ਦੂਜੇ ਦੇ ਅਧੀਨ ਵਾਲੇ ਇਲਾਕਿਆਂ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਅਸਫਲ ਰਿਹਾ। ਇਸ ਨੇ ਇਟਲੀ ਵਿਰੁੱਧ ਵੀ ਕਈ ਹਮਲੇ ਕੀਤੇ। ਬਾਜ਼ਨਤੀਨੀ ਸਾਮਰਾਜ ਨਾਲ ਵੀ ਚੰਗੇ ਸਬੰਧ ਕਾਇਮ ਕੀਤੇ।

ਦਸੰਬਰ, 595 ਨੂੰ ਚਿਲਡਐਬਰਟ ਦੂਜੇ ਦੀ ਮ੍ਰਿਤੂ ਹੋ ਗਈ।

ਹ. ਪੁ.—ਐਨ. ਬ੍ਰਿ. 5 : 502; ਐਨ. ਬ੍ਰਿ. ਮਾ. 2 : 838

**ਚਿਲਡਰਸ, ਰਾਬਰਟ ਅਰਸਕਾਈਨ** : ਇਹ ਆਇਰਲੈਂਡ ਦਾ ਸਾਹਿਤਕਾਰ ਤੇ ਰਾਜਨੀਤਕ ਵਿਦਰੋਹੀ ਸੀ। ਇਸ ਦਾ ਜਨਮ ਲੰਡਨ ਵਿਖੇ 25 ਜੂਨ 1870 ਨੂੰ ਹੋਇਆ। ਇਸ ਨੇ ਹੇਲੀਬਰੀ ਤੇ ਕੈਂਬਰਿਜ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਕੀਤੀ। 1895 ਤੋਂ 1910 ਤੱਕ ਇਹ ਹਾਊਸ ਆਫ਼ ਕਾੱਮਨਜ਼ ਵਿਚ ਕਲਰਕ ਲਗਾ ਰਿਹਾ। ਕੁਝ ਸਮੇਂ ਲਈ ਇਸ ਨੇ ਦੱਖਣੀ ਅਫ਼ਰੀਕਾ ਦੀ ਲੜਾਈ ਵਿਚ ਨੌਕਰੀ ਕੀਤੀ ਸੀ।



ਚਿਲਡਰਸ, ਰਾਬਰਟ ਅਰਸਕਾਈਨ

ਸੰਨ 1910 ਮਗਰੋਂ ਇਸ ਨੇ ਹੋਮ ਰੂਲ ਲਈ ਪ੍ਰਚਾਰ ਸ਼ੁਰੂ ਕੀਤਾ। ਜਿਸ ਨੂੰ ਲੋਕਾਂ ਵੱਲੋਂ ਪੂਰਾ ਹੁੰਗਾਰਾ ਮਿਲਿਆ। ਸੰਨ 1914 ਵਿਚ ਇਸ ਨੇ ਆਇਰਲੈਂਡ ਦੇ ਵਾਲੰਟੀਅਰਾਂ ਲਈ ਬੰਦੂਕਾਂ ਦਾ ਜਹਾਜ਼ ਮੰਗਵਾਇਆ। ਆਇਰਲੈਂਡ ਵਿਚ ਅੰਗਰੇਜ਼ੀ ਰਾਜ ਦੀ ਵਿਰੋਧਤਾ ਕਰਨ ਦੇ ਬਾਵਜੂਦ ਵੀ ਪਹਿਲੇ ਸੰਸਾਰ-ਯੁੱਧ ਸਮੇਂ ਇਸ ਨੇ ਬਰਤਾਨਵੀ ਫ਼ੌਜ ਵਿਚ ਨੌਕਰੀ ਕੀਤੀ। ਸੰਨ 1921 ਵਿਚ ਇਹ ਆਇਰਲੈਂਡ ਦੀ ਅਸੈਂਬਲੀ ਲਈ ਡਿਪਟੀ ਚੁਣਿਆ ਗਿਆ। ਐਂਗਲੋ-ਆਇਰਿਸ਼ ਸੰਧੀ ਦੇ ਸਿਲਸਿਲੇ ਵਿਚ ਇਹ ਆਇਰਲੈਂਡ ਦੇ ਡੈਲੀਗੇਸ਼ਨ ਦਾ ਸਕੱਤਰ ਬਣ ਕੇ ਗਿਆ ਪਰ ਇਹ ਸੰਧੀ ਨਹੀਂ ਹੋ ਸਕੀ। ਇਹ ਆਇਰਿਸ਼ ਰਿਪਬਲੀਕਨ ਆਰਮੀ ਵਿਚ ਸਿਵਲ ਵਾਰ ਵਿਚ ਸ਼ਾਮਲ ਹੋ ਗਿਆ। ਖ਼ਾਨਾਜੰਗੀ ਸ਼ੁਰੂ ਹੋਣ ਤੇ ਇਸ ਨੂੰ ਕੈਦੀ ਬਣਾ ਲਿਆ ਗਿਆ। ਫ਼ੌਜੀ ਅਦਾਲਤ ਨੇ ਇਸ ਨੂੰ ਗ਼ੈਰ-ਕਾਨੂੰਨੀ ਰੀਵਾਲਵਰ ਰਖਣ ਦੇ ਦੋਸ਼ ਵਿਚ 10 ਨਵੰਬਰ, 1922 ਨੂੰ ਫਾਂਸੀ ਦੀ ਸਜ਼ਾ ਦਿਤੀ ਅਤੇ ਉਸ ਨੂੰ ਗੋਲੀਆਂ ਨਾਲ ਉਡਾ ਦਿਤਾ ਗਿਆ। 'ਦੀ ਰਿਲਡ ਆਫ਼ ਦੀ ਸੈਡਜ਼' (1903) ਇਸ ਦੀ ਪ੍ਰਸਿੱਧ ਰਚਨਾ ਮੰਨੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 5 : 503

**ਚਿਲਡਰਿਕ ਪਹਿਲਾ** : ਇਹ ਸਾਲੀਅਨ ਫ੍ਰੈਂਕਸ ਦਾ ਬਾਦਸ਼ਾਹ ਸੀ, ਜਿਸ ਦਾ ਜਨਮ 437 ਵਿਚ ਹੋਇਆ। ਇਸ ਦੇ ਪਿਤਾ ਦਾ ਨਾਮ ਮੈਰੋਵੈੱਕ ਸੀ।

ਸੰਨ 458 ਦੇ ਲਗਭਗ ਇਹ ਸਾਲੀਅਨ ਫ੍ਰੈਂਕਸ ਦਾ ਬਾਦਸ਼ਾਹ ਬਣਿਆ। ਇਸ ਨੇ ਰੋਮਨਜ਼ ਨਾਲ ਸੰਧੀ ਕੀਤੀ। ਟੂਰਨੇ ਸ਼ਹਿਰ ਨੂੰ ਰਾਜਧਾਨੀ ਬਣਾਉਣ ਲਈ ਬੈਲਜ਼ਿਕਾ ਸੀਕੰਡਾ ਵਿਖੇ ਅੱਡਾ ਜਮਾ ਲਿਆ।



ਚਿਲਡਰਿਕ (ਪਹਿਲਾ)

ਫ੍ਰੈਂਕਸ ਦੇ ਲੋਕਾਂ ਨੇ ਇਸ ਦੇ ਰਾਜ ਦੇ ਪਹਿਲੇ ਦੌਰ ਵਿਚ ਇਸ ਨੂੰ ਦੇਸ਼-ਨਿਕਾਲਾ ਦੇ ਦਿੱਤਾ ਅਤੇ ਇਸ ਨੇ ਥੁਰਿੰਜੀਆ ਵਿਖੇ ਜਾ ਕੇ ਸ਼ਰਨ ਲਈ ਪਰ 8 ਸਾਲ ਬਾਅਦ ਇਸ ਨੂੰ ਵਾਪਸ ਬੁਲਾ ਲਿਆ ਗਿਆ। ਇਸ ਦੀ ਪਤਨੀ ਬਾਸਿਨੇ ਅਤੇ ਲੜਕਾ ਕਲਾਵਿਸ ਵੀ ਇਸ ਦੇ ਨਾਲ ਫ੍ਰਾਂਕਸ ਆ ਗਏ।

ਸੰਨ 463 ਵਿਚ ਚਿਲਡਰਿਕ ਨੇ ਵਿਸੀਗਾੱਥਾਂ ਨੂੰ ਆਰਲੀਨਜ ਨੇੜਿਓਂ ਪਿੱਛੇ ਹਟਾਉਣ ਵਿਚ ਰੋਮਨਾਂ ਦੀ ਮਦਦ ਕੀਤੀ। ਸੰਨ 469 ਵਿਚ ਕਾਊਂਟ ਪਾੱਲਸ ਦੇ ਕਹਿਣ ਤੇ ਇਸ ਨੇ ਵਿਸੀਗਾੱਥਾਂ ਉੱਤੇ ਦੁਬਾਰਾ ਹਮਲਾ ਕਰ ਦਿੱਤਾ। ਇਸ ਨੇ ਸੈਕਸਨਾਂ ਨਾਲ ਵੀ ਯੁੱਧ ਕੀਤਾ। ਸੰਨ 481-482 ਦੌਰਾਨ ਚਿਲਡਰਿਕ ਪਹਿਲੇ ਦੀ ਮੌਤ ਹੋ ਗਈ। ਸੰਨ 1653 ਵਿਚ ਟੂਰਨੇ ਵਿਖੇ ਇਸ ਦੇ ਮਕਬਰੇ ਦਾ ਪਤਾ ਲੱਗਾ।

ਹ. ਪੁ.—ਐਨ. ਬ੍ਰਿ. 5 : 502; ਐਨ. ਬ੍ਰਿ. ਮਾ. 3 : 832; ਐਨ. ਅਮੈ. 6 : 497

**ਚਿਲਡਰਿਕ ਦੂਜਾ** : ਆਸਟ੍ਰੇਸ਼ਾ ਦਾ ਇਹ ਬਾਦਸ਼ਾਹ 649 ਵਿਚ ਕਲਾਵਿਸ ਦੂਜੇ ਦੇ ਘਰ ਪੈਦਾ ਹੋਇਆ।

ਸੰਨ 622 ਵਿਚ ਆਪਣੇ ਚਚੇਰੇ ਭਰਾ ਅਤੇ ਹੱਕੀ ਉੱਤਰਾ-ਧਿਕਾਰੀ ਡੈਗੋਬਰਟ ਦੀ ਥਾਂ ਤੇ ਆਸਟ੍ਰੇਸ਼ਾ ਦਾ ਬਾਦਸ਼ਾਹ ਬਣਿਆ। ਪਰ ਇਸ ਨੂੰ ਆਪਣੀ ਚਾਚੀ ਅਤੇ ਰਾਜ ਭਵਨ ਦੇ ਮੇਅਰ ਦੀ ਸਰਪ੍ਰਸਤੀ ਹੇਠ ਰਾਜ ਕਰਨਾ ਪਿਆ।

ਸੰਨ 673 ਵਿਚ ਨਿਊਸਟ੍ਰੀਆ ਅਤੇ ਬਰਗੰਡੀ ਦੇ ਬਾਦਸ਼ਾਹ ਕਲੋਟਾਰ ਤੀਜੇ ਦੀ ਮੌਤ ਤੋਂ ਬਾਅਦ ਚਿਲਡਰਿਕ ਦੇ ਛੋਟੇ ਭਰਾ ਥੀਉਡੈਰਿਕ ਤੀਜੇ ਨੂੰ ਬਾਦਸ਼ਾਹ ਦਾ ਉੱਤਰਾਧਿਕਾਰੀ ਨਿਯੁਕਤ

ਕਰਨ ਦੀ ਕੋਸ਼ਿਸ਼ ਕੀਤੀ ਗਈ ਪਰੰਤੂ ਨਿਊਸਟ੍ਰੀਆ ਦੇ ਰਈਸਾਂ ਦੇ ਕਹਿਣ ਤੇ ਚਿਲਡਰਿਕ ਦੂਜੇ ਅਤੇ ਆਸਟ੍ਰਾਸੀਆ ਦੇ ਮੇਅਰ ਨੇ ਥੀਊਡੈਰਿਕ ਤੀਜੇ ਨੂੰ ਗੱਦੀਓਂ ਲਾਹ ਕੇ ਨਿਊਸਟ੍ਰੀਆ ਅਤੇ ਬਰਗੰਡੀ ਦੇ ਨਾਲ ਨਾਲ ਆਸਟ੍ਰਾਸੀਆ ਦਾ ਰਾਜ-ਭਾਗ ਵੀ ਸੰਭਾਲ ਲਿਆ।

ਚਿਲਡਰਿਕ ਦੂਜੇ ਨੇ ਇਨ੍ਹਾਂ ਰਿਆਸਤਾਂ ਦੇ ਰੀਤੀ-ਰਿਵਾਜਾਂ ਨੂੰ ਮਾਨਤਾ ਦੇਣ ਦਾ ਵਾਅਦਾ ਕੀਤਾ ਪਰ ਜਲਦੀ ਬਾਅਦ ਹੀ ਉਹ ਇਸ ਗੱਲ ਨੂੰ ਭੁਲਾ ਬੈਠਾ। ਨਤੀਜੇ ਵਜੋਂ ਚਿਲਡਰਿਕ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਇਹ ਆਖਰੀ ਮੈਰੋਵਿਜੀਅਨ ਰਾਜ-ਬੰਸ਼ ਦਾ ਬਾਦਸ਼ਾਹ ਸੀ ਜਿਸ ਨੇ ਆਪਣੇ ਅਸਲੀ ਅਧਿਕਾਰ ਦੀ ਵਰਤੋਂ ਕਰਨ ਦੀ ਕੋਸ਼ਿਸ਼ ਕੀਤੀ ਪਰ ਰਾਜਨੀਤਕ ਯੋਗਤਾ ਦੀ ਘਾਟ ਕਾਰਨ ਅਸਫ਼ਲ ਰਿਹਾ। ਤਿੰਨ ਸਾਲਾਂ ਬਾਅਦ ਨਿਊਸਟ੍ਰੀਆ ਵਿਚ ਆਸਟ੍ਰਸੀਆ ਦੇ ਖਿਲਾਫ਼ ਬਣੀ ਇਕ ਵਿਰੋਧੀ ਪਾਰਟੀ ਨੇ ਚਿਲਡਰਿਕ ਨੂੰ 675 ਵਿਚ ਧੋਖੇ ਨਾਲ ਕਤਲ ਕਰ ਦਿਤਾ। ਇਸ ਤੋਂ ਬਾਅਦ ਇਸ ਦਾ ਭਰਾ ਇਸ ਦਾ ਉੱਤਰਾਧਿਕਾਰੀ ਬਣਿਆ।

ਹ. ਪੁ.—ਐਨ. ਬ੍ਰਿ. 5 : 502; ਐਨ. ਬ੍ਰਿ. ਮਾ. 2 : 838; ਐਵ. ਐਨ. 5 : 365

**ਚਿਲਪਰਿਕ ਪਹਿਲਾ** : ਇਹ ਸਵਾਸੋਨ ਦਾ ਬਾਦਸ਼ਾਹ ਸੀ ਅਤੇ ਮੈਰੋਵੀਜੀਅਨ ਖ਼ਾਨਦਾਨ ਵਿਚੋਂ ਸੀ ਜਿਸ ਦਾ ਜਨਮ 539 ਈ. ਵਿਚ ਹੋਇਆ। ਇਸ ਨੂੰ ਟੂਅਰ ਦੇ ਗਰੈਗੋਰੀ, ਜੋ ਕਿ ਇਸ ਦਾ ਸਮਕਾਲੀ ਸੀ ਨੇ ਇਸ ਨੂੰ ਆਪਣੇ ਯੁੱਗ ਦਾ ਨੀਰੋ ਅਤੇ ਹੀਰੋਡ ਮੰਨਿਆ ਹੈ। ਜਦੋਂ ਇਸ ਦੇ ਪਿਤਾ ਕਲੋਟੈਅਰ ਪਹਿਲੇ ਦੀ 561 ਈ. ਵਿਚ ਮੌਤ ਹੋਈ ਤਾਂ ਚਿਲਪਰਿਕ ਨੇ ਸਾਰੇ ਰਾਜ ਉੱਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਪਰ ਇਸ ਨੂੰ ਕਾਮਯਾਬੀ ਨਾ ਹੋਈ ਅਤੇ ਆਪਣੇ ਪਿਤਾ ਦਾ ਰਾਜ ਇਸ ਨੂੰ ਆਪਣੇ ਤਿੰਨ ਭਰਾਵਾਂ ਨਾਲ ਵੰਡਣਾ ਪਿਆ। ਇਸ ਦੇ ਹਿੱਸੇ ਵਿਚ ਨਿਊਸਤਰੀਆ ਦਾ ਇਲਾਕਾ ਆਇਆ। ਇਹ ਇਲਾਕਾ ਸਾਰੇ ਰਾਜ ਵਿਚੋਂ ਪਛੜਿਆ ਹੋਇਆ ਸੀ।

ਇਸ ਨੇ ਪਹਿਲਾਂ ਆਪਣੇ ਭਰਾ ਸਿਜ਼ਬਰਟ ਪਹਿਲੇ ਦੀ ਸਾਲੀ ਨਾਲ ਵਿਆਹ ਕਰਵਾਇਆ ਪਰ ਬਾਅਦ ਵਿਚ ਇਸ ਨੂੰ ਮਾਰ ਦਿੱਤਾ ਅਤੇ ਹੋਰ ਵਿਆਹ ਕਰਵਾ ਲਿਆ ਇੰਜ ਦੋਨਾਂ ਭਰਾਵਾਂ ਵਿਚ ਖਿੱਚੋਤਾਣ ਸ਼ੁਰੂ ਹੋ ਗਈ। ਦੋਨਾਂ ਭਰਾਵਾਂ ਦੇ ਆਪਸੀ ਸਬੰਧ ਤਾਂ ਸ਼ੁਰੂ ਤੋਂ ਹੀ ਤਣਾਅ-ਪੂਰਨ ਸਨ ਪਰ ਹੁਣ ਖੁਲ੍ਹੇ ਆਮ ਵਿਗੜ ਗਏ ਸਨ। ਆਪਣੇ ਭਰਾ ਦੀ ਮੌਤ ਤੋਂ ਬਾਅਦ ਇਹ ਉਸ ਦੇ ਰਾਜ ਨੂੰ ਆਪਣੇ ਰਾਜ ਵਿਚ ਸ਼ਾਮਲ ਨਾ ਕਰ ਸਕਿਆ ਕਿਉਂਕਿ ਇਸ ਦਾ ਤੀਜਾ ਭਰਾ ਗਨਤਰਾਮ ਜੋ ਕਿ ਬਰਗੰਡੀ ਦਾ ਰਾਜਾ ਸੀ ਨੇ ਆਪਣੇ ਮਰੇ ਭਰਾ ਦੇ ਨਾਬਾਲਗ ਪੁੱਤਰ ਚਿਲਬਰਟ ਦੂਜੇ ਦੇ ਹੱਕਾਂ ਦੀ ਰਾਖੀ ਕੀਤੀ।

ਚਿਲਪਰਿਕ ਪਹਿਲਾਂ ਇਕ ਬੇਰਹਿਮ ਅਤੇ ਆਯਾਸ਼ ਬਾਦਸ਼ਾਹ ਸੀ। ਇਹ ਆਪਣੇ ਆਪ ਨੂੰ ਇਕ ਵਿਦਵਾਨ ਹੋਣ ਦਾ ਦਾਅਵਾ ਕਰਦਾ ਸੀ ਅਤੇ ਇਸ ਨੇ ਵਰਣਮਾਲਾ ਵਿਚ ਚਾਰ ਅੱਖਰ ਹੋਰ ਵਧਾਉਣ ਦਾ ਹੁਕਮ ਵੀ ਦਿੱਤਾ। ਚਰਚ ਨੂੰ ਉਹੀ ਆਪਣੀ ਦੌਲਤ ਦਾ ਮੁੱਖ ਦੁਸ਼ਮਣ ਸਮਝਦਾ ਸੀ। ਇਸ ਨੇ ਨੌਜਵਾਨ ਪਾਦਰੀਆਂ ਨੂੰ ਲੜਾਈ ਵਿਚ ਸ਼ਾਮਲ ਨਾ ਹੋਣ ਕਾਰਨ ਜੁਰਮਾਨੇ ਕਰਨੇ ਸ਼ੁਰੂ ਕਰ ਦਿੱਤੇ। ਜਿਹੜੇ ਲੋਕ ਆਪਣੀਆਂ ਜਾਇਦਾਦਾਂ ਚਰਚ ਦੇ ਨਾਮ ਕਰ ਦੇਂਦੇ ਸਨ ਉਨ੍ਹਾਂ ਨੇ ਵੀ ਆਪ ਸਾਂਭਣੀਆਂ ਸ਼ੁਰੂ ਕਰ ਦਿੱਤੀਆਂ ਪਰ ਜਦੋਂ ਇਸ ਦੇ ਦੋ ਪੁੱਤਰਾਂ ਦੀ ਮੌਤ ਹੋਈ ਤਾਂ ਉਸ ਦਾ ਰਵੱਈਆ ਬਦਲ ਗਿਆ ਅਤੇ ਇਸ ਨੇ ਲੋਕਾਂ ਉਪਰ ਲਾਏ ਜਾਣ ਵਾਲੇ ਟੈਕਸਾਂ ਸਬੰਧੀ ਰਜਿਸਟਰ ਹੀ ਸਾੜ ਦਿਤੇ ਅਤੇ ਆਪਣੀ ਸਦੀਵੀ ਬਦਨਾਮੀ ਤੋਂ ਬਚਣ ਲਈ ਚਰਚ ਨੂੰ ਬਹੁਤ ਦਾਨ ਦੇਣ ਲੱਗ ਗਿਆ। ਸੰਨ 584 ਵਿਚ ਸੈੱਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 3 : 214; ਐਨ. ਅਮੈ. 6 : 512

**ਚਿਲਪਰਿਕ ਦੂਜਾ** : ਇਹ ਨਿਊਸਟਰੀਆ ਦਾ ਬਾਦਸ਼ਾਹ ਸੀ ਅਤੇ ਚਿਲਡਰਿਕ ਦੂਜੇ ਦਾ ਕਥਿਤ (alleged) ਪੁੱਤਰ ਸੀ। ਇਸ ਦਾ ਜਨਮ 675 ਵਿਚ ਹੋਇਆ। ਸੰਨ 715 ਵਿਚ ਇਹ ਨਿਊਸਟਰੀਆ ਦਾ ਬਾਦਸ਼ਾਹ ਬਣਿਆ। ਇਹ ਮਹਿਲ ਦੇ ਮੇਅਰ ਰੇਗਨਫਰਿਡ ਨਾਲ ਆਸਟ੍ਰੇਸ਼ੀਆ ਦੀ ਮੁਹਿੰਮ ਤੇ ਗਿਆ। ਮਹਿਲ ਦੇ ਆਸਟ੍ਰੇਸ਼ੀਅਨ ਮੇਅਰ ਚਾਰਲਸ ਮਾਰਟਲ ਨੇ ਇਨ੍ਹਾਂ ਨੂੰ ਹਰਾ ਦਿਤਾ। ਸੰਨ 719 ਵਿਚ ਕਲੋਟੇਅਰ ਚੌਥੇ ਦੀ ਮੌਤ ਤੋਂ ਬਾਅਦ ਇਹ ਸਾਰੇ ਇਲਾਕੇ ਦਾ ਬਾਦਸ਼ਾਹ ਬਣ ਗਿਆ। ਸੰਨ 721 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 6 : 512; ਐਨ. ਬ੍ਰਿ. ਮਾ. 3 : 215

**ਚਿਲਾਸ** : ਪਾਕਿਸਤਾਨ ਵਿਚ ਗਿਲਗਿਤ ਏਜੰਸੀ ਦੀ ਚਿਲਾਸ ਉਪ-ਏਜੰਸੀ ਦਾ ਐਬਟਾਬਾਦ ਤੋਂ 160 ਕਿ. ਮੀ. ਉੱਤਰ-ਉੱਤਰ-ਪੂਰਬ ਵੱਲ ਸਿੰਧ ਦਰਿਆ ਤੋਂ ਪਾਰ 1,215 ਮੀ. ਦੀ ਉਚਾਈ ਉੱਤੇ ਵਾਕਿਆ ਸ਼ਹਿਰ ਹੈ। ਇਹ ਸ਼ਹਿਰ ਆਵਾਜਾਈ ਦਾ ਕੇਂਦਰ ਵੀ ਹੈ। ਇਥੋਂ ਹੀ 128 ਕਿ. ਮੀ. ਦੂਰ ਗਿਲਗਿਤ ਵੱਲ ਸੜਕ ਜਾਂਦੀ ਹੈ। ਇਥੇ ਇਕ ਪੁਰਾਣਾ ਕਿਲਾ ਹੈ। ਚਿਲਾਸ ਛੋਟੇ ਜਹਾਜ਼ ਉਤਾਰਨ ਲਈ ਛੋਟਾ ਜਿਹਾ ਹਵਾਈ ਅੱਡਾ ਹੈ।

ਇਸ ਸ਼ਹਿਰ ਦੇ ਆਲੇ-ਦੁਆਲੇ ਹਰੀ ਭਰੀ ਵਾਦੀ ਹੈ ਜਿਸ ਦਾ ਕੁਲ ਹਿੱਸਾ ਜੰਗਲਾਂ ਨਾਲ ਢਕਿਆ ਹੋਇਆ ਹੈ।

35° 20' ਉ. ਵਿਥ.; 74° 05' ਪੂ. ਲੰਬ.

ਹ. ਪੁ.—ਐਨ. ਬ੍ਰਿ. 5 : 497

**ਚਿੱਲੀ** : ਦੱਖਣੀ ਅਮਰੀਕਾ ਮਹਾਂਦੀਪ ਦੇ ਪੱਛਮ ਵੱਲ ਸ਼ਾਂਤ ਮਹਾਂਸਾਗਰ ਦੇ ਪੂਰਬੀ ਤੱਟ ਦੇ ਨਾਲ ਲਗਵਾਂ ਇਹ ਇਕ ਗਣਰਾਜ ਹੈ। ਇਹ ਇਕ ਲੰਬੀ ਅਤੇ ਤੰਗ ਜਿਹੀ ਪੱਟੀ ਦੀ ਸ਼ਕਲ ਵਿਚ ਕੇਪ ਹਾਰਨ ਤੋਂ ਉਸ਼ਣ-ਖੰਡੀ ਟੈਕਨਾ ਘਾਟੀ ਤੱਕ ਫੈਲਿਆ ਹੋਇਆ ਹੈ। ਇਸ ਦੀ ਲੰਬਾਈ 3,920 ਕਿ. ਮੀ. ਅਤੇ ਚੌੜਾਈ 176 ਕਿ. ਮੀ. ਹੈ। ਉੱਤਰ ਵਿਚ ਪੀਰੂ, ਪੱਛਮ ਅਤੇ ਦੱਖਣ ਵਿਚ ਘਿਰਿਆ ਹੋਇਆ ਹੈ। ਦੇਸ਼ ਦਾ ਕੁਲ ਖ਼ੇਤਰਫਲ 7,56,946 ਵ. ਕਿ. ਮੀ. ਅਤੇ ਆਬਾਦੀ 1,35,99,000 (1992) ਹੈ। ਚਿੱਲੀ ਦੀ ਰਾਜਧਾਨੀ ਸਾਨਤਿਆਗੋ ਹੈ। ਇਥੋਂ ਦੀ ਮੁਖ ਭਾਸ਼ਾ ਸਪੇਨੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਧਰਾਤਲੀ ਪੱਖੋਂ ਸਾਰੇ ਹੀ ਚਿੱਲੀ ਤੇ ਐਂਡੀਜ਼ ਦੀ ਪਰਬਤੀ ਨੁਹਾਰ ਵਿਖਾਈ ਦਿੰਦੀ ਹੈ। ਧਰਾਤਲੀ ਤੌਰ ਤੇ ਉੱਤਰ ਤੋਂ ਦੱਖਣ ਅਤੇ ਪੂਰਬ ਤੋਂ ਪੱਛਮ ਵੱਲ ਨੂੰ ਵੀ ਪੂਰੇ ਦੇਸ਼ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ :—

ਪੂਰਬ ਵੱਲ ਫੈਲੇ ਐਂਡੀਜ਼ ਪਹਾੜ, ਕੇਂਦਰ ਵਿਚ ਵਾਦੀ ਫਿਰ ਐਂਡੀਜ਼ ਨਾਲ ਮਿਲਦਾ-ਜੁਲਦਾ ਤੱਟੀ ਪਰਬਤੀ ਸਿਲਸਿਲਾ ਆਰੰਭ ਹੋ ਜਾਂਦਾ ਹੈ। ਸਮੁੱਚੇ ਦੇਸ਼ ਵਿਚ ਐਂਡੀਜ਼ ਪਹਾੜ ਅਤੇ ਆਟਾਕਾਮਾ ਮਾਰੂਥਲ ਦੋ ਵਿਸ਼ਾਲ ਵੱਖਰੇ ਮਹੱਤਵਪੂਰਨ ਭੂ-ਆਕਾਰ ਹਨ। ਆਟਾਕਾਮਾ ਦੇਸ਼ ਦੇ ਉੱਤਰੀ ਹਿੱਸੇ ਵਿਚ ਕੇਂਦਰੀ ਡੂੰਘਾਣ ਦੇ ਨਾਲ ਫੈਲਿਆ ਹੋਇਆ ਹੈ ਅਤੇ ਇਹ ਸੰਸਾਰ ਦੇ ਬਹੁਤ ਵੱਡੇ ਮਾਰੂਥਲਾਂ ਵਿਚੋਂ ਇਕ ਹੈ। ਦੂਜੇ, ਐਂਡੀਜ਼ ਪਹਾੜ ਜਿਹੜੇ ਦੇਸ਼ ਦੇ ਪੂਰਬੀ ਹਿੱਸੇ ਵਿਚ

ਪੂਰੀ ਹੱਦ ਦੇ ਨਾਲ ਨਾਲ ਫੈਲੇ ਹੋਏ ਹਨ ਇਸ ਦੇਸ਼ ਨੂੰ ਬਾਕੀ ਮਹਾਂਦੀਪ ਨਾਲੋਂ ਵੱਖ ਕਰ ਦਿੰਦੇ ਹਨ। ਇਥੇ ਇਨ੍ਹਾਂ ਨੂੰ ਚਿੱਲੀਅਨ ਐਂਡੀਜ਼ ਨਾਂ ਦਿੱਤਾ ਹੋਇਆ ਹੈ। ਇਹ ਪਰਤਦਾਰ ਅਤੇ ਲਾਵੇ ਦੀਆਂ ਚਟਾਨਾਂ ਦੇ ਬਣੇ ਹੋਏ ਹਨ। ਇਨ੍ਹਾਂ ਉੱਤੇ ਕਈ ਬਰਫ਼ ਨਾਲ ਢਕੇ ਜਵਾਲਾਮੁਖੀ ਹਨ।

ਐਂਡੀਜ਼ ਪਹਾੜਾਂ ਦੇ ਵੀ ਤਿੰਨ ਹਿੱਸੇ ਹਨ– ਉੱਤਰ ਤੋਂ 27° ਦੱ. ਵਿਥ. ਤੱਕ ਦੇ ਐਂਡੀਜ਼ ਪਠਾਰ ਹੀ ਜਾਪਦੇ ਹਨ। ਇਨ੍ਹਾਂ ਦਾ ਚੌੜੇ ਰੁਖ ਵੱਲ ਵਿਸਤਾਰ ਵਧੇਰੇ ਹੈ। 27° ਤੋਂ 47° ਦੱ. ਵਿਥ. ਵਿਚਲੇ ਐਂਡੀਜ਼ ਦੀ ਚੌੜਾਈ ਘੱਟ ਤੇ ਉਚਾਈ ਵਧੇਰੇ ਹੈ। 33° ਦੱ. ਵਿਥ. ਤੇ ਇਹ 5,000 ਮੀਟਰ ਤੋਂ ਵੀ ਜ਼ਿਆਦਾ ਉੱਚੇ ਹਨ। ਇਥੇ ਕਈ ਦੱਰੇ ਵੀ ਹਨ ਪਰ ਇਹ ਬਰਫ਼ ਰੇਖਾ ਤੋਂ ਉੱਪਰ ਹੀ ਮਿਲਦੇ ਹਨ। ਦੱਖਣੀ ਐਂਡੀਜ਼ ਬਰਫ਼ ਨਾਲ ਢਕੇ ਰਹਿੰਦੇ ਹਨ। ਇਨ੍ਹਾਂ ਉੱਤੇ ਕਈ ਫਜੋਰਡ ਅਤੇ ਅਣਗਿਣਤ ਝੀਲਾਂ ਪਾਈਆਂ ਜਾਂਦੀਆਂ ਹਨ।

ਦੂਜਾ ਭੂ-ਖੰਡ ਕੇਂਦਰੀ ਨਿਵਾਣ ਹੈ। ਇਹ ਐਂਡੀਜ਼ ਪਰਬਤੀ ਸਿਲਸਿਲੇ ਅਤੇ ਤੱਟੀ ਪਰਬਤੀ ਸਿਲਸਿਲੇ ਦਰਮਿਆਨ ਦਾ ਖੇਤਰ ਹੈ ਜਿਥੇ ਐਂਡੀਜ਼ ਵੱਲੋਂ ਆਉਂਦੇ ਦਰਿਆ ਨਿਖੇਪ ਜਮ੍ਹਾਂ ਕਰਦੇ ਹਨ ਤੇ ਅੱਗੇ ਇਹ ਵਾਦੀ ਵਿਚੋਂ ਹੁੰਦੇ ਹੋਏ ਤੇ ਪਰਬਤੀ ਸਿਲਸਿਲੇ ਵਿਚੋਂ ਖੱਡਾਂ ਬਣਾ ਕੇ ਮਹਾਂਸਾਗਰ ਵਿਚ ਜਾ ਡਿਗਦੇ ਹਨ।

ਤੀਜਾ ਭੂ-ਖੰਡ ਤੱਟੀ ਪਰਬਤੀ ਸਿਲਸਿਲੇ ਦਾ ਹੈ। ਇਹ ਚਟਾਨਾਂ ਦੀ ਬਣਤਰ ਪੱਖੋਂ ਐਂਡੀਜ਼ ਨਾਲ ਮੇਲ ਖਾਂਦੇ ਹਨ। ਸਮੁੰਦਰ ਵਾਲੇ ਪਾਸੇ ਰੌਆਂ ਅਤੇ ਲਹਿਰਾਂ ਨਾਲ ਇਹ ਪਰਬਤ ਕਾਫ਼ੀ ਕੱਟੇ ਵੱਢੇ ਹੋਏ ਹਨ।

**ਜਲ ਪ੍ਰਵਾਹ**–ਚਿੱਲੀ ਦੇ ਦਰਿਆ ਆਰਥਿਕ ਪੱਖੋਂ ਬਹੁਤੇ ਲਾਹੇਵੰਦ ਨਹੀਂ ਅਤੇ ਨਾ ਹੀ ਇਹ ਜਹਾਜ਼ਰਾਨੀ ਦੇ ਯੋਗ ਹਨ। ਸਿਰਫ਼ ਵਾਲਡੀਵੀਆ ਦਰਿਆ ਹੀ ਜਹਾਜ਼ਰਾਨੀ ਯੋਗ ਹੈ। ਮਾਰੂਥਲੀ ਖੇਤਰ ਦਾ ਲੋਆ ਵੱਡਾ ਦਰਿਆ ਹੈ ਜੋ ਸਮੁੰਦਰ ਤੱਕ ਪਹੁੰਚਦਾ ਹੈ, ਬਾਕੀ ਦਰਿਆ ਰੇਤ ਵਿਚ ਹੀ ਵਿਲੀਨ ਹੋ ਜਾਂਦੇ ਹਨ। ਐਂਡੀਜ਼ ਵੱਲੋਂ ਆਉਣ ਵਾਲੇ ਦਰਿਆ ਸਥਾਈ ਸਦੀਵੀ ਹਨ। ਇਨ੍ਹਾਂ ਵਿਚ ਪਹਾੜਾਂ ਉੱਤੇ ਬਰਫ਼ ਪਿਘਲਣ ਨਾਲ ਪਾਣੀ ਬਹੁਤ ਵੱਧ ਜਾਂਦਾ ਹੈ ਤੇ ਹੜ੍ਹ ਆ ਜਾਂਦੇ ਹਨ।

ਦੱਖਣੀ ਚਿੱਲੀ ਵਿਚ ਅਣਗਿਣਤ ਝੀਲਾਂ ਹਨ ਜੋ ਸੈਲਾਨੀਆਂ ਲਈ ਦਿਲਖਿੱਚ ਥਾਵਾਂ ਹਨ। ਸਲਾਰ ਡੇ ਬਏਆ ਵੀਸਤਾ, ਸਲਾਰ ਡੇ ਲਮਾਰ, ਸਲਾਰ ਡੇ ਮਿਰਾਜੀ, ਸਲਾਰ ਡੇ ਆਟਾਕਾਮਾ, ਸਲਾਰ ਡੇ ਨਾਗੀਜਾਰੋ ਪੂਰੇ ਦੇਸ਼ ਵਿਚ ਵਰਣਨਯੋਗ ਝੀਲਾਂ ਹਨ। ਸ਼ਾਇਦ ਇਨ੍ਹਾਂ ਖ਼ੂਬਸੂਰਤ ਨਜ਼ਾਰਿਆਂ ਕਰਕੇ ਹੀ ਚਿੱਲੀ ਨੂੰ ਦੱਖਣੀ ਅਮਰੀਕਾ ਦਾ ਸਵਿਟਜ਼ਰਲੈਂਡ ਕਿਹਾ ਜਾਂਦਾ ਹੈ।

**ਜਲਵਾਯੂ**–ਇਕ ਪਾਸੇ ਚਿੱਲੀ ਦਾ ਵਿਸਤਾਰ ਭੂ-ਮੱਧ ਰੇਖਾ ਦੇ ਦੱਖਣ ਵਿਚ ਉਪ-ਉਸ਼ਣ ਖੰਡ ਤੋਂ ਲੈ ਕੇ ਅੰਟਾਰਕਟਿਕਾ ਮਹਾਂਦੀਪ ਤੱਕ ਅਤੇ ਦੂਜੇ ਪਾਸੇ ਸਮੁੰਦਰ ਤਲ ਤੋਂ ਲੈ ਕੇ ਐਂਡੀਜ਼ ਪਰਬਤਾਂ ਦੀਆਂ ਉਚਾਈਆਂ ਤੱਕ ਜਾਂਦਾ ਹੈ। ਇਹੀ ਦੋ ਮਹੱਤਵਪੂਰਨ ਤੱਥ ਇਥੋਂ ਦੀ ਜਲਵਾਯੂ ਨੂੰ ਪ੍ਰਭਾਵਿਤ ਕਰਦੇ ਹਨ। ਆਮ ਤੌਰ ਤੇ ਪੂਰੇ ਚਿੱਲੀ ਵਿਚ ਮੋਅਤਦਿਲ ਜਲਵਾਯੂ ਹੈ। ਤਾਪਮਾਨ ਵੀ ਦਰਮਿਆਨੇ ਦਰਜੇ ਦੇ ਰਹਿੰਦੇ ਹਨ ਕਿਉਂਕਿ ਸਮੁੰਦਰ ਨਾਲ ਲਗਵੇਂ ਖੇਤਰਾਂ ਤੇ ਸਮੁੰਦਰ ਵਿਚਲੀ ਠੰਢੇ ਪਾਣੀ ਦੀ ਹਮਬੋਲਟ ਰੌ ਦਾ ਪ੍ਰਭਾਵ ਪੈਂਦਾ ਹੈ। ਉੱਤਰੀ ਚਿੱਲੀ ਦੇ ਮੁਕਾਬਲੇ ਦੱਖਣੀ ਚਿੱਲੀ ਵਿਚ ਗਰਮੀ ਘੱਟ ਪੈਂਦੀ ਹੈ। ਮਾਰੂਥਲ ਵਿਚ ਜੁਲਾਈ ਦਾ ਤਾਪਮਾਨ 13° ਤੋਂ 15° ਸੈਂ. ਅਤੇ ਜਨਵਰੀ ਦਾ 20° ਤੋਂ 21° ਸੈਂ. ਹੁੰਦਾ ਹੈ। ਸਿਵਾਇ ਐਂਡੀਜ਼ ਦੀਆਂ ਬਰਫ਼ ਨਾਲ ਢਕੀਆਂ ਸਿਖਰਾਂ ਦੇ ਤਾਪਮਾਨ 0° ਸੈਂ. ਤੋਂ ਹੇਠਾਂ ਨਹੀਂ ਜਾਂਦਾ।

ਵਰਖਾ ਵਿਚ ਵੀ ਤਾਪਮਾਨ ਵਾਂਗ ਹੀ ਵਖਰੇਵਾਂ ਪਾਇਆ ਜਾਂਦਾ ਹੈ। ਉੱਤਰ ਵੱਲ ਦੇ ਮਾਰੂਥਲੀ ਖੇਤਰ ਵਿਚ ਵਰਖਾ ਨਾਂ-ਮਾਤਰ ਹੈ। 32° ਤੋਂ 37° ਦੱ. ਵਿਥ. ਵਾਲੇ ਖੇਤਰ ਵਿਚ ਵਰਖਾ ਦੀ ਮਾਤਰਾ ਵਧ ਜਾਂਦੀ ਹੈ। ਇੱਥੇ 35 ਸੈਂ. ਮੀ. ਤੋਂ ਲੈ ਕੇ 127 ਸੈਂ. ਮੀ. ਔਸਤ ਸਾਲਾਨਾ ਵਰਖਾ ਹੁੰਦੀ ਹੈ। ਮੱਧ ਕੇਂਦਰੀ ਅਤੇ ਦੱਖਣੀ ਚਿੱਲੀ ਵਿਚ ਵਰਖਾ ਸਰਦੀ (ਮਈ ਤੋਂ ਜੁਲਾਈ) ਦੇ ਮੌਸਮ ਵਿਚ ਹੁੰਦੀ ਹੈ। 47° ਦੱ. ਵਿਥ. ਤੇ ਸਥਿਤ ਪੱਛਮੀ ਪੈਟਾਗੋਨੀਆ ਟਾਪੂਆਂ ਉਤੇ 402 ਸੈਂ. ਮੀ. ਵਰਖਾ ਹੁੰਦੀ ਹੈ। ਦੱਖਣੀ ਚਿੱਲੀ ਉੱਤੇ ਭਾਰੀ ਵਰਖਾ, ਵਾ-ਵਰੋਲੇ ਤੂਫ਼ਾਨਾਂ ਵਾਲਾ ਮੌਸਮ ਆਮ ਰਹਿੰਦਾ ਹੈ। ਸਲਫੇਟ ਵਾਲੀਆਂ ਮਿੱਟੀ ਦੀਆਂ ਤਹਿਆਂ ਹਨ। ਕੇਂਦਰੀ ਚਿੱਲੀ ਦੀ ਵਾਦੀ ਵਿਚ ਜਲੋਢ ਉਪਜਾਊ ਮਿੱਟੀ ਪਾਈ ਜਾਂਦੀ ਹੈ। ਬੀਓ ਬੀਓ ਦਰਿਆ ਦੇ ਦੱਖਣ ਵਲ ਲਾਲ ਭੂਰੀ ਲੇਟਰਾਈਟ ਮਿੱਟੀ, ਜਵਾਲਾਮੁਖੀ ਰਾਖ ਵਾਲੀ ਗੂੜ੍ਹੇ ਸਲੇਟੀ ਰੰਗ ਵਾਲੀ, ਨਮੀ ਭਰਪੂਰ ਮਾਡਜ਼ੋਲਿਕ ਮਿੱਟੀ ਮਿਲਦੀ ਹੈ।

**ਬਨਸਪਤੀ ਅਤੇ ਜੀਵ-ਜੰਤ**–ਉੱਤਰੀ ਅਤੇ ਦੱਖਣੀ ਚਿੱਲੀ ਦੇ ਧਰਾਤਲੀ ਅਤੇ ਜਲਵਾਯੂ ਦੇ ਵਖਰੇਵਿਆਂ ਕਰਕੇ ਬਨਸਪਤੀ ਵੀ ਵੱਖਰੀ ਵੱਖਰੀ ਪਾਈ ਜਾਂਦੀ ਹੈ। ਉੱਤਰੀ ਚਿੱਲੀ ਮਾਰੂਥਲੀ ਖੇਤਰ ਵਿਚ ਝਾੜੀਆਂ ਅਤੇ ਥੋਹਰ ਆਦਿ ਹੀ ਪਾਏ ਜਾਂਦੇ ਹਨ। ਰੂਮ ਸਾਗਰੀ ਜਲਵਾਯੂ ਵਾਲੇ ਮਧਵਰਤੀ ਖੇਤਰ ਵਿਚ ਕੰਡੇਦਾਰ ਝਾੜੀਆਂ ਅਤੇ ਘਾਹ ਮਿਲਦਾ ਹੈ। ਪੈਟੇਗੋਨੀਆ ਦੇ ਸਟੈਪੀ ਮੈਦਾਨੀ ਖੇਤਰ ਵਿਚ ਚਰਾਗਾਹਾਂ ਹਨ ਜਿੱਥੇ ਪਸ਼ੂ ਪਾਲੇ ਜਾਂਦੇ ਹਨ।

ਜੀਵ-ਜੰਤੂਆਂ ਪੱਖੋਂ ਚਿੱਲੀ ਵਿਚ ਦੱਖਣੀ ਅਮਰੀਕਾ ਮਹਾਂਦੀਪ ਵਾਲੀਆਂ ਪੂਰੀਆਂ ਨਸਲਾਂ ਤਾਂ ਨਹੀਂ ਮਿਲਦੀਆਂ ਕਿਉਂਕਿ ਚਿੱਲੀ ਦੇ ਪੂਰਬ ਵਲ ਉੱਤਰੋਂ ਦੱਖਣ ਵੱਲ ਫੈਲੇ ਐਂਡੀਜ਼ ਪਹਾੜ ਇੰਨੇ ਉੱਚੇ ਹਨ ਕਿ ਇਨ੍ਹਾਂ ਉਪਰੋਂ ਦੀ ਜਾਨਵਰ ਆ ਜਾ ਨਹੀਂ ਸਕਦੇ ਅਤੇ ਇਨ੍ਹਾਂ ਉਪਰ ਦੱਰੇ ਵੀ ਬਰਫ਼ ਰੇਖਾ ਤੋਂ ਉੱਪਰ ਮਿਲਦੇ ਹਨ। ਇਸ ਕਰਕੇ ਇਥੇ ਸਥਾਨਕ ਜੀਵ-ਜੰਤੂ ਹੀ ਮਿਲਦੇ ਹਨ। ਉੱਤਰ ਵੱਲ ਦੀਆਂ ਪਠਾਰਾਂ ਉੱਤੇ ਊਠ ਪਰਿਵਾਰ ਦੇ ਲਾਮਾ, ਅਲਪਾਕਾ, ਵਿਕਿਊਨਾ ਪਾਏ ਜਾਂਦੇ ਹਨ। ਇੱਥੇ ਐਂਡੀ ਬਘਿਆੜ ਅਤੇ ਹਿਰਨ ਵਰਗਾ ਜਾਨਵਰ ਪੂਡੂ ਮਿਲਦਾ ਹੈ।

## ਇਤਿਹਾਸ

ਇਸ ਗਣਰਾਜ ਦਾ ਇਤਿਹਾਸ 1535 ਤੋਂ ਮਿਲਦਾ ਹੈ। ਉਸ ਵੇਲੇ ਇਸ ਖੇਤਰ ਦਾ ਉੱਤਰੀ ਅਤੇ ਕੇਂਦਰੀ ਹਿੱਸਾ ਪੀਰੂ ਸਾਮਰਾਜ ਹੇਠ ਹੁੰਦਾ ਸੀ। ਇਸੇ ਸਾਲ ਸਪੇਨੀ ਜੇਤੂ ਰਾਜਿਆਂ ਨੇ ਸ਼ਾਂਤ ਮਹਾਂਸਾਗਰ ਨਾਲ ਲਗਦੇ ਚਿੱਲੀ ਖੇਤਰਾਂ ਵੱਲ ਚੜ੍ਹਾਈ ਦਲ ਭੇਜੇ। ਇਸੇ ਦਲ ਦੇ ਆਗੂ ਪੈਡੋਰੋ ਡੇ ਵਾਲਡੀਵੀਆ ਨੇ 1541 ਵਿਚ ਸਾਨਤਿਆਗੋ ਸ਼ਹਿਰ ਦੀ ਸਥਾਪਨਾ ਕੀਤੀ ਫਿਰ ਇਹ ਬੇੜੇ ਦੱਖਣ ਵਾਲੇ ਪਾਸੇ ਮੈਗਾਯਾਨਐਸ (Megellen) ਵੱਲ ਰਵਾਨਾ ਹੋਏ। ਇਸੇ ਆਗੂ ਨੇ ਬੀਓ ਬੀਓ ਦਰਿਆ ਦੇ ਉੱਤਰ ਵੱਲ ਦਾ ਚਿੱਲੀ ਸਪੇਨ ਹੇਠ ਕਰ ਲਿਆ। ਇਸ ਪਿਛੋਂ ਅਨੇਕਾਂ ਯੁੱਧ ਹੋਏ, ਵਾਲਡੀਵੀਆ ਯੁੱਧ ਵਿਚ ਮਾਰਿਆ ਗਿਆ। ਅੰਤ 1810 ਵਿਚ ਸਪੇਨ ਨੇ ਇਸ ਨੂੰ ਆਜ਼ਾਦ ਹੋਣ ਦਾ ਐਲਾਨ ਕਰ ਦਿਤਾ ਪਰ ਚਿੱਲੀ ਨੂੰ ਮੁਕੰਮਲ ਆਜ਼ਾਦੀ 1818 ਵਿਚ ਜਲ ਸੈਨਾ ਰਾਹੀਂ ਪ੍ਰਾਪਤ ਹੋਈ। ਸੰਨ 1818 ਤੋਂ 1823 ਤੱਕ ਇਥੋਂ ਦੇ ਗਵਰਨਰ ਓਹਿੰਗਸ ਨੇ ਦੇਸ਼ ਦੀ ਜਲ ਸੈਨਾ, ਖੇਤੀ, ਸ਼ਹਿਰ ਅਤੇ ਵਪਾਰ ਆਦਿ ਵਿਚ ਬਹੁਤ ਵਾਧਾ ਕੀਤਾ। ਇਸ ਸਮੇਂ ਰੂੜ੍ਹੀਵਾਦੀ ਅਤੇ ਉਦਾਰਵਾਦੀ ਦੋ ਰਾਜਨੀਤਕ ਦਲ ਸੱਤਾ ਵਿਚ ਆਏ ਪਰੰਤੂ ਇਹ ਸਮਾਜ ਦੇ ਅਮੀਰ ਵਰਗ ਦੀ ਹੀ ਪ੍ਰਤਿਨਿਧਤਾ ਕਰਦੇ ਸਨ। ਲੰਬੇ ਸੰਘਰਸ਼ ਪਿਛੋਂ ਰੂੜ੍ਹੀਵਾਦੀਆਂ ਦੀ ਜਿੱਤ ਹੋਈ। ਸੰਨ 1831 ਤੋਂ 1861 ਤੱਕ ਰੂੜ੍ਹੀਵਾਦੀ ਦਲ ਦਾ ਰਾਜ ਰਿਹਾ। ਇਸ ਦੇਸ਼ ਵਿਚ

ਪੈਟਾਗੋਨੀਆ ਅਤੇ ਟਿਐਰਾ ਡੇਲ ਫਿਊਗੋ ਵੀ ਸ਼ਾਮਲ ਕੀਤੇ ਜਾ ਚੁੱਕੇ ਸਨ। ਇਸ ਸਮੇਂ ਦੀ ਖਾਸ ਘਟਨਾ 1836-39 ਦੀ ਜੰਗ ਸੀ ਜਿਸ ਨਾਲ ਪੀਰੂ ਅਤੇ ਬੋਲੀਵੀਆ ਦੇ ਸੰਘ ਟੁੱਟ ਗਏ। ਇਸ ਪਿਛੋਂ ਬਹੁਤ ਸਾਲਾਂ ਤੱਕ ਸ਼ਾਂਤ ਮਹਾਂਸਾਗਰ ਨਾਲ ਲਗਦੇ ਨਾਈਟਰੇਟ ਖਣਿਜਾਂ ਵਾਲੇ ਖੇਤਰ ਉੱਤੇ ਚਿੱਲੀ ਅਤੇ ਬੋਲੀਵੀਆ ਦਾ ਆਪੋ ਵਿਚ ਫ਼ੈਸਲਾ ਨਾ ਹੋ ਸਕਿਆ। ਫਿਰ 1879-1883 ਵਿਚ ਤਿੰਨ ਸਾਲਾ ਜੰਗ ਪਿਛੋਂ ਸੰਧੀ ਹੋਈ, ਬੋਲੀਵੀਆ ਤੇ ਪੀਰੂ ਦੀਆਂ ਫ਼ੌਜਾਂ ਨੇ ਹਥਿਆਰ ਸੁੱਟ ਦਿੱਤੇ ਪਰ ਇਹ ਸਥਿਤੀ 1929 ਤੱਕ ਜਦੋਂ ਨਾ ਸੁਧਰੀ ਤਾਂ ਅਮਰੀਕਾ ਨੇ ਵਿਚ ਪੈ ਕੇ ਟੈਕਨਾ ਖੇਤਰ ਪੀਰੂ ਨੂੰ ਤੇ ਆਰਿਕਾ, ਚਿੱਲੀ ਨੂੰ ਦਿਵਾ ਕੇ ਫ਼ੈਸਲਾ ਕਰਵਾ ਦਿੱਤਾ।

## ਆਰਥਿਕਤਾ

ਚਿੱਲੀ ਦੀ ਆਰਥਿਕਤਾ ਇਥੋਂ ਦੇ ਖਣਿਜਾਂ ਉੱਤੇ ਆਧਾਰਤ ਸਨਅਤ ਦੇ ਨਿਰਭਰ ਕਰਦੀ ਹੈ।

**ਕੁਦਰਤੀ ਸਾਧਾਨ**—ਚਿੱਲੀ ਵਿਚ ਖਣਿਜਾਂ ਦੀ ਭਰਮਾਰ ਹੈ। ਖ਼ਾਸ ਕਰਕੇ ਤਾਂਬੇ ਦੇ ਇੱਥੇ ਲੰਬੇ ਚੌੜੇ ਭੰਡਾਰ ਹਨ। ਇੱਥੇ 50,000,000 ਤਾਂਬੇ ਦੇ ਜ਼ਖੀਰੇ ਹਨ ਜਿਨ੍ਹਾਂ ਵਿਚੋਂ ਹਰ ਸਾਲ 1.35 ਫ਼ੀਸਦੀ ਤਾਂਬਾ ਕੱਢਿਆ ਜਾਂਦਾ ਹੈ। ਤਾਂਬੇ ਦੇ ਭੰਡਾਰ ਮਾਰੂਥਲੀ ਖੇਤਰ ਵਿਚ ਐਂਡੀਜ਼ ਪਰਬਤਾਂ ਦੇ ਨਾਲ ਨਾਲ ਕਨਸੈਪਸੀਓਨ ਪ੍ਰਾਂਤ ਤੋਂ ਕੇਂਦਰੀ ਚਿੱਲੀ ਤੱਕ ਮਿਲਦੇ ਹਨ।

ਦੇਸ਼ ਦਾ ਦੂਜਾ ਮਹੱਤਵਪੂਰਨ ਖਣਿਜ ਲੋਹਾ ਹੈ। ਲੋਹੇ ਦੇ 250,000,000 ਟਨ ਦੇ ਵਿਸ਼ਾਲ ਭੰਡਾਰ ਨੋਰਟ ਚਿਕੋ ਅਤੇ ਸਾਹਿਲ ਨਾਲ ਲਗਵੇਂ ਖੇਤਰਾਂ ਵਿਚ ਕੇਂਦਰਿਤ ਹਨ। ਨਾਈਟ੍ਰੇਟ ਦੇ ਭੰਡਾਰ 1,000,000,000 ਟਨ ਦੇ ਹਨ। ਇਹ ਵੀ ਮਾਰੂਥਲੀ ਖੇਤਰ ਵਿਚ ਹਨ। ਇਨ੍ਹਾਂ ਤੋਂ ਛੁੱਟ ਕਈ ਧਾਤਵੀ ਅਤੇ ਗ਼ੈਰ-ਧਾਤਵੀ ਖਣਿਜ ਵੀ ਕੱਢੇ ਜਾਂਦੇ ਹਨ। ਸੋਨਾ, ਚਾਂਦੀ, ਮੈਂਗਨੀਜ਼, ਜਿਸਤ, ਸਿੱਕਾ, ਮੋਲਿਬਲੇਡਨਮ (ਚਾਂਦੀ ਵਰਗੀ ਧਾਤੂ) ਐਪੇਟਾਇਟ, ਚੂਨਾ, ਸੰਗਮਰਮਰ ਅਤੇ ਜਿਪਸਮ ਹੋਰ ਵਰਣਨਯੋਗ ਖਣਿਜ ਹਨ। ਊਰਜਾ ਪੈਦਾ ਕਰਨ ਵਾਲੇ ਖਣਿਜ ਵੀ ਇੱਥੇ ਮਿਲਦੇ ਹਨ। ਦੱਖਣ ਵੱਲ ਦੇ ਟਾਪੂਆਂ ਅਤੇ ਮਾਗਾਯਾਨਐਸ ਤੋਂ ਤੇਲ-ਗੈਸ ਮਿਲਦੀ ਹੈ।

**ਖੇਤੀਬਾੜੀ**—ਚਿੱਲੀ ਵਿਚ ਖੇਤੀਬਾੜੀ ਬਹੁਤ ਘੱਟ ਉੱਨਤ ਹੈ। ਵਸੋਂ ਦਾ ਪੰਜਵਾਂ ਹਿੱਸਾ ਹੀ ਖੇਤੀਬਾੜੀ ਨਾਲ ਸਬੰਧਤ ਕਿੱਤਿਆਂ ਵਿਚ ਲੱਗਿਆ ਹੋਇਆ ਹੈ। ਅਨਾਜ ਦੀ ਥੁੜ ਬਾਹਰੋਂ ਪੂਰੀ ਕੀਤੀ ਜਾਂਦੀ ਹੈ। ਲਗਭਗ ਤਿੰਨ ਚੋਥਾਈ ਕਾਸ਼ਤਕਾਰੀ ਜ਼ਮੀਨ ਉੱਤੇ ਕਣਕ, ਮੱਕੀ, ਜੌਂ, ਦਾਲਾਂ, ਫਲੀਆਂ, ਆਲੂ, ਚੁਕੰਦਰ ਅਤੇ ਚਾਰੇ ਦੀ ਫਸਲ ਅਲਫਾਫਾ ਉਗਾਈ ਜਾਂਦੀ ਹੈ। ਕੇਂਦਰੀ ਚਿੱਲੀ ਦੀ ਮੁੱਖ ਫ਼ਸਲ ਕਣਕ ਹੈ। ਇਸੇ ਖੇਤਰ ਦੇ ਉੱਤਰੀ ਹਿੱਸੇ ਵਿਚ ਫ਼ਲਾਂ ਦੀ ਪੈਦਾਵਾਰ ਹੁੰਦੀ ਹੈ। ਅੰਗੂਰ ਇਥੋਂ ਦੀ ਖ਼ਾਸ ਫ਼ਸਲ ਹੈ। ਚਰਾਂਦਾ ਵਾਲੇ ਖੇਤਰਾਂ ਵਿਚ ਦੁੱਧ-ਦਹੀਂ ਦੀ ਜ਼ਰੂਰਤ ਲਈ ਬੱਕਰੀਆਂ, ਭੇਡਾਂ ਅਤੇ ਹੋਰ ਦੁੱਧ ਵਾਲੇ ਪਸ਼ੂ ਪਾਲੇ ਜਾਂਦੇ ਹਨ।

**ਸਨਅੱਤਾਂ**—ਇਥੋਂ ਦੀ ਵਰਣਨਯੋਗ ਸਨੱਅਤ ਇਸਪਾਤ ਬਣਾਉਣ ਦੀ ਹੈ। ਇੱਥੇ ਪੈਟਰੋਲ ਰਸਾਇਣ ਕੰਪਲੈਕਸ ਵੀ ਹੈ। ਸਾਨਤਿਆਗੋ, ਵੈਲਪਾਰੇਜ਼ੋ ਵਿਚ ਵੀ ਕਈ ਸਨੱਅਤੀ ਅਦਾਰੇ ਹਨ ਜਿਨ੍ਹਾਂ ਵਿਚ ਕੱਪੜਾ, ਭੋਜਨ ਦੀਆਂ ਵਸਤਾਂ, ਚੁਕੰਦਰ ਤੋਂ ਖੰਡ, ਸੈਲਿਊਲੋਜ਼, ਕਾਗਜ਼ ਅਤੇ ਬਿਜਲੀ ਦਾ ਸਾਮਾਨ ਤਿਆਰ ਕੀਤਾ ਜਾਂਦਾ ਹੈ। ਦੇਸ਼ ਵਿਚ ਕੁੱਲ ਉਤਪਾਦਨਾਂ ਵਿਚ ਸਨੱਅਤੀ ਉਤਪਾਦਨ 26 ਫ਼ੀ ਸਦੀ ਹਨ।

**ਆਵਾਜਾਈ ਦੇ ਸਾਧਨ**—ਚਿੱਲੀ ਦੇ ਕੇਂਦਰੀ ਹਿੱਸੇ ਵਿਚ 880 ਕਿ. ਮੀ. ਲੰਬੀ ਵਾਦੀ ਵਿਚ ਰੇਲ ਅਤੇ ਸੜਕ ਮਾਰਗ ਆਵਾਜਾਈ ਦੀ ਸਹੂਲਤ ਪ੍ਰਦਾਨ ਕਰਦੇ ਹਨ। ਆਵਾਜਾਈ ਦੇ ਸਾਰੇ ਵਸੀਲੇ ਪਵੈਰਟੋ ਮੋਂਟ ਬੰਦਰਗਾਹ ਤੱਕ ਹਨ। ਇਸ ਤੋਂ ਅੱਗੇ ਨਾ ਤਾਂ ਕੋਈ ਸੜਕ ਮਾਰਗ ਜਾਂਦਾ ਹੈ ਅਤੇ ਨਾ ਹੀ ਰੇਲ-ਮਾਰਗ। ਇਸ ਤੋਂ ਅੱਗੇ ਦੱਖਣ ਵਲ ਜਾਣ ਲਈ ਸਮੁੰਦਰੀ ਅਤੇ ਹਵਾਈ ਜਹਾਜ਼ ਹੀ ਹਨ। ਇਥੇ ਸੜਕਾਂ ਦੀ ਲੰਬਾਈ 79,593 ਕਿ. ਮੀ. (1990) ਹੈ। ਪੈਨ ਅਮੈਰਿਕਨ ਹਾਈ ਵੇ ਦੇਸ਼ ਦਾ ਮੁੱਖ ਸ਼ਾਹਰਾਹ ਹੈ। ਆਵਾਜਾਈ ਦਾ ਦੂਜਾ ਵਸੀਲਾ ਰੇਲਾਂ ਹਨ। ਦੇਸ਼ ਵਿਚ ਰੇਲ-ਪਟੜੀ ਦੀ ਲੰਬਾਈ 4,269 ਕਿ. ਮੀ. (1991) ਹੈ ਜਿਸ ਵਿਚ 1,936 ਕਿ. ਮੀ. ਬਿਜਲੀ ਵਾਲੀ ਰੇਲ ਹੈ।

ਪਵੈਰਟੋ ਮੋਂਟ ਬੰਦਰਗਾਹ ਜਿਹੜੀ ਚਿੱਲੀ ਦੇ ਧੁਰ ਦੱਖਣੀ ਖੇਤਰ ਤੋਂ 1,600 ਕਿ. ਮੀ. ਉੱਤਰ ਵਿਚ ਹੈ, ਮੁੱਖ ਧਰਤੀ ਉੱਤੇ ਰੇਲਾਂ, ਸੜਕਾਂ ਦਾ ਆਖ਼ਰੀ ਜੰਕਸ਼ਨ ਹੈ। ਇਸ ਤੋਂ ਦੱਖਣ ਵੱਲ ਆਵਾਜਾਈ ਸਟੀਮਰਾਂ ਨਾਲ ਹੁੰਦੀ ਹੈ।



**ਚਿੱਲੀ ਦੀ ਮੁੱਖ ਬੰਦਰਗਾਹ ਵੈਲਪਾਰੇਜ਼ੋ**

ਸਮੁੰਦਰ ਤਟ ਦੇ ਨੇੜੇ ਦੇ ਟਾਪੂਆਂ ਤੋਂ ਮੁਖ ਧਰਤੀ ਵੱਲ ਆਵਾਜਾਈ ਵੀ ਸਟੀਮਰਾਂ ਰਾਹੀਂ ਹੁੰਦੀ ਹੈ। ਵੈਲਪਾਰੇਜ਼ੋ ਮੁੱਖ ਬੰਦਰਗਾਹ ਹੈ। ਵਾਸਕੋ, ਚਾਨਯਾਰਲ ਆਂਟੋਫਾਗਾਸਤਾ ਹੋਰ ਮਸ਼ਹੂਰ ਬੰਦਰਗਾਹਾਂ ਹਨ।

ਸੰਨ 1972 ਵਿਚ ਇਥੇ 5 ਕਸਟਮ, 11 ਮਿਲਿਟਰੀ, 16 ਸਿਵਲ ਅਤੇ 287 ਹੋਰ ਜਹਾਜ਼ ਉਤਾਰਨ ਵਾਲੇ ਛੋਟੇ ਅੱਡੇ ਹਨ। ਇਥੇ 6, (1992) ਅੰਤਰ-ਰਾਸ਼ਟਰੀ ਹਵਾਈ ਅੱਡੇ ਆਵਾਜਾਈ ਦੀ ਸਹੂਲਤ ਦਿੰਦੇ ਹਨ।

## ਲੋਕ

**ਆਬਾਦੀ**—ਚਿੱਲੀ ਦੀ ਆਬਾਦੀ 1,35,99,000 (1992) ਹੈ। ਸੰਘਣੀ ਵਸੋਂ ਕੇਂਦਰੀ ਵਾਦੀ ਵਿਚਲੇ ਖੇਤਰ ਅਤੇ ਰੂਮ ਸਾਗਰੀ ਖੰਡ ਵਿਚ ਹੈ। ਐਂਡੀਜ਼, ਮਾਰੂਥਲ ਅਤੇ ਤੱਟੀ ਖੇਤਰਾਂ ਉੱਤੇ ਕੇਂਦਰੀ ਵਾਦੀ ਨਾਲੋਂ ਵਸੋਂ ਬਹੁਤ ਘੱਟ ਹੈ।

ਇਥੇ ਸਾਨਤਿਆਗੋ ਮੈਟਰੋਪਾਲਿਟਨ ਖੇਤਰ, ਵੈਲਪਾਰੇਜ਼ੋ, ਕਨਸੈਪਸੀਓਨ, ਪਵੇਰੋਟੋ ਮੋਂਟ, ਆਟੋਫਾਗਾਸਤਾ ਵੱਡੇ ਸ਼ਹਿਰ ਹਨ।

**ਨਸਲਾਂ**—ਇਸ ਦੇਸ਼ ਵਿਚ ਆਮ ਤੌਰ ਤੇ ਇੱਕੋ ਨਸਲ ਦੇ ਲੋਕ ਹੀ ਰਹਿੰਦੇ ਹਨ। ਇਹ ਆਮ ਤੌਰ ਤੇ ਬਸਤੀਵਾਦ ਵੇਲੇ ਸਪੇਨੀਆਂ ਦੇ ਇਥੇ ਆ ਕੇ ਵੱਸਣ ਨਾਲ ਇਥੇ ਦੇ ਮੂਲ ਲੋਕਾਂ ਨਾਲ ਮੇਲ-ਜੋਲ ਦੇ ਫਲਸਰੂਪ ਪੈਦਾ ਹੋਈ ਨਸਲ ਦੇ ਲੋਕ ਹਨ। ਐਂਡੀਜ਼ ਦੀ ਪੂਰਬੀ ਦੇਸ਼ਾਂ ਦੇ ਵਿਚਕਾਰ ਰੁਕਾਵਟ ਪੈਣ ਕਰਕੇ ਬਾਹਰੋਂ ਆ ਕੇ ਵੱਸਣ ਵਾਲਿਆਂ ਦੀ ਗਿਣਤੀ ਘੱਟ ਹੈ। ਸੰਨ 1960 ਵਿਚ ਕੁੱਲ ਵਸੋਂ ਵਿਚ ਬਿਦੇਸ਼ੀਆਂ ਦੀ ਗਿਣਤੀ ਸਿਰਫ਼ 1.5 ਫ਼ੀਸਦੀ ਸੀ। ਬਹੁਤੀ ਵਸੋਂ ਮੈਸਤੀਜੋ ਲੋਕਾਂ ਦੀ ਹੈ।



ਚਿਲਾਨ ਵਿਖੇ ਵੱਡਾ ਗਿਰਜਾਘਰ (ਚਿੱਲੀ)

**ਧਰਮ**—ਇਥੋਂ ਦੇ ਲੋਕਾਂ ਦਾ ਮੁੱਖ ਧਰਮ ਰੋਮਨ ਕੈਥੋਲਿਕ ਹੈ। ਇਸ ਤੋਂ ਇਲਾਵਾ ਪ੍ਰੋਟੈਸਟੈਂਟ ਅਤੇ ਯਹੂਦੀ ਮਤ ਦੇ ਕਾਫ਼ੀ ਲੋਕ ਮਿਲਦੇ ਹਨ। ਭਾਵੇਂ 1925 ਵਿਚ ਰੋਮਨ ਕੈਥੋਲਿਕ ਧਰਮ ਖਤਮ ਕਰ ਦਿਤਾ ਗਿਆ ਸੀ ਪਰ ਫਿਰ ਵੀ ਰੋਮਨ ਕੈਥੋਲਿਕਾਂ ਦੀ ਗਿਣਤੀ ਸਭ ਤੋਂ ਜ਼ਿਆਦਾ ਹੈ। ਸੰਨ 1982 ਦੇ ਅੰਕੜਿਆਂ ਅਨੁਸਾਰ ਰੋਮਨ-ਕੈਥੋਲਿਕ 80.7% ਮਿਲੀਅਨ, ਪ੍ਰੋਟੈਸਟੈਂਟ 6.1% ਤੇ ਯਹੂਦੀ 0.2% ਹਨ।

**ਸਿੱਖਿਆ**—ਚਿੱਲੀ ਦਾ ਵਿੱਦਿਆ ਢਾਂਚਾ 19ਵੀਂ ਸਦੀ ਦੇ ਅੱਧ ਵਿਚ ਫ਼ਰਾਂਸੀਸੀ ਵਿੱਦਿਅਕ ਲੀਹਾਂ ਅਨੁਸਾਰ ਘੜਿਆ ਗਿਆ । ਦੇਸ਼ ਵਿਚ ਤਿੰਨ ਪੱਧਰੀ ਸਿੱਖਿਆ ਪ੍ਰਣਾਲੀ ਲਾਗੂ ਕੀਤੀ ਗਈ ਹੈ। 7 ਤੋਂ 15 ਸਾਲ ਦੇ ਬੱਚਿਆਂ ਲਈ ਵਿੱਦਿਆ ਮੁਫ਼ਤ ਅਤੇ ਲਾਜ਼ਮੀ ਹੈ। ਇਹ ਸਿਖਿਆ ਦਾ ਪਹਿਲਾ ਪੜਾਅ ਜਾਂ ਮੁਢਲੀ ਵਿਦਿਆ ਹੈ। ਫਿਰ ਸੈਕੰਡਰੀ ਸਕੂਲਾਂ ਵਿਚ ਵਿਗਿਆਨ ਅਤੇ ਮਾਨਵੀ ਵਿਸ਼ੇ ਪੜ੍ਹਾਏ ਜਾਂਦੇ ਹਨ। ਤਕਨੀਕੀ ਅਤੇ ਕਿੱਤਿਆਂ ਦੀ ਸਿਖਲਾਈ ਵੀ ਦਿਤੀ ਜਾਂਦੀ ਹੈ। ਸੰਨ 1965 ਵਿਚ ਫਿਰ ਕਈ ਨਵੇਂ ਪ੍ਰੋਗਰਾਮ ਲਾਗੂ ਕੀਤੇ ਗਏ। ਸਿਲੇਬਸ ਅਤੇ ਕਿਤਾਬਾਂ ਆਦਿ ਵਿਚ ਸੁਧਾਈ ਹੋਈ। ਉੱਚ ਵਿਦਿਆ ਲਈ ਸਾਨਤਿਆਗੋ, ਕਨਸੈਪਸੀਓਨ ਅਤੇ ਹੋਰਨਾਂ ਸ਼ਹਿਰਾਂ ਵਿਚ ਯੂਨੀਵਰਸਿਟੀਆਂ ਹਨ। ਸਾਲ 1970 ਵਿਚ ਇਨ੍ਹਾਂ ਵਿਚ 96,000 ਵਿਦਿਆਰਥੀ ਪੜ੍ਹਾਈ ਕਰ ਰਹੇ ਸਨ।

## ਰਾਜ ਪ੍ਰਬੰਧ

ਪ੍ਰਸ਼ਾਸ਼ਕੀ ਪਖੋਂ ਇਹ ਲੋਕ-ਰਾਜ ਹੈ। ਦੇਸ਼ ਦਾ ਮੁੱਖੀ ਪ੍ਰੈਜ਼ੀਡੈਂਟ ਹੈ। ਵਧੇਰੇ ਤਾਕਤ ਕੇਂਦਰ ਦੇ ਹੱਥ ਵਿਚ ਹੀ ਹੈ। ਸਾਰਾ ਪ੍ਰਸ਼ਾਸ਼ਨ ਕਾਂਗਰਸ ਚਲਾਉਂਦੀ ਹੈ। ਦੇਸ਼ ਦੀ ਇਸ ਕਾਰਜਕਾਰੀ ਸਭਾ ਦੇ ਅੱਗੋਂ ਦੋ ਸਦਨ ਹਨ-ਚੈਂਬਰ ਆਫ਼ ਡਿਪਟੀਜ਼ ਅਤੇ ਸੈਨੇਟ। ਚੈਂਬਰ ਆਫ਼ ਡਿਪਟੀਜ਼ ਦੇ 145 ਮੈਂਬਰ ਅਤੇ ਸੈਨੇਟ ਦੇ 45 ਮੈਂਬਰ ਹੁੰਦੇ ਹਨ। ਕਾਂਗਰਸ ਦੀ ਪ੍ਰਧਾਨਗੀ ਪ੍ਰੈਜ਼ੀਡੈਂਟ ਕਰਦਾ ਹੈ। ਇਹੋ ਫ਼ੌਜਾਂ ਦਾ ਕਮਾਂਡਰ ਇਨ-ਚੀਫ਼ ਹੁੰਦਾ ਹੈ। ਇਹ 6 ਸਾਲਾਂ ਲਈ ਚੁਣਿਆ ਜਾਂਦਾ ਹੈ। ਇਸ ਕੋਲ ਕਈ ਮੰਤਰੀ ਹੁੰਦੇ ਹਨ ਜਿਨ੍ਹਾਂ ਦੇ ਵੱਖਰੇ ਵੱਖਰੇ ਵਿਭਾਗ ਹੁੰਦੇ ਹਨ। ਪ੍ਰੈਜ਼ੀਡੈਂਟ ਪ੍ਰਾਂਤਾਂ ਦੇ ਗਵਰਨਰ ਵੀ ਨਿਯੁਕਤ ਕਰਦਾ ਹੈ। ਸਥਾਨਕ ਪ੍ਰਬੰਧ ਲਈ ਪ੍ਰਾਂਤ ਅਗੋਂ ਮਿਉਂਸਪਲਟੀਆਂ ਵਿਚ ਵੰਡੇ ਹੋਏ ਹਨ। ਇਨ੍ਹਾਂ ਦਾ ਪ੍ਰਸ਼ਾਸਨ ਸਥਾਨਕ ਸਰਕਾਰਾਂ ਕਰਦੀਆਂ ਹਨ।

ਦੇਸ਼ ਵਿਚ ਰਾਜਨੀਤਕ ਪਾਰਟੀਆਂ ਭਾਵੇਂ ਪ੍ਰਭਾਵਿਤ ਹਨ ਪਰ ਸੰਵਿਧਾਨ ਵੱਲੋਂ ਛੋਟੀਆਂ ਪਾਰਟੀਆਂ ਜਾਂ ਯੂਨੀਅਨਾਂ ਵਗੈਰਾ ਉੱਤੇ ਪਾਬੰਦੀ ਹੈ। ਸਿਰਫ਼ ਵੱਡੇ ਵੱਡੇ ਰਾਜਨੀਤਕ ਧੜੇ ਹੀ ਹਨ। ਇਨ੍ਹਾਂ ਵਿਚ 3,000,000 ਤੋਂ ਵਧੇਰੇ ਮੈਂਬਰ ਹਨ। ਚਿੱਲੀ ਦੇ ਵੋਟਰਾਂ ਨੂੰ ਕੁਝ ਇਕ ਪਾਰਟੀਆਂ ਵਿਚ ਸ਼ਾਮਲ ਕੀਤਾ ਹੋਇਆ ਹੈ। ਇਨ੍ਹਾਂ ਵਿਚੋਂ ਪਾਰਟੀਡੋ ਨੈਸ਼ਨਲ ਅਤੇ ਡੈਮੋਕ੍ਰੇਸ਼ਿਆ ਰੈਡੀਕਲ ਵੱਡਾ ਰਾਜਸੀ ਧੜਾ ਹੈ। ਇਹ ਦੋਵੇਂ ਰੂੜ੍ਹੀਵਾਦੀ ਹਨ। ਇਨ੍ਹਾਂ ਤੋਂ ਇਲਾਵਾ ਕ੍ਰਿਸਚੀਅਨ ਡੈਮੋਕ੍ਰੇਟਿਕ ਪਾਰਟੀ ਹੈ ਜਿਹੜੀ 1964 ਵਿਚ ਸੱਤ੍ਹਾ ਵਿਚ ਆਉਣ ਵਿਚ ਕਾਮਯਾਬ ਹੋ ਗਈ ਸੀ। ਇਸ ਤੋਂ ਬਿਨਾਂ ਸੋਸ਼ਲਿਸਟ ਕਮਿਊਨਿਸਟ, ਰੈਡੀਕਲ ਅਤੇ ਸੋਸ਼ਲ ਡੈਮੋਕ੍ਰੇਟ ਪਾਰਟੀਆਂ ਦਾ ਵੀ ਇਕ ਮਜ਼ਬੂਤ ਧੜਾ ਹੈ ਜਿਨ੍ਹਾਂ ਨੇ ਰਲ ਕੇ ਆਪਣੇ ਨੇਤਾ ਪ੍ਰੈਜ਼ੀਡੈਂਟ ਅਲੈਂਡੇ ਲਈ ਚੋਣ ਜਿੱਤ ਲਿਆ। 11 ਸਤੰਬਰ, 1973 ਦੇ ਦਿਨ ਇਸੇ ਮਿਲੀ-ਜੁਲੀ ਸਰਕਾਰ ਦਾ ਫ਼ੌਜਾਂ ਨੇ ਤਖ਼ਤਾ ਪਲਟ ਦਿਤਾ ਤੇ ਫ਼ੌਜੀ ਜਰਨੈਲ ਆਗਸਟੋ ਪਿਨੋਚਤ ਊਗਾਰਤੇ ਪ੍ਰੈਜ਼ੀਡੈਂਟ ਬਣ ਗਿਆ। ਸੰਨ 1978 ਵਿਚ ਅਗਲੇ 10 ਸਾਲਾਂ ਲਈ ਚੁਣਾਵਾਂ ਉੱਤੇ ਰੋਕ ਲਗਾ ਦਿੱਤੀ ਗਈ।

**ਝੰਡਾ**—ਇਥੋਂ ਤੇ ਕੌਮੀ ਝੰਡੇ ਵਿਚ ਚਿੱਟੇ (ਉਪਰ) ਅਤੇ ਲਾਲ (ਹੇਠਾਂ) ਰੰਗ ਦੀਆਂ ਦੋ ਲੇਟਵੀਆਂ ਪੱਟੀਆਂ ਹਨ। ਚਿੱਟੀ ਪੱਟੀ ਦੇ ਮੁੱਢ ਵਿਚ ਨੀਲੇ ਰੰਗ ਦਾ ਚੌਰਸ ਖ਼ਾਨਾ ਹੈ ਜਿਸ ਵਿਚ ਚਿੱਟੇ ਰੰਗ ਦਾ ਸਿਤਾਰਾ ਬਣਿਆ ਹੋਇਆ ਹੈ।

**ਮਾਪ-ਤੋਲ ਪ੍ਰਣਾਲੀ**—ਸੰਨ 1865 ਤੋਂ ਇਥੇ ਮਾਪ-ਤੋਲ ਪ੍ਰਣਾਲੀ ਦਾ ਮੀਟ੍ਰਿਕ ਸਿਸਟਮ ਅਪਣਾਇਆ ਹੋਇਆ ਹੈ। ਸਪੇਨੀ ਮਾਪ ਤੋਲ ਤਰੀਕੇ ਵੀ ਕਿਧਰੇ ਕਿਧਰੇ ਵਰਤੇ ਜਾਂਦੇ ਹਨ।

ਹ. ਪ.—ਐਨ. ਬ੍ਰਿ. ਮੈ. 4 : 246; ਐਨ. ਅਮੈ. 6 : 499; ਕੋਲ. ਐਨ. 699

**ਚਿਲ੍ਹਚੀ** : ਇਹ ਇਕ ਪੌਦੇ ਦਾ ਨਾਂ ਹੈ ਜੋ ਸੀਤ-ਖੰਡੀ ਹਿਮਾਲਿਆ ਵਿਚ ਪੰਜਾਬ ਅਤੇ ਪੱਛਮੀ ਤਿੱਬਤ ਵਿਚ ਤਕਰੀਬਨ 1500 ਮੀ. ਤੋਂ 3,000 ਮੀ. ਦੀ ਉਚਾਈ ਤੱਕ ਅਤੇ ਉੱਤਰ ਵਿਚ ਖਾਸੀਆ ਪਹਾੜੀਆਂ ਵਿਚ 1,500 ਤੋਂ 2,000 ਮੀ. ਦੀ ਉਚਾਈ ਤਕ ਮਿਲਦਾ ਹੈ। ਇਸ ਪੌਦੇ ਦਾ ਬਨਸਪਤੀ ਵਿਗਿਆਨਕ ਨਾਂ ਆਈਰਿਸ ਨੇਪਾਲੇਸਿਸ ਹੈ। ਇਸ ਪੌਦੇ ਦੀਆਂ ਜੜ੍ਹਾਂ ਵਿਚ ਕਾਫ਼ੀ ਔਸ਼ਧੀਜਨਕ ਗੁਣ ਹੁੰਦੇ ਹਨ। ਇਸ ਦੀਆਂ ਜੜ੍ਹਾਂ ਦੀ ਵਰਤੋਂ ਜੁਲਾਬ ਲਿਆਉਣ, ਪੇਸ਼ਾਬ ਜ਼ਿਆਦਾ ਲਿਆਉਣ ਤੇ ਪੇਟ ਸਾਫ਼ ਕਰਨ ਵਿਚ ਕੀਤੀ ਜਾਂਦੀ ਹੈ। ਬਾਹਰੀ ਤੌਰ ਤੇ ਇਸ ਦੀ ਵਰਤੋਂ ਛੋਟੇ ਛੋਟੇ ਫੋੜੇ ਅਤੇ ਮਹੁਕਿਆਂ ਨੂੰ ਠੀਕ ਕਰਨ ਲਈ ਕੀਤੀ ਜਾਂਦੀ ਹੈ।

ਹ. ਪੁ.—ਗ. ਇੰ. ਮੈ. ਪ. 143

**ਚਿੜੀ** : ਇਹ ਪੈਸੈਰੀਫ਼ਾੱਰਮੀਜ਼ ਵਰਗ ਦੀ ਪੁਰਾਣੀ ਦੁਨੀਆਂ ਦੀ, ਪਲੋਸੀਅਡੀ ਕੁਲ ਦਾ ਇਕ ਵਿਸ਼ਵ ਵਿਆਪੀ ਪੰਛੀ ਹੈ। ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਪੈਸਰ ਡੋਮੈਸਟੀਕਸ ਹੈ। ਇਹ ਪੰਛੀ ਪਹਾੜਾਂ ਮੈਦਾਨਾਂ, ਘਰਾਂ, ਖੇਤਾਂ ਸਭ ਥਾਵਾਂ ਤੇ ਮਿਲਦੇ ਹਨ।



**ਚਿੜੀ**

ਛੋਟੇ ਛੋਟੇ, ਨੋਕਦਾਰ ਚੁੰਝ ਵਾਲੇ ਪੰਛੀ ਹਨ। ਇਨ੍ਹਾਂ ਦੀ ਮਾਦਾ (ਚਿੜੀ) ਨਰ (ਚਿੜੇ) ਤੋਂ ਭਿੰਨ ਹੁੰਦੀ ਹੈ। ਇਸ ਦਾ ਰੰਗ ਉੱਪਰੋਂ ਮਿਟਿਆਲਾ ਭੂਰਾ ਜਿਸ ਉੱਤੇ ਕਾਲੀਆਂ ਤੇ ਭੂਰੀਆਂ ਜਿਹੀਆਂ ਧਾਰੀਆਂ ਹੁੰਦੀਆਂ ਹਨ ਅਤੇ ਹੇਠਲੇ ਪਾਸੇ ਤੋਂ ਚਿੱਟਾ ਹੁੰਦਾ ਹੈ। ਇਹ ਮੁੱਖ ਤੌਰ ਤੇ ਜ਼ਮੀਨ ਉੱਤੇ ਡਿਗੇ ਬੀਜਾਂ ਅਤੇ ਦਾਣਿਆਂ ਤੇ ਆਹਾਰ ਕਰਦੀਆਂ ਹਨ ਪਰ ਇਹ ਕਣਕ ਅਤੇ ਹੋਰ ਅਨਾਜ ਦੀਆਂ ਪੱਕ ਰਹੀਆਂ ਫ਼ਸਲਾਂ ਨੂੰ ਖ਼ਰਾਬ ਕਰਦੀਆਂ ਹਨ ਅਤੇ ਵੱਡੀ ਗਿਣਤੀ ਵਿਚ ਇਕੱਠੀਆਂ ਹੋਣ ਤਾਂ ਕਾਫ਼ੀ ਨੁਕਸਾਨ ਪਹੁੰਚਾਂਦੀਆਂ ਹਨ। ਘੋੜਿਆਂ ਅਤੇ ਗਾਵਾਂ-ਮੱਝਾਂ ਦੇ ਪਿੱਛੇ ਪਿੱਛੇ ਉਨ੍ਹਾਂ ਦੀ ਲਿੱਦ ਜਾਂ ਗੋਹੇ ਵਿਚੋਂ ਅਣਪਚੇ ਦਾਣੇ ਚੁਗਦੀਆਂ ਵੀ ਦਿਸਦੀਆਂ ਹਨ, ਸਬਜ਼ੀਆਂ ਅਤੇ ਫੁੱਲਾਂ ਦੀਆਂ ਡੋਡੀਆਂ ਵੀ ਖ਼ਰਾਬ ਕਰਦੀਆਂ ਹਨ। ਇਹ ਫ਼ਸਲ ਵਿਚੋਂ ਕੀੜੇ ਚੁਗ ਚੁਗ ਕੇ ਆਪਣੇ ਬੱਚਿਆਂ (ਬੋਟਾਂ) ਨੂੰ ਖੁਆਉਂਦੀਆਂ ਹਨ ਅਤੇ ਇਸ ਤਰ੍ਹਾਂ ਸਾਡੇ ਮਿੱਤਰ ਪੰਛੀ ਹਨ।

ਪ੍ਰਜਣਨ ਮਿਲਨ ਸਮੇਂ ਨਰ ਬੜੀ ਉੱਚੀ, ਇਕ ਲੈਅ ਵਿਚ, ਉਤੇਜਨਾ ਭਰਿਆ ਗਾਣਾ ਗਾਉਂਦੇ ਹਨ। ਇਸ ਵਿਚ ਇਹ ਚਿ-ਚਿ-ਚਿ ਜਾਂ ਚਿਰ, ਚਿਰ, ਚਿਰ ਦੀ ਆਵਾਜ਼ ਕਢਦੇ ਹਨ। ਕਾਫ਼ੀ ਵੱਢੀ ਗਿਣਤੀ ਵਿਚ ਚਿੜੀਆਂ ਰਾਤ ਨੂੰ ਕਿਸੇ ਦਰਖ਼ਤ ਜਾਂ ਕੰਢੇਦਾਰ ਝਾੜੀ ਵਿਚ ਇਕੱਠੀਆਂ ਹੋ ਜਾਂਦੀਆਂ ਹਨ ਅਤੇ ਸੌਣ ਤੋਂ ਪਹਿਲਾਂ ਬਹੁਤ ਸ਼ੋਰ ਮਚਾਉਂਦੀਆਂ ਅਤੇ ਲੜਦੀਆਂ ਹਨ।

ਇਹ ਆਪਣਾ ਆਲ੍ਹਣਾ ਕਿਸੇ ਦੀਵਾਰ ਜਾਂ ਛੱਤ ਦੀ ਮੋਰੀ ਵਿਚ ਘਾਹ-ਫੂਸ ਤੇ ਗੰਦ ਮੰਦ ਭਰਕੇ ਬਣਾਉਂਦੀਆਂ ਹਨ ਅਤੇ ਉਸ ਵਿਚ 3-5, ਪਿਲੱਤਣ ਤੇ ਚਿੱਟੇ ਰੰਗ ਦੇ ਅੰਡੇ ਦਿੰਦੀਆਂ ਹਨ। ਅੰਡਿਆਂ ਉੱਤੇ ਭੂਰੇ ਰੰਗਾਂ ਦੇ ਨਿਸ਼ਾਨ ਹੁੰਦੇ ਹਨ।

ਨਵੀਂ ਦੁਨੀਆ ਦੀ ਫ਼ਿੰਜੀਲਿੱਡੀ ਕੁਲ ਦੇ ਬਹੁਤੇ ਮੈਂਬਰਾਂ ਨੂੰ ਵੀ ਚਿੜੀਆਂ ਕਿਹਾ ਜਾਂਦਾ ਹੈ। ਇਨ੍ਹਾਂ ਵਿਚੋਂ ਪ੍ਰਸਿੱਧ ਪਤਲੀ ਤੇ ਤਿੱਖੀ ਚਿੜੀ (Spizella Passerina), ਦਰਖ਼ਤਾਂ ਦੀ ਚਿੜੀ (S. arborea), ਸਵਾਨਾ ਇਲਾਕੇ ਦੀ ਚਿੜੀ (Passerculus Sandurichensis), ਸ਼ਾਮ ਨੂੰ ਗਾਉਣ ਵਾਲੀ ਚਿੜੀ (Pooecetes Gramineus), ਸੁਹਣਾ ਗਾਉਣ ਵਾਲੀ ਚਿੜੀ (Mewspiza Mewdia), ਲੂੰਮੜੀ ਵਰਗੀ ਚਿੜੀ (Passerell Iliaca), ਚਿੱਟੀ ਕਲਗ਼ੀ ਵਾਲੀ ਚਿੜੀ (Zonotri Chia lecopzys), ਚਿੱਟੇ ਗਲੇ ਵਾਲੀ ਚਿੜੀ (Z. Albicollis), ਲਾਲ ਜਿਹੇ ਗਲੇ ਵਾਲੀ ਚਿੜੀ (Z. Capensis) ਆਦਿ ਹਨ।

ਨਵੀਂ ਦੁਨੀਆ ਦੀ ਇਕ ਹੋਰ ਐਸਿਟ੍ਰਿਲਟਿਡੀ ਵਿਚ ਜਾਵਾ ਚਿੜੀਆਂ ਆਉਂਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 9 : 403; ਕਾ. ਬ. 112

---